

੧ੴ ਸਤਿਗੁਰ ਪ੍ਰਸਾਦਿ ॥



ਕਵੀ ਚੂੜਾਮਣੀ ਭਾਈ ਸੰਤੋਖ ਸਿੰਘ ਜੀ ਰਚਿਤ

# ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ

## ਸਟੀਕ

### ਜਿਲਦ ਪੰਜਵੀਂ

(ਗੁਰ-ਇਤਿਹਾਸ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ)
ਭਾਗ ਪਹਿਲਾ

ਡਾ: ਅਜੀਤ ਸਿੰਘ ਔਲਖ

ਪ੍ਰਕਾਸ਼ਕ



ਭਾ. ਚਤਰ ਸਿੰਘ ਜੀਵਨ ਸਿੰਘ
ਅੰਮ੍ਰਿਤਸਰ

Sri Gur Partap Suraj Granth (Vol. 5th)

(Life of Sri Guru Hargobind Sahib Ji, Part 1)

Translated by Dr. Ajit Singh Aulakh.

ISBN 81-7601-685-3

ਪਹਿਲੀ ਐਡੀਸ਼ਨ ਫਰਵਰੀ 2005

ਬਾਬਤ ਨਾਨਕਸ਼ਾਹੀ ਸੰਮਤ 536, 2 ਫੱਗਣ (ਬਸੰਤ ਪੰਚਮੀ)

ਭੇਟਾ : 500-00

ਪ੍ਰਕਾਸ਼ਕ

ਭਾ. ਚਤਰ ਸਿੰਘ ਜੀਵਨ ਸਿੰਘ

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ (ਇੰਡੀਆ)

ਫ਼ੋਨ-ਫੈਕਸ : 91-183-2542346, 2547974, 2557973

E.mail : csjsexports@vsnl.com

Website : www.csjs.com

(Printed in India)

ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫ਼ੋਨ : 2705003, 5095774

# ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ

## ਜਿਲਦ ਪੰਜਵੀਂ




### ਸ੍ਰੀ ਗੁਰ-ਇਤਿਹਾਸ ਪਾਤਸ਼ਾਹੀ ਛੇਵੀਂ (ਭਾਗ ਪਹਿਲਾ)

#### ਰਾਸ ਚੌਥੀ



#### ਰਾਸ ਪੰਜਵੀਂ

## ਰਾਸ ਛੇਵੀਂ





# ਦੋ ਸ਼ਬਦ

ਭਾਈ ਸੰਤੋਖ ਸਿੰਘ ਜੀ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਜੀਵਨ ਬੜੇ ਪ੍ਰੇਮ ਨਾਲ ਲਿਖਿਆ ਹੈ। ਗੁਰੂ ਜੀ ਨੇ ਮੁਗਲਾਂ ਨਾਲ ਜਿਹੜੀਆਂ ਚਾਰ ਲੜਾਈਆਂ ਲੜੀਆਂ ਅਤੇ ਚਾਰੇ ਹੀ ਬੜੀ ਸ਼ਾਨ ਨਾਲ ਜਿਤੀਆਂ, ਉਨ੍ਹਾਂ ਦਾ ਇਤਿਹਾਸ ਬੜਾ ਵਿਸਥਾਰ ਪੂਰਬਕ ਅਤੇ ਰੋਚਕ ਭਾਸ਼ਾ ਵਿਚ ਬਿਆਨ ਕੀਤਾ ਗਿਆ ਹੈ। ਦੋਹਰਾ, ਚੌਪਈ, ਸਵੱਈਆਂ, ਕਬਿੱਤ, ਪਾਧੜੀ ਛੰਦ, ਰਸਾਵਲ ਛੰਦ, ਛਪੈਂ ਛੰਦ ਆਦਿ ਛੰਦਾਂ ਦੀ ਬੜੀ ਸੁਚੱਜੀ ਅਤੇ ਢੁੱਕਵੀਂ ਵਰਤੋਂ ਕੀਤੀ ਗਈ ਹੈ। ਕਈ ਵਾਰ ਅੱਖਾਂ ਸਾਹਮਣੇ ਐਸਾ ਨਜ਼ਾਰਾ ਬੰਨ੍ਹ ਦਿੰਦੇ ਹਨ ਕਿ ਅਜਿਹਾ ਲੱਗਦਾ ਹੈ ਜਿਵੇਂ ਲੜਾਈ ਦੇ ਮੈਦਾਨ ਵਿਚ ਬੈਠੇ ਹਾਂ।

ਇਸ ਤੱਥ ਤੋਂ ਵੀ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਗੁਰੂ ਹਰਿਗੋਬਿੰਦ ਸਾਹਿਬ ਦਾ ਜੀਵਨ ਰੌਚਕ ਘਟਨਾਵਾਂ ਨਾਲ ਭਰਿਆ ਹੋਇਆ ਹੈ, ਇਸ ਕਰਕੇ ਇਸ ਗ੍ਰੰਥ ਦੇ ਅਠਾਰਾਂ ਸੌ ਦੇ ਕਰੀਬ ਪੰਨੇ ਬਣ ਗਏ ਹਨ, ਜਿਸ ਕਰਕੇ ਇਸ ਗ੍ਰੰਥ ਨੂੰ ਦੋ ਭਾਗਾਂ ਵਿਚ ਕਰਨਾ ਪਿਆ ਹੈ, ਪਹਿਲਾ ਭਾਗ ਅਸੀਂ ਉਨ੍ਹਾਂ ਦੀ ਪਹਿਲੀ ਜੰਗ ਤਕ ਰਖਿਆ ਹੈ, ਦੂਸਰੇ ਭਾਗ ਵਿਚ ਉਨ੍ਹਾਂ ਦੀਆਂ ਬਾਕੀ ਤਿੰਨ ਜੰਗਾਂ ਅਤੇ ਉਨ੍ਹਾਂ ਦੇ ਹੋਰ ਪਰਉਪਕਾਰਾਂ ਦਾ ਵਰਣਨ ਕੀਤਾ ਹੈ।

ਭਾਈ ਸੰਤੋਖ ਸਿੰਘ ਜੀ ਨੇ ਗੁਰੂ ਹਰਿਗੋਬਿੰਦ ਸਾਹਿਬ ਦੇ ਜੀਵਨ ਦੇ ਜਿਸ ਪਹਿਲੂ ਤੇ ਜ਼ਿਆਦਾ ਜ਼ੋਰ ਦਿੱਤਾ ਹੈ, ਉਹ ਸੌ ਫੀਸਦੀ ਸੱਚ ਹੈ। ਉਨ੍ਹਾਂ ਦਾ ਇਹ ਦ੍ਰਿੜ੍ਹ ਵਿਸ਼ਵਾਸ ਹੈ ਕਿ ਸਿੱਖਾਂ ਨੂੰ ਰਾਜ-ਗੱਦੀ ਤੇ ਬਿਠਾਉਣ ਵਾਲੇ ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਹਨ।

ਗੁਰੂ ਅਰਜਨ ਦੇਵ ਜੀ ਨੇ ਲਾਹੌਰ ਜਾ ਕੇ ਜਿਹੜੀ ਸ਼ਹਾਦਤ ਪਾਈ ਉਸ ਨਾਲ ਸਿੱਖ ਕੌਮ ਵਿਚ ਸ਼ਹੀਦੀ ਪਰੰਪਰਾ ਦਾ ਆਰੰਭ ਹੋਇਆ। ਆਪਣੇ ਦੇਸ਼ ਅਤੇ ਕੌਮ ਵਾਸਤੇ ਸ਼ਹਾਦਤ ਪਾਉਣ ਦਾ ਜਜ਼ਬਾ ਪੈਦਾ ਹੋਇਆ। ਭਗਤਾਂ ਵਿਚ ਪਰੰਪਰਾ ਚਲੀ ਆਉਂਦੀ ਸੀ ਕਿ ਜਦ ਉਨ੍ਹਾਂ ਤੇ ਕੋਈ ਭੀੜ ਪੈਂਦੀ ਸੀ ਤਾਂ ਉਹ ਕੋਈ ਕਰਾਮਾਤ ਵਿਖਾ ਕੇ ਆਪਣੀ ਜਾਨ ਬਚਾ ਲੈਂਦੇ ਸਨ ਤੇ ਫਿਰ ਲੋਕ ਉਨ੍ਹਾਂ ਭਗਤਾਂ ਦੀ ਬਾਣੀ ਨੂੰ ਭੁਲ ਜਾਂਦੇ ਸਨ, ਕੇਵਲ ਉਨ੍ਹਾਂ ਦੀਆਂ ਕਰਾਮਾਤਾਂ ਦੇ ਹੀ ਗੁਣ ਗਾਉਂਦੇ ਸਨ। ਪਰ ਗੁਰੂ ਅਰਜਨ ਦੇਵ ਜੀ ਨੇ ਆਪਣੇ ਸਰੀਰ ਤੇ ਬਹੁਤ ਕਸ਼ਟ ਝੱਲੇ, ਪਰ ਉਨ੍ਹਾਂ ਕੋਈ ਕਰਾਮਾਤ ਨਹੀਂ ਵਿਖਾਈ। ਜੇ ਉਹਵੀ ਕੋਈ ਕਰਾਮਾਤ ਵਿਖਾ ਕੇ ਆਪਣੀ ਜਾਨ ਬਚਾ ਲੈਂਦੇ ਤਾਂ ਅੱਜ ਸਿੱਖ ਕੌਮ ਉਨ੍ਹਾਂ ਦੀ ਰਚੀ ਬਾਣੀ ਨੂੰ ਨਾ ਪੜ੍ਹਦੀ ਬਲਕਿ ਉਨ੍ਹਾਂ ਦੀ ਕਰਾਮਾਤ ਦੇ ਗੁਣ ਗਾਉਂਦੀ ਰਹਿੰਦੀ। ਪਰ ਉਨ੍ਹਾਂ ਸ਼ਹੀਦੀ ਪਾਉਣ ਦੀ ਜਿਹੜੀ ਕਰਾਮਾਤ ਵਿਖਾਈ ਉਸ ਨੇ ਬਾਅਦ ਵਿਚ ਓਸੇ ਲਾਹੌਰ ਸ਼ਹਿਰ ਨੂੰ ਸਿੱਖ ਰਾਜ ਦੀ ਰਾਜਧਾਨੀ ਬਣਾ ਦਿੱਤਾ।

ਗੁਰੂ ਹਰਿਗੋਬਿੰਦ ਸਾਹਿਬ ਦਾ ਸ਼ਸਤਰਧਾਰੀ ਹੋਣਾ ਵੀ ਇਕ ਵੱਡਾ ਇਤਿਹਾਸਕ ਮੋੜ ਹੈ। ਪਹਿਲੇ ਪੰਜੇ ਗੁਰੂ ਸਾਹਿਬਾਨ ਸ਼ਾਂਤਮਈ ਰਹੇ, ਪਰ ਗੁਰੂ ਹਰਿਗੋਬਿੰਦ ਸਾਹਿਬ ਨੇ ਇਹ ਅਨੁਭਵ ਕੀਤਾ ਕਿ ਮੁਸਲਮਾਨ ਜਾਂ ਹਿੰਦੂਆਂ ਵਿਚ ਕੋਈ ਫਰਕ ਨਹੀਂ, ਦੋਵੇਂ ਇਕੋ ਜੇਹੇ ਇਨਸਾਨ ਹਨ, ਫਰਕ ਹੈ ਤਾਂ ਕੇਵਲ ਤਲਵਾਰ ਦਾ, ਹਥਿਆਰਾਂ ਦਾ। ਜਦ ਤਕ ਹਿੰਦੂਆਂ ਨੇ ਤਲਵਾਰਾਂ ਫੜੀਆਂ ਸਨ, ਉਹ ਰਾਜ ਕਰਦੇ ਰਹੇ, ਜਦ ਉਨ੍ਹਾਂ ਤਲਵਾਰਾਂ ਛੱਡ ਦਿੱਤੀਆਂ ਤਾਂ ਉਹ ਗੁਲਾਮ ਹੋ ਗਏ। ਹਥਿਆਰ ਚਲਾਉਣ ਨੂੰ ਪਰਪੱਕ ਅਤੇ ਅਭਿਆਸ ਕਰਨ ਵਾਸਤੇ ਸ਼ਿਕਾਰ ਖੇਡਣ ਦੀ ਲੋੜ ਸੀ। ਪਰ ਹਿੰਦੂ ਜੰਗਲਾਂ ਵਿਚ ਰਹਿੰਦੇ ਖੂਨਖਾਰ ਜਾਨਵਰਾਂ ਦੇ ਸ਼ਿਕਾਰ ਹੋ ਜਾਂਦੇ ਸਨ, ਪਰ ਉਨ੍ਹਾਂ ਨੂੰ ਮਾਰਨ ਦੀ ਹਿੰਮਤ ਨਹੀਂ ਸੀ ਕਰਦੇ। ਗੁਰੂ ਹਰਿਗੋਬਿੰਦ ਜੀ ਨੇ ਆਪਣੇ ਸਿੱਖਾਂ ਨੂੰ ਹਥਿਆਰ ਪਵਾਏ ਤੇ ਸ਼ਿਕਾਰ ਖੇਡਣ ਦਾ ਸ਼ੌਕ ਪੈਦਾ ਕੀਤਾ। ਇਹ ਜਜ਼ਬਾ ਗੁਰੂ ਗੋਬਿੰਦ ਸਿੰਘ ਜੀ ਤਕ ਵੀ ਕਾਇਮ ਰਿਹਾ ਤੇ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਬੰਦਾ ਸਿੰਘ ਬਹਾਦਰ ਨੇ ਇਨ੍ਹਾਂ ਮੁਗਲ ਹਾਕਮਾਂ ਦਾ ਸ਼ਿਕਾਰ ਖੇਡ ਕੇ ਸਿੱਖ ਰਾਜ ਦੀ ਨੀਂਹ ਰੱਖੀ। ਉਸ ਤੋਂ ਬਾਅਦ ਸਿੱਖਾਂ ਨੇ ਵਾਪਸ ਮੁੜ ਕੇ ਨਹੀਂ ਦੇਖਿਆ, ਉਨ੍ਹਾਂ ਨੂੰ ਪੱਕਾ ਵਿਸ਼ਵਾਸ ਹੋ ਗਿਆ ਕਿ ਅੰਤ ਰਾਜ ਖਾਲਸੇ ਦਾ ਹੀ ਹੋਣਾ ਹੈ। ਜਦ ਗੁਰੂ ਹਰਿਗੋਬਿੰਦ ਸਾਹਿਬ ਜਲੰਧਰ ਦੇ ਸੂਬੇਦਾਰ ਅਬਦੁਲ ਖਾਂ ਨਾਲ ਜੰਗ ਲੜ ਰਹੇ ਸਨ ਤਾਂ ਉਸ ਸਮੇਂ ਜਦ ਸੂਬੇਦਾਰ ਅਤੇ ਗੁਰੂ ਹਰਿਗੋਬਿੰਦ ਸਾਹਿਬ ਆਹਮੋ ਸਾਹਮਣੇ ਹੋਏ ਸਨ ਤਾਂ ਭਾਈ ਸੰਤੋਖ ਸਿੰਘ ਦੇ ਸ਼ਬਦਾਂ ਵਿਚ ਗੁਰੂ ਹਰਿਗੋਬਿੰਦ ਜੀ ਫੁਰਮਾਉਂਦੇ ਹਨ :-

ਕਰੌਂ ਨਿਦਾਨ ਤੁਰਕ ਗਨ ਕੇਰਾ। ਨਹੀਂ ਪ੍ਰਤਾਪ ਲਖਤਿ ਇਹ ਮੇਰਾ।<br>
ਪ੍ਰਾਨ ਦੇਨਿ ਕੋ ਚਾਹਿਤ ਮਾਨੀ। ਸਨੇ ਸਨੇ ਸਭਿ ਹੋਵੈਂ ਹਾਨੀ॥੨੪॥

ਕਰਿਹੰ ਰਾਜ ਸਿੱਖ ਸੇਵਕ ਮੇਰੇ। ਦਿਏ ਸਕਾਮ ਪ੍ਰਾਨ ਇਸ ਬੇਰੇ।
ਨਿਸ਼ਕਾਮੀ ਕੈਵਲ ਕੋ ਪਾਵੈਂ। ਸਹਿਕਾਮੀ ਸਿੱਖ ਰਾਜ ਕਮਾਵੈਂ॥੨੫॥
ਹਿੰਦੂ ਧਰਮ ਕੋ ਰਾਖਹਿੰ ਜਗ ਮੈਂ। ਚਲਹਿੰ ਚਲਾਵਹਿੰ ਸਿੱਖੀ ਮਗ ਮੈਂ।
ਪੁਨ ਮ੍ਰਿਤੁ ਹੋਹਿ ਮੋਹਿ ਮਿਲਿ ਆਏਂ। ਸ਼ੁਭ ਗਤਿ ਕੋ ਪ੍ਰਾਪਤ ਹੁਇ ਜਾਏਂ॥੨੬॥

(ਰਾਸ ੬, ਅਧਿਆਇ ੪੦)

ਭਾਈ ਸੰਤੋਖ ਸਿੰਘ ਉਪਰੋਕਤ ਸਤਰਾਂ ਵਿਚ ਇਹ ਸਪੱਸ਼ਟ ਕਰ ਦਿੰਦੇ ਹਨ ਕਿ ਗੁਰੂ ਹਰਿਗੋਬਿੰਦ ਸਾਹਿਬ ਨੇ ਸਿੱਖਾਂ ਵਿਚ ਲੜਾਈ ਕਰਨ ਦਾ ਜਜ਼ਬਾ ਬੀਰ ਰਸ ਪੈਦਾ ਕਰਨ ਵਾਸਤੇ ਪੈਦਾ ਕੀਤਾ ਸੀ। ਗੁਰੂ ਜੀ ਕਹਿੰਦੇ ਹਨ ਕਿ ਜਿਹੜੇ ਨਿਸ਼ਕਾਮੀ ਹੋਣਗੇ ਉਹ ਤਾਂ ਪਰਮਪਦਵੀ ਪ੍ਰਾਪਤ ਕਰਨਗੇ ਤੇ ਜਿਹੜੇ ਸਹਿਕਾਮੀ ਸਿੱਖ ਹੋਣਗੇ ਉਹ ਰਾਜ ਕਮਾਉਣਗੇ।

ਪਰ ਸਾਨੂੰ ਇਹਵੀ ਨਹੀਂ ਸੋਚ ਲੈਣਾ ਚਾਹੀਦਾ ਕਿ ਗੁਰੂ ਨਾਨਕ ਜੀ ਦੇ ਮਨ ਵਿਚ ਆਪਣੇ ਸਿੱਖਾਂ ਨੂੰ ਰਾਜ ਪਾਟ ਦੇਣ ਦਾ ਮਨੋਰਥ ਨਹੀਂ ਸੀ, ਉਨ੍ਹਾਂ ਜ਼ੁਲਮ ਦੇ ਵਿਰੁੱਧ ਜਦ ਨਿਰਭੈ ਹੋ ਕੇ ਆਵਾਜ਼ ਬੁਲੰਦ ਕੀਤੀ ਤਾਂ ਉਨ੍ਹਾਂ ਦੇ ਮਨ ਵਿਚ ਇਹ ਖਿਆਲ ਸਪੱਸ਼ਟ ਸੀ ਕਿ ਉਹ ਇਕ ਅਜਿਹੀ ਕੌਮ ਪੈਦਾ ਕਰਨ ਜਿਹੜੀ ਨਿਆਂ ਅਤੇ ਇਨਸਾਫ ਦਾ ਰਾਜ ਉਪਲਬਧ ਕਰਾਏ। ਏਸੇ ਕਰਕੇ ਉਨ੍ਹਾਂ ਨੇ ਆਪਣਾ ਉੱਤਰ ਅਧਿਕਾਰੀ ਨਿਯੁਕਤ ਕੀਤਾ ਤਾਂਕਿ ਸਿੱਖੀ ਦਾ ਬੂਟਾ ਜਵਾਨ ਹੋ ਸਕੇ ਤੇ ਜਦ ਸਿੱਖੀ ਦਾ ਬੂਟਾ ਗੁਰੂ ਗੋਬਿੰਦ ਸਿੰਘ ਦੇ ਹੱਥਾਂ ਵਿਚ ਜਵਾਨ ਹੋਇਆ ਤਾਂ ਇਸ ਨੇ ਬਾਅਦ ਵਿਚ ਛੇਤੀ ਹੀ ਰਾਜ ਭਾਗ ਸੰਭਾਲ ਲਿਆ ਤੇ ਇਕ ਆਦਰਸ਼ਕ ਹਕੂਮਤ ਕਾਇਮ ਕੀਤੀ। ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਨੂੰ ਸੰਤ ਸਿਪਾਹੀ ਬਣਾ ਕੇ ਭਾਰਤ ਨੂੰ ਵਿਖਾ ਦਿੱਤਾ ਕਿ ਇਕ ਸੰਤ ਜੇ ਸਿਪਾਹੀ ਨਹੀਂ ਬਣਦਾ ਹੈ ਤਾਂ ਉਹ ਸੰਤ ਆਤਮ ਨਿਰਭਰਤਾ ਨਹੀਂ ਪ੍ਰਾਪਤ ਕਰ ਸਕਦਾ।

ਸਿੱਖੀ ਦਾ ਬੂਟਾ ਜੇ ਇਸ ਤਰ੍ਹਾਂ ਜਵਾਨ ਹੋ ਕੇ ਨਾ ਵਿਚਰਦਾ ਤਾਂ ਇਹ ਛੋਟਾ ਜੇਹਾ ਪੰਥ ਬਣ ਕੇ ਰਹਿ ਜਾਣਾ ਸੀ, ਇਸ ਨੇ ਆਪਣੇ ਆਪ ਨੂੰ ਇਕ ਕੌਮ ਨਹੀਂ ਸੀ ਅਖਵਾ ਸਕਣਾ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਿੱਖਾਂ ਨੂੰ ਫਿਰ ਲੋਕ ਨਾਨਕ ਪੰਥੀ ਕਹਿ ਛੱਡਦੇ ਜਿਵੇਂ ਹੁਣ ਕਬੀਰ ਸਾਹਿਬ ਦੇ ਸਿੱਖਾਂ ਨੂੰ ਕਬੀਰ ਪੰਥੀ ਕਹਿ ਲੈਂਦੇ ਹਨ। ਸਿੱਖ ਪੰਥ ਨੂੰ ਦੁਨੀਆ ਵਿਚ ਇਕ ਨਿਵੇਕਲੀ ਕੌਮ ਬਣਾਉਣ ਵਿਚ ਦਸ ਗੁਰੂ ਸਾਹਿਬਾਨ ਦਾ ਬਰਾਬਰ ਦਾ ਹੱਥ ਹੈ, ਇਸ ਬਾਰੇ ਭਾਈ ਸੰਤੋਖ ਸਿੰਘ ਜੀ ਬਾਰ-ਬਾਰ ਸਪੱਸ਼ਟ ਕਰਦੇ ਜਾਂਦੇ ਹਨ। ਉਨ੍ਹਾਂ ਦੀ ਇਸ ਅਦਭੁਤ ਰਚਨਾ ਨੇ ਸਿੱਖ ਕੌਮ ਅਤੇ ਗੁਰੂ ਸਾਹਿਬਾਨ ਨੂੰ ਬੜਾ ਆਦਰ ਸਤਿਕਾਰ ਬਖ਼ਸ਼ਿਆ ਹੈ।

ਪਰ ਇਸ ਦੇ ਬਾਵਜੂਦ ਭਾਈ ਸੰਤੋਖ ਸਿੰਘ ਦੀ ਲਿਖਤ ਵਿਚ ਕੁਝ ਉਕਾਈਆਂ ਰਹਿ ਗਈਆਂ ਹਨ। ਭਾਈ ਜੀ ਉਤੇ ਸੰਸਕ੍ਰਿਤ ਭਾਸ਼ਾ ਤੇ ਬ੍ਰਾਹਮਣਵਾਦ ਦਾ ਬਹੁਤ ਪ੍ਰਭਾਵ ਸੀ, ਜਿਸ ਪ੍ਰਭਾਵ ਕਰਕੇ ਉਨ੍ਹਾਂ ਗੁਰੂ ਸਾਹਿਬਾਨ ਦੀਆਂ ਜੀਵਨੀਆਂ ਨੂੰ ਬਿਪਰਨਵਾਦ ਦੇ ਬਹੁਤ ਨੇੜੇ ਲੈ ਆਂਦਾ ਹੈ। ਜਿਨ੍ਹਾਂ ਤਥਾਂ ਨੂੰ ਗੁਰਬਾਣੀ ਵੀ ਨਹੀਂ ਮੰਨਦੀ ਹੈ, ਉਨ੍ਹਾਂ ਤਥਾਂ ਨੂੰ ਗੁਰੂ ਜੀ ਦੇ ਜੀਵਨ ਦਾ ਇਕ ਹਿੱਸਾ ਦਰਸਾਇਆ ਗਿਆ ਹੈ। ਇਸ ਕਰਕੇ ਮੈਂ ਅਨੁਵਾਦ ਕਰਦੇ ਸਮੇਂ ਇਸ ਤੱਥ ਦਾ ਪੂਰਾ ਧਿਆਨ ਰਖਿਆ ਹੈ, ਜਿਥੇ ਉਨ੍ਹਾਂ ਗੁਰੂ ਜੀ ਦੇ ਆਸ਼ੇ ਤੋਂ ਉਲਟ ਲਿਖਿਆ ਹੈ, ਉਥੇ ਮੈਂ ਅਨੁਵਾਦ ਨਹੀਂ ਕੀਤਾ ਹੈ, ਪਰ ਕਵੀ ਸੰਤੋਖ ਸਿੰਘ ਜੀ ਦਾ ਮੂਲਪਾਠ ਹੂ-ਬਹੂ ਲਿੱਖ ਦਿੱਤਾ ਹੈ ਤਾਂਕਿ ਪਾਠਕ ਉਸ ਨੂੰ ਪੜ੍ਹ ਕੇ ਆਪ ਨਿਰਣਾ ਕਰ ਲੈਣ। ਪਹਿਲਾਂ ਪਹਿਲ ਮੈਂ ਮਨ ਬਣਾਇਆ ਸੀ ਕਿ ਇਤਰਾਜ਼ ਯੋਗ ਲਿਖਤ ਨੂੰ ਅਨੁਵਾਦਿਤ ਗ੍ਰੰਥ ਵਿਚੋਂ ਕੱਢ ਦਿੱਤਾ ਜਾਵੇ ਪਰ ਸਤਿਕਾਰਯੋਗ ਵਿਦਵਾਨਾਂ ਨੇ ਮੈਨੂੰ ਸਲਾਹ ਦਿੱਤੀ ਹੈ ਕਿ ਮੂਲ ਪਾਠ ਨੂੰ ਨਾ ਕੱਢਿਆ ਜਾਵੇ ਤਾਂਕਿ ਵਿਦਵਾਨਾਂ ਅਤੇ ਖੋਜੀਆਂ ਨੂੰ ਉਹ ਪਾਠ ਲੱਭਣ ਵਾਸਤੇ ਕੋਈ ਹੋਰ ਗ੍ਰੰਥ ਨਾ ਲਭਣਾ ਪਵੇ। ਮੈਂ ਉਨ੍ਹਾਂ ਵਿਦਵਾਨਾਂ ਦੀ ਅਗਵਾਈ ਦੀ ਕਦਰ ਕਰਦਾ ਹਾਂ, ਸਾਰਾ ਮੂਲ ਪਾਠ ਜਿਉਂ ਦਾ ਤਿਉਂ ਰਖਿਆ ਹੈ। ਪਰ ਜਿਸ ਕਿਸੇ ਇਤਰਾਜ਼ ਯੋਗ ਮੂਲ ਪਾਠ ਦਾ ਅਨੁਵਾਦ ਦਿੱਤਾ ਹੈ, ਉਥੇ ਮੈਂ ਨਾਲ ਨੋਟ ਦੇ ਕੇ ਪਾਠਕਾਂ ਨੂੰ ਸੁਚੇਤ ਕਰ ਦਿੱਤਾ ਹੈ ਅਤੇ ਗੁਰੂ ਆਸ਼ੇ ਬਾਰੇ ਸਪਸ਼ਟ ਕਰ ਦਿੱਤਾ ਹੈ।

ਮੈਨੂੰ ਬੜੀ ਖੁਸ਼ੀ ਹੋਈ ਹੈ ਕਿ ਵਿਦਵਾਨ ਪਾਠਕਾਂ ਨੇ ਮੇਰੇ ਇਸ ਨਿਮਾਣੇ ਯਤਨ ਦੀ ਬੜੀ ਸ਼ਲਾਘਾ ਕੀਤੀ ਹੈ। ਮੈਂ ਸਾਰੇ ਪਾਠਕਾਂ ਦਾ ਬਹੁਤ ਧੰਨਵਾਦੀ ਹਾਂ ਅਤੇ ਨਾਲ ਇਹ ਬੇਨਤੀ ਵੀ ਕਰਦਾ ਹਾਂ ਕਿ ਇਨ੍ਹਾਂ ਗ੍ਰੰਥਾਂ ਬਾਰੇ ਉਹ ਆਪਣੇ ਲਿਖਤੀ ਸੁਝਾਅ ਵੀ ਭੇਜਿਆ ਕਰਨ ਤਾਂਕਿ ਅੱਗੇ ਤੋਂ ਹੋਰ ਸੁਚੇਤ ਹੋ ਕੇ ਇਸ ਕਾਰਜ ਨੂੰ ਸਿਰੇ ਚੜ੍ਹਾਇਆ ਜਾ ਸਕੇ।

*ਦਾਸ :-*

*— ਅਜੀਤ ਸਿੰਘ ਔਲਖ (ਡਾ:)*

*ਬਸੰਤ ਪੰਚਮੀਂ ੧੩, ਫਰਵਰੀ ੨੦੦੫*

ੴ ਸਤਿਗੁਰ ਪ੍ਰਸਾਦਿ॥

# ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ

## ਜਿਲਦ ਪੰਜਵੀਂ

## ਸ੍ਰੀ ਗੁਰ-ਇਤਿਹਾਸ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ

(ਭਾਗ ਪਹਿਲਾ)

ਚੌਥੀ ਰਾਸ

## ਅਧਿਆਇ ਉਨਤਾਲੀਵਾਂ

### ਪੰਜੇ ਸਿੱਖ ਸ੍ਰੀ ਅੰਮ੍ਰਿਤਸਰ ਪੁੱਜੇ

ਦੋਹਰਾ- **ਆਦਿ ਬ੍ਰਿੱਧ ਗੁਰਦਾਸਿ ਗਨ ਚਹੁਂਦਿਸਿ ਮਹਿਂ ਗੁਰੁ ਦਾਸ।**
**ਸਿਮਰਤਿ ਸ੍ਰੀ ਅਰਜਨ ਗੁਰੂ ਸਭਿ ਉਰ ਦਰਸ਼ਨ ਪਜਾਸ॥੧॥**

ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ ਤੇ ਹੋਰ ਚਾਰੇ ਪਾਸਿਆਂ ਦੇ ਸਿੱਖ ਗੁਰੂ ਅਰਜਨ ਦੇਵ ਜੀ ਨੂੰ ਯਾਦ ਕਰ ਰਹੇ ਸਨ, ਉਨ੍ਹਾਂ ਦੇ ਹਿਰਦੇ ਵਿਚ ਗੁਰੂ ਜੀ ਨੂੰ ਮਿਲਣ ਦੀ ਵੱਡੀ ਸਿੱਕ ਸੀ॥ ੧॥

ਚੌਪਈ- **'ਲਵਪੁਰਿ ਤੇ ਗਮਨਜੋ ਕਿਤ ਸ਼ਾਹੂ। ਸੁਧਿ ਪਹੁੰਚੀ ਕਬਿ ਕੀ ਹਮ ਪਾਹੂ।**
**ਅਬਿ ਕਿਸ ਕਾਰਨ ਇਤ ਨਹਿਂ ਆਏ। ਕੋ ਕਾਰਜ ਨਹਿਂ ਅਪਰ ਬਤਾਏ॥੨॥**

ਸੋਚਦੇ ਸਨ, "ਲਾਹੌਰ ਤੋਂ ਬਾਦਸ਼ਾਹ ਚਲੇ ਗਿਆ ਹੈ, ਇਸ ਬਾਰੇ ਤਾਂ ਸਾਡੇ ਪਾਸ ਕਦ ਦੀ ਖਬਰ ਪੁੱਜੀ ਹੈ। ਹੁਣ ਗੁਰੂ ਜੀ ਕਿਸ ਕਾਰਨ ਨਹੀਂ ਆਏ ਹਨ, ਕੋਈ ਹੋਰ ਕੰਮ ਤੇ ਦੱਸਿਆ ਨਹੀ ਹੈ॥ ੨॥

*ਨੋਟ:- ਬਾਦਸ਼ਾਹ ਉਸ ਸਮੇਂ ਲਾਹੌਰ ਵਿਚ ਹੀ ਸੀ, ਕਵੀ ਜੀ ਨੂੰ ਇਹ ਸੂਚਨਾ ਠੀਕ ਨਹੀਂ ਮਿਲੀ ਜਾਪਦੀ।*

**ਆਜ ਕਾਲ ਆਵਹਿਂ ਚਿਤਵੰਤੇ। ਬੈਠੇ ਹਰਿਗੋਵਿੰਦ ਦੁਤਿਵੰਤੇ।**
**ਇਤਨੇ ਮਹਿਂ ਪੰਚਹੁਂ ਚਲਿ ਆਏ। ਬਦਨ ਬਿਬਰਨ ਦੁਖਿਤ ਜ਼ਰਦਾਏ॥੩॥**

ਅੱਜ-ਕਲ੍ਹ ਤਕ ਆ ਜਾਣਗੇ।" ਸੁੰਦਰ ਅਤੇ ਸ਼ੋਭਨੀਕ ਸ੍ਰੀ ਹਰਿਗੋਬਿੰਦ ਜੀ ਬੈਠੇ ਸੋਚ ਰਹੇ ਸਨ। ਏਨੇ ਵਿਚ ਪੰਜੇ ਸਿੱਖ ਪਹੁੰਚ ਗਏ। ਦੁਖ ਕਾਰਨ ਉਨ੍ਹਾਂ ਦੇ ਚਿਹਰੇ ਬੇਰੰਗ ਤੇ ਪੀਲੇ ਪੈ ਗਏ ਸਨ॥ ੩॥

**ਦੀਨ ਮਨੈ ਹੁਇ ਬੰਦਨ ਕਰੀ। ਗਿਰਾ ਨ ਮੁਖ ਤੇ ਜਾਤਿ ਉਚਰੀ।**
**ਕਰਿ ਤੂਰਨਤਾ ਹਰਿਗੋਵਿੰਦ। ਬੂਝਤਿ 'ਕਿਸ ਥਲ ਗੁਰੂ ਬਿਲੰਦ ?॥੪॥**

ਬੜੇ ਮਸਕੀਨ ਹੋ ਕੇ ਉਨ੍ਹਾਂ ਬੰਦਨਾ ਕੀਤੀ, ਮੂੰਹ ਵਿਚੋਂ ਕੋਈ ਗੱਲ ਨਹੀਂ ਸੀ ਨਿਕਲਦੀ। ਸ੍ਰੀ ਹਰਿਗੋਬਿੰਦ ਨੇ ਵੇਖ ਕੇ ਤੁਰਤ ਪੁੱਛਿਆ, "ਗੁਰੂ ਜੀ ਕਿਥੇ ਹਨ ?॥ ੪॥

ਕਿਮ ਪੰਚਹੁੰ ਤੁਮ ਤਜਿ ਕਰਿ ਆਏ ?। ਬਰਣ ਜ਼ਰਦ ਮੁਖ ਕੋ ਦਰਸਾਏ ?।
ਕੈ ਆਵਤਿ ? ਗੁਰੁ ਵਹਿਰ ਸਥਾਨਾ। ਥਿਰੇ ਪਖਾਰਨਿ ਪਦ ਅਰੁ ਪਾਨਾ॥ ੫॥

ਪੰਜੇ ਉਨ੍ਹਾਂ ਨੂੰ ਕਿਵੇਂ ਛੱਡ ਆਏ ਹੋ, ਤੁਹਾਡੇ ਚਿਹਰੇ ਕਿਉਂ ਪੀਲੇ ਪੈ ਗਏ ਹਨ। ਕਿਉਂ ਆਏ ਹੋ, ਕੀ ਗੁਰੂ ਜੀ ਬਾਹਰ ਹੱਥ ਪੈਰ ਧੋਣ ਵਾਸਤੇ ਠਹਿਰ ਗਏ ਹਨ ?॥ ੫॥

ਤਊ ਏਕ ਦੁਇ ਆਵਤਿ ਆਗੇ। ਕਿਮ ਪੰਚਹੁੰ ਗਮਨੇ ਗੁਰੁ ਤਜਾਗੇ ?।
ਬਦਨ ਪ੍ਰਫੁੱਲਿਤਿ ਨਹਿਨ ਤੁਮਾਰਾ। ਕਜੌਂ ਕਾਰਣ ਨਹਿੰ ਕਰਤਿ ਉਚਾਰਾ ?' ॥੬॥

ਤੁਸੀਂ ਇਕ ਦੂਸਰੇ ਦੇ ਅੱਗੇ ਹੋ ਕੇ ਆ ਰਹੇ ਹੋ, ਪੰਜੇ ਕਿਵੇਂ ਗੁਰੂ ਜੀ ਨੂੰ ਛੱਡ ਆਏ ਹੋ ? ਤੁਹਾਡੇ ਚਿਹਰੇ ਖਿੜੇ ਹੋਏ ਨਹੀਂ ਹਨ, ਕੀ ਕਾਰਨ ਹੈ ਬੋਲਦੇ ਕਿਉਂ ਨਹੀਂ ਹੋ ?'' ॥ ੬॥

ਕਹਤਿ ਸਕਲ ਪੰਚਹੁੰ ਮੁਖ ਦੇਖੈ। 'ਨਾਹਿਨ ਕੁਸ਼ਲੀ' ਕਰਤਿ ਪਰੇਖੈ।
ਪੁਨ ਸ਼੍ਰੀ ਹਰਿ ਗੋਵਿੰਦ ਬਖਾਨੀ। 'ਮੌਨਿ, ਨੰਮ੍ਰਿ ਸਿਰ ਕਰਿ ਕਜੌਂ ਠਾਨੀ ?॥੭॥

ਪੰਜਾਂ ਦਾ ਮੂੰਹ ਵੇਖ ਕੇ ਹੋਰ ਸਾਰੇ ਸਿੱਖ ਕਹਿੰਦੇ ਹਨ, ''ਸੁਖ ਨਹੀਂ ਹੈ'' ਵੇਖ ਪਰਖ ਕੇ ਕਹਿੰਦੇ ਹਨ। ਫਿਰ ਸ੍ਰੀ ਹਰਿਗੋਬਿੰਦ ਨੇ ਕਿਹਾ, ਸਿਰ ਨੀਵੇਂ ਕਰਕੇ ਚੁੱਪ ਕਿਉਂ ਧਾਰਨ ਕੀਤੀ ਹੈ ?॥ ੭॥

ਦਲਕਤਿ ਰਿਦਾ ਦੇਖਿ ਤੁਮ ਹਾਲ। ਕਜੌਂ ਨਹਿੰ ਬੋਲਤਿ ਬਾਕ ਉਤਾਲ ?'।
ਗੁਰੁ ਬਾਣੀ ਕੋ ਸੁਨਤਿ ਪਿਰਾਣਾ। ਚਾਹਸਿ ਚਿਤ ਮੈਂ ਕਰਿਵ ਬਖਾਣਾ॥ ੮॥

ਤੁਹਾਡਾ ਹਾਲ ਵੇਖ ਕੇ ਹਿਰਦਾ ਧੜਕਦਾ ਹੈ, ਤੁਸੀਂ ਛੇਤੀ ਨਾਲ ਕੁਝ ਦੱਸਦੇ ਕਿਉਂ ਨਹੀਂ ?'' ਗੁਰੂ ਜੀ ਦੇ ਅਜਿਹੇ ਬਚਨ ਸੁਣ ਕੇ ਭਾਈ ਪਿਰਾਣਾ ਚਿੱਤ ਵਿਚ ਦੱਸਣਾ ਚਾਹੁੰਦਾ ਸੀ॥ ੮॥

ਸ਼ੁਸ਼ਕ ਕੰਠ ਅਰੁ ਅਧਰ ਕਪੋਲਾ। ਕਹੈ ਕਿ 'ਮੁਹੁ ਨਹਿੰ ਨਿਕਸਤਿ ਬੋਲਾ'।
ਰੁਦਤਿ ਬਾਰਿ ਇਕਿ ਨਿਕਸਿ ਪੁਕਾਰੀ। ਨਿਖੁਟੇ ਅੱਸ਼੍ਰ ਬਹਿ ਦ੍ਰਿਗ ਬਾਰੀ॥ ੯॥

ਪਰ ਉਸ ਦਾ ਗਲਾ ਖੁਸ਼ਕ ਸੀ ਅਤੇ ਬੁੱਲ੍ਹ ਸੁੱਕੇ ਹੋਏ ਸਨ, ਕਹਿਣ ਲੱਗਾ, ''ਮੇਰੇ ਮੂੰਹ ਵਿਚੋਂ ਬੋਲ ਨਹੀਂ ਨਿਕਲਦੇ ਹਨ।'' ਰੋਂਦਿਆਂ ਇਕ ਚੀਕ ਨਿਕਲੀ, ਹੰਝੂ ਮੁਕ ਗਏ ਸਨ, ਨੇਤਰਾਂ ਵਿਚੋਂ ਜਲ ਨਹੀਂ-ਸੀ ਵੱਗਦਾ॥ ੯॥

ਦਾਸਨਿ ਜੁਤ ਸ਼੍ਰੀ ਹਰਿਗੋਵਿੰਦ। ਬਦਨ ਬਨਜ ਬਨ ਬਿਕਸਿ ਬਿਲੰਦ।
ਹਿਮ ਸੀ ਗਿਰਾ ਲਗੀ ਮੁਰਝਾਏ। ਪੁਨ ਪੂਛਤਿ 'ਦਿਹੁ ਸਕਲ ਸੁਨਾਏ॥੧੦॥

ਸੇਵਕਾਂ ਸਮੇਤ ਸ੍ਰੀ ਹਰਿਗੋਬਿੰਦ ਦਾ ਮੁਖੜਾ ਕੰਵਲਾਂ ਦੇ ਵਣ ਵਾਂਗ ਬੜਾ ਖਿੜਿਆ ਹੋਇਆ ਸੀ। ਬਰਫ ਵਰਗੇ ਬੋਲ ਮੁਰਝਾਉਣ ਲੱਗੇ। ਫਿਰ ਪੁੱਛਣ ਲੱਗੇ, ''ਸਾਰੀ ਗੱਲ ਸੁਣਾਓ॥ ੧੦॥

ਕਿਸ ਨੇ ਗੁਰ ਰਾਖੇ ਅਟਕਾਇ ?। ਕਹਾਂ ਬਿਘਨ ਭਾ ਕਹੁ ਸਮੁਝਾਇ ?।
ਸ਼ਾਹ ਚਦਜੋ,ਅਬਿ ਕੋ ਥਿਰੁ ਥਿਯੋ ?। ਜਿਨਹੁ ਗੁਰੂ ਨਹਿੰ ਆਵਨਿ ਦਿਯੋ ?॥੧੧॥

ਗੁਰੂ ਜੀ ਨੂੰ ਕਿਸ ਨੇ ਰੋਕਿਆ ਹੈ, ਕਿਥੇ ਵਿਘਨ ਪਿਆ ਹੈ, ਸਾਨੂੰ ਚੰਗੀ ਤਰ੍ਹਾਂ ਸਮਝਾਓ ? ਬਾਦਸ਼ਾਹ ਚਲਾ ਗਿਆ ਹੈ, ਹੁਣ ਕਿਸ ਨੇ ਰੋਕ ਲਏ ਹਨ ? ਜਿਸ ਨੇ ਗੁਰੂ ਜੀ ਨੂੰ ਆਉਣ ਨਹੀਂ ਦਿੱਤਾ ਹੈ ?॥ ੧੧॥

ਜਿਮ ਛੂਟਹਿੰ ਸਭਿ ਕਰਹਿੰ ਉਪਾਇ। ਕਹੋ ਸਾਚ ਤੁਮ ਕਜੌਂ ਬਿਲਲਾਇ।
ਅਹਿਦੀ ਆਯਹੁ ਤਬਿ ਕੇ ਜਾਨਹਿਂ। ਤੁਰਕ ਮੰਦਮਤਿ ਬਿਗਰਨਿ ਠਾਨਹਿ॥੧੨॥

ਜਿਵੇਂ ਛੁਟਕਾਰਾ ਹੋ ਜਾਵੇ, ਸਾਰੇ ਉਪਾਅ ਕਰੀਏ, ਸੱਚ ਕਹੋ, ਤੁਸੀਂ ਕਿਉਂ ਵਿਆਕੁਲ ਹੋਏ ਹੋ। ਜਦ ਦਾ ਅਹਿਦੀ ਆਇਆ ਹੈ, ਉਸ ਸਮੇਂ ਤੋਂ ਅਸੀਂ ਜਾਣਦੇ ਹਾਂ। ਮੰਦੀ ਮੱਤ ਵਾਲੇ ਤੁਰਕ ਵਿਗੜ ਗਏ ਹਨ॥ ੧੨॥

ਚੁਗਲੀ ਉਗਲਤਿ ਮੁਗ਼ਲ ਬਿਗਾਰਾ। ਕਿਮ ਹੋਈ ਗਤਿ ਕਰਹੁ ਉਚਾਰਾ ?'।
ਬਿਧੀਆ ਧਰਿ ਧੀਰਜ ਦਿਢ ਹੀਯੋ। ਸਭਿ ਪ੍ਰਸੰਗ ਤਬਿ ਬਰਨਨ ਕੀਯੋ ॥੧੩॥

ਵੈਰੀਆਂ ਨੇ ਚੁਗਲੀਆਂ ਕਰ ਕਰ ਮੁਗ਼ਲ ਨੂੰ ਵਿਗਾੜ ਦਿੱਤਾ ਹੈ, ਕੀ ਗੱਲ ਹੋਈ ਹੈ; ਸਾਨੂੰ ਸਾਰਾ ਹਾਲ ਸੁਣਾਓ ?" ਬਿਧੀ ਚੰਦ ਨੇ ਫਿਰ ਧੀਰਜ ਧਾਰਨ ਕੀਤਾ ਤੇ ਹਿਰਦੇ ਨੂੰ ਦ੍ਰਿੜ੍ਹ ਕੀਤਾ ਤੇ ਸਾਰਾ ਪ੍ਰਸੰਗ ਵਰਣਨ ਕਰ ਦਿੱਤਾ॥ ੧੩॥

'ਮਿਲੇ ਸ਼ਾਹੁ ਸੋਂ ਪੂਰਬ ਜਾਏ। ਥਿਰੁ ਹੁਇ ਘਰੀ ਚਾਰਿ ਨਿਕਸਾਏ।
ਨਿਕਸਤਿ ਵਹਿਰ ਸਿਪਾਹੀ ਬ੍ਰਿੰਦ। ਭਏ ਸੰਗ ਗਮਨੇ ਗ੍ਰਿਹ ਚੰਦੂ॥ ੧੪॥

"ਪਹਿਲਾਂ ਜਾ ਕੇ ਬਾਦਸ਼ਾਹ ਨੂੰ ਮਿਲੇ ਸਨ, ਚਾਰ ਘੜੀਆਂ ਬਾਦਸ਼ਾਹ ਪਾਸ ਠਹਿਰੇ। ਬਾਹਰ ਨਿਕਲਦਿਆਂ ਨੂੰ ਬਹੁਤ ਸਿਪਾਹੀਆਂ ਨੇ ਘੇਰ ਲਿਆ ਤੇ ਉਨ੍ਹਾਂ ਦੇ ਨਾਲ ਚੰਦੂ ਦੇ ਘਰ ਚਲੇ ਗਏ॥ ੧੪॥

ਸ਼ਾਹੁ ਸੰਗ ਸੰਬਾਦ ਬਖਾਨਜੋ। ਸੋ ਹਮ ਨੇ ਕੁਛ ਸੁਨਜੋ ਨ ਜਾਨਜੋ।
ਕਿਮ ਤਹਿਂ ਭਈ ਨ ਕੁਛ ਗਤਿ ਜਾਨੀ। ਪਹੁਚੇ ਪੁਨ ਬਡ ਦੁਸ਼ਟ ਸਥਾਨੀ॥੧੫॥

ਬਾਦਸ਼ਾਹ ਦੇ ਨਾਲ ਕੀ ਵਾਰਤਾਲਾਪ ਹੋਈ, ਉਹ ਅਸੀਂ ਕੁਝ ਵੀ ਨਾ ਸੁਣਿਆ ਹੈ ਅਤੇ ਨਾ ਜਾਣਿਆ ਹੈ। ਉਥੇ ਕੀ ਗੱਲ-ਬਾਤ ਹੋਈ ਅਸੀਂ ਕੁਝ ਵੀ ਜਾਣਿਆ ਨਹੀਂ ਹੈ, ਬਾਅਦ ਵਿਚ ਉਸ ਚੰਦੂ ਦੁਸ਼ਟ ਦੇ ਘਰ ਪਹੁੰਚ ਗਏ॥ ੧੫॥

ਅੰਤਰਿ ਜਬਹਿ ਪ੍ਰਵੇਸ਼ਤਿ ਭਏ। ਦ੍ਰਿਢਿ ਕਿਵਾਰ ਦੋਨਹੁਂ ਦੇ ਦਏ।
ਹਮ ਕੋ ਡਜੋਢੀ ਥਾਨ ਟਿਕਾਏ। ਅੰਤਰਿ ਸ੍ਰੀ ਸਤਿਗੁਰੂ ਬਿਠਾਏ॥ ੧੬॥

ਜਦ ਉਸ ਦੇ ਘਰ ਦੇ ਅੰਦਰ ਦਾਖਲ ਹੋਏ ਤਾਂ ਦੋਵੇਂ ਦਰਵਾਜ਼ੇ ਚੰਗੀ ਤਰ੍ਹਾਂ ਬੰਦ ਕਰ ਦਿੱਤੇ। ਸਾਨੂੰ ਘਰ ਦੀ ਡਿਉੜੀ ਵਿਚ ਬੰਦ ਕਰ ਦਿੱਤਾ, ਸਤਿਗੁਰੂ ਜੀ ਨੂੰ ਅੰਦਰ ਬਿਠਾਇਆ॥ ੧੬॥

ਖਾਨ ਪਾਨ ਅਰੁ ਸੁਪਤਨਿ ਬਰਜੇ। ਪੁਨ ਸਜਾਇ ਦੁਖ ਕਹਿ ਕਹਿ ਤਰਜੇ।
'ਲਿਹੁ ਨਾਤਾ ਨਤੁ ਕਰਿਹੌਂ ਘਾਤਿ'। ਨਹਿਂ ਸਤਿਗੁਰ ਮਾਨੀ ਤਿਸ ਬਾਤਿ॥੧੭॥

ਗੁਰੂ ਜੀ ਦਾ ਖਾਣਾ, ਪੀਣਾ ਅਤੇ ਸੌਣਾ ਰੋਕ ਦਿੱਤਾ, ਫਿਰ ਦੁਖ ਅਤੇ ਸਜ਼ਾਵਾਂ ਦੇ ਦੇ ਕੇ ਤਾੜਨਾ ਕੀਤੀ। "ਮੇਰੀ ਲੜਕੀ ਦਾ ਸਾਕ ਲਵੋ, ਨਹੀਂ ਤਾਂ ਮਾਰ ਦੇਵਾਂਗਾ", ਪਰ ਸਤਿਗੁਰੂ ਜੀ ਨੇ ਉਨ੍ਹਾਂ ਦੀ ਕੋਈ ਗੱਲ ਨਾ ਮੰਨੀ॥ ੧੭॥

ਤੀਨ ਦਿਵਸ ਬਡਿ ਦੀਨਿ ਸਜਾਇ। ਹੋਤਿ ਭਈ ਸਭਿ ਗੁਰੂ ਰਜਾਇ।
ਨਾਂਹਿ ਤ ਕਜਾ ਮਾਰਨਿ ਤਿਸ ਕੇਰੋ। ਤੁਰਕਨਿ ਰਾਜ ਪ੍ਰਤਾਪ ਬਡੇਰੋ॥੧੮॥

ਤਿੰਨ ਦਿਨ ਬਹੁਤ ਸਜ਼ਾਵਾਂ ਦਿੱਤੀਆਂ, ਸਭ ਕੁਝ ਗੁਰੂ ਜੀ ਦੀ ਰਜ਼ਾ ਵਿਚ ਹੀ ਹੋ ਰਿਹਾ ਸੀ, ਨਹੀਂ ਤਾਂ ਉਨ੍ਹਾਂ ਵਿਚ ਮਾਰਨ ਦੀ ਕੀ ਸਮਰੱਥਾ ਹੈ ਬੇਸ਼ਕ ਤੁਰਕਾਂ ਦੇ ਰਾਜ ਦਾ ਵੱਡਾ ਪ੍ਰਤਾਪ ਹੈ॥ ੧੮॥

ਇਕ ਸਿਖ ਨਾਸਹਿ ਬਿਲਮ ਬਿਹੀਨ। ਕਹਿ ਸਤਿਗੁਰੁ ਸਭਿ ਬਰਜਨ ਕੀਨਿ।
ਮਾਰਿ ਖਾਇ ਬੈਠੇ ਮੁਰਝਾਏ। ਹਮ ਹੇਰਤਿ ਗੁਰੁ ਸਹੀ ਸਜਾਏ॥ ੧੯॥

ਇਕ ਸਿੱਖ ਹੀ ਕਿਸੇ ਦੇਰ ਤੋਂ ਬਗੈਰ ਮੁਗ਼ਲਾਂ ਦੇ ਰਾਜ ਦਾ ਨਾਸ਼ ਕਰ ਦੇਵੇ ਪਰ ਸਤਿਗੁਰੂ ਜੀ ਨੇ ਕਹਿ ਕੇ ਸਭ ਨੂੰ ਰੋਕ ਦਿੱਤਾ। ਕਸ਼ਟ ਪਾ ਕੇ ਮੁਰਝਾਏ ਹੋਏ ਬੈਠੇ ਸਨ। ਅਸੀਂ ਵੇਖਿਆ ਗੁਰੂ ਜੀ ਨੇ ਸਾਰੀਆਂ ਸਜ਼ਾਵਾਂ ਖਿੜੇ ਮੱਥੇ ਬਰਦਾਸ਼ਤ ਕੀਤੀਆਂ॥ ੧੯॥

ਨਿਕਸੇ ਰਾਵੀ ਕਰਨਿ ਸ਼ਨਾਨ। ਤਟ ਪਰ ਥਿਰ ਹੁਇ ਤਜਾਗੇ ਪ੍ਰਾਨ।
ਲਵਪੁਰਿ ਸੰਗਤਿ ਮਿਲੀ ਬਿਸਾਲਾ। ਜਲ ਪ੍ਰਵਾਹ ਕੀਨਸਿ ਤਤਕਾਲਾ॥੨੦॥

ਫਿਰ ਰਾਵੀ ਦਰਿਆ ਵਿਚ ਇਸ਼ਨਾਨ ਕਰਨ ਵਾਸਤੇ ਨਿਕਲੇ, ਦਰਿਆ ਦੇ ਕੰਢੇ ਤੇ ਬੈਠ ਕੇ ਪ੍ਰਾਣ ਤਿਆਗ ਦਿੱਤੇ। ਲਾਹੌਰ ਦੀ ਬਹੁਤ ਸੰਗਤ ਆ ਕੇ ਮਿਲੀ ਤੇ ਤੁਰਤ ਗੁਰੂ ਜੀ ਨੂੰ ਜਲ ਪ੍ਰਵਾਹ ਕਰ ਦਿੱਤਾ॥ ੨੦॥

ਦ੍ਰਿਗ ਆਗੇ ਅਸ ਕੌਤਕ ਹੋਵਾ। ਹਮ ਸਿਖ ਨਾਮ ਸਰਬ ਹੀ ਜੋਵਾ।
ਮਰਨੇ ਆਗੇ ਮਹਦ ਕੁਭਾਗੇ। ਰਿਦਾ ਨ ਬਿਦਰਜੋ ਦੁਖ ਨਹਿਂ ਲਾਗੇ'॥੨੧॥

ਸਾਡੀਆਂ ਅੱਖਾਂ ਸਾਹਮਣੇ ਇਹ ਸਾਰਾ ਕੌਤਕ ਹੋਇਆ ਹੈ, ਅਸੀਂ ਸਾਰੇ ਉਥੇ ਮੌਜੂਦ ਸੀ, ਜਿਨ੍ਹਾਂ ਦਾ ਨਾਮ ਸਿੱਖ ਹੈ। ਸਾਡੇ ਖੋਟੇ ਭਾਗਾਂ ਵਾਲਿਆਂ ਨੂੰ ਇਹ ਵੇਖ ਕੇ ਮੌਤ ਵੀ ਨਾ ਆਈ, ਹਿਰਦਾ ਨਾ ਫਟਿਆ ਤੇ ਦੁੱਖ ਨਾ ਲੱਗਾ"॥ ੨੧॥

ਹਰਿ ਗੁਵਿੰਦ ਸੁਨਿ ਦੁਖਦ ਮਹਾਨਾ। ਬਾਨੀ ਬਾਨ ਲਗੀ ਜਨੁ ਕਾਨਾ।
ਬੇਧਜੋ ਰਿਦਾ ਪੁਕਾਰਤਿ ਊਚੇ। 'ਤਜਿ ਏਕਲਿ ਪਰਲੋਕ ਪਹੂਚੇ॥ ੨੨॥

ਇਹ ਸੁਣ ਕੇ ਸ੍ਰੀ ਹਰਿਗੋਬਿੰਦ ਜੀ ਬਹੁਤ ਦੁਖੀ ਹੋਏ, ਜਿਵੇਂ ਬਿਧੀ ਚੰਦ ਦੇ ਬਚਨ ਕੰਨਾਂ ਨੂੰ ਤੀਰ ਵਾਂਗ ਲੱਗੇ ਹੋਣ। ਹਿਰਦਾ ਵਿੰਨ੍ਹਿਆ ਗਿਆ ਤੇ ਉੱਚੀ ਦਿੱਤੀ ਬੋਲੇ, "ਮੈਨੂੰ ਇਕੱਲੇ ਨੂੰ ਛੱਡ ਕੇ ਪਰਲੋਕ ਚਲੇ ਗਏ ਹਨ॥ ੨੨॥

ਸਗਰੀ ਸੰਗਤਿ ਕੇਰਿ ਅਲੰਬ। ਕਰਹਿਂ ਪ੍ਰਤੀਖਨ ਦਾਸ ਕਦੰਬ'।
ਅਲਪ ਆਰਬਲ ਗੁਰੁ ਜਬਿ ਰੋਏ। ਕਰੀ ਪੁਕਾਰ ਊਚ ਸਭਿ ਕੋਏ॥ ੨੩॥

ਸਾਰੀ ਸੰਗਤ ਦੇ ਆਸਰਾ ਹਨ, ਸਾਰੇ ਸੇਵਕ ਉਨ੍ਹਾਂ ਦਾ ਇੰਤਜ਼ਾਰ ਕਰ ਰਹੇ ਹਨ। ਛੋਟੀ ਉਮਰ ਵਾਲੇ ਜਦ ਗੁਰੂ ਹਰਿਗੋਬਿੰਦ ਜੀ ਰੋਏ ਤਾਂ ਸਾਰੀ ਸੰਗਤ ਹੀ ਉੱਚੀ ਉੱਚੀ ਚੀਕਾਂ ਮਾਰਨ ਲੱਗ ਗਈ॥ ੨੩॥

ਬੈਠੀ ਹੁਤੀ ਗੰਗ ਚਿਤ ਸ਼ਾਂਤੀ। ਸੁਨਤਿ ਕੂਕ ਦਲਕੀ ਤਬਿ ਛਾਤੀ।
ਸੁਧਿ ਕੋ ਦਾਸੀ ਤੁਰਤਿ ਪਠਾਈ। 'ਗੁਰੁ ਪ੍ਰਲੋਕ ਭਾ' ਆਨਿ ਸੁਨਾਈ॥ ੨੪॥

ਮਾਤਾ ਗੰਗਾ ਜੀ ਜਿਹੜੇ ਆਪਣੇ ਘਰ ਸ਼ਾਂਤ ਚਿੱਤ ਬੈਠੇ ਹੋਏ ਸਨ, ਚੀਕ ਸੁਣ ਕੇ ਉਨ੍ਹਾਂ ਦੀ ਛਾਤੀ ਧੜਕੀ। ਪਤਾ ਲੈਣ ਵਾਸਤੇ ਤੁਰਤ ਦਾਸੀ ਨੂੰ ਭੇਜਿਆ, ਦਾਸੀ ਨੇ ਆ ਕੇ ਦੱਸਿਆ ਕਿ 'ਗੁਰੂ ਜੀ ਪ੍ਰਲੋਕ ਸਿਧਾਰ ਗਏ ਹਨ'॥ ੨੪॥

ਮਨਹੁ ਅਚਾਨਕ ਬੱਜ੍ਰ ਪ੍ਰਹਾਰਾ। ਕੰਚਨ ਬੇਲਿ ਗਿਰੀ ਇਕ ਬਾਰਾ।
'ਹਾਇ ਹਾਇ' ਕਹਿ ਕਹਿ ਮੁਰਝਾਈ। ਰੁਦਤਿ ਬ੍ਰਿੰਦ ਦਾਸੀਨਿ ਉਠਾਈ॥੨੫॥

ਮਾਨੋਂ ਅਚਾਨਕ ਕਿਸੇ ਨੇ ਬਜਰ ਦਾ ਵਾਰ ਕੀਤਾ ਹੋਵੇ ਤੇ ਕਾਂਚਨਾਰ ਦੀ ਵੇਲ ਇਕ ਦਮ ਡਿੱਗ ਪਈ ਹੋਵੇ। 'ਹਾਇ ਹਾਇ' ਕਹਿ ਕੇ ਮੁਰਝਾ ਗਈ। ਬਹੁਤ ਰੋਂਦਿਆਂ ਨੂੰ ਦਾਸੀਆਂ ਨੇ ਚੁਕਿਆ॥ ੨੫॥

ਕੇਸ ਉਖਾਰਤਿ ਬਾਹੁ ਉਸਾਰਤਿ। ਆਰਤਿ ਸ਼ੋਕ ਬਿਸਾਲ ਪੁਕਾਰਤਿ।
ਸਗਰ ਨਗਰ ਮਹਿਂ ਸੁਨਜੋ ਪ੍ਰਸੰਗ। ਦੌਰਤਿ ਆਵਤਿ ਰੁਦਿਤਿ ਉਤੰਗ॥੨੬॥

ਆਪਣੇ ਕੇਸਾਂ ਨੂੰ ਪੁੱਟਦੇ ਸਨ ਤੇ ਬਾਹਾਂ ਉੱਚੀਆਂ ਕਰਦੇ ਸਨ। ਦੁੱਖ ਨਾਲ ਬਹੁਤ ਆਤਰ ਹੋ ਕੇ ਪੁਕਾਰਦੇ ਸਨ। ਸਾਰੇ ਸ਼ਹਿਰ ਨੇ ਜਦ ਇਹ ਪ੍ਰਸੰਗ ਸੁਣਿਆ ਤਾਂ ਰੋਂਦੇ ਹੋਏ ਸਾਰੇ ਭੱਜੇ ਆਏ॥ ੨੬॥

ਮਿਲੇ ਸਮੂਹ ਆਇ ਨਰ ਨਾਰੀ। ਰੋਦਤਿ ਊਚੇ ਕਰਤਿ ਪੁਕਾਰੀ।
ਬਿਰਲਾਪਹਿਂ ਤਜਿ ਅੱਸ੍ਰੁਨਿ ਆਪਹਿਂ। ਪਰਤਾਪਹਿਂ ਗੁਨ ਸਿਮਰ ਕਲਾਪਹਿਂ॥੨੭॥

ਸਾਰੇ ਇਸਤਰੀ ਪੁਰਸ਼ ਆ ਕੇ ਮਿਲੇ, ਉੱਚੀ ਉੱਚੀ ਰੋ ਕੇ ਚੀਕਾਂ ਮਾਰਦੇ ਸਨ। ਆਪਣੇ ਹੰਝੂ ਵਹਾ ਕੇ ਵਿਰਲਾਪ ਕਰਦੇ ਸਨ। ਸਾਰੇ ਗੁਰੂ ਜੀ ਦੇ ਗੁਣਾਂ ਨੂੰ ਯਾਦ ਕਰਕੇ ਬਹੁਤ ਦੁਖੀ ਹੁੰਦੇ ਸਨ।

'ਪੁੱਤ੍ਰ ਬਾਲ ਬਯ ਤਜਾਗ ਗੁਸਾਈਂ!। ਸਿਰ ਪਰ ਸ਼ੱਤ੍ਰ ਦੁਸ਼ਟ ਸਮੁਦਾਈ।
ਤੁਮ ਬਿਨ ਕੋ ਦਿਵਾਨ ਅਬਿ ਲਾਵਹਿਂ। ਕਿਸ ਤੇ ਸਿਖ ਮਨ ਬਾਂਛਤਿ ਪਾਵਹਿਂ॥੨੮॥

"ਜਗਤ ਦੇ ਮਾਲਕ ਬਾਲ ਉਮਰ ਦੇ ਪੁੱਤਰ ਨੂੰ ਛੱਡ ਕੇ ਚਲੇ ਗਏ ਹਨ, ਸਿਰ ਤੇ ਦੁਸ਼ਟ ਵੈਰੀ ਇਕੱਠੇ ਹੋਏ ਹਨ। ਤੁਹਾਡੇ ਬਗੈਰ ਹੁਣ ਕੌਣ ਦੀਵਾਨ ਲਾਵੇਗਾ, ਸਿੱਖ ਕਿਸ ਪਾਸੋਂ ਮੂੰਹ ਮੰਗੀਆਂ ਮੁਰਾਦਾਂ ਪਾਉਣਗੇ॥ ੨੮॥

ਕਰਹਿ ਕੌਨ ਦਾਸਨਿ ਕੱਲਜਾਨ। ਚਹੁੰ ਦਿਸ਼ਿ ਕੇ ਪਗ ਪੂਜਤਿ ਆਨਿ।
ਕੋ ਸੁਧਿ ਲੈਹੈ ਪਹੁੰਚਿ ਹਮਾਰੀ। ਰਾਜ ਤੁਰਕ ਕੋ ਬਹੁ ਬੁਰਿਆਰੀ॥ ੨੯॥

ਹੁਣ ਸੇਵਕਾਂ ਦਾ ਕੌਣ ਕਲਿਆਣ ਕਰੇਗਾ। ਚਾਰੇ ਪਾਸਿਆਂ ਦੇ ਲੋਕ ਆ ਕੇ ਚਰਨਾਂ ਦੀ ਪੂਜਾ ਕਰਦੇ ਸਨ। ਹੁਣ ਕੌਣ ਸਾਡੀ ਖਬਰ ਸਾਰ ਲਵੇਗਾ। ਤੁਰਕਾਂ ਦਾ ਰਾਜ ਬਹੁਤ ਮਾੜਾ ਹੈ॥ ੨੯॥

ਜਿਨਹੁਂ ਚਹਜੋ ਕਰਿਬੇ ਅੱਨਜਾਇ। ਪਰਜੋ ਅੰਧੇਰ ਨ ਸੂਝਹਿ ਕਾਇ।
ਉਚਿਤਾਨੁਚਿਤ ਬਿਚਾਰ ਨ ਕਾਈ। ਗਹੇ ਬਲੀ ਨਿਬਲਨ ਕੋ ਖਾਈ॥ ੩੦॥

ਜਿਵੇਂ ਚਾਹੁੰਦੇ ਹਨ, ਉਸ ਤਰ੍ਹਾਂ ਅਨਿਆਂ ਕਰਦੇ ਹਨ, ਹਨੇਰ ਪਿਆ ਹੈ ਕੁਝ ਵੀ ਸੁਝਦਾ ਨਹੀਂ ਹੈ। ਯੋਗ ਅਯੋਗ ਨੂੰ ਕੋਈ ਵਿਚਾਰਦਾ ਨਹੀਂ ਹੈ, ਬਲਵਾਨ ਨਿਰਬਲ ਨੂੰ ਫੜ ਕੇ ਖਾ ਜਾਂਦਾ ਹੈ॥ ੩੦॥

ਕਿਤ ਗਮਨੇ ਹਮਰੇ ਰਖਵਾਰੇ'। ਊਚੀ ਬਾਹੁ ਉਸਾਰ ਪੁਕਾਰੇ।
ਨਗਰ ਨਾਰਿ ਹੋਈ ਸਮੁਦਾਇ। ਰੁਦਤਿ ਸ਼ਬਦ ਕੋ ਬਿਦਤ ਉਠਾਇ॥ ੩੧॥

ਸਾਡੇ ਰਖਵਾਲੇ ਕਿਥੇ ਚਲੇ ਗਏ ਹਨ।" ਉੱਚੀਆਂ ਬਾਹਾਂ ਕਰਕੇ ਪੁਕਾਰ ਕਰਦੇ ਸਨ। ਨਗਰ ਦੀਆਂ ਸਾਰੀਆਂ ਔਰਤਾਂ ਇਕੱਠੀਆਂ ਹੋਈਆਂ। ਰੋਂਦੀਆਂ ਬੋਲ ਬੋਲ ਕੇ ਵਿਰਲਾਪ ਕਰਦੀਆਂ ਸਨ॥ ੩੧॥

ਸੀਸ ਕੇਸ ਬਿਥਰੇ ਸਭਿ ਕੇਰੇ। ਸਿਮਰਿ ਪ੍ਰੇਮ ਗੁਰੁ ਦੁਖਤਿ ਘਨੇਰੇ।
'ਮਹਾਂ ਸ਼ਕਤਿ ਜੁਤਿ ਚਾਹਤਿ ਜੇਤੀ। ਅੱਛਤ ਸਹੀ ਬਿਪਦ ਕਿਮ ਏਤੀ॥੩੨॥

ਸਾਰੀਆਂ ਦੇ ਸਿਰ ਦੇ ਵਾਲ ਖਿਲਰੇ ਹੋਏ ਸਨ, ਗੁਰੂ ਜੀ ਦੇ ਪ੍ਰੇਮ ਨੂੰ ਯਾਦ ਕਰਕੇ ਬਹੁਤ ਦੁਖੀ ਹੁੰਦੀਆਂ ਸਨ। "ਉਹ ਜਿੰਨੀ ਸ਼ਕਤੀ ਚਾਹੁੰਦੇ ਸਨ, ਓਨੀ ਮਹਾਂ ਸ਼ਕਤੀ ਸਹਿਤ ਸਨ, ਫਿਰ ਮਹਾਂ ਸ਼ਕਤੀ ਦੇ ਹੁੰਦਿਆਂ, ਏਨੀ ਬਿਪਤਾ ਕਿਉਂ ਸਹੀ॥ ੩੨॥

ਜਰੀ ਅਜਰ ਉਰ ਧੀਰਜ ਧਾਰੀ। ਹੁਇ ਅਸ ਛਿਮਾ ਨ ਆਨ ਮਝਾਰੀ'।
ਇੱਤਜਾਦਿਕ ਗੁਨ ਰੁਦਤਿ ਭਨੰਤੀ। ਪੀਟਤਿ ਹਾਥਨਿ ਸੀਸ ਹਨੰਤੀ॥ ੩੩॥

ਹਿਰਦੇ ਵਿਚ ਧੀਰਜ ਧਾਰ ਕੇ ਨਾ ਜਰੇ ਜਾਣ ਵਾਲੇ ਨੂੰ ਵੀ ਜਰਿਆ, ਅਜਿਹੀ ਖਿਮਾਂ ਕਿਸੇ ਹੋਰ ਵਿਚ ਨਹੀਂ ਹੈ।" ਇਤਿਆਦਿ ਗੁਣ ਕਹਿ ਕੇ ਰੋਂਦੀਆਂ ਸਨ, ਹੱਥਾਂ ਨਾਲ ਪਿੱਟਦੀਆਂ ਸਨ ਤੇ ਸਿਰ ਨੂੰ ਦੋਹੱਥੜਾਂ ਮਾਰਦੀਆਂ ਸਨ॥ ੩੩॥

ਇਮ ਅੰਤਰ ਬਡਿ ਮਾਚਜੋ ਰੌਰਾ। ਸੁਨਤਿ ਦੂਰ ਤੇ ਆਇ ਸੁ ਦੌਰਾ।
ਰੁਦਤਿ ਅਧਿਕ ਸ੍ਰੀ ਹਰਿ ਗੋਵਿੰਦ। ਸਿਖ ਸੰਗਤਿ ਚਹੁਦਿਸ਼ਿ ਮਹਿਂ ਬ੍ਰਿੰਦ॥੩੪॥

ਇਸ ਤਰ੍ਹਾਂ ਅੰਦਰ ਬਹੁਤ ਰੌਲਾ ਮੱਚਿਆ ਸੀ, ਦੂਰ ਤੋਂ ਹੀ ਸੁਣ ਕੇ ਭੱਜੇ ਆਉਂਦੇ ਸਨ। ਸ੍ਰੀ ਹਰਿਗੋਬਿੰਦ ਜੀ ਵੀ ਬਹੁਤ ਰੋਂਦੇ ਸਨ, ਸਿੱਖ ਸੰਗਤ ਚਾਰੇ ਪਾਸੇ ਇਕੱਠੀ ਹੋਈ ਰੋ ਰਹੀ ਸੀ॥ ੩੪॥

ਸਕਲ ਰੋਇ ਕਰਿ ਗੁਰੁ ਸਿਮਰੰਤੇ। ਆਪ ਬਿਮੋਚਤਿ ਲੋਚਨ ਅਤੇ।
ਵਧਜੋ ਸ਼ੋਕ ਸਭਿ ਮਹਿਂ ਤਬਿ ਐਸੇ। ਬਾਸ ਇਹਾਂ ਕਰੁਨਾ ਰਸ ਜੈਸੇ॥ ੩੫॥

ਸਾਰੇ ਰੋ ਰੋ ਕੇ ਗੁਰੂ ਜੀ ਨੂੰ ਯਾਦ ਕਰਦੇ ਸਨ। ਨੇਤਰਾਂ ਦੇ ਕੋਇਆਂ ਵਿਚੋਂ ਜਲ ਛੱਡਦੇ ਸਨ, ਸਾਰਿਆਂ ਦੇ ਵਿਚ ਫਿਰ ਏਨਾ ਸ਼ੋਕ ਵਧਿਆ, ਜਿਵੇਂ ਓਥੇ ਕਰੁਨਾ ਰਸ ਦਾ ਵਾਸਾ ਹੋ ਗਿਆ ਹੋਵੇ॥ ੩੫॥

'ਹਾਇ ਪਿਤਾ, ਗੁਨ ਨਿਧਿ, ਸੁਖ ਦਾਨੀ!। ਕੌਨ ਦੁਲਾਰ ਕਰਹਿ ਬਹੁ ਆਨੀ।
ਸੁਖਿ ਬੈਠਨਿ ਪਿਤ ਅੰਕ ਬਡੇਰੇ। ਕਰਿ ਸਨੇਹ ਸਿਰ ਹਾਥ ਸੁ ਫੇਰੇ॥ ੩੬॥

ਗੁਰੂ ਹਰਿਗੋਬਿੰਦ ਜੀ ਕਹਿ ਰਹੇ ਸਨ, "ਹੇ ਗੁਣਾਂ ਦੇ ਖਜ਼ਾਨੇ, ਸੁਖਾਂ ਦੇ ਦਾਤੇ ਪਿਤਾ ਜੀ, ਹੁਣ ਆ ਕੇ ਕੌਣ ਲਾਡ ਲਡਾਵੇਗਾ। ਪਿਤਾ ਜੀ ਦੀ ਗੋਦੀ ਵਿਚ ਬੈਠਣ ਨਾਲ ਵੱਡਾ ਸੁੱਖ ਮਿਲਦਾ ਸੀ, ਪਿਆਰ ਕਰਕੇ ਸਿਰ ਉਤੇ ਹੱਥ ਫੇਰਦੇ ਸਨ॥ ੩੬॥

ਸੋ ਅਬਿ ਕਹਾਂ ਨ ਪ੍ਰਾਪਤਿ ਮੋਹੀ। ਅੰਤਿ ਸਮੇਂ ਨਹਿਂ ਦਰਸ਼ਨ ਹੋਹੀ।
ਭੂਤ ਭਵਿੱਖਜਤਿ ਬਿਦਤਿ ਬ੍ਰਿਤੰਤਾ। ਇਮ ਕਿਸ ਰੀਤਿ ਪ੍ਰਾਨ ਕਰਿ ਅੰਤਾ? ॥੩੭॥

ਉਹ ਸੁਖ ਹੁਣ ਮੈਨੂੰ ਕਿਥੋਂ ਪ੍ਰਾਪਤ ਹੋਵੇਗਾ, ਤੁਹਾਡੇ ਅੰਤ ਸਮੇਂ ਵੀ ਦਰਸ਼ਨ ਨਹੀਂ ਕਰ ਸਕਿਆ ਹਾਂ। ਭੂਤ ਅਤੇ ਭਵਿੱਖ ਦਾ ਬਿਰਤਾਂਤ ਤੁਹਾਨੂੰ ਪ੍ਰਗਟ ਸੀ, ਇਸ ਤਰ੍ਹਾਂ ਕਿਸ ਰੀਤੀ ਨਾਲ ਪ੍ਰਾਣਾਂ ਦਾ ਤਿਆਗ ਕੀਤਾ ਹੈ?॥ ੩੭॥

ਅਲਖ ਗਤੀ ਗੁਰ ਕੀ ਬਿਸਮਾਵਤਿ। ਨਹੀਂ ਅਪਰ ਤੇ ਜਾਨੀ ਜਾਵਤਿ'।
ਪੁਨ ਸ੍ਰੀ ਹਰਿਗੋਵਿੰਦ ਉਚਾਰੇ। 'ਨਿਕਟ ਪੰਚ, ਜਬਿ ਗੁਰੂ ਪਧਾਰੇ॥ ੩੮॥

ਗੁਰੂ ਜੀ ਦੀ ਨਾਂ ਜਾਣੀ ਜਾਣ ਵਾਲੀ ਗਤੀ ਬਹੁਤ ਹੈਰਾਨਗੀ ਪੈਦਾ ਕਰਦੀ ਹੈ, ਇਹ ਕਿਸੇ ਹੋਰ ਪਾਸੋਂ ਜਾਣੀ ਨਹੀਂ ਜਾ ਸਕਦੀ।" ਫਿਰ ਸ੍ਰੀ ਹਰਿਗੋਬਿੰਦ ਜੀ ਨੇ ਕਿਹਾ, "ਜਦ ਪੰਜੇ ਗੁਰੂ ਜੀ ਦੇ ਪਾਸ ਗਏ॥ ੩੮॥

ਅੰਤ ਸਮੇਂ ਕਿਮ ਕਿਯ ਫੁਰਮਾਵਨਿ। ਤੁਮ ਕੋ ਕੀਨਸਿ ਕਹਾਂ ਜਨਾਵਨਿ?।
ਸੋ ਅਬਿ ਬਾਕਨਿ ਕਰਹੁ ਬਤਾਵਨਿ। ਸੁਨਿ ਹਮ ਧਰਹਿਂ ਮਹਦ ਸੁਖ ਪਾਵਨਿ' ॥੩੯॥

ਤਾਂ ਗੁਰੂ ਜੀ ਨੇ ਅੰਤ ਸਮੇਂ ਕੀ ਫੁਰਮਾਇਆ, ਤੁਹਾਨੂੰ ਉਨ੍ਹਾਂ ਕਿਸ ਗੱਲ ਤੋਂ ਜਾਣੂੰ ਕਰਵਾਇਆ? ਇਸ ਕਰਕੇ ਉਹ ਗੱਲਾਂ ਸਾਨੂੰ ਹੁਣ ਦੱਸੋ, ਅਸੀਂ ਸੁਣ ਕੇ ਬਹੁਤ ਸੁਖ ਪਾਈਏ"॥ ੩੯॥

ਇਮ ਪ੍ਰਸੰਗ ਬੂਝਤਿ ਬਹੁ ਰੋਏ। ਨਹੀਂ ਧੀਰ ਮਨ ਸ਼ੋਕ ਪਰੋਏ।
ਅੱਸ਼੍ਰ ਬਿਮੋਚਤਿ ਗਰ ਲਗਿ ਜਾਈ। ਗਦਗਦ ਗਿਰਾ ਮਹਾਂ ਅਕੁਲਾਈ॥੪੦॥

ਇਸ ਤਰ੍ਹਾਂ ਪ੍ਰਸੰਗ ਪੁੱਛ ਕੇ ਬਹੁਤ ਰੋਏ, ਮਨ ਵਿਚ ਧੀਰਜ ਨਹੀਂ ਧਾਰਨ ਕਰਦੇ ਸਨ ਸ਼ੋਕ ਵਿਚ ਪਰੋਏ ਹੋਏ ਸਨ। ਅੱਥਰੂ ਵਹਾਉਂਦੇ ਹੋਏ ਸਿੱਖਾਂ ਦੇ ਗੱਲ ਲੱਗ ਜਾਂਦੇ ਸਨ, ਮਹਾਨ ਵਿਆਕੁਲ ਹੋ ਕੇ ਗਲ ਭਰ ਆਉਂਦਾ ਸੀ॥ ੪੦॥

ਤਜੋਂ ਅਵਲੋਕਤਿ ਸੇਵਕ ਸਾਰੇ। ਬਹੁਤ ਬਿਸੂਰਤਿ ਅੱਸ਼੍ਰ ਡਾਰੇ।
ਦੀਨ ਮਨੇ ਦੁਖ ਲਹਤਿ ਘਨੇਰੇ। ਗਜਾਨੀ ਤਊ ਪ੍ਰੇਮ ਗੁਰੁ ਕੇਰੇ॥ ੪੧॥

ਸਾਰੇ ਸੇਵਕ ਗੁਰੂ ਹਰਿਗੋਬਿੰਦ ਸਾਹਿਬ ਦੀ ਇਹ ਹਾਲਤ ਵੇਖ ਕੇ ਬਹੁਤ ਦੁਖੀ ਹੋਏ ਤੇ ਹੰਝੂ ਵਹਾਉਣ ਲੱਗੇ, ਮਨ ਵਿਚ ਦੀਨ ਹੋ ਕੇ ਬਹੁਤ ਦੁਖ ਪਾ ਰਹੇ ਸਨ, ਗੁਰੂ ਜੀ ਦੇ ਪ੍ਰੇਮ ਨੂੰ ਜਿਹੜੇ ਜਾਣਦੇ ਸਨ॥ ੪੧॥

ਗੁਰ ਸਨੇਹ ਕੀ ਮਹਿਮਾ ਮਹਾਂ। ਤਜਹਿਂ ਗਜਾਨ ਮਿਲਿ ਰੋਦਤਿ ਤਹਾਂ।
ਕੇਤਿਕ ਧਜਾਨ ਠਾਨਿ ਭੇ ਮੌਨ। ਗੁਨ ਸਿਮਰਤਿ ਉਚਰਤਿ ਸੁਖ ਭੌਨ॥੪੨॥

ਗੁਰੂ ਜੀ ਦੇ ਪਿਆਰ ਦੀ ਮਹਾਨ ਮਹਿਮਾ ਹੈ, ਕਈ ਗਿਆਨ ਛੱਡ ਕੇ ਮਿਲ ਕੇ ਰੋਂਦੇ ਸਨ। ਕਈ ਗੁਰੂ ਜੀ ਦਾ ਧਿਆਨ ਧਾਰ ਕੇ ਚੁਪ ਬੈਠੇ ਸਨ। ਸੁਖਾਂ ਦੇ ਘਰ ਭਾਵ ਗੁਰੂ ਜੀ ਦੇ ਗੁਣਾਂ ਨੂੰ ਯਾਦ ਕਰਕੇ ਉਚਾਰਣ ਕਰਦੇ ਸਨ॥ ੪੨॥

**ਸਭਿ ਕੀ ਦਸ਼ਾ ਦੇਖਿ ਬ੍ਰਿਧ ਭਾਈ। ਬ੍ਰਹਮ ਗਜਾਨ ਕੀ ਜਿਸ ਦ੍ਰਿਢਤਾਈ।**
**ਦੈਬੇ ਹੇਤੁ ਸਕਲ ਕੋ ਧੀਰਜ। ਗੁਰ ਕੋ ਜਸੁ ਕਹਿਬੇ ਅਰੁ ਬੀਰਜ॥ ੪੩॥**

ਸਾਰਿਆਂ ਦੀ ਇਹ ਦਸ਼ਾ ਵੇਖ ਕੇ, ਬਾਬਾ ਬੁੱਢਾ ਜੀ ਜਿਨ੍ਹਾਂ ਨੇ ਬ੍ਰਹਮ-ਗਿਆਨ ਦ੍ਰਿੜ੍ਹ ਕੀਤਾ ਸੀ, ਸਾਰਿਆਂ ਨੂੰ ਧੀਰਜ ਦੇਣ ਵਾਸਤੇ ਅਤੇ ਗੁਰੂ ਜੀ ਦੇ ਜਸ ਅਤੇ ਸਮਰੱਥਾ ਬਾਰੇ ਕਹਿਣਾ ਚਾਹੁੰਦੇ ਸਨ॥ ੪੩॥

*ਦੋਹਰਾ*- **ਬੋਲਜੋ ਚਹਤਿ ਪ੍ਰਬੋਧਬੇ ਸ੍ਰੀ ਗੁਰ ਹਰਿਗੋਵਿੰਦ।**
**ਸ਼ੋਕ ਨਿਵਾਰਨਿ ਸਕਲ ਕੋ ਬੈਠੇ ਦਾਸ ਜਿ ਬ੍ਰਿੰਦ॥ ੪੪॥**

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਸਮਝਾਉਣ ਵਾਸਤੇ ਬੋਲਣਾ ਚਾਹੁੰਦੇ ਸਨ। ਉਹ ਸਾਰਿਆਂ ਦਾ ਦੁੱਖ ਦੂਰ ਕਰਨਾ ਚਾਹੁੰਦੇ ਸਨ ਜਿਹੜੇ ਸਿੱਖ ਸੇਵਕ ਓਥੇ ਵੱਡੀ ਗਿਣਤੀ ਵਿਚ ਬੈਠੇ ਸਨ॥ ੪੪॥

*ਚੌਥੀ ਰਾਸ ਦਾ ਉਨਤਾਲੀਵਾਂ ਅਧਿਆਇ ਸਮਾਪਤ ਹੋਇਆ॥ ੩੯॥*

## *ਅਧਿਆਇ ਚਾਲੀਵਾਂ*

*ਸ੍ਰੀ ਗੁਰ ਹਰਿਗੋਵਿੰਦ ਜੀ ਨੇ ਪ੍ਰਣ ਕੀਤਾ*

*ਦੋਹਰਾ*- **ਹਰਿ ਗੁਵਿੰਦ ਅਰੁ ਬ੍ਰਿੰਦ ਸਿਖ ਰੁਦਤਿ ਸ ਸ਼ੋਕ ਬਿਲੰਦ।**
**ਦੇਖਤਿ ਭਾਖਤਿ ਬ੍ਰਿੱਧ ਤਬਿ 'ਕੀਜਹਿ ਖੇਦ ਨਿਕੰਦ॥ ੧॥**

ਸ੍ਰੀ ਹਰਿਗੋਬਿੰਦ ਸਾਹਿਬ ਅਤੇ ਸਿੱਖ ਸਮੂਹ ਬੜੇ ਦੁਖੀ ਹੋ ਕੇ ਰੋਂਦੇ ਸਨ, ਉਨ੍ਹਾਂ ਨੂੰ ਵੇਖ ਕੇ ਬਾਬਾ ਬੁੱਢਾ ਜੀ ਬੋਲੇ, "ਹੁਣ ਦੁਖ ਨੂੰ ਦੂਰ ਕਰੋ॥ ੧॥

*ਚੌਪਈ*- **ਸਤਿਗੁਰ ਨਹਿਂ ਸੋਚਨ ਕੇ ਯੋਗ। ਸੁਜਸੁ ਬਿਥਾਰਜੋ ਚੌਦਸ ਲੋਗ।**
**ਘਨ ਸਮਾਨ ਤਨ ਧਰਿ ਬਿਦਤਾਵੈਂ। ਜਗ ਕਾਰਜ ਕਰਿ ਬਹੁਰ ਬਿਲਾਵੈਂ॥੨॥**

ਸਤਿਗੁਰੂ ਜੀ ਸ਼ੋਕ ਕਰਨ ਦੇ ਯੋਗ ਨਹੀਂ ਹਨ, ਉਨ੍ਹਾਂ ਦਾ ਸ੍ਰੇਸ਼ਟ ਜੱਸ ਚੌਦ੍ਹਾਂ ਲੋਕਾਂ ਵਿੱਚ ਪਸਰਿਆ ਹੈ। ਉਹ ਬੱਦਲ ਵਾਂਗ ਸਰੀਰ ਧਾਰ ਕੇ ਪ੍ਰਗਟ ਹੁੰਦੇ ਹਨ, ਜਗਤ ਦੇ ਸਾਰੇ ਕਾਰਜ ਕਰਕੇ ਅਲੋਪ ਹੋ ਜਾਂਦੇ ਹਨ॥ ੨॥

**ਪਰਮ ਧਾਮ ਬੈਕੁੰਠ ਸਿਧਾਰੈਂ। ਬ੍ਰਿੰਦ ਅਨੰਦ ਬਿਲੰਦ ਬਿਹਾਰੈਂ।**
**ਕਰਿ ਗਾਦੀ ਪਰ ਪੁੱਤਰ ਅਬਾਦੀ। ਭਏ ਸਰੂਪ ਲੀਨ ਨਿਜ ਆਦੀ॥ ੩॥**

ਆਪਣੇ ਪਰਮ ਧਾਮ ਬੈਕੁੰਠ ਵਿਚ ਚਲੇ ਜਾਂਦੇ ਹਨ, ਬੜੇ ਅਨੰਦ ਵਿਚ ਵਿਚਰਦੇ ਹਨ। ਆਪਣੀ ਗੱਦੀ ਉਤੇ ਪੁੱਤਰ ਨੂੰ ਬਿਠਾ ਕੇ ਆਪ ਆਪਣਾ ਪਹਿਲਾ ਆਦੀ ਸਰੂਪ ਧਾਰਨ ਕਰ ਲਿਆ ਹੈ॥ ੩॥

**ਜੇ ਕਾਰਜ ਕਰਿਬੇ ਕਹੁ ਆਏ। ਨੀਕੇ ਪੂਰਨ ਕਰਿ ਸਮੁਦਾਏ।**
**ਕਾਨ੍ਹੇ ਸ੍ਰਾਪ ਸਾਚ ਕੋ ਹੇਤੁ। ਸਹੀ ਸਜਾਇ ਸੁ ਚੰਦੂ ਨਿਕੇਤ॥ ੪॥**

ਜਿਹੜੇ ਕਾਰਜ ਕਰਨ ਵਾਸਤੇ ਆਏ ਸਨ, ਉਹ ਸਾਰੇ ਕੰਮ ਠੀਕ ਢੰਗ ਨਾਲ ਪੂਰੇ ਕਰ ਗਏ ਹਨ। ਕਾਨ੍ਹੇ ਦਾ ਸ੍ਰਾਪ ਸੱਚਾ

ਕਰਨ ਵਾਸਤੇ ਚੰਦੂ ਦੇ ਘਰ ਦੁਖ ਸਹੇ ਹਨ॥ ੪॥

*ਨੋਟ : ਉਹ ਗੁਰੂ ਜੀ ਜਿਹੜੇ ਬੱਦਲ ਵਾਂਗ ਸਰੀਰ ਧਾਰ ਕੇ ਪ੍ਰਗਟ ਹੁੰਦੇ ਹਨ ਤੇ ਜਗਤ ਦੇ ਕਾਰਜ ਕਰਕੇ ਅਲੋਪ ਹੋ ਜਾਂਦੇ ਹਨ, ਉਨ੍ਹਾਂ ਉਤੇ ਕਾਨ੍ਹੇ ਵਰਗੇ ਸੰਸਾਰੀ ਜੀਵ ਦੇ ਸ੍ਰਾਪ ਦਾ ਕੀ ਪ੍ਰਭਾਵ ਪੈ ਸਕਦਾ ਹੈ।*

**ਪੂਰਨਤਾ ਦਿਖਾਇ ਬ੍ਰਹਮ ਗਜਾਨੀ। ਜਿਨ ਕੇ ਤਨਹੰਤਾ ਬ੍ਰਿਤਿ ਹਾਨੀ।**
**ਨਿਜ ਸਰੂਪ ਤੇ ਫੁਰਨੋ ਆਨ। ਉਠਨਿ ਨ ਦੀਨਸਿ ਇਕ ਰਸਵਾਨ॥ ੫॥**

ਬ੍ਰਹਮ-ਗਿਆਨੀ ਸਦਾ ਪੂਰਨਤਾ ਵਿਖਾਉਂਦੇ ਹਨ, ਜਿਨ੍ਹਾਂ ਨੇ ਦੇਹੀ ਦੇ ਹੰਕਾਰ ਦੀ ਬ੍ਰਿਤੀ ਦੂਰ ਕੀਤੀ ਹੁੰਦੀ ਹੈ। ਆਪਣੇ ਸਰੀਰ ਤੋਂ ਕੋਈ ਹੋਰ ਫੁਰਨਾ ਉੱਠਣ ਹੀ ਨਹੀਂ ਦਿੰਦੇ ਹਨ। ਸਦਾ ਇਕ ਰਸ ਬ੍ਰਿਤੀ ਵਿਚ ਟਿਕੇ ਰਹਿੰਦੇ ਹਨ॥ ੫॥

**ਜਗ ਕੀ ਬਰਤਣ ਸਹਿਜ ਸੁਭਾਇ। ਬਿਨਾ ਜਤਨ ਜਿਮ ਹੋਤੀ ਜਾਇ।**
**ਭਗਤ ਕਬੀਰ ਨਾਮ ਦਿਉ ਆਦਿ। ਭੀਰ ਪਰੀ ਕੀਨਸਿ ਪ੍ਰਭੁ ਯਾਦਿ॥ ੬॥**

ਜੱਗ ਵਿਚ ਸਹਿਜ-ਸੁਭਾਵ ਵਿਚਰਦੇ ਹਨ, ਕਿਸੇ ਯਤਨ ਤੋਂ ਬਗੈਰ ਹੀ ਜਿਵੇਂ ਹੁੰਦਾ ਜਾਂਦਾ ਹੈ। ਭਗਤ ਕਬੀਰ ਅਤੇ ਨਾਮਦੇਵ ਆਦਿ ਨੇ ਬਿਪਤਾ ਪੈਣ ਤੇ ਪ੍ਰਭੂ ਨੂੰ ਯਾਦ ਕੀਤਾ ਸੀ॥ ੬॥

**ਕੁਛ ਤੇ ਕੁਛ ਕਰਿ ਨਰਨਿ ਦਿਖਾਈ। ਗਜਾਨ ਊਨਤਾ ਇਹੀ ਜਨਾਈ।**
**ਸੱਤਿ ਆਤਮਾ ਜਗ ਸਭਿ ਕਾਚੋ। ਜਿਸ ਕੇ ਉਰ ਨਿਸ਼ਚੈ ਅਸ ਸਾਚੋ॥ ੭॥**

ਉਨ੍ਹਾਂ ਮਨੁੱਖਾਂ ਨੂੰ ਕੁਝ ਤੋਂ ਕੁਝ ਕਰ ਕੇ ਵਿਖਾ ਦਿੱਤਾ ਪਰ ਇਹ ਉਨ੍ਹਾਂ ਨੇ ਗਿਆਨ ਦੀ ਘਾਟ ਵਿਖਾਈ। ਕੇਵਲ ਇਕ ਆਤਮਾ ਹੀ ਸੱਚੀ ਹੈ, ਜਗਤ ਸਭ ਝੂਠਾ ਹੈ, ਜਿਸ ਦੇ ਹਿਰਦੇ ਵਿਚ ਅਜਿਹਾ ਸੱਚਾ ਨਿਸ਼ਚਾ ਹੈ॥ ੭॥

**ਸੋ ਨਾਨੱਤ੍ਵ ਪਰ ਫੁਰਨਾ ਕਰਹਿ ਨ। ਅਪਨ ਸਰੂਪ ਲਖਹਿ, ਅਨ ਧਰਹਿ ਨ।**
**ਅਸ ਸ੍ਵਾਮੀ ਨਹਿਂ ਸੋਚਨਿ ਜੋਗ। ਕ੍ਰਿਪਾ ਤਿਨਹੁ ਉਧਰੇ ਬਹੁ ਲੋਗ॥ ੮॥**

ਉਹ ਨਾਨਾਪਨ ਭਾਵ ਸੰਸਾਰ ਵਿਚ ਫਿਰ ਕੋਈ ਕਰਾਮਾਤ ਨਹੀਂ ਵਿਖਾਉਂਦੇ ਹਨ, ਆਪਣਾ ਸਰੂਪ ਵੇਖ ਦ੍ਵੈਤ ਨਹੀਂ ਧਾਰਨ ਕਰਦੇ। ਐਸਾ ਸਵਾਮੀ ਸ਼ੋਕ ਕਰਨ ਦੇ ਯੋਗ ਨਹੀਂ ਹੈ, ਜਿਨ੍ਹਾਂ ਦੀ ਕਿਰਪਾ ਨਾਲ ਬਹੁਤ ਲੋਕਾਂ ਦਾ ਉਧਾਰ ਹੋਇਆ ਹੈ॥ ੮॥

**ਪੂਰਬ ਪੁੰਨਨਿ ਫਲ ਕੋ ਪਾਇ। ਭੋਗ ਬਿਸ਼ੈ ਜਗ ਚਲੇ ਗਵਾਇ।**
**ਭਗਤਿ ਨ, ਜੋਗ ਨ ਗਜਾਨ ਵਿਰਾਗੇ। ਸੇ ਸੋਚਨ ਕੇ ਜੋਗ ਕੁਭਾਗੇ॥ ੯॥**

ਜਿਹੜੇ ਪਿਛਲੇ ਪੁੰਨਾਂ ਦੇ ਫਲ ਨੂੰ ਪਾ ਕੇ, ਵਿਸ਼ੇ ਭੋਗ ਕੇ ਆਪਣੀ ਉਮਰ ਗਵਾ ਕੇ ਚਲੇ ਗਏ ਹਨ, ਜਿਨ੍ਹਾਂ ਭਗਤੀ ਨਹੀਂ ਕੀਤੀ, ਜੋਗ ਨਹੀਂ ਕਮਾਇਆ ਤੇ ਗਿਆਨ ਵਿਰਾਗ ਨਹੀਂ ਪ੍ਰਾਪਤ ਕੀਤਾ ਉਹ ਮਾੜੇ ਭਾਗਾਂ ਵਾਲੇ ਸ਼ੋਕ ਦੇ ਯੋਗ ਹਨ॥ ੯॥

**ਨਰ ਤਨ ਜਿਨਹੁਂ ਅਕਾਰਥ ਖੋਵਾ। ਸੱਤਿਨਾਮ ਨਹਿਂ ਸਿਮਰਨਿ ਹੋਵਾ।**
**ਫਾਸੀ ਪਰੇ ਗਏ ਜਮ ਲੋਗ। ਸੋ ਮੂਰਖ ਸੋਚਨਿ ਕੇ ਜੋਗ॥ ੧੦॥**

ਜਿਨ੍ਹਾਂ ਮਨੁੱਖਾਂ ਸਰੀਰ ਵਿਅਰਥ ਗਵਾ ਦਿੱਤਾ ਹੈ ਅਤੇ ਸਤਿਨਾਮ ਦਾ ਸਿਮਰਨ ਨਹੀਂ ਕੀਤਾ ਹੈ, ਉਹ ਗਲ ਵਿਚ ਫਾਂਸੀ ਪਵਾ ਕੇ ਯਮ ਲੋਕ ਵਿਚ ਚਲੇ ਗਏ, ਉਹ ਮੂਰਖ ਸ਼ੋਕ ਦੇ ਯੋਗ ਹਨ॥ ੧੦॥

**ਮਰਿ ਕਰਿ ਬਹੁਜੋਨੀ ਭਰਮਾਵੈਂ। ਕਰੇ ਪਾਪ ਕੈ ਨਰਕ ਸਿਧਾਵੈਂ।**
**ਜਿਨ ਕਬਿਹੂੰ ਸਤਿਸੰਗ ਨ ਕਰੇ। ਸੇ ਸੋਚਨ ਕੇ ਜੋਗ ਜਿ ਮਰੇ॥ ੧੧॥**

ਉਹ ਮਰ ਕੇ ਬਹੁਤ ਜੂਨਾਂ ਵਿਚ ਭਟਕਦੇ ਫਿਰਦੇ ਹਨ, ਪਾਪ ਕਰਕੇ ਨਰਕਾਂ ਵਿਚ ਪੈ ਜਾਂਦੇ ਹਨ, ਜਿਨ੍ਹਾਂ ਨੇ ਕਦੇ ਸਤਿਸੰਗ ਨਹੀਂ ਕੀਤਾ ਹੈ, ਉਹ ਮਨੁੱਖ ਮਰ ਜਾਣ ਤੋਂ ਬਾਅਦ ਸ਼ੋਕ ਦੇ ਯੋਗ ਹਨ॥ ੧੧॥

**ਗੁਰ ਸ਼ਰਧਾ ਉਰ ਜਿਨ ਕੇ ਨਾਂਹਿ ਨ। ਤ੍ਰਿਸ਼ਨਾ ਤੇ ਮਨ ਬਰਜਜੋ ਜਾਂਹਿ ਨ।**
**ਗੁਨ ਤਜਿ ਅਵਗੁਨ ਸੰਗ੍ਰਹਿ ਕਰੇ। ਸੇ ਸੋਚਨਿ ਕੇ ਜੋਗ ਜਿ ਮਰੇ॥ ੧੨॥**

ਜਿਨ੍ਹਾਂ ਦੇ ਹਿਰਦਿਆਂ ਵਿਚ ਗੁਰ ਸ਼ਰਧਾ ਨਹੀਂ ਹੈ, ਜਿਨ੍ਹਾਂ ਆਪਣੇ ਮਨ ਨੂੰ ਤ੍ਰਿਸ਼ਨਾ ਤੋਂ ਨਹੀਂ ਹਟਾਇਆ ਹੈ, ਗੁਣ ਛੱਡ ਕੇ ਔਗੁਣ ਇਕੱਠੇ ਕਰਦੇ ਹਨ, ਉਹ ਮਨੁੱਖ ਮਰ ਜਾਣ ਤੋਂ ਬਾਅਦ ਸ਼ੋਕ ਦੇ ਯੋਗ ਹਨ॥ ੧੨॥

**ਨਹਿਂ ਗੁਰ ਧਜਾਨ ਨ ਗੁਰ ਕੀ ਸੇਵਾ। ਗੁਰ ਬਿਹੀਨ ਧਾਰਤਿ ਅਹੰਮੇਵਾ।**
**ਗੁਰ ਹਰਿ ਕੀ ਲਖਹਿ ਨ ਬਡਿਆਈ। ਸੇ ਸੋਚਨਿ ਕੋ ਜੋਗ ਸਦਾਈ॥ ੧੩॥**

ਜਿਨ੍ਹਾਂ ਗੁਰੂ ਜੀ ਵਲ ਕਦੀ ਧਿਆਨ ਨਹੀਂ ਧਾਰਨ ਕੀਤਾ ਅਤੇ ਨਾ ਹੀ ਕਦੀ ਗੁਰੂ ਜੀ ਦੀ ਸੇਵਾ ਕੀਤੀ ਹੈ, ਗੁਰੂ ਰਹਿਤ ਹੋ ਕੇ ਅਹੰਕਾਰ ਧਾਰਨ ਕਰਦੇ ਹਨ ਅਤੇ ਗੁਰੂ ਅਤੇ ਪ੍ਰਭੂ ਦੀ ਵਡਿਆਈ ਨਹੀਂ ਜਾਣਦੇ, ਉਹ ਮਨੁੱਖ ਸਦਾ ਹੀ ਸ਼ੋਕ ਕਰਨ ਦੇ ਯੋਗ ਹਨ॥ ੧੩॥

**ਇਸ ਜਗ ਅਰੁ ਪਰਲੋਕ ਮਝਾਰੇ। ਸਤਿਗੁਰ ਸਦਾ ਸਹਾਇ ਹਮਾਰੇ।**
**ਸਿਮਰਨਿ ਕਰੇ ਦਰਸ ਦੈਂ ਆਨਿ। ਸੇ ਕਜੋਂ ਸੋਚਨਿ ਜੋਗ ਮਹਾਂਨ॥ ੧੪॥**

ਇਸ ਜਗਤ ਅਤੇ ਪਰਲੋਕ ਵਿਚ, ਸਤਿਗੁਰੂ ਸਦਾ ਹੀ ਸਾਡੀ ਸਹਾਇਤਾ ਕਰਦੇ ਹਨ, ਯਾਦ ਕਰਨ ਨਾਲ ਉਹ ਆ ਕੇ ਦਰਸ਼ਨ ਦਿੰਦੇ ਹਨ, ਉਹ ਮਹਾਨ ਗੁਰੂ ਜੀ ਫਿਰ ਸ਼ੋਕ ਕਰਨ ਯੋਗ ਕਿਉਂ ਹਨ ?॥ ੧੪॥

**ਬੰਦਨ ਕਰਹੁ, ਕਰਾਹੁ ਕਰਾਵੋ। ਕਿਰਤਨ ਸੁਨਹੁ, ਅਨੰਦ ਉਪਾਵੋ।**
**ਸਿਮਰੇ ਨਿਤ ਹਾਜ਼ਰ ਗੁਰ ਅਹੈਂ। ਪਰਮ ਪ੍ਰੇਮ ਮਨ ਕੋ ਸਭਿ ਲਹੈਂ॥ ੧੫॥**

ਉਨ੍ਹਾਂ ਨੂੰ ਬੰਦਨਾ ਕਰੋ ਅਤੇ ਕੜਾਹ ਪ੍ਰਸ਼ਾਦਿ ਕਰਾਵੋ ਅਤੇ ਕੀਰਤਨ ਸੁਣੋ ਤੇ ਅਨੰਦ ਪਾਵੋ। ਸਦਾ ਯਾਦ ਕਰਨ ਨਾਲ ਗੁਰੂ ਜੀ ਹਾਜ਼ਰ ਨਾਜ਼ਰ ਰਹਿੰਦੇ ਹਨ, ਉਹ ਸਭ ਦੇ ਮਨ ਦਾ ਪਰਮ ਪ੍ਰੇਮ ਜਾਣਦੇ ਹਨ॥ ੧੫॥

**ਦ੍ਰਿਸ਼ਟਿ ਮਾਨ ਹੈਂ ਜਿਤਿਕ ਅਕਾਰ। ਸਭਿ ਕੂਰੇ ਹੈਂ ਬਿਨਸਨਿਹਾਰ।**
**ਇਨ ਸੋਂ ਮੋਹ ਕਰਹਿ ਅੱਗਜਾਨੀ। ਜੋ ਲਖਿਯਤਿ ਹੈ ਸੁਪਨ ਸਮਾਨੀ॥ ੧੬॥**

ਜਿੰਨੇ ਵੀ ਆਕਾਰ ਸਾਨੂੰ ਦਿਖਾਈ ਦਿੰਦੇ ਹਨ, ਸਾਰੇ ਝੂਠੇ ਅਤੇ ਖਤਮ ਹੋ ਜਾਣ ਵਾਲੇ ਹਨ, ਜਿਹੜੇ ਮੂਰਖ ਹਨ ਉਹ ਇਨ੍ਹਾਂ ਨਾਲ ਪਿਆਰ ਕਰਦੇ ਹਨ, ਜਿਹੜੇ ਕਿ ਸੁਪਨੇ ਵਾਂਗ ਵਿਖਾਈ ਦਿੰਦੇ ਹਨ॥ ੧੬॥

**ਤੁਮ ਕੋ ਉਚਿਤ ਨ ਐਸੇ ਕਰਿਬੇ। ਹਰਖ ਸ਼ੋਕ ਅੱਗਜਾਨੀ ਧਰਿਬੇ।**
**ਤਖਤ ਬੈਠਿ ਅਬਿ ਸਿੱਖ ਉਧਾਰੋ। ਸ਼ੱਤ੍ਰੂ ਗਨ ਜੇ ਸਕਲ ਸੰਘਾਰੋ'॥ ੧੭॥**

ਤੁਹਾਨੂੰ ਐਸਾ ਕਰਨਾ ਉਚਿਤ ਨਹੀਂ ਹੈ, ਖੁਸ਼ੀ ਗ਼ਮੀਂ ਕੇਵਲ ਅਗਿਆਨੀ ਧਾਰਨ ਕਰਦੇ ਹਨ। ਤਖਤ ਤੇ ਬੈਠ ਕੇ ਹੁਣ ਸਿੱਖਾਂ ਦਾ ਉਧਾਰ ਕਰੋ ਅਤੇ ਸਾਰੇ ਵੈਰੀਆਂ ਦਾ ਖਾਤਮਾ ਕਰੋ''॥ ੧੭॥

**ਇਮ ਸੁਨਿਕੈ ਬ੍ਰਿੱਧ ਕੇ ਬਚ ਕਾਨ। ਸ਼੍ਰੀ ਹਰਿਗੋਬਿੰਦ ਭੇ ਸਵਧਾਨ।**
**ਪੰਚ ਸਿੱਖ ਕੋ ਬੂਝਨਿ ਲਾਗੇ। 'ਕਹਜੋ ਅੰਤ ਜਿਮ ਕਹੁ ਹਮ ਆਗੇ'॥ ੧੮॥**

ਬਾਬਾ ਬੁੱਢਾ ਜੀ ਦੇ ਅਜਿਹੇ ਬਚਨ ਸੁਣ ਕੇ, ਸ੍ਰੀ ਹਰਿਗੋਬਿੰਦ ਸਾਹਿਬ ਸਾਵਧਾਨ ਹੋ ਗਏ। ਫਿਰ ਪੰਜਾਂ ਸਿੱਖਾਂ ਨੂੰ ਪੁੱਛਣ ਲੱਗੇ, ''ਗੁਰੂ ਜੀ ਨੇ ਅੰਤ ਸਮੇਂ ਕੀ ਫੁਰਮਾਇਆ ਸੀ, ਉਹ ਸਾਨੂੰ ਸੁਣਾਓ''॥ ੧੮॥

ਸੁਨਤਿ ਪਿਰਾਣਾ ਕਹਿ ਮ੍ਰਿਦੁ ਬਾਨੀ। 'ਇਮ ਸ੍ਰੀ ਸਤਿਗੁਰੁ ਤੁਮਹਿ ਵਖਾਨੀ।
ਹਰਿਗੁਵਿੰਦ ਸੰਗ ਜਾਇ ਮਿਲੀਜੈ। ਹਮ ਦਿਸ਼ਿ ਤੇ ਬਹੁ ਧੀਰਜ ਦੀਜੈ॥੧੯॥

ਇਹ ਸੁਣ ਕੇ ਭਾਈ ਪਿਰਾਣੇ ਨੇ ਮਿੱਠੇ ਬਚਨ ਕਹੇ, "ਸਤਿਗੁਰੂ ਜੀ ਨੇ ਆਪ ਜੀ ਵਾਸਤੇ ਇਸ ਤਰ੍ਹਾਂ ਕਿਹਾ ਸੀ ਕਿ ਜਾ ਕੇ ਸ੍ਰੀ ਹਰਿਗੋਬਿੰਦ ਨੂੰ ਮਿਲੋ, ਸਾਡੇ ਵਲੋਂ ਉਸ ਨੂੰ ਬਹੁਤ ਧੀਰਜ ਦੇਵੋ॥ ੧੯॥

ਕਰਹੁ ਨ ਸ਼ੋਕ ਗੁਵਿੰਦ ਗੁਨ ਗਾਵਹੁ। ਅਪਰ ਸਕਲ ਕੋ ਕਹਹੁ ਮਿਟਾਵਹੁ।
ਸਾਯੁਧ ਹੋਹੁ ਤਖਤ ਪਰ ਰਾਜਹੁ। ਜਥਾ ਸ਼ਕਤਿ ਸੈਨਾ ਸੰਗ ਸਾਜਹੁ॥੨੦॥

ਕਿ ਦੁਖ ਨਾ ਮਨਾਓ ਤੇ ਗੋਬਿੰਦ ਦੇ ਗੁਣ ਗਾਓ, ਹੋਰ ਸਾਰਿਆਂ ਨੂੰ ਵੀ ਕਹਿ ਕੇ ਦੁਖ ਨੂੰ ਮਿਟਾ ਦੇਵੋ। ਤੁਸੀਂ ਸ਼ਸਤਰ ਧਾਰਨ ਕਰਕੇ ਤਖ਼ਤ ਉਤੇ ਬੈਠੋ, ਯਥਾ ਸ਼ਕਤੀ ਅਨੁਸਾਰ ਆਪਣੇ ਨਾਲ ਸੈਨਾ ਰੱਖੋ॥ ੨੦॥

ਪ੍ਰਥਮ ਚੰਦੁ ਤੇ ਪਲਟਾ ਲੀਜਹਿ। ਹਤਹੁ ਕੁਮੌਤ ਮਹਾਂ ਦੁਖ ਦੀਜਹਿ।
ਸ੍ਰੀ ਗੁਰ ਅਮਰ ਦਾਸ ਕੀ ਅੰਸ। ਨਿਕਟ ਹਕਾਰਹੁ ਕੁਲ ਅਵਿਤੰਸ਼॥੨੧॥

ਪਹਿਲਾਂ ਚੰਦੂ ਪਾਸੋਂ ਬਦਲਾ ਲਵੋ, ਬੁਰੀ ਮੌਤੇ ਮਾਰੋ ਤੇ ਉਸ ਨੂੰ ਬਹੁਤ ਦੁਖ ਦੇਵੋ। ਸ੍ਰੀ ਗੁਰੂ ਅਮਰਦਾਸ ਜੀ ਦੀ ਸਾਰੀ ਅੰਸ਼ ਨੂੰ ਆਪਣੇ ਪਾਸ ਬੁਲਾ ਲਵੋ॥ ੨੧॥

ਪ੍ਰਥਮ ਰੀਤਿ ਕਰਿ ਲੀਜਹਿ ਟੀਕਾ। ਸਕਲ ਬਡਿਨਿ ਸੰਗ ਕਹਿ ਬਚ ਨੀਕਾ।
ਬ੍ਰਿਧ ਆਦਿਕ ਸਿੱਖਨਿ ਸਨਮਾਨਹੁ। ਪੂਰਾ ਗੁਰਨਿ ਕੀ ਰੀਤਿ ਪ੍ਰਮਾਨਹੁ॥੨੨॥

ਪਹਿਲੀ ਰੀਤੀ ਅਨੁਸਾਰ ਤਿਲਕ ਲਵਾਓ ਅਤੇ ਸਾਰੇ ਵੱਡਿਆਂ ਨਾਲ ਚੰਗੇ ਬਚਨ ਬੋਲੋ। ਬਾਬਾ ਬੁੱਢਾ ਜੀ ਆਦਿ ਸਿੱਖਾਂ ਦਾ ਸਨਮਾਨ ਕਰੋ। ਪਹਿਲੇ ਗੁਰੂ ਜੀ ਦੀ ਰੀਤੀ ਨੂੰ ਪ੍ਰਮਾਨਿਤ ਕਰੋ॥ ੨੨॥

ਨਈ ਰੀਤਿ ਇਕ ਰਣ ਕੀ ਕੀਜਹਿ। ਅਪਰ ਪ੍ਰਥਮ ਸਮ ਗਤੀ ਚਲੀਜਹਿ।
ਦਾਹੁ ਦੇਹੁ ਨਹਿੰ ਕਰਹੁ ਹਮਾਰੀ। ਦਿਹੁ ਪ੍ਰਵਾਹ ਇਸ ਸਲਿਤਾ ਬਾਰੀ॥੨੩॥

ਨਵੀਂ ਰੀਤੀ ਕੇਵਲ ਯੁੱਧ ਦੀ ਕਰੋ, ਬਾਕੀ ਪਹਿਲਾਂ ਵਾਂਗ ਹੀ ਚਲਣ ਦੇਵੋ। ਸਾਡੇ ਸਰੀਰ ਦਾ ਸਸਕਾਰ ਨਾ ਕਰਨਾ, ਇਸ ਨੂੰ ਨਦੀ ਦੇ ਵਿਚ ਜਲ ਪ੍ਰਵਾਹ ਕਰ ਦੇਣਾ॥ ੨੩॥

ਦਰਸ਼ਨ ਹਮਰੋ ਹੈ ਦਰਿਆਉ। ਸਿਰ ਉੱਤਰ ਦਿਸਿ ਦੱਛਨ ਪਾਉ।
ਸੋਰਹ ਸਤ ਤ੍ਰੇਸਟ ਗਿਨ ਸੰਮਤਿ। ਜੇਸ਼ਠ ਸੁਦੀ ਚੌਥ ਹਰਿ ਸੰਮਤ॥੨੪॥

ਸਾਡੇ ਦਰਸ਼ਨ ਦਰਿਆ ਵਿਚ ਹੋਣਗੇ, ਸਾਡਾ ਸਿਰ ਉਤਰ ਵੱਲ ਹੋਵੇਗਾ ਅਤੇ ਪੈਰ ਦੱਖਣ ਵਾਲੇ ਪਾਸੇ ਹੋਣਗੇ। ਸੰਮਤ 1663 ਬਿਕਰਮੀ ਜੇਠ ਸੁਦੀ ਚੌਥ ਨੂੰ ਪ੍ਰਭੂ ਦੇ ਹੁਕਮ ਅਨੁਸਾਰ ਬੈਕੁੰਠ ਸਿਧਾਰ ਗਏ॥ ੨੪॥

ਮਹਾਂ ਪਾਤਕੀ ਸ਼ੱਤ੍ਰੂ ਚੰਦੁ। ਦਈ ਸਜ਼ਾਇ ਅਨੇਕ ਬਿਲੰਦ।
ਪੰਚ ਦਿਵਸ ਲੌ ਖਾਇ ਨ ਪੀਓ। ਨਹੀਂ ਦੁਸ਼ਟ ਨੇ ਆਦਰ ਕੀਓ॥੨੫॥

ਮਹਾਂ ਪਾਪੀ ਚੰਦੂ ਵੈਰੀ ਨੇ ਅਨੇਕ ਪ੍ਰਕਾਰ ਦੀਆਂ ਬਹੁਤ ਵੱਡੀਆਂ ਸਜ਼ਾਵਾਂ ਦਿੱਤੀਆਂ, ਪੰਜ ਦਿਨ ਕੁਝ ਵੀ ਖਾਣ ਪੀਣ ਨਹੀਂ ਦਿੱਤਾ, ਦੁਸ਼ਟ ਨੇ ਕੋਈ ਆਦਰ ਨਾ ਕੀਤਾ॥ ੨੫॥

ਜਜੋਂ ਕਜੋਂ ਘਾਤ ਕਰਹੁ ਤਿਸ ਕੇਰਾ। ਦੁਖ ਕੇ ਜਗ ਬਿਦਤਾਇ ਬਡੇਰਾ।
ਪਿਤਾ ਬੈਰ ਕੋ ਉਚਿਤ ਸੁ ਲੈਬਾ। ਪੂਰਬ ਘੋਰ ਸਜਾਇਨਿ ਦੈਬਾ॥ ੨੬॥

ਜਿਵੇਂ ਕਿਵੇਂ ਉਸ ਦਾ ਘਾਤ ਕਰੋ, ਐਸੇ ਵੱਡੇ ਦੁਖ ਦੇਵੋ ਜਿਹੜੇ ਜਗ ਵਿਚ ਪ੍ਰਗਟ ਹੋਣ। ਆਪਣੇ ਪਿਤਾ ਜੀ ਦੇ ਵੈਰ ਨੂੰ ਉਚਿਤ ਤੌਰ ਤੇ ਲੈਣਾ, ਪਹਿਲਾਂ ਘੋਰ ਸਜ਼ਾਵਾਂ ਦੇਣੀਆਂ॥ ੨੬॥

ਬਿਸ਼ਟਾ ਮਹਿਂ ਰੁਲਾਇ ਕਰਿ ਮਾਰੋ। ਤੀਬ੍ਰ ਪੀਰ ਨਰਕਨਿ ਮਹਿਂ ਡਾਰੋ।
ਕਾਲ,ਕਲਪ ਕਰਿ ਪੁਨਹ ਨ ਜਾਵਦ। ਲਹੈ ਸਜਾਇ ਨਰਕ ਕੀ ਤਾਵਦ॥੨੭॥

ਗੰਦ ਵਿਚ ਰੋਲ ਕੇ ਮਾਰੋ, ਤਕੜੀ ਪੀੜ ਦੇ ਕੇ ਨਰਕਾਂ ਵਿਚ ਸੁਟੋ। ਜਦ ਤਕ ਪਰਲੋ ਦਾ ਸਮਾਂ ਪੂਰਾ ਨਹੀਂ ਹੋਵੇਗਾ ਤਦ ਤਕ ਉਹ ਨਰਕਾਂ ਦੀਆਂ ਸਜ਼ਾਵਾਂ ਪਾਵੇਗਾ॥ ੨੭॥

ਕਰੀ ਅਵੱਗਜਾ ਕੋ ਫਲ ਭਾਰੀ। ਤਊ ਨ ਨਿਬਟੈ ਬਾਕੀ ਸਾਰੀ'।
ਸੁਨਤਿ ਪਿਰਾਣੇ ਕੇ ਬਚ ਬ੍ਰਿੰਦ। ਤਬਿ ਰਿਸਿ ਤੇ ਸ੍ਰੀ ਹਰਿਗੋਵਿੰਦ॥ ੨੮॥

ਉਸ ਨੇ ਘੋਰ ਅਵੱਗਿਆ ਕੀਤੀ ਹੈ, ਜਿਸ ਦਾ ਭਾਰੀ ਫਲ ਪਾਵੇਗਾ ਤਾਂ ਵੀ ਉਸਦੀਆਂ ਬਾਕੀ ਸਾਰੀਆਂ ਸਜ਼ਾਵਾਂ ਨਹੀਂ ਨਿਪਟਣਗੀਆਂ।" ਭਾਈ ਪਿਰਾਣੇ ਦੇ ਬਚਨ ਸੁਣ ਕੇ ਸ੍ਰੀ ਗੁਰੂ ਹਰਿਗੋਬਿੰਦ ਜੀ ਬੜੇ ਗੁੱਸੇ ਵਿਚ ਆ ਗਏ॥ ੨੮॥

ਫਰਕੀ ਦੋਨੋ ਬਾਹੁ ਬਿਸਾਲਾ। ਦ੍ਰਿਗ ਜਲ ਹੋਤਿ, ਅਧਰ ਚਲ ਚਾਲਾ।
ਬਦਨ ਬਿਲੋਚਨ ਲਾਲ ਕਰਾਲੇ। ਭ੍ਰਿਕੁਟੀ ਬੰਕ ਚਾਪ ਕੀ ਢਾਲੇ॥ ੨੯॥

ਉਨ੍ਹਾਂ ਦੀਆਂ ਦੋਵੇਂ ਬਾਹਾਂ ਫਰਕੀਆਂ। ਨੇਤਰਾਂ ਵਿਚ ਜਲ ਭਰ ਗਿਆ ਤੇ ਹੋਂਠ ਫਰਕੇ। ਮੁਖੜਾ ਅਤੇ ਅੱਖਾਂ ਲਾਲ ਹੋ ਗਈਆਂ, ਭਰਵੱਟੇ ਧਨੁੱਖ ਵਾਂਗ ਤਣ ਗਏ॥ ੨੯॥

ਸਭਿ ਕੇ ਸੁਨਤਿ ਕ੍ਰੋਧ ਕਰਿ ਬੋਲੇ। 'ਕਰਹਿਂ ਕ੍ਰਿੱਤ ਪਿਤ ਆਇਸੁ ਕੋ ਲੇ।
ਜੇ ਨਹਿਂ ਚੰਦੂ ਕੋ ਹਮ ਗਹੈਂ। ਮੁਸ਼ਕੈਂ ਬਧੀ ਜਿ ਨਾ ਜਗ ਲਹੈਂ॥ ੩੦॥

ਸਾਰਿਆਂ ਨੂੰ ਸੁਣਾ ਕੇ ਕ੍ਰੋਧ ਵਿਚ ਆ ਕੇ ਬੋਲੇ, "ਅਸੀਂ ਆਪਣੇ ਪਿਤਾ ਜੀ ਦੀ ਆਗਿਆ ਦਾ ਪੂਰੀ ਤਰ੍ਹਾਂ ਪਾਲਣ ਕਰਾਂਗੇ। ਜੇ ਅਸੀਂ ਚੰਦੂ ਨੂੰ ਨਾ ਫੜਿਆ, ਜੇ ਮੁਸ਼ਕਾਂ ਬੰਨ੍ਹੀਆਂ ਹੋਈਆਂ ਸੰਸਾਰ ਨੇ ਨਾ ਵੇਖੀਆਂ॥ ੩੦॥

ਤੌ ਹਮਰੇ ਸਿਰ ਦੋਸ਼ ਬਿਸਾਲੇ। ਚਢਹੁ ਜਿਨਹੁ ਫਲ ਦੁਖਦ ਕਰਾਲੇ।
ਜੇ ਨਿਤ ਵਜਸ਼ਨ ਪਰੇ ਪਰ ਦਾਰਾ। ਕੈ ਪਰ ਦਰਬ ਚੋਰ ਬਟਪਾਰਾ॥ ੩੧॥

ਤਾਂ ਸਾਡੇ ਸਿਰ ਵੱਡਾ ਦੋਸ਼ ਚੜ੍ਹੇਗਾ ਜਿਸ ਦਾ ਫਲ ਵਿਕਰਾਲ ਦੁਖਦਾਇਕ ਹੋਵੇਗਾ। ਜਿਵੇਂ ਜਿਹੜੇ ਨਿਤ ਪਰਾਈ ਇਸਤਰੀ ਨਾਲ ਵਿਸ਼ੇ ਭੋਗਦੇ ਹਨ ਜਾਂ ਜਿਵੇਂ ਡਾਕੇ ਮਾਰ ਕੇ ਪਰਾਇਆ ਧਨ ਚੋਰੀ ਕਰਦੇ ਹਨ। ਅਜਿਹਾ ਫਲ ਪ੍ਰਾਪਤ ਹੋਵੇਗਾ॥ ੩੧॥

ਗੁਰ ਤੇ ਬੇਮੁਖ ਕੁਟਿਲ ਕੁਚਾਲੇ। ਕੂਰੇ ਕਾਇਰ ਕੁਮਤਿ ਕਰਾਲੇ।
ਲਗਹਿ ਦੋਸ਼ ਅਸ ਪਾਪ ਉਦਾਰਾ। ਜੇ ਨ ਕਰੌਂ ਚੰਦੂ ਮੁਖ ਕਾਰਾ॥ ੩੨॥

ਜਿਹੜੇ ਗੁਰੂ ਜੀ ਤੋਂ ਬੇਮੁਖ ਹੁੰਦੇ ਹਨ ਉਹ ਬੜੇ ਕੁਟਿਲ ਅਤੇ ਭੈੜੇ ਚਾਲਿਆਂ ਵਾਲੇ ਹੋ ਜਾਂਦੇ ਹਨ, ਉਹ ਝੂਠੇ, ਡਰਪੋਕ ਅਤੇ ਵਿਕਰਾਲ ਭੈੜੀ ਮੱਤ ਵਾਲੇ ਹੋ ਜਾਂਦੇ ਹਨ। ਸਾਨੂੰ ਐਸਾ ਭਾਰੀ ਪਾਪਾਂ ਦਾ ਦੋਸ਼ ਲਗੇਗਾ, ਜੇ ਅਸੀਂ ਚੰਦੂ ਦਾ ਮੁਖ ਕਾਲਾ ਨਹੀਂ ਕਰਾਂਗੇ॥ ੩੨॥

ਮਿੱਤ੍ਰਨਿ ਦ੍ਰੋਹ ਅਕਾਰਣ ਦ੍ਰੋਹੀ। ਅਪਨਿ ਭਰੋਸੋ ਦੇ ਕਰਿ ਧ੍ਰੋਹੀ।
ਪਰ ਸੰਪਤਿ ਕੋ ਦੇਖਤਿ ਜਰਨਾ। ਪਰਜਸੁ ਸੁਨਤਿ ਰਿਦੈ ਨਹਿਂ ਜਰਨਾ॥ ੩੩॥

ਮਿੱਤ੍ਰਾਂ ਨਾਲ ਧੋਖਾ ਕਰਨ ਵਾਲਾ, ਬਿਨਾਂ ਸਬੱਬ ਤੋਂ ਧੋਖਾ ਦੇਣ ਵਾਲਾ, ਆਪਣਾ ਭਰੋਸਾ ਦੇ ਕੇ ਧੋਖਾ ਕਰਨ ਵਾਲਾ ਅਤੇ ਪਰਾਏ ਪਦਾਰਥਾਂ ਨੂੰ ਵੇਖ ਕੇ ਸੜਨ ਵਾਲਾ ਅਤੇ ਪਰਾਏ ਜੱਸ ਨੂੰ ਸੁਣ ਕੇ ਹਿਰਦੇ ਵਿਚ ਨਾ ਜਰਨ ਵਾਲਾ॥ ੩੩॥

ਗੁਰ ਨਿੰਦਕ, ਲੋਲਪ ਕੁਲ ਘਾਤੀ। ਮਾਤ ਪਿਤਾ ਦੁਖਦਾਯਕ ਛਾਤੀ।
ਇਨ ਅਘ ਫਲ ਤੌ ਹਮ ਹੀ ਪਾਵੈਂ। ਜੇ ਨ ਚੰਦੂ ਸਿਰ ਪਨਹਿ ਲਗਾਵੈਂ ॥੩੪॥

ਗੁਰੂ ਦੀ ਨਿੰਦਿਆ ਕਰਨ ਵਾਲਾ, ਲੋਭੀ, ਕੁਲ ਘਾਤੀ, ਮਾਤਾ ਪਿਤਾ ਨੂੰ ਦੁਖ ਦੇ ਕੇ ਉਨ੍ਹਾਂ ਦੀ ਛਾਤੀ ਸਾੜਨ ਵਾਲਾ ਇਨ੍ਹਾਂ ਬਰਾਬਰ ਪਾਪਾਂ ਦਾ ਫਲ ਅਸੀਂ ਪਾਵਾਂਗੇ, ਜੇ ਅਸੀਂ ਚੰਦੂ ਦੇ ਸਿਰ ਵਿਚ ਜੁੱਤੀਆਂ ਨਹੀਂ ਮਾਰਾਂਗੇ'' ॥ ੩੪ ॥

ਇੱਤਜਾਦਿਕ ਕਹਿ ਸਭਾ ਮਝਾਰੀ। ਪਿਤਾ ਪਲਟਾ ਲੈਬੇ ਇਛ ਧਾਰੀ।
ਉਠ ਪੁਨ ਸੁਧਾ ਸਰੋਵਰ ਗਏ। ਮੱਜਨ ਕਰਿ ਤਿਲਾਂਜੁਲੀ ਦਏ॥ ੩੫॥

ਇਤਿਆਦਿ ਸਭ ਦੇ ਵਿਚ ਕਿਹਾ। ਆਪਣੇ ਪਿਤਾ ਜੀ ਦਾ ਬਦਲਾ ਲੈਣ ਦੀ ਇੱਛਾ ਧਾਰਨ ਕੀਤੀ। ਉੱਠ ਕੇ ਫਿਰ ਅੰਮ੍ਰਿਤ ਸਰੋਵਰ ਤੇ ਗਏ, ਇਸ਼ਨਾਨ ਕਰਕੇ ਤਿਲਾਂਜੁਲੀ ਦਿੱਤੀ॥ ੩੫॥

*ਨੋਟ :- ਗੁਰੂ ਘਰ ਵਿਚ ਅਰਦਾਸ ਤੋਂ ਬਗੈਰ ਹੋਰ ਕੋਈ ਮਰਯਾਦਾ ਨਹੀਂ ਸੀ, ਤਿਲਾਂਜੁਲੀ ਆਦਿ ਦੇਣਾ ਬ੍ਰਾਹਮਣਾਂ ਦੀਆਂ ਰਸਮਾਂ ਹਨ।*

ਲੌਕਿਕ ਬੈਦਕ ਜਿਤਿਕ ਬਤਾਈ। ਪਿਤ ਹੇਤੁ ਸਭਿ ਕਰੀ ਗੁਸਾਈਂ।
ਹਟਿ ਕਰਿ ਚਲਿ ਨਿਕੇਤ ਕਹੁ ਆਏ। ਮਾਤ ਗੰਗ ਜਹਿੰ ਸ਼ੋਕ ਵਧਾਏ॥ ੩੬॥

ਲੌਕਿਕ ਵੈਦਕ ਆਦਿ ਰੀਤੀਆਂ ਜਿਸ ਤਰ੍ਹਾਂ ਵੀ ਦੱਸੀਆਂ ਸਨ, ਸ੍ਰੀ ਹਰਿਗੋਬਿੰਦ ਜੀ ਨੇ ਸਭ ਪ੍ਰਕਾਰ ਕੀਤੀਆਂ। ਫਿਰ ਪਿਛਾਂਹ ਮੁੜ ਕੇ ਘਰ ਨੂੰ ਆਏ, ਜਿਥੇ ਮਾਤਾ ਗੰਗਾ ਜੀ ਬੜਾ ਦੁਖ ਵਧਾ ਕੇ ਬੈਠੇ ਸਨ॥ ੩੬॥

ਕਹਤਿ 'ਗੁਰੂ ਕੇ ਬਸਤ੍ਰਨਿ ਸੰਗ। ਕਰੌਂ ਦਾਹ ਮੈਂ ਅਪਨੇ ਅੰਗ।
ਪਤਿ ਕੇ ਸੰਗ ਜਰਨਿ ਇਕ ਬਾਰੀ। ਪਤਿ ਬਿਨ ਜਰਤਿ ਸਦਾ ਦੁਖ ਕਾਰੀ' ॥੩੭॥

ਮਾਤਾ ਜੀ ਕਹਿ ਰਹੇ ਸਨ ਕਿ ''ਮੈਂ ਗੁਰੂ ਜੀ ਦੇ ਵਸਤਰਾਂ ਨਾਲ ਆਪਣੇ ਆਪ ਨੂੰ ਸਾੜ ਲਵਾਂਗੀ। ਪਤੀ ਦੇ ਨਾਲ ਤਾਂ ਇਕੋ ਵਾਰ ਸੜ ਕੇ ਮਰ ਜਾਵਾਂਗੀ, ਪਰ ਪਤੀ ਤੋਂ ਬਗੈਰ ਸਦਾ ਦੁਖੀ ਰਹਾਂਗੀ'' ॥ ੩੭॥

*ਨੋਟ:- ਮਾਤਾ ਗੰਗਾ ਜੀ ਪਤੀਬ੍ਰਤ, ਨਾਮ ਅਤੇ ਗੁਰਬਾਣੀ ਦੇ ਗਿਆਤਾ ਸਨ, ਉਨ੍ਹਾਂ ਨੂੰ ਪਤਾ ਸੀ, ''ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨ੍ਹਿ'' ॥ ਉਨ੍ਹਾਂ ਵਲੋਂ ਸਤੀ ਹੋਣ ਦਾ ਸੰਕਲਪ ਕਰਨਾ ਵੀ ਸੰਭਵ ਨਹੀਂ ਹੈ।*

ਸੁਨਿ ਸ਼੍ਰੀ ਹਰਿਗੋਵਿੰਦ ਦੁਖਾਰੀ। ਪਠਜੇ ਬ੍ਰਿਧ 'ਦਿਹੁ ਧੀਰਜ ਭਾਰੀ'।
ਪਰਦੇ ਅੰਦਰਿ ਮਾਤ ਬਿਠਾਇ। ਕਹਜੋ ਬਾਕ 'ਦਿਹੁ ਸ਼ੋਕ ਮਿਟਾਇ॥ ੩੮॥

ਸ੍ਰੀ ਹਰਿਗੋਬਿੰਦ ਜੀ ਨੇ ਦੁਖਿਆਰੀ ਸੁਣ ਕੇ, ਬਾਬਾ ਬੁੱਢਾ ਜੀ ਨੂੰ ਭੇਜਿਆ ਅਤੇ ਕਿਹਾ ਕਿ ''ਉਨ੍ਹਾਂ ਨੂੰ ਭਾਰੀ ਧੀਰਜ ਦੇਵੋ।'' ਮਾਤਾ ਜੀ ਨੂੰ ਪਰਦੇ ਅੰਦਰ ਬਿਠਾਇਆ ਤੇ ਬਾਬਾ ਬੁੱਢਾ ਜੀ ਨੇ ਬਚਨ ਕੀਤੇ, ''ਇਸ ਦੁਖ ਨੂੰ ਮਿਟਾ ਦੇਵੋ॥ ੩੮॥

ਸ਼੍ਰੀ ਸਤਿਗੁਰ ਜੋ ਆਇਸੁ ਕਰੀ। ਹਮ ਤੁਮ ਕੌ ਚਹਿਯਤਿ ਸੋ ਧਰੀ।
ਹਰਿਗੁਬਿੰਦ ਅਰੁ ਨੁਖਾ ਤੁਮਾਰੀ। ਅਲਪ ਮਾਰਬਲ ਲੇਹੁ ਬਿਚਾਰੀ॥ ੩੯॥

ਜਿਹੜੀ ਸਤਿਗੁਰੂ ਜੀ ਨੇ ਆਗਿਆ ਕੀਤੀ ਹੈ, ਅਸੀਂ ਉਹ ਆਗਿਆ ਤੁਹਾਡੇ ਸਾਹਮਣੇ ਧਰਦੇ ਹਾਂ। ਸ੍ਰੀ ਹਰਿਗੋਬਿੰਦ ਜੀ ਅਤੇ ਤੁਹਾਡੀ ਨੂੰਹ ਹਾਲੇ ਬਹੁਤ ਛੋਟੀ ਹੈ, ਇਹ ਗੱਲ ਮਨ ਵਿਚ ਵਿਚਾਰ ਲਵੋ॥ ੩੯॥

ਸ਼੍ਰੀ ਗੁਰ ਪਾਛੇ ਸਿੱਖ ਕਦੰਬ। ਸਭਿਹਿਨਿ ਕੇ ਤੁਮ ਅਹੋ ਅਲੰਬ।
ਜਹਿੰ ਸਿਮਰੇ ਤਹਿੰ ਹਾਜ਼ਰ ਗੁਰ ਹੈਂ। ਤਿਨਿ ਹਿਤ ਸ਼ੋਕ ਸੋਚ ਕਜਾ ਧਰਿ ਹੈਂ॥੪੦॥

ਗੁਰੂ ਜੀ ਪਿਛੋਂ ਸਿੱਖ ਸਮੂਹ ਅਤੇ ਸਾਰਿਆਂ ਦੇ ਇਕ ਤੁਸੀਂ ਹੀ ਆਸਰਾ ਹੋ। ਜਿਥੇ ਵੀ ਸਿਮਰਨ ਹੁੰਦਾ ਹੈ, ਓਥੇ ਹੀ ਗੁਰੂ ਜੀ ਹਾਜ਼ਰ ਹੋ ਜਾਂਦੇ ਹਨ, ਉਨ੍ਹਾਂ ਵਾਸਤੇ ਕੀ ਸੋਚ ਕੇ ਦੁਖ ਧਾਰਨ ਕਰਦੇ ਹੋ॥ ੪੦॥

**ਤੁਮ ਬਿਨ ਸਭਿ ਕੀ ਗਤਿ ਹੈ ਕੌਨ। ਗੁਰੁ ਤੁਮ ਤਜੇ ਆਸਰਾ ਭੌਨ।**
**ਅੰਤ ਸਮੇਂ ਗੁਰੁ ਆਇਸੁ ਕਹੀ। ਹਮ ਹਿਤ ਸ਼ੋਕ ਕਰਿਹੁ ਕੋ ਨਹੀਂ॥ ੪੧॥**

ਤੁਹਾਡੇ ਬਗੈਰ ਸਾਰਿਆਂ ਦੀ ਗਤੀ ਕੌਣ ਹੈ, ਗੁਰੂ ਜੀ ਨੇ ਤੁਹਾਨੂੰ ਹੀ ਘਰ ਦਾ ਆਸਰਾ ਛੱਡਿਆ ਹੈ। ਅੰਤ ਸਮੇਂ ਗੁਰੂ ਜੀ ਨੇ ਆਗਿਆ ਕੀਤੀ ਸੀ, ਸਾਡੇ ਵਾਸਤੇ ਕੋਈ ਵੀ ਦੁਖ ਨਾ ਮਨਾਉਣਾ॥ ੪੧॥

**ਹਰਿਗੁਬਿੰਦ ਕੋ ਤਖਤ ਬਿਠਾਵੋ। ਮੰਗਲ ਅਨਿਕ ਪ੍ਰਕਾਰ ਕਰਾਵੋ।**
**ਗੁਰੁ ਆਇਸੁ ਤੇ ਕਾਰਜ ਏਹੂ। ਤੁਮ ਬਸਿ ਕਰਨਿ ਉਚਿਤ ਲਖਿ ਲੇਹੂ॥ ੪੨॥**

ਸ੍ਰੀ ਹਰਿਗੋਬਿੰਦ ਜੀ ਨੂੰ ਤਖ਼ਤ ਤੇ ਬਿਠਾਵੋ ਅਤੇ ਕਈ ਪ੍ਰਕਾਰ ਦੇ ਅਨੰਦ ਮੰਗਲ ਕਰਾਵੋ। ਗੁਰੂ ਜੀ ਦੀ ਆਗਿਆ ਦਾ ਇਹੋ ਮਨੋਰਥ ਹੈ। ਉਚਿਤ ਕਾਰਜ ਕਰਨਾ ਤੁਹਾਡੇ ਵੱਸ ਵਿਚ ਹੈ, ਇਹ ਗੱਲ ਸਮਝ ਲਵੋ॥ ੪੨॥

**ਗੁਰ ਪਤਿ ਕੀ ਮਰਜ਼ੀ ਬਿਨ ਜਰਨੋ। ਨਹੀਂ ਆਪ ਕੇ ਲਾਯਕ ਬਰਨੋ।**
**ਸਿਮਰੋ ਨਿਸ ਦਿਨ ਠਾਨਹੁ ਧਜਾਨ। ਮਿਲਹੁ ਜਾਇ ਪਤਿ ਪ੍ਰਾਨ ਨਿਦਾਨ॥ ੪੩॥**

ਗੁਰੂ ਪਤੀ ਜੀ ਦੀ ਮਰਜ਼ੀ ਬਗੈਰ ਸੜਨਾ, ਆਪ ਜੀ ਦੇ ਯੋਗ ਨਹੀਂ ਹੈ। ਪ੍ਰਭੂ ਦੇ ਨਾਮ ਦਾ ਸਿਮਰਨ ਕਰੋ ਅਤੇ ਦਿਨ ਰਾਤ ਧਿਆਨ ਲਾਵੋ ਤੇ ਫਿਰ ਆਪਣੇ ਪ੍ਰਾਣ ਅੰਤ ਹੋਣ ਤੇ ਪਤੀ ਨੂੰ ਜਾ ਮਿਲੋ॥ ੪੩॥

**ਸਮਝਿ ਪਿਖਹੁ ਨਹਿ ਬਹੁਰ ਕਹੀਜੈ। ਸ਼ੋਕ ਸੰਤਾਪ ਤਜਾਗ ਸਭਿ ਦੀਜੈ।**
**ਸੁਨਿ ਬ੍ਰਿਧ ਕੇ ਬਚ ਸਯਾਨੇ ਗੰਗਾ। ਮਾਨੇ ਸਿਰ ਧਰਿ ਜਾਨੇ ਚੰਗਾ॥ ੪੪॥**

ਸਮਝੋ ਅਤੇ ਵੇਖੋ, ਫਿਰ ਦੁਬਾਰਾ ਇਸ ਤਰ੍ਹਾਂ ਨਾ ਕਹੋ, ਦੁਖ ਅਤੇ ਸੰਤਾਪ ਸਭ ਛੱਡ ਦੇਵੋ।'' ਬਾਬਾ ਬੁੱਢਾ ਜੀ ਦੇ ਸਿਆਣੇ ਬਚਨ ਸੁਣ ਕੇ ਮਾਤਾ ਗੰਗਾ ਜੀ ਨੇ ਮੰਨ ਲਏ ਅਤੇ ਸਿਰ ਤੇ ਧਾਰਨ ਕਰਕੇ ਚੰਗੇ ਜਾਣੇ॥ ੪੪॥

**ਨਹਿ ਅਪਰਨਿ ਸਮ ਮੋਕਹੁ ਚਹੀਯਹਿ। ਰੋਦਨਿ ਸ਼ੋਕ ਮੋਹ ਤੇ ਪੱਯਹਿ।**
**ਮੈਂ ਜਗ ਗੁਰ ਘਰਨੀ ਅਕਲੇਸ਼। ਜਿਨ ਤੇ ਲੇਂ ਉਪਦੇਸ਼ ਅਸ਼ੇਸ਼॥ ੪੫॥**

ਮੈਨੂੰ ਦੂਸਰਿਆਂ ਵਾਂਗ ਨਹੀਂ ਕਰਨਾ ਚਾਹੀਦਾ, ਰੋਣਾ ਅਤੇ ਸ਼ੋਕ ਮੋਹ ਕਰਕੇ ਵਾਪਰਦਾ ਹੈ, ਮੈਂ ਜਗਤ ਗੁਰੂ ਦੇ ਘਰ ਵਾਲੀ ਕਲੇਸ਼ ਰਹਿਤ ਹਾਂ, ਜਿਨ੍ਹਾਂ ਪਾਸੋਂ ਪੂਰਨ ਉਪਦੇਸ਼ ਲੈਂਦੇ ਹਨ॥ ੪੫॥

**ਅਸ ਮਨ ਜਾਨਿ ਧੀਰ ਕੋ ਧਰਿਕੈ। ਕਰੀ ਜਿਤਿਕ ਜਗ ਰੀਤਿ ਬਿਚਰਿਕੈ।**
**ਸੋ ਅਹਿਨਿਸ ਬੀਤਜੋ ਬਿਨ ਖਾਨੇ। ਗੁਰ ਕੇ ਗੁਨ, ਅਘ ਚੰਦੂ ਬਖਾਨੇ॥ ੪੬॥**

ਮਨ ਵਿਚ ਇਸ ਤਰ੍ਹਾਂ ਜਾਣ ਕੇ ਤੇ ਹਿਰਦੇ ਵਿਚ ਧੀਰਜ ਧਾਰਨ ਕਰਕੇ ਤੇ ਵਿਚਾਰ ਕੇ ਜਗਤ ਰੀਤੀ ਕੀਤੀ। ਇਸ ਤਰ੍ਹਾਂ ਦਿਨ ਰਾਤ ਖਾਣੇ ਦੇ ਬਗੈਰ ਬੀਤ ਗਿਆ, ਗੁਰੂ ਜੀ ਦੇ ਗੁਣਾਂ ਅਤੇ ਚੰਦੂ ਦੇ ਪਾਪਾਂ ਬਾਰੇ ਗੱਲਾਂ ਕਰਦੇ ਰਹੇ॥ ੪੬॥

**ਉਚਿਤ ਜੁ ਮਹਾਂ ਸ਼ੱਤ੍ਰਤਾ ਕਰਿਬੇ। ਕਹਿਤ ਚਹਿਤ ਤਿਸ ਪ੍ਰਾਨਨਿ ਹਰਿਬੇ।**
**ਸਭਿ ਸੰਗਤਿ ਗਨ ਗਾਰ ਨਿਕਾਰੈਂ। 'ਪਾਪ ਆਤਮਾ ਨਰਕ ਸਿਧਾਰੈ' ॥ ੪੭॥**

ਭਾਰੀ ਵੈਰ ਕਰਨ ਦੇ ਜੋ ਯੋਗ ਹੈ, ਉਸ ਦੇ ਪ੍ਰਾਣ ਲੈਣੇ ਚਾਹੁੰਦੇ ਸਨ। ਸਾਰੀ ਸੰਗਤ ਚੰਦੂ ਨੂੰ ਗਾਲ੍ਹਾਂ ਕੱਢਦੀ ਸੀ ਅਤੇ ਕਹਿੰਦੀ ਸੀ ਕਿ ''ਇਹ ਪਾਪੀ ਆਤਮਾ ਨਰਕਾਂ ਵਿਚ ਪਵੇ'' ॥ ੪੭॥

*ਚੌਥੀ ਰਾਸ ਦਾ ਚਾਲੀਵਾਂ ਅਧਿਆਇ ਸਮਾਪਤ ਹੋਇਆ॥ ੪੦॥*



# ਅਧਿਆਇ ਇਕਤਾਲੀਵਾਂ

## ਦਸਤਾਰਬੰਦੀ

ਦੋਹਰਾ- ਸੁਧਿ ਖਡੂਰ ਪਹੁੰਚਾਇਕੈ ਪੁਨ ਪਠਿ ਗੋਇੰਦਵਾਲ।
ਮਉ ਡੱਲੇ ਸੁਨਿ ਕਰਿ ਅਏ ਧਾਰਤਿ ਸ਼ੋਕ ਬਿਸਾਲ॥ ੧॥

ਖਡੂਰ ਸਾਹਿਬ ਖ਼ਬਰ ਪਹੁੰਚਾ ਕੇ ਫਿਰ ਗੋਇੰਦਵਾਲ ਖ਼ਬਰ ਭੇਜ ਦਿੱਤੀ, ਮਉ ਅਤੇ ਡੱਲੇ ਦੇ ਸੰਬੰਧੀ ਵੀ ਬਹੁਤ ਦੁਖ ਧਾਰਨ ਕਰਕੇ ਆਏ॥ ੧॥

ਚੌਪਈ- ਨਰ ਨਾਰੀ ਚਢਿ ਚਢਿ ਅਸੁਵਾਰੀ। ਆਇ ਸੁਧਾਸਰਿ ਕੇਰਿ ਮਝਾਰੀ।
ਰੋਦਤਿ ਪਹੁੰਚਹਿਂ ਕੂਕ ਪੁਕਾਰੈਂ। ਦੋਨਹੁ ਹਾਥ ਸੀਸ ਪਰ ਮਾਰੈਂ॥੨॥

ਮਨੁੱਖ ਇਸਤਰੀਆਂ ਗੱਡਿਆਂ, ਛਕੜਿਆਂ ਅਤੇ ਰੱਥਾਂ ਤੇ ਚੜ੍ਹ ਕੇ ਆਏ ਅਤੇ ਅੰਮ੍ਰਿਤਸਰ ਵਿਚ ਪਹੁੰਚ ਗਏ, ਰੋਂਦੇ ਅਤੇ ਕੂਕ ਪੁਕਾਰ ਕਰਦੇ ਆਉਂਦੇ ਸਨ ਅਤੇ ਦੋਵੇਂ ਹੱਥ ਸਿਰ ਨੂੰ ਮਾਰਦੇ ਸਨ॥ ੨॥

ਇਮ ਬਿਰਲਾਪਤਿ ਆਵਤਿ ਨਾਰੀ। ਪ੍ਰਵਿਸ਼ੈਂ ਗੰਗਾ ਸਦਨ ਮਝਾਰੀ।
ਸ੍ਰੀ ਅਰਜਨ ਕੇ ਗੁਨ ਬਹੁ ਕਹੈਂ। ਕਮਲ ਬਿਲੋਚਨ ਤੇ ਜਲ ਬਹੈ॥੩॥

ਇਸਤਰੀਆਂ ਬਹੁਤ ਵਿਰਲਾਪ ਕਰਦੀਆਂ ਆਉਂਦੀਆਂ ਸਨ ਅਤੇ ਮਾਤਾ ਗੰਗਾ ਜੀ ਦੇ ਘਰ ਅੰਦਰ ਚਲੀਆਂ ਜਾਂਦੀਆਂ ਸਨ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਬਹੁਤ ਗੁਣਾਂ ਬਾਰੇ ਕਹਿੰਦੀਆਂ ਸਨ ਤੇ ਕੰਵਲ ਨੈਣਾਂ ਵਿਚੋਂ ਜਲ ਵਗਦਾ ਸੀ॥ ੩॥

ਸਭਿਹਿਨਿ ਕੋ ਸਨਮਾਨ ਮਹਾਨ। ਪ੍ਰਥਮ ਰਾਖਿ ਪੁਨ ਕਰਹਿ ਬਖਾਨ।
ਸ੍ਰੀ ਗੰਗਾ ਸ਼ੁਭ ਮਤਿ ਮਹਿਂ ਸਜਾਨੀ। 'ਕਰਹੁ ਨ ਸ਼ੋਕ ਸੁਨਾਵਹੁ ਬਾਨੀ॥੪॥

ਮਾਤਾ ਗੰਗਾ ਜੀ ਜਿਹੜੇ ਸ਼ੁਭ ਬੁੱਧੀ ਵਾਲੇ ਬਹੁਤ ਸਿਆਣੇ ਹਨ, ਪਹਿਲਾਂ ਸਾਰਿਆਂ ਦਾ ਬਹੁਤ ਸਤਿਕਾਰ ਰੱਖ ਕੇ ਫਿਰ ਕਹਿੰਦੇ ਸਨ, "ਸ਼ੋਕ ਨਾ ਕਰੋ, ਬਚਨ ਸੁਣਾਵੋ॥ ੪॥

ਜਗ ਗੁਰ ਕੀ ਆਗਜਾ ਜਿਮ ਹੋਇ। ਕੈਸੇ ਕਰਹਿਂ ਉਲੰਘਨਿ ਸੋਇ।
ਅਪਰ ਨਰਨਿ ਸਮ ਤਿਨ ਤਨ ਨਾਂਹੀ। ਸਦਾ ਸੁਛੰਦ ਆਇਂ ਜਗ ਮਾਹੀ॥੫॥

ਜਿਵੇਂ ਜਗਤ ਗੁਰੂ ਜੀ ਦੀ ਆਗਿਆ ਹੋਵੇ, ਉਸਦੀ ਕੌਣ ਉਲੰਘਣਾਂ ਕਰ ਸਕਦਾ ਹੈ, ਉਨ੍ਹਾਂ ਦਾ ਦੂਸਰੇ ਮਨੁੱਖਾਂ ਵਰਗਾ ਸਰੀਰ ਨਹੀਂ ਹੈ, ਉਹ ਸਦਾ ਹੀ ਜਗਤ ਵਿਚ ਅਛਾਦਨ ਅਤੇ ਬਲਵਾਨ ਰੂਪ ਧਾਰਨ ਕਰਕੇ ਆਉਂਦੇ ਹਨ॥ ੫॥

ਕਰਿ ਕਾਰਜ ਨਿਜ ਸਦਨ ਸਿਧਾਵੈਂ। ਪਰ ਬਸਿ ਹੋਇ ਨ ਆਇ ਨ ਜਾਵੈਂ।
ਦੁੰਦ ਲੋਕ ਆਨੰਦ ਬਿਲੰਦੈਂ। ਸਦਾ ਮੁਕੰਦ ਦਾਸ ਨਿਜ ਬ੍ਰਿੰਦੈ॥੬॥

ਆਪਣਾ ਕਾਰਜ ਪੂਰਾ ਕਰਕੇ ਵਾਪਸ ਆਪਣੇ ਘਰ ਨੂੰ ਚਲੇ ਜਾਂਦੇ ਹਨ, ਉਹ ਪਰਾਏ ਵਸ ਹੋ ਕੇ ਆਉਂਦੇ ਜਾਂਦੇ ਨਹੀਂ ਹਨ। ਉਹ ਦੁਖੀ ਲੋਕਾਂ ਨੂੰ ਬਹੁਤ ਅਨੰਦ ਦਿੰਦੇ ਹਨ ਅਤੇ ਸਦਾ ਆਪਣੇ ਸੇਵਕਾਂ ਨੂੰ ਮੁਕਤੀ ਬਖਸ਼ਦੇ ਹਨ॥ ੬॥

ਸੁਜਸੁ ਬਿਥਾਰਿ ਚੰਦ ਮਾਨਿੰਦੈਂ। ਜਨੁ ਸੁਖਕੰਦ ਸੁ ਪਦ ਅਰਬਿੰਦੈ।
ਚੰਦੂ ਪਾਤਕੀ ਸਿਰ ਦੇ ਦੋਸ਼। ਗਏ ਬਿਕੁੰਠ ਪਰਮ ਸੰਤੋਸ਼'॥ ੭॥

ਚੰਦ ਵਾਂਗ ਆਪਣੇ ਸ੍ਰੇਸ਼ਟ ਜੱਸ ਦਾ ਵਿਸਥਾਰ ਕਰਦੇ ਹਨ, ਜਿਨ੍ਹਾਂ ਦੇ ਚਰਨ-ਕੰਵਲ ਆਪਣੇ ਸੇਵਕਾਂ ਵਾਸਤੇ ਸੁਖਾਂ ਦਾ ਮੂਲ ਹਨ। ਪਾਪੀ ਚੰਦੂ ਦੇ ਸਿਰ ਦੋਸ਼ ਦੇ ਕੇ ਪਰਮ ਸੰਤੋਖ ਨਾਲ ਬੈਕੁੰਠ ਨੂੰ ਚਲੇ ਗਏ ਹਨ'' ॥ ੭॥

ਭੱਲਜਨਿ ਤੇਹਣ ਕੁਲ ਕੀ ਦਾਰਾ। ਸੁਨਿ ਸੁਨਿ ਸਭਿਹਿਨਿ ਸੁਜਸ ਉਚਾਰਾ।
ਮਊ ਡੱਲੇ ਕੀ ਜੇਤਿਕ ਨਾਰੀ। ਤਿਨ ਸਨ ਜਗਤ ਰੀਤਿ ਕਰਿ ਸਾਰੀ॥ ੮॥

ਭੱਲਿਆਂ ਅਤੇ ਤ੍ਰੇਹਣ ਕੁਲ ਦੀਆਂ ਇਸਤਰੀਆਂ, ਸੁਣ ਸੁਣ ਕੇ ਸ੍ਰੇਸ਼ਟ ਜੱਸ ਦਾ ਉਚਾਰਣ ਕਰ ਰਹੀਆਂ ਸਨ। ਮਊ ਅਤੇ ਡੱਲੇ ਦੀਆਂ ਜਿਹੜੀਆਂ ਇਸਤਰੀਆਂ ਸਨ, ਉਹ ਸਾਰੀਆਂ ਜ਼ਗਤ ਰੀਤੀ ਕਰ ਰਹੀਆਂ ਸਨ॥ ੮॥

ਸਿਖ ਸੰਗਤਿ ਚਹੁੰ ਦਿਸ਼ਿਨਿ ਬਿਸਾਲੇ। ਨਿਤਪ੍ਰਤਿ ਆਇ ਸੁਧਾਸਰ ਚਾਲੇ।
ਜਜੋ ਜਜੋਂ ਦੇਸ਼ਨਿ ਮਹਿਂ ਸੁਧਿ ਜਾਵੈ। ਸਹਤ ਮਸੰਦਨਿ ਸੰਗਤਿ ਆਵੈ॥ ੯॥

ਚਾਰੇ ਪਾਸੇ ਬਹੁਤ ਸਿੱਖ ਸੰਗਤ ਇਕੱਠੀ ਹੋਈ ਸੀ, ਨਿਤਾਪ੍ਰਤੀ ਅੰਮ੍ਰਿਤਸਰ ਚਲ ਕੇ ਆ ਰਹੀ ਸੀ। ਜਿਵੇਂ-ਜਿਵੇਂ ਦੇਸ਼ਾਂ ਵਿੱਚ ਖ਼ਬਰ ਪੁਜ ਰਹੀ ਸੀ, ਉਸ ਤਰ੍ਹਾਂ ਹੀ ਮਸੰਦਾਂ ਸਮੇਤ ਸੰਗਤ ਆ ਰਹੀ ਸੀ॥ ੯॥

ਲੋਕ ਹਜ਼ਾਰਹੁੰ ਨਿਤ ਪਹੁਚੰਤੇ। ਮਿਲਿ ਗੁਰ ਸਿੱਖਨਿ ਸ਼ੋਕ ਧਰੰਤੇ।
ਸ਼੍ਰੀ ਹਰਿਗੋਵਿੰਦ ਚੰਦ ਹਮੇਸ਼ੈ। ਬੈਠਹਿਂ ਲਾਇ ਦਿਵਾਨ ਅਸ਼ੇਸ਼ੈਂ॥ ੧੦॥

ਹਜ਼ਾਰਾਂ ਲੋਕ ਨਿਤ ਪਹੁੰਚ ਰਹੇ ਸਨ, ਗੁਰਸਿੱਖਾਂ ਨੂੰ ਮਿਲ ਕੇ ਦੁਖ ਧਾਰਨ ਕਰਦੇ ਸਨ। ਸ੍ਰੀ ਗੁਰੂ ਹਰਿਗੋਬਿੰਦ ਜੀ ਸਦਾ ਦੀਵਾਨ ਲਾ ਕੇ ਬੈਠੇ ਰਹਿੰਦੇ ਸਨ॥ ੧੦॥

ਫਰਸ਼ ਬਿਸਾਲ ਪ੍ਰਥਮ ਕਰਿਵਾਵੈਂ। ਆਇ ਆਇ ਤਹਿਂ ਬੈਠਤਿ ਜਾਵੈਂ।
ਦੇਗ ਅਤੋਟ ਹੋਤਿ ਦਿਨ ਸਾਰੇ। ਜਬਿ ਕੋ ਚਾਹਹਿ ਕਰਹਿ ਅਹਾਰੇ॥ ੧੧॥

ਪਹਿਲਾਂ ਕਾਫੀ ਲੰਮੇ ਚੌੜੇ ਸਥਾਨ ਤੇ ਕੱਪੜੇ ਵਛਵਾਉਂਦੇ ਸਨ ਤੇ ਸੰਗਤ ਉਨ੍ਹਾਂ ਤੇ ਆ ਕੇ ਬੈਠਦੀ ਜਾਂਦੀ ਸੀ। ਸਾਰਾ ਦਿਨ ਅਤੁੱਟ ਲੰਗਰ ਚਲਦਾ ਸੀ, ਜਦ ਵੀ ਕੋਈ ਚਾਹੁੰਦਾ ਸੀ, ਭੋਜਨ ਛੱਕਦਾ ਸੀ॥ ੧੧॥

ਮਾਨਵ ਬ੍ਰਿੰਦ ਕਾਰ ਕੋ ਕਰੈਂ। ਅਧਿਕ ਸਮਾਜ ਨਿਤਾਪ੍ਰਤਿ ਧਰੈਂ।
ਖਰਚ ਹੋਤਿ ਕੁਛ ਗਿਨਤੀ ਨਾਂਹੀ। ਸਰਬ ਮਸੰਦ ਕਾਰ ਨਿਰਬਾਹੀਂ॥ ੧੨॥

ਬਹੁਤ ਲੋਕ ਕੰਮ ਕਰ ਰਹੇ ਸਨ ਤੇ ਬਹੁਤ ਪਦਾਰਥ ਨਿਤਾਪ੍ਰਤੀ ਲਿਆ ਰਹੇ ਸਨ। ਕਿੰਨਾ ਖਰਚ ਹੋ ਰਿਹਾ ਸੀ, ਇਸ ਦੀ ਕੋਈ ਗਿਣਤੀ ਨਹੀਂ ਸੀ, ਮਸੰਦ ਸਾਰੇ ਕਾਰਜਾਂ ਦਾ ਨਿਰਬਾਹ ਕਰ ਰਹੇ ਸਨ॥ ੧੨॥

ਸ਼੍ਰੀ ਗੁਰ ਗ੍ਰਿੰਥ ਪਾਠ ਕਰਿਵਾਇਵ। ਭਾਈ ਬ੍ਰਿੱਧ ਪਠਨਿ ਕੋ ਲਾਇਵ।
ਕਰਹਿਂ ਰਬਾਬੀ ਕਿਰਤਨ ਘਨੇ। ਕਬਿ ਸਿਖ ਗਾਇਂ ਜਿ ਰਾਗੀ ਬਨੇ॥ ੧੩॥

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਵਾ ਰਹੇ ਸਨ, ਬਾਬਾ ਬੁੱਢਾ ਜੀ ਨੂੰ ਪਾਠ ਕਰਨ ਵਾਸਤੇ ਲਾਇਆ ਸੀ। ਰਬਾਬੀ ਬੜਾ ਮਨੋਹਰ ਕੀਰਤਨ ਕਰ ਰਹੇ ਸਨ, ਕਈ ਰਬਾਬੀ ਬਣੇ ਸਿੱਖ ਵੀ ਕੀਰਤਨ ਦਾ ਗਾਇਣ ਕਰ ਰਹੇ ਸਨ॥ ੧੩॥

ਭਜਨ ਅਖੰਡ ਪ੍ਰਵਾਹ ਬਹੰਤਾ। ਹੁਇ ਜੀਵਨਿ ਕੱਲਜਾਨ ਸੁਨੰਤਾ।
ਤ੍ਰੌਦਸ਼ ਦਿਨ ਇਸ ਬਿਧਿ ਜਬਿ ਭਯੋ। ਪਢਜੋ ਸੁ ਗ੍ਰਿੰਥ ਅੰਤਿ ਲੌ ਅਯੋ॥੧੪॥

ਅਖੰਡ ਭਜਨ ਬੰਦਗੀ ਦਾ ਪ੍ਰਵਾਹ ਬਹਿ ਰਿਹਾ ਸੀ ਜਿਸ ਨੂੰ ਸੁਣ ਕੇ ਲੋਕਾਂ ਦੇ ਜੀਵਨ ਦਾ ਕਲਿਆਣ ਹੋ ਰਿਹਾ ਸੀ। ਜਦ ਤੇਰਾਂ ਦਿਨ ਇਸ ਤਰ੍ਹਾਂ ਲੰਘ ਗਏ ਤਾਂ ਗ੍ਰੰਥ ਸਾਹਿਬ ਦਾ ਪਾਠ ਭੋਗ ਤਕ ਆ ਗਿਆ॥ ੧੪॥

ਜਗਤ ਰੀਤਿ ਕੇ ਹੇਤੁ ਗੁਸਾਈਂ। ਸੰਗਤਿ ਤਹਿਂ ਬੁਲਾਇ ਸਮੁਦਾਈ।
ਰਾਮਦਾਸ ਪੁਰਿ ਪੈਂਚ ਸੁ ਨੀਕੇ। ਕਰੇ ਹਕਾਰਨਿ ਅਪਨਿ ਨਜੀਕੇ॥ ੧੫॥

ਜਗਤ ਰੀਤ ਰੱਖਣ ਵਾਸਤੇ ਸ੍ਰੀ ਹਰਿਗੋਬਿੰਦ ਜੀ ਨੇ ਸਭ ਲੋਕਾਂ ਨੂੰ ਬੁਲਾਇਆ। ਅੰਮ੍ਰਿਤਸਰ ਦੇ ਜਿੰਨੇ ਵੀ ਪੈਂਚ ਸਨ ਉਨ੍ਹਾਂ ਨੂੰ ਆਪਣੇ ਨੇੜੇ ਬੁਲਾ ਲਿਆ॥ ੧੫॥

ਘਨੋ ਕਰਜੋ ਪੰਚਾਂਮ੍ਰਿਤ ਤਬੈ। ਆਨਜੋ ਤੂਰਨਿ ਤਹਿਂ ਤੇ ਸਬੈ।
ਨੀਕੀ ਪੰਗਤਿ ਸਭਾ ਮਝਾਰਾ। ਬ੍ਰਿੱਧ ਗ੍ਰਿੰਥ ਕੋ ਅੰਤ ਉਚਾਰਾ॥ ੧੬॥

ਬਹੁਤ ਕੜਾਹ ਪ੍ਰਸ਼ਾਦਿ ਤਿਆਰ ਕੀਤਾ ਗਿਆ, ਸਾਰੇ ਲੋਕ ਤੁਰਤ ਓਥੇ ਪਹੁੰਚ ਗਏ। ਸਭ ਵਿਚ ਚੰਗੀ ਪੰਗਤ ਲੱਗ ਗਈ। ਫਿਰ ਬਾਬਾ ਬੁੱਢਾ ਜੀ ਨੇ ਗੁਰੂ ਗ੍ਰੰਥ ਸਾਹਿਬ ਦੇ ਅੰਤਲੇ ਭਾਗ ਦਾ ਉਚਾਰਣ ਕੀਤਾ॥ ੧੬॥

ਖਰੇ ਹੋਇ ਗੁਰਦਾਸ ਨਿਹੁਰਤਾ। ਚਾਮਰ ਚਾਰੂ ਢੋਰਨਿ ਕਰਤਾ।
ਜਬਹੁਂ ਗ੍ਰਿੰਥ ਕੋ ਪਾਯਹੁ ਭੋਗ। ਸੀਸ ਨਿਵਾਯਹੁ ਸਗਰੇ ਲੋਗ॥ ੧੭॥

ਪੂਰਨ ਪਾਠ ਪੜ੍ਹੇ ਜਾਣ ਬਾਅਦ ਭਾਈ ਗੁਰਦਾਸ ਜੀ ਨੇ ਖੜੇ ਹੋ ਕੇ ਅਰਦਾਸ ਕੀਤੀ। ਜਦ ਸ੍ਰੀ ਗ੍ਰੰਥ ਸਾਹਿਬ ਦਾ ਭੋਗ ਪਿਆ ਤਾਂ ਸਾਰੇ ਲੋਕਾਂ ਨੇ ਸਿਰ ਨਿਵਾ ਕੇ ਮੱਥਾ ਟੇਕਿਆ॥ ੧੭॥

ਪੁਨ ਰੁਮਾਲ ਕੋ ਊਪਰਿ ਪਾਏ। ਰਾਗੀ ਤਬਹਿ ਸ਼ਬਦ ਕੋ ਗਾਏ।
ਪਢਿ ਅਨੰਦ ਲੌ ਕਰਿ ਅਰਦਾਸ। ਹਰਿ ਗੋਬਿੰਦ ਲੇ ਪੋਸ਼ਿਸ਼ ਪਾਸ॥ ੧੮॥

ਫਿਰ ਗੁਰੂ ਗ੍ਰੰਥ ਸਾਹਿਬ ਨੂੰ ਰੁਮਾਲਾ ਦੇ ਕੇ ਢੱਕ ਦਿੱਤਾ ਤੇ ਰਾਗੀ ਸ਼ਬਦਾਂ ਦਾ ਗਾਇਣ ਕਰਨ ਲੱਗੇ। ਫਿਰ ਅਨੰਦ ਸਾਹਿਬ ਦਾ ਪਾਠ ਪੜ੍ਹ ਕੇ ਅਰਦਾਸ ਕੀਤੀ। ਫਿਰ ਹਰਿਗੋਬਿੰਦ ਸਾਹਿਬ ਨੇ ਆਪਣੇ ਹੱਥਾਂ ਵਿਚ ਵਸਤਰ ਫੜ ਲਏ॥ ੧੮॥

ਰੇਸ਼ਮ ਜ਼ਰੀ ਸਮੇਤ ਦੁਸ਼ਾਲੇ। ਸਭਿ ਅਪਨੇ ਤਬਿ ਹਾਥ ਉਠਾਲੇ।
ਸਾਹਿਬ ਬੁੱਢੇ ਕੋ ਤਬਿ ਦਈ। ਸੁੰਦਰ ਸਕਲ ਪਹਿਰ ਤਨ ਲਈ॥ ੧੯॥

ਰੇਸ਼ਮ ਅਤੇ ਜ਼ਰੀ ਦੇ ਕੱਪੜੇ ਦੁਸ਼ਾਲਿਆਂ ਸਮੇਤ ਆਪਣੇ ਹੱਥਾਂ ਉਤੇ ਚੁਕ ਕੇ ਬਾਬਾ ਬੁੱਢਾ ਸਾਹਿਬ ਨੂੰ ਦੇ ਦਿੱਤੇ, ਉਨ੍ਹਾਂ ਨੇ ਸਾਰੇ ਸੁੰਦਰ ਕੱਪੜੇ ਆਪਣੇ ਸਰੀਰ ਤੇ ਪਹਿਣ ਲਏ॥ ੧੯॥

ਰੀਤਿ ਚਲਾਵਨਿ ਜਗਤ ਮਝਾਰਾ। ਕੀਨੋ ਸਭਿ ਬਿਧਿ ਕੋ ਬਰਤਾਰਾ।
ਅਪਰ ਸਿੱਖ ਪ੍ਰੀਤਮ ਗੁਰੁ ਬਾਨੀ। ਦੀਨੀ ਪੋਸ਼ਿਸ਼ ਚਾਰੁ ਮਹਾਨੀ॥ ੨੦॥

ਜਗਤ ਵਿਚ ਰੀਤੀ ਚਲਾਉਣ ਵਾਸਤੇ, ਸਾਰੀਆਂ ਵਿਧੀਆਂ ਅਨੁਸਾਰ ਵਰਤਾਰਾ ਕੀਤਾ। ਹੋਰ ਗੁਰਬਾਣੀ ਦੇ ਪਿਆਰੇ ਸਿੱਖਾਂ ਨੂੰ ਵੀ ਮਹਾਨ ਸੁੰਦਰ ਪੁਸ਼ਾਕੇ ਦਿੱਤੇ ਗਏ॥ ੨੦॥

ਰਾਗੀ ਅਪਰ ਰਬਾਬੀ ਸਾਰੇ। ਸੋ ਪੋਸ਼ਿਸ਼ ਲੇ ਕਰਿ ਤਨ ਧਾਰੇ।
ਦਰਬ ਬ੍ਰਿੰਦ ਦੀਨਿਸਿ ਤਿਸ ਕਾਲਾ। ਕਰੀ ਜਥਾਵਤਿ ਰੀਤਿ ਬਿਸਾਲਾ॥੨੧॥

ਸਾਰੇ ਰਾਗੀਆਂ ਅਤੇ ਰਬਾਬੀਆਂ ਨੇ ਵੀ ਸੁੰਦਰ ਪੁਸ਼ਾਕੇ ਲੈ ਕੇ ਆਪਣੇ ਸਰੀਰ 'ਤੇ ਧਾਰਨ ਕੀਤੇ। ਉਸ ਸਮੇਂ ਬਹੁਤ ਧਨ ਵੀ ਦਿੱਤਾ ਗਿਆ ਅਤੇ ਜਿਥੋਂ ਤਕ ਹੋ ਸਕਿਆ ਸਭ ਰੀਤੀਆਂ ਕੀਤੀਆਂ ਗਈਆਂ॥ ੨੧॥

ਪੁਨ ਪੰਚਾਂਮ੍ਰਿਤ ਕੋ ਬਰਤਾਯੋ। ਭਾਉ ਸਹਤ ਲੇ ਸੰਗਤਿ ਖਾਯੋ।
ਇਮ ਸਭਿ ਕਰਿ ਕੈ ਚਾਲਿ ਭਲੇਰੀ। ਸਤਿਗੁਰ ਪਿਤ ਹਿਤ ਜੋ ਤਬਿ ਹੇਰੀ॥੨੨॥

ਫਿਰ ਕੜਾਹ ਪ੍ਰਸ਼ਾਦਿ ਵਰਤਾਇਆ ਗਿਆ, ਸਾਰੀ ਸੰਗਤ ਨੇ ਬੜੇ ਪ੍ਰੇਮ ਨਾਲ ਲੈ ਕੇ ਛਕਿਆ। ਇਸ ਤਰ੍ਹਾਂ ਭਲੀ ਚਾਲ ਕਰਕੇ ਫਿਰ ਸਤਿਗੁਰੂ ਪਿਤਾ ਜੀ ਨੇ ਜੋ ਹਿਤ ਕੀਤਾ ਸੀ, ਉਸ ਵਲ ਵੇਖਿਆ॥ ੨੨॥

ਬਹੁਰੋ ਬੰਧਨ ਕੋ ਦਸਤਾਰ। ਹਿਤ ਉਤਸਵ ਕੇ ਲਿਏ ਹਕਾਰ।
ਮੁਹਰੀ ਆਦਿਕ ਭੱਲੇ ਆਏ। ਦਾਤੂ ਅੰਗਦ ਨੰਦ ਸੁਹਾਏ॥ ੨੩॥

ਫਿਰ ਦਸਤਾਰਬੰਦੀ ਵਾਸਤੇ, ਉਤਸਵ ਕਰਨ ਲਈ ਸਾਰੇ ਰਿਸ਼ਤੇਦਾਰਾਂ ਨੂੰ ਬੁਲਾ ਲਿਆ। ਭੱਲੇ ਵੰਸ਼ ਦੇ ਬਾਬਾ ਮੋਹਰੀ ਆਦਿ ਆਏ। ਸ੍ਰੀ ਗੁਰੂ ਅੰਗਦ ਦੇਵ ਜੀ ਦੇ ਪੁੱਤਰ ਬਾਬਾ ਦਾਤੂ ਜੀ ਵੀ ਸ਼ੋਭਾ ਪਾ ਰਹੇ ਸਨ॥ ੨੩॥

ਬਹੁ ਸੰਗਤਿ ਕੋ ਲਗਜੋ ਦਿਵਾਨ। ਸੁਨਿ ਸੁਨਿ ਸੁਧਿ ਬੈਠਹਿਂ ਬਿਚ ਆਨਿ।
ਸਾਲੋ ਆਦਿਕ ਬ੍ਰਿੰਦ ਮਸੰਦ। ਚਲਿ ਪਹੁੰਚੇ ਤਬਿ ਧਨੀ ਬਿਲੰਦ॥ ੨੪॥

ਬਹੁਤ ਵੱਡੀ ਸੰਗਤ ਦਾ ਦਰਬਾਰ ਲੱਗਾ, ਖ਼ਬਰ ਸੁਣ ਸੁਣ ਕੇ ਸਾਰੇ ਸਿੱਖ ਵਿਚ ਆ ਕੇ ਬੈਠਦੇ ਜਾਂਦੇ ਸਨ। ਸਾਲੋ ਆਦਿ ਸਮੂਹ ਮਸੰਦ ਅਤੇ ਵੱਡੇ-ਵੱਡੇ ਧਨਵਾਨ ਪੁਰਸ਼ ਵੀ ਚਲ ਕੇ ਪਹੁੰਚ ਗਏ॥ ੨੪॥

ਪ੍ਰਜਾ ਜਿਤਿਕ ਪੁਰਿ ਬਸਨੇਹਾਰੀ। ਆਇ ਸਭਿਨਿ ਅਭਿਬੰਦਨ ਧਾਰੀ।
ਜ਼ਬਹੁ ਸਕੇਲ ਮੇਲ ਬਡਿ ਹੋਵਾ। ਭਿੰਨਹਿ ਭਿੰਨ ਮਸੰਦਨਿ ਜੋਵਾ॥ ੨੫॥

ਜਿੰਨੀ ਵੀ ਪਰਜਾ ਨਗਰ ਵਿਚ ਵੱਸਦੀ ਸੀ, ਸਾਰੇ ਬੰਦਨਾ ਕਰਨ ਵਾਸਤੇ ਹਾਜ਼ਰ ਹੋਏ। ਜਦ ਸਾਰਾ ਮੇਲ ਇਕੱਠਾ ਹੋ ਗਿਆ ਤਾਂ ਭਿੰਨ-ਭਿੰਨ ਜਿਹੜੇ ਮਸੰਦ ਸਨ॥ ੨੫॥

ਸੇਲੀ ਮਾਲਾ ਮੰਜੀ ਲਯਾਇ। ਆਗੇ ਧਰੀ ਗੁਰੂ ਕੇ ਆਇ।
ਸਭਿ ਕੇ ਲਗੇ ਬਿਲੋਚਨ ਐਸੇ। ਚੰਦ ਚਕੋਰਹਿਂ ਚਿਤਵਤਿ ਜੈਸੇ॥ ੨੬॥

ਉਹ ਸੇਲੀ ਟੋਪੀ, ਮਾਲਾ ਅਤੇ ਮੰਜੀ ਲਿਆਏ, ਇਹ ਸਾਰੀਆਂ ਚੀਜ਼ਾਂ ਉਨ੍ਹਾਂ ਗੁਰੂ ਜੀ ਦੇ ਅੱਗੇ ਧਰ ਦਿੱਤੀਆਂ। ਸਾਰੇ ਸ੍ਰੀ ਹਰਿਗੋਬਿੰਦ ਸਾਹਿਬ ਵੱਲ ਇਸ ਤਰ੍ਹਾਂ ਵੇਖਣ ਲੱਗੇ ਜਿਵੇਂ ਚਕੋਰ ਚੰਦ ਵੱਲ ਵੇਖਦੀ ਹੈ॥ ੨੬॥

ਸ਼੍ਰੀ ਹਰਿਗੋਵਿੰਦ ਚੰਦ ਅਨੰਦੇ। ਤਿਨ ਪਿਖਿ ਮੁਸਕਾਵਤਿ ਮੰਦ ਮੰਦੇ।
ਬੁੱਢਾ ਸਨਮੁਖ ਥਿਰਜੋ ਨਿਹਾਰਾ। ਸਭਿ ਸੁਨਾਇ ਤਿਹ ਸੰਗ ਉਚਾਰਾ॥ ੨੭॥

ਸ੍ਰੀ ਹਰਿਗੋਬਿੰਦ ਜੀ ਅਨੰਦ ਬਖਸ਼ਣ ਵਾਲੇ ਚੰਦ ਹਨ, ਉਹ ਉਨ੍ਹਾਂ ਵਸਤਾਂ ਨੂੰ ਵੇਖ ਕੇ ਮੱਠਾ-ਮੱਠਾ ਹੱਸਦੇ ਰਹੇ। ਬਾਬਾ ਬੁੱਢਾ ਜੀ ਨੂੰ ਸਾਹਮਣੇ ਖੜਾ ਹੋਇਆ ਵੇਖਿਆ ਤਾਂ ਸਭ ਨੂੰ ਸੁਣਾ ਕੇ ਉਨ੍ਹਾਂ ਉਚਾਰਣ ਕੀਤਾ॥ ੨੭॥

'ਇਹ ਮਸੰਦ ਅਬਿ ਕਜਾ ਲੇ ਆਏ ?। ਅਜਹੁੰ ਨ ਜਾਨਹਿਂ ਸਹਿਜ ਸੁਭਾਏ।
ਅਬਿ ਇਨ ਧਾਰਨਿ ਨਹਿਂ ਅਧਿਕਾਰਾ। ਸ਼ਾਂਤ ਸਰੂਪ ਜਥਾ ਗੁਰ ਧਾਰਾ॥ ੨੮॥

"ਇਹ ਮਸੰਦ ਹੁਣ ਕੀ ਲੈ ਆਏ ਹਨ ? ਇਨ੍ਹਾਂ ਨੂੰ ਹਾਲੇ ਤਕ ਇਹ ਵੀ ਪਤਾ ਨਹੀਂ ਲੱਗਾ ਹੈ। ਹੁਣ ਇਨ੍ਹਾਂ ਵਸਤਾਂ ਨੂੰ ਪਹਿਨਣ ਦਾ ਅਧਿਕਾਰ ਨਹੀਂ ਹੈ, ਜਿਵੇਂ ਪਹਿਲਾਂ ਸਾਰੇ ਸ਼ਾਂਤ ਸਰੂਪ ਗੁਰੂ ਸਾਹਿਬਾਨ ਨੇ ਧਾਰਨ ਕੀਤੇ ਸਨ॥ ੨੮॥

ਤੁਰਕ ਰਾਜ ਭਏ ਦੁਸ਼ਟ ਬਿਸਾਲੇ। ਕਜਾ ਕੀਨਹੁ ਸਤਿਗੁਰ ਪਿਤ ਨਾਲੇ।
ਲਿਯੋ ਚਹਹਿਂ ਪਲਟਾ ਤਤਕਾਲਾ। ਬਿਨਾ ਸ਼ਸਤ੍ਰ ਕਜੋਂ ਕਰਮ ਕਰਾਲਾ॥ ੨੯॥

ਤੁਰਕਾਂ ਦੀ ਹਕੂਮਤ ਵੱਡੀ ਦੁਸ਼ਟ ਹੋ ਗਈ ਹੈ, ਉਨ੍ਹਾਂ ਨੇ ਮੇਰੇ ਸਤਿਗੁਰੂ ਪਿਤਾ ਜੀ ਨਾਲ ਕੀ ਕੀਤਾ ਹੈ। ਮੈਂ ਉਨ੍ਹਾਂ ਦਾ ਤੁਰਤ ਬਦਲਾ ਲੈਣਾ ਚਾਹਾਂਗਾ। ਸ਼ਸਤਰ ਤੋਂ ਬਗ਼ੈਰ ਇਹ ਵਿਕਰਾਲ ਕਾਰਜ ਕਿਵੇਂ ਹੋ ਸਕੇਗਾ ?॥ ੨੯॥

ਸੰਤਨਿ ਕੇਰਿ ਬਿਰੋਧੀ ਮਾਰੋਂ। ਗਹੋਂ ਸ਼ਸਤ੍ਰ, ਨਹਿਂ ਮਾਲਾ ਧਾਰੋਂ।
ਪ੍ਰਥਮ ਹੁਤੇ ਛੱਤ੍ਰੀ ਮਹਿਪਾਲਾ। ਆਯੁਧ ਕੋ ਅੱਭਜਾਸ ਬਿਸਾਲਾ॥ ੩੦॥

ਮੈਂ ਸੰਤਾਂ ਦੇ ਵਿਰੋਧੀਆਂ ਨੂੰ ਮਾਰਾਂਗਾ, ਸ਼ਸਤਰ ਫੜਾਂਗਾ, ਮਾਲਾ ਨਹੀਂ ਧਾਰਨ ਕਰਾਂਗਾ। ਪਹਿਲਾਂ ਸਾਰੇ ਰਾਜੇ ਖੱਤਰੀ ਹੁੰਦੇ ਸਨ, ਉਹ ਸ਼ਸਤਰਾਂ ਦਾ ਬਹੁਤ ਅਭਿਆਸ ਕਰਦੇ ਸਨ॥ ੩੦॥

ਤਜਜੋ ਜਬਹਿ ਸ਼ਸਤ੍ਰਨਿ ਅੱਭਜਾਸ। ਲੀਨੋ ਤੁਰਕ ਰਾਜ ਨਿਜ ਪਾਸ।
ਦੇਸ਼ ਬਿਦੇਸ਼ ਜੀਤ ਕਰਿ ਲੀਨੇ। ਸ਼ਸਤ੍ਰਨਿ ਬਲ ਨਹਿਂ ਅਟਕਨਿ ਦੀਨੇ॥ ੩੧॥

ਜਦ ਦਾ ਉਨ੍ਹਾਂ ਨੇ ਸ਼ਸਤਰਾਂ ਦਾ ਅਭਿਆਸ ਛੱਡ ਦਿੱਤਾ ਹੈ, ਤੁਰਕਾਂ ਨੇ ਰਾਜ ਆਪਣੇ ਪਾਸ ਲੈ ਲਿਆ ਹੈ। ਦੇਸ਼ ਬਿਦੇਸ਼ ਉਨ੍ਹਾਂ ਜਿੱਤ ਲਏ ਹਨ, ਸ਼ਸਤਰਾਂ ਦੇ ਬਲ ਕਾਰਨ ਕਿਸੇ ਨੂੰ ਟਿਕਣ ਨਹੀਂ ਦਿੰਦੇ॥ ੩੧॥

ਅਬਿ ਨਿਜ ਸਿਖਨਿ ਸ਼ਸਤ੍ਰ ਗਹਾਵੈਂ। ਬਿੱਦਜਾ ਕਰਿ ਅੱਭਜਾਸਹਿਂ ਪਾਵੈਂ।
ਸੰਘਰ ਘੋਰ ਕਰਹਿਂ, ਅਰਿ ਘਾਵੈਂ। ਗੁਰ ਸਹਾਇ ਬਡ ਰਾਜ ਕਮਾਵੈਂ'॥ ੩੨॥

ਹੁਣ ਮੈਂ ਆਪਣੇ ਸਿੱਖਾਂ ਨੂੰ ਸ਼ਸਤਰ ਫੜਾਵਾਂਗਾ, ਸ਼ਸਤਰ-ਵਿਦਿਆ ਸਿੱਖ ਕੇ ਅਭਿਆਸ ਕਰਨਗੇ। ਘੋਰ ਸੰਘਰਸ਼ ਕਰਨਗੇ ਤੇ ਵੈਰੀਆਂ ਨੂੰ ਮਾਰਨਗੇ। ਗੁਰੂ ਜੀ ਸਹਾਇਤਾ ਕਰਨਗੇ ਤੇ ਵੱਡਾ ਰਾਜ ਕਮਾਉਣਗੇ"॥ ੩੨॥

ਸੁਨਿ ਬੋਲਜੋ ਬੁੱਢਾ ਕਰ ਜੋਰਿ। 'ਗੁਰ ਮਰਜੀ ਬਿਨ ਬਨਹਿ ਨ ਹੋਰਿ।
ਪੰਚ ਗੁਰੂ ਆਗੇ ਜਗ ਭਏ। ਜਥਾ ਰੀਤਿ ਪੂਰਬ ਨਿਰਮਏ॥ ੩੩॥

ਇਹ ਸੁਣ ਕੇ ਬਾਬਾ ਬੁੱਢਾ ਜੀ ਹੱਥ ਜੋੜ ਕੇ ਬੋਲੇ, "ਗੁਰੂ ਜੀ ਦੀ ਮਰਜ਼ੀ ਬਗੈਰ ਹੋਰ ਕੁਝ ਨਹੀਂ ਹੋ ਸਕਦਾ। ਜਿਹੜੇ ਪਹਿਲਾਂ ਪੰਜ ਗੁਰੂ ਸਾਹਿਬਾਨ ਹੋਏ ਹਨ, ਉਨ੍ਹਾਂ ਨੇ ਯਥਾ ਨਰਮ ਨੀਤੀ ਪਹਿਲਾਂ ਪ੍ਰਗਟ ਕੀਤੀ॥ ੩੩॥

ਤਥਾ ਮਸੰਦ ਆਪ ਢਿਗ ਲਜਾਏ। ਕਰਹੁ ਆਪ ਜੈਸੇ ਮਨ ਭਾਏ।
ਨਈ ਰੀਤਿ ਜੇ ਕਰਹੁ ਚਲਾਵਨਿ। ਧਰਹੁ ਸ਼ਸਤ੍ਰ ਗਨ ਦੁਸ਼ਟਨਿ ਘਾਵਨਿ॥ ੩੪॥

ਪਹਿਲੇ ਗੁਰੂ ਸਾਹਿਬਾਨ ਵਾਂਗ, ਮਸੰਦ ਓਹੋ ਵਸਤਾਂ ਤੁਹਾਡੇ ਪਾਸ ਲਿਆਏ ਹਨ, ਪਰ ਤੁਸੀਂ ਉਸ ਤਰ੍ਹਾਂ ਹੀ ਕਰੋ ਜਿਵੇਂ ਤੁਹਾਡੇ ਮਨ ਨੂੰ ਚੰਗਾ ਲੱਗਦਾ ਹੈ। ਜੇ ਨਵੀਂ ਰੀਤੀ ਚਲਾਉਣ ਲੱਗੇ ਹੋ ਤਾਂ ਸ਼ਸਤਰ ਧਾਰਨ ਕਰੋ ਅਤੇ ਦੁਸ਼ਟਾਂ ਦਾ ਨਾਸ਼ ਕਰੋ॥ ੩੪॥

ਜਿਮ ਰਾਵਰ ਕੀ ਮਰਜ਼ੀ ਹੋਇ। ਮਾਨਹਿ ਤਿਮ ਨੀਕੀ ਸਭਿ ਕੋਇ'।
ਸੁਨਿ ਬ੍ਰਿਧ ਤੇ ਸਤਿਗੁਰ ਮੁਸਕਾਏ। ਸੇਲੀ ਮਾਲ ਮਸੰਦ ਜੁ ਲਜਾਏ॥ ੩੫॥

ਜਿਵੇਂ ਆਪ ਜੀ ਦੀ ਮਰਜ਼ੀ ਹੋਵੇ, ਉਸ ਤਰ੍ਹਾਂ ਹੀ ਸਾਰੇ ਚੰਗੀ ਸਮਝ ਕੇ ਮੰਨਣਗੇ।" ਬਾਬਾ ਬੁੱਢਾ ਜੀ ਦੀ ਇਹ ਗੱਲ ਸੁਣ ਕੇ ਸਤਿਗੁਰੂ ਜੀ ਮੁਸਕਰਾਏ। ਸੇਲੀ ਅਤੇ ਮਾਲਾ ਜਿਹੜੀ ਮਸੰਦ ਲਿਆਏ ਸਨ॥ ੩੫॥

ਦ੍ਵੈ ਕਰ ਬੰਦਿ ਬੰਦਨਾ ਕਰੀ। ਕਹਜੋ 'ਕੋਸ਼ ਮਹਿਂ ਦਿਹੁ ਦਿਨ ਧਰੀ'।
ਕੋਸ਼ਪ ਹੁਕਮ ਮਾਨਿ ਗੁਰ ਕੇਰਾ। ਆਗੇ ਤੇ ਉਠਾਇ ਤਿਸ ਬੇਰਾ॥ ੩੬॥

ਉਨ੍ਹਾਂ ਨੂੰ ਦੋਵੇਂ ਹੱਥ ਜੋੜ ਕੇ ਬੰਦਨਾ ਕੀਤੀ ਤੇ ਕਿਹਾ, "ਇਨ੍ਹਾਂ ਨੂੰ ਤੋਸ਼ੇਖਾਨੇ ਵਿਚ ਰੱਖ ਦੇਵੋ", ਖਜ਼ਾਨਚੀ ਨੇ ਗੁਰੂ ਜੀ ਦਾ ਹੁਕਮ ਮੰਨ ਕੇ, ਓਸੇ ਵੇਲੇ ਉਨ੍ਹਾਂ ਦੇ ਸਾਹਮਣੇ ਤੋਂ ਚੁੱਕ ਲਈਆਂ॥ ੩੬॥

ਤੋਸ਼ੇ ਖਾਨੇ ਮਹਿਂ ਤਬਿ ਧਰੀ। ਉਠਿ ਅਰਦਾਸ ਬ੍ਰਿੱਧ ਪੁਨ ਕਰੀ।
ਪਾਂਚਹੁ ਸਤਿਗੁਰ ਕੇ ਲੇ ਨਾਮ। ਪਾਗ ਲੀਨਿ ਕਰ ਮਹਿਂ ਅਭਿਰਾਮ॥ ੩੭॥

ਜਾ ਕੇ ਤੋਸ਼ੇਖਾਨੇ ਵਿਚ ਰੱਖ ਦਿੱਤੀਆਂ। ਫਿਰ ਬਾਬਾ ਜੀ ਨੇ ਉੱਠ ਕੇ ਪੰਜ ਗੁਰੂ ਸਾਹਿਬਾਨ ਦੇ ਨਾਂ ਲੈ ਕੇ ਅਰਦਾਸ ਕੀਤੀ। ਫਿਰ ਹੱਥ ਵਿਚ ਸੁੰਦਰ ਪੱਗ ਲਈ॥ ੩੭॥

ਜਿਸ ਕੇ ਛੋਰਨਿ ਜ਼ਰੀ ਬਿਸਾਲ। ਚਮਕਤਿ ਬਹੁ ਸੁਖਮਾ ਕੇ ਨਾਲ।
ਸੂਖਮ ਸੂਤ ਅਧਿਕ ਜਿਸ ਕੇਰਾ। ਸ੍ਰੀ ਹਰਗੋਵਿੰਦ ਕੋ ਤਿਸ ਬੇਰਾ॥ ੩੮॥

ਜਿਸ ਦੇ ਪੱਲਿਆਂ ਨੂੰ ਸੁੰਦਰ ਜਰੀ ਲੱਗੀ ਹੋਈ ਸੀ, ਅਤੇ ਉਹ ਬੜੀ ਸ਼ੋਭਾ ਨਾਲ ਚਮਕ ਰਹੀ ਸੀ, ਜਿਸਦਾ ਸੂਤਰ ਬਹੁਤ ਮੁਲਾਇਮ ਸੀ, ਉਹ ਪੱਗੜੀ ਉਸ ਸਮੇਂ ਸ੍ਰੀ ਹਰਿਗੋਬਿੰਦ ਜੀ ਨੂੰ ਦਿੱਤੀ॥ ੩੮॥

ਪ੍ਰਥਮ ਬ੍ਰਿੱਧ ਬੰਧਵਾਵਨਿ ਕੀਨਿ। ਸ਼ੋਭਾ ਗੁਰ ਕੀ ਹੋਤਿ ਨਵੀਨ।
ਪੁਨ ਮੁਹਰੀ ਦੇ ਬਹੁ ਧਨ ਸਾਥ। ਅਰਪੀ ਪਾਗ ਦਾਤੂ ਲੇ ਹਾਥਿ॥ ੩੯॥

ਪਹਿਲਾਂ ਬਾਬਾ ਬੁੱਢਾ ਜੀ ਨੇ ਦਸਤਾਰ ਬੰਨ੍ਹਾਈ, ਜਿਸ ਨਾਲ ਗੁਰੂ ਜੀ ਦੀ ਨਵੇਕਲੀ ਸ਼ੋਭਾ ਹੋਈ। ਫਿਰ ਬਾਬਾ ਮੋਹਰੀ ਜੀ ਨੇ ਨਾਲ ਬਹੁਤ ਧਨ ਦਿੱਤਾ ਤੇ ਫਿਰ ਬਾਬਾ ਦਾਤੂ ਜੀ ਨੇ ਵੀ ਪੱਗ ਅਰਪਣ ਕੀਤੀ॥ ੩੯॥

ਅਪਰ ਕਹਾਂ ਲਗਿ ਕਹਹਿਂ ਬਨਾਈ। ਪੁਰਿ ਕੇ ਪੈਂਚ ਮਸੰਦ ਸਮੁਦਾਈ।
ਸਰਬ ਅਰਪਨਾ ਕਰਹਿਂ ਅਗਾਰੀ। ਧਨ ਦਸਤਾਰ ਲਜਾਇ ਨਰ ਝਾਰੀ॥ ੪੦॥

ਹੋਰ ਕਿਥੋਂ ਤਕ ਬਣਾ ਕੇ ਕਹਾਂ। ਨਗਰ ਦੇ ਸਾਰੇ ਪੈਂਚ ਅਤੇ ਮਸੰਦਾਂ ਨੇ ਵੀ ਪੱਗੜੀਆਂ ਅਤੇ ਧਨ ਅਰਪਣ ਕੀਤਾ। ਸਾਰੇ ਮਨੁੱਖ ਧਨ ਅਤੇ ਦਸਤਾਰਾਂ ਲਿਆ ਰਹੇ ਸਨ॥ ੪੦॥

ਸੁੰਦਰ ਬਾਜਿ ਉਠੇ ਸ਼ਦਿਯਾਨੇ। ਸਭਿ ਕੇ ਉਪਜਤਿ ਅਨੰਦ ਮਹਾਨੇ।
ਮੰਗਲ ਸਿਰਜੇ ਬਿਬਿਧਿ ਪ੍ਰਕਾਰੀ। ਨਵੋਂ ਨਿਸ਼ਾਨ ਝੁਲਤਿ ਦੁਤਿ ਭਾਰੀ॥ ੪੧॥

ਸੁੰਦਰ ਅਨੰਦਦਾਇਕ ਵਾਜੇ ਵੱਜ ਉੱਠੇ, ਸਾਰਿਆਂ ਵਿਚ ਮਹਾਨ ਖੁਸ਼ੀਆਂ ਭਰ ਗਈਆਂ। ਕਈ ਪ੍ਰਕਾਰ ਦੇ ਮੰਗਲਾਂ ਦੀ ਸਿਰਜਣਾ ਕੀਤੀ ਗਈ, ਨਵੇਂ ਨਿਸ਼ਾਨ ਝੂਲਦੇ ਹੋਏ ਭਾਰੀ ਸ਼ੋਭਾ ਪਾ ਰਹੇ ਸਨ॥ ੪੧॥

ਮੰਗਤਿ ਜਨ ਕੋ ਦਰਬ ਘਨੇਰਾ। ਦਿਯੋ ਦਾਨ ਸਤਿਗੁਰੁ ਤਿਸ ਬੇਰਾ।
ਸ਼ੋਕ ਬਿਸਾਰਿ ਦੀਨ ਸਭਿ ਲੋਕਨਿ। ਸ੍ਰੀ ਹਰਿਗੋਵਿੰਦ ਕਰਹਿਂ ਬਿਲੋਕਨਿ॥ ੪੨॥

ਮੰਗਤਿਆਂ ਨੂੰ ਬਹੁਤ ਧਨ ਦੇ ਰਹੇ ਸਨ, ਉਸ ਸਮੇਂ ਸਤਿਗੁਰੂ ਜੀ ਨੇ ਬਹੁਤ ਦਾਨ ਦਿੱਤਾ। ਦੁਖ ਵਿਸਾਰ ਕੇ ਸਭ ਲੋਕਾਂ ਨੂੰ ਧਨ ਦਿੱਤਾ, ਸਾਰੇ ਸ੍ਰੀ ਹਰਿਗੋਬਿੰਦ ਜੀ ਵਲ ਵੇਖ ਰਹੇ ਸਨ॥ ੪੨॥

ਸਭਿ ਮਸੰਦ ਮਿਲਿ ਕੈ ਚਲਿ ਗਏ। ਸ੍ਰੀ ਗੰਗਾ ਕੋ ਬੰਦਨ ਕਿਏ।
ਦੇ ਆਸ਼ਿਖ ਸਾਦਰ ਬੈਠਾਏ। ਪੁੱਤ੍ਰ ਸਮਾਨ ਜਾਨਿ ਸਮੁਦਾਏ॥ ੪੩॥

ਸਾਰੇ ਮਸੰਦ ਮਿਲ ਕੇ ਚਲ ਕੇ ਗਏ ਅਤੇ ਮਾਤਾ ਗੰਗਾ ਜੀ ਨੂੰ ਉਨ੍ਹਾਂ ਬੰਦਨਾ ਕੀਤੀ। ਮਾਤਾ ਜੀ ਨੇ ਅਸੀਸ ਦੇ ਕੇ ਬੜੇ ਆਦਰ ਨਾਲ ਬਿਠਾਏ, ਉਨ੍ਹਾਂ ਨੇ ਸਾਰੇ ਮਸੰਦਾਂ ਨੂੰ ਆਪਣੇ ਪੁੱਤਰ ਸਮਾਨ ਜਾਣਿਆ॥ ੪੩॥

ਸਭਿਨਿ ਜੋਰਿ ਕਰ ਅਰਜ਼ ਗੁਜ਼ਾਰੀ। 'ਸੁਨਹੁ ਮਾਤ ਜੀ! ਕਰਹੁ ਬਿਚਾਰੀ।
ਤੁਰਕਨਿ ਰਾਜ ਤੇਜ ਅਤਿ ਤਪੈ। ਇਨ ਸਨ ਬਿਗਰ ਕਹਾਂ ਕੋ ਛਪੈ॥ ੪੪॥

ਸਾਰਿਆਂ ਨੇ ਹੱਥ ਜੋੜ ਕੇ ਬੇਨਤੀ ਕੀਤੀ, "ਹੇ ਮਾਤਾ ਜੀ! ਸੁਣੋ, ਅਤੇ ਵਿਚਾਰ ਕਰੋ। ਤੁਰਕਾਂ ਦੇ ਰਾਜ ਦਾ ਵੱਡਾ ਤੇਜ ਜਗਮਗਾ ਰਿਹਾ ਹੈ, ਇਨ੍ਹਾਂ ਨਾਲ ਵਿਗਾੜ ਕੇ ਕਿਥੇ ਜਾ ਕੇ ਲੁਕਾਂਗੇ॥ ੪੪॥

ਚੱਕ੍ਰਵਰਤਿ ਸਮ ਫਿਰਹਿ ਦੁਹਾਈ। ਇਕ ਇਹ ਲਖਹੁ ਅਧਿਕ ਦੁਖਦਾਈ।
ਦੁਤੀਏ ਖੱਤ੍ਰੀ ਚੰਦੂ ਦਿਵਾਨ। ਸਤਿਗੁਰ ਅਰਜੁਨ ਜਿਸ ਘਰ ਹਾਨਿ॥ ੪੫॥

ਇਨ੍ਹਾਂ ਦੀ ਚੱਕਰਵਰਤੀ ਮਹਾਰਾਜੇ ਵਾਂਗ ਦੁਹਾਈ ਫਿਰੀ ਹੈ, ਇਕ ਇਨ੍ਹਾਂ ਨੂੰ ਘੋਰ ਦੁਖਦਾਇਕ ਸਮਝੋ। ਦੂਸਰਾ ਦੀਵਾਨ ਚੰਦੂ ਖੱਤਰੀ ਹੈ ਜਿਸਦੇ ਘਰ ਸਤਿਗੁਰੂ ਅਰਜਨ ਦੇਵ ਜੀ ਨੇ ਸਰੀਰ ਤਿਆਗਿਆ॥ ੪੫॥

ਦੁਸ਼ਮਨ ਦੀਰਘ ਦੁਸ਼ਟ ਸਦੋਸ਼। ਕਰਹਿ ਬੈਰ ਪਾਪੀ ਅਤਿ ਰੋਸ।
ਨਹਿਂ ਕਿਸ ਕੋ ਜਿਸ ਕੇ ਉਰ ਤ੍ਰਾਸ। ਮਨ ਭਾਵਤਿ ਕੋ ਕਰਹਿ ਪ੍ਰਕਾਸ਼॥ ੪੬॥

ਦੁਸ਼ਮਣ ਬਹੁਤ ਵੱਡਾ ਦੁਸ਼ਟ ਹੈ, ਪਾਪੀ ਅਤਿ ਗੁੱਸੇ ਵਿਚ ਆ ਕੇ ਵੈਰ ਕਰੇਗਾ। ਉਨ੍ਹਾਂ ਨੂੰ ਕਿਸੇ ਪਾਸੋਂ ਵੀ ਕੋਈ ਡਰ ਨਹੀਂ ਹੈ, ਉਨ੍ਹਾਂ ਦੇ ਮਨ ਵਿਚ ਜੋ ਵੀ ਭਾਉਂਦਾ ਹੈ, ਉਸ ਤਰ੍ਹਾਂ ਹੀ ਕਰਦੇ ਹਨ॥ ੪੬॥

ਲੋਕ ਹਜ਼ਾਰੋਂ ਨਿਤ ਅਨੁਸਾਰੀ। ਸ਼ਾਹੁ ਸਮੀਪੀ ਤੇ ਬਲ ਭਾਰੀ।
ਕਰੀ ਪ੍ਰਤੱਗਜਾ ਤਿਸ ਕੋ ਮਾਰਨਿ। ਸਭਿ ਮਹਿਂ ਕੀਨੀ ਸਪਥ ਉਚਾਰਨਿ॥੪੭॥

ਹਜ਼ਾਰਾਂ ਲੋਕ ਉਨ੍ਹਾਂ ਦੇ ਆਗਿਆਕਾਰੀ ਹਨ, ਬਾਦਸ਼ਾਹ ਦੇ ਨੇੜੇ ਰਹਿ ਕੇ ਭਾਰੀ ਸ਼ਕਤੀ ਪ੍ਰਾਪਤ ਕੀਤੀ ਹੈ। ਗੁਰੂ ਜੀ ਨੇ ਉਸ ਨੂੰ ਮਾਰਨ ਦਾ ਪ੍ਰਣ ਲਿਆ ਹੈ ਅਤੇ ਸਾਰਿਆਂ ਦੇ ਵਿਚ ਪ੍ਰਗਟ ਰੂਪ ਵਿਚ ਸੌਂਹ ਪਾਈ ਹੈ॥ ੪੭॥

ਸੋ ਸੁਨਿ ਬੈਰ ਬਧਾਵਹਿ ਪਾਪੀ। ਬਿਘਨ ਕਰਹਿ ਕੋ ਬਡ ਸੰਤਾਪੀ।
ਸਾਹਿਬਜ਼ਾਦੇ ਕੀ ਬਯ ਬਾਲ। ਸ਼ਸਤ੍ਰ ਧਰਨਿ ਕੇ ਪਰੇ ਸੁ ਖਜਾਲ॥ ੪੮॥

ਇਹ ਸੁਣ ਕੇ ਪਾਪੀ ਵੈਰ ਵਧਾਵੇਗਾ, ਵੱਡਾ ਸੰਤਾਪੀ ਵਿਘਨ ਪਾਵੇਗਾ। ਸਾਹਿਬਜ਼ਾਦੇ ਦੀ ਹਾਲੇ ਛੋਟੀ ਉਮਰ ਹੈ, ਜਿਹੜੇ ਸ਼ਸਤਰ ਧਾਰਨ ਦੇ ਖਿਆਲ ਵਿਚ ਪਏ ਹਨ॥ ੪੮॥

ਚਮੂੰ ਨ ਪਾਸ ਲਰਹਿਂ ਰਣ ਕੈਸੇ। ਰਾਜ ਹੀਨ ਤੇ ਸੈਨ ਨ ਐਸੇ।
ਮੁਲਖ ਨਹੀਂ ਧਨ ਜਹਿਂ ਤੇ ਆਵੈ। ਕਿਮ ਬਲੀਯਨਿ ਸੰਗ ਜੰਗ ਮਚਾਵੈਂ॥੪੯॥

ਜੇ ਫੌਜ ਹੀ ਪਾਸ ਨਹੀਂ ਹੋਵੇਗੀ ਤਾਂ ਰਣਖੇਤਰ ਵਿਚ ਕਿਸ ਤਰ੍ਹਾਂ ਲੜਨਗੇ। ਰਾਜ ਤੋਂ ਬਗੈਰ ਸੈਨਾ ਕਿਥੋਂ ਇਕੱਠੀ ਹੋ ਜਾਵੇਗੀ, ਪਾਸ ਕੋਈ ਮੁਲਕ ਨਹੀਂ ਹੈ, ਜਿਥੋਂ ਧਨ ਆ ਜਾਵੇਗਾ। ਸੂਰਮਿਆਂ ਨਾਲ ਕਿਵੇਂ ਲੜਾਈ ਲੜਨਗੇ॥ ੪੯॥

ਖਿਝਹਿ ਤੁਰਕਪਤਿ ਸੁਨਿ ਅਸ ਬਾਤੀ। ਚਾਰੀ ਕਰਹਿ ਜਰਹਿ ਜਿਸ ਛਾਤੀ।
ਸ਼ਾਹੁ ਦਿਵਾਨ ਦੁਊ ਬਲ ਭਾਰੀ। ਫਿਰਹਿ ਦੁਹਾਈ ਅਵਨਿ ਮਝਾਰੀ॥੫੦॥

ਤੁਰਕ ਬਾਦਸ਼ਾਹ ਅਜਿਹੀਆਂ ਗੱਲਾਂ ਸੁਣ ਕੇ ਖਿੱਝ ਜਾਣਗੇ। ਜਿਸ ਦੀ ਛਾਤੀ ਸੜਦੀ ਹੈ, ਉਹ ਬਾਦਸ਼ਾਹ ਪਾਸ ਚੁਗਲੀ ਕਰੇਗਾ। ਬਾਦਸ਼ਾਹ ਅਤੇ ਦੀਵਾਨ ਦੋਵੇਂ ਵੱਡੇ ਬਲਵਾਨ ਹਨ, ਧਰਤੀ ਤੇ ਉਨ੍ਹਾਂ ਦੀ ਦੁਹਾਈ ਫਿਰੀ ਹੈ॥ ੫੦॥

ਦੋਨਹੁ ਕੇ ਬਿਗਰੇ ਕਿਸ ਦੇਸ਼। ਬਸਹਿਂ ਜਾਇ ਕਰਿ, ਲਖਿਯ ਨ ਲੇਸ਼।
ਹਮ ਸਭਿ ਸੁਨਿ ਕਰਿ ਧਰਿ ਮੁਖ ਮੌਨ। ਨਹਿਂ ਕੁਛ ਬੋਲੇ ਸਨਮੁਖ ਤੌਨ॥੫੧॥

ਦੋਵਾਂ ਦੇ ਵਿਗੜ ਜਾਣ ਨਾਲ, ਕਿਸ ਦੇਸ਼ ਵਿਚ ਜਾ ਕੇ ਵੱਸਾਂਗੇ, ਕੁਝ ਵੀ ਦਿਖਾਈ ਨਹੀਂ ਦੇ ਰਿਹਾ ਹੈ। ਅਸੀਂ ਸਾਰਿਆਂ ਨੇ ਸੁਣ ਕੇ ਚੁਪ ਧਾਰਨ ਕਰ ਲਈ ਤੇ ਉਨ੍ਹਾਂ ਦੇ ਸਾਹਮਣੇ ਕੁਝ ਨਹੀਂ ਬੋਲੇ ਹਾਂ॥ ੫੧॥

ਰਾਵਰ ਕੇ ਸਮੀਪ ਜਬਿ ਆਵੈਂ। ਮਨ ਪ੍ਰਸੰਨ ਤੇ ਬਾਕ ਸੁਨਾਵੈਂ।
ਤਬਿ ਤੁਮ ਬੂਝਹੁ ਦਿਹੁ ਸਮੁਝਾਇ। ਸੁਖ ਜੁਤ ਥਿਤਿ, ਨ ਉਪਾਧਿ ਉਠਾਇ॥੫੨॥

ਜਦ ਆਪ ਜੀ ਦੇ ਪਾਸ ਆਵੇ, ਮਨ ਵਿਚ ਪ੍ਰਸੰਨ ਹੋ ਕੇ ਕੋਈ ਬਚਨ ਸੁਣਾਉਣ ਤਦ ਤੁਸੀਂ ਪੁਛੋ ਅਤੇ ਸਮਝਾ ਦੇਵੋ ਕਿ ਝਗੜਾ ਕਰਨ ਨਾਲ ਸੁਖੀ ਨਹੀਂ ਰਹਿ ਸਕਦੇ ਹਾਂ॥ ੫੨॥

ਦੇਖਹੁ ਸ੍ਰੀ ਅਰਜਨ ਕੀ ਗਾਥਾ। ਚਲਯੋ ਨ ਬਿਸ ਹੁਕਮੀਯਨਿ ਸਾਥਾ।
ਪ੍ਰਥਮ ਗੁਰਨਿ ਕੀ ਰੀਤਿ ਸੰਭਾਰਹੁ। ਅਪਨੇ ਸੇਵਕ ਸਿੱਖ ਉਧਾਰਹੁ'॥੫੩॥

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਕਹਾਣੀ ਵੇਖੋ, ਬਾਦਸ਼ਾਹ ਅਤੇ ਉਸ ਦੇ ਹਾਕਮਾਂ ਨਾਲ ਕੋਈ ਵੀ ਵੱਸ ਨਹੀਂ ਚਲਿਆ ਹੈ। ਪਹਿਲੇ ਗੁਰੂ ਸਾਹਿਬਾਨ ਦੀ ਰੀਤੀ ਸੰਭਾਲੋ ਅਤੇ ਆਪਣੇ ਸਿੱਖ ਸੇਵਕਾਂ ਦਾ ਉਧਾਰ ਕਰੋ"॥ ੫੩॥

ਦੋਹਰਾ-ਸੁਨਿ ਸ੍ਰੀ ਗੰਗਾ ਨੇ ਕਹਯੋ 'ਕਹਨਿ ਬਨਹਿ ਤਿਨ ਸਾਥਿ।
ਕਰਾਮਾਤ ਸਾਹਿਬ ਬਲੀ ਅਪਰ ਨ ਬਸ ਕੀ ਗਾਥ॥੫੪॥

ਇਹ ਸੁਣ ਕੇ ਮਾਤਾ ਗੰਗਾ ਜੀ ਨੇ ਕਿਹਾ, "ਸਾਡਾ ਕੇਵਲ ਉਨ੍ਹਾਂ ਨੂੰ ਕਹਿਣਾ ਬਣਦਾ ਹੈ, ਵੱਡੀ ਕਰਾਮਾਤ ਵਾਲੇ, ਉਹ ਬਲੀ ਹਨ, ਹੋਰ ਸਾਡੇ ਵੱਸ ਦੀ ਕੋਈ ਗੱਲ ਨਹੀਂ ਹੈ॥ ੫੪॥

**ਸੋ ਮੈਂ ਬੂਝਨਿ ਕਰਿ ਭਲੇ ਮ੍ਰਿਦੁਤਾ ਜੁਤਿ ਸਮੁਝਾਇ।**
**ਬਰਜੌਂ ਬਰਜੇ ਜੇ ਰਹੇ ਬਰ ਜੇ ਮਨ ਮੇ ਆਇ'॥ ੫੫॥**

ਉਹ ਮੈਂ ਪੁਛਾਂਗੀ ਅਤੇ ਮਿੱਠੇ ਬਚਨ ਕਹਿ ਕੇ ਸਮਝਾਵਾਂਗੀ। ਮੈਂ ਰੋਕਾਂਗੀ ਜੇ ਰੁਕੇ ਰਹੇ, ਭਲਾ ਜੇ ਮਨ ਵਿਚ ਚੰਗੀ ਗੱਲ ਆ ਜਾਵੇ"॥ ੫੫॥

**ਸੁਨਿ ਮਸੰਦ ਠਾਂਢੇ ਭਏ ਮਸਤਕ ਟੇਕਿ ਸਿਧਾਇ।**
**ਸ੍ਰੀ ਗੰਗਾ ਚਿਤਵਤਿ ਗੁਰਨਿ ਦ੍ਰਿਗ ਜਲ ਝਲਕਜੋ ਆਇ॥ ੫੬॥**

ਇਹ ਸੁਣ ਕੇ ਮਸੰਦ ਖੜੇ ਹੋ ਗਏ ਤੇ ਮਾਤਾ ਜੀ ਨੂੰ ਮੱਥਾ ਟੇਕ ਕੇ ਚਲੇ ਗਏ। ਸਤਿਗੁਰੂ ਜੀ ਨੂੰ ਯਾਦ ਕਰਕੇ ਮਾਤਾ ਜੀ ਦੇ ਨੈਣਾਂ ਵਿਚ ਜਲ ਝਲਕ ਪਿਆ॥ ੫੬॥

*ਚੌਥੀ ਰਾਸ ਦਾ ਇਕਤਾਲੀਵਾਂ ਅਧਿਆਇ ਸਮਾਪਤ ਹੋਇਆ॥ ੪੧॥*

# ਅਧਿਆਇ ਬਤਾਲੀਵਾਂ

*ਅਕਾਲ ਬੁੰਗਾ ਰਚਿਆ*

*ਦੋਹਰਾ-* **ਵਹਿਰ ਅਨੰਦ ਬਿਲੰਦ ਕਰਿ ਸ੍ਰੀ ਹਰਿਗੋਬਿੰਦ ਚੰਦ।**
**ਸੁੰਦਰ ਮੰਦਿਰ ਕੋ ਗਏ ਮੁਖ ਮਨਿੰਦ ਅਰਬਿੰਦ॥ ੧॥**

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਬਾਹਰ ਬਹੁਤ ਅਨੰਦ ਮੰਗਲ ਕਰਕੇ ਆਪਣੇ ਸੁੰਦਰ ਘਰ ਵਲ ਚਲੇ ਗਏ, ਉਨ੍ਹਾਂ ਦਾ ਮੁਖੜਾ ਕੰਵਲ ਦੇ ਫੁੱਲ ਵਰਗਾ ਹੈ॥ ੧॥

*ਚੌਪਈ-* **ਜਨਨੀ ਕੋ ਪਿਖਿ ਮਸਤਕ ਟੇਕਾ। ਨਿਕਟਿ ਬੈਠਿ ਗੇ ਜਲਧਿ ਬਿਬੇਕਾ।**
**ਕਰਿ ਦੁਲਾਰ ਗੰਗਾ ਕਰ ਫੇਰਾ। ਰਿਦੇ ਸਨੇਹ ਅਛੇਹ ਵਡੇਰਾ॥ ੨॥**

ਆਪਣੇ ਮਾਤਾ ਜੀ ਨੂੰ ਵੇਖ ਕੇ ਮੱਥਾ ਟੇਕਿਆ ਤੇ ਫਿਰ ਗਿਆਨ ਦੇ ਸਾਗਰ ਉਨ੍ਹਾਂ ਦੇ ਪਾਸ ਬੈਠ ਗਏ। ਮਾਤਾ ਜੀ ਨੇ ਦੁਲਾਰ ਕੇ ਸਿਰ ਤੇ ਹੱਥ ਫੇਰਿਆ, ਉਨ੍ਹਾਂ ਦੇ ਹਿਰਦੇ ਵਿਚ ਵੱਡਾ ਅਛੋਹ ਪ੍ਰੇਮ ਭਰ ਗਿਆ॥ ੨॥

**'ਹੇ ਸੁਤ ! ਅਬਿ ਅਲੰਬ ਸਭਿ ਕੇਰੇ। ਸਿਖ ਸੰਗਤਿ ਹਮ ਤੁਮ ਦਿਸ਼ ਹੇਰੇ।**
**ਨਹੀਂ ਆਪ ਗਰ ਸੇਲੀ ਮੇਲੀ। ਰੀਤਿ ਬਡਿਨ ਕੀ ਕਜੋਂ ਕਰਿ ਪੇਲੀ॥੩॥**

ਫਿਰ ਮਾਤਾ ਜੀ ਕਹਿਣ ਲੱਗੇ, "ਹੇ ਪੁੱਤਰ ! ਤੁਸੀਂ ਸਭ ਦਾ ਆਸਰਾ ਹੋ ਸਾਰੀ ਸਿੱਖ ਸੰਗਤ ਸਾਡੇ ਤੁਹਾਡੇ ਵਲ ਵੇਖਦੀ ਹੈ। ਤੁਸਾਂ ਗਲ ਵਿਚ ਸੇਲੀ ਮਾਲਾ ਨਹੀਂ ਪਾਈ ਹੈ, ਵੱਡਿਆਂ ਦੀ ਰੀਤੀ ਨੂੰ ਕਿਉਂ ਛੱਡ ਦਿੱਤਾ ਹੈ ?॥ ੩॥

**ਚੰਦੂ ਪਾਤਕੀ ਅਧਿਕ ਬਿਰੋਧੀ। ਕੁਟਿਲ ਕੁਚਾਲੀ ਕਲਹੀ ਕ੍ਰੋਧੀ।**
**ਤਿਸ ਹਤਿਬੇ ਪ੍ਰਣ ਕੀਨਿ ਸੁਨਾਵਨਿ। ਸਕਲ ਜਗਤ ਕੀਨਸਿ ਬਿਦਤਾਵਨਿ॥੪॥**

ਪਾਪੀ ਚੰਦੂ ਸਾਡੇ ਨਾਲ ਬਹੁਤ ਵੈਰ ਕਰਦਾ ਹੈ, ਉਹ ਵੱਡਾ ਕੁਟਲ, ਭੈੜੇ ਚਾਲਿਆਂ ਵਾਲਾ, ਝਗੜਾਲੂ ਅਤੇ ਕ੍ਰੋਧੀ ਹੈ। ਉਸ ਨੂੰ ਮਾਰਨ ਦਾ ਤੁਸੀਂ ਪ੍ਰਣ ਲੈ ਕੇ ਸਭ ਨੂੰ ਸੁਣਾਇਆ ਹੈ, ਜਿਹੜਾ ਹੁਣ ਸਾਰੇ ਜਗਤ ਵਿਚ ਪ੍ਰਗਟ ਹੋ ਗਿਆ ਹੈ॥ ੪॥

ਤੁਰਕ ਤੇਜ ਅਬਿ ਤਪਹਿ ਮਹਾਨ। ਮਹਾਂ ਬਲੀ ਲਖਿ ਬਨ੍ਯੋ ਦਿਵਾਨ।
ਮੁਸ਼ਕਲ ਮਹਾਂ ਹਤਨਿ ਸੋ ਪਾਪੀ। ਕਰੀ ਸ਼ੀਘ੍ਰਤਾ ਪ੍ਰਣ ਮਹਿਂ ਆਪੀ॥ ੫॥

ਤੁਰਕਾਂ ਦਾ ਵੱਡਾ ਤੇਜ ਜਗਮਗਾ ਰਿਹਾ ਹੈ। ਉਨ੍ਹਾਂ ਦਾ ਦੀਵਾਨ ਚੰਦੂ ਮਹਾਂਬਲੀ ਬਣਿਆ ਹੈ। ਉਸ ਪਾਪੀ ਨੂੰ ਮਾਰਨਾ ਬਹੁਤ ਕਠਿਨ ਹੈ, ਤੁਸੀਂ ਪ੍ਰਣ ਲੈਣ ਵਿਚ ਬਹੁਤ ਕਾਹਲੀ ਕੀਤੀ ਹੈ॥ ੫॥

ਮੁਖ ਤੇ ਕਹਹੁ ਸ਼ਸਤ੍ਰ ਹਮ ਧਾਰੈਂ। ਗੁਰੂ ਪਿਤਾ ਕੋ ਬੈਰ ਸੰਭਾਰੈਂ।
ਅਪਨੇ ਘਰ ਮਹਿਂ ਸੁਭਟ ਨ ਏਕ। ਕਿਮ ਰਣ ਕਰਿਬੇ ਧਰਹੁ ਬਿਬੇਕ' ॥ ੬॥

ਮੁਖ ਤੋਂ ਕਹਿੰਦੇ ਹੋ ਕਿ ਅਸੀਂ ਸ਼ਸਤਰ ਧਾਰਨ ਕਰਾਂਗੇ, ਗੁਰੂ ਪਿਤਾ ਜੀ ਦੇ ਵੈਰ ਨੂੰ ਸੰਭਾਲੋਗੇ। ਤੁਹਾਡੇ ਘਰ ਵਿਚ ਇਕ ਵੀ ਸੂਰਮਾ ਨਹੀਂ ਹੈ, ਕਿਵੇਂ ਰਣਖੇਤਰ ਵਿਚ ਲੜਨ ਦਾ ਵਿਚਾਰ ਧਾਰਨ ਕਰਦੇ ਹੋ ?" ॥ ੬॥

ਸੁਨਿ ਗੰਗਾ ਤੇ ਸਤਿਗੁਰ ਬੋਲੇ। 'ਹਤੌਂ ਪਾਤਕੀ, ਪ੍ਰਣ ਨਹਿਂ ਡੋਲੇ।
ਜਿਸ ਨਰ ਪਿਤ ਕੋ ਬੈਰ ਨ ਲੀਯੋ। ਕ੍ਯੋਂ ਜਨਮ੍ਯੋ ਜਗ ਕਾਯਰ ਹੀਯੋ॥ ੭॥

ਮਾਤਾ ਗੰਗਾ ਜੀ ਦੀਆਂ ਇਹ ਗੱਲਾਂ ਸੁਣ ਕੇ ਸਤਿਗੁਰੂ ਜੀ ਬੋਲੇ, "ਮੈਂ ਪਾਪੀ ਨੂੰ ਮਾਰਾਂਗਾ, ਆਪਣੇ ਪ੍ਰਣ ਤੋਂ ਕਦੇ ਵੀ ਡੋਲਾਂਗਾ ਨਹੀਂ। ਜਿਹੜਾ ਮਨੁੱਖ ਆਪਣੇ ਪਿਤਾ ਜੀ ਦਾ ਵੈਰ ਨਹੀਂ ਲੈਂਦਾ, ਉਸ ਡਰਪੋਕ ਨੇ ਜੱਗ ਵਿਚ ਕਿਉਂ ਜਨਮ ਲਿਆ ਹੈ॥ ੭॥

ਆਯੁਧ ਧਰੌਂ ਚਮੂੰ ਬਡ ਕਰੌਂ। ਰਿਪੁ ਸਨ ਲਰੌਂ ਪ੍ਰਾਨ ਤਿਨ ਹਰੌਂ।
ਸ਼੍ਰੀ ਨਾਨਕ ਨਿਤ ਬਨਹਿਂ ਸਹਾਈ। ਹਤੌਂ ਤੁਰਕ ਰਣ ਮਹਿਂ ਸਮੁਦਾਈ॥ ੮॥

ਮੈਂ ਸ਼ਸਤਰ ਧਾਰਨ ਕਰਾਂਗਾ ਅਤੇ ਵੱਡੀ ਫੌਜ ਤਿਆਰ ਕਰਾਂਗਾ, ਦੁਸ਼ਮਣਾਂ ਨਾਲ ਲੜਾਂਗੇ ਤੇ ਉਨ੍ਹਾਂ ਦੇ ਪ੍ਰਾਣ ਕੱਢਾਂਗੇ। ਸ੍ਰੀ ਗੁਰੂ ਨਾਨਕ ਦੇਵ ਜੀ ਸਦਾ ਮੇਰੇ ਸਹਾਇਕ ਹਨ। ਤੁਰਕਾਂ ਦੀ ਸੈਨਾ ਨੂੰ ਮੈਂ ਰਣਖੇਤਰ ਵਿਚ ਮਾਰਾਂਗਾ॥ ੮॥

ਪੁਨ ਪਿਤ ਸਤਿਗੁਰ ਆਇਸੁ ਕਹੀ। ਪਲਟਾ ਲੇਉਂ ਤਜੋਂ ਰਿਪੁ ਨਹੀਂ।
ਸੇਲੀ ਮੇਲਨਿ ਕੋ ਨਹਿਂ ਕਾਲਾ। ਮੈ ਕਰਿਹੌਂ ਸੰਗ੍ਰਾਮ ਬਿਸਾਲਾ॥ ੯॥

ਫਿਰ ਸਤਿਗੁਰੂ ਪਿਤਾ ਜੀ ਨੇ ਮੈਨੂੰ ਹੁਕਮ ਕੀਤਾ ਹੈ, ਮੈਂ ਬਦਲਾ ਲਵਾਂਗਾ ਤੇ ਵੈਰੀ ਨੂੰ ਛੱਡਾਂਗਾ ਨਹੀਂ, ਇਹ ਹੁਣ ਸੇਲੀ ਪਾਉਣ ਦਾ ਸਮਾਂ ਨਹੀਂ ਹੈ, ਮੈਂ ਵਿਸ਼ਾਲ ਯੁੱਧ ਕਰਾਂਗਾ॥ ੯॥

ਨਹਿਂ ਚਿੰਤਾ ਚਿਤ ਕੀਜਹਿ ਮਾਈ। ਹਮਰੇ ਪੁਰਖ ਅਕਾਲ ਸਹਾਈ।
ਰਿਦੇ ਅਲਪ ਜੇ ਅਹੈਂ ਮਸੰਦ। ਸੁਨਿ ਰਣ ਕੋ ਡਰ ਧਰਹਿਂ ਬਿਲੰਦ॥ ੧੦॥

ਹੇ ਮਾਤਾ ਜੀ ! ਆਪਣੇ ਚਿੱਤ ਵਿਚ ਮੇਰੀ ਚਿੰਤਾ ਨਾ ਕਰੋ, ਅਕਾਲ ਪੁਰਖ ਮੇਰੇ ਸਹਾਇਕ ਹਨ। ਇਨ੍ਹਾਂ ਮਸੰਦਾਂ ਦੇ ਦਿਲ ਬਹੁਤ ਛੋਟੇ ਹਨ, ਰਣਖੇਤਰ ਬਾਰੇ ਸੁਣ ਕੇ ਬਹੁਤ ਡਰ ਜਾਂਦੇ ਹਨ॥ ੧੦॥

ਮੈਂ ਪਰਬਤ ਕੋ ਗਰਦ ਮਿਲਾਵੌਂ। ਰਜ ਕਨ ਕੌ ਸਮ ਮੇਰੁ ਬਨਾਵੌਂ।
ਸੰਤ ਬਨੇ ਪਰਤਾਪ ਨ ਜਾਨੈਂ। ਹਤੌਂ ਸ਼ਤ੍ਰੂ ਮੈਂ ਬਨਿ ਸਵਧਾਨੈ॥ ੧੧॥

ਮੈਂ ਪਹਾੜਾਂ ਨੂੰ ਮਿੱਟੀ ਵਿਚ ਮਿਲਾ ਦੇਵਾਂਗਾ ਅਤੇ ਧੂੜੀ ਦੇ ਕਿਣਕੇ ਨੂੰ ਸੁਮੇਰ ਪਰਬਤ ਬਰਾਬਰ ਬਣਾ ਦੇਵਾਂਗਾ। ਇਹ ਦੁਸ਼ਟ ਲੋਕ ਸੰਤ ਬਣੇ ਦਾ ਪਰਤਾਪ ਨਹੀਂ ਜਾਣਦੇ ਹਨ, ਮੈਂ ਬੜੀ ਸਾਵਧਾਨੀ ਨਾਲ ਦੁਸ਼ਮਣਾਂ ਨੂੰ ਮਾਰਾਂਗਾ॥ ੧੧॥

ਜਬਿ ਲਗਿ ਚੰਦੂ ਦੁਸ਼ਟ ਨ ਮਾਰੌਂ। ਤਬਿ ਲਗਿ ਰਿਦੇ ਨ ਸ਼ਾਂਤੀ ਧਾਰੌਂ'।
ਸੁਨਿ ਬਲ ਜੁਕਤਿ ਪੁੱਤ੍ਰ ਕੇ ਬੈਨ। ਗੰਗਾ ਧਰੀ ਰਿਦੇ ਤਬਿ ਚੈਨ॥ ੧੨॥

ਜਦ ਤਕ ਦੁਸ਼ਟ ਚੰਦੂ ਨੂੰ ਨਹੀਂ ਮਾਰਦਾ ਤਦ ਤਕ ਹਿਰਦੇ ਵਿਚ ਸ਼ਾਂਤੀ ਨਹੀਂ ਧਾਰਨ ਕਰਾਂਗਾ।" ਆਪਣੇ ਸ਼ਕਤੀਸ਼ਾਲੀ ਪੁੱਤਰ ਦੇ ਬਚਨ ਸੁਣਕੇ, ਮਾਤਾ ਗੰਗਾ ਜੀ ਨੇ ਆਪਣੇ ਹਿਰਦੇ ਵਿਚ ਚੈਨ ਧਾਰਨ ਕੀਤਾ॥ ੧੨॥

ਇਨ ਕੋ ਕਜਾ ਸਮੁਝਾਵਨਿ ਬਨੈ। ਭੂਤ ਭਵਿੱਖਜਤਿ ਜੇ ਲਖਿ ਮਨੈ।
ਖਾਨ ਪਾਨ ਕਰਿ ਪੁਨ ਸੁਪਤਾਏ। ਉਠਿ ਪ੍ਰਾਤੀ ਜਲ ਬਿਮਲ ਨਹਾਏ॥੧੩॥

ਇਨ੍ਹਾਂ ਨੂੰ ਕੀ ਸਮਝਾਉਣਾ ਬਣਦਾ ਹੈ, ਜਿਨ੍ਹਾਂ ਆਪਣੇ ਮਨ ਵਿਚ ਭੂਤ ਅਤੇ ਭਵਿੱਖਤ ਨੂੰ ਪਹਿਚਾਣ ਲਿਆ ਹੈ। ਗੁਰੂ ਜੀ ਖਾ ਪੀ ਫਿਰ ਸੌਂ ਗਏ, ਫਿਰ ਸਵੱਖਤੇ ਉਠ ਕੇ ਨਿਰਮਲ ਪਾਣੀ ਨਾਲ ਇਸ਼ਨਾਨ ਕੀਤਾ॥ ੧੩॥

ਬ੍ਰਿਧ ਕੇ ਸੰਮਤ ਸਤਿਗੁਰ ਹੋਇ। ਆਇ ਸੁਧਾਸਰ ਦਿਸ਼ਿ ਸਭਿ ਕੋਇ।
ਸ੍ਰੀ ਹਰਿ ਮੰਦਰ ਬੰਦਨ ਕਰੇ। ਚਤੁਰ ਪ੍ਰਦੱਛਨ ਕੇ ਹਿਤ ਫਿਰੇ॥ ੧੪॥

ਬਾਬਾ ਬੁੱਢਾ ਜੀ ਦੀ ਸਹਿਮਤੀ ਨਾਲ ਸਤਿਗੁਰੂ ਜੀ ਪੈਦਾ ਹੋਏ। ਸਾਰੇ ਲੋਕ ਅੰਮ੍ਰਿਤ ਸਰੋਵਰ ਦੇ ਪਾਸੇ ਆਉਂਦੇ ਸਨ। ਸ੍ਰੀ ਹਰਿਮੰਦਰ ਸਾਹਿਬ ਵਿਚ ਆ ਕੇ ਬੰਦਨਾ ਕਰਦੇ ਸਨ, ਫਿਰ ਚਾਰ ਚੁਫੇਰੇ ਘੁੰਮ ਕੇ ਚਾਰ ਪਰਿਕਰਮਾਂ ਕਰਦੇ ਸਨ॥ ੧੪॥

ਬਹੁਰੋ ਆਇ ਦਰਸ਼ਨੀ ਪੌਰ। ਪਿਖਿ ਅਕਾਲ ਬੁੰਗੇ ਕੀ ਠੌਰ।
ਆਇਸੁ ਦਈ 'ਸੁਥਲ ਸੁਧਰਾਵਹੁ। ਹਿਤ ਬੈਠਨਿ ਕੇ ਚਾਰੁ ਬਨਾਵਹੁ' ॥੧੫॥

ਫਿਰ ਦਰਸ਼ਨੀ ਡਿਉੜੀ ਦੇ ਦਰਵਾਜ਼ੇ ਤੇ ਆ ਬੈਠਦੇ ਸਨ। ਗੁਰੂ ਜੀ ਨੇ ਅਕਾਲ ਬੁੰਗੇ ਵੱਲ ਵੇਖ ਕੇ ਸੰਗਤ ਨੂੰ ਆਗਿਆ ਕੀਤੀ, "ਇਸ ਸਥਾਨ ਨੂੰ ਪੱਧਰਾ ਕਰੋ ਤੇ ਬੈਠਣ ਵਾਸਤੇ ਸੁੰਦਰ ਥੜ੍ਹਾ ਬਣਾਓ"॥ ੧੫॥

ਪ੍ਰਥਮ ਆਪਨੇ ਲੇਕਰਿ ਹਾਥ। ਧਰੀ ਈਂਟ ਬਲ ਤੇਜ ਕਿ ਸਾਥ।
ਕਹਜੋ 'ਕੁਛਕ ਉਚਾ ਥਲ ਕਰੋ। ਜਹਿਂ ਲਗਿ ਪੌਰ ਏਕ ਸਮ ਧਰੋ' ॥ ੧੬॥

ਪਹਿਲਾਂ ਆਪਣੇ ਹੱਥ ਨਾਲ ਇਕ ਇੱਟ ਲੈ ਕੇ, ਆਪਣੇ ਬਲ ਦੇ ਤੇਜ਼ ਨਾਲ ਧਰਤੀ ਤੇ ਰੱਖੀ ਤੇ ਕਿਹਾ, "ਕੁਝ ਉੱਚਾ ਸਥਾਨ ਬਣਾਓ, ਜਿਥੋਂ ਤਕ ਦਰਵਾਜ਼ਾ ਹੈ ਉਸ ਦੇ ਬਰਾਬਰ ਬਣਾਓ"॥ ੧੬॥

ਬਹੁਰ ਹੁਕਮ ਕੀਨਿਸਿ ਫੁਰਮਾਵਨਿ। 'ਕਰਹੁ ਹੁਕਮਨਾਮੇ ਲਿਖਵਾਵਨਿ।
ਚਹੁੰਦਿਸ਼ਿ ਮਹਿਂ ਮਸੰਦ ਜਹਿਂ ਭਾਰੀ। ਤਿਨ ਪਰ ਆਇਸੁ ਲਿਖਹੁ ਹਮਾਰੀ॥੧੭॥

ਫਿਰ ਹੁਕਮ ਕਰਕੇ ਫੁਰਮਾਇਆ, "ਹੁਕਮਨਾਮੇ ਲਿਖਵਾਓ ਚਾਰੇ ਪਾਸੇ ਜਿਥੇ ਵੀ ਭਾਰੀ ਮਸੰਦ ਹਨ, ਉਨ੍ਹਾਂ ਵੱਲ ਸਾਡਾ ਹੁਕਮਨਾਮਾ ਲਿਖੋ॥ ੧੭॥

ਜੋ ਸਿੱਖ ਆਨਹਿ ਸ਼ਸਤ੍ਰ ਤੁਰੰਗਾ। ਹੋਇ ਖੁਸ਼ੀ ਗੁਰ ਕੀ ਸੁਖ ਸੰਗਾ।
ਸਭਿ ਆਵੈਂ ਦਰਸ਼ਨ ਹਿਤ ਕਰਿਬੇ। ਲਜਾਇਂ ਅਕੋਰ ਬਿਲਮ ਨਹਿਂ ਧਰਿਬੇ' ॥੧੮॥

ਜਿਹੜਾ ਵੀ ਸਿੱਖ ਸਾਡੇ ਪਾਸ ਆਵੇ, ਉਹ ਸ਼ਸਤਰ ਤੇ ਘੋੜਾ ਲੈ ਕੇ ਆਵੇ, ਉਹ ਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰੇਗਾ ਤੇ ਸੁਖ ਨਾਲ ਰਹੇਗਾ। ਸਾਰੇ ਜਿਹੜੇ ਦਰਸ਼ਨ ਕਰਨ ਆਉਣ ਉਹ ਆ ਕੇ ਪਦਾਰਥ ਜਾਂ ਹੋਰ ਉਪਹਾਰ ਨਾ ਭੇਟ ਕਰਨ"॥ ੧੮॥

ਸੁਨਤਿ ਲਿਖਾਰੀ ਕਾਗਦ ਲਿਖੇ। ਇਸ ਬਿਧਿ ਹੁਕਮ ਭਯੋ ਤਿਸ ਬਿਖੇ।
'ਸ੍ਰੀ ਅਰਜਨ ਬੈਕੁੰਠ ਸਿਧਾਰੇ। ਖਸ਼ਟਮ ਗੁਰੂ ਮਹਾਂ ਬਲ ਧਾਰੇ॥ ੧੯॥

ਇਹ ਸੁਣ ਕੇ ਲਿਖਾਰੀ ਲਿਖਣ ਲੱਗੇ, ਇਸ ਤਰ੍ਹਾਂ ਉਸ ਥਾਂ ਅਜਿਹਾ ਹੁਕਮ ਹੋਇਆ, "ਸ੍ਰੀ ਗੁਰੂ ਅਰਜਨ ਦੇਵ ਜੀ ਬੈਕੁੰਠ ਚਲੇ ਗਏ ਹਨ, ਛੇਵੇਂ ਗੁਰੂ ਜੀ ਨੇ ਮਹਾਂਬਲ ਧਾਰਨ ਕੀਤਾ ਹੈ॥ ੧੯॥

ਥਿਰੇ ਤਖ਼ਤ ਪਰ ਦਰਸਹੁ ਆਏ। ਨੀਕੇ ਸ਼ਸਤ੍ਰ ਤੁਰੰਗ ਮੰਗਾਏ।
ਜੋ ਆਨਹਿ, ਲਹਿ ਖੁਸ਼ੀ ਬਿਸਾਲਾ। ਨਹਿੰ ਬਿਲਮਹੁ ਆਵਹੁ ਤਤਕਾਲਾ" ॥੨੦॥

ਉਹ ਤਖ਼ਤ ਉਤੇ ਬੈਠੇ ਹਨ, ਇਸ ਲਈ ਸਾਰੇ ਆ ਕੇ ਦਰਸ਼ਨ ਕਰੋ, ਵਧੀਆ ਸ਼ਸਤਰ ਅਤੇ ਘੋੜੇ ਮੰਗਵਾਏ ਹਨ, ਜਿਹੜਾ ਵੀ ਲੈ ਕੇ ਆਵੇਗਾ, ਉਹ ਗੁਰੂ ਘਰ ਦੀਆਂ ਖੁਸ਼ੀਆਂ ਪਾਵੇਗਾ, ਦੇਰ ਨਾ ਲਾਵੇ ਤੇ ਛੇਤੀ ਆਵੇ" ॥ ੨੦॥

ਪੂਰਬ ਦਿਸ਼ਿ ਕੇ ਨਗਰ ਬਿਸਾਲੇ। ਦਿੱਲੀ ਬਹੁਰ ਆਗਰੇ ਚਾਲੇ।
ਪਟਣੇ ਪੁਰ ਮਖਸੂਦਾ ਬਾਦ। ਕਾਂਸ਼ੀ ਆਦਿਕ ਫਰਕਾਬਾਦ॥ ੨੧॥

ਪੂਰਬੀ ਪਾਸੇ ਦੇ ਜਿਹੜੇ ਵੱਡੇ-ਵੱਡੇ ਨਗਰ ਸਨ, ਦਿੱਲੀ ਅਤੇ ਆਗਰੇ ਨੂੰ ਗਏ। ਪਟਨੇ ਸ਼ਹਿਰ ਅਤੇ ਮਖਸੂਦਾਬਾਦ ਗਏ, ਕਾਂਸ਼ੀ ਅਤੇ ਫਰਖਾਬਾਦ ਵੀ ਪਹੁੰਚੇ॥ ੨੧॥

ਤਿਮ ਦੱਖਨ ਸਿੱਖੀ ਜਿਸ ਥਾਨ। ਪਸ਼ਚਮ ਦਿਸ਼ਿ ਕੇ ਨਗਰ ਮਹਾਨ।
ਕਾਬਲ ਅਰੁ ਕੰਧਾਰ ਪਿਸ਼ੌਰ। ਗਿਨੌਂ ਕਹਾਂ ਲਗਿ ਸਿੱਖੀ ਠੌਰ॥ ੨੨॥

ਇਸ ਤਰ੍ਹਾਂ ਹੀ ਦੱਖਣ ਵਿਚ ਜਿਥੇ-ਜਿਥੇ ਸਿੱਖਾਂ ਦੇ ਸਥਾਨ ਸਨ, ਓਥੇ ਗਏ। ਕਾਬਲ, ਕੰਧਾਰ ਅਤੇ ਪਿਸ਼ੌਰ ਵੀ ਗਏ। ਮੈਂ ਸਿੱਖੀ ਸਥਾਨਾਂ ਦੀ ਕਿਥੋਂ ਤਕ ਗਿਣਤੀ ਕਰਾਂ॥ ੨੨॥

ਉੱਤਰ ਪੁਰਿ ਆਦਿਕ ਕਸ਼ਮੀਰ। ਗਮਨੇ ਸ਼ੀਘ੍ਰ ਸਿੱਖ ਜਨੁ ਧੀਰ।
ਪਹੁੰਚਿ ਹੁਕਮ ਨਾਮੇ ਸਭਿ ਥਾਨ। ਪਠਿ ਮਸੰਦ ਸੁਧਿ ਕਰੀ ਬਖਾਨ॥ ੨੩॥

ਉੱਤਮ ਪੁਰ ਆਦਿ ਕਸ਼ਮੀਰ ਵਿਚ ਧੀਰਜਵਾਨ ਸਿੱਖ ਬਹੁਤ ਛੇਤੀ ਚਲੇ ਗਏ। ਸਾਰੇ ਥਾਂਵੀਂ ਹੁਕਮਨਾਮੇ ਪਹੁੰਚ ਗਏ, ਮਸੰਦਾਂ ਨੇ ਪੜ੍ਹ ਕੇ ਖ਼ਬਰ ਸਾਰੇ ਸਿੱਖਾਂ ਨੂੰ ਸੁਣਾ ਦਿੱਤੀ॥ ੨੩॥

ਸੁਨਿ ਸਿੱਖਨ ਜੋ ਗੁਰ ਕੀ ਕਾਰ। ਖਰਚਜੋ ਦਰਬ ਲੀਨਿ ਹਥਿਆਰ।
ਚੰਚਲ ਤੁਰੰਗ ਮੋਲ ਕਰਿ ਲਿਏ। ਗੁਰ ਪ੍ਰਸੰਨਤਾ ਚਾਹਤਿ ਕਿਏ॥ ੨੪॥

ਸਿੱਖਾਂ ਨੇ ਜਦ ਗੁਰੂ ਜੀ ਦੀ ਕਾਰਜ ਵਿਧੀ ਬਾਰੇ ਸੁਣਿਆ ਤਾਂ ਉਨ੍ਹਾਂ ਨੇ ਧਨ ਖਰਚ ਕੇ ਹਥਿਆਰ ਲੈ ਲਏ ਅਤੇ ਚੰਚਲ ਘੋੜੇ ਮੁੱਲ ਲੈ ਲਏ, ਸਾਰੇ ਹੀ ਗੁਰੂ ਜੀ ਨੂੰ ਪ੍ਰਸੰਨ ਕਰਨਾ ਚਾਹੁੰਦੇ ਸਨ॥ ੨੪॥

ਜਹਿੰ ਕਹਿੰ ਕਰੀ ਖਰੀਦ ਬਿਸਾਲੇ। ਸਭਿ ਦਿਸ਼ਿ ਤੇ ਦਰਸ਼ਨ ਹਿਤ ਚਾਲੇ।
ਧਨੀ ਬਿਲੰਦ ਮਸੰਦ ਅਗਾਰੀ। ਗਮਨੇ ਸੰਗਤਿ ਸਿੱਖ ਪਿਛਾਰੀ॥ ੨੫॥

ਜਿਥੇ ਕਿਥੇ ਹਥਿਆਰਾਂ ਦੀ ਬਹੁਤ ਖਰੀਦਾਰੀ ਕੀਤੀ, ਸਭ ਪਾਸਿਆਂ ਦੇ ਸਿੱਖ ਦਰਸ਼ਨ ਕਰਨ ਵਾਸਤੇ ਚਲ ਪਏ। ਵੱਡੇ ਧਨੀ ਮਸੰਦ ਅੱਗੇ ਲੱਗ ਕੇ ਤੁਰ ਪਏ ਤੇ ਸਿੱਖ ਸੰਗਤ ਪਿੱਛੇ-ਪਿੱਛੇ ਚੱਲ ਪਈ॥ ੨੫॥

ਇਤ ਸਤਿਗੁਰ ਸਭਿ ਕੀਨਿ ਸਮਾਜਾ। ਬਸਤ੍ਰ ਬਿਭੂਖਨਿ ਪਹਿਰਨਿ ਕਾਜਾ।
ਪੋਸ਼ਿਸ਼ ਪੀਤ ਜ਼ਰੀ ਜੁਤ ਛਾਜੈ। ਜਾਮਾ ਬਡਿ ਅਭਿਰਾਮ ਬਿਰਾਜੈ॥ ੨੬॥

ਇਸ ਤਰ੍ਹਾਂ ਸਤਿਗੁਰੂ ਜੀ ਨੇ ਸਾਰਾ ਸਾਜ਼ੋ-ਸਾਮਾਨ ਇਕੱਤਰ ਕੀਤਾ। ਪਹਿਨਣ ਵਾਸਤੇ ਕੱਪੜੇ ਅਤੇ ਗਹਿਣੇ, ਪੀਲੇ ਰੰਗ ਦੇ ਜ਼ਰੀ ਸਹਿਤ ਚਮਕਦੇ ਪੁਸ਼ਾਕੇ ਅਤੇ ਵੱਡੇ ਜਾਮੇ ਜਿਹੜੇ ਬੜੇ ਸੁੰਦਰ ਫੱਬ ਰਹੇ ਸਨ, ਬਣਵਾਏ॥ ੨੬॥

ਕਲਗੀ ਜਿਗਾ ਜਵਾਹਰ ਜਰੇ। ਮੁਕਤਾ ਗੁੱਛ ਤਿਨਹੁਂ ਪਰ ਕਰੇ।
ਕੰਚਨ ਕੰਕਨ ਹੀਰਨਿ ਖਚੇ। ਕੁੰਡਲ ਦਮਕ ਜ਼ੇਬ ਜੁਤ ਰਚੇ॥ ੨੭॥

ਕਲਗੀ ਜਿਗ੍ਹਾ ਹੀਰਿਆਂ ਨਾਲ ਜੜੀ ਸੀ ਅਤੇ ਮੋਤੀਆਂ ਦੇ ਗੁੱਛੇ ਉਸ ਨੂੰ ਲੱਗੇ ਹੋਏ ਸਨ। ਸੋਨੇ ਦੇ ਕੰਗਣਾਂ ਵਿਚ ਹੀਰੇ ਜੜੇ ਹੋਏ ਸਨ। ਵਾਲਾਂ ਦੇ ਕੁੰਡਲ ਸ਼ੋਭਾ ਸਹਿਤ ਬਣੇ ਹੋਏ ਸਨ॥ ੨੭॥

ਮੁਕਤਾ ਮਾਲ ਉਜਾਲ ਬਿਸਾਲਾ। ਇਕ ਸਮਾਨ ਗਨ ਗਿਰਦ ਸੁ ਢਾਲਾ।
ਰਚੇ ਕੋਰ ਹੀਰੇ ਬਚ ਚੀਰੇ। ਜਿਨ ਕੀ ਦਮਕ ਹੋਤਿ ਵਿਸਤੀਰੇ॥ ੨੮॥

ਮਣਕਿਆਂ ਦੀ ਮਾਲਾ ਬੜੀ ਉੱਜਲ ਬਣੀ ਸੀ ਤੇ ਗਲੇ ਦੇ ਇਰਦ-ਗਿਰਦ ਇਕੋ ਜਿਹੇ ਮੁੱਲ ਦੇ ਸਾਰੇ ਮੋਤੀ ਸਨ। ਸ੍ਰੇਸ਼ਟ ਹੀਰੇ ਚੀਰ ਕੇ ਵਿਚ ਲਾਏ ਹੋਏ ਸਨ, ਜਿਨ੍ਹਾਂ ਦੀ ਚਮਕ ਬੜੀ ਫੈਲੀ ਹੋਈ ਸੀ॥ ੨੮॥

ਨਵਰਤਨੇ ਸੁੰਦਰ ਬਨਵਾਏ। ਨਵ ਵਰ ਵਰਣ ਜਿਨਹੁ ਅਧਿਕਾਏ।
ਤਥਾ ਸ਼ਸਤ੍ਰ ਸੁਥਰੇ ਸਮੁਦਾਏ। ਭੂਖਨ ਸਾਜਿ ਨਵੀਨ ਬਨਾਏ॥ ੨੯॥

ਮੋਤੀ ਹੀਰਾ ਪੰਨਾ ਆਦਿ ਨੌਂ ਪ੍ਰਕਾਰ ਦੀਆਂ ਮਣੀਆਂ ਦਾ ਜੋ ਨੌਂ ਤਰ੍ਹਾਂ ਦਾ ਸ੍ਰੇਸ਼ਟ ਰੰਗ ਹੈ। ਅਜਿਹੇ ਸ੍ਰੇਸ਼ਟ ਨਵਰਤਨੇ ਬਣਵਾਏ। ਸ੍ਰੇਸ਼ਟ ਅਤੇ ਸੁਥਰੇ ਸ਼ਸਤਰ ਇਕੱਠੇ ਕੀਤੇ ਗਏ ਹਨ ਅਤੇ ਗਹਿਣੇ ਅਤੇ ਸਾਜ਼ ਨਵੇਂ ਬਣਾਏ ਗਏ ਹਨ॥ ੨੯॥

ਹੁਕਮ ਸੁਭਿਨਿ ਪਰ ਗੁਰ ਕਰਿ ਦੀਨਾ। 'ਸਾਜ ਤੁਰੰਗਨਿ ਬਨਹਿ ਨਵੀਨਾ।
ਕੰਚਨ ਰਜਤਿ ਬਿਭੂਖਨਿ ਬਨੈ। ਰੇਸ਼ਮ ਡੋਰ ਜ਼ਰੀ ਗਨ ਸਨੈ'॥ ੩੦॥

ਗੁਰੂ ਜੀ ਨੇ ਸਾਰਿਆਂ ਨੂੰ ਹੁਕਮ ਕਰ ਦਿੱਤਾ, "ਘੋੜਿਆਂ ਦਾ ਸਾਜ਼ੋ-ਸਾਮਾਨ (ਕਾਠੀਆਂ ਆਦਿ) ਨਵਾਂ ਤਿਆਰ ਕੀਤਾ ਜਾਵੇ। ਘੋੜਿਆਂ ਵਾਸਤੇ ਸੋਨੇ ਚਾਂਦੀ ਦੇ ਗਹਿਣੇ ਬਣਾਏ ਜਾਣ, ਜਿਨ੍ਹਾਂ ਨੂੰ ਰੇਸ਼ਮ ਦੀਆਂ ਡੋਰਾਂ ਅਤੇ ਜ਼ਰੀ ਲੱਗੀ ਹੋਵੇ"॥ ੩੦॥

ਸੁਨਿ ਸੁਨਿ ਹੁਕਮ ਚੌਂਪ ਕਰਿ ਸਾਰੇ। ਲਗੇ ਕਰਾਵਨਿ ਕਾਰਜ ਤਜ਼ਾਰੇ।
ਸ਼੍ਰੀ ਗੁਰ ਬ੍ਰਿਧ ਕੇ ਸੰਮਤ ਹੋਇ। ਗਨਕ ਹਕਾਰਜੋ ਨੀਕੋ ਜੋਇ॥ ੩੧॥

ਹੁਕਮ ਸੁਣ ਕੇ ਸਾਰੇ ਬੜੀ ਚਾਹਤ ਨਾਲ ਨਵੇਂ ਸਾਜ਼ੋ-ਸਾਮਾਨ ਤਿਆਰ ਕਰਨ ਲੱਗੇ। ਗੁਰੂ ਜੀ ਨੇ ਬਾਬਾ ਬੁੱਢਾ ਜੀ ਦੀ ਸਲਾਹ ਮੇਲ ਕੇ ਚੰਗੇ ਜੋਤਸ਼ੀ ਨੂੰ ਬੁਲਾਇਆ॥ ੩੧॥

*ਨੋਟ:- ਗੁਰੂ ਜੀ ਦਾ ਜੋਤਸ਼ੀ ਬੁਲਾਉਣਾ ਇਤਿਹਾਸਕ ਤੱਥ ਨਹੀਂ, ਨਾ ਹੀ ਇਹ ਮਹਿਮਾ ਪ੍ਰਕਾਸ਼ ਵਿਚ ਲਿਖਿਆ ਗਿਆ ਹੈ, ਮਹੂਰਤ ਸੁਧਾਉਣੇ ਗੁਰਬਾਣੀ ਵਿਰੁੱਧ ਹਨ। ਗੁਰੂ ਜੀ ਵੀ ਇਸ ਨੂੰ ਪਸੰਦ ਨਹੀਂ ਸੀ ਕਰਦੇ ਅਤੇ ਬਾਬਾ ਬੁੱਢਾ ਜੀ ਵੀ ਕਦੇ ਅਜਿਹੀ ਸਲਾਹ ਨਹੀਂ ਸੀ ਦੇ ਸਕਦੇ। ਗੁਰਬਾਣੀ ਵਿਚ ਲਿਖਿਆ ਹੈ:- 'ਸਾਹਾ ਗਣਹਿ ਨ ਕਰਹਿ ਬੀਚਾਰੁ॥ ਸਾਹੇ ਊਪਰਿ ਏਕੰਕਾਰੁ॥'*

'ਸੁੰਦਰ ਸਮਾ ਸੁਧਾਵਨਿ ਕਾਜ। ਜਸ ਕੀਜਹਿ ਅਭਿਖੇਕਨਿ ਰਾਜ'।
ਸੁਨਤਿ ਹੁਕਮ ਤਿਨ ਸੋਧਿ ਸੁਨਾਯੋ। 'ਸ਼੍ਰੀ ਸਤਿਗੁਰ ਆਛੋ ਦਿਨ ਪਾਯੋ॥ ੩੨॥

ਜੋਤਸ਼ੀ ਨੂੰ ਕਿਹਾ, "ਰਾਜ ਤਿਲਕ ਭਾਵ ਮੀਰੀ ਪੀਰੀ ਦਾ ਤਿਲਕ ਲਾਉਣ ਵਾਸਤੇ ਸੁੰਦਰ ਸਮਾਂ ਸੋਧ ਕੇ ਦੱਸੋ।" ਜੋਤਸ਼ੀ ਨੇ ਇਹ ਸੁਣਦਿਆਂ ਹੀ ਸਮਾਂ ਸੋਧ ਕੇ ਸੁਣਾਇਆ, "ਸ੍ਰੀ ਸਤਿਗੁਰੂ ਜੀ ਨੇ ਚੰਗਾ ਦਿਨ ਪਾਇਆ ਹੈ॥ ੩੨॥

ਜਿਸ ਤੇ ਦਿਨਪ੍ਰਤਿ ਵਧਹਿ ਪ੍ਰਤਾਪਾ। ਮਹਾਂ ਬਲੀ ਸ਼ਤ੍ਰੂ ਗਨ ਖਾਪਾ।
ਦਸਮੀ ਸੁਦੀ ਅਸਾਢ ਮਝਾਰੀ। ਆਦਿਤਵਾਰ ਤੇਜ ਬਲ ਭਾਰੀ॥ ੩੩॥

ਜਿਸ ਕਰਕੇ ਦਿਨ ਪ੍ਰਤਿ ਪ੍ਰਤਾਪ ਵਧੇਗਾ ਅਤੇ ਮਹਾਂਬਲੀ ਵੈਰੀਆਂ ਦੇ ਸਮੂਹ ਨੂੰ ਨਾਸ਼ ਕਰਨਗੇ। ਹਾੜ ਸੁਦੀ ਦਸਵੀਂ ਐਤਵਾਰ ਵਾਲਾ ਦਿਨ ਬੜਾ ਭਾਰੀ ਤੇਜ ਬਲ ਵਾਲਾ ਹੋਵੇਗਾ॥ ੩੩॥

ਉਦਜਾਚਲ ਤੁਲ ਤਖਤ ਬਿਸਾਲਾ। ਉਦਹੁ ਆਪਿ ਜਿਮ ਦਿਨਕਰ ਬਾਲਾ।
ਤੁਰਕ ਤਾਪ ਤਮ ਤੋਮ ਤੁਰੰਤਾ। ਉਡਗਨ ਕਰਨ ਕੁਕਰਮਨਿ ਵੰਤਾ॥ ੩੪॥

ਸੂਰਜ ਉਦੇ ਦੇ ਪਰਬਤ ਵਾਂਗ ਵਿਸ਼ਾਲ ਤਖ਼ਤ ਹੋਵੇਗਾ, ਆਪ ਜੀ ਸਵੇਰ ਦੇ ਸੂਰਜ ਵਾਂਗ ਪਰਗਟ ਹੋਵੋਗੇ। ਤੁਰਕਾਂ ਦੇ ਤਾਪ ਦਾ ਸਮੂਹ ਹਨੇਰਾ ਤੁਰਤ ਹੀ ਦੂਰ ਹੋ ਜਾਵੇਗਾ, ਖੋਟੇ ਕਰਮ ਕਰਨ ਵਾਲੇ ਤਾਰਿਆਂ ਵਾਂਗ ਜਿਹੜੇ ਤੁਰਕ ਹਨ॥ ੩੪॥

**ਕਰਹੁ ਅਦ੍ਰਿਸ਼ਟ ਇਨਹੁ ਤਤਕਾਲਾ। ਨਿੰਦਕ ਪੇਚਕ ਦੁਖਦ ਕਰਾਲਾ।**
**ਜਹਿਂ ਕਹਿਂ ਸੰਤ ਦਾਸ ਅਰਬਿੰਦਾ। ਕਰਹੁ ਪ੍ਰਫੁੱਲਿਤਿ ਹਰਖਤਿ ਬ੍ਰਿੰਦਾ॥ ੩੫॥**

ਇਨ੍ਹਾਂ ਨੂੰ ਤੁਰਤ ਲੋਪ ਭਾਵ ਨਾਸ਼ ਕਰੋਗੇ, ਨਿੰਦਕ ਅਤੇ ਚੁਗਲਖੋਰ ਵਿਕਰਾਲ ਦੁਖੀ ਹੋਣਗੇ। ਜਿਥੇ ਕਿਥੇ ਕੰਵਲ ਰੂਪੀ ਸੰਤ ਸੇਵਕ ਪ੍ਰਫੁੱਲਿਤ ਹੋ ਕੇ ਬਹੁਤ ਪ੍ਰਸੰਨ ਹੋਣਗੇ॥ ੩੫॥

**ਚੰਦ ਚੰਦੁਕੀ ਲੈਤਾ ਕਰੋ। ਅਨੰਦ ਗੁਰੂ ਸਿਖ ਚਕਵਨਿ ਧਰੋ।**
**ਕੈਰਵ ਕਾਨਨ ਦੋਖੀ ਜੇਤੇ। ਪਿਖਿ ਮੁਰਝਾਇ ਗਿਰਹਿਂਗੇ ਤੇਤੇ'॥ ੩੬॥**

ਚੰਦਰਮਾ ਰੂਪ ਚੰਦ ਦੀ ਚਾਨਣੀ ਨੂੰ ਅਲੋਪ ਕਰੋਗੇ, ਚਕਵਾ ਚਕਵੀ ਵਾਂਗ ਗੁਰਸਿੱਖ ਅਨੰਦ ਧਾਰਨ ਕਰਨਗੇ। ਤੁਹਾਡੇ ਦੋਖੀ ਜਿਹੜੇ ਕਾਨਿਆਂ ਦੇ ਜੰਗਲ ਹਨ, ਉਹ ਵੇਖ ਕੇ ਮੁਰਝਾ ਕੇ ਡਿੱਗ ਪੈਣਗੇ''॥ ੩੬॥

**ਕਹੀ ਜੁਗਤਿ ਦਿਜ ਕਰਿ ਚਤੁਰਾਈ। ਸੁਨਿ ਕਰਿ ਭਏ ਪ੍ਰਸੰਨ ਗੁਸਾਈਂ।**
**ਬਖਸ਼ਜੋ ਦਰਬ ਕਿਤਿਕ ਤਿਸ ਬਾਰਾ। ਪੁਨ ਮਾਂਗਨਿ ਨਹਿਂ ਹਾਥ ਪਸਾਰਾ॥ ੩੭॥**

ਬ੍ਰਾਹਮਣ ਨੇ ਚਤੁਰਾਈ ਨਾਲ ਸਾਰੀ ਜੁਗਤੀ ਕਹਿ ਦਿੱਤੀ, ਇਹ ਸੁਣ ਕੇ ਗੁਰੂ ਜੀ ਬਹੁਤ ਪ੍ਰਸੰਨ ਹੋਏ। ਉਸ ਨੂੰ ਕਾਫੀ ਧਨ ਬਖਸ਼ਿਸ਼ ਕੀਤਾ, ਤਾਂਕਿ ਉਹ ਦੁਬਾਰਾ ਮੰਗਣ ਵਾਸਤੇ ਕਿਸੇ ਅੱਗੇ ਹੱਥ ਨਾ ਫੈਲਾਏ॥ ੩੭॥

**ਪਿਖਿ ਪਿਖਿ ਦਾਸ ਉਦਾਰ ਸੁਭਾਊ। ਰਿਦੇ ਪ੍ਰਮੁਦਤਿ ਚੌਗੁਨੋ ਚਾਊ॥**
**ਤਿਸ ਦਿਨ ਕੀ ਪ੍ਰਤੀਖਨਾ ਧਾਰੇ। ਸਰਬ ਵਸਤੁ ਕਰਿਵਾਇਸਿ ਤਜਾਰੇ॥ ੩੮॥**

ਸੇਵਕ ਗੁਰੂ ਜੀ ਦਾ ਖੁਲ੍ਹ-ਦਿਲਾ ਸੁਭਾਉ ਵੇਖ ਕੇ ਹਿਰਦੇ ਵਿਚ ਬਹੁਤ ਖੁਸ਼ ਹੁੰਦੇ ਸਨ ਤੇ ਉਨ੍ਹਾਂ ਨੂੰ ਚਾਰ ਗੁਣਾਂ ਚਾਅ ਚੜ੍ਹ ਜਾਂਦਾ ਸੀ। ਗੁਰਗੱਦੀ ਵਾਲੇ ਦਿਨ ਦਾ ਇੰਤਜ਼ਾਰ ਕਰਨ ਲੱਗੇ। ਸਾਰੀਆਂ ਵਸਤਾਂ ਤਿਆਰ ਕਰਵਾ ਲਈਆਂ॥ ੩੮॥

**ਕੇਤਿਕ ਵਸਤੁ ਬਨਾਇ ਦਿਖਾਵੈਂ। ਸਿਰਜਹਿਂ ਸੁੰਦਰ ਪਿਖਿ ਹਰਖਾਵੈਂ।**
**ਮਿਲਿ ਆਪਸ ਮਹਿਂ ਸੁਜਸੁ ਉਚਾਰੈਂ। ਧਰਿ ਸ਼ਰਧਾ ਗੁਰ ਦਰਸ ਨਿਹਾਰੈਂ॥ ੩੯॥**

ਕਈ ਵਸਤਾਂ ਬਣਾ ਕੇ ਵਿਖਾਉਂਦੇ ਸਨ, ਸੁੰਦਰ ਬਣੀਆਂ ਹੋਈਆਂ ਵਸਤੂਆਂ ਨੂੰ ਵੇਖ ਕੇ ਬਹੁਤ ਪ੍ਰਸੰਨ ਹੁੰਦੇ ਸਨ, ਆਪਸ ਵਿਚ ਮਿਲ ਕੇ ਸ੍ਰੇਸ਼ਟ ਜੱਸ ਉਚਾਰਣ ਕਰਦੇ ਸਨ ਅਤੇ ਸ਼ਰਧਾ ਧਾਰ ਕੇ ਗੁਰੂ ਜੀ ਦੇ ਦਰਸ਼ਨ ਕਰਦੇ ਸਨ॥ ੩੯॥

**'ਸੁੰਦਰ ਡੀਲ ਸੁਸ਼ੀਲ' ਉਚਾਰਤਿ। 'ਆਯੁਧ ਪਹਿਰ ਮਹਾਂ ਦੁਤਿ ਧਾਰਤਿ।**
**ਮਨ ਸਿੱਖਨਿ ਕੇ ਪ੍ਰੇਮ ਉਪਾਵੈਂ। ਬਿਕਸਤਿ ਮੰਦ ਮੰਦ ਦਰਸਾਵੈਂ'॥ ੪੦॥**

ਕਹਿੰਦੇ ਸਨ, ''ਸਰੀਰ ਦਾ ਡੀਲ-ਡੌਲ ਬੜਾ ਸੁੰਦਰ ਹੈ, ਜਦ ਹਥਿਆਰ ਪਹਿਣ ਲੈਂਦੇ ਹਨ ਤਾਂ ਸ਼ੋਭਾ ਬਹੁਤ ਵਧ ਜਾਂਦੀ ਹੈ, ਸਿੱਖਾਂ ਦੇ ਮਨਾਂ ਵਿਚ ਪ੍ਰੇਮ ਉਤਪੰਨ ਕਰਦੇ ਹਨ, ਮੱਠਾ-ਮੱਠਾ ਮੁਸਕਰਾ ਕੇ ਦਰਸ਼ਨ ਦਿੰਦੇ ਹਨ''॥ ੪੦॥

**ਸਭਿ ਚਾਹਤਿ ਦਿਨ ਹੋਇ ਸੁ ਨੀਕਾ। ਬੈਠਿ ਗੁਰੂ ਨਿਕਸਾਵਹਿਂ ਟੀਕਾ।**
**ਸ਼ਸਤ੍ਰ ਸਜਾਇ ਬਿਰਾਜਹਿਂ ਖਰੇ। ਦੁਸ਼ਟ ਜਿ ਦੋਖੀ ਗਨ ਕੋ ਹਰੇਂ॥ ੪੧॥**

ਸਾਰੇ ਚਾਹੁੰਦੇ ਸਨ ਕਿ ਸ਼ੁਭ ਦਿਨ ਛੇਤੀ ਹੋਵੇ ਜਦ ਗੁਰੂ ਜੀ ਬੈਠ ਕੇ ਗੁਰਗੱਦੀ ਦਾ ਤਿਲਕ ਲਵਾਉਣ। ਸ਼ਸਤਰ ਸਜਾ ਕੇ ਖੜੇ ਹੋ ਕੇ ਬਿਰਾਜਣ ਤੇ ਸਾਰੇ ਦੁਸ਼ਟ ਅਤੇ ਦੋਖੀਆਂ ਦਾ ਨਾਸ਼ ਕਰਨ॥ ੪੧॥

*ਦੋਹਰਾ-* **ਸਿੱਖਨਿ ਬਿਖੈ ਅਨੰਦਤਾ ਜਿਮ ਰਵਿ ਤੇ ਅਰਬਿੰਦ।**
**ਕਜਾ ਕਰਿਹੈਂ ਕਿਮ ਹੋਇ ਹੈ ? ਚਿੰਤ ਮਸੰਦ ਬਿਲੰਦ॥ ੪੨॥**

ਸਿੱਖਾਂ ਵਿਚ ਏਨਾ ਅਨੰਦ ਛਾ ਗਿਆ, ਜਿਵੇਂ ਸੂਰਜ ਨੂੰ ਵੇਖ ਕੰਵਲ ਖਿੜ ਉੱਠਦਾ ਹੈ। ਕੀ ਕਰਨਗੇ, ਕਿਵੇਂ ਹੋਵੇਗਾ ? ਮਸੰਦਾਂ ਦੇ ਮਨ ਵਿਚ ਵੱਡੀ ਚਿੰਤਾ ਲੱਗੀ ਹੋਈ ਹੈ॥ ੪੨॥

*ਚੌਥੀ ਰਾਸ ਦਾ ਬਤਾਲੀਵਾਂ ਅਧਿਆਇ ਸਮਾਪਤ ਹੋਇਆ॥ ੪੨॥*

# ਅਧਿਆਇ ਤਰਤਾਲੀਵਾਂ

### ਤਖਤ ਤੇ ਬਿਰਾਜਮਾਨ

ਦੋਹਰਾ- ਦਿਵਸ ਪ੍ਰਤੀਖਿਤ ਆਇਗੋ ਦਸਮੀ ਆਦਿਤਵਾਰ।
ਗਨ ਮਸੰਦ ਕਰਿ ਸ਼ੀਘ੍ਰਤਾ ਸੰਗਤਿ ਸੰਗ ਹਜ਼ਾਰ॥ ੧॥

ਇੰਤਜ਼ਾਰ ਵਾਲਾ ਹਾੜ ਸੁਦੀ ਦਸਵੀਂ ਐਤਵਾਰ ਦਾ ਦਿਨ ਆ ਗਿਆ। ਸਾਰੇ ਮਸੰਦ ਬੜੀ ਸ਼ੀਘਰਤਾ ਨਾਲ ਹਜ਼ਾਰਾਂ ਦੀ ਗਿਣਤੀ ਵਿਚ ਸੰਗਤਾਂ ਨੂੰ ਨਾਲ ਲੈ ਕੇ ਆ ਪਹੁੰਚੇ॥ ੧॥

ਚੌਪਈ- 'ਚਲਹੁ ਪਿਖਹਿਂ ਉਤਸਾਹੁ ਬਿਸਾਲਾ'। ਜਿਤ ਕਿਤ ਤੇ ਆਏ ਤਤਕਾਲਾ।
ਅਨਿਕ ਭਾਂਤਿ ਕੀ ਲਏ ਅਕੋਰਾ। ਚਹੁਂ ਦਿਸ਼ਿ ਤੇ ਚਲਿ ਗੁਰੂ ਪੁਰਿ ਓਰਾ॥੨॥

"ਚਲੋ ਚਲ ਕੇ ਵਿਸ਼ਾਲ ਉਤਸਵ ਵੇਖੋ" ਜਿਥੋਂ ਕਿਥੋਂ ਮਨੁੱਖ ਤੁਰਤ ਇਕੱਠੇ ਹੋ ਕੇ ਆ ਗਏ। ਸੰਗਤਾਂ ਨੇ ਅਨੇਕ ਪ੍ਰਕਾਰ ਦੀਆਂ ਸੁਗਾਤਾਂ ਲਈਆਂ ਸਨ, ਚਾਰੇ ਪਾਸਿਆਂ ਤੋਂ ਗੁਰੂ ਜੀ ਦੀ ਨਗਰੀ ਵਲ ਚਲ ਪਏ॥ ੨॥

ਬਰਹਿਂ ਸੁਧਾਸਰ ਦਰਸ਼ਨ ਪਾਵੈਂ। ਮੱਜਹਿਂ, ਕਿਰਤਨ ਸੁਨਿ ਹਰਖਾਵੈਂ।
ਸੰਗਤਿ ਮਿਲੀ ਆਨਿ ਸਮਦਾਈ। ਜੈ ਜੈ ਕਾਰ ਕਰਹਿਂ ਬਹੁ ਥਾਈਂ॥ ੩॥

ਨਗਰ ਦੇ ਅੰਦਰ ਦਾਖਲ ਹੋ ਕੇ ਅੰਮ੍ਰਿਤ ਸਰੋਵਰ ਦੇ ਦਰਸ਼ਨ ਕਰਦੇ ਸਨ ਤੇ ਫਿਰ ਇਸ਼ਨਾਨ ਕਰਕੇ ਕੀਰਤਨ ਸੁਣ ਕੇ ਪ੍ਰਸੰਨ ਹੁੰਦੇ ਸਨ। ਬਹੁਤ ਸੰਗਤ ਆ ਕੇ ਇਕੱਠੀ ਹੋ ਗਈ। ਬਹੁਤ ਸਥਾਨਾਂ ਤੇ ਮਿਲ ਕੇ ਜੈ ਜੈ ਕਾਰ ਬੁਲਾਉਂਦੇ ਸਨ॥ ੩॥

ਚਹੁਂਦਿਸ਼ਿ ਪਰੇ ਸੁਧਾਸਰ ਡੇਰੇ। ਦਰਸ਼ਨ ਹਿਤ ਚਿਤ ਚੌਂਪ ਬਡੇਰੇ।
ਜਾਮ ਜਾਮਨੀ ਤੇ ਗੁਰ ਜਾਗੇ। ਸੌਚਾਚਾਰ ਕਰਨਿ ਤਬਿ ਲਾਗੇ॥ ੪॥

ਅੰਮ੍ਰਿਤ ਸਰੋਵਰ ਦੇ ਚਾਰ-ਚੁਫੇਰੇ ਉਨ੍ਹਾਂ ਨੇ ਡੇਰੇ ਲਾ ਲਏ ਸਨ, ਦਰਸ਼ਨ ਕਰਨ ਵਾਸਤੇ ਉਨ੍ਹਾਂ ਦੇ ਚਿੱਤ ਵਿਚ ਬਹੁਤ ਚਾਹ ਸੀ। ਪਹਿਰ ਰਾਤ ਰਹਿੰਦਿਆਂ ਗੁਰੂ ਜੀ ਜਾਗ ਪਏ ਤੇ ਸੁਚਮ ਆਦਿ ਕਰਨ ਲੱਗ ਗਏ॥ ੪॥

ਕਰਿ ਸ਼ਨਾਨ ਕੋ ਆਸਨ ਮਾਰੇ। ਨਿਜ ਸਰੂਪ ਮਹਿਂ ਬ੍ਰਿਤਿ ਥਿਤਿ ਧਾਰੇ।
ਟਿਕੇ ਸੱਚਿਦਾਨੰਦ ਮਝਾਰੀ। ਲੀਨਹੁ ਸੁਖ ਹੋਵਤਿ ਭੁਨਸਾਰੀ॥ ੫॥

ਇਸ਼ਨਾਨ ਕਰਕੇ ਆਸਣ ਮਾਰ ਕੇ ਬੈਠ ਗਏ, ਅਤੇ ਆਪਣੇ ਨਿੱਜੀ ਸਰੂਪ ਵਿਚ ਬ੍ਰਿਤੀ ਸਥਿਤ ਕਰ ਲਈ, ਫਿਰ ਸਤ ਚੇਤਨ ਅਨੰਦ ਰੂਪ ਪਰਮਾਤਮਾ ਵਿਚ ਟਿਕ ਗਏ ਤੇ ਸੁਖ ਮਾਣਦਿਆਂ ਸਵੇਰ ਹੋ ਗਈ॥ ੬॥

ਉਦੈ ਭਯੋ ਦਿਨਕਰ ਜਿਸ ਕਾਲੇ। ਪਹਿਰਜੋ ਜਾਮਾ ਜਿਸ ਗਨ ਪਾਲੇ।
ਛਬਿ ਉਸ਼ਨੀਕ ਸੀਸ ਪਰ ਧਾਰੀ। ਜਿਗਾ ਬਧੀ ਊਪਰਿ ਦੁਤਿ ਕਾਰੀ॥੬॥

ਜਿਸ ਸਮੇਂ ਸੂਰਜ ਚੜ੍ਹ ਪਿਆ, ਤਾਂ ਆਪਣੇ ਗਲ ਵਿਚ ਬਹੁਤ ਪੌਲਿਆਂ ਵਾਲਾ ਜਾਮਾ ਪਹਿਣ ਲਿਆ, ਅਤੇ ਸੁੰਦਰ ਦਸਤਾਰ ਸੀਸ ਧਾਰਨ ਕਰ ਲਈ, ਪੱਗੜੀ ਦੇ ਉੱਤੇ ਸੁੰਦਰ ਜਿਗ੍ਹਾ ਬੰਨ੍ਹ ਲਈ॥ ੬॥

ਕਲਗੀ ਮੁਕਤਾ ਗੁੱਛ ਉਜਾਲਾ। ਮੁਖ ਮੰਡਲ ਪਰ ਕੁੰਡਲ ਝਾਲਾ।
ਮਾਲ ਬਿਸਾਲ ਸੁਢਾਲ ਜਿ ਮੁਕਤਾ। ਸਬਜ਼ੇ, ਹੀਰਨਿ ਚਾਰੁ ਸੁ ਯੁਕਤਾ॥ ੭॥

ਕਲਗੀ ਉੱਤੇ ਮੋਤੀਆਂ ਦੇ ਗੁੱਛੇ ਚਮਕ ਰਹੇ ਸਨ ਅਤੇ ਚਿਹਰੇ ਉੱਤੇ ਵਾਲਾਂ ਦੇ ਕੁੰਡਲ ਝੂਲਦੇ ਸਨ। ਸੋਹਣੇ ਮੋਤੀਆਂ ਦੀ ਵੱਡੀ ਮਾਲਾ ਪਾਈ ਹੋਈ ਸੀ, ਜਿਹੜੀ ਸੁੰਦਰ ਸਬਜ਼ਿਆਂ ਅਤੇ ਹੀਰਿਆਂ ਨਾਲ ਜੜੀ ਹੋਈ ਸੀ॥ ੭॥

ਨਵ ਰਤਨੇ ਪਹਿਰਤਿ ਛਬਿ ਪਾਏ। ਜਨੁ ਨਵ ਗ੍ਰਹ ਤਿਸ ਕੇ ਮਿਸ ਆਏ।
ਅੰਗਦ ਸੁੰਦਰ ਸ਼ੋਭਤਿ ਜ਼ਾਹਿਰ। ਜਬਰ ਜ਼ੇਬ ਜਿਨ ਜਰੇ ਜਵਾਹਰ॥ ੮॥

ਪਹਿਨੇ ਹੋਏ ਨੌਂ ਰਤਨ (ਮੋਤੀ, ਪੰਨਾ, ਮਾਣਿਕ, ਗੋਮੇਦ, ਹੀਰੇ, ਗੁੱਲੀਆਂ, ਲਸਨੀਆਂ, ਨੀਲਮ ਅਤੇ ਪੁਖਰਾਜ) ਬੜੀ ਸ਼ੋਭਾ ਪਾ ਰਹੇ ਸਨ, ਜਿਵੇਂ ਨੌਂ ਗ੍ਰਹਿ ਰਤਨਾਂ ਦੇ ਬਹਾਨੇ ਗੁਰੂ ਜੀ ਦੀ ਸੇਵਾ ਵਾਸਤੇ ਆਏ ਹੋਣ। ਗੁਰੂ ਜੀ ਦੇ ਸਰੀਰ ਤੇ ਪ੍ਰਗਟ ਰੂਪ ਵਿਚ ਸੁੰਦਰ ਸ਼ੋਭ ਰਹੇ ਸਨ ਜਿਨ੍ਹਾਂ ਵਿਚ ਸੁੰਦਰ ਹੀਰੇ ਜਵਾਹਰਾਤ ਜੜੇ ਹੋਏ ਹਨ॥੮॥

ਕੰਕਨ ਕੰਚਨ ਕੇ ਖਚਿ ਹੀਰੇ। ਛਾਪ ਛਲਾਯਨਿ ਛਬਿ ਗੰਭੀਰੇ।
ਇਮ ਸਤਿਗੁਰੁ ਸ਼ੋਭਤਿ ਸ਼ੁਭ ਅੰਗ। ਬਸਤ੍ਰ ਬਿਭੂਖਨ ਉੱਤਮ ਸੰਗ॥ ੯॥

ਹੀਰਿਆਂ ਨਾਲ ਜੜੇ ਸੋਨੇ ਦੇ ਕੰਗਣ ਪਹਿਨੇ ਹੋਏ ਹਨ ਤੇ ਛਾਪ ਛਲਿਆਂ ਦੀ ਵੀ ਬੜੀ ਸੁੰਦਰ ਛਵੀ ਹੈ। ਇਸ ਤਰ੍ਹਾਂ ਸਤਿਗੁਰੂ ਜੀ ਦੇ ਸਾਰੇ ਅੰਗ ਸ਼ੋਭ ਰਹੇ ਹਨ। ਕੱਪੜੇ ਅਤੇ ਗਹਿਣੇ ਬੜੇ ਉੱਤਮ ਪਹਿਣੇ ਹੋਏ ਹਨ॥ ੯॥

ਗਯੋ ਮੇਵਰੋ ਸੰਗਤਿ ਸਾਰੀ। 'ਲਿਹੁ ਦਰਸ਼ਨ' ਸੁਧਿ ਕੀਨਿ ਹਕਾਰੀ।
'ਚੌਕ ਦਰਸ਼ਨੀ ਪੌਰ ਅਗਾਰੀ। ਪਹੁੰਚਹੁ ਤਹਿਂ ਸਗਰੇ ਨਰ ਨਾਰੀ॥ ੧੦॥

ਫਿਰ ਅਰਦਾਸੀਆ ਸੰਗਤ ਦੇ ਪਾਸ ਗਿਆ ਤੇ ਉਨ੍ਹਾਂ ਨੂੰ ਖਬਰ ਕੀਤੀ, "ਦਰਸ਼ਨ ਕਰ ਲਵੋ ਅਤੇ ਸਾਰੇ ਇਸਤਰੀ ਪੁਰਸ਼ ਦਰਸ਼ਨੀ ਡਿਉੜੀ ਦੇ ਸਾਹਮਣੇ ਪਹੁੰਚ ਜਾਵੋ॥ ੧੦॥

ਸਤਿਗੁਰ ਦਰਸਹੁ ਬਾਂਛਤਿ ਪਾਵਹੁ। ਜੋ ਆਨੀ ਗੁਰ ਕਾਰ ਚਢਾਵਹੁ'।
ਸੁਨਿ ਸੁਨਿ ਸੰਗਤਿ ਕਰਿ ਚਿਤ ਚਾਊ। ਬਸਤ੍ਰ ਬਿਭੂਖਨ ਪਹਿਰ ਸੁਹਾਊ॥੧੧॥

ਸਤਿਗੁਰੂ ਜੀ ਦੇ ਦਰਸ਼ਨ ਕਰੋ ਅਤੇ ਮੂੰਹ ਮੰਗੀਆਂ ਮੁਰਾਦਾਂ ਪਾਵੋ ਅਤੇ ਜੋ ਗੁਰੂ ਜੀ ਵਾਸਤੇ ਕਾਰ ਭੇਟ ਲਿਆਂਦੀ ਹੈ, ਉਹ ਉਨ੍ਹਾਂ ਸਾਹਮਣੇ ਚੜ੍ਹਾ ਦੇਵੋ" ਸੁਣ ਸੁਣ ਕੇ ਸਾਰੀ ਸੰਗਤ ਚਿੱਤ ਵਿਚ ਬੜੀ ਚਾਹਤ ਭਰ ਕੇ ਸੁਹਾਵਣੇ ਵਸਤਰ ਅਤੇ ਗਹਿਣੇ ਪਾਈ ਚਲ ਪਈ॥ ੧੧॥

ਸਗਰੇ ਆਇ ਥਿਰੇ ਤਿਸ ਥਾਨ। ਚਾਹਤਿ ਦੇਹਿਂ ਦਰਸ ਗੁਰ ਆਨਿ।
ਇਤਨੇ ਮਹਿਂ ਸ੍ਰੀ ਹਰਿ ਗੋਵਿੰਦ। ਆਏ ਬਨਿ ਕੈ ਛੈਲ ਬਿਲੰਦ॥ ੧੨॥

ਸਾਰੇ ਉਸ ਥਾਂ ਆ ਕੇ ਖਲੋ ਗਏ, ਚਾਹੁੰਦੇ ਸਨ ਕਿ ਹੇ ਗੁਰੂ ਜੀ ਆ ਕੇ ਦਰਸ਼ਨ ਦੇਵੋ। ਏਨੇ ਵਿਚ ਗੁਰੂ ਹਰਿਗੋਬਿੰਦ ਜੀ, ਬੜੇ ਸੁੰਦਰ ਬਣ ਕੇ ਆ ਗਏ॥ ੧੨॥

ਸਿੱਖਨਿ ਚਖ ਚਕੋਰ ਕੇ ਚੰਦ। ਦਿਨਕਰ ਮਨਹੁਂ ਬਦਨ ਅਰਬਿੰਦ।
ਚਿਤ ਚਾਤ੍ਰਿਕ ਕੇ ਘਨ ਮਾਨਿੰਦ। ਬੰਦਤਿ ਕਰ ਬੰਦਹਿਂ ਨਰ ਬ੍ਰਿੰਦ॥ ੧੩॥

ਗੁਰੂ ਜੀ ਸਿੱਖਾਂ ਦੇ ਨੇਤਰਾਂ ਰੂਪੀ ਚਕੋਰਾਂ ਦੇ ਚੰਦ ਹਨ, ਮਾਨੋਂ ਸਿੱਖਾਂ ਦੇ ਮੁਖੜੇ ਰੂਪੀ ਕੰਵਲਾਂ ਦੇ ਸੂਰਜ ਹਨ। ਦਿਲ ਰੂਪੀ ਪਪੀਹੇ ਦੇ ਮਾਨੋਂ ਬੱਦਲ ਹਨ। ਸਾਰੇ ਮਨੁੱਖ ਹੱਥ ਜੋੜ ਕੇ ਬੰਦਨਾ ਕਰ ਰਹੇ ਸਨ॥ ੧੩॥

ਫਰਸ਼ ਬਿਸਾਲ ਭਯੋ ਰੰਗਦਾਰ। ਗੁਰੂ ਕੋ ਰਚਯੋ ਸਿੰਘਾਸਨ ਚਾਰੂ।
ਬ੍ਰਿਧ ਗੁਰਦਾਸ ਬਾਮ ਅਰੁ ਦਾਂਏਂ। ਅਪਰ ਮਸੰਦ ਸਿੱਖ ਸਮੁਦਾਏ॥ ੧੪॥

ਰੰਗਦਾਰ ਗਲੀਚਿਆਂ ਨਾਲ ਫਰਸ਼ ਬੜਾ ਰੰਗਦਾਰ ਹੋ ਗਿਆ ਹੈ, ਗੁਰੂ ਜੀ ਵਾਸਤੇ ਸੁੰਦਰ ਸਿੰਘਾਸਣ ਤਿਆਰ ਕੀਤਾ ਗਿਆ ਹੈ। ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਸੱਜੇ ਅਤੇ ਖੱਬੇ ਖੜੇ ਹਨ, ਹੋਰ ਮਸੰਦ ਅਤੇ ਸਿੱਖ ਵੀ ਇਕੱਠੇ ਹੋਏ ਹਨ॥ ੧੪॥

ਨਿਜ ਮਹਿਲਨਿ ਤੇ ਚਲਿ ਕਰਿ ਆਏ। ਪੌਰ ਦਰਸ਼ਨੀ ਸੀਸ ਨਿਵਾਏ।
ਪੁਨ ਹਰਿਮੰਦਰਿ ਸੁੰਦਰ ਗਏ। ਦਰਸ਼ਨਿ ਲੈ ਅਭਿਬੰਦਨ ਕਿਏ॥ ੧੫॥

ਗੁਰੂ ਜੀ ਆਪਣੇ ਮਹਿਲਾਂ ਤੋਂ ਚਲ ਕੇ ਆਏ ਹਨ, ਦਰਸ਼ਨੀ ਡਿਉੜੀ ਤੇ ਆ ਕੇ ਉਨ੍ਹਾਂ ਸਿਰ ਨਿਵਾਇਆ, ਫਿਰ ਸੁੰਦਰ ਹਰਿਮੰਦਰ ਸਾਹਿਬ ਦੇ ਅੰਦਰ ਗਏ ਤੇ ਦਰਸ਼ਨ ਕਰਕੇ ਬੰਦਨਾ ਕੀਤੀ॥ ੧੫॥

ਪੁਨਹ ਪ੍ਰਦੱਛਨ ਕਰਿ ਚਲਿ ਆਏ। ਥਲ ਅਕਾਲ ਬੁੰਗੇ ਥਿਤ ਪਾਏ।
ਬੈਠੇ ਆਨਿ ਸਿੰਘਾਸਨ ਚਾਰੂ। ਸ਼੍ਰੀ ਮੁਖ ਆਇਸੁ ਕੀਨਿ ਉਚਾਰੂ॥ ੧੬॥

ਫਿਰ ਪਰਿਕਰਮਾਂ ਕਰਕੇ ਚਲ ਕੇ ਆ ਗਏ ਤੇ ਅਕਾਲ ਬੁੰਗੇ ਤੇ ਆ ਕੇ ਖਲੋ ਗਏ ਤੇ ਸੁੰਦਰ ਸਿੰਘਾਸਣ ਉਤੇ ਬੈਠ ਗਏ। ਫਿਰ ਗੁਰੂ ਜੀ ਨੇ ਆਪਣੇ ਮੁਖ ਤੋਂ ਆਗਿਆ ਉਚਾਰਣ ਕੀਤੀ॥ ੧੬॥

'ਆਨਹੁ ਸ਼ਸਤ੍ਰ ਜੁ ਹਮ ਬਨਵਾਏ। ਜਿਨਕੈ ਹਾਟਿਕ ਅਧਿਕ ਲਗਾਏ'।
ਦੌਰਤਿ ਦਾਸ ਉਤਾਇਲ ਲਜਾਏ। ਧਰੇ ਅਗਾਰੀ ਸਭਿ ਸਮੁਦਾਏ॥ ੧੭॥

"ਉਨ੍ਹਾਂ ਸ਼ਸਤਰਾਂ ਨੂੰ ਲਿਆਵੋ, ਜਿਹੜੇ ਅਸੀਂ ਬਣਵਾਏ ਹਨ, ਜਿਨ੍ਹਾਂ ਉਤੇ ਬਹੁਤ ਸੋਨਾ ਲਵਾਇਆ ਹੋਇਆ ਹੈ।" ਸੇਵਕ ਦੌੜ ਕੇ ਗਏ ਤੇ ਤੁਰਤ ਹਥਿਆਰ ਲਿਆ ਕੇ ਸਾਰੇ ਗੁਰੂ ਹਰਿਗੋਬਿੰਦ ਜੀ ਦੇ ਅੱਗੇ ਰੱਖ ਦਿੱਤੇ॥ ੧੭॥

ਪੰਚਹੁੰ ਸਤਿਗੁਰ ਕੋ ਲੈ ਨਾਮ। ਗਹੇ ਖੜਗ ਦ੍ਵੈ ਬਹੁ ਅਭਿਰਾਮ।
ਸੋ ਗਰ ਬਿਖੈ ਪਾਇ ਗੁਰੁ ਲੀਨੇ। ਪੁਨ ਨਿਖੰਗ ਕਰ ਧਾਰਨਿ ਕੀਨੇ॥ ੧੮॥

ਪਹਿਲਾਂ ਪੰਜਾਂ ਗੁਰੂ ਸਾਹਿਬਾਨ ਦਾ ਨਾਂ ਲੈ ਕੇ ਅਰਦਾਸ ਕੀਤੀ, ਫਿਰ ਬੜੀਆਂ ਸੁੰਦਰ ਤਲਵਾਰਾਂ ਆਪਣੇ ਹੱਥਾਂ ਨਾਲ ਫੜ ਕੇ ਗੁਰੂ ਜੀ ਨੇ ਆਪਣੇ ਗਲ ਵਿਚ ਪਾ ਲਈਆਂ। ਫਿਰ ਤੀਰਾਂ ਦਾ ਭੱਥਾ ਲੈ ਕੇ ਧਾਰਨ ਕਰ ਲਿਆ॥ ੧੮॥

ਗਰ ਮਹਿਂ ਪਾਇ ਸੁ ਕਟ ਸੰਗ ਬਾਂਧਾ। ਜਿਸ ਮਹਿਂ ਸਰ ਖਰ ਕਰਿ ਅਰਿ ਬਾਧਾ।
ਧਨੁਖ ਕਠੋਰ ਗਹਯੋ ਤਬਿ ਹਾਥ। ਉਪਮਾ ਬਨੀ ਜਥਾ ਰਘੁਨਾਥ॥ ੧੯॥

ਭੱਥੇ ਨੂੰ ਗਲ ਵਿਚ ਪਾ ਕੇ ਮੋਢੇ ਨਾਲ ਬੰਨ੍ਹ ਲਿਆ, ਜਿਸ ਵਿਚ ਵੈਰੀ ਨੂੰ ਵਿੰਨ੍ਹਣ ਵਾਲੇ ਤਿੱਖੇ ਤੀਰ ਭਰੇ ਹੋਏ ਸਨ। ਫਿਰ ਸਖਤ ਧਨੁੱਖ ਨੂੰ ਹੱਥ ਵਿਚ ਫੜਿਆ, ਜਿਵੇਂ ਰਾਮਚੰਦਰ ਨੇ ਸੀਤਾ ਸਵੰਬਰ ਸਮੇਂ ਭਾਰੀ ਧਨੁੱਖ ਚੁਕਿਆ ਹੋਵੇ॥ ੧੯॥

ਰਚਯੋ ਤਖਤ ਤਿਸ ਬੰਦਨ ਕੀਨਿ। ਚਢਿ ਗੁਰੁ ਬੀਰਾਸਨ ਆਸੀਨ।
ਬ੍ਰਿਧ ਆਦਿਕ ਗੁਰਦਾਸ ਮਸੰਦ। ਅਵਿਲੋਕਤਿ ਬਿਸਮਾਇ ਬਿਲੰਦ॥ ੨੦॥

ਜਿਹੜਾ ਨਵਾਂ ਤਖਤ ਤਿਆਰ ਕੀਤਾ ਸੀ, ਉਸ ਨੂੰ ਪਹਿਲਾਂ ਬੰਦਨਾ ਕੀਤੀ, ਫਿਰ ਗੁਰੂ ਜੀ ਉਸ ਉੱਪਰ ਚੜ੍ਹ ਕੇ ਬੀਰ ਆਸਣ ਹੋ ਕੇ ਬੈਠ ਗਏ। ਬਾਬਾ ਬੁੱਢਾ ਜੀ, ਭਾਈ ਗੁਰਦਾਸ ਅਤੇ ਮਸੰਦ ਵੇਖ ਕੇ ਬਹੁਤ ਹੈਰਾਨ ਹੋਏ॥ ੨੦॥

ਹਾਥ ਜੋਰਿ ਕਰਿ ਬੂਝਨ ਲਾਗੇ। 'ਧਰਹਿਂ ਖੜਗ ਇਕ, ਜੇ ਭਟ ਆਗੇ।
ਦੋਇ ਆਪ ਲੇ ਨਿਜ ਗਰ ਪਾਏ। ਇਹ ਕਜਾ ਕਾਰਨ ਦੇਹੁ ਸੁਨਾਏ ?' ॥੨੧॥

ਉਹ ਹੱਥ ਜੋੜ ਕੇ ਪੁੱਛਣ ਲੱਗੇ, "ਪਹਿਲਾਂ ਤਾਂ ਸੂਰਮੇ ਇਕ ਹੀ ਤਲਵਾਰ ਧਾਰਨ ਕਰਦੇ ਸਨ, ਪਰ ਆਪ ਜੀ ਨੇ ਦੋਵੇਂ ਤਲਵਾਰਾਂ ਲੈ ਕੇ ਆਪਣੇ ਗਲ ਵਿਚ ਪਾ ਲਈਆਂ ਹਨ, ਇਸ ਦਾ ਕੀ ਕਾਰਨ ਹੈ, ਸਾਨੂੰ ਸੁਣਾਓ" ॥ ੨੧॥

ਧਰੇ ਤੇਜ ਸਤਿਗੁਰੁ ਬਚ ਕਹੇ। 'ਹਮ ਨੇ ਇਸ ਹਿਤ ਜੁਗ ਅਸਿ ਗਹੇ।
ਇਕ ਤੇ ਲੇਂ ਮੀਰਨਿ ਕੀ ਮੀਰੀ। ਦੂਸਰ ਤੇ ਪੀਰਨਿ ਕੀ ਪੀਰੀ॥ ੨੨॥

ਬੜੇ ਜਲਾਲ ਵਿਚ ਆ ਕੇ ਸਤਿਗੁਰੂ ਜੀ ਨੇ ਬਚਨ ਕੀਤੇ, "ਅਸੀਂ ਇਸ ਕਰਕੇ ਦੋ ਤਲਵਾਰਾਂ ਫੜੀਆਂ ਹਨ। ਇਕ ਨਾਲ ਬਾਦਸ਼ਾਹਾਂ ਦੀ ਬਾਦਸ਼ਾਹੀ ਲਵਾਂਗੇ ਤੇ ਦੂਸਰੀ ਨਾਲ ਪੀਰਾਂ ਦੀ ਸ਼ਕਤੀ ਪ੍ਰਾਪਤ ਕਰਾਂਗੇ॥ ੨੨॥

ਮੀਰੀ ਪੀਰੀ ਦੋਨੋਂ ਧਰੈਂ। ਬਚਹਿ ਸ਼ਰਨਿ, ਨਤੁ ਜੁਗ ਪਰਹਰੈਂ'।
ਸੁਨਿ ਸਤਿਗੁਰੁ ਕੇ ਬਾਕ ਅਡੋਲੇ। ਧਰਿ ਸ਼ਰਧਾ ਲਹਿ ਅਨੰਦ ਅਤੋਲੇ॥੨੩॥

ਇਸ ਲਈ ਇਹ ਮੀਰੀ ਪੀਰੀ ਦੀਆਂ ਦੋਵੇਂ ਤਲਵਾਰਾਂ ਧਾਰਨ ਕੀਤੀਆਂ ਹਨ, ਇਨ੍ਹਾਂ ਦੀ ਸ਼ਰਨ ਆ ਕੇ ਬਚ ਜਾਵਾਂਗੇ, ਨਹੀਂ ਤਾਂ ਦੋਵੇਂ ਦੂਰ ਹੋ ਜਾਣਗੀਆ" ਸਤਿਗੁਰੂ ਜੀ ਦੇ ਅਜਿਹੇ ਅਡੋਲ ਬਚਨ ਸੁਣ ਕੇ, ਸਾਰਿਆਂ ਨੇ ਸ਼ਰਧਾ ਧਾਰਨ ਕਰਕੇ ਬੜਾ ਅਨੰਦ ਪ੍ਰਾਪਤ ਕੀਤਾ॥ ੨੩॥

ਬੈਠੇ ਸਤਿਗੁਰੁ ਤਖਤ ਸੁਹਾਵਤਿ। ਸੁਰਗਨ ਮੈਂ ਜਿਮ ਸੁਰਪਤਿ ਭਾਵਤਿ।
ਕੈ ਮੁਨਿ ਗਨਿ ਮੈਂ ਰਘੁ ਕੁਲ ਚੰਦ। ਕੈ ਜਾਦਵ ਮਹਿਂ ਕ੍ਰਿਸ਼ਨ ਬਿਲੰਦ॥੨੪॥

ਸਤਿਗੁਰੂ ਜੀ ਤਖਤ ਤੇ ਬੜੀ ਸ਼ੋਭਾ ਪਾ ਰਹੇ ਸਨ, ਜਿਵੇਂ ਦੇਵਤਿਆਂ ਵਿਚ ਇੰਦਰ ਬੈਠਾ ਸ਼ੋਭ ਰਿਹਾ ਹੋਵੇ, ਜਿਵੇਂ ਮੁਨੀਆਂ ਵਿਚ ਰਘੂ ਕੁਲ ਦਾ ਚੰਦਰਮਾ ਰਾਮਚੰਦਰ ਬਿਰਾਜ ਰਿਹਾ ਹੋਵੇ ਜਾਂ ਜਿਵੇਂ ਯਾਦਵਾਂ ਵਿਚ ਬੈਠਾ ਕ੍ਰਿਸ਼ਨ ਮਹਾਨ ਵਡਿਆਈ ਪਾ ਰਿਹਾ ਹੋਵੇ॥ ੨੪॥

ਹੇਰਿ ਹੇਰਿ ਇਮ ਉਪਮਾ ਗਾਵਤਿ। ਦੁਹ ਦਿਸ਼ਿ ਚਾਮਰ ਚਾਰੁ ਢੁਰਾਵਤਿ।
ਮਨਹੁ ਮਰਾਲ ਬਿਸਦ ਉਡ ਆਵਤਿ। ਮੁਕਤਾ ਗਨ ਪਰ ਛੁਹਨਿ ਨ ਪਾਵਤਿ॥੨੫॥

ਵੇਖ ਵੇਖ ਕੇ ਇਸ ਤਰ੍ਹਾਂ ਉਪਮਾ ਗਾ ਰਹੇ ਸਨ ਅਤੇ ਦੋਹੀਂ ਪਾਸੀ ਚੌਰ ਇੰਝ ਫਿਰ ਰਿਹਾ ਸੀ, ਮਾਨੋਂ ਸਫੇਦ ਹੰਸ ਉੱਡ ਕੇ ਆ ਗਿਆ ਹੋਵੇ, ਪਰ ਗੁਰੂ ਜੀ ਦੀ ਕਲਗੀ ਵਿਚ ਲੱਗੇ ਮੋਤੀਆਂ ਨੂੰ ਛੂਹ ਨਹੀਂ ਸੀ ਸਕਦਾ॥ ੨੫॥

ਦੁਤਿ ਅਖੰਡ ਮੁਖ ਮੰਡਲ ਕੇਰੀ। ਤੇਜ ਬਿਸਾਲ ਦਿਪਜੋ ਤਿਸ ਬੇਰੀ।
ਭਯੋ ਹੁਕਮ 'ਸੰਗਤਿ ਸਭਿ ਆਵੈ। ਚਿਤ ਬਾਂਛਤ ਲੇ, ਭੇਟ ਚਢਾਵੈ' ॥ ੨੬॥

ਮੁਖੜੇ ਦੀ ਸੁੰਦਰਤਾ ਖੰਡ ਰਹਿਤ ਸੀ, ਉਸ ਸਮੇਂ ਵਿਸ਼ਾਲ ਤੇਜ ਚਮਕ ਰਿਹਾ ਸੀ। ਫਿਰ ਹੁਕਮ ਹੋਇਆ, "ਸਾਰੀ ਸੰਗਤ ਆਵੇ ਤੇ ਭੇਟ ਚੜ੍ਹਾ ਕੇ ਮੂੰਹ ਮੰਗੀਆਂ ਮੁਰਾਦਾਂ ਪਾਵੇ" ॥ ੨੬॥

ਤਬਿ ਸੰਗਤਿ ਆਈ ਸਮੁਦਾਇ। ਹੁਮ ਹੁਮਾਇ ਦਰਸ਼ਨ ਚਿਤ ਚਾਇ।
ਮਹਾਂ ਭੀਰ ਭੀ ਚੌਂਕ ਮਝਾਰਾ। ਦਰਸਹਿਂ ਸਤਿਗੁਰ ਖਰੇ ਹਜ਼ਾਰਾ॥ ੨੭॥

ਫਿਰ ਸਾਰੀ ਸੰਗਤ ਇਕੱਠੀ ਹੋ ਕੇ, ਦਿਲ ਵਿਚ ਦਰਸ਼ਨਾਂ ਦੀ ਚਾਹਤ ਕਰਕੇ ਹੁਮ ਹੁਮਾ ਕੇ ਆਈ। ਚੌਂਕ ਵਿਚ ਬਹੁਤ ਭੀੜ ਹੋ ਗਈ, ਹਜ਼ਾਰਾਂ ਲੋਕ ਖੜੇ ਹੋ ਕੇ ਗੁਰੂ ਜੀ ਦੇ ਦਰਸ਼ਨ ਕਰ ਰਹੇ ਸਨ॥ ੨੭॥

**ਭਈ ਇਕੱਤ੍ਰ ਸਮੋ ਲਖਿ ਨੀਕਾ। ਉਠਜੋ ਬ੍ਰਿੱਧ ਕੀਨਸਿ ਤਬਿ ਟੀਕਾ।**
**ਕੇਸਰ ਚੰਦਨ ਕੋ ਤਬਿ ਸੋਹਾ। ਪਿਖਿ ਮੁਖ ਮੰਡਲ ਸਭਿ ਮਨਿ ਮੋਹਾ॥ ੨੮॥**

ਇਕੱਤਰ ਹੋਣ ਦਾ ਜਦ ਚੰਗਾ ਸਮਾਂ ਆਇਆ ਸਮਝਿਆ ਤਾਂ ਬਾਬਾ ਬੁੱਢਾ ਜੀ ਉੱਠੇ ਤੇ ਉਨ੍ਹਾਂ ਨੇ ਸਤਿਗੁਰੂ ਜੀ ਦੇ ਮੱਥੇ ਤੇ ਤਿਲਕ ਲਾਇਆ। ਕੇਸਰ ਚੰਦਨ ਨੂੰ ਛੁਹਾਇਆ, ਉਸ ਸਮੇਂ ਗੁਰੂ ਜੀ ਦਾ ਸੁੰਦਰ ਮੁਖੜਾ ਵੇਖ ਕੇ ਸਾਰਿਆਂ ਦਾ ਮਨ ਮੋਹਿਆ ਗਿਆ॥ ੨੮॥

**ਪ੍ਰਥਮ ਬ੍ਰਿੱਧ ਨੇ ਧਰੀ ਅਕੋਰ। ਨਮੋ ਕੀਨਿ ਕਰ ਜੋਰਿ ਨਿਹੋਰਿ।**
**ਬਹੁਰੋ ਨਿਕਟ ਜਿ ਰਹੈਂ ਮਸੰਦ। ਧਰਹਿਂ ਭੇਟ ਬੰਦਤਿ ਕਰ ਬੰਦਿ॥ ੨੯॥**

ਫਿਰ ਬਾਬਾ ਬੁੱਢਾ ਜੀ ਨੇ ਗੁਰੂ ਜੀ ਅੱਗੇ ਭੇਟ ਰੱਖੀ ਤੇ ਫਿਰ ਹੱਥ ਜੋੜ ਕੇ ਬੰਦਨਾ ਕੀਤੀ। ਫਿਰ ਜਿਹੜੇ ਮਸੰਦ ਨੇੜੇ ਸਨ ਉਨ੍ਹਾਂ ਨੇ ਭੇਟਾਵਾਂ ਧਰ ਕੇ ਬੰਦਨਾ ਕੀਤੀ॥ ੨੯॥

**ਤਿਨ ਪਾਛੇ ਜੇ ਦੇਸ਼ ਬਿਦੇਸ਼। ਜਿਨਕੇ ਸੰਗਤਿ ਸੰਗ ਅਸ਼ੇਸ਼।**
**ਲੇ ਲੇ ਸਕਲ ਉਪਾਇਨ ਆਏ। ਧਰਹਿਂ ਅਗਾਰੀ ਭੇਟ ਬਨਾਏ॥ ੩੦॥**

ਉਨ੍ਹਾਂ ਦੇ ਪਿੱਛੇ ਦੇਸ਼ ਬਿਦੇਸ਼ ਦੀ ਸੰਗਤ ਜਿਹੜੀ ਉਨ੍ਹਾਂ ਦੇ ਨਾਲ ਆਈ ਸੀ, ਉਹ ਸਾਰੇ ਉਪਹਾਰ ਲੈ ਲੈ ਕੇ ਗੁਰੂ ਜੀ ਦੇ ਅੱਗੇ ਧਰ ਕੇ ਬੰਦਨਾ ਕਰਨ ਲੱਗੀ॥ ੩੦॥

**ਬਸਤ੍ਰ ਬਿਭੂਖਨ ਅਜਬ ਮਹਾਨੇ। ਬੀਨਿ ਬੀਨਿ ਜਗ ਗੁਰੁ ਹਿਤ ਆਨੇ।**
**ਬਹੁਰ ਸ਼ਸਤ੍ਰ ਜਿਨ ਕੀ ਖਰਧਾਰਾ। ਖਰਚਜੋ ਜਿਨ ਪਰ ਦਰਬ ਉਦਾਰਾ॥ ੩੧॥**

ਉਹ ਮਹਾਨ ਅਤੇ ਵਚਿੱਤਰ ਵਸਤਰ ਅਤੇ ਗਹਿਣੇ ਲਿਆਏ ਸਨ, ਇਹ ਸਾਰੇ ਚੁਣ ਚੁਣ ਕੇ ਜਗਤ ਗੁਰੂ ਜੀ ਦੇ ਵਾਸਤੇ ਲਿਆਂਦੇ ਸਨ। ਬਹੁਤ ਤਿੱਖੀਆਂ ਧਾਰਾਂ ਵਾਲੇ ਸ਼ਸਤਰ ਲਿਆਏ ਸਨ, ਜਿਨ੍ਹਾਂ ਨੂੰ ਖਰੀਦਣ ਵਾਸਤੇ ਉਨ੍ਹਾਂ ਨੇ ਖੁਲ੍ਹਾ ਧਨ ਖਰਚਿਆ ਸੀ॥ ੩੧॥

**ਖੜਗ ਸਿਪਰ, ਬਿਧਿ ਬਿਬਿਧਿ ਤੁਫੰਗ। ਚਪਲ ਬਲੀ ਤਨ ਰੁਚਿਰ ਤੁਰੰਗ।**
**ਜਮਧਰ, ਤਰਕਸ਼, ਧਨੁਸ਼ ਕਰਾਲੇ। ਖੰਜਰ ਖੰਡੇ ਖਰ ਕਰਿ ਭਾਲੇ॥ ੩੨॥**

ਤਲਵਾਰਾਂ, ਢਾਲਾਂ, ਕਈ ਤਰ੍ਹਾਂ ਦੀਆਂ ਬੰਦੂਕਾਂ ਅਤੇ ਚੰਚਲ ਬਲਵਾਨ ਘੋੜੇ ਜਿਨ੍ਹਾਂ ਦੇ ਸਰੀਰ ਬਹੁਤ ਸੁੰਦਰ ਸਨ। ਵਿਕਰਾਲ ਕਟਾਰਾਂ, ਤੀਰ ਧਨੁਸ਼, ਖੰਜਰ, ਖੰਡੇ ਅਤੇ ਤਿੱਖੇ ਕੀਤੇ ਹੋਏ ਬਰਛੇ ਗੁਰੂ ਜੀ ਅੱਗੇ ਭੇਟ ਕਰ ਰਹੇ ਸਨ॥ ੩੩॥

**ਤੋਮਰ, ਸਾਂਗਨਿ, ਖਪਰੇ ਤੀਰਨਿ। ਜਿਨਕੇ ਪਿਖਤਿ ਅਨੰਦ ਹੁਇ ਬੀਰਨਿ।**
**ਸ਼ਸਤ੍ਰਨਿ ਕੋ ਸਮੂਹ ਹੁਇ ਗਯੋ। ਬਾਜੀ ਚਪਲ ਤਵੇਲਾ ਭਯੋ॥ ੩੩॥**

ਨੇਜ਼ੇ, ਬਰਛੀਆਂ, ਖਪਰੇ, ਤੀਰਾਂ ਦੇ ਭੱਥੇ ਅਰਪਣ ਕਰ ਰਹੇ ਸਨ, ਜਿਨ੍ਹਾਂ ਨੂੰ ਵੇਖ ਕੇ ਸੂਰਬੀਰ ਅਨੰਦ ਅਨੁਭਵ ਕਰਦੇ ਸਨ, ਸ਼ਸਤਰਾਂ ਦਾ ਵੱਡਾ ਢੇਰ ਇਕੱਠਾ ਹੋ ਗਿਆ ਅਤੇ ਚੰਚਲ ਘੋੜਿਆਂ ਨਾਲ ਤਬੇਲਾ ਭਰ ਗਿਆ ॥ ੩੩॥

**ਦੋਨੋ ਦਿਸ਼ਿ ਸਤਿਗੁਰੁ ਰੁਖ ਕਰੇ। ਪਰਖਹਿਂ ਆਯੁਧ ਗਹਿ ਕਰਿ ਖਰੇ।**
**ਘੋਰਨਿ ਮੋਰ ਮਨਿੰਦਨ ਹੇਰੈਂ। ਜਿਨ ਆਨੇ, ਲੇ ਖੁਸ਼ੀ ਘਨੇਰੈਂ॥ ੩੪॥**

ਗੁਰੂ ਜੀ ਦੋਵੇਂ ਪਾਸੀਂ ਰੁਖ ਕਰਦੇ ਸਨ, ਉਹ ਖੜੇ ਹੋ ਕੇ ਸ਼ਸਤਰਾਂ ਨੂੰ ਫੜ ਕੇ ਪਰਖਦੇ ਸਨ। ਮੋਰਾਂ ਵਰਗੇ ਘੋੜਿਆਂ ਨੂੰ ਵੇਖਦੇ ਸਨ, ਜਿਹੜੇ ਬਹੁਤ ਵੱਡੀ ਖ਼ੁਸ਼ੀ ਨਾਲ ਲੈ ਕੇ ਆਏ ਸਨ॥ ੩੪॥

ਧਨ ਦਿਸ਼ ਨਹੀਂ ਬਿਲੋਚਨ ਲਾਵੈਂ। ਸ਼ਸਤ੍ਰ ਤੁਰੰਗ ਸੰਗ ਹਰਖਾਵੈਂ।
ਦਿਨ ਜੁਗ ਜਾਮ ਬਿਤਯੋ ਤਿਸ ਕਾਲ। ਦਰਸ ਦੀਨ, ਸਿਖ ਕੀਨਿ ਨਿਹਾਲ ॥੩੫॥

ਗੁਰੂ ਜੀ ਧਨ ਵਾਲੇ ਪਾਸੇ ਨਹੀਂ ਵੇਖਦੇ ਸਨ, ਕੇਵਲ ਸ਼ਸਤਰਾਂ ਅਤੇ ਘੋੜਿਆਂ ਨੂੰ ਵੇਖ ਕੇ ਪ੍ਰਸੰਨ ਹੋ ਰਹੇ ਸਨ। ਇਸ ਤਰ੍ਹਾਂ ਦੋ ਘੜੀਆਂ ਦਿਨ ਬੀਤ ਗਿਆ। ਗੁਰੂ ਜੀ ਨੇ ਸਿੱਖਾਂ ਨੂੰ ਦਰਸ਼ਨ ਦੇ ਕੇ ਨਿਹਾਲ ਕਰ ਦਿੱਤਾ॥ ੩੫॥

ਅਨਗਨ ਚਢੀ ਉਪਾਇਨ ਆਗੇ। ਅਨੁਰਾਗਹਿਂ ਗੁਰ ਪਗ ਬਡਭਾਗੇ।
ਨੌਬਤ ਖਾਨੋ ਬਜਹਿ ਅਗਾਰੀ। ਸਭਿ ਕੋ ਦਿਯੋ ਦਾਨ ਤਬਿ ਭਾਰੀ॥ ੩੬॥

ਗੁਰੂ ਜੀ ਦੇ ਅੱਗੇ ਅਣਗਿਣਤ ਉਪਹਾਰ ਚੜ੍ਹੇ ਹੋਏ ਸਨ, ਵੱਡੇ ਭਾਗਾਂ ਵਾਲੇ ਸਿੱਖ ਗੁਰੂ ਜੀ ਦੇ ਚਰਨਾਂ ਨੂੰ ਪ੍ਰੇਮ ਕਰਦੇ ਸਨ। ਨਕਾਰਖਾਨੇ ਵਿਚ ਵਾਜੇ ਵੱਜ ਰਹੇ ਸਨ, ਫਿਰ ਸਾਰਿਆਂ ਗਰੀਬਾਂ ਨੂੰ ਬਹੁਤ ਦਾਨ ਦਿੱਤਾ॥ ੩੬॥

ਢਾਢੀ, ਭਾਟ, ਕਲਾਵਤ, ਚਾਰਨਿ। ਜਗ ਗੁਰੁ ਕੋ ਜਸੁ ਕੀਨਿ ਉਚਾਰਨਿ।
ਬਸਤ੍ਰ, ਦਰਬ ਦੀਨੇ ਸਮੁਦਾਏ। ਪਾਇ ਦਾਨ ਕੋ ਸਭਿ ਹਰਖਾਏ॥ ੩੭॥

ਢਾਢੀ, ਭੱਟ ਅਤੇ ਕਲੌਂਤ ਜਿਹੜੇ ਕੁਲ ਦੀ ਕੀਰਤੀ ਗਾਉਣ ਵਾਲੇ ਸਨ, ਉਹ ਜਗਤ ਗੁਰੂ ਜੀ ਦਾ ਜੱਸ ਉਚਾਰਣ ਕਰ ਰਹੇ ਸਨ। ਉਨ੍ਹਾਂ ਗਰੀਬਾਂ ਦੇ ਸਮੂਹ ਨੂੰ ਕੱਪੜੇ ਅਤੇ ਧਨ ਦਿੱਤਾ, ਸਾਰੇ ਦਾਨ ਪ੍ਰਾਪਤ ਕਰਕੇ ਬਹੁਤ ਪ੍ਰਸੰਨ ਹੋਏ॥ ੩੭॥

ਜਿਹ ਜਿਹ ਨੀਕੋ ਲਜਾਇ ਤੁਰੰਗ। ਕੈ ਖੰਡਾ ਖਰ, ਖੜਗ, ਖਤੰਗ।
ਤੋਮਰ, ਤਬਰ, ਤਮਾਂਚ, ਤੁਫੰਗ। ਸੇਲ, ਸਰਾਸਨ, ਸਾਂਗ ਸੁਰੰਗ॥ ੩੮॥

ਜਿਹੜੇ-ਜਿਹੜੇ ਸੁੰਦਰ ਘੋੜੇ ਲਿਆਏ ਸਨ, ਜਾਂ ਤੇਜ਼ ਧਾਰ ਵਾਲੇ ਖੰਡੇ, ਤਲਵਾਰਾਂ, ਤੀਰਾਂ ਦੇ ਭੱਥੇ, ਨੇਜ਼ੇ, ਜੰਗੀ ਕੁਹਾੜੇ, ਤਮੰਚੇ, ਬੰਦੂਕਾਂ, ਬਰਛੇ, ਧਨੁੱਖ, ਸੁਟ ਕੇ ਮਾਰਨ ਵਾਲੀਆਂ ਬਰਛੀਆਂ ਲਿਆਏ ਸਨ॥ ੩੮॥

ਤਿਸ ਕੋ ਬੂਝਹਿਂ ਨਿਕਟ ਹਕਾਰਿ। ਕਰਹਿਂ ਸਰਾਹਨਿ ਅਸੁ ਹਥਿਯਾਰ।
ਕ੍ਰਿਪਾ ਦ੍ਰਿਸ਼ਟਿ ਕੋ ਦੇਖਤਿ ਬੋਲੈਂ। 'ਸੁਨਿ ਸਿਖ ! ਪਾਇਂ ਸੁ ਅਨੰਦ ਅਤੋਲੈ' ॥੩੯॥

ਉਨ੍ਹਾਂ ਨੂੰ ਪਾਸ ਬੁਲਾ ਕੇ ਪੁੱਛਦੇ ਸਨ ਤੇ ਉਨ੍ਹਾਂ ਦੇ ਘੋੜਿਆਂ ਅਤੇ ਹਥਿਆਰਾਂ ਦੀ ਸ਼ਲਾਘਾ ਕਰਦੇ ਸਨ। ਫਿਰ ਗੁਰੂ ਜੀ ਕ੍ਰਿਪਾ-ਦ੍ਰਿਸ਼ਟੀ ਕਰਕੇ ਬੋਲੇ, "ਹੇ ਸ਼ਿੱਖੋ ! ਸੁਣੋ, ਤੁਸੀਂ ਅਥਾਂਹ ਅਨੰਦ ਪਾਵੋਗੇ"॥ ੩੯॥

ਸੰਗਤਿ ਮਹਿਂ ਪ੍ਰਸਿੱਧ ਭਈ ਬਾਤ। 'ਸ਼ਸਤ੍ਰ ਤੁਰੰਗ ਤੇ ਗੁਰੁ ਹਰਖਾਤ'।
ਜੋ ਨਹਿਂ ਲਜਾਏ ਉਰ ਪਛੁਤਾਏ। ਜਿਨਹੁਂ ਚਢਾਏ ਖੁਸ਼ੀ ਸੁ ਪਾਏ॥ ੪੦॥

ਸਾਰੀ ਸੰਗਤ ਵਿਚ ਇਹ ਗੱਲ ਪ੍ਰਸਿੱਧ ਹੋ ਗਈ, "ਗੁਰੂ ਜੀ ਘੋੜੇ ਅਤੇ ਹਥਿਆਰਾਂ ਨੂੰ ਵੇਖ ਕੇ ਪ੍ਰਸੰਨ ਹੁੰਦੇ ਹਨ।" ਜਿਹੜੇ ਘੋੜੇ ਅਤੇ ਹਥਿਆਰ ਨਹੀਂ ਲੈ ਕੇ ਆਏ ਸਨ, ਉਹ ਦਿਲ ਵਿਚ ਬਹੁਤ ਪਛੁਤਾਏ। ਜਿਨ੍ਹਾਂ ਨੇ ਚੜ੍ਹਾਏ ਸਨ ਉਨ੍ਹਾਂ ਨੇ ਬਹੁਤ ਖ਼ੁਸੀ ਪ੍ਰਾਪਤ ਕੀਤੀ॥੪੦॥

ਢਰੇ ਦੁਪਹਿਰੇ ਕੋ ਮਨ ਜਾਨਿ। ਜਥਾ ਜੋਗ ਦੇ ਖੁਸ਼ੀ ਮਹਾਨਿ।
ਉਠਿ ਕਰਿ ਅਪਨੇ ਮਹਿਲ ਸਿਧਾਰੇ। ਤੇਜ ਤੁਰੰਗ ਹੋਇ ਅਸੁਵਾਰੇ॥ ੪੧॥

ਜਦ ਗੁਰੂ ਜੀ ਨੇ ਇਹ ਜਾਣਿਆ ਕਿ ਦੁਪਹਿਰ ਢਲ ਚੁਕੀ ਹੈ ਤਾਂ ਯਥਾਯੋਗ ਮਹਾਨ ਖ਼ੁਸ਼ੀਆਂ ਦੇ ਕੇ, ਉਠ ਕੇ ਆਪਣੇ ਮਹਿਲਾਂ ਵਲ ਚਲ ਪਏ, ਇਕ ਫੁਰਤੀਲੇ ਘੋੜੇ ਤੇ ਸਵਾਰ ਹੋ ਕੇ ਗਏ॥ ੪੧॥

ਦਿਯੋ ਹੁਕਮ 'ਬਡ ਬਨੈ ਤਬੇਲਾ। ਤੁਰੰਗ ਦਾਸ ਗਨ ਕਰੋ ਸਕੇਲਾ।
ਜੋਧਾ ਆਇਂ ਰਹਨਿ ਕੋ ਜਬੈ। ਰਾਖਿ ਲੇਹੁ ਹਮਸੋਂ ਕਹਿ ਤਬੈ॥ ੪੨॥

ਉਨ੍ਹਾਂ ਨੇ ਹੁਕਮ ਕੀਤਾ, "ਇਕ ਵਡਾ ਤਬੇਲਾ ਬਣਾਓ, ਉਸ ਵਿਚ ਵੱਡੀ ਗਿਣਤੀ ਵਿਚ ਘੋੜੇ ਇਕੱਠੇ ਕਰੋ। ਜਦ ਸੂਰਮੇ ਰਹਿਣ ਵਾਸਤੇ ਆਉਣ ਤਾਂ ਉਸ ਸਮੇਂ ਸਾਨੂੰ ਕਹਿ ਕੇ ਰੱਖ ਲਵੋ॥ ੪੨॥

ਸਰਬ ਤੁਰੰਗਨਿ ਦੀਜਹਿ ਦਾਨਾ। ਚਪਲਨ ਚੂਨ, ਘ੍ਰਿਤਿ, ਮਿਸ਼ਟਾਨਾ।
ਬਾਜੀ ਕੈ ਸੁੰਦਰ ਹਥਿਯਾਰ। ਕਹਿ ਦਿਹੁ ਆਵਹਿਂ ਬੇਚਨਹਾਰ॥ ੪੩॥

ਸਾਰਿਆਂ ਘੋੜਿਆਂ ਨੂੰ ਛੋਲਿਆਂ ਦੇ ਦਾਣੇ ਦੇਵੋ। ਚੰਚਲ ਘੋੜਿਆਂ ਨੂੰ ਆਟਾ, ਘਿਉ ਅਤੇ ਗੁੜ ਦੀ ਬਣਾਈ ਹੋਈ ਨਿਹਾਰੀ ਖਵਾਓ। ਘੋੜਿਆਂ ਦੇ ਸੁੰਦਰ ਸਾਜ਼ੋ-ਸਾਮਾਨ ਲਿਆਉਣ ਵਾਸਤੇ ਵੇਚਣ ਵਾਲੇ ਨੂੰ ਕਹਿ ਦੇਵੋ॥ ੪੩॥

ਮਾਝੇ ਦੇਸ਼ ਦੁਆਬੇ ਜਾਵੈਂ। ਨਗਰਨਿ ਮਹਿਂ ਸੁਧਿ ਸਭਿਨਿ ਸੁਨਾਵੈਂ।
ਭਟ ਰਹਿਬੋ ਚਹਿ, ਢਿਗ ਹਮ ਆਵੈ। ਕਰਹਿ ਚਾਕਰੀ ਧਨ ਕੋ ਪਾਵੈ' ॥੪੪॥

ਮਾਝੇ ਅਤੇ ਦੁਆਬੇ ਦੇਸ਼ ਵਿਚ ਜਾਵੋ, ਸਾਰੇ ਪਿੰਡਾਂ ਵਿਚ ਇਹ ਖਬਰ ਪਹੁੰਚਾ ਦੇਵੋ। ਜਿਹੜੇ ਸੂਰਮੇ ਨੌਕਰ ਰਹਿਣਾ ਚਾਹੁੰਦੇ ਹਨ, ਉਹ ਸਾਡੇ ਪਾਸ ਆਉਣ ਤੇ ਤਨਖਾਹ ਪ੍ਰਾਪਤ ਕਰਕੇ ਨੌਕਰੀ ਕਰਨ" ॥੪੪॥

ਹੁਤੇ ਮਸੰਦ ਬਿਲੰਦ ਜਿ ਬ੍ਰਿੰਦ। ਤਿਨ ਸੋਂ ਕਹਿ ਸ਼੍ਰੀ ਹਰਗੋਵਿੰਦ।
ਸ਼੍ਰੀ ਗੰਗਾ ਮਾਤਾ ਕੇ ਮੰਦਿਰ। ਗਮਨੇ ਤਬਹਿ ਦਿਪਹਿ ਦੁਤਿ ਸੁੰਦਰ॥ ੪੫ ॥

ਜਿਹੜੇ ਮਸੰਦ ਸ੍ਰੇਸ਼ਟ ਅਤੇ ਬੜੇ ਧਨੀ ਸਨ, ਉਨ੍ਹਾਂ ਨੂੰ ਸ੍ਰੀ ਹਰਿਗੋਬਿੰਦ ਸਾਹਿਬ ਕਹਿ ਕੇ ਆਪ ਘਰ ਦੇ ਮੰਦਰ ਮਾਤਾ ਗੰਗਾ ਜੀ ਪਾਸ ਚਲੇ ਗਏ, ਉਸ ਸਮੇਂ ਉਨ੍ਹਾਂ ਦੀ ਸੁੰਦਰ ਸ਼ੋਭਾ ਪ੍ਰਕਾਸ਼ ਹੋ ਰਹੀ ਸੀ॥ ੪੫॥

*ਚੌਥੀ ਰਾਸ ਦਾ ਤਰਤਾਲੀਵਾਂ ਅਧਿਆਇ ਸਮਾਪਤ ਹੋਇਆ॥ ੪੩॥*

## ਅਧਿਆਇ ਚਤਾਲੀਵਾਂ

### *ਛੇਵੇਂ ਗੁਰੂ ਜੀ ਦਾ ਵੀਰ ਰਸੀ ਰੂਪਕ*

*ਦੋਹਰਾ-* ਜਨਨੀ ਰਿਦੇ ਪ੍ਰਤੀਖਤੀ ਚਹਿ ਦੇਖਨਿ ਮੁਖ ਚੰਦ।
ਸ਼ਸਤ੍ਰ ਬਸਤ੍ਰ ਸੰਯੁਕਤਿ ਤਿਮ ਗੇ ਸ਼੍ਰੀ ਹਰਿ ਗੋਵਿੰਦ॥ ੧॥

ਮਾਤਾ ਗੰਗਾ ਜੀ ਹਿਰਦੇ ਵਿਚ ਇੰਤਜ਼ਾਰ ਕਰ ਰਹੇ ਸਨ ਤੇ ਆਪਣੇ ਚੰਦ ਰੂਪੀ ਮੁਖੜੇ ਵਾਲੇ ਪੁੱਤਰ ਦੇ ਦਰਸ਼ਨ ਕਰਨਾ ਚਾਹੁੰਦੇ ਸਨ। ਸ੍ਰੀ ਗੁਰੂ ਹਰਿਗੋਬਿੰਦ ਜੀ ਸ਼ਸਤਰ, ਵਸਤਰ ਪਹਿਨੇ ਹੋਏ ਹੀ ਉਨ੍ਹਾਂ ਦੇ ਪਾਸ ਗਏ॥ ੧॥

*ਚੌਪਈ-* ਦੇਖਿ ਦੂਰ ਤੇ ਸੁਤ ਕੀ ਸ਼ੋਭਾ। ਮਨਹੁਂ ਅਨੰਦ ਕੀ ਆਵਤਿ ਗੋਭਾ।
ਨਿਕਟ ਪਹੁਂਚ ਕਰਿ ਬੰਦਨ ਠਾਨੀ। ਆਸ਼ਿਖ ਦੀਨਿ ਕਹੀ ਮ੍ਰਿਦੁ ਬਾਨੀ॥੨॥

ਦੂਰ ਤੋਂ ਹੀ ਆਪਣੇ ਪੁੱਤਰ ਦੀ ਸ਼ੋਭਾ ਵੇਖ ਕੇ ਮਾਨੋਂ ਅਨੰਦ ਦੀ ਖਿੜੀ ਹੋਈ ਕਲਾ ਆ ਰਹੀ ਹੋਵੇ। ਗੁਰੂ ਜੀ ਨੇ ਨੇੜੇ ਪਹੁੰਚ ਕੇ ਬੰਦਨਾ ਕੀਤੀ, ਮਾਤਾ ਜੀ ਨੇ ਅਸੀਸ ਦੇ ਕੇ ਮਿੱਠੇ ਬਚਨ ਕਹੇ॥੨॥

ਚਿੱਤ੍ਰਤਿ ਜ਼ਰੀ ਮਖ਼ਮਲੀ ਮਢਯੋ। ਅੰਤਰ ਤੇ ਦਾਸੀ ਦ੍ਰਤਿ ਕਢਯੋ।
ਬੈਠਿ ਮੋਹਿਰੇ ਪਰ ਢਿਗ ਮਾਤਾ। ਬੋਲੀ ਅਨੰਦ ਮੇਯ ਨਹਿਂ ਗਾਤਾ ॥੩॥

ਮੂਹੜਾ ਜੋ ਮਖਮਲ ਦੀ ਜ਼ਰੀ ਨਾਲ ਕਢਾਈ ਕੱਢ ਕੇ ਮੜ੍ਹਿਆ ਹੋਇਆ ਸੀ, ਦਾਸੀ ਉਸਨੂੰ ਅੰਦਰ ਤੋਂ ਕੱਢ ਕੇ ਲਿਆਈ। ਗੁਰੂ ਜੀ ਉਸ ਉੱਤੇ ਮਾਤਾ ਜੀ ਦੇ ਪਾਸ ਬੈਠ ਗਏ, ਮਾਤਾ ਜੀ ਬੋਲੇ, ਜਿਨ੍ਹਾਂ ਦਾ ਅਨੰਦ ਸਰੀਰ ਵਿਚ ਸਮਾ ਨਹੀਂ ਸੀ ਰਿਹਾ॥ ੩॥

'ਕਹੁ ਸੁਤਿ! ਸੰਗਤਿ ਕੇਤਿਕ ਆਈ?। ਦੇਸ਼ਨਿ ਕੇ ਮਸੰਦ ਸਮੁਦਾਈ।
ਲੇ ਉਪਹਾਰਨਿ ਮਿਲੇ ਕਿ ਨਾਂਹੀ?। ਜਿਮ ਪੂਰਬ ਤੁਮ ਪਿਤ ਕੇ ਪਾਹੀ?' ॥੪॥

"ਹੇ ਪੁੱਤਰ ਜੀ! ਦੱਸੋ ਕਿੰਨੀ ਸੰਗਤ ਆਈ ਸੀ? ਦੇਸ਼ਾਂ ਵਿਦੇਸ਼ਾਂ ਦੇ ਮਸੰਦਾਂ ਦੇ ਸਮੂਹ ਉਪਹਾਰ ਲੈ ਕੇ ਮਿਲੇ ਹਨ ਕਿ ਨਹੀਂ? ਜਿਵੇਂ ਪਹਿਲਾਂ ਤੁਹਾਡੇ ਪਿਤਾ ਜੀ ਦੇ ਪਾਸ ਆਉਂਦੇ ਸਨ?" ॥ ੪॥

ਸ੍ਰੀ ਹਰਿ ਗੋਵਿੰਦ ਸਕਲ ਬਤਾਯੋ। 'ਬ੍ਰਿੰਦ ਮਸੰਦਨਿ ਕੋ ਸਭਿ ਆਯੋ।
ਅਧਿਕ ਦੂਰ ਨਹਿਂ ਪਹੁਚੇ ਜੋਈ। ਆਵਤਿ ਚਲੇ ਇਤਹੁਂ ਸਭਿ ਕੋਈ॥ ੫॥

ਸ੍ਰੀ ਹਰਿਗੋਬਿੰਦ ਜੀ ਨੇ ਸਾਰਾ ਹਾਲ ਸੁਣਾਇਆ, "ਸਭ ਮਸੰਦ ਇਕੱਠੇ ਹੋ ਕੇ ਆਏ ਸਨ, ਜਿਹੜੇ ਬਹੁਤ ਦੂਰ ਹਨ, ਉਹ ਹੀ ਨਹੀਂ ਪਹੁੰਚ ਸਕੇ ਹੋਰ ਵੀ ਸਾਰੇ ਏਧਰ ਚਲੇ ਆ ਰਹੇ ਹਨ॥੫॥

ਸ਼ਸਤ੍ਰ ਬਸਤ੍ਰ ਅਰੁ ਚਪਲ ਤੁਰੰਗ। ਆਨੇ ਸਿੱਖਨਿ ਸ਼ਰਧਾ ਸੰਗ।
ਅਧਿਕ ਪ੍ਰਸੰਨ ਕੀਨਿ ਮਨ ਮੋਰਾ। ਕਿਨ ਹੱਥਜਾਰ ਦੀਨਿ, ਕਿਨ ਘੋਰਾ॥ ੬॥

ਸਿੱਖਾਂ ਨੇ ਸ਼ਸਤਰ, ਬਸਤਰ ਅਤੇ ਚੰਚਲ ਘੋੜੇ ਬੜੀ ਸ਼ਰਧਾ ਧਾਰ ਕੇ ਨਾਲ ਲੈ ਕੇ ਆਂਦੇ ਹਨ। ਉਨ੍ਹਾਂ ਨੇ ਮੇਰਾ ਮਨ ਬਹੁਤ ਪ੍ਰਸੰਨ ਕੀਤਾ ਹੈ, ਕਿਸੇ ਨੇ ਹਥਿਆਰ ਦਿੱਤੇ ਹਨ ਤੇ ਕਿਸੇ ਨੇ ਘੋੜੇ ਭੇਟ ਕੀਤੇ ਹਨ॥ ੬॥

ਸੈਨ ਸਕੇਲੈਂ ਕੇਤਿਕ ਦਿਨ ਮੈਂ। ਜੋਧਾ ਅਚਲ ਰਹਹਿਂ ਜੇ ਰਨ ਮੈਂ।
ਅਪਰ ਉਪਾਇਨ ਕੇ ਅੰਬਾਰ। ਸਿੱਖਨਿ ਅਰਪੀ ਸ਼ਰਧਾ ਧਾਰਿ॥ ੭॥

ਕੁਝ ਦਿਨਾਂ ਵਿਚ ਹੀ ਸੈਨਾ ਇਕੱਠੀ ਕਰ ਲਵਾਂਗੇ, ਜਿਹੜੇ ਯੋਧੇ ਰਣਖੇਤਰ ਵਿਚ ਅਡੋਲ ਅਤੇ ਅਹਿਲ ਰਹਿਣਗੇ। ਹੋਰ ਉਪਹਾਰਾਂ ਦੇ ਵੀ ਅੰਬਾਰ ਲੱਗ ਗਏ ਹਨ, ਸਿੱਖਾਂ ਨੇ ਬੜੀ ਸ਼ਰਧਾ ਧਾਰ ਕੇ ਅਰਪਣ ਕੀਤੇ ਹਨ॥ ੭॥

ਸ੍ਰੀ ਨਾਨਕ ਸਿੱਖੀ ਬਿਦਤਾਈ। ਦੇਸ਼ ਬਿਦੇਸ਼ਨਿ ਅਵਿਨੀ ਛਾਈ'।
ਸੁਨਿ ਮਾਤਾ ਸੁਖ ਪਾਇ ਘਨੇਰਾ। 'ਗੁਰੁਤਾ ਭਾਰ ਉਚਿਤ ਸੁਤ ਮੇਰਾ' ॥ ੮॥

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਿਹੜੀ ਸਿੱਖੀ ਪ੍ਰਗਟ ਕੀਤੀ ਹੈ, ਉਹ ਦੇਸ਼ਾਂ ਵਿਦੇਸ਼ਾਂ ਵਿਚ ਸਾਰੀ ਧਰਤੀ ਤੇ ਛਾ ਗਈ ਹੈ।" ਇਹ ਸੁਣ ਕੇ ਮਾਤਾ ਜੀ ਨੇ ਬੜਾ ਸੁਖ ਪਾਇਆ ਅਤੇ ਇਹ ਸਮਝ ਲਿਆ, "ਮੇਰਾ ਪੁੱਤਰ ਗੁਰਤਾ ਦਾ ਭਾਰ ਚੁੱਕਣ ਦੇ ਯੋਗ ਹੈ" ॥੮॥

ਦੁਇ ਸ਼ਮਸ਼ੇਰ ਗਰੇ ਸਮ ਸ਼ੇਰ। ਕਟ ਨਿਖੰਗ ਕਰ ਮਹਿਂ ਧਨੁ ਹੇਰਿ।
ਸ਼ਸਤ੍ਰਨ ਸਹਤ ਡੀਲ ਬਰ ਬੰਕਾ। ਸੁਖਦ ਸੇਵਕਨਿ ਰਿਪੁਨਿ ਅਤੰਕਾ॥ ੯॥

ਗਲ ਵਿਚ ਪਹਿਣੀਆਂ ਦੋ ਤਲਵਾਰਾਂ ਸ਼ੇਰ ਦੇ ਵਾਂਗ ਹਨ, ਲੱਕ ਨਾਲ ਤੀਰਾਂ ਦਾ ਭੱਥਾ ਤੇ ਹੱਥ ਵਿਚ ਧਨੁੱਖ ਦਿਖਾਈ ਦਿੰਦਾ ਹੈ। ਸ਼ਸਤਰਾਂ ਸਹਿਤ ਸਰੀਰ ਦਾ ਡੀਲ-ਡੌਲ ਬੜਾ ਸੁੰਦਰ ਅਤੇ ਬਾਂਕਾ ਦਿਖਾਈ ਦਿੰਦਾ ਹੈ, ਵੈਰੀਆਂ ਨੂੰ ਨਾਸ਼ ਕਰਨ ਵਾਲੇ ਅਤੇ ਸੇਵਕਾਂ ਨੂੰ ਸੁਖ ਦੇਣ ਵਾਲੇ ਹਨ॥ ੯॥

ਨਿਕਟ ਮਾਤ ਕੇ ਕੇਤਿਕ ਕਾਲਾ। ਨਮੋ ਕਰੀ ਉਠਿ ਆਇ ਕ੍ਰਿਪਾਲਾ।
ਨਿਜ ਬੈਠਿਕ ਮਹਿਂ ਥਿਰਹਿਂ ਪ੍ਰਯੰਕਾ। ਸ਼ਸਤ੍ਰ ਉਤਾਰਿ ਗੁਰੂ ਅਕਲੰਕਾ॥੧੦॥

ਕੁਝ ਸਮਾਂ ਮਾਤਾ ਜੀ ਪਾਸ ਬੈਠ ਕੇ ਤੇ ਫਿਰ ਨਮਸਕਾਰ ਕਰਕੇ ਕਿਰਪਾਲੂ ਗੁਰੂ ਜੀ ਉੱਠ ਕੇ ਆ ਗਏ ਤੇ ਆਪਣੀ ਬੈਠਕ ਵਿਚ ਜਾ ਕੇ ਪਲੰਘ ਤੇ ਲੇਟ ਗਏ, ਨਿਸਕਲੰਕ ਗੁਰੂ ਜੀ ਨੇ ਫਿਰ ਆਪਣੇ ਸ਼ਸਤਰ ਉਤਾਰ ਦਿੱਤੇ॥ ੧੦॥

ਦੁਇ ਘਟਿਕਾ ਲਗਿ ਸੁਖ ਮਹਿਂ ਆਏ। ਬਹੁਰ ਉਠੇ ਲੋਚਨ ਬਿਕਸਾਏ।
ਸੁੱਖਾ ਛਕ ਸੁਚੇਤ ਪੁਨ ਹੋਵੈਂ। ਚਢਿ ਤੁਰੰਗ ਪਰ ਬਾਹਰ ਜੋਵੈਂ॥ ੧੧॥

ਦੋ ਘੜੀਆਂ ਤਕ ਪਲੰਘ ਤੇ ਸੁੱਤੇ ਰਹੇ, ਫਿਰ ਉਠੇ ਤੇ ਅੱਖੀਆਂ ਦੇ ਕੰਵਲ ਖਿੜ ਗਏ। ਫਿਰ ਪ੍ਰਭੂ ਦੇ ਪ੍ਰੇਮ ਦੀ ਭਾਵਨਾ ਸੇਵਨ ਕਰਕੇ ਸੁਚੇਤ ਹੋ ਗਏ, ਫਿਰ ਘੋੜੇ ਤੇ ਚੜ੍ਹ ਕੇ ਬਾਹਰ ਨੂੰ ਜਾਂਦੇ ਹਨ॥ ੧੧॥

ਕਰਹਿਂ ਅਖੇਰਬ੍ਰਿੱਤ ਕੀ ਲੀਲਾ। ਧਰਹਿਂ ਸ਼ਸਤ੍ਰ ਕਰਿ ਅੰਗ ਛਬੀਲਾ।
ਆਇ ਅਕਾਲ ਤਖਤਿ ਪਰ ਸੋਹੈਂ। ਲਗਹਿ ਦਿਵਾਨ ਪਿਖਹਿਂ ਮਨ ਮੋਹੈਂ॥੧੨॥

ਫਿਰ ਸ਼ਿਕਾਰ ਖੇਡਣ ਦੀ ਲੀਲ੍ਹਾ ਕਰਦੇ ਹਨ, ਸਰੀਰ ਤੇ ਸ਼ਸਤਰ ਧਾਰਨ ਕਰਕੇ ਸਾਰੇ ਅੰਗਾਂ ਨੂੰ ਛੈਲ ਛਬੀਲਾ ਬਣਾ ਲੈਂਦੇ ਹਨ। ਅਕਾਲ ਤਖਤ ਤੇ ਆ ਕੇ ਸ਼ੋਭਦੇ ਹਨ, ਦੀਵਾਨ ਲਗਦਾ ਹੈ ਤੇ ਵੇਖ ਕੇ ਲੋਕਾਂ ਦੇ ਮਨ ਮੋਂਹਦੇ ਹਨ॥ ੧੨॥

ਸੋਦਰ ਚੌਂਕੀ ਸ਼ਬਦ ਸੁਨੰਤੇ। ਸੰਗਤਿ ਆਇ ਰੂਪ ਦਰਸੰਤੇ।
ਬਹੁਰ ਜਾਇ ਨਿਜ ਮਹਿਲ ਮਝਾਰਾ। ਅਨਿਕ ਸ੍ਵਾਦ ਕੇ ਅਚਹਿਂ ਅਹਾਰਾ॥੧੩॥

ਸੋਦਰ ਚੌਂਕੀ ਦੇ ਸ਼ਬਦ ਸੁਣਦੇ ਹਨ, ਸੰਗਤ ਆ ਕੇ ਉਨ੍ਹਾਂ ਦੇ ਸਰੂਪ ਦੇ ਦਰਸ਼ਨ ਕਰਦੀ ਹੈ, ਫਿਰ ਆਪਣੇ ਮਹਿਲਾਂ ਵਿਚ ਆ ਜਾਂਦੇ ਹਨ। ਅਨੇਕ ਪ੍ਰਕਾਰ ਦੇ ਸਵਾਦੀ ਭੋਜਨ ਛੱਕਦੇ ਹਨ॥ ੧੩॥

ਜਾਮ ਗਏ ਜਾਮਨਿ ਸੁਪਤਾਵੈਂ। ਰਹੇ ਜਾਮ ਉਠਿ ਸੌਚਿ ਨਹਾਵੈਂ।
ਇਮਿ ਬਿਧਿ ਕਰਿ ਹੈਂ ਨਿਤ ਬਿਵਹਾਰੂ। ਦਿਨ ਪ੍ਰਤਿ ਬਲੀ ਹੋਤਿ ਦੁਤਿ ਚਾਰੂ॥੧੪॥

ਪਹਿਰ ਰਾਤ ਗਿਆਂ ਸੌਂ ਜਾਂਦੇ ਹਨ, ਫਿਰ ਪਹਿਰ ਰਾਤ ਰਹਿੰਦਿਆਂ ਉੱਠ ਕੇ ਸੌਚ ਅਤੇ ਇਸ਼ਨਾਨ ਕਰਦੇ ਹਨ। ਇਸ ਤਰ੍ਹਾਂ ਨਿਤ ਦਾ ਵਿਵਹਾਰ ਕਰਦੇ ਹਨ, ਦਿਨ ਪ੍ਰਤੀ ਬਲਵਾਨ ਹੁੰਦੇ ਜਾਂਦੇ ਹਨ ਅਤੇ ਛਬੀ ਸੁੰਦਰ ਹੁੰਦੀ ਜਾਂਦੀ ਹੈ॥੧੪॥

ਮਾਝੇ ਦ੍ਵਾਬੇ ਦੇਸ਼ ਮਝਾਰੀ। ਸੁਧਿ ਪਸਰੀ ਸਤਿਗੁਰ ਕੀ ਸਾਰੀ।
'ਭਏ ਸ਼ਸਤ੍ਰ ਧਾਰੀ ਬਲਿ ਭਾਰੀ। ਸੈਨ ਸਕੇਲਨਿ ਕਰਤਿ ਉਚਾਰੀ'॥ ੧੫॥

ਮਾਝੇ ਅਤੇ ਦੁਆਬੇ ਦੇ ਦੇਸ਼ਾਂ ਵਿਚ ਸਤਿਗੁਰੂ ਜੀ ਦੀ ਸ਼ੋਭਾ ਦੀ ਖਬਰ ਫੈਲ ਗਈ, "ਭਾਰੀ ਬਲਵਾਨ ਹਨ ਤੇ ਸ਼ਸਤਰਧਾਰੀ ਹੋ ਗਏ ਹਨ ਅਤੇ ਕਹਿ ਕੇ ਸੈਨਾ ਇਕੱਠੀ ਕਰ ਰਹੇ ਹਨ"॥ ੧੫॥

ਸੁਨਿ ਦੋਨਹੁ ਦੇਸ਼ਨਿ ਕੇ ਜੋਧਾ। ਲਰਹਿਂ ਮਰਹਿਂ ਮਾਰਹਿਂ ਧਰਿ ਕ੍ਰੋਧਾ।
ਇਕਠੇ ਹੋਇ ਚਾਰ ਸੈ ਸੂਰ। ਹੇਤੁ ਜੀਵਕਾ ਆਇ ਹਦੂਰ। ੧੬॥

ਇਹ ਸੁਣ ਕੇ ਦੋਵਾਂ ਦੇਸ਼ਾਂ ਦੇ ਚਾਰ ਸੌ ਸੂਰਮੇ ਇਕੱਠੇ ਹੋਏ ਤੇ ਕ੍ਰੋਧ ਧਾਰ ਕੇ ਕਹਿਣ ਲੱਗੇ ਕਿ ਲੜੀਏ, ਮਰੀਏ ਤੇ ਵੈਰੀ ਨੂੰ ਮਾਰੀਏ ਤੇ ਰੁਜ਼ਗਾਰ ਹਿਤ ਗੁਰੂ ਜੀ ਪਾਸ ਆ ਕੇ ਨੌਕਰ ਹੋ ਗਏ॥ ੧੬॥

ਥਿਰੇ ਤਖਤ ਪਰ ਸਤਿਗੁਰੁ ਹੇਰੇ। ਸਭਿਹਿਨਿ ਬੰਦਨ ਕਰਿ ਤਿਸ ਬੇਰੇ।
ਬੈਠੇ ਨਹੀਂ ਖਰੇ ਸਭਿ ਰਹੇ। ਪਿਖਿ ਸ਼੍ਰੀ ਹਰਿ ਗੋਵਿੰਦ ਬਚ ਕਹੇ॥ ੧੭॥

ਉਨ੍ਹਾਂ ਨੇ ਗੁਰੂ ਜੀ ਨੂੰ ਤਖਤ ਤੇ ਬੈਠਿਆਂ ਵੇਖਿਆ, ਸਾਰਿਆਂ ਨੇ ਉਸ ਸਮੇਂ ਬੰਦਨਾ ਕੀਤੀ, ਕੋਈ ਵੀ ਬੈਠਿਆ ਨਾ, ਸਾਰੇ ਖੜੇ ਰਹੇ। ਉਨ੍ਹਾਂ ਨੂੰ ਵੇਖ ਕੇ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਬਚਨ ਕੀਤੇ॥ ੧੭॥

'ਅਹੈਂ ਕੌਨ? ਇਨ ਬੂਝਨਿ ਕਰੋ। ਠਾਂਢੇ ਕੌਨ ਮਨੋਰਥ ਧਰੋ?'।
ਜਾਇ ਮੇਵਰੇ ਬੂਝਨਿ ਕੀਨੇ। 'ਕੌਨ ਦੇਸ਼ ਤੇ ਆਇ ਨਵੀਨੇ?॥ ੧੮॥

"ਇਹ ਕੌਣ ਹਨ? ਇਨ੍ਹਾਂ ਨੂੰ ਪੁਛੋ, ਕਿਹੜਾ ਮਨੋਰਥ ਧਾਰ ਕੇ ਖੜੇ ਹਨ?" ਸੇਵਕ ਨੇ ਜਾ ਕੇ ਪੁਛਿਆ, "ਤੁਸੀਂ ਕਿਹੜੇ ਨਵੇਂ ਦੇਸ਼ ਤੋਂ ਆਏ ਹੋ?॥ ੧੮॥

ਠਾਂਢੇ ਰਹੇ ਕਹਹੁ ਨਿਜ ਕਾਜਾ। ਪੂਛਤਿ ਆਪ ਗਰੀਬਿ ਨਿਵਾਜਾ"।
ਹਾਥ ਜੋਰਿ ਕਰਿ ਦੀਨਿ ਸੁਨਾਏ। 'ਹੇਤ ਜੀਵਕਾ ਹਮ ਚਲਿ ਆਏ॥ ੧੯॥

ਖੜੇ ਕਿਉਂ ਹੋ, ਆਪਣਾ ਮਨੋਰਥ ਦੱਸੋ, ਗਰੀਬ ਨਿਵਾਜ ਗੁਰੂ ਜੀ ਆਪ ਬਾਰੇ ਪੁਛ ਰਹੇ ਹਨ।" ਉਨ੍ਹਾਂ ਨੇ ਹੱਥ ਜੋੜ ਕੇ ਸੁਣਾਇਆ, "ਅਸੀਂ ਰੁਜ਼ਗਾਰ ਪ੍ਰਾਪਤ ਕਰਨ ਵਾਸਤੇ ਚਲ ਕੇ ਆਏ ਹਾਂ॥ ੧੯॥

ਦੋਨਹੁਂ ਦੇਸ਼ਨਿ ਕੇ ਹਮ ਵਾਸੀ। ਚਾਹਤਿ ਰਿਦੇ ਰਹਨਿ ਗੁਰ ਪਾਸੀ'
ਆਨਿ ਹਜ਼ੂਰ ਕਰੀ ਅਰਦਾਸ। 'ਬਿਤਿ ਹਿਤ ਚਹਤਿ ਰਹਤਿ ਤੁਮ ਪਾਸ' ॥੨੦॥

ਅਸੀਂ ਮਾਝੇ ਤੇ ਦੁਆਬੇ ਦੋਹਾਂ ਦੇਸ਼ਾਂ ਦੇ ਵਾਸੀ ਹਾਂ, ਅਸੀਂ ਗੁਰੂ ਜੀ ਦੇ ਪਾਸ ਰਹਿਣਾ ਚਾਹੁੰਦੇ ਹਾਂ।" ਸੇਵਕ ਨੇ ਵਾਪਸ ਆ ਕੇ ਗੁਰੂ ਜੀ ਪਾਸ ਬੇਨਤੀ ਕੀਤੀ, "ਰੁਜ਼ਗਾਰ ਹਿਤ ਤੁਹਾਡੇ ਪਾਸ ਨੌਕਰ ਰਹਿਣਾ ਚਾਹੁੰਦੇ ਹਨ" ॥ ੨੦॥

ਤਬਿ ਸਤਿਗੁਰੁ ਨੇ ਸਭਿ ਬਿਧਿ ਜਾਨੀ। ਜਨਮ ਧਰਜੋ ਸੁਰ ਗਨ ਜਗ ਆਨੀ।
ਬ੍ਰਿੰਦ ਗ੍ਰਾਮ ਪੁਰਿ ਮਹਿਂ ਸਮੁਦਾਏ। ਬਹੁ ਜਾਤਿਨਿ ਕੇ ਘਰ ਜਨਮਾਏ॥ ੨੧॥

ਤਦ ਸਤਿਗੁਰੂ ਜੀ ਨੇ ਸਾਰੀ ਗੱਲ ਜਾਣ ਲਈ, "ਦੇਵਤਿਆਂ ਨੇ ਜਗਤ ਵਿਚ ਆ ਕੇ ਮਨੁੱਖਾ ਜਨਮ ਧਾਰਨ ਕੀਤਾ ਹੈ, ਬਹੁਤ ਪਿੰਡਾਂ, ਨਗਰਾਂ ਅਤੇ ਜਾਤਾਂ ਵਿਚ ਦੇਵਤਿਆਂ ਨੇ ਆ ਕੇ ਜਨਮ ਲਿਆ ਹੈ॥ ੨੧॥

ਦਿਜ, ਬਾਹਜ, ਬਿਟ, ਸ਼ੂਦ੍ਰਨਿ ਧਾਮੂ। ਲੀਨਸਿ ਜਨਮ ਹਮਾਰੇ ਕਾਮੂ।
ਸੋ ਅਬਿ ਸੁਧਿ ਕਰਿ ਸਭਿ ਚਲਿ ਆਏ। ਹਨਹਿਂ ਤੁਰਕ ਗਨ ਜੰਗ ਮਚਾਏ' ॥੨੨॥

ਬ੍ਰਾਹਮਣ, ਖੱਤਰੀ, ਵੈਸ਼ ਅਤੇ ਸ਼ੂਦਰਾਂ ਦੇ ਘਰਾਂ ਵਿਚ ਦੇਵਤਿਆਂ ਨੇ ਸਾਡੇ ਕਾਰਜ ਵਾਸਤੇ ਜਨਮ ਲਿਆ ਹੈ, ਇਸ ਕਰਕੇ ਹੁਣ ਤੁਹਾਡੇ ਬਾਰੇ ਪਤਾ ਲੱਗਣ ਤੇ ਸਾਰੇ ਚਲ ਕੇ ਆ ਗਏ ਹਨ, ਲੜਾਈ ਲੜ ਕੇ ਇਹ ਤੁਰਕਾਂ ਦੇ ਸਮੂਹਾਂ ਦਾ ਨਾਸ਼ ਕਰਨਗੇ" ॥ ੨੨॥

ਕਰਜੋ ਹੁਕਮੁ 'ਸਭਿਹਿਨਿ ਲਿਹੁ ਰਾਖਿ। ਦੇਗ ਬਿਖੈ ਦਿਹੁ ਭੋਜਨ ਭਾਖਿ'।
ਨਿਕਟ ਬੁਲਾਇ ਬਿਲੋਕਨਿ ਕਰੇ। ਨਈ ਬੈਸ ਸਭਿ ਕੀ, ਬਲ ਭਰੇ॥ ੨੩॥

ਗੁਰੂ ਜੀ ਨੇ ਹੁਕਮ ਕੀਤਾ, "ਸਾਰਿਆਂ ਨੂੰ ਰੱਖ ਲਵੋ, ਲੰਗਰ ਵਿਚੋਂ ਇਨ੍ਹਾਂ ਨੂੰ ਭੋਜਨ ਖਵਾਓ।" ਪਾਸ ਬੁਲਾ ਕੇ ਉਨ੍ਹਾਂ ਵਲ ਵੇਖਿਆ। ਸਾਰਿਆਂ ਦੀ ਛੋਟੀ ਉਮਰ ਸੀ ਤੇ ਸਾਰੇ ਬੜੇ ਬਲਵਾਨ ਸਨ॥ ੨੩॥

ਕਿਸ ਕੇ ਸ਼ਮਸ ਅਲਪ ਹੀ ਆਈ। ਕਿਸ ਕੇ ਨਹਿਂ, ਇਕ ਸਮ ਸਮੁਦਾਈ।
ਬੀਸ ਪਚੀਸਨਿ ਬੈਸ ਸਰੀਰ। ਸ਼ਸਤ ਸੁ ਬਸਤ੍ਰ ਨਹੀਂ ਕਿਸ ਤੀਰ॥ ੨੪॥

ਕਈਆਂ ਦੇ ਥੋੜ੍ਹੀ ਦਾੜ੍ਹੀ ਉੱਤਰ ਰਹੀ ਸੀ, ਕਈਆਂ ਦੇ ਦਾੜ੍ਹੀ ਹਾਲੇ ਆਈ ਨਹੀਂ ਸੀ, ਸਾਰੇ ਇਕ ਸਮਾਨ ਸਨ। ਸਾਰਿਆਂ ਦੀ ਵੀਹ ਪੰਝੀ ਸਾਲ ਦੀ ਉਮਰ ਸੀ ਅਤੇ ਕਿਸੇ ਦੇ ਪਾਸ ਵੀ ਸ਼ਸਤਰ ਅਤੇ ਵਸਤਰ ਨਹੀਂ ਸਨ॥ ੨੪॥

**ਜਿਨਕੋ ਤੁਰਕ ਗਵਾਰ ਕਹੰਤੇ। ਨਹਿਨ ਚਾਕਰੀ ਹੇਤੁ ਰਖੰਤੇ।**
**ਸਭਿ ਸਤਿਗੁਰੁ ਸੋ ਰਾਖਨਿ ਕਰੇ। ਬਸਤ੍ਰ ਸ਼ਸਤ੍ਰ ਦੇ ਸ਼ੁਭਤਾ ਧਰੇ॥ ੨੫॥**

ਜਿਨ੍ਹਾਂ ਨੂੰ ਤੁਰਕ ਗਵਾਰ ਕਹਿੰਦੇ ਹਨ ਅਤੇ ਨੌਕਰੀ ਵਾਸਤੇ ਨਹੀਂ ਰੱਖਦੇ ਹਨ, ਸਤਿਗੁਰੂ ਜੀ ਨੇ ਸਾਰਿਆਂ ਨੂੰ ਆਪਣੀ ਫੌਜ ਵਿਚ ਰੱਖ ਲਿਆ ਤੇ ਸ਼ਸਤਰ ਵਸਤਰ ਦੇ ਕੇ ਸ਼ੋਭਨੀਕ ਬਣਾ ਦਿੱਤੇ॥ ੨੫॥

**ਰਹਨਿ ਲਗੇ ਸਤਿਗੁਰ ਕੇ ਤੀਰ। ਆਯੁਧ ਬਿੱਦਜਾ ਨਿਤ ਕਰਿ ਬੀਰ।**
**ਖੰਡ ਖੜਗ ਤੁਫੰਗ ਕਮਾਨ। ਸਭਿ ਕੋ ਦੇ ਕੀਨੇ ਸਵਧਾਨ॥ ੨੬॥**

ਸਾਰੇ ਸਤਿਗੁਰੂ ਜੀ ਦੇ ਪਾਸ ਰਹਿਣ ਲੱਗੇ, ਸਾਰੇ ਸੂਰਮੇ ਨਿਤ ਸ਼ਸਤਰ ਵਿਦਿਆ ਦਾ ਅਭਿਆਸ ਕਰਦੇ ਸਨ, ਖੰਡਾ, ਤਲਵਾਰ, ਬੰਦੂਕ, ਅਤੇ ਤੀਰ ਕਮਾਨ ਸਾਰਿਆਂ ਨੂੰ ਦੇ ਕੇ ਸੁਚੇਤ ਕਰ ਦਿੱਤਾ॥ ੨੬॥

**ਬਹੁਰੋ ਬਖਸ਼ੇ ਸਭਿਨਿ ਤੁਰੰਗ। ਹੁਇ ਅਸਵਾਰ. ਚਢਹਿਂ ਨਿਤ ਸੰਗ।**
**ਵਹਿਰ ਅਖੇਰ ਗੁਰੂ ਜਬਿ ਜਾਵੈਂ। ਆਯੁਧ ਬਿੱਦਜਾ ਤਿਨਹਿਂ ਸਿਖਾਵੈਂ॥ ੨੭॥**

ਫਿਰ ਸਾਰਿਆਂ ਨੂੰ ਘੋੜੇ ਬਖਸ਼ ਦਿੱਤੇ, ਘੋੜਿਆਂ ਤੇ ਅਸਵਾਰ ਹੋ ਕੇ ਉਹ ਨਿਤ ਗੁਰੂ ਜੀ ਦੇ ਨਾਲ ਚਲਦੇ ਸਨ। ਜਦ ਗੁਰੂ ਜੀ ਬਾਹਰ ਸ਼ਿਕਾਰ ਖੇਡਣ ਜਾਂਦੇ ਸਨ ਤਾਂ ਉਨ੍ਹਾਂ ਨੂੰ ਸ਼ਸਤਰ ਵਿਦਿਆ ਸਿਖਾਉਂਦੇ ਸਨ॥ ੨੭॥

**ਦਿਨ ਪ੍ਰਤਿ ਵਹਿਰ ਅਖੇਰ ਕਰੰਤੇ। ਤੀਰ ਤੁਫੰਗਨਿ ਬਿੰਦ ਛੁਟੰਤੇ।**
**ਬਾਜ, ਕੁਹੀ, ਜੁਰਰੇ, ਬਡ ਸ੍ਵਾਨ। ਚੀਤੇ, ਸਜਾਹਗੋਸ਼ ਬਲਵਾਨ॥ ੨੮॥**

ਦਿਨ ਪ੍ਰਤਿ ਬਾਹਰ ਸ਼ਿਕਾਰ ਖੇਡਣ ਜਾਂਦੇ ਸਨ, ਤੀਰ ਕਮਾਨ ਅਤੇ ਬੰਦੂਕਾਂ ਬਹੁਤ ਚਲਾਉਂਦੇ ਸਨ। ਬਾਜ਼, ਕੁਹੀ, ਜੁਰਰੇ ਤੇ ਵੱਡੇ ਸ਼ਿਕਾਰੀ ਕੁੱਤੇ, ਚੀਤੇ, ਸਿਆਹਗੋਸ਼ ਆਦਿ ਬਲਵਾਨ ਸ਼ਿਕਾਰੀ ਜਾਨਵਰ ਲੈ ਕੇ ਜਾਂਦੇ ਸਨ॥ ੨੮॥

**ਲਗਰ, ਝਗਰ, ਸ਼ਿਕਰੇ, ਗਨ ਸੰਗ। ਕਰਹਿਂ ਅਖੇਰ ਧਵਾਇ ਤੁਰੰਗ।**
**ਸ਼ਸਤ੍ਰ ਧਰਨਿ ਕੋ ਸੁਜਸੁ ਉਦਾਰ। ਫੈਲਜੋ ਸਗਰੇ ਦੇਸ਼ ਮਝਾਰ॥ ੨੯॥**

ਵੱਡੀ ਗਿਣਤੀ ਵਿਚ ਲਗਰ, ਝਗਰ, ਸ਼ਿਕਰੇ ਨਾਲ ਲੈ ਕੇ ਘੋੜੇ ਦੌੜਾ ਕੇ ਸ਼ਿਕਾਰ ਖੇਡਦੇ ਸਨ। ਸ਼ਸਤਰ ਧਾਰਨ ਕਰਨ ਦਾ ਸ੍ਰੇਸ਼ਟ ਜੱਸ ਸਾਰੇ ਦੇਸ਼ ਵਿਚ ਫੈਲ ਗਿਆ॥ ੨੯॥

**ਸੁਨਿ ਅਬਿਦੁਲ ਢਾਢੀ ਚਲਿ ਆਯੋ। ਭਏ ਸੁਭਟ ਤਿਨ ਕੋ ਜਸੁ ਗਾਯੋ।**
**ਜਿਸ ਕੇ ਸੁਨਤਿ ਬੀਰ ਰਸ ਜਾਗੇ। ਕਾਇਰ ਸੋ ਪਿ ਲਰੇ ਨਹਿਂ ਭਾਗੇ॥ ੩੦॥**

ਇਹ ਸੁਣ ਕੇ ਅਬਦੁਲ ਢਾਢੀ ਚਲ ਕੇ ਆਇਆ, ਜਿਹੜੇ ਪੁਰਾਤਨ ਸੂਰਮੇ ਹੋਏ ਹਨ ਉਨ੍ਹਾਂ ਦਾ ਉਸ ਸ੍ਰੇਸ਼ਟ ਜੱਸ ਗਾਇਆ, ਜਿਸ ਨੂੰ ਸੁਣ ਕੇ ਬੀਰ ਰਸ ਜਾਗਿਆ, ਜੋ ਕਾਇਰ ਸਨ ਉਹ ਵੀ ਬੜੀ ਬਹਾਦਰੀ ਨਾਲ ਲੜਨ ਯੋਗ ਹੋ ਗਏ, ਮੈਦਾਨ ਵਿਚੋਂ ਨਹੀਂ ਭੱਜਦੇ ਸਨ॥ ੩੦॥

**ਨਿਜ ਸੁਭਟਾਨਿ ਸੁਨਾਵਨਿ ਕਾਰਨ। ਕਰਹਿਂ ਜੰਗ ਜੈਸੇ ਬਡ ਦਾਰੁਨ।**
**ਅਬਿਦੁਲ ਕੋ ਚਾਕਰ ਕਰਿ ਰਾਖਜੋ। ਦਰਬ ਦਿਵਾਇ ਮਸੰਦਨਿ ਭਾਖਜੋ॥ ੩੧॥**

ਆਪਣੇ ਸੂਰਮਿਆਂ ਨੂੰ ਯੋਧਿਆ ਦੀਆਂ ਵਾਰਾਂ ਸੁਣਾਉਣ ਕਾਰਨ, ਉਹ ਵੱਡੇ ਭਿਆਨਕ ਯੋਧਿਆਂ ਵਾਂਗ ਲੜਦੇ ਸਨ। ਅਬਦੁਲ ਨੂੰ ਨੌਕਰੀ ਤੇ ਰੱਖ ਲਿਆ ਤੇ ਧਨ ਦਿਵਾ ਕੇ ਮਸੰਦਾਂ ਨੂੰ ਆਖਿਆ॥ ੩੧॥

ਬਲੀ ਤੁਰੰਗ ਦਿਯੋ ਹਿਤ ਚਰਿਬੇ। ਸੁਭਟਨਿ ਵਾਰਿ ਸੁਨਾਵਨਿ ਕਰਿਬੇ।
ਇਮਿ ਦਿਨ ਪ੍ਰਤਿ ਗੁਰੁ ਸੈਨ ਸਕੇਲੇ। ਸੰਗਤਿ ਗਨ ਪਹੁੰਚਹਿ ਕਰਿ ਮੇਲੇ॥੩੨॥

ਇਕ ਬਲਵਾਨ ਘੋੜਾ ਇਸ ਨੂੰ ਚੜ੍ਹਨ ਵਾਸਤੇ ਦੇਵੋ ਤਾਂਕਿ ਇਹ ਸੂਰਮਿਆਂ ਨੂੰ ਵਾਰਾਂ ਸੁਣਾਇਆ ਕਰੇ। ਇਸ ਤਰ੍ਹਾਂ ਗੁਰੂ ਜੀ ਦਿਨ ਪ੍ਰਤੀ ਸੈਨਾ ਇਕੱਠੀ ਕਰਦੇ ਜਾਂਦੇ ਸਨ, ਬਹੁਤ ਸੰਗਤ ਗੁਰੂ ਜੀ ਦੇ ਦਰਸ਼ਨਾਂ ਵਾਸਤੇ ਪਹੁੰਚਦੀ ਸੀ॥ ੩੨॥

ਵਧਜੋ ਸਮਾਜ ਅਧਿਕ ਸਭਿ ਭਾਂਤੀ। ਸੁਨਿ ਪਿਖਿ ਮਾਤਾ ਸੀਤਲ ਛਾਤੀ।
ਆਇ ਉਪਾਇਨ ਪੂਜਾ ਹੋਤੇ। ਬਡ ਪੀਰਨਿ ਕੇ ਪੀਰ ਉਦੋਤੇ॥ ੩੩॥

ਸਿੱਖ ਸੰਗਤ ਸਭ ਪ੍ਰਕਾਰ ਨਾਲ ਬਹੁਤ ਵਧ ਗਈ, ਸੁਣ ਕੇ ਅਤੇ ਵੇਖ ਕੇ ਮਾਤਾ ਜੀ ਦੀ ਛਾਤੀ ਵਿਚ ਠੰਡ ਪੈ ਗਈ, ਉਪਹਾਰ ਆਉਂਦੇ ਸੀ ਤੇ ਬਹੁਤ ਪੂਜਾ ਹੁੰਦੀ ਸੀ, ਵੱਡੇ ਪੀਰਾਂ ਦੇ ਪੀਰ ਪ੍ਰਸਿੱਧ ਹੋਏ॥ ੩੩॥

ਚਢੈਂ ਸੈਨ ਸੰਗ ਸੁਭਟ ਪ੍ਰਬੀਨ। ਇਹਿ ਮੀਰਨਿ ਕੀ ਮੀਰੀ ਲੀਨਿ।
ਆਇਂ ਅਕੋਰੈਂ ਸ਼ਸਤ੍ਰ ਤੁਰੰਗ। ਅਧਿਕ ਚਮੂੰ ਬ੍ਰਿੱਧਤਿ ਚਢਿ ਸੰਗ॥ ੩੪॥

ਸ੍ਰੇਸ਼ਟ ਸੂਰਮਿਆਂ ਦੇ ਨਾਲ ਸੈਨਾ ਚੜ੍ਹਾਈ ਕਰਦੀ ਸੀ, ਇਹ ਬਾਦਸ਼ਾਹ ਦੀ ਬਾਦਸ਼ਾਹੀ ਲੈਣ ਦਾ ਕਾਰਜ ਸੀ। ਹੁਣ ਜ਼ਿਆਦਾ ਉਪਹਾਰ ਸ਼ਸਤਰਾਂ ਅਤੇ ਘੋੜਿਆਂ ਦੇ ਰੂਪ ਵਿਚ ਆਉਂਦੇ ਸਨ, ਸੈਨਾ ਜਿਹੜੀ ਵੱਧ ਕੇ ਵੱਡੀ ਗਿਣਤੀ ਵਿਚ ਹੋ ਗਈ ਸੀ, ਉਸ ਨੂੰ ਲੈ ਕੇ ਚੜ੍ਹਾਈ ਕਰਦੇ ਸਨ॥ ੩੪॥

ਚਲਤਿ ਅਗਾਰੀ ਬਜਹਿ ਨਿਸ਼ਾਨਾ। ਝੰਡਾ ਝੂਲਤਿ ਖਰੋ ਮਹਾਨਾ।
ਦਿਨਪ੍ਰਤਿ ਉਤਸਵ ਹੋਤਿ ਨਵੀਨੇ। ਬਡੇ ਭਾਗ ਜਿਨਿ ਦੇਖਨਿ ਕੀਨੇ॥ ੩੫॥

ਸਭ ਤੋਂ ਅੱਗੇ ਨਗਾਰੇ ਵੱਜਦੇ ਜਾਂਦੇ ਸਨ ਤੇ ਮਹਾਨ ਝੰਡਾ ਝੂਲਦਾ ਸੀ। ਦਿਨ ਪ੍ਰਤੀ ਨਵੇਂ ਤੋਂ ਨਵਾਂ ਉਤਸਵ ਹੁੰਦਾ ਸੀ, ਵੱਡੇ ਭਾਗਾਂ ਵਾਲੇ ਇਸ ਉਤਸਵ ਨੂੰ ਵੇਖਦੇ ਸਨ॥ ੩੫॥

ਦੀਪਮਾਲਕਾ ਬਹੁਰੋ ਆਈ। ਚਹੁੰਦਿਸ਼ ਤੇ ਸੰਗਤਿ ਉਮਡਾਈ।
ਮੱਜਨ ਕਰਹਿਂ ਸੁਧਾਸਰ ਮੇਲੇ। ਖਸ਼ਟਮ ਸਤਿਗੁਰੁ ਪਿਖਹਿਂ ਸੁਹੇਲੇ॥ ੩੬॥

ਫਿਰ ਦੀਵਾਲੀ ਦਾ ਤਿਉਹਾਰ ਆ ਗਿਆ, ਚਾਰੇ ਪਾਸਿਆਂ ਤੋਂ ਸੰਗਤ ਇਕੱਠੀ ਹੋ ਕੇ ਆਈ। ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰਦੇ ਸਨ ਅਤੇ ਕਿਰਪਾਲੂ ਛੇਵੇਂ ਪਾਤਸ਼ਾਹ ਜੀ ਨੂੰ ਮਿਲਦੇ ਸਨ॥ ੩੬॥

ਬਾਜੀ ਸ਼ਸਤ੍ਰ ਭੇਟ ਲੇ ਹਰਖਤਿ। ਯਾਂਤੇ ਲਜਾਵਤਿ ਨੀਕੇ ਪਰਖਤਿ।
ਪ੍ਰਿਥਕ ਹੋਤਿ ਪੂਜਾ ਹਰਿਮੰਦਰ। ਬੈਠਹਿਂ ਤਖਤਿ ਆਪ ਬਨਿ ਸੁੰਦਰ॥ ੩੭॥

ਗੁਰੂ ਜੀ ਘੋੜੇ ਸ਼ਸਤਰ ਭੇਟਾ ਲੈ ਕੇ ਬਹੁਤ ਪ੍ਰਸੰਨ ਹੁੰਦੇ ਸਨ, ਇਸ ਕਰਕੇ ਹਥਿਆਰ ਅਤੇ ਘੋੜੇ ਚੰਗੀ ਤਰ੍ਹਾਂ ਪਰਖ ਕੇ ਲਿਆਉਂਦੇ ਸਨ। ਪਹਿਲਾਂ ਗੁਰੂ ਜੀ ਹਰਿਮੰਦਰ ਸਾਹਿਬ ਵਿਚ ਜਾ ਕੇ ਪੂਜਾ ਕਰਦੇ ਸਨ, ਫਿਰ ਆਪ ਸੁੰਦਰ ਢੰਗ ਨਾਲ ਸਜ ਵਜ ਕੇ ਤਖਤ ਤੇ ਬੈਠ ਜਾਂਦੇ ਸਨ॥ ੩੭॥

ਗਨ ਮਸੰਦ ਸੰਗਤਿ ਸੰਗਿ ਲੀਏ। ਬੰਦਨ ਕਰਹਿਂ ਦਰਸ ਚਿਤ ਦੀਏ।
ਦੱਖਨ ਦਿਸ਼ ਤੇ ਕਿਸ ਮਹਿਪਾਲਾ। ਇਕ ਗਜ ਭੇਜਜੋ ਬਲੀ ਬਿਸਾਲਾ॥ ੩੮॥

ਮਸੰਦ ਸਮੂਹ ਸੰਗਤਾਂ ਨੂੰ ਨਾਲ ਲੈ ਕੇ ਬੰਦਨਾ ਕਰਕੇ ਦਰਸ਼ਨ ਕਰਦੇ ਸਨ। ਦੱਖਣ ਦੇਸ਼ ਦੇ ਇਕ ਰਾਜੇ ਨੇ ਬੜਾ ਬਲਵਾਨ ਤੇ ਵੱਡੇ ਆਕਾਰ ਦਾ ਇਕ ਹਾਥੀ ਭੇਜਿਆ॥੩੮॥

ਸ਼ਸਤ੍ਰ ਤੁਰੰਗ ਬ੍ਰਿੰਦ ਤਬਿ ਆਏ। ਪੂਰੇ ਭਾਵਨੀ ਗੁਰੁ ਅਰਪਾਏ।
ਸ੍ਰੀ ਹਰਿਗੋਬਿੰਦ ਰਿਦੇ ਬਿਚਾਰੈਂ। ਸਿੱਖਨਿ ਬਿਖੈ ਰੀਤਿ ਅਬਿ ਡਾਰੈਂ॥ ੩੯॥

ਫਿਰ ਸ਼ਸਤਰ, ਘੋੜੇ ਬਹੁਤ ਆਏ, ਆਪਣੀ ਕਾਮਨਾ ਪੂਰੀ ਕਰਨ ਵਾਸਤੇ ਗੁਰੂ ਜੀ ਨੂੰ ਅਰਪਣ ਕੀਤੇ। ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਹਿਰਦੇ ਵਿਚ ਵਿਚਾਰ ਕੀਤੀ ਕਿ ਸਿੱਖਾਂ ਵਿਚ ਹੁਣ ਕੋਈ ਰੀਤੀ ਚਲਾਈਏ॥ ੩੯॥

ਤਿਸਿ ਕਾਰਨ ਤੇ ਬਾਕ ਉਚਾਰਾ। 'ਗੁਰੂ ਪਿਤਾ ਹਿਤ ਕੀਜਹਿ ਤਯਾਰਾ।
ਇਕ ਹਾਥੀ ਅਰੁ ਪੰਚ ਤੁਰੰਗ। ਸ਼ਸਤ੍ਰ ਬਸਤ੍ਰ ਬਹੁ ਬਿਧਿ ਕ ਸੰਗ'॥ ੪੦॥

ਇਸ ਕਰਕੇ ਉਨ੍ਹਾਂ ਨੇ ਬਚਨ ਕੀਤਾ, "ਗੁਰੂ ਪਿਤਾ ਜੀ ਵਾਸਤੇ ਤਿਆਰੀ ਕਰੋ, ਇਕ ਹਾਥੀ ਅਤੇ ਪੰਜ ਘੋੜਿਆਂ ਨੂੰ ਸ਼ਸਤਰ, ਵਸਤਰ ਆਦਿ ਬਹੁਤ ਵਿਧੀਆਂ ਨਾਲ ਸਜਾਓ"॥ ੪੦॥

ਖਰੇ ਹੋਇ ਕਰਿ ਤਖਤ ਅਗਾਰੀ। ਪਿਤਾ ਧਯਾਨ ਕੋ ਧਰਿ ਤਿਸ ਬਾਰੀ।
ਲੇ ਕਰਿ ਹੁਕਮ ਖਰੋ ਗੁਰਦਾਸ। ਕਹਿ ਗੁਰੁ ਨਾਮ ਕੀਨਿ ਅਰਦਾਸ॥ ੪੧॥

ਫਿਰ ਤਖਤ ਦੇ ਅੱਗੇ ਖੜੇ ਹੋ ਕੇ ਉਸ ਸਮੇਂ ਪਿਤਾ ਜੀ ਦਾ ਧਿਆਨ ਧਾਰਨ ਕੀਤਾ। ਹੁਕਮ ਲੈ ਕੇ ਭਾਈ ਗੁਰਦਾਸ ਖੜਾ ਹੋ ਗਿਆ, ਗੁਰੂ ਸਾਹਿਬਾਨ ਦੇ ਨਾਮ ਲੈ ਕੇ ਉਸ ਅਰਦਾਸ ਕੀਤੀ॥ ੪੧॥

ਅਰਪੀ ਵਸਤੂ ਲੀਨਿ ਸੰਭਾਰੀ। ਗਜ ਢਾਢੀ ਕੋ ਹਿਤ ਅਸਵਾਰੀ।
ਲੇ ਤਿਨ ਸੁਜਸੁ ਗੁਰੂ ਕੋ ਕਰਜੋ। 'ਤੀਨ ਲੋਕਪਤਿ ਪ੍ਰਭੁ ਅਵਤਰਜੋ'॥ ੪੨॥

ਅਰਪਣ ਕੀਤੀਆਂ ਹੋਈਆਂ ਵਸਤਾਂ ਸੰਭਾਲ ਲਈਆਂ, ਹਾਥੀ ਨੂੰ ਢਾਢੀ ਦੀ ਸਵਾਰੀ ਵਾਸਤੇ ਦੇ ਦਿੱਤਾ। ਢਾਢੀ ਨੇ ਹਾਥੀ ਲੈ ਕੇ ਗੁਰੂ ਜੀ ਦਾ ਸ੍ਰੇਸ਼ਟ ਜੱਸ ਗਾਇਣ ਕੀਤਾ, "ਤਿੰਨਾਂ ਲੋਕਾਂ ਦੇ ਪਤੀ ਪ੍ਰਭੂ ਨੇ ਅਵਤਾਰ ਲਿਆ ਹੈ"॥੪੨॥

ਬਹੁਰ ਗਏ ਸਤਿਗੁਰੁ ਹਰਿਮੰਦਿਰ। ਬਸਤ੍ਰ ਤੁਰੰਗ ਦਿਏ ਬਹੁ ਸੁੰਦਰ।
ਸ੍ਰੀ ਮੁਖ ਤੇ ਫੁਰਮਾਵਨਿ ਕੀਨੇ। 'ਜੋ ਇਹ ਰੀਤਿ ਕਰਹਿ ਸਿਖ ਚੀਨੇ॥ ੪੩॥

ਫਿਰ ਸਤਿਗੁਰੂ ਜੀ ਹਰਿਮੰਦਰ ਸਾਹਿਬ ਵਿਚ ਗਏ, ਵਸਤਰ ਅਤੇ ਬੜੇ ਸੁੰਦਰ ਘੋੜੇ ਭੇਟਾ ਕੀਤੇ। ਫਿਰ ਗੁਰੂ ਜੀ ਨੇ ਮੁਖ ਤੋਂ ਫੁਰਮਾਇਆ, "ਜੋ ਸਿੱਖ ਸਮਝ ਕੇ ਇਹ ਰੀਤੀ ਕਰੇ॥ ੪੨॥

ਅਰਪਹਿ ਵਸਤੁ ਜਿ ਮ੍ਰਿਤਕ ਪਿਛਾਰੀ। ਹੋਇ ਅਖੈ ਫਲ ਬਹੁ ਤਿਸਿ ਬਾਰੀ।
ਪ੍ਰਾਪਤਿ ਸੁਖ ਪਰਲੋਕ ਮਝਾਰਾ। ਮਿਟਹਿ ਸਜਾਇ ਅਘੀ ਹੁਇ ਭਾਰਾ॥ ੪੪॥

ਮ੍ਰਿਤਕ ਦੇ ਬਾਅਦ ਵਿਚ ਜਿਹੜੀਆਂ ਵਸਤਾਂ ਵੀ ਅਰਪਣ ਕਰੇਗਾ ਤਾਂ ਉਸ ਨੂੰ ਬਹੁਤ ਵੱਡਾ ਫਲ ਪ੍ਰਾਪਤ ਹੋਵੇਗਾ, ਮ੍ਰਿਤਕ ਨੂੰ ਪਰਲੋਕ ਵਿਚ ਭਾਰੀ ਸੁਖ ਪ੍ਰਾਪਤ ਹੋਵੇਗਾ, ਜੇ ਵੱਡਾ ਪਾਪ ਵੀ ਕੀਤਾ ਹੋਵੇਗਾ ਤਾਂ ਸਾਰੀਆਂ ਸਜ਼ਾਵਾਂ ਮਿਟ ਜਾਣਗੀਆਂ॥ ੪੪॥

ਕਰਹਿ ਰੀਤਿ ਸਿਖ ਹੈ ਜਿ ਹਮਾਰੋ। ਜਥਾ ਸ਼ਕਤਿ ਅਰਪਹਿ ਸੁਖ ਭਾਰੋ'।
ਨਿਜ ਪਿਤ ਹਿਤ ਕੇ ਮਿਸਿ ਬਿਦਤਾਈ। ਜਿਮ ਸਿੱਖਨਿ ਕੋ ਹੁਇ ਸੁਖਦਾਈ॥੪੫॥

ਸਾਡਾ ਸਿੱਖ ਹੋ ਕੇ ਜਿਹੜਾ ਇਹ ਰੀਤੀ ਕਰੇਗਾ, ਉਸ ਨੂੰ ਯਥਾ ਸ਼ਕਤੀ ਭਾਰੀ ਸੁਖ ਅਰਪਣ ਕਰਾਂਗੇ।" ਇਸ ਤਰ੍ਹਾਂ ਆਪਣੇ ਪਿਤਾ ਦੇ ਹਿਤ ਵਾਸਤੇ ਸਿੱਖਾਂ ਨੂੰ ਦਾਨ ਦੇਣ ਦੀ ਰੀਤੀ ਪ੍ਰਗਟ ਕੀਤੀ, ਜਿਵੇਂ ਸਿੱਖਾਂ ਨੂੰ ਸੁਖਦਾਈ ਹੋਵੇ॥ ੪੫॥

'ਧੰਨਿ ਧੰਨਿ' ਸਭਿਹੂਨਿ ਉਚਾਰੀ। ਮਹਾਂ ਬਲੀ ਸਤਿਗੁਰ ਉਪਕਾਰੀ
ਅਧਿਕ ਚਮੂੰ ਕੀਨੀ ਨਿਜ ਸੰਗ। ਬਖਸ਼ੇ ਆਯੁਧ ਬ੍ਰਿੰਦ ਤੁਰੰਗ॥ ੪੬॥

'ਧੰਨ! ਧੰਨ!' ਸਾਰਿਆਂ ਨੇ ਉਚਾਰਣ ਕੀਤਾ, ਸਤਿਗੁਰੂ ਉਪਕਾਰੀ ਮਹਾਂ ਬਲਵਾਨ ਹਨ। ਉਨ੍ਹਾਂ ਨੇ ਵੱਡੀ ਸੈਨਾ ਤਿਆਰ ਕੀਤੀ ਹੈ ਤੇ ਸਾਰਿਆਂ ਨੂੰ ਘੋੜੇ ਅਤੇ ਸ਼ਸਤਰ ਬਖਸ਼ੇ ਹਨ ॥ ੪੬॥

*ਚੌਥੀ ਰਾਸ ਦਾ ਚਤਾਲੀਵਾਂ ਅਧਿਆਇ ਸਮਾਪਤ ਹੋਇਆ॥ ੪੪॥*

## ਅਧਿਆਇ ਪੰਜਤਾਲੀਵਾਂ

*ਸ੍ਰੀ ਗੁਰ ਬਿਲਾਸ*

*ਦੋਹਰਾ-* ਗੁਰੂ ਗਰੀਬ ਨਿਵਾਜ ਤਬਿ ਨਾਮ ਅਪਨ ਬਿਦਤਾਇ।
ਰਾਖੇ ਸੰਗ ਗਰੀਬ ਜਨ ਬਖਸ਼ਿਸ਼ ਦੇ ਬਡਿਆਇ॥ ੧॥

ਗੁਰੂ ਗਰੀਬ ਨਿਵਾਜ਼ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਫਿਰ ਆਪਣੇ ਨਾਮ ਨੂੰ ਪ੍ਰਗਟ ਕੀਤਾ, ਗਰੀਬਾਂ ਲੋਕਾਂ ਨੂੰ ਆਪਣੇ ਨਾਲ ਲੈ ਕੇ ਵਡਿਆਈ ਬਖਸ਼ੀ॥੧॥

*ਚੌਪਈ-* ਬਿੱਦਜਾ ਸ਼ਸਤ੍ਰਨਿ ਕੀ ਬਹੁ ਪਾਈ। ਤੁਪਕ ਚਲਾਇ ਤੁਰੰਗ ਧਵਾਈ।
ਤੋਮਰ ਹਨਹਿਂ ਖਤੰਗ ਪ੍ਰਹਾਰਹਿਂ। ਹਿਤ ਅਖੇਰ ਬਨ ਜੀਵ ਸੰਘਾਰਹਿਂ॥੨॥

ਸ਼ਸਤਰਾਂ ਦੀ ਬਹੁਤ ਵਿਦਿਆ ਪ੍ਰਾਪਤ ਕੀਤੀ। ਘੋੜੇ ਭਜਾ ਕੇ ਬੰਦੂਕਾਂ ਚਲਾਉਂਦੇ ਸਨ, ਨੇਜ਼ੇ ਮਾਰਦੇ ਸਨ, ਤੀਰ ਕਮਾਨ ਦਾ ਵਾਰ ਕਰਦੇ ਸਨ, ਸ਼ਿਕਾਰ ਖੇਡਣ ਗਏ ਜੰਗਲ ਵਿਚ ਜੀਵਾਂ ਦਾ ਸ਼ਿਕਾਰ ਕਰਦੇ ਸਨ॥ ੨॥

ਧੌਂਸਾ ਧੁੰਕਾਰਤਿ ਪੁਨ ਆਵੈਂ। ਆਵਤਿ ਕੋ ਨਰ ਦੇਖਨਿ ਧਾਵੈਂ।
ਸੁਨਹਿਂ ਸੁਜਸੁ ਰਹਿਬੇ ਹਿਤ ਸੂਰ। ਦੂਰਿ ਦੂਰਿ ਤੇ ਆਇਂ ਹਦੂਰ॥੩॥

ਧੌਂਸੇ ਦੀ ਧੁੰਕਾਰ ਨਾਲ ਵਾਪਸ ਆਉਂਦੇ ਸਨ, ਆਉਂਦਿਆਂ ਨੂੰ ਲੋਕ ਵੇਖਣ ਵਾਸਤੇ ਭੱਜਦੇ ਸਨ। ਸ੍ਰੇਸ਼ਟ ਜੱਸ ਸੁਣਦੇ ਸਨ, ਜਿਹੜੇ ਸੂਰਮੇ ਗੁਰੂ ਜੀ ਪਾਸ ਰਹਿੰਦੇ ਸਨ। ਦੂਰ ਦੂਰ ਤੋਂ ਯੋਧੇ ਗੁਰੂ ਜੀ ਪਾਸ ਆਉਂਦੇ ਸਨ॥ ੩॥

ਕਬਹੁਂ ਪੰਚ ਕਬਿ ਦਸ ਕੋ ਰਾਖੈਂ। ਪਰਹਿਂ ਸ਼ਰਨਿ ਜੇ ਬਿਤਿ ਅਭਿਲਾਖੈਂ।
ਦਯਾ ਕਰਹਿਂ ਬਖਸ਼ਹਿਂ ਸੁਖ ਸਾਰੋ। ਬਸਤ੍ਰ ਸ਼ਸਤ੍ਰ ਅਸੁ ਰੁਚਿਰ ਅਹਾਰੋ॥੪॥

ਕਦੀ ਪੰਜ ਤੇ ਕਦੀ ਦਸਾਂ ਨੂੰ ਰਖਦੇ ਸਨ, ਜਿਹੜੇ ਰੋਜ਼ੀ ਦੀ ਖਾਤਰ ਆ ਕੇ ਗੁਰੂ ਜੀ ਦੀ ਸ਼ਰਨ ਪੈਂਦੇ ਸਨ। ਦਇਆ ਕਰਕੇ ਸਾਰੇ ਸੁਖ ਬਖਸ਼ਦੇ ਸਨ, ਬਸਤਰ ਸ਼ਸਤਰ ਅਤੇ ਵਧੀਆ ਭੋਜਨ ਦਿੰਦੇ ਸਨ॥ ੪॥

ਗੁਰੁ ਉਪਕਾਰ ਜਾਨਿ ਕਰਿ ਬੀਰ। ਮਨ ਤੇ ਅਰਪਜੋ ਸਰਬ ਸਰੀਰ।
ਜਹਿਂ ਗੁਰ ਕੋ ਕਾਰਜ ਬਨਿ ਜਾਇ। ਮਾਰਨਿ ਮਰਨਿ ਬਿਖੈ ਮੁਦਪਾਇਂ॥੫॥

ਸੂਰਮੇ ਗੁਰੂ ਜੀ ਦਾ ਉਪਕਾਰ ਜਾਣ ਕੇ, ਮਨ ਅਤੇ ਸਾਰਾ ਸਰੀਰ ਅਰਪਣ ਕਰ ਦਿੰਦੇ ਸਨ। ਜਿਵੇਂ ਵੀ ਗੁਰੂ ਜੀ ਦਾ ਕਾਰਜ ਪੂਰਾ ਹੋ ਜਾਵੇ ਉਸ ਤਰ੍ਹਾਂ ਹੀ ਮਰਨ ਮਾਰਨ ਵਿਚ ਪ੍ਰਸੰਨਤਾ ਅਨੁਭਵ ਕਰਦੇ ਸਨ॥ ੫॥

ਕਹੈਂ ਪਰਸਪਰ ਜੋਧਾ ਐਸੇ। 'ਹਮਹਿਂ ਮਿਲੇ ਪਤਿ ਰਘੁਬਰ ਜੈਸੇ।
ਸਰਬ ਮ੍ਰਿਗਨਿ ਤੇ ਜੋਨੀ ਹੀਨ। ਕੋ ਕਾਰਜ ਕਬਿ ਬਨਹਿ ਕਿਸੀ ਨ॥ ੬॥

ਯੋਧੇ ਆਪਸ ਵਿਚ ਇਸ ਤਰ੍ਹਾਂ ਗੱਲਾਂ ਕਰਦੇ ਸਨ, "ਸਾਨੂੰ ਤਾਂ ਰਾਮਚੰਦਰ ਜੀ ਵਰਗੇ ਮਾਲਕ ਮਿਲੇ ਹਨ। ਸਾਰੇ ਵਣ ਪਸ਼ੂਆਂ ਤੋਂ ਤੁਛ ਜੂਨ ਵਾਲੇ ਬਾਂਦਰ, ਜਿਨ੍ਹਾਂ ਪਾਸੋਂ ਕੋਈ ਕਾਰਜ ਵੀ ਕਦੀ ਬਣ ਨਹੀਂ ਸਕਦਾ॥ ੬॥

ਅਸ ਬਾਨਰ ਬਨ ਮਹਿਂ ਗਨ ਹੇਰੇ। ਤਿਨ ਪਰ ਕਰੁਨਾ ਧਾਰਿ ਘਨੇਰੇ।
ਮਹਾਂਬਲੀ ਰਾਵਨ ਦਸ ਸੀਸ। ਪ੍ਰਾਕ੍ਰਮ ਗਰਬ ਹਰਜੋ ਮਿਲਿ ਕੀਸ॥ ੭॥

ਇਸ ਤਰ੍ਹਾਂ ਦੇ ਬਾਂਦਰ ਜੰਗਲ ਵਿਚ ਵੇਖ ਕੇ, ਉਨ੍ਹਾਂ ਉੱਤੇ ਭਾਰੀ ਕਿਰਪਾ ਕਰਕੇ, ਦਸਾਂ ਸਿਰਾਂ ਵਾਲੇ ਮਹਾਂਬਲੀ ਰਾਵਣ ਦੇ ਬਲ ਦੇ ਘੁਮੰਡ ਨੂੰ ਬਾਂਦਰਾਂ ਨਾਲ ਮਿਲ ਕੇ ਦੂਰ ਕੀਤਾ॥ ੭॥

ਤਿਨ ਸਮ ਸਭਿ ਬਾਤਨਿ ਤੇ ਹੀਨ। ਕ੍ਰਿਪਾ ਦ੍ਰਿਸ਼ਟਿ ਹਮ ਪਰ ਗੁਰੁ ਕੀਨਿ।
ਜੋ ਕਹਿਵਾਇ ਜਹਾਨ ਪਨਾਹ। ਤਿਨ ਕੇ ਸੰਗ ਜੰਗ ਕੀ ਚਾਹ॥ ੮॥

ਉਨ੍ਹਾਂ ਵਾਂਗ ਅਸੀਂ ਸਭ ਤਰ੍ਹਾਂ ਨਾਲ ਨੀਵੇਂ ਹਾਂ, ਗੁਰੂ ਜੀ ਨੇ ਸਾਡੇ ਤੇ ਕਿਰਪਾ-ਦ੍ਰਿਸ਼ਟੀ ਕੀਤੀ ਹੈ ਅਤੇ ਜਿਹੜਾ ਆਪਣੇ ਆਪ ਨੂੰ ਜਹਾਂ ਪਨਾਹ ਬਾਦਸ਼ਾਹ ਕਹਾਉਂਦਾ ਹੈ, ਉਸ ਨਾਲ ਜੰਗ ਕਰਨ ਦੀ ਚਾਹ ਹੈ॥ ੮॥

ਹੀਨ ਜੂਨ ਬਾਨਰਨਿ ਸਮਾਨ। ਜੇ ਨ ਕਰਹੁਗੇ ਰਣ ਘਮਸਾਨ।
ਤੌ ਕੀਸਨਿ ਤੇ ਹੀਨ ਅਹੈਂਕੋ। ਜਿਸ ਕੀ ਸਮਤਾ ਹਮਹਿ ਕਹੈ ਕੋ॥ ੯॥

ਸਾਡੀ ਜੂਨ ਜਿਹੜੀ ਬਾਂਦਰਾਂ ਦੇ ਸਮਾਨ ਹੈ, ਜੇ ਯੁਧ ਵਿਚ ਘਮਸਾਣ ਦਾ ਜੰਗ ਨਹੀਂ ਕਰੋਗੇ ਤਾਂ ਤੁਸੀ ਬਾਂਦਰਾਂ ਦੀ ਕੌਮ ਨਾਲੋਂ ਵੀ ਨੀਵੇਂ ਸਮਝੇ ਜਾਵੋਗੇ, ਉਨ੍ਹਾਂ ਦੇ ਬਰਾਬਰ ਵੀ ਸਾਨੂੰ ਕੋਈ ਨਹੀਂ ਸਮਝੇਗਾ॥ ੯॥

ਰਣ ਮਹਿਂ ਨ੍ਰਿਭੈ ਸ਼ੱਤ੍ਰੂ ਗਨ ਆਇ। ਹਤਹੁ ਸ਼ਸਤ੍ਰ, ਗੁਰੂ ਸੰਗ ਸਹਾਇ'।
ਇਮ ਆਪਸਿ ਮਹਿਂ ਕਹਿ ਪ੍ਰਣ ਕਰੈਂ। ਅਧਿਕ ਬੀਰਤਾ ਕੋ ਉਰ ਧਰੈਂ॥ ੧੦॥

ਯੁੱਧ ਦੇ ਮੈਦਾਨ ਵਿਚ ਨਿਰਭੈ ਵੈਰੀ ਲੜਨ ਵਾਸਤੇ ਆਉਂਦੇ ਹਨ, ਉਨ੍ਹਾਂ ਨੂੰ ਗੁਰੂ ਜੀ ਦੇ ਨਾਲ ਮਿਲ ਕੇ ਸ਼ਸਤਰ ਚਲਾ ਕੇ ਖਤਮ ਕਰ ਦੇਵੋ।" ਇਸ ਤਰ੍ਹਾਂ ਆਪਸ ਵਿਚ ਗੱਲਾਂ ਕਰਕੇ ਪ੍ਰਣ ਕਰਦੇ ਸਨ, ਅਥਾਹ ਬੀਰਤਾ ਨੂੰ ਹਿਰਦੇ ਵਿਚ ਧਾਰਨ ਕਰਦੇ ਸਨ॥ ੧੦॥

ਵਹਿਰ ਅਰੂਢਹਿਂ ਗੁਰੂ ਸੁਨਾਵੈਂ। 'ਤੁਮਰੇ ਹੁਕਮ ਓਜ ਦਿਖਰਾਵੈਂ।
ਅਰਪਜੋ ਰਾਵਰ ਕੇ ਪਗ ਸੀਸ। ਤੁਮਹਿ ਪ੍ਰਵਾਹ ਨ ਹੇ ਜਗਦੀਸ਼!॥ ੧੧॥

ਬਾਹਰ ਘੋੜਿਆਂ ਤੇ ਚੜ੍ਹੇ ਹੋਏ ਗੁਰੂ ਜੀ ਨੂੰ ਸੁਣਾਉਂਦੇ ਹਨ, "ਹੇ ਗੁਰੂ ਜੀ! ਆਪ ਜੀ ਦੇ ਹੁਕਮ ਨਾਲ ਅਸੀਂ ਸ਼ਕਤੀ ਵਿਖਾਉਂਦੇ ਹਾਂ। ਅਸੀਂ ਆਪ ਜੀ ਦੇ ਚਰਨਾਂ ਵਿਚ ਸੀਸ ਅਰਪਣ ਕਰਦੇ ਹਾਂ, ਹੇ ਜਗਤ ਦੇ ਮਾਲਕ! ਤੁਹਾਨੂੰ ਕਿਸੇ ਦੀ ਪ੍ਰਵਾਹ ਨਹੀਂ ਹੈ॥ ੧੧॥

ਦੁਹਿ ਲੋਕਨਿ ਕੀ ਚਹਿ ਕੱਲਜਾਨ। ਪਰੇ ਸ਼ਰਨਿ ਰਾਵਰ ਕੀ ਆਨਿ'।
ਇਸ ਬਿਧਿ ਬਹੁਤ ਬੀਰ ਰਸ ਵਧੇ। ਆਯੁਧ ਬਿੱਦਜਾ ਕੋ ਨਿਤ ਸਧੇ॥ ੧੨॥

ਅਸੀਂ ਆਪਣਾ ਦੋਹਾਂ ਲੋਕਾਂ ਵਿਚ ਕਲਿਆਣ ਚਾਹੁੰਦੇ ਹਾਂ, ਅਸੀਂ ਆਪ ਜੀ ਦੀ ਸ਼ਰਨ ਆਏ ਹਾਂ।" ਇਸ ਤਰ੍ਹਾਂ ਬਹੁਤ ਬੀਰ ਰਸ ਵਧਦਾ ਸੀ, ਸ਼ਸਤਰ ਵਿਦਿਆ ਦਾ ਸਦਾ ਅਭਿਆਸ ਕਰਦੇ ਸਨ॥ ੧੨॥

**ਜੋਧਾ ਬ੍ਰਿੰਦ ਬਿਲੰਦ ਅਨੰਦਤਿ। ਗੁਰ ਸੁਖਕੰਦ ਬੰਦਿ ਕਰ ਬੰਦਤਿ।**
**ਸਰਬ ਦਰਬ ਲੇ ਸਦਨ ਪੁਚਾਵੈਂ। ਭੋਜਨ ਦੇਗ ਬਿਖੇ ਨਿਤ ਖਾਵੈਂ॥ ੧੩॥**

ਸਾਰੇ ਯੋਧੇ ਬਹੁਤ ਅਨੰਦ ਪ੍ਰਸੰਨ ਸਨ, ਸੁਖਾਂ ਦੇ ਘਰ ਗੁਰੂ ਜੀ ਨੂੰ ਹੱਥ ਜੋੜ ਕੇ ਬੰਦਨਾ ਕਰਦੇ ਸਨ, ਗੁਰੂ ਜੀ ਪਾਸੋਂ ਸਾਰੀ ਤਨਖਾਹ ਲੈ ਕੇ ਆਪਣੇ ਘਰਾਂ ਨੂੰ ਭੇਜ ਦਿੰਦੇ ਸਨ, ਸਦਾ ਭੋਜਨ ਲੰਗਰ ਵਿਚੋਂ ਖਾਂਦੇ ਸਨ॥ ੧੩॥

**ਸ਼ਸਤ੍ਰ ਬਸਤ੍ਰ ਬਖਸ਼ਹਿ ਭਟ ਗਨ ਕੋ। ਜੋ ਅਭਿਲਾਖਤਿ ਮਨ ਮਹਿ ਰਨ ਕੋ।**
**ਇਮ ਨਿਤਪ੍ਰਤਿ ਅਤਿ ਚਿਤ ਉਤਸਾਹਤਿ। ਚਮੂੰ ਸਹਤ ਗੁਰ ਕਾਨਨ ਗਾਹਤਿ ॥੧੪॥**

ਗੁਰੂ ਜੀ ਸੂਰਮਿਆਂ ਨੂੰ ਸ਼ਸਤਰ ਅਤੇ ਵਸਤਰ ਬਖਸ਼ਦੇ ਸਨ, ਜਿਨ੍ਹਾਂ ਦੇ ਮਨ ਵਿਚ ਯੁਧ ਦੇ ਮੈਦਾਨ ਵਿਚ ਲੜਨ ਦੀ ਅਭਿਲਾਖਾ ਸੀ। ਇਸ ਤਰ੍ਹਾਂ ਨਿਤਪ੍ਰਤੀ ਚਿੱਤ ਵਿਚ ਅਤੀ ਉਤਸ਼ਾਹਿਤ ਰਹਿੰਦੇ ਸਨ। ਆਪਣੀ ਸੈਨਾ ਦੇ ਨਾਲ ਗੁਰੂ ਜੀ ਜੰਗਲ ਵਿਚ ਫਿਰਦੇ ਸਨ॥ ੧੪॥

**ਛੋਰਹਿ ਬਾਜ ਬਿਹੰਗ ਪਕਰਾਵੈਂ। ਸ੍ਵਾਨਨਿ ਤੇ ਮ੍ਰਿਗ ਸਸਾ ਗਹਾਵੈਂ।**
**ਗਨ ਜੋਧਾ ਆਯੁਧ ਤੇ ਮਾਰਹਿ। ਕਰਹਿ ਅਖੇਰ ਜੀਵ ਸੰਘਾਰਹਿ॥ ੧੫॥**

ਬਾਜ਼ਾਂ ਨੂੰ ਛੱਡ ਕੇ ਪੰਛੀਆਂ ਨੂੰ ਫੜਵਾਉਂਦੇ ਸਨ, ਕੁੱਤਿਆਂ ਪਾਸੋਂ ਹਿਰਨ ਅਤੇ ਖਰਗੋਸ਼ ਪਕੜਵਾਉਂਦੇ ਸਨ। ਸਾਰੇ ਯੋਧੇ ਹਥਿਆਰਾਂ ਨਾਲ ਮਾਰਦੇ ਸਨ। ਸ਼ਿਕਾਰ ਖੇਡ ਕੇ ਜੀਵ ਮਾਰਦੇ ਸਨ॥ ੧੫॥

**ਜਿਮ ਰਘੁਬਰੁ ਗਨ ਸੈਨ ਸਕੇਲੇ। ਸਰਜੂ ਤੀਰ ਅਖੇਰ ਸੁ ਖੇਲੇ।**
**ਗਨ ਜਾਦਵ ਕੋ ਸੰਗ ਚਢਾਇ। ਜਥਾ ਕ੍ਰਿਸ਼ਨ ਕਾਨਨ ਫਿਰਿ ਆਇ॥ ੧੬॥**

ਜਿਵੇਂ ਰਾਮਚੰਦਰ ਜੀ ਦੀ ਸੈਨਾ ਇਕੱਠੀ ਹੋ ਕੇ ਸਰਜੂ ਨਦੀ ਦੇ ਕਿਨਾਰੇ ਜੰਗਲ ਵਿਚ ਸ਼ਿਕਾਰ ਖੇਡ ਰਹੀ ਹੋਵੇ, ਜਿਵੇਂ ਕ੍ਰਿਸ਼ਨ ਯਾਦਵਾਂ ਨੂੰ ਲੈ ਕੇ ਜੰਗਲ ਵਿਚ ਫਿਰ ਰਹੇ ਹੋਣ॥ ੧੬॥

**ਅਪਰ ਮਹਾਂ ਧਰਮਾਤਮ ਰਾਜੇ। ਬਿਚਰੇ ਬਨ ਅਖੇਰ ਬ੍ਰਿਤ ਕਾਜੇ।**
**ਤਿਮ ਸ੍ਰੀ ਸਤਿਗੁਰੁ ਹਰਿਗੋਵਿੰਦ। ਕਰਹਿ ਸ਼ਿਕਾਰ ਬਿਹਾਰ ਬਿਲੰਦ॥ ੧੭॥**

ਜਿਵੇਂ ਹੋਰ ਮਹਾਨ ਧਰਮੀ ਰਾਜੇ ਸ਼ਿਕਾਰ ਖੇਡਣ ਲਈ ਵਣ ਵਿਚ ਫਿਰ ਰਹੇ ਹੋਣ, ਉਸ ਤਰ੍ਹਾਂ ਸਤਿਗੁਰੂ ਹਰਿਗੋਬਿੰਦ ਜੀ ਜੰਗਲ ਵਿਚ ਸ਼ਿਕਾਰ ਖੇਡਦੇ ਫਿਰਦੇ ਸਨ॥ ੧੭॥

**ਚਮੂੰ ਚਢਹਿ, ਨਭ ਮਹਿ ਰਜ ਛਾਵੈ। ਛੁਟੈਂ ਤੁਫੰਗਨਿ ਸ਼ਬਦ ਉਠਾਵੈਂ।**
**ਮਹਾਂ ਕੁਦਾਇ ਪਲਾਇ ਤੁਰੰਗ। ਅਸ ਸ਼ੋਭਤਿ ਜਨੁ ਜਾਹਿ ਕੁਰੰਗ॥ ੧੮॥**

ਜਦ ਫੌਜ ਚੜ੍ਹਦੀ ਸੀ ਤਾਂ ਆਕਾਸ਼ ਵਿਚ ਧੂੜ ਛਾ ਜਾਂਦੀ ਸੀ, ਬੰਦੂਕਾਂ ਦੇ ਚੱਲਣ ਨਾਲ ਬੜੀ ਉੱਚੀ ਆਵਾਜ਼ ਗੂੰਜਦੀ ਸੀ। ਜਾਂਦੇ-ਜਾਂਦੇ ਘੋੜਿਆਂ ਨੂੰ ਬਹੁਤ ਕੁਦਵਾਉਂਦੇ ਸਨ, ਇੰਞ ਸ਼ੋਭਦੇ ਸਨ, ਮਾਨੋਂ ਹਿਰਨਾਂ ਦੀਆਂ ਡਾਰਾਂ ਜਾ ਰਹੀਆਂ ਹੋਣ॥ ੧੮॥

**ਦਿਨ ਪ੍ਰਤਿ ਸਤਿਗੁਰ ਚਾਰੁ ਸ਼ਰੀਰ। ਬਲ ਜੁਤਿ ਬਧਹਿ ਰਿਦੇ ਬਹੁ ਧੀਰ।**
**ਚਰਨ ਬਿਲੰਦ ਮ੍ਰਿਦੁਲ ਅਰਬਿੰਦ। ਨਖ ਸੁੰਦਰ ਜੁਤਿ ਅੰਗੁਰੀ ਬ੍ਰਿੰਦ॥ ੧੯॥**

ਦਿਨ ਪ੍ਰਤਿ ਸਤਿਗੁਰੂ ਜੀ ਦਾ ਸੁੰਦਰ ਸਰੀਰ ਬਲ ਸਮੇਤ ਹਿਰਦੇ ਵਿਚ ਬਹੁਤ ਧੀਰਜ ਬੰਨ੍ਹਦਾ ਸੀ। ਵੱਡੇ-ਵੱਡੇ ਚਰਨ ਕੰਵਲ ਵਾਂਗ ਕੋਮਲ ਸਨ। ਸਾਰੀਆਂ ਉਂਗਲੀਆਂ ਦੇ ਨਾਖੁਨ ਬੜੇ ਸੁੰਦਰ ਸਨ॥ ੧੯॥

ਏੜੀ ਜੁਕਤ ਅਰੁਣ ਹੈ ਬਰਣ। ਗੁਲਫ ਉਤੰਗ ਸੁਭੋਪਰਿ ਚਰਣ।
ਜਾਨੂੰ ਜੰਘ ਮਹਾਂ ਦ੍ਰਿਢ ਹੋਏ। ਮਨਹੁਂ ਓਜ ਕੇ ਥੰਭ ਖਰੋਏ॥ ੨੦॥

ਅੱਡੀ ਦਾ ਰੰਗ ਲਾਲ ਸੁਰਖ ਹੈ, ਉੱਚੇ ਗਿੱਟੇ ਚਰਨਾਂ ਪਰ ਸ਼ੋਭਦੇ ਹਨ, ਗੋਡੇ ਤੇ ਲੱਤਾਂ ਮਹਾਂ ਦ੍ਰਿੜ੍ਹ ਹਨ, ਮਾਨੋਂ ਸ਼ਕਤੀ ਦੇ ਖੰਬੇ ਖਲੋਤੇ ਹੋਣ॥ ੨੦॥

ਆਯੁਤ ਛਾਤੀ ਅਤਿਸ਼ੈ ਗਾਢੇ। ਬੱਜ੍ਰ ਕਪਾਟ ਕਠਿਨ ਰਿਪੁ ਠਾਂਢੇ।
ਉਦਰ ਸਤ੍ਰਿਵਲੀ ਸੁੰਦਰ ਸੋਹਤਿ। ਨਾਭਿ ਗੰਭੀਰ ਦਿਖਤਿ ਚਿਤ ਮੋਹਤਿ॥੨੧॥

ਚੌੜੀ ਛਾਤੀ ਬਹੁਤ ਮਜ਼ਬੂਤ ਹੈ, ਮਾਨੋਂ ਖੜੇ ਦੁਸ਼ਮਣ ਦੇ ਅੱਗੇ ਬੱਜਰ ਵਾਂਗ ਸਖਤ ਤਖਤੇ ਖੜੇ ਹਨ। ਪੇਟ ਉਤੇ ਸੁੰਦਰ ਤਿੰਨ ਵਲ ਬੜੇ ਸ਼ੋਭਦੇ ਹਨ, ਗੰਭੀਰ ਨਾਭੀ ਵੇਖ ਕੇ ਚਿੱਤ ਮੋਹਿਆ ਜਾਂਦਾ ਹੈ॥੨੧॥

ਬਾਹੁ ਅਜਾਨ ਸੁ ਅਸ ਅਨੁਮਾਨੋ। ਸ਼ੁਭਤਿ ਕਰੀਕਰ ਬਲੀ ਮਹਾਨੋ।
ਦਿਪਤਿ ਪ੍ਰਚੰਡ ਬਡੇ ਭੁਜਦੰਡ। ਮਨਹੁ ਬੱਜ੍ਰ ਕੇ ਇਹ ਜੁਗ ਖੰਡ॥ ੨੨॥

ਬਾਹਾਂ ਗੋਡਿਆਂ ਤਕ ਲੰਮੀਆਂ ਹਨ, ਹਾਥੀ ਦੀ ਸੁੰਢ ਵਾਂਗ ਮਹਾਨ ਬਲਵਾਨ ਸ਼ੋਭ ਰਹੀਆਂ ਹਨ। ਲੰਮੀਆਂ ਬਾਹਾਂ ਦਾ ਪ੍ਰਚੰਡ ਪਰਤਾਪ ਪ੍ਰਕਾਸ਼ਮਾਨ ਹੈ, ਮਾਨੋਂ ਬੱਜਰ ਦੇ ਇਹ ਦੋ ਟੁਕੜੇ ਹਨ॥ ੨੨॥

ਤੁੰਗ ਸਿਕੰਧਨਿ ਤੇ ਬਹੁ ਛੈਲ। ਜਿਮ ਕ੍ਰਿਖਿਚਰ ਸੂੰਨੋ ਬਡਿ ਬੈਲ।
ਗ੍ਰੀਵਾ ਸਵਾ ਗਿਲਸ਼ਤਿ ਉਚੇਰੀ। ਮੁਕਤਾ ਹੀਰਨਿ ਦਿਪਤਿ ਘਨੇਰੀ॥ ੨੩॥

ਮੋਢੇ ਸੁੰਞੇ ਖੇਤ ਨੂੰ ਚਰਨ ਵਾਲੇ ਬੈਲ ਦੇ ਮੋਢਿਆਂ ਨਾਲੋਂ ਉੱਚੇ ਅਤੇ ਸੁੰਦਰ ਹਨ। ਧੌਣ ਸਵਾ ਗਿੱਠ ਉੱਚੀ ਹੈ, ਪਹਿਣੇ ਹੋਏ ਹੀਰੇ ਮੋਤੀ ਬਹੁਤ ਚਮਕ ਰਹੇ ਹਨ॥ ੨੩॥

ਚਿਬੁਕ ਚਾਰੁ ਚੌਰੀ ਕੁਛ ਗੋਲ। ਸੁੰਦਰ ਦਮਕਤਿ ਜੁਗਲ ਕਪੋਲ।
ਅਧਰ ਮ੍ਰਿਦੁਲ ਅਰੁ ਲਾਲ ਬਿਸਾਲਾ। ਹੀਰਨਿ ਪੰਕਤਿ ਦੰਤ ਉਜਾਲਾ॥੨੪॥

ਸੁੰਦਰ ਠੋਡੀ ਚੌੜੀ ਅਤੇ ਕੁਝ ਗੋਲ ਹੈ, ਦੋਵੇਂ ਗੱਲ੍ਹਾਂ ਸੁੰਦਰ ਜਗਮਗਾ ਰਹੀਆਂ ਹਨ। ਹੋਂਠ ਕੋਮਲ ਅਤੇ ਲਾਲ ਸੁਰਖ ਹਨ। ਹੀਰਿਆਂ ਦੀਆਂ ਲੜੀਆਂ ਵਾਂਗ ਸਫੇਦ ਦੰਦ ਹਨ॥ ੨੪॥

ਮੁਸਕਾਵਤਿ ਐਸੇ ਦਮਕਾਵਤਿ। ਸੰਪੁਟ ਬਿੱਦ੍ਰਮ ਕਲੀ ਲਖਾਵਤਿ।
ਮੁਖ ਮੰਡਲ ਆਯੁਤ ਦਿਪਤਾਵੈ। ਕਮਲ ਪ੍ਰਫੁੱਲਜਤਿ ਮਹਤ ਲਖਾਵੈ॥੨੫॥

ਜਦ ਹੱਸਦੇ ਹਨ ਤਾਂ ਇਸ ਤਰ੍ਹਾਂ ਚਮਕਦੇ ਹਨ ਜਿਵੇਂ ਗੁਲੀਆਂ ਦੇ ਡੱਬੇ ਵਿਚ ਚੰਬੇ ਦੀਆਂ ਕਲੀਆਂ ਦਿੱਸਦੀਆਂ ਹਨ। ਮੁਖੜਾ ਬੜਾ ਚੌੜਾ ਅਤੇ ਪ੍ਰਕਾਸ਼ਮਈ ਹੈ, ਜਿਵੇਂ ਕੰਵਲ ਦਾ ਖਿੜਿਆ ਹੋਇਆ ਫੁੱਲ ਬਹੁਤ ਵੱਡਾ ਦਿਖਾਈ ਦਿੰਦਾ ਹੈ॥ ੨੫॥

ਸਾਰਦ ਚੰਦ ਮਨੋ ਸੁਖਕੰਦ। ਬਚਨ ਸੁਧਾ ਸ੍ਰਵਤੇ ਗਨ ਬੂੰਦ।
ਦੀਰਘ ਦਰਸ਼ਨ ਦੇਖਤਿ ਭਾਵੈ। ਕੀਰ ਨਾਸਕਾ ਤੁੰਗ ਸੁਹਾਵੈਂ॥ ੨੬॥

ਮਾਨੋਂ ਸਰਦ ਰੁੱਤ ਦਾ ਚੰਦਰਮਾ ਸੁਖਾਂ ਦਾ ਮੂਲ ਹੋਵੇ, ਉਨ੍ਹਾਂ ਦੇ ਮਿੱਠੇ ਬਚਨ ਮਾਨੋਂ ਅੰਮ੍ਰਿਤ ਦੀਆਂ ਬੂੰਦਾਂ ਟਪਕਦੀਆਂ ਹਨ। ਉਨ੍ਹਾਂ ਦੇ ਲੰਮੇ ਚੌੜੇ ਸਰੀਰ ਦੇ ਦਰਸ਼ਨ ਕਰਕੇ ਮਨ ਪ੍ਰਸੰਨ ਹੁੰਦਾ ਹੈ, ਉਨ੍ਹਾਂ ਦੀਆਂ ਤੋਤੇ ਵਰਗੀਆਂ ਨਾਸਾਂ ਬਹੁਤ ਸੁਹਾਵਣੀਆਂ ਲਗਦੀਆਂ ਹਨ॥ ੨੬॥

ਕੁੰਡਲ ਕਰਨ ਜਰਾਊ ਬਨੈਂ। ਡੋਲਤਿ ਰੁਚਿਰ, ਲਾਗਿ ਧਨ ਘਨੇ।
ਕਮਲ ਪਾਂਖੁਰੀ ਚਾਰੁ ਸਰੀਖੀ। ਆਂਖਿ ਬਡੀ ਜੁਗ ਤੀਖੀ ਤੀਖੀ॥ ੨੭॥

ਕੰਨਾਂ ਵਿਚ ਜੜਾਊ ਕੁੰਡਲ ਹਨ, ਜਿਨ੍ਹਾਂ ਦੇ ਹਿੱਲਣ ਨਾਲ ਦਿਲ ਹਿਲਾਉਣ ਵਾਲਾ ਵਲਵਲਾ ਪੈਦਾ ਹੁੰਦਾ ਹੈ। ਕਮਲ ਦੀਆਂ ਪੱਤੀਆਂ ਸਮਾਨ ਸੁੰਦਰ ਵੱਡੀਆਂ-ਵੱਡੀਆਂ ਦੋਵੇਂ ਅੱਖਾਂ ਬੜੀਆਂ ਤਿੱਖੀਆਂ ਹਨ॥ ੨੭॥

ਬਰਨੀ ਕੁਟਿਲ, ਕੋਰ ਸਮ ਬਾਨਾ। ਤਿਰਛੀ ਚਿਤਵਨ ਕ੍ਰਿਪਾ ਨਿਧਾਨਾ।
ਦੁੰਦਭਿ ਸੁਰ ਸੋਂ ਸ਼ਬਦ ਗੰਭੀਰ। ਉਪਦੇਸ਼ਤਿ ਸਿੱਖਨਿ ਬਰ ਬੀਰ॥ ੨੮॥

ਝਿੰਮਣੀਆਂ ਟੇਡੀਆਂ ਤੇ ਅੱਖਾਂ ਦੇ ਕੋਏ ਤੀਰ ਵਾਂਗ ਤਿੱਖੇ ਹਨ। ਕਿਰਪਾ ਨਿਧਾਨ ਗੁਰੂ ਜੀ ਦੀ ਨਿਗਾਹ ਤਿਰਛੀ ਹੈ। ਧੌਂਸੇ ਵਿਚੋਂ ਵੀ ਗੰਭੀਰ ਆਵਾਜ਼ ਨਿਕਲਦੀ ਹੈ। ਸਿੱਖਾਂ ਨੂੰ ਸ੍ਰੇਸ਼ਟ ਵੀਰਤਾ ਦਾ ਉਪਦੇਸ਼ ਦਿੰਦੇ ਹਨ॥੨੮॥

ਭ੍ਰਿਕੁਟੀ ਕੁਟਿਲ ਕਮਾਨ ਸਮਾਨਾ। ਭਰਜੋ ਭਾਗ ਤੇ ਭਾਲ ਮਹਾਨਾ।
ਮੇਚਿਕ ਚਿੱਕ੍ਰਿਨਿ ਕੇਸ ਵਿਸ਼ੇਸ਼। ਸਿਰ ਉਸ਼ਨੀਕ ਸੁਹਾਇ ਅਸ਼ੇਸ਼॥ ੨੯॥

ਭਰਵੱਟੇ ਕਮਾਨ ਵਾਂਗ ਟੇਢੇ ਹਨ, ਮੱਥਾ ਮਹਾਨ ਭਾਗਾਂ ਨਾਲ ਭਰਿਆ ਹੈ। ਕੇਸ ਵਿਸ਼ੇਸ਼ ਤੌਰ ਤੇ ਕਾਲੇ ਅਤੇ ਚੀਕਣੇ ਹਨ। ਸਿਰ ਉਤੇ ਬੜੀ ਸੁੰਦਰ ਦਸਤਾਰ ਸ਼ੋਭ ਰਹੀ ਹੈ॥ ੨੯॥

ਕਲਗ਼ੀ ਜਿਗਾ ਜ਼ੇਬ ਜਿਨ ਜਾਹਰ। ਜਬਰ ਜੋਤਿ ਜਗਮਗਤਿ ਜਵਾਹਰ।
ਸਰਬ ਬਿਭੂਖਨ ਭੂਖਤਿ ਭਾਰੇ। ਬਰਣ ਬਰਣ ਬਰ ਬਸਤ੍ਰ ਸੁ ਧਾਰੇ॥ ੩੦॥

ਕਲਗੀ ਅਤੇ ਜਿਗ੍ਹਾ ਪ੍ਰਗਟ ਰੂਪ ਵਿਚ ਫਬ ਰਹੇ ਹਨ। ਹੀਰੇ ਜਵਾਹਰਾਂ ਦੀ ਜੋਤ ਜਗਮਗਾ ਰਹੀ ਹੈ। ਸਾਰੇ ਗਹਿਣੇ ਬੜੇ ਸੁੰਦਰ ਲੱਗ ਰਹੇ ਹਨ, ਸ੍ਰੇਸ਼ਟ ਰੰਗਾਂ ਦੇ ਵਸਤਰ ਪਹਿਣੇ ਹੋਏ ਹਨ॥ ੩੦॥

ਧਨੁ ਬਿੱਦਜਾ ਅੱਭਜਾਸ ਕਮਾਵੈਂ। ਕਹਿ ਕਹਿ ਖਪਰੇ ਤੀਰ ਘਰਾਵੈਂ।
ਧਰਿ ਧਰਿ ਮਾਰਹਿਂ ਦੂਰਿ ਨਿਸ਼ਾਨਾ। ਬਡੇ ਬੇਗ ਤੇ ਛੂਟਹਿਂ ਬਾਨਾ॥ ੩੧॥

ਧਨੁੱਖ ਵਿਦਿਆ ਦਾ ਅਭਿਆਸ ਕਮਾਉਂਦੇ ਹਨ, ਕਹਿ ਕਹਿ ਕੇ ਤੀਰ ਕਮਾਨ ਘੜਵਾਉਂਦੇ ਹਨ। ਧਰ-ਧਰ ਕੇ ਦੂਰ ਤਕ ਨਿਸ਼ਾਨੇ ਮਾਰਦੇ ਹਨ। ਬੜੀ ਤੇਜ਼ ਰਫਤਾਰ ਨਾਲ ਤੀਰ ਚਲਦੇ ਹਨ॥ ੩੧॥

ਚਾਂਪ ਕਠੋਰ ਕਹਤਿ ਬਨਿਵਾਵਹਿਂ। ਬਡ ਬਲ ਕਰਿ ਜੋ ਐਂਚਜੋ ਜਾਵਹਿ।
ਸੰਮਤ ਏਕ ਬਿਤਹਿ ਪੁਨ ਕਹੈਂ। ਧਨੁ ਦੁਗਨੋ ਦਿਢ ਕਰ ਮਹਿਂ ਗਹੈਂ॥ ੩੨॥

ਕਹਿ ਕੇ ਬੜੀਆਂ ਸਖਤ ਕਮਾਨਾਂ ਬਣਵਾਉਂਦੇ ਹਨ ਜਿਹੜੀਆਂ ਵੱਡੀ ਸ਼ਕਤੀ ਨਾਲ ਖਿਚੀਆਂ ਜਾ ਸਕਣ। ਇਕ ਸਾਲ ਬੀਤ ਜਾਣ ਤੋਂ ਬਾਅਦ ਪਹਿਲਾਂ ਨਾਲੋਂ ਦੁਗਣਾ ਧਨੁੱਖ ਆਪਣੇ ਹੱਥ ਵਿਚ ਫੜਦੇ ਹਨ॥ ੩੨॥

ਜੰਗੀ ਤੀਰ ਫੁਲਾਦੀ ਖਪਰੇ। ਕਹਿ ਕਹਿ ਬ੍ਰਿੰਦ ਕਰਾਵਹਿਂ ਅਪਰੇ।
ਹੇਰਿ ਹੇਰਿ ਤੀਖਨ ਬਡ ਤੀਰ। ਸ੍ਰੀ ਸਤਿਗੁਰੁ ਹਰਿ ਗੋਵਿੰਦ ਧੀਰ॥ ੩੩॥

ਜੰਗ ਵਾਸਤੇ ਲੋਹੇ ਦੇ ਚੌੜੇ ਫਰ ਵਾਲੇ ਤੀਰ ਬਣਵਾਉਂਦੇ ਸਨ, ਕਹਿ ਕਹਿ ਕੇ ਵੱਡੀ ਗਿਣਤੀ ਵਿਚ ਤੀਰ ਤਿਆਰ ਕਰਵਾਉਂਦੇ ਸਨ। ਬੜੇ ਤਿੱਖੇ ਤੀਰਾਂ ਨੂੰ ਵੇਖ-ਵੇਖ ਕੇ ਧੀਰਜਵਾਨ ਸਤਿਗੁਰੂ ਸ੍ਰੀ ਹਰਿਗੋਬਿੰਦ ਜੀ ਮਨ ਵਿਚ ਸੋਚਦੇ ਹਨ॥੩੩॥

'ਤੁਰਕ ਸ਼ੱਤ੍ਰੁ ਗਨ ਅੰਗ ਮਝਾਰਾ। ਮਮ ਕਰ ਤੇ ਪ੍ਰਵਿਸ਼ਹਿਂ ਕਿਸ ਬਾਰਾ।
ਕਬਹੁਂ ਜੰਗ ਮਹਿਂ ਹੋਇ ਨਿਸੰਗ। ਕਰੌਂ ਪ੍ਰਹਾਰਨਿ ਖਰਨਿ ਖਤੰਗ॥ ੩੪॥

"ਤੁਰਕ ਵੈਰੀਆਂ ਦੇ ਸਰੀਰ ਵਿਚ ਮੇਰੇ ਹੱਥ ਨਾਲ ਚਲਾਏ ਤੀਰ ਇਕ ਵਾਰ ਹੀ ਪ੍ਰਵੇਸ਼ ਕਰ ਜਾਣਗੇ। ਕਦੀ ਜੰਗ ਵਿਚ ਨਿਧੜਕ ਹੋ ਕੇ ਮੈਂ ਤਿੱਖੇ ਤੀਰਾਂ ਦਾ ਵਾਰ ਕਰਾਂਗਾ॥ ੩੪॥

ਕਬਿ ਤੁਫੰਗ ਕੋ ਗਹੇ ਚਲਾਵੈਂ। ਮਾਰਿ ਲੱਛ ਕੋ ਤਰੈ ਗਿਰਾਵੈਂ।
ਮੁੰਗਰੀ ਗਹਿ ਭਾਰੀ ਕੋ ਫੇਰਹਿਂ। ਅਨਿਕ ਵਾਰਿ ਬਾਹਨਿ ਤੇ ਪ੍ਰੇਰਹਿਂ॥ ੩੫॥

ਕਦੀ ਬੰਦੂਕ ਫੜ ਕੇ ਚਲਾਵਾਂਗਾ, ਲਸ਼ਕਰ ਨੂੰ ਮਾਰ ਕੇ ਧਰਤੀ ਤੇ ਸੁੱਟ ਦੇਵਾਂਗਾ।'' ਭਾਰੀ ਮੂੰਗਲੀ ਲੈ ਕੇ ਫੇਰਦੇ ਸਨ। ਅਨੇਕ ਵਾਰ ਬਾਹਾਂ ਨਾਲ ਫੇਰਦੇ ਸਨ॥ ੩੫॥

ਸਰਬ ਨਰਨਿ ਤੇ ਡੀਲ ਬਡੇਰੋ। ਨਹਿਂ ਸਮ ਅਪਰ ਕਹੂੰ ਕਿਤ ਹੇਰੋ।
ਭੁਜਾ ਜੰਘ ਆਦਿਕ ਅੰਗ ਸਾਰੇ। ਕਰਹਿਂ ਸਰਾਹਨਿ ਮਿਲਹਿਂ ਨਿਹਾਰੇ॥ ੩੬॥

ਸਭ ਮਨੁੱਖਾਂ ਨਾਲੋਂ ਉਨ੍ਹਾਂ ਦਾ ਡੀਲ-ਡੌਲ ਵੱਡਾ ਸੀ, ਉਨ੍ਹਾਂ ਵਰਗਾ ਹੋਰ ਕਿਤੇ ਦਿਖਾਈ ਨਹੀਂ ਸੀ ਦਿੰਦਾ। ਬਾਹਾਂ ਲੱਤਾਂ ਆਦਿ ਸਾਰੇ ਅੰਗਾਂ ਦੀ, ਮਿਲਣ ਵਾਲੇ ਵੇਖ ਕੇ ਸ਼ਲਾਘਾ ਕਰਦੇ ਸਨ॥ ੩੬॥

ਦੂਰਿ ਦੂਰਿ ਕੇ ਮਾਨਵ ਆਵੈਂ। ਕਰਿ ਦਰਸ਼ਨ ਮਨ ਬਾਂਛਤਿ ਪਾਵੈਂ।
ਪਿਖਿ ਸਰੂਪ ਕੋ ਮਨ ਬਿਰਮਾਵੈਂ। ਮਿਲਿ ਆਪਿਸ ਮਹਿਂ ਕਹੈਂ ਸੁਨਾਵੈਂ॥ ੩੭॥

ਮਨੁੱਖ ਦੂਰ-ਦੂਰ ਤੋਂ ਆਉਂਦੇ ਸਨ, ਦਰਸ਼ਨ ਕਰਕੇ ਮੂੰਹ ਮੰਗੀਆਂ ਮੁਰਾਦਾਂ ਪਾਉਂਦੇ ਸਨ। ਗੁਰੂ ਜੀ ਦੇ ਸਰੀਰ ਨੂੰ ਵੇਖ ਕੇ ਮਨ ਵਿਚ ਬਹੁਤ ਹੈਰਾਨ ਹੁੰਦੇ ਸਨ। ਆਪਸ ਵਿਚ ਮਿਲ ਕੇ ਇਸ ਤਰ੍ਹਾਂ ਕਹਿੰਦੇ ਅਤੇ ਸੁਣਦੇ ਸਨ॥ ੩੭॥

'ਅਵਿਨੀ ਪਰ ਸ਼ਰੀਰ ਨਰ ਕੋਈ। ਅਬਿ ਤੋ ਨਹਿਂ ਨ, ਭਵਿਖਜ ਨ ਹੋਈ।
ਆਯੁਧ ਧਰਨਿ ਉਚਿਤ ਬਲ ਭਾਰੇ। ਰਣ ਮਹਿਂ ਰਿਸਹਿਂ ਜਿ ਸ਼ਸਤ੍ਰ ਪ੍ਰਹਾਰੇ॥ ੩੮॥

''ਧਰਤੀ ਉਤੇ ਐਸਾ ਸਰੀਰ ਕਿਸੇ ਮਨੁੱਖ ਦਾ ਵੀ ਨਹੀਂ ਹੈ, ਨਾ ਹੀ ਹੁਣ ਹੈ ਅਤੇ ਨਾ ਹੀ ਭਵਿੱਖ ਵਿਚ ਹੋਵੇਗਾ। ਹਥਿਆਰ ਧਾਰਨ ਕਰਨ ਵਾਸਤੇ ਭਾਰੀ ਉਚਿਤ ਬਲ ਹੈ। ਰਣਖੇਤਰ ਵਿਚ ਜੇ ਗੁੱਸੇ ਵਿਚ ਆ ਕੇ ਸ਼ਸਤਰ ਚਲਾਉਣਗੇ॥ ੩੮॥

ਕੋ ਅਸ ਸ਼ੱਤ੍ਰੂ ਕਰਿਹ ਨ ਤ੍ਰਾਸਾ। ਹਨੇ ਮੁਸ਼ਟ ਤੇ ਕਰਿਹਂ ਬਿਨਾਸ਼ਾ।
ਸੁਨੀ ਕਥਾ ਦ੍ਵਾਪੁਰ ਮਹਿਂ ਭਏ। ਪਾਂਡਵ ਪੰਚ ਮਹਾਂ ਬਲਿ ਥਏ॥ ੩੯॥

ਕੋਈ ਐਸਾ ਵੈਰੀ ਨਹੀਂ ਜਿਹੜਾ ਡਰ ਨਾ ਮੰਨੇ, ਇਕ ਮੁੱਕੀ ਮਾਰ ਕੇ ਬੰਦੇ ਨੂੰ ਮਾਰ ਦੇਣਗੇ। ਦਵਾਪਰ ਵਿਚ ਬੀਤੀ ਇਕ ਕਥਾ ਸੁਣਦੇ ਹਾਂ ਕਿ ਪੰਜ ਪਾਂਡੋ ਬਹੁਤ ਬਲਵਾਨ ਸਨ॥ ੩੯॥

ਹੁਤੇ ਸਮੇਤ ਸਿ ਨਰ ਜੁ ਪ੍ਰਮਾਨੇ। ਤਿਨ ਤੇ ਸਵਾ ਗਿਲਸ਼ਤਿ ਮਹਾਨੇ।
ਪੰਚਹੁਂ ਭ੍ਰਾਤਾ ਡੀਲ ਬਡੇਰੇ। ਜਿਨ ਕੋ ਬਲ ਕਹੀਅਤਿ ਬਹੁਤੇਰੇ॥ ੪੦॥

ਉਸ ਸਮੇਂ ਦੇ ਮਨੁੱਖ ਜਿਸ ਅੰਦਾਜ਼ੇ ਦੇ ਹੁੰਦੇ ਸਨ, ਉਨ੍ਹਾਂ ਨਾਲੋਂ ਸਵਾ ਗਿੱਠ ਮਹਾਨ ਹਨ। ਪੰਜੇ ਭਰਾ ਡੀਲ-ਡੌਲ ਵਿਚ ਬਹੁਤ ਵੱਡੇ ਸਨ: ਜਿਨ੍ਹਾਂ ਵਿਚ ਬਹੁਤ ਜ਼ਿਆਦਾ ਸ਼ਕਤੀ ਸੀ॥ ੪੦॥

ਤਿਮ ਇਸ ਸਮੇਂ ਜੁ ਨਰਨਿ ਪ੍ਰਮਾਨ। ਸ੍ਰੀ ਹਰਿ ਗੋਵਿੰਦ ਤਿਤੇ ਮਹਾਂਨ।
ਐਹੋ ਡੀਲ ਸੁਸ਼ੀਲ ਬਿਸਾਲਾ। ਨਹਿਂ ਪੱਯਤ ਜਗ ਮੇਂ ਇਸ ਕਾਲਾ॥ ੪੧॥

ਇਸ ਵੇਲੇ ਇਸ ਛੋਟੀ ਅਵੱਸਥਾ ਵਿਚ ਵੀ ਆਮ ਮਨੁੱਖਾਂ ਦੇ ਕੱਦ ਨਾਲੋਂ ਆਪ ਦਾ ਸਰੀਰ ਸਵਾ ਗਿੱਠ ਵੱਡਾ ਹੈ। ਏਡੇ ਵਿਸ਼ਾਲ ਡੀਲ-ਡੌਲ ਵਾਲਾ ਸਰੀਰ, ਇਸ ਸਮੇਂ ਜਗਤ ਵਿਚ ਕੋਈ ਵੀ ਨਹੀਂ ਦਿੱਸਦਾ ਹੈ॥ ੪੧॥

ਅਜਹੁ ਸਰੀਰ ਵਧਹਿ ਬਹੁ ਬਰਖਨਿ। ਤਰੁਨਿ ਅਵਸਥਾ ਲਗਿ ਹੁਇ ਪਰਖਨਿ'।
ਦਰਸ਼ਨ ਕਰਹਿਂ ਜਾਂਹਿ ਜਿਸ ਦੇਸ਼। ਕਹੈਂ ਸੁਜਸੁ ਅਰੁ ਡੀਲ ਵਿਸ਼ੇਸ਼॥ ੪੨॥

ਹਾਲੇ ਅਗਲੇ ਕੁਝ ਸਾਲਾਂ ਵਿਚ, ਸਰੀਰ ਨੇ ਹੋਰ ਬਹੁਤ ਵਧਣਾ ਹੈ, ਗਭਰੂ ਹੋਣ ਤੱਕ ਉਨ੍ਹਾਂ ਦੇ ਸਰੀਰ ਨੇ ਵਧਦੇ ਹੀ

ਜਾਣਾ ਹੈ।" ਗੁਰੂ ਜੀ ਦੇ ਦਰਸ਼ਨ ਕਰਕੇ ਜਿਸ ਦੇਸ਼ ਵਿਚ ਵੀ ਜਾਂਦੇ ਸਨ ਤਾਂ ਗੁਰੂ ਜੀ ਦੇ ਡੀਲ-ਡੌਲ ਬਾਰੇ ਵਿਸ਼ੇਸ਼ ਤੌਰ ਤੇ ਸ੍ਰੇਸ਼ਟ ਜੱਸ ਕਰਦੇ ਸਨ॥ ੪੨॥

**ਆਯੁਧ ਬਿੱਦਜਾ ਕੌ ਅੱਭਜਾਸ। ਪਰਚਹਿਂ ਸਤਿਗੁਰੁ ਕਰਹਿਂ ਬਿਲਾਸ।**
**ਤਿਮ ਹੀ ਸੁਭਟ ਸੰਗ ਗਨ ਕਰੈਂ। ਧਨੁਖ ਤੁਫੰਗਨਿ ਕੋ ਕਰ ਧਰੈਂ॥ ੪੩॥**

ਸ਼ਸਤਰ ਵਿਦਿਆ ਦਾ ਅਭਿਆਸ ਕਰਦੇ ਹਨ, ਇਸ ਤਰ੍ਹਾਂ ਸਤਿਗੁਰੂ ਜੀ ਦਿਲ-ਪਰਚਾਵਾ ਕਰਕੇ ਪ੍ਰਸੰਨ ਹੁੰਦੇ ਹਨ। ਇਸ ਤਰ੍ਹਾਂ ਹੀ ਉਨ੍ਹਾਂ ਦੇ ਨਾਲ ਸੂਰਮੇ ਵੀ ਅਭਿਆਸ ਕਰਦੇ ਹਨ। ਤੀਰ ਕਮਾਨਾਂ ਅਤੇ ਬੰਦੂਕਾਂ ਨੂੰ ਹੱਥ ਵਿਚ ਫੜ੍ਹਦੇ ਹਨ॥ ੪੩॥

*ਚੌਥੀ ਰਾਸ ਦਾ ਪੰਜਤਾਲੀਵਾਂ ਅਧਿਆਇ ਸਮਾਪਤ ਹੋਇਆ॥ ੪੫॥*

## ਅਧਿਆਇ ਛਿਆਲੀਵਾਂ

*ਚੰਦੂ ਨੇ ਡਰ ਕੇ ਫੇਰ ਸਗਾਈ ਹਿਤ ਦੂਤ ਭੇਜੇ*

*ਦੋਹਰਾ*- **ਸ੍ਰੀ ਗੁਰ ਹਰਿ ਗੋਵਿੰਦ ਜੀ ਇਸ ਬਿਧਿ ਸਮੋ ਬਿਤਾਇ।**
**ਭਰਜੋ ਮਹਾਂ ਬਲ ਦੇਹਿ ਮਹਿ ਦੀਰਘ ਡੀਲ ਸੁਹਾਇ॥ ੧॥**

ਸ੍ਰੀ ਗੁਰੂ ਹਰਿਗੋਬਿੰਦ ਜੀ ਇਸ ਤਰ੍ਹਾਂ ਸਮਾਂ ਬਤੀਤ ਕਰਦੇ ਸਨ। ਸਰੀਰ ਵਿਚ ਮਹਾਨ ਬਲ ਭਰ ਗਿਆ ਸੀ ਤੇ ਸਰੀਰ ਦਾ ਵੱਡਾ ਡੀਲ-ਡੌਲ ਬਹੁਤ ਸ਼ੋਭਦਾ ਸੀ॥ ੧॥

*ਚੌਪਈ*- **ਉਤ ਚੰਦੂ ਕੀ ਸੁਨੋ ਕਹਾਨੀ। ਮਹਾਂ ਪਾਤਕੀ ਮਤਿ ਉਰਿ ਹਾਨੀ।**
**ਸ੍ਰੀ ਅਰਜਨ ਘਰ ਤਜਜੋ ਸਰੀਰ। ਦੇ ਕਰਿ ਦੋਸ਼ ਮੂਢ ਸਿਰ, ਧੀਰ॥੨॥**

ਓਧਰ ਚੰਦੂ ਦੀ ਕਹਾਣੀ ਸੁਣੋ, ਮਹਾਂ ਪਾਪੀ ਦੀ ਮੱਤ ਭਰਿਸ਼ਟ ਗਈ ਸੀ। ਉਸ ਦੇ ਘਰ ਵਿਚ ਧੀਰਜਵਾਨ ਗੁਰੂ ਅਰਜਨ ਦੇਵ ਜੀ ਨੇ ਚੰਦੂ ਦੇ ਸਿਰ ਤੇ ਦੋਸ਼ ਮੜ੍ਹ ਕੇ ਆਪਣਾ ਸਰੀਰ ਛੱਡਿਆ॥ ੨॥

**ਉਰ ਮਹਿਂ ਡਰਪਤਿ ਦੁਸ਼ਟ ਮਹਾਂਨ। ਇਮ ਨਹਿਂ ਬਿਦਤਹਿ ਬੀਚ ਜਹਾਨ।**
**'ਸ੍ਰੀ ਸਤਿਗੁਰੁ ਚੰਦੂ ਨੈ ਮਾਰੇ'। ਛਪੀ ਰਹੈ, ਨਹਿਂ ਹੋਇ ਉਘਾਰੇ॥ ੩॥**

ਮਹਾਨ ਦੁਸ਼ਟ ਚੰਦੂ ਦਿਲ ਵਿਚ ਬਹੁਤ ਡਰਦਾ ਸੀ ਕਿ ਜਹਾਨ ਵਿਚ ਕਿਤੇ ਇੰਝ ਨਾ ਮਸ਼ਹੂਰ ਹੋ ਜਾਵੇ, "ਸਤਿਗੁਰੂ ਨੂੰ ਚੰਦੂ ਨੇ ਮਾਰਿਆ ਹੈ"। ਗੱਲ ਛੁਪੀ ਰਹੇ, ਪ੍ਰਗਟ ਨਾ ਹੋਵੇ॥ ੩॥

**ਨੁਖਾ ਜਾਰਿ ਤਤਛਿਨ ਮਗ ਪਰਜੋ। ਦਿਲੀ ਸ਼ਹੁ ਨਿਕਟ ਚਿਤ ਧਰਜੋ।**
**ਕੋ ਨਹਿਂ ਕਹਹਿ ਹਟਕ ਸਭਿ ਰਾਖੋਂ। ਕਿਸ ਧਨ ਦੇ ਕਿਸ ਬਿਨਤੀ ਭਾਖੋਂ॥੪॥**

ਆਪਣੀ ਨੂੰਹ ਦਾ ਸਸਕਾਰ ਕਰਕੇ ਤੁਰਤ ਰਸਤੇ ਪੈ ਗਿਆ, ਦਿੱਲੀ ਵਿਚ ਬਾਦਸ਼ਾਹ ਦੇ ਪਾਸ ਜਾਣਾ ਚਾਹੁੰਦਾ ਸੀ। ਕਿਸੇ ਨੂੰ ਵੀ ਕਹਿਣ ਨਹੀਂ ਦੇਵਾਂਗਾ ਸਾਰਿਆਂ ਨੂੰ ਰੋਕ ਕੇ ਰੱਖਾਂਗਾ, ਕਿਸੇ ਨੂੰ ਧਨ ਦੇਵਾਂਗਾ ਤੇ ਕਿਸੇ ਨੂੰ ਬੇਨਤੀ ਕਰਾਂਗਾ॥ ੪॥

**ਚਹਤਿ ਜੁ ਹਤਜੋ ਬਿਦਤਿ ਨਹਿਂ ਹੋਇ। ਭਯੋ ਜਤਨ ਕੇ ਤਤਪਰ ਸੋਇ।**
**ਅਨਿਕ ਭਾਂਤਿ ਚਿਤਵਤਿ ਮਗ ਜਾਤੇ। ਸੁਨਤਿ ਸ਼ਾਹੁ ਚਿਤ ਹ੍ਵੈ ਨ ਰਿਸਾਤੇ॥੫॥**

ਜਿਸ ਨੂੰ ਮਾਰਨਾ ਚਾਹੁੰਦਾ ਸੀ, ਉਹ ਪਰਗਟ ਨਾ ਹੋਵੇ, ਇਸ ਲਈ ਤੁਰਤ ਹੀ ਗੁਰੂ ਜੀ ਦੀ ਸ਼ਹਾਦਤ ਦੀ ਖ਼ਬਰ ਨੂੰ ਲੁਕਾਉਣ ਲੱਗਾ। ਰਾਹ ਵਿਚ ਜਾਂਦਾ ਅਨੇਕ ਪ੍ਰਕਾਰ ਸੋਚਦਾ ਜਾਂਦਾ ਸੀ। ਬਾਦਸ਼ਾਹ ਇਹ ਸੁਣ ਕੇ ਗੁੱਸੇ ਵਿਚ ਨਾ ਆ ਜਾਵੇ॥ ੫॥

**ਪਹੁੰਚਜੋ ਪੁਰੀ ਸਦਨ ਤਬਿ ਗਯੋ। ਕਲਹਿਸੁਤਾ ਦੇਖਤਿ ਦੁਖ ਭਯੋ।**
**ਜਿਸ ਹਿਤ ਪਾਪ ਕੀਨਿ ਬਹੁਤੇਰਾ। ਤਊ ਨ ਤਿਸ ਕੋ ਸੁਖ ਕਿਮ ਹੇਰਾ॥੬॥**

ਸ਼ਹਿਰ ਵਿਚ ਪਹੁੰਚ ਕੇ ਆਪਣੇ ਘਰ ਚਲੇ ਗਿਆ। ਕਲਹ ਰੂਪੀ ਪੁੱਤਰੀ ਨੂੰ ਵੇਖ ਕੇ ਦੁਖੀ ਹੋਇਆ। ਜਿਸ ਵਾਸਤੇ ਬਹੁਤ ਪਾਪ ਕੀਤਾ, ਫਿਰ ਵੀ ਉਸ ਦਾ ਸੁਖ ਨਾ ਵੇਖਿਆ॥ ੬॥

**ਜਹਾਂਗੀਰ ਕੇ ਤੀਰਜਿ ਜਾਇਂ। ਸਭਿ ਸੋਂ ਮਿਲਜੋ ਪ੍ਰੇਮ ਉਪਜਾਇ।**
**ਬਹੁ ਮੋਲਾ ਕਿਸ ਹੂੰ ਪਟ ਦੇਤਿ। ਕਾਹੁੰ ਕੁਸ਼ਾਮਤਿ ਕਰਿ ਖੁਸ਼ਿ ਲੇਤਿ॥ ੭॥**

ਜਿਹੜੇ ਅਮੀਰ ਵਜ਼ੀਰ ਬਾਦਸ਼ਾਹ ਦੇ ਪਾਸ ਜਾਂਦੇ ਸਨ, ਸਾਰਿਆਂ ਨੂੰ ਬੜੇ ਪ੍ਰੇਮ ਨਾਲ ਮਿਲਿਆ। ਕਿਸੇ ਨੂੰ ਬਹੁਤ ਕੀਮਤੀ ਰੇਸ਼ਮ ਦਾ ਕਪੜਾ ਦਿੱਤਾ, ਕਈਆਂ ਦੀ ਖ਼ੁਸ਼ਾਮਦ ਕਰਕੇ ਖ਼ੁਸ਼ੀ ਲਈ॥ ੭॥

**ਕਿਸ ਹੂੰ ਦਰਬ ਦੀਨਿ ਹਰਿਖਾਵੈ। ਫੇਰ ਘੇਰ ਤੇ ਬਾਤ ਜਨਾਵੈ।**
**'ਮਰਜੋ ਗੁਰੂ ਅਰਜਨ ਲਵਪੁਰਿ ਮੈਂ। ਨਿਸ ਹੈਜ਼ਾ ਹੁਇ ਗਯੋ ਉਦਰ ਮੈਂ॥ ੮॥**

ਕਿਸੇ ਨੂੰ ਧਨ ਦੇ ਕੇ ਪ੍ਰਸੰਨ ਕਰਦਾ ਸੀ, ਫਿਰ ਉਨ੍ਹਾਂ ਨੂੰ ਇਸ ਗੱਲ ਤੋਂ ਜਾਣੂੰ ਕਰਵਾਉਂਦਾ ਸੀ, "ਗੁਰੂ ਅਰਜਨ ਦੇਵ ਜੀ ਲਾਹੌਰ ਵਿਚ ਸਵਰਗਵਾਸ ਹੋ ਗਏ ਹਨ, ਉਨ੍ਹਾਂ ਦੇ ਪੇਟ ਵਿਚ ਹੈਜ਼ਾ ਹੋ ਗਿਆ ਸੀ॥ ੮॥

**ਸ਼ਾਹੁ ਸਮੀਪ ਨ ਕਹਹੁ ਪ੍ਰਸੰਗ। ਜੇ ਚਲਿ ਪਰਹਿ ਕਹਹੁ ਇਸ ਢੰਗ।**
**ਕੋ ਕੋ ਨਾਮ ਲੇਤਿ ਹੈ ਮੇਰੋ। ਤੁਮ ਢਿਗ ਕਹੈ ਝਿਰਕ ਦਿਹੁ ਫੇਰੋ॥ ੯॥**

ਬਾਦਸ਼ਾਹ ਪਾਸ ਜਾ ਕੇ ਇਹ ਪ੍ਰਸੰਗ ਨਾ ਕਹੋ, ਜੇ ਇਸ ਬਾਰੇ ਗੱਲ ਚਲ ਪਵੇ ਤਾਂ ਇਸ ਢੰਗ ਨਾਲ ਸੁਣਾਓ। ਕਈ ਮੇਰਾ ਨਾਂ ਲੈਂਦੇ ਹਨ, ਜੇ ਤੁਹਾਡੇ ਪਾਸ ਕੋਈ ਕਹੇ ਤਾਂ ਉਸ ਨੂੰ ਝਿੜਕ ਦੇਵੋ॥੯॥

**ਹੋਇਨ ਅਸ ਸੁਨਿਕੈ ਪਤਿਸ਼ਾਹੂ। ਮੁਝ ਪਰ ਕੋਪ ਕਰਹਿ ਉਰ ਮਾਹੂ'।**
**ਨਰ ਸਭਿ ਸਭਾ ਕੇਰ ਅਪਨਾਏ। ਤ੍ਰਸਤਿ ਜਤਨ ਚਿਤਵਤਿ ਸਮੁਦਾਏ॥੧੦॥**

ਬਾਦਸ਼ਾਹ ਇਸ ਤਰ੍ਹਾਂ ਸੁਣ ਕੇ ਦਿਲ ਵਿਚ ਮੇਰੇ ਨਾਲ ਗੁੱਸਾ ਨਾ ਕਰੇ"। ਸਭਾ ਦੇ ਵਿਚ ਸਾਰੇ ਮਨੁੱਖਾਂ ਨੂੰ ਅਪਣੇ ਬਣਾ ਲਿਆ। ਡਰਦਾ ਸਾਰਿਆਂ ਨੂੰ ਚੁਪ ਕਰਾਉਣ ਦੇ ਯਤਨ ਕਰ ਰਿਹਾ ਸੀ॥ ੧੦॥

**ਮਿਲਜੋ ਸ਼ਾਹੁ ਕੇ ਪਾਸ ਪਹੂਚਾ। ਸੁਜਸੁ ਉਚਾਰਤਿ ਭਾ ਤਿਹਮੂਚਾ।**
**ਨਹਿਂ ਸਤਿਗੁਰੁ ਕੀ ਕਿਨਹੁਂ ਸੁਨਾਈ। ਅਪਰ ਪ੍ਰਸੰਗਨਿ ਬਾਤ ਚਲਾਈ॥੧੧॥**

ਫਿਰ ਬਾਦਸ਼ਾਹ ਦੇ ਪਾਸ ਜਾ ਕੇ ਉਸ ਨੂੰ ਮਿਲਿਆ, ਬਾਦਸ਼ਾਹ ਦਾ ਬੜਾ ਸ੍ਰੇਸ਼ਟ ਜੱਸ ਉਚਾਰਨ ਕੀਤਾ। ਸਤਿਗੁਰੂ ਜੀ ਬਾਰੇ ਕੋਈ ਗੱਲ ਨਾ ਸੁਣਾਈ, ਹੋਰ ਪ੍ਰਸੰਗਾਂ ਬਾਰੇ ਗੱਲਾਂ ਚਲਦੀਆਂ ਰਹੀਆਂ॥ ੧੧॥

**ਇਮ ਨਿਤਪ੍ਰਤਿ ਰਹਿ ਸ਼ਾਹੁ ਅਗਾਰੇ। ਸਨੇ ਸਨੇ ਮਨ ਤ੍ਰਾਸ ਬਿਸਾਰੇ।**
**ਸਿੱਖਨਿ ਬਿਖੈ ਬਿਦਤ ਬਹੁ ਭਯੋ। 'ਚੰਦੂ ਘਰ ਗੁਰੁ ਤਨ ਤਜਿ ਦਯੋ॥ ੧੨॥**

ਇਸ ਤਰ੍ਹਾਂ ਨਿਤਾਪ੍ਰਤਿ ਬਾਦਸ਼ਾਹ ਦੇ ਅੱਗੇ ਪਿਛੇ ਰਹਿੰਦਾ ਸੀ, ਹੌਲੀ-ਹੌਲੀ ਮਨ ਦਾ ਤ੍ਰਾਸ ਵਿਸਾਰ ਰਿਹਾ ਸੀ। ਸਿੱਖਾਂ ਦੇ ਵਿਚ ਇਹ ਗੱਲ ਚੰਗੀ ਤਰ੍ਹਾਂ ਪ੍ਰਗਟ ਹੋ ਗਈ ਕਿ ਚੰਦੂ ਦੇ ਘਰ ਗੁਰੂ ਜੀ ਨੇ ਸਰੀਰ ਛੱਡ ਦਿੱਤਾ ਹੈ॥ ੧੨॥

**ਤਊ ਡਰਤਿ ਨਹਿਂ ਸਕਤਿ ਉਚਾਰੈਂ। ਮਿਲੈ ਪਰਸਪਰ ਅਘੀ ਧਿਕਾਰੈਂ।**
**ਸਨੇ ਸਨੇ ਕਹਿਂ ਆਪਸ ਮਾਂਹੀ। 'ਕੀਨ ਮਹਾਂ ਅਘ ਪਚਹਿ ਸੁ ਨਾਂਹੀ॥ ੧੩॥**

ਫਿਰ ਵੀ ਉਹ ਡਰਦੇ ਉਚਾਰਨ ਨਹੀਂ ਸੀ ਕਰ ਸਕਦੇ, ਪਰ ਆਪਸ ਵਿਚ ਮਿਲ ਕੇ ਪਾਪੀ ਨੂੰ ਧਿਰਕਾਰਦੇ ਸਨ। ਹੌਲੀ-ਹੌਲੀ ਆਪਸ ਵਿਚ ਕਹਿੰਦੇ ਸਨ, "ਇਸ ਨੇ ਬਹੁਤ ਵੱਡਾ ਪਾਪ ਕੀਤਾ ਹੈ, ਇਸ ਨੂੰ ਪਚੇਗਾ ਨਹੀਂ॥ ੧੩॥

**ਸ੍ਰੀ ਹਰਿ ਗੋਬਿੰਦ ਗੁਰ ਸੁਤ ਬਲੀ। ਤਿਨ ਹੂੰ ਪ੍ਰਣ ਕੀਨਸਿ ਬਿਧਿ ਭਲੀ।**
**ਪਿਤ ਕੌ ਬੈਰਿ ਲੇਇ ਹੌਂ ਐਸੇ। ਹਤੌਂ ਦੁਸ਼ਟ ਅਪਜਸੁ ਜੁਤਿ ਜੈਸੇ॥ ੧੪॥**

ਸ੍ਰੀ ਹਰਿਗੋਬਿੰਦ ਜੀ ਗੁਰੂ ਜੀ ਦੇ ਮਹਾਂਬਲੀ ਪੁੱਤਰ ਹਨ, ਉਨ੍ਹਾਂ ਭਲੀ ਪ੍ਰਕਾਰ ਪ੍ਰਣ ਕੀਤਾ ਹੈ। ਮੈਂ ਇਸ ਤਰ੍ਹਾਂ ਪਿਤਾ ਦਾ ਵੈਰ ਲਵਾਂਗਾ ਕਿ ਇਸ ਦੁਸ਼ਟ ਨੂੰ ਮਾਰ ਕੇ ਨਿੰਦਿਆ ਸਹਿਤ ਦੂਰ ਕਰਾਂਗਾ॥ ੧੪॥

**ਹਲਤਿ ਬਿਖੈ ਕਰਿ ਆਨਨ ਕਾਰਾ। ਤਥਾ ਪਲਤਿ ਮਹਿਂ ਜਾਇ ਦੁਖਾਰਾ।**
**ਹਿਤ ਹਤਿਬੇ ਬਹੁ ਸਪਥ ਕਰੀ ਹੈ। ਸਰਬ ਸਭਾ ਕੇ ਸ਼੍ਰਵਨਿ ਪਰੀ ਹੈ॥ ੧੫॥**

ਇਸ ਲੋਕ ਵਿਚ ਉਸ ਦਾ ਮੂੰਹ ਕਾਲਾ ਕਰਾਂਗਾ ਤੇ ਪਰਲੋਕ ਜਾ ਕੇ ਬਹੁਤ ਦੁਖ ਪਾਵੇਗਾ। ਮਾਰਨ ਵਾਸਤੇ ਪ੍ਰਣ ਕੀਤਾ ਹੈ ਅਤੇ ਸਾਰੀ ਸਭਾ ਨੇ ਸੁਣਿਆ ਹੈ॥ ੧੫॥

**ਦੇਸ਼ ਬਿਦੇਸ਼ ਬਿਖੈ ਬਿਦਤਾਈ। ਸਤਿਗੁਰੁ ਹਤਹਿਂ ਨ ਤਜਹਿਂ ਕਦਾਈ'।**
**ਕੇਤਿਕ ਸਿਖ ਤਿਨ ਮਹਿਂ ਜੋ ਸਜਾਨੇ। ਮਰਨੋ ਕਠਨ ਚੰਦੂ ਕੋ ਜਾਨੇ॥ ੧੬॥**

ਦੇਸ਼ਾਂ ਬਿਦੇਸ਼ਾਂ ਵਿਚ ਇਹ ਗੱਲ ਮਸ਼ਹੂਰ ਹੋਈ ਹੈ, ਸਤਿਗੁਰੂ ਜੀ ਇਸ ਨੂੰ ਮਾਰਨਗੇ, ਕਦੀ ਵੀ ਛੱਡਣਗੇ ਨਹੀਂ।" ਇਨ੍ਹਾਂ ਵਿਚ ਕੁਝ ਸਿਆਣੇ ਪਰ ਬੇਵਿਸ਼ਵਾਸੇ ਸਿੱਖ ਸਨ, ਉਹ ਚੰਦੂ ਨੂੰ ਮਾਰਨਾ ਬੜਾ ਕਠਨ ਸਮਝਦੇ ਸਨ॥ ੧੬॥

**'ਸ਼ਾਹੁ ਦਿਵਾਨ ਹੁਕਮ ਜਗ ਚਾਲੇ। ਕਿਮ ਪਕਰਹਿ ਇਹ ਬਨੈ ਸੁਖਾਲੇ।**
**ਲੋਕ ਹਜ਼ਾਰਹੁ ਮਾਨੈਂ ਬੈਨ। ਬੈਠੇ ਪਿਖਹਿਂ ਸਮੁਖ ਤਿਸ ਨੈਨ॥ ੧੭॥**

ਉਹ ਕਹਿੰਦੇ ਸਨ, "ਬਾਦਸ਼ਾਹ ਦੇ ਦੀਵਾਨ ਦਾ ਸਾਰੇ ਜਗਤ ਵਿਚ ਹੁਕਮ ਚਲਦਾ ਹੈ, ਇਸ ਨੂੰ ਫੜਨਾ ਕਿਵੇਂ ਸੌਖਾ ਬਣ ਸਕਦਾ ਹੈ ? ਹਜ਼ਾਰਾਂ ਲੋਕ ਉਸ ਦਾ ਹੁਕਮ ਮੰਨਦੇ ਹਨ ਤੇ ਚੰਦੂ ਦੇ ਸਾਹਮਣੇ ਬੈਠੇ ਉਸ ਨੂੰ ਵੇਖਦੇ ਰਹਿੰਦੇ ਹਨ॥ ੧੭॥

**ਸਤਿਗੁਰ ਸੁਤ ਕੀ ਬੈਸ ਨਵੀਨਾ। ਬਿਨਾਂ ਬਿਚਾਰੇ ਪ੍ਰਣ ਕੋ ਕੀਨਾ।**
**ਸ਼ਾਹੁ ਸੰਗ ਕੋ ਸਕਹਿ ਬਿਗਾਰ?। ਰਾਜ ਕਰਤਿ ਜਗ ਕੋਸ ਹਜ਼ਾਰ॥ ੧੮॥**

ਸਤਿਗੁਰੂ ਜੀ ਦੇ ਪੁੱਤਰ ਦੀ ਹਾਲੇ ਛੋਟੀ ਉਮਰ ਹੈ, ਉਨ੍ਹਾਂ ਕਿਸੇ ਵਿਚਾਰ ਤੋਂ ਬਗੈਰ ਪ੍ਰਣ ਕੀਤਾ ਹੈ। ਬਾਦਸ਼ਾਹ ਦੇ ਸਾਥੀ ਦਾ ਕੌਣ ਕੁਝ ਵਿਗਾੜ ਸਕਦਾ ਹੈ, ਹਜ਼ਾਰਾਂ ਕੋਹਾਂ ਤੇ ਉਸ ਦੀ ਹਕੂਮਤ ਹੈ॥ ੧੮॥

ਅਨਗਨ ਸੈਨ ਕੋਸ਼ ਜਿਸ ਪਾਸ। ਜਹਿਂ ਕਹਿਂ ਰਹਜੋ ਪ੍ਰਤਾਪ ਪ੍ਰਕਾਸ਼।
ਤਿਸ ਦਿਵਾਨ ਕੋ ਮੁਸ਼ਕਲ ਪਕਰਨਿ। ਹਮ ਇਹ ਕਰਹਿਂ ਬਿਚਾਰਨਿ ਕੋ ਮਨ' ॥੧੯॥

ਅਣਗਿਣਤ ਸੈਨਾ ਅਤੇ ਧਨ ਜਿਸ ਦੇ ਪਾਸ ਹੈ, ਅਤੇ ਜਿਥੇ-ਕਿਥੇ ਉਸ ਦਾ ਪ੍ਰਤਾਪ ਪ੍ਰਕਾਸ਼ਮਾਨ ਹੈ, ਉਸ ਦੀਵਾਨ ਨੂੰ ਫੜਨਾ ਬੜਾ ਮੁਸ਼ਕਲ ਹੈ। ਅਸੀਂ ਇਹ ਵਿਚਾਰ ਕੇ ਕਿਵੇਂ ਮੰਨੀਏ'' ॥ ੧੯ ॥

ਕੇਤਿਕ ਸਿੱਖ ਕਹੈਂ ਫਿਰ ਤਾਂਹਿ। 'ਸਕਲ ਸ਼ਕਤਿ ਹੈ ਸਤਿਗੁਰ ਮਾਂਹਿ।
ਕਰਹਿਂ ਰੰਕ ਕੋ ਰਾਉ ਬਿਸਾਲ। ਰਾਉ ਰੰਕ ਤਤਛਿਨ ਬਚ ਨਾਲ॥ ੨੦॥

ਕਈ ਸਿੱਖਾਂ ਨੇ ਫਿਰ ਉਨ੍ਹਾਂ ਨੂੰ ਕਿਹਾ, ''ਸਤਿਗੁਰੂ ਜੀ ਵਿਚ ਸਭ ਸ਼ਕਤੀਆਂ ਹਨ, ਉਹ ਪਰਜਾ ਨੂੰ ਵੀ ਰਾਜਾ ਬਣਾ ਸਕਦੇ ਹਨ, ਉਨ੍ਹਾਂ ਦੇ ਬਚਨਾਂ ਨਾਲ ਰਾਜਾ ਵੀ ਰੰਕ ਬਣ ਸਕਦਾ ਹੈ॥ ੨੦॥

ਅਨਬਨ ਕੋ ਤਤਕਾਲ ਬਨਾਵੈਂ। ਬਨੀ ਬਾਤ ਕੋ ਬਹੁ ਬਿਗਰਾਵੈਂ।
ਜਾਵਤ ਅਜ਼ਮਤ ਨਹਿਂ ਬਿਦਤਾਇਂ। ਤਾਵਤ ਨਰ ਸਮ ਕ੍ਰਿਤੀ ਕਰਾਇਂ॥੨੧॥

ਜਿਹੜੀ ਗੱਲ ਬਣ ਨਹੀਂ ਸਕਦੀ, ਉਸ ਨੂੰ ਵੀ ਤੁਰਤ ਬਣਾ ਸਕਦੇ ਹਨ ਅਤੇ ਬਣੀ ਹੋਈ ਗੱਲ ਨੂੰ ਤੁਰਤ ਵਿਗਾੜ ਵੀ ਸਕਦੇ ਹਨ। ਜਦ ਤਕ ਕਰਾਮਾਤ ਪ੍ਰਗਟ ਨਹੀਂ ਕਰਦੇ ਤਦ ਤਕ ਆਮ ਆਦਮੀ ਵਾਂਗ ਕਾਰ ਵਿਹਾਰ ਕਰਦੇ ਹਨ॥ ੨੧॥

ਕਰਾਮਾਤ ਰੋਕਨਿ ਮਤਘਨੋ। ਨਿਤ ਬਿਵਹਾਰ ਕਰੈਂ ਨਰ ਮਨੋ।
ਜਬਿ ਚਾਹੈਂ ਨਿਜ ਪ੍ਰਨ ਨਿਰਬਾਹਨਿ। ਭਾਵਤਿ ਕਰਹਿਂ ਰੁਕਹਿਂ ਕਿਮ ਨਾਂਹਿਨ॥੨੨॥

ਵਿਸ਼ੇਸ਼ ਕਰਕੇ ਕਰਾਮਾਤ ਰੋਕਣ ਦਾ ਮੱਤ ਅਖਤਿਆਰ ਕਰਦੇ ਹਨ, ਨਿਤ ਵਿਵਹਾਰ ਆਮ ਮਨੁੱਖਾਂ ਵਾਂਗ ਕਰਦੇ ਹਨ। ਜਦ ਵੀ ਚਾਹੁਣ ਆਪਣਾ ਪ੍ਰਣ ਨਿਰਬਾਹ ਸਕਦੇ ਹਨ। ਆਪਣੇ ਮਨ ਭਾਉਂਦੀ ਗੱਲ ਕਦੀ ਵੀ ਕਰ ਸਕਦੇ ਹਨ, ਕਿਸੇ ਤਰ੍ਹਾਂ ਵੀ ਰੁਕਣਗੇ ਨਹੀਂ॥ ੨੨॥

ਛਟਮ ਗੁਰੂ ਸ਼੍ਰੀ ਨਾਨਕ ਰੂਪ। ਜਿਨ ਕੇ ਸੁੰਦਰ ਚਰਿਤ ਅਨੂਪ।
ਜਿਸ ਗੁਰ ਅਰਜਨ ਕੇ ਗਨ ਦਾਸ। ਕਰਾਮਾਤ ਬਹੁ ਭਾਂਤਿ ਪ੍ਰਕਾਸ਼॥ ੨੩॥

ਛੇਵੇਂ ਗੁਰੂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਰੂਪ ਹਨ, ਜਿਨ੍ਹਾਂ ਦਾ ਅਨੂਪਮ ਸੁੰਦਰ ਚਰਿਤਰ ਹੈ। ਜਿਸ ਗੁਰੂ ਅਰਜਨ ਦੇਵ ਜੀ ਦੇ ਸੇਵਕਾਂ ਵਿਚ ਹੀ ਕਈ ਪ੍ਰਕਾਰ ਦੀਆਂ ਕਰਾਮਾਤਾਂ ਦਾ ਪ੍ਰਕਾਸ਼ ਹੈ॥ ੨੩॥

ਤਿਸ ਗੁਰੁ ਅਪਰ ਨਰਨ ਸਮ ਪ੍ਰਾਨਾ। ਰਿਪੁ ਘਰ ਤਜਿ ਬੈਕੁੰਠ ਪਯਾਨਾ।
ਤਿਨ ਕੋ ਸੁਤ ਤਿਨ ਕੇ ਸਮ ਅਹੈ। ਜੋਤਿ ਸਭਿਨਿ ਗੁਰ ਏਕੋ ਰਹੈ॥ ੨੪॥

ਜਿਸ ਗੁਰੂ ਜੀ ਦੇ ਹੋਰ ਮਨੁੱਖਾਂ ਵਾਂਗ ਹੀ ਪ੍ਰਾਣ ਹਨ, ਦੁਸ਼ਮਣ ਦੇ ਘਰ ਪ੍ਰਾਣ ਛੱਡ ਕੇ ਬੈਕੁੰਠ ਵਿਚ ਚਲੇ ਗਏ। ਉਨ੍ਹਾਂ ਦਾ ਪੁੱਤਰ ਉਨ੍ਹਾਂ ਹੀ ਵਰਗਾ ਹੈ, ਸਾਰੇ ਗੁਰੂ ਸਾਹਿਬਾਨ ਵਿਚ ਇਕ ਹੀ ਜੋਤ ਹੈ॥ ੨੪॥

ਹਮਰੇ ਤੁਮਰੇ ਦੇਖਤਿ ਕਰੈਂ। ਬਡਿ ਦੁਖਦੇ ਰਿਪੁ ਪ੍ਰਾਨਨਿ ਹਰੈਂ।
ਹਮਕੋ ਨਿਸ਼ਚੈ ਇਹ ਬਿਸਵਾਸ। ਚੰਦੂ ਹਤਹਿਂ ਸ਼ਾਹੁ ਕੇ ਪਾਸ'॥ ੨੫॥

ਸਾਡੇ ਤੁਹਾਡੇ ਵੇਖਦਿਆਂ ਹੀ ਕਾਰਵਾਈ ਕਰਨਗੇ, ਬੜੇ ਦੁਖ ਦੇ ਕੇ ਵੈਰੀ ਦੇ ਪ੍ਰਾਣ ਕੱਢਣਗੇ। ਸਾਨੂੰ ਇਸ ਵਿਸ਼ਵਾਸ ਤੇ ਨਿਸ਼ਚਾ ਹੈ, ਚੰਦੂ ਨੂੰ ਬਾਦਸ਼ਾਹ ਦੇ ਪਾਸ ਹੀ ਮਾਰਨਗੇ'' ॥ ੨੫ ॥

ਇਮ ਸਿਖ ਮਿਲਿ ਕਰਿ ਬਚਨ ਉਚਾਰੈ॥ ਉਰ ਸ਼ਰਧਾ ਧਰਿ, ਕੋਇ ਨ ਧਾਰੈ।
ਬਿਥਰਤਿ ਸੁਧਿ ਚੰਦੂ ਤਬਿ ਸੁਨੀ। ਬਹੁਤ ਬਿਸੂਰਤਿ ਮੁੰਡੀ ਧੁਨੀ॥ ੨੬॥

ਇਸ ਤਰ੍ਹਾਂ ਸਿੱਖ ਮਿਲ ਕੇ ਬਚਨ ਉਚਾਰਨ ਕਰਦੇ ਸਨ। ਉਨ੍ਹਾਂ ਵਿਚ ਕੋਈ ਸ਼ਰਧਾ ਧਾਰਦਾ ਹੈ ਅਤੇ ਕੋਈ ਨਹੀਂ ਧਾਰਦਾ ਹੈ। ਉੱਡਦੀ-ਉੱਡਦੀ ਖਬਰ ਚੰਦੂ ਨੇ ਵੀ ਸੁਣੀ, ਇਹ ਸੁਣਕੇ ਬੜਾ ਦੁਖੀ ਹੋ ਕੇ ਸਿਰ ਮਾਰਿਆ॥੨੬॥

ਗੁਰ ਸੁਤ ਭਯੋ ਮਹਦ ਬਲਵਾਨਾ। ਤੁਵ ਹਤਨੇ ਹਿਤ ਪ੍ਰਣੈ ਬਖਾਨਾ।
ਬਹੁਤ ਸਪਥ ਖਾਈ ਸ਼ੁਨਿ ਕਰਿਕੈ। ਹਤਹੁਂ ਕੁਮ੍ਰਿਤੁ ਸ਼ੱਤ੍ਰੂ ਕੋ ਧਰਿਕੈ॥ ੨੭॥

ਗੁਰੂ ਜੀ ਦਾ ਪੁੱਤਰ ਬਹੁਤ ਬਲਵਾਨ ਹੈ, ਤੁਹਾਨੂੰ ਮਾਰਨ ਦਾ ਉਸ ਪ੍ਰਣ ਕੀਤਾ ਹੈ। ਸੁਣ ਕੇ ਬਹੁਤ ਕਰੜੀ ਸੌਂਹ ਖਾਧੀ ਹੈ ਕਿ ਖੋਟੀ ਮੱਤ ਵਾਲੇ ਵੈਰੀ ਨੂੰ ਫੜ ਕੇ ਮਾਰਾਂਗਾ॥ ੨੭॥

ਕੇਤਿਕ ਬਰਖ ਬਿਤੇ ਦੁਖ ਭਰੈ। ਗਿਨਤੀ ਚਿੰਤਾ ਬਹੁ ਬਿਧਿ ਕਰੈ।
ਹਰਿ ਗੁਵਿੰਦ ਕੋ ਗਹਿ ਕਰਿ ਕੈਸੇ। ਦੇਉਂ ਸਜਾਇ ਹਤੌਂ ਪਿਤ ਜੈਸੇ॥ ੨੮॥

ਚੰਦੂ ਦੇ ਕਈ ਸਾਲ ਦੁਖ ਭਰੇ ਬੀਤੇ, ਕਈ ਪ੍ਰਕਾਰ ਦੀਆਂ ਗਿਣਤੀਆਂ ਕਰਦਾ ਸੀ ਤੇ ਕਈ ਤਰ੍ਹਾਂ ਦੀ ਚਿੰਤਾ ਧਾਰਨ ਕਰਦਾ ਸੀ, ਇਹੋ ਸੋਚਦਾ ਸੀ ਕਿ ਸ੍ਰੀ ਹਰਿਗੋਬਿੰਦ ਨੂੰ ਕਿਸੇ ਤਰ੍ਹਾਂ ਫੜ ਕੇ ਉਸ ਦੇ ਪਿਤਾ ਵਾਂਗ ਸਜ਼ਾ ਦੇ ਕੇ ਮਾਰ ਦੇਵਾਂ॥ ੨੮॥

ਕੈ ਮਾਨੈ ਮਮ ਦੁਹਿਤਾ ਬਜਾਹ। ਕੈ ਡਰਪੈ ਹੈ ਅਬਿ ਉਰ ਮਾਂਹਿ।
ਪਿਤ ਕੀ ਗਤਿ ਕੋ ਰਿਦੇ ਬਿਚਾਰਹਿ। ਹੁਇ ਸਨਬੰਧ ਸਰਬ ਡਰੁ ਡਾਰਹਿ॥੨੯॥

ਜਾਂ ਮੇਰੀ ਲੜਕੀ ਨਾਲ ਵਿਆਹ ਕਰਨਾ ਮੰਨ ਜਾਵੇ ਜਾਂ ਹੁਣ ਡਰ ਕੇ ਆਪਣੇ ਪਿਤਾ ਦੀ ਹਾਲਤ ਨੂੰ ਆਪਣੇ ਦਿਲ ਵਿਚ ਵਿਚਾਰੇ ਤੇ ਮੇਰੇ ਨਾਲ ਸੰਬੰਧ ਜੋੜ ਕੇ ਸਾਰੇ ਡਰ ਦੂਰ ਕਰ ਲਵੇ॥ ੨੯॥

ਇਕ ਦਿਨ ਨਿਜ ਦਾਰਾ ਕੇ ਸੰਗ। ਕਹਜੋ ਗੁਰੂ ਕੋ ਅਖਿਲ ਪ੍ਰਸੰਗ।
'ਬਹੁ ਸਜਾਇ ਦੇ ਰਹਜੋ ਮਨਾਇ। ਨਹੀਂ ਬਜਾਹੁ ਸੁਤ ਮਨ ਮਹਿਂ ਲਜਾਇ॥੩੦॥

ਇਕ ਦਿਨ ਆਪਣੀ ਇਸਤਰੀ ਦੇ ਨਾਲ, ਗੁਰੂ ਜੀ ਦੇ ਪ੍ਰਸੰਗ ਬਾਰੇ ਕਿਹਾ, "ਮੈਂ ਉਨ੍ਹਾਂ ਨੂੰ ਬਹੁਤ ਸਜ਼ਾ ਦੇ ਕੇ ਮੰਨਾਉਂਦਾ ਰਿਹਾ ਹਾਂ, ਪਰ ਆਪਣੇ ਪੁੱਤਰ ਨੂੰ ਸਾਡੀ ਪੁੱਤਰੀ ਨਾਲ ਵਿਆਹੁਣ ਬਾਰੇ ਨਹੀਂ ਰਾਜ਼ੀ ਹੋਏ ਹਨ॥ ੩੦॥

ਅਬਿ ਤਿਹ ਸੁਤ ਪਿਤ ਬੈਰ ਸੰਭਾਰੈ। ਮੋਕਹੁ ਚਾਹਤਿ ਕਰਨਿ ਸੰਘਾਰੈ।
ਭਾਗਹੀਨ ਦੁਹਿਤਾ ਅਸ ਭਈ। ਅਖਿਲ ਜਾਤਿ ਮਹਿਂ ਮਮ ਪਤ ਗਈ॥ ੩੧॥

ਹੁਣ ਉਸ ਦਾ ਪੁੱਤਰ ਮੇਰੇ ਨਾਲ ਵੈਰ ਪਾ ਬੈਠਾ ਹੈ, ਉਹ ਮੈਨੂੰ ਮਾਰਨਾ ਚਾਹੁੰਦਾ ਹੈ। ਸਾਡੀ ਪੁੱਤਰੀ ਐਸੀ ਭਾਗਹੀਣ ਹੋਈ ਹੈ ਕਿ ਮੇਰੀ ਆਪਣੀ ਬ੍ਰਾਦਰੀ ਵਿਚ ਮੇਰੀ ਆਪਣੀ ਪੱਤ ਜਾਂਦੀ ਰਹੀ ਹੈ॥ ੩੧॥

ਇਤਨੇ ਜਤਨ ਕਰੇ ਬਹੁਤੇਰਾ। ਬਜਾਹੁ ਨ ਬਨਜੋ ਕਤਹੁਂ ਇਸ ਕੇਰਾ'।
ਸੁਨਤਿ ਭਾਰਜਾ ਨੇ ਸਮੁਝਾਵਾ। 'ਪ੍ਰਥਮ ਕੁਵਾਕ ਆਪ ਤੈਂ ਗਾਵਾ॥ ੩੨॥

ਮੈਂ ਬਹੁਤ ਯਤਨ ਕੀਤੇ ਹਨ, ਆਖਰ ਇਸ ਦੇ ਵਿਆਹ ਦਾ ਕਾਰਜ ਕਿਤੇ ਵੀ ਨਹੀਂ ਬਣਿਆ ਹੈ।" ਇਹ ਸੁਣ ਕੇ ਉਸ ਦੀ ਇਸਤਰੀ ਨੇ ਸਮਝਾਇਆ, "ਪਹਿਲਾਂ ਤੁਸੀਂ ਆਪ ਭੈੜੇ ਬਚਨ ਬੋਲੇ ਹਨ॥ ੩੨॥

**ਤਿਸ ਤੇ ਵਧਜੋ ਬਿਰੋਧ ਬਿਸਾਲਾ। ਸਿਖ ਕੀ ਸੁਤਾ ਨੁਖਾ ਕਿਯ ਕਾਲਾ।**
**ਜਗਤ ਗੁਰੂ ਤਿਨ ਮਾਨ ਬਡੇਰਾ। ਨਹੀਂ ਸਹਾਰ ਸਕੇ ਬਚ ਤੇਰਾ॥ ੩੩॥**

ਉਸ ਕਾਰਨ ਵੱਡਾ ਵਿਰੋਧ ਵਧਿਆ ਹੈ, ਸਿੱਖ ਦੀ ਪੁੱਤਰੀ ਸਾਡੀ ਨੂੰਹ ਸੀ, ਉਹ ਮਰ ਗਈ ਹੈ, ਜਗਤ ਗੁਰੂ ਜੀ ਦਾ ਬਹੁਤ ਵੱਡਾ ਮਾਨ ਹੈ, ਉਹ ਤੇਰੇ ਬਚਨਾਂ ਨੂੰ ਸਹਾਰ ਨਹੀਂ ਸਕੇ ਹਨ॥੩੩॥

**ਅਬਿ ਭੀ ਤਿਸ ਕੋ ਪੁੱਤ੍ਰ ਬਿਲੰਦ। ਸੁਨਜੋ ਨਾਮ ਸ੍ਰੀ ਹਰਿਗੋਵਿੰਦ।**
**ਕਰਹੁ ਸੰਧਿ ਜੈਸੇ ਬਨਿ ਆਵੈ। ਮਾਨੈ ਬਜਾਹ ਸਦਨ ਲੇ ਜਾਵੈ॥ ੩੪॥**

ਹੁਣ ਵੀ ਉਸ ਦਾ ਪੁੱਤਰ ਬਹੁਤ ਬਲਵਾਨ ਹੈ, ਸੁਣਿਆ ਹੈ ਉਸ ਦਾ ਨਾਂ ਸ੍ਰੀ ਹਰਿਗੋਬਿੰਦ ਹੈ। ਉਸ ਨਾਲ ਜਿਸ ਤਰ੍ਹਾਂ ਵੀ ਹੋ ਸਕੇ ਸੁਲਾਹ ਕਰ ਲਵੋ, ਜੇ ਵਿਆਹ ਮੰਨ ਜਾਵੇ ਤਾਂ ਸਾਡੀ ਪੁੱਤਰੀ ਨੂੰ ਵਿਆਹ ਕੇ ਆਪਣੇ ਘਰ ਲੈ ਜਾਵੇ॥ ੩੪॥

**ਬਿਨੈ ਕਰਹੁ ਭੇਜੋ ਕਰ ਜੋਰਿ। ਤਜਹੁ ਦਿਵਾਨੀ ਕੋ ਉਰ ਜੋਰ।**
**ਮਾਨ ਲੇਹਿ ਇਮ ਜਤਨ ਰਚੀਜਹਿ। ਆਛੇ ਨਰਨਿ ਪਠਾਵਨਿ ਕੀਜਹਿ॥ ੩੫॥**

ਉਸ ਵਲ ਕੁਝ ਮਨੁੱਖਾਂ ਹੱਥ ਜੋੜ ਕੇ ਬੇਨਤੀ ਕਰਕੇ ਭੇਜੋ ਅਤੇ ਦਿਲ ਵਿਚੋਂ ਆਪਣੀ ਦੀਵਾਨੀ ਸ਼ਕਤੀ ਨੂੰ ਤਿਆਗ ਦੇਵੋ। ਮੇਰੀ ਗੱਲ ਮੰਨ ਕੇ ਇਸ ਤਰ੍ਹਾਂ ਯਤਨ ਕਰੋ, ਕੁਝ ਚੰਗੇ ਮਨੁੱਖਾਂ ਨੂੰ ਭੇਜੋ॥ ੩੫॥

**ਜੋ ਪ੍ਰਸੰਨ ਜਿਮ ਕਿਮ ਤਿਨ ਕਰੈ। ਜਿਸ ਤੇ ਪਿਤਾ ਬੈਰ ਕੋ ਹਰੈ।**
**ਨਤੁ ਤੁਰਕੇਸ਼ੁਰ ਕੋ ਬਿੱਸ੍ਵਾਸ। ਕਹਾਂ ਕਰਤਿ ਹੈ, ਤਜਿ ਉਰ ਆਸ॥ ੩੬॥**

ਜਿਹੜੇ ਉਸ ਨੂੰ ਮਿਲ ਕੇ ਜਿਵੇਂ ਕਿਵੇ ਪ੍ਰਸੰਨ ਕਰਨ, ਜਿਸ ਤੇ ਉਹ ਅਪਾਣੇ ਪਿਤਾ ਜੀ ਦੇ ਵੈਰ ਨੂੰ ਛੱਡ ਦੇਵੇ, ਨਹੀਂ ਤਾਂ ਤੁਰਕ ਬਾਦਸ਼ਾਹ ਦਾ ਵਿਸ਼ਵਾਸ ਕਿਉਂ ਕਰਦੇ ਹੋ, ਉਸ ਦੀ ਆਸ ਦਿਲ ਵਿਚੋਂ ਕੱਢ ਦੇਵੋ॥੩੬॥

**ਪਠਹੁ ਬਿਨੈ ਭਨਿ ਸੁਤਾ ਸਗਾਈ'। ਸੁਨਿ ਤ੍ਰਿਯ ਤੇ ਚੰਦੂ ਚਿਤ ਆਈ।**
**ਆਛੀ ਕਹੈ ਕਰਨਿ ਇਮ ਬਨੈ। ਜੇ ਅਬਿ ਬਜਾਹੁ ਕਰਨਿ ਮਨ ਮਨੈ॥ ੩੭॥**

ਗੁਰੂ ਜੀ ਦੇ ਪਾਸ ਭੇਜੋ ਅਤੇ ਪੁੱਤਰੀ ਦੀ ਸਗਾਈ ਵਾਸਤੇ ਬੇਨਤੀ ਕਰੋ।'' ਆਪਣੀ ਪਤਨੀ ਦੀ ਇਹ ਗੱਲ ਸੁਣ ਕੇ ਚੰਦੂ ਦੇ ਚਿਤ ਵਿਚ ਆਈ ਕਿ ਉਸ ਦੀ ਪਤਨੀ ਨੇ ਚੰਗੀ ਗੱਲ ਕੀਤੀ ਹੈ, ਇਸ ਤਰ੍ਹਾਂ ਹੀ ਕਰਨਾ ਬਣਦਾ ਹੈ, ਜੇ ਹੁਣ ਵਿਆਹ ਕਰਨਾ ਮਨ ਵਿਚ ਮੰਨ ਜਾਵੇ॥ ੩੭॥

**ਇਕ ਤੌ ਸੁਤਾ ਪਾਇ ਪਤਿ ਭਾਰੀ। ਮਿਟਹਿ ਦੋਸ਼ ਜੋ ਰਹਿਨ ਕੁਮਾਰੀ।**
**ਦੁਤੀਯੇ ਮਾਰਨਿ ਹੇਤੁ ਉਪਾਇ। ਬਹੁਰ ਨ ਕਰਹਿ, ਤ੍ਰਾਸ ਮਿਟਿ ਜਾਇ॥ ੩੮॥**

ਇਕ ਤਾਂ ਪੁੱਤਰੀ ਨੂੰ ਮਹਾਨ ਬਲੀ ਪਤੀ ਮਿਲ ਜਾਵੇਗਾ ਜਿਸ ਕਾਰਨ ਕੁਆਰੀ ਰਹਿਣ ਦਾ ਦੋਸ਼ ਖਤਮ ਹੋ ਜਾਵੇਗਾ। ਦੂਸਰਾ ਉਹ ਜਿਹੜਾ ਮੈਨੂੰ ਮਾਰਨ ਦਾ ਉਪਾਅ ਕਰ ਰਹੇ ਹਨ, ਉਹ ਵੀ ਮਾਰਨਗੇ ਨਹੀਂ ਤਾਂ ਸਦਾ ਲਈ ਡਰ ਖਤਮ ਹੋ ਜਾਵੇਗਾ॥ ੩੮॥

**ਘਰ ਤੇ ਨਿਕਸਿ ਸਭਾ ਮਹਿਂ ਆਯੋ। ਗੁਰੁ ਦਿਸ਼ਿ ਚਿੰਤਾ ਮਹਿਂ ਚਿਤ ਲਾਯੋ।**
**ਜੁਗ ਆਛੇ ਨਰ ਕੀਨਸਿ ਤਜਾਰੂ। ਲਿਖੀ ਪੱਤ੍ਰਿਕਾ ਬਹੁ ਬਿਸਤਾਰੂ॥ ੩੯॥**

ਚੰਦੂ ਘਰ ਵਿਚੋਂ ਨਿਕਲ ਕੇ ਸਭਾ ਵਿਚ ਆਇਆ, ਗੁਰੂ ਵਾਲੇ ਪਾਸੇ ਚਿੰਤਾ ਵਿਚ ਚਿੱਤ ਲਾਇਆ। ਦੋ ਸਿਆਣੇ ਮਨੁੱਖਾਂ ਨੂੰ ਤਿਆਰ ਕੀਤਾ, ਬੜੇ ਵਿਸਥਾਰ ਨਾਲ ਗੁਰੂ ਜੀ ਵਲ ਇਕ ਚਿੱਠੀ ਲਿਖੀ॥ ੩੯॥

'ਬੈਰ ਅਕਾਰਣ ਪਿਤਾ ਤੁਮਾਰੇ। ਮੋ ਸਨ ਬਾਂਧਜੋ ਕਿਸਹੁਂ ਉਚਾਰੇ।
ਇਹ ਜਿ ਰੰਕ ਸਿਖ ਤੁਮ ਢਿਗ ਆਵੈਂ। ਕਛੂ ਬਾਤ ਤੇ ਕਛੂ ਬਨਾਵੈਂ॥੪੦॥

"ਤੁਹਾਡੇ ਪਿਤਾ ਜੀ ਨੇ ਕਿਸੇ ਕਾਰਨ ਤੋਂ ਬਗੈਰ ਸਾਡੇ ਨਾਲ ਵੈਰ ਪਾਇਆ ਸੀ, ਮੇਰੇ ਨਾਲ ਕਿਸੇ ਦੇ ਕਹੇ ਕਹਾਏ ਦੇ ਵੈਰ ਬੰਨ੍ਹਿਆ ਸੀ। ਇਹ ਜਿਹੜੇ ਆਮ ਸਿੱਖ ਤੁਹਾਡੇ ਪਾਸ ਆਉਂਦੇ ਹਨ, ਕਿਸੇ ਗੱਲ ਤੋਂ ਕੁਝ ਦਾ ਕੁਝ ਬਣਾ ਦਿੰਦੇ ਹਨ॥੪੦॥

ਜਾਨਿ ਦੇਹੁ ਅਬਿ ਜਜੋਂ ਕਜੋਂ ਹੋਈ। ਭਾਵੀ ਮੇਟ ਸਕਹਿ ਨਹਿਂ ਕੋਈ।
ਕ੍ਰੋਧ ਬਸੀ ਹੁਇ ਕਜਾ ਨ ਕਰੰਤਾ। ਲੋਭੀ ਗੁਨ ਅਵਗੁਨ ਨ ਲਖੰਤਾ॥੪੧॥

ਹੁਣ ਪੁਰਾਣੀ ਗੱਲ ਜਾਣ ਦੇਵੋ ਜਿਵੇਂ ਕਿਵੇਂ ਵੀ ਹੋਈ ਹੈ, ਭਾਵੀ ਨੂੰ ਕੋਈ ਵੀ ਮੇਟ ਨਹੀਂ ਸਕਦਾ। ਕ੍ਰੋਧ ਵੱਸ ਹੋ ਕੇ ਮਨੁੱਖ ਕੀ ਨਹੀਂ ਕਰ ਬੈਠਦਾ, ਜਿਵੇਂ ਲੋਭੀ ਕੋਈ ਗੁਣ ਔਗੁਣ ਨਹੀਂ ਵੇਖਦਾ ਹੈ॥ ੪੧॥

ਇਹ ਮਮ ਸੁਤਾ ਕਰਹੁ ਨਿਜ ਦਾਸੀ। ਜਸੁ ਜੁਤਿ ਬਜਾਹੁ ਲਿਜਾਵਹੁ ਪਾਸੀ।
ਦੋਨਹੁ ਦਿਸ਼ਿ ਤੇ ਮਿਟਹਿ ਕਲੇਸ਼ੂ। ਹਮ ਤੁਮ ਸਾਕ ਆਨੰਦ ਵਿਸ਼ੇਸ਼ੂ॥੪੨॥

ਇਹ ਮੇਰੀ ਪੁੱਤਰੀ ਨੂੰ ਆਪਣੀ ਦਾਸੀ ਬਣਾਵੋ, ਜੱਸ ਸਹਿਤ ਇਸ ਨੂੰ ਵਿਆਹ ਕੇ ਆਪਣੇ ਪਾਸ ਲੈ ਜਾਵੋ, ਤਾਂਕਿ ਦੋਵਾਂ ਪਾਸਿਆਂ ਤੋਂ ਕਲੇਸ਼ ਖਤਮ ਹੋ ਜਾਵੇ। ਸਾਡਾ ਤੁਹਾਡਾ ਸੰਬੰਧੀ ਬਣਨਾ ਵਿਸ਼ੇਸ਼ ਅਨੰਦਦਾਇਕ ਹੋਵੇਗਾ॥ ੪੨॥

ਭਲੀ ਬਾਤ ਤੌ ਮਾਨਹੁ ਐਸੋ। ਸੰਧਿ ਬਜਾਹ ਕਰਿ ਜੈਸੇ ਕੈਸੋ।
ਜੇ ਕਰਿ ਪਿਤ ਕੇ ਬੈਰ ਸੰਭਾਰੋ। ਮੁਝ ਕੋ ਹਤਿਬੇ ਹੇਤ ਉਚਾਰੋ॥ ੪੩॥

ਭਲੀ ਗੱਲ ਤਾਂ ਇਹ ਹੈ ਕਿ ਇਸ ਤਰ੍ਹਾਂ ਮੰਨ ਜਾਵੋ, ਜਿਵੇਂ ਕਿਵੇਂ ਵਿਆਹ ਕਰਕੇ ਸਾਡੇ ਨਾਲ ਮੇਲ ਕਰ ਲਵੋ। ਪਰ ਜੇ ਤੁਸੀਂ ਪਿਤਾ ਜੀ ਦਾ ਵੈਰ ਸੰਭਾਲੋਗੇ, ਮੈਨੂੰ ਮਾਰਨ ਵਾਸਤੇ ਕਹਿੰਦੇ ਹੋ॥ ੪੩॥

ਤੌ ਸੁਨਿ ਲੇਹੁ ਜਥਾ ਮੈਂ ਲਹਜੋ। ਤੁਵ ਪਿਤ ਮੋਕਹੁ ਕੂਕਰ ਕਹਜੋ।
ਲਗਜੋ ਗੈਲ ਮੈ ਹ੍ਵੈ ਕੈ ਸ੍ਵਾਨ। ਹਟਜੋ ਤਬਹਿ ਕਰਿ ਪ੍ਰਾਨਨ ਹਾਨਿ॥ ੪੪॥

ਤਾਂ ਇਹ ਵੀ ਸੁਣ ਲਵੋ ਜਿਵੇਂ ਮੈਂ ਸਮਝਿਆ ਹਾਂ, ਤੁਹਾਡੇ ਪਿਤਾ ਜੀ ਨੇ ਮੈਨੂੰ ਕੁੱਤਾ ਕਿਹਾ ਸੀ, ਮੈਂ ਕੁੱਤਾ ਬਣ ਕੇ ਉਸ ਨੂੰ ਚੰਬੜਿਆ ਸੀ, ਤਦ ਹੀ ਪਿੱਛੇ ਹਟਿਆ ਸੀ ਜਦ ਤਕ ਉਸ ਦੇ ਪ੍ਰਾਣ ਨਹੀਂ ਲੈ ਲਏ॥ ੪੪॥

ਨਹਿਂ ਆਗੇ ਮੇਰੋ ਬਲ ਜਾਨੇ। ਤਬਹਿ ਮਰਨ ਭਾ ਲੇਹਿ ਪਛਾਨੇ।
ਅਬਿ ਤੌਂ ਜਾਨਿ ਲਿਯੋ ਨਿਰਧਾਰੇ। ਤਜਹੁ ਬੈਰ ਸ਼ੁਭਸੰਧਿ ਬਿਚਾਰੇ'॥ ੪੫॥

ਤੂੰ ਪਹਿਲਾਂ ਮੇਰਾ ਬਲ ਨਹੀਂ ਜਾਣਿਆ ਹੈ, ਤਦੇ ਹੀ ਮੌਤ ਨੂੰ ਪਛਾਣ ਲਵੋ। ਹੁਣ ਇਹ ਗੱਲ ਜਾਣ ਕੇ ਨਿਰਧਾਰ ਲਵੋ, ਵੈਰ ਨੂੰ ਛੱਡੋ ਤੇ ਸਭ ਮੇਲ ਮਿਲਾਪ ਵਿਚਾਰ ਲਵੋ"॥ ੪੫॥

ਤਬਹਿ ਦੂਤ ਨਿਜ ਨਿਕਟ ਬੁਲਾਏ। ਮ੍ਰਿਦੁਲ ਨਿਠੁਰ ਬਚ ਕਹਿ ਸਮੁਝਾਏ।
'ਮੋਹਿ ਪ੍ਰਤਾਪ ਸੁਨਾਵਹੁ ਮਹਾਂ। ਤ੍ਰਾਸ ਧਰਹਿ ਉਚਰਹੁ ਤਿਮ ਤਹਾਂ॥ ੪੬॥

ਚੰਦੂ ਨੇ ਫਿਰ ਦੂਤਾਂ ਨੂੰ ਆਪਣੇ ਪਾਸ ਬੁਲਾਇਆ, ਮਿੱਠੇ ਕੋਮਲ ਬਚਨ ਕਹਿ ਕੇ ਉਨ੍ਹਾਂ ਨੂੰ ਸਮਝਾਇਆ। "ਉਸ ਨੂੰ ਮੇਰੇ ਮਹਾਨ ਪ੍ਰਤਾਪ ਬਾਰੇ ਸੁਣਾਵੋ, ਇਸ ਤਰ੍ਹਾਂ ਉਚਾਰਨ ਕਰੋ ਕਿ ਉਹ ਡਰਨ ਲੱਗ ਜਾਵੇ॥ ੪੬॥

ਜਜੋਂ ਕਜੋਂ ਨਾਤਾ ਦੇ ਕਰਿ ਆਵਹੁ। ਕਰਹੁ ਕਾਜ ਧਨ ਮੁਝ ਤੇ ਪਾਵਹੁ।
ਸ਼ਾਹੁ ਦਿਸ਼ਾ ਤੇ ਤ੍ਰਾਸ ਦਿਖਾਵਹੁ। ਕਜੋਂ ਬਿਨ ਕਾਰਨ ਦ੍ਰੋਹ ਕਮਾਵਹੁ॥੪੭॥

ਜਿਵੇਂ ਕਿਵੇਂ ਨਾਤਾ ਕਰ ਕੇ ਆਵੋ, ਇਹ ਕਾਰਜ ਨੇਪਰੇ ਚਾੜ੍ਹੋ ਤੇ ਮੇਰੇ ਪਾਸੋਂ ਆ ਕੇ ਧਨ ਪ੍ਰਾਪਤ ਕਰੋ। ਬਾਦਸ਼ਾਹ ਵਾਲੇ ਪਾਸੇ ਤੋਂ ਡਰ ਵਿਖਾਵੋ ਅਤੇ ਸਮਝਾਵੋ ਕਿ ਕਿਸੇ ਕਾਰਨ ਬਗੈਰ ਕਿਉਂ ਧਰੋਹ ਕਮਾਉਂਦੇ ਹੋ॥ ੪੭॥

ਉਕਤਿ ਜੁਕਤਿ ਕੀ ਕਰਿ ਚਤੁਰਾਈ। ਕਰਹੁ ਮਨਾਵਨਿ ਸੁਤਾ ਸਗਾਈ'।
ਇੱਤਜਾਦਿਕ ਬਹੁਤੇ ਸਮੁਝਾਏ। ਅਪਰ ਬਹੁਤ ਨਰ ਸੰਗ ਪਠਾਏ॥ ੪੮॥

ਉਪਰੋਕਤ ਜੁਗਤੀਆਂ ਚਤੁਰਾਈ ਕਰ ਕੇ, ਪੁੱਤਰੀ ਦੀ ਸਗਾਈ ਲੈਣ ਵਾਸਤੇ ਮੰਨਾਵੋ।'' ਇੱਤਿਆਦਿ ਹੋਰ ਬਹੁਤ ਸਮਝਾਇਆ ਤੇ ਹੋਰ ਬਹੁਤ ਮਨੁੱਖ ਨਾਲ ਭੇਜੇ॥ ੪੮॥

ਚਲੇ ਬਹਿਲ ਪਰ ਹ੍ਵੈ ਅਸਵਾਰ। ਕਿਤਿਕ ਪਿਆਦੇ ਗਮਨੇ ਲਾਰਿ।
ਨਿਸ ਬਿਸਰਾਮਹਿਂ ਦਿਵਸ ਪਯਾਨਹਿਂ। ਗ੍ਰਾਮ ਨਗਰ ਉਲੰਘੇ ਬਹੁ ਥਾਨਹਿ॥੪੯॥

ਗੱਡਬਹਿਲ ਤੇ ਚੜ੍ਹ ਕੇ ਸਾਰੇ ਚਲੇ ਗਏ, ਕਈ ਪਿਆਦੇ (ਪੈਦਲ ਚੱਲਣ ਵਾਲੇ) ਵੀ ਨਾਲ ਲੈ ਲਏ। ਰਾਤ ਸਮੇਂ ਆਰਾਮ ਕਰਦੇ ਸਨ ਤੇ ਦਿਨ ਸਮੇਂ ਚਲਦੇ ਸਨ। ਬਹੁਤ ਪਿੰਡ ਨਗਰ ਉਹ ਲੰਘ ਕੇ ਗਏ॥ ੪੯॥

ਸਤੱਦ੍ਰਵ ਸਲਿਤਾ ਹ੍ਵੈ ਕਰਿ ਪਾਰ। ਚਲੇ ਬਿਪਾਸਾ ਤਰਿ ਕੈ ਬਾਰ।
ਪੰਥ ਸਰਬ ਉਲੰਘਜੋ ਨਿਤ ਚਾਲੇ। ਪਿਖਜੋ ਸੁਧਾਸਰ ਨਗਰ ਬਿਸਾਲੇ॥ ੫੦॥

ਸਤਲੁਜ ਦਰਿਆ ਨੂੰ ਪਾਰ ਕਰਕੇ, ਬਿਆਸਾ ਦਰਿਆ ਦੇ ਪਾਣੀ ਦੇ ਪਾਸ ਪਹੁੰਚ ਗਏ। ਨਿਤ ਚਲਦਿਆਂ ਸਾਰਾ ਪੰਧ ਮੁਕਾ ਲਿਆ, ਫਿਰ ਜਾ ਕੇ ਵਿਸ਼ਾਲ ਅੰਮ੍ਰਿਤਸਰ ਸ਼ਹਿਰ ਵੇਖਿਆ॥ ੫੦॥

*ਚੌਥੀ ਰਾਸ ਦਾ ਛਿਆਲੀਵਾਂ ਅਧਿਆਇ ਸਮਾਪਤ ਹੋਇਆ॥ ੪੬॥*

## *ਅਧਿਆਇ ਸੰਤਾਲੀਵਾਂ*

### *ਦੂਤ ਵਾਪਸ ਦਿੱਲੀ ਆਏ*

*ਦੋਹਰਾ-* ਚੰਦੂ ਪਠੇ ਜੁ ਦੂਤ ਨਿਜ ਪ੍ਰਵਿਸ਼ੇ ਪੁਰਿ ਮਹਿਂ ਆਇ।
ਕਰਿ ਨਿਵੇਸ ਕਿਸ ਥਲ ਭਲੇ ਵਸਤੂ ਅਖਿਲ ਟਿਕਾਇ॥੧॥

ਚੰਦੂ ਨੇ ਜਿਹੜੇ ਦੂਤ ਭੇਜੇ ਸਨ ਉਹ ਅੰਮ੍ਰਿਤਸਰ ਸ਼ਹਿਰ ਵਿਚ ਆ ਦਾਖਲ ਹੋਏ। ਕਿਸੇ ਥਾਂ ਡੇਰਾ ਕਰ ਕੇ, ਉਨ੍ਹਾਂ ਨੇ ਆਪਣੀਆਂ ਸਾਰੀਆਂ ਵਸਤਾਂ ਓਥੇ ਟਿਕਾ ਲਈਆਂ॥ ੧॥

*ਚੌਪਈ-* ਲਏ ਨੀਰ ਕਰ ਚਰਨ ਪਖਾਰੇ। ਪਹਿਰੇ ਬਸਤ੍ਰ ਮੋਲ ਜਿਨ ਭਾਰੇ।
ਸਤਿਗੁਰੁ ਕੀ ਸੁਧਿ ਸੁਨਿ ਕਰਿ ਕਾਨ। 'ਅਹੈਂ ਅਕਾਲ ਤਖਤ ਕੇ ਥਾਨ' ॥੨॥

ਪਾਣੀ ਲੈ ਕੇ ਪੈਰ ਧੋਤੇ ਤੇ ਬੜੇ ਕੀਮਤੀ ਕਪੜੇ ਪਹਿਣ ਲਏ। ਆਪਣੇ ਕੰਨ ਨਾਲ ਸਤਿਗੁਰੂ ਜੀ ਬਾਰੇ ਖ਼ਬਰ ਸੁਣੀ, ''ਉਹ ਅਕਾਲ ਤਖਤ ਵਾਲੇ ਸਥਾਨ ਤੇ ਬਿਰਾਜਮਾਨ ਹਨ''॥ ੨॥

ਆਨਿ ਪਹੂਚੇ ਬੀਚ ਦਿਵਾਨ। ਬੈਠੇ ਸੁਭਟ ਬ੍ਰਿੰਦ ਸਵਧਾਨ।
ਤੋਮਰ, ਤੁਪਕ, ਤੀਰ, ਤਰਵਾਰ। ਸੈਫ ਸੈਹਥੀ ਸੇਲ ਸੰਭਾਰ॥ ੩॥

ਦੂਤ ਦੀਵਾਨ ਵਿਚ ਆ ਪਹੁੰਚੇ, ਬਹੁਤ ਸੂਰਮੇ ਸਾਵਧਾਨ ਹੋ ਕੇ ਬੈਠੇ ਸਨ। ਨੇਜ਼ੇ, ਬੰਦੂਕਾਂ, ਤੀਰ ਕਮਾਨ, ਤਲਵਾਰਾਂ, ਸਿਧੀ ਸੈਫ ਦੇ ਇਲਾਕੇ ਦੀ ਤਲਵਾਰ, ਰਾਜਪੂਤਾਨੇ ਦੀ ਸੈਹਥੀ ਤਲਵਾਰ, ਸੇਲੇ ਆਦਿ ਹਥਿਆਰ ਸੰਭਾਲੇ ਹੋਏ ਸਨ॥ ੩॥

ਸਿਪਰ ਸਰੋਹੀ ਸਾਂਗ ਧਰੰਤੇ। ਸ਼ਸਤ੍ਰ ਬਸਤ੍ਰ ਤੇ ਅਧਿਕ ਸੁਭੰਤੇ।
ਸ੍ਰੀ ਹਰਿ ਗੋਵਿੰਦ ਤਖਤ ਬਿਰਾਜੇ। ਬਿਰਦ ਨਿਬਾਹਨਿ ਲੋਚਨ ਲਾਜੇ॥੪॥

ਕਈਆਂ ਨੇ ਢਾਲਾਂ ਤੇ ਤਲਵਾਰਾਂ ਧਾਰਨ ਕੀਤੀਆਂ ਹੋਈਆਂ ਸਨ, ਸ਼ਸਤ੍ਰ ਤੇ ਬਸਤ੍ਰ ਬਹੁਤ ਸ਼ੋਭਾ ਪਾ ਰਹੇ ਸਨ। ਸ੍ਰੀ ਹਰਿਗੋਬਿੰਦ ਸਾਹਿਬ ਤਖਤ ਤੇ ਬਿਰਾਜਮਾਨ ਸਨ। ਉਨ੍ਹਾਂ ਦੇ ਲਾਜ ਦਾ ਬਿਰਦ ਨਿਬਾਹੁਣ ਵਾਲੇ ਨੇਤਰ ਹਨ॥ ੪॥

ਜੁਗ ਗਰ ਮਹਿਂ ਸੋਭਤਿ ਸ਼ਮਸ਼ੇਰ। ਜੋ ਰਿਪੁ ਕੋ ਦਾਰੁਨ ਸਮ ਸ਼ੇਰ।
ਧਨੁਖ ਨਿਠੁਰ ਬਡ ਧਰਯੋ ਅਗਾਰੀ। ਫੇਰਤਿ ਸਰ ਚੁਟਕੀ ਕਰ ਧਾਰੀ॥੫॥

ਗਲ ਵਿਚ ਦੋ ਤਲਵਾਰਾਂ ਸ਼ੋਭ ਰਹੀਆਂ ਹਨ, ਜੋ ਦੁਸ਼ਮਣ ਨੂੰ ਸ਼ੇਰ ਵਾਂਗ ਚੀਰ ਦੇਣ ਵਾਲੀਆਂ ਹਨ। ਬੜਾ ਸਖਤ ਧਨੁੱਖ ਅੱਗੇ ਧਰਿਆ ਹੈ। ਤੀਰ ਨੂੰ ਚੁਟਕੀ ਨਾਲ ਹੱਥ ਵਿਚ ਧਾਰ ਕੇ ਫੇਰਦੇ ਹਨ॥ ੫॥

ਕ੍ਰਿਪਾ ਦ੍ਰਿਸ਼ਟਿ ਸਿੱਖਨਿ ਪਰ ਕਰਤੇ। ਕਬਿ ਕਬਿ ਫੇਰਤਿ ਤੀਰ ਨਿਹਰਤੇ।
ਪ੍ਰਭੁ ਕੀ ਪ੍ਰਭੁਤਾ ਪਿਖਿ ਬਿਸਮਾਏ। ਤੇਜ ਬਿਸਾਲ ਸਹਯੋ ਨਹਿਂ ਜਾਏ॥੬॥

ਸਿੱਖਾਂ ਉਤੇ ਕ੍ਰਿਪਾ-ਦ੍ਰਿਸ਼ਟੀ ਕਰਦੇ ਹਨ, ਕਦੀ-ਕਦੀ ਤੀਰ ਫੇਰਦੇ ਦਿਖਾਈ ਦਿੰਦੇ ਹਨ। ਗੁਰੂ ਜੀ ਦੀ ਪ੍ਰਭੁਤਾ ਵੇਖ-ਵੇਖ ਹੈਰਾਨ ਹੁੰਦੇ ਹਨ, ਵਿਸ਼ਾਲ ਤੇਜ ਸਹਿਆ ਨਹੀਂ ਜਾਂਦਾ॥ ੬॥

ਤ੍ਰਸਤਿ ਰਿਦੇ ਗੁਰੁ ਨਿਕਟ ਪਧਾਰੇ। ਪਦ ਅਰਬਿੰਦ ਬੰਦਨਾ ਧਾਰੇ।
ਪੁਨ ਪਾਤੀ ਧਰਿ ਦੀਨਿ ਅਗਾਰੀ। 'ਪਠੀ ਦਿਵਾਨ ਸਮੀਪ ਤੁਮਾਰੀ'॥੭॥

ਚੰਦੂ ਦੇ ਦੂਤ ਹਿਰਦੇ ਵਿਚ ਡਰਦੇ ਹੋਏ ਗੁਰੂ ਜੀ ਦੇ ਨੇੜੇ ਆਏ ਤੇ ਉਨ੍ਹਾਂ ਦੇ ਚਰਨ ਕੰਵਲਾਂ ਤੇ ਬੰਦਨਾ ਕੀਤੀ। ਫਿਰ ਚੰਦੂ ਵਲੋਂ ਭੇਜੀ ਗਈ ਚਿੱਠੀ ਗੁਰੂ ਜੀ ਦੇ ਅੱਗੇ ਧਰ ਦਿੱਤੀ, "ਦੀਵਾਨ ਚੰਦੂ ਨੇ ਤੁਹਾਡੇ ਪਾਸ ਭੇਜੀ ਹੈ"॥ ੭॥

ਦੇਖਤਿ ਸ੍ਰੀ ਮੁਖ ਤੇ ਫੁਰਮਾਯੋ। ਪਢਯੋ ਪਾਰਸੀ ਨਿਕਟ ਬੁਲਾਯੋ।
'ਕਰਹੁ ਸੁਨਾਵਨਿ ਕਜਾ ਲਿਖ ਭੇਜਾ। ਕਰਕਤਿ ਜਿਸ ਕੇ ਨਾਮ ਕਰੇਜਾ॥੮॥

ਵੇਖਦਿਆਂ ਹੀ ਗੁਰੂ ਜੀ ਨੇ ਮੁਖ ਤੋਂ ਫੁਰਮਾਇਆ ਤੇ ਫ਼ਾਰਸੀ ਪੜ੍ਹੇ ਲਿਖੇ ਨੂੰ ਪਾਸ ਬੁਲਾਇਆ ਅਤੇ ਕਿਹਾ, "ਪੜ੍ਹ ਕੇ ਸੁਣਾਵੋ ਕੀ ਲਿਖ ਕੇ ਭੇਜਿਆ ਹੈ, ਜਿਸ ਦਾ ਨਾਮ ਸੁਣਦਿਆਂ ਹੀ ਕਲੇਜਾ ਕੜਕਦਾ ਹੈ॥ ੮॥

ਰਿਸਿ ਤੇ ਸੁਲਗਤਿ ਹੈ ਨਿਤ ਛਾਤੀ। ਅਬਿ ਕਜਾ ਕਹਿ ਭੇਜਯੋ ਲਿਖਿ ਪਾਤੀ ?'।
ਖੋਲਿ ਪਠਯੋ ਮਤਲਬ ਸਭਿ ਜਾਨਾ। ਗੁਰੁ ਬੋਲੇ ਕਰਿ ਊਚ ਬਖਾਨਾ॥ ੯॥

ਗੁੱਸੇ ਨਾਲ ਛਾਤੀ ਸੁਲਗਦੀ ਰਹਿੰਦੀ ਹੈ, ਹੁਣ ਚਿੱਠੀ ਵਿਚ ਕੀ ਲਿਖ ਕੇ ਭੇਜਿਆ ਹੈ ?" ਜਦ ਖੋਲ੍ਹ ਕੇ ਪੜ੍ਹੀ ਤਾਂ ਸਾਰਾ ਮਤਲਬ ਸਮਝਿਆ ਤੇ ਗੁਰੂ ਜੀ ਬੜੀ ਉੱਚੀ ਆਵਾਜ਼ ਵਿਚ ਬੋਲੇ॥ ੯॥

ਮ੍ਰਿਦੁਲ ਕਠੋਰ ਜਿ ਬਾਕ ਸੁਨਾਏ। ਸਕਲ ਲੋਕ ਸੁਨਿਹੀ ਚਿਤ ਲਾਏ।
ਆਸ਼ੈ ਕੌਰਾ ਮਧੁਰ ਕਹਿਨ ਕੋ। ਜਿਮ ਕਿਮ ਕਰਿਲੇ ਪਾਨ ਗ੍ਰਹਿਨ ਕੋ॥੧੦॥

ਮਿੱਠੇ ਕਠੋਰ ਜਿਹੜੇ ਵਾਕ ਸੁਣਾਏ ਹਨ, ਸਾਰੇ ਲੋਕਾਂ ਨੇ ਚਿੱਤ ਲਾ ਕੇ ਸੁਣੇ। ਆਸ਼ਾ ਕੌੜਾ ਹੈ, ਬੇਸ਼ਕ ਕਹਿਣ ਨੂੰ ਮਿੱਠਾ ਹੈ, ਜਿਵੇਂ ਕਿਵੇਂ ਵਿਆਹ ਕਰ ਲਵੋ॥ ੧੦॥

ਸੁਨੀ ਪਿਤਾ ਕੀ ਬਾਤ ਮਹਾਨਾ। ਮੈਂ ਇਮ ਕਰੇ ਪ੍ਰਾਨ ਤਿਨ ਹਾਨਾ।
ਗੈਲ ਲਗਯੋ ਕੂਕਰ ਕੀ ਨਜਾਈ। ਸੁਨਤਿ ਗੁਰੂ ਕੇ ਰਿਸ ਉਰ ਛਾਈ॥੧੧॥

ਮੈਂ ਆਪਣੇ ਪਿਤਾ ਜੀ ਦੀ ਮਹਾਨ ਗੱਲ ਸੁਣੀ ਹੈ। ਮੈਂ ਇਸ ਤਰ੍ਹਾਂ ਉਨ੍ਹਾਂ ਦੇ ਪ੍ਰਾਣਾਂ ਦਾ ਨਾਸ਼ ਕੀਤਾ ਸੀ। ਕੁੱਤੇ ਵਾਂਗ ਉਨ੍ਹਾਂ ਦੇ ਗਲ ਲਗਿਆ ਸੀ। ਸੁਣਦਿਆਂ ਹੀ ਗੁਰੂ ਜੀ ਦੇ ਹਿਰਦੇ ਵਿਚ ਕ੍ਰੋਧ ਛਾ ਗਿਆ॥ ੧੧॥

'ਸੁਨਹੁ ਦੂਤ ਮਮ ਕਹਜੋ ਸੁਨਾਵਹੁ। ਕਜੋਂ ਏਤਿਕ ਚਿਤ ਮਹਿਂ ਗਰਬਾਵਹੁ ?।
ਸਮਾਂ ਸਮੀਪ ਆਇ ਅਬਿ ਗਇਊ। ਕਿਤਿਕ ਕਾਲ ਤੁਵ ਪ੍ਰਾਨਨਿ ਛਇਊ ॥੧੨॥

"ਹੇ ਦੂਤ! ਮੇਰੀ ਕਹੀ ਗੱਲ ਉਸ ਨੂੰ ਜਾ ਕੇ ਸੁਣਾਓ, ਕਿਉ ਏਨਾ ਚਿਤ ਵਿਚ ਘੁਮੰਡ ਕਰਦਾ ਹੈਂ? ਹੁਣ ਤਾਂ ਸਮਾਂ ਬਹੁਤ ਨੇੜੇ ਆ ਗਿਆ ਹੈ, ਕੁਝ ਸਮੇਂ ਬਾਅਦ ਤੇਰੇ ਪ੍ਰਾਣ ਨਾਸ਼ ਹੋ ਜਾਣਗੇ॥ ੧੨॥

ਸ਼ਾਂਤਿ ਰੂਪ ਗੁਰੁ ਪਿਤਾ ਹਮਾਰੇ। ਨਹਿਂ ਰਿਸ ਧਰਿ ਬਚ ਦੰਡ ਪ੍ਰਹਾਰੇ।
ਕੂਕਰ ਗੈਲ ਭੌਂਕਤੋ ਤਾਵਤਿ। ਹਤਹਿ ਨ ਦੰਡ ਪ੍ਰਚੰਡਹਿ ਜਾਵਤਿ॥ ੧੩॥

ਮੇਰੇ ਪਿਤਾ ਜੀ ਸ਼ਾਂਤ ਰੂਪ ਗੁਰੂ ਸਨ, ਉਹ ਗੁੱਸੇ ਵਿਚ ਨਹੀਂ ਆਏ ਅਤੇ ਬਚਨਾਂ ਰੂਪ ਡੰਡੇ ਤੈਨੂੰ ਨਹੀਂ ਮਾਰੇ, ਤੂੰ ਅਖੀਰ ਤਕ ਕੁੱਤੇ ਵਾਂਗ ਪਾਸ ਭੌਂਕਦਾ ਰਿਹਾ ਸੀ, ਜਦ ਤਕ ਉਨ੍ਹਾਂ ਨੂੰ ਪ੍ਰਚੰਡ ਦੁਖ ਦੇ ਕੇ ਮਾਰ ਨਹੀਂ ਦਿੱਤਾ॥੧੩॥

ਪਿਤ ਕੋ ਪਲਟਾ ਨਹਿਂ ਨਰ ਲੇਤਿ। ਸੋ ਨਰ ਨਹਿਂ, ਪਸੁ ਮੰਦ ਅਚੇਤਿ।
ਜੇਤਿਕ ਤੁਵ ਤੇ ਹੈ ਤਕਰਾਈ। ਕਰਿ ਲੀਜਹਿ ਬਹੁ ਚਿਤਵ ਉਪਾਈ॥ ੧੪॥

ਜਿਹੜਾ ਪੁੱਤਰ ਪਿਤਾ ਦਾ ਬਦਲਾ ਨਹੀਂ ਲੈਂਦਾ ਹੈ, ਉਹ ਮਨੁੱਖ ਮਰਦ ਨਹੀਂ ਹੈ, ਉਹ ਕੇਵਲ ਚੇਤਨਾ-ਰਹਿਤ ਪਸ਼ੂ ਵਾਂਗ ਹੈ। ਜਿੰਨੀ ਵੀ ਤੇਰੇ ਵਿਚ ਤਾਕਤ ਹੈ, ਲਾ ਲੈ ਅਤੇ ਆਪਣੇ ਚਿਤ ਦੇ ਸਾਰੇ ਉਪਾਅ ਕਰ ਲੈ॥ ੧੪॥

ਹਤੌਂ ਕੁਮ੍ਰਿਤੁ ਤੋਹਿ ਕੋ ਐਸੇ। ਹਲਤ ਪਲਤ ਬਡ ਸੰਕਟ ਜੈਸੇ।
ਕਰੀ ਪ੍ਰਤੱਗਜਾ ਤੈਂ ਸੁਨਿ ਲੀਨਿ। ਕਰੌਂ ਸਾਚ ਸੋ ਲਿਹੁ ਮਨ ਚੀਨਿ॥ ੧੫॥

ਹੇ ਦੁਸ਼ਟ ਬੁੱਧੀ ਵਾਲਿਆ, ਤੈਨੂੰ ਮੈਂ ਇਸ ਤਰ੍ਹਾਂ ਮਾਰਾਂਗਾ ਕਿ ਤੇਰਾ ਲੋਕ ਪਰਲੋਕ ਹੀ ਵੱਡੇ ਸੰਕਟ ਵਿਚ ਪੈ ਜਾਵੇਗਾ। ਜਿਹੜੀ ਮੈਂ ਪ੍ਰਤਿੱਗਿਆ ਕੀਤੀ ਹੈ, ਉਹ ਤੂੰ ਸੁਣ ਲਈ ਹੈ, ਮੈਂ ਇਸ ਪ੍ਰਤਿੱਗਿਆ ਨੂੰ ਸਚੀ ਕਰ ਵਿਖਾਵਾਂਗਾ, ਮਨ ਵਿਚ ਇਹ ਚੰਗੀ ਤਰ੍ਹਾਂ ਸਮਝ ਲਵੋ॥ ੧੫॥

ਸ੍ਰੀ ਗੁਰੂ ਅਰਜਨ ਕੋ ਅਪਰਾਧੀ। ਸਭਿ ਸਾਧਨਿ ਕੋ ਤੂ ਸਮ ਬਜਾਧੀ।
ਸਕਲ ਸੰਤ ਹੇਰਤਿ ਦਿਸ਼ਿ ਮੇਰੀ। ਕਹਿ ਬਚ ਕਰਹਿਂ ਭਸਮ ਕੀ ਢੇਰੀ॥੧੬॥

ਤੂੰ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਅਪਰਾਧੀ ਹੈਂ, ਤੂੰ ਸਾਰੇ ਸੰਤਾਂ ਵਾਸਤੇ ਬਿਆਧੀ ਰੋਗ ਸਮਾਨ ਹੈਂ। ਸਾਰੇ ਸੰਤ ਮੇਰੇ ਵਲ ਵੇਖ ਰਹੇ ਹਨ, ਬਚਨ ਕ਼ਹਿ ਤੈਨੂੰ ਭਸਮ ਦੀ ਢੇਰੀ ਕਰ ਦੇਣਗੇ॥ ੧੬॥

ਅਸ ਪਾਪੀ ਕੋ ਤਜਾਗਹਿ ਕੌਨ। ਕਰਹਿਂ ਬਿਨਾਸ਼ਨ ਤੁਵ ਜੁਤਿ ਭੌਨ।
ਸ੍ਰੀ ਅਰਜਨ ਕੋ ਰੁਖ ਸਭਿ ਦੇਖੇ। ਭਏ ਛਿਮੀ ਰਿਸ ਖੋਇ ਵਿਸ਼ੇਖੇ॥ ੧੭॥

ਇਸ ਤਰ੍ਹਾਂ ਦੇ ਪਾਪੀ ਨੂੰ ਕੌਣ ਛੱਡਦਾ ਹੈ, ਘਰ ਦੇ ਸਮੇਤ ਤੇਰਾ ਵਿਨਾਸ਼ ਕਰ ਦੇਣਗੇ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਾਂਤੀ ਸਰੂਪ ਨੂੰ ਸਭ ਨੇ ਵੇਖਿਆ ਹੈ, ਉਹ ਸ਼ਾਂਤ ਚਿਤ ਰਹੇ, ਸਾਰੇ ਗੁੱਸੇ ਨੂੰ ਉਨ੍ਹਾਂ ਤਿਆਗ ਛੱਡਿਆ॥ ੧੭॥

ਤੂੰ ਮੂਰਖ ਕਜਾ ਕਹਿ ਗਰਬਾਵੈਂ। ਕੇਤਿਕ ਦਿਨ ਮਹਿਂ ਅਬਿ ਫਲ ਪਾਵੈਂ।
ਬਚਹਿਂ ਨ ਹੁਇ ਸੁਰਪਤਿ ਰਖਵਾਰੋ। ਅਪਰਨਿ ਕੀ ਗਿਨਤੀ ਕਜਾ ਧਾਰੋ॥੧੮॥

ਤੂੰ ਮੂਰਖ ਕੀ ਕਹਿ ਕੇ ਘੁਮੰਡ ਕਰਦਾ ਹੈਂ, ਕੁਝ ਦਿਨਾਂ ਵਿਚ ਹੀ ਹੁਣ ਫਲ ਪਾ ਲਵੇਂਗਾ, ਤੂੰ ਹੁਣ ਬਚ ਨਹੀਂ ਸਕਦਾ, ਤੇਰੀ ਤਾਂ ਹੁਣ ਇੰਦਰ ਵੀ ਰਖਵਾਲੀ ਨਹੀਂ ਕਰ ਸਕਦਾ, ਬਾਕੀ ਵਿਚਾਰੇ ਕਿਸ ਗਿਣਤੀ ਵਿਚ ਹਨ॥ ੧੮॥

ਸੰਤਨ ਕੇ ਬਨ ਮਹਿਂ ਬਿਨ ਤ੍ਰਾਸ। ਕਰਤਿ ਖੋਟ ਬਡਿ ਫਿਰਤਿ ਹੁਲਾਸ।
ਜੌ ਲਗਿ ਬਲੀ ਕੇਹਰੀ ਦਾਰੁਨ। ਮਿਲਿ ਕਰਿ ਕਰਤਿ ਨ ਪ੍ਰਾਨ ਬਿਦਾਰਨ' ॥੧੯॥

ਕਦ ਤਕ ਤੂੰ ਸੰਤਾਂ ਦੇ ਵਣ ਵਿਚ ਡਰ-ਰਹਿਤ ਹੋ ਕੇ ਵੱਡੇ ਖੋਟੇ ਕਾਰੇ ਕਰਕੇ ਪ੍ਰਸੰਨ ਚਿਤ ਫਿਰਦਾ ਰਹੇਂਗਾ, ਜਦ ਤਕ ਭਿਆਨਕ ਬਲਵਾਨ ਸ਼ੇਰ ਤੈਨੂੰ ਮਿਲ ਕੇ ਤੇਰੇ ਪ੍ਰਾਣਾਂ ਦਾ ਨਾਸ਼ ਨਹੀਂ ਕਰ ਦਿੰਦਾ"॥ ੧੯॥

ਸੁਨਿ ਕਰ ਜੋਰਿ ਦੂਤ ਪੁਨ ਕਹੈ। 'ਸਦਨ ਗੁਰੂ ਨਾਨਕ ਕੋਂ ਅਹੈ।
ਕਰਹੁ ਛਿਮਾ ਸਨਬੰਧ ਬਨਾਵਹੁ। ਬਨਹਿ ਹੀਨ ਜਿਸ ਦੁਹਿਤਾ ਲਜਾਵਹੁ ॥੨੦॥

ਇਹ ਸੁਣ ਕੇ ਹੱਥ ਜੋੜ ਕੇ ਦੂਤ ਕਹਿਣ ਲੱਗਾ, "ਇਹ ਗੁਰੂ ਨਾਨਕ ਦਾ ਘਰ ਹੈ, ਮੁਆਫ ਕਰੋ ਤੇ ਸੰਬੰਧ ਬਣਾਵੋ, ਜਿਸ ਦੀ ਪੁੱਤਰੀ ਲਿਆਵੋਗੇ ਉਹ ਤੁਹਾਥੋਂ ਨੀਵਾਂ ਬਣ ਜਾਵੇਗਾ॥ ੨੦॥

ਕਰ ਜੋਰਹਿ ਅਰੁ ਸੀਸ ਨਿਵਾਵੈ। ਰਹੈ ਅਧੀਨ ਸੁ ਸੇਵ ਕਮਾਵੈ।
ਜਿਸ ਹਿਤ ਏਤਿਕ ਬਧਜੋ ਬਿਰੋਧੇ। ਦੁਹਿ ਦਿਸ਼ਿ ਮਹਿਂ ਅਤਿਸ਼ੈ ਚਿਤ ਕ੍ਰੋਧੇ ॥੨੧॥

ਹੱਥ ਜੋੜੇਗਾ ਅਤੇ ਸੀਸ ਨਿਵਾਵੇਗਾ, ਅਧੀਨ ਰਹਿ ਕੇ ਸੇਵਾ ਦੀ ਕਮਾਈ ਕਰੇਗਾ। ਜਿਸ ਵਾਸਤੇ ਏਨਾ ਵਿਰੋਧ ਵਧਾਇਆ ਹੈ। ਦੋਹਾਂ ਪਾਸਿਆਂ ਦੇ ਮਨ ਵਿਚ ਏਨਾ ਭਾਰੀ ਕ੍ਰੋਧ ਹੈ॥ ੨੧॥

ਸੋ ਤੁਮ ਬਜਾਹੁ ਲੇਹੁਗੇ ਜਬੈ। ਮਿਟਹਿ ਕਲੇਸ਼ ਤੁਰਤ ਹੀ ਤਬੈ'।
ਸੁਨਤਿ ਗੁਰੂ ਬੋਲੇ ਧਰਿ ਕ੍ਰੋਧੰ। 'ਇਹ ਤੁਮ ਕਹਾਂ ਕਹਤਿ ਬਿਨ ਬੋਧੰ॥ ੨੨॥

ਉਸ ਦੀ ਪੁੱਤਰੀ ਨੂੰ ਜਦ ਤੁਸੀਂ ਵਿਆਹ ਲਵੋਗੇ, ਤਾਂ ਸਾਰਾ ਕਲੇਸ਼ ਤੁਰਤ ਹੀ ਮੁੱਕ ਜਾਵੇਗਾ।" ਇਹ ਸੁਣ ਕੇ ਗੁਰੂ ਜੀ ਕ੍ਰੋਧ ਕਰਕੇ ਬੋਲੇ, "ਇਹ ਤੂੰ ਬਿਨਾਂ ਵਿਚਾਰ ਕਿਵੇਂ ਕਹਿ ਰਿਹਾ ਹੈਂ॥ ੨੨॥

ਚੰਦੁ ਕੁਟੰਬ ਕੁਮੁਦ ਸਮੁਦਾਇ। ਗੁਰੁ ਸੂਰਜ ਸਭਿ ਕੋ ਮੁਰਝਾਇ।
ਜੇ ਅਰਬਿੰਦ ਬਨਾਵਹੁ ਤਿਨੈ। ਗੁਰ ਤੁਖਾਰ ਦੁਖਦਾਯਕ ਬਨੈ॥ ੨੩॥

ਚੰਦੂ ਦਾ ਸਾਰਾ ਪਰਿਵਾਰ ਰਾਤ ਨੂੰ ਖਿੜਨ ਵਾਲੇ ਕੰਵਲ ਵਾਂਗ, ਗੁਰੂ ਰੂਪ ਸੂਰਜ ਦੇ ਚੜ੍ਹਨ ਨਾਲ ਉਹ ਸਾਰਾ ਮੁਰਝਾ ਜਾਵੇਗਾ। ਜੇ ਉਨ੍ਹਾਂ ਨੂੰ ਦਿਨ ਦਾ ਕੰਵਲ ਬਣਾਵੋਗੇ ਤਾਂ ਗੁਰੂ ਰੂਪੀ ਬਰਫ ਉਸ ਨੂੰ ਦੁੱਖ ਦੇਵੇਗੀ॥੨੩॥

ਜਾਵਤਿ ਚੰਦੂ ਕੇ ਤਨ ਪ੍ਰਾਨ। ਹਮਹਿਂ ਨ ਸ਼ਾਂਤੀ ਹੋਵਤਿ ਆਨਿ।
ਰੁਚਿ ਸੋਂ ਖਾਨ ਨ ਪਾਨ ਨ ਸੋਵਨਿ। ਨਹਿਂ ਸੋਹਤਿ ਚਿੰਤਾ ਚਿਤ ਖੋਵਨਿ ॥੨੪॥

ਜਦ ਤਕ ਚੰਦੂ ਦੇ ਤਨ ਵਿਚ ਪ੍ਰਾਣ ਹਨ, ਤਕ ਤਕ ਸਾਨੂੰ ਸ਼ਾਂਤੀ ਨਹੀਂ ਪ੍ਰਾਪਤ ਹੋਵੇਗੀ। ਅਸੀਂ ਰੁਚੀ ਅਨੁਸਾਰ, ਖਾ ਪੀ ਅਤੇ ਸੌਂ ਵੀ ਨਹੀਂ ਸਕਦੇ ਹਾਂ ਤੇ ਚਿਤ ਦੀ ਚਿੰਤਾ ਖੋ ਦੇਣੀ ਵੀ ਸਾਨੂੰ ਸ਼ੋਭਦੀ ਨਹੀਂ॥੨੪॥

ਜੇ ਕਰਿ ਪਸ਼ਚਮ ਸੂਰਜ ਉਦੇ। ਅਗਨਿ ਚੰਦ੍ਰਮਾਂ ਸ੍ਰਵਹਿ ਜਿ ਕਦੇ।
ਪੰਖ ਲਗਾਇ ਮੇਰੁ ਉਡਿ ਜਾਵੈ। ਥਿਰਾ ਅਥਿਰਾ, ਸਮੁੰਦ ਸੁਕਾਵਹਿ॥ ੨੫॥

ਜੇ ਸੂਰਜ ਪੱਛਮ ਵਿਚੋਂ ਚੜ੍ਹ ਪਵੇ, ਚੰਦਰਮਾਂ ਤੋਂ ਅੱਗ ਵਰ੍ਹਨ ਲੱਗ ਜਾਵੇ, ਅਤੇ ਖੰਭ ਲਾ ਕੇ ਮੇਰ ਪਰਬਤ ਉੱਡ ਜਾਵੇ, ਧਰਤੀ ਚਲ ਪਵੇ ਅਤੇ ਸਮੁੰਦਰ ਸੁੱਕ ਜਾਵੇ॥ ੨੫॥

ਇੱਤਜਾਦਿਕ ਸਭਿ ਹੁਇ ਬਿੱਪ੍ਰੀਤ। ਤਊ ਨ ਬਜਾਹ ਕਰਹਿਂ ਕਿਸਿ ਰੀਤਿ।
ਜਿਸ ਨੇ ਪਿਤਾ ਹਤਜੋ ਬਿਨ ਤ੍ਰਾਸ। ਮੈਂ ਚਾਹੌਂ ਤਿਸ ਕਰਨਿ ਬਿਨਾਸ਼॥ ੨੬॥

ਇੱਤਿਆਦਿ ਸਾਰੀਆਂ ਉਲਟੀਆਂ ਰੀਤਾਂ ਹੋ ਜਾਣ, ਤਦ ਵੀ ਮੈਂ ਕਿਸੇ ਰੀਤੀ ਨਾਲ ਵੀ ਉਸ ਲੜਕੀ ਨਾਲ ਵਿਆਹ

ਨਹੀਂ ਕਰਾਂਗਾ। ਜਿਸ ਨੇ ਕਿਸੇ ਡਰ ਤੋਂ ਬਗੈਰ ਮੇਰੇ ਪਿਤਾ ਜੀ ਨੂੰ ਸ਼ਹੀਦ ਕੀਤਾ ਹੈ, ਮੈਂ ਉਸ ਨੂੰ ਵਿਨਾਸ਼ ਕਰਨਾ ਚਾਹੁੰਦਾ ਹਾਂ॥੨੬॥

ਤਿਸ ਸੋਂ ਕਹੁ ਕੈਸੋ ਸਨਬੰਧ। ਹਤਨੋ ਬਨਹਿ ਤਾਂਹਿ ਮਤਿ ਅੰਧ।
ਬਹੁਰ ਨ ਐਸੀ ਬਾਤ ਸੁਨਾਵਹੁ। ਪੱਤ ਸਮੇਤ ਨਿਕੇਤ ਸਿਧਾਵਹੁ॥ ੨੭॥

ਦੱਸੋ ਉਸ ਨਾਲ ਮੇਰਾ ਕੀ ਸੰਬੰਧ ਹੈ, ਉਸ ਅਕਲ ਦੇ ਅੰਨ੍ਹੇ ਨੂੰ ਮਾਰਨਾ ਹੀ ਬਣਦਾ ਹੈ, ਦੁਬਾਰਾ ਮੈਨੂੰ ਐਸੀ ਗੱਲ ਨਾ ਸੁਣਾਵੋ, ਇੱਜ਼ਤ ਨਾਲ ਆਪਣੇ ਘਰ ਚਲੇ ਜਾਵੋ॥ ੨੭॥

ਹਮ ਦਿਸ਼ਿ ਤੇ ਕਹਿ ਦੇਹੁ ਸੰਦੇਸ਼ਾ। ਪਹੁੰਚਜੋ ਤੁਵ ਢਿਗ ਅਧਿਕ ਕਲੇਸ਼ਾ।
ਅਪਦਾ ਪਰੈ ਆਨਿ ਅਬਿ ਐਸੇ। ਜਤਨ ਅਨਿਕ ਤੇ ਮਿਟਹਿ ਨ ਕੈਸੇ॥੨੮॥

ਸਾਡੇ ਵਲੋਂ ਇਹ ਸੁਨੇਹਾ ਦੇ ਦੇਵੋ, ਹੁਣ ਆਪਣੇ ਪਾਸ ਵੱਡਾ ਕਲੇਸ਼ ਪਹੁੰਚਿਆ ਜਾਣੋ, ਹੁਣ ਤੇਰੇ ਉਤੇ ਐਸੀ ਬਿਪਤਾ ਆ ਪਵੇਗੀ, ਅਨੇਕਾਂ ਜਤਨ ਕਰਨ ਨਾਲ ਵੀ ਉਹ ਕਿਸੇ ਤਰ੍ਹਾਂ ਵੀ ਮਿਟੇਗੀ ਨਹੀਂ॥ ੨੮॥

ਜਾਨਿ ਦੂਤ ਤੁਮ ਕੋ ਅਬਿ ਤਜਹਿਂ। ਨਾਂਹਿ ਤ ਪਕਰ ਸਾਸਨਾ ਸਜਹਿ।
ਜਿਸ ਤੇ ਮੂਢ ਮਤੀ ਸੋ ਜਾਨੈ। ਕੇਤਿਕ ਦਿਨ ਮਹਿਂ ਪ੍ਰਾਨਨਿ ਹਾਨੈ॥੨੯॥

ਦੂਤ ਜਾਣ ਕੇ ਤੈਨੂੰ ਹੁਣ ਛੱਡਦੇ ਹਾਂ, ਨਹੀਂ ਤਾਂ ਫੜ ਕੇ ਬਹੁਤ ਸਜ਼ਾ ਦਿੰਦੇ, ਜਿਸ ਨਾਲ ਮੂਰਖ ਮੱਤ ਵਾਲਾ ਜਾਣ ਲਵੇ ਕਿ ਕੁਝ ਦਿਨਾਂ ਵਿਚ ਉਸ ਦੇ ਪ੍ਰਾਣਾਂ ਦਾ ਨਾਸ਼ ਹੋ ਜਾਣਾ ਹੈ''॥ ੨੯॥

ਇਮ ਕਹਿ ਕਰਿ ਤਿਨ ਕੋ ਅਪਮਾਨਾ। ਦਿਏ ਉਠਾਇ ਕਠੋਰ ਬਖਾਨਾ।
ਝੂਰਤਿ ਨਿਜ ਡੇਰੇ ਕਹੁ ਆਏ। ਨਹਿਂ ਕੁਛ ਕਹਜੋ ਗਯੋ ਸੁ ਲਜਾਏ॥ ੩੦॥

ਇਸ ਤਰ੍ਹਾਂ ਕਹਿ ਕੇ ਉਨ੍ਹਾਂ ਦਾ ਅਪਮਾਨ ਕੀਤਾ, ਕਠੋਰ ਸ਼ਬਦ ਬੋਲ ਕੇ ਉਨ੍ਹਾਂ ਨੂੰ ਉਠਾਲ ਦਿੱਤਾ। ਦੂਤ ਝੂਰਦੇ ਹੋਏ ਆਪਣੇ ਡੇਰੇ ਨੂੰ ਆ ਗਏ। ਏਨੇ ਸ਼ਰਮਿੰਦੇ ਹੋਏ ਕਿ ਉਨ੍ਹਾਂ ਪਾਸੋਂ ਕੁਝ ਵੀ ਕਿਹਾ ਨਾ ਗਿਆ॥ ੩੦॥

ਬਸੇ ਨਿਸਾ ਇਕ, ਡਰਪਤਿ ਰਹੇ। ਹਮਹੁ ਆਨਿ ਕੋ ਲੇਹਿ ਨ ਗਹੇ।
ਤ੍ਰਾਸਤਿ ਨਹੀਂ ਸੁਪਤਿ ਸੁਖ ਸੰਗਾ। ਭਈ ਪ੍ਰਭਾਤਿ ਚਢੇ ਤਿਸ ਢੰਗਾ॥ ੩੧॥

ਇਕ ਰਾਤ ਨਗਰ ਵਿਚ ਠਹਿਰੇ, ਪਰ ਬਹੁਤ ਡਰਦੇ ਰਹੇ ਕਿ ਸਾਨੂੰ ਆ ਕੇ ਕੋਈ ਫੜ ਨਾ ਲਵੇ। ਪਰ ਕੋਈ ਡਰ ਨਹੀਂ ਸੀ, ਆਰਾਮ ਨਾਲ ਸੁੱਤੇ। ਜਦ ਸਵੇਰ ਹੋਈ ਤਾਂ ਗੱਡ ਬਹਿਲ ਤੇ ਚੜ੍ਹਕੇ ਦਿੱਲੀ ਵਲ ਚਲ ਪਏ॥ ੩੧॥

ਦੋਹਰਾ-ਸਗਰੋ ਪੰਥ ਉਲੰਘਿ ਕੈ ਦਿੱਲੀ ਪ੍ਰਵਿਸ਼ੇ ਆਇ।
ਚੰਦੂ ਪਾਪੀ ਸੋਂ ਮਿਲੇ ਸਕਲ ਪ੍ਰਸੰਗ ਸੁਨਾਇ॥ ੩੨॥

ਦੂਤ ਸਾਰਾ ਪੈਂਡਾ ਲੰਘ ਕੇ ਦਿੱਲੀ ਸ਼ਹਿਰ ਵਿਚ ਦਾਖਲ ਹੋ ਗਏ। ਚੰਦੂ ਪਾਪੀ ਨੂੰ ਮਿਲ ਕੇ ਫਿਰ ਉਨ੍ਹਾਂ ਸਾਰਾ ਪ੍ਰਸੰਗ ਸੁਣਾਇਆ॥ ੩੨॥

ਮਹਾਂ ਦੁਸ਼ਟ ਮਤਿ ਪਾਤਕੀ ਸੁਨਤਿ ਭਯੋ ਦੁਖ ਪਾਇ।
ਬੂਝਤਿ 'ਕਹੋ ਪ੍ਰਸੰਗ ਸਭਿ ਕਿਮ ਦੇਖਜੋ ਤੁਮ ਜਾਇ ?' ॥੩੩॥

ਮਹਾਂ ਦੁਸ਼ਟ ਅਤੇ ਪਾਪੀ ਮੱਤ ਵਾਲੇ ਨੇ ਸੁਣ ਕੇ ਬਹੁਤ ਦੁਖ ਪਾਇਆ। ਪੁੱਛਣ ਲੱਗਾ, ''ਮੈਨੂੰ ਸਾਰਾ ਪ੍ਰਸੰਗ ਸੁਣਾਓ, ਕਿਵੇਂ ਤੁਸੀਂ ਜਾ ਕੇ ਵੇਖਿਆ ?''

ਚੌਪਈ- ਕਹਤਿ ਭਏ 'ਸੁਨਿ ਕਾਨ ਦਿਵਾਨ। ਉਤਰੇ ਪ੍ਰਥਮ ਏਕ ਹਮ ਥਾਨ।
ਲੋਕਨਿ ਕੋ ਬੂਝਜੋ ਗੁਰੁ ਕਿਤ ਹੈ ?। ਕਬਿ ਹਮ ਮਿਲਹਿਂ ਹੋਇ ਇਕ ਚਿਤ ਹੈ ? ॥੩੪॥

ਦੂਤ ਕਹਿਣ ਲੱਗੇ, "ਹੇ ਦੀਵਾਨ ਜੀ ! ਕੰਨ ਦੇ ਕੇ ਸੁਣੋ, ਅਸੀਂ ਪਹਿਲਾਂ ਇਕ ਥਾਂ ਡੇਰਾ ਕੀਤਾ, ਫਿਰ ਅਸੀਂ ਲੋਕਾਂ ਨੂੰ ਪੁਛਿਆ ਕਿ ਗੁਰੂ ਜੀ ਕਿਥੇ ਹਨ ? ਅਸੀਂ ਕਦ ਉਨ੍ਹਾਂ ਨੂੰ ਇਕ ਚਿਤ ਹੋ ਕੇ ਮਿਲ ਸਕਦੇ ਹਾਂ ? ॥੩੪॥

ਤਬਹੁ ਸਿੱਖ ਇਕ ਸਕਲ ਬਤਾਏ। ਖੇਲਤਿ ਅਬਿ ਸ਼ਿਕਾਰ ਹੋ ਆਏ।
ਬੈਠੇ ਸ਼ੋਭਤਿ ਤਖਤ ਸਥਾਨ। ਗਨ ਸੁਭਟਨਿ ਕੋ ਲਾਗਿ ਦਿਵਾਨ ॥ ੩੫ ॥

ਤਦ ਇਕ ਸਿੱਖ ਨੇ ਸਾਰੀ ਜਾਣਕਾਰੀ ਦਿੱਤੀ ਕਿ ਹੁਣੇ ਸ਼ਿਕਾਰ ਖੇਡ ਕੇ ਆਏ ਹਨ ਤੇ ਤਖਤ ਉਤੇ ਬੈਠੇ ਸ਼ੋਭ ਰਹੇ ਹਨ, ਬਹੁਤ ਸਾਰੇ ਸੂਰਮਿਆਂ ਦਾ ਦੀਵਾਨ ਲੱਗਾ ਹੋਇਆ ਹੈ॥ ੩੫॥

ਮਿਲਹੁ ਕਰਹੁ ਦਰਸ਼ਨ ਇਸ ਬੇਰਾ। ਐਸੋ ਸਮੋ ਨ ਪਾਵਹੁ ਫੇਰਾ।
ਸੁਨਿ ਹਮ ਬਿਸਮੇ ਕਜਾ ਇਹ ਕਹੈ ?। ਗਾਦੀ ਏਹੁ ਫਕੀਰਨਿ ਅਹੈ ॥੩੬॥

ਏਸੇ ਵੇਲੇ ਮਿਲ ਕੇ ਦਰਸ਼ਨ ਕਰੋ, ਅਜਿਹਾ ਸਮਾਂ ਫਿਰ ਨਹੀਂ ਪਾਵੋਗੇ। ਅਸੀਂ ਸੁਣ ਕੇ ਹੈਰਾਨ ਹੋਏ ਕਿ ਇਹ ਕੀ ਕਹਿ ਰਿਹਾ ਹੈ ? ਇਹ ਤਾਂ ਫਕੀਰਾਂ ਦੀ ਗੱਦੀ ਹੈ॥ ੩੬॥

ਕਰਨਿ ਸ਼ਿਕਾਰ ਸ਼ਸਤ੍ਰ ਗਨ ਧਰਿਬੇ। ਔਰ ਤਖਤ ਪਰ ਬੈਠਨਿ ਕਰਿਬੇ।
ਇਹ ਗਤਿ ਕਬਿ ਤੇ ਕੀਨਿ ਨਵੀਨ ?। ਪਤਿਸ਼ਾਹਿਨ ਕੀ ਰੀਤਿ ਪ੍ਰਬੀਨ ॥੩੭॥

ਇਹ ਸ਼ਸਤਰ ਧਾਰਨ ਕਰਕੇ ਸ਼ਿਕਾਰ ਖੇਡਦੇ ਹਨ ਅਤੇ ਤਖਤ ਦੇ ਉੱਤੇ ਬੈਠਦੇ ਹਨ, ਇਹ ਨਵੀਂ ਪ੍ਰਥਾ ਕਦ ਤੋਂ ਆਰੰਭ ਕੀਤੀ ਹੈ ? ਬਾਦਸ਼ਾਹਾਂ ਦੀ ਸ੍ਰੇਸ਼ਟ ਰੀਤੀ ਅਪਣਾਈ ਹੈ॥ ੩੭॥

ਚਮੂੰ ਰਾਖਨੀ ਬਲੀ ਤੁਰੰਗ। ਅਪਰ ਸਮਾਜ ਸ਼ਾਹ ਜਿਮ ਸੰਗ।
ਸੁਨਿ ਸਿਖ ਕਹਜੋ 'ਜਬੈ ਸੁਧਿ ਆਈ। ਚੰਦੂ ਕਰਜੋ ਪਾਪ ਅਧਿਕਾਈ ॥੩੮॥

ਸੈਨਾ, ਬਲਵਾਨ ਘੋੜੇ ਅਤੇ ਸੂਰਮੇ ਰਖੇ ਹਨ, ਜਿਵੇਂ ਬਾਦਸ਼ਾਹ ਆਪਣੇ ਪਾਸ ਰੱਖਦੇ ਹਨ। ਇਹ ਸੁਣ ਕੇ ਸਿੱਖ ਨੇ ਕਿਹਾ, "ਜਦ ਉਨ੍ਹਾਂ ਨੂੰ ਇਹ ਪਤਾ ਲੱਗਾ ਕਿ ਚੰਦੂ ਨੇ ਬਹੁਤ ਵਧੀਕੀ ਕੀਤੀ ਹੈ॥ ੩੮॥

ਸ੍ਰੀ ਅਰਜਨ ਤਨੁ ਤਜਾਗ ਸਿਧਾਰੇ। ਤਬਿ ਤੇ ਕ੍ਰੋਧ ਅਧਿਕ ਉਰ ਧਾਰੇ।
ਦੋਇ ਖੜਗ ਨਿਜ ਗਰ ਮਹਿਂ ਪਾਏ। ਅੰਗ ਸੰਗ ਧਨੁ ਤਰਕਸ਼ ਲਾਏ ॥੩੯॥

ਸ੍ਰੀ ਗੁਰੂ ਅਰਜਨ ਦੇਵ ਜੀ ਸਰੀਰ ਤਿਆਗ ਕੇ ਚਲੇ ਗਏ ਹਨ, ਉਸ ਸਮੇਂ ਤੋਂ ਦਿਲ ਵਿਚ ਬੜਾ ਕ੍ਰੋਧ ਧਾਰਨ ਕੀਤਾ ਹੈ। ਦੋ ਤਲਵਾਰਾਂ ਆਪਣੇ ਗਲ ਵਿਚ ਪਾਈਆਂ ਹਨ, ਆਪਣੇ ਸਰੀਰ ਤੇ ਧਨੁੱਖ ਅਤੇ ਤਿੱਖੇ ਤੀਰ ਲਾਏ ਹਨ ਭਾਵ ਤੀਰ ਕਮਾਨ ਵੀ ਪਹਿਨਿਆ ਹੋਇਆ ਹੈ॥ ੩੯॥

ਰਾਖਿ ਲਈ ਸੈਨਾ ਸਮੁਦਾਈ। ਹਤਨਿ ਚੰਦੂ ਹਿਤ ਸਪਥ ਅਲਾਈ।
ਦਿਨ ਪ੍ਰਤਿ ਸਭਿ ਸਮਾਜ ਅਧਿਕਾਯੋ। ਬੈਠਨਿ ਹੇਤੁ ਤਖਤ ਬਨਵਾਯੋ ॥੪੦॥

ਬੜੀ ਸੈਨਾ ਵੀ ਇਕੱਠੀ ਕਰਕੇ ਰੱਖ ਲਈ ਹੈ ਅਤੇ ਚੰਦੂ ਨੂੰ ਮਾਰਨ ਵਾਸਤੇ ਸੁਗੰਧ ਖਾਧੀ ਹੈ। ਦਿਨ ਪ੍ਰਤੀ ਸਾਜ਼ੋ-ਸਾਮਾਨ ਵਧਦਾ ਜਾ ਰਿਹਾ ਹੈ ਤੇ ਆਪਣੇ ਬੈਠਣ ਵਾਸਤੇ ਤਖਤ ਬਣਾਇਆ ਹੈ॥ ੪੦॥

**ਤਬਿ ਹਮ ਸੁਨਿਕੈ ਗਏ ਅਗਾਰੀ। ਦੇਖੇ ਬਹੁ ਬੈਠੇ ਭਟ ਭਾਰੀ।**
**ਆਪ ਸ਼ਸਤ੍ਰ ਜੁਤ ਤਖਤ ਸੁਹਾਏ। ਜਾਇ ਨਿਕਟ ਹਮ ਸੀਸ ਨਿਵਾਏ॥ ੪੧॥**

ਫਿਰ ਅਸੀਂ ਸੁਣ ਕੇ ਗੁਰੂ ਜੀ ਸਾਹਮਣੇ ਗਏ, ਓਥੇ ਜਾ ਕੇ ਵੇਖਿਆ ਬਹੁਤ ਬਲਵਾਨ ਸੂਰਮੇ ਉਨ੍ਹਾਂ ਦੇ ਪਾਸ ਬੈਠੇ ਸਨ। ਆਪ ਸ਼ਸਤਰਾਂ ਸਮੇਤ ਤਖਤ ਤੇ ਬੈਠੇ ਸ਼ੋਭ ਰਹੇ ਸਨ॥ ੪੧॥

**ਲੇ ਤੁਮ ਨਾਮ ਦਈ ਜਬਿ ਪਾਤੀ। ਚਿਤਵਤਿ ਪਿਤ ਕੋ ਸੁਲਗਤਿ ਛਾਤੀ।**
**ਜਬਿ ਪਢਵਾਇ ਸੁਨੀ ਰਿਸ ਧਾਰੀ। ਬਹੁ ਕਠੋਰ ਤਬਿ ਗਿਰਾ ਉਚਾਰੀ॥ ੪੨॥**

ਜਦ ਤੁਹਾਡਾ ਨਾਂ ਲੈ ਕੇ ਅਸੀਂ ਉਨ੍ਹਾਂ ਨੂੰ ਚਿੱਠੀ ਦਿੱਤੀ ਤਾਂ ਆਪਣੇ ਪਿਤਾ ਜੀ ਨੂੰ ਯਾਦ ਕਰਕੇ ਉਨ੍ਹਾਂ ਨੂੰ ਬੜਾ ਗੁੱਸਾ ਆਇਆ। ਜਦ ਚਿੱਠੀ ਪੜ੍ਹਵਾ ਕੇ ਸੁਣੀ ਤਾਂ ਬੜੇ ਕ੍ਰੋਧ ਵਿਚ ਆ ਕੇ ਬੜੀ ਉੱਚੀ ਆਵਾਜ਼ ਵਿਚ ਬੜੇ ਸਖਤ ਬਚਨ ਕਹੇ॥ ੪੨॥

**ਪਿਤਾ ਬੈਰ ਕੋ ਤਜਾਗਹਿਂ ਨਾਂਹਿਨ। ਤ੍ਰਾਸ ਰਿਦੇ ਮਹੁ ਮਾਨਹਿਂ ਕਾਹਿ ਨ।**
**ਚੰਦੂ ਸੰਗ ਕਹਹੁ ਅਸ ਜਾਈ। 'ਅਪਦਾ ਘੋਰ ਮੂਢ ਨਿਯਰਾਈ'॥ ੪੩॥**

ਆਪਣੇ ਪਿਤਾ ਜੀ ਦੇ ਵੈਰ ਨੂੰ ਛੱਡਿਆ ਨਹੀਂ ਹੈ ਤੇ ਹਿਰਦੇ ਵਿਚ ਕਿਸੇ ਦਾ ਵੀ ਡਰ ਨਹੀਂ ਮੰਨਦੇ ਹਨ। ਕਹਿਣ ਲੱਗੇ ਕਿ ਚੰਦੂ ਨੂੰ ਜਾ ਕੇ ਇਸ ਤਰ੍ਹਾਂ ਕਹੋ, "ਘੋਰ ਬਿਪਤਾ ਹੁਣ ਮੂਰਖ ਦੇ ਨੇੜੇ ਆ ਗਈ ਹੈ" ॥੪੩॥

**ਇਕ ਤੌ ਤਨ ਕੀ ਬੈਸ ਨਵੀਨ। ਦੂਜੇ ਸ਼ਸਤ੍ਰ ਅੰਗ ਧਰਿ ਲੀਨਿ।**
**ਤੀਜੈ ਸੁਭਟਨਿ ਕੋ ਨਿਤ ਸੰਗ। ਮਾਰਿ ਮਾਰਿ ਕਰਿ ਚਾਹਸਿ ਜੰਗ॥ ੪੪॥**

ਇਕ ਤਾਂ ਉਮਰ ਹਾਲੇ ਛੋਟੀ ਹੈ, ਦੂਸਰੇ ਸਰੀਰ ਤੇ ਸ਼ਸਤਰ ਧਾਰਨ ਕਰ ਲਏ ਹਨ, ਤੀਸਰਾ ਸਦਾ ਹੀ ਸੂਰਮਿਆਂ ਦੇ ਨਾਲ ਰਹਿੰਦੇ ਹਨ, ਇਸ ਕਰਕੇ ਮਾਰੋ-ਮਾਰ ਕਰਕੇ ਲੜਾਈ ਚਾਹੁੰਦੇ ਹਨ॥ ੪੪॥

**ਤੁਝ ਤੇ ਕੁਛ ਉਪਾਇ ਹੁਇ ਆਵੈ। ਭਲੀ ਅਹੈ ਤੌ ਜੇ ਬਚਿ ਜਾਵੈਂ।**
**ਸੋ ਉਰ ਕਰਤਿ ਅਧਿਕ ਉਤਸਾਹੂ। ਕੁਛ ਨਹਿਂ ਤ੍ਰਾਸ ਕਰਤਿ ਚਿਤ ਮਾਂਹੂ' ॥੪੫॥**

ਜੇ ਤੈਨੂੰ ਕੋਈ ਉਪਾਅ ਹੁੰਦਾ ਹੈ, ਤੇਰੇ ਵਾਸਤੇ ਇਹੋ ਭਲਾ ਹੈ ਜੇ ਤੂੰ ਬਚ ਜਾਵੇਂ। ਉਨ੍ਹਾਂ ਦੇ ਹਿਰਦੇ ਵਿਚ ਬੜਾ ਉਤਸ਼ਾਹ ਭਰਿਆ ਹੋਇਆ ਹੈ ਤੇ ਆਪਣੇ ਚਿਤ ਵਿਚ ਕਿਸੇ ਦਾ ਵੀ ਡਰ ਨਹੀਂ ਮੰਨਦੇ ਹਨ"॥ ੪੫॥

*ਚੌਥੀ ਰਾਸ ਦਾ ਸੰਤਾਲੀਵਾਂ ਅਧਿਆਇ ਸਮਾਪਤ ਹੋਇਆ॥ ੪੭॥*



# ਅਧਿਆਇ ਅੱਠਤਾਲੀਵਾਂ

## ਚੰਦੂ ਨੇ ਜਹਾਂਗੀਰ ਪਾਸ ਚੁਗਲੀ ਕਰਨੀ

ਦੋਹਰਾ-ਸ੍ਰੀ ਹਰਿ ਗੋਵਿੰਦ ਚੰਦ ਕੋ ਬੋਲਨਿ ਅਰ ਬਿਵਹਾਰ।
ਸੁਨਿ ਚੰਦੂ ਚਿੰਤਾ ਅਧਿਕ ਅਨਿਕ ਉਪਾਵ ਬਿਚਾਰਿ॥ ੧॥

ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਬਚਨ ਅਤੇ ਵਿਵਹਾਰ ਸੁਣ ਕੇ ਚੰਦੂ ਨੂੰ ਬਹੁਤ ਚਿੰਤਾ ਹੋਈ ਤੇ ਉਹ ਅਨੇਕ ਉਪਾਅ ਸੋਚਣ ਲੱਗਾ॥ ੧॥

ਚੌਪਈ- 'ਨਹਿਂ ਮਾਨਹਿ ਮਮ ਸੁਤਾ ਸਗਾਈ। ਪਿਤਾ ਦਸ਼ਾ ਦਿਖਿ ਤ੍ਰਾਸ ਨ ਪਾਈ।
ਬਧਤਿ ਬਧਤਿ ਬਧਿ ਗਯੋ ਬਿਰੋਧਾ। ਅਜਹੁਂ ਨ ਮੇਰੋ ਮਾਨਤਿ ਕ੍ਰੋਧਾ॥੨॥

ਸੋਚਣ ਲੱਗਾ, "ਮੇਰੀ ਪੁੱਤਰੀ ਨਾਲ ਸਗਾਈ ਕਰਨੀ ਵੀ ਨਹੀਂ ਮੰਨਦਾ ਹੈ ਤੇ ਆਪਣੇ ਪਿਤਾ ਜੀ ਦੀ ਹਾਲਤ ਵੇਖ ਕੇ ਕਿਸੇ ਪ੍ਰਕਾਰ ਦਾ ਡਰ ਵੀ ਅਨੁਭਵ ਨਹੀਂ ਕੀਤਾ ਹੈ, ਵਧਦਾ-ਵਧਦਾ ਵਿਰੋਧ ਬਹੁਤ ਵਧ ਗਿਆ ਹੈ, ਹਾਲੇ ਵੀ ਉਹ ਮੇਰੇ ਕ੍ਰੋਧ ਨੂੰ ਨਹੀਂ ਮੰਨਦਾ ਹੈ॥ ੨॥

ਕੈ ਮੇਰੋ ਅਬਿ ਹੋਇ ਬਿਨਾਸ਼ਾ। ਕੈ ਜੀਵਨਿ ਤੇ ਸੋ ਬਿਨ ਆਸਾ।
ਹਰਿਗੁਵਿੰਦ ਕੋ ਜਬਿ ਪਕਰਾਵੌਂ। ਤਬਹਿ ਬੈਰ ਪੂਰਨ ਸਫਲਾਵੌਂ॥ ੩॥

ਜਾਂ ਮੇਰਾ ਹੁਣ ਵਿਨਾਸ਼ ਹੋ ਜਾਵੇਗਾ, ਜਾਂ ਉਹ ਜੀਵਨ ਤੋਂ ਆਸ ਗਵਾ ਬੈਠੇਗਾ। ਜਦ ਸ੍ਰੀ ਹਰਿਗੋਬਿੰਦ ਨੂੰ ਫੜਾਵਾਂਗਾ, ਤਦ ਵੈਰ ਪੂਰਨ ਸਫਲ ਕਰਾਂਗਾ॥ ੩॥

ਪੁਨ ਧਨ ਖਰਚੌਂ ਅਧਿਕ ਸੁ ਐਸੇ। ਪਕਰਜੋ ਮਰਹਿ ਨ ਨਿਕਸਹਿ ਜੈਸੇ।
ਇੱਤਜਾਦਿਕ ਮਨ ਗਿਨਹਿ ਬਿਸਾਲਾ। ਚਿੰਤਾ ਮਹਿਂ ਦਿਨ ਰੈਨ ਦੁਖਾਲਾ॥੪॥

ਫਿਰ ਬਹੁਤ ਧਨ ਇਸ ਤਰ੍ਹਾਂ ਖਰਚਾਂਗਾ ਕਿ ਫੜਿਆ ਫੜਿਆ ਹੀ ਮਰ ਜਾਵੇ, ਕਿਸੇ ਤਰ੍ਹਾਂ ਵੀ ਨਿਕਲ ਨਾ ਸਕੇ। ਇਸ ਤਰ੍ਹਾਂ ਇੱਤਿਆਦਿ ਮਨ ਵਿਚ ਬਹੁਤ ਗਿਣਤੀਆਂ ਕਰਦਾ ਸੀ, ਚਿੰਤਾ ਵਿਚ ਦਿਨ ਰਾਤ ਦੁਖੀ ਰਹਿੰਦਾ ਸੀ॥੪॥

ਸ਼ਾਹੁ ਸਮੀਪਨਿ ਰਿਸ਼ਵਤਿ ਦੇਤਿ। ਕਹਿਬੇ ਕੋ ਅਵਸਰ ਨਹਿਂ ਲੇਤਿ।
ਜਹਾਂਗੀਰ ਢਿਗ ਪਹੁੰਚਹਿ ਜਬੈ। ਅਨਿਕ ਘਾਤਿ ਬਾਤਨਿ ਕਹਿ ਤਬੈ॥੫॥

ਬਾਦਸ਼ਾਹ ਦੇ ਨੇੜੇ ਰਹਿਣ ਵਾਲਿਆਂ ਨੂੰ ਰਿਸ਼ਵਤ ਦਿੰਦਾ ਸੀ, ਪਰ ਕਹਿਣ ਦਾ ਮੌਕਾ ਨਹੀਂ ਸੀ ਮਿਲਦਾ। ਜਦ ਜਹਾਂਗੀਰ ਦੇ ਨੇੜੇ ਪਹੁੰਚਿਆ ਤਾਂ ਅਨੇਕਾਂ ਝੂਠੀਆਂ ਦਾਅ-ਪੇਚਾਂ ਵਾਲੀਆਂ ਗੱਲਾਂ ਕੀਤੀਆਂ॥ ੫॥

ਹਜ਼ਰਤਿ ਕੋ ਰੁਖ਼ ਇਕ ਦਿਨ ਪਾਇ। ਕਰ ਜੋਰਤਿ ਕਹਿ ਬਿਨੈ ਬਨਾਇ।
ਮਾਝੇ ਦੇਸ਼ ਹਕੀਕਤਿ ਸਾਰੀ। ਕਹਤਿ ਆਇ ਜੈਸੇ ਧਨ ਭਾਰੀ॥ ੬॥

ਇਕ ਦਿਨ ਬਾਦਸ਼ਾਹ ਦਾ ਰੁਖ ਵੇਖਕੇ, ਚੰਦੂ ਨੇ ਹੱਥ ਜੋੜ ਕੇ ਬੇਨਤੀ ਕੀਤੀ। ਉਸ ਨੇ ਮਾਝੇ ਦੇਸ਼ ਦੀ ਸਾਰੀ ਹਕੀਕਤ ਕਹੀ, ਜਿਵੇਂ ਭਾਰੀ ਧਨ ਆਵੇ॥ ੬॥

'ਸ੍ਰੀ ਅਰਜਨ ਜੋ ਤੁਮ ਬੁਲਵਾਏ। ਲਵਪੁਰਿ ਮਿਲੇ ਆਪ ਢਿਗ ਆਏ।
ਤਿਨ ਪਰਲੋਕ ਭਯੋ ਤਹਿਂ ਜਬਿ ਤੇ। ਸੁਤ ਬੈਠਜੋ ਗਾਦੀ ਪਰ ਤਬਿ ਤੇ' ॥੭॥

"ਸ੍ਰੀ ਗੁਰੂ ਅਰਜਨ ਦੇਵ ਜਿਨ੍ਹਾਂ ਨੂੰ ਤੁਸੀਂ ਲਾਹੌਰ ਬੁਲਾਇਆ ਸੀ, ਉਹ ਆਪ ਆ ਕੇ ਤੁਹਾਨੂੰ ਮਿਲਿਆ ਸੀ, ਉਹ ਉਸ ਸਮੇਂ ਦਾ ਪਰਲੋਕ ਸਿਧਾਰ ਗਿਆ ਹੈ, ਉਸ ਸਮੇਂ ਤੋਂ ਉਸ ਦਾ ਪੁੱਤਰ ਗੱਦੀ 'ਤੇ ਬੈਠਾ ਹੈ" ॥੭॥

ਜਹਾਂਗੀਰ ਸੁਨਿ ਬੂਝਨ ਲਾਗੇ। 'ਕਬਿ ਕੇ ਕਿਮ ਸ੍ਰੀ ਗੁਰੁ ਤਨ ਤਜਾਗੇ ?।
ਹਮ ਜਬਿ ਮਿਲੇ ਕਿਤਿਕ ਦਿਨ ਪਾਛੇ। ਭਾ ਪਰਲੋਕ ਕੌਨ ਥਲ ਆਛੇ ॥੮॥

ਜਹਾਂਗੀਰ ਇਹ ਸੁਣ ਕੇ ਪੁੱਛਣ ਲੱਗਾ, "ਕਦ ਤੇ ਕਿਵੇਂ ਸ੍ਰੀ ਗੁਰੂ ਜੀ ਨੇ ਸਰੀਰ ਛੱਡਿਆ, ਸਾਨੂੰ ਜਦ ਮਿਲੇ ਸਨ, ਉਸ ਤੋਂ ਕਿੰਨੇ ਦਿਨ ਪਿਛੋਂ ਕਿਹੜੇ ਸਥਾਨ ਤੇ ਪਰਲੋਕ ਸਿਧਾਏ ?॥ ੮॥

ਸ਼ਾਂਤਿ ਰੂਪ ਸ਼ੋਭਤਿ ਜਿਨ ਸੂਰਤਿ। ਮਨਹੁ ਵਿਰਾਗ ਧਰੀ ਨਿਜ ਮੂਰਤਿ।
ਮ੍ਰਿਦੁਲ ਬਚਨ ਸੁਨਿਬੇ ਰੁਚਿ ਜਾਗੈ। ਪ੍ਰਭੁ ਲਿਵ ਲਗਹਿ ਧੰਧ ਜਗ ਤਜਾਗੈ' ॥੯॥

ਉਨ੍ਹਾਂ ਦੀ ਸ਼ਾਂਤ ਰੂਪ ਸੂਰਤ ਬੜੀ ਸੋਭ ਰਹੀ ਸੀ, ਮਾਨੋ ਵੈਰਾਗ ਨੇ ਆਪ ਰੂਪ ਧਾਰਨ ਕੀਤਾ ਹੋਵੇ। ਮਿੱਠੇ ਬਚਨ ਸੁਣ ਕੇ ਪ੍ਰੇਮ ਜਾਗ ਪੈਂਦਾ ਹੈ ਤੇ ਪ੍ਰਭੂ ਵਿਚ ਲਿਵ ਲੱਗ ਜਾਂਦੀ ਹੈ ਤੇ ਮਨੁੱਖ ਸਾਰੇ ਕੰਮ ਛੱਡ ਦਿੰਦਾ ਹੈ" ॥੯॥

ਸੁਨਿ ਜਸੁ ਚੰਦੂ ਜਰ ਬਰ ਗਯੋ। ਬਾਤ ਫਰੇਬ ਬਨਾਵਤਿ ਭਯੋ।
'ਸੁਨਹੁ ਸ਼ਾਹੁ ਜੀ ਲਵਪੁਰਿ ਮਾਂਹੀ। ਮਿਲੇ ਗੁਰੂ ਜਬਿ ਰਾਵਰਿ ਪਾਹੀ ॥੧੦॥

ਗੁਰੂ ਜੀ ਦਾ ਜੱਸ ਸੁਣ ਕੇ ਚੰਦੂ ਸੜ ਬਲ ਗਿਆ, ਛਲ ਕਪਟ ਦੀ ਗੱਲ ਬਣਾਉਣ ਲੱਗਾ, "ਹੇ ਬਾਦਸ਼ਾਹ ਸਲਾਮਤ ! ਸੁਣੋ, ਲਾਹੌਰ ਵਿਚ ਜਦ ਗੁਰੂ ਜੀ ਆਪ ਨੂੰ ਮਿਲੇ ਸਨ ॥੧੦॥

ਤਿਸ ਪਾਛੇ ਕੇਤਿਕ ਦਿਨ ਰਹੇ। ਹੈਜ਼ਾ ਹੋਇ ਮਹਾਂ ਦੁਖ ਲਹੇ।
ਰਾਵੀ ਤੀਰ ਜਾਇ ਤਨ ਤਜਾਗਾ। ਸੰਗਤ ਮਿਲੀ ਦਿਯੋ ਤਹਿਂ ਦਾਗਾ ॥੧੧॥

ਉਸ ਤੋਂ ਬਾਅਦ ਉਹ ਕਈ ਦਿਨ ਓਥੇ ਰਹੇ, ਹੈਜ਼ਾ ਹੋਣ ਨਾਲ ਬਹੁਤ ਦੁੱਖ ਪਾਇਆ, ਫਿਰ ਰਾਵੀ ਦਰਿਆ ਦੇ ਪਾਸ ਜਾ ਕੇ ਸਰੀਰ ਛੱਡ ਦਿੱਤਾ, ਸੰਗਤ ਨੇ ਮਿਲਕੇ ਓਥੇ ਸਸਕਾਰ ਕਰ ਦਿੱਤਾ ॥੧੧॥

ਤਿਨਕੋ ਸੁਤ ਸ੍ਰੀ ਹਰਿ ਗੋਵਿੰਦ। ਥਿਰ ਗਾਦੀ ਪਰ ਤਰੁਨ ਬਿਲੰਦ।
ਤਿਨ ਕੋ ਬੋਲਨਿ ਅਰੁ ਬਿਵਹਾਰੂ। ਲਵਪੁਰਿ ਤੇ ਆਈ ਅਖਬਾਰੂ ॥ ੧੨॥

ਉਨ੍ਹਾਂ ਦਾ ਪੁੱਤਰ ਸ੍ਰੀ ਹਰਿਗੋਬਿੰਦ ਉਨ੍ਹਾਂ ਦੀ ਗੱਦੀ ਤੇ ਬੈਠਾ ਹੈ, ਉਹ ਬੜਾ ਜਵਾਨ ਹੈ। ਉਸ ਦੇ ਬੋਲ-ਚਾਲ ਅਤੇ ਵਿਵਹਾਰ ਬਾਰੇ ਲਾਹੌਰ ਤੋਂ ਖ਼ਬਰ ਆਈ ਹੈ॥ ੧੨॥

ਸੋ ਖਤ ਪਠਿ ਕੈ ਮੈਂ ਬਿਸਮਾਯੋ। ਸਕਲ ਅਪੂਰਬ ਬਜੋਂਤ ਬਨਾਯੋ।
ਤਖਤ ਨਾਮ ਗਾਦੀ ਕੋ ਰਾਖਜੋ। ਆਯੁਧ ਬਿੱਦਜਾ ਮਹਿਂ ਅਭਿਲਾਖਜੋ ॥੧੩॥

ਉਹ ਚਿੱਠੀ ਪੜ੍ਹ ਕੇ ਮੈਂ ਬਹੁਤ ਹੈਰਾਨ ਹੋਇਆ ਹਾਂ, ਉਸ ਨੇ ਸਾਰੀਆਂ ਨਵੀਆਂ ਵਿਉਂਤਾਂ ਬਣਾਈਆਂ ਹਨ। ਗੱਦੀ ਦਾ ਨਾਂ ਤਖਤ ਰੱਖ ਲਿਆ ਹੈ ਤੇ ਸ਼ਸਤਰ ਵਿਦਿਆ ਦਾ ਬੜਾ ਅਭਿਲਾਸ਼ੀ ਹੈ॥ ੧੩॥

ਤਜਜੋ ਫਕੀਰੀ ਕੋ ਬਹੁ ਬੇਸ। ਸਮਤਾ ਚਾਹਤਿ ਸ਼ਾਹੁ ਬਿਸ਼ੇਸ਼।
ਸੰਗ ਚਮੂੰ ਹਿਤ ਜੰਗ ਕਰਨਿ ਕੇ। ਰਾਖਤਿ ਦਿਨ ਪ੍ਰਤਿ ਸੁਭਟ ਬਰਨ ਕੇ ॥੧੪॥

ਫਕੀਰੀ ਦਾ ਲਿਬਾਸ ਛੱਡ ਦਿੱਤਾ ਹੈ ਅਤੇ ਬਾਦਸ਼ਾਹ ਦੀ ਬਰਾਬਰੀ ਚਾਹੁੰਦਾ ਹੈ। ਸੈਨਾ ਨਾਲ ਲੜਾਈ ਕਰਨ ਵਾਸਤੇ, ਦਿਨ ਪ੍ਰਤੀ ਸੂਰਮੇ ਰੱਖੀ ਜਾ ਰਿਹਾ ਹੈ॥੧੪॥

ਕਹਿਵਾਵਨਿ ਲਾਗਜੋ ਪਤਿਸ਼ਾਹੂ। ਕਰਹਿ ਅਖੇਰ ਬ੍ਰਿੱਤਿ ਬਨ ਮਾਂਹੂ।
ਪੂਰਬ ਸਾਕੇ ਬ੍ਰਿੰਦ ਪਵਾੜੇ। ਜਿਨਹੁ ਕੀਨਿ ਬਡ ਜੰਗ ਅਖਾੜੇ॥ ੧੫॥

ਆਪਣੇ ਆਪ ਨੂੰ ਪਾਤਸ਼ਾਹ ਕਹਾਉਂਦਾ ਹੈ, ਅਤੇ ਜੰਗਲ ਵਿਚ ਸ਼ਿਕਾਰ ਖੇਡਦਾ ਹੈ। ਪਹਿਲੇ ਜਿੰਨੀਆਂ ਜੰਗਾਂ ਅਤੇ ਝਗੜੇ ਆਦਿ ਹੋਏ ਹਨ, ਜਿਨ੍ਹਾਂ ਸੂਰਮਿਆਂ ਨੇ ਵੱਡੀਆਂ-ਵੱਡੀਆਂ ਜੰਗਾਂ ਲੜੀਆਂ ਹਨ॥੧੫॥

ਤਿਨ ਕੋ ਸੁਨਹਿ ਢਾਢੀਅਨਿ ਪਾਸ। ਪੁਨ ਅਪਨੋ ਬਲ ਕਹੈ ਪ੍ਰਕਾਸ਼।
ਬਿਨਾ ਪਰ ਗਨੇ ਬਿਨ ਤੁਮ ਕਹੇ। ਸੈਨ ਸਕੇਲਤਿ ਗਨ ਨਿਤ ਅਹੇ॥ ੧੬॥

ਉਨ੍ਹਾਂ ਜੰਗਾਂ ਦੇ ਹਾਲਾਤ ਢਾਢੀਆਂ ਪਾਸੋਂ ਸੁਣਦਾ ਹੈ, ਫਿਰ ਆਪਣੇ ਬਲ ਦਾ ਪ੍ਰਕਾਸ਼ ਕਰਦਾ ਹੈ। ਬਿਨਾਂ ਇਲਾਕੇ ਦੀ ਮਲਕੀਅਤ ਦੇ ਅਤੇ ਬਿਨਾਂ ਆਪ ਜੀ ਦੀ ਆਗਿਆ ਦੇ, ਨਿਤ ਸੈਨਾ ਇਕੱਠੀ ਕਰ ਰਿਹਾ ਹੈ॥੧੬॥

ਅਸ ਨਹਿਂ ਹੋਇ ਉਠਾਵਹਿ ਦੂੰਦ। ਕਿਮ ਟਿਕ ਰਹੈਂ ਸੁਭਟ ਮਿਲਿ ਬ੍ਰਿੰਦ।
ਕੈ ਨਿਜ ਚਮੂੰ ਚਢਾਵਨਿ ਕਰੀਅਹਿ। ਬਿਨਾ ਲਰੇ ਤੇ ਪ੍ਰਥਮ ਪਕਰੀਅਹਿ॥੧੭॥

ਐਸਾ ਨਾ ਹੋਵੇ ਕਿ ਉਹ ਕੋਈ ਝਗੜਾ ਖੜਾ ਕਰ ਦੇਵੇ, ਸਾਰੇ ਸੂਰਮੇ ਮਿਲ ਕੇ ਕਿਵੇਂ ਟਿਕੇ ਰਹਿਣਗੇ। ਜਾਂ ਆਪਣੀ ਫੌਜ ਲੈ ਕੇ ਉਸ ਤੇ ਚੜ੍ਹਾਈ ਕਰੋ, ਜਾਂ ਬਿਨਾਂ ਲੜਾਈ ਤੋਂ ਉਸ ਨੂੰ ਪਹਿਲਾਂ ਹੀ ਫੜ ਲਵੋ॥੧੭॥

ਕੈ ਭੇਜੋ ਨਰ ਆਛੋ ਕੋਇ। ਅਪਨੇ ਨਿਕਟਿ ਹਕਾਰਹੁ ਸੋਇ।
ਦਬਜੋ ਰਹੈ ਨਹਿਂ ਦੂੰਦ ਉਠਾਵੈ। ਆਗੈ ਆਪ ਕਰਹੁ ਜਜੋਂ ਭਾਵੈ'॥ ੧੮॥

ਜਾਂ ਕੋਈ ਚੰਗਾ ਆਦਮੀ ਭੇਜੋ ਤੇ ਉਸ ਨੂੰ ਆਪਣੇ ਪਾਸ ਬੁਲਾਵੋ। ਉਹ ਦੱਬਿਆ ਨਹੀਂ ਰਹੇਗਾ, ਜ਼ਰੂਰ ਝਗੜਾ ਖੜਾ ਕਰੇਗਾ। ਅੱਗੇ ਆਪ ਜੀ ਦੀ ਮਰਜ਼ੀ ਹੈ ਜਿਵੇਂ ਚਾਹੁੰਦੇ ਹੋ, ਉਸ ਤਰ੍ਹਾਂ ਹੀ ਕਰੋ"॥੧੮॥

ਸ਼ਾਹੁ ਸਮੀਪੀ ਜੇ ਉਮਰਾਊ। ਚੰਦੂ ਬਾਤ ਕੋ ਕਰਿ ਪੁਸ਼ਟਾਊ।
ਰਿਸ਼ਵਤਿ ਲੇਨਹਾਰ ਜੇ ਨਰ ਹੈਂ। ਬੁਰਾ ਭਲਾ ਨ ਬਿਚਾਰਤਿ ਉਰ ਹੈਂ॥੧੯॥

ਬਾਦਸ਼ਾਹ ਦੇ ਪਾਸ ਜਿਹੜੇ ਹਾਕਮ ਸਨ, ਉਨ੍ਹਾਂ ਨੇ ਚੰਦੂ ਦੀ ਗੱਲ ਦੀ ਪੁਸ਼ਟੀ ਕੀਤੀ। ਜਿਹੜੇ ਮਨੁੱਖ ਰਿਸ਼ਵਤ ਲੈਣ ਵਾਲੇ ਹੁੰਦੇ ਹਨ, ਉਹ ਦਿਲ ਵਿਚ ਬੁਰਾ ਭਲਾ ਨਹੀਂ ਵੀਚਾਰਦੇ ਹਨ॥੧੯॥

ਜਿਸ ਤੇ ਲੇਂ ਤਿਸ ਕੋ ਰੁਖ਼ ਕਰੈਂ। ਸਾਚ ਕਿ ਝੂਠ ਬਿਚਾਰ ਨ ਧਰੈਂ।
ਜਹਾਂਗੀਰ ਉਰ ਤਥਾ ਪਛਾਨੀ। ਮਿਲਿ ਸਕਲਨਿ ਜਿਮ ਕੀਨਿ ਬਖਾਨੀ॥੨੦॥

ਜਿਸ ਪਾਸੋਂ ਰਿਸ਼ਵਤ ਲੈਂਦੇ ਹਨ, ਉਸ ਦੀ ਤਰਫਦਾਰੀ ਕਰਦੇ ਹਨ, ਸੱਚ ਕੀ ਹੈ, ਝੂਠ ਕੀ ਹੈ, ਇਸ ਬਾਰੇ ਵਿਚਾਰਦੇ ਨਹੀਂ ਹਨ। ਜਹਾਂਗੀਰ ਨੇ ਦਿਲ ਵਿਚ ਉਸ ਤਰ੍ਹਾਂ ਹੀ ਜਾਣਿਆ, ਜਿਵੇਂ ਸਾਰਿਆਂ ਨੇ ਕਿਹਾ ਸੀ॥੨੦॥

ਸ੍ਰੀ ਗੁਰੁ ਗਾਦੀ ਕੇ ਗੁਨ ਭਾਰੇ। ਅਪਨਿ ਬਡਿਨਿ ਪਰ ਲਖਿ ਉਪਕਾਰੇ।
ਦੁਸ਼ਟਨਿ ਤੇ ਦੂਤੀ ਸੁਨਿ ਕਾਨ। ਸੰਸੈ ਹੋਤਿ ਸ਼ਾਹੁ ਕੇ ਆਨਿ॥ ੨੧॥

ਗੁਰੂ ਜੀ ਦੀ ਗੱਦੀ ਦੇ ਭਾਰੀ ਗੁਣ ਹਨ, ਆਪਣੇ ਵੱਡਿਆਂ ਤੇ ਕੀਤੇ ਉਪਕਾਰ ਨੂੰ ਜਾਣ ਕੇ, ਦੁਸ਼ਟਾਂ ਪਾਸੋਂ ਆਪਣੇ ਕੰਨਾਂ ਨਾਲ ਚੁਗਲੀ ਸੁਣ ਕੇ ਬਾਦਸ਼ਾਹ ਨੂੰ ਸ਼ੰਕਾ ਹੋ ਗਿਆ॥ ੨੧॥

ਪ੍ਰਥਮ ਬਾਰਤਾ ਤਸਕਰ ਕੇਰੀ। ਕਹਤਿ ਰਹੇ ਨਹਿਂ ਨਿਰਨੈ ਹੇਰੀ।
ਤਿਨ ਕੋ ਤਨ ਬਿਨਸਜੋ ਸੁਤ ਰਹਜੋ। ਬੈਠਜੋ ਗੁਰਤਾ ਪਦ ਕੋ ਲਹਜੋ॥੨੨॥

ਪਹਿਲਾਂ ਚੋਰੀ ਕਰਨ ਦੀ ਕਹਾਣੀ ਕਹਿੰਦੇ ਰਹੇ, ਪਰ ਨਿਰਣਾ ਕਰਕੇ ਨਾ ਵੇਖੀ, ਉਹ ਆਪਣਾ ਸਰੀਰ ਛੱਡ ਗਏ ਤੇ ਪੁੱਤਰ ਰਹਿ ਗਿਆ ਜਿਨ੍ਹਾਂ ਗੁਰਗੱਦੀ ਪ੍ਰਾਪਤ ਕੀਤੀ॥ ੨੨॥

ਜਾਵਤਿ ਕਰੌਂ ਨਹੀਂ ਨਿਰਧਾਰੇ। ਤਾਵਤਿ ਬਨਹਿ ਨ ਕਰਨਿ ਬਿਗਾਰੇ।
ਰਹਜੋ ਗਿਨਤ ਕੁਛ ਹੁਕਮ ਨ ਦਯੋ। ਉਠਜੋ ਸਭਾ ਤੇ ਅੰਤਰ ਗਯੋ॥ ੨੩॥

ਜਦ ਤਕ ਨਿਰਧਾਰਤ ਨਹੀਂ ਕਰਾਂਗਾ, ਤਦ ਤਕ ਉਨ੍ਹਾਂ ਦਾ ਵਿਗਾੜ ਕਰਨਾ ਬਣਦਾ ਨਹੀਂ ਹੈ। ਬਾਦਸ਼ਾਹ ਗਿਣਤੀਆਂ ਗਿਣਦਾ ਰਿਹਾ, ਕੁਝ ਹੁਕਮ ਨਾ ਦਿੱਤਾ। ਸਭਾ ਵਿਚੋਂ ਉੱਠ ਕੇ ਅੰਦਰ ਚਲਾ ਗਿਆ॥ ੨੩॥

ਦਿਨ ਦੂਸਰ ਮਹਿਂ ਚਿਤਵਤਿ ਸ਼ਾਹੂ। ਆਯੋ ਤਬਿ ਵਜ਼ੀਰ ਖਾਂ ਪਾਹੂ।
ਗੁਰੁ ਬ੍ਰਿਤਾਂਤ ਬੂਝਜੋ ਤਿਸ ਤੀਰ। 'ਸੰਤ ਰੂਪ ਸ੍ਰੀ ਅਰਜਨ ਧੀਰ॥ ੨੪॥

ਦੂਸਰੇ ਦਿਨ ਜਦ ਬਾਦਸ਼ਾਹ ਇਸ ਬਾਰੇ ਵਿਚਾਰ ਕਰ ਰਿਹਾ ਸੀ ਤਾਂ ਵਜ਼ੀਰ ਖਾਂ ਉਨ੍ਹਾਂ ਦੇ ਪਾਸ ਆਇਆ। ਬਾਦਸ਼ਾਹ ਨੇ ਉਸ ਪਾਸੋਂ ਗੁਰੂ ਜੀ ਬਾਰੇ ਪੁਛਿਆ, "ਸੰਤ ਰੂਪ ਅਤੇ ਧੀਰਜਵਾਨ ਗੁਰੂ ਅਰਜਨ ਦੇਵ ਜੀ॥ ੨੪॥

ਹਮ ਨੇ ਸੁਨਜੋ ਭਯੋ ਪਰਲੋਕਾ। ਲਵਪੁਰਿ ਮਹਿਂ ਤਿਨ ਦਰਸ ਬਿਲੋਕਾ।
ਦੂਤੀ ਕਰਤਿ ਰਹਜੋ ਤਬਿ ਚੰਦੂ। ਸੁਨਿ ਮੈਂ ਭਯੋ ਨ ਨਿਠੁਰ ਬਿਲੰਦੂ॥ ੨੫॥

ਬਾਰੇ ਅਸੀਂ ਸੁਣਿਆ ਹੈ ਕਿ ਉਹ ਪਰਲੋਕ ਸਿਧਾਰ ਗਏ ਹਨ, ਲਾਹੌਰ ਵਿਚ ਉਨ੍ਹਾਂ ਦੇ ਦਰਸ਼ਨ ਕੀਤੇ ਸਨ। ਚੰਦੂ ਉਸ ਸਮੇਂ ਚੁਗਲੀ ਕਰਦਾ ਰਿਹਾ ਸੀ, ਸੁਣ ਕੇ ਮੈਂ ਜ਼ਿਆਦਾ ਸਖਤੀ ਨਹੀਂ ਵਰਤੀ ਸੀ॥ ੨੫॥

ਅਬਿ ਤਿਨ ਕੋ ਨੰਦਨ ਇਕ ਸੁਨਯੋ। ਅਪਰ ਬ੍ਰਿਤੰਤ ਚੰਦੂ ਨੇ ਭਨਯੋ।
ਸੁਭਟ ਸ਼ਸਤ੍ਰ ਜੁਤ ਗਨ ਢਿਗ ਰਾਖੈ। ਦ੍ਵੰਦ ਦੇਸ਼ ਕਰਿਬੋ ਅਭਿਲਾਖੈ॥ ੨੬॥

ਹੁਣ ਉਨ੍ਹਾਂ ਦੇ ਇਕ ਪੁੱਤਰ ਬਾਰੇ ਸੁਣਿਆ ਹੈ, ਹੋਰ ਬ੍ਰਿਤਾਂਤ ਚੰਦੂ ਨੇ ਕਿਹਾ ਹੈ ਕਿ ਉਹ ਸੂਰਮੇ ਅਤੇ ਸ਼ਸਤਰ ਆਪਣੇ ਪਾਸ ਰੱਖਦਾ ਹੈ, ਦੇਸ਼ ਵਿਚ ਝਗੜਾ ਕਰਨ ਦੀ ਅਭਿਲਾਸ਼ਾ ਰਖਦਾ ਹੈ॥ ੨੬॥

ਇਹ ਪ੍ਰਸੰਗ ਸਭਿ ਮੋਹਿ ਸੁਨਾਵਹੁ। ਪਠਹਿਂ ਸੈਨ ਕੈ ਨਹਿਨ ? ਬਤਾਵਹੁ।
ਨਾਹਿ ਤ ਨਰ ਨੀਕੋ ਇਕ ਜਾਇ। ਨਿਕਟ ਹਮਾਰੇ ਲਜਾਇ ਬੁਲਾਇ॥ ੨੭॥

ਇਹ ਸਾਰਾ ਪ੍ਰਸੰਗ ਉਸ ਮੈਨੂੰ ਸੁਣਾਇਆ ਹੈ, ਮੈਂ ਸੈਨਾ ਭੇਜਾਂ ਕਿ ਨਹੀਂ, ਇਸ ਬਾਰੇ ਤੁਸੀਂ ਦਸੋ। ਨਹੀਂ ਤਾਂ ਕੋਈ ਚੰਗਾ ਮਨੁੱਖ ਜਾਵੇ ਤੇ ਉਸ ਨੂੰ ਮੇਰੇ ਪਾਸ ਬੁਲਾ ਕੇ ਲਿਆਵੇ॥ ੨੭॥

ਜੇ ਚਿਤ ਮਹਿਂ ਨਹਿਂ ਚਹਤਿ ਬਖੇਰਾ। ਆਵਹਿਂ ਦਿੱਲੀ ਪੁਰਿ ਬਿਨ ਬੇਰਾ।
ਜੇ ਨਹਿਂ ਮਾਨਹਿ, ਮਨ ਮਹਿਂ ਔਰ। ਗਮਨੈ ਚਮੂੰ ਜਾਇ ਤਿਸ ਠੌਰ'॥ ੨੮॥

ਜੇ ਉਹ ਚਿਤ ਵਿਚ ਕੋਈ ਲੜਾਈ ਝਗੜਾ ਨਹੀਂ ਚਾਹੁੰਦਾ ਹੈ, ਤਾਂ ਦਿੱਲੀ ਵਿਖੇ ਕਿਸੇ ਦੇਰੀ ਤੋਂ ਬਗੈਰ ਆਵੇ, ਜੇ ਉਹ ਨਾ ਮੰਨੇ ਤੇ ਮਨ ਵਿਚ ਕੋਈ ਹੋਰ ਗੱਲ ਕਰੇ, ਤਾਂ ਉਸ ਵਲ ਆਪਣੀ ਫੌਜ ਭੇਜੀਏ"॥ ੨੮॥

ਕਿੰਚ ਬੇਗ ਅਰੁ ਖਾਨ ਵਜ਼ੀਰ। ਸੁਨਿਕੈ ਸਕਲ ਸ਼ਾਹੁ ਕੇ ਤੀਰ।
ਜੁਗ ਕਰ ਜੋਰੇ ਅਰਜ਼ ਗੁਜ਼ਾਰੀ। 'ਸ੍ਰੀ ਗੁਰ ਅਰਜਨਿ ਪਰ ਉਪਕਾਰੀ॥ ੨੯॥

ਕਿੰਚ ਬੇਗ ਅਤੇ ਵਜ਼ੀਰ ਖਾਂ ਨੇ ਬਾਦਸ਼ਾਹ ਪਾਸੋਂ ਇਹ ਸਾਰੀ ਗੱਲ ਸੁਣਕੇ ਦੋਵਾਂ ਹੱਥ ਜੋੜ ਕੇ ਬੇਨਤੀ ਕੀਤੀ, "ਸ੍ਰੀ ਗੁਰੂ ਅਰਜਨ ਦੇਵ ਜੀ ਵੱਡੇ ਪਰਉਪਕਾਰੀ ਸਨ॥ ੨੯॥

ਧਨ ਅਨਗਨ ਤੇ ਤਾਲ ਲਵਾਯਹੁ। ਹਿੰਦੁ ਤੁਰਕ ਸਭਿ ਕੇ ਸੁਖਦਾਯਹੁ।
ਦੁਤਿਯ ਤਾਲ ਇਕ ਲਗੇ ਬਨਾਵਨਿ। ਤਿਸ ਮਹਿਂ ਬਿਘਨ ਕੀਨਿ ਉਮਰਾਵਨਿ॥੩੦॥

ਅਣਗਿਣਤ ਧਨ ਖਰਚ ਕੇ ਉਨ੍ਹਾਂ ਸਰੋਵਰ ਬਣਾਇਆ, ਹਿੰਦੂ ਅਤੇ ਤੁਰਕਾਂ ਸਾਰਿਆਂ ਨੂੰ ਸੁਖ ਦਿੱਤਾ। ਜਦ ਇਕ ਦੂਸਰਾ ਸਰੋਵਰ ਬਣਾਉਣ ਲੱਗੇ ਸਨ ਤਾਂ ਉਸ ਵਿਚ ਕੁਝ ਹਾਕਮਾਂ ਨੇ ਵਿਘਨ ਪਾਇਆ॥ ੩੦॥

**ਨਿਤਪ੍ਰਤਿ ਦੇਤੇ ਦੇਗ ਖ਼ਰਾਇਤ। ਅਲਹਿ ਖ਼ੁਦਾਇ ਯਾਦ ਹਰ ਸਾਇਤ।**
**ਤਿਨ ਮਹਿਂ ਤੁਸਕਰ ਆਦਿਕ ਦੋਸ਼ਾ। ਕੌਨ ਸੁਮਤਿ ਸੁਨਿ ਕਰਹਿ ਭਰੋਸਾ॥੩੧॥**

ਹਰ ਰੋਜ਼ ਖਰਾਇਤ ਵਿਚ ਲੰਗਰ ਲਾਉਂਦੇ ਸਨ, ਹਰ ਘੜੀ ਅੱਲਾਹ ਖ਼ੁਦਾ ਨੂੰ ਯਾਦ ਕਰਦੇ ਸਨ। ਉਨ੍ਹਾਂ ਉਤੇ ਚੋਰੀ ਆਦਿ ਦਾ ਦੋਸ਼ ਲਾਉਣਾ, ਕੌਣ ਸ੍ਰੇਸ਼ਟ ਮੱਤ ਵਾਲਾ ਭਰੋਸਾ ਕਰੇਗਾ॥੩੧॥

**ਚੰਦੂ ਦਿਵਾਨ ਜਾਤਿ ਨਿਜ ਜਾਨਹਿ। ਮਹਿਮਾ ਲਖਹਿ ਨ, ਮਤਸਰ ਠਾਨਹਿ।**
**ਸ਼੍ਰੀ ਅਰਜਨ ਤਨ ਤਜਾਗਜੋ ਤਹਾਂ। ਬੀਤ ਗਈ ਸੋ ਕਹੀਯਹ ਕਹਾਂ॥ ੩੨॥**

ਚੰਦੂ ਦਿਵਾਨ ਆਪਣੀ ਜ਼ਾਤ ਦੇ ਹੋਣ ਕਰਕੇ ਉਨ੍ਹਾਂ ਨੂੰ ਚੰਗੀ ਤਰ੍ਹਾਂ ਜਾਣਦਾ ਹੈ, ਉਨ੍ਹਾਂ ਦੀ ਮਹਿਮਾ ਸਮਝਦਾ ਨਹੀਂ ਤੇ ਈਰਖਾ ਕਰਦਾ ਹੈ। ਸ੍ਰੀ ਅਰਜਨ ਦੇਵ ਜੀ ਨੇ ਓਥੇ ਸਰੀਰ ਤਿਆਗਿਆ, ਬੀਤ ਗਈ ਗੱਲ ਨੂੰ ਹੁਣ ਕੀ ਕਹੀਏ॥ ੩੨॥

**ਅਬਿ ਤਿਨ ਕੋ ਸੁਤ ਬਲੀ ਬਿਲੰਦ। ਤਰੁਨ ਬੈਸ ਸ਼੍ਰੀ ਹਰਿ ਗੋਵਿੰਦ।**
**ਗੁਰੁਤਾ ਗਾਦੀ ਕੀਨਿ ਅਬਾਦੀ। ਦਾਸਨਿ ਅਹਿਲਾਦਤਿ ਦੇ ਸ਼ਾਦੀ॥ ੩੩॥**

ਹੁਣ ਉਨ੍ਹਾਂ ਦਾ ਪੁੱਤਰ ਵੱਡਾ ਬਲਵਾਨ ਸੂਰਮਾ ਹੈ, ਹਾਲੇ ਸ੍ਰੀ ਹਰਿਗੋਬਿੰਦ ਸਾਹਿਬ ਦੀ ਬੜੀ ਛੋਟੀ ਉਮਰ ਹੈ। ਗੁਰਤਾ ਦੀ ਗੱਦੀ ਉੱਤੇ ਉਹ ਬੈਠੇ ਹਨ, ਆਪਣੇ ਦਾਸਾਂ ਨੂੰ ਅਨੰਦ ਦੇ ਕੇ ਪ੍ਰਸੰਨ ਕਰਦੇ ਹਨ॥ ੩੩॥

**ਪੂਜਹਿ ਜਗਤ, ਪਦਾਰਥ ਦੇਤਿ। ਮਨ ਬਾਂਛਤਿ ਗੁਰੂ ਤੇ ਬਰ ਲੇਤਿ।**
**ਤਿਨਹੁ ਸੰਗ ਭੀ ਮਤਸਰ ਧਰੇ। ਚੰਦੂ ਆਪ ਢਿਗ ਦੂਤੀ ਕਰੈ॥ ੩੪॥**

ਸਾਰਾ ਜਗਤ ਉਨ੍ਹਾਂ ਨੂੰ ਪੂਜਦਾ ਹੈ ਅਤੇ ਪਦਾਰਥ ਅਰਪਣ ਕਰਦਾ ਹੈ ਅਤੇ ਉਹ ਲੋਕ ਗੁਰੂ ਜੀ ਪਾਸੋਂ ਮੂੰਹ ਮੰਗੀਆਂ ਮੁਰਾਦਾਂ ਪਾਉਂਦੇ ਹਨ। ਉਨ੍ਹਾਂ ਨਾਲ ਵੀ ਚੰਦੂ ਈਰਖਾ ਕਰਦਾ ਹੈ ਤੇ ਆਪ ਜੀ ਦੇ ਪਾਸ ਚੁਗਲੀ ਕਰਦਾ ਹੈ॥ ੩੪॥

**ਮਾਲਿਕ ਮੁਲਖ ਆਪ ਤੁਮ ਅਹੋ। ਨਜਾਵ ਸਭਿਨਿ ਕੇ ਕਰਿਬੇ ਚਹੋ।**
**ਬਸਹਿ ਜਥਾ ਸੁਖ ਪ੍ਰਜਾ ਤੁਮਾਰੀ। ਰਾਵ ਰੰਕ ਹਰੂਓ ਅਰੁ ਭਾਰੀ॥ ੩੫॥**

ਤੁਸੀਂ ਸਾਰੇ ਮੁਲਕ ਦੇ ਮਾਲਕ ਹੋ ਅਤੇ ਸਾਰਿਆਂ ਨਾਲ ਨਿਆਂ ਕਰਨਾ ਚਾਹੁੰਦੇ ਹੋ, ਜਿਵੇਂ ਤੁਹਾਡੀ ਪਰਜਾ ਸੁਖੀ ਰਹੇ, ਰਾਜੇ ਅਤੇ ਪਰਜਾ ਦੇ ਦੁਸ਼ਮਣਾਂ ਨੂੰ ਦੂਰ ਰਖਦੇ ਹੋ॥ ੩੫॥

**ਕੀਰਤਿ ਪਸਰੀ ਅਖਿਲ ਜਹਾਨ। ਸੁਖੀ ਆਸ਼ਿਖਾ ਦੇਤਿ ਮਹਾਨ।**
**ਅਬਿ ਨਿਰਨੈ ਕਰਿ ਸਕਲ ਪ੍ਰਸੰਗ। ਬਰਤਹੁ ਸ਼੍ਰੀ ਅਰਜਨ ਸੁਤ ਸੰਗ॥ ੩੬॥**

ਸਾਰੇ ਜਹਾਨ ਵਿਚ ਤੁਹਾਡੀ ਕੀਰਤੀ ਪਸਰੀ ਹੋਈ ਹੈ, ਸਾਰੇ ਸੁਖੀ ਰਹੋ ਦੀ ਮਹਾਨ ਅਸੀਸ ਦਿੰਦੇ ਹਨ। ਹੁਣ ਸਾਰੇ ਪ੍ਰਸੰਗ ਦਾ ਨਿਰਣਾ ਕਰੋ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪੁੱਤਰ ਨਾਲ ਉਸ ਤਰ੍ਹਾਂ ਦਾ ਵਰਤਾਰਾ ਕਰੋ ॥ ੩੬॥

**ਪਠਹੁ ਆਪਿ ਅਬਿ ਕੋ ਉਮਰਾਵ। ਮਿਲਹਿ ਜਾਇ ਕਰਿ ਸਹਿਜ ਸੁਭਾਵ।**
**ਬਿਨੈ ਬਖਾਨਹਿ ਤੁਮਰੀ ਦਿਸ਼ਿ ਤੇ। ਹੁਇ ਪ੍ਰਸੰਨ ਚਿਤ ਆਵਹਿ ਜਿਸ ਤੇ॥੩੭॥**

ਆਪ ਹੁਣ ਕਿਸੇ ਹਾਕਮ ਨੂੰ ਭੇਜੋ ਜਿਹੜਾ ਉਨ੍ਹਾਂ ਨੂੰ ਸਹਿਜ ਸੁਭਾਅ ਜਾ ਕੇ ਮਿਲੇ, ਆਪ ਜੀ ਵਲੋਂ ਉਨ੍ਹਾਂ ਨੂੰ ਬੇਨਤੀ ਕਰੇ, ਜਿਸ ਕਰਕੇ ਉਹ ਚਿਤ ਵਿਚ ਪ੍ਰਸੰਨ ਹੋ ਕੇ ਏਥੇ ਆਉਣ॥ ੩੭॥

ਪ੍ਰਥਮ ਪਿਤਾ ਤਿਨ ਕੋ ਚਲਿ ਆਯੋ। ਜਜੋਂ ਕਜੋਂ ਕਰਿ ਤਨੁ ਕੋ ਤਜਵਾਯੋ।
ਨਾਂਹਿ ਤ ਕੋਪ ਕਰਹਿ ਦੇ ਸ੍ਰਾਪ। ਕਹਜੋ ਸਫਲ ਹੁਇ ਜਾਨਹੁ ਆਪ' ॥ ੩੮ ॥

ਪਹਿਲਾਂ ਉਨ੍ਹਾਂ ਦੇ ਪਿਤਾ ਜੀ ਚਲ ਕੇ ਆਏ, ਜਿਵੇਂ ਕਿਵੇਂ ਕਰਕੇ ਉਨ੍ਹਾਂ ਦੇ ਪ੍ਰਾਣਾਂ ਦੀ ਹਾਨੀ ਕੀਤੀ। ਨਹੀਂ ਤਾਂ ਗੁੱਸੇ ਵਿਚ ਆ ਕੇ ਸ੍ਰਾਪ ਦੇ ਦੇਣਗੇ, ਉਨ੍ਹਾਂ ਦਾ ਕਿਹਾ ਪੂਰਾ ਹੁੰਦਾ ਹੈ, ਇਹ ਆਪ ਜੀ ਜਾਣਦੇ ਹੋ''॥ ੩੮॥

ਸੁਨਿ ਕਰਿ ਸ਼ਾਹੁ ਖਾਨ ਕੇ ਬੈਨ। ਕਰਜੋ ਸਰਾਹਨਿ 'ਤੂੰ ਮਤਿ ਐਨ।
ਅਪਰ ਸਭਾ ਕੇ ਮਾਨਵ ਬ੍ਰਿੰਦ। ਕਹੈਂ ਤਥਾ ਜਿਮ ਭਾਖਹਿ ਚੰਦੁ॥ ੩੯ ॥

ਬਾਦਸ਼ਾਹ ਨੇ ਵਜ਼ੀਰੇ ਖਾਨ ਦੇ ਬਚਨ ਸੁਣ ਕੇ ਉਸ ਦੀ ਬੜੀ ਸ਼ਲਾਘਾ ਕੀਤੀ ਅਤੇ ਕਿਹਾ, ''ਤੂੰ ਬੁੱਧੀ ਦਾ ਘਰ ਹੈਂ, ਹੋਰ ਸਭਾ ਦੇ ਸਾਰੇ ਮਨੁੱਖ, ਉਸ ਤਰ੍ਹਾਂ ਕਹਿੰਦੇ ਹਨ ਜਿਵੇਂ ਚੰਦੂ ਬੋਲਦਾ ਹੈ॥ ੩੯॥

ਇਸ ਕਾਰਨ ਤੇ ਭੇਜਨਿ ਤੇਰੋ। ਹੈ ਨੀਕੇ ਨਿਰਨੈ ਕਰਿ ਹੇਰੋਂ।
ਜਿਮ ਪ੍ਰਸੰਨ ਹੁਇ ਕਰਿ ਚਲਿ ਆਵਹਿਂ। ਪਾਵਨ ਦਰਸ਼ਨ ਅਪਨਿ ਦਿਖਾਵਹਿਂ ॥੪੦ ॥

ਇਸ ਕਰਕੇ ਮੈਂ ਤੈਨੂੰ ਭੇਜਦਾ ਹਾਂ, ਚੰਗਾ ਨਿਰਣਾ ਕਰਕੇ ਵੇਖੋ ਜਿਵੇਂ ਵੀ ਪ੍ਰਸੰਨ ਹੋ ਕੇ ਚਲ ਕੇ ਆਉਣ, ਸਾਨੂੰ ਆ ਕੇ ਆਪਣੇ ਪਵਿੱਤਰ ਦਰਸ਼ਨ ਦੇਣ॥ ੪੦॥

ਇਸ ਕੇ ਸਮ ਨਹਿਂ ਨੀਕੀ ਔਰ। ਕਹੈਂ ਨ ਰਿਸ ਕਰਿ ਕੁਛ ਤਿਸ ਠੌਰ।
ਨਹੀਂ ਦੇਸ਼ ਮਹਿਂ ਦੁੰਦ ਉਠਾਵੈਂ। ਮਿਟਹਿ ਜੁ ਇਮ ਸੰਦੇਹ ਉਪਾਵੈਂ॥ ੪੧ ॥

ਇਸ ਦੇ ਬਰਾਬਰ ਹੋਰ ਕੋਈ ਚੰਗੀ ਗੱਲ ਨਹੀਂ, ਉਹ ਗੁੱਸੇ ਵਿਚ ਆ ਕੇ ਕੋਈ ਹੋਰ ਗੱਲ ਨਾ ਕਹਿ ਦੇਣ। ਦੇਸ਼ ਵਿਚ ਕੋਈ ਝਗੜਾ ਖੜਾ ਨਾ ਕਰਨ, ਇਸ ਤਰ੍ਹਾਂ ਦਾ ਸੰਸਾ ਜੋ ਅਸੀਂ ਕਰਦੇ ਹਾਂ, ਉਹ ਮਿਟ ਜਾਵੇ॥ ੩੧॥

ਮਿਲਿਬੋ ਪਾਕ ਪੀਰ ਕੋ ਹੋਇ। ਯਾਦ ਖ਼ੁਦਾਇ ਘਰੀ ਸ਼ੁਭ ਸੋਇ।
ਯਾਂਤੇ ਬਾਤ ਇਸੀ ਬਿਧਿ ਨੀਕੀ। ਭਨੀ ਗਿਰਾ ਤੈਂ ਭਾਵਤਿ ਜੀਕੀ॥ ੪੨ ॥

ਪਵਿੱਤਰ ਪੀਰ ਨਾਲ ਮਿਲਾਪ ਹੋਵੇ, ਖੁਦਾ ਦੀ ਯਾਦ ਵਿਚ ਸੋਈ ਸ਼ੁਭ ਘੜੀ ਹੈ। ਇਸ ਕਰਕੇ ਇਸ ਤਰ੍ਹਾਂ ਹੀ ਚੰਗੀ ਗੱਲ ਹੈ, ਤੂੰ ਮੇਰੇ ਮਨ ਨੂੰ ਭਾਉਂਦੀ ਗੱਲ ਕੀਤੀ ਹੈ॥੪੨॥

ਹੋਤਿ ਭੋਰ ਕੁਛ ਲੇਹੁ ਅਕੋਰ। ਗਮਨ ਕਰਹੁ ਸਤਿਗੁਰੁ ਕੀ ਓਰ।
ਕਰਤਿ ਪ੍ਰਸੰਨ ਇਤਹਿ ਕੋ ਲਜਾਵਹੁ। ਕਿੰਚ ਬੇਗ ਲੈ ਸੰਗ ਸਿਧਾਵਹੁ' ॥੪੩ ॥

ਸਵੇਰ ਹੋਣ ਤੇ ਕੁਝ ਨਜ਼ਰਾਨੇ ਲੈ ਲਵੋ ਤੇ ਸਤਿਗੁਰੂ ਵਾਲੇ ਪਾਸੇ ਚਲੇ ਜਾਵੋ, ਉਨ੍ਹਾਂ ਨੂੰ ਪ੍ਰਸੰਨ ਕਰਕੇ ਏਥੇ ਲਿਆਵੋ ਤੇ ਕਿੰਚ ਬੇਗ ਨੂੰ ਆਪਣੇ ਨਾਲ ਲੈ ਜਾਵੋ''॥ ੪੩॥

ਖਾਂ ਵਜ਼ੀਰ ਸੁਨਿ ਜਹਾਂਗੀਰ ਤੇ। ਹਰਖਜੋ ਜਾਨਜੋ ਮਿਲਨਿ ਪੀਰ ਤੇ।
ਆਇਸੁ ਮਾਨੀ ਕੀਨਿ ਸਲਾਮ। ਲੀਨਿ ਸਕੇਲ ਸਮਾਜ ਤਮਾਮ॥ ੪੪ ॥

ਵਜ਼ੀਰ ਖਾਂ ਜਹਾਂਗੀਰ ਤੋਂ ਸੁਣ ਕੇ ਬਹੁਤ ਪ੍ਰਸੰਨ ਹੋਇਆ, ਉਹ ਸਮਝ ਗਿਆ ਕਿ ਪੀਰ ਜੀ ਨਾਲ ਮੇਲ ਹੋਵੇਗਾ। ਆਗਿਆ ਮੰਨ ਕੇ ਸਲਾਮ ਕੀਤੀ ਤੇ ਸਾਰਾ ਸਾਮਾਨ ਆਪਣੇ ਨਾਲ ਲੈ ਲਿਆ॥੪੪॥

ਕਲਗ਼ੀ ਜਿਗਾ ਮੁਕਤ ਕੀ ਮਾਲਾ। ਖੀਨ ਖਾਫ ਪਟ ਜ਼ਰੀ ਦੁਸ਼ਾਲਾ।
ਅਪਰ ਅਕੋਰ ਜੋਰਿ ਕਰਿ ਸਾਰੀ। ਕਿਤਿਕ ਚਮੂ ਸੰਗ ਕੀਨਸਿ ਤਜਾਰੀ॥ ੪੫ ॥

ਕਲਗੀ, ਜਿਗ੍ਹਾ, ਮੋਤੀਆਂ ਦੀ ਮਾਲਾ, ਖੀਨ ਖਾਫ, ਰੇਸ਼ਮ ਅਤੇ ਜ਼ਰੀ ਦੇ ਦੁਸ਼ਾਲੇ ਲੈ ਲਏ। ਹੋਰ ਨਜ਼ਰਾਨੇ ਇਕੱਠੇ ਕਰਕੇ ਕੁਝ ਫੌਜ ਨਾਲ ਲੈ ਕੇ ਚਲਣ ਦੀ ਤਿਆਰੀ ਕਰ ਦਿੱਤੀ॥ ੪੫॥

ਨੀਕੇ ਸ਼ਕੁਨ ਭਏ ਪੁਰਿ ਨਿਕਸੇ। ਹੇਰਿ ਬਿਚਾਰਤਿ ਗਮਨਤਿ ਬਿਕਸੇ।
ਸਨੇ ਸਨੇ ਮਗ ਉਲੰਘਜੋ ਸਾਰੇ। ਸ੍ਰੀ ਅੰਮ੍ਰਿਤਸਰ ਪਹੁੰਚ ਨਿਹਾਰੇ॥ ੪੬॥

ਨਗਰ ਵਿਚੋਂ ਨਿਕਲਦਿਆਂ ਚੰਗੇ ਸ਼ਗਨ ਹੋਏ, ਵੇਖ ਕੇ ਵਿਚਾਰ ਕਰਕੇ, ਬਹੁਤ ਪ੍ਰਸੰਨ ਹੋ ਕੇ ਚਲ ਪਏ। ਚਲਣ ਲੱਗੇ ਬਹੁਤ ਪ੍ਰਸੰਨ ਹੋਏ। ਹੌਲੀ-ਹੌਲੀ ਸਾਰਾ ਪੈਂਡਾ ਮੁਕਾ ਲਿਆ, ਸ੍ਰੀ ਅੰਮ੍ਰਿਤਸਰ ਪਹੁੰਚ ਕੇ ਵੇਖਿਆ॥ ੪੬॥

*ਚੌਥੀ ਰਾਸ ਦਾ ਅਠਤਾਲੀਵਾਂ ਅਧਿਆਇ ਸਮਾਪਤ ਹੋਇਆ॥ ੪੮॥*

# ਅਧਿਆਇ ਉਣੰਜਵਾਂ

## *ਜਹਾਂਗੀਰ ਦਾ ਸੱਦਾ, ਗੁਰੂ ਘਰ ਵਿਚ ਮਸ਼ਵਰਾ*

*ਦੋਹਰਾ-* ਡੇਰਾ ਕਰਿ ਕੈ ਸੁਧਾਸਰ ਖਾਂ ਵਜ਼ੀਰ ਬੁਧਿਵਾਨ।
ਇਕ ਨਰ ਸੁਧਿ ਹਿਤ ਗੁਰੂ ਢਿਗ ਪਠਜੋ ਸੁ ਬਾਕ ਬਖਾਨਿ॥੧॥

ਬੁਧੀਵਾਨ ਵਜ਼ੀਰ ਖਾਂ ਨੇ ਅੰਮ੍ਰਿਤਸਰ ਵਿਖੇ ਡੇਰਾ ਲਾ ਕੇ, ਇਕ ਮਨੁੱਖ ਨੂੰ ਗੁਰੂ ਜੀ ਪਾਸ ਇਹ ਬਚਨ ਕਹਿ ਕੇ ਖ਼ਬਰ ਦੇਣ ਵਾਸਤੇ ਭੇਜਿਆ॥ ੧॥

*ਚੌਪਈ-* 'ਕਰਹੁ ਬੰਦਗੀ ਗੁਰੂ ਅਗਾਰੀ। ਪਠਜੋ ਸ਼ਾਹੁ ਮੈਂ ਪਾਸ ਤੁਮਾਰੀ।
ਰਾਵਰ ਕੀ ਰਜਾਇ ਜਿਸ ਕਾਲਾ। ਦਿਹੁ ਦਰਸ਼ਨ ਮੁਹਿ ਕਰਹੁ ਨਿਹਾਲਾ'॥੨॥

"ਗੁਰੂ ਜੀ ਦੇ ਅੱਗੇ ਜਾ ਕੇ ਬੰਦਨਾ ਕਰੋ, ਅਤੇ ਕਹੋ ਬਾਦਸ਼ਾਹ ਨੇ ਮੈਨੂੰ ਤੁਹਾਡੇ ਪਾਸ ਭੇਜਿਆ ਹੈ। ਆਪ ਜੀ ਦੀ ਜਿਸ ਸਮੇਂ ਮਰਜ਼ੀ ਹੋਵੇ, ਮੈਨੂੰ ਦਰਸ਼ਨ ਦੇ ਕੇ ਨਿਹਾਲ ਕਰੋ"॥ ੨॥

ਗਯੋ ਸੁ ਸਿੱਖਨਿ ਪਾਸ ਸੁਨਾਯੋ। ਤਿਨਹੁ ਜਾਇ ਕਰਿ ਸਕਲ ਬਤਾਯੋ।
ਸ੍ਰੀ ਹਰਿ ਗੋਬਿੰਦ ਸੁਨਤਿ ਬਖਾਨਾ। 'ਆਜ ਕਰਹੁ ਬਿਸਰਾਮ ਮਹਾਨਾ॥੩॥

ਉਹ ਮਨੁੱਖ ਸਿੱਖਾਂ ਦੇ ਪਾਸ ਗਿਆ, ਤੇ ਉਨ੍ਹਾਂ ਨੂੰ ਜਾ ਕੇ ਸਾਰਾ ਕੁਝ ਦੱਸਿਆ। ਸ੍ਰੀ ਹਰਿਗੋਬਿੰਦ ਜੀ ਸੁਣ ਕੇ ਬੋਲੇ, "ਅੱਜ ਚੰਗੀ ਤਰ੍ਹਾਂ ਵਿਸ਼ਰਾਮ ਕਰੋ॥ ੩॥

ਹੁਇ ਹੈ ਮੇਲਿ ਹਮਾਰੋ ਕਾਲੀ। ਸੰਧਜਾ ਸਮੈ ਕਰਹੁ ਇਸ ਢਾਲੀ।
ਗੁਰੂ ਦੇਗ ਤੇ ਰਸਦ ਪੁਚਾਵਹੁ। ਜੇਤਿਕ ਨਰ, ਪ੍ਰਥਮਹਿ ਪਿਖਿ ਆਵਹੁ॥੪॥

ਕੱਲ੍ਹ ਨੂੰ ਸਾਡੇ ਨਾਲ ਮੇਲ ਹੋਵੇਗਾ, ਸ਼ਾਮ ਵੇਲੇ, ਏਥੇ ਆ ਕੇ ਮਿਲੋ। ਗੁਰੂ ਜੀ ਨੇ ਕਿਹਾ ਲੰਗਰ ਦੇ ਵਿਚੋਂ ਉਨ੍ਹਾਂ ਨੂੰ ਸੁਕੀ ਰਸਦ ਭੇਜੋ, ਕਿੰਨੇ ਮਨੁੱਖ ਹਨ, ਪਹਿਲਾਂ ਵੇਖ ਆਵੋ॥ ੪॥

ਦੇਹੁ ਤੁਰੰਗਨਿ ਕੇ ਹਿਤ ਦਾਨਾ। ਤ੍ਰਿਣਨਿ ਆਦਿ ਸੇਵਾ ਜੇ ਨਾਨਾ'।
ਸੁਨਿ ਕਰਿ ਹੁਕਮ ਮਸੰਦਨਿ ਤਬੈ। ਕਹਜੋ ਜਥਾ, ਕੀਨਿਸ ਤਿਮ ਸਬੈ॥੫॥

ਘੋੜਿਆਂ ਵਾਸਤੇ ਦਾਨਾ ਦੇਵੋ, ਘਾਹ ਆਦਿ ਦੀ ਵੀ ਕਈ ਪ੍ਰਕਾਰ ਦੀ ਸੇਵਾ ਕਰੋ।" ਮਸੰਦਾਂ ਨੇ ਗੁਰੂ ਦਾ ਹੁਕਮ ਸੁਣ ਕੇ, ਜਿਵੇਂ ਗੁਰੂ ਜੀ ਨੇ ਫੁਰਮਾਇਆ ਸੀ, ਉਸ ਤਰ੍ਹਾਂ ਹੀ ਕੀਤਾ॥ ੫॥

**ਕ੍ਰਿਪਾ ਅਪਨਿ ਪਰ ਲਖਿ ਕਰਿ ਆਛੇ। ਸਕਲ ਸੈਨ ਜੁਤਿ ਲੀਨਸਿ ਬਾਂਛੇ।**
**ਖਾਨ ਪਾਨ ਕਰਿ ਸੁਖ ਕੋ ਪਾਏ। ਗੁਰੂ ਸੁਜਸੁ ਕਰਿ ਨਿਸ ਸੁਪਤਾਏ॥ ੬॥**

ਆਪਣੇ ਉੱਤੇ ਚੰਗੀ ਕਿਰਪਾ ਵੇਖ ਕੇ ਸਾਰੀ ਸੈਨਾ ਨੇ ਮਿਲ ਕੇ ਮਨ-ਇੱਛਤ ਪਦਾਰਥ ਪ੍ਰਾਪਤ ਕੀਤੇ। ਖਾ ਪੀ ਕੇ ਉਨ੍ਹਾਂ ਸੁਖ ਪਾਇਆ। ਗੁਰੂ ਜੀ ਦਾ ਸ੍ਰੇਸ਼ਟ ਜੱਸ ਕਰਕੇ ਰਾਤ ਨੂੰ ਸੌਂ ਗਏ॥ ੬॥

**ਪ੍ਰਾਤ ਹੋਤਿ ਅੰਮ੍ਰਿਤਸਰ ਨ੍ਹਾਏ। ਹਰਿਮੰਦਿਰ ਅਰਦਾਸ ਕਰਾਏ।**
**ਧਰਿ ਸ਼ਰਧਾ ਨਿਜ ਸੰਗੀ ਸੰਗ। ਕਰਹਿਂ ਸਰਾਹਨਿ ਕੇ ਸੁ ਪ੍ਰਸੰਗ॥ ੭॥**

ਸਵੇਰ ਹੋਣ ਤੇ ਉਨ੍ਹਾਂ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕੀਤਾ ਤੇ ਹਰਿਮੰਦਰ ਸਾਹਿਬ ਵਿਚ ਜਾ ਕੇ ਅਰਦਾਸ ਕੀਤੀ। ਆਪਣੇ ਸੰਗੀਆਂ ਨਾਲ ਸ਼ਰਧਾ ਧਾਰ ਕੇ ਗੁਰੂ ਜੀ ਦੀ ਬੜੀ ਸ਼ਲਾਘਾ ਕੀਤੀ॥ ੭॥

**ਸੋ ਦਿਨ ਅਰਧ ਬੀਤਿ ਜਬਿ ਗਯੋ। ਭੇਟ ਸਕਲ ਲੈ ਤਜਾਰ ਸੁ ਭਯੋ।**
**ਸ੍ਰੀ ਹਰਿ ਗੋਬਿੰਦ ਫਰਸ਼ ਕਰਾਇਸ। ਤਖਤ ਅਕਾਲ ਜਹਾਂ ਸੁਠ ਥਾਇ ਸੁ॥ ੮॥**

ਸੋ ਉਹ ਦਿਨ ਅੱਧਾ ਬੀਤ ਗਿਆ ਤਾਂ ਉਹ ਸਾਰੀ ਭੇਟ ਲੈ ਕੇ ਤਿਆਰ ਹੋ ਗਏ। ਗੁਰੂ ਹਰਿਗੋਬਿੰਦ ਸਾਹਿਬ ਨੇ ਅਕਾਲ ਤਖਤ ਵਾਲੇ ਸਥਾਨ ਤੇ ਚਾਦਰਾਂ ਗਲੀਚੇ ਆਦਿ ਵਿਛਵਾ ਲਏ ਸਨ॥ ੮॥

**ਜਾਮ ਦਿਵਸ ਤੇ ਸਤਿਗੁਰ ਆਏ। ਬਸਤ੍ਰ ਸ਼ਸਤ੍ਰ ਤਨ ਰੁਚਿਰ ਸਜਾਏ।**
**ਬੋਲਤਿ ਆਇ ਨਕੀਬ ਅਗਾਰੀ। ਕੰਚਨਿ ਰਜਤ ਦੰਡ ਕੋ ਧਾਰੀ॥ ੯॥**

ਪਹਿਰ ਦਿਨ ਰਹਿੰਦਿਆਂ ਸਤਿਗੁਰੂ ਜੀ ਆਏ, ਉਨ੍ਹਾਂ ਸਰੀਰ ਉਤੇ ਸੁੰਦਰ ਵਸਤਰ ਤੇ ਸ਼ਸਤਰ ਸਜਾਏ ਹੋਏ ਸਨ। ਉਨ੍ਹਾਂ ਅੱਗੇ ਅੱਗੇ ਆਵਾਜ਼ ਦੇਣ ਵਾਲਾ ਨਕੀਬ ਬੋਲਦਾ ਆ ਰਿਹਾ ਸੀ, ਸੋਨੇ ਚਾਂਦੀ ਦਾ ਡੰਡਾ ਉਸ ਧਾਰਨ ਕੀਤਾ ਹੋਇਆ ਸੀ॥ ੯॥

**ਮਨਹੁ ਕੁਰੰਗ ਕੁਦਾਇ ਤੁਰੰਗ। ਸੁੰਦਰ ਸਜਤਿ ਬਿਭੂਖਨਿ ਸੰਗ।**
**ਸੁਭਟ ਸੈਂਕਰੇ ਆਗੂ ਪਾਛੇ। ਸ਼ਸਤ੍ਰ ਬਸਤ੍ਰ ਆਛੇ ਤਨ ਕਾਛੇ॥ ੧੦॥**

ਮਾਨੋ ਘੋੜੇ ਹਿਰਨਾਂ ਵਾਂਗ ਛਾਲਾਂ ਮਾਰ ਰਹੇ ਸਨ, ਸੁੰਦਰ ਗਹਿਣੇ ਅਤੇ ਕਪੜੇ ਪਾਏ ਹੋਏ ਬੜੇ ਸੱਜ ਰਹੇ ਸਨ। ਸੈਂਕੜੇ ਸੂਰਮੇ ਅੱਗੇ ਪਿੱਛੇ ਆ ਰਹੇ ਸਨ, ਸੁੰਦਰ ਵਸਤਰ ਸ਼ਸਤਰ ਪਹਿਣੇ ਹੋਏ ਸਨ॥ ੧੦॥

**ਨੌਬਤਿ ਬਜਹਿ ਦਰਸ਼ਨੀ ਪੌਰਿ। ਆਏ ਤਹਿਂ ਸੋਢੀ ਸਿਰਮੌਰ।**
**ਹਯ ਤੇ ਉਤਰ ਬੰਦਨਾ ਕਰਿ ਕੈ। ਪੁਲ ਪਰ ਗਮਨੇ ਅੰਤਰ ਬਰਿਕੈ॥ ੧੧॥**

ਦਰਸ਼ਨੀ ਡਿਉੜੀ ਵਿਖੇ ਨਗਾਰਾ ਵੱਜ ਰਿਹਾ ਸੀ, ਉਸ ਵੇਲੇ ਓਥੇ ਸੋਢੀ ਸਿਰਤਾਜ ਭਾਵ ਗੁਰੂ ਹਰਿਗੋਬਿੰਦ ਜੀ ਆਏ, ਘੋੜੇ ਤੋਂ ਉਤਰ ਕੇ ਬੰਦਨਾ ਕਰਕੇ ਡਿਉੜੀ ਦੇ ਅੰਦਰ ਲੰਘ ਕੇ ਪੁਲ ਦੇ ਉਤੇ ਚਲ ਪਏ॥ ੧੧॥

**ਨਮੋ ਕੀਨਿ ਹਰਿ ਮੰਦਿਰ ਆਗੇ। ਪੁਨਹਿ ਪ੍ਰਦਛਨਾ ਦੇਵਨਿ ਲਾਗੇ।**
**ਲੇ ਹਰਿ ਪੌਰਿ ਆਚਮਨ ਆਏ। ਬੈਠਿ ਤਖਤ ਪਰ ਗੁਰੂ ਸੁਹਾਏ॥ ੧੨॥**

ਫਿਰ ਅੰਦਰ ਜਾ ਕੇ ਹਰਿਮੰਦਰ ਸਾਹਿਬ ਜੀ ਨੂੰ ਬੰਦਨਾ ਕੀਤੀ, ਫਿਰ ਪਰਿਕਰਮਾਂ ਕਰਨ ਲੱਗੇ, ਹਰਿ ਕੀ ਪੌੜੀ ਤੋਂ ਅੰਮ੍ਰਿਤ ਲੈ ਕੇ ਆਏ ਤੇ ਆ ਕੇ ਤਖਤ ਤੇ ਬੈਠ ਕੇ ਸੁਭਾਇਮਾਨ ਹੋ ਗਏ॥ ੧੨॥

**ਸਭਾ ਸਹਤ ਸੁਰਪਤਿ ਜਨੁ ਬੈਸੇ। ਗਾਇਂ ਰਬਾਬੀ ਰਾਗਨਿ ਤੈਸੇ।**
**ਬੈਠੇ ਸੁਨਿ ਸੰਗਤਿ ਬਹੁ ਆਈ। ਦਰਸ਼ਨ ਦੇਖਤਿ ਭੇਟ ਚਢਾਈ॥ ੧੩॥**

ਜਿਵੇਂ ਰਾਜਾ ਇੰਦਰ ਦੇਵਤਿਆਂ ਵਿਚ ਬੈਠੇ ਹੋਣ, ਉਸ ਤਰ੍ਹਾਂ ਗੁਰੂ ਜੀ ਬੈਠੇ ਸਿੱਖਾਂ ਵਿਚ ਸ਼ੋਭ ਰਹੇ ਸਨ ਅਤੇ ਰਬਾਬੀ

ਰਾਗਾਂ ਵਿਚ ਕੀਰਤਨ ਗਾਇਣ ਕਰ ਰਹੇ ਸਨ। ਜਦ ਸੰਗਤਾਂ ਨੂੰ ਪਤਾ ਲੱਗਾ ਕਿ ਗੁਰੂ ਜੀ ਤਖਤ ਤੇ ਬਿਰਾਜਮਾਨ ਹਨ ਤਾਂ, ਬਹੁਤ ਸੰਗਤ ਆਈ ਤੇ ਦਰਸ਼ਨ ਕਰਕੇ ਬਹੁਤ ਭੇਟਾਵਾਂ ਅਰਪਣ ਕੀਤੀਆਂ॥ ੧੩॥

**ਤਬਿ ਵਜ਼ੀਰ ਖਾਂ ਗੁਰੂ ਹਕਾਰਾ। ਆਯੋ ਲੇਕਰਿ ਭੇਟ ਉਦਾਰਾ।**
**ਤਰੁਨ ਬੈਸ ਬੈਸੇ ਗੁਰੁ ਹੇਰੇ। ਮਸੁ ਭੀਜਤਿ ਮੁਖ ਸ਼ੁਭਤਿ ਬਡੇਰੇ॥ ੧੪॥**

ਤਦ ਗੁਰੂ ਜੀ ਨੇ ਵਜ਼ੀਰ ਖਾਂ ਨੂੰ ਬੁਲਾਇਆ, ਉਹ ਕਈ ਪ੍ਰਕਾਰ ਦੇ ਨਜ਼ਰਾਨੇ ਲੈ ਕੇ ਹਾਜ਼ਰ ਹੋਇਆ। ਉਸ ਨੇ ਕਿਸ਼ੋਰ ਉਮਰ ਦੇ ਗੁਰੂ ਜੀ ਨੂੰ ਵੇਖਿਆ। ਦਾੜ੍ਹੀ ਮੁੱਛਾਂ ਫੁਟ ਰਹੇ ਸੁੰਦਰ ਮੁਖੜੇ ਨੂੰ ਵੇਖਿਆ॥ ੧੪॥

**ਜਨੁ ਪਸਰਯੋ ਚਹਿ ਤਮ ਢਿਗ ਇੰਦੂ। ਕੈ ਅਰਬਿੰਦ ਮਲਿੰਦੈ ਬ੍ਰਿੰਦੂ।**
**ਬੰਦਨ ਕੀਨਿ ਅਨੰਦ ਬਿਲੰਦੇ। ਲਖਿ ਗੁਰੁ ਕੋ ਸੁਖਕੰਦ ਮੁਕੰਦੇ॥ ੧੫॥**

ਦਾੜ੍ਹੀ ਮੁੱਛਾਂ ਦੀ ਕਾਲਖ ਇੰਝ ਭਾਸ ਰਹੀ ਹੈ, ਮਾਨੋ ਚੰਦ ਪਾਸ ਹਨੇਰਾ ਪਸਰਨਾ ਚਾਹੁੰਦਾ ਹੈ। ਵਜ਼ੀਰ ਖਾਂ ਨੇ ਬੰਦਨਾ ਕਰਕੇ ਬੜਾ ਅਨੰਦ ਪ੍ਰਾਪਤ ਕੀਤਾ ਤੇ ਗੁਰੂ ਜੀ ਸੁਖਾਂ ਦੇ ਦਾਤੇ ਤੇ ਮੁਕਤੀ ਦੇ ਦਾਤੇ ਨੂੰ ਵੇਖਿਆ॥ ੧੫॥

**ਬੰਦਿ ਹਾਥ ਪੁਨ ਬਿਨੈ ਬਖਾਨੀ। 'ਹਜ਼ਰਤ ਤੁਮਹਿ ਬੰਦਗੀ ਠਾਨੀ'।**
**ਬੈਠਯੋ ਨਿਕਟ 'ਕੁਸ਼ਲ ਕਹੁ ਆਛੇ ?'। ਕਹਯੋ 'ਸਕਲ ਤੁਮ ਕਰੁਨਾ ਬਾਂਛੇ' ॥੧੬॥**

ਫਿਰ ਹੱਥ ਜੋੜ ਕੇ ਬੇਨਤੀ ਕੀਤੀ, "ਬਾਦਸ਼ਾਹ ਨੇ ਤੁਹਾਨੂੰ ਬੰਦਗੀ ਭੇਜੀ ਹੈ" ਜਦ ਪਾਸ ਬੈਠਿਆ ਤਾਂ ਗੁਰੂ ਜੀ ਨੇ ਪੁਛਿਆ, "ਦੱਸੋ ਰਾਜ਼ੀ ਬਾਜ਼ੀ ਹੋ ?" ਤਾਂ ਵਜ਼ੀਰ ਖਾਂ ਨੇ ਕਿਹਾ, "ਤੁਹਾਡੀ ਕਿਰਪਾ ਨਾਲ ਸਭ ਕੁਝ ਠੀਕ ਹੈ" ॥੧੬॥

**ਬੂਝਯੋ 'ਕਹੁ ਕਾਰਨ ਆਗਵਨੂ ?। ਪਠਯੋ ਸ਼ਾਹ ਕਾਰਜ ਅਸ ਕਵਨੂ ?'।**
**ਸੁਨਿ ਵਜ਼ੀਰ ਖਾਂ ਜੁਗ ਕਰ ਜੋਰੇ। 'ਲੇਨਿ ਹੇਤੁ ਆਯਹੁ ਤੁਮ ਓਰੇ॥ ੧੭॥**

ਗੁਰੂ ਜੀ ਨੇ ਫਿਰ ਪੁਛਿਆ, "ਕਿਵੇਂ ਆਉਣਾ ਹੋਇਆ ਹੈ, ਬਾਦਸ਼ਾਹ ਨੇ ਕਿਸ ਕੰਮ ਵਾਸਤੇ ਭੇਜਿਆ ਹੈ ?" ਇਹ ਸੁਣ ਕੇ ਵਜ਼ੀਰ ਖਾਂ ਨੇ ਦੋਵੇਂ ਹੱਥ ਜੋੜੇ, "ਮੈਂ ਆਪ ਜੀ ਨੂੰ ਆਪਣੇ ਨਾਲ ਲੈਣ ਆਇਆਂ ਹਾਂ॥ ੧੭॥

**ਚਹੈ ਤੁਮਾਰੋ ਦਰਸ਼ਨ ਸ਼ਾਹੂ। ਕੇਤਿਕ ਦਿਨ ਤੇ ਕਰਤਿ ਉਮਾਹੂ।**
**ਸ਼ਰਧਾ ਧਾਰਿ ਅਕੋਰ ਪਠਾਈ। ਸਮ ਮੁਰੀਦ ਕੇ ਬਿਨੈ ਅਲਾਈ'॥ ੧੮॥**

ਬਾਦਸ਼ਾਹ ਆਪ ਜੀ ਦੇ ਦਰਸ਼ਨ ਕਰਨਾ ਚਾਹੁੰਦਾ ਹੈ, ਕਈ ਦਿਨਾਂ ਤੋਂ ਬੜੇ ਉਤਸ਼ਾਹ ਨਾਲ ਉਡੀਕ ਕਰ ਰਿਹਾ ਹੈ। ਬੜੀ ਸ਼ਰਧਾ ਧਾਰਨ ਕਰਕੇ ਉਸ ਨਜ਼ਰਾਨੇ ਭੇਜੇ ਹਨ ਅਤੇ ਇਕ ਮੁਰੀਦ ਵਾਂਗ ਬੇਨਤੀ ਕੀਤੀ ਹੈ"॥ ੧੮॥

**ਸੁਨਿ ਕਰਿ ਸ੍ਰੀ ਹਰਿ ਗੋਵਿੰਦ ਕਹਯੋ। 'ਬਡੇ ਗੁਰਨਿ ਜਿਮ ਦਰਸ਼ਨ ਚਹਯੋ।**
**ਦੁਸ਼ਟ ਪਾਤਕੀ ਸਦਨ ਉਤਾਰੇ। ਤਹਿਂ ਤਨ ਤਜਿ ਪਰਲੋਕ ਸਿਧਾਰੇ॥ ੧੯॥**

ਇਹ ਸੁਣ ਕੇ ਸ੍ਰੀ ਹਰਿਗੋਬਿੰਦ ਸਾਹਿਬ ਨੇ ਕਿਹਾ, "ਜਿਵੇਂ ਵੱਡੇ ਗੁਰੂ ਸਾਹਿਬ (ਭਾਵ ਗੁਰੂ ਅਰਜਨ ਦੇਵ ਜੀ) ਦੇ ਦਰਸ਼ਨ ਕਰਨੇ ਚਾਹੇ ਸਨ। ਦੁਸ਼ਟ ਪਾਪੀ ਦੇ ਘਰ ਉਤਾਰਾ ਕੀਤਾ ਸੀ, ਤੇ ਓਥੇ ਸਰੀਰ ਛੱਡ ਕੇ ਪਰਲੋਕ ਸਿਧਾਰ ਗਏ ਸਨ॥੧੯॥

**ਸ਼ਾਹਨਿ ਕੋ ਅਸ ਅਹੇ ਅਵਾਹਨਿ। ਨਹਿਂ ਸੁਧਿ ਕਰੀ ਕੈਸਿ ਹੂੰ ਪਾਵਨਿ'।**
**ਸੁਨਿ ਵਜ਼ੀਰ ਖਾਂ ਪੁਨਹ ਬਤਾਈ। 'ਚੁਗਲੀ ਅਬਿ ਉਗਲੀ ਤਿਸ ਥਾਈਂ ॥੨੦॥**

ਬਾਦਸ਼ਾਹਾਂ ਦਾ ਅਜੇਹਾ ਬੁਲਾਉਣਾ ਹੈ ਕਿ ਕਿਸੇ ਨੂੰ ਖਬਰ ਵੀ ਨਾ ਲੱਗੀ ਕਿ ਕਿਵੇਂ ਕੀ ਦੁਖ ਪਾਇਆ ਹੈ।" ਇਹ ਸੁਣ ਕੇ ਵਜ਼ੀਰ ਖਾਂ ਨੇ ਫਿਰ ਦੱਸਿਆ, "ਹੁਣ ਵੀ ਓਸੇ ਦੁਸ਼ਟ ਨੇ ਚੁਗਲੀ ਕੀਤੀ ਹੈ॥ ੨੦॥

ਦੁਸ਼ਮਨ ਬਾਤ ਕਰੈ ਅਣਹੋਤੀ। ਹੁਇ ਕਿਮ, ਕਿਮਹੂੰ ਕਰਹਿ ਉਦੋਤੀ।
ਮਿਲਹੁ ਆਪ ਅਬਿ ਹਜ਼ਰਤ ਸੰਗਿ। ਬਿਦਤਿ ਹੋਹਿ ਸਭਿ ਛਪਜੋ ਪ੍ਰਸੰਗ ॥੨੧॥

ਦੁਸ਼ਮਣ ਅਣਹੋਈ ਗੱਲ ਕਰਦਾ ਹੈ, ਗੱਲ ਕਿਵੇਂ ਹੁੰਦੀ ਹੈ ਤੇ ਦੁਸ਼ਮਣ ਕਿਵੇਂ ਦੱਸਦਾ ਹੈ। ਹੁਣ ਤੁਸੀਂ ਆਪ ਬਾਦਸ਼ਾਹ ਨੂੰ ਮਿਲੋ, ਸਾਰੇ ਲੁਕੇ ਹੋਏ ਪ੍ਰਸੰਗ ਨੂੰ ਪ੍ਰਗਟ ਕਰੋ॥ ੨੧॥

ਦਿੱਲੀ ਚਲਹੁ ਸੁ ਬਦਲਾ ਲੇਹੁ। ਦੁਸ਼ਟ ਪਾਤਕੀ ਸਿਰ ਪਗ ਦੇਹੁ।
ਬਿਨਾਂ ਮਿਲੇ ਨਹਿਂ ਪ੍ਰਾਪਤਿ ਹੋਵਹਿ। ਨਹੀਂ ਤਿਦਾਰਕ ਮੂਰਖ ਜੋਵਹਿ ॥੨੨॥

ਦਿੱਲੀ ਚਲ ਕੇ ਆਪਣਾ ਬਦਲਾ ਲਵੋ, ਦੁਸ਼ਟ ਪਾਪੀ ਦਾ ਸਿਰ ਪੈਰਾਂ ਹੇਠ ਲਿਤਾੜੋ। ਬਾਦਸ਼ਾਹ ਨੂੰ ਮਿਲਣ ਤੋਂ ਬਗੈਰ ਉਹ ਆਪ ਨੂੰ ਪ੍ਰਾਪਤ ਨਹੀ ਹੋਵੇਗਾ, ਮਿਲਣ ਤੋਂ ਬਗੈਰ ਉਹ ਮੂਰਖ ਸਜ਼ਾ ਨਹੀਂ ਵੇਖੇਗਾ॥ ੨੨॥

ਅਬਿ ਹਜ਼ਰਤ ਕੋ ਬਹੁਤ ਸਿਖਾਯੋ। ਮੁਝ ਬੂਝਜੋ ਮੈਂ ਸਕਲ ਬਤਾਯੋ।
ਸੁਨਤਿ ਸ਼ਾਹੁ ਨੇ ਮੋਹਿ ਪਠਾਵਾ। 'ਆਨੋ ਜਾਇ ਗੁਰੂ ਇਸ ਥਾਵਾ' ॥੨੩॥

ਹੁਣ ਉਸ ਬਾਦਸ਼ਾਹ ਨੂੰ ਬਹੁਤ ਸ਼ਿਖਾਇਆ ਹੈ, ਮੈਨੂੰ ਪੁਛਿਆ ਸੀ, ਮੈਂ ਸਭ ਕੁਝ ਦੱਸ ਦਿੱਤਾ ਹੈ। ਇਹ ਸੁਣ ਕੇ ਬਾਦਸ਼ਾਹ ਨੇ ਮੈਨੂੰ ਭੇਜਿਆ ਹੈ ਕਿ 'ਗੁਰੂ ਜੀ ਨੂੰ ਏਥੇ ਲੈ ਕੇ ਆਵੋ'॥ ੨੩॥

ਸੁਨਿ ਕਰਿ ਨਿਰਨੈ ਹੋਵਹਿ ਸਾਰੀ। ਜਿਮ ਸ੍ਰੀ ਅਰਜਨ ਸੰਗਿ ਗੁਜ਼ਾਰੀ।
ਚਲਨਿ ਆਪਿ ਕੋ ਦਿੱਲੀ ਨੀਕੋ। ਭਲਾ ਆਪ ਕੋ ਭਾਵਤਿ ਜੀ ਕੋ॥ ੨੪॥

ਤੁਹਾਡੀ ਸਾਰੀ ਗੱਲ ਸੁਣ ਕੇ ਨਿਰਣਾ ਹੋਵੇਗਾ, ਜਿਵੇਂ ਵੀ ਸ੍ਰੀ ਗੁਰੂ ਅਰਜਨ ਸਾਹਿਬ ਨਾਲ ਬੀਤੀ ਹੈ। ਆਪ ਜੀ ਦਾ ਦਿੱਲੀ ਜਾਣਾ ਹੀ ਯੋਗ ਹੈ, ਜਿਵੇਂ ਵੀ ਆਪ ਜੀ ਦੇ ਦਿਲ ਨੂੰ ਚੰਗਾ ਲੱਗਦਾ ਹੈ॥ ੨੪॥

ਇਕ ਤੌ ਸ਼ਾਹੁ ਸੰਦੇਹ ਮਿਟਾਵੈ। ਦੁਤੀਏ ਬਦਲਾ ਤੁਮ ਕੋ ਪਾਵੈ।
ਆਗੇ ਆਪ ਅਹੋ ਸਰਬੱਗਜ। ਕਜਾ ਹਮ ਜਾਨਿ ਸਕਹਿਂ ਅਲਪੱਗਜ' ॥੨੫॥

ਇਕ ਤਾਂ ਬਾਦਸ਼ਾਹ ਦਾ ਸ਼ੰਕਾ ਮਿਟ ਜਾਵੇਗਾ, ਦੂਸਰਾ ਤੁਸੀਂ ਆਪਣਾ ਬਦਲਾ ਲੈ ਲਵੋਗੇ। ਅੱਗੇ ਆਪ ਜੀ ਸਰਬ ਸਮਰੱਥ ਹੋ, ਅਸੀਂ ਥੋੜ੍ਹੀ ਮੱਤ ਵਾਲੇ ਕੀ ਜਾਣ ਸਕਦੇ ਹਾਂ"॥ ੨੫॥

ਅਪਨਿ ਹਿਤੂ ਲਖਿ ਸ੍ਰੀ ਗੁਰੁ ਤਬੈ। ਹੋਨਿਹਾਰ ਉਰ ਜਾਨਤਿ ਸਬੈ।
ਕਹਜੋ ਕਿ 'ਟਿਕਹੁ ਆਜ ਕੀ ਰੈਨਿ। ਕਹੈਂ ਪ੍ਰਾਤ ਕੋ ਉੱਤਰ ਬੈਨ' ॥੨੬॥

ਗੁਰੂ ਜੀ ਨੇ ਵਜ਼ੀਰ ਖਾਂ ਨੂੰ ਆਪਣਾ ਹਿਤੂ ਜਾਣ ਕੇ, ਜੋ ਕੁਝ ਹੋਣਾ ਸੀ ਉਸ ਨੂੰ ਆਪਣੇ ਦਿਲ ਵਿਚ ਜਾਣ ਗਏ ਤੇ ਉਨ੍ਹਾਂ ਨੇ ਕਿਹਾ, "ਅੱਜ ਦੀ ਰਾਤ ਏਥੇ ਠਹਿਰੋ, ਸਵੇਰੇ ਤੁਹਾਨੂੰ ਇਸ ਦਾ ਉੱਤਰ ਦੇ ਦਵਾਂਗੇ"॥ ੨੬॥

ਕਹਿ ਸੁਨਿ ਕਰਿ ਇਮ ਸੰਧਜਾ ਹੋਈ। ਨਿਜ ਨਿਜ ਥਾਨ ਗਏ ਸਭਿ ਕੋਈ।
ਪਿਖਿ ਸਰੂਪ ਸੁਨਿ ਬਾਕ ਅਮੋਲੇ। ਕਰਿ ਵਜ਼ੀਰ ਖਾਂ ਅਨੰਦ ਅਤੋਲੇ॥ ੨੭॥

ਇਸ ਤਰ੍ਹਾਂ ਕਹਿ ਸੁਣ ਕੇ ਸ਼ਾਮ ਹੋ ਗਈ, ਸਾਰੇ ਆਪਣੇ ਆਪਣੇ ਟਿਕਾਣਿਆਂ ਤੇ ਚਲੇ ਗਏ। ਗੁਰੂ ਜੀ ਦਾ ਸੁੰਦਰ ਸਰੂਪ ਵੇਖ ਕੇ ਅਤੇ ਅਮੋਲਕ ਬਚਨ ਸੁਣ ਕੇ ਵਜ਼ੀਰ ਖਾਂ ਨੇ ਬਹੁਤ ਅਨੰਦ ਪ੍ਰਾਪਤ ਕੀਤਾ॥ ੨੭॥

ਟਿਕਜੋ ਜਾਮਨੀ ਅਪਨੇ ਡੇਰੇ। ਖਾਨ ਪਾਨ ਗੁਰੁ ਪਠਜੋ ਘਨੇਰੇ।
ਅਪਨਿ ਮਾਤ ਸੰਗ ਬਾਤ ਜਨਾਈ। 'ਹਮਹਿਂ ਸ਼ਾਹੁ ਨੇ ਪਠਜੋ ਬੁਲਾਈ' ॥੨੮॥

ਰਾਤ ਨੂੰ ਉਹ ਆਪਣੇ ਟਿਕਾਣੇ ਤੇ ਹੀ ਠਹਿਰਿਆ, ਖਾਣ ਪੀਣ ਵਾਸਤੇ ਗੁਰੂ ਜੀ ਨੇ ਬਹੁਤ ਪਦਾਰਥ ਭੇਜੇ। ਫਿਰ ਗੁਰੂ ਜੀ ਨੇ ਆਪਣੀ ਮਾਤਾ ਜੀ ਨਾਲ ਗੱਲ ਚਲਾਈ, "ਬਾਦਸ਼ਾਹ ਨੇ ਸਾਨੂੰ ਦਿੱਲੀ ਬੁਲਾਇਆ ਹੈ"॥ ੨੮॥

ਸੁਨਤਿ ਗੰਗ ਚਿਤ ਚਿੰਤ ਬਿਸਾਲਾ। ਸੁਤ ਕੇ ਸੰਮਤ ਹੁਇ ਤਿਸ ਕਾਲਾ।
ਗਨ ਮਸੰਦ ਅਰ ਸਿੱਖਜ ਜੁ ਸਜਾਨੇ। ਪਠਜੋ ਜੁ ਨਰ ਸਗਰੇ ਸੰਗ ਆਨੇ ॥੨੯॥

ਇਹ ਸੁਣ ਕੇ ਮਾਤਾ ਗੰਗਾ ਜੀ ਨੇ ਮਨ ਵਿਚ ਬੜਾ ਫਿਕਰ ਕੀਤਾ, ਉਸ ਸਮੇਂ ਪੁੱਤਰ ਨੂੰ ਗੱਦੀ 'ਤੇ ਬੈਠੇ ਨੂੰ ਇਕ ਸਾਲ ਹੋ ਗਿਆ ਸੀ। ਸਾਰੇ ਮਸੰਦ ਤੇ ਜਿਹੜੇ ਸਿਆਣੇ ਸਿੱਖ ਸਨ, ਕਿਸੇ ਵਿਅਕਤੀ ਨੂੰ ਭੇਜ ਕੇ ਆਪਣੇ ਪਾਸ ਬੁਲਾਏ॥ ੨੯॥

ਨਿਸ ਮਹਿਂ ਸ੍ਰੀ ਮਾਤਾ ਕੇ ਪਾਸ। ਸਭਾ ਕਰੀ ਸਤਿਗੁਰੁ ਸੁਖ ਰਾਸਿ।
ਜਥਾ ਜੋਗ ਬੈਠੇ ਜਬਿ ਸਬੈ। ਸ਼ਾਹੁ ਪ੍ਰਸੰਗ ਸੁਨਾਯੋ ਤਬੈ॥ ੩੦॥

ਰਾਤ ਸਮੇਂ ਸਾਰੇ ਮਾਤਾ ਜੀ ਪਾਸ ਆਏ, ਸੁਖਾਂ ਦੀ ਪੂੰਜੀ ਭਾਵ ਸਤਿਗੁਰੂ ਜੀ ਨੇ ਸਭਾ ਲਾਈ। ਜਦ ਸਾਰੇ ਯਥਾਯੋਗ ਬੈਠ ਗਏ ਤਾਂ ਗੁਰੂ ਜੀ ਨੇ ਬਾਦਸ਼ਾਹ ਬਾਰੇ ਸਾਰੀ ਕਹਾਣੀ ਸੁਣਾਈ॥ ੩੦॥

'ਬਡੇ ਗੁਰਨਿ ਕੇ ਸੰਗੀ ਅਹੋ। ਸਜਾਨੇ ਸਭਿ ਨਿਜ ਨਿਜ ਮਤਿ ਕਹੋ।
ਮਿਲਨਿ ਸ਼ਾਹੁ ਸੰਗ ਹੈ ਇਹ ਨੀਕੋ ?। ਕਿਧੌਂ ਨਹੀਂ ? ਕਿਮ ਭਾਵਤਿ ਜੀਕੋ ?' ॥੩੧॥

"ਤੁਸੀਂ ਸਾਰੇ ਵੱਡੇ ਗੁਰੂ ਜੀ ਦੇ ਨਾਲ ਰਹੇ ਹੋ, ਸਾਰੇ ਸਿਆਣੇ ਆਪਣਾ ਆਪਣਾ ਮੱਤ ਕਹੋ। ਕੀ ਬਾਦਸ਼ਾਹ ਨਾਲ ਮਿਲਣਾ ਚੰਗਾ ਹੈ ? ਜਾਂ ਨਹੀਂ ? ਤੁਹਾਡੇ ਦਿਲ ਨੂੰ ਕਿਵੇਂ ਲੱਗਦਾ ਹੈ ?" ॥ ੩੧॥

ਹੁਤੇ ਪੁਰਾਤਨ ਜਿਤਿਕ ਮਸੰਦ। ਕਹਜੋ ਬਿਚਾਰਤਿ ਬੁੱਧਿ ਬਿਲੰਦ।
'ਆਗੇ ਸ੍ਰੀ ਅਰਜਨ ਜੀ ਗਏ। ਚੰਦੂ ਦੁਸ਼ਟ ਕਹਾਂ ਕਰਿ ਦਏ॥ ੩੨॥

ਜਿਹੜੇ ਪੁਰਾਣੇ ਮਸੰਦ ਸਨ, ਉਨ੍ਹਾਂ ਆਪਣੀ ਬੁੱਧੀ ਨਾਲ ਵਿਚਾਰ ਕੇ ਕਿਹਾ, "ਪਹਿਲਾਂ ਸ੍ਰੀ ਗੁਰੂ ਅਰਜਨ ਦੇਵ ਜੀ ਗਏ, ਚੰਦੂ ਦਸ਼ਟ ਨੇ ਉਨ੍ਹਾਂ ਦਾ ਕੀ ਹਾਲ ਕੀਤਾ॥ ੩੨॥

ਘਰ ਸ਼ਾਹੁਨਿ ਕੇ ਅਧਿਕ ਅੰਧੇਰ। ਮਿਲਿ ਇਕ ਬੇਰਿ ਨ ਬੂਝੈਂ ਫੇਰਿ।
ਅਪਰ ਨਹੀਂ ਕਿਨਿ ਖਬਰ ਸੁਨਾਈ। ਗੁਜ਼ਰਜੋ ਗਜ਼ਬ ਸੁ ਰਾਖਿ ਛਪਾਈ ॥੩੩॥

ਬਾਦਸ਼ਾਹਾਂ ਦੇ ਘਰ ਬਹੁਤ ਹਨੇਰ ਹੈ, ਇਕ ਵਾਰ ਮਿਲ ਕੇ ਫਿਰ ਪੁੱਛਦੇ ਨਹੀਂ ਹਨ, ਦੁਬਾਰਾ ਕਿਸੇ ਨੇ ਖਬਰ ਨਹੀਂ ਸੁਣਾਈ, ਗ਼ਜ਼ਬ ਢਹਿ ਗਿਆ, ਪਰ ਸਾਰਾ ਕੁਝ ਲੁਕਾ ਕੇ ਰਖਿਆ॥ ੩੩॥

ਅਸ ਅੰਧੇਰ, ਤਹਾਂ ਕਜੋਂ ਜਾਵਹੁ। ਅਪਨਿ ਆਪ ਕੋ ਨਹੀਂ ਬਚਾਵਹੁ।
ਮਹਾਂ ਸ਼ੱਤ੍ਰੂ ਜੋ ਸ਼ਾਹੁ ਦਿਵਾਨ। ਛਲ ਤੇ ਕਰਤਿ ਆਨ ਕੀ ਆਨ॥ ੩੪॥

ਜਿੱਥੇ ਏਨਾ ਹਨੇਰ ਹੈ, ਓਥੇ ਕਿਉਂ ਜਾਵੋਗੇ, ਆਪਣੇ ਆਪ ਨੂੰ ਨਹੀਂ ਬਚਾਵੋਗੇ। ਜਿਹੜਾ ਬਾਦਸ਼ਾਹ ਦਾ ਦੀਵਾਨ ਹੈ, ਉਹ ਵੱਡਾ ਵੈਰੀ ਹੈ, ਉਹ ਸਦਾ ਛਲ ਕਪਟ ਕਰਦਾ ਰਹਿੰਦਾ ਹੈ॥ ੩੪॥

ਅਪਰ ਨ ਸ਼ਾਹੁ ਨਿਕਟ ਹਿਤਕਾਰੀ। ਤੁਰਕ ਰਾਜ ਗੁਰੁ ਸ਼ਰਧ ਨ ਧਾਰੀ।
ਲਰਨਿ ਬਿਖੈ ਸਮਸਰਤਾ ਨਾਂਹਿ ਨ। ਕੋ ਥਲ ਦੇਸ਼ ਮਵਾਸੀ ਜਾਹਿ ਨ॥ ੩੫॥

ਬਾਦਸ਼ਾਹ ਦੇ ਪਾਸ ਹੋਰ ਕੋਈ ਹਿਤੂ ਨਹੀਂ ਹੈ, ਤੁਰਕਾਂ ਦਾ ਰਾਜ ਹੈ ਜਿਸ ਦੀ ਗੁਰੂ ਘਰ ਵਿਚ ਕੋਈ ਸ਼ਰਧਾ ਨਹੀਂ ਹੈ। ਲੜਾਈ ਕਰਨ ਦੀ ਸਮਰੱਥਾ ਨਹੀ ਹੈ, ਦੇਸ਼ ਵਿਚ ਕੋਈ ਐਸਾ ਸਥਾਨ ਨਹੀਂ ਹੈ ਜਿਥੇ ਕੋਈ ਆਕੀ ਹੋ ਸਕੇ॥ ੩੫॥

ਜਹਾਂ ਬਸਹਿ ਅਰਿਕੈ ਰਣ ਕਰੈ। ਅਸ ਨ ਭਰੋਸਾ ਕਿਸ ਪਰ ਧਰੈਂ।
ਸੰਧਿ ਕਰਨਿ ਅਰੁ ਕਰਨਿ ਬਿਖੇਰੋ। ਦੋਨਹੁਂ ਬਿਖੈ ਦੋਸ਼ ਗਨ ਹੇਰੋ॥ ੩੬॥

ਜਿਥੇ ਵੱਸ ਕੇ ਕੋਈ ਅੜ ਕੇ ਲੜਾਈ ਕਰ ਸਕੇ, ਐਸਾ ਭਰੋਸਾ ਕਿਸ ਤੇ ਰਖੀਏ। ਮਿਲਣ ਅਤੇ ਲੜਨ ਦੋਹਾਂ ਵਿਚ ਕਈ ਦੋਖ ਹਨ॥੩੬॥

ਇਕ ਜੰਗਲ ਜਹਿਂ ਪਾਇ ਨ ਪਾਨੀ। ਪਹੁੰਚਿ ਨ ਸਕਹਿ ਸੈਨ ਤਿਸ ਥਾਨੀ।
ਜੇ ਕਰਿ ਬੂਝਹੁ ਮਤੋ ਹਮਾਰੋ। ਤੌਨ ਦਸ਼ ਕੇ ਬੀਚ ਸਿਧਾਰੋ॥ ੩੭॥

ਮਾਲਵੇ ਵਿਚ ਜੰਗਲ ਹੈ ਜਿਥੇ ਪੈਰ ਧਰਨਾ ਮੁਸ਼ਕਲ ਹੈ, ਓਥੇ ਸੈਨਾ ਨਹੀਂ ਪਹੁੰਚ ਸਕਦੀ ਹੈ। ਜੇ ਸਾਡੀ ਸਲਾਹ ਪੁੱਛਣੀ ਚਾਹੁੰਦੇ ਹੋ ਤਾਂ ਓਸ ਪਾਸੇ ਨੂੰ ਚਲੇ ਜਾਵੋ॥ ੩੭॥

ਅਪਨੇ ਸਿੱਖ ਬਿਰਾੜ ਘਨੇਰੇ। ਸੋ ਸਭਿ ਮਿਲਹਿਂ ਰਹਹਿਂ ਤੁਮ ਨੇਰੇ।
ਅਪਰ ਸੰਗਤਾਂ ਸਭਿ ਚਲਿ ਆਵੈਂ। ਮਿਟਹਿ ਸ਼ਾਹੁ, ਨਹਿਂ ਪੁਨਹ ਬੁਲਾਵੈ" ॥੩੮॥

ਸਾਡੇ ਬਹੁਤ ਬਿਰਾੜ ਸਿੱਖ ਹਨ, ਉਹ ਸਾਰੇ ਮਿਲ ਕੇ ਤੁਹਾਡੇ ਨੇੜੇ ਰਹਿਣਗੇ। ਹੋਰ ਸੰਗਤਾਂ ਵੀ ਸਭ ਚਲ ਕੇ ਆਉਣਗੀਆਂ। ਬਾਦਸ਼ਾਹ ਨੂੰ ਚੇਤਾ ਭੁੱਲ ਜਾਵੇਗਾ, ਫਿਰ ਪਾਸ ਨਹੀਂ ਬੁਲਾਵੇਗਾ" ॥ ੩੮॥

ਬਿਧੀਚੰਦ ਜੇਠਾ ਰੁ ਪਿਰਾਣਾ। ਕਹਨਿ ਲਗੇ 'ਪੂਰਬ ਕਿਮ ਜਾਣਾ ?।
ਸ੍ਰੀ ਅੰਮ੍ਰਿਤਸਰ ਬੈਠੇ ਰਹੀਅਹਿ। ਬਿਗਰਹਿ ਸ਼ਾਹੁ ਜਿ ਨਿਰਨੈ ਲਹੀਅਹਿ॥੩੯॥

ਬਿਧੀ ਚੰਦ, ਜੇਠਾ ਅਤੇ ਪਿਰਾਣਾ ਕਹਿਣ ਲੱਗੇ, "ਪਹਿਲਾਂ ਕਿਵੇਂ ਜਾਣਿਆ ਹੈ ? ਸ੍ਰੀ ਅੰਮ੍ਰਿਤਸਰ ਵਿਚ ਹੀ ਬੈਠੇ ਰਹੀਏ, ਜੇ ਬਾਦਸ਼ਾਹ ਔਖਾ ਹੋਵੇ ਤਾਂ ਆਪਣਾ ਨਿਰਣਾ ਲਈਏ॥੩੯॥

ਪਠਹਿ ਚਮੂੰ ਤਿਸ ਕੋ ਬਲ ਦੇਖਿ। ਮਿਲਹਿਂ ਕਰਹਿਂ ਸੰਗ੍ਰਾਮ ਵਿਸ਼ੇਖ।
ਪੁਨ ਰੋਕੇ ਹਮ ਰਹੈ ਨ ਕੈਸੇ। ਸਿਕਤਾ ਤ੍ਰਿਣ ਪੁਲ ਤੇ ਰੌ ਜੈਸੇ॥ ੪੦॥

ਜਿਹੜੀ ਉਹ ਫੌਜ ਭੇਜੇ, ਉਸ ਦਾ ਬਲ ਵੇਖੀਏ ਤੇ ਉਸ ਨੂੰ ਮਿਲ ਕੇ ਤਕੜੇ ਹੋ ਕੇ ਯੁੱਧ ਕਰੀਏ ਤੇ ਫਿਰ ਉਸ ਨੂੰ ਰੋਕੀਏ ਤੇ ਕਿਸੇ ਗੱਲੋਂ ਵੀ ਪਿਛੇ ਨਾ ਰਹੀਏ, ਜਿਵੇਂ ਰੇਤ ਅਤੇ ਘਾਹ ਦਾ ਪੁਲ ਬੰਨ੍ਹਣ ਨਾਲ ਹੜ੍ਹ ਨਹੀਂ ਰੋਕਿਆ ਜਾ ਸਕਦਾ॥ ੪੦॥

ਜੰਗਲ ਦੇਸ਼ ਪ੍ਰਵੇਸ਼ਹਿਂ ਜਾਈ। ਸੈਨ ਸਕੇਲਹਿਂ ਤਹਿਂ ਸਮੁਦਾਈ।
ਬਿਨ ਬਿਗਰੇ ਬਿਨ ਨਿਰਨੈ ਕਰੇ। ਨਹਿਂ ਪ੍ਰਸਥਾਨ ਮਤੋ ਹਮ ਧਰੇਂ" ॥ ੪੧॥

ਜੰਗਲ ਦੇਸ਼ ਵਿਚ ਜਾ ਕੇ ਦਾਖਲ ਹੋਈਏ ਤੇ ਓਥੇ ਜਾ ਕੇ ਫੌਜ ਇਕੱਠੀ ਕਰੀਏ। ਕਿਸੇ ਵਿਗਾੜ ਤੋਂ ਬਗੈਰ ਤੇ ਕੋਈ ਨਿਰਣਾ ਕੀਤੇ ਬਿਨਾਂ ਅਸੀਂ ਕਿਸੇ ਦੂਸਰੇ ਸਥਾਨ ਤੇ ਨਹੀਂ ਜਾਵਾਂਗੇ" ॥ ੪੧॥

ਸ੍ਰੀ ਗੰਗਾ ਸੁਨਿਕੈ ਇਸ ਭਾਂਤੀ। ਪਤਿ ਕੋ ਸਿਮਰਤਿ ਧਰਕਤਿ ਛਾਤੀ।
ਨਹਿਨ ਬਿਖੇਰੇ ਤੇ ਸੁਖ ਮਾਨਹਿ। ਸ਼ਾਹੁ ਨਿਕਟ ਤੇ ਸੰਸੈ ਠਾਨਹਿ॥ ੪੨॥

ਮਾਤਾ ਗੰਗਾ ਜੀ ਇਸ ਪ੍ਰਕਾਰ ਸੁਣ ਕੇ ਅਤੇ ਆਪਣੇ ਪਤੀ ਜੀ ਨੂੰ ਯਾਦ ਕਰਕੇ ਉਨ੍ਹਾਂ ਦੀ ਛਾਤੀ ਧੜਕਣ ਲੱਗੀ। ਉਹ ਇਸ ਬਖੇੜੇ ਨੂੰ ਸੁਖ ਦੇਣ ਵਾਲਾ ਨਹੀਂ ਸੀ ਮੰਨਦੇ, ਬਾਦਸ਼ਾਹ ਦੇ ਪਾਸ ਜਾਣ ਵਿਚ ਉਨ੍ਹਾਂ ਨੂੰ ਵੱਡੀ ਸ਼ੰਕਾ ਸੀ॥ ੪੨॥

'ਇਕ ਪੁੱਤ੍ਰਾ ਮੈਂ ਦੇਖਤਿ ਜੀਵਤਿ। ਨਿਕਟ ਰਹਨਿ ਤੇ ਸੀਤਲ ਥੀਵਤਿ।
ਕਿਮ ਤੁਮ ਸੰਘਰ ਕਰਨਿ ਉਚਾਰਾ। ਭਯੋ ਤਰੁਨ ਨਹਿਂ ਬਲ ਸੰਭਾਰਾ॥ ੪੩॥

ਉਹ ਸੋਚ ਰਹੇ ਸਨ, "ਇਕ ਪੁੱਤਰ ਨੂੰ ਮੈਂ ਜੀਉਂਦਾ ਵੇਖਦੀ ਹਾਂ, ਪਾਸ ਰਹਿਣ ਨਾਲ ਦਿਲ ਵਿਚ ਠੰਡ ਪੈਂਦੀ ਹੈ। ਤੁਸੀਂ ਸੰਘਰਸ਼ ਕਰਨ ਦਾ ਉਚਾਰਨ ਕਿਵੇਂ ਕੀਤਾ ਹੈ, ਹਾਲੇ ਤਾਂ ਪੂਰੇ ਜਵਾਨ ਵੀ ਨਹੀਂ ਹੋਏ ਤੇ ਪੂਰਾ ਬਲ ਵੀ ਧਾਰਨ ਨਹੀਂ ਕੀਤਾ॥੪੩॥

ਕਵਨ ਕਾਜ ਸੁਧਰਹਿ ਜਬਿ ਲਰੋ। ਨਾਹਕ ਬਿਨ ਆਈ ਮ੍ਰਿਤੁ ਮਰੋ।
ਅਸ ਮਸਲਤਿ ਕੋ ਕਬਿਹੁਂ ਨ ਠਾਨਹੁ। ਕਰਹੁ ਬਖੇਰਾ ਸਭਿ ਕਿਛ ਹਾਨਹੁ॥੪੪॥

ਲੜਨ ਦੇ ਨਾਲ ਕਿਹੜਾ ਕੰਮ ਸੌਰਦਾ ਹੈ, ਨਾਹਕ ਸਗੋਂ ਲੋਕ ਅਨਆਈ ਮੌਤੇ ਮਰਦੇ ਹਨ। ਐਸੀ ਸਲਾਹ ਨੂੰ ਕਦੇ ਵੀ ਨਾ ਮੰਨੋ, ਜੇ ਬਖੇੜਾ ਕਰੋਗੇ ਤਾਂ ਸਭ ਕੁਝ ਵਿਨਾਸ਼ ਕਰ ਬੈਠੋਗੇ॥ ੪੪॥

ਅਪਨੋ ਪੁਰਿ ਤਜਾਗਨਿ ਕਿਮ ਚਾਹੋ। ਬਡੇ ਬਿਘਨ ਜਾਨਹੁ ਰਣ ਮਾਹੋ।
ਪਿਤਾ ਪਿਤਾਮਾ ਕੋ ਜਹਿਂ ਬਾਸਾ। ਲਾਇ ਦਰਬ ਜਹਿਂ ਰਚੇ ਅਵਾਸਾ॥ ੪੫॥

ਆਪਣਾ ਨਗਰ ਕਿਉਂ ਛੱਡਣਾ ਚਾਹੁੰਦੇ ਹੋ, ਲੜਾਈ ਵਿਚ ਵੱਡੇ ਵਿਗਾੜ ਜਾਣੋ। ਤੁਹਾਡੇ ਪਿਤਾ ਪਿਤਾਮਾ ਨੇ ਜਿਥੇ ਵਾਸਾ ਕੀਤਾ ਹੈ ਅਤੇ ਬੜਾ ਧਨ ਖਰਚ ਕੇ ਆਪਣੇ ਘਰ ਬਣਾਏ ਹਨ॥ ੪੫॥

ਕੂਪ ਤਾਲ ਆਦਿਕ ਲਗਵਾਏ। ਲੋਕ ਜਤਨ ਤੇ ਨਗਰ ਬਸਾਏ।
ਬੁਨਿਆਦੀ ਇਹ ਥਾਨ ਹਮਾਰੋ। ਬਸੇ ਰਹੈਂ ਜਿਮ ਤਥਾ ਉਚਾਰੋ॥ ੪੬॥

ਖੂਹ, ਸਰੋਵਰ ਆਦਿ ਲਵਾਏ ਹਨ, ਲੋਕਾਂ ਨੇ ਵੱਡੇ ਯਤਨ ਨਾਲ ਇਸ ਸ਼ਹਿਰ ਨੂੰ ਵਸਾਇਆ ਹੈ। ਸਾਡਾ-ਇਹ ਬੁਨਿਆਦੀ ਭਾਵ ਮੁੱਢ ਕਦੀਮ ਦਾ ਸਥਾਨ ਹੈ, ਜਿਵੇਂ ਉਚਾਰਨ ਕੀਤਾ ਹੈ, ਏਥੇ ਵੱਸਦੇ ਰਹੀਏ॥ ੪੬॥

ਪ੍ਰਥਮ ਕਰਹੁ ਨਿਰਨੈ ਸਭਿ ਐਸੇ। ਸ਼ਾਹੁ ਹਕਾਰਤਿ ਹੈ ਅਬਿ ਕੈਸੇ।
ਜਿਸ ਤੇ ਨਹਿਂ ਬਿਗਰੈ, ਰਸ ਰਾਖੋ। ਇਮ ਬਿਚਾਰ ਕਰਿ ਮਸਲਤਿ ਭਾਖੋ' ॥੪੭॥

ਪਹਿਲਾਂ ਸਾਰੇ ਇਸ ਪ੍ਰਕਾਰ ਦਾ ਨਿਰਣਾ ਲਵੋ, ਬਾਦਸ਼ਾਹ ਹੁਣ ਕਿਸ ਵਾਸਤੇ ਬੁਲਾ ਰਿਹਾ ਹੈ, ਜਿਸ ਨਾਲ ਕੋਈ ਵਿਗਾੜ ਨਾ ਹੋਵੇ, ਅਜਿਹਾ ਰਸ ਰਖੋ, ਇਸ ਤਰ੍ਹਾਂ ਵਿਚਾਰ ਕਰਕੇ ਆਪਣੀ ਸਲਾਹ ਦੇਵੋ"॥ ੪੭॥

*ਚੌਥੀ ਰਾਸ ਦਾ ਉਣੰਜਵਾਂ ਅਧਿਆਇ ਸਮਾਪਤ ਹੋਇਆ॥ ੪੯॥*

## *ਅਧਿਆਇ ਪੰਜਾਹਵਾਂ*

### *ਦਿੱਲੀ ਜਾਣ ਦੀ ਤਿਆਰੀ*

*ਦੋਹਰਾ*-ਸ਼੍ਰੀ ਗੰਗਾ ਕੇ ਬਾਕ ਸੁਨਿ ਬ੍ਰਿਧ ਭਾਈ ਗੁਰੁਦਾਸ।
ਲਖਹਿ ਭਵਿੱਖਜਤਿ ਸਗਲ ਗਤਿ ਬੋਲੇ ਕਰਤਿ ਪ੍ਰਕਾਸ਼॥੧॥

ਸ੍ਰੀ ਗੰਗਾ ਜੀ ਦੇ ਬਚਨ ਸੁਣ ਕੇ ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਜੀ ਭਵਿੱਖ ਦੀ ਸਾਰੀ ਗੱਲ ਵਿਚਾਰ ਕੇ ਬੋਲੇ ਤੇ ਆਪਣਾ ਪੱਖ ਪ੍ਰਗਟ ਕੀਤਾ॥੧॥

*ਚੌਪਈ*- 'ਮਾਤਾ ਜੀ! ਸੁਨੀਅਹਿ ਹਮ ਕਹੇ। ਸ਼੍ਰੀ ਹਰਿਗੋਵਿੰਦ ਸਭਿ ਗਤਿ ਲਹੇ।
ਹੋਨਿਹਾਰ ਇਨ ਤੇ ਨਹਿਂ ਛਾਨੀ। ਜੋ ਕਰਨੋ ਸਗਰੋ ਮਨ ਜਾਨੀ॥੨॥

"ਹੇ ਮਾਤਾ ਜੀ! ਸੁਣੋ, ਅਸੀਂ ਕਹਿੰਦੇ ਹਾਂ ਕਿ ਸ੍ਰੀ ਹਰਿਗੋਬਿੰਦ ਜੀ ਸਾਰੀ ਗਤੀ ਨੂੰ ਸਮਝਦੇ ਹਨ, ਜੋ ਕੁਝ ਵੀ ਹੋਣਾ ਹੈ, ਉਹ ਇਨ੍ਹਾਂ ਪਾਸੋਂ ਲੁਕਿਆ ਹੋਇਆ ਨਹੀਂ, ਜੋ ਕੁਝ ਕਰਨਾ ਹੈ, ਇਹ ਸਾਰਾ ਕੁਝ ਮਨ ਵਿਚ ਜਾਣਦੇ ਹਨ॥੨॥

ਪ੍ਰਥਮ ਸਪਥ ਹਿਤ ਚੰਦੂ ਮਾਰਨਿ। ਬੈਠਿ ਸਭਿਨਿ ਮਹਿਂ ਕੀਨਿ ਉਚਾਰਨਿ।
ਦੁਤੀਏ ਗੁਰ ਅਰਜਨ ਬਿਰਤਾਂਤਿ। ਹੋਵਨਿ ਲਗਯੋ ਅਬਹਿ ਬੱਖਜਾਤਿ॥੩॥

ਪਹਿਲਾਂ ਤੇ ਇਨ੍ਹਾਂ ਸੁਗੰਧ ਖਾਧੀ ਹੈ ਕਿ ਚੰਦੂ ਨੂੰ ਮਾਰਨਾ ਹੈ, ਸਾਰਿਆਂ ਵਿਚ ਬੈਠ ਕੇ ਇਨ੍ਹਾਂ ਨੇ ਉਚਾਰਨ ਕੀਤਾ ਹੈ। ਦੂਸਰਾ ਗੁਰੂ ਅਰਜਨ ਦੇਵ ਜੀ ਦਾ ਬਿਰਤਾਂਤ, ਹੁਣ ਪ੍ਰਗਟ ਹੋਣ ਲੱਗਾ ਹੈ॥੩॥

ਪਲਟੋ ਲੈਬੇ ਕੋ ਅਬਿ ਸਮੋਂ। ਦਿੱਲੀ ਚਲੋ ਇਹੀ ਮਤ ਹਮੋ।
ਬਿਨਾ ਚਲੇ ਨਹਿਂ ਮਾਰਨਿ ਹੋਇ। ਪੂਰਨ ਕਰਹਿਂ ਸਪਥ ਕਰਿ ਜੋਇ॥ ੪॥

ਹੁਣ ਬਦਲਾ ਲੈਣ ਦਾ ਸਮਾਂ ਆ ਗਿਆ ਹੈ, ਦਿੱਲੀ ਜਾਣਾ ਚਾਹੀਦਾ ਹੈ, ਸਾਡਾ ਤਾਂ ਇਹੋ ਮੱਤ ਹੈ। ਦਿੱਲੀ ਜਾਣ ਤੋਂ ਬਗੈਰ ਚੰਦੂ ਨੂੰ ਮਾਰਿਆ ਨਹੀਂ ਜਾ ਸਕੇਗਾ, ਜੋ ਇਨ੍ਹਾਂ ਸਪਥ ਕੀਤੀ ਹੈ ਉਹ ਦਿੱਲੀ ਜਾ ਕੇ ਪੂਰੀ ਕਰਨ॥੪॥

ਸ੍ਰੀ ਅੰਮ੍ਰਿਤਸਰ ਬਸਹੁ ਸੁਖਾਰੇ। ਜਹਾਂਗੀਰ ਨਹਿਂ ਕਰਹਿ ਬਿਗਾਰੇ।
ਆਗੇ ਸ਼ਾਹਿਜਹਾਂ ਜਬਿ ਹੋਇ। ਜਿਮ ਗੁਰੁ ਕਰਹਿਂ ਬਰਤਿ ਹੈ ਸੋਇ॥ ੫॥

ਸ੍ਰੀ ਅੰਮ੍ਰਿਤਸਰ ਵਿਚ ਸੁਖ ਸੁਖੀ ਵਸਦੇ ਰਹੋ, ਜਹਾਂਗੀਰ ਕੋਈ ਵਿਗਾੜ ਨਹੀਂ ਕਰੇਗਾ, ਇਸ ਤੋਂ ਬਾਅਦ ਵਿਚ ਜਦ ਸ਼ਾਹਜਹਾਂ ਬਾਦਸ਼ਾਹ ਬਣੇਗਾ ਤਾਂ ਜਿਵੇਂ ਗੁਰੂ ਜੀ ਕਰਨਗੇ, ਉਸ ਤਰ੍ਹਾਂ ਹੀ ਵਰਤਾਰਾ ਹੋਵੇਗਾ॥ ੫॥

ਅਬਿ ਚੰਦੂ ਕੋ ਗਰਦ ਮਿਲਾਵਹੁ। ਸੁਜਸੁ ਬਿਸਾਲ ਜਗਤ ਮਹਿਂ ਪਾਵਹੁ।
ਇਕ ਵਜ਼ੀਰ ਖਾਂ ਨਿਤ ਢਿਗ ਸ਼ਾਹੂ। ਸਤਿਗੁਰੁ ਕੋ ਸੇਵਕ ਸੁਖ ਚਾਹੂ॥ ੬॥

ਹੁਣ ਪਹਿਲਾਂ ਚੰਦੂ ਨੂੰ ਮਿੱਟੀ ਵਿਚ ਮਿਲਾਵੋ, ਜਗਤ ਵਿਚ ਸ੍ਰੇਸ਼ਟ ਜੱਸ ਨੂੰ ਪਾਵੋ। ਵਜ਼ੀਰ ਖਾਂ ਸਦਾ ਬਾਦਸ਼ਾਹ ਦੇ ਪਾਸ ਰਹਿੰਦਾ ਹੈ, ਉਹ ਸਤਿਗੁਰੂ ਜੀ ਦਾ ਸੇਵਕ ਹੈ ਤੇ ਉਨ੍ਹਾਂ ਦੀ ਸਦਾ ਹੀ ਸੁਖ ਚਾਹੁੰਦਾ ਹੈ॥ ੬॥

ਤਿਸ ਨੇ ਸਰਬ ਬਾਤਿ ਸਮੁਝਾਈ। 'ਚਲਹਿਂ ਗੁਰੂ, ਚੰਦੂ ਲੇਂ ਘਾਈ।
ਜਹਾਂਗੀਰ ਚਹਿ ਫਰਜ਼ ਉਤਾਰਾ। ਲਿਹੁ ਪਲਟਾ ਜਿਸ ਨੇ ਗੁਰ ਮਾਰਾ' ॥ ੭॥

ਉਸ ਨੇ ਸਾਰੀ ਗੱਲ ਸਮਝਾ ਦਿੱਤੀ ਹੈ ਕਿ ਗੁਰੂ ਜੀ ਚਲ ਕੇ ਚੰਦੂ ਨੂੰ ਲੈ ਕੇ ਮਾਰ ਲੈਣਗੇ। ਜਹਾਂਗੀਰ ਆਪਣਾ ਫਰਜ਼ ਪੂਰਾ ਕਰਨਾ ਚਾਹੁੰਦਾ ਹੈ, 'ਜਿਸ ਨੇ ਗੁਰੂ ਜੀ ਨੂੰ ਮਾਰਿਆ ਹੈ, ਉਸ ਪਾਸੋਂ ਬਦਲਾ ਲਵੋ॥ ੭॥

ਨਹਿਂ ਆਛੇ ਕੁਛ ਕਰਨਿ ਬਖੇਰਾ। ਬਿਗਰੇ ਪਰਿ ਹੈ ਜੰਗ ਬਡੇਰਾ।
ਕੌਨ ਕਾਜ ਹਿਤ ਕਰਹੁ ਬਿਖਾਦਾ। ਅਸ ਕੀਜਹਿ ਜਿਮ ਹੁਇ ਅਹਿਲਾਦਾ॥੮॥

ਕੁਝ ਬਖੇੜਾ ਕਰਨਾ ਚੰਗਾ ਨਹੀਂ ਹੈ, ਵਿਗੜਣ ਨਾਲ ਵੱਡੀ ਲੜਾਈ ਗਲ ਪੈ ਜਾਵੇਗੀ। ਕਿਹੜੇ ਕਾਰਜ ਵਾਸਤੇ ਫਸਾਦ ਕਰੋਗੇ, ਉਸ ਤਰ੍ਹਾਂ ਕਰੋ ਜਿਵੇਂ ਚੰਗਾ ਹੋਵੇ॥ ੮॥

ਸ੍ਰੀ ਅਰਜਨ ਸਭਿ ਅੰਤਰਜਾਮੀ। ਚਹੈਂ ਸੁ ਕਰੈਂ ਜਗਤ ਕੇ ਸ੍ਵਾਮੀ।
ਸਮੋ ਜਾਨਿ ਤਨ ਤਜਿਬੇ ਆਵਾ। ਸਿਮਰਜੋ ਗਜਾਨੀ ਸ੍ਰਾਪ ਅਲਾਵਾ॥ ੯॥

ਸ੍ਰੀ ਗੁਰੂ ਅਰਜਨ ਦੇਵ ਜੀ ਅੰਤਰਜਾਮੀ ਸਨ, ਜੋ ਜਗਤ ਦੇ ਸਵਾਮੀ ਚਾਹੁੰਦੇ ਸਨ, ਉਸ ਤਰ੍ਹਾਂ ਹੀ ਕਰਦੇ ਸਨ। ਜਦ ਸਰੀਰ ਛੱਡਣ ਦਾ ਸਮਾਂ ਆ ਗਿਆ ਤਾਂ ਕਾਹਨੇ ਨੇ ਜੋ ਸਰਾਪ ਦਿੱਤਾ ਸੀ, ਉਸ ਨੂੰ ਯਾਦ ਕੀਤਾ॥ ੯॥

ਸਾਚੁ ਕਰਨਿ ਹਿਤ ਬਚ ਤਿਸ ਕੇਰਾ। ਦੇ ਚੰਦੂ ਸਿਰ ਦੋਸ਼ ਬਡੇਰਾ।
ਗਏ ਬਿਕੁੰਠ ਮੁਕੰਦ ਸੁਛੰਦੇ। ਨਹੀਂ ਪ੍ਰਤੰਤਰ ਰੂਪ ਅਨੰਦੇ॥ ੧੦॥

ਉਸ ਦੇ ਬਚਨ ਨੂੰ ਸੱਚਿਆਂ ਕਰਨ ਵਾਸਤੇ, ਚੰਦੂ ਦੇ ਸਿਰ ਤੇ ਵੱਡਾ ਦੋਸ਼ ਥੱਪ ਦਿੱਤਾ। ਮੁਕਤੀ ਦਾਤੇ ਅਤੇ ਆਪਣੀ ਇੱਛਾ ਅਨੁਸਾਰ ਚਲਣ ਵਾਲੇ ਬਿਕੁੰਠ ਨੂੰ ਚਲੇ ਗਏ, ਅਨੰਦ ਸਰੂਪ ਕਿਸੇ ਦੇ ਅਧੀਨ ਨਹੀਂ ਸਨ॥ ੧੦॥

*ਨੋਟ:-ਕਵੀ ਜੀ ਆਪ ਮੰਨਦੇ ਹਨ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਆਪਣੀ ਇੱਛਾ ਅਨੁਸਾਰ ਚਲਣ ਵਾਲੇ ਸਨ ਤੇ ਉਹ ਸਰਬ ਸਮਰੱਥ ਕਿਸੇ ਦੇ ਅਧੀਨ ਨਹੀਂ ਸਨ। ਫਿਰ ਉਨ੍ਹਾਂ ਨੂੰ ਕਾਨ੍ਹੇ ਵਰਗੇ ਭਗਤ ਦੀ ਕੀ ਪ੍ਰਵਾਹ ਪਈ ਸੀ, ਜਿਸ ਦੀ ਬਾਣੀ ਵੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਰਨ ਦੇ ਯੋਗ ਨਹੀਂ ਸੀ। ਭਾਈ ਵੀਰ ਸਿੰਘ ਜੀ ਇਸ ਨੂੰ ਸਪੱਸ਼ਟ ਕਰਦੇ ਲਿਖਦੇ ਹਨ, "ਜਹਾਂਗੀਰ ਦੇ ਆਪਣੇ*

*ਲਿਖੇ ਅਨੁਸਾਰ ਉਸ ਦੇ ਦਿਲ ਵਿਚ ਤਅੱਸਬ ਦਾ ਗੁੱਸਾ ਭਰਿਆ ਹੋਇਆ ਸੀ, ਕਿ ਮੁਸਲਮਾਨਾਂ ਨੂੰ ਵੀ ਮੁਰੀਦ ਬਣਾਉਂਦੇ ਹਨ, ਇਨ੍ਹਾਂ ਨੂੰ ਕਿਵੇਂ ਮੁਕਾਵਾਂ ? ਸੋ ਖ਼ੁਸਰੋ ਦਾ ਬਹਾਨਾ ਮਾਤਰ ਸੁਣਦੇ ਸਾਰ ਬਿਨਾਂ ਤਹਿਕੀਕਾਤ ਕੀਤੇ ਚੰਦੂ ਅਤੇ ਹੋਰ ਅਹੁਦੇਦਾਰਾਂ ਦੇ ਆਖੇ ਲੱਗ ਕੇ ਕਤਲ ਦਾ ਹੁਕਮ ਦੇ ਦਿੱਤਾ ਸੀ। ਇਸ ਲਈ ਗੁਰੂ ਜੀ ਸਤ ਧਰਮ ਦੇ ਪ੍ਰਚਾਰ ਬਦਲੇ ਇਹ ਸਾਕਾ ਕਰ ਗਏ। ਕਾਨ੍ਹੇ ਦਾ ਸ੍ਰਾਪ ਪੂਰਾ ਕਰਨਾ ਜਾਂ ਚੰਦੂ ਨੂੰ ਦੋਸ਼ ਦੇਣਾ ਆਦਿ ਗੱਲਾਂ ਕੁਝ ਮੁੱਲ ਨਹੀਂ ਰਖਦੀਆਂ ਹਨ।*

**ਪੰਚਹੁਂ ਸਤਿਗੁਰੁ ਕੇ ਅਬਿ ਰੂਪ। ਸ੍ਰੀ ਹਰਿ ਗੋਵਿੰਦ ਜੋਤਿ ਅਨੂਪ।**
**ਜਿਮ ਚਾਹੈਂ ਇਹ ਕਰਹਿਂ ਗੁਸਾਈ। ਸਭਿ ਪਰ ਬਲੀ ਚਿੰਤ ਨਹਿਂ ਕਾਈ॥੧੧॥**

ਹੁਣ ਪੰਜਾਂ ਸਤਿਗੁਰੂ ਸਾਹਿਬਾਨ ਦਾ ਰੂਪ, ਸ੍ਰੀ ਹਰਿਗੋਬਿੰਦ ਸਾਹਿਬ ਜੀ ਅਨੂਪਮ ਜੋਤ ਹਨ। ਜਿਵੇਂ ਚਾਹੁਣ ਉਸ ਤਰ੍ਹਾਂ ਹੀ ਮਾਲਕ ਕਰ ਸਕਦੇ ਹਨ। ਇਹ ਸਭ ਤੋਂ ਬਲਵਾਨ ਹਨ ਤੇ ਇਨ੍ਹਾਂ ਨੂੰ ਕਿਸੇ ਪ੍ਰਕਾਰ ਦੀ ਚਿੰਤਾ ਨਹੀਂ ਹੈ॥੧੧॥

**ਮਹਾਂ ਪ੍ਰਤਾਪਵੰਤ ਰਣਧੀਰ। ਇਨ ਕੀ ਸਮ ਨਹਿਂ ਅਪਰ ਸਰੀਰ'।**
**ਇਸ ਪ੍ਰਕਾਰ ਜਬਿ ਬ੍ਰਿਧ ਨੇ ਕਹਜੋ। ਸ੍ਰੀ ਗੰਗਾ ਨੀਕੋ ਮਨ ਲਹਜੋ॥ ੧੨॥**

ਇਹ ਮਹਾਨ ਪ੍ਰਤਾਪ ਵਾਲੇ ਯੋਧੇ ਹਨ, ਇਨ੍ਹਾਂ ਵਰਗਾ ਹੋਰ ਕੋਈ ਸਰੀਰ ਨਹੀਂ ਹੈ।'' ਇਸ ਪ੍ਰਕਾਰ ਜਦ ਬਾਬਾ ਬੁੱਢਾ ਜੀ ਨੇ ਕਿਹਾ ਤਾਂ ਮਾਤਾ ਗੰਗਾ ਜੀ ਨੇ ਮਨ ਵਿਚ ਚੰਗਾ ਸਮਝਿਆ ॥ ੧੨॥

**ਸਤਿਗੁਰੁ ਮੰਦ ਮੰਦ ਮੁਸਕਾਏ। ਕਹਜੋ ਕਿ 'ਚਹਿਸ ਦੁਸ਼ਟ ਮਰਿਵਾਏ।**
**ਬ੍ਰਿਧ ਕੋ ਕਹਜੋ ਨ ਫੇਰਹਿ ਕੋਈ। ਜਿਮ ਬਚ ਕਹਿ ਤਿਮ ਹੀ ਸਚੁ ਹੋਈ॥੧੩॥**

ਇਹ ਸੁਣ ਕੇ ਸਤਿਗੁਰੂ ਹਰਿਗੋਬਿੰਦ ਜੀ ਮੱਠਾ-ਮੱਠਾ ਮੁਸਕਰਾਏ ਤੇ ਉਨ੍ਹਾਂ ਕਿਹਾ, ''ਦੁਸ਼ਟ ਨੂੰ ਮਰਵਾਉਣਾ ਚਾਹੁੰਦੇ ਹਨ, ਬਾਬਾ ਬੁੱਢਾ ਜੀ ਦਾ ਕਿਹਾ ਕੋਈ ਮੋੜ ਨਹੀਂ ਸਕਦਾ, ਜਿਵੇਂ ਇਹ ਬਚਨ ਕਹਿੰਦੇ ਹਨ ਤਿਵੇਂ ਹੀ ਸੱਚ ਹੁੰਦਾ ਹੈ॥੨੩॥

**ਹੋਨਿਹਾਰ ਸੋ ਕਰਹਿ ਉਚਾਰੀ। ਜੋ ਉਚਰਹਿ ਸੋ ਹੋਵਨਿਹਾਰੀ।**
**ਪਾਹਨ ਰੇਖ ਮਿਟਹਿ ਨਹਿਂ ਜੈਸੇ। ਗਜ ਰਦ ਨਿਕਸਿ ਨ ਪ੍ਰਵਿਸ਼ਹਿਂ ਕੈਸੇ' ॥੧੪॥**

ਸਰਬ ਸਮਰੱਥ ਜੋ ਕੁਝ ਵੀ ਉਚਾਰਨ ਕਰਦੇ ਹਨ ਉਹ ਹਰ ਹਾਲਤ ਵਿਚ ਹੋ ਕੇ ਰਹਿੰਦਾ ਹੈ। ਜਿਵੇਂ ਪੱਥਰ ਉਤੇ ਖਿੱਚੀ ਲਕੀਰ ਮਿਟਦੀ ਨਹੀਂ ਹੈ ਤੇ ਜਿਵੇਂ ਹਾਥੀ ਦੇ ਦੰਦ ਇਕ ਵਾਰ ਮੂੰਹ ਵਿਚੋਂ ਬਾਹਰ ਨਿਕਲੇ, ਦੁਬਾਰਾ ਮੂੰਹ ਵਿਚ ਪ੍ਰਵੇਸ਼ ਨਹੀਂ ਕਰਦੇ'' ॥੧੪॥

**ਸੁਨਿ ਗੁਰੁ ਤੇ ਗੁਰੁਦਾਸ ਬਖਾਨੀ। 'ਖਸ਼ਟ ਗੁਰਨਿ ਢਿਗ ਇਹੁ ਅਗਵਾਨੀ।**
**ਸ਼ੁਭ ਮਤਿ ਇਨ ਸਮ ਕਿਸ ਕੀ ਕਹੀਅਹਿ। ਨਿਪੁਨ ਜਿਤੇਂਦ੍ਰੀ ਮਨ ਬਸਿ ਲਹੀਅਹਿ॥੧੫॥**

ਗੁਰੂ ਜੀ ਪਾਸੋਂ ਸੁਣ ਕੇ ਭਾਈ ਗੁਰਦਾਸ ਨੇ ਕਿਹਾ, ''ਛੇ ਗੁਰੂ ਸਾਹਿਬਾਨ ਪਾਸ ਇਹ ਮੁਖੀਆ ਰਹੇ ਹਨ, ਇਨ੍ਹਾਂ ਵਰਗੀ ਸ਼ੁਭ ਮੱਤ ਕਿਸ ਦੀ ਹੋ ਸਕਦੀ ਹੈ ? ਇਹ ਹਰ ਪੱਖੋਂ ਨਿਪੁੰਨ ਹਨ ਤੇ ਇਨ੍ਹਾਂ ਆਪਣੀਆਂ ਇੰਦਰੀਆਂ ਅਤੇ ਮਨ ਪੂਰਨ ਤੌਰ ਤੇ ਆਪਣੇ ਕਾਬੂ ਵਿਚ ਰਖਿਆ ਹੋਇਆ ਹੈ॥ ੧੫॥

**ਇਨ ਕੀ ਮਸਲਤਿ ਸਭਿ ਸੁਖਦਾਈ। ਦਿੱਲੀ ਚਲਨਿ ਮੋਹਿ ਮਨ ਭਾਈ।**
**ਇਸ ਮਤ ਤੇ ਸੁਖ ਬਾਸ ਅਵਾਸਾ। ਦੁਤੀਏ ਚੰਦੂ ਦੁਸ਼ਟ ਬਿਨਾਸ਼ਾ॥ ੧੬॥**

ਇਨ੍ਹਾਂ ਦੀ ਸਲਾਹ ਹਰ ਤਰ੍ਹਾਂ ਨਾਲ ਸੁਖਦਾਈ ਹੈ, ਦਿੱਲੀ ਚੱਲਣਾ ਮੇਰੇ ਮਨ ਨੂੰ ਚੰਗਾ ਲੱਗਾ ਹੈ, ਇਸ ਸਲਾਹ ਨਾਲ ਇਕ ਤਰ੍ਹਾਂ ਘਰ ਸੁਖੀ ਵਸੇਗਾ, ਦੂਸਰਾ ਦੁਸ਼ਟ ਚੰਦੂ ਦਾ ਵਿਨਾਸ਼ ਹੋਵੇਗਾ॥ ੧੬॥

**ਤ੍ਰਿਤੀਏ ਸਪਥ ਕਰਹਿਂਗੇ ਪੂਰੀ। ਮਿਲਨਿ ਸ਼ਾਹੁ ਸੋਂ ਹ੍ਵੈ ਬਿਧਿ ਰੂਰੀ।**
**ਕਰਤਿ ਅਨੰਦ ਬਿਲੰਦ ਬਿਲਾਸਾ। ਆਇ ਸੁਧਾਸਰ ਬਾਸਹਿਂ ਬਾਸਾ' ॥੧੭॥**

ਤੀਸਰਾ ਜਿਹੜੀ ਇਨ੍ਹਾਂ ਸੁਗੰਧ ਖਾਧੀ ਹੈ, ਉਸ ਨੂੰ ਪੂਰਾ ਕਰਨਗੇ, ਬਾਦਸ਼ਾਹ ਨੂੰ ਮਿਲਣ ਨਾਲ ਚੰਗੀ ਗੱਲ ਹੋਵੇਗੀ। ਬੜੇ ਅਨੰਦ ਪ੍ਰਸੰਨ ਹੋ ਕੇ ਆ ਕੇ ਅੰਮ੍ਰਿਤਸਰ ਵਿਚ ਵਾਸਾ ਕਰਨਗੇ'' ॥ ੧੭॥

**ਸ੍ਰੀ ਗੰਗਾ ਸੁਨਿ ਮਨ ਹਰਖਾਨੀ। 'ਇਹ ਸਭਿ ਬਡਿਅਨਿ ਕੇ ਇਸਥਾਨੀ।**
**ਇਨ ਕੋ ਕਹਨਿ ਕਰਨਿ ਹੀ ਬਨੈ। ਸ਼ੁਭ ਸਭਿ ਹੋਇ ਜਥਾ ਬਚ ਭਨੈਂ ॥੧੮॥**

ਮਾਤਾ ਗੰਗਾ ਜੀ ਇਹ ਸੁਣ ਕੇ ਮਨ ਵਿਚ ਬਹੁਤ ਪ੍ਰਸੰਨ ਹੋਈ ਤੇ ਬਚਨ ਕੀਤੇ, ''ਇਹ ਸਭ ਵੱਡਿਆਂ ਦੇ ਥਾਂ ਹਨ, ਇਨ੍ਹਾਂ ਦੇ ਕਹੇ ਨੂੰ ਕਰਨਾ ਹੀ ਬਣਦਾ ਹੈ, ਜਿਵੇਂ ਵੀ ਬਚਨ ਕਰਦੇ ਹਨ, ਉਸ ਤਰ੍ਹਾਂ ਹੀ ਸਭ ਸ਼ੁਭ ਹੁੰਦਾ ਹੈ॥ ੧੮॥

**ਖਾਂ ਵਜ਼ੀਰ ਜਿਮ ਜੁਗਤਿ ਬਤਾਵੈ। ਮਿਲਨਿ ਸ਼ਾਹੁ ਸੋਂ ਤਿਮ ਬਨਿ ਆਵੈ।**
**ਨਿਤਪ੍ਰਤਿ ਨਿਕਟ ਹਕਾਰਨਿ ਕਰੀਅਹਿ। ਦਾਨ ਮਾਨ ਦੇ ਤੋਸ਼ਨ ਧਰੀਅਹਿ ॥੧੯॥**

ਵਜ਼ੀਰ ਖਾਂ ਨੇ ਜਿਵੇਂ ਜੁਗਤੀ ਦੱਸੀ ਹੈ, ਉਸ ਤਰ੍ਹਾਂ ਬਾਦਸ਼ਾਹ ਨਾਲ ਮਿਲਣਾ ਬਣਦਾ ਹੈ। ਨਿਤਾਪ੍ਰਤੀ ਉਸ ਨੂੰ ਆਪਣੇ ਪਾਸ ਬੁਲਾਉਂਦੇ ਰਹੋ, ਦਾਨ ਮਾਨ ਦੇ ਕੇ ਪ੍ਰਸੰਨ ਕਰੋ॥ ੧੯॥

**ਤੁਰਕਨਿ ਗਨ ਮਹਿਂ ਅਤਿ ਹਿਤਕਾਰੀ। ਰਾਖਹੁ ਮੇਲਿ ਰਹੈ ਅਨੁਸਾਰੀ।**
**ਸਕਲ ਸ਼ਾਹੁ ਸੋਂ ਬ੍ਰਿਥਾ ਜਨਾਵੇ। ਆਛੇ ਕਹਿ ਕਹਿ ਤੁਮਹਿ ਮਿਲਾਵੈ' ॥੨੦॥**

ਸਾਰੇ ਤੁਰਕਾਂ ਵਿਚ ਉਹ ਸਾਡਾ ਬਹੁਤ ਹਿਤੂ ਹੈ, ਉਸ ਨਾਲ ਮੇਲ ਮਿਲਾਪ ਰੱਖੋ ਤਾਂਕਿ ਸਾਡੀ ਆਗਿਆ ਅਨੁਸਾਰ ਰਹੇ। ਬਾਦਸ਼ਾਹ ਨੂੰ ਸਾਰੀ ਕਹਾਣੀ ਤੋਂ ਜਾਣੂੰ ਕਰਾਵੇ, ਚੰਗਾ ਕਹਿ-ਕਹਿ ਤੁਹਾਨੂੰ ਮਿਲਾਵੇ'' ॥ ੨੦॥

**ਇਮ ਮਸਲਤਿ ਕਰਿ ਸ੍ਰੀ ਗੁਰੁ ਤਬੈ। ਉਠੇ, ਗਏ ਨਿਜ ਨਿਜ ਥਲ ਸਬੈ।**
**ਸੁਪਤਿ ਜਥਾ ਸੁਖ ਨਿਸਾ ਬਿਤਾਈ। ਜਾਗੇ ਜਬਿ ਪ੍ਰਭਾਤਿ ਹੁਇ ਆਈ ॥੨੧॥**

ਇਸ ਤਰ੍ਹਾਂ ਗੁਰੂ ਜੀ ਨੇ ਸਲਾਹ ਕੀਤੀ। ਸਾਰੇ ਉਠ ਕੇ ਆਪਣੇ ਆਪਣੇ ਅਸਥਾਨਾਂ ਵਲ ਚਲੇ ਗਏ। ਰਾਤ ਸੁਖ ਨਾਲ ਸੌਂ ਕੇ ਬਤੀਤ ਕੀਤੀ, ਜਦ ਪ੍ਰਭਾਤ ਹੋਈ ਤੇ ਉੱਠ ਪਏ॥ ੨੧॥

**ਸੌਚ ਸ਼ਨਾਨ ਕੀਨਿ ਬਿਧਿ ਆਛੇ। ਸਭਾ ਲਾਇ ਬੈਠੇ ਕਹਿ ਪਾਛੇ।**
**ਖਾਂ ਵਜ਼ੀਰ ਕੋ ਆਨਿ ਹਕਾਰੇ। 'ਕਹਹੁ ਜਾਇ ਥਿਤ ਸਭਾ ਮਝਾਰੇ' ॥੨੨॥**

ਚੰਗੀ ਵਿਧੀ ਅਨੁਸਾਰ ਸੌਚ ਅਤੇ ਇਸ਼ਨਾਨ ਕੀਤਾ, ਉਸ ਤੋਂ ਪਿਛੋਂ ਸਭਾ ਲਾ ਕੇ ਬੈਠ ਗਏ। ਵਜ਼ੀਰ ਖਾਂ ਨੂੰ ਬੁਲਾਉਣ ਵਾਸਤੇ ਭੇਜਿਆ ਕਿ ''ਕਹੋ ਕਿ ਸਭਾ ਵਿਚ ਆ ਕੇ ਬੈਠੇ'' ॥ ੨੨॥

**ਹੁਕਮ ਸੁਨਤਿ ਨਰ ਤੂਰਨ ਗਯੋ। ਡੇਰੇ ਜਾਇ ਨਿਹਾਰਤਿ ਭਯੋ।**
**'ਸਤਿਗੁਰੁ ਕਰਜੋ ਯਾਦ ਤੁਝ ਤਾਈਂ। ਗਮਨਹੁ, ਬੈਠੇ ਸਭਾ ਲਗਾਈ' ॥੨੩॥**

ਇਹ ਹੁਕਮ ਸੁਣ ਕੇ ਤੁਰਤ ਇਕ ਸੇਵਕ ਗਿਆ, ਡੇਰੇ ਵਿਚ ਜਾ ਕੇ ਵੇਖਣ ਲੱਗਾ, ਤੇ ਵਜ਼ੀਰ ਖਾਂ ਨੂੰ ਕਿਹਾ, ''ਸਤਿਗੁਰੂ ਜੀ ਨੇ ਤੁਹਾਨੂੰ ਯਾਦ ਕੀਤਾ ਹੈ ਓਥੇ ਚਲੋ, ਉਹ ਸਭਾ ਲਾ ਕੇ ਬੈਠੇ ਹਨ'' ॥ ੨੩॥

**ਕਰਿ ਉਰ ਹਰਖ ਪਹਿਰਿ ਪਟ ਆਛੇ। ਚਲਿ ਆਯੋ ਤਿਮ ਨਰ ਕੇ ਪਾਛੇ।**
**ਕਿੰਚਬੇਗ ਲੀਨਹੁ ਨਿਜ ਸਾਥ। ਦਰਸੇ ਜਾਇ ਸਤਿਗੁਰੂ ਨਾਥ॥ ੨੪॥**

ਦਿਲ ਵਿਚ ਪ੍ਰਸੰਨ ਹੋ ਕੇ ਤੇ ਸੁੰਦਰ ਰੇਸ਼ਮੀ ਕਪੜੇ ਪਾ ਕੇ ਉਸ ਮਨੁੱਖ ਦੇ ਪਿੱਛੇ-ਪਿੱਛੇ ਚਲ ਪਿਆ। ਕਿੰਚ ਬੇਗ ਨੂੰ ਵੀ ਆਪਣੇ ਨਾਲ ਲੈ ਲਿਆ, ਜਾ ਕੇ ਸਤਿਗੁਰੂ ਜੀ ਦੇ ਦਰਸ਼ਨ ਕੀਤੇ॥ ੨੪॥

ਬੰਦੇ ਹਾਥ ਬੰਦਗੀ ਕੀਨਿ। ਗੁਰ ਕੇ ਕਹੇ ਗਯੋ ਆਸੀਨ।
ਕਿੰਚਬੇਗ ਕਰ ਜੋਰਿ ਉਚਾਰਾ। 'ਹਜ਼ਰਤਿ ਬਾਂਛਤਿ ਦਰਸ ਤੁਮਾਰਾ॥ ੨੫॥

ਹੱਥ ਜੋੜ ਕੇ ਬੰਦਗੀ ਕੀਤੀ, ਗੁਰੂ ਜੀ ਦੇ ਕਹਿਣ ਤੇ ਆਸਣ ਗ੍ਰਹਿਣ ਕੀਤਾ। ਕਿੰਚ ਬੇਗ ਨੇ ਹੱਥ ਜੋੜ ਕੇ ਬੇਨਤੀ ਕੀਤੀ, "ਬਾਦਸ਼ਾਹ ਆਪ ਜੀ ਦੇ ਦਰਸ਼ਨ ਕਰਨਾ ਚਾਹੁੰਦੇ ਹਨ॥ ੨੫॥

ਸ੍ਰੀ ਅਰਜਨ ਕੋ ਸਿਮਰਤਿ ਰਹਜੋ। ਕਰਿ ਕਰਿ ਪ੍ਰੇਮ ਸੁਜਸੁ ਕਹੁ ਕਹਜੋ।
ਸੁਨੀ ਕੁਟਿਲਤਾ ਚੰਦੂ ਕੇਰੀ। ਰਿਦੇ ਬਿਸੂਰਤਿ ਭਾ ਬਹੁ ਬੇਰੀ॥ ੨੬॥

ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਯਾਦ ਕਰਦੇ ਰਹੇ ਹਨ, ਪ੍ਰੇਮ ਕਰ ਕਰ ਕੇ ਸ੍ਰੇਸ਼ਟ ਜੱਸ ਕਿਹਾ ਹੈ। ਚੰਦੂ ਦੀ ਕੁਟਲਤਾ ਬਾਰੇ ਉਨ੍ਹਾਂ ਸੁਣਿਆ ਹੈ। ਬਹੁਤ ਬਾਰ ਇਸ ਬਾਰੇ ਝੂਰਦੇ ਰਹੇ ਹਨ॥ ੨੬॥

ਤੁਮ ਤੇ ਸਨਿਹਿ ਬ੍ਰਿਤਾਂਤ ਜੁ ਸਾਚਾ। ਸਿਰ ਤੇ ਚਾਹਿਸਿ ਫਰਜ਼ ਉਤਾਰਾ।
ਯਾਂਤੇ ਉਚਿਤ ਆਪ ਕੋ ਆਛੇ। ਦੀਜਹਿ ਦਰਸ ਸ਼ਾਹੁ ਬਹੁ ਬਾਂਛੇ'॥ ੨੭॥

ਤੁਹਾਡੇ ਪਾਸੋਂ ਸੱਚਾ ਬ੍ਰਿਤਾਂਤ ਸੁਣਨਾ ਚਾਹੁੰਦੇ ਹਨ, ਆਪਣੇ ਸਿਰ ਤੋਂ ਉਹ ਫਰਜ਼ ਉਤਾਰਨਾ ਚਾਹੁੰਦੇ ਹਨ। ਇਸ ਕਰਕੇ ਆਪ ਜੀ ਵਾਸਤੇ ਇਹ ਚੰਗੀ ਗੱਲ ਹੈ। ਸ਼ਾਹ ਜੀ ਨੂੰ ਦਰਸ਼ਨ ਦੇਵੋ, ਜਿਨ੍ਹਾਂ ਨੂੰ ਤੁਹਾਡੇ ਦਰਸ਼ਨਾਂ ਦੀ ਬੜੀ ਅਭਿਲਾਸ਼ਾ ਹੈ"॥੨੭॥

ਪੁਨ ਵਜ਼ੀਰ ਖਾਂ ਬਾਕ ਸੁਨਾਵੈ। 'ਹਜ਼ਰਤਿ ਪ੍ਰੇਮ ਸਮੇਤ ਬੁਲਾਵੈ।
ਬਡੇ ਗੁਰੁਨਿ ਕੋ ਸੁਨਜੋ ਬ੍ਰਿਤਾਂਤ। ਮੁਖ ਤੇ ਹਾਹ ਕਹੀ ਪਛੁਤਾਤ॥ ੨੮॥

ਫਿਰ ਵਜ਼ੀਰ ਖਾਂ ਨੇ ਕਿਹਾ, "ਬਾਦਸ਼ਾਹ ਨੇ ਬੜੇ ਪ੍ਰੇਮ ਸਹਿਤ ਬੁਲਾਇਆ ਹੈ, ਜਦ ਉਨ੍ਹਾਂ ਵੱਡੇ ਗੁਰੂ ਸਾਹਿਬ ਦਾ ਬ੍ਰਿਤਾਂਤ ਸੁਣਿਆ ਤਾਂ ਉਨ੍ਹਾਂ ਪਛਤਾ ਕੇ ਮੁਖ ਤੋਂ ਹਾਅ ਕਹੀ॥ ੨੮॥

ਸ੍ਰੀ ਨਾਨਕ ਗਾਦੀ ਬਡ ਜਾਨਹਿ। ਸਦਾ ਅਦਾਇਬ ਰਾਖਿ ਬਖਾਨਹਿ।
ਕਹਿ ਬਹੁ ਬਾਰਿ ਦੋਸ਼ ਗਨ ਚਾਰੀ। ਚੁਗਲ ਸ਼ਾਹੁ ਕੀ ਸੁਮਤਿ ਬਿਗਾਰੀ॥੨੯॥

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਨੂੰ ਬਹੁਤ ਵੱਡਾ ਜਾਣਦੇ ਹਨ, ਸਦਾ ਹੀ ਆਦਰ ਸਹਿਤ ਬੁਲਾਉਂਦੇ ਹਨ। ਬਹੁਤ ਵਾਰ ਚੁਗਲੀ ਕਰਕੇ ਦੋਸ਼ ਲਾਇਆ ਹੈ, ਚੁਗਲੀ ਨੇ ਬਾਦਸ਼ਾਹ ਦੀ ਮੱਤ ਵਿਗਾੜ ਦਿੱਤੀ॥ ੨੯॥

ਸੋ ਕੁਕਰਮ ਕੋ ਅਬਿ ਫਲ ਪਾਵੈ। ਦ੍ਰੋਹ ਅਕਾਰਣ ਮੂਢ ਉਠਾਵੈ।
ਗੁਰੁ ਸੰਤਨਿ ਕੋ ਦ੍ਰੋਹੀ ਹੋਇ। ਸਕਹਿ ਬਚਾਇ ਨ ਬਿਧਿ ਲੌ ਕੋਇ॥ ੩੦॥

ਉਸ ਭੈੜੇ ਕਰਮ ਦਾ ਹੁਣ ਫਲ ਪਾਵੇਗਾ, ਮੂਰਖ ਕਿਸੇ ਕਾਰਨ ਤੋਂ ਬਗੈਰ ਧਰੋਹ ਕਮਾ ਰਿਹਾ ਹੈ। ਜਿਹੜੇ ਵੀ ਗੁਰੂ ਸੰਤਾਂ ਦੇ ਧਰੋਹੀ ਹੁੰਦੇ ਹਨ, ਉਨ੍ਹਾਂ ਨੂੰ ਬ੍ਰਹਮਾਂ ਤਕ ਵੀ ਕੋਈ ਬਚਾ ਨਹੀਂ ਸਕਦਾ ਹੈ॥੩੦॥

ਅਬਿ ਕੀਜਹਿ ਚਲਿਬੇ ਕੀ ਤਜਾਰੀ। ਹਮ ਹਰਖਹਿਂ ਜਬਿ ਲਿਹੁ ਰਿਪੁ ਮਾਰੀ'।
ਕ੍ਰਿਪਾ ਦ੍ਰਿਸ਼ਟਿ ਤੇ ਦੇਖਿ ਗੁਸਾਈਂ। ਬੋਲਤਿ ਮੰਦ ਮੰਦ ਮੁਸਕਾਈ॥ ੩੧॥

ਹੁਣ ਚਲਣ ਦੀ ਤਿਆਰੀ ਕਰੋ, ਅਸੀਂ ਬਹੁਤ ਪ੍ਰਸੰਨ ਹੋਵਾਂਗੇ ਜਦ ਦੁਸ਼ਮਣ ਨੂੰ ਲੈ ਕੇ ਮਾਰੋਗੇ।" ਮਾਲਕ ਗੁਰੂ ਜੀ ਨੇ ਕਿਰਪਾ-ਦ੍ਰਿਸ਼ਟੀ ਨਾਲ ਵੇਖ ਕੇ, ਥੋੜ੍ਹਾ-ਥੋੜ੍ਹਾ ਮੁਸਕਰਾ ਕੇ ਕਿਹਾ॥ ੩੧॥

'ਸਤਿਗੁਰ ਘਰ ਕੋ ਤੂੰ ਸਿਖ ਅਹੈਂ। ਅਪਰ ਦੁਸ਼ਟ ਚੰਦੂ ਹਿਤ ਚਹੈਂ।
ਗਨ ਤੁਰਕਨਿ ਬਨ ਬੰਸ ਬਿਸਾਲੂ। ਤੋ ਸਮ ਸਫਲਜੋ ਕੋਇ ਰਸਾਲੂ॥ ੩੨॥

"ਤੁਸੀਂ ਸਤਿਗੁਰੂ ਘਰ ਦੇ ਸਿੱਖ ਹੋ, ਹੋਰ ਦੁਸ਼ਟ ਚੰਦੂ ਦਾ ਹਿਤ ਚਾਹੁੰਦੇ ਹਨ। ਤੁਰਕਾਂ ਦਾ ਸਮੂਹ ਵੱਡੇ ਵਾਂਸਾਂ ਦਾ ਜੰਗਲ ਹੈ ਭਾਵ ਅਨਉਪਕਾਰੀ ਅਤੇ ਫਲ-ਰਹਿਤ ਹੈ, ਤੁਹਾਡੇ ਵਰਗਾ ਕੋਈ ਇਕ ਅੰਬ ਸਫਲ ਫਲਿਆ ਹੈ॥੩੧॥

**ਉਰ ਸ਼ਰਧਾ ਪਿਖਿ ਪ੍ਰੇਮ ਬਡੇਰਾ। ਮਾਨ ਸਹਤ ਮਾਨਜੋ ਬਚ ਤੇਰਾ।**
**ਦਿੱਲੀ ਕੋ ਕਰਿ ਹੈਂ ਪ੍ਰਸਥਾਨਾ। ਬਿਫਲ ਨ ਤੋਰ ਆਗਮਨਿ ਠਾਨਾ" ॥ ੩੩ ॥**

ਤੁਹਾਡੇ ਦਿਲ ਵਿਚ ਵੱਡੀ ਸ਼ਰਧਾ ਅਤੇ ਪ੍ਰੇਮ ਵੇਖ ਕੇ ਅਸੀਂ ਵੱਡੇ ਮਾਣ ਨਾਲ ਤੁਹਾਡਾ ਬਚਨ ਮੰਨ ਲਿਆ ਹੈ, ਦਿੱਲੀ ਨੂੰ ਹੁਣ ਚਲਦੇ ਹਾਂ, ਤੁਹਾਡਾ ਆਉਣਾ ਨਿਸਫਲ ਨਹੀਂ ਹੈ"॥੩੩॥

**ਸੁਨਤਿ ਬੰਦਗੀ ਕਰਿ ਹਰਖਾਯੋ। 'ਸਤਿਗੁਰੁ ਧੰਨਿ ਮੋਹਿ ਅਪਨਾਯੋ!।**
**ਰੋਗ ਜਲੰਧਰ ਉਦਰ ਬਿਸਾਲਾ। ਪੀੜਾ ਦੇਤਿ ਮਹਾਂ ਸਭਿ ਕਾਲਾ॥ ੩੪ ॥**

ਇਹ ਸੁਣ ਕੇ ਵਜ਼ੀਰ ਖਾਂ ਬੰਦਨਾ ਕਰਕੇ ਬਹੁਤ ਪ੍ਰਸੰਨ ਹੋਇਆ ਤੇ ਕਿਹਾ, "ਸਤਿਗੁਰੂ ਜੀ ਧੰਨ ਹਨ, ਜਿਨ੍ਹਾਂ ਮੈਨੂੰ ਅਪਨਾਇਆ ਹੈ। ਮੇਰੇ ਪੇਟ ਵਿਚ ਜਲੋਧਰ ਦਾ ਵੱਡਾ ਰੋਗ ਸੀ, ਹਰ ਸਮੇਂ ਮੈਨੂੰ ਬਹੁਤ ਦਰਦ ਹੁੰਦੀ ਸੀ॥੩੪॥

**ਪਰਜੋ ਸਦਨ ਬਿਲਲਾਵਤਿ ਰਹੌਂ। ਹੋਤਿ ਬਿਖਾਦ ਸਕਲ ਹੀ ਸਹੌਂ।**
**ਨਿਕਟ ਗਰੀ ਮਹਿਂ ਸਿਖ ਇਕ ਜਾਵਤਿ। ਪਾਠ ਸੁਖਮਨੀ ਮੁਖਹੁਂ ਅਲਾਵਤਿ ॥੩੫ ॥**

ਘਰ ਵਿਚ ਪਿਆ ਵਿਲਕਦਾ ਰਹਿੰਦਾ ਸੀ। ਸਾਰੇ ਰੋਗ ਨੂੰ ਬਰਦਾਸ਼ਤ ਕਰਦਾ ਸੀ। ਨੇੜੇ ਗਲੀ ਵਿਚ ਇਕ ਸਿੱਖ ਜਾ ਰਿਹਾ ਸੀ, ਉਹ ਮੁਖ ਵਿਚ ਸੁਖਮਨੀ ਸਾਹਿਬ ਦਾ ਪਾਠ ਕਰਦਾ ਜਾਂਦਾ ਸੀ॥ ੩੫॥

**ਜਬਿ ਮਮ ਕਾਨ ਪਰੀ ਧੁਨਿ ਆਨਿ। ਪੀਰਾ ਭਈ ਉਦਰ ਕੀ ਹਾਨ।**
**ਸਿਖ ਸ਼ਨਾਨ ਹਿਤ ਗਯੋ ਅਗਾਰੀ। ਹੋਨਿ ਲਗੀ ਬਾਧਾ ਪੁਨ ਭਾਰੀ॥ ੩੬ ॥**

ਜਦ ਮੇਰੇ ਕੰਨਾਂ ਵਿਚ ਉਸ ਦੀ ਧੁਨੀ ਪਈ ਤਾਂ ਮੇਰੇ ਪੇਟ ਦੀ ਪੀੜ ਦੂਰ ਹੋ ਗਈ। ਸਿੱਖ ਇਸ਼ਨਾਨ ਕਰਨ ਵਾਸਤੇ ਅੱਗੇ ਚਲੇ ਗਿਆ, ਫਿਰ ਭਾਰੀ ਪੀੜ ਹੋਣ ਲੱਗ ਗਈ॥ ੩੬॥

**ਕਿਤਿਕ ਬੇਰਿ ਮਹਿਂ ਸਿਖ ਪੁਨ ਆਯੋ। ਪਾਠ ਸੁਖਮਨੀ ਮੈਂ ਸੁਨਿ ਪਾਯੋ।**
**ਬਹੁਰ ਭਯੋ ਸੁਖ ਰਿਦੇ ਬਿਚਾਰਾ। ਇਸ ਤੇ ਮਿਟਤਿ ਕਸ਼ਟ ਮਮ ਭਾਰਾ॥ ੩੭ ॥**

ਕੁਝ ਦੇਰ ਬਾਅਦ ਸਿੱਖ ਫਿਰ ਵਾਪਸ ਆਇਆ, ਮੈਂ ਫਿਰ ਸੁਖਮਨੀ ਸਾਹਿਬ ਦਾ ਪਾਠ ਸੁਣਿਆ। ਫਿਰ ਮੇਰੇ ਹਿਰਦੇ ਵਿਚ ਸੁਖ ਅਨੁਭਵ ਹੋਇਆ, ਇਸ ਨਾਲ ਮੇਰਾ ਭਾਰੀ ਕਸ਼ਟ ਮਿਟ ਗਿਆ॥ ੩੭॥

**ਇਤਨੇ ਮਹਿਂ ਸਿਖ ਜਬਿ ਚਲਿ ਗਯੋ। ਧੁਨਿ ਕੋ ਸੁਨਤਿ ਨ ਮੈਂ ਪੁਨ ਭਯੋ।**
**ਬਾਧਾ ਅਧਿਕ ਬਧੀ ਤਬਿ ਮੇਰੇ। ਜਾਨੀ ਮਹਿਮਾ ਮਨ ਤਿਸ ਬੇਰੇ॥ ੩੮ ॥**

ਏਨੇ ਵਿਚ ਜਦ ਸਿੱਖ ਫਿਰ ਚਲੇ ਗਿਆ, ਫਿਰ ਮੈਂ ਪਾਠ ਦੀ ਧੁਨੀਂ ਨੂੰ ਦੁਬਾਰਾ ਨਾ ਸੁਣ ਸਕਿਆ। ਫਿਰ ਮੇਰੇ ਪੀੜ ਹੋਰ ਵਧ ਗਈ, ਉਸ ਸਮੇਂ ਮੈਂ ਪਾਠ ਦੀ ਮਹਿਮਾ ਨੂੰ ਜਾਣਿਆ॥੩੮॥

**ਪਠਿ ਕਰਿ ਨਰਕੋ ਸੋ ਬੁਲਵਾਯੋ। ਜਬਿ ਗੁਰੁ ਸਿੱਖ ਨਿਕਟ ਚਲਿ ਆਯੋ।**
**ਸਰਬ ਬ੍ਰਿਤਾਂਤ ਬੂਝਿ ਕਰਿ ਰਾਖਾ। ਪਾਠ ਸੁਖਮਨੀ ਥਿਤ ਹ੍ਵੈ ਭਾਖਾ॥ ੩੯ ॥**

ਫਿਰ ਮੈਂ ਕਿਸੇ ਸੇਵਕ ਨੂੰ ਭੇਜ ਕੇ ਸਿੱਖ ਨੂੰ ਬੁਲਵਾਇਆ, ਜਦ ਗੁਰਸਿੱਖ ਚਲ ਕੇ ਨੇੜੇ ਆਇਆ। ਸਾਰਾ ਬ੍ਰਿਤਾਂਤ ਪੁਛ ਕੇ ਮੈਂ ਸੁਖਮਨੀ ਸਹਿਬ ਦਾ ਪਾਠ ਸੁਣਿਆ॥ ੩੯॥

**ਜਬਿ ਲੌ ਸੁਨਜੋ ਨ ਪੀਰਾ ਭਈ। ਹਟੇ ਪਾਠ, ਪੁਨ ਤੈਸੇ ਥਿਈ।**
**ਤਬਿ ਮੈਂ ਸਿੱਖ ਅਪਰ ਢਿਗ ਰਾਖੇ। ਨਿਸ ਦਿਨ ਪਾਠ ਸੁਖਮਨੀ ਭਾਖੇਂ॥੪੦॥**

ਜਦ ਤਕ ਸੁਣਿਆ, ਪੀੜ ਨਾ ਹੋਈ, ਜਦ ਪਾਠ ਸੁਣਨ ਤੋਂ ਹੱਟ ਗਿਆ ਫਿਰ ਪੀੜ ਹੋਣ ਲੱਗ ਗਈ। ਫਿਰ ਮੈਂ ਹੋਰ ਸਿੱਖ ਆਪਣੇ ਪਾਸ ਰੱਖੇ, ਉਹ ਹਰ ਰੋਜ਼ ਮੈਨੂੰ ਸੁਖਮਨੀ ਸਾਹਿਬ ਦਾ ਪਾਠ ਸੁਣਾਉਂਦੇ ਸਨ॥ ੪੦॥

ਮਾਨਜੋ ਗੁਰ ਹਿਤ ਕਰਨਿ ਕਰਾਹੁ। ਸੁਨਤਿ ਸੁਨਤਿ ਭਾ ਸਭਿ ਰੁਜ ਦਾਹ।
ਕਿਤਿਕ ਦਜੋਸ ਮਹਿ ਭਯੋ ਅਰਾਮ। ਕਰਿ ਸ਼ਨਾਨ ਰੁਜ ਗਏ ਤਮਾਮ॥ ੪੧॥

ਫਿਰ ਮੈਂ ਗੁਰੂ ਹਿਤ ਕੜਾਹ ਪ੍ਰਸ਼ਾਦਿ ਕਰਨਾ ਮੰਨ ਗਿਆ ਤੇ ਫਿਰ ਸੁਖਮਨੀ ਸਾਹਿਬ ਦਾ ਪਾਠ ਸੁਣ ਸੁਣ ਕੇ ਸਭ ਦੁਖ ਜਾਂਦਾ ਰਿਹਾ। ਕੁਝ ਦਿਨਾਂ ਵਿਚ ਪੂਰਾ ਆਰਾਮ ਆ ਗਿਆ, ਇਸ਼ਨਾਨ ਕਰਨ ਨਾਲ ਸਾਰੇ ਦੁੱਖ ਜਾਂਦੇ ਰਹੇ॥ ੪੧॥

ਬਡੇ ਗੁਰੁਨਿ ਢਿਗ ਮੈਂ ਤਬਿ ਆਯੋ। ਸਕਲ ਬਿਨੈ ਭਨਿ ਸੀਸ ਨਿਵਾਯੋ।
ਉਰ ਸ਼ਰਧਾ ਲਖਿ ਕੈ ਸਿਖ ਕੀਨੋ। ਲਿਯੋ ਅਲੰਬ ਭਯੋ ਰੁਜ ਹੀਨੋ॥ ੪੨॥

ਫਿਰ ਮੈਂ ਵੱਡੇ ਗੁਰੂ ਜੀ ਦੇ ਪਾਸ ਆਇਆ, ਸਭ ਪ੍ਰਕਾਰ ਬੇਨਤੀ ਕਰਕੇ ਸਿਰ ਨਿਵਾਇਆ, ਮੇਰੀ ਸ਼ਰਧਾ ਵੇਖ ਕੇ ਉਨ੍ਹਾਂ ਮੈਨੂੰ ਸਿੱਖ ਬਣਾ ਲਿਆ। ਮੈਂ ਗੁਰੂ ਜੀ ਦਾ ਆਸਰਾ ਲਿਆ ਤੇ ਸਾਰਾ ਦੁੱਖ ਦੂਰ ਹੋ ਗਿਆ॥ ੪੨॥

ਇਮ ਮੋਕਹੁ ਗੁਰ ਭੇ ਸੁਖਦਾਈ। ਰੋਗ ਸੋਗ ਤੇ ਲੀਨਿ ਬਚਾਈ।
ਤਬਿ ਕੋ ਮੈਂ ਸਿਖ ਰਾਵਰਿ ਘਰ ਕੋ। ਅਪਰ ਨ ਪ੍ਰਿਯ ਤੁਮ ਤੇ ਮਮ ਉਰ ਕੋ॥੪੩॥

ਇਸ ਤਰ੍ਹਾਂ ਗੁਰੂ ਜੀ ਮੇਰੇ ਵਾਸਤੇ ਸੁਖਦਾਈ ਹੋਏ। ਮੈਨੂੰ ਰੋਗ ਸੋਗ ਤੋਂ ਬਚਾ ਲਿਆ। ਉਸ ਸਮੇਂ ਤੋਂ ਮੈਂ ਆਪ ਜੀ ਦੇ ਘਰ ਦਾ ਸਿੱਖ ਹਾਂ, ਮੇਰੇ ਦਿਲ ਵਿਚ ਤੁਹਾਡੇ ਨਾਲੋਂ ਮੈਨੂੰ ਹੋਰ ਕੋਈ ਪਿਆਰਾ ਨਹੀਂ ਹੈ॥ ੪੩॥

ਮੁਝ ਤੇ ਸੇਵਾ ਬਨੀ ਨ ਕੋਈ। ਕ੍ਰਿੱਤ ਅਚਾਨਕ ਲਵਪੁਰਿ ਹੋਈ।
ਸ਼ਾਹੁ ਸੰਗ ਚਢਿ ਕਰਿ ਚਲਿ ਗਏ। ਕਿਸ ਤੇ ਸੁਧ ਨਹਿੰ ਸੁਨਿਤੇ ਭਏ॥ ੪੪॥

ਮੇਰੇ ਪਾਸੋਂ ਕੋਈ ਸੇਵਾ ਨਾ ਹੋ ਸਕੀ, ਲਾਹੌਰ ਵਿਚ ਅਚਾਨਕ ਘਟਨਾ ਵਾਪਰ ਗਈ। ਬਾਦਸ਼ਾਹ ਨਾਲ ਚੜ੍ਹਕੇ ਚਲੇ ਗਏ, ਕਿਸੇ ਪਾਸੋਂ ਵੀ ਕੋਈ ਖਬਰ ਨਾ ਸੁਣੀ॥ ੪੪॥

ਜਿਮ ਰਾਵਰਿ ਕੇ ਪਿਤਾ ਮਹਾਨ। ਗਨ ਤੁਰਕਨਿ ਮਹਿੰ ਮੁਝ ਸੁਖਦਾਨ।
ਤਿਮ ਅਬਿ ਕ੍ਰਿਪਾ ਆਪ ਕਰਿ ਦੀਨੀ। ਸਫਲੀ ਮੋਹਿ ਬਸੀਠੀ ਕੀਨੀ॥ ੪੫॥

ਜਿਵੇਂ ਆਪ ਦੇ ਪਿਤਾ ਮਹਾਨ ਸਨ, ਸਾਰੇ ਤੁਰਕਾਂ ਵਿਚ ਉਨ੍ਹਾਂ ਮੈਨੂੰ ਸੁਖ ਦਾਨ ਕੀਤਾ, ਉਸ ਤਰ੍ਹਾਂ ਹੀ ਹੁਣ ਆਪ ਨੇ ਕਿਰਪਾ ਕਰ ਦਿੱਤੀ ਹੈ, ਮੇਰੀ ਵਿਚੋਲਗੀ ਸਫਲ ਕਰ ਦਿੱਤੀ ਹੈ॥ ੪੫॥

ਜਨ ਪ੍ਰੇਮੀ ਕੇ ਆਪ ਅਧੀਨ। ਕਰੁਨਾ ਕਰਹੁ ਜਾਨਿ ਕਰਿ ਦੀਨ।
ਬਿਰਦ ਗਰੀਬ ਨਿਵਾਜ਼ ਤੁਮਾਰਾ। ਗਮਨ ਮਤੋ ਕਿਯ, ਸੋ ਸੰਭਾਰਾ' ॥ ੪੬॥

ਆਪ ਜੀ ਸੇਵਕਾਂ ਦੇ ਪ੍ਰੇਮ ਦੇ ਅਧੀਨ ਹੋ, ਦੀਨ ਜਾਣ ਕੇ ਕਿਰਪਾ ਕਰਦੇ ਹੋ, ਗਰੀਬ ਦੀ ਰਖਿਆ ਕਰਨਾ ਤੁਹਾਡਾ ਧਰਮ ਹੈ, ਸਾਡੇ ਨਾਲ ਚਲ ਕੇ ਆਪਣਾ ਬਿਰਦ ਸੰਭਾਲਿਆ ਹੈ'' ॥ ੪੬॥

ਤਬਿ ਸਤਿਗੁਰ ਕਰਿ ਖੁਸ਼ੀ ਬਿਸਾਲੀ। ਕਹਜੋ 'ਪਯਾਨ ਮਹੂਰਤਿ ਕਾਲੀ।
ਜੁਗ ਕੋਸਨਿ ਪਰਿ ਹੁਇ ਹੈ ਡੇਰਾ। ਪੁਨ ਬਹੁ ਗਮਨਹਿੰ ਅਗਲਿ ਸਵੇਰਾ' ॥੪੭॥

ਤਦ ਗੁਰੂ ਜੀ ਨੇ ਵਿਸ਼ਾਲ ਪ੍ਰਸੰਨ ਹੋ ਕੇ ਕਿਹਾ, ''ਕੱਲ੍ਹ ਥੋੜ੍ਹਾ ਸਫਰ ਕਰਾਂਗੇ' ਦੋ ਕੋਹਾਂ ਤੇ ਜਾ ਕੇ ਡੇਰਾ ਲਾਵਾਂਗੇ, ਫਿਰ ਅਗਲੀ ਸਵੇਰ ਬਹੁਤ ਪੈਂਡਾ ਕਰਾਂਗੇ'' ॥ ੪੭॥

ਸੁਭਟ ਆਦਿ ਮਾਨਵ ਜੇ ਸਾਰੇ। ਤਜਾਰੀ ਕਰਨੀ ਗੁਰੂ ਉਚਾਰੇ।
ਸੁਨਿ ਸਭਿਹਿਨਿ ਕੈ ਭਾ ਉਤਸਾਹੂ। ਸ਼ਸਤ੍ਰ ਬਸਤ੍ਰ ਸਜਿ ਰਿਦੇ ਉਮਾਹੂ॥ ੪੮॥

ਸੂਰਮੇ ਆਦਿ ਜਿਹੜੇ ਹੋਰ ਮਨੁੱਖ ਸਨ, ਗੁਰੂ ਜੀ ਦੇ ਕਹਿਣ ਤੇ ਤਿਆਰੀ ਕਰਨ ਲੱਗੇ। ਇਹ ਸੁਣ ਕੇ ਸਾਰਿਆਂ ਵਿਚ ਬੜਾ ਉਤਸ਼ਾਹ ਸੀ। ਸ਼ਸਤਰਾਂ, ਵਸਤਰਾਂ ਨਾਲ ਸੱਜ ਕੇ ਸਾਰਿਆਂ ਦੇ ਹਿਰਦੇ ਬੜੇ ਉਤਸ਼ਾਹ ਨਾਲ ਭਰ ਗਏ॥ ੪੮॥

*ਚੌਥੀ ਰਾਸ ਦਾ ਪੰਜਾਹਵਾਂ ਅਧਿਆਇ ਸਮਾਪਤ ਹੋਇਆ॥ ੫੦॥*

# ਅਧਿਆਇ ਇਕਵੰਞਵਾਂ

*ਦੋ ਕੋਹਾਂ ਤੇ ਡੇਰਾ*

*ਦੋਹਰਾ-* **ਉਠੇ ਸਭਾ ਤੇ ਸਤਿਗੁਰੂ ਪੁਨ ਮਾਤਾ ਢਿਗ ਜਾਇ।**
**ਨਮੋ ਕਰੀ ਬੈਠੇ ਤਬਹਿ ਚਲਨਿ ਪ੍ਰਸੰਗ ਸੁਨਾਇ॥ ੧॥**

ਸਭਾ ਵਿਚੋਂ ਉੱਠ ਕੇ ਸਤਿਗੁਰੂ ਜੀ ਫਿਰ ਮਾਤਾ ਜੀ ਪਾਸ ਗਏ ਅਤੇ ਨਮਸਕਾਰ ਕਰਕੇ ਬੈਠ ਕੇ ਦਿੱਲੀ ਚਲਣ ਦਾ ਪ੍ਰਸੰਗ ਸੁਣਾਇਆ॥੧॥

*ਚੌਪਈ-* **ਮਸਲਤਿ ਭਈ 'ਭੋਰ ਪ੍ਰਸਥਾਨਾ। ਪਹੁੰਚਹਿ ਦਿੱਲੀ ਸ਼ਾਹੁ ਸਥਾਨਾ।**
**ਪਾਛੇ ਬ੍ਰਿਧ ਭਾਈ ਗੁਰਦਾਸ। ਸਕਲ ਕਾਰ ਕਰਿ ਹੈਂ ਤੁਮ ਪਾਸਿ ॥੨॥**

ਸਲਾਹ ਕੀਤੀ, "ਸਵੇਰੇ ਚੱਲਾਂਗੇ, ਦਿੱਲੀ ਜਾ ਕੇ ਬਾਦਸ਼ਾਹ ਦੇ ਪਾਸ ਪਹੁੰਚਦੇ ਹਾਂ। ਪਿੱਛੇ ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਰਹਿਣਗੇ, ਉਹ ਤੁਹਾਡੇ ਪਾਸ ਸਾਰਾ ਕੰਮ-ਕਾਜ ਕਰਨਗੇ॥ ੨॥

**ਸਭਿ ਬਿਧਿ ਮਹਿ ਦੋਨਹੁ ਬਹੁ ਸਜਾਨੇ। ਹਰਿਮੰਦਿਰ ਕੀ ਸੇਵ ਮਹਾਨੇ।**
**ਆਵਨਿ ਜਾਨੋ ਸੰਗਤਿ ਕੇਰਾ। ਦੇਗ ਚਲਾਵਨਿ ਕਾਜ ਬਡੇਰਾ॥ ੩॥**

ਸਰਬ ਪ੍ਰਕਾਰ ਇਹ ਦੋਵੇਂ ਬਹੁਤ ਸਿਆਣੇ ਹਨ, ਹਰਿਮੰਦਰ ਸਾਹਿਬ ਦੀ ਮਹਾਨ ਸੇਵਾ ਕਰਦੇ ਹਨ। ਸੰਗਤ ਦਾ ਆਉਣਾ ਜਾਣਾ ਰਹਿੰਦਾ ਹੈ, ਲੰਗਰ ਚਲਾਉਣ ਦਾ ਵੱਡਾ ਕਾਰਜ ਹੈ॥ ੩॥

**ਸਰਬ ਅਕੋਰ ਸੰਭਾਰਨਿ ਕਰਨੀ। ਜਿਤਿਕ ਮਸੰਦ ਤਿਨਹੁੰ ਸੁਧਿ ਧਰਨੀ।**
**ਸਿੱਖਨਿ ਕੋ ਦੈਬੋ ਸਿਰੁਪਾਉ। ਸਦਾ ਕਾਰ ਇਹ ਸਹਿਜ ਸੁਭਾਊ" ॥੪॥**

ਸਾਰੀਆਂ ਭੇਟਾਵਾਂ ਦੀ ਸੰਭਾਲ ਕਰਦੇ ਹਨ, ਜਿੰਨੇ ਮਸੰਦ ਹਨ, ਉਨ੍ਹਾਂ ਦਾ ਵੀ ਧਿਆਨ ਰੱਖਦੇ ਹਨ। ਸਿੱਖਾਂ ਨੂੰ ਸਿਰੋਪੇ ਦਿੰਦੇ ਹਨ, ਸਦਾ ਇਹ ਕਾਰਜ ਸਹਿਜ-ਸੁਭਾ ਕਰਦੇ ਹਨ"॥ ੪॥

**ਸੁਨਿ ਜਨਨੀ, ਸੁਤ ਕੋ ਬ੍ਰਿਹ ਜਾਨਾ। ਮਹਾਂ ਸਨੇਹ ਰਿਦਾ ਅਕੁਲਾਨਾ।**
**ਜਬਿ ਕੇ ਜਨਮੇਂ, ਦੇਖਤਿ ਰਹੀ। ਅਬਿ ਲੌ ਪ੍ਰਿਥਕ ਭਈ ਕਬਿ ਨਹੀਂ ॥੫॥**

ਇਹ ਸੁਣ ਕੇ ਜਦ ਮਾਤਾ ਜੀ ਨੇ ਪੁੱਤਰ ਦੇ ਵਿਛੋੜੇ ਬਾਰੇ ਜਾਣਿਆ ਤਾਂ ਮਹਾਨ ਪ੍ਰੇਮ ਵਿਚ ਭਰ ਕੇ ਵਿਆਕੁਲ ਹੋ ਗਏ। ਜਦ ਤੋਂ ਜਨਮ ਲਿਆ ਹੈ, ਸਾਹਮਣੇ ਵੇਖਦੀ ਰਹੀ ਹਾਂ, ਹੁਣ ਤਕ ਕਦੇ ਵੀ ਵਿਛੜੇ ਨਹੀਂ ਹਨ॥ ੫॥

**ਲੋਚਨ ਜਲ ਬੂੰਦੈਂ ਝਲਕਾਈ। ਦੀਰਘ ਸ੍ਵਾਸ ਭਰਤਿ ਦੁਖ ਪਾਈ।**
**'ਸੁਨਹੁ ਪੁੱਤ੍ਰ! ਸਮਝਾਵੌਂ ਕਹਾਂ। ਗੁਰ ਗਾਦੀ ਥਿਤਿ ਬੁਧਿ ਮਤਿ ਮਹਾਂ ॥੬॥**

ਨੈਣਾਂ ਵਿਚ ਜਲ ਦੀਆਂ ਬੂੰਦਾਂ ਝਲਕ ਪਈਆਂ, ਦੁਖ ਪਾ ਕੇ ਲੰਮਾ ਸਾਹ ਭਰਨ ਲੱਗੀ ਅਤੇ ਕਹਿਣ ਲੱਗੀ, "ਹੇ ਪੁੱਤਰ! ਤੈਨੂੰ ਕਿਥੋਂ ਤਕ ਸਮਝਾਵਾਂ, ਗੁਰਗੱਦੀ ਉਤੇ ਬੈਠ ਕੇ ਤੂੰ ਮਹਾਨ ਬੁੱਧੀ ਪਾਈ ਹੈ॥੬॥

ਭੂਤ ਭਵਿੱਖਜਤਿ ਕੇ ਸਰਬੱਗਜ। ਕਜਾ ਬਚ ਕਹੈ ਜੀਵ ਅਲਪੱਗਜ।
ਤਊ ਸੁਚੇਤ ਰਹੋ ਸਭਿ ਕਾਲਾ। ਨਹੀਂ ਦੁਸ਼ਟ ਕੇ ਪਰਿਯੇ ਜਾਲਾ॥ ੭॥

ਭੂਤ ਭਵਿੱਖ ਦੇ ਤੂੰ ਸਰਬ ਸਮਰੱਥ ਹੈਂ, ਇਕ ਥੋੜ੍ਹੀ ਮੱਤ ਵਾਲਾ ਜੀਵ ਕੀ ਬਚਨ ਕਹੇ। ਤੁਸੀਂ ਹਰ ਸਮੇਂ ਸੁਚੇਤ ਰਹੋ, ਕਿਸੇ ਤਰ੍ਹਾਂ ਵੀ ਦੁਸ਼ਟ ਦੇ ਜਾਲ ਵਿਚ ਨਹੀਂ ਫਸਣਾ ਹੈ॥੭॥

ਦ੍ਰੋਹੀ ਮਹਾਂ, ਦਜਾ ਨਹਿ ਜਾਂਕੇ। ਕਰਮ ਚੰਡਾਲ ਹਿੰਦੁ ਤਨ ਤਾਂਕੇ।
ਤੁਮਰੇ ਪਿਤਾ ਮਹਾਂ ਸਮਰੱਥ। ਭੰਜਨ ਘੜਨ ਜਿਨਹੁੰ ਕੇ ਹੱਥ॥ ੮॥

ਉਹ ਮਹਾਨ ਧਰੋਹੀ ਹਨ, ਉਨ੍ਹਾਂ ਦੇ ਮਨ ਵਿਚ ਕੋਈ ਦਇਆ ਨਹੀ ਹੈ। ਹਿੰਦੂਆਂ ਦੇ ਉਨ੍ਹਾਂ ਦੇ ਸਰੀਰ ਹਨ, ਪਰ ਕਰਮ ਉਨ੍ਹਾਂ ਦੇ ਚੰਡਾਲਾਂ ਵਰਗੇ ਹਨ। ਤੁਹਾਡੇ ਪਿਤਾ ਜੀ ਮਹਾਨ ਸਮਰੱਥ ਸਨ, ਤੋੜਨਾ ਘੜਨਾ ਉਨ੍ਹਾਂ ਦੇ ਹੱਥ ਵਿਚ ਸੀ॥ ੮॥

ਛਿਮਾ ਨਿਧਾਨ ਸ਼ਾਂਤਿ ਚਿਤ ਹੋਇ। ਦੁਸ਼ਟ ਅਘੀ ਹਤਿ ਕਰਜੋ ਨ ਕੋਇ।
ਸ਼ਕਤਿ ਬਿਸਾਲੀ ਨਹੀਂ ਜਨਾਈ। ਤਜਜੋ ਸਰੀਰ ਸਮਾ ਨਿਯਰਾਈ॥ ੯॥

ਖਿਮਾਂ ਦੇ ਖਜ਼ਾਨੇ ਤੇ ਵੱਡੇ ਸ਼ਾਂਤ ਚਿੱਤ ਹੋਏ ਹਨ, ਕਿਸੇ ਵੀ ਦੁਸ਼ਟ ਪਾਪੀ ਨੂੰ ਉਨ੍ਹਾਂ ਨਾ ਮਾਰਿਆ। ਉਨ੍ਹਾਂ ਵਿਚ ਵਿਸ਼ਾਲ ਸ਼ਕਤੀ ਸੀ, ਪਰ ਆਪਣੀ ਸ਼ਕਤੀ ਨੂੰ ਉਨ੍ਹਾਂ ਜਿਤਾਇਆ ਨਹੀਂ ਹੈ। ਜਦ ਸਮਾਂ ਨੇੜੇ ਆ ਗਿਆ ਤਾਂ ਸਰੀਰ ਛੱਡ ਗਏ॥੯॥

ਤਿਸ ਬਿਧਿ ਆਪ ਚਲੇ ਢਿਗ ਸ਼ਾਹੂ। ਬੈਸ ਨਵੀਨ ਧਰਤਿ ਉਤਸਾਹੂ।
ਹੇ ਸੁਤ ਮੈਂ ਵਾਰੀ ਬਹੁਵਾਰੀ। ਬਿਨਾ ਪਿਖੇ ਮੁਝ ਸੰਕਟ ਭਾਰੀ॥ ੧੦॥

ਉਸ ਪ੍ਰਕਾਰ ਤੁਸੀਂ ਵੀ ਬਾਦਸ਼ਾਹ ਦੇ ਪਾਸ ਚਲੇ ਹੋ, ਤੁਹਾਡੀ ਉਮਰ ਛੋਟੀ ਹੈ, ਬੜਾ ਉਤਸ਼ਾਹ ਧਾਰਨ ਕੀਤਾ ਹੈ। ਹੇ ਪੁੱਤਰ! ਮੈਂ ਬਹੁਤ ਵਾਰ ਬਲਿਹਾਰੇ ਜਾਂਦੀ ਹਾਂ, ਵੇਖਣ ਤੋਂ ਬਗੈਰ ਮੈਨੂੰ ਬਹੁਤ ਦੁੱਖ ਹੁੰਦਾ ਹੈ॥੧੦॥

ਇਕ ਅਲੰਬ ਤੁਮ ਦੇਖਤਿ ਰਹੌਂ। ਸਦਾ ਅਨੰਦ ਰਿਦੇ ਬਹੁ ਲਹੌਂ।
ਕਹਾਂ ਕਰੌਂ ਮੈਂ ਤੁਮ ਤੇ ਪਾਛੇ। ਪੁੱਤ੍ਰ ਸਦਨ ਜਬਿ ਪਿਖੌਂ ਨ ਆਛੇ॥ ੧੧॥

ਮੈਨੂੰ ਇਕੋ ਆਸਰਾ ਹੈ ਕਿ ਤੈਨੂੰ ਵੇਖਦੀ ਰਹਾਂ, ਸਦਾ ਹਿਰਦੇ ਵਿਚ ਬਹੁਤ ਅਨੰਦ ਲੈਂਦੀ ਹਾਂ। ਮੈਂ ਤੇਰੇ ਪਿੱਛੋਂ ਕੀ ਕਰਾਂਗੀ, ਜਦ ਆਪਣੇ ਚੰਗੇ ਪੁੱਤਰ ਨੂੰ ਘਰ ਨਹੀਂ ਵੇਖਾਂਗੀ॥ ੧੧॥

ਉਦਜੋ ਪਾਪ ਫਲ ਰਹੌਂ ਇਕੇਲੀ। ਰਿਦੇ ਪ੍ਰਤੀਖਤਿ ਅਧਿਕ ਦੁਹੇਲੀ।
ਕਰਹੁ ਸ਼ੀਘ੍ਰਤਾ ਆਵਿਨਿ ਮਾਂਹੀ। ਮੁਝ ਦਿਸ਼ਿ ਪਿਖਹੁ ਬਿਸਾਰਹੁ ਨਾਂਹੀ॥੧੨॥

ਪਾਪ ਫਲ ਉਦੈ ਹੋਇਆ ਹੈ ਕਿ ਇਕੱਲੀ ਰਹਾਂ, ਹਿਰਦੇ ਵਿਚ ਇੰਤਜ਼ਾਰ ਕਰਕੇ ਬਹੁਤ ਦੁਖੀ ਹੋਵਾਂਗੀ। ਆਉਣ ਵਿਚ ਛੇਤੀ ਕਰੋ, ਮੇਰੇ ਵਲ ਵੇਖ ਕੇ ਮੈਨੂੰ ਵਿਸਾਰੋ ਨਹੀਂ॥ ੧੨॥

ਨਿਤ ਪ੍ਰਤਿ ਸੁਧਿ ਪਹੁੰਚਾਵਨਿ ਕਰੀਅਹਿ। ਸਾਵਧਾਨਤਾ ਸਭਿ ਬਿਧਿ ਧਰੀਅਹਿ।
ਕਰਮ ਕਾਲ ਕਰਿ ਭਯੋ ਵਿਯੋਗ। ਇਸ ਮਹਿਂ ਬਸਿ ਨਾਹਿਨ ਕਿਸੁ ਲੋਗ' ॥੧੩॥

ਸਦਾ ਆਪਣੇ ਬਾਰੇ ਸੁਖ-ਸਾਂਦ ਭੇਜਦੇ ਰਹਿਣਾ ਅਤੇ ਹਰ ਪ੍ਰਕਾਰ ਸਾਵਧਾਨ ਰਹਿਣਾ। ਕਰਮਕਾਲ ਕਰਕੇ ਵਿਛੋੜਾ ਹੋਇਆ ਹੈ, ਇਸ ਵਿਚ ਕਿਸੇ ਦਾ ਵੀ ਕੋਈ ਵੱਸ ਨਹੀਂ ਹੈ"॥ ੧੩॥

ਸ੍ਰੀ ਹਰਿਗੋਵਿੰਦ ਸੁਨਿ ਜਨਨੀ ਤੇ। ਧੀਰਜਿ ਦੀਨਿ ਭਾਖਿ ਸੁਭ ਰੀਤੇ।
'ਨਹਿਂ ਕੀਜਹਿ ਚਿਤ ਮਹਿਂ ਦੁਚਿਤਾਈ। ਗੁਰ ਸਹਾਇ ਤੇ ਸ਼ੁਭ ਬਨਿਆਈ॥੧੪॥

ਸ੍ਰੀ ਹਰਿਗੋਬਿੰਦ ਸਾਹਿਬ ਨੇ ਆਪਣੀ ਮਾਤਾ ਪਾਸੋਂ ਸੁਣ ਕੇ, ਹਰ ਰੀਤੀ ਨਾਲ ਕਹਿ ਕੇ ਧੀਰਜ ਦਿੱਤਾ, ਉਨ੍ਹਾਂ ਬਚਨ ਕੀਤੇ, "ਆਪਣੇ ਚਿੱਤ ਵਿਚ ਕਿਸੇ ਪ੍ਰਕਾਰ ਦੀ ਦੁਚਿਤੀ ਨਾ ਧਾਰਨ ਕਰੋ। ਗੁਰੂ ਜੀ ਦੀ ਸਹਾਇਤਾ ਨਾਲ ਸਭ ਕੁਝ ਸ਼ੁਭ ਹੀ ਬਣੇਗਾ॥ ੧੪॥

**ਜਬਹਿ ਫਰਾਗਤਿ ਕੀ ਬਿਧਿ ਜੋਵੈਂ। ਨਹਿਂ ਠਹਿਰਹਿਂ ਆਵਨਿ ਤਬਿ ਹੋਵੈ।**
**ਕੁਸ਼ਲ ਛੇਮ ਕੀ ਸੁਧਿ ਪਹੁਚਾਵੈਂ। ਸਭਿ ਬਿਧਿ ਤੇ ਅਨੰਦ ਉਪਜਾਵੈਂ"॥੧੫॥**

ਜਦ ਵੀ ਵਿਹਲੇ ਹੋ ਗਏ, ਫਿਰ ਉਥੇ ਹੋਰ ਨਹੀਂ ਠਹਿਰਾਂਗੇ, ਓਸੇ ਵੇਲੇ ਆ ਜਾਵਾਂਗੇ। ਸੁਖ-ਸਾਂਦ ਦੀ ਖਬਰ ਪਹੁੰਚਾਉਂਦੇ ਰਹਾਂਗੇ, ਹਰ ਪ੍ਰਕਾਰ ਨਾਲ ਅਨੰਦ ਉਪਜਾਵਾਂਗੇ"॥ ੧੫॥

**ਇਮ ਭਨਿ ਸੁਨਿ ਜਨਨੀ ਕੇ ਸੰਗਿ। ਜਿਤ ਕਿਤ ਬਿਦਤਯੋ ਚਲਨਿ ਪ੍ਰਸੰਗ।**
**ਕਰਿ ਤਯਾਰੀ ਸੇਵਕ ਸਮੁਦਾਇ। ਸੁਭਣ ਸ਼ਸਤ੍ਰ ਬਸਤਰ ਤਨ ਲਾਇ॥੧੬॥**

ਇਸ ਤਰ੍ਹਾਂ ਆਪਣੇ ਮਾਤਾ ਜੀ ਨਾਲ ਕਹਿ ਸੁਣ ਕੇ, ਜਿਵੇਂ ਕਿਵੇਂ ਚਲਣ ਦਾ ਪ੍ਰਸੰਗ ਪ੍ਰਗਟ ਕੀਤਾ। ਸਭ ਸੇਵਕਾਂ ਨੇ ਤਿਆਰੀ ਕਰਕੇ ਸ਼ੁਭ ਸ਼ਸਤਰ, ਵਸਤਰ ਸਰੀਰ ਤੇ ਪਹਿਣ ਲਏ॥ ੧੬॥

**ਚਹੀਅਹਿ ਵਹਿਰ ਜਿ ਵਸਤੁ ਅਨੇਕ। ਕਰੀ ਸੰਭਾਰਨਿ ਗਿਨਿ ਗਿਨਿ ਏਕ।**
**ਤਿਸ ਦਿਨ ਤਯਾਰੀ ਕਰਤਿ ਗੁਜ਼ਾਰਾ। ਭਈ ਜਾਮਨੀ ਖਾਇ ਅਹਾਰਾ॥੧੭॥**

ਜਿਹੜੀਆਂ ਬਾਹਰ ਅਨੇਕ ਵਸਤਾਂ ਚਾਹੀਦੀਆਂ ਸਨ, ਉਹ ਸਾਰੀਆਂ ਇਕ ਇਕ ਗਿਣ ਕੇ ਇਕੱਠੀਆਂ ਕੀਤੀਆਂ, ਉਸ ਦਿਨ ਤਿਆਰੀ ਕਰਦਿਆਂ ਗੁਜ਼ਾਰ ਦਿੱਤੀ, ਰਾਤ ਪੈਣ ਤੇ ਭੋਜਨ ਛੱਕਿਆ॥ ੧੭॥

**ਸੁਪਤਿ ਜਥਾ ਸੁਖ ਪ੍ਰਾਤੀ ਜਾਗੇ। ਸੌਚ ਸ਼ਨਾਨ ਕਰਨਿ ਸਭਿ ਲਾਗੇ।**
**ਬਸਤ੍ਰ ਸ਼ਸਤ੍ਰ ਸਤਿਗੁਰੂ ਸਜਾਏ। ਖੜਗ ਧਨੁਖ ਤਰਕਸ਼ ਅੰਗ ਲਾਏ॥੧੮॥**

ਸੁਖ ਨਾਲ ਸੌਂ ਕੇ ਸਵੇਰੇ ਸਵੱਖਤੇ ਜਾਗ ਪਏ, ਸਾਰੇ ਸੌਚ ਇਸ਼ਨਾਨ ਕਰਨ ਲੱਗੇ। ਸਤਿਗੁਰੂ ਜੀ ਨੇ ਵਸਤਰ ਸ਼ਸਤਰ ਸਜਾ ਲਏ, ਤਲਵਾਰਾਂ, ਧਨੁੱਖ ਅਤੇ ਤੀਰਾਂ ਦਾ ਭੱਥਾ ਸਰੀਰ ਨਾਲ ਬੰਨ੍ਹ ਲਏ॥ ੧੮॥

**ਤਯਾਰ ਹੋਨਿ ਕੋ ਬਜਯੋ ਨਿਸ਼ਾਨਾ। ਜਨੁ ਘਨੁ ਘੋਖਤਿ ਘੋਖ ਮਹਾਨਾ।**
**ਕਸੇ ਤੁਰੰਗਨਿ ਤੰਗ ਬਨਾਏ। ਸੁਭਟ ਸੁਚੇਤ ਤਯਾਰ ਹੁਇ ਆਏ॥ ੧੯॥**

ਫਿਰ ਤਿਆਰ ਹੋਣ ਦਾ ਨਗਾਰਾ ਵੱਜਿਆ, ਜਿਵੇਂ ਘਣੇ ਬੱਦਲ ਬੜੀ ਉੱਚੀ ਗੱਜੇ ਹੋਣ। ਘੋੜਿਆਂ ਉਤੇ ਕਾਠੀਆਂ ਚੰਗੀ ਤਰ੍ਹਾਂ ਕੱਸ ਲਈਆਂ। ਸਾਰੇ ਸੂਰਮੇ ਸੁਚੇਤ ਹੋ ਕੇ ਤਿਆਰ ਹੋ ਕੇ ਆ ਗਏ॥ ੧੯॥

**ਸਤਿਗੁਰ ਲੇ ਪ੍ਰਸਾਦਿ ਸਮੁਦਾਏ। ਸ਼੍ਰੀ ਹਰਿ ਮੰਦਿਰ ਕੀ ਦਿਸ਼ਿ ਆਏ।**
**ਕਰੀ ਨਮੋ ਹੁਇ ਖਰੇ ਅਗਾਰੀ। ਕੁਸ਼ਲ ਸਕਲ ਹਿਤ ਬਿਨੈ ਉਚਾਰੀ॥੨੦॥**

ਸਤਿਗੁਰੂ ਜੀ ਪ੍ਰਸ਼ਾਦਿ ਅਤੇ ਸਾਰੇ ਸੂਰਮਿਆਂ ਨੂੰ ਨਾਲ ਲੈ ਕੇ, ਸ੍ਰੀ ਹਰਿਮੰਦਰ ਸਾਹਿਬ ਵਾਲੇ ਪਾਸੇ ਆਏ। ਦਰਬਾਰ ਸਾਹਿਬ ਦੇ ਸਾਹਮਣੇ ਖੜੇ ਹੋ ਕੇ ਨਮਸਕਾਰ ਕੀਤੀ ਅਤੇ ਕੁਸ਼ਲਤਾ ਹਿਤ ਬੇਨਤੀ ਉਚਾਰਨ ਕੀਤੀ॥ ੨੦॥

**ਲਖਿ ਸਥਾਨ ਸ਼ੁਭ ਪਿਤਾ ਪਿਤਾਮਾ। ਦਈ ਪ੍ਰਦੱਛਨ ਕੀਨਿ ਪ੍ਰਨਾਮਾ।**
**ਕਰਿ ਕੈ ਪੂਜ ਪ੍ਰਸਾਦ ਬ੍ਰਤਾਯੋ। ਸਗਰੀ ਸੰਗਤਿ ਸਾਦਰ ਪਾਯੋ॥ ੨੧॥**

ਆਪਣੇ ਪਿਤਾ-ਪਿਤਾਮਾ ਦਾ ਸਥਾਨ ਵੇਖ ਕੇ ਪਰਿਕਰਮਾਂ ਕਰਕੇ ਬੰਦਨਾ ਕੀਤੀ, ਫਿਰ ਪੂਜਾ ਕਰਕੇ ਪ੍ਰਸ਼ਾਦਿ ਵਰਤਾਇਆ। ਸਾਰੀ ਸੰਗਤ ਨੇ ਬੜੇ ਆਦਰ ਨਾਲ ਪ੍ਰਾਪਤ ਕੀਤਾ॥ ੨੧॥

ਪੁਨ ਸਤਿਗੁਰੁ ਨਿਜ ਮਾਤਾ ਪਾਸ। ਆਇ ਨਮੋ ਕਰਿ ਦੇਤਿ ਹੁਲਾਸ।
ਗਮਨਿ ਸਮੈਂ ਲਖਿ ਦ੍ਰਿਗ ਜਲ ਰੋਕਾ। ਬਾਰਿ ਬਾਰਿ ਸੁਤ ਬਦਨ ਬਿਲੋਕਾ॥੨੨॥

ਫਿਰ ਸਤਿਗੁਰੂ ਜੀ ਆਪਣੀ ਮਾਤਾ ਜੀ ਪਾਸ ਗਏ, ਨਮਸਕਾਰ ਕਰਕੇ ਉਨ੍ਹਾਂ ਨੂੰ ਪ੍ਰਸੰਨਤਾ ਦਿੱਤੀ। ਮਾਤਾ ਜੀ ਨੇ ਪੁੱਤਰ ਦੇ ਜਾਣ ਸਮੇਂ ਬਾਰ-ਬਾਰ ਅੱਖਾਂ ਵਿਚੋਂ ਜਲ ਰੋਕਿਆ ਅਤੇ ਬਾਰ-ਬਾਰ ਪੁੱਤਰ ਦੇ ਮੁਖੜੇ ਵੱਲ ਵੇਖਿਆ॥ ੨੨॥

'ਸ੍ਰੀ ਨਾਨਕ ਆਦਿਕ ਗੁਰੁ ਪੰਚ। ਸਦਾ ਸਹਾਇਕ ਹੁਇਂ, ਸੁਖ ਸੰਚ।
ਬਿਘਨ ਅਨੇਕ ਬਿਦਾਰਨਿ ਕਰੈਂ। ਸਖਾ ਮਿਲਾਇ, ਰਿਪੁਨਿ ਪਰਹਰੈਂ'॥੨੩॥

ਅਰਦਾਸ ਕੀਤੀ, "ਹੇ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਪੰਜ ਗੁਰੂ ਸਾਹਿਬਾਨ ਸਦਾ ਹੀ ਮੇਰੇ ਪੁੱਤਰ ਦੇ ਸਹਾਇਕ ਬਣੋ, ਤੇ ਸਦਾ ਉਸ ਨੂੰ ਸੁਖ ਮਿਲਣ, ਅਨੇਕ ਪ੍ਰਕਾਰ ਦੇ ਵਿਘਨਾਂ ਨੂੰ ਦੂਰ ਕਰੋ। ਸੱਜਣਾਂ ਦਾ ਸੰਗ ਮਿਲਾਉਣਾ ਤੇ ਵੈਰੀਆਂ ਦਾ ਨਾਸ਼ ਕਰਨਾ"॥ ੨੩॥

ਮਸਤਕ ਚੂਮਤਿ ਗਰੇ ਲਗਾਇਵ। ਭਈ ਬਿਬਸਿ ਕੁਛ ਕਹਜੋ ਨ ਜਾਇਵ।
ਗਯੋ ਗਰਾ ਭਰਿ ਗਦ ਗਦ ਬਾਨੀ। ਸੁਤ ਸਨੇਹ ਮਹਿਂ ਮਤਿ ਲਪਟਾਨੀ॥੨੪॥

ਫਿਰ ਪੁੱਤਰ ਦਾ ਮੱਥਾ ਚੁੰਮ ਕੇ ਗਲ ਨਾਲ ਲਾਇਆ, ਫਿਰ ਬੇਬਸ ਹੋ ਗਈ, ਕੁਝ ਕਿਹਾ ਨਹੀਂ ਸੀ ਜਾਂਦਾ। ਗਲਾ ਭਰ ਗਿਆ ਤੇ ਬੋਲਿਆ ਵੀ ਨਹੀਂ ਸੀ ਜਾਂਦਾ, ਪੁੱਤਰ ਦੇ ਪਿਆਰ ਵਿਚ ਮੱਤ ਇੰਝ ਲਪਟ ਗਈ ਸੀ॥ ੨੪॥

ਕਹਿ ਬਹੁ ਬਾਰਿ ਧੀਰ ਗੁਰ ਦੀਨੀ। 'ਅਹੋ ਮਾਤ! ਤੁਮ ਸੁਮਤਿ ਪ੍ਰਬੀਨੀ।
ਅਪਰਨਿ ਕੋ ਸਮੁਝਾਵਨਿ ਬਨੈ। ਕਜੋਂ ਉਰ ਕਰਤਿ ਕਸ਼ਟ ਕੇ ਸਨੈ॥੨੫॥

ਗੁਰੂ ਜੀ ਨੇ ਬਹੁਤ ਵਾਰ ਕਹਿ ਕੇ ਧੀਰਜ ਦਿੱਤਾ, "ਹੇ ਮਾਤਾ ਜੀ! ਤੁਸੀਂ ਤਾਂ ਸ੍ਰੇਸ਼ਟ ਬੁੱਧੀ ਵਾਲੇ ਹੋ, ਤੁਹਾਡਾ ਤਾਂ ਹੋਰਨਾਂ ਨੂੰ ਸਮਝਾਉਣਾ ਬਣਦਾ ਹੈ, ਆਪਣੇ ਹਿਰਦੇ ਨੂੰ ਦੁਖ ਸਹਿਤ ਕਿਉਂ ਕਰਦੇ ਹੋ॥ ੨੫॥

ਕੇਤਿਕ ਦਿਨ ਮਹਿਂ ਸੁਖ ਸੋਂ ਆਵਹਿਂ। ਬਸਹਿਂ ਨਿਕਟ ਆਨੰਦ ਉਪਜਾਵੈਂ'।
ਸੁਨਿ ਜਨਨੀ ਬੋਲੀ ਬਡਭਾਗਨਿ। ਸੁੰਦਰ ਸੂਰਤਿ ਸੁਤ ਅਨੁਰਾਗਨਿ॥੨੬॥

ਕੁਝ ਦਿਨਾਂ ਵਿਚ ਹੀ ਸੁਖ ਨਾਲ ਆਵਾਂਗੇ, ਤੁਹਾਡੇ ਪਾਸ ਰਹਿਕੇ ਆਨੰਦ ਉਪਜਾਵਾਂਗੇ।" ਇਹ ਸੁਣ ਕੇ ਵੱਡੇ ਭਾਗਾਂ ਵਾਲੀ ਮਾਤਾ ਜੀ ਬੋਲੀ, ਜਿਹੜੀ ਪੁੱਤਰ ਦੇ ਹਿਤ ਵਾਲੀ ਹੈ॥ ੨੬॥

'ਪੁੱਤ੍ਰ! ਸੁਨਹੁ ਬਡ ਜਤਨ ਕਰੰਤੇ। ਪ੍ਰਾਪਤਿ ਭਏ ਆਪਿ ਦੁਤਿਵੰਤੇ।
ਪੁਨਿ ਸ਼ੱਤ੍ਰ ਨਿ ਬਹੁ ਬਿਘਨ ਉਠਾਏ। ਨਿਜ ਕਰ ਦੇਕਰਿ ਗੁਰੂ ਬਚਾਏ॥੨੭॥

"ਹੇ ਪੁੱਤਰ! ਸੁਣੋ, ਵੱਡੇ ਯਤਨ ਕਰਕੇ, ਆਪ ਵਰਗੇ ਵੱਡੇ ਸੋਹਣੇ ਪੁੱਤਰ ਪ੍ਰਾਪਤ ਹੋਏ, ਫਿਰ ਵੈਰੀਆਂ ਨੇ ਬਹੁਤ ਵਿਘਨ ਖੜੇ ਕੀਤੇ, ਸਤਿਗੁਰੂ ਜੀ ਨੇ ਆਪ ਆਪਣਾ ਹੱਥ ਦੇ ਕੇ ਤੁਹਾਡੀ ਰਖਿਆ ਕੀਤੀ॥ ੨੭॥

ਅਬਿਲੌ ਮੈਂ ਤੁਮ ਪਾਰਨਿ ਕੀਨੇ। ਦੇਖਤਿ ਮੈਂ ਨਿਤ ਤ੍ਰਿਪਤਿ ਬਿਹੀਨੇ।
ਇਕ ਪੁੱਤ੍ਰਾ ਦੇਖਹੁ ਦਿਸ਼ਿ ਮੋਹੀ। ਮਿਲਹੁ ਤੁਰਤ ਜਿਮ ਸੁਖ ਮਨ ਹੋਹੀ'॥੨੮॥

ਹੁਣ ਤਕ ਮੈਂ ਤੁਹਾਡੀ ਪਾਲਣਾ ਕੀਤੀ ਹੈ, ਤੁਹਾਨੂੰ ਵੇਖ ਕੇ ਸਦਾ ਤ੍ਰਿਪਤ ਹੁੰਦੀ ਹਾਂ। ਮੇਰੇ ਵਲ ਵੇਖੋ, ਮੇਰਾ ਇਕ ਹੀ ਪੁੱਤਰ ਹੈ, ਮੈਨੂੰ ਛੇਤੀ ਆ ਕੇ ਮਿਲੋ, ਜਿਵੇਂ ਮੇਰੇ ਮਨ ਨੂੰ ਸੁਖ ਹੋਵੇ"॥ ੨੮॥

'ਹੇ ਜਨਨੀ! ਜਬਿ ਅਵਸਰ ਪਾਵੌਂ। ਤੁਮ ਕੋ ਸਿਮਰਿ ਤੁਰਤ ਹੀ ਆਵੌਂ।
ਕਰਹੁ ਅਨੰਦ ਬਿਦਾ ਅਬਿ ਦੀਜੈ। ਸਤਿਗੁਰ ਸੌਂਪ ਅਸੀਸ ਭਨੀਜੈ'॥੨੯॥

"ਹੇ ਮਾਤਾ ਜੀ ! ਜਦ ਵੀ ਅਵਸਰ ਪਾਵਾਂਗੇ, ਤੁਹਾਨੂੰ ਯਾਦ ਕਰਕੇ ਤੁਰਤ ਹੀ ਵਾਪਸ ਆ ਜਾਵਾਂਗੇ। ਹੁਣ ਅਨੰਦ ਪ੍ਰਸੰਨ ਹੋ ਕੇ ਸਾਨੂੰ ਵਿਦਾ ਕਰੋ, ਸਤਿਗੁਰੂ ਜੀ ਸਹਾਈ ਹੋਣ, ਇਹ ਮੈਨੂੰ ਅਸੀਸ ਦੇਵੋ"॥ ੨੯॥

**ਇਮ ਕਹਿ ਬੰਦਨ ਕਰਿ ਘਰ ਨਿਕਸੇ। ਕਮਲ ਬਿਸ਼ਾਲ ਬਿਲੋਚਨ ਬਿਗਸੇ।**
**ਸ਼ੁਭ ਸਜਾਇ ਸੇਵਕ ਹਯ ਲਜਾਯੋ। ਸ੍ਰੀ ਸਤਿਗੁਰੁ ਨਾਨਕ ਉਰ ਧਜਾਯੋ॥ ੩੦॥**

ਇਹ ਕਹਿ ਕੇ ਬੰਦਨਾ ਕਰ ਕੇ ਘਰ ਵਿਚੋਂ ਨਿਕਲੇ, ਕੰਵਲ ਨੈਣ ਵਿਸ਼ਾਲ ਖਿੜ ਗਏ। ਸੇਵਕ ਘੋੜੇ ਨੂੰ ਚੰਗੀ ਤਰ੍ਹਾਂ ਸਜਾ ਕੇ ਲਿਆਏ। ਸ੍ਰੀ ਸਤਿਗੁਰੂ ਨਾਨਕ ਦੇਵ ਜੀ ਨੂੰ ਹਿਰਦੇ ਵਿਚ ਧਿਆਇਆ॥ ੩੦॥

**ਭਏ ਅਰੂਢਨਿ ਜਬੈ ਗੁਸਾਈਂ। ਧੁਨਿ ਦੁੰਦਭਿ ਹਨਿ ਡੰਕ ਉਠਾਈ।**
**ਅਸੁ ਅਸੁਵਾਰ ਹੋਇ ਕਰਿ ਚਾਲੇ। ਸੰਗ ਸੁਭਟਿ ਚਢਿ, ਗਹਿ ਅਸਿ ਢਾਲੇ। ੩੧॥**

ਜਦ ਗੁਰੂ ਜੀ ਘੋੜੇ ਤੇ ਚੜ੍ਹ ਗਏ ਤਾਂ ਨਗਾਰੇ ਤੇ ਡੱਗਾ ਵੱਜਣ ਨਾਲ ਬੜੀ ਉੱਚੀ ਆਵਾਜ਼ ਪੈਦਾ ਹੋਈ। ਇਸ ਤਰ੍ਹਾਂ ਸਵਾਰ ਹੋ ਕੇ ਚਲ ਪਏ, ਨਾਲ ਸੂਰਮੇ ਵੀ ਤਲਵਾਰਾਂ ਤੇ ਢਾਲਾਂ ਫੜ ਕੇ ਘੋੜਿਆਂ ਤੇ ਚੜ੍ਹ ਗਏ॥ ੩੧॥

**ਸ਼ਗੁਨ ਭਏ ਚਹੁੰ ਦਿਸ਼ਿ ਤੇ ਨੀਕੇ। ਅਵਿਲੋਕਤਿ ਹੁਲਸਾਵਨਿ ਜੀਕੇ।**
**ਫਰਕਜੋ ਦਹਿਨ ਬਿਲੋਚਨ ਸੁੰਦਰ। ਭੁਜਾਦੰਡ ਦਹਿਨੋ ਬਲ ਮੰਦਰ॥ ੩੨॥**

ਚਾਰਿਆਂ ਪਾਸਿਆਂ ਤੋਂ ਬੜੇ ਚੰਗੇ ਸ਼ਗਨ ਹੋਏ, ਵੇਖ ਕੇ ਸਾਰੇ ਦਿਲ ਵਿਚ ਪ੍ਰਸੰਨ ਹੋ ਰਹੇ ਸਨ। ਸੱਜੀ ਅੱਖ ਬੜੇ ਸੁੰਦਰ ਢੰਗ ਨਾਲ ਫਰਕੀ, ਸੱਜੀ ਬਾਂਹ ਤਾਕਤ ਦਾ ਘਰ ਸੀ॥ ੩੨॥

**ਨਿਰਮਲ ਦਿਵਸ ਬਾਯੁ ਸੁਖਕਾਰੀ। ਮਿਲੀ ਦੁਘਟ ਧਰਿ ਸੁੰਦਰ ਨਾਰੀ।**
**ਮ੍ਰਿਗਨਿ ਮਾਲ ਦਾਹਨਿ ਕੋ ਆਈ। ਮਧੁਰ ਬਿਹੰਗਨਿ ਸ਼ਬਦ ਸੁਨਾਈ॥ ੩੩॥**

ਨਿਰਮਲ ਦਿਨ ਸੀ ਤੇ ਹਵਾ ਬੜੀ ਸੁਖਦਾਇਕ ਸੀ, ਸੁੰਦਰ ਨਾਰੀਆਂ ਸਿਰਾਂ 'ਤੇ ਦੋ ਘੜੇ ਧਰ ਕੇ ਮਿਲੀਆਂ। ਹਿਰਨਾਂ ਦੀ ਡਾਰ ਖੱਬੇ ਪਾਸਿਓਂ ਸੱਜੇ ਪਾਸੇ ਵਲ ਆਈ। ਪੰਛੀ ਮਿੱਠੇ ਸ਼ਬਦ ਸੁਣਾ ਰਹੇ ਸਨ॥ ੩੩॥

**ਸ਼ੱਤ੍ਰ ਬਿਨਾਸ਼ ਜਨਾਵਨਿ ਕਰਿਹੀ। ਸਤਿਗੁਰੁ ਹਿਤ ਕੋ ਬਿਦਤਾਚਰਹੀ।**
**ਧੌਂਸਾ ਧੁੰਕਤਿ ਜਾਤਿ ਅਗਾਰੀ। ਚਮੂੰ ਤੁਰੰਗਨਿ ਬਲੀ ਪਿਛਾਰੀ॥ ੩੪॥**

ਵੈਰੀ ਦੇ ਨਾਸ਼ ਬਾਰੇ ਉਹ ਜਾਣੂ ਕਰਵਾ ਰਹੇ ਸਨ ਤੇ ਸਤਿਗੁਰੂ ਜੀ ਦੇ ਹਿਤ ਨੂੰ ਪ੍ਰਗਟ ਕਰ ਰਹੇ ਹਨ। ਧੌਂਸਾ ਅੱਗੇ ਅੱਗੇ ਵੱਜਦਾ ਜਾਂਦਾ ਹੈ, ਸੈਨਾ ਅਤੇ ਬਲਵਾਨ ਘੋੜੇ ਪਿੱਛੇ-ਪਿੱਛੇ ਜਾ ਰਹੇ ਹਨ॥ ੩੪॥

**ਕਿੰਚਬੇਗ ਅਰੁ ਖਾਨ ਵਜ਼ੀਰ। ਭਏ ਅਰੂਢਨਿ ਗਮਨੇ ਧੀਰ।**
**ਹਯਨਿ ਕੁਦਾਵਤਿ ਮਾਰਗ ਜਾਤੇ। ਆਯੁਧ ਬਿੱਦਜਾ ਮਹਿਂ ਉਮਹਾਤੇ॥ ੩੫॥**

ਕਿੰਚ ਬੇਗ ਅਤੇ ਵਜ਼ੀਰ ਖਾਂ ਘੋੜਿਆਂ ਤੇ ਚੜ੍ਹ ਕੇ ਚਲ ਪਏ। ਕੁਝ ਸਿੱਖ ਰਾਹ ਵਿਚ ਘੋੜਿਆਂ ਨੂੰ ਕੁਦਵਾਉਂਦੇ ਜਾਂਦੇ ਸਨ, ਜਿਹੜੇ ਸ਼ਸਤਰ ਵਿਦਿਆ ਵਿਚ ਬੜਾ ਉਤਸ਼ਾਹ ਰੱਖਦੇ ਸਨ॥ ੩੫॥

**ਦੋਇ ਕੋਸ ਪਰ ਕੀਨਸਿ ਡੇਰਾ। ਉਤਰੇ ਗੁਰੂ ਜਾਇ ਤਿਸ ਬੇਰਾ।**
**ਹੁਤੋ ਮਖਮਲੀ ਤੰਬੂ ਸੁੰਦਰ। ਊਪਰਿ ਜ਼ਰੀ ਪਸ਼ਮ ਪਟ ਅੰਦਰਿ॥ ੩੬॥**

ਦੋ ਕੋਹਾਂ ਤੇ ਜਾ ਕੇ ਡੇਰਾ ਕੀਤਾ, ਗੁਰੂ ਜੀ ਓਸੇ ਸਮੇਂ ਘੋੜੇ ਤੋਂ ਉਤਰ ਗਏ। ਸੁੰਦਰ ਮਖਮਲੀ ਤੰਬੂ ਸੀ, ਉਸ ਦੇ ਉਪਰ ਅਤੇ ਅੰਦਰ ਜ਼ਰੀ, ਪਸ਼ਮ ਅਤੇ ਰੇਸ਼ਮੀ ਕੱਪੜਾ ਲੱਗਾ ਹੋਇਆ ਸੀ॥ ੩੬॥

ਚਾਂਦੀ ਚੋਬ ਚਤਰਕੀ ਰਚੀ। ਕੰਚਨ ਕਲਸ ਰੁਚਿਰ ਦੁਤਿ ਖਚੀ।
ਅਪਰ ਕਨਾਤ ਚਾਨਣੀ ਚਾਰੁ। ਰੇਸ਼ਮ ਡੋਰ ਖਿਚੀ ਦਿਸ਼ਿ ਚਾਰ॥ ੩੭॥

ਕਿਸੇ ਸਿਆਣੇ ਆਦਮੀ ਦੀ ਬਣਾਈ ਹੋਈ ਚੋਬ ਸੀ। ਸੁੰਦਰ ਸੋਨੇ ਦਾ ਕਲਸ ਬੜੀਆਂ ਦਮਕਾਂ ਮਾਰ ਰਿਹਾ ਸੀ। ਕਨਾਤ ਤੇ ਚਾਨਣੀ ਵੀ ਬੜੀ ਸੁੰਦਰ ਸੀ, ਜਿਸ ਨੂੰ ਚਾਰੇ ਪਾਸਿਆਂ ਤੋਂ ਰੇਸ਼ਮ ਦੀ ਡੋਰ ਨਾਲ ਕੱਸਿਆ ਹੋਇਆ ਸੀ॥੩੭॥

ਬੀਚ ਪ੍ਰਯੰਕ ਡਸਾਇ ਨਵੀਨੋ। ਸੂੱਛ ਬਿਛੌਨਾ ਛਾਦਨਿ ਕੀਨੋ।
ਸੇਜ ਬੰਦ ਬਡ ਗੁੰਫੇ ਜ਼ਰੀ। ਐਂਚਿ ਚਹੂੰ ਦਿਸ਼ਿ ਬੰਧਨ ਕਰੀ॥ ੩੮॥

ਉਸ ਦੇ ਵਿਚ ਸੁੰਦਰ ਪਲੰਘ ਡੁਹਾਇਆ ਗਿਆ ਅਤੇ ਸਵੱਛ ਤੇ ਸੁੰਦਰ ਵਿਛੌਣਾ ਵਿਛਾਇਆ ਗਿਆ ਸੀ। ਸੇਜਬੰਦ ਨੂੰ ਵੱਡੀ ਜ਼ਰੀ ਨਾਲ ਗੁੰਦਿਆ ਅਤੇ ਪਰੋਇਆ ਹੋਇਆ ਸੀ ਜਿਹੜੀ ਚਾਰੇ ਪਾਸਿਆਂ ਤੋਂ ਖਿੱਚ ਕੇ ਬੰਨ੍ਹੀ ਹੋਈ ਸੀ॥੩੮॥

ਧਰਜੋ ਮ੍ਰਿਦੁਲ ਸੁੰਦਰ ਉਪਧਾਨੁ। ਹਯ ਤੇ ਉਤਰਿ ਗੁਰੂ ਭਗਵਾਨ।
ਚਢਿ ਪ੍ਰਯੰਕ ਪਰ ਬਠਿ ਬਿਰਾਜੇ। ਜਿਨਕੇ ਨਾਮ ਲੇਤਿ ਜਮ ਲਾਜੇ॥ ੩੯॥

ਸੁੰਦਰ ਨਰਮ ਸਿਰਹਾਣਾ ਰਖਿਆ ਹੋਇਆ ਸੀ। ਘੋੜੇ ਤੋਂ ਉਤਰ ਕੇ ਗੁਰੂ ਭਗਵਾਨ ਜੀ ਪਲੰਘ ਤੇ ਚੜ੍ਹ ਕੇ ਬਿਰਾਜ ਗਏ, ਜਿਸ ਗੁਰੂ ਸਾਹਿਬ ਦਾ ਨਾਂ ਲੈਣ ਨਾਲ ਹੀ ਜਮ ਲੱਜਤ ਹੋ ਜਾਂਦੇ ਹਨ॥ ੩੯॥

ਫਰਸ਼ ਬਿਸਾਲ ਚਹੂੰਦਿਸ਼ਿ ਹੋਵਾ। ਉਪਜਤਿ ਹਰਖ ਬੈਠਿ ਜਿਨ ਜੋਵਾ।
ਗਨ ਮਸੰਦ ਅਰੁ ਬ੍ਰਿਧ ਗੁਰਦਾਸ। ਜੇਠਾ ਲੰਙ ਪਿਰਾਣਾ ਪਾਸ॥ ੪੦॥

ਚਾਰੇ ਪਾਸੇ ਵਿਸ਼ਾਲ ਫਰਸ਼ ਬਣਾਇਆ ਸੀ, ਜਿਸ ਤੇ ਬੈਠ ਕੇ ਬੜੀ ਪ੍ਰਸੰਨਤਾ ਹੁੰਦੀ ਸੀ। ਸਾਰੇ ਮਸੰਦ, ਬਾਬਾ ਬੁੱਢਾ ਜੀ, ਭਾਈ ਗੁਰਦਾਸ, ਭਾਈ ਜੇਠਾ, ਭਾਈ ਲੰਗਾਹ ਅਤੇ ਭਾਈ ਪਿਰਾਣਾ ਪਾਸ ਦਰੀ ਤੇ ਬੈਠੇ ਸਨ॥ ੪੦॥

ਅਪਰ ਸਿੱਖ ਸਗਰੇ ਚਲਿ ਆਏ। ਨਰ ਨਾਰੀ ਪੁਰਿ ਤੇ ਉਮਡਾਏ।
ਜਥਾ ਸ਼ਕਤਿ ਲੇ ਪਾਨ ਉਪਾਇਨਿ। ਅਰਪਹਿਂ ਆਨਿ ਗੁਰੂ ਕੇ ਪਾਇਨਿ॥੪੧॥

ਹੋਰ ਸਿੱਖ ਵੀ ਸਾਰੇ ਚਲ ਕੇ ਆ ਗਏ। ਨਗਰ ਤੋਂ ਇਸਤਰੀਆਂ ਪੁਰਸ਼ ਵੀ ਬੜੇ ਉਤਸ਼ਾਹ ਨਾਲ ਚਲ ਕੇ ਆਏ। ਆਪਣੀ ਸਮਰੱਥਾ ਅਨੁਸਾਰ ਉਨ੍ਹਾਂ ਹੱਥ ਵਿਚ ਉਪਹਾਰ ਫੜੇ ਹੋਏ ਸਨ ਤੇ ਆ ਕੇ ਗੁਰੂ ਜੀ ਦੇ ਚਰਨਾਂ ਤੇ ਭੇਟ ਕਰਦੇ ਸਨ॥ ੪੧॥

ਸੁਭਟ ਆਇ ਗਨ ਲਗਯੋ ਦਿਵਾਨ। ਗਾਇਂ ਰਬਾਬੀ ਰਾਗ ਮਹਾਨ।
ਚਮਰ ਚਾਰੁ ਚਲਚਾਲ ਢੁਰੰਤਾ। ਉਠਿ ਅਰਦਾਸ ਕਰਤਿ ਮਤਿਵੰਤਾ॥ ੪੨॥

ਜਦ ਸਾਰੇ ਸੂਰਮੇ ਵੀ ਗੁਰੂ ਜੀ ਪਾਸ ਸ਼ਾਮਿਆਨੇ ਵਿਚ ਆ ਗਏ ਤਾਂ ਦੀਵਾਨ ਲੱਗ ਗਿਆ ਤਾਂ ਰਬਾਬੀ ਰਾਗਾਂ ਵਿਚ ਕੀਰਤਨ ਕਰਨ ਲੱਗੇ। ਸੁੰਦਰ ਚੌਰ ਚੰਚਲ ਚਾਲ ਵਿਚ ਘੁੰਮ ਰਿਹਾ ਸੀ, ਸਿਆਣੇ ਪੁਰਸ਼ ਉਠ ਕੇ ਬੇਨਤੀ ਕਰ ਰਹੇ ਸਨ॥ ੪੨॥

ਸੂਰਜ ਮੁਖੀ ਧਰੇ ਕਰ ਖਰੋ। ਕਿਹ ਕਰ ਦੰਡੂ ਹਮੇ ਕੋ ਖਰੋ।
ਮੇਲਾ ਮਹਦ ਸਕੇਲਨਿ ਹੋਵਾ। ਚਢਤਿ ਗੁਰੂ ਦਰਸ਼ਨ ਸਭਿ ਜੋਵਾ ॥ ੪੩॥

ਗੋਲ ਪੱਖਾ ਹੱਥ ਵਿਚ ਲੈ ਕੇ ਖੜੇ ਸਨ, ਜਿਸ ਦੀ ਡੰਡੀ ਸੋਨੇ ਦੀ ਬਣੀ ਹੋਈ ਸੀ। ਬਹੁਤ ਵੱਡਾ ਮੇਲਾ ਇਕੱਠਾ ਹੋਇਆ। ਸਾਰੇ ਗੁਰੂ ਜੀ ਦੇ ਦਰਸ਼ਨਾਂ ਵਾਸਤੇ ਆਏ ਸਨ॥ ੪੩॥

ਕੇਤਿਕ ਨਰ ਨਾਰੀ ਹਟਿ ਆਏ। ਸਤਿਗੁਰੁ ਗੁਨ ਬਰਨਤਿ ਸਮੁਦਾਏ।
ਕਿਤਿਕ ਨਿਸਾ ਬਸਿਬੇ ਮਤਿ ਧਾਰੀ। 'ਗੁਰੁ ਹਿਤ ਹਮੇ ਪੁੰਨ ਹੁਇ ਭਾਰੀ' ॥੪੪॥

ਕਈ ਇਸਤਰੀ-ਪੁਰਸ਼ ਵਾਪਸ ਆ ਗਏ ਅਤੇ ਉਹ ਸਤਿਗੁਰੂ ਜੀ ਦੇ ਗੁਣਾਂ ਦਾ ਵਰਣਨ ਕਰ ਰਹੇ ਸਨ। ਕਈਆਂ ਨੇ ਰਾਤ ਓਥੇ ਹੀ ਕੱਟਣ ਦਾ ਮਨ ਬਣਾ ਲਿਆ। ਗੁਰੂ ਜੀ ਦੇ ਪ੍ਰੇਮ ਕਰਕੇ ਸਾਨੂੰ ਭਾਰੀ ਪੁੰਨ ਪ੍ਰਾਪਤ ਹੋਵੇਗਾ॥੪੪॥

ਸੰਧਜਾ ਭਈ ਦਰਸ ਕੋ ਦੇਤਿ। ਕ੍ਰਿਪਾ ਦ੍ਰਿਸ਼ਟਿ ਤੇ ਦੁਖ ਹਰਿ ਲੇਤਿ।
ਕਿਸ ਕੇ ਸੰਗਿ ਭਨੀ ਮ੍ਰਿਦੁ ਬਾਨੀ। ਕਿਹ ਸਨਮਾਨ ਕੀਨਿ ਸ਼ੁਭ ਜਾਨੀ॥੪੫॥

ਸਵੇਰ ਹੋਈ ਤੇ ਗੁਰੂ ਜੀ ਨੇ ਦਰਸ਼ਨ ਦਿੱਤੇ, ਆਪਣੀ ਕਿਰਪਾ-ਦ੍ਰਿਸ਼ਟੀ ਨਾਲ ਲੋਕਾਂ ਦੇ ਦੁੱਖ ਦੂਰ ਕਰ ਦਿੱਤੇ। ਕਿਸੇ ਦੇ ਨਾਲ ਮਿੱਠੇ ਬਚਨ ਬੋਲੇ, ਕਈਆਂ ਨੂੰ ਸ਼ੁਭ ਜਾਣ ਕੇ ਸਨਮਾਨ ਕੀਤਾ॥ ੪੫॥

ਪੁਰਿ ਜਨ ਸਭਿਨਿ ਸੰਗ ਕਹਿ ਬੈਨ। ਦੀਨਿ ਦਿਲਾਸਾ ਰਹੇ ਸੁ ਰੈਨ।
ਖਾਨ ਪਾਨ ਕਰਿਕੈ ਸਮੁਦਾਏ। ਬਹੁਰ ਜਥਾ ਸੁਖ ਮਹਿਂ ਸੁਪਤਾਏ॥ ੪੬॥

ਨਗਰ ਦੇ ਸਾਰੇ ਲੋਕਾਂ ਨਾਲ ਬਚਨ ਬਿਲਾਸ ਕੀਤੇ, ਜਿਹੜੇ ਰਾਤ ਪਾਸ ਰਹੇ ਸਨ, ਉਨ੍ਹਾਂ ਨੂੰ ਦਿਲਾਸਾ ਦਿੱਤਾ। ਸਾਰਿਆਂ ਨੇ ਭੋਜਨ ਛੱਕਿਆ ਤੇ ਫਿਰ ਸਾਰੇ ਸੁਖ ਨਾਲ ਸੌਂ ਗਏ॥ ੪੬॥

ਖਰੇ ਪਾਹਰੂ ਚਹੁਦਿਸ਼ਿ ਬਿਖੈ। ਅਪਨਿ ਪਰਾਯੋ ਪਰਖਤਿ ਪਿਖੈ।
ਸਾਵਧਾਨ ਭਟ ਬਨੇ ਮਹਾਨ। ਸੁਪਤੇ ਸਿਮਰਤਿ ਗੁਰੁ ਭਗਵਾਨ॥ ੪੭॥

ਪਹਿਰੇਦਾਰ ਚਾਰ-ਚੁਫੇਰੇ ਖੜੇ ਸਨ ਅਤੇ ਵੇਖ ਕੇ ਆਪਣਾ ਪਰਾਇਆ ਪਰਖ ਰਹੇ ਸਨ। ਸੂਰਮੇ ਮਹਾਨ ਸਾਵਧਾਨ ਬਣੇ ਸਨ, ਗੁਰੂ ਭਗਵਾਨ ਜੀ ਨੂੰ ਸੁੱਤਿਆਂ ਹੋਇਆਂ ਨੂੰ ਯਾਦ ਕਰ ਰਹੇ ਸਨ॥ ੪੭॥

*ਚੌਥੀ ਰਾਸ ਦਾ ਇਕਵੰਞਵਾਂ ਅਧਿਆਇ ਸਮਾਪਤ ਹੋਇਆ॥੫੧॥*

## ਅਧਿਆਇ ਬਵੰਞਵਾਂ

### *ਗੁਰੂ ਜੀ ਦਿੱਲੀ ਪੁੱਜੇ*

*ਦੋਹਰਾ*- ਸ੍ਰੀ ਹਰਿਗੋਵਿੰਦ ਜੀ ਉਠੇ ਕਰਿ ਸਭਿ ਸੌਚ ਸ਼ਨਾਨ।
ਬਸਤ੍ਰ ਸ਼ਸਤ੍ਰ ਕੋ ਪਹਿਰ ਕਰਿ ਹੋਤਿ ਭਏ ਸਵਧਾਨ॥ ੧॥

ਗੁਰੂ ਜੀ ਨੇ ਸਵੇਰੇ ਉੱਠ ਕੇ ਸੌਚ ਇਸ਼ਨਾਨ ਕੀਤਾ ਤੇ ਫਿਰ ਵਸਤਰ ਸ਼ਸਤਰ ਪਹਿਣ ਕੇ ਸਾਵਧਾਨ ਹੋ ਗਏ॥ ੧॥

*ਚੌਪਈ*- ਬਜਜੋ ਕੂਚ ਕੋ ਤਬਹਿ ਨਗਾਰਾ। ਕੀਨਿਸਿ ਤਜਾਰੀ ਕਰਨਿ ਪਧਾਰਾ।
ਬ੍ਰਿਧ ਗੁਰੁਦਾਸ ਮਸੰਦ ਜਿ ਬ੍ਰਿੰਦ। ਆਇ ਨਿਕਟ ਬੰਦਤਿ ਕਰ ਬੰਦਿ॥੨॥

ਤਦ ਕੂਚ ਦਾ ਨਗਾਰਾ ਵੱਜ ਗਿਆ, ਚਲਣ ਦੀ ਤਿਆਰੀ ਕਰ ਲਈ। ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ ਅਤੇ ਸਾਰੇ ਮਸੰਦਾਂ ਗੁਰੂ ਜੀ ਪਾਸ ਆ ਕੇ ਹੱਥ ਜੋੜ ਕੇ ਨਮਸਕਾਰ ਕੀਤੀ॥ ੨॥

ਬੈਠਿ ਗਏ ਚਹੁੰਦਿਸ਼ਿ ਮਹਿਂ ਸਾਰੇ। ਸ੍ਰੀ ਹਰਿ ਗੋਬਿੰਦ ਬਾਕ ਉਚਾਰੇ।
'ਬ੍ਰਿਧ ਸਾਹਿਬ ! ਭਾਈ ਗੁਰਦਾਸ !। ਤੁਮ ਸਜਾਨੇ ਕਰਿ ਬਾਸ ਅਵਾਸ॥੩॥

ਸਾਰੇ ਗੁਰੂ ਜੀ ਦੇ ਚਾਰੇ ਪਾਸੇ ਬੈਠ ਗਏ, ਫਿਰ ਗੁਰੂ ਹਰਿਗੋਬਿੰਦ ਜੀ ਨੇ ਬਚਨ ਕੀਤੇ, "ਬਾਬਾ ਬੁੱਢਾ ਸਾਹਿਬ ! ਭਾਈ ਗੁਰਦਾਸ ਜੀ ! ਤੁਸੀਂ ਸਿਆਣੇ ਹੋ, ਇਸ ਕਰਕੇ ਘਰ ਵਿਚ ਹੀ ਨਿਵਾਸ ਕਰੋ॥ ੩॥

ਹਰਿ ਮੰਦਿਰ ਕੀ ਕਰੀਅਹਿ ਸੇਵਾ। ਪੂਜਨਿ ਕਰਹੁ ਸਦਾ ਗੁਰੁਦੇਵਾ।
ਸਿਖ ਸੰਗਤਿ ਆਵਤਿ ਜਿਮ ਆਗੇ। ਸਰਬ ਰੀਤਿ ਕਰਿ ਤਿਮ ਬਡਿਭਾਗੇ॥ ੪ ॥

ਹਰਿਮੰਦਰ ਸਾਹਿਬ ਦੀ ਸੇਵਾ ਕਰੋ ਅਤੇ ਸਦਾ ਗੁਰਦੇਵ ਦੀ ਪੂਜਾ ਕਰੋ। ਜਿਵੇਂ ਸਿੱਖ ਸੰਗਤ ਪਹਿਲਾਂ ਆਉਂਦੀ ਹੈ, ਹੇ ਵੱਡੇ ਭਾਗਾਂ ਵਾਲਿਓ ! ਸਾਰੀਆਂ ਰੀਤੀਆਂ ਪਹਿਲਾਂ ਵਾਂਗ ਹੀ ਕਰੋ॥ ੪॥

ਕਾਰ ਦੇਗ ਕੀ ਤਥਾ ਚਲਾਵਹੁ। ਅਪਰ ਸਰਬ ਕਾਰਜ ਸੁਧਰਾਵਹੁ।
ਕਿਤਿਕ ਸੁਭਟ ਰਹਿਂ ਸੰਗ ਤੁਮਾਰੇ। ਦਾਸ ਬ੍ਰਿੰਦ ਹੋਵਹਿਂ ਅਨੁਸਾਰੇ॥ ੫॥

ਲੰਗਰ ਦੀ ਕਾਰ ਸੇਵਾ ਪਹਿਲਾਂ ਵਾਂਗ ਹੀ ਚਲਾਵੋ, ਹੋਰ ਸਾਰੇ ਕਾਰਜ ਠੀਕ ਬਣਾਵੋ। ਕਾਫੀ ਸੂਰਮੇ ਤੁਹਾਡੇ ਪਾਸ ਰਹਿਣਗੇ, ਉਹ ਸਾਰੇ ਸੇਵਕ ਤੁਹਾਡੀ ਆਗਿਆ ਅਨੁਸਾਰ ਰਹਿਣਗੇ॥ ੫॥

ਸਦਾ ਪ੍ਰਸੰਨ ਮਾਤ ਕੋ ਰਾਖਹੁ। ਹਮਰੀ ਦਿਸ਼ਿ ਤੇ ਆਛੇ ਭਾਖਹੁ।
ਸੰਮਤ ਹੋਇ ਕਾਰ ਕੋ ਕਰੀਅਹਿ। ਸਭਿ ਦਿਸਿ ਸਾਵਧਾਨਤਾ ਧਰੀਅਹਿ' ॥੬॥

ਮਾਤਾ ਜੀ ਨੂੰ ਸਦਾ ਪ੍ਰਸੰਨ ਰਖੋ, ਸਾਡੀ ਤਰਫ ਤੋਂ ਚੰਗਾ ਕਹੋ, ਮਾਤਾ ਜੀ ਦੀ ਆਗਿਆ ਅਨੁਸਾਰ ਸਾਰੇ ਕਾਰਜ ਕਰੋ, ਸਾਰਿਆਂ ਪਾਸਿਆਂ ਤੋਂ ਸਾਵਧਾਨ ਰਹੋ" ॥੬॥

ਇਮ ਬ੍ਰਿਧ ਕੋ ਸਭਿ ਸੌਂਪਿ ਸਮਾਜਾ। ਚਾਹਜੋ ਚਢਨਿ ਗਰੀਬ ਨਿਵਾਜਾ।
ਪੁਰਿਜਨ ਅਰ ਸਿਖ ਸੇਵਕ ਸਾਰੇ। ਸਭਿ ਪਰ ਕਰੁਨਾ ਦ੍ਰਿਸ਼ਟਿ ਨਿਹਾਰੇ॥ ੭॥

ਇਸ ਤਰ੍ਹਾਂ ਬਾਬਾ ਬੁੱਢਾ ਜੀ ਨੂੰ ਸਾਰਾ ਕਾਰੋਬਾਰ ਸੌਂਪ ਕੇ, ਗਰੀਬ ਨਿਵਾਜ਼ ਗੁਰੂ ਜੀ ਘੋੜੇ ਤੇ ਚੜ੍ਹਨਾ ਚਾਹੁੰਦੇ ਸਨ। ਨਗਰ ਦੇ ਸਾਰੇ ਲੋਕਾਂ ਅਤੇ ਸਿੱਖ ਸੇਵਕਾਂ ਨੂੰ ਕ੍ਰਿਪਾ-ਦ੍ਰਿਸ਼ਟੀ ਨਾਲ ਵੇਖਿਆ ॥੭॥

ਦੇ ਕਰਿ ਖੁਸ਼ੀ ਭਏ ਅਸਵਾਰ। ਕਰਿ ਕੈ ਜਥਾ ਜੋਗ ਸਭਿ ਕਾਰ।
ਖਾਂ ਵਜ਼ੀਰ ਕੋ ਸੰਗ ਮਿਲਾਏ। ਮਾਰਗ ਦਿੱਲੀ ਤਬਹਿ ਸਿਧਾਏ॥ ੮॥

ਸਾਰਿਆਂ ਨੂੰ ਖੁਸ਼ੀ ਦੇ ਕੇ ਘੋੜੇ ਤੇ ਅਸਵਾਰ ਹੋ ਗਏ, ਯਥਾਯੋਗ ਸਭ ਕੰਮ ਕਰਕੇ, ਵਜ਼ੀਰ ਖਾਂ ਨੂੰ ਆਪਣੇ ਨਾਲ ਮਿਲਾ ਲਿਆ ਤੇ ਫਿਰ ਦਿੱਲੀ ਦੇ ਰਾਹੇ ਪੈ ਗਏ॥੮॥

ਆਗੇ ਬਾਜਤਿ ਚਲਹਿ ਨਗਾਰਾ। ਭਾਟ ਨਕੀਬਨਿ ਸੁਜਸੁ ਉਚਾਰਾ।
ਜਿਸ ਮਗ ਜਗ ਗੁਰੁ ਕਰਤਿ ਪਯਾਨਾ। ਸੁਨਹਿਂ ਨਾਰਿ ਨਰ ਜੋ ਸੁਧ ਕਾਨਾ॥੯॥

ਅੱਗੇ ਅੱਗੇ ਨਗਾਰਾ ਵੱਜਦਾ ਜਾ ਰਿਹਾ ਸੀ, ਨਕੀਬ ਭੱਟ ਸ੍ਰੇਸ਼ਟ ਜੱਸ ਉਚਾਰਨ ਕਰ ਰਹੇ ਸਨ। ਜਿਸ ਰਸਤੇ ਰਾਹੀਂ ਜਗਤ ਗੁਰੂ ਜੀ ਜਾ ਰਹੇ ਸਨ, ਜਦ ਇਸਤਰੀ ਪੁਰਸ਼ਾਂ ਨੇ ਆਪਣੇ ਕੰਨਾਂ ਨਾਲ ਗੁਰੂ ਜੀ ਦੇ ਆਉਣ ਬਾਰੇ ਸੁਣਿਆ॥ ੯॥

ਜਥਾ ਸ਼ਕਤਿ ਲੇ ਤੁਰਤ ਉਪਾਇਨਿ। ਪੂਜਹਿਂ ਆਨਿ ਗੁਰੂ ਕੇ ਪਾਇਨਿ।
ਕ੍ਰਿਪਾ ਦ੍ਰਿਸ਼ਟਿ ਕਰਿ ਚਲਤਿ ਅਗੇਰੇ। ਜਹਿਂ ਕਰਿ ਡੇਰਾ ਹੇਤ ਬਸੇਰੇ॥ ੧੦॥

ਉਹ ਆਪਣੇ ਵਿਤ ਮੁਜਬ ਉਪਹਾਰ ਲੈ ਕੇ ਗੁਰੂ ਜੀ ਦੇ ਚਰਨਾਂ ਤੇ ਧਰ ਕੇ ਪੂਜਾ ਕਰ ਰਹੇ ਸਨ। ਫਿਰ ਗੁਰੂ ਜੀ ਕ੍ਰਿਪਾ-ਦ੍ਰਿਸ਼ਟੀ ਕਰਕੇ ਅੱਗੇ ਚਲੇ ਜਾਂਦੇ ਸਨ, ਜਿਥੇ ਰਹਿਣ ਵਾਸਤੇ ਆਪਣਾ ਡੇਰਾ ਕਰਦੇ ਸਨ॥ ੧੦॥

ਤਹਿਂ ਤੇ ਆਇ ਦਰਸ ਕੋ ਕਰੈਂ। ਪੁਰਹਿਂ ਕਾਮਨਾ ਜੋ ਉਰ ਧਰੈਂ।
ਹੋਤਿ ਪ੍ਰਭਾਤਿ ਗਮਨ ਕੋ ਠਾਨੈ। ਸੈਨ ਭਟਨਿ ਕੀ ਸਾਥ ਪਯਾਨੈ॥ ੧੧॥

ਲੋਕ ਉਥੇ ਆ ਕੇ ਦਰਸ਼ਨ ਕਰਦੇ ਸਨ, ਜਿਹੜੀਆਂ ਵੀ ਉਹ ਮਨ ਵਿਚ ਕਾਮਨਾਵਾਂ ਕਰਦੇ ਸਨ, ਉਹ ਪੂਰੀਆਂ ਹੁੰਦੀਆਂ ਸਨ। ਸਵੇਰ ਹੋਣ ਤੇ ਅੱਗੇ ਚਲ ਪੈਂਦੇ ਸਨ। ਸੂਰਮਿਆਂ ਦੀ ਸੈਨਾ ਨਾਲ ਚਲਦੀ ਸੀ॥ ੧੧॥

ਮਗ ਮਹਿਂ ਖੇਲਤਿ ਕਰਹਿਂ ਅਖੇਰੇ। ਬਾਜ, ਕੁਹੀ, ਸ਼ਿਕਰੇ ਜੁ ਬਡੇਰੇ।
ਬਨ ਕੇ ਜੀਵ ਉਧਾਰਗਤਿ ਜਾਤੇ। ਪੂਰਬ ਬਡੇ ਭਾਗ ਜਿਨ ਜਾਤੇ॥ ੧੨॥

ਰਾਹ ਵਿਚ ਸ਼ਿਕਾਰ ਵੀ ਖੇਡਦੇ ਸਨ, ਜਿਹੜੇ ਉਨ੍ਹਾਂ ਪਾਸ ਬਾਜ਼, ਕੁਹੀਆਂ ਅਤੇ ਵੱਡੇ-ਵੱਡੇ ਛਿਕੜੇ ਸਨ, ਉਨ੍ਹਾਂ ਨਾਲ ਵਣ ਦੇ ਜੀਵਾਂ ਦਾ ਉਧਾਰ ਕਰਦੇ ਜਾਂਦੇ ਸਨ, ਜਿਨ੍ਹਾਂ ਦੇ ਵੱਡੇ ਭਾਗ ਜਾਣਦੇ ਸਨ॥ ੧੨॥

ਅਨਿਕ ਬਿਲਾਸਨਿ ਕੋ ਬਿਲਸੰਤੇ। ਪੰਥ ਬਿਖੈ ਗਮਨਤਿ ਹਰਖੰਤੇ।
ਖਾਂ ਵਜ਼ੀਰ ਨਿਜ ਸੁਭਟਨਿ ਸਾਥ। ਚਲਤਿ ਸੰਗ ਨਿਤ ਸ੍ਰੀ ਗੁਰੁ ਨਾਥ॥੧੩॥

ਅਨੇਕਾਂ ਪ੍ਰਕਾਰ ਦੇ ਆਨੰਦ ਨੂੰ ਮਾਣਦੇ ਹੋਏ ਰਾਹ ਵਿਚ ਚਲਦੇ ਬਹੁਤ ਪ੍ਰਸੰਨ ਹੁੰਦੇ ਸਨ। ਵਜ਼ੀਰ ਖਾਂ ਆਪਣੇ ਸੂਰਮਿਆਂ ਦੇ ਨਾਲ ਸਦਾ ਹੀ ਗੁਰੂ ਜੀ ਦੇ ਨਾਲ-ਨਾਲ ਚਲਦਾ ਸੀ॥ ੧੩॥

ਅਨਿਕ ਰੀਤਿ ਤੇ ਗੁਰੂ ਰਿਝਾਵੈ। ਸ਼ਾਹੁਨਿ ਕੇ ਸੁਪ੍ਰਸੰਗ ਚਲਾਵੈ।
ਸੰਗ ਅਖੇਰ ਬ੍ਰਿੱਤ ਕੋ ਕਰੈ। ਜਿਮ ਗੁਰੁ ਹਰਖਹਿਂ ਤਿਮ ਉਰ ਧਰੈ॥ ੧੪॥

ਅਨੇਕ ਰੀਤੀਆਂ ਰਾਹੀਂ ਉਹ ਗੁਰੂ ਜੀ ਨੂੰ ਪ੍ਰਸੰਨ ਕਰਦੇ ਸਨ। ਬਾਦਸ਼ਾਹਾਂ ਦੇ ਕਈ ਪ੍ਰਕਾਰ ਸ੍ਰੇਸ਼ਟ ਪ੍ਰਸੰਗ ਚਲਾਉਂਦਾ ਸੀ। ਗੁਰੂ ਜੀ ਨਾਲ ਸ਼ਿਕਾਰ ਖੇਡਦਾ ਸੀ, ਜਿਵੇਂ ਗੁਰੂ ਜੀ ਪ੍ਰਸੰਨ ਹੁੰਦੇ ਸਨ, ਉਸ ਤਰ੍ਹਾਂ ਹੀ ਦਿਲ ਵਿਚ ਧਾਰਨ ਕਰਦਾ ਸੀ॥੧੪॥

ਮਧੁਰ ਬਚਨ ਤੇ ਬਹੁ ਸਨਮਾਨੈ। ਬੈਠਹਿ ਨਿਕਟ ਪ੍ਰੇਮ ਕੋ ਠਾਨੈ।
ਜਿਤ ਕਿਤ ਕੇ ਨਰ ਪੂਜੈਂ ਗੁਰ ਕੋ। ਹੇਰਤਿ ਅਧਿਕਤਿ ਸ਼ਰਧਾ ਉਰ ਕੋ॥੧੫॥

ਮਿੱਠੇ ਬਚਨ ਬੋਲ ਕੇ ਬਹੁਤ ਸਨਮਾਨ ਕਰਦਾ ਸੀ, ਬੜਾ ਪ੍ਰੇਮ ਧਾਰਨ ਕਰਕੇ ਗੁਰੂ ਜੀ ਦੇ ਪਾਸ ਬੈਠਦਾ ਸੀ, ਜਿਥੋਂ ਕਿਥੋਂ ਦੇ ਲੋਕ ਗੁਰੂ ਜੀ ਦੀ ਪੂਜਾ ਕਰਦੇ ਸਨ ਤੇ ਗੁਰੂ ਜੀ ਉਨ੍ਹਾਂ ਦੇ ਦਿਲ ਦੀ ਵੱਡੀ ਸ਼ਰਧਾ ਨੂੰ ਵੇਖਦੇ ਸਨ॥੧੫॥

ਸੰਗ ਤੁਰਕ ਗਨ ਮਹਿਮਾ ਹੇਰੇ। ਸੋਪਿ ਕਰਹਿਂ ਸ਼ਰਧਾ ਬਹੁਤੇਰੇ।
ਇਸ ਬਿਧਿ ਕੇਤਿਕ ਦਿਨ ਪ੍ਰਸਥਾਨੇ। ਕ੍ਰਮ ਕਰਿ ਸਕਲ ਪੰਥ ਉਲੰਘਾਨੇ॥੧੬॥

ਜਿਹੜੇ ਤੁਰਕ ਗੁਰੂ ਜੀ ਦੇ ਨਾਲ ਜਾ ਰਹੇ ਸਨ, ਉਹ ਉਨ੍ਹਾਂ ਦੀ ਮਹਿਮਾ ਨੂੰ ਵੇਖਦੇ ਸਨ, ਉਹ ਵੀ ਗੁਰੂ ਜੀ ਵਾਸਤੇ ਬੜੀ ਸ਼ਰਧਾ ਧਾਰਨ ਕਰਦੇ ਸਨ। ਇਸ ਤਰ੍ਹਾਂ ਕਈ ਦਿਨ ਚਲਦੇ ਰਹੇ ਤੇ ਹੌਲੀ-ਹੌਲੀ ਉਨ੍ਹਾਂ ਸਾਰਾ ਪੈਂਡਾ ਮੁਕਾ ਲਿਆ॥ ੧੬॥

ਬ੍ਰਿਧ ਗੁਰਦਾਸ ਮਸੰਦ ਜਿ ਸਾਰੇ। ਗੁਰੁ ਰੁਖਸਦ ਕਰਿ ਸਦਨ ਸਿਧਾਰੇ।
ਮਿਲੇ ਮਾਤ ਗੰਗਾ ਕੋ ਜਾਈ। ਬਤਸਨ ਢਿਗ ਜਿਮ ਧੇਨੁ ਲਵਾਈ॥ ੧੭॥

ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ ਤੇ ਹੋਰ ਜਿਹੜੇ ਸਾਰੇ ਮਸੰਦ ਸਨ ਗੁਰੂ ਜੀ ਨੂੰ ਵਿਦਾ ਕਰਕੇ ਅੰਮ੍ਰਿਤਸਰ ਨੂੰ ਚਲੇ ਗਏ ਤੇ ਓਥੇ ਜਾ ਕੇ ਮਾਤਾ ਗੰਗਾ ਜੀ ਨੂੰ ਮਿਲੇ। ਲਵੇਰੀ ਗਊ ਦੇ ਪਾਸ ਜਿਵੇਂ ਵੱਛਾ ਹੋਵੇ॥ ੧੭॥

ਸਿਮਰਤਿ ਸੁਤ ਕੋ ਰਿਦਾ ਦੁਹੇਲੀ। ਮੌਨ ਠਾਨਿ ਕਰਿ ਥਿਰੀ ਅਕੇਲੀ।
ਪਤਿ ਬ੍ਰਿਤੰਤ ਕੋ ਚਿਤਵਤਿ ਚਿੰਤਾ। 'ਤੁਰਕੇਸ਼ੁਰ ਸੁਧਿ ਨਹੀਂ ਲਖੰਤਾ॥ ੧੮॥

ਇਸ ਤਰ੍ਹਾਂ ਮਾਤਾ ਜੀ ਸਦਾ ਆਪਣੇ ਹਿਰਦੇ ਵਿਚ ਦੁਖੀ ਹੋ ਕੇ ਪੁੱਤਰ ਨੂੰ ਯਾਦ ਕਰਦੀ ਰਹਿੰਦੀ ਸੀ। ਚੁਪ ਧਾਰਨ ਕਰਕੇ ਇਕੱਲੀ ਬੈਠੀ ਹੋਈ ਸੀ। ਮਨ ਵਿਚ ਪਤੀ ਜੀ ਦੇ ਬ੍ਰਿਤਾਂਤ ਬਾਰੇ ਚਿੰਤਾ ਕਰ ਰਹੀ ਸੀ। "ਤੁਰਕ ਬਾਦਸ਼ਾਹ ਕਿਸੇ ਦੀ ਖਬਰ ਨਹੀਂ ਸੀ ਲੈਂਦਾ॥ ੧੮॥

ਖੱਤ੍ਰੀ ਸ਼ੱਤ੍ਰ ਵਧ੍ਯੋ ਤਿਸ ਪਾਸੀ। ਗਨ ਛਲਬਲ ਕੋ ਕਰਤਿ ਪ੍ਰਕਾਸ਼ੀ।
ਅਬਿ ਭੀ ਚਾਰੀ ਕਰਿ ਬੁਲਵਾਏ।' ਇਮ ਬੈਠੀ ਸੋਚਿਤ ਦੁਖ ਪਾਇ॥ ੧੯॥

ਖੱਤਰੀ ਵੈਰੀ ਉਸ ਦੇ ਪਾਸ ਵਧਿਆ, ਅਨੇਕਾਂ ਛਲਾਂ ਵਲਾਂ ਨੂੰ ਜਿਹੜਾ ਪ੍ਰਗਟ ਕਰ ਰਿਹਾ ਸੀ। ਹੁਣ ਵੀ ਚੁਗਲੀ ਕਰ ਕੇ ਬੁਲਵਾ ਲਿਆ ਹੈ।'' ਇਸ ਤਰ੍ਹਾਂ ਸੋਚ ਕੇ ਬਹੁਤ ਦੁਖੀ ਹੁੰਦੀ ਸੀ॥ ੧੯॥

ਹਾਥ ਜੋਰਿ ਬ੍ਰਿਧ ਨੇ ਤਬਿ ਕਹ੍ਯੋ। 'ਕ੍ਯੋਂ ਮਾਤਾ ਏਤੋ ਦੁਖ ਲਹ੍ਯੋ?।
ਪੁੱਤ੍ਰ ਤੁਮਾਰੋ ਪ੍ਰਭੂ ਬਲੀ ਹੈ। ਕਰਹਿ ਤਹਾਂ ਸਭਿ ਬਾਤ ਭਲੀ ਹੈਂ॥ ੨੦॥

ਹੱਥ ਜੋੜ ਕੇ ਫਿਰ ਬਾਬਾ ਬੁੱਢਾ ਜੀ ਨੇ ਕਿਹਾ, ''ਮਾਤਾ ਜੀ! ਦੱਸੋ ਏਨੇ ਦੁਖੀ ਕਿਉਂ ਹੋ ਰਹੇ ਹੋ? ਪੁੱਤਰ ਤੁਹਾਡਾ ਆਪ ਬਲਵਾਨ ਪ੍ਰਭੂ ਹੈ, ਉਥੇ ਜਾ ਕੇ ਉਹ ਚੰਗੀ ਗੱਲ ਹੀ ਕਰੇਗਾ॥ ੨੦॥

ਸਗਰੋ ਜਗ ਸਿਰਜਨਿ ਅਰੁ ਹਾਨਿ। ਨਿਜ ਬਲ ਤੇ ਕਰਿ ਸਕਹਿ ਮਹਾਨ।
ਬਡੇ ਗੁਰੁਨਿ ਸਮ ਜਾਨਹੁ ਨਾਂਹੀ। ਤਨੁ ਕੋ ਅੰਤ ਸਮੇਂ ਲਖਿ ਤਾਂਹੀ॥ ੨੧॥

ਸਾਰੇ ਜਗਤ ਨੂੰ ਉਹ ਬਣਾਉਣ ਅਤੇ ਮਾਰਨ ਵਾਲਾ ਹੈ, ਉਹ ਆਪਣੇ ਬਲ ਨਾਲ ਹੀ ਮਹਾਨ ਕਾਰਜ ਕਰ ਸਕਦਾ ਹੈ। ਉਨ੍ਹਾਂ ਨੂੰ ਵੱਡੇ ਗੁਰੂ ਸਾਹਿਬ ਵਰਗਾ ਨਾ ਜਾਣੋ। ਉਹ ਤਾਂ ਆਪਣੇ ਸਰੀਰ ਦਾ ਅੰਤ ਸਮਾਂ ਜਾਣ ਕੇ ਗਏ ਸਨ॥ ੨੧॥

ਦੇ ਕਰਿ ਸਿਰ ਚੰਦੂ ਕੇ ਦੋਸ਼। ਗਏ ਬਿਕੁੰਠ ਰਹੇ ਬਿਨੁ ਰੋਸ।
ਪਿਤ ਕੋ ਪਲਟੋ ਅਬਿ ਇਹ ਲਹੈਂ। ਮਿਲਹਿਂ ਸ਼ਾਹੁ ਸੋ ਸ਼ੱਤ੍ਰ ਦਹੈਂ॥ ੨੨॥

ਉਹ ਚੰਦੂ ਦੇ ਸਿਰ ਦੋਸ਼ ਧਰ ਕੇ, ਆਪਣੇ ਕਸ਼ਟਾਂ ਬਾਰੇ ਕੋਈ ਰੋਸ ਨਾ ਧਾਰ ਕੇ ਬਿਕੁੰਠਾਂ ਵਿਚ ਚਲੇ ਗਏ ਹਨ। ਆਪਣੇ ਪਿਤਾ ਜੀ ਦਾ ਹੁਣ ਇਹ ਬਦਲਾ ਲੈਣਗੇ, ਬਾਦਸ਼ਾਹ ਨੂੰ ਮਿਲ ਕੇ ਵੈਰੀ ਨੂੰ ਮਾਰਨਗੇ॥ ੨੨॥

ਨਹਿਂ ਚਿੰਤਾ ਚਿਤ ਕੀਜਹਿ ਮਾਈ। ਮਿਲਹਂ ਪੁੱਤ੍ਰ ਸੋਂ ਅਨੰਦ ਉਪਾਈ।
ਸੁਖ ਪੌਤ੍ਰਨਿ ਕੋ ਕਰਹਿਂ ਨਿਹਾਰਨਿ। ਸਾਚਿ ਬਚਨ ਮਮ ਕਰਿ ਉਰ ਧਾਰਨ' ॥੨੩॥

ਹੇ ਮਾਤਾ ਜੀ! ਚਿਤ ਵਿਚ ਚਿੰਤਾ ਨਾ ਕਰੋ, ਤੁਸੀਂ ਪੁੱਤਰ ਨੂੰ ਬੜੇ ਅਨੰਦ ਸਹਿਤ ਮਿਲੋਗੇ। ਆਪਣਿਆਂ ਪੋਤਰਿਆਂ ਦਾ ਸੁੱਖ ਵੇਖੋਗੇ, ਮੇਰਾ ਸੱਚਾ ਬਚਨ ਆਪਣੇ ਮਨ ਵਿਚ ਧਾਰਨ ਕਰੋ''॥ ੨੩॥

ਇੱਤਜਾਦਿਕ ਬਹੁ ਬ੍ਰਿਧ ਸਮੁਝਾਈ। ਕਹੇ ਬ੍ਰਿੱਧ ਕੇ ਸ਼ਾਂਤਿ ਸੁ ਪਾਈ।
ਨਿਤ ਗੰਗਾ ਗੁਰੁ ਨਾਨਕ ਧਜਾਵੈ। ਕਰਹਿ ਤਿਹਾਵਲ ਬਹੁ ਬਰਤਾਵੈ॥ ੨੪॥

ਇੱਤਿਆਦਿ ਬਾਬਾ ਬੁੱਢਾ ਜੀ ਨੇ ਬਹੁਤ ਸਮਝਾਇਆ। ਬਾਬਾ ਬੁੱਢਾ ਜੀ ਦੇ ਕਹਿਣ ਤੇ ਮਾਤਾ ਜੀ ਨੇ ਕੁਝ ਸ਼ਾਂਤੀ ਅਨੁਭਵ ਕੀਤੀ। ਮਾਤਾ ਗੰਗਾ ਜੀ ਨਿੱਤ ਗੁਰੂ ਨਾਨਕ ਦੇਵ ਜੀ ਨੂੰ ਧਿਆਉਂਦੀ ਸੀ। ਬਹੁਤ ਕੜਾਹ ਪ੍ਰਸ਼ਾਦਿ ਕਰਵਾ ਕੇ ਵਰਤਾਉਂਦੀ ਸੀ॥ ੨੪॥

ਨਿਜ ਘਰ ਕੀ ਨਿਤ ਤੋਰਹਿ ਕਾਰੀ। ਸੰਗਤਿ ਆਵੈ ਸਦਾ ਹਜ਼ਾਰੀ।
ਹਰਿ ਮੰਦਿਰ ਮਹਿਂ ਪੂਜਾ ਹੋਇ। ਬਾਂਛਤਿ ਕੋ ਪ੍ਰਾਪਤਿ ਸਭਿ ਕੋਇ॥ ੨੫॥

ਆਪਣੇ ਘਰ ਦੀ ਨਿੱਤ ਕਾਰ ਚਲਾਉਂਦੀ ਸੀ, ਹਜ਼ਾਰਾਂ ਦੀ ਗਿਣਤੀ ਵਿਚ ਸੰਗਤ ਆਉਂਦੀ ਸੀ। ਹਰਿਮੰਦਰ ਸਾਹਿਬ ਵਿਚ ਪੂਜਾ ਹੁੰਦੀ ਸੀ, ਸਾਰੇ ਮਨ-ਇੱਛਤ ਫਲ ਪ੍ਰਾਪਤ ਕਰ ਰਹੇ ਸਨ॥ ੨੫॥

ਇਸ ਪ੍ਰਕਾਰ ਸਗਰੋ ਬਿਵਹਾਰ। ਸੰਮਤ ਮਾਤ ਚਲਹਿ ਸਭਿ ਕਾਰ।
ਉਤ ਸ੍ਰੀ ਹਰਿ ਗੁਵਿੰਦ ਗੁਨ ਖਾਨੀ। ਮਗ ਗਮਨੇ ਜਹਿਂ ਪੁਰਿ ਪਤਿ ਪਾਨੀ॥੨੬॥

ਇਸ ਪ੍ਰਕਾਰ ਸਾਰਾ ਵਿਵਹਾਰ ਚਲ ਰਿਹਾ ਸੀ। ਮਾਤਾ ਜੀ ਦੀ ਸਹਿਮਤੀ ਨਾਲ ਸਾਰੇ ਕਾਰਜ ਚਲ ਰਹੇ ਸਨ। ਉਧਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ, ਉਥੇ ਪਹੁੰਚ ਗਏ ਜਿਥੇ ਪਾਣੀਪਤ ਸ਼ਹਿਰ ਹੈ॥ ੨੬॥

**ਕਰਤਿ ਸਿਵਰ ਦਿੱਲੀ ਪੁਰਿ ਗਏ। ਖਾਂ ਵਜ਼ੀਰ ਸੰਗ ਬੂਝਤਿ ਭਏ।**
**'ਤੁਵ ਮਰਜ਼ੀ ਕਹੁ ਕੌਨ ਸਥਾਨ? ਡੇਰਾ ਕਰਹਿਂ ਜਹਾਂ ਸੁਖ ਠਾਨਿ॥ ੨੭॥**

ਸਿਮਰਨ ਕਰਦੇ ਦਿੱਲੀ ਸ਼ਹਿਰ ਪੁੱਜ ਗਏ, ਗੁਰੂ ਜੀ ਫਿਰ ਵਜ਼ੀਰ ਖਾਂ ਨੂੰ ਪੁੱਛਣ ਲੱਗੇ, "ਤੁਹਾਡੀ ਮਰਜ਼ੀ ਦਾ ਕਿਹੜਾ ਸਥਾਨ ਹੈ, ਜਿਥੇ ਜਾ ਕੇ ਸੁਖ ਨਾਲ ਡੇਰਾ ਕਰੀਏ॥ ੨੭॥

**ਸਰਬ ਰੀਤਿ ਜਹਿਂ ਬਸਹਿਂ ਸੁਖਾਰੇ। ਦਿਨ ਸਮੂਹ ਕੋ ਕਰਨਿ ਗੁਜ਼ਾਰੇ।**
**ਜਹਾਂ ਸੁਭਟ ਰਹਿਂ ਆਛੀ ਰੀਤਿ। ਸੰਗਤਿ ਗਨ ਦਰਸੈ ਜੁਤਿ ਪ੍ਰੀਤਿ'॥ ੨੮॥**

ਸਰਬ ਪ੍ਰਕਾਰ ਜਿਥੇ ਸੁਖੀ ਵੱਸੀਏ, ਸਾਰੇ ਦਿਨ ਉਥੇ ਗੁਜ਼ਾਰਾ ਕਰ ਸਕੀਏ, ਜਿਥੇ ਸੂਰਮੇ ਚੰਗੀ ਰੀਤੀ ਨਾਲ ਰਹਿ ਸਕਣ ਅਤੇ ਸਮੂਹ ਸੰਗਤ ਅਤੇ ਲੋਕ ਪ੍ਰੀਤ ਸਹਿਤ ਦਰਸ਼ਨ ਕਰ ਸਕਣ"॥ ੨੮॥

**ਸੁਨਤਿ ਖਾਨ ਕਰ ਜੋਰਿ ਉਚਾਰੀ। 'ਬਸਹੁ ਰਿਦੇ ਤੁਮ ਧਜਾਨ ਜੁ ਧਾਰੀ।**
**ਜਹਿਂ ਸਤਿਸੰਗ ਪ੍ਰਭੁ ਗੁਨ ਗਾਵੈਂ। ਤਹਾਂ ਬਸਹੁ ਤੁਮ ਕੋ ਬਨਿ ਆਵੈ॥ ੨੯॥**

ਇਹ ਸੁਣ ਕੇ ਵਜ਼ੀਰ ਖਾਂ ਨੇ ਹੱਥ ਜੋੜ ਕੇ ਬੇਨਤੀ ਕੀਤੀ, "ਜਿਹੜਾ ਵੀ ਤੁਹਾਡਾ ਧਿਆਨ ਧਾਰਦਾ ਹੈ, ਉਸ ਦੇ ਤੁਸੀਂ ਹਿਰਦੇ ਵਿਚ ਵੱਸਦੇ ਹੋ, ਜਿਥੇ ਸਤਿਸੰਗ ਵਿਚ ਪ੍ਰਭੂ ਦੇ ਗੁਣ ਗਾਉਂਦੇ ਹਨ, ਉਥੇ ਤੁਹਾਡਾ ਵੱਸਣਾ ਬਣਦਾ ਹੈ॥ ੨੯॥

**ਸਿਮਰਹਿਂ ਸੰਤ ਰੂਪ ਅਬਿਨਾਸ਼ੀ। ਤਿਨ ਕੇ ਆਪ ਬਸਤਿ ਹੋ ਪਾਸੀ।**
**ਨਗਰ ਸੁਧਾਸਰ ਸ੍ਰੀ ਹਰਿ ਮੰਦਰ। ਨਿਸ ਦਿਨ ਬਸਹੁ ਤਿਸੀ ਕੇ ਅੰਦਰ॥ ੩੦॥**

ਜਿਹੜੇ ਵੀ ਸੰਤ ਰੂਪ ਅਬਿਨਾਸ਼ੀ ਦਾ ਸਿਮਰਨ ਕਰਦੇ ਹਨ, ਉਨ੍ਹਾਂ ਦੇ ਤੁਸੀਂ ਪਾਸ ਵੱਸਦੇ ਹੋ, ਅੰਮ੍ਰਿਤਸਰ ਸ਼ਹਿਰ ਵਿਚ ਸ੍ਰੀ ਹਰਿਮੰਦਰ ਸਾਹਿਬ ਹੈ, ਦਿਨ ਰਾਤ ਤੁਸੀਂ ਉਸ ਦੇ ਅੰਦਰ ਰਹਿੰਦੇ ਹੋ॥ ੩੦॥

**ਜਿਨ ਕੇ ਸਦਾ ਸਤੋਗੁਨ ਲਹੋ। ਜਨੁ ਪ੍ਰੇਮੀ ਕੇ ਉਰ ਨਿਤ ਰਹੋ।**
**ਜੋ ਮਾਨਹਿ ਭਾਣਾ ਕਰਤਾਰ। ਤਨੁ ਹੰਤਾ ਜੁਤਿ ਤਜੈ ਬਿਕਾਰ॥ ੩੧॥**

ਜਿਨ੍ਹਾਂ ਦਾ ਸਦਾ ਸਤੋਗੁਨ ਵੇਖਦੇ ਹੋ, ਅਜਿਹੇ ਪ੍ਰੇਮੀ ਦੇ ਨਿਤ ਹਿਰਦੇ ਵਿਚ ਵੱਸਦੇ ਹੋ। ਜਿਹੜੇ ਵੀ ਕਰਤਾਰ ਦਾ ਭਾਣਾ ਮੰਨਦੇ ਹਨ ਉਹ ਸਰੀਰਕ, ਹੰਕਾਰ ਅਤੇ ਵਿਕਾਰ ਨੂੰ ਛੱਡ ਜਾਂਦੇ ਹਨ॥ ੩੧॥

**ਸਰਲ ਸਧੀਰਜ ਉਰ ਕੋ ਹੇਰੇ। ਤਹਾਂ ਬਾਸ ਨਿਜ ਕਰਹੁ ਬਡੇਰੇ।**
**ਸਤਿਗੁਰੁ ਸ਼ਬਦ ਸਦੀਪਕ ਜਾਗ। ਸਿਹਜਾ ਸਿੱਖਨ ਸੇਵ ਜੁ ਲਾਗ॥ ੩੨॥**

ਜਿਥੇ ਹਿਰਦੇ ਨੂੰ ਸਰਲ ਅਤੇ ਸ੍ਰੇਸ਼ਟ ਧੀਰਜਵਾਨ ਵੇਖਦੇ ਹੋ, ਉਥੇ ਤੁਸੀਂ ਆਪਣਾ ਵਾਸਾ ਕਰਦੇ ਹੋ। ਜਿਨ੍ਹਾਂ ਦੇ ਹਿਰਦਿਆਂ ਵਿਚ ਸਤਿਗੁਰੂ ਦੇ ਸ਼ਬਦ ਦਾ ਦੀਪਕ ਜਾਗਿਆ ਹੈ, ਉਨ੍ਹਾਂ ਸਿੱਖਾਂ ਦੀ ਸੇਵਾ ਵਿਚ ਜੋ ਲੱਗਾ ਹੈ, ਉਥੇ ਆਪ ਜੀ ਦਾ ਨਿਵਾਸ ਹੈ॥ ੩੨॥

**ਸੱਤਿਨਾਮ ਸਿਮਰਨਿ ਲਿਵ ਮਹਾਂ। ਇਹ ਸੌਰਭ ਤੇ ਮਹਿਕਤਿ ਜਹਾਂ।**
**ਪ੍ਰੇਮਾ ਭਗਤਿ ਸੁਖਦ ਜਹਿਂ ਪੌਨ। ਬਸਹੁ ਅਨੰਦ ਕਰਿ ਅਸ ਉਰ ਭੌਨ॥ ੩੩॥**

ਜਿਥੇ ਸਤਿਨਾਮ ਦੇ ਸਿਮਰਨ ਨਾਲ ਮਹਾਨ ਲਿਵ ਲੱਗ ਜਾਂਦੀ ਹੈ ਤੇ ਉਸ ਦੀ ਸੁਗੰਧੀ ਨਾਲ ਜਿਥੇ ਮਹਿਕ ਹੋ ਰਹੀ ਹੈ। ਪ੍ਰੇਮ ਭਗਤੀ ਜਿਥੇ ਪੌਣ ਵਾਂਗ ਸੁਖਦਾਈ ਹੈ, ਉਸ ਸਥਾਨ ਤੇ ਤੁਸੀਂ ਆਨੰਦ ਨਾਲ ਵਾਸਾ ਕਰੋ॥ ੩੩॥

ਇਸ ਪੁਰ ਮਹਿਂ ਮਜਨੂ ਅਸਥਾਨ। ਅਵਿਲੋਕਨਿ ਰਮਣੀਕ ਮਹਾਨ।
ਕੇਤਿਕ ਕਹਤਿ ਸੁਨੇ ਮੈਂ ਐਸੇ। ਸ੍ਰੀ ਨਾਨਕ ਜੀ ਤਿਸ ਥਲ ਬੈਸੇ॥ ੩੪॥

ਇਸ ਨਗਰ ਵਿਚ ਅਜਿਹਾ ਇਕ ਮਜਨੂੰ ਦਾ ਅਸਥਾਨ ਹੈ, ਵੇਖਣ ਵਿਚ ਉਹ ਮਹਾਨ ਰਮਣੀਕ ਸਥਾਨ ਹੈ, ਮੈਂ ਕਈਆਂ ਪਾਸੋਂ ਇਹ ਕਹਿੰਦੇ ਸੁਣਿਆ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਵੀ ਇਸ ਸਥਾਨ ਤੇ ਬਿਰਾਜਮਾਨ ਹੋਏ ਸਨ॥ ੩੪॥

ਤਹਾਂ ਬਾਸ ਸੁਖ ਸਾਥ ਕਰੀਜੈ। ਪ੍ਰਥਮ ਚਲਹੁ ਦੇਖਨਿ ਕਰਿ ਲੀਜੈ।
ਦਿਲ ਪਸੰਦ ਕਰਿ ਉਤਰਹੁ ਫੇਰ। ਨਾਂਹਿਤ ਅਪਰ ਥਾਨ ਕੋ ਹੇਰਿ'॥ ੩੫॥

ਓਥੇ ਬੜੇ ਸੁਖ ਆਰਾਮ ਨਾਲ ਨਿਵਾਸ ਕਰੋ, ਪਹਿਲਾਂ ਚਲ ਕੇ ਇਕ ਵਾਰ ਵੇਖ ਲਵੋ, ਦਿਲ ਵਿਚ ਪਸੰਦ ਕਰਕੇ ਫਿਰ ਉਤਾਰਾ ਕਰੋ, ਨਹੀਂ ਤਾਂ ਕੋਈ ਹੋਰ ਥਾਂ ਵੇਖ ਲਵੋ"॥ ੩੫॥

ਇਮ ਕਹਿ ਖਾਂ ਵਜ਼ੀਰ ਲੇ ਚਾਲਾ। ਜਾਇ ਦਿਖਾਯਹੁ ਥਾਨ ਬਿਸਾਲਾ।
ਸ੍ਰੀ ਜਮਨਾ ਕੋ ਸੁੰਦਰ ਤੀਰ। ਪਾਵਨ ਪਰਮ ਪ੍ਰਵਾਹਤਿ ਨੀਰ॥ ੩੬॥

ਇਹ ਕਹਿ ਕੇ ਵਜ਼ੀਰ ਖਾਂ ਲੈ ਕੇ ਚਲੇ ਗਿਆ ਅਤੇ ਵਿਸ਼ਾਲ ਸਥਾਨ ਗੁਰੂ ਜੀ ਨੂੰ ਵਿਖਾਇਆ। ਉਹ ਸਥਾਨ ਜਮਨਾ ਦਰਿਆ ਦੇ ਸੁੰਦਰ ਕਿਨਾਰੇ ਤੇ ਸਥਿਤ ਸੀ, ਜਿਸ ਦਾ ਪਰਮ ਪਵਿੱਤਰ ਜਲ ਵਹਿ ਰਿਹਾ ਸੀ॥ ੩੬॥

ਜਿਸ ਦੇਖੇ ਉਰ ਹੋਤਿ ਅਨੰਦ। ਇਕ ਸਮ ਥਲ, ਕੁਛ ਊਚ ਬਿਲੰਦ।
ਅਵਲੋਕਤਿ ਮੁਦ ਉਤਰ ਪਰੇ ਹੈਂ। ਲਖਿ ਗੁਰੁ ਰੁਖ ਕੋ ਸਿਵਰ ਕਰੇ ਹੈਂ॥ ੩੭॥

ਜਿਸ ਨੂੰ ਵੇਖ ਕੇ ਹਿਰਦੇ ਵਿਚ ਆਨੰਦ ਛਾ ਗਿਆ। ਕੁਝ ਉਚਾਈ ਉਤੇ ਬਿਲਕੁਲ ਪੱਧਰਾ ਸਥਾਨ ਸੀ। ਸੁੰਦਰ ਸਥਾਨ ਵੇਖ ਕੇ ਗੁਰੂ ਜੀ ਨੇ ਓਥੇ ਉਤਾਰਾ ਕਰ ਲਿਆ, ਅਤੇ ਗੁਰੂ ਜੀ ਦੀ ਸਹਿਮਤੀ ਵੇਖ ਕੇ ਓਥੇ ਤੰਬੂ ਲਗਾ ਲਏ॥੩੭॥

ਤੰਬੂ ਸ਼ਮਜਾਨੇ ਗਨ ਤਾਨੇ। ਰੇਸ਼ਮ ਡੋਰ ਜੁ ਐਂਚਿ ਬੰਧਾਨੇ।
ਖਰੀ ਕਨਾਤ ਬਨਾਤ ਖਰੀ ਕੀ। ਕਿਤ ਕਿਤ ਚਿੱਤ੍ਰਤਿ ਕਾਰ ਜ਼ਰੀ ਕੀ॥ ੩੮॥

ਬਹੁਤ ਤੰਬੂ ਅਤੇ ਸ਼ਾਮਿਆਨੇ ਤਾਣ ਲਏ, ਰੇਸ਼ਮ ਦੀਆਂ ਡੋਰਾਂ ਨਾਲ ਖਿੱਚ ਕੇ ਬੰਨ੍ਹ ਲਏ। ਚੰਗੀ ਬਨਾਤ ਦੀਆਂ ਕਨਾਤਾਂ ਖੜੀਆਂ ਕੀਤੀਆਂ, ਜਿਥੇ ਕਿਤੇ-ਕਿਤੇ ਜ਼ਰੀ ਦੇ ਕੰਮ ਦੀ ਵੀ ਚਿਤ੍ਰਕਾਰੀ ਕੀਤੀ ਹੋਈ ਸੀ॥ ੩੮॥

ਗੁਰੁ ਕੇ ਚਹੁੰਦਿਸ਼ਿ ਭਟ ਸਮੁਦਾਏ। ਨਿਜ ਨਿਜ ਤੰਬੂ ਤਹਾਂ ਲਗਾਏ।
ਪੰਗਤਿ ਲਗੀ ਤੁਰੰਗਨਿ ਕੇਰੀ। ਜਹਾਂ ਦ੍ਰਿਸ਼ਟਿ ਕਰਿ ਨਿਤ ਗੁਰੁ ਹੇਰੀ॥ ੩੯॥

ਗੁਰੂ ਜੀ ਦੇ ਚਾਰੇ ਪਾਸੇ ਸੂਰਮਿਆਂ ਦਾ ਇਕੱਠ ਸੀ, ਸਾਰਿਆਂ ਨੇ ਆਪਣਾ ਆਪਣਾ ਤੰਬੂ ਲਗਾਇਆ ਸੀ। ਘੋੜਿਆਂ ਦੀਆਂ ਵੀ ਕਤਾਰਾਂ ਖੜੀਆਂ ਸਨ, ਜਿਥੇ ਗੁਰੂ ਜੀ ਦ੍ਰਿਸ਼ਟੀ ਪਾ ਕੇ ਸਦਾ ਵੇਖ ਸਕਦੇ ਸਨ॥੩੯॥

ਤਬਿ ਵਜ਼ੀਰ ਖਾਂ ਨਿਕਟ ਹਕਾਰਾ। 'ਕਰਹੁ ਆਪਨੇ ਸਦਨ ਉਤਾਰਾ।
ਜੇ ਅਵਸਰ ਬਨਿ ਹੈ ਤੁਵ ਆਜੂ। ਕਰਹੁ ਜਨਾਵਨਿ ਆਪਨਿ ਕਾਜੂ॥ ੪੦॥

ਤਦ ਗੁਰੂ ਜੀ ਨੇ ਵਜ਼ੀਰ ਖਾਂ ਨੂੰ ਆਪਣੇ ਪਾਸ ਬੁਲਾਇਆ ਤੇ ਕਿਹਾ, "ਆਪਣੇ ਘਰ ਵਿਚ ਜਾ ਕੇ ਉਤਾਰਾ ਕਰੋ। ਜਦ ਮੌਕਾ ਮਿਲੇ ਤਾਂ ਸਾਡੇ ਪਾਸ ਆਵੋ ਤੇ ਸਾਨੂੰ ਆਪਣੇ ਕਾਰਜ ਤੋਂ ਜਾਣੂੰ ਕਰਵਾਓ॥ ੪੦॥

ਨਾਂਹਿ ਤ ਪਾਤਿਸ਼ਾਹੁ ਕੇ ਪਾਸੀ। ਸੁਧਿ ਹਮਰੀ ਕਰਿ ਦੇਹੁ ਪ੍ਰਕਾਸ਼ੀ'।
ਅਸ ਕਹਿ ਸਿਰੋਪਾਉ ਬਡ ਮੋਲ। ਬਖਸ਼ਜੋ ਸਤਿਗੁਰੁ ਕਹਿ ਮ੍ਰਿਦੁ ਬੋਲਿ॥੪੧॥

ਨਹੀਂ ਤਾਂ ਬਾਦਸ਼ਾਹ ਦੇ ਪਾਸ, ਸਾਡੇ ਏਥੇ ਪਹੁੰਚਣ ਦੀ ਖ਼ਬਰ ਪਹੁੰਚਾ ਦੇਵੋ।" ਇਸ ਤਰ੍ਹਾਂ ਕਹਿ ਕੇ ਬੜਾ ਕੀਮਤੀ ਸਿਰੋਪਾ, ਸਤਿਗੁਰੂ ਜੀ ਨੇ ਬੜੇ ਮਿੱਠੇ ਬਚਨ ਬੋਲ ਕੇ ਬਖਸ਼ਿਆ॥ ੪੧॥

ਕਿੰਚਬੇਗ ਕੇ ਦੂਸਰ ਦਏ। ਲੇ ਦੌਨੋ ਸਿਰ ਪਰ ਧਰਿ ਲਏ।
ਠਾਂਢੇ ਹੋਇ ਬੰਦਗੀ ਠਾਨੀ। ਬੋਲੇ ਮ੍ਰਿਦੁਲ ਸ ਬਿਨਤੀ ਬਾਨੀ॥ ੪੨॥

ਕਿੰਚ ਬੇਗ ਨੂੰ ਵੀ ਸਿਰੋਪਾ ਬਖਸ਼ਿਆ, ਉਨ੍ਹਾਂ ਦੋਵਾਂ ਨੇ ਸਿਰੋਪੇ ਲੈ ਕੇ ਸਿਰ ਤੇ ਧਰ ਲਏ। ਖੜੇ ਹੋ ਕੇ ਫਿਰ ਬੰਦਨਾ ਕੀਤੀ, ਫਿਰ ਬੇਨਤੀ ਵਾਲੇ ਮਿੱਠੇ ਬਚਨ ਕਹੇ॥ ੪੨॥

'ਗੁਰੂ ਘਰ ਕੇ ਹਮ ਸਦਾ ਗੁਲਾਮ। ਬਖਸ਼ਜੋ ਤੁਮ ਹਮ ਪਾਸ ਤਮਾਮ'।
ਰੁਖਸਦ ਹੋਇ ਸਦਨ ਕੋ ਗਏ। ਸ਼ੀਲ ਸਰੂਪ ਸਰਾਹਤਿ ਭਏ॥ ੪੩॥

"ਅਸੀਂ ਗੁਰੂ ਘਰ ਦੇ ਸਦਾ ਗ਼ੁਲਾਮ ਹਾਂ, ਸਭ ਕੁਝ ਆਪ ਜੀ ਦਾ ਹੀ ਬਖਸ਼ਿਆ ਹੋਇਆ ਹੈ।" ਫਿਰ ਵਿਦਾ ਹੋ ਕੇ ਆਪਣੇ ਘਰਾਂ ਨੂੰ ਚਲੇ ਗਏ, ਗੁਰੂ ਜੀ ਦੇ ਸ਼ੀਲ ਸਰੂਪ ਦੀ ਬਹੁਤ ਸ਼ਲਾਘਾ ਕਰ ਰਹੇ ਸਨ॥ ੪੩॥

ਉਤਰੇ ਪਗ ਕਰ ਨੀਰ ਪਖਾਰੇ। ਨਿਰਮਲ ਬਸਤ੍ਰ ਸਕਲ ਤਨੁ ਧਾਰੇ।
ਗਏ ਦੁਰਗ ਮਹਿਂ ਮਿਲਿ ਕਰਿ ਦੋਊ। ਸ਼ਾਹੁ ਸੰਗ ਮਿਲਿਬੋ ਚਹਿ ਸੋਊ॥੪੪॥

ਗੁਰੂ ਜੀ ਨੇ ਉਤਰ ਕੇ ਆਪਣੇ ਚਰਨ ਧੋਤੇ, ਫਿਰ ਸਰੀਰ ਉਤੇ ਬੜੇ ਨਿਰਮਲ ਕੱਪੜੇ ਪਹਿਣ ਲਏ। ਵਜ਼ੀਰ ਖਾਂ ਅਤੇ ਕਿੰਚ ਬੇਗ ਦੋਵੇਂ ਮਿਲ ਕੇ ਕਿਲ੍ਹੇ ਵਿਚ ਚਲੇ ਗਏ, ਦੋਵੇਂ ਬਾਦਸ਼ਾਹ ਜਹਾਂਗੀਰ ਨੂੰ ਮਿਲਣਾ ਚਾਹੁੰਦੇ ਸਨ॥ ੪੪॥

*ਚੌਥੀ ਰਾਸ ਦਾ ਬਵੰਞਵਾਂ ਅਧਿਆਇ ਸਮਾਪਤ ਹੋਇਆ॥ ੫੨॥*

# ਅਧਿਆਇ ਤਰਵੰਞਵਾਂ

## *ਮਜਨੂੰ ਦੇ ਟਿੱਲੇ ਵਾਲੇ ਸੰਤ ਨੂੰ ਉਪਦੇਸ਼*

*ਦੋਹਰਾ*–ਪਾਯੋ ਅਵਸਰ ਮਿਲਨਿ ਕੋ ਗਮਨੇ ਹਜ਼ਰਤ ਪਾਸ।
ਅਧਿਕ ਅਦਬ ਤੇ ਬੰਦਗੀ ਨਿਵ ਨਿਵ ਕਰਤਿ ਪ੍ਰਕਾਸ਼॥੧॥

ਵਜ਼ੀਰ ਖਾਂ ਅਤੇ ਕਿੰਚ ਬੇਗ ਮੌਕਾ ਮਿਲਣ ਤੇ ਬਾਦਸ਼ਾਹ ਦੇ ਪਾਸ ਗਏ। ਬੜੇ ਅਦਬ ਨਾਲ ਉਨ੍ਹਾਂ ਬੰਦਗੀ ਕੀਤੀ ਤੇ ਬੜੀ ਨਿਮਰਤਾ ਸਹਿਤ ਸਾਰੇ ਹਾਲਾਤ ਬਾਰੇ ਦੱਸਿਆ॥ ੧॥

*ਚੌਪਈ*–ਨੰਮ੍ਰੀ ਹੋਤਿ ਗਏ ਜਬਿ ਨੇਰੇ। ਜਹਾਂਗੀਰ ਇਨ ਦਿਸ਼ਿ ਦ੍ਰਿਗ ਫੇਰੇ।
ਦੇਖਤਿ ਬੋਲਜੋ ਸ਼ਾਹੁ ਸੁਜਾਨ। 'ਖਾਂ ਵਜ਼ੀਰ! ਢਿਗ ਆਉ ਬਖਾਨ॥੨॥

ਸਨਿੰਮਰ ਹੋ ਕੇ ਜਦ ਜਹਾਂਗੀਰ ਦੇ ਪਾਸ ਗਏ ਤੇ ਜਹਾਂਗੀਰ ਨੇ ਇਨ੍ਹਾਂ ਵਲ ਅੱਖਾਂ ਕਰਕੇ ਵੇਖਿਆ। ਵੇਖਦਿਆਂ ਸਾਰ ਹੀ ਚਤਰ ਬਾਦਸ਼ਾਹ ਬੋਲਿਆ, "ਹੇ ਵਜ਼ੀਰ ਖਾਂ! ਮੇਰੇ ਪਾਸ ਆ ਕੇ ਸਭ ਕੁਝ ਦੱਸੋ॥ ੨॥

ਸ੍ਰੀ ਜਗ ਗੁਰੁ ਅਰਜਨ ਕੇ ਨੰਦ। ਨਾਮ ਜਿਨਹੁਂ ਸ੍ਰੀ ਹਰਿ ਗੋਵਿੰਦ।
ਗੁਰਤਾ ਗਾਦੀ ਪਰ ਅਬਿ ਬੈਸੇ। ਆਏ ਕਿਧੌਂ ਨ, ਕਹੁ ਸੁਧਿ ਕੈਸੇ ?'॥੩॥

ਸ੍ਰੀ ਜਗਤ ਗੁਰੂ ਅਰਜਨ ਦੇਵ ਜੀ ਦੇ ਪੁੱਤਰ, ਜਿਨ੍ਹਾਂ ਦਾ ਨਾਮ ਸ੍ਰੀ ਹਰਿਗੋਬਿੰਦ ਹੈ, ਉਹ ਹੁਣ ਗੁਰਤਾ ਦੀ ਗੱਦੀ ਤੇ ਬੈਠੇ ਹਨ, ਆਏ ਹਨ ਕਿ ਨਹੀਂ, ਇਸ ਬਾਰੇ ਸਾਰੀ ਖ਼ਬਰ ਦੱਸੋ ?"॥ ੩॥

ਖਾਂ ਵਜ਼ੀਰ ਕਰ ਜੋਰਿ ਅਗਾਰੀ। ਚਾਤੁਰਤਾ ਜੁਤਿ ਗਿਰਾ ਉਚਾਰੀ।
'ਬਯ ਮਹਿਂ ਅਲਪ, ਬ੍ਰਿੱਧ ਬੁਧਿ ਮਾਂਹੀ। ਡੀਲ ਬਿਲੰਦ ਔਰ ਅਸ ਨਾਂਹੀ ॥੪॥

ਵਜ਼ੀਰ ਖਾਂ ਨੇ ਹੱਥ ਜੋੜ ਕੇ ਬੜੀ ਚਤੁਰਾਈ ਨਾਲ ਉੱਤਰ ਦਿੱਤਾ, "ਉਮਰ ਵਿਚ ਛੋਟੇ ਹਨ, ਪਰ ਬੁੱਧੀ ਵਿਚ ਬਹੁਤ ਵੱਡੇ ਹਨ। ਉਨ੍ਹਾਂ ਦਾ ਏਡਾ ਵੱਡਾ ਡੀਲ-ਡੌਲ ਵਾਲਾ ਸਰੀਰ ਹੈ, ਕਿ ਉਨ੍ਹਾਂ ਵਰਗਾ ਹੋਰ ਕੋਈ ਨਹੀਂ॥ ੪॥

ਪ੍ਰਿਯ ਮੂਰਤਿ ਸੂਰਤਿ ਅਤਿ ਸੁੰਦਰ। ਸਾਹਿਬ ਕਰਾਮਾਤ ਗੁਨ ਮੰਦਿਰ।
ਕਰਯੋ ਬਿਲੋਕਨਿ ਜਬਿ ਹਮ ਜਾਇ। ਤੁਮਰੀ ਦਿਸ਼ਿ ਤੇ ਕਹਯੋ ਸੁਨਾਇ ॥੫॥

ਉਨ੍ਹਾਂ ਦੀ ਪਿਆਰੀ ਮੂਰਤ ਅਤੇ ਸੂਰਤ ਬਹੁਤ ਸੁੰਦਰ ਹੈ, ਕਰਾਮਾਤਾਂ ਦੇ ਮਾਲਕ ਤੇ ਗੁਣਾਂ ਦੇ ਘਰ ਹਨ। ਅਸੀਂ ਜਦ ਜਾ ਕੇ ਵੇਖਿਆ ਅਤੇ ਤੁਹਾਡੀ ਵਲੋਂ ਕਹਿ ਕੇ ਸੁਣਾਇਆ॥ ੫॥

ਕ੍ਰਿਪਾ ਦ੍ਰਿਸ਼ਟਿ ਕੋ ਠਾਨਿ ਮਹਾਨਾ। ਜਿਮ ਹਮ ਭਨਯੋ ਸੁਨਯੋ ਤਿਮ ਮਾਨਾ।
ਹੁਇ ਅਸਵਾਰ ਆਪ ਚਲਿ ਆਏ। ਆਨਿ ਸੁ ਉਤਰੇ ਮਜਨੂੰ ਥਾਂਏ' ॥੬॥

ਤਾਂ ਮਹਾਨ ਕ੍ਰਿਪਾ-ਦ੍ਰਿਸ਼ਟੀ ਕਰਕੇ, ਜਿਵੇਂ ਅਸੀਂ ਕਿਹਾ, ਉਸ ਤਰ੍ਹਾਂ ਹੀ ਉਨ੍ਹਾਂ ਮੰਨ ਲਿਆ। ਘੋੜੇ ਤੇ ਚੜ੍ਹ ਕੇ ਆਪ ਚਲ ਆਏ ਹਨ, ਹੁਣ ਆ ਕੇ ਮਜਨੂੰ ਟਿਲੇ ਵਿਖੇ ਉਤਾਰਾ ਕੀਤਾ ਹੈ" ॥ ੬॥

ਸੁਨਤਿ ਸ਼ਾਹੁ ਬਹੁ ਭਯੋ ਪ੍ਰਸੰਨ। ਕਹਯੋ ਵਜ਼ੀਰ ਖਾਨ ਕੋ ਧੰਨ।
'ਮੁਝ ਢਿਗ ਕਰਤਿ ਹੁਤੇ ਨਰ ਚਾਰੀ। ਗੁਰੂ ਨ ਐਹੈਂ ਨਿਕਟ ਤੁਮਾਰੀ ॥੭॥

ਇਹ ਸੁਣ ਕੇ ਬਾਦਸ਼ਾਹ ਬਹੁਤ ਪ੍ਰਸੰਨ ਹੋਇਆ ਤੇ ਵਜ਼ੀਰ ਖਾਂ ਨੂੰ ਉਸ ਧੰਨ ਕਿਹਾ। "ਕਈ ਮਨੁੱਖ ਮੇਰੇ ਪਾਸ ਇਹ ਚੁਗਲੀ ਕਰ ਰਹੇ ਸਨ ਕਿ ਗੁਰੂ ਜੀ ਮੇਰੇ ਪਾਸ ਨਹੀਂ ਆਉਣਗੇ॥ ੭॥

ਕਿੰਚਬੇਗ ਅਰੁ ਖਾਂਨ ਵਜ਼ੀਰ। ਛੂਛੇ ਹਟਿ ਆਵਹਿਂ ਤੁਮ ਤੀਰ।
ਤਿਨ ਤੇ ਸੁਨਿ ਮੈਂ ਮਾਨਤਿ ਰਹਯੋ। ਇਸ ਮਹਿਂ ਤੁਵ ਬੁਧਿ ਕੋ ਬਲ ਲਹਯੋ॥੮॥

ਕਿੰਚ ਬੇਗ ਅਤੇ ਵਜ਼ੀਰ ਖਾਂ ਤੁਹਾਡੇ ਪਾਸ ਖਾਲੀ ਵਾਪਸ ਆ ਜਾਣਗੇ। ਉਨ੍ਹਾਂ ਪਾਸੋਂ ਸੁਣ ਕੇ ਮੈਂ ਮੰਨਦਾ ਰਿਹਾ, ਇਸ ਕਰਕੇ ਤੁਹਾਡੀ ਬੁੱਧੀ ਦੀ ਸਮਰੱਥਾ ਨੂੰ ਸਮਝਿਆ ਹੈ॥ ੮॥

ਆਛੀ ਭਈ ਗੁਰੂ ਚਲਿ ਆਏ। ਗਨ ਦੋਸ਼ਨਿ ਤੇ ਮੋਹਿ ਬਚਾਏ।
ਅਬਿ ਸਭਿ ਭਾਂਤਿ ਕਰਹੁ ਤਿਨ ਸੇਵਾ। ਹਰਖਾਵਹੁ ਨੀਕੇ ਗੁਰੁਦੇਵਾ ॥੯॥

ਚੰਗੀ ਗੱਲ ਹੋਈ ਹੈ ਕਿ ਗੁਰੂ ਜੀ ਚਲ ਕੇ ਆਏ ਹਨ, ਸਮੂਹ ਦੋਸ਼ਾਂ ਤੋਂ ਮੈਨੂੰ ਬਚਾ ਲੈਣਗੇ। ਹੁਣ ਹਰ ਪ੍ਰਕਾਰ ਉਨ੍ਹਾਂ ਦੀ ਸੇਵਾ ਕਰੋ, ਗੁਰੂ ਦੇਵ ਜੀ ਨੂੰ ਚੰਗੀ ਤਰ੍ਹਾਂ ਪ੍ਰਸੰਨ ਕਰੋ॥ ੯॥

ਹਮ ਸੋਂ ਮੇਲ ਕਰਾਵਹੁ ਕਾਲੀ। ਸਭਿ ਤੇ ਗੁਰੁ ਗਾਦੀ ਸੁ ਬਿਸਾਲੀ'।
ਇਮ ਕਹਿ ਉਠਯੋ ਸਭਾ ਤਜਿ ਸ਼ਾਹੂ। ਖਾਂ ਵਜ਼ੀਰ ਆਯਹੁ ਗੁਰੁ ਪਾਹੂ॥੧੦॥

ਸਾਡੇ ਨਾਲ ਉਨ੍ਹਾਂ ਦਾ ਕੱਲ੍ਹ ਹੀ ਮੇਲ ਕਰਾਵੋ, ਸਭ ਨਾਲੋਂ ਗੁਰਗੱਦੀ ਵੱਡੀ ਹੈ।" ਇਹ ਕਹਿ ਕੇ ਬਾਦਸ਼ਾਹ ਸਭਾ ਬਰਖਾਸਤ ਕਰਕੇ ਉੱਠ ਕੇ ਚਲਾ ਗਿਆ ਤੇ ਵਜ਼ੀਰ ਖਾਂ ਗੁਰੂ ਜੀ ਦੇ ਪਾਸ ਆ ਗਿਆ॥ ੧੦॥

ਸ਼ਾਹੁ ਬ੍ਰਿਤਾਂਤ ਭਯੋ ਸੋ ਭਾਖਾ। 'ਕਰਹਿ ਪ੍ਰਾਤਿ ਮਿਲਿਬੇ ਅਭਿਲਾਖਾ'।
ਤਬਿ ਲੌ ਜਾਮ ਦਿਵਸ ਰਹਿ ਗਯੋ। 'ਗੁਰੁ ਆਏ' ਸੰਗਤਿ ਸੁਨਿ ਲਯੋ ॥੧੧॥

ਸ਼ਾਹ ਦਾ ਬ੍ਰਿਤਾਂਤ ਬੜਾ ਪੱਖੀ ਵੇਖਕੇ, ਗੁਰੂ ਜੀ ਪਾਸ ਆ ਕੇ ਕਿਹਾ, "ਉਹ ਕੱਲ੍ਹ ਨੂੰ ਤੁਹਾਡੇ ਨਾਲ ਮਿਲਣ ਦੀ

ਅਭਿਲਾਸ਼ਾ ਰੱਖਦੇ ਹਨ।" ਉਸ ਸਮੇਂ ਤਕ ਇਕ ਪਹਿਰ ਦਿਨ ਰਹਿ ਗਿਆ ਸੀ। 'ਗੁਰੂ ਜੀ ਆਏ' ਦਿੱਲੀ ਦੀ ਸਾਰੀ ਸੰਗਤ ਨੇ ਸੁਣ ਲਿਆ॥ ੧੧॥

**ਲਘੁ ਬਿਸਾਲ ਗੁਰੁ ਸਿਖ ਨਰ ਨਾਰੀ। ਮਿਲਿ ਕਰਿ ਸਗਰੇ ਪੁਰੀ ਮਝਾਰੀ।**
**ਉਰ ਅਨੰਦ ਧਰਿ ਕਰਿ ਚਲਿ ਆਏ। ਅੱਗ੍ਰ ਮਸੰਦ ਸਿੱਖ ਸਮੁਦਾਏ॥ ੧੨॥**

ਛੋਟੇ-ਵੱਡੇ ਇਸਤਰੀ ਪੁਰਸ਼ ਗੁਰਸਿੱਖ, ਸਾਰੇ ਮਿਲ ਕੇ ਦਿਲ ਵਿਚ ਅਨੰਦ ਧਾਰ ਕੇ ਚਲ ਕੇ ਮਿਲਣ ਵਾਸਤੇ ਆਏ, ਅੱਗੇ-ਅੱਗੇ ਮਸੰਦ ਹਨ ਤੇ ਪਿਛੇ ਸਭ ਸਿੱਖ ਸਮੂਹ ਸੀ॥ ੧੨॥

**ਆਨਿ ਕਰਜੋ ਦਰਸ਼ਨ ਤਿਹ ਸਮੋ। ਧਰਹਿਂ ਉਪਾਇਨ ਕਰਿ ਕਰਿ ਨਮੋ।**
**ਸ਼ਬਦ ਰਬਾਬੀ ਗਾਵਤਿ ਰਾਗ। ਸੁਨਹਿਂ ਪ੍ਰੇਮ ਤੇ ਜੇ ਬਡਭਾਗ॥ ੧੩॥**

ਉਸ ਸਮੇਂ ਆ ਕੇ ਦਰਸ਼ਨ ਕੀਤੇ, ਨਮਸਕਾਰ ਕਰ ਕਰ ਕੇ ਉਪਹਾਰ ਅੱਗੇ ਧਰ ਰਹੇ ਸਨ। ਰਬਾਬੀ ਰਾਗਾਂ ਵਿਚ ਸ਼ਬਦ ਗਾ ਰਹੇ ਸਨ। ਜਿਹੜੇ ਵਡਭਾਗੇ ਸਨ, ਉਹ ਬੜੇ ਪ੍ਰੇਮ ਨਾਲ ਸੁਣ ਰਹੇ ਸਨ॥ ੧੩॥

**ਦਿੱਲੀ ਪੁਰਿਕੇ ਨਰ ਸਮੁਦਾਏ। ਭਈ ਭੀਰ ਗੁਰ ਦਰਸ਼ਨ ਆਏ।**
**ਸੁੰਦਰਤਾ ਸਰੀਰ ਬਡ ਡੀਲਾ। ਆਯੁਧ ਧਾਰੀ ਰੂਪ ਛਬੀਲਾ॥ ੧੪॥**

ਦਿੱਲੀ ਨਗਰ ਦੇ ਪੁਰਸ਼ ਇਕੱਠੇ ਹੋ ਕੇ ਆਏ ਸਨ, ਉਹ ਸਾਰੇ ਗੁਰੂ ਜੀ ਦੇ ਦਰਸ਼ਨਾਂ ਵਾਸਤੇ ਆਏ ਸਨ, ਇਸ ਕਰਕੇ ਬੜੀ ਭੀੜ ਹੋ ਗਈ ਸੀ। ਵੱਡੇ ਡੀਲ-ਡੌਲ ਵਾਲੇ ਸਰੀਰ ਦੀ ਬੜੀ ਸੁੰਦਰਤਾ ਸੀ, ਸ਼ਸਤਰ ਪਹਿਨਣ ਕਰਕੇ ਰੂਪ ਬੜਾ ਛਬੀਲਾ ਬਣਿਆ ਸੀ॥ ੧੪॥

**ਰੀਤਿ ਨਵੀਨਿ ਹੇਰਿ ਕਰਿ ਸੰਗਤਿ। ਬਿਸਮਹਿਂ ਰਿਦੇ ਨਿਕਟਿ ਥਿਤ ਪੰਗਤ।**
**ਰਾਜ ਸਾਜ ਕੋ ਬਯੋਂਤ ਬਨਾਵਾ। ਪੂਰਬ ਗੁਰਨਿ ਰੀਤਿ ਨਹਿਂ ਪਾਵਾ॥ ੧੫॥**

ਨਵੀਨ ਅਪਨਾਈ ਰੀਤੀ ਵੇਖ ਕੇ ਸੰਗਤ ਹਿਰਦੇ ਵਿਚ ਬਹੁਤ ਹੈਰਾਨ ਹੋਈ ਤੇ ਗੁਰੂ ਜੀ ਦੇ ਪਾਸ ਬੈਠ ਗਈ। ਰਾਜ ਸਾਜ ਦੀ ਵਿਉਂਤ ਬਣਾਈ ਹੈ, ਪਹਿਲੇ ਗੁਰੂ ਸਾਹਿਬਾਨ ਵਾਲੀ ਰੀਤੀ ਨਹੀਂ ਅਪਨਾਈ ਹੈ॥ ੧੫॥

**ਹੇਰਿ ਹੇਰਿ ਹਰਖਤਿ ਸਿਖ ਪਰਖਤਿ। ਕ੍ਰਿਪਾ ਦ੍ਰਿਸ਼ਟਿ ਜਨੁ ਅੰਮ੍ਰਿਤ ਬਰਖਤਿ।**
**ਸਭਿਹਿਨਿ ਕੀ ਹੋਵਤਿ ਅਰਦਾਸ। ਕੇਤਿਕ ਪੂਰਵਤਿ ਉਰ ਕੀ ਆਸ॥ ੧੬॥**

ਵੇਖ ਵੇਖ ਕੇ ਸਿੱਖ ਪਰਖ ਰਹੇ ਸਨ, ਜਿਸ ਗੁਰੂ ਜੀ ਦੀ ਕ੍ਰਿਪਾ-ਦ੍ਰਿਸ਼ਟੀ ਹੀ ਅੰਮ੍ਰਿਤ ਦੀ ਵਰਸ਼ਾ ਵਾਂਗ ਸੀ। ਸਾਰੇ ਹੀ ਅਰਦਾਸ ਕਰਦੇ ਸਨ ਤੇ ਉਹ ਸਭ ਦੀਆਂ ਅਰਦਾਸਾਂ ਪੂਰੀਆਂ ਕਰ ਰਹੇ ਸਨ॥ ੧੬॥

**ਦਰਸ਼ਨ ਕਰਤਿ ਨ ਤ੍ਰਿਪਤੈ ਕੋਈ। ਨਿਕਟਿ ਥਿਰੇ ਕੋ ਖਰੇ ਸੁ ਹੋਈ।**
**ਗੁਰੁ ਕੀ ਕਾਰ ਸਰਬ ਲੇ ਆਏ। ਭਯੋ ਉਪਾਇਨ ਕੋ ਸਮੁਦਾਏ॥ ੧੭॥**

ਦਰਸ਼ਨ ਕਰਕੇ ਕੋਈ ਵੀ ਤ੍ਰਿਪਤ ਨਹੀਂ ਸੀ ਹੁੰਦਾ, ਕਈ ਲਾਗੇ ਬੈਠ ਜਾਂਦੇ ਸਨ ਤੇ ਕਈ ਖੜੇ ਹੀ ਰਹਿੰਦੇ ਸਨ। ਗੁਰੂ ਜੀ ਵਾਸਤੇ ਸਾਰੇ ਕਾਰ ਭੇਟ ਲੈ ਕੇ ਆਏ, ਉਪਹਾਰਾਂ ਦਾ ਬਹੁਤ ਵੱਡਾ ਢੇਰ ਇਕੱਠਾ ਹੋ ਗਿਆ॥ ੧੭॥

**ਬ੍ਰਿੰਦ ਦੇਵਤਾ ਇਕਠੇ ਹੋਇ। ਜਥਾ ਬਿਸ਼ਨੁ ਪੂਜਹਿ ਸਭਿ ਕੋਇ।**
**ਕੈ ਸੁਰਗੁਰੁ ਕੋ ਮਿਲਿ ਸੁਰ ਸਾਰੇ। ਤਿਮ ਪੂਜਨਿ ਭਾ ਗੁਰੂ ਉਦਾਰੇ॥ ੧੮॥**

ਜਿਵੇਂ ਸਾਰੇ ਦੇਵਤੇ ਇਕੱਠੇ ਹੋ ਕੇ, ਵਿਸ਼ਨੂੰ ਦੀ ਪੂਜਾ ਕਰ ਰਹੇ ਸਨ ਜਾਂ ਜਿਵੇਂ ਸਾਰੇ ਦੇਵਤੇ ਮਿਲ ਕੇ ਇੰਦਰ ਦੀ ਪੂਜਾ ਕਰ ਰਹੇ ਹੋਣ, ਇਸ ਤਰ੍ਹਾਂ ਸਾਰੇ ਸਿੱਖ ਗੁਰੂ ਜੀ ਦੀ ਬਹੁਤ ਪੂਜਾ ਕਰ ਰਹੇ ਸਨ॥੧੮॥

ਸਜਾਨੇ ਸਿਖ ਸ੍ਰੀ ਅਰਜਨ ਗਾਥਾ। ਕਰਤਿ ਭਏ ਤਬਿ ਸ੍ਰੀ ਗੁਰੁ ਸਾਥਾ।
'ਸ਼ਾਂਤਿਰੂਪ ਨਿਤ ਪਰਉਪਕਾਰੀ। ਸਿੱਖ ਉਧਾਰੇ ਜਿਨਹੁਂ ਹਜ਼ਾਰੀ॥ ੧੯॥

ਕਈ ਸਿਆਣੇ ਸਿੱਖ ਉਸ ਸਮੇਂ ਗੁਰੂ ਅਰਜਨ ਦੇਵ ਜੀ ਦੀ ਗਾਥਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨਾਲ ਕਰ ਰਹੇ ਸਨ, "ਉਹ ਸ਼ਾਂਤ ਸਰੂਪ ਸਨ ਤੇ ਸਦਾ ਪਰਉਪਕਾਰ ਕਰਦੇ ਸਨ, ਜਿਨ੍ਹਾਂ ਨੇ ਹਜ਼ਾਰਾਂ ਸਿੱਖਾਂ ਦਾ ਉਧਾਰ ਕੀਤਾ॥ ੧੯॥

ਦੁਸ਼ਟ ਫਰੇਬ ਅਨੇਕ ਬਨਾਏ। ਜਹਾਂਗੀਰ ਬਹੁ ਰੀਤਿ ਸਿਖਾਏ।
ਲਿਯੋ ਅੰਤ ਕੋ ਸਿਰ ਅਘ ਭਾਰੀ। ਮਹਿਮਾ ਨਹਿਂ ਮਤਿਮੰਦ ਬਿਚਾਰੀ' ॥੨੦॥

ਦੁਸ਼ਟਾਂ ਨੇ ਅਨੇਕਾਂ ਪ੍ਰਕਾਰ ਦੇ ਫਰੇਬ ਬਣਾਏ ਤੇ ਜਹਾਂਗੀਰ ਨੂੰ ਬੜੀ ਚੰਗੀ ਤਰ੍ਹਾਂ ਸ਼ਿਖਾਇਆ। ਅੰਤ ਵਿਚ ਉਸ ਨੇ ਆਪਣੇ ਸਿਰ ਤੇ ਭਾਰੀ ਪਾਪ ਲਿਆ ਤੇ ਮਾੜੀ ਬੁੱਧੀ ਵਾਲਾ ਮਹਿਮਾ ਨੂੰ ਨਾ ਵਿਚਾਰ ਸਕਿਆ" ॥ ੨੦॥

ਇਮ ਕਹਿ ਲੋਚਨ ਤੇ ਜਲ ਡਾਰਾ। ਸਤਿਗੁਰੁ ਕੋ ਉਰ ਰੂਪ ਚਿਤਾਰਾ।
ਸੰਗਤਿ ਤੇ ਸੁਨਿ ਕਰਿ ਅਰੁ ਦੇਖਿ। ਬੋਲੇ ਗੁਰ ਦੇ ਧੀਰ ਵਿਸ਼ੇਖ॥ ੨੧॥

ਇਸ ਤਰ੍ਹਾਂ ਕਹਿ ਕੇ ਅੱਖਾਂ ਵਿਚੋਂ ਜਲ ਵਗਾਉਂਦੇ ਸਨ ਤੇ ਹਿਰਦੇ ਵਿਚ ਵੱਡੇ ਸਤਿਗੁਰੂ ਦੇ ਸਰੂਪ ਨੂੰ ਯਾਦ ਕਰਦੇ ਸਨ। ਸੰਗਤ ਪਾਸੋਂ ਸੁਣ ਕੇ ਅਤੇ ਵੇਖ ਕੇ ਗੁਰੂ ਜੀ ਧੀਰਜ ਦੇਣ ਵਾਸਤੇ ਵਿਸ਼ੇਸ਼ ਰੂਪ ਵਿਚ ਬੋਲੇ॥ ੨੧॥

'ਸਤਿਗੁਰੁ ਸਦਾ ਅਮਰ ਪਹਿਚਾਨਹੁ। ਅੰਗ ਸੰਗ ਨਿਜ ਸਿੱਖਨਿ ਜਾਨਹੁ।
ਦੋਨਹੁ ਲੋਕਨਿ ਬਿਖੈ ਸਹਾਇ। ਅਨਿਕ ਬਿਘਨ ਤੇ ਲੇਤਿ ਬਚਾਇ॥ ੨੨॥

"ਸਤਿਗੁਰੂ ਜੀ ਨੂੰ ਸਦਾ ਅਮਰ ਪਹਿਚਾਣੋ ਤੇ ਸਾਰੇ ਸਿੱਖ ਸਦਾ ਉਨ੍ਹਾਂ ਨੂੰ ਆਪਣੇ ਅੰਗ-ਸੰਗ ਜਾਣੋ। ਉਹ ਦੋਵਾਂ ਲੋਕਾਂ ਵਿਚ ਸਹਾਇਕ ਹਨ, ਅਨੇਕ ਪ੍ਰਕਾਰ ਦੇ ਵਿਘਨਾਂ ਤੋਂ ਬਚਾ ਲੈਂਦੇ ਹਨ॥ ੨੨॥

ਕਰਨੋ ਹੁਤੋ ਸੁ ਕਾਰਨ ਤੈਸੇ। ਗੁਰੁ ਸੁਛੰਦ ਪਰਤੰਤ੍ਰ ਨ ਕੈਸੇ।
ਜਹਾਂ ਅਰਾਧਹਿਂ ਤਹਿਂ ਮੌਜੂਦ। ਦਾਸਨਿ ਕੇ ਪੂਰਤਿ ਮਖਸੂਦ॥ ੨੩॥

ਉਨ੍ਹਾਂ ਨੇ ਉਹ ਕੰਮ ਉਸ ਤਰ੍ਹਾਂ ਹੀ ਕਰਨਾ ਸੀ, ਗੁਰੂ ਜੀ ਸਦਾ ਆਪਣੀ ਮਰਜ਼ੀ ਅਨੁਸਾਰ ਸਭ ਕੁਝ ਕਰਦੇ ਹਨ, ਉਹ ਕਿਸੇ ਪਰਾਏ ਦੇ ਅਧੀਨ ਨਹੀਂ ਹਨ। ਜਿਥੇ ਵੀ ਤੁਸੀਂ ਅਰਾਧੋਗੇ, ਉਥੇ ਹੀ ਮੌਜੂਦ ਹੋਣਗੇ। ਉਹ ਆਪਣੇ ਸੇਵਕਾਂ ਦੀਆਂ ਕਾਮਨਾਵਾਂ ਪੂਰੀਆਂ ਕਰਦੇ ਹਨ॥ ੨੩॥

ਤਿਨ ਹਿਤ ਚਿੰਤ ਨ ਕਰੀਅਹਿ ਕੋਇ। ਸਿਮਰਹੁ ਅੰਤ ਸਹਾਇਕ ਹੋਇਂ'।
ਕਹਤਿ ਸੁਨਤਿ ਰਵਿ ਅਸਤਜੋ ਜਾਇ। ਸੋਦਰ ਚੌਕੀ ਭੋਗ ਸੁ ਪਾਇ॥ ੨੪॥

ਉਨ੍ਹਾਂ ਵਾਸਤੇ ਕੋਈ ਵੀ ਚਿੰਤਾ ਨਾ ਕਰੋ, ਉਨ੍ਹਾਂ ਦਾ ਸਿਮਰਨ ਕਰੋ ਤਾਂਕਿ ਅੰਤ ਵੇਲੇ ਸਹਾਇਤਾ ਕਰਨ।" ਇਹ ਕਹਿੰਦਿਆਂ ਕਹਿੰਦਿਆਂ ਸੂਰਜ ਡੁੱਬ ਗਿਆ ਤਾਂ ਸੋਦਰ ਚੌਕੀ ਦਾ ਭੋਗ ਪਾਇਆ॥ ੨੪॥

ਕਰਿ ਕਰਿ ਬੰਦਨ ਸਭਿ ਘਰਿ ਗਏ। ਸੁੰਦਰ ਰੂਪ ਸਰਾਹਤਿ ਭਏ।
'ਇਨ ਕੋ ਤੇਜ ਪ੍ਰਤਾਪ ਬਿਸਾਲਾ। ਨਿਜ ਸ਼ਤ੍ਰੁਨ ਗਨ ਕੋ ਇਹ ਕਾਲਾ' ॥੨੫॥

ਬੰਦਨਾ ਕਰ ਕਰ ਸਭ ਆਪਣੇ ਘਰਾਂ ਨੂੰ ਚਲੇ ਗਏ, ਸਾਰੇ ਗੁਰੂ ਜੀ ਦੇ ਸੁੰਦਰ ਸਰੂਪ ਦੀ ਸਰਾਹਣਾ ਕਰ ਰਹੇ ਸਨ। "ਇਨ੍ਹਾਂ ਦਾ ਵਿਸ਼ਾਲ ਤੇਜ ਪ੍ਰਤਾਪ ਹੈ, ਆਪਣੇ ਵੈਰੀਆਂ ਵਾਸਤੇ ਇਹ ਕਾਲਰੂਪ ਹਨ" ॥ ੨੫॥

ਚਮੂੰ ਸਕਲ ਕਰਿ ਖਾਨ ਰੁਪਾਨਾ। ਦੀਨਿ ਤੁਰੰਗਨਿ ਤ੍ਰਿਣੁ ਅਰੁ ਦਾਨਾ।
ਬਹੁਰ ਸਭਿਨਿ ਕੀਨਿਸਿ ਬਿਸਰਾਮੂ। ਸਤਿਗੁਰੁ ਸਿਮਰ ਰੂਪ ਅਭਿਰਾਮੂ॥ ੨੬॥

ਸਾਰੀ ਸੈਨਾ ਨੂੰ ਖਾਣ ਪੀਣ ਲਈ ਅੰਨਪਾਣੀ ਦਿੱਤਾ ਤੇ ਘੋੜਿਆਂ ਵਾਸਤੇ ਘਾਹ ਅਤੇ ਦਾਨਾ ਭੇਜਿਆ। ਫਿਰ ਸਾਰਿਆਂ ਨੇ ਵਿਸ਼ਰਾਮ ਕੀਤਾ ਅਤੇ ਸਤਿਗੁਰੂ ਜੀ ਦੇ ਸੁੰਦਰ ਸਰੂਪ ਦਾ ਸਿਮਰਨ ਕੀਤਾ॥ ੨੬॥

**ਮਜਨੂ ਥਾਨ ਰਹਹਿ ਇਕ ਸੰਤ। 'ਗੁਰੁ ਮੁਝਿ ਆਇ ਮਿਲੈਂ' ਚਿਤਵੰਤਿ।**
**ਨਿਤਪ੍ਰਤਿ ਨੇਮ ਧਾਰਿ ਸਿਮਰੰਤਾ। 'ਬੂਝੌਂ ਪ੍ਰਸ਼ਨ ਪੁਰਖ ਭਗਵੰਤਾ'॥ ੨੭॥**

ਮਜਨੂੰ ਟਿੱਲੇ ਵਿਖੇ ਇਕ ਸੰਤ ਰਹਿੰਦਾ ਸੀ, ਉਹ ਹਰ ਵੇਲੇ ਮਨ ਵਿਚ ਇਹ ਸਿਮਰਨ ਕਰਦਾ ਰਹਿੰਦਾ ਸੀ ਕਿ "ਗੁਰੂ ਜੀ ਮੈਨੂੰ ਏਥੇ ਆ ਕੇ ਮਿਲਣ।" ਸਦਾ ਨੇਮ ਧਾਰ ਕੇ ਯਾਦ ਕਰਦਾ ਰਹਿੰਦਾ ਸੀ ਕਿ "ਪੁਰਖ ਭਗਵੰਤ ਪਾਸੋਂ, ਕੁਝ ਪ੍ਰਸ਼ਨ ਪੁਛਾਂਗਾ"॥੨੭॥

**ਸੋ ਆਯੋ, ਜਬਿ ਭਏ ਇਕੰਤ। ਦੇਖਿ ਦਰਸ ਗੁਰੁ ਕੋ ਹਰਖੰਤਿ।**
**ਸਾਦਰ ਕਰਯੋ ਬਿਠਾਵਨਿ ਪਾਸਿ। ਕਰਿ ਬੰਦਨ ਪਦ, ਧਰੇ ਹੁਲਾਸ॥ ੨੮॥**

ਜਦ ਗੁਰੂ ਜੀ ਇਕੱਲੇ ਵਿਸ਼ਰਾਮ ਕਰ ਰਹੇ ਸਨ ਤਾਂ ਉਹ ਸੰਤ ਆਇਆ ਤੇ ਗੁਰੂ ਜੀ ਦੇ ਦਰਸ਼ਨ ਕਰਕੇ ਬਹੁਤ ਪ੍ਰਸੰਨ ਹੋਇਆ। ਗੁਰੂ ਜੀ ਨੇ ਆਦਰ ਨਾਲ ਆਪਣੇ ਪਾਸ ਬਿਠਾਇਆ। ਉਹ ਗੁਰੂ ਜੀ ਦੇ ਚਰਨਾਂ ਤੇ ਬੰਦਨਾ ਕਰਕੇ ਬਹੁਤ ਪ੍ਰਸੰਨ ਹੋਇਆ॥੨੮॥

**ਹਾਥ ਜੋਰਿ ਕਰਿ ਬੂਝਨਿ ਕੀਨ। 'ਉਰ ਸ਼ੰਸ਼ੈ ਮੁਝ ਕਰਹੁ ਸੁ ਹੀਨੇ।**
**ਇਹ ਜਗ ਸਾਚ ਕਿ ਝੂਠੋ ਬਨਯੋ ?। ਨਿਸ਼ਚੈ ਭਯੋ ਨ ਮੈਂ ਮਨ ਗੁਨਯੋ॥ ੨੯॥**

ਹੱਥ ਜੋੜ ਕੇ ਪੁੱਛਣ ਲੱਗਾ, "ਮੇਰੇ ਮਨ ਦੇ ਕੁਝ ਸ਼ੰਕੇ ਦੂਰ ਕਰੋ। ਇਹ ਜੱਗ ਸੱਚਾ ਹੈ ਜਾਂ ਝੂਠਾ ਬਣਿਆ ਹੈ, ਮੈਨੂੰ ਤਾਂ ਕੁਝ ਨਿਸ਼ਚਾ ਨਹੀਂ ਆਉਂਦਾ ਹੈ, ਮੈਂ ਮਨ ਵਿਚ ਬਹੁਤ ਗਿਣਤੀਆਂ ਗਿਣਦਾ ਹਾਂ॥ ੨੯॥

**ਜੇ ਕਰਿ ਸਾਚ ਇਸੇ ਠਹਿਰਾਵੋਂ। ਪੂਰਬ ਮਰੇ ਨਹੀਂ ਦ੍ਰਿਸ਼ਟਾਵੋਂ।**
**ਜੇ ਕਰਿ ਝੂਠੋ ਕਰੋਂ ਬਿਚਾਰਨਿ। ਸਭਿ ਪ੍ਰਤੱਖਜ ਹੀ ਹੋਤਿ ਨਿਹਾਰਨਿ॥ ੩੦॥**

ਜੇਕਰ ਮੈਂ ਇਸ ਨੂੰ ਸੱਚ ਮੰਨ ਲੈਂਦਾ ਹਾਂ, ਤਾਂ ਪਹਿਲਾਂ ਮਰੇ ਮੈਨੂੰ ਨਜ਼ਰੀ ਨਹੀਂ ਆਉਂਦੇ ਹਨ। ਜੇ ਮੈਂ ਇਸ ਨੂੰ ਝੂਠਾ ਸਮਝਦਾ ਹਾਂ ਤਾਂ ਸਾਹਮਣੇ ਪਰਤੱਖ ਹੁੰਦਾ ਵੇਖਦਾ ਹਾਂ॥ ੩੦॥

**ਸਾਚ ਝੂਠ ਦੋਨਹੁਂ ਬਿਧਿ ਕਹੈਂ! ਆਪਸ ਬਿਖੈ ਬਿਰੋਧੀ ਅਹੈਂ।**
**ਤਿਮਰ ਤੇਜ ਇਕਠੇ ਨਹਿਂ ਹੋਇਂ। ਯਾਂਤੇ ਨਿਰਨੈ ਮੋਹਿ ਨ ਕੋਇ'॥ ੩੧॥**

ਸੱਚ ਝੂਠ ਦੋਵਾਂ ਵਿਧੀਆਂ ਨਾਲ ਕਹਿੰਦੇ ਹਨ, ਆਪਸ ਵਿਚ ਇਹ ਦੋਵੇਂ ਵਿਰੋਧੀ ਵਿਧੀਆਂ ਹਨ। ਅੰਧੇਰਾ ਤੇ ਪ੍ਰਕਾਸ਼ ਦੋਵੇਂ ਇਕੱਠੇ ਨਹੀਂ ਹੋ ਸਕਦੇ ਹਨ, ਇਸ ਕਰਕੇ ਮੈਥੋਂ ਕੋਈ ਨਿਰਣਾ ਨਹੀਂ ਹੋ ਸਕਦਾ"॥੩੧॥

**ਸੁਨਿ ਸਤਿਗੁਰੁ ਤਬਿ ਉੱਤਰ ਦੀਨਿ। 'ਜਬਿ ਨਰ ਸੁਪਤਹਿ ਨਿੰਦ੍ਰਾ ਲੀਨਿ।**
**ਸੁਪਨ ਅਵਸਥਾ ਜਬਿਹੂੰ ਪਾਇ। ਸਗਲ ਜਗਤ ਜਾਨਹੁ ਤਿਸ ਭਾਇ॥ ੩੨॥**

ਇਹ ਸੁਣ ਕੇ ਸਤਿਗੁਰੂ ਜੀ ਨੇ ਉੱਤਰ ਦਿੱਤਾ, "ਜਦ ਮਨੁੱਖ ਨੀਂਦ ਵਿਚ ਲੀਨ ਸੁੱਤਾ ਹੁੰਦਾ ਹੈ ਅਤੇ ਸੁਪਨ ਅਵੱਸਥਾ ਜਦ ਪਾਉਂਦਾ ਹੈ, ਉਸ ਤਰ੍ਹਾਂ ਸਾਰੇ ਜਗਤ ਨੂੰ ਜਾਣੋ॥ ੩੨॥

**ਜਬਿ ਲੌਂ ਸੁਪਨਾ ਨਰ ਕੋ ਰਹੈ। ਤਬਿ ਲੌ ਸਾਚੋ ਹੀ ਤਿਸ ਲਹੈ।**
**ਭੈ ਪਾਵਤਿ ਅਰੁ ਭਾਜਯੋ ਜਾਤਿ। ਕੈ ਪ੍ਰਿਯ ਦੇਖਤਿ ਉਰ ਹਰਖਾਤਿ॥ ੩੩॥**

ਜਦ ਤਕ ਮਨੁੱਖ ਨੂੰ ਸੁਪਨਾ ਰਹਿੰਦਾ ਹੈ, ਤਦ ਤਕ ਉਸ ਨੂੰ ਸੱਚਾ ਹੀ ਸਮਝਦਾ ਹੈ, ਡਰਦਾ ਹੈ ਅਤੇ ਭੱਜਦਾ ਹੈ ਜਾਂ ਕਿਸੇ ਪਿਆਰੇ ਨੂੰ ਵੇਖ ਕੇ ਬਹੁਤ ਪ੍ਰਸੰਨ ਹੁੰਦਾ ਹੈ॥ ੩੩॥

ਜੇ ਸੁਪਨੇ ਕੋ ਝੂਠੋ ਜਾਨਹਿ। ਤ੍ਰਾਸ ਬਿਖਾਦ ਹਰਖ ਕਜੋਂ ਠਾਨਹਿ।
ਤਬਿ ਸਾਚੋ ਲਖਿ ਕੈ ਸਭਿ ਕਰੈ। ਬੀਰਜ ਬਿਨ ਸਾਚੇ ਕਜੋਂ ਗਿਰੈ॥ ੩੪॥

ਜੇ ਸੁਪਨੇ ਨੂੰ ਝੂਠਾ ਜਾਣੋ ਤਾਂ ਡਰ, ਝਗੜਾ ਅਤੇ ਖ਼ੁਸ਼ੀ ਕਿਉਂ ਅਨੁਭਵ ਕਰਦੇ ਹੋ, ਤਦ ਸੱਚਾ ਸਮਝ ਕੇ ਸਭ ਕੁਝ ਕਰਦੇ ਹੋ, ਸੱਚਾ ਹੋਣ ਤੋਂ ਬਗੈਰ ਫਿਰ ਬੀਰਜ ਕਿਉਂ ਡਿੱਗਦਾ ਹੈ॥ ੩੪॥

ਜਾਗ੍ਰਤ ਜਬਹਿ ਅਵਸਥਾ ਪਾਇ। ਜੇ ਸਾਚੋ ਤਬਿ ਕਜੋਂ ਨ ਦਿਸਾਇ।
ਯਾਂਤੇ ਅਨਰ ਵਚਨਿ ਪ੍ਰਭੁ ਮਾਯਾ। ਜਾਨੀ ਪਰਹਿ ਨ ਬਿਨ ਗੁਰੁ ਦਾਯਾ॥ ੩੫॥

ਜਦ ਜਾਗਦੀ ਅਵਸਥਾ ਪਾਉਂਦਾ ਹੈ, ਫਿਰ ਜਿਹੜਾ ਸੱਚਾ ਸੁਪਨਾ ਸੀ ਉਹ ਕਿਉਂ ਨਹੀਂ ਦਿਖਾਈ ਦਿੰਦਾ ਹੈ। ਇਸ ਕਰਕੇ ਪ੍ਰਭੂ ਦੀ ਮਾਇਆ ਸੱਤ ਅਸੱਤ ਤੋਂ ਵੱਖਰੀ ਹੈ, ਇਹ ਗੁਰੂ ਦੀ ਕਿਰਪਾ ਬਗੈਰ ਜਾਣੀ ਨਹੀਂ ਜਾ ਸਕਦੀ ਹੈ॥ ੩੫॥

ਸਾਚ ਝੂਠ ਕਿਛੁ ਕਹੀ ਨ ਜਾਇ। ਤਿਹ ਕਾਰਜ ਇਹ ਜਗ ਤਿਸ ਭਾਇ।
ਮਾਯਾ ਕੋ ਆਖਯ ਅੱਗਜਾਨਾ। ਇਸ ਕੋ ਰੂਪ, ਨ ਨਿਜ ਕੋ ਜਾਨਾ॥ ੩੬॥

ਸੱਚ ਝੂਠ ਕੁਝ ਕਿਹਾ ਨਹੀਂ ਜਾ ਸਕਦਾ, ਮਾਇਆ ਜਿਵੇਂ ਕਾਰਜ ਕਰਦੀ ਹੈ, ਇਹ ਜਗਤ ਵੀ ਉਸ ਤਰ੍ਹਾਂ ਹੀ ਚਲਦਾ ਹੈ। ਮਾਇਆ ਨੂੰ ਅਗਿਆਨਤਾ ਦਾ ਨਾਮ ਦਿੰਦਾ ਹੈ। ਆਪਣੇ ਸਰੂਪ ਨੂੰ ਨਾ ਜਾਨਣਾ ਇਹੀ ਇਸ ਅਗਿਆਨਤਾ ਦਾ ਸਰੂਪ ਹੈ॥੩੬॥

ਵਸਤੁ ਸੱਤਜ ਕੋ ਜਾਨਹਿ ਨਾਂਹੀ। ਕਲਪਹਿ ਅਪਰ ਤਿਸੀ ਕੇ ਮਾਂਹੀ।
ਦੇ ਦ੍ਰਿਸ਼ਟਾਂਤ ਤੋਹਿ ਸਮੁਝਾਵੈਂ। ਜਗ ਕੀ ਰਚਨਾ ਤਥਾ ਜਨਾਵੈਂ॥ ੩੭॥

ਸੱਤ ਵਸਤੂ ਨੂੰ ਜਾਣਦਾ ਨਹੀਂ ਹੈ, ਹੋਰ ਨੂੰ ਵੀ ਓਸੇ ਵਿਚ ਕਲਪਿਤ ਕਰ ਲੈਂਦਾ ਹੈ। ਤੈਨੂੰ ਦ੍ਰਿਸ਼ਟਾਂਤ ਦੇ ਕੇ ਸਮਝਾਉਂਦੇ ਹਾਂ, ਜਗਤ ਦੀ ਰਚਨਾ ਓਵੇਂ ਹੀ ਪ੍ਰਤੱਖ ਕਰਾਂਗੇ॥ ੩੭॥

ਤਮ ਮਹਿੰ ਰਜੁ ਕੋ ਨਾਂਹਿ ਨ ਜਾਨਹਿ। ਭ੍ਰਮ ਤੇ ਬਿਸੀਯਰ ਤਿਸ ਕੋ ਮਾਨਹਿ।
ਭੈ ਧਰਿ ਕੈ ਭਾਜਤਿ ਕੰਪਾਇ। ਜੇ ਹੁਇ ਝੂਠੋ ਕਜੋਂ ਡਰ ਪਾਇ॥ ੩੮॥

ਹਨੇਰੇ ਵਿਚ ਰੱਸੀ ਨੂੰ ਨਹੀਂ ਜਾਣਦਾ ਹੈ ਕਿ ਇਹ ਕੀ ਹੈ, ਭਰਮ ਕਰਕੇ ਉਸ ਨੂੰ ਸੱਪ ਮੰਨ ਲੈਂਦਾ ਹੈ। ਭੈ ਧਾਰਨ ਕਰਕੇ ਭੱਜਦਾ ਹੈ ਅਤੇ ਕੰਬਦਾ ਹੈ। ਜਿਹੜੀ ਵਸਤੂ ਝੂਠੀ ਹੈ, ਉਸ ਪਾਸੋਂ ਕਿਉਂ ਡਰਦਾ ਹੈ ?॥ ੩੮॥

ਜੇ ਸਾਚੇ ਹੁਇ ਬਿਨਸੈ ਨਾਂਹੀ। ਯਾਂਤੇ ਅਨਰ ਵਚਨਿ ਲਖਿ ਤਾਂਹੀ।
ਤਿਮ ਬ੍ਰਹਮ ਰੂਪ ਨਹੀਂ ਜਿਨ ਜਾਨਾ। ਤਿਸ ਕੋ ਭਾਖਤਿ ਹੈਂ ਅੱਗਜਾਨਾ॥ ੩੯॥

ਜੇ ਸੱਚੀ ਹੋਵੇ ਤਾਂ ਉਸਦਾ ਨਾਸ਼ ਨਾ ਹੋਵੇ, ਇਸ ਕਰਕੇ ਉਸ ਨੂੰ ਹੋਰ ਵਚਨ ਸਮਝੋ। ਇਸ ਤਰ੍ਹਾਂ ਜਿਸ ਨੇ ਬ੍ਰਹਮ ਰੂਪ ਨਹੀਂ ਜਾਣਿਆ ਹੈ, ਉਸ ਨੂੰ ਅਗਿਆਨੀ ਕਹਿੰਦੇ ਹਨ॥ ੩੯॥

ਜਬਿ ਅੱਗਜਾਨ ਬ੍ਰਹਮ ਕੋ ਭਯੋ। ਤਿਸ ਅੱਗਜਾਨ ਜਗਤ ਨਿਰਮਯੋ।
ਸਤਿਗੁਰੁ ਬਡੇ ਭਾਗ ਤੇ ਮਿਲੇ। ਸੋ ਉਪਦੇਸ਼ ਦੇਹਿੰ ਜਬਿ ਭਲੇ॥ ੪੦॥

ਜਦ ਜੀਵ ਨੂੰ ਬ੍ਰਹਮ ਵਲੋਂ ਅਗਿਆਨ ਹੋ ਗਿਆ, ਉਸ ਅਗਿਆਨ ਨੇ ਜਗਤ ਮੋਹਿਆ ਹੈ। ਸਤਿਗੁਰੂ ਜੀ ਵੱਡੇ ਭਾਗਾਂ ਨਾਲ ਮਿਲਦੇ ਹਨ, ਉਹ ਜਦ ਭਲਾ ਉਪਦੇਸ਼ ਦੇਵਣ॥ ੪੦॥

ਜੈਸੇ ਰੱਜੂ ਗਜਾਤਾ ਕੋਇ। ਉਪਦੇਸ਼ਹਿ ਅਹਿ ਨਹਿੰ ਇਹ ਹੋਇ।
ਮੈਂ ਨੀਕੇ ਹੇਰੀ ਰਜੁ, ਕਹੈ। ਭੈ ਅਰੁ ਕੰਪ ਤਿਸੀ ਕੋ ਦਹੈ॥ ੪੧॥

ਜਿਵੇਂ ਰੱਸੀ ਦਾ ਸ਼ੱਪ ਦਿੱਸਦਾ ਹੈ ਤਾਂ ਉਪਦੇਸ਼ ਦਿੰਦੇ ਹਨ ਕਿ ਇਹ ਨਹੀਂ ਹੈ, ਅਸਲ ਇਹ ਹੈ। ਉਹ ਕਹਿੰਦੇ ਹਨ, ਮੈਂ ਚੰਗੀ ਤਰ੍ਹਾਂ ਵੇਖੀ ਹੈ ਇਹ ਰੱਸੀ ਹੈ, ਭੈ ਅਤੇ ਕੰਬਣੀ ਦਾ ਨਾਸ਼ ਕਰਦੇ ਹਨ॥ ੪੧॥

**ਤਿਮ ਉਪਦੇਸ਼ ਗੁਰੂ ਜਬਿ ਕਰੈ। ਬ੍ਰਹਮ ਅੱਗਜਾਨ ਤਿਸੀ ਕੋ ਹਰੈ।**
**ਕਲਪਜੋ ਜਗਤ ਸਰਪ ਕੀ ਨਜਾਈ। ਬ੍ਰਹਮ ਰਜੂ ਸਮ ਲਖਿ ਸੁਖ ਪਾਈ॥੪੨॥**

ਉਸ ਤਰ੍ਹਾਂ ਜਦ ਗੁਰੂ ਜੀ ਉਪਦੇਸ਼ ਕਰਦੇ ਹਨ, ਤਾਂ ਬ੍ਰਹਮ ਗਿਆਨ ਮਨੁੱਖ ਦੇ ਰੱਸੀ ਵਾਲੇ ਭੁਲੇਖੇ ਨੂੰ ਦੂਰ ਕਰ ਦਿੰਦਾ ਹੈ, ਤੇ ਬ੍ਰਹਮ ਨੂੰ ਰੱਸੀ ਸਮਾਨ ਸਮਝ ਕੇ ਸੁਖ ਪਾਉਂਦੇ ਹਨ॥ ੪੨॥

**ਬੰਧਜਾ ਸੁਤ ਸਮ ਜਗ ਨਹਿਂ ਕੂਰੋ। ਇੰਦ੍ਰਯ ਵਿਸ਼ਯ ਦਿਖਤਿ ਬਿਧਿ ਰੂਰੇ।**
**ਸੱਤਜ ਬ੍ਰਹਮ ਕੀ ਸੱਤਜਾ ਸੰਗ। ਭਾਸਤਿ ਹੈ ਸਤਿ ਨਾਨਾ ਰੰਗ॥ ੪੩॥**

ਬਾਂਝ ਇਸਤਰੀ ਦੇ ਪੁੱਤਰ ਵਾਂਗ ਜੱਗ ਝੂਠਾ ਨਹੀਂ ਲੱਗਦਾ ਹੈ। ਜਗਤ ਬੜੇ ਸੁੰਦਰ ਢੰਗ ਨਾਲ, ਇੰਦਰੀਆਂ ਦਾ ਵਿਸ਼ਾ ਹੋ ਕੇ ਦਿੱਸਦਾ ਹੈ। ਸਤ ਬ੍ਰਹਮ ਦਾ ਸਤਸੰਗ ਨਾਨਾ ਰੰਗ ਦਾ ਭਾਸਦਾ ਹੈ॥ ੪੩॥

**ਜਹਿਂ ਸਾਚੋ ਹੋਵੈ ਧਿਸ਼ਟਾਨ। ਤਹਾਂ ਕਲਪਨਾ ਬਨਿ ਹੈ ਆਨਿ।**
**ਜਾਵਤਿ ਨਹਿਂ ਧਿਸ਼ਟਾਨ ਸੁ ਜਾਨਹਿ। ਤਾਵਤਿ ਭ੍ਰਮ ਤੇ ਕਲਪਨਿ ਠਾਨਹਿ॥੪੪॥**

ਜਿਥੇ ਸੱਚਾ ਅਧਿਸ਼ਟਮਾਨ ਭਾਵ ਆਸਰਾ ਹੋਵੇ, ਓਥੇ ਕਲਪਣਾ ਆ ਕੇ ਬਣ ਜਾਂਦੀ ਹੈ। ਕਿਤੇ ਜਾਂਦਾ ਨਹੀਂ ਹੈ, ਜੋ ਆਸਰਾ ਜਾਣਦਾ ਹੈ, ਇਸ ਕਰਕੇ ਕਲਪਣਾ ਅਤੇ ਭਰਮ ਨਿਰਧਾਰਤ ਕਰਦਾ ਹੈ॥ ੪੪॥

**ਨਿਸ਼ਚੈ ਹੋਇ ਗਜਾਨ ਧਿਸ਼ਟਾਨ। ਪੁਨਹ ਕਲਪਨਾ ਕਰਹਿ ਨ ਆਨ।**
**ਯਾਂਤੇ ਸੁਨਹੁ ਸੰਤ ਸੂਤ ਮਾਂਹਿ। ਜਿਹ ਅਲੰਬ ਜਗ, ਜਾਨਹੁ ਤਾਂਹਿ॥ ੪੫॥**

ਜੇ ਅਧਿਸ਼ਟਾਨ ਦਾ ਗਿਆਨ ਨਿਸ਼ਚੈ ਹੋ ਜਾਵੇ, ਫਿਰ ਕੋਈ ਹੋਰ ਕਲਪਣਾ ਨਹੀਂ ਕਰਦਾ ਹੈ। ਇਸ ਕਰਕੇ ਹੇ ਸੰਤ ਜੀ ਚੰਗੀ ਤਰ੍ਹਾਂ ਸੁਣੋ, ਜਿਹੜਾ ਜਗਤ ਦਾ ਆਸਰਾ ਹੈ, ਉਸ ਨੂੰ ਜਾਣੋ॥ ੪੫॥

**ਜਿਸ ਜਾਨੇ ਸਗਰੋ ਭ੍ਰਮ ਜਾਇ। ਸਭਿ ਬਚਿੱਤ੍ਰਤਾ ਏਕ ਲਖਾਇ।**
**ਬ੍ਰਹਮ ਸਰੂਪ ਆਪ ਹੁਇ, ਮਾਨਿ। ਸਤਿ ਚੇਤਨ ਆਨੰਦ ਮਹਾਨ॥ ੪੬॥**

ਜਿਸ ਜਾਣਨ ਨਾਲ ਸਭ ਭਰਮ ਦੂਰ ਹੋ ਜਾਂਦੇ ਹਨ, ਸਾਰੀ ਵਿਚਿਤ੍ਰਤਾ ਭਾਵ ਨਾਨਾ ਪ੍ਰਕਾਰ ਦਾ ਜਗਤ ਇਕੋ ਬ੍ਰਹਮ ਰੂਪ ਹੈ। ਆਪ ਬ੍ਰਹਮ ਰੂਪ ਹੋ ਕੇ ਜਾਣੋ, ਸਤ ਚੇਤਨ ਅਨੰਦ ਸਰੂਪ ਮਹਾਨ ਹੈ॥ ੪੬॥

**ਜੇ ਮਾਯਾ ਕੋ ਕੀਜਹਿ ਨਿਰਨੋ। ਇਸ ਕੋ ਅੰਤ ਨ ਕਜੋਂਹੂੰ ਬਰਨੋ।**
**ਜੁਗ ਕੋਟਾਨਿਕੋਟ ਗਨ ਹੇਰੈ। ਤਊ ਸੁ ਲਖਿਯਤਿ ਪਰੇ ਪਰੇਰੈ॥ ੪੭॥**

ਜੇ ਮਾਇਆ ਦਾ ਨਿਰਣਾ ਕਰਨਾ ਹੈ, ਉਸ ਦਾ ਕਿਸੇ ਪ੍ਰਕਾਰ ਅੰਤ ਨਹੀਂ ਵਰਣਨ ਕੀਤਾ ਜਾ ਸਕਦਾ। ਕਰੋੜਾਂ ਯੁਗ ਵੇਖਦਾ ਹੈ ਪਰ ਉਹ ਮਾਇਆ ਪਰ੍ਹੇ ਹੀ ਪਰ੍ਹੇ ਦਿਖਾਈ ਦਿੰਦੀ ਹੈ॥ ੪੭॥

**ਮਾਯਾ ਕੀ ਹੈ ਸ਼ਕਤਿ ਅਨੰਤ। ਖੋਜਿ ਖੋਜਿ ਹਾਰੇ ਬੁਧਿਵੰਤ।**
**ਕਿਸ ਤੇ ਪਾਰ ਨ ਪਾਯੋ ਜਾਇ। ਯਾਂਤੇ ਏਕ ਰਹੈ ਲਿਵਲਾਇ॥ ੪੮॥**

ਮਾਇਆ ਦੀ ਅਨੰਤ ਸ਼ਕਤੀ ਹੈ, ਵੱਡੇ-ਵੱਡੇ ਬੁਧੀਮਾਨ ਖੋਜ ਖੋਜ ਕੇ ਹਾਰ ਗਏ ਹਨ, ਕੋਈ ਵੀ ਇਸ ਦਾ ਪਾਰਾਵਾਰ ਨਹੀਂ ਪਾ ਸਕਦਾ। ਇਸ ਕਰਕੇ ਇਸ ਨੂੰ ਛੱਡ ਕੇ ਇਕ ਪਰਮਾਤਮਾ ਵਿਚ ਲਿਵ ਲਾਓ॥ ੪੮॥

**ਸੋਈ ਭਗਤ ਸੰਤ ਸੋ ਗਯਾਨੀ। ਸੋਈ ਤਤ ਬੇਤਾ ਗੁਨ ਖਾਨੀ।**
**ਧੰਨ ਪੁਰਖ ਤਿਨ ਲੀਨਸਿ ਲਾਹਾ। ਬਿਨੁ ਇਕ ਜਾਨੇ ਅਖਿਲ ਫਨਾਹਾ' ॥੪੯॥**

ਸੋਈ ਭਗਤ, ਸੰਤ ਅਤੇ ਗਿਆਨੀ ਹੈ, ਸੋਈ ਗੁਣਾਂ ਦੀ ਖਾਣ ਬ੍ਰਹਮ ਨੂੰ ਜਾਣਨ ਵਾਲਾ ਹੈ। ਧੰਨ ਉਹ ਪੁਰਖ ਹੈ ਜਿਸ ਨੇ ਜੀਵਨ ਦਾ ਲਾਹਾ ਲੈ ਲਿਆ ਹੈ ਤੇ ਇਹ ਚੰਗੀ ਤਰ੍ਹਾਂ ਜਾਣ ਲਿਆ ਹੈ ਕਿ ਇਕ ਤੋਂ ਬਿਨਾਂ ਬਾਕੀ ਸਭ ਨਾਸ਼ਮਾਨ ਹਨ" ॥ ੪੯॥

**ਸੁਨਿ ਸਤਿਗੁਰੁ ਕੇ ਬਾਕ ਸੁ ਸਾਧੂ। ਜਾਨੇ 'ਇਹ ਅਵਤਾਰ ਅਗਾਧੂ'।**
**ਕ੍ਰਿਪਾ ਦ੍ਰਿਸ਼ਟਿ ਤੇ ਭਯੋ ਨਿਹਾਲ। ਤਬਿ ਗੁਰੁ ਮਹਿਮਾ ਲਖੀ ਬਿਸਾਲ॥੫੦॥**

ਉਹ ਸਾਧੂ ਸਤਿਗੁਰੂ ਜੀ ਦੇ ਬਚਨ ਸੁਣ ਕੇ ਇਹ ਜਾਣ ਗਿਆ ਕਿ ਵੱਡੇ ਅਵਤਾਰ ਹਨ। ਕ੍ਰਿਪਾ-ਦ੍ਰਿਸ਼ਟੀ ਕਰਨ ਨਾਲ ਨਿਹਾਲ ਹੋ ਗਿਆ ਤੇ ਗੁਰੂ ਜੀ ਦੀ ਮਹਾਨ ਮਹਿਮਾ ਜਾਣੀ॥ ੫੦॥

**'ਧੰਨ ਧੰਨ ਗੁਰੁ' ਕਹਿ ਸੁਭ ਬਾਨੀ। ਪਦ ਅਰਬਿੰਦ ਬੰਦਨਾ ਠਾਨੀ।**
**'ਸੰਸੈ ਹੀਨ ਭਯੋ ਉਰ ਮੇਰਾ। ਸੁਨਤਿ ਬਾਕ ਅਰੁ ਦਰਸ਼ਨ ਹੇਰਾ' ॥ ੫੧॥**

'ਗੁਰੂ ਜੀ ਧੰਨ ਹਨ' ਸ਼ੁਭ ਬਾਣੀ ਕਹਿ ਕੇ ਚਰਨ ਕੰਵਲਾਂ ਤੇ ਬੰਦਨਾ ਕੀਤੀ ਅਤੇ ਕਿਹਾ, "ਮੇਰਾ ਹਿਰਦਾ ਸ਼ੰਕਾਹੀਣ ਹੋ ਗਿਆ ਹੈ, ਆਪ ਦੇ ਬਚਨ ਸੁਣੇ ਹਨ ਅਤੇ ਦਰਸ਼ਨ ਕੀਤੇ ਹਨ" ॥ ੫੧॥

**ਜਾਇ ਆਪਨੇ ਥਾਨ ਰਹਯੋ ਹੈ। ਚਿਤਵਤਿ ਚਿਤ, ਜੋ ਗੁਰੂ ਕਹਯੋ ਹੈ।**
**ਡੇਢ ਜਾਮ ਨਿਸਿ ਗਈ ਬਿਤੀਤਿ। ਉਪਦੇਸ਼ਯੋ ਲਖਿ ਕੈ ਯੁਤਿ ਪ੍ਰੀਤਿ॥੫੨॥**

ਆਪਣੇ ਨਿਵਾਸ ਤੇ ਚਲੇ ਗਿਆ, ਚਿੱਤ ਵਿਚ ਜਾ ਕੇ ਸੋਚਣ ਲੱਗਾ ਜਿਹੜੇ ਬਚਨ ਗੁਰੂ ਜੀ ਨੇ ਕਹੇ ਸਨ। ਡੇਢ ਪਹਿਰ ਰਾਤ ਬੀਤ ਗਈ ਸੀ, ਜਦ ਗੁਰੂ ਜੀ ਨੇ ਉਸ ਦੀ ਪ੍ਰੀਤ ਵੇਖ ਕੇ ਉਪਦੇਸ਼ ਦਿੱਤਾ॥ ੫੨॥

**ਪੁਨ ਸਤਿਗੁਰੁ ਸ਼੍ਰੀ ਹਰਿ ਗੋਵਿੰਦ। ਭਏ ਅਰੂਢ ਪ੍ਰਯੰਕ ਬਿਲੰਦ।**
**ਪੌਢਿ ਰਹੇ ਸੁਖ ਪਾਇ ਬਡੇਰੇ। ਸਾਵਧਾਨ ਚਾਕਰ ਚਹੁੰ ਫੇਰੇ॥ ੫੩॥**

ਫਿਰ ਸਤਿਗੁਰੂ ਹਰਿਗੋਬਿੰਦ ਸਾਹਿਬ ਆਪਣੇ ਪਲੰਘ ਤੇ ਚੜ੍ਹ ਕੇ ਬੜਾ ਸੁਖ ਪਾ ਕੇ ਲੰਮੇ ਪੈ ਗਏ, ਚਾਰ-ਚੁਫੇਰੇ ਨੌਕਰ ਸਾਵਧਾਨ ਹੋ ਕੇ ਪਹਿਰਾ ਦੇ ਰਹੇ ਸਨ॥ ੫੩॥

*ਚੌਥੀ ਰਾਸ ਦਾ ਤਰਵੰਞਵਾਂ ਅਧਿਆਇ ਸਮਾਪਤ ਹੋਇਆ॥ ੫੩॥*

## *ਅਧਿਆਇ ਚਰਵੰਞਵਾਂ*

### *ਜਹਾਂਗੀਰ ਨਾਲ ਮੇਲ*

ਦੋਹਰਾ-**ਨਿਸਾ ਜਾਮ ਜਾਗੇ ਗੁਰੂ ਕੀਨੋ ਸੌਚ ਸ਼ਨਾਨ।**
**ਆਸਨ ਕਰਿ ਆਸੀਨ ਤਬਿ ਨਿਜ ਸਰੂਪ ਧਰਿ ਧਯਾਨ॥੧॥**

ਪਹਿਰ ਰਾਤ ਰਹਿੰਦਿਆਂ ਗੁਰੂ ਜੀ ਜਾਗ ਪਏ ਅਤੇ ਸੌਚ ਇਸ਼ਨਾਨ ਕੀਤਾ। ਫਿਰ ਆਸਣ ਲਾ ਕੇ ਬੈਠ ਗਏ ਅਤੇ ਆਪਣੇ ਨਿਜੀ ਸਰੂਪ ਵਿਚ ਧਿਆਨ ਧਰ ਕੇ ਬੈਠ ਗਏ॥ ੧॥

ਚੌਪਈ- ਆਸਾਵਾਰ ਰਬਾਬੀ ਗਾਵੈਂ। ਰਾਗ ਰਾਗਨੀ ਰੁਚਿਰ ਬਸਾਵੈਂ।
ਕੇਤਿਕ ਸਿੱਖ ਸੁਨਹਿਂ ਤਹਿਂ ਆਇ। ਕਿਤਿਕ ਕੰਠ ਤੇ ਪਾਠ ਅਲਾਇਂ॥੨॥

ਰਬਾਬੀ ਆਸਾ ਜੀ ਦੀ ਵਾਰ ਦਾ ਗਾਇਣ ਕਰ ਰਹੇ ਸਨ ਅਤੇ ਸੁੰਦਰ ਢੰਗ ਨਾਲ ਰਾਗ ਰਾਗਣੀਆਂ ਦਾ ਅਲਾਪ ਕਰ ਰਹੇ ਸਨ। ਕਈ ਸਿੱਖ ਆ ਕੇ ਸੁਣ ਰਹੇ ਸਨ, ਕਈ ਜ਼ਬਾਨੀ ਯਾਦ ਹੋਣ ਕਰਕੇ ਆਪਣੇ ਮੂੰਹ ਨਾਲ ਪੜ੍ਹ ਰਹੇ ਸਨ॥ ੨॥

ਸੱਤਿਨਾਮ ਸਿਮਰਤਿ ਸਭਿ ਡੇਰੇ। ਜਨੁ ਅੰਮ੍ਰਿਤ ਬਰਖੰਤਿ ਬਡੇਰੇ।
ਪ੍ਰਾਤ ਹੋਤਿ ਲੌ ਸਤਿਗੁਰੁ ਬਾਨੀ। ਪਠਤਿ ਸੁਨਤਿ ਕਰਿ ਪ੍ਰੀਤਿ ਮਹਾਨੀ॥੩॥

ਡੇਰੇ ਵਿਚ ਸਾਰੇ ਲੋਕ ਸਤਿਨਾਮ ਦਾ ਸਿਮਰਨ ਕਰ ਰਹੇ ਸਨ, ਇੰਝ ਅਨੁਭਵ ਹੋ ਰਿਹਾ ਸੀ ਜਿਵੇਂ ਅੰਮ੍ਰਿਤ ਵਰਖਾ ਹੋ ਰਹੀ ਹੋਵੇ। ਸਵੇਰ ਹੋਣ ਤਕ ਸਤਿਗੁਰੂ ਜੀ ਦੀ ਬਾਣੀ ਨੂੰ ਬੜੇ ਪ੍ਰੇਮ ਨਾਲ ਪੜ੍ਹਦੇ-ਸੁਣਦੇ ਰਹੇ॥ ੩॥

ਸੂਰ ਉਦੈ ਸਭਿ ਸੂਰ ਸੁ ਆਏ। ਗੁਰੁ ਤੰਬੂ ਦਰ ਪਰ ਸਮੁਦਾਏ।
ਸ੍ਰੀ ਹਰਿ ਗੋਵਿੰਦ ਚੰਦ ਆਨਿੰਦੇ। ਬਿਕਸੇ ਜੁਗ ਲੋਚਨ ਅਰਬਿੰਦੇ॥੪॥

ਸੂਰਜ ਦੇ ਚੜ੍ਹਨ ਤੇ ਸਭ ਸੂਰਮੇ ਆ ਗਏ। ਸਾਰੇ ਗੁਰੂ ਜੀ ਦੇ ਤੰਬੂ ਦੇ ਬਾਹਰ ਇਕੱਠੇ ਹੋ ਗਏ, ਸ੍ਰੀ ਗੁਰੂ ਹਰਿਗੋਬਿੰਦ ਜੀ ਵੇਖ ਕੇ ਬਹੁਤ ਪ੍ਰਸੰਨ ਹੋਏ, ਉਨ੍ਹਾਂ ਦੇ ਦੋਵੇਂ ਕੰਵਲ ਨੈਣ ਖਿੜ ਗਏ॥ ੪॥

ਸੂਖਮ ਬਸਤ੍ਰ ਮਹਿਦ ਅਭਿਰਾਮਾ। ਗਨ ਪਾਲਨਿ ਕੋ ਪਹਿਰਯੋ ਜਾਮਾਂ।
ਰੰਗਦਾਰ ਸੁੰਦਰ ਦਸਤਾਰ। ਸਿਰ ਪਰ ਸ਼ੋਭਤਿ ਦੁਤੀ ਉਦਾਰ॥ ੫॥

ਉਨ੍ਹਾਂ ਨੇ ਬੜੇ ਸੁੰਦਰ ਕੋਮਲ ਕਪੜੇ ਪਹਿਣੇ ਹੋਏ ਸਨ, ਬਹੁਤ ਪੱਲਿਆਂ ਵਾਲਾ ਜਾਮਾ ਪਹਿਨਿਆ ਹੋਇਆ ਸੀ। ਸੁੰਦਰ ਰੰਗਦਾਰ ਦਸਤਾਰ ਬੰਨ੍ਹੀ ਹੋਈ ਸੀ, ਜਿਹੜੀ ਸਿਰ ਤੇ ਬੰਨ੍ਹੀ ਹੋਈ ਬੜੀ ਸ਼ੋਭਾ ਪਾ ਰਹੀ ਸੀ॥ ੫॥

ਊਪਰ ਜਿਗਾ ਜਵਾਹਰ ਜਰੇ। ਕਲਗੀ ਮੁਕਤਾ ਕੋ ਗੁਛ ਧਰੇ।
ਨਵ ਰਤਨੇ ਅੰਗਦ ਭੁਜ ਪਾਏ। ਜਬਰ ਜਵਾਹਰ ਗਰੇ ਸੁਹਾਏ॥ ੬॥

ਜਿਗਾ ਉਤੇ ਹੀਰੇ ਜਵਾਹਰਾਤ ਜੜੇ ਹੋਏ ਸਨ, ਕਲਗੀ ਉਤੇ ਮੋਤੀਆਂ ਦੇ ਗੁਛੇ ਪਰੋਏ ਹੋਏ ਸਨ। ਬਾਹਾਂ ਉਤੇ ਨਵਰਤਨਾਂ ਨਾਲ ਜੜੇ ਹੋਏ ਬੁਹੱਟੇ ਪਾਏ ਹੋਏ ਸਨ। ਹੀਰੇ ਜਵਾਹਰਾਤ ਗਲ ਵਿਚ ਸ਼ੋਭਾ ਪਾ ਰਹੇ ਸਨ॥ ੬॥

ਵਹਿਰ ਫਰਸ਼ ਕਰਿਵਾਇ ਬਿਸਾਲਾ। ਤੰਬੂ ਤੇ ਨਿਕਸੇ ਤਿਸ ਕਾਲਾ।
ਖਰੇ ਸਕਲ ਹੁਇ ਬੰਦਨ ਠਾਨੀ। ਦਰਸ਼ਨ ਕਰਤਿ ਗੁਰੂ ਗੁਨਖਾਨੀ॥੭॥

ਤੰਬੂ ਦੇ ਬਾਹਰ ਦੂਰ ਤਕ ਗਲੀਚੇ ਵਿਛਾਏ ਹੋਏ ਸਨ, ਗੁਰੂ ਜੀ ਉਸ ਸਮੇਂ ਤੰਬੂ ਵਿਚੋਂ ਬਾਹਰ ਨਿਕਲੇ, ਜਿਹੜੇ ਸੂਰਮੇਂ ਬਾਹਰ ਖੜੇ ਸਨ ਉਨ੍ਹਾਂ ਨੇ ਬੰਦਨਾ ਕੀਤੀ, ਗੁਣਾਂ ਦੇ ਮਾਲਕ ਗੁਰੂ ਜੀ ਦੇ ਦਰਸ਼ਨ ਕੀਤੇ॥ ੭॥

ਕੰਚਨ ਖਚਤਿ ਪ੍ਰਯੰਕ ਬਡੇਰਾ। ਆਸਤਰਨ ਤੇ ਮ੍ਰਿਦੁਲ ਘਨੇਰਾ।
ਬੈਠੇ ਲਗਯੋ ਦਿਵਾਨ ਮਹਾਨਾ। ਜੋਧਾ ਥਿਰੇ ਸ਼ਸਤ੍ਰ ਧਰਿ ਨਾਨਾ॥ ੮॥

ਸੋਨੇ ਨਾਲ ਜੜਿਆ ਹੋਇਆ ਵੱਡਾ ਪਲੰਘ ਸੀ, ਸੁੰਦਰ ਕੱਪੜੇ ਵਿਛਾਉਣ ਕਰਕੇ ਬੜਾ ਨਰਮ ਅਤੇ ਸੁਹਾਵਣਾ ਲੱਗ ਰਿਹਾ ਸੀ। ਗੁਰੂ ਜੀ ਪਲੰਘ ਉਤੇ ਬੈਠ ਗਏ ਅਤੇ ਮਹਾਨ ਦੀਵਾਨ ਲੱਗ ਗਿਆ, ਜੋਧੇ ਕਈ ਪ੍ਰਕਾਰ ਸ਼ਸਤਰ ਧਾਰਨ ਕਰਕੇ ਕਾਇਮ ਹੋ ਗਏ॥ ੮॥

ਸਿਖ ਮਸੰਦ ਸੇਵਕ ਸਮੁਦਾਏ। ਖਰੋ ਮੇਵਰੋ ਅਰਜ਼ ਅਲਾਏ।
ਪੁਰਿ ਬਾਸੀ ਸਿਖ ਕਰੇ ਕਰਾਹ। ਆਵਨਿ ਲਾਗੇ ਗੁਰੁ ਕੇ ਪਾਹ॥ ੯॥

ਸਿੱਖ, ਮਸੰਦ ਅਤੇ ਸੇਵਕ ਸਭ ਇਕੱਠੇ ਹੋ ਗਏ, ਮੇਵੜੇ ਨੇ ਖੜੇ ਹੋ ਕੇ ਗੁਰੂ ਜੀ ਪਾਸ ਬੇਨਤੀ ਕੀਤੀ। ਦਿੱਲੀ ਵਾਸੀ ਸਿੱਖਾਂ ਕੜਾਹ ਪ੍ਰਸ਼ਾਦਿ ਤਿਆਰ ਕੀਤਾ ਹੈ ਤੇ ਉਹ ਗੁਰੂ ਜੀ ਦੇ ਪਾਸ ਲਿਆਉਣ ਲੱਗੇ ਹਨ॥ ੯॥

*ਨੋਟ:- ਆਇਨੇ ਅਕਬਰੀ ਅਨੁਸਾਰ ਅਕਬਰ ਨੇ ਸਭ ਤੋਂ ਪਹਿਲਾਂ ਮੇਵਾੜ ਦੇ ਲੋਕ ਡਾਕ ਸੇਵਾ ਵਾਸਤੇ ਰਖੇ ਸਨ ਜੋ ਮੇਵੜੇ ਕਹਾਉਂਦੇ ਸਨ। ਸਤਿਗੁਰੂ ਪਾਸ ਸੰਗਤਾਂ ਵਲੋਂ ਅਰਜ਼ ਕਰਨ ਵਾਲੇ ਅਤੇ ਸੰਗਤਾਂ ਨੂੰ ਚਿੱਠੀ ਪੱਤਰ ਦੇਣ ਵਾਲਾ ਕਰਮਚਾਰੀ ਮੇਵੜਾ ਅਖਵਾਉਂਦਾ ਸੀ।*

**ਜਿਨਹੁ ਭਾਵਨੀ ਪੂਰਨ ਹੋਈ। ਅਰਪਨਿ ਲਗੇ ਆਨਿ ਕਰਿ ਸੋਈ।**
**ਪੁਰਿ ਤੇ ਗੁਰੁ ਲਗਿ ਲਾਰੋ ਪਰਜੋ। ਦਰਸ਼ਨ ਕਰਨਿ ਪ੍ਰੇਮ ਉਰ ਭਰਜੋ॥ ੧੦॥**

ਜਿਨ੍ਹਾਂ ਦੀਆਂ ਮਨੋਂ-ਕਾਮਨਾਵਾਂ ਪੂਰੀਆਂ ਹੁੰਦੀਆਂ ਹਨ, ਉਹ ਆ ਕੇ ਭੇਟਾਵਾਂ ਅਰਪਣ ਕਰਨ ਲੱਗੇ। ਨਗਰ ਤੋਂ ਲੈ ਕੇ ਗੁਰੂ ਜੀ ਦੇ ਨਿਵਾਸ ਤਕ ਲਾਈਨ ਲੱਗ ਗਈ, ਦਰਸ਼ਨ ਕਰਨ ਵਾਸਤੇ ਉਨ੍ਹਾਂ ਦਾ ਮਨ ਪ੍ਰੇਮ ਨਾਲ ਭਰ ਗਿਆ॥ ੧੦॥

**'ਕੋਸ ਸੈਂਕਰੇ ਜਿਨ ਹਿਤ ਜਾਤੇ। ਆਏ ਘਰ ਮਹਿਂ ਸੋ ਸੁਖ ਦਾਤੇ।**
**ਕੋ ਅਸ ਮੰਦ ਭਾਗ ਹ੍ਵੈ ਭਾਰੇ। ਜਾਇ ਨਹੀਂ ਗੁਰ ਦਰਸ ਨਿਹਾਰੇ'॥ ੧੧॥**

ਕਹਿ ਰਹੇ ਸਨ, "ਜਿਨ੍ਹਾਂ ਦੇ ਦਰਸ਼ਨ ਕਰਨ ਵਾਸਤੇ ਸੈਂਕੜੇ ਕੋਹਾਂ ਤੇ ਜਾਂਦੇ ਸੀ, ਉਹ ਸੁਖਦਾਤੇ ਸਾਡੇ ਘਰ ਆਏ ਹਨ, ਸਾਡੇ ਵਿਚੋਂ ਕੋਈ ਵੱਡੇ ਮੰਦੇ ਭਾਗਾਂ ਵਾਲਾ ਹੋਵੇਗਾ, ਜਿਹੜਾ ਜਾ ਕੇ ਗੁਰੂ ਜੀ ਦੇ ਦਰਸ਼ਨ ਨਹੀਂ ਕਰੇਗਾ"॥ ੧੧॥

**ਇਮ ਆਪਸ ਮਹਿਂ ਕਹਿ ਕਹਿ ਚਾਲੇ। ਸੌਚ ਸ਼ਨਾਨਨਿ ਠਾਨਿ ਉਤਾਲੇ।**
**ਲੈ ਲੈ ਸੰਗ ਕਰਾਹ ਉਮਾਹੇ। ਚਲਿ ਆਵਤਿ ਸ਼੍ਰੀ ਸਤਿਗੁਰ ਪਾਹੇ॥ ੧੨॥**

ਇਸ ਤਰ੍ਹਾਂ ਆਪਸ ਵਿਚ ਕਹਿ-ਕਹਿ ਕੇ ਚਲੇ ਆ ਰਹੇ ਸਨ, ਸੌਚ ਇਸਨਾਨ ਸਵੇਰੇ ਸਵੱਖਤੇ ਕਰ ਲੈਂਦੇ ਸਨ। ਬੜੇ ਉਤਸ਼ਾਹ ਨਾਲ ਕੜਾਹ ਪ੍ਰਸ਼ਾਦਿ ਲੈ ਲੈ ਕੇ ਸਤਿਗੁਰੂ ਜੀ ਦੇ ਪਾਸ ਆ ਰਹੇ ਸਨ॥ ੧੨॥

**ਹੋਨਿ ਲਗੀ ਸਭਿ ਕੀ ਅਰਦਾਸ। ਬਰਤਹਿ ਪੰਚਾਂਮ੍ਰਿਤ ਗੁਰੁ ਪਾਸਿ।**
**ਬਹੁ ਉਤਸਵ ਕਰਿ ਕਰਿ ਨਰ ਨਾਰੀ। ਦਰਸਹਿਂ ਗੁਰੁ ਪਰ ਹ੍ਵੈ ਬਲਿਹਾਰੀ॥੧੩॥**

ਸਾਰਿਆਂ ਦੀ ਅਰਦਾਸ ਹੋਣ ਲੱਗੀ ਅਤੇ ਗੁਰੂ ਜੀ ਦੇ ਪਾਸ ਖੁਲ੍ਹਾ ਕੜਾਹ ਪ੍ਰਸ਼ਾਦਿ ਵਰਤਣ ਲੱਗਾ। ਨਰ ਨਾਰੀਆਂ ਬੜੇ ਉਤਸ਼ਾਹ ਨਾਲ ਗੁਰੂ ਜੀ ਦੇ ਦਰਸ਼ਨ ਕਰਕੇ ਬਲਿਹਾਰ ਜਾ ਰਹੀਆਂ ਸਨ॥ ੧੩॥

**ਗਨ ਸੰਗਤਿ ਕੋ ਮੇਲ ਸਕੇਲੇ। ਦਰਸਹਿਂ ਚਹੁੰਦਿਸ਼ਿ ਗੁਰੂ ਸੁਹੇਲੇ।**
**ਇਤਨੇ ਮਹਿਂ ਵਜ਼ੀਰ ਖਾਂ ਆਯੋ। ਪਗ ਪੰਕਜ ਪਰ ਸੀਸ ਨਿਵਾਯੋ॥ ੧੪॥**

ਬੜੀ ਸੰਗਤ ਦਾ ਮੇਲ ਇਕੱਠਾ ਹੋ ਰਿਹਾ ਸੀ, ਚਾਰੇ ਪਾਸਿਆਂ ਦੇ ਲੋਕ ਜਿਹੜੇ ਗੁਰੂ ਪਿਆਰੇ ਸਨ, ਦਰਸ਼ਨ ਕਰਕੇ ਨਿਹਾਲ ਹੋ ਰਹੇ ਸਨ। ਏਨੇ ਵਿਚ ਵਜ਼ੀਰ ਖਾਂ ਆ ਗਿਆ, ਗੁਰੂ ਜੀ ਦੇ ਚਰਨ ਕੰਵਲਾਂ ਉਤੇ ਉਸ ਸਿਰ ਨਿਵਾਇਆ॥ ੧੪॥

**ਸਾਦਰ ਤਿਸੇ ਬਿਠਾਵਨਿ ਕੀਨਿ। ਪਿਖਿ ਸਰੂਪ ਮੁਦ ਪ੍ਰੇਮ ਪ੍ਰਬੀਨ।**
**ਹਾਥ ਜੋਰਿ ਕਰਿ ਅਰਜ਼ ਗੁਜ਼ਾਰੀ। 'ਹਜ਼ਰਤ ਕਰਤਿ ਯਾਦ ਹਿਤ ਧਾਰੀ॥੧੫॥**

ਗੁਰੂ ਜੀ ਨੇ ਬੜੇ ਆਦਰ ਨਾਲ ਉਸ ਨੂੰ ਬਿਠਾਇਆ, ਗੁਰੂ ਜੀ ਦਾ ਸਰੂਪ ਵੇਖ ਕੇ ਸ੍ਰੇਸ਼ਟ ਪ੍ਰੇਮ ਜਾਗਿਆ। ਫਿਰ ਹੱਥ ਜੋੜ ਕੇ ਬੇਨਤੀ ਕੀਤੀ, "ਬਾਦਸ਼ਾਹ ਸਲਾਮਤ ਬੜਾ ਪ੍ਰੇਮ ਧਾਰਨ ਕਰਕੇ ਆਪ ਜੀ ਨੂੰ ਯਾਦ ਕਰਦੇ ਹਨ॥ ੧੫॥

**ਦਰਸ ਅਪੂਰਬ ਹੇਰਨਿ ਚਾਊ। ਸੁਨਿ ਗੁਨ ਗਨ ਮਨ ਸਹਿਜ ਸੁਭਾਊ।**
**ਗੁਰ ਜੀ ਬਾਰਿ ਬਾਰਿ ਤੁਮ ਬਾਤਿ। ਬੂਝਤਿ ਰਹਜੋ ਰਿਦੇ ਹਰਖਾਤਿ॥ ੧੬॥**

ਆਪ ਜੀ ਦੇ ਦਰਸ਼ਨ ਕਰਨ ਦੀ ਉਨ੍ਹਾਂ ਦੀ ਬੜੀ ਚਾਹ ਹੈ, ਆਪ ਜੀ ਦੇ ਅਨੇਕਾਂ ਗੁਣ ਸੁਣ ਕੇ, ਉਹ ਸਹਿਜ ਸੁਭਾਅ

ਆਪ ਨੂੰ ਮਿਲਣਾ ਚਾਹੁੰਦੇ ਹਨ। ਹੇ ਗੁਰੂ ਜੀ ! ਬਾਰ-ਬਾਰ ਦਿਲ ਵਿਚ ਪ੍ਰਸੰਨ ਹੋ ਕੇ ਉਹ ਆਪ ਜੀ ਦੇ ਬਾਰੇ ਗੱਲਾਂ ਪੁੱਛਦੇ ਰਹੇ ਹਨ॥ ੧੬॥

**ਕ੍ਰਿਪਾ ਧਾਰਿ ਨਿਜ ਕਰਹੁ ਪਯਾਨਾ। ਮਿੱਤ੍ਰਨਿ ਸੁਖ ਦਿਹੁ ਸ਼ੱਤ੍ਰਨਿ ਹਾਨਾ'।**
**ਸੁਨਿ ਕਰਿ ਸ਼੍ਰੀ ਹਰਿਗੋਵਿੰਦ ਚੰਦ। ਸ਼੍ਰੀ ਮੁਖ ਤੇ ਬੋਲੇ ਜਗ ਬੰਦ॥ ੧੭॥**

ਕਿਰਪਾ ਕਰਕੇ ਉਨ੍ਹਾਂ ਪਾਸ ਚਲੋ, ਤੁਸੀਂ ਮਿੱਤਰਾਂ ਨੂੰ ਸੁਖ ਦਿੰਦੇ ਹੋ ਅਤੇ ਵੈਰੀਆਂ ਦਾ ਨਾਸ਼ ਕਰਦੇ ਹੋ''। ਇਹ ਸੁਣ ਕੇ ਸ੍ਰੀ ਗੁਰੂ ਹਰਿਗੋਬਿੰਦ ਜੀ ਜਿਹੜੇ ਜਗਤ ਦੇ ਬੰਦਨਾਂ ਨੂੰ ਕੱਟਣ ਵਾਲੇ ਹਨ, ਮੁਖ ਤੋਂ ਬੋਲੇ॥ ੧੭॥

**'ਅਬਿ ਸੰਗਤਿ ਸਗਰੀ ਚਲਿ ਆਈ। ਧਰਿ ਸ਼ਰਧਾ ਦਰਸਹਿ ਸੁਖ ਪਾਈ।**
**ਪੂਰਨ ਇਨਹੁ ਭਾਵਨੀ ਹੋਇ। ਬਰਤਿ ਕਰਾਹੁ ਲੇਤਿ ਸਭਿ ਕੋਇ॥ ੧੮॥**

''ਹੁਣ ਬਹੁਤ ਸੰਗਤ ਚਲ ਕੇ ਆਈ ਹੈ, ਬੜੀ ਸ਼ਰਧਾ ਧਾਰ ਕੇ ਦਰਸ਼ਨ ਕਰਕੇ ਸੁੱਖ ਪਾ ਰਹੇ ਹਨ। ਇਨ੍ਹਾਂ ਦੀ ਮਨੋ-ਕਾਮਨਾ ਪੂਰੀ ਹੋਵੇ ਅਤੇ ਸਾਰੇ ਕੜਾਹ ਪ੍ਰਸ਼ਾਦਿ ਪ੍ਰਾਪਤ ਕਰ ਲੈਣ॥ ੧੮॥

**ਗੁਰੁ ਪ੍ਰਸਾਦਿ ਲੇ ਘਰ ਬਰਤਾਵੈਂ। ਸਭਿ ਪਰਵਾਰ ਜਨਮ ਸਫਲਾਵੈਂ।**
**ਬਹੁ ਪ੍ਰੇਮੀ ਦਰਸ਼ਨ ਹਿਤ ਆਏ। ਕਿਮ ਇਨ ਤਜਾਗ ਸਕਹਿਂ, ਚਲਿ ਜਾਏ॥੧੯॥**

ਗੁਰੂ ਦਾ ਪ੍ਰਸ਼ਾਦਿ ਲੈ ਕੇ ਘਰ ਵਿਚ ਵਰਤਾਉਂਦੇ ਹਨ ਤੇ ਸਾਰੇ ਪਰਿਵਾਰ ਦਾ ਜਨਮ ਸਫਲ ਕਰਦੇ ਹਨ। ਬਹੁਤ ਪ੍ਰੇਮੀ ਦਰਸ਼ਨ ਵਾਸਤੇ ਆਏ ਹਨ, ਅਸੀਂ ਇਨ੍ਹਾਂ ਨੂੰ ਛੱਡ ਕੇ ਕਿਵੇਂ ਜਾ ਸਕਦੇ ਹਾਂ॥ ੧੯॥

**ਜਬਿ ਇਨ ਕੀ ਹੁਇ ਪੂਰਨ ਆਸਾ। ਕਰਿ ਕਰਿ ਦਰਸ਼ਨ ਜਾਹਿਂ ਅਵਾਸਾ।**
**ਤਬਿ ਹਮ ਚਲਹਿਂ ਸ਼ਾਹੁ ਕੇ ਪਾਸੀ। ਮਿਲਹਿਂ ਭਲੇ, ਦਿਲ ਹੋਹਿਂ ਹੁਲਾਸੀ' ॥੨੦॥**

ਜਦ ਇਨ੍ਹਾਂ ਦੀ ਆਸ ਪੂਰੀ ਹੋ ਜਾਵੇਗੀ, ਦਰਸ਼ਨ ਕਰ ਕਰ ਆਪਣੇ ਘਰਾਂ ਨੂੰ ਚਲੇ ਜਾਣਗੇ, ਫਿਰ ਅਸੀਂ ਬਾਦਸ਼ਾਹ ਦੇ ਪਾਸ ਜਾਵਾਂਗੇ। ਭਲਾ ਮੇਲ ਕਰਕੇ ਦਿਲ ਪ੍ਰਸੰਨ ਹੋਵੇਗਾ''॥ ੨੦॥

**ਸੁਨਿ ਵਜ਼ੀਰ ਖਾਂ ਬਹੁਰ ਉਚਾਰੇ। 'ਹਮ ਭੀ ਸੇਵਕ ਸਿੱਖ ਤੁਮਾਰੇ।**
**ਦੇਹੁ ਪ੍ਰਸਾਦਿ ਖਾਇ ਸੁਖ ਪਾਵੈਂ। ਮਾਨੁਖ ਜਨਮ ਅਪਨਿ ਸਫਲਾਵੈਂ॥ ੨੧॥**

ਇਹ ਸੁਣ ਕੇ ਵਜ਼ੀਰ ਖਾਂ ਨੇ ਕਿਹਾ, ''ਅਸੀਂ ਵੀ ਤੁਹਾਡੇ ਸਿੱਖ ਸੇਵਕ ਹਾਂ, ਸਾਨੂੰ ਵੀ ਪ੍ਰਸ਼ਾਦਿ ਦੇਵੋ, ਤਾਂਕਿ ਖਾ ਕੇ ਸੁੱਖ ਪਾਈਏ ਅਤੇ ਆਪਣਾ ਮਨੁੱਖਾ ਜਨਮ ਸਫਲਾ ਕਰੀਏ॥ ੨੧॥

**ਹਜ਼ਰਤਿ ਕੇ ਹਿਤ ਦੀਜਹਿ ਔਰ। ਪਹੁੰਚਾਵੌਂ ਮੈਂ ਤਿਸ ਹੀ ਠੌਰ'।**
**ਤਬਿ ਸਤਿਗੁਰੁ ਦੀਨੇ ਦੁਇ ਥਾਲ। ਭਰਿ ਕਰਾਹੁ ਸੰਗ ਸ੍ਵਾਦ ਬਿਸਾਲ॥ ੨੨॥**

ਬਾਦਸ਼ਾਹ ਦੇ ਵਾਸਤੇ ਹੋਰ ਦੇਵੋ, ਮੈਂ ਉਨ੍ਹਾਂ ਦੇ ਪਾਸ ਪਹੁੰਚਾ ਦਿੰਦਾ ਹਾਂ'' ਤਦ ਸਤਿਗੁਰੂ ਜੀ ਨੇ ਦੋ ਥਾਲ ਦਿੱਤੇ, ਜਿਨ੍ਹਾਂ ਨੂੰ ਸਵਾਦੀ ਕੜਾਹ ਪ੍ਰਸ਼ਾਦਿ ਨਾਲ ਭਰ ਦਿੱਤਾ ਅਤੇ ਕਿਹਾ॥ ੨੨॥

**'ਇਕ ਕੋ ਰਾਖਹੁ ਅਪਨਿ ਅਵਾਸ। ਦੂਸਰ ਦੇਹੁ ਸ਼ਾਹ ਕੇ ਪਾਸ'।**
**ਲੇ ਵਜ਼ੀਰ ਖਾਂ ਕਰਿ ਕੈ ਨਮੋ। ਉਠਿ ਤੂਰਨ ਗਮਨਜੋ ਤਿਸ ਸਮੋ॥ ੨੩॥**

ਇਕ ਨੂੰ ਆਪਣੇ ਘਰ ਰਖੋ ਅਤੇ ਦੂਸਰੇ ਨੂੰ ਬਾਦਸ਼ਾਹ ਦੇ ਪਾਸ ਪਹੁੰਚਾ ਦੇਵੋ। ਥਾਲ ਲੈ ਕੇ ਵਜ਼ੀਰ ਖਾਂ ਨਮਸਕਾਰ ਕਰਕੇ ਉੱਠ ਕੇ ਤੁਰਤ ਚਲਾ ਗਿਆ॥ ੨੩॥

ਨਿਜ ਨਿਕੇਤਿ ਇਕ ਪਠਿ ਕਰਿ ਥਾਲਾ। ਦੂਸਰਿ ਸ਼ਾਹੁ ਨਿਕਟਿ ਲੇ ਚਾਲਾ।
ਉਤਲਾਵਤਿ ਦਰ ਉਲੰਘ ਤਮਾਮ। ਹਜ਼ਰਤ ਕੀਨਿ ਸ਼ਨਾਨ ਹਮਾਮ॥ ੨੪॥

ਇਕ ਥਾਲ ਨੂੰ ਆਪਣੇ ਘਰ ਪਹੁੰਚਾ ਕੇ, ਦੂਸਰਾ ਬਾਦਸ਼ਾਹ ਦੇ ਪਾਸ ਲੈ ਕੇ ਚਲਾ ਗਿਆ। ਸਾਰੇ ਦਰਵਾਜ਼ੇ ਲੰਘ ਕੇ ਉਹ ਅੰਦਰ ਚਲਾ ਗਿਆ। ਬਾਦਸ਼ਾਹ ਉਸ ਸਮੇਂ ਗਰਮ ਪਾਣੀ ਨਾਲ ਨਹਾਉਣ ਵਾਲੇ ਇਸ਼ਨਾਨ ਘਰ (ਹਮਾਮ) ਵਿਚ ਨਹਾ ਰਿਹਾ ਸੀ॥ ੨੪॥

ਨਿਕਸਜੋ ਵਹਿਰ ਅਸਨ ਰੁਚਿ ਜਾਗੀ। ਹੁਤੀ ਸੀਤ ਰੁਤ ਬਹੁ ਛੁਧਿ ਲਾਗੀ।
ਤਬਿ ਕੁਰਾਹੁਲੇ ਪਹੁਚਜੋ ਤਹਾਂ। ਹੇਰਤਿ ਹਜ਼ਰਤ ਮੁਖ ਤੇ ਕਹਾ॥ ੨੫॥

ਹਮਾਮ ਵਿਚੋਂ ਬਾਹਰ ਨਿਕਲਿਆ ਤਾਂ ਖਾਣ ਦੀ ਰੁਚੀ ਜਾਗੀ, ਸਰਦ ਰੁਤ ਹੋਣ ਕਰਕੇ ਬਹੁਤ ਭੁੱਖ ਲੱਗੀ ਹੋਈ ਸੀ। ਤਦ ਕੜਾਹ ਪ੍ਰਸ਼ਾਦਿ ਲੈ ਕੇ ਓਥੇ ਵਜ਼ੀਰ ਖਾਂ ਪਹੁੰਚ ਗਿਆ। ਬਾਦਸ਼ਾਹ ਨੇ ਵੇਖ ਕੇ ਕਿਹਾ॥ ੨੫॥

'ਕਹੁ ਵਜ਼ੀਰ ਖਾਂ ਕਜਾ ਲੇ ਆਯੋ?। ਸਤਿਗੁਰ ਸੰਗ ਨਹੀਂ ਦ੍ਰਿਸ਼ਟਾਯੋ'।
ਕ ਰ ਜੋਰਤਿ ਤਬਿ ਕਹਜੋ ਸੁਨਾਏ। ਸ੍ਰੀ ਗੁਰੁ ਕ੍ਰਿਪਾ ਪ੍ਰਸਾਦ ਪਠਾਏ॥ ੨੬॥

"ਵਜ਼ੀਰ ਖਾਂ ਕੀ ਲੈ ਕੇ ਆਏ ਹੋ? ਤੁਹਾਡੇ ਨਾਲ ਸਤਿਗੁਰੂ ਜੀ ਦਿਖਾਈ ਨਹੀਂ ਦਿੱਤੇ। ਹੱਥ ਜੋੜ ਕੇ ਵਜ਼ੀਰ ਖਾਂ ਨੇ ਸੁਣਾ ਕੇ ਕਿਹਾ, "ਗੁਰੂ ਜੀ ਨੇ ਕਿਰਪਾ ਕਰਕੇ ਪ੍ਰਸ਼ਾਦਿ ਭੇਜਿਆ ਹੈ॥ ੨੬॥

ਆਪ ਤਜਾਰਿ ਹੋਵਤਿ ਹਿਤ ਆਵਨਿ। ਪ੍ਰਥਮ ਕਰਹੁ ਮੁਖ ਮਹਿਂ ਇਹ ਪਾਵਨਿ'।
ਹੁਤੀ ਛੁਧਾ ਢਿਗ ਸ਼ਾਹੁ ਮੰਗਾਯੋ। ਭਰਜੋ ਕਵਰ ਕਰ ਆਨਨ ਪਾਯੋ॥ ੨੭॥

ਆਪ ਆਉਣ ਵਾਸਤੇ ਤਿਆਰ ਹੋਏ ਸਨ, ਪਹਿਲਾਂ ਇਹ ਪ੍ਰਸ਼ਾਦਿ ਮੁਖ ਵਿਚ ਪਾਵੋ। ਬਾਦਸ਼ਾਹ ਨੂੰ ਭੁੱਖ ਲੱਗੀ ਸੀ, ਉਸ ਪ੍ਰਸ਼ਾਦਿ ਆਪਣੇ ਪਾਸ ਮੰਗਵਾਇਆ ਅਤੇ ਗ੍ਰਾਹੀ ਭਰ ਕੇ ਆਪਣੇ ਮੂੰਹ ਵਿਚ ਪਾਇਆ॥ ੨੭॥

ਸ੍ਵਾਦ ਅਪੂਰਬ ਪਾਇ ਅਜਾਇਬ। ਕਹਜੋ 'ਧੰਨ ਗੁਰੁ ਨਾਨਕ ਸਾਹਿਬ'।
ਇਕ ਸੁਭ ਅਸਨ ਦੁਤਿਯ ਗੁਰੁ ਕਲਾ। ਤ੍ਰਿਤੀਏ ਛੁਧਾ ਸ੍ਵਾਦ ਅਤਿ ਭਲਾ॥੨੮॥

ਨਵੀਂ ਤਰ੍ਹਾਂ ਦਾ ਅਨੋਖਾ ਸਵਾਦ ਪਾਇਆ ਤਾਂ ਕਹਿਣ ਲੱਗਾ, "ਧੰਨ ਸ੍ਰੀ ਗੁਰੂ ਨਾਨਕ ਸਾਹਿਬ ਹਨ, ਇਕ ਸ਼ੁਭ ਭੋਜਨ ਹੈ ਦੂਸਰੀ ਗੁਰੂ ਜੀ ਦੀ ਕਰਾਮਾਤ ਹੈ, ਤੀਸਰੀ ਭੁਖ ਹੋਣ ਕਰਕੇ ਅਤੀ ਸਵਾਦ ਲੱਗਾ ਹੈ॥ ੨੮॥

ਅਪਰ ਗ੍ਰਾਸ ਪੁਨ ਮੁਖ ਮਹਿਂ ਪਾਏ। ਖਾਵਤਿ ਰੁਚਿ ਤੇ ਬਜਨ ਅਲਾਏ।
'ਸ੍ਰੀ ਨਾਨਕ ਬ੍ਰਿਧ ਬਯ ਬਹੁ ਹੋਵੈਂ। ਅਸ ਪ੍ਰਸਾਦ ਜਿਨ ਹਿਤ ਕਰਿ ਜੋਵੈਂ॥੨੯॥

ਫਿਰ ਹੋਰ ਗ੍ਰਾਹੀਆਂ ਮੂੰਹ ਵਿਚ ਪਾਈਆਂ, ਬੜੇ ਸਵਾਦ ਨਾਲ ਪ੍ਰਸ਼ਾਦਿ ਛੱਕ ਕੇ ਕਿਹਾ, "ਗੁਰੂ ਨਾਨਕ ਦੇਵ ਜੀ ਦੀ ਬਹੁਤ ਵੱਡੀ ਉਮਰ ਹੋਵੇਗੀ, ਜਿਨ੍ਹਾਂ ਵਾਸਤੇ ਇਹੋ ਜੇਹੇ ਪ੍ਰਸ਼ਾਦਿ ਬਣਾਉਂਦੇ ਹਨ॥ ੨੯॥

ਬਿਨਾ ਦਸਨ ਸੋ ਖਾਇਂ ਸੁਖਾਰੇ। ਸਾਦ ਬਿਸਾਲ ਸਭਿਨਿ ਇਕ ਸਾਰੇ।
ਅਬਿ ਲੌ ਮੈਂ ਨ ਸ੍ਵਾਦ ਅਸ ਪਾਯੋ। ਇਹ ਸਮ ਅਪਰ ਅਸਨ ਬਹੁ ਖਾਯੋ' ॥੩੦॥

ਇਹ ਦੰਦਾਂ ਤੋਂ ਬਗੈਰ ਵੀ ਸੌਖਿਆਂ ਖਾਧਾ ਜਾ ਸਕਦਾ ਹੈ, ਸਾਰਾ ਇਕ ਸਾਰ ਬਹੁਤ ਸਵਾਦ ਹੈ। ਅੱਜ ਤਕ ਮੈਂ ਅਜਿਹਾ ਸਵਾਦੀ ਪਦਾਰਥ ਨਹੀਂ ਪਾਇਆ ਹੈ, ਬੇਸ਼ਕ ਇਸ ਵਰਗੇ ਹੋਰ ਬਹੁਤ ਪਦਾਰਥ ਖਾਧੇ ਹਨ"॥ ੩੦॥

ਕਹਿ ਵਜ਼ੀਰ ਖਾਂ 'ਜੋ ਗੁਰਬਾਨੀ। ਅਤਿ ਸ੍ਵਾਦਲ ਸਗਰੇ ਦੁਖ ਹਾਨੀ।
ਮੇਰੋ ਦਰਦ ਸੁਨਤਿ ਜਿਸ ਗਯੋ। ਪਰਖੀ ਤਬਿ ਤਨ ਸਭਿ ਸੁਖ ਦਯੋ॥ ੩੧॥

ਵਜ਼ੀਰ ਖਾਂ ਨੇ ਕਿਹਾ, "ਜੋ ਗੁਰਬਾਣੀ ਹੈ, ਉਹ ਅਤਿ ਸਵਾਦੀ ਹੈ ਤੇ ਸਾਰੇ ਦੁੱਖ ਦੂਰ ਕਰਦੀ ਹੈ। ਜਿਸ ਨੂੰ ਸੁਣ ਕੇ ਮੇਰਾ ਦਰਦ ਦੂਰ ਹੋ ਗਿਆ ਹੈ, ਮੈਂ ਤਦ ਇਸ ਦੀ ਪਰਖ ਕੀਤੀ ਸੀ, ਜਦ ਇਸ ਨੇ ਮੇਰੇ ਸਾਰੇ ਦੁੱਖ ਦੂਰ ਕਰ ਦਿੱਤੇ ਸਨ॥੩੧॥

**ਸੁੰਦਰ ਅਤਿ ਸਰੂਪ ਬਡ ਡੀਲ। ਦੇਖਤਿ ਰਹੀਅਹਿ ਮ੍ਰਿਦੁਲ ਸੁਸ਼ੀਲ।**
**ਮਸੁ ਭੀਜਤਿ ਮੁਖ ਨੇਤ੍ਰ ਬਿਸਾਲ। ਕ੍ਰਿਪਾ ਦ੍ਰਿਸ਼ਟਿ ਦੇਖਨਿ ਸ਼ੁਭ ਢਾਲਿ॥੩੨॥**

ਗੁਰੂ ਜੀ ਦਾ ਵੱਡੀ ਡੀਲ-ਡੌਲ ਵਾਲਾ ਅਤੀ ਸੁੰਦਰ ਸਰੂਪ ਹੈ, ਜੀਅ ਕਰਦਾ ਹੈ ਵੇਖਦੇ ਹੀ ਰਹੀਏ, ਬੜੇ ਕੋਮਲ ਅਤੇ ਸੁਸ਼ੀਲ ਹਨ। ਦਾੜ੍ਹੀ ਮੁੱਛਾਂ ਫੁਟ ਰਹੀਆਂ ਹਨ ਤੇ ਵੱਡੇ-ਵੱਡੇ ਨੇਤ੍ਰ ਹਨ, ਜਦ ਕਿਸੇ ਨੂੰ ਕਿਰਪਾ-ਦ੍ਰਿਸ਼ਟੀ ਨਾਲ ਵੇਖਦੇ ਹਨ ਤਾਂ ਉਸ ਨੂੰ ਸ਼ੁਭ ਬਣਾ ਦਿੰਦੇ ਹਨ॥ ੩੨॥

**ਬੋਲਤਿ ਮਨਹੁ ਝਰਤਿ ਹੈਂ ਫੂਲ। ਤੁਮ ਪਰ ਖੁਸ਼ੀ ਕਰਹਿਂ ਅਨੁਕੂਲ'।**
**ਇਮ ਬੋਲਤਿ ਅਚਵਨ ਕੋ ਕਰਜੋ। ਬੈਠਨਿ ਤਖਤ ਸ਼ਾਹੁ ਚਲਿ ਪਰਜੋ॥੩੩॥**

ਜਦ ਬੋਲਦੇ ਹਨ ਤਾਂ ਇੰਝ ਲਗਦਾ ਹੈ ਜਿਵੇਂ ਮੂੰਹ ਵਿਚੋਂ ਫੁੱਲ ਕਿਰਦੇ ਹਨ। ਤੁਹਾਡੇ ਉਪਰ ਯੋਗ ਖ਼ੁਸ਼ੀ ਕਰਨਗੇ" ਵਜ਼ੀਰ ਖਾਂ ਦੇ ਇੰਝ ਬੋਲਦਿਆਂ ਸਾਰਾ ਪ੍ਰਸ਼ਾਦਿ ਛੱਕ ਲਿਆ ਤੇ ਫਿਰ ਬਾਦਸ਼ਾਹ ਤਖਤ ਤੇ ਬੈਠਣ ਵਾਸਤੇ ਚਲ ਪਿਆ॥ ੩੩॥

**ਸੁਨਿ ਗੁਨ ਪੁਨ ਵਜ਼ੀਰ ਖਾਂ ਸੰਗ। ਕਹਜੋ 'ਜਾਹੁ ਚਢਿ ਬੇਗ ਤੁਰੰਗ।**
**ਆਨਹੁ ਅਬੈ ਹਮਾਰੇ ਪਾਸਿ। ਦਰਸ਼ਨ ਕਰੌਂ ਗੁਰੂ ਸੁਖ ਰਾਸਿ'॥ ੩੪॥**

ਗੁਰੂ ਜੀ ਦੇ ਏਨੇ ਗੁਣ ਸੁਣ ਕੇ, ਬਾਦਸ਼ਾਹ ਨੇ ਫਿਰ ਵਜ਼ੀਰ ਖਾਂ ਨੂੰ ਕਿਹਾ, "ਛੇਤੀ ਘੋੜੇ ਉਤੇ ਚੜ੍ਹ ਕੇ ਜਾਵੋ, ਹੁਣੇ ਹੀ ਸਾਡੇ ਪਾਸ ਲਿਆਵੋ, ਸੁੱਖਾਂ ਦੇ ਘਰ ਭਾਵ ਗੁਰੂ ਜੀ ਦੇ ਦਰਸ਼ਨ ਕਰੀਏ"॥ ੩੪॥

**ਹਰਖਤਿ ਹਜ਼ਰਤ ਤੇ ਸੁਨਿ ਕਰਿਕੈ। ਗਯੋ ਗੁਰੂ ਢਿਗ ਹਯ ਪਰ ਚਰਿਕੈ।**
**ਪਹੁਚਜੋ ਉਤਲਾਵਤਿ ਤਬਿ ਪਾਸ। ਕਰੀ ਨਮੋ ਭਾਖੀ ਅਰਦਾਸ॥ ੩੫॥**

ਪ੍ਰਸੰਨ ਹੋਏ ਬਾਦਸ਼ਾਹ ਪਾਸੋਂ ਸੁਣ ਕੇ, ਵਜ਼ੀਰ ਖਾਂ ਘੋੜੇ ਉਤੇ ਚੜ੍ਹ ਕੇ ਗੁਰੂ ਜੀ ਪਾਸ ਚਲਾ ਗਿਆ। ਫਿਰ ਤੁਰਤ ਗੁਰੂ ਜੀ ਪਾਸ ਪਹੁੰਚ ਕੇ, ਨਮਸਕਾਰ ਕਰਕੇ ਬੇਨਤੀ ਕੀਤੀ॥ ੩੫॥

**ਗੁਰੂ ਭਨਜੋ 'ਹਮ ਆਗੇ ਤਜਾਰ'। ਇਮ ਕਹਿ ਭਏ ਸੁ ਅਸੁ ਅਸੁਵਾਰ।**
**ਜੇਠਾ ਆਦਿ ਪੰਚ ਸਿਖ ਸਾਥ। ਗਮਨ ਕੀਨਿ ਸ਼੍ਰੀ ਸਤਿਗੁਰੁ ਨਾਥ॥ ੩੬॥**

ਗੁਰੂ ਜੀ ਨੇ ਕਿਹਾ, "ਅਸੀਂ ਪਹਿਲਾਂ ਹੀ ਤਿਆਰ ਹਾਂ", ਇਸ ਤਰ੍ਹਾਂ ਕਹਿ ਕੇ ਘੋੜੇ ਉਤੇ ਸਵਾਰ ਹੋ ਗਏ, ਜੇਠਾ ਆਦਿ ਪੰਜਾਂ ਸਿੰਘਾਂ ਨੂੰ ਨਾਲ ਲੈ ਲਿਆ ਤੇ ਸਤਿਗੁਰੂ ਜੀ ਚਲ ਪਏ॥ ੩੬॥

**ਸਨੇ ਸਨੇ ਹਯ ਕੋ ਠਹਿਰਾਵੈਂ। ਤੇਜ ਹੋਤਿ ਕੁਛ ਅਲਪ ਕੁਦਾਵੈਂ।**
**ਮੋ ਤੇ ਜਾਤਿ ਅਗਾਰੀ ਪੌਨ। ਰਿਸਤਿ ਮਰੋਰਤਿ ਹੈ ਪਗ ਦੌਨ॥ ੩੭॥**

ਹੌਲੀ-ਹੌਲੀ ਘੋੜੇ ਨੂੰ ਠਹਿਰਾਉਂਦੇ ਸਨ, ਜਦ ਜ਼ਿਆਦਾ ਤੇਜ਼ ਹੋ ਜਾਂਦਾ ਸੀ ਤਾਂ ਉਸ ਨੂੰ ਥੋੜ੍ਹਾ ਮੱਠਾ ਕਰਦੇ ਸਨ। ਘੋੜਾ ਜਦ ਹਵਾ ਨਾਲੋਂ ਵੀ ਤੇਜ਼ ਦੌੜਦਾ ਸੀ ਤਾਂ ਉਸ ਨੂੰ ਗੁੱਸੇ ਵਿਚ ਆ ਕੇ ਦੋਵੇਂ ਪੈਰਾਂ ਨੂੰ ਮਰੋੜ ਕੇ ਹੌਲੀ ਕਰਦੇ ਸਨ॥ ੩੭॥

**ਅਵਨੀ ਬਜਤਿ ਪਰਤਿ ਜਬਿ ਪੌਰ। ਪਹੁਚੇ ਏਵ ਦੁਰਗ ਕੇ ਪੌਰ।**
**ਜੋ ਦੇਖਤਿ ਸੋ ਸੀਸ ਨਿਵਾਵੈ। ਧੀਰਜ ਮਾਨ ਰਿਦੇ ਬਿਸਰਾਵੈ॥ ੩੮॥**

ਜਦ ਘੋੜੇ ਦਾ ਪੈਰ ਧਰਤੀ ਤੇ ਵੱਜਦਾ ਸੀ ਤਾਂ ਧਰਤੀ ਬੜੀ ਉੱਚੀ ਆਵਾਜ਼ ਵਿਚ ਖੜਕਦੀ ਸੀ। ਜਿਹੜਾ ਵੀ ਵੇਖਦਾ ਸੀ, ਸਿਰ ਨਿਵਾਉਂਦਾ ਸੀ ਤੇ ਜੋ ਵੀ ਦਰਸ਼ਨ ਕਰਦਾ ਹੈ ਉਹ ਧੀਰਜ ਅਤੇ ਮਾਨ ਨੂੰ ਹਿਰਦੇ ਵਿਚੋਂ ਭੁਲਾ ਦਿੰਦਾ ਹੈ॥ ੩੮॥

ਮੂਰਤਿ ਪਿਖਹਿ ਅਪੂਰਬ ਅਹੈ। ਸੁੰਦਰਤਾ ਦੇਖਤਿ ਹੀ ਰਹੈ।
ਇਹ ਗੁਰੁ ਰੂਪ ਕਿਤਿਕ ਨਰ ਜਾਨੈਂ। ਕਿਤਿਕ ਬਿਲੋਕਤਿ ਬੂਝਨਿ ਠਾਨੈਂ॥ ੩੯॥

ਪਹਿਲਾਂ ਕਦੀ ਅਜਿਹਾ ਸਰੂਪ ਨਹੀਂ ਵੇਖਿਆ ਹੈ, ਸੁੰਦਰਤਾ ਵੇਖਦਿਆਂ ਹੀ ਰਹਿ ਜਾਂਦੇ ਸਨ। "ਇਸ ਗੁਰੂ ਰੂਪ ਨੂੰ ਕਿੰਨੇ ਮਨੁੱਖ ਜਾਣਦੇ ਹਨ", ਕਈ ਵੇਖ ਕੇ ਇਕ ਦੂਸਰੇ ਪਾਸੋਂ ਪੁੱਛਦੇ ਸਨ॥ ੩੯॥

'ਕੌਨ ਦੇਸ਼ ਕੋ ਬਡ ਮਹਿਪਾਲਾ?। ਜਹਾਂ ਬਸੈਂ, ਤਿਨ ਭਾਗ ਬਿਸਾਲਾ'।
ਪਹੁਚੇ ਜਹਾਂਗੀਰ ਕੇ ਤੀਰ। ਸ੍ਰੀ ਹਰਿ ਗੋਵਿੰਦ ਬੀਰ ਸਧੀਰ॥ ੪੦॥

"ਕਿਸ ਦੇਸ਼ ਦਾ ਇਹ ਵੱਡਾ ਮਹਾਰਾਜਾ ਹੈ, ਜਿਥੇ ਇਹ ਵੱਸਦੇ ਹਨ ਉਹ ਬੜਾ ਭਾਗਾਂ ਵਾਲਾ ਦੇਸ਼ ਹੋਵੇਗਾ"। ਗੁਰੂ ਜੀ ਜਹਾਂਗੀਰ ਦੇ ਪਾਸ ਪਹੁੰਚ ਗਏ। ਸ੍ਰੀ ਹਰਿਗੋਬਿੰਦ ਜੀ ਸ੍ਰੇਸ਼ਟ ਧੀਰਜਵਾਨ ਸੂਰਬੀਰ ਸਨ॥ ੪੦॥

ਚੌਕੀ ਤਖਤ ਸਮਾਨ ਬਿਛਾਈ। ਸੁਜਨੀ ਸੇਤ ਸੂੱਛ ਸੰਗਿ ਛਾਈ।
ਦ੍ਵੈ ਉਮਰਾਵ ਆਇ ਅਗੁਵਾਏ। ਮਿਲੇ ਦੇਖਿ ਕਰਿ ਸੀਸ ਨਿਵਾਏ॥ ੪੧॥

ਜਹਾਂਗੀਰ ਨੇ ਗੁਰੂ ਜੀ ਦੀ ਚੌਕੀ ਤਖਤ ਦੇ ਬਰਾਬਰ ਡਾਹੀ ਹੋਈ ਸੀ ਜਿਹੜੀ ਪਵਿੱਤਰ ਚਿੱਟੀ ਸੋਜ਼ਨੀ ਨਾਲ ਢੱਕੀ ਹੋਈ ਸੀ। ਦੋ ਹਾਕਮ ਅਗੋਂ ਲੈਣ ਵਾਸਤੇ ਆਏ, ਮਿਲ ਕੇ ਅਤੇ ਵੇਖ ਕੇ ਉਨ੍ਹਾਂ ਆਪਣੇ ਸਿਰ ਨਿਵਾਏ॥ ੪੧॥

*ਨੋਟ:- ਸੋਜ਼ਨੀ ਵਿਛਾਉਣ ਵਾਲਾ ਇਕ ਸੁੰਦਰ ਕੱਪੜਾ ਹੁੰਦਾ ਹੈ ਜਿਸ ਉਤੇ ਕਸੀਦਕਾਰੀ ਦਾ ਬਹੁਤ ਕੰਮ ਕੀਤਾ ਹੁੰਦਾ ਹੈ।*

ਲੇ ਕਰਿ ਗਏ ਸ਼ਾਹੁ ਕੇ ਤੀਰ। ਬੈਠਿ ਗਏ ਚੌਂਕੀ ਪਰ ਧੀਰ।
ਸਾਦਰ ਬੰਦਨ ਕਰਿ ਕੈ ਸ਼ਾਹੁ। ਰੂਪ ਬਿਲੋਕਤਿ ਬੈਠੇ ਪਾਹੂ॥ ੪੨॥

ਵਜ਼ੀਰ ਖਾਂ ਗੁਰੂ ਜੀ ਨੂੰ ਬਾਦਸ਼ਾਹ ਦੇ ਪਾਸ ਲੈ ਗਏ, ਧੀਰਜਵਾਨ ਗੁਰੂ ਜੀ ਚੌਕੀ ਉਤੇ ਬੈਠ ਗਏ। ਬਾਦਸ਼ਾਹ ਬੜੇ ਅਦਬ ਨਾਲ ਬੰਦਨਾ ਕਰਕੇ, ਪਾਸ ਬੈਠੇ ਗੁਰੂ ਜੀ ਦੇ ਸਰੂਪ ਨੂੰ ਵੇਖਣ ਲੱਗਾ॥ ੪੨॥

ਮਨਹੁ ਬੀਰ ਰਸ ਧਰਜੋ ਸਰੀਰਾ। ਦਿਪਤਿ ਪ੍ਰਤਾਪ ਰਿਦੇ ਗੰਭੀਰਾ।
ਹਜ਼ਰਤਿ ਹੇਰਤਿ ਬਿਸਮ ਬਿਚਾਰੀ। ਇਹ ਗਾਦੀ ਸੰਤਨਿ ਮਤ ਧਾਰੀ॥ ੪੩॥

ਮਾਨੋ ਬੀਰ ਰਸ ਨੇ ਸਰੀਰ ਧਾਰਨ ਕੀਤਾ ਹੋਵੇ। ਵੱਡਾ ਪ੍ਰਤਾਪ ਪ੍ਰਕਾਸ਼ਮਾਨ ਹੋ ਰਿਹਾ ਸੀ ਤੇ ਹਿਰਦਾ ਬਹੁਤ ਗਹਿਰ ਗੰਭੀਰ ਸੀ। ਬਾਦਸ਼ਾਹ ਨੇ ਬੜੇ ਹੈਰਾਨ ਹੋ ਕੇ ਵਿਚਾਰ ਕੀਤੀ, "ਇਹ ਗੱਦੀ ਸੰਤ ਮੱਤ ਵਾਲਿਆਂ ਨੇ ਧਾਰਨ ਕੀਤੀ ਸੀ॥ ੪੩॥

ਗੁਰੂ ਪ੍ਰਥਮ ਸਭਿ ਤੈਸੇ ਭਏ। ਇਨ ਕੀ ਕ੍ਰਾਂਤਿ ਲਯੋ ਮਤ ਨਏ।
ਵਹਿਰ ਬੇਸ ਮਹਿਂ ਫਰਕ ਮਹਾਨਾ। ਅੰਤਰ ਕੀ ਗਤਿ ਜਾਇ ਨ ਜਾਨਾ॥ ੪੪॥

ਪਹਿਲੇ ਸਾਰੇ ਗੁਰੂ ਸੰਤ ਮੱਤ ਵਾਲੇ ਹੋਏ ਹਨ, ਇਨ੍ਹਾਂ ਦੀ ਤਬਦੀਲੀ ਤੋਂ ਨਜ਼ਰ ਆਉਂਦਾ ਹੈ ਕਿ ਇਨ੍ਹਾਂ ਨਵਾਂ ਮੱਤ ਧਾਰਨ ਕੀਤਾ ਹੈ। ਇਨ੍ਹਾਂ ਦੇ ਬਾਹਰਲੇ ਭੇਸ ਵਿਚ ਬਹੁਤ ਫਰਕ ਹੈ, ਇਨ੍ਹਾਂ ਦੀ ਅੰਤਰ ਦੀ ਗਤੀ ਜਾਣੀ ਨਹੀਂ ਜਾ ਸਕਦੀ॥ ੪੪॥

ਜੇ ਮਤ ਰਾਜ ਸਾਜ ਕੋ ਧਾਰੀ। ਹਿੰਦੁ ਤੁਰਕ ਜਿਮ ਦਾਵੇ ਕਾਰੀ।
ਤੌ ਨਿਜ ਗਾਦੀ ਰੀਤਿ ਬਿਗਾਰੀ। ਹੋਇ ਨ ਬਡਿਆਈ ਪੁਨ ਭਾਰੀ॥ ੪੫॥

ਜੇ ਇਹ ਮੱਤ ਰਾਜ ਸਾਜ ਵਾਸਤੇ ਧਾਰਨ ਕੀਤਾ ਹੈ, ਹਿੰਦੂ ਤੁਰਕ ਜਿਵੇਂ ਦਾਅਵਾ ਬੰਨ੍ਹਦੇ ਹਨ ਤਾਂ ਇਨ੍ਹਾਂ ਨਿਜ ਗੱਦੀ ਦੀ ਰੀਤ ਵਿਗਾੜ ਦਿੱਤੀ ਹੈ, ਫਿਰ ਇਨ੍ਹਾਂ ਦੀ ਭਾਰੀ ਵਡਿਆਈ ਨਹੀਂ ਹੋਵੇਗੀ॥ ੪੫॥

**ਜੇ ਅੰਤਰਿ ਮਤ ਸੰਤਨਿ ਹੋਈ। ਬਾਹਰ ਬੇਖ ਬਿਗਾਰ ਨ ਕੋਈ।**
**ਤਥਾ ਪ੍ਰਸ਼ਨ ਕਰਿ ਪਰਖੋਂ ਅਬੈ। ਇਮ ਬਿਚਾਰਿ ਬੋਲਯੋ ਬਚ ਤਬੈ॥ ੪੬॥**

ਜੇ ਅੰਦਰਲਾ ਮੱਤ ਸੰਤਾਂ ਵਾਲਾ ਹੈ ਤਾਂ ਫਿਰ ਬਾਹਰਲੇ ਭੇਸ ਦਾ ਕੋਈ ਵਿਗਾੜ ਨਹੀਂ ਹੈ। ਮੈਂ ਇਨ੍ਹਾਂ ਨੂੰ ਹੁਣ ਸਵਾਲ ਕਰਕੇ ਪਰਖਦਾ ਹਾਂ ਇਹ ਸੋਚ ਕੇ ਬਾਦਸ਼ਾਹ ਨੇ ਕਿਹਾ॥ ੪੬॥

**'ਸੁਨਹੁ ਪੀਰ ਜੀ! ਜਗ ਮਤ ਦੋਇ। ਹਿੰਦੁ ਤੁਰਕ ਮਹਿਂ ਨਰ ਸਭਿ ਕੋਇ।**
**ਰਾਮ, ਖੁਦਾਇ, ਕ੍ਰਿਪਾਲ, ਕਰੀਮ। ਅਲਹ, ਅਕਾਲ, ਅਨੰਤ, ਰਹੀਮ॥ ੪੭॥**

"ਹੇ ਪੀਰ ਜੀ! ਸੁਣੋ, ਜਗਤ ਵਿਚ ਦੋ ਮੱਤ ਹਨ, ਹਿੰਦੂਆਂ ਅਤੇ ਤੁਰਕਾਂ ਵਿਚ ਸਾਰੇ ਮਨੁੱਖ ਵੰਡੇ ਹੋਏ ਹਨ, ਰਾਮ, ਖ਼ੁਦਾ, ਕ੍ਰਿਪਾਲੂ ਕਰੀਮ, ਅੱਲਾਹ, ਅਕਾਲ ਅਤੇ ਅਨੰਤ ਰਹੀਮ ਹੈ॥ ੪੭॥

**ਇਮ ਕਹਿ ਕ੍ਰਿਯਾ ਪ੍ਰਿਥਕ ਹੀ ਕਰੈਂ। ਨਿਜ ਨਿਜ ਕੋ ਸ਼ੁਭ ਸਭਿਹਿ ਉਚਰੈਂ।**
**ਕੌਨ ਦੀਨ ਮਹਿਂ ਆਛੋ ਅਹੈ?। ਜਗ ਬੰਧਨ ਤੇ ਕੋ ਛੁਟਿ ਰਹੈ?' ॥ ੪੮॥**

ਇੰਝ ਕਹਿ ਕੇ ਆਪਣੀ ਪੂਜਾ ਅਤੇ ਬੰਦਗੀ ਦੀ ਵੱਖ-ਵੱਖ ਕਿਰਿਆ ਕਰਦੇ ਹਨ, ਆਪਣੇ ਮਜ਼ਬ ਨੂੰ ਸਾਰੇ ਉੱਚਾ ਸਮਝਦੇ ਹਨ। ਇਨ੍ਹਾਂ ਦੋਹਾਂ ਵਿਚੋਂ ਕੌਣ ਚੰਗਾ ਹੈ, ਜਗਤ ਦੇ ਬੰਦਨਾਂ ਤੋਂ ਕਿਵੇਂ ਛੁਟਕਾਰਾ ਮਿਲ ਸਕਦਾ ਹੈ?॥੪੮॥

**ਸ੍ਰੀ ਹਰਿ ਗੋਵਿੰਦ ਸੁਨਤਿ ਬਖਾਨਾ। 'ਸਿਰਜਨਹਾਰ ਏਕ ਹਮ ਜਾਨਾ।**
**ਇਕ ਸਮ ਪੰਚਹੁਂ ਤਤ ਤੇ ਬਨੇ। ਇੰਦ੍ਰਯ ਦੇਹਿ ਏਕ ਸਮ ਸਨੇ॥ ੪੯॥**

ਸ੍ਰੀ ਹਰਿਗੋਬਿੰਦ ਸਾਹਿਬ ਨੇ ਸੁਣ ਕੇ ਕਿਹਾ, "ਅਸੀਂ ਸਿਰਜਨਹਾਰ ਕੇਵਲ ਇਕ ਨੂੰ ਜਾਣਦੇ ਹਾਂ, ਸਾਰੇ ਇਕ ਸਮਾਨ ਪੰਜਾਂ ਤੱਤਾਂ ਤੋਂ ਬਣੇ ਹਨ, ਸਾਰਿਆਂ ਦੇ ਇੰਦਰੇ, ਸਰੀਰ ਅਤੇ ਬਣਤਰ ਇਕ ਸਮਾਨ ਹੈ॥ ੪੯॥

**ਕਰਨਹਾਰ ਕੋ ਸਿਮਰਹਿ ਜੋਇ। ਸਭਿ ਤੇ ਦੀਰਘ ਜਾਨਹੁ ਸੋਇ।**
**ਇਸ ਪਰ ਭਗਤ ਕਬੀਰ ਬਖਾਨਾ। ਦੂਹੂੰ ਦਿਸ਼ਨਿ ਕੋ ਭੇਦ ਮਿਟਾਨਾ॥ ੫੦॥**

ਜਿਹੜਾ ਕਰਨ ਕਰਾਵਣਹਾਰੇ ਦਾ ਸਿਮਰਨ ਕਰਦਾ ਹੈ, ਉਸ ਨੂੰ ਸਭ ਤੋਂ ਵੱਡਾ ਜਾਣੋ, ਇਸ ਪਰਥਾਏ ਭਗਤ ਕਬੀਰ ਨੇ ਕਿਹਾ ਹੈ ਅਤੇ ਉਨ੍ਹਾਂ ਨੇ ਦੋਵਾਂ ਪਾਸਿਆਂ ਦੇ ਭੇਦ ਨੂੰ ਮਿਟਾ ਦਿੱਤਾ ਹੈ॥ ੫੦॥

*ਪ੍ਰਭਾਤੀ ਸ੍ਰੀ ਕਬੀਰ ਜੀ॥*

*ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥ ੧॥*
*ਲੋਗਾ ਭਰਮਿ ਨ ਭੂਲਹੁ ਭਾਈ॥*
*ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ॥ ੧॥ ਰਹਾਉ॥*
*ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ॥*
*ਨਾ ਕਛੁ ਪੋਚ ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੈ॥ ੨॥*
*ਸਭ ਮਹਿ ਸਚਾ ਏਕੋ ਸੋਈ ਤਿਸ ਕਾ ਕੀਆ ਸਭੁ ਕਛੁ ਹੋਈ॥*
*ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ॥ ੩॥*

ਅਲਹੁ ਅਲਖੁ ਨ ਜਾਈ ਲਖਿਆ ਗੁਰਿ ਗੁੜੁ ਦੀਨਾ ਮੀਠਾ॥
ਕਹਿ ਕਬੀਰ ਮੇਰੀ ਸੰਕਾ ਨਾਸੀ ਸਰਬ ਨਿਰੰਜਨੁ ਡੀਠਾ॥ ੪॥ ੩॥

(ਪੰਨਾ ੧੩੪੯)

ਪਹਿਲਾਂ ਅੱਲਾਹ ਨੇ ਰੌਸ਼ਨੀ ਬਣਾਈ ਤੇ ਫਿਰ ਆਪਣੀ ਅਪਾਰ ਸ਼ਕਤੀ ਨਾਲ ਪ੍ਰਾਣੀ ਬਣਾਏ। ਇਕ ਰੌਸ਼ਨੀ ਤੋਂ ਹੀ ਸਮੂਹ ਆਲਮ ਉਤਪੰਨ ਹੋਇਆ ਹੈ, ਫਿਰ ਕਿਹੜਾ ਚੰਗਾ ਹੈ ਤੇ ਕਿਹੜਾ ਮਾੜਾ ਹੈ ?॥੧॥

ਹੇ ਮੇਰੇ ਵੀਰੋ ! ਤੁਸੀਂ ਵਹਿਮ ਵਿਚ ਭੰਬਲ-ਭੂਸੇ ਨਾ ਖਾਓ।

ਰਚਨਾ ਰਚਣਹਾਰ ਅੰਦਰ ਹੈ ਅਤੇ ਰਚਣਹਾਰ ਰਚਨਾ ਅੰਦਰ ਹੈ। ਉਹ ਸਾਰੀਆਂ ਥਾਵਾਂ ਨੂੰ ਪਰੀਪੂਰਨ ਕਰ ਰਿਹਾ ਹੈ॥ ੧॥ ਠਹਿਰਾਉ॥

ਮਿੱਟੀ ਕੇਵਲ ਇਕ ਹੈ ਪਰ ਘੜਨਹਾਰੇ ਨੇ ਇਸ ਨੂੰ ਅਨੇਕਾਂ ਤਰੀਕਿਆਂ ਨਾਲ ਘੜਿਆ ਹੈ। ਮਿੱਟੀ ਦੇ ਬਰਤਨ ਦਾ ਕੋਈ ਕਸੂਰ ਨਹੀਂ ਅਤੇ ਨਾ ਹੀ ਕੋਈ ਕਸੂਰ ਘੁਮਿਆਰ ਦਾ ਹੈ॥੨॥

ਉਹ ਅਦੁਤੀ ਸੱਚਾ ਸਾਈਂ ਸਾਰਿਆਂ ਦੇ ਅੰਦਰ ਹੈ ਅਤੇ ਸਭ ਕੁਝ ਉਸ ਦੀ ਮਰਜ਼ੀ ਅਨੁਸਾਰ ਹੁੰਦਾ ਹੈ। ਜੋ ਕੋਈ ਵੀ ਪ੍ਰਭੂ ਦੀ ਰਜ਼ਾ ਨੂੰ ਅਨੁਭਵ ਕਰਦਾ ਹੈ ਕੇਵਲ ਉਹੀ ਇਕ ਸਵਾਮੀ ਨੂੰ ਜਾਣਦਾ ਹੈ ਅਤੇ ਕੇਵਲ ਉਹੀ ਉਸ ਦਾ ਸੱਚਾ ਸੇਵਕ ਆਖਿਆ ਜਾ ਸਕਦਾ ਹੈ॥੩॥

ਪ੍ਰਭੂ ਅਦ੍ਰਿਸ਼ਟ ਹੈ ਤੇ ਵੇਖਿਆ ਨਹੀਂ ਜਾ ਸਕਦਾ। ਗੁਰਦੇਵ ਨੇ ਮੈਨੂੰ ਉਸ ਦੇ ਨਾਮ ਦਾ ਮਿੱਠਾ ਗੁੜ ਪਰਦਾਨ ਕੀਤਾ ਹੈ। ਹੇ ਕਬੀਰ! ਜੀ ਕਹਿੰਦੇ ਹਨ, ਮੇਰਾ ਸੰਦੇਹ ਦੂਰ ਹੋ ਗਿਆ ਹੈ ਅਤੇ ਹੁਣ ਮੈਂ ਪਵਿੱਤਰ ਪ੍ਰਭੂ ਨੂੰ ਹਰ ਥਾਂ ਵੇਖਦਾ ਹਾਂ॥੪॥੩॥

*ਚੌਪਈ-* **ਵਹਿਰ ਬਨਾਉ ਏਕ ਸਮ ਬਨਯੋ। ਅੰਤਰ ਬ੍ਰਹਮ ਏਕ ਹੀ ਭਨਯੋ।**
**ਜੋ ਨਰ ਚਹਿ ਅਪਨੀ ਕੱਲਜਾਨ। ਤਜਿ ਦਾਵੇ ਕੋ ਭਜਿ ਭਗਵਾਨ॥੫੧॥**

ਬਾਹਰਲਾ ਸਰੂਪ ਇਕ ਸਮਾਨ ਬਣਿਆ ਹੈ, ਅੰਦਰ ਇਕ ਬ੍ਰਹਮ ਵੱਸਦਾ ਹੈ। ਜਿਹੜੇ ਵੀ ਮਨੁੱਖ ਆਪਣੀ ਕਲਿਆਣ ਚਾਹੁੰਦੇ ਹਨ, ਉਹ ਸਾਰੇ ਦਾਅਵੇ ਛੱਡ ਕੇ ਭਗਵਾਨ ਦਾ ਸਿਮਰਨ ਕਰਨ॥ ੫੧॥

**ਮਾਨੁਖ ਜਨਮ ਅਮੋਲਕ ਰਤਨ। ਦੁਰਲਭ ਪ੍ਰਾਪਤਿ ਹੁਇ ਬਡ ਜਤਨ।**
**ਬਿਸ਼ਿਯਨਿ ਬਿਲਸਨਿ,ਬੰਧਨਿ ਦਾਵੇ। ਇਕ ਬਿਰਾਟਿਕਾ ਬਦਲੇ ਜਾਵੇ॥੫੨॥**

ਮਨੁੱਖਾ ਜਨਮ ਅਮੋਲਕ ਰਤਨ ਹੈ, ਇਹ ਦੁਰਲੱਭ ਹੈ ਤੇ ਬੜੇ ਯਤਨਾਂ ਨਾਲ ਪ੍ਰਾਪਤ ਹੁੰਦਾ ਹੈ। ਵਿਸ਼ਿਆਂ ਦਾ ਭੋਗਣਾ ਤੇ ਫਿਰ ਦਾਅਵੇ ਬੰਨ੍ਹਣੇ, ਇਕ ਕੌਡੀ ਬਦਲੇ ਜਨਮ ਗਵਾ ਲੈਂਦਾ ਹੈ॥ ੫੨॥

**ਜੇ ਲਾਗੇ ਸਿਮਰਨਿ ਸਤਿਨਾਮ। ਸੇ ਲਾਹਾ ਲੈ ਗੇ ਨਿਜ ਧਾਮ।**
**ਜਿਸ ਕੇ ਛੂਟਿ ਜਾਇ ਭ੍ਰਮ ਉਰ ਕਾ। ਤਿਸ ਕੈ ਕਜਾ ਹਿੰਦੂ ਕਜਾ ਤੁਰਕਾ॥੫੩॥**

ਜਿਹੜੇ ਸਤਿਨਾਮ ਦਾ ਸਿਮਰਨ ਕਰਦੇ ਹਨ, ਉਹ ਲਾਹਾ ਖੱਟ ਕੇ ਆਪਣੇ ਅਸਲੀ ਘਰ ਜਾਂਦੇ ਹਨ, ਜਿਸ ਦੇ ਹਿਰਦੇ ਦਾ ਭਰਮ ਦੂਰ ਹੋ ਜਾਂਦਾ ਹੈ, ਉਸ ਨੂੰ ਕੋਈ ਫਰਕ ਨਹੀਂ ਪੈਂਦਾ ਕਿ ਕੌਣ ਹਿੰਦੂ ਹੈ ਤੇ ਕੌਣ ਤੁਰਕ ਹੈ॥ ੫੩॥

**ਸਭਿ ਮਹਿੰ ਪੂਰਨ ਏਕ ਪਛਾਨਹਿਂ। ਜਥਾ ਗਗਨ ਬਜਾਪਕ ਜਗ ਜਾਨਹਿ।**
**ਸੱਤਾ ਚੇਤਨ ਕੀ ਸਭਿ ਪਾਇ। ਇਕ ਸਮ ਹੀ ਸਭਿ ਪਰਹਿ ਲਖਾਇ॥੫੪॥**

ਸਾਰਿਆਂ ਵਿਚ ਪੂਰਨ ਇਕ ਪ੍ਰਭੂ ਨੂੰ ਪਛਾਣੋ, ਜਿਵੇਂ ਆਕਾਸ਼ ਸਾਰੇ ਜੱਗ ਉਤੇ ਵਿਆਪਕ ਹੈ। ਚੇਤਨ ਦੀ ਸੱਤਾ ਪਾਉਣ ਨਾਲ ਸਾਰੇ ਇਕ ਸਮਾਨ ਹੀ ਦਿਖਾਈ ਦਿੰਦੇ ਹਨ॥ ੫੪॥

ਜਿਨਹੁ ਦੇਹਿ ਹੰਤਾ ਦ੍ਰਿੜ ਧਾਰੀ। ਤੇ ਦਾਵੇ ਬਾਂਧਹਿ ਭ੍ਰਮ ਭਾਰੀ।
ਹਲਤਿ ਨਹੀਂ ਸੁਖ, ਪਲਤਿ ਨ ਢੋਈ। ਪ੍ਰਭੁ ਤੇ ਸਦਾ ਦੁਹਾਗਣਿ ਸੋਈ॥੫੫॥

ਜਿਨ੍ਹਾਂ ਸਰੀਰ ਦੇ ਹੰਕਾਰ ਨੂੰ ਦ੍ਰਿੜ੍ਹ ਤੌਰ ਤੇ ਧਾਰਨ ਕੀਤਾ ਹੈ ਤੇ ਭਾਰੀ ਭਰਮਾਂ ਦੇ ਦਾਅਵੇ ਬੰਨ੍ਹਦੇ ਹਨ, ਉਨ੍ਹਾਂ ਨੂੰ ਨਾ ਇਸ ਜਗਤ ਵਿਚ ਸੁਖ ਮਿਲਦਾ ਹੈ ਅਤੇ ਨਾ ਅਗਲੇ ਜਗਤ ਵਿਚ ਢੋਈ ਮਿਲਦੀ ਹੈ, ਉਹ ਪ੍ਰਭੂ ਨਾਲੋਂ ਸਦਾ ਵਿਛੜੇ ਰਹਿੰਦੇ ਹਨ॥ ੫੫॥

ਨਹਿਂ ਤਨੁ ਹੰਤਾ, ਹੋਤਿ ਨ ਦਾਵੇ। ਤਨ ਬਿਨ ਅਪਨਿ ਰੂਪ ਲਖਿ ਪਾਵੇ।
ਹਲਤਿ ਮਹਾਂ ਸੁਖ, ਪਲਤਿ ਅਨੰਦੇ। ਸੋ ਪ੍ਰਭੁ ਪਤਿ ਕੀ ਪ੍ਰਿਆ ਬਿਲੰਦੇ॥੫੬॥

ਜੋ ਸਰੀਰ ਦਾ ਹੰਕਾਰ ਨਹੀਂ ਕਰਦੇ ਅਤੇ ਨਾ ਹੀ ਇਸ ਦਾ ਦਾਅਵਾ ਕਰਦੇ ਹਨ, ਤਨ ਤੋਂ ਬਗੈਰ ਆਪਣਾ ਰੂਪ ਪਛਾਣਦੇ ਹਨ, ਉਨ੍ਹਾਂ ਨੂੰ ਇਸ ਦੁਨੀਆਂ ਵਿਚ ਵੀ ਸੁਖ ਮਿਲਦਾ ਹੈ, ਤੇ ਅਗਲੀ ਦੁਨੀਆਂ ਵਿਚ ਵੀ ਅਨੰਦ ਪਾਉਂਦੇ ਹਨ, ਸੋ ਪ੍ਰਭੂ ਪਤੀ ਦੀਆਂ ਪਿਆਰੀਆਂ ਇਸਤਰੀਆਂ ਹਨ॥ ੫੬॥

ਛੁਟਿਬੋ ਨਹਿਂ ਜਾਨਹਿ ਨਰ ਅੰਧਾ। ਦਾਵੇ ਬੰਧਨ ਤੇ ਲਹਿ ਬੰਧਾ।
ਤਨ ਹੰਤਾ ਕੇ ਬਿਨਾ ਬਿਸਾਰੇ। ਨਹਿਂ ਪ੍ਰਭੁ ਪਾਯਤਿ ਅਪਰ ਅਪਾਰੇ॥ ੫੭॥

ਅੰਧਾ ਮਨੁੱਖ ਆਪਣੇ ਛੁਟਕਾਰੇ ਬਾਰੇ ਨਹੀਂ ਜਾਣਦਾ ਹੈ, ਦਾਅਵੇ ਬੰਨ੍ਹਣ ਨਾਲ ਬੰਧਨਾਂ ਨੂੰ ਪ੍ਰਾਪਤ ਕਰਦਾ ਹੈ। ਸਰੀਰ ਦੇ ਹੰਕਾਰ ਨੂੰ ਛੱਡਣ ਬਗੈਰ, ਉਹ ਅਪਰ ਅਪਾਰ ਪ੍ਰਭੂ ਨੂੰ ਕਦੇ ਵੀ ਪਾ ਨਹੀਂ ਸਕਦਾ॥ ੫੭॥

ਯਾਂਤੇ ਸੁਨਹੁ ਸ਼ਾਹੁ ਤਨ ਮਾਨ। ਇਸ ਕੇ ਤਜਾਗਨਿ ਤੇ ਦੁਖ ਹਾਨ।
ਜਬਿ ਤਨ ਹੰਤਾ ਭਈ ਬਿਨਾਸ਼। ਤਬਿ ਦਾਵੇ ਬੰਧਨ ਕਿਤ ਆਸ'॥ ੫੮॥

ਇਸ ਕਰਕੇ ਹੇ ਬਾਦਸ਼ਾਹ ! ਸਰੀਰ ਦੇ ਹੰਕਾਰ ਬਾਰੇ ਸੁਣੋ, ਇਸ ਨੂੰ ਛੱਡਣ ਨਾਲ ਹੀ ਦੁੱਖ ਦੂਰ ਹੋਣੇ ਹਨ। ਜਦ ਸਰੀਰ ਦੇ ਹੰਕਾਰ ਦਾ ਨਾਸ਼ ਹੋ ਜਾਵੇਗਾ, ਫਿਰ ਕਿਸ ਆਸ ਤੇ ਦਾਅਵੇ ਬੰਨ੍ਹਦਾ ਹੈ"॥ ੫੮॥

ਸੁਨਿ ਹਜ਼ਰਤ ਨੇ ਰਿਦੇ ਬਿਚਾਰਾ। ਨਯੋ ਬੇਸ ਇਕ ਬਾਹਰ ਧਾਰਾ।
ਪ੍ਰਥਮ ਗੁਰੂ ਕੇ ਮਤ ਸਮ ਮਤ ਹੈ। ਨਿਸ਼ਚਾ ਏਕ ਰੀਤਿ ਹੀ ਚਿਤ ਹੈ॥੫੯॥

ਇਹ ਸੁਣ ਕੇ ਬਾਦਸ਼ਾਹ ਨੇ ਹਿਰਦੇ ਵਿਚ ਵਿਚਾਰ ਕੀਤੀ ਕਿ ਗੁਰੂ ਜੀ ਨੇ ਜਿਹੜਾ ਨਵਾਂ ਵੇਸ ਧਾਰਨ ਕੀਤਾ ਹੈ, ਇਹ ਕੇਵਲ ਬਾਹਰਲਾ ਹੀ ਰੂਪ ਹੈ। ਪਹਿਲੇ ਗੁਰੂ ਸਾਹਿਬਾਨ ਦੇ ਬਰਾਬਰ ਹੀ ਮੱਤ ਹੈ। ਇਕ ਰੀਤੀ ਹੀ ਚਿੱਤ ਵਿਚ ਨਿਸ਼ਚੇ ਕੀਤੀ ਹੈ॥ ੫੯॥

'ਧੰਨ ਪੀਰ ਜੀ' ਬਾਕ ਬਖਾਨਾ। 'ਸ਼੍ਰੀ ਨਾਨਕ ਕੇ ਹੋ ਤੁਮ ਥਾਨਾ।
ਜਿਨਕੋ ਸੁਜਸੁ ਚੰਦ ਸਮ ਚਾਰੂ। ਹਿੰਦੂ ਤੁਰਕ ਸਭਿ ਕਰਤਿ ਉਚਾਰੂ'॥੬੦॥

ਬਾਦਸ਼ਾਹ ਨੇ ਕਿਹਾ, "ਗੁਰੂ ਜੀ ਤੁਸੀਂ ਧੰਨ ਹੋ, ਤੁਸੀਂ ਗੁਰੂ ਨਾਨਕ ਦੇਵ ਜੀ ਦਾ ਹੀ ਰੂਪ ਹੋ, ਜਿਨ੍ਹਾਂ ਦੇ ਸਥਾਨ ਤੇ ਤੁਸੀ ਬੈਠੇ ਹੋ। ਜਿਨ੍ਹਾਂ ਦਾ ਸ੍ਰੇਸ਼ਟ ਜੱਸ ਚੰਦ ਵਾਂਗ ਸੁੰਦਰ ਹੈ, ਹਿੰਦੂ ਤੁਰਕ ਸਾਰੇ ਹੀ ਉਚਾਰਣ ਕਰਦੇ ਹਨ"॥ ੬੦॥

ਇਮ ਕਹਿ ਅਰਪਜੋ ਦਰਬ ਹਜ਼ਾਰਾ। ਕਰੀ ਭੇਟ ਉਰ ਸ਼ਰਧਾ ਧਾਰਾ।
ਸੋ ਜੇਠੇ ਨੇ ਲੀਨਿ ਉਠਾਇ। ਰੰਗ ਸ਼ਾਹੁ ਸੰਗਿ ਤੇ ਹਰਖਾਇ॥ ੬੧॥

ਇਸ ਤਰ੍ਹਾਂ ਕਹਿ ਕੇ ਹਜ਼ਾਰ ਰੁਪਏ ਭੇਟ ਕੀਤੇ, ਬੜੀ ਸ਼ਰਧਾ ਧਾਰ ਕੇ ਅਰਪਣ ਕੀਤੇ। ਉਹ ਰੁਪਏ ਭਾਈ ਜੇਠੇ ਨੇ ਉਠਾ ਲਏ ਜਿਹੜੇ ਗੁਰੂ ਜੀ ਨਾਲ ਸ਼ਾਹ ਦੇ ਪ੍ਰੇਮ ਕਰਨ ਤੇ ਬਹੁਤ ਪ੍ਰਸੰਨ ਹੋਏ॥ ੬੧॥

*ਚੌਥੀ ਰਾਸ ਦਾ ਚਰਵੰਞਵਾਂ ਅਧਿਆਇ ਸਮਾਪਤ ਹੋਇਆ॥ ੫੪॥*

# ਅਧਿਆਇ ਪਚਵੰਝਵਾਂ

## ਜਹਾਂਗੀਰ ਨਾਲ ਸ਼ਿਕਾਰ, ਸ਼ੇਰ ਮਾਰਿਆ

*ਦੋਹਰਾ*- 'ਖੁਸ਼ੀ ਕਰਹੁ ਨਿਜ ਪੀਰ ਜੀ ਸਭਿ ਸਥਾਨ ਨਿਜ ਜਾਨਿ।
ਦਿਹੁ ਦਰਸ਼ਨ ਕੋ ਦਿਨ ਇਹਾਂ ਮਮ ਇਛ ਪੂਰਨ ਠਾਨਿ' ॥੧॥

ਬਾਦਸ਼ਾਹ ਨੇ ਕਿਹਾ, "ਹੇ ਪੀਰ ਜੀ! ਆਪਣੀ ਖ਼ੁਸ਼ੀ ਕਰੋ ਅਤੇ ਸਾਰੇ ਸਥਾਨ ਆਪਣੇ ਜਾਣੋ, ਮੇਰੀ ਪੂਰਨ ਇੱਛਾ ਜਾਣ ਕੇ ਦਿਨ ਸਮੇਂ ਏਥੇ ਦਰਸ਼ਨ ਦਿਆ ਕਰੋ॥ ੧॥

*ਚੌਪਈ*- ਇਮ ਕਹਿ ਸੁਨਿਕੈ ਕਰੇ ਬਿਸਰਜਨ। ਉਠਿ ਨਿਕਸੇ ਲੇ ਅਪਨੇ ਸਿਖ ਜਨ।
ਸ਼ਾਹੁ ਸਭਾ ਬਰਖ਼ਾਸਤ ਭਈ। ਨਿਜ ਨਿਜ ਥਾਨ ਸਕਲ ਚਲਿ ਗਈ ॥੨॥

ਇਸ ਤਰ੍ਹਾਂ ਕਹਿ ਸੁਣ ਕੇ ਵਿਦਾ ਕੀਤੇ ਤੇ ਗੁਰੂ ਜੀ ਆਪਣੇ ਸਿੱਖਾਂ ਨੂੰ ਨਾਲ ਲੈ ਕੇ ਚਲ ਪਏ। ਬਾਦਸ਼ਾਹ ਨੇ ਵੀ ਸਭਾ ਬਰਖਾਸਤ ਕਰ ਦਿੱਤੀ। ਸਾਰੇ ਆਪਣੇ-ਆਪਣੇ ਥਾਵਾਂ ਤੇ ਚਲੇ ਗਏ॥ ੨॥

ਆਏ ਸ੍ਰੀ ਸਤਿਗੁਰੁ ਨਿਜ ਡੇਰੇ। ਚਹੁੰਦਿਸ਼ਿ ਬੰਦਨ ਹੋਤਿ ਘਨੇਰੇ।
ਕੁਛ ਬਿਸਰਾਮ ਪੌਢਿ ਕਰਿ ਕੀਨਿ। ਘਟਿਕਾ ਚਤੁਰ ਬਿਤਾਇ ਪ੍ਰਬੀਨ ॥੩॥

ਗੁਰੂ ਜੀ ਆਪਣੇ ਡੇਰੇ ਆ ਗਏ, ਚਾਰੇ ਪਾਸਿਆਂ ਤੋਂ ਬੰਦਨਾਵਾਂ ਹੋ ਰਹੀਆਂ ਸਨ। ਗੁਰੂ ਜੀ ਨੇ ਪਲੰਘ 'ਤੇ ਲੰਮੇ ਪੈ ਕੇ ਕੁਝ ਵਿਸ਼ਰਾਮ ਕੀਤਾ, ਚਾਰ ਘੜੀਆਂ ਇਸ ਤਰ੍ਹਾਂ ਬਤੀਤ ਕੀਤੀਆਂ॥ ੩॥

ਬਹੁਰ ਉਠੇ ਚਢਿ ਚਲੇ ਤੁਰੰਗ। ਨਦੀ ਬਿਲੋਕਨਿ ਸ਼ਜਾਮਲ ਰੰਗ।
ਤੀਰ ਤੀਰ ਗਮਨੇ ਗੁਰ ਧੀਰ। ਹੇਰਤਿ ਬਿਮਲ ਪ੍ਰਵਾਹਤਿ ਨੀਰ॥ ੪॥

ਫਿਰ ਉੱਠ ਕੇ ਘੋੜੇ ਤੇ ਚੜ੍ਹ ਪਏ ਤੇ ਕਾਲੇ ਰੰਗ ਦੀ ਨਦੀ (ਜਮਨਾ) ਨੂੰ ਵੇਖਣ ਚਲੇ ਗਏ। ਧੀਰਜਵਾਨ ਗੁਰੂ ਜੀ ਨਦੀ ਦੇ ਕਿਨਾਰੇ ਕਿਨਾਰੇ ਚਲਦੇ ਗਏ। ਨਿਰਮਲ ਜਲ ਦੇ ਪ੍ਰਵਾਹ ਨੂੰ ਵੇਖਦੇ ਜਾਂਦੇ ਸਨ॥ ੪॥

ਦੂਰਿ ਇਕੰਤ ਥਾਨ ਬਹੁ ਸੁੰਦਰ। ਉਤਰ ਪਰੇ ਤਹਿਂ ਸ੍ਰੀ ਗੁਨ ਮੰਦਰ।
ਸੌਚਾਚਾਰ ਕਰਜੋ ਥਲ ਥਿਰੇ। ਜਲ ਕਰ ਚਰਨ ਪਖਾਰਨਿ ਕਰੇ॥ ੫॥

ਦੂਰ ਇਕਾਂਤ ਵਿਚ ਇਕ ਬੜਾ ਸੁੰਦਰ ਥਾਂ ਸੀ, ਗੁਰੂ ਜੀ ਓਥੇ ਜਾ ਕੇ ਘੋੜੇ ਤੋਂ ਉਤਰ ਪਏ। ਉਸ ਥਾਂ ਠਹਿਰ ਕੇ ਮੂੰਹ ਹੱਥ ਧੋਤਾ, ਜਲ ਨਾਲ ਆਪਣੇ ਚਰਨਾਂ ਨੂੰ ਚੰਗੀ ਤਰ੍ਹਾਂ ਸਾਫ ਕੀਤਾ॥ ੫॥

ਹਾਥ ਜੋਰਿ ਤਹਿਂ ਸਿੱਖਨਿ ਬੂਝੇ। 'ਸ਼ਾਹੁ ਸੰਗ ਕਿਮ ਬਾਕ ਅਰੂਝੇ?।
ਮੁਲਾਕਾਤ ਕੈਸੇ ਕਰਿ ਭਈ?। 'ਪੂਰਬ ਆਇ ਕੀਨਿ ਅਬਿ ਨਈ॥ ੬॥

ਓਥੇ ਹੱਥ ਜੋੜ ਕੇ ਸਿੱਖਾਂ ਨੇ ਪੁਛਿਆ, "ਬਾਦਸ਼ਾਹ ਨਾਲ ਫਿਰ ਕਿਵੇਂ ਬਚਨ ਬਿਲਾਸ ਹੋਏ? ਮੁਲਾਕਾਤ ਕੈਸੀ ਰਹੀ? ਪਹਿਲਾਂ ਆ ਕੇ ਇਹ ਨਵੀਂ ਮੁਲਾਕਾਤ ਕੀਤੀ ਹੈ॥ ੬॥

ਰਹੇ ਪ੍ਰਸੰਨ ਕਿ ਨਹਿਂ ਦਿਸ਼ਿ ਦੋਊ। ਚਾਰੀ ਕਰਤਿ ਰਹਜੋ ਸਠ ਜੋਊ'।
ਨਿਜ ਪ੍ਰਿਯ ਜਾਨਿ ਦਾਸ ਸਿਖ ਸਾਰੇ। ਮਿਲੇ ਜਥਾ, ਸੁ ਪ੍ਰਸੰਗ ਉਚਾਰੇ॥ ੭॥

ਦੋਵੇਂ ਪਾਸੇ ਖ਼ੁਸ਼ ਰਹੇ ਕਿ ਨਹੀਂ, ਕੀ ਚੁਗਲੀ ਕਰਨ ਵਾਲਾ ਚੁਪ ਰਿਹਾਂ ਹੈ ?'' ਸਾਰੇ ਸਿੱਖਾਂ ਨੂੰ ਆਪਣੇ ਪਿਆਰੇ ਸੇਵਕ ਜਾਣ ਕੇ, ਗੁਰੂ ਜੀ ਉਨ੍ਹਾਂ ਨੂੰ ਮਿਲੇ ਅਤੇ ਸਾਰਾ ਹੋਇਆ ਬੀਤਿਆ ਪ੍ਰਸੰਗ ਸੁਣਾਇਆ॥ ੭॥

'ਨਹੀਂ ਸ਼ਾਹੁ ਕੇ ਰਿਦੇ ਖੁਟਾਈ। ਸਾਦਰ ਮਧੁਰੀਂ ਗਿਰਾ ਅਲਾਈ।
ਹਿੰਦੂ ਤੁਰਕ ਬਾਦ ਕੀ ਗਾਥਾ। ਬੂਝਤਿ ਰਹਜੋ ਹਮਾਰੇ ਸਾਥਾ॥ ੮॥

''ਬਾਦਸ਼ਾਹ ਦੇ ਹਿਰਦੇ ਵਿਚ ਕੋਈ ਖੋਟ ਨਹੀਂ ਹੈ, ਉਸ ਨੇ ਬੜੇ ਆਦਰ ਨਾਲ ਮਿੱਠੀ ਗੱਲਬਾਤ ਕੀਤੀ ਹੈ। ਹਿੰਦੂ ਤੁਰਕ ਵਾਦ-ਵਿਵਾਦ ਦੀਆਂ ਗੱਲਾਂ ਮੈਨੂੰ ਪੁੱਛਦੇ ਰਹੇ ਹਨ॥ ੮॥

ਜਿਮ ਸੰਸੈ ਕੀਨੋ ਹਮ ਆਗੇ। ਉੱਤਰ ਪਾਇ ਕਰਜੋ ਅਨੁਰਾਗੇ'।
ਸੁਨਿ ਸਿੱਖਨਿ ਹਿਤਕਾਰੀ ਸ਼ਾਹੂ। ਹਾਥ ਜੋਰਿ ਪੁਨ ਕਹਿ ਗੁਰੁ ਪਾਹੂ॥ ੯॥

ਜਿਵੇਂ ਉਸ ਨੇ ਮੇਰੇ ਅੱਗੇ ਸ਼ੰਕੇ ਰਖੇ ਹਨ, ਮੇਰੇ ਉੱਤਰ ਸੁਣ ਕੇ ਬਹੁਤ ਪ੍ਰੇਮ ਕੀਤਾ। ਜਦ ਸਿੱਖਾਂ ਨੇ ਇਹ ਸੁਣਿਆ ਕਿ ਬਾਦਸ਼ਾਹ ਸਿੱਖਾਂ ਦਾ ਹਿੱਤੂ ਹੈ, ਫਿਰ ਹੱਥ ਜੋੜ ਕੇ ਗੁਰੂ ਜੀ ਪਾਸ ਕਹਿਣ ਲੱਗੇ॥ ੯॥

'ਪਾਪੀ ਕਰਿ ਕੋ ਪਾਪ ਮਹਾਨਾ। ਰਾਖਜੋ ਗੋਪ, ਨਹੀਂ ਇਨ ਜਾਨਾ।
ਸੋ ਬਿਦਤਾਵਹੁ ਬਦਲਾ ਲੀਜੈ। ਜਸ ਕੀਨਸਿ ਤਸ ਫਲ ਕੋ ਦੀਜੈ'॥ ੧੦॥

ਪਾਪੀ ਚੰਦੂ ਨੇ ਮਹਾਨ ਪਾਪ ਕਰਕੇ ਗੁਪਤ ਰੱਖਿਆ ਹੈ, ਜਿਸ ਨੂੰ ਬਾਦਸ਼ਾਹ ਨਹੀਂ ਜਾਣ ਸਕਿਆ ਹੈ। ਉਸ ਗੁਪਤ ਪ੍ਰਸੰਗ ਨੂੰ ਪ੍ਰਗਟ ਕਰਕੇ ਬਦਲਾ ਲਵੋ, ਜਿਵੇਂ ਕੀਤਾ ਹੈ, ਉਸ ਦਾ ਫਲ ਪਾਵੇ॥ ੧੦॥

ਸੁਨਿ ਸਤਿਗੁਰੂ ਬੋਲੇ ਸਿਖ ਭਾਵਤਿ। 'ਗੁਰੁ ਪਿਤਾ ਪਲਟਾ ਲੇਹਿਂ ਨ ਜਾਵਤ।
ਤਾਵਤ ਸੁਖ ਸੋਂ ਨੀਂਦ ਨ ਆਵੈ। ਖਾਨ ਪਾਨ ਰੁਚਿ ਤੇ ਨਹਿਂ ਭਾਵੈ॥ ੧੧॥

ਇਹ ਸੁਣ ਕੇ ਸਤਿਗੁਰੂ ਜੀ ਨੇ ਸਿੱਖਾਂ ਦੇ ਮਨ-ਭਾਉਂਦੀ ਗੱਲ ਕੀਤੀ, ''ਜਦ ਤਕ ਮੈਂ ਗੁਰੂ ਪਿਤਾ ਜੀ ਦਾ ਬਦਲਾ ਨਹੀਂ ਲੈ ਲੈਂਦਾ ਤਦ ਤਕ ਮੈਨੂੰ ਸੁਖ ਨਾਲ ਨੀਂਦ ਨਹੀਂ ਆਉਂਦੀ ਹੈ, ਰੁਚੀ ਅਨੁਸਾਰ ਖਾਣਾ ਪੀਣਾ ਚੰਗਾ ਨਹੀ ਲੱਗਦਾ ਹੈ॥੧੧॥

ਕੇਤਿਕ ਦਿਨ ਮਹਿਂ ਗਹਿ ਕਰਿ ਤਾਂਹੀ। ਹਤੌਂ ਕੁਮੌਤ ਤਜੌਂ ਕਿਮ ਨਾਂਹੀ।
ਪੂਰੀ ਕਰਹਿਂ ਸਪਥ ਏ ਕਹੀ। ਗੁਰੁ ਦੋਖੀ ਉਬਰਹਿ ਅਬਿ ਨਹੀਂ'॥ ੧੨॥

ਕੁਝ ਦਿਨਾਂ ਵਿਚ ਉਸ ਨੂੰ ਫੜ ਲਵਾਂਗਾ ਤੇ ਭੈੜੀ ਮੌਤੇ ਮਾਰਾਂਗਾ, ਛੱਡਾਂਗਾ ਨਹੀਂ। ਆਪਣੀ ਕਹੀ ਹੋਈ ਸੁਗੰਧ ਨੂੰ ਪੂਰੀ ਕਰਾਂਗਾ, ਗੁਰੂ ਘਰ ਦਾ ਦੋਖੀ ਹੁਣ ਉੱਠ ਨਹੀਂ ਸਕੇਗਾ''॥ ੧੨॥

ਇਸ ਪ੍ਰਕਾਰ ਕਰਿ ਬਚਨ ਬਿਲਾਸ। ਚਹੈਂ ਦੁਸ਼ਟ ਕੋ ਕਰਿਬੋ ਨਾਸ਼।
ਚਢਿ ਤੁਰੰਗ ਪਰ ਡੇਰੇ ਆਏ। ਖਾਨ ਪਾਨ ਕਰਿ ਨਿਸਾ ਬਿਤਾਏ॥ ੧੩॥

ਇਸ ਤਰ੍ਹਾਂ ਬਚਨ ਬਿਲਾਸ ਕਰਕੇ ਦੁਸ਼ਟ ਚੰਦੂ ਨੂੰ ਖਤਮ ਕਰਨਾ ਚਾਹੁੰਦੇ ਸਨ। ਘੋੜਿਆਂ ਉਤੇ ਚੜ੍ਹ ਕੇ ਫਿਰ ਡੇਰੇ ਆ ਗਏ, ਅੰਨ ਪਾਣੀ ਛੱਕ ਕੇ ਰਾਤ ਗੁਜ਼ਾਰੀ॥ ੧੩॥

ਬਹੁਰ ਸ਼ਾਹੁ ਜਬਿ ਯਾਦ ਕਰੰਤਾ। ਢਿਗ ਹਕਾਰਿ ਗੁਰੁ ਦਰਸ ਲਹੰਤਾ।
ਚਢਿ ਸ਼ਿਕਾਰ ਕੋ ਵਹਿਰ ਸਿਧਾਵੈਂ। ਬਡੇ ਝੀਲ ਫਿਰਿ ਬਾਹਰਿ ਆਵੈਂ॥ ੧੪॥

ਬਾਅਦ ਵਿਚ ਜਦ ਵੀ ਬਾਦਸ਼ਾਹ ਯਾਦ ਕਰਦਾ ਸੀ ਤਾਂ ਉਹ ਗੁਰੂ ਜੀ ਨੂੰ ਆਪਣੇ ਪਾਸ ਬੁਲਾ ਕੇ ਦਰਸ਼ਨ ਕਰਦਾ ਸੀ। ਸ਼ਿਕਾਰ ਕਰਨ ਵਾਸਤੇ ਬਾਹਰ ਜੰਗਲ ਵਿਚ ਜਾਂਦੇ ਸਨ, ਸੰਘਣੇ ਵਣ ਫਿਰ ਕੇ ਫਿਰ ਬਾਹਰ ਆਉਂਦੇ ਸਨ॥੧੪॥

ਭਈ ਸ਼ਾਹ ਕੋ ਸੁਧਿ ਗੁਰੁ ਕੇਰੀ। ਖਿਲਤਿ ਅਖੇਰ ਬ੍ਰਿਤੀ ਬਹੁਤੇਰੀ।
ਇਕ ਦਿਨ ਲੇ ਕਰਿ ਅਪਨੇ ਸੰਗ। ਗਏ ਸ਼ਿਕਾਰ ਅਰੂਢਿ ਤੁਰੰਗ॥ ੧੫॥

ਬਾਦਸ਼ਾਹ ਨੂੰ ਗੁਰੂ ਜੀ ਬਾਰੇ ਪਤਾ ਲੱਗਾ, ਕਿ ਉਨ੍ਹਾਂ ਨੂੰ ਸ਼ਿਕਾਰ ਖੇਡਣ ਨਾਲ ਬਹੁਤ ਪ੍ਰੇਮ ਹੈ। ਇਕ ਦਿਨ ਗੁਰੂ ਜੀ ਨੂੰ ਆਪਣੇ ਨਾਲ ਲੈ ਕੇ ਘੋੜਿਆਂ ਤੇ ਚੜ੍ਹ ਕੇ ਸ਼ਿਕਾਰ ਖੇਡਣ ਗਏ॥ ੧੫॥

ਮੀਰ ਸ਼ਿਕਾਰਨਿ ਸ਼ਿਕਰੇ ਲੀਨਿ। ਜੁਰਰੇ, ਬਾਜ ਰੁ ਸ੍ਵਾਨ, ਕੁਹੀਨਿ।
ਗਨ ਗਡੀਰਨੇ ਪਰ ਹੈਂ ਚੀਤੇ। ਕਾਨਨ ਗਮਨੇ ਮ੍ਰਿਗ ਭੈ ਭੀਤੇ॥ ੧੬॥

ਸ਼ਿਕਾਰੀ ਮਹਿਕਮੇ ਦੇ ਅਫਸਰਾਂ ਨੇ ਛਿਕੜੇ ਲੈ ਲਏ ਤੇ ਸ਼ਿਕਾਰੀ ਜੁਰਰੇ, ਬਾਜ, ਕੁੱਤੇ ਅਤੇ ਕੁਹੀਆਂ ਲੈ ਲਈਆਂ। ਸ਼ਿਕਾਰ ਵਾਸਤੇ ਗੱਡਿਆਂ ਉਤੇ ਚਿਤਰੇ ਚੜ੍ਹਾਏ ਹੋਏ ਸਨ। ਜਦ ਜੰਗਲ ਵਿਚ ਦਾਖਲ ਹੋਏ ਤਾਂ ਹਿਰਨ ਭੈਭੀਤ ਹੋ ਗਏ॥ ੧੬॥

ਹਤੇ ਝਪਟ ਤੇ ਲਪਟ ਬਿਹੰਗਾ। ਸ਼ੂਕਰ ਸਸੇ ਝੰਖਾਰ ਕੁਰੰਗਾ।
ਕੋ ਤੁਪਕਨਿ ਤੇ ਮਾਰਿ ਗਿਰਾਏ। ਕੋ ਤੀਰਨਿ ਤਰਵਾਰਨਿ ਘਾਏ॥ ੧੭॥

ਸ਼ਿਕਾਰੀ ਪੰਛੀ ਦੂਸਰੇ ਪੰਛੀਆਂ ਨੂੰ ਝਪਟਾ ਮਾਰ ਕੇ ਫੜ ਲੈਂਦੇ ਸਨ। ਸੂਰਾਂ, ਸਹਿਆਂ, ਬਾਰਾਂਸਿੰਗਿਆਂ ਅਤੇ ਹਿਰਨਾਂ ਨੂੰ ਬੰਦੂਕਾਂ ਨਾਲ ਮਾਰ ਗਿਰਾਇਆ। ਕਈਆਂ ਨੂੰ ਤੀਰਾਂ ਅਤੇ ਤਲਵਾਰਾਂ ਨਾਲ ਮਾਰ ਦਿੱਤਾ॥ ੧੭॥

ਪਾਢੇ ਘੇਰਿ ਘੇਰਿ ਗੁਰੁ ਮਾਰੇ। ਕਰਿ ਲਾਘਵਤਾ ਤੀਰ ਪ੍ਰਹਾਰੇ।
ਨਿਜ ਆਗੇ ਕੋ ਜਾਨਿ ਨ ਦੀਯੋ। ਤੁਰਕੇਸ਼ੁਰ ਹੇਰਤਿ ਹਿਤ ਹੀਯੋ॥ ੧੮॥

ਪਾੜ੍ਹਿਆਂ ਨੂੰ ਗੁਰੂ ਜੀ ਨੇ ਘੇਰ-ਘੇਰ ਕੇ ਮਾਰਿਆ, ਬੜੀ ਫੁਰਤੀ ਨਾਲ ਤੀਰ ਚਲਾਏ। ਆਪਣੇ ਅੱਗੇ ਤੋਂ ਕਿਸੇ ਨੂੰ ਵੀ ਜਾਣ ਨਾ ਦਿੱਤਾ। ਬਾਦਸ਼ਾਹ ਵੇਖ ਕੇ ਬਹੁਤ ਪ੍ਰਸੰਨ ਹੋਇਆ॥ ੧੮॥

ਆਯੁਧ ਬਿੱਦਜਾ ਮਹਿਂ ਬਡਿ ਜਾਨੇ। ਦੇਖਿ ਤਮਾਸ਼ੋ ਉਰ ਹਰਖਾਨੇ।
ਸੁਨਜੋ ਪ੍ਰਥਮ ਕਿਤ ਕੇਹਰਿ ਬਲੀ। ਭਈ ਸ਼ਾਹੁ ਕੇ ਉਰ ਸੁਧਿ ਭਲੀ॥ ੧੯॥

ਸ਼ਸਤਰ ਵਿਦਿਆ ਵਿਚ ਬਹੁਤ ਮਹਾਨ ਸਮਝੇ, ਸਾਰਾ ਤਮਾਸ਼ਾ ਵੇਖ ਕੇ ਦਿਲ ਵਿਚ ਬੜੇ ਪ੍ਰਸੰਨ ਹੋਏ। ਪਹਿਲਾਂ ਕਿਸੇ ਥਾਂ ਮਹਾਨ ਬਲੀ ਸ਼ੇਰ ਬਾਰੇ ਸੁਣਿਆ, ਬਾਦਸ਼ਾਹ ਨੂੰ ਇਸ ਬਾਰੇ ਖ਼ਬਰ ਮਿਲੀ॥ ੧੯॥

ਭਨਜੋ ਸਭਿਨਿ ਸੋਂ 'ਕਰਹੁ ਪਯਾਨਾ। ਜਿਤ ਦਿਸ਼ਿ ਕੇਹਰਿ ਸੁਨਜੋ ਮਹਾਂਨਾ'।
ਤਬਿ ਆਗੂ ਹੁਇ ਲੇ ਗੁਰੁ ਸੰਗ। ਚਲਜੋ ਸ਼ਾਹੁ ਚਢਿ ਤੁੰਗ ਮਤੰਗ॥ ੨੦॥

ਬਾਦਸ਼ਾਹ ਨੇ ਸਾਰਿਆਂ ਨੂੰ ਕਿਹਾ, "ਉਸ ਪਾਸੇ ਵਲ ਕੂਚ ਕਰੋ ਜਿਥੇ ਵੱਡੇ ਬਲਵਾਨ ਸ਼ੇਰ ਬਾਰੇ ਸੁਣਿਆ ਹੈ।" ਫਿਰ ਬਾਦਸ਼ਾਹ ਗੁਰੂ ਜੀ ਨੂੰ ਨਾਲ ਲੈ ਕੇ ਹਾਥੀ ਉਤੇ ਚੜ੍ਹ ਕੇ ਉਸ ਪਾਸੇ ਵਲ ਚਲ ਪਿਆ॥ ੨੦॥

ਖੋਜਨ ਕਰਜੋ ਸੁ ਕਾਨਨ ਜਬੈ। ਭਭਕਤਿ ਨਿਕਸਜੋ ਕੇਹਰਿ ਤਬੈ।
ਹੇਰਤਿ ਸੂਰਾ ਕਿਤਿਕ ਪਲਾਏ। ਕੋ ਸੁਨਿ ਸ਼ਬਦ ਨਿਕਟ ਨਹਿਂ ਆਏ॥ ੨੧॥

ਜਦ ਜੰਗਲ ਵਿਚ ਉਸ ਦੀ ਖੋਜ ਕੀਤੀ ਤਾਂ ਸ਼ੇਰ ਭਭਕਾਂ ਮਾਰਦਾ ਹੋਇਆ ਨਿਕਲਿਆ। ਉਸ ਨੂੰ ਵੇਖ ਕੇ ਕਈ ਸੂਰਮੇ ਭੱਜ ਗਏ, ਉਸ ਦੀ ਆਵਾਜ਼ ਸੁਣ ਕੇ ਕੋਈ ਨੇੜੇ ਨਹੀਂ ਸੀ ਆ ਰਿਹਾ॥ ੨੧॥

ਘੋਰਾ ਠਰੇ ਮੂਤ੍ਰ ਕੋ ਛੋਰਾ। ਗਜ ਨਹਿਂ ਗਮਨਹਿਂ ਘੋਰ ਸੁ ਓਰਾ।
ਸ਼ਾਹੁ ਮਤੰਗ ਥਿਰਹਿ ਨਹਿਂ ਕੈਸੇ। ਮਹਾਂ ਬੀਰ ਤੇ ਕਾਇਰ ਜੈਸੇ॥ ੨੨॥

ਘੋੜੇ ਠਠੰਬਰ ਗਏ ਤੇ ਉਨ੍ਹਾਂ ਦਾ ਮਲਮੂਤਰ ਨਿਕਲ ਗਿਆ, ਉਸ ਪਾਸੇ ਏਨੀ ਭਿਆਨਕਤਾ ਸੀ ਕਿ ਨਾ ਓਧਰ ਹਾਥੀ

ਜਾਂਦੇ ਸਨ ਅਤੇ ਨਾ ਹੀ ਘੋੜੇ ਤੁਰਦੇ ਸਨ। ਬਾਦਸ਼ਾਹ ਦਾ ਹਾਥੀ ਕਿਸੇ ਤਰ੍ਹਾਂ ਵੀ ਖਲੋਂਦਾ ਨਹੀਂ ਸੀ, ਜਿਵੇਂ ਮਹਾਨ ਸੂਰਮੇ ਸਾਹਮਣੇ ਡਰਪੋਕ ਨਹੀਂ ਖਲੋਂਦਾ ਹੈ॥ ੨੨॥

ਤਬਿ ਪੁਕਾਰ ਕਰਿ ਗੁਰੁ ਸੋਂ ਕਹਜੋ। ਖਰੇ ਸੁ ਧੀਰਜ ਕੋ ਜਬਿ ਲਹਜੋ।
'ਤੁਮ ਹੀ ਕਰਹੁ ਪ੍ਰਹਾਰਨਿ ਇਸੈ। ਜਬਿ ਲੌ ਘਾਤ ਕਰਹਿ ਨਹਿੰ ਕਿਸੈ' ॥੨੩॥

ਜਦ ਫਿਰ ਬਾਦਸ਼ਾਹ ਨੇ ਗੁਰੂ ਜੀ ਨੂੰ ਬੜੇ ਧੀਰਜ ਨਾਲ ਨਿਡਰ ਖੜੇ ਹੋਇਆਂ ਵੇਖਿਆ ਤਾਂ ਉਸ ਗੁਰੂ ਜੀ ਨੂੰ ਕਿਹਾ, "ਤੁਸੀਂ ਹੀ ਇਸ 'ਤੇ ਵਾਰ ਕਰੋ, ਜਦ ਤਕ ਇਹ ਕਿਸੇ ਹੋਰ ਨੂੰ ਮਾਰ ਨਾ ਦੇਵੇ"॥ ੨੩॥

ਸ੍ਰੀ ਸਤਿਗੁਰ ਘੋਰਾ ਤਬਿ ਛੋਰਾ। ਖੜਗ ਸਿਪਰ ਗਹਿ ਗੇ ਤਿਸ ਓਰਾ।
ਤੁਪਕ ਛੁਟਨਿ ਕਹਿ ਸ਼ਾਹੁ ਹਟਾਈ। ਪਿਖਨਿ ਤਮਾਸ਼ੇ ਲਗਿ ਸਮੁਦਾਈ॥੨੪॥

ਤਦ ਸਤਿਗੁਰੂ ਜੀ ਨੇ ਘੋੜੇ ਨੂੰ ਛੱਡ ਦਿੱਤਾ ਅਤੇ ਤਲਵਾਰ ਅਤੇ ਢਾਲ ਫੜ ਕੇ ਉਸ ਪਾਸੇ ਵਲ ਚਲੇ ਗਏ। ਬਾਦਸ਼ਾਹ ਨੂੰ ਕਹਿ ਕੇ ਬੰਦੂਕਾਂ ਚਲਾਉਣੀਆਂ ਬੰਦ ਕਰਵਾ ਦਿੱਤੀਆਂ, ਸਾਰੇ ਤਮਾਸ਼ਾ ਵੇਖਣ ਲੱਗ ਗਏ॥ ੨੪॥

ਬਰਜੋ ਬਿਰੇ ਮਹਿਂ ਕੇਹਰਿ ਜਹਾਂ। ਲਗੇ ਬਿਲੋਚਨ ਸਭਿ ਕੇ ਤਹਾਂ।
ਧੀਰਜ ਸਹਤ ਜਾਤਿ ਗੁਰੁ ਆਗੇ। ਮਨਹੁਂ ਬੀਰ ਰਸ ਸੋਵਤਿ ਜਾਗੇ॥ ੨੫॥

ਜਿਸ ਝੱਲ ਵਿਚ ਸ਼ੇਰ ਵੜਿਆ ਸੀ, ਉਸ ਝੱਲ ਵਲ ਸਭ ਦੀਆਂ ਅੱਖਾਂ ਲੱਗੀਆਂ ਹੋਈਆਂ ਸਨ। ਗੁਰੂ ਜੀ ਬੜੇ ਧੀਰਜ ਨਾਲ ਅੱਗੇ ਵੱਧ ਰਹੇ ਸਨ, ਮਾਨੋ ਸੁੱਤਾ ਹੋਇਆ ਬੀਰ ਰਸ ਜਾਗ ਪਿਆ ਸੀ॥ ੨੫॥

ਬਰਨ ਬਦਨ ਕੌ ਅਰੁਨ ਬਿਸਾਲਾ। ਗਮਨਤਿ ਗਹੇ ਖੜਗ ਅਰੁ ਢਾਲਾ।
ਨਿਕਟ ਹੋਇ ਕਰਿ ਸ਼ੇਰ ਪ੍ਰਚਾਰਜੋ। 'ਨਿਕਸਿ ਬਾਹਿਰ ਅਬਿ ਕਜੋਂ ਬਲ ਹਾਰਜੋ?' ॥੨੬॥

ਜੋਸ਼ ਕਾਰਨ ਸਰੀਰ ਦਾ ਰੰਗ ਬੜਾ ਲਾਲ ਸੁਰਖ ਹੋ ਗਿਆ ਸੀ, ਹੱਥ ਵਿਚ ਤਲਵਾਰ ਅਤੇ ਢਾਲ ਫੜ ਕੇ ਅੱਗੇ ਵਧ ਰਹੇ ਸਨ। ਨੇੜੇ ਹੋ ਕੇ ਸ਼ੇਰ ਨੂੰ ਵੰਗਾਰਿਆ ਅਤੇ ਕਿਹਾ, "ਬਾਹਰ ਨਿਕਲ, ਹੁਣ ਕਿਉਂ ਸ਼ਕਤੀ ਹਾਰ ਗਿਆ ਹੈਂ"॥ ੨੬॥

ਸਨਮੁਖ ਦ੍ਰਿਸ਼ਟਿ ਭਈ ਜਬਿ ਦੋਊ। ਨਿਕਸਜੋ ਗਰਜਤਿ ਕੇਹਰਿ ਸੋਊ।
ਫੇਰਤਿ ਲਾਂਗੁਲ ਟੌਰ ਕਰਾਲਾ। ਝਟਕਤਿ ਸਟਾ ਭੀਮ ਜਨੁ ਕਾਲਾ॥ ੨੭॥

ਜਦ ਆਹਮਣੇ ਸਾਹਮਣੇ ਦੋਹਾਂ ਦੀਆਂ ਅੱਖਾਂ ਮਿਲੀਆਂ ਤਾਂ ਸ਼ੇਰ ਗਰਜ ਕੇ ਬਾਹਰ ਨਿਕਲਿਆ। ਸ਼ੇਰ ਆਪਣੀ ਲੰਮੀ ਪੂਛ ਦੇ ਅਖੀਰਲੇ ਭਾਗ ਜਿਥੇ ਵਾਲਾਂ ਦਾ ਗੁੱਛਾ ਸੀ ਭਾਵ ਟੌਰ ਨੂੰ ਹਿਲਾ ਰਿਹਾ ਸੀ। ਖੜੇ ਹੋਏ ਸ਼ੇਰ ਦੀ ਗਰਦਨ ਦੇ ਵਾਲ ਬੜੇ ਡਰਾਉਣੇ ਲੱਗ ਰਹੇ ਸਨ॥ ੨੭॥

ਲਾਂਬੀ ਬੇਲ ਭਯਾਨਕ ਦਾਂਤ। ਬਦਨ ਪਸਾਰਿ ਆਇ ਭਭਕਾਤਿ।
ਹੇਰਤਿ ਲੋਕ ਸਕਲ ਬਿਸਮਾਏ। ਸ਼੍ਰੀ ਗੁਰ ਬਚਹਿਂ ਨ ਇਸ ਅਗਵਾਏ॥ ੨੮॥

ਸ਼ੇਰ ਦੀ ਲੰਮੀ ਵੇਲ ਸੀ, ਵੱਡੇ ਭਿਆਨਕ ਦੰਦ ਸਨ, ਆਪਣੇ ਸਰੀਰ ਨੂੰ ਵਿਸਤਰਿਤ ਕਰਦਾ ਹੋਇਆ ਭਭਕਾਂ ਮਾਰਦਾ ਆਇਆ। ਵੇਖਣ ਵਾਲੇ ਸਾਰੇ ਲੋਕ ਹੈਰਾਨ ਰਹਿ ਗਏ, ਉਹ ਸੋਚਦੇ ਸਨ ਕਿ ਗੁਰੂ ਜੀ ਇਸ ਦੇ ਸਾਹਮਣੇ ਨਹੀਂ ਬਚ ਸਕਣਗੇ॥ ੨੮॥

ਹਮ ਆਗੇ ਅਸ ਕੇਹਰਿ ਮਹਾਂ। ਨਹੀਂ ਬਿਲੋਕਨਿ ਕੀਨੋ ਕਹਾਂ।
ਠਾਂਢੇ ਦੂਰ ਤ੍ਰਾਸ ਕੋ ਪਾਵੈਂ। ਦੇਖਤਿ ਗਨ, ਕੋ ਨਿਕਟ ਨ ਆਵੈ॥ ੨੯॥

ਅਸੀਂ ਇਸ ਤੋਂ ਪਹਿਲਾਂ ਕਦੀ ਵੀ ਏਡਾ ਵੱਡਾ ਸ਼ੇਰ ਕਿਤੇ ਵੀ ਨਹੀਂ ਵੇਖਿਆ ਹੈ। ਦੂਰ ਖੜੇ ਡਰ ਰਹੇ ਸਨ, ਸਾਰੇ ਮਨੁੱਖ ਵੇਖ ਰਹੇ ਸਨ ਪਰ ਕੋਈ ਵੀ ਨੇੜੇ ਨਹੀਂ ਸੀ ਆ ਰਿਹਾ॥ ੨੯॥

ਆਵਤਿ ਸਨਮੁਖ ਬਦਨ ਪਸਾਰਾ। ਧਰਿ ਧੀਰਜ ਸ਼ਤਿਗੁਰੂ ਨਿਹਾਰਾ।
ਬਾਮ ਹਾਥ ਧਰਿ ਸਿਪਰ ਅਗਾਰੀ। ਕਰਿ ਪ੍ਰਾਕ੍ਰਮ ਕੋ ਮੁਖ ਪਰਿ ਮਾਰੀ॥ ੩੦॥

ਗੁਰੂ ਜੀ ਦੇ ਸਾਹਮਣੇ ਆ ਕੇ ਉਸ ਸਰੀਰ ਨੂੰ ਫੈਲਾਇਆ, ਸਤਿਗੁਰੂ ਜੀ ਨੇ ਧੀਰਜ ਧਾਰ ਕੇ ਉਸ ਵੱਲ ਵੇਖਿਆ। ਖੱਬੇ ਹੱਥ ਵਿਚ ਫੜੀ ਹੋਈ ਢਾਲ ਉਸ ਦੇ ਅੱਗੇ ਕਰ ਦਿੱਤੀ ਤੇ ਸਾਰੇ ਜ਼ੋਰ ਨਾਲ ਉਸ ਦੇ ਮੂੰਹ ਤੇ ਮਾਰੀ॥ ੩੦॥

ਕੁਪੇ, ਓਜ ਤੇ ਦੀਨਿ ਧਕੇਲਾ। ਆਗੇ ਹੋਇ ਪਛੇਲਾ ਮੇਲਾ।
ਚੰਦ੍ਰਹਾਸ ਚਮਕਜੋ ਕਰ ਦਾਏ। ਗਿਰਤਿ ਸ਼ੇਰ ਕੇ ਉਦਰ ਲਗਾਏ॥ ੩੧॥

ਗੁੱਸੇ ਵਿਚ ਆ ਕੇ ਬੜੇ ਜ਼ੋਰ ਨਾਲ ਉਸ ਨੂੰ ਧੱਕ ਦਿੱਤਾ, ਫਿਰ ਅੱਗੇ ਹੋ ਕੇ ਪਿੱਛਾ ਕੀਤਾ, ਫਿਰ ਤਲਵਾਰ ਚਮਕੀ ਤੇ ਦਾਅ ਲਾ ਕੇ ਡਿੱਗਦੇ ਹੋਏ ਸ਼ੇਰ ਦੇ ਢਿੱਡ ਵਿਚ ਖੋਭ ਦਿੱਤੀ॥ ੩੧॥

ਬਹੀ ਭਗੌਤੀ ਗੁਰੁ ਕੇ ਕਰ ਕੀ। ਕਰਿ ਤਕਬੀਰ ਤੁਰਤ ਦੋ ਧਰ ਕੀ।
ਗਿਰਜੋ ਪ੍ਰਿਥੀ ਪਰ ਪਗ ਉਲਟਾਏ। ਮਰਜੋ ਜਾਨਿ ਦੇਖਨਿ ਗਨ ਆਏ॥ ੩੨॥

ਗੁਰੂ ਜੀ ਦੇ ਹੱਥ ਤੋਂ ਐਸੀ ਤਲਵਾਰ ਚੱਲੀ ਕਿ ਸ਼ੇਰ ਦੇ ਪੇਟ ਵਿਚ ਫਿਰ ਕੇ ਉਸ ਨੂੰ ਦੋਫਾੜ ਕਰ ਗਈ। ਸ਼ੇਰ ਉਲਟੇ ਪੈਰ ਕਰਕੇ ਧਰਤੀ ਤੇ ਡਿੱਗ ਪਿਆ। ਮਰਿਆ ਹੋਇਆ ਜਾਣ ਕੇ ਲੋਕ ਵੇਖਣ ਵਾਸਤੇ ਆਏ॥ ੩੨॥

ਬਰਛੇ ਹਤੇ ਸ਼ਾਹੁ ਕੇ ਹਾਥੀ। ਤਿਤ ਦਿਸ਼ਿ ਕਰਜੋ ਜਤਨ ਕੇ ਸਾਥੀ।
ਕੀਨਿ ਬਿਲੋਕਨਿ ਹ੍ਵੈ ਕਰਿ ਪਾਹੂ। ਬਲੀ ਸ਼ੇਰ ਤੇ ਬਿਸਮਜੋ ਸ਼ਾਹੂ॥ ੩੩॥

ਬਾਦਸ਼ਾਹ ਦੇ ਹਾਥੀ ਨੂੰ ਸੂਏ ਮਾਰ-ਮਾਰ ਕੇ ਬੜੀ ਮੁਸ਼ਕਲ ਨਾਲ ਉਸ ਪਾਸੇ ਵੱਲ ਕੀਤਾ। ਬਾਦਸ਼ਾਹ ਨੇ ਨੇੜੇ ਹੋ ਕੇ ਵੇਖਿਆ ਤੇ ਬਲਵਾਨ ਸ਼ੇਰ ਨੂੰ ਵੇਖ ਕੇ ਬਹੁਤ ਹੈਰਾਨ ਹੋਇਆ॥ ੩੩॥

'ਧੰਨ ਧੰਨ' ਸਤਿਗੁਰੁ ਕੋ ਕਹੈ। ਖਰੋ ਨਿਕਟਿ ਤਿਸ ਕੀ ਦਿਸ਼ਿ ਲਹੈ।
ਕੇਹਰਿ ਕੋ ਨਿਕਸਜੋ ਤਬਿ ਜੀਵ। ਮਹਾਂ ਪ੍ਰਕਾਸ਼ਵੰਤਿ ਸੋ ਥੀਵ॥ ੩੪॥

ਸਤਿਗੁਰੂ ਜੀ ਨੂੰ ਉਸ 'ਧੰਨ ਧੰਨ' ਕਿਹਾ, ਕੋਲ ਖੜੇ ਹੋ ਕੇ ਉਸ ਪਾਸੇ ਵੇਖਣ ਲੱਗੇ। ਸ਼ੇਰ ਦੀ ਜਦ ਜਾਨ ਨਿਕਲੀ, ਤਾਂ ਮਹਾਨ ਪ੍ਰਕਾਸ਼ ਹੋਇਆ॥ ੩੪॥

ਆਰੁਨਤਾ ਫੈਲੀ ਸਭਿ ਗੈਨ। ਦੇਖਤਿ ਸ਼ਾਹ ਉਠਾਏ ਨੈਨ।
ਬੂਝੇ ਗੁਰੂ 'ਕਹਾਂ ਇਹ ਭਯੋ ?। ਕੌਨ ਹੁਤੋ ਮਰਿ ਕਿਤ ਇਹ ਗਯੋ ?॥ ੩੫॥

ਅਕਾਸ਼ ਵਿਚ ਲਾਲੀ ਫੈਲ ਗਈ, ਇਹ ਵੇਖ ਕੇ ਬਾਦਸ਼ਾਹ ਨੇ ਆਪਣੀਆਂ ਅੱਖਾਂ ਉਪਰ ਕੀਤੀਆਂ ਅਤੇ ਗੁਰੂ ਜੀ ਨੂੰ ਪੁੱਛਣ ਲੱਗੇ, "ਇਸ ਤਰ੍ਹਾਂ ਕੀ ਹੋਇਆ ਹੈ, ਇਹ ਕੌਣ ਸੀ ਅਤੇ ਕਿਵੇਂ ਮਰ ਗਿਆ ਹੈ ?॥ ੩੫॥

ਕਯੋਂ ਪ੍ਰਕਾਸ਼ ਐਸੋ ਦ੍ਰਿਸ਼ਟਾਯੋ। ਪਿਖਯੋ ਅਪੂਰਬ ਮੈਂ ਬਿਸਮਾਯੋ'।
ਸੁਨਿ ਸ੍ਰੀ ਹਰਿ ਗੋਵਿੰਦ ਬਖਾਨੋ। 'ਕਾਸਮ ਬੇਗ ਨਾਮ ਇਸ ਜਾਨੋ॥ ੩੬॥

ਇਸ ਤਰ੍ਹਾਂ ਦਾ ਪ੍ਰਕਾਸ਼ ਕਿਉਂ ਦਿਖਾਈ ਦਿੱਤਾ ਹੈ, ਪਹਿਲਾਂ ਕਦੀ ਨਹੀਂ ਵੇਖਿਆ ਹੈ, ਇਸ ਕਰਕੇ ਹੈਰਾਨ ਹੋਇਆ ਹਾਂ।" ਇਹ ਸੁਣ ਕੇ ਸ੍ਰੀ ਹਰਿਗੋਬਿੰਦ ਜੀ ਨੇ ਕਿਹਾ, "ਇਸ ਦਾ ਨਾਂ ਕਾਸਮ ਬੇਗ ਜਾਣੋ॥ ੩੬॥

ਤੁਮ ਹਕਾਰਿਕੈ ਬੂਝਨਿ ਕੀਜੈ। ਸੁਨਜੋ ਚਹਹੁ ਸੋ ਉੱਤਰ ਲੀਜੈ'।
ਜਹਾਂਗੀਰ ਲੇ ਨਾਮ ਗੁਹਾਰਾ। ਤਿਨ ਤਰੁ ਪਰ ਥਿਰੁ ਹੋਇ ਉਚਾਰਾ॥ ੩੭॥

ਤੁਸੀਂ ਬੁਲਾ ਕੇ ਪੁੱਛ ਲਵੋ ਜੋ ਸੁਣਨਾ ਚਾਹੁੰਦੇ ਹੋ ਉਸਦਾ ਉੱਤਰ ਸੁਣ ਲਵੋ।" ਉਸ ਨੇ ਜਹਾਂਗੀਰ ਦਾ ਨਾਮ ਲੈ ਕੇ ਬੁਲਾਇਆ, ਉਸ ਦਰੱਖਤ ਦੇ ਉਪਰ ਖੜੇ ਹੋ ਕੇ ਉਚਾਰਣ ਕੀਤਾ॥ ੩੭॥

'ਪੂਰਬ ਜਨਮ ਹੁਤੋ ਨਰ ਤਨ ਮੈਂ। ਅਬਿ ਕੇਹਰਿ ਹੁਇ ਬਾਸੋਂ ਬਨ ਮੈਂ।
ਪਾਤਿਸ਼ਾਹ ਅਕਬਰ ਤੁਵ ਤਾਤ। ਲਗਤਿ ਕਬੀਲੇ ਮਹਿਂ ਤਿਸ ਭ੍ਰਾਤ॥ ੩੮॥

"ਪਿਛਲੇ ਜਨਮ ਵਿਚ ਮੈਂ ਮਨੁੱਖੀ ਜਾਮੇ ਵਿਚ ਸੀ, ਹੁਣ ਸ਼ੇਰ ਦੀ ਜੂਨ ਧਾਰ ਕੇ ਇਸ ਜੰਗਲ ਵਿਚ ਰਹਿੰਦਾ ਹਾਂ। ਬਾਦਸ਼ਾਹ ਅਕਬਰ ਆਪ ਜੀ ਦੇ ਜੋ ਪਿਤਾ ਜੀ ਸਨ, ਉਨ੍ਹਾਂ ਦੇ ਕਬੀਲੇ ਵਿਚ ਮੈਂ ਉਨ੍ਹਾਂ ਦਾ ਭਰਾ ਲੱਗਦਾ ਸੀ॥ ੩੮॥

ਇਕ ਦਿਨ ਅਮਰਦਾਸ ਗੁਰੁ ਪਾਸ। ਗਯੋ ਸ਼ਾਹੁ ਕਰਿ ਦਰਸ਼ਨ ਆਸ।
ਹੁਤੋ ਸੰਗਿ ਮੈਂ ਦਿਖਿ ਰਿਸ ਛਾਈ। "ਕਜਾ ਪੂਜਨਿ ਹਿੰਦੂ ਢਿਗ ਜਾਈ ?" ॥੩੯॥

ਇਕ ਦਿਨ ਗੁਰੂ ਅਮਰਦਾਸ ਪਾਸ, ਬਾਦਸ਼ਾਹ ਅਕਬਰ ਦਰਸ਼ਨਾਂ ਦੀ ਆਸ ਲੈ ਕੇ ਗਏ। ਮੈਂ ਵੀ ਬਾਦਸ਼ਾਹ ਅਕਬਰ ਦੇ ਨਾਲ ਸੀ, ਮੈਂ ਇਸ ਦਾ ਬੜਾ ਗੁੱਸਾ ਕੀਤਾ, "ਕੀ ਬਾਦਸ਼ਾਹ ਹਿੰਦੂਆਂ ਦੀ ਪੂਜਾ ਕਰਨ ਵਾਸਤੇ ਉਨ੍ਹਾਂ ਦੇ ਪਾਸ ਜਾਂਦਾ ਹੈ ?" ॥੩੯॥

ਚਲਜੋ ਨਹੀਂ ਮੇਰੋ ਕੁਛ ਚਾਰਾ। ਮੁਖ ਤੇ ਬਹੁ ਅਪਵਾਦ ਉਚਾਰਾ।
ਨਰਨਿ ਸੁਨਾਇ ਨਿੰਦ ਮੈਂ ਕਰੀ। ਜਰੀ ਨ ਗੁਰੁ ਕੀਰਤ, ਮਤਿ ਜਰੀ॥ ੪੦॥

ਮੇਰਾ ਕੋਈ ਚਾਰਾ ਨਾ ਚਲਿਆ ਤੇ ਮੁੱਖ ਤੋਂ ਬਹੁਤ ਭੈੜੇ ਸ਼ਬਦ ਕਹੇ, ਮਨੁੱਖਾਂ ਨੂੰ ਸੁਣਾ ਕੇ ਮੈਂ ਬਹੁਤ ਨਿੰਦਿਆ ਕੀਤੀ, ਮੇਰੀ ਬੁੱਧੀ ਸੜ ਗਈ ਸੀ ॥੪੦॥

ਨਿਸ ਮਹਿਂ ਡੇਰਾ ਗੋਇੰਦਵਾਲ। ਉਠਜੋ ਅਚਾਨਕ ਸੂਲ ਬਿਸਾਲ।
ਖਾਨੇ ਬਿਖੈ ਮਾਸ ਰਹਿ ਕਾਚਾ। ਖਾਯੋ ਮੈਂ ਸੁ ਉਦਰ ਨਹਿਂ ਪਾਚਾ॥ ੪੧॥

ਰਾਤ ਮੈਂ ਗੋਇੰਦਵਾਲ ਹੀ ਡੇਰਾ ਕੀਤਾ, ਅਚਾਨਕ ਮੇਰੇ ਢਿੱਡ ਵਿਚ ਵਿਸ਼ਾਲ ਸੂਲ ਉਠਿਆ। ਮੈਂ ਖਾਣੇ ਵਿਚ ਕੱਚਾ ਮਾਸ ਖਾ ਗਿਆ ਜਿਹੜਾ ਮਿਹਦੇ ਵਿਚ ਜਾ ਕੇ ਨਾ ਪਚਿਆ॥ ੪੧॥

ਗੁਰੁ ਅਰੁ ਮਾਸ ਚਿਤਵਨਾ ਚਿਤ ਮੈਂ। ਦੁਖ ਤੇ ਹੋਤਿ ਭਯੋ ਤਬਿ ਮ੍ਰਿਤੁ ਮੈਂ।
ਮਾਸ ਦੋਸ਼ ਤੇ ਧਰਿ ਤਨ ਸ਼ੇਰ। ਗੁਰੁ ਚਿਤਵਤਿ ਫਲ ਲਹਜੋ ਘਨੇਰ॥ ੪੨॥

ਮਰਨ ਸਮੇਂ ਮੈਂ ਗੁਰੂ ਜੀ ਅਤੇ ਮਾਸ ਨੂੰ ਮਨ ਵਿਚ ਚਿਤਵਨ ਕੀਤਾ, ਪੇਟ ਦੁਖਦਿਆਂ ਹੀ ਮੇਰੀ ਮੌਤ ਹੋ ਗਈ। ਮਾਸ ਦਾ ਦੋਸ਼ ਕਰਕੇ ਸ਼ੇਰ ਦਾ ਸਰੀਰ ਧਾਰਨ ਕੀਤਾ। ਗੁਰੂ ਚਿਤਵਨ ਦਾ ਵੱਡਾ ਫਲ ਪ੍ਰਾਪਤ ਕੀਤਾ॥ ੪੨॥

ਆਪ ਆਨਿ ਕਰਿ ਮੁਝ ਕੋ ਮਾਰਾ। ਭਵ ਸਾਗਰ ਤੇ ਕੀਨਿ ਉਧਾਰਾ।
ਤੂੰ ਬਡਭਾਗ ਦਰਸ ਕੋ ਪਾਵਤਿ। ਧਜਾਨ ਜੁਗੀਸ਼ਨਿ ਕੇ ਜੋ ਭਾਵਤਿ' ॥੪੩॥

ਆਪ ਸਤਿਗੁਰੂ ਜੀ ਨੇ ਆ ਕੇ ਮੈਨੂੰ ਮਾਰਿਆ ਹੈ, ਭਵਸਾਗਰ ਤੋਂ ਮੇਰਾ ਉਧਾਰ ਕਰ ਦਿੱਤਾ ਹੈ। ਤੁਸੀਂ ਵੱਡੇ ਭਾਗਾਂ ਵਾਲੇ ਹੋ ਦਰਸ਼ਨ ਕਰ ਰਹੇ ਹੋ, ਜਿਨ੍ਹਾਂ ਦਾ ਧਿਆਨ ਲਾਉਣਾ ਯੋਗੀਆਂ ਦੇ ਸਵਾਮੀ ਨੂੰ ਚੰਗਾ ਲੱਗਦਾ ਹੈ" ॥ ੪੩॥

ਇਮ ਕਹਿ ਸੁਰਗ ਬਿਖੈ ਚਲਿ ਗਯੋ। ਸੁਨਤਿ ਸ਼ਾਹ ਮਨ ਮੈਂ ਬਿਸਮਯੋ।
ਰੂਪ ਅਕਾਰ ਨ ਦੇਖਤਿ ਭਯੋ। ਜਨੁ ਤਰੁ ਬੋਲਤਿ ਇਮ ਸੁਨਿ ਲਯੋ॥ ੪੪॥

ਇਸ ਤਰ੍ਹਾਂ ਕਹਿ ਕੇ ਸਵਰਗਾਂ ਵਿਚ ਚਲਾ ਗਿਆ, ਇਹ ਸੁਣ ਕੇ ਬਾਦਸ਼ਾਹ ਮਨ ਵਿਚ ਬਹੁਤ ਹੈਰਾਨ ਹੋਇਆ, ਉਸ ਦਾ ਰੂਪ ਅਤੇ ਅਕਾਰ ਨਾ ਵੇਖ ਸਕਿਆ, ਜਿਵੇਂ ਦਰੱਖਤ ਤੇ ਬੈਠ ਕੇ ਬੋਲਿਆ ਸੀ, ਉਸ ਤਰ੍ਹਾਂ ਹੀ ਸੁਣ ਲਿਆ॥ ੪੪॥

ਸਤਿਗੁਰ ਕੀ ਮਹਿਮਾ ਬਡਿ ਜਾਨੀ। ਬਲੀ ਬੀਰ ਅਤਿ ਕੀਰਤਿ ਠਾਨੀ।
'ਕਰਾਮਾਤ ਸਾਹਿਬ ਗੁਰੁ ਗਾਦੀ। ਕਰੀ ਹਜ਼ਾਰਨਿ ਕੇ ਘਟ ਸ਼ਾਦੀ॥ ੪੫॥

ਸਤਿਗੁਰੂ ਦੀ ਮਹਿਮਾ ਵੱਡੀ ਜਾਣੀ, ਬਹੁਤ ਬਲਵਾਨ ਸੂਰਮੇ ਹੋਣ ਕਰਕੇ ਅਤੀ ਕੀਰਤੀ ਮੰਨੀ। "ਗੁਰੂ ਜੀ ਦੀ ਗੱਦੀ ਵਿਚ ਵੱਡੀ ਕਰਾਮਾਤ ਹੈ, ਹਜ਼ਾਰਾਂ ਦੇ ਹਿਰਦਿਆਂ ਵਿਚ ਤੁਸੀਂ ਖ਼ੁਸ਼ੀਆਂ ਭਰੀਆਂ ਹਨ॥ ੪੫॥

**ਬਡੇ ਬਹਾਦੁਰ ਗੁਰੁ ਬਲ ਭਾਰੀ। ਗੇਰਜੋ ਸ਼ੇਰ ਸਿਪਰ ਮੁਖ ਮਾਰੀ।**
**ਜਥਾ ਡੀਲ ਤਿਮ ਆਯੁਧ ਧਾਰੀ। ਕੋਇ ਸਮਸਰ ਹੋਇ ਤੁਮਾਰੀ'॥ ੪੬॥**

ਵੱਡੇ ਭਾਰੀ ਸ਼ਕਤੀਸ਼ਾਲੀ ਗੁਰੂ ਜੀ ਤੁਸੀਂ ਬਹੁਤ ਬਹਾਦਰ ਹੋ, ਇਕ ਸ਼ੇਰ ਨੂੰ ਢਾਲ ਹੀ ਮੂੰਹ ਤੇ ਮਾਰ ਕੇ ਡੇਗ ਲਿਆ ਹੈ। ਜਿਵੇਂ ਵੱਡਾ ਭਾਰੀ ਸਰੀਰ ਹੈ, ਉਸ ਤਰ੍ਹਾਂ ਹਥਿਆਰ ਵੀ ਬਹੁਤ ਵੱਡੇ ਅਤੇ ਭਾਰੀ ਹਨ। ਤੁਹਾਡੀ ਬਰਾਬਰੀ ਕੌਣ ਕਰ ਸਕਦਾ ਹੈ?" ॥੪੬॥

**ਹਜ਼ਰਤਿ ਹਰਖਤਿ ਲੇ ਗੁਰੁ ਤੀਰ। ਸਨੇ ਸਨੇ ਹਟਿ ਗਮਨੇ ਧੀਰ।**
**ਰੂਪ ਬਿਲੋਕਤਿ ਸੁਜਸੁ ਬਖਾਨਤਿ। ਗੁਰੁ ਬੋਲਤਿ ਸੁਨਿ ਪੁਨ ਸਨਮਾਨਤਿ॥੪੭॥**

ਬਾਦਸ਼ਾਹ ਗੁਰੂ ਜੀ ਨੂੰ ਆਪਣੇ ਪਾਸ ਲੈ ਜਾ ਕੇ ਬਹੁਤ ਪ੍ਰਸੰਨ ਹੋਏ। ਗੁਰੂ ਜੀ ਹੋਲੀ-ਹੌਲੀ ਪਿੱਛੇ ਹੱਟ ਗਏ। ਗੁਰੂ ਜੀ ਦਾ ਸਰੂਪ ਵੇਖ ਕੇ ਸ੍ਰੇਸ਼ਟ ਜੱਸ ਕਹਿ ਰਹੇ ਸਨ। ਗੁਰੂ ਜੀ ਨੂੰ ਬੋਲਦਿਆਂ ਸੁਣ ਕੇ ਫਿਰ ਸਨਮਾਨਤ ਕੀਤਾ॥੪੭॥

**ਪੁਰਿ ਕੇ ਨਿਕਟ ਗਏ ਜਿਹ ਸਮੋ। ਸ਼ਾਹੁ ਬੰਦਿ ਕਰ ਕੀਨੀ ਨਮੋ।**
**ਸਤਿਗੁਰੁ ਨਿਜ ਡੇਰੇ ਕੋ ਆਏ। ਸ਼ਾਹੁ ਦੁਰਗ ਪ੍ਰਵਿਸ਼ਜੋ ਨਿਜ ਥਾਏ॥ ੪੮॥**

ਜਿਸ ਸਮੇਂ ਸ਼ਹਿਰ ਦੇ ਨੇੜੇ ਗਏ, ਬਾਦਸ਼ਾਹ ਨੇ ਹੱਥ ਜੋੜ ਕੇ ਬੰਦਨਾ ਕੀਤੀ, ਸਤਿਗੁਰੂ ਜੀ ਆਪਣੇ ਨਿਜੀ ਡੇਰੇ ਨੂੰ ਆ ਗਏ, ਬਾਦਸ਼ਾਹ ਕਿਲ੍ਹੇ, ਵਿਚ ਆਪਣੇ ਨਿਵਾਸ ਸਥਾਨ ਤੇ ਚਲਾ ਗਿਆ॥ ੪੮॥

**ਸਭਿ ਉਮਰਾਵ ਜਿਨਹੁਂ ਗੁਰੁ ਦੇਖੇ। ਆਪਸ ਮਹਿਂ ਜਸੁ ਕਰਤਿ ਵਿਸ਼ੇਖੇ।**
**'ਬਲੀ ਬਹਾਦੁਰ ਬੀਰ ਬਿਲੰਦ। ਉਤਰਿ ਕੇਹਰੀ ਕਰਜੋ ਨਿਕੰਦ॥ ੪੯॥**

ਸਾਰੇ ਅਮੀਰ ਵਜ਼ੀਰ ਜਿਨ੍ਹਾਂ ਨੇ ਗੁਰੂ ਜੀ ਨੂੰ ਵੇਖਿਆ ਸੀ, ਆਪਸ ਵਿਚ ਮਿਲਕੇ ਬਹੁਤ ਜੱਸ ਕਰਦੇ ਸਨ। ਕਹਿੰਦੇ ਸਨ, "ਬਹੁਤ ਸ਼ਕਤੀਸ਼ਾਲੀ, ਬਹਾਦਰ ਅਤੇ ਵੱਡਾ ਸੂਰਮਾ ਹੈ। ਘੋੜੇ ਤੋਂ ਉਤਰ ਕੇ ਸ਼ੇਰ ਨੂੰ ਮਾਰ ਦਿੱਤਾ॥ ੪੯॥

**'ਕਰਿ ਬਹਾਦੁਰੀ ਸ਼ਾਹੁ ਦਿਖਾਈ। ਕੀਰਤਿ ਆਪ ਬਦਨ ਤੇ ਗਾਈ'।**
**ਖਾਨ ਪਾਨ ਕਰਿ ਖਿਲਕਤ ਸਾਰੀ। ਸੁਪਤਿ ਜਥਾ ਸੁਖ ਨਿਸਾ ਗੁਜ਼ਾਰੀ॥੫੦॥**

ਬਹਾਦੁਰੀ ਕਰਕੇ ਬਾਦਸ਼ਾਹ ਨੂੰ ਦਿਖਾਈ ਹੈ, ਬਾਦਸ਼ਾਹ ਨੇ ਆਪਣੇ ਮੂੰਹ ਨਾਲ ਗੁਰੂ ਜੀ ਦੀ ਕੀਰਤੀ ਗਾਈ ਹੈ।" ਰਾਤ ਨੂੰ ਅੰਨ ਪਾਣੀ ਛੱਕ ਕੇ ਸਾਰਿਆਂ ਨੇ ਸੁੱਖ ਨਾਲ ਸੌਂ ਕੇ ਰਾਤ ਗੁਜ਼ਾਰੀ॥ ੫੦॥

*ਚੌਥੀ ਰਾਸ ਦਾ ਪਚਵੰਜਵਾਂ ਅਧਿਆਇ ਸਮਾਪਤ ਹੋਇਆ॥ ੫੫॥*



# ਅਧਿਆਇ ਛਪਵੰਞਵਾਂ

## ਦਿੱਲੀ ਤੋਂ ਕੂਚ

*ਦੋਹਰਾ-* ਬੀਤਿ ਗਈ ਸੋ ਜਾਮਨੀ ਕੀਨੇ ਸੌਚ ਸ਼ਨਾਨ।
ਬਸਤ੍ਰ ਸ਼ਸਤ੍ਰ ਗੁਰੁ ਪਹਿਰ ਕਰਿ ਬੈਠੇ ਲਾਇ ਦਿਵਾਨ॥ ੧॥

ਜਦ ਰਾਤ ਬੀਤ ਗਈ ਤਾਂ ਗੁਰੂ ਜੀ ਨੇ ਸੌਚ ਇਸ਼ਨਾਨ ਕੀਤਾ। ਫਿਰ ਗੁਰੂ ਜੀ ਬਸਤਰ ਸ਼ਸਤਰ ਪਹਿਣ ਕੇ ਦੀਵਾਨ ਲਾ ਕੇ ਬੈਠ ਗਏ॥ ੧॥

*ਚੌਪਈ-* ਹਾਨਨਿ ਪੰਚਾਨਨ ਕੋ ਕਾਨਨਿ। ਕੋ ਆਨਨ ਭਨਿ ਕੋ ਸੁਨਿ ਕਾਨਨਿ।
ਸੁਧਿ ਹਿਤ ਆਇ ਸਿੱਖ ਪੁਰਿ ਬਾਸੀ। ਦੇਖਤਿ ਦਰਸ਼ਨ ਬੈਠੇ ਪਾਸੀ॥ ੨॥

ਗੁਰੂ ਜੀ ਦੇ ਵਣ ਵਿਚ ਸ਼ੇਰ ਮਾਰਨ ਬਾਰੇ, ਕਿਸੇ ਨੇ ਕਿਸੇ ਦੇ ਮੂੰਹੋਂ ਸੁਣਿਆ, ਕਿਸੇ ਨੇ ਕੰਨੀ ਸੁਣਿਆ, ਸਾਰੇ ਨਗਰ ਦੇ ਸਿੱਖ ਸੁਣ ਕੇ ਖ਼ਬਰ ਲੈਣ ਵਾਸਤੇ ਆਏ, ਦਰਸ਼ਨ ਕਰਕੇ ਪਾਸ ਬੈਠ ਗਏ॥ ੨॥

ਬੂਝਤਿ ਭੇ ਪ੍ਰਸੰਗ ਜਿਮ ਭਯੋ। 'ਕੇਹਰਿ ਬਲੀ ਆਪਿ ਹਤਿ ਦਯੋ।
ਸੁਖ ਸਰੀਰ ਸਾਰੇ ਪਰ ਰਹਜੋ ? ਨਖ ਕੋ ਘਾਤ ਨਹੀਂ ਕਿਤ ਲਹਜੋ?' ॥ ੩॥

ਪੁੱਛਣ ਲੱਗੇ ਜਿਵੇਂ ਪ੍ਰਸੰਗ ਹੋਇਆ ਸੀ, "ਇਕ ਵੱਡੇ ਬਲਵਾਨ ਸ਼ੇਰ ਨੂੰ ਆਪ ਜੀ ਨੇ ਮਾਰ ਦਿੱਤਾ, ਸਾਰਾ ਸਰੀਰ ਕੀ ਠੀਕ ਠਾਕ ਰਿਹਾ ? ਨੌਂਹਦਰ ਦਾ ਵੀ ਨਿਸ਼ਾਨ ਨਹੀਂ ਇਹ ਕਿਵੇਂ ਹੋਇਆ ?"॥ ੩॥

ਢਿਗ ਮਸੰਦ ਨੇ ਸਕਲ ਸੁਨਾਈ। 'ਜੰਬੁਕ ਸਮ ਸੁਖੇਨ ਲਿਯ ਘਾਈ'।
ਇਤਨੇ ਮਹਿ ਵਜ਼ੀਰ ਖਾਂ ਆਯੋ। ਹਾਥ ਜੋਰਿ ਕਰਿ ਸੀਸ ਨਿਵਾਯੋ॥ ੪॥

ਪਾਸ ਬੈਠੇ ਮਸੰਦ ਨੇ ਸਾਰੀ ਗੱਲ ਸੁਣਾਈ, "ਇਹ ਗਿੱਦੜ ਵਾਂਗ ਸੌਖੇ ਹੀ ਮਾਰ ਲਿਆ ਹੈ।" ਏਨੇ ਵਿਚ ਵਜ਼ੀਰ ਖਾਂ ਆ ਗਿਆ, ਹੱਥ ਜੋੜ ਕੇ ਉਸ ਸਿਰ ਨਿਵਾਇਆ॥ ੪॥

ਬੈਠਜੋ ਨਿਕਟ ਸੁਜਸੁ ਬਹੁ ਕਹਜੋ। 'ਸ਼ਾਹੁ ਆਪਿ ਢਿਗ ਆਵਨਿ ਚਹਜੋ।
'ਸ੍ਰੀ ਸਤਿਗੁਰ ਡੇਰੇ ਬਿਚ ਰਹੋ। ਨਹਿਂ ਆਗਵਨ ਇਹਾਂ ਕੋ ਚਹੋ' ॥ ੫॥

ਪਾਸ ਬੈਠ ਕੇ ਉਸ ਸ੍ਰੇਸ਼ਟ ਜੱਸ ਕੀਤਾ ਅਤੇ ਕਿਹਾ, "ਬਾਦਸ਼ਾਹ ਆਪ ਦੇ ਪਾਸ ਆਉਣਾ ਚਾਹੁੰਦਾ ਹੈ, ਹੇ ਸਤਿਗੁਰੂ ਜੀ ! ਤੁਸੀਂ ਆਪਣੇ ਡੇਰੇ ਵਿਚ ਹੀ ਰਹੋ, ਏਥੋਂ ਕਿਤੇ ਵੀ ਜਾਣਾ ਨਾ ਚਾਹੋ॥ ੫॥

ਤਿਮ ਕਹਿ ਮੋਕਹੁ ਪਠਜੋ ਅਗਾਰੀ। ਭਯੋ ਪ੍ਰਸੰਨ ਹੇਰਿ ਬਲ ਭਾਰੀ'।
ਬੈਠਿ ਰਹਜੋ ਕਹਿ ਗੁਰੂ ਸਮੀਪ। ਉਤ ਭਾ ਤਜਾਰਿ ਤੁਰਕ ਅਵਨੀਪ॥ ੬॥

ਇਸ ਤਰ੍ਹਾਂ ਕਹਿ ਕੇ ਮੈਨੂੰ ਪਹਿਲਾਂ ਭੇਜਿਆ ਹੈ, ਆਪ ਜੀ ਦੀ ਵਿਸ਼ਾਲ ਸ਼ਕਤੀ ਨੂੰ ਵੇਖ ਕੇ ਬਹੁਤ ਪ੍ਰਸੰਨ ਹੋਇਆ ਹੈ।" ਇਹ ਕਹਿ ਕੇ ਗੁਰੂ ਜੀ ਦੇ ਪਾਸ ਬੈਠਾ ਰਿਹਾ। ਓਨੇ ਚਿਰ ਨੂੰ ਬਾਦਸ਼ਾਹ ਜਹਾਂਗੀਰ ਤਿਆਰ ਹੋ ਗਿਆ॥ ੬॥

ਚਲਿ ਮਜਨੂ ਕੇ ਆਇ ਸਥਾਨ। ਗੁਰੁ ਕਰਿਵਾਇਸਿ ਫਰਸ਼ ਮਹਾਨ।
ਕਰਿ ਡਸਵਾਵਨਿ ਬਡਿ ਮਸਨੰਦ। ਧਰਿ ਪਾਛੇ ਉਪਧਾਨੁ ਬਿਲੰਦ॥ ੭॥

ਉਹ ਗੁਰੂ ਜੀ ਦੇ ਡੇਰੇ ਵਿਖੇ ਮਜਨੂੰ ਟਿਲੇ ਵਾਲੀ ਥਾਂ ਤੇ ਆ ਗਿਆ। ਗੁਰੂ ਜੀ ਨੇ ਉਸ ਦੇ ਬੈਠਣ ਵਾਸਤੇ ਸੋਹਣੇ ਕਾਲੀਨ ਅਤੇ ਵਸਤਰ ਵਿਛਾ ਦਿੱਤੇ। ਇਕ ਵੱਡੀ ਗੱਦੀ ਡੁਹਾ ਦਿੱਤੀ ਤੇ ਪਿਛਲੇ ਪਾਸੇ ਵੱਡਾ ਸਰਹਾਣਾ ਰੱਖ ਦਿੱਤਾ॥ ੭॥

**ਗਾਦੀ ਪਰ ਬੈਠੇ ਗੁਰੂ ਪੂਰੇ। ਚਾਮਰ ਚਲਹਿ ਚਲਾਚਲ ਰੂਰੇ।**
**ਬਡੋ ਦਿਵਾਨਿ ਲਗ੍ਯੋ ਤਿਹ ਸਮੋ। ਆਨਿ ਅਨੇਕ ਠਾਨਿਤੇ ਨਮੋ॥ ੮॥**

ਗੁਰੂ ਜੀ ਗੱਦੀ ਤੇ ਬੈਠ ਗਏ, ਸੁੰਦਰ ਚੌਰ ਬੜੇ ਚੰਚਲ ਰੂਪ ਨਾਲ ਫਿਰ ਰਿਹਾ ਸੀ। ਉਸ ਸਮੇਂ ਵੱਡਾ ਦੀਵਾਨ ਲੱਗ ਗਿਆ। ਅਨੇਕਾਂ ਲੋਕ ਆ ਕੇ ਨਮਸਕਾਰ ਕਰ ਰਹੇ ਸਨ॥੮॥

**ਜਹਾਂਗੀਰ ਜਬਿ ਬੈਠੇ ਹੇਰੇ। ਹਯ ਤੇ ਉਤਰਿ ਆਇ ਤਬਿ ਨੇਰੇ।**
**ਕਰਿ ਅਭਿਬੰਦਨ ਬੈਠ੍ਯੋ ਪਾਸ। ਕਹਿ ਅਖੇਰ ਕੇ ਬਾਕ ਬਿਲਾਸ॥ ੯॥**

ਬਾਦਸ਼ਾਹ ਜਹਾਂਗੀਰ ਨੇ ਜਦ ਦੀਵਾਨ ਵਿਚ ਬੈਠੇ ਵੇਖੇ ਤਾਂ ਘੋੜੇ ਤੋਂ ਉਤਰ ਕੇ ਨੇੜੇ ਆ ਗਿਆ। ਬੰਦਨਾ ਕਰਕੇ ਪਾਸ ਬੈਠ ਗਿਆ। ਸ਼ਿਕਾਰ ਨੂੰ ਯਾਦ ਕਰ ਕੇ ਬਚਨ ਕੀਤਾ॥ ੯॥

**'ਕੇਹਰਿ ਬਲੀ ਆਪਿ ਨੇ ਮਾਰਾ। ਪੁਨ ਬ੍ਰਿਤੰਤ ਤਿਨ ਅਪਨਿ ਉਚਾਰਾ।**
**ਸਾਹਿਬ ਕਰਾਮਾਤ ਗੁਰ ਗਾਦੀ। ਸਿੱਖਨਿ ਦਿਯੋ ਗ੍ਯਾਨ ਅਹਿਲਾਦੀ'॥੧੦॥**

"ਆਪ ਜੀ ਨੇ ਬਲਵਾਨ ਸ਼ੇਰ ਨੂੰ ਮਾਰਿਆ, ਫਿਰ ਉਸ ਨੇ ਆਪਣਾ ਸਾਰਾ ਬ੍ਰਿਤਾਂਤ ਸੁਣਾਇਆ, ਗੁਰਗੱਦੀ ਪਾਸ ਵੱਡੀ ਕਰਾਮਾਤ ਹੈ, ਤੁਸੀਂ ਸਿੱਖਾਂ ਨੂੰ ਮਹਾਨ ਗਿਆਨ ਦਿੱਤਾ ਹੈ"॥ ੧੦॥

**ਸ਼੍ਰੀ ਹਰਿਗੋਵਿੰਦ ਸੁਨਤਿ ਉਚਾਰਾ। 'ਅੰਤਿ ਸਮੇਂ ਜਿਸ ਜਸ ਮਨ ਧਾਰਾ।**
**ਪਾਇ ਜੂਨ ਤਸ ਕਰਮ ਅਧੀਨ। ਭੋਗਤਿ ਦੁਖ ਸੁਖ ਕੋ ਜਿਮ ਕੀਨ॥ ੧੧॥**

ਸ੍ਰੀ ਹਰਿਗੋਬਿੰਦ ਨੇ ਸੁਣ ਕੇ ਉਚਾਰਣ ਕੀਤਾ, "ਅੰਤ ਸਮੇਂ ਜਿਸ ਨੇ ਵੀ ਜੈਸਾ ਮਨ ਵਿਚ ਧਾਰਿਆ ਹੈ, ਉਸ ਤਰ੍ਹਾਂ ਦੀ ਉਹ ਕਰਮਾਂ ਅਧੀਨ ਜੂਨ ਪਾਉਂਦੇ ਹਨ, ਜਿਵੇਂ ਕਰਮ ਕਰਦੇ ਹਨ, ਉਸ ਤਰ੍ਹਾਂ ਹੀ ਦੁਖ ਸੁਖ ਭੋਗਦੇ ਹਨ॥ ੧੧॥

**ਘਟਿਕਾ ਏਕ ਬੈਠਿ ਕਰਿ ਸ਼ਾਹੂ। ਗਮਨ੍ਯੋ ਪੁਨ ਉਰ ਧਾਰਿ ਉਮਾਹੂ।**
**ਇਸ ਪ੍ਰਕਾਰ ਬੀਤੇ ਦਿਨ ਕੇਤੇ। ਸਤਿਗੁਰੁ ਨਿਜ ਸਿੱਖਨਿ ਸੁਖ ਦੇਤੇ॥ ੧੨॥**

ਬਾਦਸ਼ਾਹ ਉਥੇ ਇਕ ਘੜੀ ਬੈਠ ਕੇ, ਫਿਰ ਦਿਲ ਵਿਚ ਬੜਾ ਉਤਸ਼ਾਹ ਧਾਰ ਕੇ ਚਲਾ ਗਿਆ। ਇਸ ਪ੍ਰਕਾਰ ਕਈ ਦਿਨ ਬੀਤੇ। ਸਤਿਗੁਰੂ ਜੀ ਆਪਣੇ ਸਿੱਖਾਂ ਨੂੰ ਸੁਖ ਦਿੰਦੇ ਸਨ॥ ੧੨॥

**ਪੁਰਿ ਤੇ ਸਿਖ ਸੰਗਤਿ ਚਲਿ ਆਵੈਂ। ਭਏ ਬਿਲੋਚਨ ਕੋ ਫਲ ਪਾਵੈਂ।**
**ਚੰਦ ਬਦਨ ਕੋ ਦਰਸ਼ਨ ਕਰਿ ਕਰਿ। ਬੈਠਤਿ ਨਿਕਟ ਅਨੰਦ ਉਰ ਭਰਿ ਭਰਿ॥੧੩॥**

ਨਗਰ ਤੋਂ ਸਿੱਖ ਸੰਗਤ ਚਲ ਕੇ ਆਉਂਦੀ ਸੀ, ਗੁਰੂ ਜੀ ਦੇ ਦਰਸ਼ਨ ਕਰਕੇ ਫਲ ਪਾਉਂਦੀ ਸੀ। ਚੰਦ ਵਰਗੇ ਮੁਖੜੇ ਦੇ ਦੀਦਾਰ ਕਰ ਕਰ ਕੇ ਦਿਲ ਵਿਚ ਬਹੁਤ ਅਨੰਦ ਭਰ-ਭਰ ਕੇ ਨੇੜੇ ਬੈਠਦੀ ਸੀ॥ ੧੩॥

**ਕਮਲ ਪਾਂਖਰੀ ਆਂਖਿ ਬਿਸਾਲੇ। ਤੀਖਨ ਕੋਰ ਬਾਨ ਅਨਿਯਾਲੇ।**
**ਦਰਸ਼ਨ ਕਰਹਿਂ ਕਾਮਨਾ ਪਾਵੈਂ। ਅਨਿਕ ਅਕੋਰਨਿ ਕੋ ਅਰਪਾਵੈਂ॥ ੧੪॥**

ਗੁਰੂ ਜੀ ਦੇ ਕੰਵਲ ਦੀਆਂ ਪੰਖੜੀਆਂ ਵਰਗੇ ਵਿਸ਼ਾਲ ਨੈਣ ਸਨ, ਨੇਤਰ ਦੇ ਕੋਨੇ ਮਾਨੋ ਤਿੱਖੀ ਚੁੰਝ ਵਾਲੇ ਤੀਰ ਸਨ। ਦਰਸ਼ਨ ਕਰਕੇ ਮੂੰਹ ਮੰਗੀਆਂ ਮੁਰਾਦਾਂ ਪਾਉਂਦੇ ਸਨ, ਅਨੇਕ ਪ੍ਰਕਾਰ ਦੀਆਂ ਭੇਟਾਵਾਂ ਅਰਪਣ ਕਰਦੇ ਸਨ॥੧੪॥

ਇਸ ਪ੍ਰਕਾਰ ਸਿੱਖੀ ਬਿਸਤਾਰੀ। ਕਰਨਿ ਪਯਾਨ ਸ਼ਾਹੁ ਭਾ ਤਜਾਰੀ।
ਪਠਜੋ ਵਜ਼ੀਰਖਾਨ ਕੋ ਤਬੈ। ਕਰਿ ਬੰਦਨ ਪ੍ਰਸੰਗ ਕਹਿ ਸਬੈ॥ ੧੫॥

ਇਸ ਪ੍ਰਕਾਰ ਸਿੱਖੀ ਦਾ ਵਿਸਥਾਰ ਕੀਤਾ। ਬਾਦਸ਼ਾਹ ਨੇ ਦਿੱਲੀ ਤੋਂ ਬਾਹਰ ਜਾਣ ਦੀ ਤਿਆਰੀ ਕੀਤੀ। ਉਸ ਨੇ ਓਸੇ ਵੇਲੇ ਵਜ਼ੀਰ ਖਾਂ ਨੂੰ ਭੇਜਿਆ, ਉਸ ਨੇ ਗੁਰੂ ਜੀ ਨੂੰ ਮਿਲ ਕੇ ਬੰਦਨਾ ਕਰਕੇ ਸਾਰਾ ਪ੍ਰਸੰਗ ਸੁਣਾਇਆ॥ ੧੫॥

'ਹਜ਼ਰਤਿ ਚਹੀ ਕਰਨਿ ਅਸੁਵਾਰੀ। ਕਹਜੋ ਆਪ ਸੋਂ ਕੀਜਹਿ ਤਜਾਰੀ।
ਨਗਰ ਆਗਰੈ ਚਲਿ ਕਰਿ ਥਿਰੈਂ। ਕੇਤਿਕ ਦਿਨ ਬਿਲਾਸ ਤਹਿਂ ਕਰੈਂ॥੧੬॥

"ਬਾਦਸ਼ਾਹ ਸਵਾਰੀ ਕਰਨਾ ਚਾਹੁੰਦਾ ਹੈ, ਉਸ ਨੇ ਆਪ ਜੀ ਨੂੰ ਨਾਲ ਲੈ ਜਾਣ ਦਾ ਮਨ ਬਣਾਇਆ ਹੈ। ਆਗਰੇ ਨਗਰ ਵਿਚ ਜਾ ਕੇ ਠਹਿਰਨਗੇ, ਕਈ ਦਿਨ ਓਥੇ ਮੌਜ ਮੇਲਾ ਕਰਨਗੇ॥ ੧੬॥

ਕਰਹੁ ਆਪਿ ਭੀ ਸੈਲ ਘਨੇਰੇ। ਸ਼ਾਹੁ ਚਹਤਿ ਹੈ ਮੇਲ ਬਡੇਰੇ।
ਖੇਲਹੁ ਮਿਲਿ ਅਖੇਰ ਬਿਧਿ ਨਾਨਾ। ਬਨ ਉਪਬਨ ਕੋ ਪਿਖਹੁ ਮਹਾਨਾ॥੧੭॥

ਆਪ ਜੀ ਵੀ ਬਹੁਤ ਲੰਮੀ ਸੈਰ ਕਰੋ, ਬਾਦਸ਼ਾਹ ਤੁਹਾਡਾ ਵੱਡਾ ਮੇਲ ਮਿਲਾਪ ਚਾਹੁੰਦੇ ਹਨ। ਉਨ੍ਹਾਂ ਨਾਲ ਮਿਲ ਕੇ ਕਈ ਪ੍ਰਕਾਰ ਨਾਲ ਸ਼ਿਕਾਰ ਖੇਡੋ, ਮਹਾਨ ਜੰਗਲਾਂ ਅਤੇ ਬਾਗ ਬਗੀਚਿਆਂ ਨੂੰ ਵੇਖੋ॥ ੧੭॥

ਕਹਜੋ ਸ਼ਾਹੁ ਮਨ ਪ੍ਰੇਮੀ ਹ੍ਵੈ ਕੈ। ਗਮਨਹੁ ਸੰਗ ਕ੍ਰਿਪਾ ਨਿਜ ਕੈ ਕੈ'।
ਇੱਤਜਾਦਿਕ ਕਹਿ ਕੀਨੇ ਤਜਾਰਿ। ਭਏ ਸਾਥਿ ਸਤਿਗੁਰੁ ਅਸਵਾਰੁ॥ ੧੮॥

ਬਾਦਸ਼ਾਹ ਨੇ ਮਨ ਵਿਚ ਬੜਾ ਪ੍ਰੇਮ ਧਾਰ ਕੇ ਕਿਹਾ ਹੈ, ਇਸ ਲਈ ਆਪਣੀ ਕਿਰਪਾ ਕਰਕੇ ਉਨ੍ਹਾਂ ਦੇ ਨਾਲ ਜਾਵੋ।" ਵਜ਼ੀਰ ਖਾਂ ਨੇ ਇੱਤਿਆਦਿ ਕਹਿ ਕੇ ਗੁਰੂ ਜੀ ਨੂੰ ਤਿਆਰ ਕਰ ਲਿਆ, ਸਤਿਗੁਰੂ ਜੀ ਵੀ ਬਾਦਸ਼ਾਹ ਦੇ ਨਾਲ ਸਵਾਰ ਹੋ ਗਏ॥ ੧੮॥

ਗਮਨੇ ਪੰਥ ਆਗਰੈ ਚਲੇ। ਹਿਤ ਅਖੇਰ ਹਜ਼ਰਤ ਕਬਿ ਮਿਲੇ।
ਹਨਹਿਂ ਮ੍ਰਿਗਨਿ ਕਹੁ ਅਧਿਕ ਧਵਾਇ। ਦੇਖਤਿ ਓਜ ਸ਼ਾਹੁ ਹਰਖਾਇ॥੧੯॥

ਆਗਰੇ ਸ਼ਹਿਰ ਦੇ ਰਾਹੇ ਚਲ ਪਏ। ਜਦ ਵੀ ਬਾਦਸ਼ਾਹ ਨੂੰ ਸ਼ਿਕਾਰ ਖੇਡਣ ਦਾ ਸਮਾਂ ਮਿਲਦਾ ਸੀ ਤਾਂ ਉਹ ਹਿਰਨਾਂ ਨੂੰ ਬਹੁਤ ਭਜਾ-ਭਜਾ ਕੇ ਮਾਰਦਾ ਸੀ। ਬਾਰਾਂਸਿੰਗਿਆਂ ਨੂੰ ਵੇਖ ਕੇ ਬਾਦਸ਼ਾਹ ਬਹੁਤ ਪ੍ਰਸੰਨ ਹੋ ਜਾਂਦਾ ਸੀ॥ ੧੯॥

ਇਮ ਕ੍ਰਮ ਕ੍ਰਮ ਤੇ ਪਹੁਚੇ ਜਾਈ। ਥਿਰੇ ਆਗਰੇ ਪਿਖਿ ਸ਼ੁਭ ਥਾਈ।
ਕਬਿ ਕਬਿ ਮਿਲਹਿਂ ਨਿਕਟ ਬੁਲਵਾਵੈਂਹਿ। ਹੋਇ ਏਕਠੇ ਵਹਿਰ ਸਿਧਾਵਹਿਂ॥੨੦॥

ਇਸ ਤਰ੍ਹਾਂ ਚਲਦੇ ਚਲਦੇ ਆਗਰੇ ਪਹੁੰਚ ਗਏ, ਆਗਰੇ ਵਿਚ ਸ਼ੁਭ ਸਥਾਨ ਵੇਖ ਕੇ ਠਹਿਰ ਗਏ, ਕਦੇ ਕਦੇ ਮੇਲ ਹੁੰਦਾ ਸੀ। ਜਦ ਬਾਦਸ਼ਾਹ ਆਪਣੇ ਪਾਸ ਬੁਲਾਉਂਦਾ ਸੀ, ਇਕੱਠੇ ਹੋ ਕੇ ਬਾਹਰ ਜਾਂਦੇ ਸਨ॥ ੨੦॥

ਇਕ ਦਿਨ ਕਿਸ ਕੇ ਮੁਖ ਤੇ ਸੁਨਜੋ। ਗੁਰ ਕੋ 'ਸਚੁ ਪਤਿਸ਼ਾਹੁ' ਸੁ ਭਨਜੋ।
ਜਹਾਂਗੀਰ ਉਰ ਸੰਸੈ ਭਯੋ। ਮੁਝ ਤੇ ਭੀ ਊਚੋ ਪਦ ਥਿਯੋ॥ ੨੧॥

ਇਕ ਦਿਨ ਬਾਦਸ਼ਾਹ ਨੇ ਕਿਸੇ ਪਾਸੋਂ ਸੁਣਿਆ ਕਿ ਗੁਰੂ ਜੀ ਨੂੰ ਸੱਚੇ ਪਾਤਸ਼ਾਹ ਕਹਿੰਦੇ ਹਨ। ਜਹਾਂਗੀਰ ਦੇ ਹਿਰਦੇ ਵਿਚ ਸ਼ੰਕਾ ਉਤਪੰਨ ਹੋਇਆ, ਮੇਰੇ ਨਾਲੋਂ ਵੀ ਉੱਚੀ ਪਦਵੀ ਬਣਦੀ ਹੈ॥ ੨੧॥

ਰਹਜੋ ਗਿਨਤਿ ਚਿਤ ਮਹਿਂ ਅਧਿਕਾਯੋ। ਇਹ ਕਿਮ ਨਾਮ ਅਪਨਿ ਧਰਵਾਯੋ।
ਸਾਚੋ ਪਾਤਿਸ਼ਾਹੁ ਨਰ ਕਹੈਂ। ਇਤੀ ਜਿਠਾਈ ਕਜੋਂ ਕਰਿ ਲਹੈਂ॥ ੨੨॥

ਬਾਦਸ਼ਾਹ ਆਪਣੇ ਚਿੱਤ ਵਿਚ ਬਹੁਤ ਗਿਣਤੀਆਂ ਗਿਣਦਾ ਰਿਹਾ, ਇਨ੍ਹਾਂ ਇਹ ਆਪਣਾ ਨਾਂ ਕਿਵੇਂ ਧਰਵਾਇਆ ਹੈ। ਸਾਰੇ ਮਨੁੱਖ ਇਨ੍ਹਾਂ ਨੂੰ ਸੱਚਾ ਪਾਤਸ਼ਾਹ ਕਹਿੰਦੇ ਹਨ, ਏਨੀ ਵਡਿਆਈ ਕਿਵੇਂ ਪ੍ਰਾਪਤ ਕੀਤੀ ਹੈ॥ ੨੨॥

ਏਕ ਦਯੋਸ ਪੁਨ ਚਢੇ ਸ਼ਿਕਾਰ। ਭਯੋ ਮੇਲ ਬੋਲਯੋ ਹਿਤ ਧਾਰਿ।
'ਸੁਨਯੋ ਜਗਤ ਮਹਿਂ ਨਾਮ ਤੁਹਾਰਾ। ਕਹਿਂ ਸਾਚਾ ਪਤਿਸ਼ਾਹੁ ਉਦਾਰਾ॥੨੩॥

ਇਕ ਦਿਨ ਫਿਰ ਸ਼ਿਕਾਰ ਚੜ੍ਹਿਆ, ਓਥੇ ਗੁਰੂ ਜੀ ਨਾਲ ਜਦ ਮੇਲ ਹੋਇਆ ਤਾਂ ਹਿਤ ਧਾਰ ਕੇ ਬੋਲਿਆ, "ਹੇ ਗੁਰੂ ਜੀ! ਸੁਣੋ, ਜਗਤ ਵਿਚ ਤੁਹਾਡਾ ਨਾਂ ਸੱਚਾ ਪਾਤਸ਼ਾਹ ਕਿਉਂ ਏਨਾ ਜ਼ਿਆਦਾ ਪ੍ਰਚੱਲਤ ਹੈ॥ ੨੩॥

ਗੁਰੂ ਨਾਮ ਤਮ ਕੋ ਬਨਿ ਆਵੈ। ਜਥਾ ਪ੍ਰਥਮ ਹੀ ਬਿਧਿ ਕਹਿਵਾਵੈਂ'।
ਸੁਨਿ ਬੋਲੇ ਸ਼੍ਰੀ ਹਰਿਗੋਵਿੰਦ। 'ਐਸੇ ਨਾਮ ਜਿ ਕਹਿਂ ਜਗ ਬ੍ਰਿੰਦ॥ ੨੪॥

ਤੁਹਾਨੂੰ ਕੇਵਲ ਗੁਰੂ ਕਹਿਣਾ ਬਣਦਾ ਹੈ, ਜਿਵੇਂ ਪਹਿਲਾਂ ਇਸ ਵਿਧੀ ਅਨੁਸਾਰ ਹੀ ਕਿਹਾ ਜਾਂਦਾ ਸੀ।" ਇਹ ਸੁਣ ਕੇ ਗੁਰੂ ਜੀ ਬੋਲੇ, ਐਸਾ ਨਾਮ ਜਿਹੜੇ ਜਗਤ ਦੇ ਬਹੁਤ ਲੋਕ ਕਹਿੰਦੇ ਹਨ॥ ੨੪॥

ਅਰਪਹਿਂ ਭੇਟ ਆਦਿ ਦਰਸੈ ਹੈਂ। ਦੂਰਿ ਦੂਰਿ ਤੇ ਸੰਗਤਿ ਐਹੈ।
ਹਮ ਨਹਿਂ ਕਿਸ ਕੋ ਕਹੈਂ ਕਦਾਈ। ਆਪਹਿ ਨਾਮ ਧਰੈਂ ਸਮੁਦਾਈ' ॥ ੨੫॥

ਉਹ ਦਰਸ਼ਨ ਕਰਨ ਆਏ ਭੇਟਾਵਾਂ ਅਰਪਣ ਕਰਦੇ ਹਨ, ਬੜੀ ਦੂਰ-ਦੂਰ ਤੋਂ ਸੰਗਤ ਆਉਂਦੀ ਹੈ। ਅਸੀਂ ਕਦੀ ਵੀ ਕਿਸੇ ਨੂੰ ਕੁਝ ਨਹੀਂ ਕਹਿੰਦੇ ਕਿ ਸਾਨੂੰ ਕਿਹੜੇ ਨਾਮ ਨਾਲ ਬੁਲਾਉ, ਸਾਰੇ ਲੋਕ ਆਪੇ ਹੀ ਨਾਮ ਧਰ ਲੈਂਦੇ ਹਨ" ॥੨੫॥

ਜਹਾਂਗੀਰ ਕੋ ਕਹਿ ਸਮੁਝਾਯੋ। ਤਊ ਨ ਨਿਸ਼ਚੇ ਤਿਸ ਉਰ ਆਯੋ।
ਸ਼੍ਰੀ ਗੁਰੁ ਜਾਨਿ ਲੀਨਿ ਮਨ ਕੇਰੀ। ਲਖਿ ਨ ਸਕਹਿ ਬਿਨੁ ਲੋਚਨ ਹੇਰੀ॥੨੬॥

ਜਹਾਂਗੀਰ ਨੂੰ ਕਹਿ ਕੇ ਸਮਝਾਇਆ, ਪਰ ਉਸ ਨੂੰ ਹਿਰਦੇ ਵਿਚ ਨਿਸ਼ਚਾ ਨਾ ਆਇਆ। ਗੁਰੂ ਜੀ ਨੇ ਉਸ ਦੇ ਮਨ ਦੀ ਗੱਲ ਜਾਣ ਲਈ ਕਿ ਇਹ ਅੱਖਾਂ ਨਾਲ ਵੇਖੇ ਬਗੈਰ ਨਹੀਂ ਸਮਝੇਗਾ॥੨੬॥

ਬਿਪਨ ਸ਼ਿਕਾਰ ਖੇਲਿ ਕਰਿ ਆਏ। ਧਨੁ ਤਰਕਸ਼, ਕਟ ਖੜਗ ਸੁਹਾਏ।
ਸੰਗਤਿ ਅਧਿਕ ਆਗਰੇ ਨਗਰ। ਹਿਤ ਗੁਰੁ ਦਰਸ਼ਨ ਆਏ ਸਗਰ॥ ੨੭॥

ਜਦ ਜੰਗਲ ਵਿਚ ਸ਼ਿਕਾਰ ਖੇਡ ਕੇ ਆਉਂਦੇ ਸਨ ਤਾਂ ਤੀਰ ਕਮਾਨ ਅਤੇ ਢਾਲ ਤਲਵਾਰ ਬਹੁਤ ਸ਼ੋਭਦੇ ਸਨ। ਆਗਰੇ ਸ਼ਹਿਰ ਵਿਚ ਬਹੁਤ ਸੰਗਤ ਰਹਿੰਦੀ ਸੀ, ਸਾਰੀ ਗੁਰੂ ਜੀ ਦੇ ਦਰਸ਼ਨਾਂ ਵਾਸਤੇ ਆਉਂਦੀ ਸੀ॥ ੨੭॥

ਉੱਤਮ ਅਨਿਕ ਅਕੋਰਿਨ ਲਜਾਏ। ਪੰਚਾਂਮ੍ਰਿਤ ਕਰਿ ਕੈ ਸਮੁਦਾਏ।
ਮਨੋਕਾਮਨਾ ਜਿਮ ਕਰਿ ਆਵੈਂ। ਦਰਸ਼ਨ ਕਰੇ ਗੁਰੂ ਕੇ, ਪਾਵੈਂ॥ ੨੮॥

ਅਨੇਕਾਂ ਉੱਤਮ ਉਪਹਾਰ ਲਿਆਉਂਦੇ ਸਨ, ਕੜਾਹ ਪ੍ਰਸ਼ਾਦਿ ਤਿਆਰ ਕਰਕੇ ਇਕੱਠੇ ਹੁੰਦੇ ਸਨ, ਜਿਵੇਂ ਮਨੋਕਾਮਨਾ ਧਾਰ ਕੇ ਆਉਂਦੇ ਸਨ, ਗੁਰੂ ਜੀ ਦੇ ਦਰਸ਼ਨ ਕਰਨ ਨਾਲ ਪੂਰੀਆਂ ਹੁੰਦੀਆਂ ਸਨ॥ ੨੮॥

ਸੁੰਦਰ ਡੀਲ ਬਿਲੰਦ ਸੁਸ਼ੀਲਾ। ਮੁਖ ਮੰਡਲ ਜਨੁ ਚੰਦ ਛਬੀਲਾ।
ਭੁਜਾ ਪ੍ਰਲੰਬਤਿ ਆਯੁਤ ਛਾਤੀ। ਦਿਪਤਿ ਦਸਨ ਜਨੁ ਹੀਰਨਿ ਪਾਂਤੀ॥੨੯॥

ਗੁਰੂ ਜੀ ਦਾ ਸੁੰਦਰ ਡੀਲ ਵਾਲਾ ਸਰੀਰ ਬਹੁਤ ਵੱਡਾ ਅਤੇ ਸੁਸ਼ੀਲ ਹੈ, ਮੁਖੜਾ ਮਾਨੋਂ ਚੰਦਰਮਾ ਸਮਾਨ ਹੈ। ਬਾਹਾਂ ਲੰਮੀਆਂ ਹਨ ਅਤੇ ਛਾਤੀ ਚੌੜੀ ਹੈ, ਦੰਦ ਹੀਰਿਆਂ ਦੀ ਪੰਗਤੀ ਵਾਂਗ ਚਮਕਦੇ ਹਨ॥ ੨੯॥

ਕ੍ਰਿਪਾ ਭਰੇ ਅਰਬਿੰਦ ਬਿਲੋਚਨ। ਪਿਖਹਿਂ ਕਟਾਖਨਿ ਬੰਧਨਿ ਮੋਚਨ।
ਇੱਤਜਾਦਿਕ ਸੁੰਦਰਤਾ ਸਾਰੀ। ਮਹਾਂਰਾਜ ਕੇ ਲੱਛਣ ਭਾਰੀ॥ ੩੦॥

ਕੰਵਲ ਨੈਣ ਕਿਰਪਾ ਦੇ ਭਰੇ ਹੋਏ ਹਨ, ਜਿਸ ਵਲ ਦ੍ਰਿਸ਼ਟੀ ਕਰਦੇ ਹਨ, ਉਸ ਦੇ ਬੰਧਨ ਕੱਟ ਦਿੰਦੇ ਹਨ। ਇੱਤਿਆਦਿ ਸਾਰੀ ਸੁੰਦਰਤਾ ਮਹਾਰਾਜ ਦੇ ਭਾਰੀ ਗੁਣ ਹਨ॥ ੩੦॥

**ਕਰਿ ਦਰਸ਼ਨ ਸੰਗਤਿ ਹਰਖਾਵੈ। ਜੋਧਾ ਗੁਰੂ ਬਿਲੰਦ ਸੁਹਾਵੈ॥**
**'ਇਹ ਘਾਲਹਿੰਗੇ ਕਬਿ ਘਮਸਾਨਾ। ਮਹਾਂਬੀਰ ਕਰਿ ਹੈਂ ਰਿਪੁ ਹਾਨਾ' ॥ ੩੧ ॥**

ਸੰਗਤ ਦਰਸ਼ਨ ਕਰਕੇ ਪ੍ਰਸੰਨ ਹੁੰਦੀ ਹੈ, ਮਹਾਨ ਜੋਧਾ ਗੁਰੂ ਜੀ ਸ਼ੋਭ ਰਹੇ ਹਨ। ਸੇਵਕ ਕਹਿੰਦੇ ਹਨ, "ਇਹ ਜਦ ਰਣਖੇਤਟ ਵਿਚ ਯੁੱਧ ਕਰਨਗੇ, ਮਹਾਂਬੀਰ ਵੈਰੀਆਂ ਦਾ ਵੀ ਨਾਸ਼ ਕਰਨਗੇ"॥ ੩੧॥

**ਇੱਤਿਜਾਦਿਕ ਜਸੁ ਕੋ ਬਿਸਤਾਰੈਂ। ਬਾਰਿ ਬਾਰਿ ਗੁਰ ਰੂਪ ਨਿਹਾਰੈਂ।**
**ਕੁਸ਼ਲ ਪ੍ਰਸ਼ਨ ਗੁਰੁ ਸਭਿ ਸੋਂ ਕਰੈਂ। ਕ੍ਰਿਪਾ ਦ੍ਰਿਸ਼ਟਿ ਦਾਸਨਿ ਪਰਿ ਧਰੈਂ॥ ੩੨ ॥**

ਇੱਤ੍ਰਿਆਦਿ ਜੱਸ ਕਰਦੇ ਸਨ ਅਤੇ ਬਾਰ-ਬਾਰ ਗੁਰੂ ਜੀ ਦੇ ਸਰੂਪ ਨੂੰ ਵੇਖਦੇ ਸਨ। ਗੁਰੂ ਜੀ ਸਾਰਿਆਂ ਦੀ ਕੁਸ਼ਲਤਾ ਅਤੇ ਪ੍ਰਸੰਨਤਾ ਬਾਰੇ ਪੁੱਛਦੇ ਸਨ ਅਤੇ ਆਪਣੇ ਸੇਵਕਾਂ ਤੇ ਕਿਰਪਾ-ਦ੍ਰਿਸ਼ਟੀ ਧਾਰਨ ਕਰਦੇ ਸਨ॥ ੩੨॥

**ਨਿਕਟਿ ਨਿਕਟਿ ਕੇ ਪੁਰਿ ਅਰੁ ਗ੍ਰਾਮੂ। ਆਵੈਂ ਸੁਨਤਿ ਸੁਜਸੁ ਅਭਿਰਾਮੂ।**
**ਸਿੱਖਜ ਸੈਂਕਰੇ ਬਨਹਿਂ ਨਵੀਨ। ਲੋਕ ਪ੍ਰਲੋਕ ਸ਼੍ਰੇਯ ਕੋ ਚੀਨ॥ ੩੩ ॥**

ਨੇੜੇ-ਨੇੜੇ ਪਿੰਡਾਂ ਅਤੇ ਨਗਰਾਂ ਦੇ ਸਿੱਖ, ਗੁਰੂ ਜੀ ਦਾ ਸ੍ਰੇਸ਼ਟ ਜੱਸ ਸੁਣ ਕੇ ਦਰਸ਼ਨਾਂ ਵਾਸਤੇ ਆਉਂਦੇ ਸਨ। ਸੈਂਕੜਿਆਂ ਦੀ ਗਿਣਤੀ ਵਿਚ ਨਵੇਂ ਸਿੱਖ ਬਣ ਰਹੇ ਸਨ, ਜਦ ਉਹ ਲੋਕ ਪਰਲੋਕ ਦੇ ਕਲਿਆਣ ਨੂੰ ਸਮਝਦੇ ਸਨ॥ ੩੩॥

**ਦਿਨ ਪ੍ਰਤਿ ਰਹਤਿ ਅਧਿਕ ਹੀ ਮੇਲੇ। ਦਰਸ਼ਨ ਕਰਿ ਕਰਿ ਹੋਹਿਂ ਸੁਹੇਲੇ।**
**ਮਨੋ ਕਾਮਨਾ ਗੁਰੁ ਤੇ ਪਾਵੈਂ। ਜਹਿਂ ਕਹਿਂ ਗਮਨਹਿਂ ਜਸ ਬਿਦਤਾਵੈਂ॥ ੩੪ ॥**

ਦਿਨ ਪ੍ਰਤਿ ਵੱਡਾ ਮੇਲਾ ਲੱਗਾ ਰਹਿੰਦਾ ਸੀ, ਦਰਸ਼ਨ ਕਰ ਕਰਕੇ ਸੁਖ ਪ੍ਰਾਪਤ ਕਰ ਰਹੇ ਸਨ। ਸਾਰੀਆਂ ਮਨੋਂਕਾਮਨਾਵਾਂ ਗੁਰੂ ਜੀ ਪਾਸੋਂ ਪਾਉਂਦੇ ਸਨ, ਜਿਥੇ ਜਿਥੇ ਵੀ ਜਾਂਦੇ ਸਨ ਸ੍ਰੇਸ਼ਟ ਜੱਸ ਪਰਗਟ ਕਰਦੇ ਸਨ॥ ੩੪॥

**ਬਹੁਰੋ ਇਕ ਦਿਨ ਚਢੇ ਸ਼ਿਕਾਰ। ਜਹਾਂਗੀਰ ਹੈ੍ ਕਰਿ ਅਸੁਵਾਰ।**
**ਕਹਿ ਕਰਿ ਸਤਿਗੁਰੁ ਸੰਗ ਚਢਾਏ। ਹਯਨਿ ਕੁਦਾਵਤਿ ਚਲੇ ਅਗਾਏ॥ ੩੫ ॥**

ਬਾਅਦ ਵਿਚ ਇਕ ਦਿਨ ਬਾਦਸ਼ਾਹ ਜਹਾਂਗੀਰ ਘੋੜੇ ਤੇ ਅਸਵਾਰ ਹੋ ਕੇ ਸ਼ਿਕਾਰ ਖੇਡਣ ਵਾਸਤੇ ਚਲਿਆ। ਕਹਿ ਕੇ ਸਤਿਗੁਰੂ ਜੀ ਨੂੰ ਵੀ ਆਪਣੇ ਨਾਲ ਲੈ ਲਿਆ। ਘੋੜੇ ਨੂੰ ਛਾਲਾਂ ਮਰਵਾਉਂਦੇ ਅੱਗੇ-ਅੱਗੇ ਚਲ ਪਏ॥ ੩੫॥

**ਸ੍ਰੀ ਹਰਿਗੋਵਿੰਦ ਦੂਸਰਿ ਸ਼ਾਹੂ। ਦੋਨਹੁ ਅਸੁ ਪਰ ਗਮਨਤਿ ਰਾਹੂ।**
**ਕਾਨਨ ਚਲੇ ਜਾਤਿ ਉਸਤਾਹੂ। ਭਨਤਿ ਸੁਨਤਿ ਬਚ ਆਪਸਿ ਮਾਂਹੂ॥ ੩੬ ॥**

ਸ੍ਰੀ ਗੁਰੂ ਹਰਿਗੋਬਿੰਦ ਜੀ ਅਤੇ ਬਾਦਸ਼ਾਹ ਜਹਾਂਗੀਰ, ਦੋਵੇਂ ਘੋੜਿਆਂ ਤੇ ਅਸਵਾਰ ਹੋ ਕੇ ਰਾਹੇ-ਰਾਹ ਜਾ ਰਹੇ ਸਨ। ਜੰਗਲ ਵਲ ਬੜੇ ਉਤਸ਼ਾਹ ਨਾਲ ਜਾ ਰਹੇ ਸਨ ਅਤੇ ਰਾਹ ਵਿਚ ਆਪਸ ਵਿਚ ਗੱਲਬਾਤ ਕਰਦੇ ਜਾ ਰਹੇ ਸਨ॥੩੬॥

**ਜਹਾਂ ਮ੍ਰਿਗਨਿ ਕੋ ਅਧਿਕ ਬਸੇਰੇ। ਲਿਏ ਜਾਤਿ ਭੇਤੀ ਜਿ ਅਗੇਰੇ।**
**ਕੂਕਰ, ਚੀਤੇ, ਬਾਜ ਘਨੇਰੇ। ਬਹਰੀ, ਜੁੱਰਰੇ ਬੇਗ ਬਡੇਰੇ॥ ੩੭॥**

ਜਿਥੇ ਹਿਰਨ ਜ਼ਿਆਦਾ ਗਿਣਤੀ ਵਿਚ ਰਹਿ ਰਹੇ ਸਨ, ਜਿਹੜੇ ਭੇਤੀ ਸਨ, ਉਹ ਉਨ੍ਹਾਂ ਨੂੰ ਉਸ ਪਾਸੇ ਵਲ ਲਈ ਜਾ ਰਹੇ ਸਨ। ਕੁੱਤੇ, ਚੀਤੇ ਅਤੇ ਬਾਜ਼ ਵੱਡੀ ਗਿਣਤੀ ਵਿਚ ਸਨ, ਬਹਰੀ, ਜੁੱਰਰੇ ਆਦਿ ਵੀ ਬਹੁਤ ਸਨ॥੩੭॥

**ਸੰਗਿ ਬਾਵਰੈਂ ਲੇਤਿ ਸਿਧਾਏ। ਜਾਏ ਪ੍ਰਵੇਸ਼ੇ ਬਨ ਸਮੁਦਾਏ।**
**ਸਤਿਗੁਰੁ ਅਰੁ ਹਜ਼ਰਤ ਇਕ ਸੰਗਿ। ਕਰੈਂ ਧਵਾਵਨਿ ਬੇਗ ਤੁਰੰਗ॥ ੩੮ ॥**

ਜਾਲ ਨਾਲ ਸ਼ਿਕਾਰ ਫੜਨ ਵਾਲੇ ਬਾਵਰੀਏ ਵੀ ਨਾਲ ਸਨ, ਸਾਰੇ ਜਾ ਕੇ ਵਣ ਵਿਚ ਪ੍ਰਵੇਸ਼ ਕਰ ਗਏ। ਸਤਿਗੁਰੂ ਜੀ ਅਤੇ ਬਾਦਸ਼ਾਹ ਇਕੱਠੇ ਸਨ, ਉਹ ਬੜੇ ਜ਼ੋਰ ਨਾਲ ਘੋੜੇ ਭਜਾਈ ਜਾ ਰਹੇ ਸਨ॥ ੩੮॥

**ਬਨ ਕੇ ਜੀਵ ਘੇਰਿ ਕਰਿ ਮਾਰਹਿਂ। ਨਿਕਸਹਿਂ ਅੱਗ੍ਰ ਨ ਜਿਯਤ ਸਿਧਾਰਹਿਂ।**
**ਤੀਰਨਿ ਸੰਗਿ ਐਂਚਿ ਗੁਰੁ ਹਨੇ। ਜਹਾਂਗੀਰ ਸੰਘਾਰਤਿ ਘਨੇ॥ ੩੯॥**

ਜੰਗਲ ਦੇ ਜੀਵਾਂ ਨੂੰ ਘੇਰ ਘੇਰ ਕੇ ਮਾਰਦੇ ਸਨ, ਜਿਹੜਾ ਜੀਵ ਵੀ ਅੱਗੇ ਨਿਕਲਦਾ ਸੀ, ਬਚ ਨਹੀਂ ਸੀ ਸਕਦਾ, ਮਾਰ ਦਿੰਦੇ ਸਨ। ਗੁਰੂ ਜੀ ਤੀਰਾਂ ਨਾਲ ਮਾਰ ਰਹੇ ਸਨ, ਜਹਾਂਗੀਰ ਨੇ ਵੀ ਬਹੁਤ ਜਾਨਵਰ ਮਾਰੇ॥ ੩੯॥

**ਸ੍ਵਾਨ ਗਹੈਂ ਅਰੁ ਚੀਤੇ ਛੋਰਹਿਂ। ਜਾਨਿ ਨ ਦੇਤਿ ਫਾਂਧ ਕਰਿ ਦੌਰਹਿਂ।**
**ਇਸ ਬਿਧਿ ਕਰਿ ਅਖੇਰ ਕੋ ਨਾਨਾ। ਪਿਖਹਿਂ ਤਮਾਸ਼ੋ ਕਰਤਿ ਪਯਾਨਾ॥੪੦॥**

ਕੁੱਤੇ ਫੜਦੇ ਸਨ ਅਤੇ ਚੀਤਿਆਂ ਨੂੰ ਸ਼ਿਕਾਰ ਲਈ ਛੱਡਦੇ ਸਨ, ਉਹ ਜਾਣ ਨਹੀਂ ਸੀ ਦਿੰਦੇ ਭੱਜ ਕੇ ਫੜ ਲੈਂਦੇ ਸਨ। ਇਸ ਵਿਧੀ ਅਨੁਸਾਰ ਬਹੁਤ ਸ਼ਿਕਾਰ ਖੇਡਿਆ। ਤਮਾਸ਼ਾ ਵੇਖਦੇ ਅੱਗੇ ਚਲੇ ਜਾਂਦੇ ਸਨ॥ ੪੦॥

**ਬਹੁਰਿ ਭਈ ਤੀਛਨ ਬਡ ਘਾਮ। ਚਾਹਤਿ ਉਤਰਨਿ ਹਿਤ ਬਿਸਰਾਮ।**
**ਬਨ ਕੋ ਛੋਰਤਿ ਹਟੇ ਪਿਛੇਰੇ। ਹੇਰਤਿ ਛਾਯਾ ਸਘਨ ਘਨੇਰੇ॥ ੪੧॥**

ਫਿਰ ਦੁਪਹਿਰ ਵੇਲੇ ਬੜੀ ਤਿੱਖੀ ਗਰਮੀ ਹੋ ਗਈ, ਕਿਸੇ ਸਥਾਨ ਤੇ ਬਿਸਰਾਮ ਕਰਨ ਵਾਸਤੇ ਉਤਾਰਾ ਕਰਨਾ ਚਾਹੁੰਦੇ ਸਨ। ਵਣ ਨੂੰ ਛੱਡ ਕੇ ਪਿੱਛੇ ਹੱਟ ਗਏ, ਕਿਤੇ ਸੰਘਣੀਂ ਛਾਂ ਵੇਖ ਰਹੇ ਸਨ॥ ੪੧॥

**ਦੇਖਿ ਸਥਾਨ ਰੁਚਿਰ ਤਰੁ ਤਰੇ। ਉਤਰਜੋ ਸ਼ਾਹੁ ਖੇਦ ਪਰਹਰੇ।**
**ਤਿਸਤੇ ਕਿਤਿਕ ਦੂਰਿ ਗੁਰੁ ਥਿਰੇ। ਤਰੇ ਤਰੋਵਰ ਕੇ ਸੁਖ ਕਰੇ॥ ੪੨॥**

ਇਕ ਦਰੱਖਤ ਦੇ ਥੱਲੇ ਸੁੰਦਰ ਸਥਾਨ ਵੇਖ ਕੇ ਬਾਦਸ਼ਾਹ ਨੇ ਥਕਾਵਟ ਦੂਰ ਕਰਨ ਵਾਸਤੇ ਆਪਣਾ ਉਤਾਰਾ ਕਰ ਲਿਆ। ਉਸ ਤੋਂ ਕੁਝ ਦੂਰ ਗੁਰੂ ਜੀ ਨੇ ਆਰਾਮ ਕਰਨ ਵਾਸਤੇ ਇਕ ਦਰੱਖਤ ਦੇ ਥੱਲੇ ਠਹਿਰ ਗਏ॥ ੪੨॥

*ਚੌਥੀ ਰਾਸ ਦਾ ਛਪੰਜਵਾਂ ਅਧਿਆਇ ਸਮਾਪਤ ਹੋਇਆ॥ ੫੬॥*

# ਅਧਿਆਇ ਸਤਵੰਜਵਾਂ

*ਸੱਚਾ ਪਾਤਸ਼ਾਹ ਅਤੇ ਘਾਹੀ*

*ਦੋਹਰਾ-* **ਸ਼ਾਹੁ ਤਰੋਵਰ ਕੇ ਤਰੇ ਅਲਪ ਨਰਨਿ ਤਿਹ ਸੰਗ।**
**ਬੈਠਜੋ ਹਿਤ ਬਿਸਰਾਮ ਕੇ ਖਰੋ ਸਮੀਪ ਤੁਰੰਗ॥ ੧॥**

ਬਾਦਸ਼ਾਹ ਜਹਾਂਗੀਰ ਕੁਝ ਮਰਦਾਂ ਦੇ ਨਾਲ ਇਕ ਦਰੱਖਤ ਦੇ ਥੱਲੇ ਆਰਾਮ ਕਰਨ ਵਾਸਤੇ ਬੈਠ ਗਿਆ, ਘੋੜਾ ਲਾਗੇ ਹੀ ਖੜਾ ਸੀ॥ ੧॥

*ਚੌਪਈ-* **ਤੈਸੇ ਕਿਤਿਕ ਦੂਰ ਗੁਰ ਥਿਰੇ। ਘਾਮ ਤਪਤ ਨਿਰਵਾਰਨਿ ਕਰੇ।**
**ਤਹਿਂ ਇਕਿ ਘਾਹੀ ਚਲਿ ਕਰਿ ਆਯਹੁ। ਘਾਸ ਖੁਰਚਬੇ ਹਿਤ ਲਲਚਾਯਹੁ॥੨॥**

ਉਸ ਤਰ੍ਹਾਂ ਹੀ ਗੁਰੂ ਜੀ ਕੁਝ ਦੂਰ ਬਿਸਰਾਮ ਕਰ ਰਹੇ ਸਨ, ਗਰਮੀ ਅਤੇ ਤੱਪਸ਼ ਨੂੰ ਦੂਰ ਕਰ ਰਹੇ ਸਨ। ਓਥੇ ਉਸ ਸਮੇਂ ਇਕ ਘਾਹੀ ਚੱਲ ਕੇ ਆਇਆ, ਉਹ ਕਿਸੇ ਚੰਗੇ ਸਥਾਨ ਤੋਂ ਘਾਹ ਖੋਤਣਾ ਚਾਹੁੰਦਾ ਸੀ॥ ੨॥

**ਆਵਤਿ ਸੁਨ੍ਯੋ ਗੁਰੂ ਇਤ ਆਏ। ਹਿਤ ਸ਼ਿਕਾਰ ਕੇ ਅੱਗ੍ਰ ਸਿਧਾਏ।**
**ਹਰਖ੍ਯੋ ਮੈਂ ਇਤ ਦਰਸ਼ਨ ਪਾਊਂ। ਮਨੋ ਕਾਮਨਾ ਸਭਿ ਪੁਰਵਾਉਂ॥ ੩॥**

ਜਦ ਉਸ ਨੇ ਸੁਣਿਆ ਕਿ ਗੁਰੂ ਜੀ ਇਥੇ ਆਏ ਹਨ ਅਤੇ ਸ਼ਿਕਾਰ ਖੇਡਣ ਵਾਸ੍ਤੇ ਅੱਗੇ ਗਏ ਹਨ ਤਾਂ ਉਹ ਬਹੁਤ ਪ੍ਰਸੰਨ ਹੋਇਆ ਕਿ ਮੈਂ ਵੀ ਗੁਰੂ ਜੀ ਦੇ ਦਰਸ਼ਨ ਕਰਾਂਗਾ ਅਤੇ ਸਾਰੀਆਂ ਮਨੋਂਕਾਮਨਾਵਾਂ ਪੂਰੀਆਂ ਕਰਾਵਾਂਗਾ॥ ੩॥

**ਸੰਗ ਨਰਨਿ ਕੀ ਭੀਰ ਨ ਕੋਈ। ਮਸਤਕ ਟੇਕੋਂ ਦਰਸ਼ਨ ਹੋਈ।**
**ਹਾਥ ਜੋਰਿ ਮੈਂ ਅਰਜ਼ ਗੁਜ਼ਾਰੋਂ। ਮਨ ਤਨ ਕੇ ਦੁਖ ਸਭਿ ਨਿਰਵਾਰੋਂ॥ ੪॥**

ਉਨ੍ਹਾਂ ਦੇ ਨਾਲ ਮਨੁੱਖਾਂ ਦੀ ਬਹੁਤੀ ਭੀੜ ਵੀ ਨਹੀਂ ਹੈ, ਮੱਥਾ ਟੇਕਾਂਗਾ ਤਾਂ ਦਰਸ਼ਨ ਹੋ ਜਾਣਗੇ, ਫਿਰ ਹੱਥ ਜੋੜ ਕੇ ਬੇਨਤੀ ਕਰਾਂਗਾ ਤੇ ਮਨ ਤਨ ਦੇ ਸਾਰੇ ਦੁਖ ਦੂਰ ਕਰਾਂਗਾ॥ ੪॥

**ਇਮ ਚਿਤਵਤਿ ਚਲਿ ਕਰਿ ਤਹਿਂ ਆਯਹੁ। ਜਹਾਂਗੀਰ ਜਹਿਂ ਥਿਰ ਸੁਖ ਪਾਯਹੁ।**
**ਬੂਝਨਿ ਲਗ੍ਯੋ 'ਸਾਚ ਪਤਿਸ਼ਾਹੁ। ਕਿਤ ਉਤਰ੍ਯੋ ਕਹੀਅਹਿ ਮੁਝ ਪਾਹੁ ?' ॥੫॥**

ਇਸ ਤਰ੍ਹਾਂ ਸੋਚਦਾ ਚਲ ਕੇ ਓਥੇ ਆ ਗਿਆ ਜਿਥੇ ਜਹਾਂਗੀਰ ਬਾਦਸ਼ਾਹ ਠਹਿਰ ਕੇ ਆਰਾਮ ਕਰ ਰਿਹਾ ਸੀ, ਪੁਛਣ ਲੱਗਾ, "ਸੱਚੇ ਪਾਤਸ਼ਾਹ ਨੇ ਕਿਥੇ ਉਤਾਰਾ ਕੀਤਾ ਹੈ, ਮੈਨੂੰ ਦੱਸੋ ?"॥ ੫॥

**ਸ਼ਾਹੁ ਨਰਨਿ ਕੁਛ ਸਮਝ੍ਯੋ ਨਾਂਹੀ। ਜਾਨ੍ਯੋ ਹਜ਼ਰਤਿ ਹੇਰਨਿ ਚਾਹੀ।**
**ਦਿਯੋ ਬਤਾਇ 'ਅਮਕ ਤਰੁ ਤਰੇ। ਛਾਯਾ ਸਘਨ ਬਿਖੈ ਤਹਿਂ ਥਿਰੇ' ॥ ੬॥**

ਬਾਦਸ਼ਾਹ ਦੇ ਆਦਮੀ ਉਸ ਦੀ ਗੱਲ ਨੂੰ ਸਮਝ ਨਾ ਸਕੇ, ਉਨ੍ਹਾਂ ਸਮਝਿਆ ਕਿ ਇਹ ਬਾਦਸ਼ਾਹ ਨੂੰ ਮਿਲਣਾ ਚਾਹੁੰਦਾ ਹੈ। ਉਨ੍ਹਾਂ ਦੱਸਿਆ, "ਫਲਾਨੇ ਦਰੱਖਤ ਥੱਲੇ, ਜਿਸ ਦੀ ਬਹੁਤ ਸੰਘਣੀ ਛਾਂ ਹੈ, ਓਥੇ ਠਹਿਰੇ ਹੋਏ ਹਨ" ॥੬॥

**ਇਮ ਹੀ ਬੂਝਤਿ ਪਹੁਂਚ੍ਯੋ ਜਾਇ। ਜਹਾਂਗੀਰ ਬੈਠ੍ਯੋ ਜਿਸ ਥਾਇਂ।**
**ਬਰਜਨ ਵਾਰੇ ਨਰ ਜਹਿਂ ਖਰੇ। ਤਿਸ ਢਿਗ ਜਾਇ ਬੂਝਬੋ ਕਰੇ॥ ੭॥**

ਇਸ ਤਰ੍ਹਾਂ ਹੀ ਪੁਛਦਾ ਓਥੇ ਚਲੇ ਗਿਆ, ਜਿਸ ਥਾਂ ਜਹਾਂਗੀਰ ਬਾਦਸ਼ਾਹ ਬੈਠਿਆ ਹੋਇਆ ਸੀ। ਰੋਕਣ ਵਾਲੇ ਮਨੁੱਖ ਜਿਸ ਥਾਂ ਖੜੇ ਸਨ, ਉਨ੍ਹਾਂ ਪਾਸੋਂ ਜਾ ਕੇ ਪੁਛਿਆ॥ ੭॥

**'ਬੈਠ੍ਯੋ ਜਹਿਂ ਸਾਚੋ ਪਤਿਸ਼ਾਹੂ। ਭੇਟ ਚਢਾਵਨਿ ਚਾਹਤਿ ਪਾਹੂ'।**
**ਸ਼ਾਹ ਸਮੁਖ ਦੇਖਤਿ ਇਮ ਕਹ੍ਯੋ। 'ਆਵਨਿ ਦੇਹੁ ਕਹਾਂ ਇਨ ਲਹ੍ਯੋ' ॥ ੮॥**

"ਜਿਥੇ ਸੱਚੇ ਪਾਤਸ਼ਾਹ ਬੈਠੇ ਹਨ, ਉਨ੍ਹਾਂ ਦੇ ਪਾਸ ਮੈਂ ਭੇਟ ਚੜ੍ਹਾਉਣੀ ਚਾਹੁੰਦਾ ਹਾਂ।" ਸਾਹਮਣੇ ਬੈਠੇ ਬਾਦਸ਼ਾਹ ਨੇ ਵੇਖ ਕੇ ਕਿਹਾ, "ਇਸ ਨੂੰ ਆਉਣ ਦੇਵੋ, ਇਹ ਕੀ ਜਾਣਨਾ ਚਾਹੁੰਦਾ ਹੈ"॥ ੮॥

**ਕਿਨਹੁ ਨ ਬਰਜ੍ਯੋ ਰੁਖ਼ ਕੋ ਹੇਰੇ। ਕਰ ਧਰਿ ਟਕਾ ਗਯੋ ਤਬਿ ਨੇਰੇ।**
**ਬੇਖ ਸਰੂਪ ਦੇਖਿ ਸੋ ਘਾਹੀ। ਅਧਿਕ ਅਨੰਦ ਧਾਰਿ ਉਰ ਮਾਂਹੀ॥ ੯॥**

ਬਾਦਸ਼ਾਹ ਦਾ ਰੁਖ ਵੇਖਕੇ ਉਸ ਨੂੰ ਕਿਸੇ ਵੀ ਨਾ ਰੋਕਿਆ। ਹੱਥ ਵਿਚ ਟਕਾ ਫੜ ਕੇ ਉਹ ਬਾਦਸ਼ਾਹ ਦੇ ਨੇੜੇ ਚਲੇ ਗਿਆ। ਘਾਹੀ ਨੇ ਬਾਦਸ਼ਾਹ ਦਾ ਭੇਖ ਅਤੇ ਸਰੂਪ ਵੇਖ ਕੇ ਦਿਲ ਵਿਚ ਬੜਾ ਅਨੰਦ ਧਾਰਨ ਕੀਤਾ॥ ੯॥

ਆਗੇ ਟਕਾ ਰਾਖਿ ਨਿਜ ਕਰ ਤੇ। ਬੰਦਨ ਕਰੀ ਨੰਮ੍ਰਿ ਹੁਇ ਸਿਰ ਤੇ।
ਹਾਥ ਜੋਰਿ ਪੁਨ ਅਰਜ਼ ਗੁਜ਼ਾਰੀ। 'ਸਾਚੋ ਪਾਤਸ਼ਾਹੁ, ਗੁਰੁ ਭਾਰੀ!॥ ੧੦॥

ਫਿਰ ਆਪਣੇ ਹੱਥ ਨਾਲ ਬਾਦਸ਼ਾਹ ਦੇ ਅੱਗੇ ਟਕਾ ਧਰ ਕੇ, ਸਨਿਮਰ ਹੋ ਕੇ ਮੱਥਾ ਟੇਕ ਕੇ ਬੰਦਨਾ ਕੀਤੀ। ਫਿਰ ਹੱਥ ਜੋੜ ਕੇ ਬੇਨਤੀ ਕੀਤੀ, "ਹੇ ਸੱਚੇ ਪਾਤਸ਼ਾਹ, ਭਾਰੀ ਗੁਰੂ ਜੀ!॥ ੧੦॥

ਦਰਸ਼ਨ ਕੀ ਅਭਿਲਾਖ ਘਨੇਰੀ। ਸੁਨਹੁ ਸ਼੍ਰੌਨ ਦੇ ਬਿਨਤੀ ਮੋਰੀ।
ਦੀਨ ਦੁਨੀ ਕੋ ਮਾਲਿਕ ਅਹੈਂ। ਸਾਚੋ ਪਾਤਿਸ਼ਾਹੁ ਇਮ ਕਹੈਂ॥ ੧੧॥

ਆਪ ਜੀ ਦੇ ਦਰਸ਼ਨਾਂ ਦੀ ਬਹੁਤ ਅਭਿਲਾਸ਼ਾ ਹੈ, ਕੰਨ ਦੇ ਕੇ ਮੇਰੀ ਬੇਨਤੀ ਸੁਣੋ, ਤੁਸੀਂ ਦੀਨ ਦੁਨੀ ਦੇ ਮਾਲਕ ਹੋ, ਇਸ ਕਰਕੇ ਤੁਹਾਨੂੰ ਸੱਚੇ ਪਾਤਸ਼ਾਹ ਕਹਿੰਦੇ ਹਨ॥ ੧੧॥

ਦਾਸ ਗਰੀਬ ਜਾਨਿ ਕਰਿ ਮੋਹੀ। ਬਨਹੁ ਸਹਾਇ ਮ੍ਰਿਤੂ ਜਬਿ ਹੋਹੀ।
ਅਪਰ ਕਾਮਨਾ ਕੋਇ ਨ ਨਾਥ। ਜਮ ਤੇ ਰਾਖਹੁ ਦੇ ਕਰਿ ਹਾਥ'॥ ੧੨॥

ਦਾਸ ਨੂੰ ਗਰੀਬ ਜਾਣ ਕੇ, ਮੇਰੇ ਮਰਨ ਸਮੇਂ ਮੇਰੀ ਸਹਾਇਤਾ ਕਰੋ। ਹੇ ਮਾਲਕ! ਮੇਰੇ ਮਨ ਵਿਚ ਹੋਰ ਕੋਈ ਕਾਮਨਾ ਨਹੀਂ ਹੈ, ਆਪਣਾ ਹੱਥ ਦੇ ਕੇ ਮੈਨੂੰ ਜਮਾਂ ਤੋਂ ਬਚਾ ਲਵੋ"॥ ੧੨॥

ਜਹਾਂਗੀਰ ਸੁਨਿਕੈ ਬਿਸਮਾਯੋ। ਗੁਰੂ ਜਾਨਿ ਮੋਕਹ ਇਹ ਆਯੋ।
ਮੋ ਮਹਿਂ ਕਹਾਂ ਸ਼ਕਤਿ ਹੈ ਐਸੇ। ਰੱਛਾ ਕਰੋਂ ਪਲਤਿ ਮਹਿਂ ਜੈਸੇ॥ ੧੩॥

ਜਹਾਂਗੀਰ ਸੁਣਕੇ ਬਹੁਤ ਹੈਰਾਨ ਹੋਇਆ, ਮੈਨੂੰ ਗੁਰੂ ਜੀ ਸਮਝ ਕੇ ਏਥੇ ਆਇਆ ਹੈ, ਮੇਰੇ ਵਿਚ ਅਜਿਹੀ ਸ਼ਕਤੀ ਕਿੱਥੇ ਹੈ, ਕਿ ਮੈਂ ਪਰਲੋਕ ਵਿਚ ਵੀ ਇਸ ਦੀ ਰੱਖਿਆ ਕਰ ਸਕਾਂ॥ ੧੩॥

ਦੁਨੀਆਂ ਮਹਿਂ ਕਰਿਬੇ ਸਮਰੱਥ। ਨਹੀਂ ਦੀਨ ਕੁਛ ਹਮਰੇ ਹੱਥ।
ਸ੍ਰੀ ਹਰਿਗੋਵਿੰਦ ਮੁਝ ਕੋ ਜਾਨਾ। ਯਾਂਤੇ ਇਸ ਬਿਧਿ ਬਾਕ ਬਖਾਨਾ॥ ੧੪॥

ਮੈਂ ਇਸ ਦੁਨੀਆਂ ਵਿਚ ਸਭ ਕੁਝ ਕਰਨ ਦੇ ਸਮਰੱਥ ਹਾਂ, ਪਰ ਪਰਲੋਕ ਵਿਚ ਮੇਰੇ ਕੁਝ ਵੀ ਹੱਥ ਵੱਸ ਨਹੀਂ ਹੈ। ਇਸ ਮੈਨੂੰ ਸ੍ਰੀ ਹਰਿਗੋਬਿੰਦ ਸਾਹਿਬ ਜਾਣਿਆ ਹੈ, ਇਸ ਕਰਕੇ ਇਸ ਨੇ ਇਸ ਤਰ੍ਹਾਂ ਸ਼ਬਦ ਕਹੇ ਹਨ॥ ੧੪॥

ਦੀਨ ਦੁਨੀ ਜੋ ਕਰਹਿ ਸਹਾਇ। ਸਚ ਪਤਿਸ਼ਾਹਿਤ ਤਿਸ ਬਨਿਆਇ।
ਗੁਰੂ ਕਹਤਿ ਥੇ ਜੋ ਮਮ ਪਾਸ। ਕਰਹਿਂ ਆਪ ਨਰ ਨਾਮ ਪ੍ਰਕਾਸ਼॥ ੧੫॥

ਦੀਨ ਦੁਨੀਆਂ ਵਿਚ ਜਿਹੜਾ ਸਹਾਇਤਾ ਕਰਦਾ ਹੈ, ਸੱਚਾ ਪਾਤਸ਼ਾਹ ਉਸ ਨੂੰ ਹੀ ਬਣ ਆਉਂਦਾ ਹੈ, ਗੁਰੂ ਜੀ ਜੋ ਕੁਝ ਮੇਰੇ ਪਾਸ ਕਹਿ ਰਹੇ ਸਨ, ਮਨੁੱਖ ਆਪ ਹੀ ਸੱਚੇ ਪਾਤਸ਼ਾਹ ਦੇ ਨਾਮ ਨਾਲ ਉਨ੍ਹਾਂ ਨੂੰ ਪੁਕਾਰਦੇ ਹਨ॥੧੫॥

ਹਮ ਨਹਿ ਕਿਸ ਕੇ ਸੰਗ ਬਖਾਨਹਿਂ। ਸਾਚੋ ਪਾਤਿਸ਼ਾਹੁ ਜਗੁ ਜਾਨਹਿਂ।
ਕਹੈਂ ਆਪ ਹੀ ਤੇ ਇਹ ਨਾਮੂ। ਬਿਦਤਜੋ ਸਗਰੇ ਪੁਰਿ ਅਰੁ ਗ੍ਰਾਮੂ॥ ੧੬॥

ਅਸੀਂ ਕਿਸੇ ਨੂੰ ਨਹੀਂ ਕਿਹਾ ਹੈ, ਸੱਚੇ ਪਾਤਿਸ਼ਾਹ ਸਾਨੂੰ ਜਗ ਜਾਣਦਾ ਹੈ। ਇਹ ਲੋਕ ਆਪ ਹੀ ਇਹ ਨਾਂ ਲੈਦੇ ਹਨ, ਜਿਹੜਾ ਸਾਰੇ ਪਿੰਡਾਂ ਅਤੇ ਨਗਰਾਂ ਵਿਚ ਮਸ਼ਹੂਰ ਹੋ ਗਿਆ ਹੈ॥ ੧੬॥

ਇਹ ਕਹਿਬੋ ਗੁਰ ਕੋ ਸਭਿ ਸਾਚਾ। ਲਗਨਿ ਨ ਦੇਤਿ ਦਾਸ ਦੁਖ ਆਂਚਾ।
ਇਮ ਚਿਤ ਮਹਿਂ ਚਿਤਵਤਿ ਭਾ ਸ਼ਾਹੂ। ਗੁਰ ਨਿਸ਼ਚੈ ਹੋਯਹੁ ਉਰ ਮਾਂਹੂ॥੧੭॥

ਇਸ ਕਰਕੇ ਗੁਰੂ ਜੀ ਨੂੰ ਸਾਰੇ ਸੱਚਾ ਪਾਤਿਸ਼ਾਹ ਕਹਿੰਦੇ ਹਨ, ਉਹ ਆਪਣੇ ਦਾਸਾਂ ਨੂੰ ਦੁਖ ਦਾ ਸੇਕ ਨਹੀਂ ਲੱਗਣ ਦਿੰਦੇ, ਬਾਦਸ਼ਾਹ ਆਪਣੇ ਚਿੱਤ ਵਿਚ ਇਸ ਤਰ੍ਹਾਂ ਵਿਚਾਰ ਕਰ ਰਿਹਾ ਸੀ, ਉਸ ਦੇ ਦਿਲ ਵਿਚ ਗੁਰੂ ਜੀ ਪ੍ਰਤੀ ਪੂਰਾ ਭਰੋਸਾ ਹੋ ਗਿਆ॥੧੭॥

**'ਘਾਹੀ ਸੁਨਿ' ਤਬਿ ਕਹਜੋ ਸੁਨਾਈ। 'ਹਮ ਦੁਨੀਆਂ ਕੇ ਸ਼ਾਹੁ ਕਹਾਂਈਂ।**
**ਅੰਤ ਕਾਲ ਹ੍ਵੈ ਨਹੀਂ ਸਹਾਇ। ਤਹਿਂ ਕੁਛ ਹਮਰੇ ਬਸ ਨ ਬਸਾਇ॥ ੧੮॥**

ਬਾਦਸ਼ਾਹ ਨੇ ਘਾਹੀ ਦੀ ਗੱਲ ਸੁਣ ਕੇ ਉਸ ਨੂੰ ਕਿਹਾ, "ਹੇ ਘਾਹੀ! ਸੁਣੋ, ਅਸੀਂ ਦੁਨੀਆਂ ਦੇ ਬਾਦਸ਼ਾਹ ਕਹਾਉਂਦੇ ਹਾਂ, ਅੰਤ ਕਾਲ ਸਮੇਂ ਅਸੀਂ ਸਹਾਇਤਾ ਨਹੀਂ ਕਰਦੇ ਹਾਂ, ਉਹ ਕੁਝ ਸਾਡੇ ਵੱਸ ਵਿਚ ਨਹੀਂ ਹੈ॥੧੮॥

**ਸਾਚੋ ਸ਼ਾਹੁ ਗੁਰੂ ਜਿਸ ਕਹੈਂ। ਅਪਰ ਥਾਨ ਸੋ ਉਤਰਜੋ ਅਹੈ।**
**ਤਿਨ ਢਿਗ ਪਹੁਂਚਹੁ ਅਰਜ਼ ਗੁਜ਼ਾਰੋ। ਰਿਦੇ ਮਨੋਰਥ ਕੋ ਤਹਿਂ ਸਾਰਹੁ' ॥੧੯॥**

ਸੱਚਾ ਪਾਤਸ਼ਾਹ ਜਿਸ ਗੁਰੂ ਜੀ ਨੂੰ ਕਹਿੰਦੇ ਹਨ, ਉਨ੍ਹਾਂ ਨੇ ਹੋਰ ਸਥਾਨ ਤੇ ਉਤਾਰਾ ਕੀਤਾ ਹੈ, ਉਨ੍ਹਾਂ ਪਾਸ ਪਹੁੰਚ ਕੇ ਬੇਨਤੀ ਕਰੋ ਅਤੇ ਆਪਣੇ ਮਨੋਰਥ ਨੂੰ ਪੂਰਾ ਕਰੋ॥੧੯॥

**ਇਮ ਸੁਨਿ ਟਕਾ ਉਠਾਇ ਸੁ ਘਾਹੀ। ਗਮਨਜੋ ਅਪਰ ਨਰਨਿ ਕੇ ਪਾਹੀ।**
**'ਸ਼੍ਰੀ ਹਰਿ ਗੋਵਿੰਦ ਸਚ ਪਤਿਸ਼ਾਹੂ। ਉਤਰੇ ਕਹਾਂ? ਦੇਖਿਬੇ ਚਾਹੂ॥ ੨੦॥**

ਇਸ ਤਰ੍ਹਾਂ ਸੁਣ ਕੇ ਘਾਹੀ ਨੇ ਜਿਹੜਾ ਟਕਾ ਬਾਦਸ਼ਾਹ ਅੱਗੇ ਮੱਥਾ ਟੇਕਿਆ ਸੀ, ਉਹ ਚੁੱਕ ਲਿਆ ਤੇ ਹੋਰ ਮਨੁੱਖਾਂ ਪਾਸ ਪਹੁੰਚ ਗਿਆ ਅਤੇ ਪੁਛਿਆ, "ਸ੍ਰੀ ਹਰਿਗੋਬਿੰਦ ਜੀ ਸੱਚੇ ਪਾਤਿਸ਼ਾਹ ਦਾ ਉਤਾਰਾ ਕਿਥੇ ਹੈ, ਮੈਂ ਉਨ੍ਹਾਂ ਦੇ ਦਰਸ਼ਨ ਕਰਨਾ ਚਾਹੁੰਦਾ ਹਾਂ॥੨੦॥

**ਮੋਹਿ ਬਤਾਵਹੁ ਸੋ ਇਸ ਥਾਨ। ਬਿਦਤ ਗਰੀਬ ਨਿਵਾਜ ਮਹਾਨ'।**
**ਸੁਨਿ ਲੋਕਨਿ ਗੁਰੁ ਥਾਨ ਬਤਾਯੋ। ਜਹਿਂ ਤਰੁ ਛਾਯ ਅਰਾਮ ਸੁ ਪਾਯੋ॥ ੨੧॥**

ਮੈਨੂੰ ਦੱਸੋ ਉਹ ਥਾਂ ਕਿੱਥੇ ਹਨ, ਜਿਹੜੇ 'ਮਹਾਨ ਗਰੀਬ ਨਿਵਾਜ' ਦੇ ਤੌਰ ਤੇ ਬੜੇ ਪਰਗਟ ਹੋਏ ਹਨ।" ਲੋਕਾਂ ਨੇ ਸੁਣ ਕੇ ਗੁਰੂ ਜੀ ਦਾ ਥਾਂ ਦੱਸਿਆ। ਜਿਸ ਦਰੱਖਤ ਦੇ ਥੱਲੇ ਬੈਠੇ ਆਰਾਮ ਕਰ ਰਹੇ ਸਨ॥੨੧॥

**ਪਹੁਂਚਜੋ ਜਾਇ ਦਰਸੋ ਕੋ ਕਰਿਕੈ। ਬੰਦਨ ਕੀਨਿ ਧਰਨਿ ਸਿਰ ਧਰਿ ਕੈ।**
**ਟਕਾ ਰਾਖਿ ਕਰਿ ਅਰਜ਼ ਗੁਜ਼ਾਰੀ। 'ਮੈਂ ਆਯਹੁ ਗੁਰੁ ਸ਼ਰਨਿ ਤੁਮਾਰੀ॥ ੨੨॥**

ਘਾਹੀ ਓਥੇ ਜਾ ਪਹੁੰਚਿਆ ਤੇ ਦਰਸ਼ਨ ਕਰਕੇ ਧਰਤੀ ਤੇ ਸਿਰ ਧਰ ਕੇ ਬੰਦਨਾ ਕੀਤੀ। ਟਕਾ ਮੱਥਾ ਟੇਕ ਕੇ ਬੇਨਤੀ ਕੀਤੀ, "ਹੇ ਗੁਰੂ ਜੀ ਮੈਂ ਤੁਹਾਡੀ ਸ਼ਰਨ ਆਇਆ ਹਾਂ॥ ੨੨॥

**ਅੰਤਕਾਲ ਮਹਿਂ ਬਨਹੁ ਸਹਾਈ। ਜਮਦੂਤਨਿ ਤੇ ਲੇਹੁ ਬਚਾਈ।**
**ਅਭਿਲਾਖਤਿ ਬਹੁ ਦਿਨ ਤੇ ਦਰਸ਼ਨ। ਆਜ ਭਾਗ ਬਡਿ ਤੇ ਭਾ ਪਰਸਨ॥੨੩॥**

ਅੰਤਕਾਲ ਸਮੇਂ ਮੇਰੀ ਸਹਾਇਤਾ ਕਰੋ ਤੇ ਮੈਨੂੰ ਜਮਦੂਤਾਂ ਤੋਂ ਬਚਾ ਲਵੋ। ਬਹੁਤ ਦਿਨਾਂ ਦੀ ਦਰਸ਼ਨ ਕਰਨ ਦੀ ਅਭਿਲਾਸ਼ਾ ਸੀ, ਅਜ ਵੱਡੇ ਭਾਗਾਂ ਨਾਲ ਆਪ ਜੀ ਦੇ ਦਰਸ਼ਨ ਹੋਏ ਹਨ॥ ੨੩॥

**ਨਾਮ ਗਰੀਬ ਨਿਵਾਜ ਤੁਮਾਰਾ। ਕਰਹੁ ਨਿਬਾਹਨ ਬਿਰਦ ਉਦਾਰਾ'।**
**ਸੁਨਿ ਸਤਿਗੁਰੂ ਕ੍ਰਿਪਾਲ ਬਖਾਨਾ। 'ਸਿਮਰਹੁ ਸੱਤਿਨਾਮ ਕੱਲਜਾਨਾ॥ ੨੪॥**

ਗਰੀਬ ਨਿਵਾਜ਼ ਤੁਹਾਡਾ ਨਾਂ ਹੈ। ਆਪਣੇ ਉੱਤਮ ਧਰਮ ਦੀ ਪਾਲਣਾ ਕਰੋ।" ਇਹ ਸੁਣ ਕੇ ਸਤਿਗੁਰੂ ਜੀ ਨੇ ਫੁਰਮਾਇਆ, "ਮੁਕਤੀਦਾਤੇ ਸਤਿਨਾਮ ਦਾ ਸਿਮਰਨ ਕਰੋ"॥ ੨੪॥

ਧਰਮ ਕਿਰਤ ਕਰਿ ਖਾਹੁ ਅਹਾਰਾ। ਇਨ ਦੋਇਨ ਤੇ ਸਦਾ ਸੁਖਾਰਾ।
ਨਹਿਂ ਜਮਦੂਤ ਦੇਖਿਬੇ ਪਾਵਹਿਂ। ਕਰ ਦੇ ਕਰਿ ਸਤਿਗੁਰੂ ਬਚਾਵਹਿਂ ॥੨੫॥

ਧਰਮ ਦੀ ਕਿਰਤ ਕਰਕੇ ਭੋਜਨ ਛਕੋ। ਇਨ੍ਹਾਂ ਦੋਹਾਂ ਕਰਮਾਂ ਨਾਲ ਸਦਾ ਸੁਖ ਮਿਲਦਾ ਹੈ, ਜਮਦੂਤ ਨੂੰ ਵੇਖੋਗੇ ਨਹੀਂ, ਹੱਥ ਦੇ ਕੇ ਸਤਿਗੁਰੂ ਜੀ ਬਚਾ ਲੈਣਗੇ" ॥ ੨੫॥

ਸੁਨਿ ਬੰਦਨ ਕਰਿ ਗਮਨਜੋ ਘਾਹੀ। ਅਧਿਕ ਅਨੰਦ ਧਾਰਿ ਉਰ ਮਾਂਹੀ।
ਤਪਤ ਨਿਵਾਰੀ ਸਮਾਂ ਬਿਤਾਇ। ਚਢਜੋ ਸ਼ਾਹੁ ਸਤਿਗੁਰੂ ਬੁਲਾਇ ॥ ੨੬॥

ਇਹ ਸੁਣ ਕੇ ਬੰਦਨਾ ਕਰਕੇ ਘਾਹੀ ਚਲਾ ਗਿਆ, ਹਿਰਦੇ ਵਿਚ ਉਸ ਬਹੁਤ ਅਨੰਦ ਧਾਰਨ ਕੀਤਾ। ਜਦ ਸਮਾਂ ਬਤੀਤ ਕਰਨ ਨਾਲ ਤੱਪਸ਼ ਦੂਰ ਹੋ ਗਈ ਤਾਂ ਬਾਦਸ਼ਾਹ ਨੇ ਘੋੜੇ ਤੇ ਚੜ੍ਹ ਕੇ ਗੁਰੂ ਜੀ ਨੂੰ ਵੀ ਬੁਲਾ ਲਿਆ॥੨੬॥

ਮਹਿਮਾ ਮਹਾਂ ਮਾਨ ਕਰਿ ਮਨ ਮੈਂ। ਜਹਾਂਗੀਰ ਪ੍ਰੇਮੀ ਗੁਰ ਤਨ ਮੈਂ।
ਦੇਖਤਿ ਨਿਕਟਿ ਤੁਰੰਗ ਚਲਾਵੈ। ਮੁਸਕਾਵਤਿ ਮੁਖ ਬਾਕ ਅਲਾਵੈ ॥ ੨੭॥

ਗੁਰੂ ਜੀ ਦੀ ਮਹਾਨ ਮਹਿਮਾ ਮਨ ਵਿਚ ਮੰਨ ਕੇ, ਜਹਾਂਗੀਰ ਗੁਰੂ ਜੀ ਦਾ ਬੜਾ ਉਪਾਸ਼ਕ ਬਣ ਗਿਆ। ਗੁਰੂ ਜੀ ਨੂੰ ਵੇਖਣ ਨੂੰ ਘੋੜੇ ਨੂੰ ਨੇੜੇ-ਨੇੜੇ ਤੋਰਦਾ ਸੀ। ਮੁਸਕਰਾ ਕੇ ਮੁਖ ਤੋਂ ਬੋਲਦਾ ਸੀ॥੨੭॥

ਸਨੈ ਸਨੈ ਪੁਰਿ ਮੈਂ ਚਲਿ ਗਏ। ਨਿਜ ਨਿਜ ਸਿਵਰ ਉਤਰਤੇ ਭਏ।
ਸੁਖ ਸੋਂ ਨਿਸ ਦਿਨ ਕਿਤਿਕ ਬਿਤਾਏ। ਕਬਿ ਕਬਿ ਸ਼ਾਹੁ ਮਿਲਹਿ ਬਿਗਸਾਏ ॥੨੮॥

ਹੌਲੀ-ਹੌਲੀ ਨਗਰ ਦੇ ਵਿਚ ਚਲੇ ਗਏ, ਆਪਣੇ-ਆਪਣੇ ਤੰਬੂਆਂ ਵਿਚ ਉਤਾਰਾ ਕਰ ਲਿਆ। ਇਸ ਤਰ੍ਹਾਂ ਸੁਖ ਨਾਲ ਕਈ ਦਿਨ ਬਤੀਤ ਕੀਤੇ। ਕਦੀ-ਕਦੀ ਬਾਦਸ਼ਾਹ ਮਿਲਕੇ ਪ੍ਰਸੰਨ ਹੁੰਦਾ ਸੀ॥ ੨੮॥

ਪੁਨ ਇਕ ਦਿਨ ਤੈਸੇ ਚਢਿ ਸ਼ਾਹੂ। ਗੁਰੂ ਬੁਲਾਏ ਪਠਿ ਨਰ ਪਾਹੂ।
ਹੁਤੋ ਪ੍ਰਭਾਤ ਸਮੋ ਹੁਇ ਤਜ਼ਾਰ। ਜ਼ੀਨ ਤੁਰੰਗ ਸਜਿ ਭੇ ਅਸਵਾਰ॥ ੨੯॥

ਫਿਰ ਇਕ ਦਿਨ ਘੋੜੇ ਤੇ ਅਸਵਾਰ ਹੋ ਕੇ, ਬਾਦਸ਼ਾਹ ਨੇ ਇਕ ਆਦਮੀ ਨੂੰ ਭੇਜ ਕੇ ਗੁਰੂ ਜੀ ਨੂੰ ਬੁਲਾਇਆ। ਸਵੇਰ ਦਾ ਵੇਲਾ ਸੀ, ਗੁਰੂ ਜੀ ਤਿਆਰ ਹੋ ਗਏ, ਘੋੜੇ ਤੇ ਸੁੰਦਰ ਕਾਠੀ ਸਜਾ ਕੇ ਗੁਰੂ ਜੀ ਅਸਵਾਰ ਹੋ ਗਏ॥ ੨੯॥

ਨਗਰ ਅਗਾਰੇ ਇਕ ਘਰ ਮਾਂਹੀ। ਸਿਖ ਕੀ ਸੁਤਾ ਅਸਿਖ ਕੇ ਬਜਾਹੀ।
ਗੁਰੁ ਦਰਸ਼ਨ ਕੋ ਚਾਹਤਿ ਰਹੈ। ਪਤਿ ਸਸੁਰਾਰ ਨ ਆਇਸੁ ਲਹੈ॥ ੩੦॥

ਆਗਰੇ ਨਗਰ ਵਿਚ ਇਕ ਘਰ ਵਿਚ ਇਕ ਸਿੱਖ ਦੀ ਲੜਕੀ ਗ਼ੈਰ-ਸਿੱਖ ਦੇ ਘਰ ਵਿਆਹੀ ਗਈ ਸੀ। ਉਹ ਹਮੇਸ਼ਾ ਗੁਰੂ ਦਰਸ਼ਨਾਂ ਨੂੰ ਚਾਹੁੰਦੀ ਸੀ, ਪਰ ਉਸ ਦੇ ਸਹੁਰੇ ਆਗਿਆ ਨਹੀਂ ਸੀ ਦਿੰਦੇ॥੩੦॥

ਜਬਿ ਇਸ਼ਨਾਨ ਕਰਨਿ ਕਉ ਲਾਗਹਿ। ਮੁਖ ਤੇ ਇਮ ਕਹਿ ਮਨੁ ਅਨੁਰਾਗਹਿ।
ਸ਼੍ਰੀ ਗੁਰ ਸਾਚੇ ਜੇ ਕਰਿ ਅਹੈਂ। ਸਭਿ ਘਟ ਘਟ ਕੀ ਸੁਧਿ ਕੋ ਲਹੈਂ॥ ੩੧॥

ਜਦ ਇਸ਼ਨਾਨ ਕਰਨ ਲੱਗਦੀ ਸੀ, ਮੁਖ ਨਾਲ ਇੰਝ ਕਹਿ ਕੇ ਮਨ ਵਿਚ ਪ੍ਰੇਮ ਕਰਦੀ ਸੀ, "ਜੇ ਗੁਰੂ ਜੀ ਸੱਚੇ ਹਨ, ਹਰ ਇਕ ਦਿਲ ਦੀ ਖਬਰ ਜਾਣਦੇ ਹਨ॥੩੧॥

ਤੌ ਮਮ ਆਸਾ ਪੂਰਨ ਕਰੀਅਹਿ। ਅਪਨੇ ਦਰਸ਼ਨ ਇਹਾਂ ਦਿਖਰੀਅਹਿ।
ਇਸ ਬਿਧਿ ਬੋਲਤਿ ਲੇ ਕਰਿ ਨੀਰ। ਕਰਹਿ ਸੁ ਮੱਜਨ ਸੌਚ ਸ਼ਰੀਰ॥ ੩੨॥

ਤਾਂ ਮੇਰੀ ਆਸ ਵੀ ਪੂਰੀ ਕਰੋ, ਮੇਰੇ ਘਰ ਆ ਕੇ ਮੈਨੂੰ ਦਰਸ਼ਨ ਦੇਵੋ। ਇਸ ਤਰ੍ਹਾਂ ਬੋਲ ਕੇ ਪਾਣੀ ਲੈ ਕੇ ਇਸ਼ਨਾਨ ਕਰਦੀ ਸੀ॥ ੩੨॥

ਨਿਤਪ੍ਰਤਿ ਕਹਿਬੇ ਕੋ ਕਰਿ ਨੇਮ। ਚਾਹਤਿ ਦਰਸ਼ਨ ਮਨ ਮਹਿੰ ਪ੍ਰੇਮ।
ਤਿਸ ਕੋ ਚਿਤਵਤਿ ਸਤਿਗੁਰੁ ਚਾਲੇ। ਕਰਤਿ ਨਿਬਾਹਨ ਬਿਰਦ ਬਿਸਾਲੇ ॥੩੩॥

ਰੋਜ਼ਾਨਾ ਕਹਿਣ ਦਾ ਉਸ ਨੇਮ ਬਣਾ ਲਿਆ ਸੀ, ਦਰਸ਼ਨ ਕਰਨਾ ਚਾਹੁੰਦੀ ਸੀ, ਮਨ ਵਿਚ ਬੜਾ ਪ੍ਰੇਮ ਸੀ। ਉਸ ਬਾਰੇ ਵਿਚਾਰਦੇ ਹੋਏ ਸਤਿਗੁਰੂ ਜੀ ਚਲ ਪਏ, ਜਿਹੜੇ ਆਪਣੇ ਧਰਮ ਦੀ ਪਾਲਣਾ ਕਰਦੇ ਸਨ॥ ੩੩॥

ਜਾਤਿ ਬੀਥਕਾ ਤਿਸ ਘਰ ਜੋਈ। ਹਯ ਚਪਲਾਇ ਚਲਹਿੰ ਚਹਿ ਸੋਈ।
ਲੇਕਰਿ ਜਲ ਕੋ ਹੇਤ ਸ਼ਨਾਨ। ਚਢੀ ਸਦਨ ਪਰ ਸਮਾਂ ਪਛਾਨ॥ ੩੪॥

ਜਿਹੜੀ ਗਲੀ ਉਸ ਲੜਕੀ ਦੇ ਘਰ ਨੂੰ ਜਾਂਦੀ ਸੀ, ਚੰਚਲ ਘੋੜੀ ਓਸੇ ਗਲੀ ਵਿਚ ਜਾਣਾ ਚਾਹੁੰਦੀ ਸੀ। ਉਸ ਸਮੇਂ ਉਹ ਲੜਕੀ ਜਲ ਲੈ ਕੇ ਆਪਣੇ ਘਰ ਵਿਚ ਦਾਖਲ ਹੋਈ॥ ੩੪॥

ਉਤ ਤੇ ਸਤਿਗੁਰ ਤਹਿੰ ਚਲਿ ਆਏ। ਤਿਸ ਕੇ ਸਦਨ ਜਬਹਿ ਨਿਯਰਾਏ।
ਸਿਖ ਤਨੁਜਾ ਜਬਿ ਜਲ ਤਨ ਡਾਰਤਿ। ਜਿਮ ਨਿਤ ਬੋਲਤਿ ਤਥਾ ਉਚਾਰਤਿ ॥੩੫॥

ਉਸ ਸਮੇਂ ਸਤਿਗੁਰੂ ਜੀ ਵੀ ਓਥੇ ਆ ਗਏ, ਉਸ ਲੜਕੀ ਦੇ ਘਰ ਨੇੜੇ ਆ ਗਏ। ਸਿੱਖਾਂ ਦੀ ਲੜਕੀ ਜਦ ਸਰੀਰ ਤੇ ਪਾਣੀ ਪਾਉਂਦੀ ਸੀ, ਜਿਵੇਂ ਪਹਿਲਾਂ ਰੋਜ਼ ਬੋਲਦੀ ਸੀ, ਉਸ ਤਰ੍ਹਾਂ ਹੀ ਬੋਲਣ ਲੱਗੀ॥ ੩੫॥

'ਜੇ ਸਾਚੋ ਗੁਰ ਅੰਤਰਜਾਮੀ। ਪੁਰਹਿੰ ਕਾਮਨਾ ਮਮ ਜਗਸ੍ਵਾਮੀ।
ਇਹਾਂ ਆਇ ਦਰਸ਼ਨ ਦਿਖਰਾਵਹਿਂ। ਮੁਖ ਮੰਡਲ ਦੁਤਿ ਸਦਨ ਸੁਹਾਵਹਿਂ' ॥੩੬॥

ਜੇ ਸੱਚੇ ਗੁਰੂ ਜੀ ਅੰਤਰਜਾਮੀ ਹਨ ਤਾਂ ਜਗਤ ਦੇ ਸਵਾਮੀ ਮੇਰੀ ਕਾਮਨਾ ਪੂਰੀ ਕਰਨ। ਏਥੇ ਆ ਕੇ ਦਰਸ਼ਨ ਦੇਣ ਅਤੇ ਸੁੰਦਰ ਮੁਖੜੇ ਨਾਲ ਇਸ ਘਰ ਦੀ ਸ਼ੋਭਾ ਵਧਾਉਣ॥ ੩੬॥

ਸੁਨਿ ਸਤਿਗੁਰੁ ਨਿਜ ਸ਼੍ਰੌਨ ਮਝਾਰਾ। ਰੋਕਿ ਤੁਰੰਗਮ ਬਾਕ ਉਚਾਰਾ।
'ਸਮੈਂ ਸ਼ਨਾਨ ਬਖਾਨਤਿ ਜਾਚਾ। ਚਾਹਤਿ ਪਰਖਯੋ ਜੋ ਗੁਰ ਸਾਚਾ॥ ੩੭॥

ਜਦ ਗੁਰੂ ਜੀ ਨੇ ਆਪਣੇ ਕੰਨਾਂ ਨਾਲ ਸੁਣਿਆ ਤੇ ਉਨ੍ਹਾਂ ਨੇ ਘੋੜੀ ਨੂੰ ਰੋਕ ਕੇ ਬਚਨ ਕੀਤਾ, "ਇਸ਼ਨਾਨ ਸਮੇਂ ਜੋ ਕਹਿੰਦੀ ਹੈਂ ਅਸੀਂ ਜਾਣ ਲਿਆ ਹੈ, ਸੱਚੇ ਗੁਰੂ ਨੂੰ ਪਰਖਣਾ ਚਾਹੁੰਦੀ ਹੈਂ॥ ੩੭॥

ਸੋ ਉਠਿ ਕਰਿ ਪੁਰਵੋ ਨਿਜ ਆਸ਼ਾ। ਨਿਤ ਚਾਹਤਿ ਜਿਸ ਦਰਸ਼ਨ ਪਾਸਾ'।
ਸੁਨਿ ਕਰਿ ਤਨੁ ਕੋ ਤੁਰਤ ਅਛਾਦਾ। ਤਤਤਿਨ ਉਠੀ ਧਰੇ ਅਹਿਲਾਦਾ ॥੩੮॥

ਹੁਣ ਉੱਠ ਕੇ ਆਪਣੀ ਆਸ ਪੂਰੀ ਕਰੋ, ਸਦਾ ਜਿਸ ਦੇ ਦਰਸ਼ਨਾਂ ਦੀ ਚਾਹਤ ਕਰਦੀ ਹੈਂ।" ਇਹ ਸੁਣ ਕੇ ਤੁਰਤ ਸਰੀਰ ਨੂੰ ਸਾਫ ਕੀਤਾ, ਤੁਰਤ ਉੱਠ ਕੇ ਕਪੜੇ ਪਹਿਨੇ॥੩੮॥

ਸੁੰਦਰ ਬਦਨ ਚੰਦ ਮਾਨਿੰਦਾ। ਸ਼੍ਰੀ ਹਰਿ ਗੋਵਿੰਦ ਰੂਪ ਬਿਲੰਦਾ।
ਲੋਚਨ ਕੀਨਿ ਚਕੋਰਨ ਜੋਰਾ। ਹੁਇ ਬਲਿਹਾਰੀ ਜੁਗ ਕਰ ਜੋਰਾ॥ ੩੯॥

ਬਾਹਰ ਨਿਕਲ ਕੇ ਵੇਖਿਆ, ਗੁਰੂ ਜੀ ਦਾ ਸੁੰਦਰ ਮੁਖੜਾ ਚੰਦ ਵਰਗਾ ਹੈ, ਉਸ ਮੁਖੜੇ ਨੂੰ ਇੰਝ ਵੇਖਣ ਲੱਗ ਗਈ ਜਿਵੇਂ ਦੋ ਅੱਖਾਂ ਨੂੰ ਚਕੋਰਾਂ ਦਾ ਜੋੜਾ ਬਣਾ ਲਿਆ ਹੋਵੇ, ਫਿਰ ਬਲਿਹਾਰ ਹੋ ਕੇ ਦੋਵੇਂ ਹੱਥ ਜੋੜੇ॥ ੩੯॥

ਅਧਿਕ ਪ੍ਰਸੰਨ ਭਈ ਮਨਮਾਹੀ। ਪ੍ਰੇਮ ਅਧਿਕ ਜਾਂਕੇ ਤਨ ਮਾਂਹੀ।
ਸੀਸ ਨਿਵਾਇ ਬੰਦਨਾ ਠਾਨੀ। ਰੁਕੀ ਪ੍ਰੇਮ ਤੇ ਆਇ ਨ ਬਾਨੀ॥ ੪੦॥

ਮਨ ਵਿਚ ਬਹੁਤ ਪ੍ਰਸੰਨ ਹੋਈ, ਜਿਸ ਦੇ ਤਨ ਵਿਚ ਬਹੁਤ ਪ੍ਰੇਮ ਸੀ। ਸਿਰ ਨਿਵਾ ਕੇ ਬੰਦਨਾ ਕੀਤੀ, ਪ੍ਰੇਮ ਵਿਚ ਏਨੀ ਭਰ ਗਈ ਕਿ ਮੂੰਹ ਨਾਲ ਬੋਲਿਆ ਵੀ ਨਹੀਂ ਜਾਂਦਾ ਸੀ॥ ੪੦॥

**'ਧੰਨ ਗੁਰੂ ਪੂਰਨ ਅਵਤਾਰਾ। ਕਰਜੋ ਸਫਲ ਮੁਝ ਸੰਸੈ ਟਾਰਾ।**
**ਪੁਰਵੋ ਦਾਸ ਮਨੋਰਥ ਘਨੇ। ਕਰੇ ਉਧਾਰਨਿ ਜਾਂਹਿ ਨ ਗਨੇ'॥ ੪੧॥**

"ਧੰਨ ਗੁਰੂ ਜੀ ਤੁਸੀਂ ਪੂਰਨ ਅਵਤਾਰ ਹੋ, ਮੈਨੂੰ ਸਫਲ ਕੀਤਾ ਹੈ ਅਤੇ ਮੇਰੇ ਸ਼ੰਕਿਆਂ ਨੂੰ ਦੂਰ ਕੀਤਾ ਹੈ। ਆਪਣੇ ਸੇਵਕਾਂ ਦੇ ਮਨੋਰਥ ਪੂਰੇ ਕਰਦੇ ਹੋ, ਜਿੰਨੇ ਲੋਕਾਂ ਦਾ ਉਧਾਰ ਕਰਦੇ ਹੋ ਉਨ੍ਹਾਂ ਦੀ ਗਿਣਤੀ ਨਹੀਂ ਹੋ ਸਕਦੀ"॥ ੪੧॥

**ਜਸੁ ਕੋ ਕਰਤਿ ਰਹੀ ਚਿਰ ਕਾਲ। ਚਲੇ ਗੁਰੂ ਸੋ ਭਈ ਨਿਹਾਲ।**
**ਚੰਚਲ ਚਾਰੁ ਤੁਰੰਗ ਚਲਾਵਤਿ। ਦੇਖਤਿ ਮੁਖ ਨਰ ਨਾਰਿ ਲੁਭਾਵਤਿ॥ ੪੨॥**

ਬਹੁਤ ਦੇਰ ਤਕ ਸਿਫਤ ਸਾਲਾਹ ਕਰਦੀ ਰਹੀ, ਗੁਰੂ ਜੀ ਚਲੇ ਗਏ, ਸਿੱਖਾਂ ਦੀ ਲੜਕੀ ਨਿਹਾਲ ਹੋ ਗਈ। ਸੁੰਦਰ ਚੰਚਲ ਘੋੜੀ ਤੇ ਚੜ੍ਹੇ ਹੋਏ ਗੁਰੂ ਜੀ ਜਾ ਰਹੇ ਸਨ, ਸਭ ਨਰ ਨਾਰੀਆਂ ਦਰਸ਼ਨ ਕਰਕੇ ਨਿਹਾਲ ਹੋ ਰਹੇ ਸਨ॥ ੪੨॥

**ਸ਼ਾਹੁ ਸੰਗ ਮਿਲਿ ਗਮਨੇ ਬਨ ਮੈਂ। ਕਰਤਿ ਅਖੇਰਨਿ ਬਾਂਛਤਿ ਮਨ ਮੈਂ।**
**ਸੂਕਰ ਸਸਾ ਕੁਰੰਗ ਹਰਾਏ। ਸ੍ਵਾਨ ਰੁ ਚੀਤੇ ਛੋਰਿ ਗਹਾਏ॥ ੪੩॥**

ਬਾਦਸ਼ਾਹ ਨੂੰ ਫਿਰ ਨਾਲ ਲੈ ਕੇ ਜੰਗਲ ਵਿਚ ਚਲੇ ਗਏ, ਮਨ ਦੀ ਇੱਛਾ ਅਨੁਸਾਰ ਸ਼ਿਕਾਰ ਖੇਡਦੇ ਰਹੇ। ਸੂਰ, ਸਹੇ ਅਤੇ ਹਿਰਨਾਂ ਨੂੰ ਹਰਾਇਆ ਅਤੇ ਕੁੱਤਿਆਂ ਅਤੇ ਚੀਤਿਆਂ ਨੂੰ ਛੱਡ ਕੇ ਫੜਵਾਇਆ॥ ੪੩॥

**ਅਭਿਲਾਖਤਿ ਫਿਰਿ ਬਨ ਕੇ ਮਹੀਆ। ਹਟੇ ਨਗਰ ਕੋ ਹਰਖ ਉਮਹੀਆ।**
**ਨਿਜ ਡੇਰੇ ਮਹਿਂ ਆਨਿ ਬਿਰਾਜੇ। ਡੀਲ ਦਰਾਜ਼ ਪ੍ਰਲੰਬ ਭੁਜਾ ਜੇ॥ ੪੪॥**

ਵਣ ਦੀ ਅਭਿਲਾਖਾ ਪੂਰੀ ਕਰਕੇ, ਫਿਰ ਪਿੱਛੇ ਮੁੜ ਕੇ ਨਗਰ ਵਿਚ ਆ ਕੇ ਬਹੁਤ ਪ੍ਰਸੰਨ ਹੋਏ, ਫਿਰ ਆਪਣੇ ਡੇਰੇ ਵਿਚ ਆ ਗਏ ਜਿਨ੍ਹਾਂ ਦਾ ਵੱਡਾ ਭਾਰੀ ਸਰੀਰ ਹੈ ਅਤੇ ਲੰਮੀਆਂ ਬਾਹਾਂ ਹਨ॥ ੪੪॥

**ਜਸੁ ਬਿਸਤ੍ਰਿਤਿ ਭਯੋ ਤਿਸ ਦੇਸ਼। ਦਿਨ ਪ੍ਰਤਿ ਸੰਗਤਿ ਆਇ ਵਿਸ਼ੇਸ਼।**
**ਦਾਸਨਿ ਕਰਹਿਂ ਕਾਮਨਾ ਪੂਰੀ। ਜਗ ਮਹਿਂ ਸੁਨਿ ਇਹ ਕੀਰਤਿ ਰੂਰੀ॥ ੪੫॥**

ਉਸ ਦੇਸ਼ ਵਿਚ ਗੁਰੂ ਜੀ ਦੇ ਜੱਸ ਦਾ ਬਹੁਤ ਵਿਸਥਾਰ ਹੋਇਆ, ਰੋਜ਼ਾਨਾ ਬਹੁਤ ਸੰਗਤ ਆਉਂਦੀ ਸੀ। ਗੁਰੂ ਜੀ ਆਪਣੇ ਸੇਵਕਾਂ ਦੀਆਂ ਕਾਮਨਾਵਾਂ ਪੂਰੀਆਂ ਕਰਦੇ ਸਨ। ਜਗਤ ਵਿਚ ਉਨ੍ਹਾਂ ਦੀ ਅਜਿਹੀ ਸੁੰਦਰ ਕੀਰਤੀ ਨੂੰ ਸੁਣਦੇ ਸਨ॥ ੪੫॥

**ਸੇਵਕ ਨਏ ਅਨੇਕ ਸੁਜਾਨੇ। ਆਵਤਿ ਦਰਸ਼ਨ ਕੋ ਸੁਖ ਮਾਨੇ।**
**ਲੇਂ ਗੁਰੁ ਤੇ ਪਗ ਪਾਹੁਲ ਘਨੇ। ਉਪਦੇਸ਼ਹਿਂ ਦਾਸਨਿ ਹਿਤ ਸਨੇ॥ ੪੬॥**

ਅਨੇਕਾਂ ਨਵੇਂ ਚਤੁਰ ਸੇਵਕ ਦਰਸ਼ਨ ਕਰਨ ਵਾਸਤੇ ਸੁਖ ਮੰਨ ਕੇ ਆਉਂਦੇ ਸਨ। ਉਹ ਗੁਰੂ ਪਾਸੋਂ ਚਰਨ ਕੰਵਲਾਂ ਦੀ ਪਾਹੁਲ ਲੈ ਕੇ ਸਿੱਖ ਬਣ ਜਾਂਦੇ ਸਨ, ਫਿਰ ਗੁਰੂ ਜੀ ਆਪਣੇ ਸੇਵਕਾਂ ਨੂੰ ਉਪਦੇਸ਼ ਦਿੰਦੇ ਸਨ॥੪੬॥

**ਸੁਨਿ ਕਰਿ ਸੁਜਸੁ ਸੁਜਨ ਹਰਖਾਵਹਿਂ। ਨਿੰਦਕ ਚੰਦੂ ਆਦਿ ਦੁਖ ਪਾਵਹਿਂ।**
**ਕਰਹਿ ਮੇਲ ਕੋ ਸ਼ਾਹੁ ਘਨੇਰੇ। ਕਬਿ ਹਕਾਰਿ, ਕੈ ਆਵਤਿ ਡੇਰੇ॥ ੪੭॥**

ਗੁਰੂ ਜੀ ਦਾ ਸ੍ਰੇਸ਼ਟ ਜੱਸ ਸੁਣ ਕੇ ਸ੍ਰੇਸ਼ਟ ਮਨੁੱਖ ਪ੍ਰਸੰਨ ਹੁੰਦੇ ਸਨ, ਚੰਦੂ ਵਰਗੇ ਨਿੰਦਕ ਦੁੱਖ ਪਾਉਂਦੇ ਸਨ। ਬਾਦਸ਼ਾਹ

ਗੁਰੂ ਜੀ ਨਾਲ ਬੜਾ ਮੇਲ ਮਿਲਾਪ ਰੱਖਦਾ ਸੀ, ਕਦੀ ਗੁਰੂ ਜੀ ਨੂੰ ਬੁਲਾ ਲੈਂਦਾ ਸੀ ਤੇ ਕਦੇ ਗੁਰੂ ਜੀ ਦੇ ਡੇਰੇ ਆਪ ਆ ਜਾਂਦਾ ਸੀ॥ ੪੭॥

**ਦਰਬ ਅਕੋਰ ਬਸਤ੍ਰ ਬਹੁ ਮੋਲ। ਅਰਪਹਿ ਹਯ ਜੋ ਦੇਸ਼ਨ ਟੋਲੇ।**
**ਇਸ ਬਿਧਿ ਕੇਤਿਕ ਦਿਵਸੁ ਬਿਤਾਏ। ਨਗਰ ਆਗਰੇ ਥਿਰ ਸੁਖ ਪਾਏ॥੪੮॥**

ਧਨ, ਉਪਹਾਰ ਅਤੇ ਬਹੁਤ ਕੀਮਤੀ ਵਸਤਰ ਅਰਪਣ ਕਰਦੇ ਸਨ ਅਤੇ ਦੇਸ਼ ਵਿਚੋਂ ਚੁਣਵੇਂ ਘੋੜੇ ਲੱਭ ਕੇ ਪੇਸ਼ ਕਰਦੇ ਸਨ। ਇਸ ਤਰ੍ਹਾਂ ਉਥੇ ਕਈ ਦਿਨ ਬਤੀਤ ਕੀਤੇ। ਆਗਰੇ ਨਗਰ ਵਿਚ ਠਹਿਰ ਕੇ ਗੁਰੂ ਜੀ ਨੇ ਸੁਖ ਪਾਇਆ॥੪੮॥

*ਚੌਥੀ ਰਾਸ ਦਾ ਸਤਵੰਞਵਾਂ ਅਧਿਆਇ ਸਮਾਪਤ ਹੋਇਆ॥ ੫੭॥*

## *ਅਧਿਆਇ ਅਠਵੰਞਵਾਂ*

### *ਬਾਦਸ਼ਾਹ ਨੂੰ ਨਜੂਮੀ ਤੋਂ ਭਰਮਾਉਣਾ*

*ਦੋਹਰਾ-* **ਦਿਨ ਪ੍ਰਤਿ ਪਿਖਿ ਇਖਲਾਸ ਕੋ ਜਹਾਂਗੀਰ ਗੁਰੁ ਕੇਰ।**
**ਅਦਬ ਕਰਹਿਂ ਉਮਰਾਵ ਸਭਿ ਬੰਦਹਿਂ ਜਬਿਹੂੰ ਹੇਰਿ॥੧॥**

ਜਹਾਂਗੀਰ ਅਤੇ ਗੁਰੂ ਜੀ ਦੀ ਸੱਜਨਤਾ ਅਤੇ ਮੇਲ ਮਿਲਾਪ ਨੂੰ ਵੇਖ ਕੇ ਸਾਰੇ ਅਮੀਰ ਵਜ਼ੀਰ ਗੁਰੂ ਜੀ ਦਾ ਬਹੁਤ ਆਦਰ ਕਰਦੇ ਸਨ ਤੇ ਜਦ ਗੁਰੂ ਨੂੰ ਵੇਖਦੇ ਸਨ ਤਾਂ ਬੰਦਨਾ ਕਰਦੇ ਸਨ॥੧॥

**ਚੰਦੂ ਕੇ ਮੇਲੀ ਦੁਖਹਿਂ ਨਿੰਦਕ ਅਪਰ ਬਿਸਾਲ।**
**ਜਥਾ ਚੋਰ ਪਿਖਿ ਚੰਦ ਕੋ ਜਾਨਹਿ ਦੁਖਦ ਕਰਾਲ॥ ੨॥**

ਚੰਦੂ ਦੇ ਸੰਗੀ ਅਤੇ ਨਿੰਦਕ ਬਹੁਤ ਦੁਖੀ ਹੁੰਦੇ ਸਨ, ਜਿਵੇਂ ਚੋਰ ਚੰਦ ਨੂੰ ਵੇਖ ਕੇ ਵਿਕਰਾਲ ਦੁਖਦਾਈ ਜਾਣਦਾ ਹੈ॥੨॥

*ਚੌਪਈ-* **ਚੰਦੂ ਸੁਨਹਿ ਸ਼ਾਹੁ ਕੋ ਮੇਲ। ਕਰਹਿ ਅਖੇਰ ਹੋਹਿ ਗੁਰ ਗੈਲਿ।**
**ਦਰਬ ਪੰਚ ਸੈ ਨੀਤਿ ਪੁਚਾਵੈ। ਕਹਹਿ ਮਧੁਰ ਸਨਮਾਨ ਬਧਾਵੈ॥੩॥**

ਚੰਦੂ ਗੁਰੂ ਜੀ ਅਤੇ ਬਾਦਸ਼ਾਹ ਦੇ ਮੇਲ ਮਿਲਾਪ ਬਾਰੇ ਸੁਣਦਾ ਸੀ ਕਿ ਬਾਦਸ਼ਾਹ ਗੁਰੂ ਜੀ ਦੇ ਨਾਲ ਹੋ ਕੇ ਸ਼ਿਕਾਰ ਖੇਡਣ ਜਾਂਦਾ ਹੈ। ਪੰਜ ਸੌ ਰੁਪਏ ਨਿਤ ਗੁਰੂ ਜੀ ਪਾਸ ਪਹੁੰਚਾਉਂਦਾ ਹੈ ਅਤੇ ਮਿੱਠਾ ਬੋਲ ਕੇ ਬੜਾ ਸਨਮਾਨ ਵਧਾਉਂਦਾ ਹੈ॥੩॥

**ਮਮ ਪ੍ਰਾਨਨਿ ਕੋ ਸ਼ੱਤ੍ਰੂ ਮਹਾਂ। ਸ਼ਾਹੁ ਸੰਗ ਮਿਲਿ ਧਨ ਗਨ ਲਹਾ।**
**ਨਿਤ ਪ੍ਰਤਿ ਮਿਲਹਿ ਵਧਹਿ ਅਧਿਕਾਇ। ਇਮ ਜੇ ਭਯੋ ਮੋਹਿ ਦੁਖਦਾਇ॥੪॥**

ਪਰ ਗੁਰੂ ਜੀ ਮੇਰੇ ਪ੍ਰਾਣਾਂ ਦੇ ਮਹਾਨ ਵੈਰੀ ਹਨ, ਬਾਦਸ਼ਾਹ ਨਾਲ ਮਿਲ ਕੇ ਬਹੁਤ ਧਨ ਪ੍ਰਾਪਤ ਕਰ ਰਹੇ ਹਨ। ਨਿਤ ਮਿਲਦੇ ਹਨ ਤੇ ਪਿਆਰ ਬਹੁਤ ਵਧ ਰਿਹਾ ਹੈ, ਇੰਝ ਜੇ ਹੁੰਦਾ ਰਿਹਾ ਤਾਂ ਮੇਰੇ ਵਾਸਤੇ ਬੜਾ ਦੁਖਦਾਈ ਸਾਬਤ ਹੋਵੇਗਾ॥੪॥

**ਬਿਨ ਉਪਾਇ ਬਿਨ ਚਿੰਤ ਜਿ ਰਹੋਂ। ਨਹੀਂ ਬਚੌਂ ਤਿਨ ਤੇ ਦੁਖ ਸਹੋਂ।**
**ਮੈਂ ਬਨਿ ਚੁਗਲ ਮੁਗਲ ਪਤਿ ਪਾਸ। ਚੁਗਲੀ ਉਗਲੀ ਬੋਲਜੋ ਤਾਸ॥੫॥**

ਕੋਈ ਉਪਾਅ ਕਰਨ ਤੋਂ ਬਗੈਰ ਨਿਸਚਿੰਤ ਕਿਵੇਂ ਰਹਿ ਸਕਦਾ ਹਾਂ ? ਨਹੀਂ ਬਚ ਸਕਾਂਗਾ ਤੇ ਉਨ੍ਹਾਂ ਪਾਸੋਂ ਦੁੱਖ ਪਾਵਾਂਗਾ। ਮੈਂ ਚੁਗਲ ਬਣ ਕੇ ਮੁਗਲ ਬਾਦਸ਼ਾਹ ਪਾਸ ਚੁਗਲੀ ਉਗਲ ਕੇ ਗੁਰੂ ਜੀ ਬਾਬਤ ਕਿਹਾ ਸੀ॥ ੫॥

ਬੁਰਾ ਕਰਨਿ ਤਿਸ ਕੀਨਿ ਉਪਾਇ। ਭਲਾ ਬਿਸਾਲ ਬਨਤਿ ਨਿਤ ਜਾਇ।
ਖਰ ਕੰਟਕ ਲਖਿ ਬੋਵਨਿ ਕਰਜੋ। ਸੋ ਤੋ ਰਹਜੋ ਕਮਲ ਸ਼ੁਭ ਖਿਰਜੋ॥ ੬॥

ਮੈਂ ਗੁਰੂ ਜੀ ਦਾ ਬੁਰਾ ਕਰਨ ਦਾ ਉਪਾਅ ਕੀਤਾ ਸੀ, ਪਰ ਬੁਰੇ ਦੀ ਥਾਂ ਉਨ੍ਹਾਂ ਦਾ ਤਾਂ ਬਹੁਤ ਭਲਾ ਹੁੰਦਾ ਜਾ ਰਿਹਾ ਹੈ। ਮੈਂ ਚੁਗਲੀ ਕਰਕੇ ਇਕ ਪ੍ਰਕਾਰ ਦਾ ਤਿੱਖਾ ਕੰਡਾ ਸਮਝ ਕੇ ਬੀਜਿਆ ਸੀ, ਪਰ ਓਥੇ ਤਾਂ ਸਤਿਕਾਰ ਰੂਪ ਸ਼ੁਭ ਕਮਲ ਉੱਗ ਪਿਆ ਹੈ॥੬॥

ਧਨ ਸੁਗੰਧਤਾ ਜਿਸ ਤੇ ਪਾਈ। ਯੌਂ ਬਿਪਰੀਤਿ ਭਈ ਬਰਿਆਈ।
ਅਬਿ ਕੋ ਜਤਨ ਬਨਾਵੌਂ ਐਸੇ। ਹਰਿਗੁਵਿੰਦ ਕਾਰਾਗ੍ਰਹ ਬੈਸੇ॥ ੭॥

ਸੁਗੰਧਤਾ ਰੂਪ ਧਨ ਜਿਸ ਤੋਂ ਮਿਲਿਆ ਹੈ, ਇਸ ਤਰ੍ਹਾਂ ਮੱਲੋ-ਮੱਲੀ ਉਲਟ ਫੇਰ ਹੋ ਗਿਆ ਹੈ। ਹੁਣ ਕੋਈ ਐਸਾ ਯਤਨ ਕਰਾਂਗਾ ਕਿ ਸ੍ਰੀ ਹਰਿਗੋਬਿੰਦ ਕਿਸੇ ਜੇਲ੍ਹ ਵਿਚ ਜਾ ਕੇ ਬੈਠੇ॥੭॥

ਤਹਾਂ ਦਰਬ ਕੋ ਲੋਭ ਦਿਖਾਵੌਂ। ਕੈਦ ਬਿਖੈ ਕਹਿ ਕੈ ਮਰਿਵਾਵੌਂ।
ਤੌ ਬਚਾਇ ਮੇਰੋ ਹੁਇ ਜਾਇ। ਮਿਲਹਿ ਨ ਸ਼ਾਹੁ ਸੰਗ ਕਿਮ ਆਇ॥ ੮॥

ਓਥੇ ਧਨ ਦੇ ਲੋਭ ਵਿਖਾਵਾਂਗਾ ਅਤੇ ਕੈਦ ਵਿਚ ਹੀ ਕਹਿ ਕੇ ਮਰਵਾ ਦੇਵਾਂਗਾ। ਫਿਰ ਮੇਰਾ ਬਚਾਅ ਹੋ ਜਾਵੇਗਾ, ਫਿਰ ਕਦੀ ਵੀ ਆ ਕੇ ਬਾਦਸ਼ਾਹ ਨੂੰ ਨਹੀਂ ਮਿਲੇਗਾ॥੮॥

ਇਮ ਗਿਨਤੀ ਕੋ ਗਿਨਤਿ ਹਮੇਸ਼। ਸੰਕਟ ਚਿੰਤਾ ਜਿਸਹਿ ਵਿਸ਼ੇਸ।
ਗਿਨਤਿ ਗਟੀ ਕੋ ਜਤਨ ਬਿਚਾਰਾ। ਮਿਲਜੋ ਨਜੂਮੀ ਸੌਂ ਹਿਤ ਧਾਰਾ॥ ੯॥

ਇਸ ਤਰ੍ਹਾਂ ਹਮੇਸ਼ਾਂ ਗਿਣਤੀਆਂ ਗਿਣਦਾ ਰਹਿੰਦਾ ਸੀ, ਜਿਸ ਨੂੰ ਸੰਕਟ ਪੈ ਜਾਣ ਦੀ ਵਿਸ਼ੇਸ਼ ਚਿੰਤਾ ਸੀ। ਗਿਣਤੀਆਂ ਗਿਣਦਿਆਂ ਇਕ ਯਤਨ ਦੀ ਵਿਚਾਰ ਕੀਤੀ, ਮੈਂ ਨਜੂਮੀ ਨੂੰ ਪ੍ਰੇਮ ਧਾਰ ਕੇ ਮਿਲਦਾ ਹਾਂ॥੯॥

ਨਿਸ ਮੇਂ ਤਿਮਰ ਭਏ ਘਰ ਗਯੋ। ਦਰਬ ਪੰਚ ਸੈ ਤਿਸ ਕੋ ਦਯੋ।
ਭਨਤਿ ਬਿਨੈ ਸਮੁ ਤਿਸਕੇ ਸਾਥਾ। 'ਮੇਰੋ ਭਲੋ ਅਹੈ ਤੁਵ ਹਾਥਾ॥ ੧੦॥

ਰਾਤ ਨੂੰ ਹਨੇਰਾ ਹੋਣ ਤੇ ਨਜੂਮੀ ਦੇ ਘਰ ਗਿਆ, ਪੰਜ ਸੌ ਰੁਪਈਆ ਉਸ ਨੂੰ ਦਿੱਤਾ। ਫਿਰ ਉਸ ਨੂੰ ਬੇਨਤੀ ਸਮਾਨ ਕਿਹਾ, "ਮੇਰਾ ਭਲਾ ਤੇਰੇ ਹੱਥ ਵਿਚ ਹੈ॥੧੦॥

ਚਿਤ ਦੇ ਕਰਹੁ ਇਹੀ ਉਪਕਾਰ। ਅਪਰ ਦੇਉਂ ਧਨ ਪੰਚ ਹਜ਼ਾਰ।
ਹੁਇ ਲਚਾਰ ਮੈਂ ਤੁਝ ਢਿਗ ਆਯੋ। ਬਨਿ ਸਹਾਇ ਅਬਿ ਹੌਂ ਸ਼ਰਨਾਯੋ' ॥੧੧॥

ਮਨ ਲਾ ਕੇ ਮੇਰੇ ਤੇ ਇਹ ਉਪਕਾਰ ਕਰੋ, ਮੈਂ ਤੁਹਾਨੂੰ ਹੋਰ ਪੰਜ ਹਜ਼ਾਰ ਰੁਪਏ ਦੇਵਾਂਗਾ। ਮੈਂ ਬਹੁਤ ਲਾਚਾਰ ਹੋ ਕੇ ਤੁਹਾਡੇ ਪਾਸ ਆਇਆ ਹਾਂ, ਮੇਰੀ ਸਹਾਇਤਾ ਕਰੋ, ਮੈਂ ਤੁਹਾਡੀ ਸ਼ਰਨ ਆਇਆ ਹਾਂ॥ ੧੧॥

ਸੁਨਤਿ ਨਜੂਮੀ ਬੋਲਨਿ ਕੀਨਿ। 'ਸ਼ਾਹੁ ਦਿਵਾਨ ਭਏ ਕਿਮ ਦੀਨ।
ਸਿਰ ਕੇ ਜੋਰ ਕਰੌਂ ਤੁਵ ਕਾਜਾ। ਫੇਰ ਸ਼ਾਹੁ ਮਤਿ ਸਹਤ ਸਮਾਜਾ॥ ੧੨॥

ਇਹ ਸੁਣ ਕੇ ਨਜੂਮੀ ਨੇ ਕਿਹਾ, "ਬਾਦਸ਼ਾਹ ਦੇ ਦੀਵਾਨ ਕਿਵੇਂ ਦੀਨ ਹੋ ਗਏ ਹਨ। ਸਿਰ ਦੇ ਜ਼ੋਰ ਨਾਲ ਮੈਂ ਤੁਹਾਡਾ ਕੰਮ ਕਰਾਂਗਾ, ਬਾਦਸ਼ਾਹ ਦੀ ਉਸ ਦੇ ਦਰਬਾਰੀਆਂ ਸਹਿਤ ਮੱਤ ਮਾਰ ਦੇਵਾਂਗਾ॥ ੧੨॥

ਕੋ ਦੁਖ ਭਯੋ ਸੁਨਾਵਨ ਕਰੀਅਹਿ ?। ਮੈਂ ਨਿਰਵਾਰੋਂ ਚਿੰਤ ਨ ਧਰੀਅਹਿ'।
ਸੁਨਿ ਤਬਿ ਸਭਿਹਿ ਬ੍ਰਿਤੰਤ ਉਚਾਰਾ। 'ਹਿੰਦੁ ਗੁਰੂ ਸੰਗ ਬੈਰ ਹਮਾਰਾ॥੧੩॥

ਤੁਹਾਨੂੰ ਕੀ ਦੁੱਖ ਆ ਪਿਆ ਹੈ, ਮੈਨੂੰ ਸੁਣਾਓ ? ਮੈਂ ਤੁਹਾਡਾ ਦੁੱਖ ਦੂਰ ਕਰਾਂਗਾ ਚਿੰਤਾ ਨਾ ਕਰੋ''। ਇਹ ਸੁਣ ਕੇ ਚੰਦੂ ਨੇ ਸਾਰਾ ਬ੍ਰਿਤਾਂਤ ਸੁਣਾਇਆ, ''ਹਿੰਦੂਆਂ ਦੇ ਗੁਰੂ ਨਾਲ ਸਾਡਾ ਵੈਰ ਹੈ॥ ੧੩॥

ਤੁਝ ਤੇ ਪਰਦਾ ਨਾਂਹਿਨ ਰਾਖੌਂ। ਜਥਾ ਭਈ ਸਗਰੀ ਮੈਂ ਭਾਖੌਂ।
ਗੁਰੁ ਅਰਜਨ ਕੋ ਸਦਨ ਉਤਾਰਾ। ਦੇ ਸਜਾਇ ਬਡ ਪੂਰਬ ਮਾਰਾ॥ ੧੪॥

ਤੁਹਾਡੇ ਪਾਸੋਂ ਕੋਈ ਪੜਦਾ ਨਹੀਂ ਰਖਦਾ ਹਾਂ, ਜਿਵੇਂ ਹੋਈ ਹੈ, ਸਾਰੀ ਗੱਲ ਮੈਂ ਤੁਹਾਨੂੰ ਦੱਸਦਾ ਹਾਂ। ਗੁਰੂ ਅਰਜਨ ਦੇਵ ਨੂੰ ਮੈਂ ਆਪਣੇ ਘਰ ਰੱਖਿਆ ਸੀ, ਬੜੇ ਤਸੀਹੇ ਦੇ ਕੇ ਫਿਰ ਮਾਰ ਦਿੱਤਾ ਸੀ॥ ੧੪॥

ਅਬਿ ਤਿਸ ਕੋ ਸੁਤ ਹਰਿਗੋਵਿੰਦ। ਕਰਜੋ ਸ਼ਾਹੁ ਸੋਂ ਮੇਲ ਬਿਲੰਦ।
ਮੈਂ ਕਰਿ ਚਾਰੀ ਇਹਾਂ ਹਕਾਰਾ। ਆਇ ਆਪਨੋ ਕਾਜ ਸਵਾਰਾ॥ ੧੫॥

ਹੁਣ ਉਸ ਦਾ ਪੁੱਤਰ ਹਰਿਗੋਬਿੰਦ ਹੈ, ਉਸ ਨੇ ਬਾਦਸ਼ਾਹ ਨਾਲ ਬੜਾ ਮੇਲ ਮਿਲਾਪ ਬਣਾ ਲਿਆ ਹੈ। ਮੈਂ ਚੁਗਲੀ ਕਰਕੇ ਉਸ ਨੂੰ ਏਥੇ ਬੁਲਾਇਆ ਹੈ, ਉਸ ਨੇ ਏਥੇ ਆ ਕੇ ਆਪਣਾ ਕਾਰਜ ਸਵਾਰ ਲਿਆ ਹੈ॥ ੧੫॥

ਤਿਸ ਕੋ ਹਤਜੋ ਚਹਤਿ ਮੈਂ ਅਬੈ। ਇਮ ਉਪਾਇ ਚਿਤਵਜੋ ਸੁਨਿ ਸਬੈ।
ਤੂੰ ਕਹਿ ਸ਼ਾਹੁ ਸੰਗ ਅਸ ਬਾਤ। ਸਾਢਸਤੀ ਆਈ ਬੱਖਜਾਤ॥ ੧੬॥

ਮੈਂ ਉਸ ਨੂੰ ਹੁਣ ਮਾਰਨਾ ਚਾਹੁੰਦਾ ਹਾਂ, ਜਿਵੇਂ ਮੈਂ ਉਪਾਅ ਸੋਚਿਆ ਹੈ, ਉਹ ਸੁਣ ਲਵੋ। ਤੁਸੀਂ ਬਾਦਸ਼ਾਹ ਨੂੰ ਜਾ ਕੇ ਇਸ ਤਰ੍ਹਾਂ ਕਹੋ ਕਿ ਹੁਣ ਪਰਗਟ ਰੂਪ ਵਿਚ ਤੁਹਾਡੇ ਉੱਤੇ ਸਾੜ੍ਹਸਤੀ ਆ ਗਈ ਹੈ॥ ੧੬॥

*ਨੋਟ:-ਸਨਿਚਰ ਗ੍ਰਹਿ ਦੀ ਸਾਢੇ ਸੱਤ ਵਰ੍ਹੇ ਜਾਂ ਸਾਢੇ ਸੱਤ ਮਹੀਨੇ ਜਾਂ ਸਾਢੇ ਸੱਤ ਦਿਨ ਦੀ ਇਕ ਦਸ਼ਾ ਹੈ, ਜਿਸ ਦਾ ਫਲ ਬਹੁਤ ਮਾੜਾ ਦੱਸਿਆ ਜਾਂਦਾ ਹੈ। ਪੰਜਾਬੀ ਵਿਚ ਸਾੜ੍ਹਸਤੀ ਦਾ ਮਤਲਬ ਸਾਢੇ ਸੱਤ ਹੀ ਹੈ।*

ਮੁਖ ਮੁਰਝਾਇ ਬਨਹੁ ਦਿਲਗੀਰਿ। ਜਿਸ ਤੇ ਸ਼ਾਹੁ ਧਰੈ ਨਹਿੰ ਧੀਰ।
ਮ੍ਰਿਤੁ ਕੋ ਭੈ ਦਿਖਰਾਵਨਿ ਕਰੀਅਹਿ। ਬੂਝੈ ਜਤਨ ਤ ਏਵ ਉਚਰੀਅਹਿ ॥੧੭॥

ਮੁਰਝਾਇਆ ਜੇਹਾ ਚਿਹਰਾ ਬਣਾ ਕੇ ਬਹੁਤ ਦਿਲਗੀਰ ਬਣ ਜਾਵੋ, ਜਿਸ ਨੂੰ ਵੇਖ ਕੇ ਬਾਦਸ਼ਾਹ ਆਪਣਾ ਧੀਰਜ ਖੋਹ ਬੈਠੇ, ਉਸ ਨੂੰ ਮੌਤ ਦਾ ਭੈਅ ਵਿਖਾਵੋ, ਜੇ ਉਪਾਅ ਪੁੱਛੇ ਤਾਂ ਇਵੇਂ ਦੱਸੋ॥੧੭॥

ਹਰਿਗੁਵਿੰਦ ਆਖਯ ਬੱਖਜਾਤ। ਸੋਢੀ ਹੋਇ ਸੁ ਖੱਤ੍ਰੀ ਜਾਤਿ।
ਹਿਤ ਤੁਮਰੇ ਸੋ ਫੇਰਹਿ ਮਾਲਾ। ਥਲ ਗੁਲੇਰ ਮਹਿਂ ਬੈਠਿ ਨਿਰਾਲਾ॥ ੧੮॥

ਪਰਗਟ ਰੂਪ ਵਿਚ ਹਰਿਗੋਬਿੰਦ ਉਸ ਦਾ ਨਾਂ ਹੋਵੇ ਅਤੇ ਸੋਢੀ ਕੁਲ ਦਾ ਖੱਤਰੀ ਹੋਵੇ, ਉਹ ਤੁਹਾਡੇ ਹਿਤ ਵਾਸਤੇ ਗਵਾਲੀਅਰ ਕਿਲ੍ਹੇ ਵਿਚ ਬੈਠ ਕੇ ਮਾਲਾ ਫੇਰਨ॥ ੧੮॥

ਤਬਿ ਸੁਖੈਨ ਦਿਨ ਬਿਤਹਿਂ ਤੁਮਾਰੇ। ਏਵ ਪ੍ਰਬੋਧਹੁ ਜਾਇ ਸਕਾਰੇ।
ਟਰਹਿ ਸ਼ੱਤ੍ਰੂ ਤਬਿ ਲਿਹੁ ਧਨ ਘਨੋ। ਕਰਹੁ ਜਤਨ ਬਹੁ ਬੁਧਿ ਤੇ ਭਨੋ' ॥੧੯॥

ਫਿਰ ਤੁਹਾਡੇ ਦਿਨ ਸੌਖੇ ਬੀਤ ਜਾਣਗੇ, ਇਸ ਤਰ੍ਹਾਂ ਜਾ ਕੇ ਜਹਾਂਗੀਰ ਨੂੰ ਸਮਝਾਓ। ਜਦ ਮੇਰਾ ਦੁਸ਼ਮਣ ਦੂਰ ਹੋ ਜਾਵੇ ਤਾਂ ਮੈਥੋਂ ਵਾਧੂ ਧਨ ਲਵੋ, ਇਹ ਯਤਨ ਕਰੋ ਅਤੇ ਚਤਰਾਈ ਨਾਲ ਬੋਲੋ''॥ ੧੯॥

**ਤਬਹਿ ਨਜੂਮੀ ਧੀਰਜ ਦੀਨਿ। 'ਮੈਂ ਇਮ ਕਰੌਂ ਚਿੰਤ ਕਰਿ ਹੀਨ।**
**ਸ਼ਾਹੁ ਕਰਹਿ ਨਿਤ ਮੈਂ ਜੁ ਬਤਾਏ। ਪੂਰਬ ਅਨਿਕ ਬਾਰ ਪਤਿਯਾਏ॥ ੨੦॥**

ਤਦ ਨਜੂਮੀ ਨੇ ਧੀਰਜ ਦਿੱਤਾ, "ਮੈਂ ਇਸ ਤਰ੍ਹਾਂ ਹੀ ਕਰਾਂਗਾ ਤੇ ਤੁਹਾਡੀ ਚਿੰਤਾ ਦੂਰ ਕਰਾਂਗਾ। ਬਾਦਸ਼ਾਹ ਹਮੇਸ਼ਾ ਉਸ ਤਰ੍ਹਾਂ ਹੀ ਕਰਦਾ ਹੈ ਜਿਵੇਂ ਮੈਂ ਦੱਸਦਾ ਹਾਂ, ਪਹਿਲਾਂ ਵੀ ਅਨੇਕਾਂ ਵਾਰ ਮੈਂ ਪਰਖਿਆ ਹੈ॥ ੨੦॥

**ਇਕ ਮੇਰੇ ਕਹਿਬੇ ਕੀ ਦੇਰਿ। ਸੁਨਤਿ ਗੁਰੂ ਕੋ ਪਠਹਿ ਗੁਲੇਰ'।**
**ਗਯੋ ਚੰਦੂ ਤਬਿ ਹਰਖ ਧਰੰਤਾ। ਜਾਨਜੋ ਗਹਜੋ ਨ ਛੁਟਹਿ ਕਦੰਤਾ॥ ੨੧॥**

ਇਕ ਮੇਰੇ ਕਹਿਣ ਦੀ ਦੇਰ ਹੈ, ਸੁਣਦਿਆਂ ਹੀ ਗੁਰੂ ਜੀ ਨੂੰ ਗਵਾਲੀਅਰ ਭੇਜ ਦੇਵੇਗਾ। ਚੰਦੂ ਫਿਰ ਬਹੁਤ ਪ੍ਰਸੰਨ ਹੋ ਕੇ ਚਲਾ ਗਿਆ, ਉਸ ਨੇ ਇਹ ਸਮਝਿਆ ਕਿ ਹੁਣ ਫੜੇ ਦਾ ਕਦੀ ਵੀ ਛੁਟਕਾਰਾ ਨਹੀਂ ਹੋਵੇਗਾ॥ ੨੧॥

**ਪਿਤ ਕੈ ਸਮ ਕਰਿ ਕੈ ਇਸ ਹਾਨ। ਤਬਿ ਨਿਚਿੰਤ ਹੁਇ ਟਿਕੌਂ ਸਥਾਨ।**
**ਨਿਸ ਮਹਿ ਪਰਜੋ ਰਹਜੋ ਨਹਿਂ ਸੋਵਾ। ਗਿਨਤ ਗਟੀ ਚਿਤ ਚਿੰਤ ਪਰੋਵਾ॥ ੨੨॥**

ਇਸ ਦੇ ਪਿਤਾ ਵਾਂਗ, ਇਸ ਨੂੰ ਮਾਰ ਮੁਕਾਵਾਂਗਾ, ਫਿਰ ਨਿਸਚਿੰਤ ਇਸ ਥਾਂ ਟਿਕਾਂਗਾ। ਸਾਰੀ ਰਾਤ ਪਿਆ ਰਿਹਾ, ਸੁੱਤਾ ਨਹੀਂ, ਗਿਣਤੀਆਂ ਗਿਣ-ਗਿਣ ਚਿੱਤ ਚਿੰਤਾ ਨਾਲ ਪਰੋਇਆ ਹੋਇਆ ਸੀ॥ ੨੨॥

**ਭਈ ਪ੍ਰਭਾਤਿ ਨਜੂਮੀ ਗਯੋ। ਬਗਲ ਕਿਤਾਬ ਮਲਿਨ ਮੁਖ ਕਿਯੋ।**
**ਜਾਇ ਸਲਾਮ ਸ਼ਾਹੁ ਸੋਂ ਕਰੀ। ਕਹਿਨ ਬਾਤ ਚਾਤੁਰਤਾ ਧਰੀ॥ ੨੩॥**

ਜਦ ਸਵੇਰ ਹੋਈ ਤਾਂ ਨਜੂਮੀ, ਬਗਲ ਵਿਚ ਕਿਤਾਬ ਲੈ ਕੇ ਭੈੜਾ ਜੇਹਾ ਮੂੰਹ ਬਣਾ ਕੇ ਬਾਦਸ਼ਾਹ ਪਾਸ ਗਿਆ। ਜਾ ਕੇ ਬਾਦਸ਼ਾਹ ਨੂੰ ਸਲਾਮ ਕੀਤੀ। ਗੱਲ ਕਹਿਣ ਵਾਸਤੇ ਚਤਰਾਈ ਧਾਰਨ ਕੀਤੀ॥ ੨੩॥

**ਮਲਿਨ ਨਜੂਮੀ ਕੀ ਦਿਸ਼ ਹੇਰਿ। ਸ਼ਾਹੁ ਬਿਹਸ ਬੂਝਤਿ 'ਹੈ ਖੈਰ ?।**
**ਕਿਮ ਆਵਤਿ ਹੈ ਮਨ ਮੁਰਝਾਯੋ ?। ਕਛੂ ਕਾਜ ਤੌ ਨਹਿਂ ਬਿਗਰਾਯੋ ?'॥ ੨੪॥**

ਨਜੂਮੀ ਦੇ ਭੈੜੇ ਚਿਹਰੇ ਨੂੰ ਵੇਖ ਕੇ ਬਾਦਸ਼ਾਹ ਨੇ ਪੁਛਿਆ, "ਸੁਖ ਹੈ ? ਕਿਵੇਂ ਮੁਰਝਾਇਆ ਹੋਇਆ ਮੂੰਹ ਲੈ ਕੇ ਆਇਆ ਹੈਂ, ਕੋਈ ਕੰਮ ਤੇ ਨਹੀਂ ਵਿਗੜ ਗਿਆ ?"॥ ੨੪॥

**ਸੁਨਿ ਕਰਿ ਕਹਨਿ ਲਾਗਿ ਛਲ ਸਾਨੀ। 'ਬਿੱਦਜਾ ਕਰਹਿਂ ਬਿਚਾਰ ਮਹਾਨੀ।**
**ਦਯੋ ਆਪ ਕੋ ਸਭਿ ਕੁਛ ਖਾਤਿ। ਚਹਿਂ ਦਿਨ ਰੈਨ ਖੈਰ ਤੁਵ ਗਾਤਿ॥ ੨੫॥**

ਇਹ ਸੁਣ ਕੇ ਵੱਡਾ ਛਲੀਆ ਕਹਿਣ ਲੱਗਾ, "ਮਹਾਨ ਜੋਤਸ਼ ਵਿਦਿਆ ਤੇ ਵਿਚਾਰ ਕਰਦੇ ਹਾਂ, ਸਭ ਕੁਝ ਆਪ ਦਾ ਦਿੱਤਾ ਖਾਂਦੇ ਹਾਂ, ਅਸੀਂ ਦਿਨ ਰਾਤ ਤੁਹਾਡੇ ਸਰੀਰ ਦੀ ਖੈਰ ਮੰਗਦੇ ਹਾਂ॥ ੨੫॥

**ਖੋਜਨਿ ਕਰੇ ਭਲੇ ਗ੍ਰੈਹ ਸਾਰੇ। ਸਾਢਸਤੀ ਅਬਿ ਚਢੀ ਤੁਮਾਰੇ।**
**ਕ੍ਰੂਰ ਮਹਦ ਇਹ ਦੁਖ ਕੀ ਦਾਤਾ। ਜਿਸ ਪਰ ਚਢਤਿ ਕਰਤਿ ਇਹ ਘਾਤਾ॥ ੨੬॥**

ਮੈਂ ਭਲੀ ਪ੍ਰਕਾਰ ਸਾਰੇ ਗ੍ਰਹਿਆਂ ਦੀ ਖੋਜ ਕੀਤੀ ਹੈ, ਹੁਣ ਆਪ ਜੀ ਦੇ ਸਿਰ ਤੇ ਸਾੜ੍ਹਸਤੀ ਚੜ੍ਹ ਗਈ ਹੈ। ਇਹ ਬੜੀ ਭੈੜੀ ਹੈ ਤੇ ਦੁੱਖਾਂ ਦੀ ਦਾਤੀ ਹੈ, ਜਿਸ ਦੇ ਵੀ ਸਿਰ ਤੇ ਚੜ੍ਹਦੀ ਹੈ, ਉਸ ਨੂੰ ਮਾਰ ਕੇ ਹੀ ਛੱਡਦੀ ਹੈ॥ ੨੬॥

**ਪੁਨ ਉਪਾਇ ਮੈਂ ਅਧਿਕ ਬਿਚਾਰੇ। ਜਿਸ ਤੇ ਨੀਕੀ ਰਹੈ ਤੁਮਾਰੇ'।**
**ਸੁਨਤਿ ਸ਼ਾਹੁ ਦਲਕਜੋ ਧਰਿ ਤ੍ਰਾਸਾ। 'ਕਬਿ ਤੇ ਚਢੀ ਕਹਹੁ ਮੁਝ ਪਾਸਾ ?॥ ੨੭॥**

ਫਿਰ ਮੈਂ ਬਹੁਤ ਉਪਾਵਾਂ ਤੇ ਵਿਚਾਰ ਕੀਤੀ ਹੈ, ਜਿਸ ਨਾਲ ਆਪ ਜੀ ਠੀਕ ਠਾਕ ਰਹੋ", ਇਹ ਸੁਣ ਕੇ ਬਾਦਸ਼ਾਹ ਡਰ ਨਾਲ ਕੰਬਿਆ। ਮੇਰੇ ਸਿਰ ਤੇ ਇਹ ਕਦ ਦੀ ਚੜ੍ਹੀ ਹੈ ?॥ ੨੭॥

ਜਤਨ ਬਿਚਾਰਜੋ ਸੋ ਕਹਿ ਦੀਜੈ। ਸਾਢਸਤੀ ਬਲ ਜਿਸ ਤੇ ਛੀਜੈ'।
ਤਬਹਿ ਨਜੂਮੀ ਬਾਕ ਉਚਾਰੇ। 'ਦੁਖਦ ਚਢੀ ਇਹ ਆਜ ਤਿਹਾਰੇ॥ ੨੮॥

ਜਿਹੜਾ ਤੂੰ ਉਪਾਵ ਵਿਚਾਰਿਆ ਹੈ, ਉਹ ਵੀ ਦੱਸ ਦੇਵੋ ਜਿਸ ਨਾਲ ਸਾੜ੍ਹਸਤੀ ਦੀ ਤਾਕਤ ਖਤਮ ਹੋ ਜਾਵੇ"। ਤਦ ਨਜੂਮੀ ਬੋਲਿਆ, "ਇਹ ਦੁਖਦਾਇਕ ਅੱਜ ਤੁਹਾਡੇ ਸਿਰ ਤੇ ਚੜ੍ਹੀ ਹੈ॥ ੨੮॥

ਬਹੁ ਲੋਕਨਿ ਕੋ ਨਹੀਂ ਸੁਨਾਵਹੁ। ਰਾਖਹੁ ਗੋਪ ਮਹਾਂ ਫਲ ਪਾਵਹੁ।
ਸੋਢਿ ਬੰਸ ਖੱਤ੍ਰੀ ਸ਼ੁਭ ਜਾਤੀ। ਹਰਿ ਗੋਵਿੰਦ ਨਾਮ ਬੱਖਜਾਤੀ॥ ੨੯॥

ਬਹੁਤ ਲੋਕਾਂ ਨੂੰ ਨਾ ਸੁਣਾਵੋ, ਗੁਪਤ ਰਖੋ ਤੇ ਮਹਾਂ ਫਲ ਪਾਵੋ। ਖੱਤਰੀ ਜਾਤੀ ਵਿਚ ਸੋਢੀ ਸ਼ੁਭ ਵੰਸ਼ ਹੈ, ਉਸ ਵੰਸ਼ ਵਿਚ ਹਰਿਗੋਬਿੰਦ ਨਾਮ ਬਹੁਤ ਉੱਘਾ ਹੈ॥ ੨੯॥

ਕਰਹਿ ਸ਼ਨਾਨ ਤੀਨ ਹੂੰ ਕਾਲਾ। ਦੁਰਗ ਗੁਆਲਿਯਰ ਥਾਨ ਨਿਰਾਲਾ।
ਗਹਿ ਕਰਿ ਮਾਲਾ ਬੈਠਹਿ ਬਰਨੀ। ਠਨਿ ਮੌਨਿ ਕਰਿ ਐਸੇ ਕਰਨੀ॥ ੩੦॥

ਗਵਾਲੀਅਰ ਦੇ ਕਿਲ੍ਹੇ ਵਰਗੀ ਨਿਰਾਲੀ ਥਾਂ ਵਿਖੇ ਉਹ ਤਿੰਨ ਵਾਰ ਦਿਨ ਵਿਚ ਇਸ਼ਨਾਨ ਕਰੇ, ਹੱਥ ਵਿਚ ਮਾਲਾ ਫੜ ਕੇ ਜਾਪ ਕਰੇ, ਇਸ ਤਰ੍ਹਾਂ ਕਰਕੇ ਮੌਨ ਧਾਰਨ ਕਰ ਲਵੇ॥ ੩੦॥

ਤੁਮਰੇ ਹੇਤੁ ਮਨੋਰਥ ਧਾਰੈ। ਪਾਕ ਅਲਾਹ ਰਿਦੈ ਸੰਭਾਰੈ।
ਕਰਹ ਜਤਨ ਹੁਇ ਖੈਰ ਤੁਮਾਰੀ। ਸਾਢਸਤੀ ਬਲ ਹੁਇ ਨਿਰਵਾਰੀ॥ ੩੧॥

ਤੁਹਾਡੇ ਵਾਸਤੇ ਮਨੋਰਥ ਧਾਰਨ ਕਰੇ, ਅੱਲਾਹ ਪਾਕ ਦਾ ਨਾਂ ਹਿਰਦੇ ਵਿਚ ਸੰਭਾਲੇ, ਉਸ ਦੇ ਯਤਨ ਕਰਨ ਨਾਲ ਤੁਹਾਡਾ ਕੋਈ ਵਿਗਾੜ ਨਹੀਂ ਹੋਵੇਗਾ, ਸਾੜ੍ਹਸਤੀ ਦਾ ਸਾਰਾ ਬਲ ਦੂਰ ਹੋ ਜਾਵੇਗਾ॥ ੩੧॥

ਅਪਨੇ ਦੇਸ਼ ਅਸ਼ੇਸ਼ ਵਿਸ਼ੇਸ਼। ਖੋਜਹੁ ਅਸ ਨਰ ਮਿਟਹਿ ਕਲੇਸ਼'।
ਸੁਨਤਿ ਸ਼ਾਹੁ ਚਿਤ ਚਿੰਤ ਪਰੋਵਾ। ਕਹੇ ਨਜੂਮੀ ਕੇ ਡਰੁ ਹੋਵਾ॥ ੩੨॥

ਆਪਣੇ ਦੇਸ਼ ਜਾਂ ਕਿਸੇ ਹੋਰ ਵਿਸ਼ੇਸ਼ ਥਾਂ ਅਜਿਹੇ ਮਨੁੱਖ ਦੀ ਭਾਲ ਕਰੋ, ਤਾਂਕਿ ਤੁਹਾਡਾ ਇਹ ਕਲੇਸ਼ ਮਿੱਟ ਜਾਵੇ"। ਇਹ ਸੁਣ ਕੇ ਬਾਦਸ਼ਾਹ ਚਿੰਤਾ ਵਿਚ ਪਰੋਇਆ ਗਿਆ। ਨਜੂਮੀ ਕਹਿਣ ਲੱਗਾ, ਕਿਸ ਗੱਲ ਦਾ ਡਰ ਹੈ॥ ੩੨॥

ਇਕ ਚੰਦੂ ਦੁਇ ਤ੍ਰੈ ਉਮਰਾਊ। ਹੁਤੇ ਸਮੀਪ, ਬਿਲੋਕਿ ਸਭਾਊ।
ਸਭਿਨਿ ਏਕ ਮਤਿ ਪੂਰਬ ਗਿਨਜੋ। ਤਊ ਨ ਬਿਨੁ ਬੂਝੇ ਤਿਨ ਭਨਜੋ॥ ੩੩॥

ਇਕ ਚੰਦੂ ਅਤੇ ਦੋ ਤਿੰਨ ਹੋਰ ਹਾਕਮ ਵੀ ਨੇੜੇ ਹੀ ਸਨ, ਸਹਿਜ ਸੁਭਾਉ ਬੋਲਿਆ ਸੁਣ ਕੇ, ਸਾਰਿਆਂ ਨੇ ਇਕ ਮੱਤ ਹੋ ਕੇ ਗਿਣਿਆ, ਕਿ ਫਿਰ ਵੀ ਉਸ ਬਿਨ ਜਾਣਿਆਂ ਨਹੀਂ ਕਿਹਾ ਹੈ॥ ੩੩॥

ਕਿਤਿਕ ਕਾਲ ਸੋਚਤਿ ਰਹਿ ਸ਼ਾਹੂ। ਬੋਲਜੋ ਬਹੁਰ ਬਿਲੋਕੇ ਪਾਹੂ।
'ਅਸ ਨਰ ਹੈ ਕਿ ਨਹੀਂ ਕਿਸ ਠਾਹਰ ?। ਨਤੁ ਖੋਜਹੁ ਪੁਰਿ ਕਰਿ ਬਹੁ ਆਹਰ॥ ੩੪॥

ਬਾਦਸ਼ਾਹ ਕਾਫੀ ਦੇਰ ਤਕ ਸੋਚਦਾ ਰਿਹਾ, ਫਿਰ ਚੰਦੂ ਆਦਿ ਨੂੰ ਪਾਸ ਬੈਠਿਆਂ ਵੇਖ ਕੇ ਬੋਲਿਆ, "ਅਜਿਹਾ ਮਨੁੱਖ ਕਿਸੇ ਥਾਂ ਹੈ ? ਨਹੀਂ ਤਾਂ ਨਗਰ ਵਿਚ ਯਤਨ ਕਰਕੇ ਉਸ ਦੀ ਭਾਲ ਕਰੋ॥ ੩੪॥

ਕਰਹਿ ਜੁ ਬਰਨੀ ਫੇਰੈ ਮਾਲਾ। ਮੋਹਿ ਬਿਖਾਦ ਬਿਨਾਸ਼ ਬਿਸਾਲਾ।
ਅਸ ਆਨਹੁ ਖੋਜਹੁ ਪੁਰਿ ਸਾਰੇ। ਤਿਸ ਕੋ ਦੈ ਹੌਂ ਦਰਬ ਉਦਾਰੇ'॥ ੩੫॥

ਜਿਹੜਾ ਕਿ ਜਾਪ ਕਰੇ ਅਤੇ ਮਾਲਾ ਫੇਰੇ, ਮੇਰੇ ਵੱਡੇ ਦੁਖ ਨੂੰ ਦੂਰ ਕਰੇ। ਅਜੇਹਾ ਮਨੁੱਖ ਸਾਰੇ ਨਗਰ ਵਿਚੋਂ ਲੱਭ ਕੇ ਲਿਆਵੋ, ਉਸ ਨੂੰ ਅਸੀਂ ਬਹੁਤ ਧਨ ਦੇਵਾਂਗੇ''॥ ੩੫॥

ਚੰਦੂ ਇਕ ਉਮਰਾਵ ਸੁ ਪ੍ਰੇਰਾ। ਸ਼ਾਹੁ ਸੰਗ ਬੋਲਜੋ ਤਿਸ ਬੇਰਾ।
'ਐਸੋ ਨਰ ਰਾਵਰ ਕੇ ਪਾਸ। ਸਗਰੇ ਪਤੇ ਮਿਲਤਿ ਹੈਂ ਤਾਸ॥ ੩੬॥

ਚੰਦੂ ਨੇ ਓਸੇ ਵੇਲੇ ਇਕ ਹਾਕਮ ਨੂੰ ਪ੍ਰੇਰਿਆ, ਓਸ ਵੇਲੇ ਉਸ ਬਾਦਸ਼ਾਹ ਨੂੰ ਕਿਹਾ, ''ਅਜਿਹਾ ਮਨੁੱਖ ਤੁਹਾਡੇ ਪਾਸ ਹੈ, ਅਜਿਹੀਆਂ ਸਾਰੀਆਂ ਨਿਸ਼ਾਨੀਆਂ ਉਸ ਵਿਚ ਮਿਲਦੀਆਂ ਹਨ''॥ ੩੬॥

ਜੋ ਹਿੰਦੁਨਿ ਮਹਿਂ ਗੁਰੂ ਕਹਾਵੈ। ਲਾਖਹੁਂ ਸਿਖ ਬਨਿ ਸੀਸ ਨਿਵਾਵੈਂ।
ਜਿਨਹੁ ਵਹਿਰ ਕੇਹਰਿ ਕੋ ਮਾਰਾ। ਸੋ ਇਸ ਬਿਧਿ ਕੋ ਰਿਦੇ ਬਿਚਾਰਾ॥ ੩੭॥

ਜਿਹੜਾ ਹਿੰਦੂਆਂ ਵਿਚ ਗੁਰੂ ਕਹਾਉਂਦਾ ਹੈ, ਲੱਖਾਂ ਲੋਕ ਸਿੱਖ ਬਣ ਕੇ ਉਸ ਅੱਗੇ ਸਿਰ ਨਿਵਾਉਂਦੇ ਹਨ। ਜਿਸ ਨੇ ਜੰਗਲ ਵਿਚ ਸ਼ੇਰ ਨੂੰ ਮਾਰਿਆ ਸੀ, ਸੋ ਇਸ ਵਿਧੀ ਨਾਲ ਹਿਰਦੇ ਵਿਚ ਵਿਚਾਰਿਆ ਹੈ॥ ੩੭॥

ਸੋਢੀ ਕੁਲ ਖੱਤ੍ਰੀ ਤਿਨ ਜਾਤਿ। ਹਰਿ ਗੋਵਿੰਦ ਨਾਮ ਬੱਖਜਾਤਿ।
ਕਰਾਮਾਤ ਭੀ ਸੁਨੀ ਸੁ ਰਾਖੈ। ਲੋਕ ਸਕਲ 'ਗੁਰ ਗੁਰ' ਤਿਸ ਭਾਖੈਂ॥ ੩੮॥

ਸੋਢੀ ਉਨ੍ਹਾਂ ਦੀ ਕੁਲ ਹੈ ਤੇ ਖੱਤਰੀ ਉਨ੍ਹਾਂ ਦੀ ਜਾਤ ਹੈ ਤੇ ਹਰਿਗੋਬਿੰਦ ਨਾਂ ਉਨ੍ਹਾਂ ਦਾ ਪ੍ਰਗਟ ਹੈ। ਸੁਣਿਆ ਹੈ, ਉਹ ਕਰਾਮਾਤ ਵੀ ਰੱਖਦੇ ਹਨ, ਸਾਰੇ ਲੋਕ ਉਨ੍ਹਾਂ ਨੂੰ 'ਗੁਰੂ ਜੀ, ਗੁਰੂ ਜੀ' ਕਹਿ ਕੇ ਬੁਲਾਉਂਦੇ ਹਨ॥ ੩੮॥

ਦਰਬ ਪੰਚ ਸੈ ਰਾਵਰਿ ਘਰ ਤੇ। ਪਹੁੰਚਤਿ ਨਿਤਿ ਅਨੰਦ ਸੋਂ ਬਰਤੇ'।
ਕਹੈ ਸ਼ਾਹੁ 'ਸੋ ਤੌ ਗੁਰੁ ਪੀਰ। ਮੁਰਉਰ ਸ਼ਰਧਾ ਪਿਖਿ ਭੇ ਤੀਰ॥ ੩੯॥

ਆਪ ਜੀ ਦੇ ਘਰ ਤੋਂ ਰੋਜ਼ ਪੰਜ ਸੌ ਰੁਪਏ ਉਨ੍ਹਾਂ ਨੂੰ ਪਹੁੰਚਦੇ ਹਨ ਤੇ ਉਹ ਬੜੇ ਅਨੰਦ ਨਾਲ ਇਸ ਧਨ ਦਾ ਪ੍ਰਯੋਗ ਕਰਦੇ ਹਨ।'' ਬਾਦਸ਼ਾਹ ਕਹਿਣ ਲੱਗਾ, ''ਉਹ ਤਾਂ ਗੁਰੂ ਪੀਰ ਹਨ। ਮੇਰੇ ਹਿਰਦੇ ਦੀ ਸ਼ਰਧਾ ਵੇਖ ਕੇ ਮੇਰੇ ਪਾਸ ਆਏ ਹਨ॥ ੩੯॥

ਕਿਮ ਇਹ ਬਾਤ ਕਹਨਿ ਬਨਿ ਆਵੈ। ਬਰਨੀ ਕਰਨੀ ਦੁਰਗ ਸਿਧਾਵੈਂ।
ਸ਼੍ਰੀ ਨਾਨਕ ਗਾਦੀ ਜੁ ਭਲੀ ਹੈ। ਤਿਸ ਪਰ ਬੈਠਜੋ ਬਾਕ ਬਲੀ ਹੈ'॥ ੪੦॥

ਉਨ੍ਹਾਂ ਨੂੰ ਇਹ ਗੱਲ ਕਿਵੇਂ ਕਹਿਣੀ ਬਣਦੀ ਹੈ, ਜਾਪ ਕਰਨ ਵਾਸਤੇ ਕਿਲ੍ਹੇ ਵਿਚ ਭੇਜੀਏ। ਗੁਰੂ ਨਾਨਕ ਦੇਵ ਜੀ ਦੀ ਗੱਦੀ ਜਿਹੜੀ ਬੜੀ ਮਹਾਨ ਹੈ, ਉਸ ਗੱਦੀ ਉਤੇ ਬਚਨਾਂ ਦਾ ਮਹਾਨ ਬਲੀ ਬੈਠਾ ਹੈ''॥ ੪੦॥

ਸੁਨਿ ਬੋਲਜੋ ਤਬਿ ਚੰਦੁ ਕੁਪੱਤਾ। 'ਤੁਮ ਕੁਲ ਕੇ ਦੀਪਕ ਚਵਗੱਤਾ।
ਜਹਾਂ ਪਨਾਹ ਆਪ ਬਡਭਾਗੇ। ਸਭਿ ਜਗ ਕੇ ਦ੍ਰਿਗ ਤੁਮ ਦਿਸ਼ਿ ਲਾਗੇ॥ ੪੧॥

ਇਹ ਸੁਣ ਕੇ ਦੁਸ਼ਟ ਚੰਦੂ ਬੋਲਿਆ, ''ਤੁਸੀ ਚੁੱਗ ਕੁਲ ਦੇ ਦੀਪਕ ਹੋ, ਹੇ ਜਹਾਂ ਪਨਾਹ! ਤੁਸੀ ਵੱਡੇ ਭਾਗਾਂ ਵਾਲੇ ਹੋ, ਸਾਰੇ ਜਗਤ ਦੀਆਂ ਅੱਖਾਂ ਤੁਹਾਡੇ ਉਤੇ ਲੱਗੀਆਂ ਹੋਈਆਂ ਹਨ॥ ੪੧॥

ਖੈਰ ਸ਼ਰੀਰ ਜਿ ਹੋਹਿ ਤੁਮਾਰੇ। ਤੌ ਗਿਨਤੀ ਅਸ ਕਹਾਂ ਬਿਚਾਰੇ।
ਤੁਮ ਤੇ ਸ੍ਰੇਸ਼ਟ ਅਪਰ ਨ ਕੋਈ। ਰਾਵਰਿ ਸ਼੍ਰੇਯ ਕਰਹਿ ਨਹਿਂ ਜੋਈ॥ ੪੨॥

ਜੇ ਤੁਹਾਡੇ ਸਰੀਰ ਦੀ ਭਲਾਈ ਹੋ ਜਾਵੇ ਤਾਂ ਅਜਿਹੀ ਗਿਣਤੀ ਵਿਚਾਰਣ ਦੀ ਕੀ ਲੋੜ ਹੈ। ਤੁਹਾਡੇ ਨਾਲੋਂ ਸ੍ਰੇਸ਼ਟ ਹੋਰ ਕੋਈ ਨਹੀਂ ਹੈ, ਜਿਹੜਾ ਆਪ ਜੀ ਦੇ ਸੁਖ ਦਾ ਖਿਆਲ ਨਾ ਰੱਖੇ॥ ੪੨॥

**ਸ੍ਰੀ ਨਾਨਕ ਗਾਦੀ ਪਰ ਬੈਸਾ। ਰਿਦੈ ਨ ਸੰਸਾ ਕੀਜਹਿ ਐਸਾ।**
**ਸੋ ਬੇਦੀ ਕੁਲ ਮਹਿਂ ਤਨ ਪਾਯੋ। ਇਹ ਸੋਢੀ ਖੱਤ੍ਰੀ ਕੁਲ ਜਾਯੋ॥ ੪੩॥**

ਉਹ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਤੇ ਬੈਠਾ ਹੈ, ਹਿਰਦੇ ਵਿਚ ਅਜਿਹਾ ਕੋਈ ਸ਼ੰਕਾ ਨਾ ਕਰੋ, ਉਨ੍ਹਾਂ ਬੇਦੀ ਕੁਲ ਵਿਚ ਸਰੀਰ ਧਾਰਨ ਕੀਤਾ ਸੀ, ਇਨ੍ਹਾਂ ਨੇ ਸੋਢੀ ਖੱਤਰੀ ਕੁਲ ਵਿਚ ਜਨਮ ਲਿਆ ਹੈ॥ ੪੩॥

**ਬਿਨਾ ਸੰਦੇਹ ਪਠਾਵਨਿ ਕਰੀਅਹਿ। ਅਪਰ ਨ ਗਿਨਤੀ ਕੋਇ ਬਿਚਰੀਅਹਿ।**
**ਜੇ ਰਾਵਰਿ ਤਨੁ ਕੀ ਸੁਖ ਹੋਇ। ਪ੍ਰਾਨ ਦੇਤਿ ਹਮ ਦੇਰਿ ਨ ਕੋਇ॥ ੪੪॥**

ਕਿਸੇ ਸ਼ੰਕਾ ਬਗ਼ੈਰ ਉਨ੍ਹਾਂ ਨੂੰ ਭੇਜੋ, ਹੋਰ ਕੋਈ ਗਿਣਤੀ ਮਨ ਵਿਚ ਨਾ ਵੀਚਾਰੋ ਜੇ ਆਪ ਜੀ ਦੇ ਸਰੀਰ ਦੀ ਸੁਖ ਹੋਵੇ, ਪ੍ਰਾਣ ਦੇਣ ਵਿਚ ਵੀ ਅਸੀਂ ਦੇਰ ਨਹੀਂ ਲਾਵਾਂਗੇ॥ ੪੪॥

**ਤੁਮਰੋ ਕਸ਼ਟ ਜਿ ਬਾਂਟਜੋ ਜਾਇ। ਹਮ ਸਹਿ ਲੇਹਿਂ ਰਿਦੇ ਹਰਖਾਇ।**
**ਜੇ ਇਮ ਸੁਨਿ ਹੈ ਹਰਿਗੋਬਿੰਦ। ਕਰਹਿ ਜਾਪ ਲਹਿ ਅਨੰਦ ਬਿਲੰਦ॥ ੪੫॥**

ਤੁਹਾਡਾ ਕਸ਼ਟ ਜੇ ਵੰਡਿਆ ਜਾਵੇ ਤਾਂ ਅਸੀਂ ਬੜੇ ਖੁਸ਼ ਹੋ ਕੇ ਸਹਿ ਲਵਾਂਗੇ। ਜੇ ਸ੍ਰੀ ਹਰਿਗੋਬਿੰਦ ਇਸ ਤਰ੍ਹਾਂ ਸੁਣਨਗੇ ਤਾਂ ਅਨੰਦ ਲੈ ਕੇ ਜਾਪ ਕਰਨਗੇ॥ ੪੫॥

**ਨਹਿਂ ਸੰਕਹੁ ਤੁਮ ਆਪ ਉਚਾਰਹੁ। ਦਿਹੁ ਸਨਮਾਨ ਸਮੀਪ ਹਕਾਰਹੁ'।**
**ਪੁਨ ਤੀਸਰ ਉਮਰਾਵ ਬਖਾਨੈ। 'ਬਿੱਦਜਾ ਮਹਾਂ ਨਜੂਮੀ ਜਾਨੈ॥ ੪੬॥**

ਤੁਸੀਂ ਆਪ ਸ਼ੰਕੇ ਦਾ ਉਚਾਰਣ ਨਾ ਕਰੋ, ਸਨਮਾਨ ਦੇ ਕੇ ਉਸ ਨੂੰ ਆਪਣੇ ਪਾਸ ਬੁਲਾਵੋ। ਫਿਰ ਤੀਸਰਾ ਉਮਰਾਵ ਬੋਲਿਆ, "ਨਜੂਮੀ ਮਹਾਨ ਵਿਦਿਆ ਜਾਣਦਾ ਹੈ॥ ੪੬॥

**ਜਾਪ ਜੁ ਕਰਹਿ ਨਾਮ ਤਿਸ ਜਾਤਿ। ਜਾਨੀ ਬਿਚ ਕਿਤਾਬ ਬੱਖ਼ਜਾਤਿ।**
**ਖੋਜੇ ਬਿਨਾ ਨਿਕਟ ਸੋ ਪਾਯੋ। ਹੋਇ ਨ ਜਗ, ਅਸ ਨਹੀਂ ਬਤਾਯੋ॥ ੪੭॥**

ਜਿਹੜਾ ਵਿਅਕਤੀ ਜਾਪ ਕਰੇ, ਉਸ ਦਾ ਨਾਂ, ਜਾਤ ਸਭ ਕੁਝ ਜਾਣਦਾ ਹੈ, ਜਿਹੜਾ ਕਿਤਾਬ ਵਿਚ ਪਰਗਟ ਹੈ। ਖੋਜ ਕਰਨ ਤੋਂ ਬਗੈਰ ਹੀ ਅਸੀਂ ਨੇੜੇ ਪਾ ਲਿਆ ਹੈ, ਐਸਾ ਨਹੀਂ ਦੱਸਿਆ ਹੈ ਜਿਹੜਾ ਜਗਤ ਵਿਚ ਹੀ ਨਾ ਹੋਵੇ॥੪੭॥

**ਆਗੈ ਬਹੁਤ ਬਾਰਿ ਪਤਿਯਾਵਾ। ਜਥਾ ਕਹੈ ਤਿਮ ਬਨਜੋ ਬਨਾਵਾ'।**
**ਕਹਜੋ ਨਜੂਮੀ 'ਹਮ ਇਹ ਕਾਮ। ਖੋਜਹਿਂ ਹਜ਼ਰਤ ਹਾਲ ਤਮਾਮ॥ ੪੮॥**

ਪਹਿਲਾਂ ਵੀ ਬਹੁਤ ਵਾਰ ਪਰਤਾਵਾ ਲਿਆ ਹੈ, ਜਿਸ ਤਰ੍ਹਾਂ ਨਜੂਮੀ ਕਹਿੰਦਾ ਹੈ, ਉਸ ਤਰ੍ਹਾਂ ਹੀ ਹੁੰਦਾ ਹੈ।" ਇਹ ਸੁਣ ਕੇ ਨਜੂਮੀ ਨੇ ਕਿਹਾ, "ਸਾਡਾ ਇਹ ਪੇਸ਼ਾ ਹੈ, ਅਸੀਂ ਸਾਰੇ ਹਾਲ ਦੀ ਖੋਜ ਕਰਦੇ ਹਾਂ॥ ੪੮॥

**ਦੇਖਤਿ ਬੁਰੋ ਆਇ ਬਤਲਾਊਂ। ਕਹੇ ਜਤਨ ਸਭਿ ਖੇਦ ਮਿਟਾਊਂ।**
**ਸਦਾ ਸ਼ਾਹੁ ਕੀ ਸ਼੍ਰੇਯ ਕਰੰਤੇ। ਦਰਬ ਸਮੂਹ ਸਦੀਵ ਲਹੰਤੇ॥ ੪੯॥**

ਬੁਰਾ ਵੇਖ ਕੇ ਆ ਕੇ ਦੱਸਿਆ ਹੈ, ਉਪਾਅ ਦੱਸ ਕੇ ਸਾਰਾ ਦੁਖ ਮਿਟਾ ਦੇਵਾਂਗਾ। ਅਸੀਂ ਸਦਾ ਬਾਦਸ਼ਾਹ ਦੀ ਖੈਰ ਮੰਗਦੇ ਹਾਂ, ਸਦਾ ਹੀ ਆਪ ਪਾਸੋਂ ਧਨ ਲੈਂਦੇ ਹਾਂ॥ ੪੯॥

**ਹਰਿਗੋਵਿੰਦ ਕਰਿ ਹੈ 'ਚਾਲੀਸਾ। ਸਿਮਰਹਿ ਨਾਮ ਅਲਹ ਜਗਦੀਸ਼ਾ।**
**ਕਰਹਿ ਸ਼ਾਹੁ ਕੀ ਖ਼ੈਰ ਖ਼ੁਦਾਇ। ਮਿਟਹਿ ਕਲੇਸ਼ ਅਨੇਕ ਬਲਾਇ'॥ ੫੦॥**

ਸ੍ਰੀ ਹਰਿਗੋਬਿੰਦ ਓਥੇ ਚਾਲੀਸਾ ਕਰੇ ਤੇ ਅੱਲਾਹ ਜਗਦੀਸ਼ ਦਾ ਨਾਮ ਸਿਮਰਨ ਕਰੇ। ਖੁਦਾ ਬਾਦਸ਼ਾਹ ਦੀ ਰਖਿਆ ਕਰੇਗਾ, ਸਾਰੇ ਕਲੇਸ਼ ਅਤੇ ਅਨੇਕ ਬਲਾਵਾਂ ਮਿੱਟ ਜਾਣਗੀਆਂ'' ॥ ੫੦॥

**ਸੁਨਿ ਉਮਰਾਉ ਕਹਤਿ 'ਹਮ ਜਾਨਾ। ਗੁਨ ਬਿੱਦਜਾ ਤੁਮ ਬਿਖੈ ਮਹਾਨਾ।**
**ਅਜ਼ਮਤ ਜੁਤਿ ਮਤਿ ਸੰਤ ਸੁਭਾਇ। ਜਪ ਕਰਨਿ, ਸੋ ਦਯੋ ਬਤਾਇ॥ ੫੧॥**

ਇਹ ਸੁਣ ਕੇ ਉਮਰਾਵ ਨੇ ਕਿਹਾ, ''ਅਸੀਂ ਜਾਣਦੇ ਹਾਂ, ਹੇ ਨਜੂਮੀ ! ਤੇਰੇ ਵਿਚ ਮਹਾਨ ਗੁਣ ਹਨ। ਗੁਰੂ ਜੀ ਕਰਾਮਾਤ ਸਹਿਤ ਸੰਤ ਸੁਭਾਅ ਵਾਲੇ ਹੋ ਕੇ, ਜਾਪ ਕਰਨ, ਇਹ ਤੁਸੀਂ ਦੱਸ ਦਿੱਤਾ ਹੈ॥ ੫੧॥

**ਤਿਸ ਤੇ ਭਲੋ ਨ ਕਜੋਂ ਹੁਇ ਸ਼ਾਹੂ। ਬਸਹਿ ਇਕੰਤ ਦੁਰਗ ਕੇ ਮਾਂਹੂ।**
**ਇਕ ਚਿਤਿ ਸਿਮਰਹਿ ਨਾਮ ਖੁਦਾਇ। ਸਾਢਸਤੀ ਆਦਿਕ ਦੁਖ ਜਾਇ' ॥੫੨॥**

ਹੇ ਹਜ਼ਰਤ ! ਉਸ ਤੋਂ ਭਲਾ ਹੋਰ ਕੌਣ ਹੋ ਸਕਦਾ ਹੈ, ਕਿਲ੍ਹੇ ਵਿਚ ਇਕਾਂਤ ਵਿਚ ਬੈਠ ਕੇ ਇਕ ਚਿੱਤ ਹੋ ਕੇ ਖੁਦਾ ਦੇ ਨਾਂ ਦਾ ਸਿਮਰਨ ਕਰੇ, ਸਾੜ੍ਹਸਤੀ ਆਦਿ ਸਾਰੇ ਦੁਖ ਚਲੇ ਜਾਣਗੇ'' ॥ ੫੨॥

**ਏਵ ਉਤਾਰ ਚਢਾਉ ਸੁਨਾਏ। ਜਹਾਂਗੀਰ ਕੋ ਮਨ ਭਰਮਾਏ।**
**ਸਭਿ ਕੇ ਕਹੇ ਜਾਨਿ ਕਰਿ ਸਾਚੀ। ਡਰਤਿ ਮਰਨਿ ਤੇ ਗਿਰਾ ਉਬਾਚੀ॥੫੩॥**

ਇਸ ਚੰਦੂ ਅਤੇ ਉਸ ਦੇ ਖੁਸ਼ਾਮਦੀਆਂ ਨੇ ਕਈ ਪ੍ਰਕਾਰ ਦੇ ਉਤਾਰ ਚੜ੍ਹਾ ਸੁਣਾ ਕੇ ਜਹਾਂਗੀਰ ਦੇ ਮਨ ਨੂੰ ਭਰਮਾ ਲਿਆ। ਸੱਚੀ ਗੱਲ ਜਾਣ ਕੇ ਸਭ ਨੂੰ ਕਿਹਾ ਤੇ ਮੌਤ ਦਾ ਡਰ ਕਰਕੇ ਬੋਲਿਆ॥ ੫੩॥

**'ਜਾਇ ਆਪ ਮੈਂ ਤਿਨ ਕੇ ਡੇਰੇ। ਕਹੌਂ ਬਿਨੈ ਜੁਤਿ ਬਾਕ ਅਗੇਰੇ।**
**ਕ੍ਰਿਪਾ ਕਰਹਿਂ ਲੇਵਹਿਂ ਬਚ ਮਾਨਿ। ਕਰਹਿਂ ਜਾਪ ਤੇ ਮਮ ਕੱਲਜਾਨ' ॥੫੪॥**

''ਆਪ ਵਿਚੋਂ ਕੋਈ ਉਨ੍ਹਾਂ ਦੇ ਡੇਰੇ ਜਾਵੇ ਅਤੇ ਬੇਨਤੀ ਭਰੇ ਉਨ੍ਹਾਂ ਨੂੰ ਸ਼ਬਦ ਕਹੋ। ਕਿਰਪਾ ਕਰਕੇ ਸਾਡਾ ਬਚਨ ਮੰਨ ਲੈਣ ਤੇ ਜਾਪ ਕਰਕੇ ਮੇਰਾ ਕਲਿਆਣ ਕਰਨ'' ॥ ੫੪॥

*ਚੌਥੀ ਰਾਸ ਦਾ ਅੱਠਵੰਜਵਾਂ ਅਧਿਆਇ ਸਮਾਪਤ ਹੋਇਆ॥੫੮॥*

# ਅਧਿਆਇ ਉਣਾਹਠਵਾਂ

*ਗਵਾਲੀਅਰ ਕਿਲ੍ਹੇ ਵਿਚ ਪ੍ਰਵੇਸ਼*

*ਦੋਹਰਾ*– **ਸੁਧਿ ਭੋਜਨ ਕੇ ਕਰਨਿ ਕੀ ਸ਼ਾਹੁ ਨਹੀਂ ਸੁਧਿ ਕੋਇ।**
**ਦਾਸਨਿ ਕਹਿ ਬਹੁ ਬਾਰਿ ਤਬਿ ਅਚਜੋ ਕੁਛਕ ਉਠਿ ਸੋਇ॥ ੧॥**

ਬਾਦਸ਼ਾਹ ਨੂੰ ਭੋਜਨ ਖਾਣ ਦੀ ਕੋਈ ਸੋਝੀ ਨਾ ਰਹੀ, ਜਦ ਨੌਕਰਾਂ ਨੇ ਬਹੁਤ ਵਾਰ ਕਿਹਾ ਤਾਂ ਕੁਝ ਭੋਜਨ ਛੱਕ ਕੇ ਸੌਂ ਗਿਆ॥੧॥

*ਚੌਪਈ*– **ਚਾਰ ਪਾਂਚ ਮੂਢਨਿ ਕੇ ਮਤਿ ਕੀ। ਸੁਨਿ ਕਰਿ ਬਾਤ ਚਿੰਤ ਚਿਤ ਮ੍ਰਿਤੁ ਕੀ।**
**ਚਢਿ ਗਜ ਪਰ ਗਮਨਜੋਂ ਗੁਰੁ ਓਰੇ। ਬਰਜੇ ਰਖੇ ਸਾਥਿ ਨਰ ਥੋਰੇ॥੨॥**

ਚਾਰ ਪੰਜ ਮੂਰਖਾਂ ਦੀ ਝੂਠੀ ਗੱਲ ਸੁਣ ਕੇ ਚਿੱਤ ਵਿਚ ਮੌਤ ਦੀ ਚਿੰਤਾ ਲਾ ਲਈ। ਹਾਥੀ ਉਤੇ ਚੜ੍ਹ ਕੇ ਗੁਰੂ ਜੀ ਵਲ ਚਲ ਪਿਆ, ਜ਼ਿਆਦਾ ਆਦਮੀ ਨਾਲ ਨਾ ਆਉਣ ਦਿਤੇ, ਥੋੜ੍ਹੇ ਆਦਮੀ ਹੀ ਨਾਲ ਰੱਖੇ॥੨॥

ਖੁਸ਼ੀ ਨ ਚਿਤ ਕੋ ਭਾਵਤਿ ਕੋਈ। ਤਿਸੀ ਸੰਦੇਹ ਬਿਖੈ ਬ੍ਰਿਤਿ ਹੋਈ।
ਪਹੁੰਚਯੋ ਗੁਰੁ ਢਿਗ ਬੰਦਨ ਧਾਰੀ। ਅਰਪੀ ਚਾਰੁ ਅਕੋਰ ਅਗਾਰੀ॥ ੩॥

ਚਿੱਤ ਨੂੰ ਕੋਈ ਖ਼ੁਸ਼ੀ ਵੀ ਚੰਗੀ ਨਹੀਂ ਸੀ ਲੱਗਦੀ, ਓਸੇ ਸ਼ੰਕੇ ਵਿਚ ਬ੍ਰਿਤੀ ਜੁੜ ਗਈ। ਗੁਰੂ ਜੀ ਪਾਸ ਪਹੁੰਚ ਕੇ ਬੰਦਨਾ ਕੀਤੀ ਅਤੇ ਅੱਗੇ ਸੁੰਦਰ ਤੋਹਫੇ ਅਰਪਣ ਕੀਤੇ॥ ੩॥

ਮੌਨ ਠਾਨਿ ਕਰਿ ਬਦਨ ਮਲੀਨਾ। ਬੈਠਯੋ ਸ਼ਾਹ ਨਿਕਟ ਮਨ ਦੀਨਾ।
ਸਤਿਗੁਰੁ ਚਤੁਰ, ਪਰਖਿ ਮੁਰਝਾਯੋ। ਹਿਤ ਬੂਝਨਿ ਕੇ ਬਾਕ ਅਲਾਯੋ॥ ੪॥

ਚੁਪ ਧਾਰਨ ਕਰਕੇ ਅਤੇ ਮੁਰਝਾਏ ਹੋਏ ਚਿਹਰੇ ਨਾਲ ਬੜਾ ਦੀਨ ਹੋ ਕੇ ਗੁਰੂ ਜੀ ਦੇ ਪਾਸ ਬੈਠ ਗਿਆ। ਚਤੁਰ ਸਤਿਗੁਰੂ ਜੀ ਨੇ ਮੁਰਝਾਏ ਹੋਏ ਚਿਹਰੇ ਨੂੰ ਵੇਖ ਕੇ ਪੁਛਣ ਵਾਸਤੇ ਬਚਨ ਕੀਤੇ॥ ੪॥

"ਹਜ਼ਰਤ! ਕਹਹੁ ਕਵਨ ਹੈ ਕਾਰਨ ?। ਜਿਸ ਤੇ ਏਵ ਦਸ਼ਾ ਕਿਯ ਧਾਰਨਿ।
ਬਦਨ ਪ੍ਰਕਾਸ਼ਤਿ ਨਹੀਂ ਤੁਮਾਰਾ। ਮਨਹੁ ਜੂਪ ਮਹਿਂ ਮਨ ਕੋ ਹਾਰਾ॥ ੫॥

'ਹੇ ਬਾਦਸ਼ਾਹ! ਦੱਸੋ ਕੀ ਕਾਰਨ ਹੈ, ਜਿਸ ਨਾਲ ਇਹ ਦਸ਼ਾ ਧਾਰਨ ਕੀਤੀ ਹੈ। ਤੁਹਾਡਾ ਚਿਹਰਾ ਖਿੜਿਆ ਹੋਇਆ ਨਹੀਂ ਹੈ, ਮਾਨੋਂ ਜੂਏ ਵਿਚ ਮਨ ਨੂੰ ਹਾਰ ਆਏ ਹੋ॥ ੫॥

ਨਹੀਂ ਬਿਲੋਚਨਿ ਬਿਕਸਤਿ ਆਛੇ। ਨਹਿਂ ਪੂਰਬ ਸਮ ਬੋਲਨਿ ਬਾਛੇ।
ਕੋ ਅਸ ਕਾਜ ਬਿਗਾਰਯੋ ਕਾਂਹੂ ?। ਜਿਸ ਤੇ ਖ਼ੁਸ਼ੀ ਨਹੀਂ ਮਨ ਮਾਂਹੂ' ॥ ੬॥

ਨੈਣ ਵੀ ਚੰਗੀ ਤਰ੍ਹਾਂ ਖਿੜੇ ਹੋਏ ਨਹੀਂ ਹਨ, ਨਾ ਪਹਿਲਾਂ ਵਾਂਗ ਚੰਗੀ ਤਰ੍ਹਾਂ ਬੋਲਿਆ ਜਾ ਰਿਹਾ ਹੈ। ਕਿਹੜਾ ਅਜਿਹਾ ਕਾਰਜ ਵਿਗੜ ਗਿਆ ਹੈ ਜਿਸ ਕਰਕੇ ਮਨ ਵਿਚ ਖ਼ੁਸ਼ੀ ਨਹੀਂ ਹੈ" ॥ ੬॥

ਕਹਯੋ ਸ਼ਾਹ 'ਕਹਾ ਕਹੌਂ ਸੁਨਾਈ। ਅਸਮੰਜਸ ਗਤਿ ਕਹੀ ਨ ਜਾਈ।
ਤਉ ਅਵੱਸ਼ਜ ਬਨੀ ਅਬਿ ਆਨਿ। ਸੁਨਹੁ ਪੀਰ ਜੀ ਕਰੌਂ ਬਖਾਨ॥ ੭॥

ਬਾਦਸ਼ਾਹ ਨੇ ਕਿਹਾ, "ਕੀ ਕਹਿ ਕੇ ਸੁਣਾਵਾਂ, ਅਣਬਣ ਗਤੀ ਕਹੀ ਵੀ ਨਹੀਂ ਜਾ ਸਕਦੀ। ਫਿਰ ਵੀ ਜਦ ਹੁਣ ਆ ਬਣੀ ਹੈ, ਹੇ ਪੀਰ ਜੀ! ਸੁਣੋ, ਮੈਂ ਦੱਸਦਾ ਹਾਂ॥ ੭॥

ਸਾਢਸਤੀ ਮੋਰੇ ਪਰ ਆਈ। ਅਪਰ ਨਹੀਂ ਕੁਛ ਹੋਤਿ ਉਪਾਈ।
ਏਕ ਜਤਨ ਸੋ ਹਾਥ ਤੁਮਾਰੇ। ਜਿਸ ਤੇ ਉਪਜਹਿ ਖੈਰ ਹਮਾਰੇ॥ ੮॥

ਮੇਰੇ ਉਤੇ ਸਾੜ੍ਹਸਤੀ ਆਈ ਹੈ, ਹੋਰ ਕੋਈ ਉਪਾਅ ਨਹੀਂ ਹੋ ਸਕਦਾ। ਇਕ ਉਪਾਅ ਹੈ ਜੋ ਤੁਹਾਡੇ ਹੱਥ ਹੈ, ਜਿਸ ਕਾਰਨ ਅਸੀਂ ਬਚ ਸਕਦੇ ਹਾਂ॥੮॥

ਦੁਰਗ ਗੁਆਲਿਯਰ ਮਹਿਂ ਥਿਰ ਹ੍ਵੈ ਕੈ। ਸਿਮਰਹੁ ਅਲਹ ਮਾਲ ਕਰ ਲੈ ਕੈ।
ਇਕ ਚਾਲੀਸਾ ਜੇ ਤੁਮ ਕਰੋ। ਸਾਢਸਤੀ ਕੋ ਬਲ ਪਰਹਰੋ। ੯॥

ਗਵਾਲੀਅਰ ਦੇ ਕਿਲ੍ਹੇ ਵਿਚ ਰਹਿ ਕੇ, ਹੱਥ ਵਿਚ ਮਾਲਾ ਫੜ ਕੇ ਅੱਲਾਹ ਦਾ ਸਿਮਰਨ ਕਰੋ। ਜੇ ਤੁਸੀਂ ਇਕ ਚਾਲੀਸਾ ਕਰੋ ਤਾਂ ਸਾੜ੍ਹਸਤੀ ਦੀ ਸ਼ਕਤੀ ਖਤਮ ਹੋ ਜਾਵੇਗੀ॥ ੯॥

ਖ਼ੈਰ ਹੋਇ ਸਭਿ ਰੀਤਿ ਹਮਾਰੇ। ਹੁਇ ਬਰਨੀ ਜਬਿ ਏਵ ਤੁਮਾਰੇ'।
ਸ੍ਰੀ ਸਤਿਗੁਰ ਸੁਨਿ ਸਭਿ ਲਖਿ ਪਾਈ। ਜਥਾ ਦੁਸ਼ਟ ਮਿਲਿ ਕੀਨਿ ਖੁਟਾਈ॥੧੦॥

ਸਭ ਰੀਤੀਆਂ ਨਾਲ ਫਿਰ ਸਾਡੀ ਖੈਰ ਹੋਵੇਗੀ, ਜਦ ਤੁਸੀਂ ਇਸ ਤਰ੍ਹਾਂ ਜਾਪ ਕਰੋਗੇ।" ਸਤਿਗੁਰੂ ਜੀ ਨੇ ਸੁਣ ਕੇ ਸਾਰੀ ਗੱਲ ਜਾਣ ਲਈ, ਜਿਵੇਂ ਦੁਸ਼ਟ ਨੇ ਮਿਲ ਕੇ ਖੋਟ ਕੀਤਾ ਸੀ॥ ੧੦॥

ਅਬਿ ਜੇ ਕਰਹਿਂ ਹਟਾਵਨਿ ਸ਼ਾਹੁ। ਮਲਿਨ ਹੋਇ, ਸੰਸੈ ਮਨ ਮਾਂਹੂ।
ਜੇ ਨਹਿਂ ਜਾਇਂ, ਕੁਟਿਲ ਮਿਲਿ ਕਹੈਂ। ਹਮ ਸੋਂ ਬਿਗਰੈ, ਭੇਦ ਨ ਲਹੈ॥੧੧॥

ਉਨ੍ਹਾਂ ਸੋਚਿਆ ਜੇ ਹੁਣ ਬਾਦਸ਼ਾਹ ਨੂੰ ਰੋਕਦੇ ਹਾਂ ਤਾਂ ਇਸ ਦਾ ਦਿਲ ਉਦਾਸ ਹੋ ਜਾਵੇਗਾ ਤੇ ਇਸ ਦੇ ਮਨ ਵਿਚ ਸ਼ੰਕੇ ਪੈਦਾ ਹੋਣਗੇ। ਜੇ ਨਹੀਂ ਜਾਵਾਂਗਾ ਤੇ ਦੁਸ਼ਟ ਮਿਲ ਕੇ ਸਾਡੇ ਖਿਲਾਫ ਕਹਿਣਗੇ। ਬਾਦਸ਼ਾਹ ਦਾ ਸਾਡੇ ਨਾਲ ਵਿਗਾੜ ਹੋ ਜਾਵੇਗਾ ਤੇ ਅਸਲ ਭੇਦ ਨੂੰ ਉਹ ਜਾਣ ਨਹੀਂ ਸਕੇਗਾ॥ ੧੧॥

ਉਰ ਬਿਚਾਰ ਗੁਰੁ ਕਹਜੋ ਬਨਾਈ। 'ਤੌ ਪਰਿ ਸਾਢਸਤੀ ਨਹਿਂ ਆਈ।
ਨਹੀਂ ਕਸ਼ਟ ਕੁਛ ਆਵਹਿ ਨੇਰੇ। ਸ੍ਰੇਯ ਅਹੈ ਤੇਰੀ ਹਮ ਹੇਰੇ॥ ੧੨॥

ਦਿਲ ਵਿਚ ਵਿਚਾਰ ਕੇ ਗੁਰੂ ਜੀ ਨੇ ਕਿਹਾ, "ਤੁਹਾਡੇ ਉਤੇ ਕੋਈ ਸਾੜ੍ਹਸਤੀ ਨਹੀਂ ਆਈ ਹੈ, ਨਾ ਹੀ ਕੋਈ ਕਸ਼ਟ ਤੁਹਾਡੇ ਨੇੜੇ ਆਵੇਗਾ, ਸਭ ਕਲਿਆਣ ਮੰਗਲ ਹੈ, ਇਹ ਅਸੀਂ ਵੇਖਿਆ ਹੈ॥ ੧੨॥

ਜਿਸ ਪਰ ਸਾਢਸਤੀ ਅਬਿ ਆਈ। ਤਿਸ ਤੇ ਬਨਹਿ ਨ ਏਕ ਉਪਾਈ।
ਕਾਲ ਜਾਇ ਭਖਿ ਦੇਖਤਿ ਤੇਰੇ। ਮਰਹਿ ਕੁਮ੍ਰਿਤੁ ਪਾਪ ਫਲ ਪ੍ਰੇਰੇ॥ ੧੩॥

ਜਿਸ ਉਤੇ ਸਾੜ੍ਹਸਤੀ ਆਈ ਹੈ, ਉਸ ਪਾਸੋਂ ਹੁਣ ਇਕ ਵੀ ਉਪਾਅ ਨਹੀਂ ਕੀਤਾ ਜਾਣਾ ਤੁਹਾਡੇ ਵੇਖਦਿਆਂ ਉਸ ਨੂੰ ਕਾਲ ਖਾ ਜਾਵੇਗਾ, ਪਾਪ ਫਲ ਦਾ ਪ੍ਰੇਰਿਆ ਹੋਇਆ ਬੜੀ ਭੈੜੀ ਮੌਤੇ ਮਰੇਗਾ॥ ੧੩॥

ਹਮਰੇ ਪ੍ਰਵਿਸ਼ੇ ਦੁਰਗ ਮਝਾਰੇ। ਉਪਜਤਿ ਹੈ ਕੱਲਜਾਨ ਤੁਮਾਰੇ।
ਤੌਂ ਹਮ ਜਾਹਿਂ ਜਾਪ ਕੋ ਕਰੈਂ। ਸਭਿ ਸੰਕਟ ਤੇਰੇ ਪਰਹਰੈਂ'॥ ੧੪॥

ਜੇ ਸਾਡੇ ਕਿਲ੍ਹੇ ਵਿਚ ਜਾਣ ਨਾਲ, ਤੁਹਾਡਾ ਕਲਿਆਣ ਹੁੰਦਾ ਹੈ ਤਾਂ ਅਸੀਂ ਜਾ ਕੇ ਜਾਪ ਕਰਾਂਗੇ, ਤੁਹਾਡੇ ਸਭ ਸੰਕਟ ਦੂਰ ਕਰ ਦੇਵਾਂਗੇ"॥ ੧੪॥

ਸੁਨਤਿ ਸ਼ਾਹ ਹਰਖਜੋ ਮਨ ਮਾਂਹੂ। ਸਾਢਸਤੀ ਬਲ ਹੋਇ ਬਿਨਾਹੂ।
'ਧੰਨ ਗੁਰੂ ਜੀ ਤੁਮ ਸਭਿ ਲਾਯਕ। ਸ਼ਰਨਾਗਤਿ ਕੇ ਕਸ਼ਟ ਨਸਾਯਕ॥੧੫॥

ਇਹ ਸੁਣ ਕੇ ਬਾਦਸ਼ਾਹ ਮਨ ਵਿਚ ਬਹੁਤ ਪ੍ਰਸੰਨ ਹੋਇਆ, ਸਾੜ੍ਹਸਤੀ ਦੀ ਸ਼ਕਤੀ ਖਤਮ ਹੋ ਜਾਵੇਗੀ। ਕਹਿਣ ਲੱਗਾ, "ਧੰਨ ਗੁਰੂ ਜੀ ਤੁਸੀਂ ਹਰ ਤਰ੍ਹਾਂ ਲਾਇਕ ਹੋ, ਹਰ ਸ਼ਰਨ ਆਏ ਦੇ ਕਸ਼ਟ ਨੂੰ ਦੂਰ ਕਰਦੇ ਹੋ॥ ੧੫॥

ਖ਼ਾਤਰ ਜਮਾਂ ਰਿਦੇ ਅਬਿ ਹੋਈ। ਸੰਕਟ ਮੋਹਿ ਛੁਵੈ ਨਹਿਂ ਕੋਈ।
ਕ੍ਰਿਪਾ ਧਾਰਿ ਹੁਇ ਹਰਖ ਸਮੇਤਾ। ਜਾਪ ਕਰਨਿ ਗਮਨਹੁ ਮਮ ਹੇਤਾ॥੧੬॥

ਮੇਰੇ ਦਿਲ ਵਿਚ ਹੁਣ ਪੱਕੀ ਗੱਲ ਸਮਾ ਗਈ ਹੈ, ਹੁਣ ਮੈਨੂੰ ਕੋਈ ਵੀ ਸੰਕਟ ਛੂਹ ਨਹੀਂ ਸਕੇਗਾ। ਕਿਰਪਾ ਧਾਰ ਕੇ ਮੈਨੂੰ ਪ੍ਰਸੰਨਤਾ ਸਹਿਤ ਕਰ ਦਿੱਤਾ ਹੈ। ਹੁਣ ਮੇਰੇ ਵਾਸਤੇ ਜਾਪ ਕਰਨ ਜਾਵੋ॥ ੧੬॥

ਤੁਮ ਤੇ ਆਛੋ ਕੋ ਹੁਇ ਪਜਾਰੋ। ਜਿਨ ਕੇ ਦਿਏ ਪ੍ਰਾਨ ਤਨ ਧਾਰੋਂ'।
ਪਰਵਾਨਾ ਤਬਿ ਸ਼ਾਹੁ ਲਿਖਾਯੋ। ਦੁਰਗ ਪਤੀ ਕੇ ਪਾਸ ਪਠਾਯੋ॥ ੧੭॥

ਤੁਹਾਡੇ ਨਾਲੋਂ ਚੰਗਾ ਹੋਰ ਕਿਹੜਾ ਪਿਆਰਾ ਹੋਵੇਗਾ, ਜਿਸ ਦੇ ਦਿੱਤੇ ਹੋਏ ਪ੍ਰਾਣ ਤਨ ਤੇ ਧਾਰਨ ਕਰਾਂਗਾ।" ਬਾਦਸ਼ਾਹ ਨੇ ਫਿਰ ਪਰਵਾਨਾ ਲਿਖਾਇਆ, ਕਿਲ੍ਹੇ ਦੇ ਮਾਲਕ ਦੇ ਪਾਸ ਭੇਜ ਦਿੱਤਾ॥ ੧੭॥

'ਸ੍ਰੀ ਹਰਿ ਗੋਵਿੰਦ ਇਹਠਾਂ ਆਵੈਂ। ਕਰਿ ਚਾਲੀਸਾ ਮੋਹਿ ਬਚਾਵੈਂ।
ਆਛੇ ਥਲ ਡੇਰਾ ਕਰਿਵਾਵਹੁ। ਜੋ ਕਿਛ ਚਹੈਂ ਸੁ ਪਾਸ ਪਠਾਵਹੁ॥ ੧੮॥

ਸ੍ਰੀ ਹਰਿਗੋਬਿੰਦ ਸਾਹਿਬ ਇਸ ਥਾਂ ਆਉਣਗੇ ਤੇ ਚਾਲੀਸਾ ਕਰਕੇ ਮੈਨੂੰ ਬਚਾਉਣਗੇ, ਚੰਗੇ ਥਾਂ ਉਨ੍ਹਾਂ ਦਾ ਡੇਰਾ ਕਰਵਾਵੋ, ਜੋ ਕੁਝ ਮੰਗਣ ਇਨ੍ਹਾਂ ਦੇ ਪਾਸ ਪਹੁੰਚਾਵੋ॥ ੧੮॥

**ਦੇਤੇ ਰਹਿਯੇ ਅਧਿਕ ਅਨੰਦ। ਮਾਨਹੁ ਕਹਜੋ ਸਕਲ ਕਰ ਬੰਦਿ।**
**ਨਿਕਟ ਹਮੇਸ਼ ਜਾਹੁ ਇਕ ਬਾਰੀ। ਬੂਝਤਿ ਰਹਹੁ ਲੇਹੁ ਸੁਧਿ ਸਾਰੀ' ॥੧੯॥**

ਇਨ੍ਹਾਂ ਨੂੰ ਸਦਾ ਅਨੰਦ ਮੰਗਲ ਦਿੰਦੇ ਰਹਿਣਾ, ਹੱਥ ਜੋੜ ਕੇ ਇਨ੍ਹਾਂ ਦੀ ਹਰ ਗੱਲ ਨੂੰ ਮੰਨਣਾ, ਹਰ ਰੋਜ਼ ਇਕ ਵਾਰ ਜ਼ਰੂਰ ਇਨ੍ਹਾਂ ਦੇ ਪਾਸ ਜਾਵੋ, ਹਰ ਪ੍ਰਕਾਰ ਦੀ ਖਬਰ ਸਾਰ ਇਨ੍ਹਾਂ ਨੂੰ ਪੁੱਛਦੇ ਰਹਿਣਾ"॥ ੧੯॥

**ਇਮ ਕਹਿ ਸ਼ਾਹੁ ਬੰਦਨਾ ਕਰੀ। ਗ੍ਰਿਹ ਕੌ ਗਮਨਿ ਸੁ ਇੱਛਾ ਧਰੀ।**
**ਸਤਿਗੁਰ ਕਹਜੋ 'ਰਹੈ ਸਭਿ ਡੇਰਾ। ਹਮ ਗਮਨੈਂ ਤਿਤ ਹੋਤਿ ਸਬੇਰਾ॥੨੦॥**

ਇਸ ਤਰ੍ਹਾਂ ਕਹਿ ਕੇ ਬਾਦਸ਼ਾਹ ਨੇ ਬੰਦਨਾ ਕੀਤੀ, ਘਰ ਨੂੰ ਜਾਣ ਦੀ ਇੱਛਾ ਧਾਰਨ ਕੀਤੀ। ਸਤਿਗੁਰੂ ਜੀ ਨੇ ਕਿਹਾ, "ਸਾਰਾ ਡੇਰਾ ਏਥੇ ਰਹੇ, ਅਸੀਂ ਸਵੇਰ ਹੋਣ ਤੇ ਚਲੇ ਜਾਵਾਂਗੇ॥ ੨੦॥

**ਕਰਹਿਂ ਨਿਵਾਰਨਿ ਬਾਧਾ ਤੋਰੀ। ਬਹੁਰ ਬਿਨਾਸ਼ਹਿਂ ਕੁਟਿਲ ਜਿ ਚੋਰੀ'।**
**ਸੁਨਤਿ ਸ਼ਾਹੁ ਕਹਿ 'ਮੈਂ ਅਨੁਸਾਰੇ। ਕਰਹੁ ਪ੍ਰਥਮ ਮੋ ਪਰ ਉਪਕਾਰੇ' ॥੨੧॥**

ਤੁਹਾਡੇ ਦੁੱਖ ਨੂੰ ਦੂਰ ਕਰਾਂਗੇ, ਫਿਰ ਉਨ੍ਹਾਂ ਦੁਸ਼ਟਾਂ ਅਤੇ ਛੁਪ ਕੇ ਵੈਰ ਕਰਨ ਵਾਲਿਆਂ ਦਾ ਨਾਸ਼ ਕਰਾਂਗੇ।" ਇਹ ਸੁਣ ਕੇ ਬਾਦਸ਼ਾਹ ਨੇ ਕਿਹਾ, "ਮੈਂ ਆਪ ਦੀ ਆਗਿਆ ਅਨੁਸਾਰ ਹਾਂ, ਪਹਿਲਾਂ ਮੇਰੇ ਤੇ ਇਹ ਪਰਉਪਕਾਰ ਕਰੋ" ॥੨੧॥

**ਗਯੋ ਸ਼ਾਹੁ ਉਠਿ ਅਪਨੇ ਧਾਮੂ। ਸ਼੍ਰੀ ਹਰਿਗੋਵਿੰਦ ਤਨ ਅਭਿਰਾਮੂ।**
**ਤਜਾਰੀ ਕਰਤਿ ਭਏ ਨਿਜ ਸਾਰੀ। ਸਭਨਿ ਸੁਨਾਵਤਿ ਗਿਰਾ ਉਚਾਰੀ॥੨੨॥**

ਬਾਦਸ਼ਾਹ ਉੱਠ ਕੇ ਆਪਣੇ ਘਰ ਨੂੰ ਚਲਾ ਗਿਆ। ਸ੍ਰੀ ਹਰਿਗੋਬਿੰਦ ਜੀ ਦਾ ਸੁੰਦਰ ਸਰੀਰ ਹੈ। ਜਾਣ ਦੀ ਤਿਆਰੀ ਕਰਨ ਲੱਗ ਪਏ, ਫਿਰ ਸਾਰਿਆਂ ਨੂੰ ਸੁਣਾ ਕੇ ਕਿਹਾ॥ ੨੨॥

**'ਪੰਚ ਸਿੱਖ ਗਮਨਹਿਂ ਹਮ ਸੰਗ। ਰਹੈ ਚਮੂੰ ਸੁਧਿ ਲੇਹੁ ਤੁਰੰਗ।**
**ਹੋਵਤਿ ਰਹੈ ਦੇਗ ਇਸ ਰੀਤਿ। ਸਭਿ ਕੀ ਸੁਧਿ ਸਭਿ ਬਿਧਿ ਲਿਹੁ ਨੀਤ' ॥੨੩॥**

ਪੰਜ ਸਿੱਖ ਸਾਡੇ ਨਾਲ ਚਲੋ, ਬਾਕੀ ਸਾਰੀ ਸੈਨਾ ਏਥੇ ਠਹਿਰੋ ਤੇ ਘੋੜਿਆਂ ਦਾ ਖਿਆਲ ਰੱਖੋ। ਏਸੇ ਰੀਤੀ ਨਾਲ ਏਥੇ ਲੰਗਰ ਚਲਦਾ ਰਹੇ। ਸਾਰਿਆਂ ਦੀ ਖਬਰ ਭਲੀ ਵਿਧੀ ਅਨੁਸਾਰ ਨਿਤ ਲੈਂਦੇ ਰਹੋ॥ ੨੩॥

**ਕਹਜੋ ਮਸੰਦਨਿ ਕੋ ਸਮੁਝਾਇ। 'ਹਮ ਆਵਹਿਂ ਦਿਨ ਕਿਤਿਕ ਬਿਤਾਇ।**
**ਸਭਿਨਿ ਸੰਭਾਰ ਕਰੋ ਹੁਸ਼ਿਯਾਰ। ਰਹਹੁ ਸੁਚੇਤ ਨਿਵੇਸ ਮਝਾਰ' ॥ ੨੪॥**

ਫਿਰ ਮਸੰਦਾਂ ਨੂੰ ਸਮਝਾ ਕੇ ਕਿਹਾ, "ਅਸੀਂ ਕੁਝ ਦਿਨ ਬਤੀਤ ਕਰਕੇ ਆਵਾਂਗੇ, ਸਾਰਿਆਂ ਦੀ ਬੜੀ ਹੁਸ਼ਿਆਰੀ ਨਾਲ ਸੰਭਾਲ ਕਰੋ, ਘਰ ਵਿਚ ਸਦਾ ਸੁਚੇਤ ਰਹੋ"॥ ੨੪॥

**ਖਾਨ ਪਾਨ ਕਰਿ ਨਿਸਾ ਬਿਤਾਈ। ਭਈ ਭੋਰ ਗਮਨੇ ਗੋਸਾਈਂ।**
**ਪੰਚ ਸਿੱਖ ਲੇ ਸੰਗ ਪਯਾਨੇ। ਪਹੁਚੇ ਜਾਇ ਗੁਆਲਿਯਰ ਥਾਨੇ॥ ੨੫॥**

ਖਾ ਪੀ ਕੇ ਰਾਤ ਬਤੀਤ ਕੀਤੀ, ਸਵੇਰ ਹੋਣ ਤੇ ਮਾਲਕ ਗੁਰੂ ਜੀ ਚਲੇ ਗਏ। ਪੰਜ ਸਿੱਖ ਲੈ ਕੇ ਚਲੇ ਗਏ ਤੇ ਗਵਾਲੀਅਰ ਦੇ ਕਿਲ੍ਹੇ ਵਾਲੀ ਥਾਂ ਜਾ ਪਹੁੰਚੇ॥ ੨੫॥

**ਦੁਰਗਪਤੀ ਆਖਯ ਹਰਿਦਾਸ। ਸਿਮਰਤਿ ਸਦਾ ਸ ਹਿਤ ਗੁਰ ਪਾਸ।**
**ਕਿਮ ਦਰਸ਼ਨ ਮੈਂ ਚਲਿ ਕਰਿ ਪਾਵੋਂ। ਨਹੀਂ ਦੁਰਗ ਕੋ ਛੋਰਿ ਸਿਧਾਵੌਂ॥੨੬॥**

ਕਿਲ੍ਹੇ ਦੇ ਹਾਕਮ ਦਾ ਨਾਂ ਹਰਿਦਾਸ ਸੀ, ਉਹ ਸਦਾ ਹੀ ਗੁਰੂ ਜੀ ਦੀ ਸਮੀਪਤਾ ਪਾਉਣ ਲਈ ਸਿਮਰਨ ਕਰਦਾ ਰਹਿੰਦਾ ਸੀ, ਹਰ ਵੇਲੇ ਸੋਚਦਾ ਰਹਿੰਦਾ ਸੀ ਕਿਵੇਂ ਮੈਂ ਚਲ ਕੇ ਗੁਰੂ ਜੀ ਦੇ ਦਰਸ਼ਨ ਕਰਾਂ, ਕਿਉਂਕਿ ਕਿਲ੍ਹੇ ਨੂੰ ਛੱਡ ਕੇ ਮੈਂ ਜਾ ਨਹੀਂ ਸਕਦਾ ਹਾਂ॥ ੨੬॥

**ਅਹੈਂ ਕੈਦ ਇਸ ਮਹਿਂ ਬਹੁ ਰਾਜੇ। ਮੇਰੇ ਗਏ ਬਿਗਰ ਹੈਂ ਕਾਜੇ।**
**ਸ਼ਾਹੁ ਤਕੀਦ ਕਰਤਿ ਬਹੁ ਬਾਰੀ। ਦੁਰਗ ਬਿਸਾਸ ਨ ਕੀਜਹਿ ਧਾਰੀ॥੨੭॥**

ਇਸ ਵਿਚ ਬਹੁਤ ਰਾਜੇ ਕੈਦ ਹਨ, ਮੇਰੇ ਜਾਣ ਨਾਲ ਕੰਮ ਵਿਗੜ ਜਾਵੇਗਾ, ਬਾਦਸ਼ਾਹ ਨੇ ਬਹੁਤ ਵਾਰ ਤਾਕੀਦ ਕੀਤੀ ਹੈ ਕਿ ਕਿਲ੍ਹੇ ਦਾ ਕਦੀ ਵੀ ਭਰੋਸਾ ਨਾ ਕਰੋ॥ ੨੭॥

**ਨਹੀਂ ਕੋਸ ਭਰ ਛੋਰਿ ਸਿਧਾਵਹੁ। ਨਿਜ ਦਰਮਾਹਾ ਬੈਠੇ ਪਾਵਹੁ।**
**ਨਹੀਂ ਦੁਰਗ ਤਜਿ ਜਾਯਹੁ ਜਾਵੈ। ਸਿਮਰਹਿ ਸਤਿਗੁਰੁ ਦਰਸ ਦਿਖਾਵੈਂ॥੨੮॥**

ਮੈਂ ਤਾਂ ਇਸ ਨੂੰ ਛੱਡ ਕੇ ਇਕ ਕੋਹ ਵੀ ਨਹੀਂ ਜਾ ਸਕਦਾ ਹਾਂ, ਆਪਣਾ ਰੋਜ਼ੀਨਾ ਏਥੇ ਬੈਠਾ ਹੀ ਪਾਉਂਦਾ ਹਾਂ। ਕਿਲ੍ਹੇ ਨੂੰ ਛੱਡ ਕੇ ਜਾਇਆ ਨਹੀਂ ਜਾ ਸਕਦਾ, ਸਤਿਗੁਰੂ ਨੂੰ ਯਾਦ ਕਰਦਾ ਹੈ ਤਾਂਕਿ ਦਰਸ਼ਨ ਦੇਣ॥ ੨੮॥

**ਗਯੋ ਸ਼ਾਹ ਕੋ ਜਬਿ ਪਰਵਾਨਾ। ਕਰਤਿ ਪ੍ਰਤੀਖਨ ਹਰਖ ਮਹਾਨਾ।**
**ਪਹੁੰਚੇ ਤਹਿਂ ਸ੍ਰੀ ਹਰਿ ਗੋਵਿੰਦ। ਤਬਿ ਹਰਿਦਾਸ ਉਠਜੋ ਕਰ ਬੰਦਿ॥੨੯॥**

ਜਦ ਬਾਦਸ਼ਾਹ ਦਾ ਪਰਵਾਨਾ ਉਸ ਪਾਸ ਪੁਹੰਚਿਆ ਤਾਂ ਗੁਰੂ ਜੀ ਦਾ ਇੰਤਜ਼ਾਰ ਕਰਦਾ ਹੋਇਆ ਬੜਾ ਪ੍ਰਸੰਨ ਹੋਇਆ। ਓਥੇ ਸ੍ਰੀ ਹਰਿਗੋਬਿੰਦ ਜੀ ਆਪ ਪਹੁੰਚ ਰਹੇ ਹਨ, ਤਦ ਜੇਲਰ ਹਰਿਦਾਸ ਹੱਥ ਜੋੜ ਕੇ ਉਠਿਆ॥ ੨੯॥

**ਬੰਦਨ ਕੀਨਿ ਭਾਉ ਬਡ ਧਾਰਾ। ਲੇਕਰਿ ਸੰਗ ਸੁ ਦੁਰਗ ਮਝਾਰਾ।**
**ਪ੍ਰਵਿਸ਼ਜੋ ਆਛੋ ਥਲ ਜਹਿਂ ਹੇਰਾ। ਜਾਇ ਕਰਾਯਹੁ ਸਤਿਗੁਰੁ ਡੇਰਾ॥ ੩੦॥**

ਬੰਦਨਾ ਕੀਤੀ ਤੇ ਬਹੁਤ ਪ੍ਰੇਮ ਧਾਰਨ ਕੀਤਾ, ਗੁਰੂ ਜੀ ਨੂੰ ਨਾਲ ਲੈ ਕੇ ਕਿਲ੍ਹੇ ਦੇ ਅੰਦਰ ਚਲਾ ਗਿਆ। ਜਿਥੇ ਚੰਗਾ ਸਥਾਨ ਵੇਖਿਆ ਓਥੇ ਪ੍ਰਵੇਸ਼ ਕਰਵਾ ਦਿੱਤਾ ਤੇ ਓਥੇ ਸਤਿਗੁਰੂ ਜੀ ਦਾ ਡੇਰਾ ਲਵਾ ਦਿੱਤਾ॥ ੩੦॥

**ਇਕ ਸੁੰਦਰ ਪਰਯੰਕ ਡਸਾਯੋ। ਆਸਤਰਨ ਸੋਂ ਨੀਕੇ ਛਾਯੋ।**
**ਤਿਸ ਪਰ ਬਿਨਤੀ ਭਾਖਿ ਬਿਠਾਏ। ਬੈਠਿ ਤਰੇ ਮਨ ਬਾਂਛਤਿ ਪਾਏ॥ ੩੧॥**

ਇਕ ਸੁੰਦਰ ਪਲੰਘ ਡੁਹਾਇਆ, ਉਸ ਦੇ ਉਤੇ ਸੁੰਦਰ ਬਿਸਤਰਾ ਵਿਛਵਾਇਆ। ਬੇਨਤੀ ਕਰਕੇ ਫਿਰ ਉਸ ਪਲੰਘ ਉਤੇ ਬਿਠਾਏ। ਆਪ ਥੱਲੇ ਬੈਠ ਕੇ ਮਨ ਇੱਛਤ ਫਲ ਪ੍ਰਾਪਤ ਕੀਤੇ॥ ੩੧॥

**ਕਹਤਿ ਭਯੋ 'ਸੁਨਿ ਸੁਜਸੁ ਤੁਮਾਰਾ। ਚਹਤਿ ਰਹਜੋ ਮੈਂ ਦਰਸ ਉਦਾਰਾ।**
**ਘਟਿ ਘਟਿ ਕੀ ਤੁਮ ਜਾਨਨਿ ਹਾਰੇ। ਆਨ ਦਿਯੋ ਦਰਸ਼ਨ ਇਸ ਬਾਰੇ॥੩੨॥**

ਕਹਿਣ ਲੱਗਾ, "ਤੁਹਾਡਾ ਸ੍ਰੇਸ਼ਟ ਜੱਸ ਸੁਣਿਆ ਹੈ, ਮੈਂ ਤੁਹਾਡੇ ਦਰਸ਼ਨ ਕਰਨਾ ਚਾਹੁੰਦਾ ਰਿਹਾ ਹਾਂ। ਤੁਸੀਂ ਅੰਤਰਜਾਮੀ ਹਰ ਇਕ ਦੇ ਦਿਲ ਦੀ ਜਾਣਦੇ ਹੋ, ਹੁਣ ਏਥੇ ਆ ਕੇ ਹੀ ਮੈਨੂੰ ਦਰਸ਼ਨ ਦੇ ਦਿੱਤੇ ਹਨ॥ ੩੨॥

**ਕਰਜੋ ਨਿਹਾਲ ਮੋਹਿ ਕੋ ਆਛੇ। ਦੇਤਿ ਮਨੋਰਥ ਦਾਸ ਜੁ ਬਾਂਛੇ'।**
**ਭਾਉ ਹੇਰਿ ਕਰਿ ਬਹੁ ਹਰਿਦਾਸ। ਸ੍ਰੀ ਮੁਖ ਤੇ ਕਿਯ ਬਾਕ ਪ੍ਰਕਾਸ਼॥ ੩੩॥**

ਮੈਨੂੰ ਤੁਸੀਂ ਚੰਗੀ ਤਰ੍ਹਾਂ ਨਿਹਾਲ ਕੀਤਾ ਹੈ, ਸੇਵਕ ਜੋ ਵੀ ਮੰਗਦੇ ਹਨ, ਉਨ੍ਹਾਂ ਦੇ ਮਨੋਰਥ ਪੂਰੇ ਕਰਦੇ ਹੋ"। ਜੇਲਰ ਹਰਿਦਾਸ ਦਾ ਬਹੁਤ ਪ੍ਰੇਮ ਵੇਖ ਕੇ ਗੁਰੂ ਜੀ ਨੇ ਮੁਖ ਤੋਂ ਬਚਨ ਕੀਤਾ॥੩੩॥

**'ਗੁਰੁ ਘਰ ਕੇ ਜੋ ਸ਼ਰਧਾ ਧਾਰੀ। ਦੁਹ ਲੋਕਨਿ ਗਤਿ ਲਹਤਿ ਸੁਖਾਰੀ।**
**ਸ੍ਰੀ ਨਾਨਕ ਜਗ ਗੁਰ ਸਭਿ ਮਾਲਕ। ਚਾਰ ਪਦਾਰਥ ਦੇ ਤਤਕਾਲਕ' ॥੩੪॥**

"ਗੁਰੂ ਘਰ ਵਿਚ ਜੋ ਤੁਸੀਂ ਸ਼ਰਧਾ ਧਾਰੀ ਹੈ, ਦੋਹਾਂ ਲੋਕਾਂ ਵਿਚ ਬਹੁਤ ਸੁਖਾਲੀ ਗਤੀ ਪ੍ਰਾਪਤ ਕਰੋਗੇ। ਸ੍ਰੀ ਗੁਰੂ ਨਾਨਕ ਦੇਵ ਜੀ ਜਗਤ ਗੁਰੂ ਸਭ ਦੇ ਮਾਲਕ ਹਨ, ਉਹ ਚਾਰ ਪਦਾਰਥ ਤੁਰਤ ਦੇ ਦਿੰਦੇ ਹਨ" ॥੩੪॥

**ਸੁਨਤਿ ਹਰਖ ਕਰਿ ਕੈ ਹਰਿਦਾਸ। ਵਸਤੁ ਜੁ ਚਹਿਯਤਿ ਪਠੀ ਸੁ ਪਾਸ।**
**ਕੈਦ ਬਿਖੈ ਮਹੀਪਾਲ ਬਿਸਾਲਾ। ਉਮਰ ਕੈਦ ਜਿਨ ਕੀ ਸਭਿ ਕਾਲਾ॥੩੫॥**

ਹਰਿਦਾਸ ਇਹ ਸੁਣ ਕੇ ਪ੍ਰਸੰਨ ਹੋ ਕੇ, ਜੋ ਵਸਤਾਂ ਵੀ ਗੁਰੂ ਜੀ ਨੂੰ ਚਾਹੀਦੀਆਂ ਸਨ, ਤੁਰਤ ਭੇਜ ਦਿੱਤੀਆਂ। ਬਹੁਤ ਰਾਜੇ ਓਥੇ ਕੈਦ ਕੀਤੇ ਹੋਏ ਸਨ, ਉਨ੍ਹਾਂ ਸਾਰਿਆਂ ਨੂੰ ਉਮਰ ਕੈਦ ਦੀ ਸਜ਼ਾ ਦਿੱਤੀ ਹੋਈ ਸੀ॥ ੩੫॥

**ਕਬਹੁੰ ਨ ਛੋਡਨਿ ਜਿਨ ਕੋ ਹੋਇ। ਤਿਸੀ ਦੁਰਗ ਮਹਿਂ ਗੇਰਤਿ ਸੋਇ।**
**ਸੁਨੀ ਸਭਿਨਿ 'ਸਤਿਗੁਰੁ ਇਤ ਆਏ'। ਭਏ ਅਨੰਦ ਮਨਹੁਂ ਛੁਟਕਾਏ॥੩੬॥**

ਜਿਨ੍ਹਾਂ ਦਾ ਕਦੀ ਵੀ ਛੁਟਕਾਰਾ ਨਹੀਂ ਹੋਣਾ ਸੀ, ਉਸੇ ਕਿਲ੍ਹੇ ਵਿਚ ਹੀ ਉਹ ਵੀ ਬੰਦ ਸਨ। ਜਦ ਸਾਰਿਆਂ ਨੇ ਸੁਣਿਆ ਕਿ 'ਸਤਿਗੁਰੂ ਜੀ ਏਥੇ ਆਏ ਹਨ', ਸਾਰੇ ਬਹੁਤ ਪ੍ਰਸੰਨ ਹੋਏ, ਮਾਨੋਂ ਉਨ੍ਹਾਂ ਦੀ ਰਿਹਾਈ ਹੋ ਗਈ ਹੋਵੇ॥ ੩੬॥

**ਕਰ ਜੋਰੇ ਸਭਿ ਹੀ ਤਹਿਂ ਆਇ। ਗੁਰੁ ਕੋ ਦਰਸ ਕੀਨਿ ਸੁਖ ਪਾਇ।**
**ਸਭਿ ਕੇ ਊਪਰ ਬਸਤ੍ਰ ਮਲੀਨ। ਤਨ ਤੇ ਦੁਰਬਲ ਚਿੰਤਾ ਪੀਨ॥ ੩੭॥**

ਗੁਰੂ ਜੀ ਪਾਸ ਆ ਕੇ ਸਾਰਿਆਂ ਨੇ ਹੱਥ ਜੋੜੇ ਅਤੇ ਗੁਰੂ ਜੀ ਦੇ ਦਰਸ਼ਨ ਕਰਕੇ ਬੜਾ ਸੁਖ ਪਾਇਆ। ਸਾਰਿਆਂ ਨੇ ਬੜੇ ਮੈਲੇ ਕੱਪੜੇ ਪਾਏ ਹੋਏ ਸਨ, ਚਿੰਤਾ ਵਿਚ ਗੁੱਸੇ ਬਹੁਤ ਕਮਜ਼ੋਰ ਹੋ ਗਏ ਸਨ॥ ੩੭॥

**ਕੇਸ਼ ਸ਼ਮਸ਼ ਮਹਿਂ ਜੂੰਕ ਘਨੇਰੀ। ਪਾਇਨ ਪਰੀ ਪੀਨ ਹੀ ਬੇਰੀ।**
**ਜੀਰਨ ਪਟ ਤਨ ਧਾਰਨਿ ਕਰੇ। ਮੁਕਤਿ ਹੋਨਿ ਕੀ ਆਸ ਨ ਧਰੇ॥ ੩੮॥**

ਵਾਲਾਂ ਵਿਚ ਬਹੁਤ ਜੂੰਆਂ ਪਈਆਂ ਹੋਈਆਂ ਸਨ, ਪੈਰਾਂ ਵਿਚ ਬਹੁਤ ਵੱਡੀਆਂ ਬੇੜੀਆਂ ਪਈਆਂ ਹੋਈਆਂ ਸਨ। ਗਲ ਵਿਚ ਬਹੁਤ ਫਟੇ ਪੁਰਾਣੇ ਕੱਪੜੇ ਪਾਏ ਹੋਏ ਸਨ। ਰਿਹਾ ਹੋਣ ਦੀ ਕੋਈ ਆਸ ਨਹੀਂ ਸੀ॥ ੩੮॥

**ਬਿਛੁਰੇ ਪਰਵਾਰਨਿ ਅਰੁ ਦੇਸ਼। ਨਿਸ ਦਿਨ ਜਿਨਹੁਂ ਕਲੇਸ਼ ਵਿਸ਼ੇਸ਼।**
**ਜਰਾਸਿੰਧ ਜਿਮ ਰਾਜੇ ਗਹੇ। ਦੇਖਿ ਕ੍ਰਿਸ਼ਨ ਕੋ ਆਨੰਦ ਲਹੇ॥ ੩੯॥**

ਆਪਣੇ ਪਰਿਵਾਰ ਅਤੇ ਦੇਸ਼ ਨਾਲੋਂ ਵਿਛੜੇ ਹੋਏ ਸਨ, ਦਿਨ ਰਾਤ ਜਿਨ੍ਹਾਂ ਨੂੰ ਵਿਸ਼ੇਸ਼ ਕਲੇਸ਼ ਦਾ ਸਾਹਮਣਾ ਕਰਨਾ ਪੈਂਦਾ ਸੀ। ਜਰਾਸਿੰਧ ਵਰਗੇ ਜਿਵੇਂ ਰਾਜੇ ਫੜੇ ਸਨ ਤੇ ਕ੍ਰਿਸ਼ਨ ਰੂਪੀ ਗੁਰੂ ਜੀ ਨੂੰ ਵੇਖ ਕੇ ਬਹੁਤ ਪ੍ਰਸੰਨ ਹੋਏ॥੩੯॥

**ਤਿਮ ਸਭਿ ਪਿਖਿ ਸ੍ਰੀ ਹਰਿ ਗੋਵਿੰਦ। ਨਾਮ ਕ੍ਰਿਯਾ ਜੁਗ ਕੀ ਮਾਨਿੰਦ।**
**ਦੇਖਤਿ ਕ੍ਰਿਪਾ ਕ੍ਰਿਪਾਲ ਬਿਸਾਲਾ। ਸਭਿ ਕੋ ਦਈ ਧੀਰ ਤਿਸ ਕਾਲਾ॥੪੦॥**

ਉਸ ਤਰ੍ਹਾਂ ਹੀ ਸਾਰੇ ਸ੍ਰੀ ਗੁਰੂ ਹਰਿਗੋਬਿੰਦ ਜੀ ਨੂੰ ਵੇਖ ਕੇ ਪ੍ਰਸੰਨ ਹੋਏ। ਦੋਹਾਂ ਦੀ ਨਾਮ ਤੇ ਕ੍ਰਿਆ ਇਕੋ ਜਹੀ ਹੈ। ਸ੍ਰੀ ਕ੍ਰਿਸ਼ਨ ਤੇ ਸ੍ਰੀ ਹਰਿ ਗੋਬਿੰਦ ਇਕ ਨਾਮ ਹੈ ਤੇ ਰਾਜਿਆਂ ਨੂੰ ਛੁਡਾਉਣ ਰੂਪੀ ਕ੍ਰਿਆ ਵੀ ਦੋਹਾਂ ਨੇ ਇਕੋ ਜੇਹੀ ਕੀਤੀ। ਗੁਰੂ ਜੀ ਨੇ ਸਭ ਨੂੰ ਵੇਖ ਕੇ ਬੜੀ ਕਿਰਪਾ ਕੀਤੀ ਤੇ ਸਾਰਿਆਂ ਨੂੰ ਉਸ ਸਮੇਂ ਧੀਰਜ ਦਿੱਤਾ॥ ੪੦॥

ਰਹਨਿ ਲਗੇ ਪੁਨ ਦੁਰਗ ਮਝਾਰੇ। ਸਭਿ ਕੈਦਿਨਿ ਕੋ ਦੇਤਿ ਅਹਾਰੇ।
ਪਾਤਸ਼ਾਹੁ ਤੇ ਧਨੁ ਬਹੁ ਆਵੈ। ਪੁਨ ਹਰਿਦਾਸ ਰਸਦ ਪਹੁੰਚਾਵੈ॥ ੪੧॥

ਫਿਰ ਕਿਲ੍ਹੇ ਦੇ ਵਿਚ ਰਹਿਣ ਲੱਗੇ। ਸਾਰੇ ਕੈਦੀਆਂ ਨੂੰ ਭੋਜਨ ਦਿੰਦੇ ਸਨ। ਬਾਦਸ਼ਾਹ ਪਾਸੋਂ ਬਹੁਤ ਧਨ ਆਉਂਦਾ ਸੀ, ਫਿਰ ਹਰਿਦਾਸ ਰਸਦ ਪਹੁੰਚਾਉਂਦਾ ਸੀ॥ ੪੧॥

ਬਨਹਿ ਤਿਹਾਵਲ ਨਿਤ ਸਮੁਦਾਇ। ਜਿਤੇ ਦੁਰਗ ਮਹਿਂ ਸਗਰੇ ਖਾਇਂ।
ਛੁਧਿਤਿ ਰਹਨਿ ਪਾਵੈ ਨਹਿਂ ਕੋਈ। ਸ੍ਵਾਦਲ ਅਸਨ ਦੇਤਿ ਬਹੁ ਹੋਈ॥ ੪੨॥

ਸਦਾ ਕੜਾਹ ਪ੍ਰਸ਼ਾਦਿ ਤਿਆਰ ਹੁੰਦਾ ਸੀ, ਕਿਲ੍ਹੇ ਵਿਚ ਜਿੰਨੇ ਵੀ ਵਿਅਕਤੀ ਰਹਿੰਦੇ ਸਨ, ਸਾਰੇ ਪ੍ਰਸ਼ਾਦਿ ਛੱਕਦੇ ਸਨ। ਕੋਈ ਵੀ ਭੁੱਖਾ ਨਹੀਂ ਰਹਿੰਦਾ ਸੀਂ। ਸਾਰਿਆਂ ਨੂੰ ਬਹੁਤ ਸਵਾਦੀ ਭੋਜਨ ਦਿੰਦੇ ਸਨ॥ ੪੨॥

ਜੇਤਿਕ ਕੈਦੀ ਬ੍ਰਿੰਦ ਸਿਪਾਹੀ। ਸਤਿਗੁਰੁ ਦੇਂ ਪੰਚਾਂਮ੍ਰਿਤ ਖਾਂਹੀ।
ਤਉ ਬਚਹਿ ਪੁਨ ਵਹਿਰ ਦਿਵਾਵੈਂ। ਆਨਿ ਲੋਕ ਗਨ ਲੇ ਕਰਿ ਖਾਵੈਂ॥ ੪੩॥

ਜਿੰਨੇ ਵੀ ਕੈਦੀ ਅਤੇ ਸਿਪਾਹੀ ਸਨ, ਸਾਰਿਆਂ ਨੂੰ ਸਤਿਗੁਰੂ ਜੀ ਕੜਾਹ ਪ੍ਰਸ਼ਾਦਿ ਖਾਣ ਨੂੰ ਦਿੰਦੇ ਸਨ। ਜਿਹੜਾ ਬਚ ਜਾਂਦਾ ਸੀ ਉਸ ਨੂੰ ਬਾਹਰ ਭੇਜ ਦਿੰਦੇ ਸਨ, ਆਮ ਲੋਕ ਆ ਕੇ ਲੈ ਕੇ ਖਾਂਦੇ ਸਨ॥ ੪੩॥

ਇਕ ਦੁਇ ਕਾਲ ਬੀਤ ਕਰਿ ਗਏ। ਗੁਰੁ ਅਹਾਰ ਨ ਕਰਤੇ ਭਏ।
ਪੰਚ ਸਿੱਖ ਜੇਠਾ ਰੁ ਪਿਰਾਣਾ। ਸਭਿਹਿਨਿ ਪਿਖਿ ਕਰ ਜੋਰਿ ਵਖਾਣਾ॥ ੪੪॥

ਇਕ ਦੋ ਦਿਨ ਬੀਤ ਗਏ, ਗੁਰੂ ਜੀ ਭੋਜਨ ਨਹੀਂ ਕਰਦੇ ਸਨ। ਪੰਜ ਸਿੱਖ ਜੇਠਾ ਤੇ ਪਿਰਾਣਾ ਸਾਰਿਆਂ ਨੇ ਵੇਖ ਕੇ ਹੱਥ ਜੋੜ ਕੇ ਬੇਨਤੀ ਕੀਤੀ॥ ੪੪॥

'ਇਹ ਕਾਰਨ ਭਾ ਕੌਨ ਗੁਸਾਈਂ ?। ਆਪ ਨਹੀ ਭੋਜਨ ਕੋ ਖਾਂਹੀ।
ਧਿਕ ਹਮਰੋ ਤੁਮਰੇ ਬਿਨ ਖਾਯੋ। ਬਰਤਜੋ ਦੇਖਤਿ ਲੇਂ ਮੁਖ ਪਾਯੋ' ॥ ੪੫॥

"ਹੇ ਮਾਲਕ ! ਕੀ ਕਾਰਨ ਹੈ, ਆਪ ਜੀ ਭੋਜਨ ਨਹੀਂ ਖਾਂਦੇ ਹੋ ? ਤੁਹਾਡੇ ਬਗੈਰ ਸਾਡੇ ਭੋਜਨ ਛੱਕਣ ਤੇ ਧਿਰਕਾਰ ਹੈ, ਵਰਤਦਾ ਵੇਖ ਕੇ ਮੁਖ ਵਿਚ ਪਾ ਲਿਆ ਹੈ"॥ ੪੫॥

ਸ੍ਰੀ ਮੁਖ ਤੇ ਫੁਰਮਾਵਨਿ ਕੀਨਿ। 'ਇਹ ਭੋਜਨ ਹਮ ਖਾਹਿਂ ਕਬੀ ਨ।
ਵਹਿਰ ਜਾਇ ਮਿਹਨਤ ਕਰਿ ਲਜਾਵਹੁ। ਰਸਦ ਖਰੀਦਹੁ ਬਿਪਨੀ ਜਾਵਹੁ॥ ੪੬॥

ਗੁਰੂ ਜੀ ਨੇ ਮੁਖ ਤੋਂ ਫੁਰਮਾਇਆ, "ਇਹ ਭੋਜਨ ਅਸੀਂ ਕਦੀ ਨਹੀਂ ਖਾਵਾਂਗੇ। ਬਾਹਰ ਜਾ ਕੇ ਮਿਹਨਤ ਕਰਕੇ ਕਮਾਈ ਕਰੋ ਤੇ ਦੁਕਾਨ ਤੇ ਜਾ ਕੇ ਰਸਦ ਖਰੀਦ ਕੇ ਲਿਆਵੋ॥ ੪੬॥

ਤਿਸਤੇ ਤਜਾਰ ਅਹਾਰ ਕਰੀਜਹਿ। ਹਿਤ ਭੋਜਨ ਕੇ ਸੋ ਹਮ ਦੀਜਹਿ।
ਨਾਂਹਿ ਤ ਰਹਿ ਹੈਂ ਪੌਨ ਅਹਾਰੀ। ਜਬਿ ਲਗਿ ਬਾਸਹਿਂ ਦੁਰਗ ਮਝਾਰੀ' ॥੪੭॥

ਉਸ ਨਾਲ ਭੋਜਨ ਤਿਆਰ ਕਰੋ, ਉਹ ਭੋਜਨ ਸਾਨੂੰ ਖਾਣ ਵਾਸਤੇ ਦੇਵੋ, ਨਹੀਂ ਤਾਂ ਅਸੀਂ ਪੌਣ ਅਹਾਰੀ ਰਹਾਂਗੇ, ਜਦ ਤਕ ਕਿਲ੍ਹੇ ਦੇ ਅੰਦਰ ਵਾਸਾ ਰੱਖਾਂਗੇ"॥ ੪੭॥

ਸੁਨਿ ਸਤਿਗੁਰ ਤੇ ਬਹੁਰ ਸੁਨਾਈ। 'ਹਮ ਨਿਜ ਹਾਥਨਿ ਲਜਾਇਂ ਕਮਾਈ।
ਕੀਜਹਿ ਭੋਜਨ ਆਪ ਹਮੇਸ਼ੂ। ਹਮ ਕੌ ਅਹੈ ਸੁਖੇਨ ਬਿਸ਼ੇਸ਼ੂ' ॥ ੪੮॥

ਸਤਿਗੁਰੂ ਜੀ ਪਾਸੋਂ ਸੁਣ ਕੇ ਉਨ੍ਹਾਂ ਕਿਹਾ, "ਅਸੀਂ ਆਪਣੇ ਹੱਥਾਂ ਨਾਲ ਕਮਾਈ ਕਰਕੇ ਲਿਆਵਾਂਗੇ। ਆਪ ਜੀ ਹਮੇਸ਼ਾ ਭੋਜਨ ਕਰੋ, ਸਾਡੇ ਵਾਸਤੇ ਇਹ ਕੰਮ ਬਹੁਤ ਆਸਾਨ ਹੈ" ॥ ੪੮ ॥

**ਲੇ ਆਗਜਾ ਗਮਨੇ ਤਿਸ ਬੇਰੇ। ਵਹਿਰ ਦੁਰਗ ਕੇ ਨਿਕਟ ਠਠੇਰੇ।**
**ਤਿਨ ਸੋਂ ਨਿਜ ਮਿਹਨਤ ਠਹਿਰਾਈ। 'ਕਰਹਿਂ ਅਪਰ ਤੇ ਦੁਗਨਿ ਕਮਾਈ ॥੪੯ ॥**

ਗੁਰੂ ਜੀ ਦੀ ਆਗਿਆ ਲੈ ਕੇ ਉਹ ਚਲੇ ਗਏ, ਕਿਲ੍ਹੇ ਦੇ ਬਾਹਰ ਠਠੇਰੇ ਰਹਿੰਦੇ ਸਨ। ਉਨ੍ਹਾਂ ਦੇ ਨਾਲ ਆਪਣਾ ਮਿਹਨਤਾਨਾ ਠਹਿਰਾਇਆ, "ਅਸੀਂ ਦੂਸਰਿਆਂ ਨਾਲੋਂ ਦੂਣੀ ਕਮਾਈ ਕਰਾਂਗੇ॥ ੪੯ ॥

**ਸਰਬ ਜਾਮਨੀ ਕ੍ਰਿਤੀ ਕਰੈ ਹੈਂ। ਏਕ ਰਜਤਪਣ ਦੋਨਹੁ ਲੈਹੈਂ"।**
**ਕਹਜੋ ਠਠੇਰਨਿ 'ਜੇ ਬਹੁ ਘਾਲਿ। ਦੇਹਿਂ ਮਜੂਰੀ ਤੁਮਹਿਂ ਬਿਸਾਲ' ॥ ੫੦ ॥**

ਸਾਰੀ ਰਾਤ ਕੰਮ ਕਰਾਂਗੇ, ਇਕ ਰੁਪਈਆ ਦੋਵੇਂ ਲਵਾਂਗੇ" ਭਾਂਡੇ ਘੜਨ ਵਾਲਿਆਂ ਠਠੇਰਿਆਂ ਨੇ ਕਿਹਾ, "ਜੇ ਤੁਸੀਂ ਬਹੁਤ ਮਿਹਨਤ ਕਰੋਗੇ ਤਾਂ ਤੁਹਾਨੂੰ ਅਸੀਂ ਬਹੁਤ ਮਜ਼ਦੂਰੀ ਦੇਵਾਂਗੇ" ॥ ੫੦ ॥

**ਸੰਧਜਾ ਤੇ ਗਹਿ ਲੀਨਿ ਵਿਦਾਨ। ਘਰਨਿ ਲਗੇ ਕਰਿ ਤਾਨ ਮਹਾਨ।**
**ਜਥਾ ਠਠੇਰਾ ਬਿਧੀ ਬਤਾਵੈ। ਪਕਰਿ ਹਥੌਰੇ ਤਥਾ ਲਗਾਵੈਂ॥ ੫੧ ॥**

ਸਵੇਰ ਤੋਂ ਹੀ ਹਥੌੜਾ ਫੜ ਲੈਂਦੇ ਸੀ, ਬੜੀ ਮਿਹਨਤ ਨਾਲ ਭਾਂਡੇ ਘੜਨ ਲੱਗੇ। ਜਿਵੇਂ ਠਠੇਰੇ ਵਿਧੀ ਦੱਸਦੇ ਸੀ, ਉਸ ਤਰ੍ਹਾਂ ਹਥੌੜਾ ਫੜ ਕੇ ਸੱਟ ਲਾਉਂਦੇ ਸਨ॥੫੧॥

**ਹੋਤਿ ਭੋਰ ਲਗਿ ਬਾਸਨ ਬ੍ਰਿੰਦ। ਘਰੇ ਅਗਾਰੀ ਤੇ ਸੁ ਬਿਲੰਦ।**
**ਹੋਇ ਪ੍ਰਸੰਨ ਰਜਤਪਣ ਦੀਨਿ। ਦੋਨਹੁ ਰਸਦ ਖਰੀਦਨਿ ਕੀਨਿ॥ ੫੨ ॥**

ਸਵੇਰ ਹੋਣ ਤਕ ਬਹੁਤ ਬਰਤਨ ਤਿਆਰ ਕਰਕੇ ਅੱਗੇ ਰਖ ਦਿੱਤੇ, ਠਠੇਰਿਆਂ ਨੇ ਖੁਸ਼ ਹੋ ਕੇ ਇਕ ਚਾਂਦੀ ਦਾ ਰੁਪਈਆ ਦੇ ਦਿੱਤਾ। ਦੋਵਾਂ ਨੇ ਉਸ ਨਾਲ ਰਸਦ ਖਰੀਦ ਲਈ॥੫੨॥

**ਚੂਨ ਸੁ ਚਾਵਰ ਸੂਖਮ ਲੀਨੇ। ਘ੍ਰਿਤ ਮਿਸ਼ਟਾਨ ਲਿਯੋ ਸ਼ੁਭ ਚੀਨੇ।**
**ਪਯ ਖਰੀਦ ਗੁਰ ਕੇ ਢਿਗ ਲਜਾਏ। ਪਾਕ ਸਿੱਧ ਸਭਿ ਕੀਨਿ ਬਨਾਏ॥੫੩ ॥**

ਆਟਾ ਅਤੇ ਵਧੀਆ ਚਾਵਲ ਲੈ ਲਏ, ਘਿਉ ਅਤੇ ਮਿੱਠਾ ਵੀ ਸ਼ੁਭ ਵੇਖ ਕੇ ਲੈ ਲਿਆ। ਦੁੱਧ ਖਰੀਦ ਕੇ ਗੁਰੂ ਜੀ ਦੇ ਪਾਸ ਲਿਆਏ। ਫਿਰ ਸਾਰੀਆਂ ਵਸਤਾਂ ਪਾ ਕੇ ਰਸੋਈ ਤਿਆਰ ਕਰ ਲਈ॥੫੩॥

**ਸਭੀ ਤਜਾਰ ਕਰਿ ਥਾਰ ਪਰੋਸਾ। ਸਤਿਗੁਰ ਕੋ ਅਚਾਇ ਕਰਿ ਪੋਸਾ।**
**ਸਭਿਹਿਨਿ ਪਾਇ ਅਨੰਦ ਵਿਸ਼ੇਸ਼ੂ। ਕਰਤਿ ਭਏ ਤਿਮ ਕਾਰ ਹਮੇਸ਼ੂ॥ ੫੪ ॥**

ਸਾਰੀਆਂ ਵਸਤਾਂ ਤਿਆਰ ਕਰਕੇ ਥਾਲ ਪਰੋਸਿਆ, ਸਤਿਗੁਰੂ ਜੀ ਨੂੰ ਖਵਾ ਕੇ ਤ੍ਰਿਪਤ ਕੀਤਾ। ਸਾਰਿਆਂ ਨੇ ਵਿਸ਼ੇਸ਼ ਅਨੰਦ ਪ੍ਰਾਪਤ ਕੀਤਾ, ਫਿਰ ਉਸ ਤਰ੍ਹਾਂ ਹੀ ਕਾਰ ਕਰਨ ਲੱਗ ਗਏ॥੫੩॥

*ਚੌਥੀ ਰਾਸ ਦਾ ਉਣਾਹਠਵਾਂ ਅਧਿਆਇ ਸਮਾਪਤ ਹੋਇਆ॥ ੫੯॥*



# ਅਧਿਆਇ ਸੱਠਵਾਂ

## ਗਵਾਲੀਅਰ ਨਿਵਾਸ

ਦੋਹਰਾ- ਉਰ ਹਰਖਤਿ ਚੰਦੂ ਭਯੋ ਪੂਰਜੋ ਮਨੋਰਥ ਜਾਨਿ।
ਦਯੋ ਨਜੂਮੀ ਕੋ ਦਰਬ ਅਰੁ ਉਮਰਾਵਨਿ ਮਾਨ॥ ੧॥

ਮਨੋਰਥ ਪੂਰਾ ਹੋਇਆ ਵੇਖ ਕੇ ਚੰਦੂ ਬਹੁਤ ਪ੍ਰਸੰਨ ਹੋਇਆ। ਨਜੂਮੀ ਨੂੰ ਉਸ ਬਹੁਤ ਧਨ ਦਿੱਤਾ ਤੇ ਉਮਰਾਵ ਨੂੰ ਬੜਾ ਮਾਣ ਦਿੱਤਾ॥੧॥

ਚੌਪਈ- ਪਰੇ ਕੈਦ ਅਬਿ ਕਰਿਹੌਂ ਹਾਨ। ਛੂਟਨਿ ਨਿਕਸਨਿ ਹੋਹਿ ਤਹਾਂ ਨ।
ਜਤਨ ਬਿਚਾਰਤਿ ਮਾਰਨਿ ਕੇਰਾ। ਨਿਸ ਦਿਨ ਗਿਨਤੀ ਗਿਨਹਿ ਘਨੇਰਾ॥੨॥

ਹੁਣ ਕੈਦ ਹੋ ਗਿਆ ਹੈ, ਹੁਣ ਉਸ ਦਾ ਵਿਨਾਸ਼ ਕਰਾਂਗਾ, ਉਸ ਤੋਂ ਹੁਣ ਛੁਟਕਾਰਾ ਪਾ ਕੇ ਕਦੀ ਵੀ ਬਾਹਰ ਨਹੀਂ ਨਿਕਲੇਗਾ। ਗੁਰੂ ਜੀ ਦੇ ਮਾਰਨ ਦੇ ਜਤਨਾਂ ਬਾਰੇ ਵਿਚਾਰ ਕਰਨ ਲੱਗਾ, ਰੋਜ਼ ਬਹੁਤ ਗਿਣਤੀਆਂ ਗਿਣਦਾ ਸੀ॥੨॥

ਜਮਾਂਦਾਰ ਕੋ ਲਿਖਯੋ ਬਨਾਇ। 'ਇਹੁ ਮਮ ਰਿਪੁ ਜਾਨਹੁ ਇਤ ਆਇ।
ਕਰਿ ਉਪਾਵ ਮੈਂ ਤੁਝ ਢਿਗ ਭੇਜਾ। ਇਸ ਦੁਖ ਤੇ ਮਮ ਪਾਕ ਕਰੇਜਾ॥੩॥

ਉਸ ਨੇ ਜਮਾਂਦਾਰ ਨੂੰ ਚੰਗੀ ਤਰ੍ਹਾਂ ਲਿਖਿਆ, "ਇਹ ਜਿਹੜਾ ਤੁਹਾਡੇ ਪਾਸ ਆਇਆ ਹੈ, ਇਸ ਨੂੰ ਮੇਰਾ ਵੱਡਾ ਦੁਸ਼ਮਣ ਜਾਣੋ। ਬਹੁਤ ਉਪਾਅ ਕਰਕੇ ਮੈਂ ਇਸ ਨੂੰ ਤੁਹਾਡੇ ਪਾਸ ਭੇਜਿਆ ਹੈ, ਇਸ ਦੇ ਦੁਖ ਨਾਲ ਮੇਰਾ ਕਲੇਜਾ ਪੱਕ ਗਿਆ ਹੈ॥੩॥

ਨਹੀਂ ਦੁਰਗ ਤੇ ਨਿਕਸਨਿ ਪਾਵੈ। ਇਮ ਕੀਜਹਿ ਜਿਮ ਜਮ ਘਰ ਜਾਵੈ।
ਸੋ ਉਪਾਉ ਮੈਂ ਕਹੌਂ ਬਨਾਈ। ਪੋਸ਼ਿਸ਼ ਸਭਿ ਦਿਹੁ ਜ਼ਹਿਰ ਲਗਾਈ॥੪॥

ਇਹ ਕਦੇ ਵੀ ਹੁਣ ਕਿਲ੍ਹੇ ਵਿਚੋਂ ਬਾਹਰ ਨਾ ਨਿਕਲਣ ਪਾਏ, ਇਸ ਤਰ੍ਹਾਂ ਕਰੋ ਜਿਵੇਂ ਇਹ ਕਿਸੇ ਤਰ੍ਹਾਂ ਜਮ ਘਰ ਚਲਾ ਜਾਵੇ। ਉਹ ਉਪਾਅ ਬਣਾ ਕੇ ਮੈਂ ਤੁਹਾਨੂੰ ਕਹਿੰਦਾ ਹਾਂ, ਇਸ ਦੇ ਸਾਰੇ ਕੱਪੜਿਆਂ ਨੂੰ ਜ਼ਹਿਰ ਲਗਾ ਦੇਵੋ॥੪॥

ਅਤਿ ਤੀਛਨ ਜਿਸ ਤੇ ਤਤਕਾਲ। ਤਜਹਿ ਪ੍ਰਾਨ ਪਹਿਰਤਿ ਬਿਕਰਾਲ।
ਨਿਜ ਨਰ ਆਛੇ ਕੀਨਿ ਪਠਾਵਨਿ। ਇਹ ਬਨਵਾਵਹਿ ਹਿਤ ਪਹਿਰਾਵਨਿ॥੫॥

ਅਤੀ ਤਿੱਖੀ ਜ਼ਹਿਰ ਲਾਵੋ ਜਿਸ ਨਾਲ ਕੱਪੜੇ ਪਾਉਂਦਿਆਂ ਹੀ ਤੁਰਤ ਪ੍ਰਾਣ ਛੱਡ ਜਾਵੇ। ਮੈਂ ਆਪਣੇ ਚੰਗੇ ਆਦਮੀ ਭੇਜ ਰਿਹਾ ਹਾਂ, ਇਹ ਪਹਿਨਣ ਵਾਸਤੇ ਨਵੇਂ ਵਸਤਰ ਬਣਵਾਉਣਗੇ॥ ੫॥

ਤੁਮ ਨਿਜ ਕਰ ਲੈ ਕੇ ਢਿਗ ਜਾਵੋ। ਪੋਸ਼ਿਸ਼ ਪਠੀ ਸ਼ਾਹੁ ਬਤਰਾਵੋ।
ਕਹਹੁ ਕਪਟ ਕੇ ਮਾਧੁਰ ਬੈਨ। ਪਹਿਰਾਵੋ ਤਨ ਹੇਰਤਿ ਨੈਨ॥ ੬॥

ਤੁਸੀਂ ਆਪਣੇ ਹੱਥਾਂ ਵਿਚ ਫੜ ਕੇ ਇਸ ਦੇ ਪਾਸ ਜਾਵੋ ਅਤੇ ਉਸ ਨੂੰ ਕਹੋ ਕਿ ਇਹ ਨਵੇਂ ਕਪੜੇ ਬਾਦਸ਼ਾਹ ਨੇ ਭੇਜੇ ਹਨ। ਕਪਟ ਦੇ ਮਿੱਠੇ ਬਚਨ ਬੋਲੋ, ਅਤੇ ਆਪਣੀਆਂ ਅੱਖਾਂ ਦੇ ਸਾਹਮਣੇ ਪਹਿਨਾਵੋ॥ ੬॥

ਜਬਿ ਮਮ ਰਿਪੁ ਜਮ ਧਾਮ ਪਹੂਚੇ। ਤੋਹਿ ਮਰਾਤਬ ਕਰਿ ਹੌਂ ਊਚੇ।
ਸ਼ਾਹੁ ਨਿਕਟ ਤੇ ਮਾਨ ਕਰਾਵੌਂ। ਹੇਤ ਗੁਜ਼ਾਰੇ ਗ੍ਰਾਮ ਦਿਵਾਵੌਂ॥ ੭॥

ਜਦ ਮੇਰਾ ਦੁਸ਼ਮਣ ਜਮਾਂ ਦੇ ਘਰ ਪਹੁੰਚ ਜਾਵੇ, ਤੇਰਾ ਮੈਂ ਮੁਰਾਤਬਾ ਵੱਡਾ ਕਰ ਦੇਵਾਂਗਾ। ਬਾਦਸ਼ਾਹ ਪਾਸੋਂ ਤੇਰਾ ਮਾਣ ਵਧਾਵਾਂਗਾ, ਗੁਜ਼ਾਰੇ ਵਾਸਤੇ ਕੁਝ ਪਿੰਡ ਦਵਾਵਾਂਗਾ॥੭॥

ਪੰਜ ਹਜ਼ਾਰ ਦਰਬ ਮੈਂ ਦੈਹੌਂ। ਅਪਨਿ ਸਖਾ ਪਜਾਰੋ ਕਰਵੈਹੌਂ'॥
ਇਮ ਲਿਖਿ ਕਰਿ ਆਛੋਨਰ ਭੇਜਾ। ਕਹਜੋ ਕਿ 'ਦਰਬ ਸੰਗ ਗਨ ਲੇ ਜਾ'॥੮॥

ਪੰਜ ਹਜ਼ਾਰ ਰੁਪਏ ਦਾ ਮੈਂ ਧਨ ਦੇਵਾਂਗਾ, ਅਤੇ ਤੈਨੂੰ ਆਪਣਾ ਪਿਆਰਾ ਮਿੱਤਰ ਬਣਾ ਲਵਾਂਗਾ।'' ਇਸ ਤਰ੍ਹਾਂ ਚਿੱਠੀ ਲਿਖ ਕੇ ਇਕ ਚੰਗਾ ਬੰਦਾ ਭੇਜਿਆ ਅਤੇ ਉਸ ਨੂੰ ਕਿਹਾ, ''ਕਾਫੀ ਧਨ ਨਾਲ ਲੈ ਕੇ ਜਾ''॥੮॥

ਪਠਜੋ ਪਾਤਕੀ ਕੋ ਨਰ ਗਯੋ। ਦੇਖਿ ਦੁਰਗਪਤਿ ਕੋ ਖਤ ਦਯੋ।
ਪਠਿ ਕਰਿ ਜਾਨਜੋ ਅਖਿਲ ਹਵਾਲ। ਸਤਿਗੁਰ ਢਿਗ ਪਹੁੰਚਜੋ ਤਤਕਾਲ॥੯॥

ਚਿੱਠੀ ਲੈ ਕੇ ਇਕ ਮਨੁੱਖ ਚਲਾ ਗਿਆ, ਕਿਲ੍ਹੇ ਦੇ ਮਾਲਕ ਭਾਵ ਜੇਲਰ ਹਰਿਦਾਸ ਨੂੰ ਵੇਖ ਕੇ ਉਸ ਚਿੱਠੀ ਦੇ ਦਿੱਤੀ। ਜੇਲਰ ਨੇ ਚਿੱਠੀ ਪੜ੍ਹ ਕੇ ਸਾਰਾ ਹਾਲ ਜਾਣਿਆ, ਤੁਰਤ ਸਤਿਗੁਰੂ ਜੀ ਪਾਸ ਪਹੁੰਚ ਗਿਆ॥੯॥

'ਤੁਝ ਕੋ ਪਠਜੋ ਸ਼ਾਹੁ ਇਸ ਥਾਨੇ। ਸਭਿ ਫਰੇਬ ਇਹ ਚੰਦੂ ਠਾਨੇ।
ਲੋਕਨਿ ਕੋ ਧਨ ਦੇ ਸਿਖਲਾਯੋ। ਹਤਜੋ ਚਹਤਿ ਇਸ ਦੁਰਗ ਪਠਾਯੋ॥੧੦॥

''ਤੁਹਾਨੂੰ ਬਾਦਸ਼ਾਹ ਨੇ ਇਸ ਥਾਂ ਭੇਜਿਆ ਹੈ, ਸਾਰਾ ਫਰੇਬ ਇਹ ਚੰਦੂ ਨੇ ਕੀਤਾ ਹੈ। ਲੋਕਾਂ ਨੂੰ ਧਨ ਦੇ ਕੇ ਸਿਖਾਇਆ ਹੈ, ਤੁਹਾਨੂੰ ਮਾਰਨਾ ਚਾਹੁੰਦਾ ਹੈ, ਇਸ ਲਈ ਕਿਲ੍ਹੇ ਵਿਚ ਭੇਜਿਆ ਹੈ॥੧੦॥

ਅਪਰ ਨ ਬਰਨੀ ਕਰਨੀ ਕੋਈ। ਇਹ ਪ੍ਰਪੰਚ ਸਭਿ ਤਿਸ ਤੇ ਹੋਈ।
ਅਬਿ ਮੁਝ ਕੋ ਲਿਖਿ ਭੇਜਜੋ ਤੈਸੇ। ਮੈਂ ਤਿਸ ਕਹੀ ਨ ਮਾਨੌਂ ਕੈਸੇ'॥੧੧॥

ਕੋਈ ਜਾਪ ਆਦਿ ਨਹੀਂ ਕਰਨਾ ਹੈ, ਇਹ ਸਾਰਾ ਪ੍ਰਪੰਚ ਉਸ ਨੇ ਹੀ ਬਣਾਇਆ ਹੈ। ਹੁਣ ਮੈਨੂੰ ਉਸ ਤਰ੍ਹਾਂ ਹੀ ਲਿਖ ਕੇ ਭੇਜਿਆ ਹੈ, ਮੈਂ ਉਸ ਦੀ ਕਹੀ ਕਿਵੇਂ ਨਾ ਮੰਨਾਂਗਾ''॥੧੧॥

ਸਭਿ ਪਢਿ ਕਰਿ ਸਤਿਗੁਰਨਿ ਸੁਨਾਯੋ। ਪੁਨ ਪਾਵਕ ਮੈਂ ਸੋ ਖਤ ਪਾਯੋ।
ਸ੍ਰੀ ਹਰਿ ਗੋਬਿੰਦ ਬਾਕ ਉਚਾਰੇ। 'ਮਰਹਿ ਦੁਸ਼ਟ ਪਹੁਚੈ ਜਮਦ੍ਵਾਰੇ॥੧੨॥

ਸਾਰੀ ਚਿੱਠੀ ਪੜ੍ਹ ਕੇ ਸਤਿਗੁਰੂ ਜੀ ਨੂੰ ਸੁਣਾਈ, ਫਿਰ ਉਸ ਖਤ ਨੂੰ ਅੱਗ ਵਿਚ ਸੁੱਟ ਦਿੱਤਾ। ਸ੍ਰੀ ਹਰਿਗੋਬਿੰਦ ਜੀ ਨੇ ਬਚਨ ਕੀਤੇ, ''ਦੁਸ਼ਟ ਮਰ ਕੇ ਜਮ ਦਵਾਰੇ ਪਹੁੰਚ ਜਾਵੇਗਾ॥੧੨॥

ਆਨਿ ਸਮਾ ਢਿਗ ਪਹੁੰਚਜੋ ਤਾਂਹੀ। ਹਤੌਂ ਕੁਮੌਤ ਬਚਹਿ ਅਬਿ ਨਾਂਹੀ'।
ਜਮਾਂਦਾਰ ਸੁਨਿ ਕਰਿ ਹਰਖਾਯੋ। 'ਇਹ ਬਡ ਪਾਪੀ ਬਹੁਤ ਬਚਾਯੋ॥੧੩॥

ਉਸ ਦਾ ਸਮਾਂ ਹੁਣ ਨੇੜੇ ਪਹੁੰਚ ਗਿਆ ਹੈ, ਬੜੀ ਭੈੜੀ ਮੌਤੇ ਮਾਰਾਂਗਾ, ਹੁਣ ਬਚ ਨਹੀਂ ਸਕੇਗਾ।'' ਜੇਲਰ ਸੁਣ ਕੇ ਬਹੁਤ ਪ੍ਰਸੰਨ ਹੋਇਆ, ''ਇਹ ਵੱਡਾ ਪਾਪੀ ਬਹੁਤ ਬਚਿਆ ਰਿਹਾ ਹੈ॥੧੩॥

ਕਰੀ ਅਵੱਗਜਾ ਬਡਿਹੁ ਬਡੇਰੀ। ਅਬਿ ਲੌ ਨਹਿਂ ਬਾਧਾ ਕੁਛ ਹੇਰੀ।
ਦਿਹੁ ਸਜ਼ਾਇ ਤਬਿ ਦੁਸ਼ਟ ਜੁ ਸਾਰੇ। ਨਿਰਧਾਰਹਿਂ ਰਾਵਰਿ ਡਰ ਧਾਰੇ'॥੧੪॥

ਇਸ ਨੇ ਵੱਡੀ ਤੋਂ ਵੱਡੀ ਅਵੱਗਿਆ ਕੀਤੀ ਹੈ, ਹੁਣ ਤਕ ਕੋਈ ਰੁਕਾਵਟ ਨਹੀਂ ਵੇਖੀ ਹੈ। ਚੰਦੂ ਨੂੰ ਸਜ਼ਾ ਦੇਵੋ ਤਦ ਜੋ ਸਾਰੇ ਦੁਸ਼ਟ ਹਨ ਆਪ ਦਾ ਨਿਸ਼ਚੇ ਡਰ ਧਾਰਨ ਕਰਨਗੇ" ॥੧੪॥

**ਵਹਿਰ ਜਾਇ ਚੰਦੂ ਨਰ ਹੇਰਾ। ਕਹਜੋ 'ਜਾਹੁ ਨਿਜ ਸਦਨ ਸਵੇਰਾ।**
**ਹਮ ਤੇ ਅਘ ਅਸ ਹੋਤਿ ਨ ਕੋਈ। ਭਲੋ ਜਾਨਿ ਤੁਮ ਕੀਜਹਿ ਸੋਈ॥੧੫॥**

ਬਾਹਰ ਜਾ ਕੇ ਚੰਦੂ ਦੇ ਆਦਮੀ ਨੂੰ ਵੇਖਿਆ ਤੇ ਕਿਹਾ, "ਆਪਣੇ ਘਰ ਨੂੰ ਚਲੇ ਜਾਵੋ, ਅਸੀਂ ਅਜਿਹਾ ਪਾਪ ਨਹੀਂ ਕਰ ਸਕਦੇ, ਭਲਾ ਜਾਣ ਕੇ ਤੁਸੀਂ ਵੀ ਉਸ ਤਰ੍ਹਾਂ ਕਰੋ॥੧੫॥

**ਲਿਖਜੋ ਸ਼ਾਹੁਇਨ ਰਾਖਿ ਸੁਖਾਰੇ। ਚਹਿ ਚੰਦੂ ਅਘ ਹਮ ਨਹਿਂ ਧਾਰੇ'।**
**ਗਯੋ ਨਿਰਾਸਾ ਜਾਇ ਸੁਨਾਯੋ। ਬਹੁ ਦੁਖ ਤੇ ਮਨ ਮਹਿਂ ਮੁਰਝਾਯੋ॥ ੧੬॥**

ਬਾਦਸ਼ਾਹ ਨੇ ਲਿਖਿਆ ਹੈ, ਇਨ੍ਹਾਂ ਨੂੰ ਹਰ ਪ੍ਰਕਾਰ ਦੇ ਸੁਖ ਆਰਾਮ ਨਾਲ ਰੱਖਣਾ ਹੈ, ਜੋ ਚੰਦੂ ਪਾਪ ਚਾਹੁੰਦਾ ਹੈ, ਉਹ ਅਸੀਂ ਨਹੀਂ ਕਰ ਸਕਦੇ"। ਉਹ ਮਨੁੱਖ ਨਿਰਾਸ਼ ਹੋ ਕੇ ਚਲਾ ਗਿਆ ਤੇ ਜਾ ਕੇ ਸਭ ਕੁਝ ਚੰਦੂ ਨੂੰ ਸੁਣਾਇਆ, ਚੰਦੂ ਬਹੁਤ ਦੁਖੀ ਹੋਇਆ ਤੇ ਉਸਦਾ ਚਿਹਰਾ ਮੁਰਝਾ ਗਿਆ॥੧੬॥

**ਨਿਸ ਦਿਨ ਜਿਸ ਕੇ ਚਿੰਤ ਬਿਸਾਲਾ। ਹਤੌਂ ਕਿਮੈਂ ਨਤੁ ਮੇਰੋ ਕਾਲਾ।**
**ਉਮਰਾਵਨਿ ਧਨ ਦੀਨਿ ਸਿਖਾਯਹੁ। 'ਨਹੀਂ ਸ਼ਾਹੁ ਕੇ ਯਾਦ ਕਰਾਯਹੁ॥੧੭॥**

ਦਿਨ ਰਾਤ ਜਿਸ ਦੀ ਬਹੁਤ ਚਿੰਤਾ ਹੈ, ਉਸ ਨੂੰ ਕਿਵੇਂ ਮਾਰਾਂ, ਨਹੀਂ ਤਾਂ ਉਹ ਮੇਰਾ ਕਾਲ ਬਣ ਜਾਵੇਗਾ। ਉਮਰਾਵ ਨੂੰ ਧਨ ਦੇ ਕੇ ਸਿਖਾਇਆ, "ਬਾਦਸ਼ਾਹ ਨੂੰ ਗੁਰੂ ਜੀ ਦੇ ਚਾਲੀਹੇ ਬਾਰੇ ਯਾਦ ਨਾ ਕਰਵਾਇਓ॥੧੭॥

**ਗੁਰ ਕੋ ਜ਼ਿਕਰ ਕਰਹੁ ਕਬਿ ਨਾਂਹੀ। ਜਿਸ ਤੇ ਬਸਹਿ ਦੁਰਗ ਕੇ ਮਾਂਹੀ।**
**ਸ਼ਾਹੁ ਜਿ ਕਹੈ, ਫੇਰਿ ਮਤਿ ਦੀਜੈ। ਨਿਜ ਸੁਖ ਹਿਤ ਗੁਰ ਨਹਿਂ ਨਿਕਸੀਜੈ॥੧੮॥**

ਗੁਰੂ ਜੀ ਦਾ ਕਦੇ ਵੀ ਜ਼ਿਕਰ ਨਾ ਕਰੋ, ਜਿਸ ਕਰਕੇ ਉਹ ਕਿਲ੍ਹੇ ਵਿਚ ਹੀ ਕੈਦ ਰਹਿ ਜਾਵੇ। ਜੇ ਬਾਦਸ਼ਾਹ ਕਹੇ ਤਾਂ ਉਸ ਨੂੰ ਫਿਰ ਸਮਝਾਵੋ ਕਿ ਆਪਣੇ ਸੁਖ ਵਾਸਤੇ ਗੁਰੂ ਜੀ ਨੂੰ ਬਾਹਰ ਨਾ ਕੱਢੋ॥ ੧੮॥

**ਬਸਹਿ ਦੁਰਗ ਸਿਮਰੰਤਿ ਖੁਦਾਇ। ਤੁਮਰੀ ਬਿਨ ਸਹਿ ਅਖਿਲ ਬਲਾਇ।**
**ਨਿਜ ਸੁਖ ਚਹਹੁ ਦੁਰਗ ਮਹਿਂ ਰਾਖੋ। ਸਿਮਰਹਿ ਸ਼ਾਹੁ ਜਿ, ਇਸ ਬਿਧਿ ਭਾਖੋ' ॥੧੯॥**

ਕਿਲ੍ਹੇ ਵਿਚ ਰਹਿੰਦਾ ਖੁਦਾ ਦੇ ਨਾਮ ਦਾ ਸਿਮਰਨ ਕਰਦਾ ਰਹੇ, ਤੁਹਾਡੀਆਂ ਸਾਰੀਆਂ ਬਲਾਵਾਂ ਦੂਰ ਹੋ ਜਾਣ। ਜੇ ਆਪਣਾ ਸੁਖ ਚਾਹੁੰਦੇ ਹੋ ਤਾਂ ਉਸ ਨੂੰ ਕਿਲ੍ਹੇ ਵਿਚ ਰੱਖੋ, ਜੇ ਬਾਦਸ਼ਾਹ ਯਾਦ ਕਰੇ ਤਾਂ ਇਸ ਤਰ੍ਹਾਂ ਕਹੋ" ॥੨੯॥

**ਇੱਤਜਾਦਿਕ ਨਿਤ ਕਪਟ ਰਚੰਤਾ। ਮਹਾਂ ਦੁਸ਼ਟ ਅਘ ਨਹੀਂ ਲਖੰਤਾ।**
**ਇਸੀ ਰੀਤਿ ਦਿਨ ਬੀਤੇ ਚਾਲੀ। ਨਹੀਂ ਸ਼ਾਹੁ ਕਬਿ ਕੀਨਿ ਸੰਭਾਲੀ॥੨੦॥**

ਇੱਤਿਆਦਿ ਨਿਤ ਕਪਟ ਰਚਦਾ ਸੀ, ਮਹਾਂ ਦੁਸ਼ਟ ਪਾਪ ਨੂੰ ਨਹੀਂ ਸਮਝਦਾ ਸੀ। ਏਸੇ ਰੀਤੀ ਨਾਲ ਚਾਲੀ ਦਿਨ ਬੀਤ ਗਏ, ਬਾਦਸ਼ਾਹ ਨੇ ਕਦੀ ਵੀ ਗੁਰੂ ਜੀ ਨੂੰ ਯਾਦ ਨਾ ਕੀਤਾ॥੨੦॥

**ਬੈਠਿ ਸਭਾ ਮਹਿਂ ਜ਼ਿਕਰ ਜਿ ਕਰਜੋ। ਕਹਿ ਕਰਿ ਉਮਰਾਵਨਿ ਸੋ ਹਰਜੋ।**
**'ਤੁਮਰੇ ਤਨ ਸੁਖ ਹੁਇ ਗੁਰ ਬੈਸੇ। ਦੁਰਗ ਬਿਖੈ ਨਿਕਸਾਉ ਨ ਕੈਸੇ॥੨੧॥**

ਜੇ ਸਭਾ ਵਿਚ ਬੈਠ ਕੇ ਜ਼ਿਕਰ ਵੀ ਕਰਦਾ ਸੀ ਤਾਂ ਉਮਰਾਵ ਕਹਿ ਕੇ ਟਾਲ ਦਿੰਦੇ ਸਨ, "ਓਥੇ ਬੈਠਣ ਨਾਲ ਤੁਹਾਡੇ ਸਰੀਰ ਨੂੰ ਸੁਖ ਮਿਲੇਗਾ, ਕਿਲ੍ਹੇ ਵਿਚੋਂ ਉਸ ਨੂੰ ਕਿਸੇ ਤਰ੍ਹਾਂ ਵੀ ਬਾਹਰ ਨਾ ਲਿਆਵੋ॥੨੧॥

ਦਰਬ ਜਾਤਿ ਰਾਵਰ ਕੇ ਘਰ ਤੇ। ਨਿਤ ਅਨੰਦ ਸੋਂ ਬੈਠਜੋ ਬਰਤੇ।
ਤੁਮਰੇ ਕੁਸ਼ਲ, ਗੁਰੂ ਧਨ ਪਾਵੈ। ਇਸ ਮਹਿਂ ਦੋਸ਼ ਨ ਕੁਛ ਬਨਿ ਆਵੈ' ॥੨੨॥

ਧਨ ਆਪ ਜੀ ਦੇ ਘਰ ਤੋਂ ਜਾਂਦਾ ਹੈ, ਨਿਤ ਅਨੰਦ ਨਾਲ ਬੈਠਾ ਓਥੇ ਵਰਤਦਾ ਹੈ। ਤੁਹਾਡੀ ਕੁਸ਼ਲਤਾ ਵਾਸਤੇ ਗੁਰੂ ਜੀ ਧਨ ਪਾਉਂਦੇ ਹਨ, ਇਸ ਵਿਚ ਕੋਈ ਦੋਸ਼ ਨਹੀਂ ਬਣਦਾ ਹੈ" ॥੨੨॥

ਇਮ ਫਰੇਬ ਕੀ ਕਹਿ ਕਹਿ ਬਾਤਿ। ਜਹਾਂਗੀਰ ਕੀ ਮਤਿ ਬਿਚਲਾਤਿ।
ਦੁਇ ਦਿਨ ਊਪਰ ਬਹੁਰ ਗੁਜ਼ਾਰੇ। ਮਿਲਿ ਸਿਖ ਪੰਚਹੁਂ ਕੀਨਿ ਬਿਚਾਰੇ ॥੨੩॥

ਇਸ ਤਰ੍ਹਾਂ ਫਰੇਬ ਦੀਆਂ ਗੱਲਾਂ ਕਰ ਕਰ, ਜਹਾਂਗੀਰ ਦੀ ਮੱਤ ਵਿਗਾੜ ਦਿੰਦੇ ਸਨ। ਫਿਰ ਜਦ ਦੋ ਦਿਨ ਉਪਰ ਹੋ ਗਏ ਤਾਂ ਪੰਜਾਂ ਸਿੱਖਾਂ ਨੇ ਮਿਲ ਕੇ ਵਿਚਾਰ ਕੀਤੀ ॥੨੩॥

'ਸ੍ਰੀ ਅਰਜਨ ਕੀ ਸਮ ਇਹ ਬਾਤਿ। ਚੰਦੂ ਤਕਹਿ ਗੁਰੂ ਤਨ ਘਾਤਿ।
ਸ਼ਾਹੁ ਸਮੀਪੀ ਸਭਿ ਅਪਨਾਏ। ਤਿਮ ਭਾਖਹਿਂ ਜਿਮ ਦੇਤਿ ਸਿਖਾਏ ॥੨੪॥

"ਸ੍ਰੀ ਗੁਰੂ ਅਰਜਨ ਦੇਵ ਵਰਗੀ ਹੀ ਇਹ ਗੱਲ ਹੈ, ਚੰਦੂ ਗੁਰੂ ਜੀ ਨੂੰ ਮਾਰਨਾ ਚਾਹੁੰਦਾ ਹੈ, ਬਾਦਸ਼ਾਹ ਦੇ ਸਾਰੇ ਨਿਕਟਵਰਤੀ ਉਸ ਆਪਣੇ ਬਣਾ ਲਏ ਹਨ, ਉਹ ਉਸ ਤਰ੍ਹਾਂ ਹੀ ਬੋਲਦੇ ਹਨ ਜਿਵੇਂ ਉਹ ਸਿਖਿਆ ਦਿੰਦਾ ਹੈ ॥੨੪॥

ਜਹਾਂਗੀਰ ਕਿਮ ਧੀਰਜ ਗਹੈ। ਸਗਰੇ ਨਰ ਬਦ ਮਸਲਤਿ ਕਹੈਂ।
ਅਵਨੀਪਨ ਕੈ ਸ਼੍ਰਵਣ ਬਡੇਰੇ। ਜਿਸ ਕਿਸ ਤੇ ਸੁਨਿ ਲੇਤਿ ਨ ਹੇਰੇ ॥੨੫॥

ਜਹਾਂਗੀਰ ਕਿਵੇਂ ਧੀਰਜ ਫੜੇ, ਸਾਰੇ ਮਨੁੱਖ ਭੈੜੀ ਸਲਾਹ ਦਿੰਦੇ ਹਨ। ਰਾਜਿਆਂ ਦੇ ਕੰਨ ਵੱਡੇ ਹੁੰਦੇ ਹਨ, ਸਾਰਿਆਂ ਦੀ ਸੁਣ ਲੈਂਦੇ ਹਨ, ਪਰ ਅੱਖੀਂ ਨਹੀਂ ਵੇਖਦੇ ਹਨ ॥੨੫॥

ਦੋਇ ਤੀਨ ਮਿਲਿ ਫੇਰਹਿਂ ਮਤਿ ਕੋ। ਪੁਰਹਿਂ ਕਾਜ ਨਿਜ, ਕਹਤਿ ਅਸਤਿ ਕੋ।
ਜਹਾਂ ਕਚਹਿਰੀ ਸਮਸਰ ਸਾਰੀ। ਇਕ ਆਸ਼ੈ ਪਰ ਕਰਤਿ ਉਚਾਰੀ ॥੨੬॥

ਦੋ ਤਿੰਨ ਮਿਲ ਕੇ ਉਸ ਦੀ ਬੁੱਧੀ ਨੂੰ ਫੇਰ ਦਿੰਦੇ ਹਨ, ਆਪਣਾ ਕਾਰਜ ਪੂਰਾ ਕਰਦੇ ਹਨ ਤੇ ਝੂਠ ਬੋਲਦੇ ਹਨ। ਜਿਥੇ ਸਾਰੀ ਕਚਹਿਰੀ ਇਕੋ ਜੇਹੀ ਹੈ, ਸਾਰੇ ਇਕ ਆਸ਼ੇ ਦਾ ਹੀ ਉਚਾਰਨ ਕਰਦੇ ਹਨ ॥੨੬॥

ਸੋ ਕਾਰਜ ਪੁਰਵਹਿ ਨਹਿਂ ਕੈਸੇ। ਕਰਹੁ ਬਿਚਾਰਨ ਨਿਜ ਉਰ ਐਸੇ।
ਸਤਿਗੁਰ ਛਿਮਾ ਨਿਧਾਨ ਮਹਾਨੇ। ਲਵਪੁਰਿ ਰਾਖੇ ਬਰਜਿ ਰਿਸਾਨੇ ॥੨੭॥

ਉਹ ਕਦੀ ਵੀ ਕਾਰਜ ਨੂੰ ਪੂਰਾ ਨਹੀਂ ਹੋਣ ਦੇਣਗੇ, ਆਪਣੇ ਦਿਲ ਵਿਚ ਇਸ ਤਰ੍ਹਾਂ ਵਿਚਾਰ ਕਰੋ। ਛਿਮਾ ਨਿਧਾਨ ਸਤਿਗੁਰੂ ਅਰਜਨ ਦੇਵ ਜੀ ਨੇ ਸਾਨੂੰ ਲਾਹੌਰ ਵਿਚ ਗੁੱਸਾ ਕਰਕੇ ਕੁਝ ਕਰਨ ਲਗਿਆਂ ਨੂੰ ਵਰਜ ਲਿਆ ਸੀ ॥੨੭॥

ਨਿਜ ਬਲ ਨਹਿਂ ਸੰਭਾਰਨਿ ਕੀਨਿ। ਹਮ ਕੋ ਅਜ਼ਮਤਿ ਕਰਨਿ ਨ ਦੀਨ।
ਸਹਿ ਕਰਿ ਸਰਬ ਸਜ਼ਾਇ ਸਰੀਰ। ਗਮਨਿ ਕੀਨਿ ਬੈਕੁੰਠ ਸਧੀਰ ॥੨੮॥

ਆਪਣੀ ਸ਼ਕਤੀ ਨੂੰ ਸੰਭਾਲਿਆ ਨਹੀਂ ਸੀ ਤੇ ਸਾਨੂੰ ਕੋਈ ਕਰਾਮਾਤ ਕਰਨ ਨਾ ਦਿੱਤੀ। ਆਪਣੇ ਸਰੀਰ ਤੇ ਸਾਰੀਆਂ ਸਜ਼ਾਵਾਂ ਸਹਿ ਕੇ ਬਿਕੁੰਠਾਂ ਨੂੰ ਚਲੇ ਗਏ ॥੨੮॥

ਇਹ ਕੌਤਕ ਸਭਿ ਚੰਦੂ ਕੇਰੇ। ਸ਼ਾਹੁ ਰਿਦੇ ਕੁਛ ਸਮਝਿ ਨ ਪਰੇ।
ਦੁਰਗੁ ਗ੍ਵਾਲਿਯਰ ਗੁਰੂ ਬਿਠਾਏ। ਤਹਿਂ ਕਜਾ ਕਰਹਿ ਲਖੀ ਨਹਿਂ ਕਾਏ ॥੨੯॥

ਇਹ ਸਾਰੇ ਕੌਤਕ ਚੰਦੂ ਦੇ ਹਨ, ਬਾਦਸ਼ਾਹ ਦੇ ਹਿਰਦੇ ਵਿਚ ਕੋਈ ਸਮਝ ਨਹੀਂ ਪੈਂਦੀ ਹੈ। ਗਵਾਲੀਅਰ ਦੇ ਕਿਲ੍ਹੇ ਵਿਚ ਗੁਰੂ ਜੀ ਨੂੰ ਬਿਠਾਇਆ ਹੈ। ਉਥੇ ਕੀ ਕਰਦੇ ਹਨ, ਕੋਈ ਗੱਲ ਸਮਝੀ ਨਹੀਂ ਹੈ॥੨੯॥

**ਮਾਨਿ ਬਾਕ ਜੇ ਦਏ ਬਿਠਾਈ। ਬਹੁਰ ਬੁਲਾਵੈਂ ਸੁਧਿ ਨਹਿਂ ਆਈ।**
**ਜੇ ਸੁਧਿ ਹੋਹਿ ਤਿਨਹੁਂ ਮਤਿ ਫੇਰੀ। ਨਹੀਂ ਹਕਾਰੈ ਗੁਰ ਇਸ ਬੇਰੀ॥ ੩੦॥**

ਜੇ ਗੱਲ ਮੰਨ ਕੇ ਬਿਠਾ ਦਿੱਤੇ ਹਨ ਤਾਂ 'ਫਿਰ ਵਾਪਸ ਬੁਲਾਵਾਂ' ਇਸ ਦਾ ਗੱਲ ਖਿਆਲ ਹੀ ਨਹੀਂ ਹੈ। ਜੇ ਕੋਈ ਸੋਝੀ ਹੁੰਦੀ ਵੀ ਹੈ ਤਾਂ ਉਮਰਾਵ ਮੱਤ ਮਾਰ ਦਿੰਦੇ ਹਨ, ਇਸ ਸਮੇਂ ਗੁਰੂ ਜੀ ਨੂੰ ਨਹੀਂ ਬੁਲਾਇਆ ਹੈ॥੩੦॥

**ਆਪੇ ਸ਼ਾਹੁ ਬੁਲਾਵਹਿ ਪਾਹੀ। ਨਹਿਂ ਅਸ ਆਸ ਧਰਹੁ ਉਰ ਮਾਂਹੀ।**
**ਅਰੁ ਸਤਿਗੁਰ ਅਜ਼ਮਤਿ ਨ ਦਿਖਾਵੈਂ। ਸਹੈਂ ਸਕਲ ਜੈਸੇ ਬਨਿ ਆਵੈ॥ ੩੧॥**

ਬਾਦਸ਼ਾਹ ਆਪ ਪਾਸ ਬੁਲਾਵੇ, ਨਹੀਂ ਤਾਂ ਐਸੀ ਆਸ ਮਨ ਵਿਚ ਧਾਰਨ ਕਰੋ। ਜੇ ਸਤਿਗੁਰੂ ਜੀ ਕਰਾਮਾਤ ਨਾ ਵਿਖਾਉਣ, ਜਿਸ ਤਰ੍ਹਾਂ ਵੀ ਹੋਵੇ, ਉਸ ਤਰ੍ਹਾਂ ਹੀ ਬਰਦਾਸ਼ਤ ਕਰ ਲੈਣ॥੩੧॥

**ਯਾਂਤੇ ਕਰਹੁ ਬਿਚਾਰਨਿ ਬਾਤਿ। ਜਿਸ ਤੇ ਗੁਰਸਿੱਖਨਿ ਕੁਸ਼ਰਾਤ'।**
**ਜੇਠੇ ਤੇ ਸੁਨਿ ਸਕਲ ਪਿਰਾਣਾ। ਸਭਿਨਿ ਸੁਨਾਵਤਿ ਬਾਕ ਬਖਾਣਾ॥ ੩੨॥**

ਇਸ ਕਰਕੇ ਆਪ ਕੋਈ ਗੱਲ ਵਿਚਾਰ ਕਰੋ, ਜਿਸ ਕਰਕੇ ਗੁਰਸਿੱਖਾਂ ਦਾ ਭਲਾ ਹੋਵੇ।" ਜੇਠੇ ਤੋਂ ਸਾਰੀ ਗੱਲ ਸੁਣ ਕੇ ਪਿਰਾਣੇ ਨੇ ਸਭ ਨੂੰ ਸੁਣਾ ਕੇ ਕਿਹਾ॥੩੨॥

**'ਗੁਰ ਮਰਜ਼ੀ ਜੇਕਰਿ ਇਮ ਨਾਂਹੀ। ਕਰਹੁ ਜਿ ਤੁਮ ਲਖਿ ਕੈ ਉਰ ਮਾਂਹੀ।**
**ਕਰਹਿਂ ਕ੍ਰੋਧ ਤੇ ਬਾਕ ਉਚਾਰਨਿ। ਪਰਹਿ ਆਨਿ ਤਬਿ ਸੰਕਟ ਦਾਰੁਨ॥ ੩੩॥**

"ਗੁਰੂ ਜੀ ਦੀ ਜੇ ਇਸ ਤਰ੍ਹਾਂ ਮਰਜ਼ੀ ਨਹੀਂ ਹੈ, ਜੇ ਤੁਸੀਂ ਆਪਣੀ ਮਰਜ਼ੀ ਅਨੁਸਾਰ ਸਮਝ ਕੇ ਕਰੋਗੇ ਤਾਂ ਉਹ ਗੁੱਸੇ ਵਿਚ ਆ ਕੇ ਜੋ ਬਚਨ ਕਰਨਗੇ ਤਾਂ ਬਹੁਤ ਵੱਡਾ ਸੰਕਟ ਆ ਪਵੇਗਾ॥੩੩॥

**ਕਹਹੁ ਸਹਾਇਕ ਹੁਇ ਤਬਿ ਕੌਨ। ਨਹਿਂ ਢਿਗ ਬਚਹਿਂ ਨ ਗਮਨੇ ਭੌਨ।**
**ਕਰਹੁ ਕਾਰ ਹੁਇ ਗੁਰ ਅਨੁਸਾਰੀ। ਸਭਿ ਬਿਧਿ ਉਪਜਹਿ ਕੁਸ਼ਲ ਤੁਹਾਰੀ' ॥੩੪॥**

ਦੱਸੋ ਫਿਰ ਸਾਡਾ ਕੌਣ ਸਹਾਇਕ ਹੋਵੇਗਾ, ਨਾ ਪਾਸ ਬਚਾਂਗੇ ਅਤੇ ਨਾ ਹੀ ਘਰ ਜਾ ਸਕਾਂਗੇ। ਐਸੀ ਕਾਰ ਕਰੋ ਜਿਹੜੀ ਗੁਰੂ ਜੀ ਦੀ ਆਗਿਆ ਅਨੁਸਾਰ ਹੀ ਹੋਵੇ, ਸਭ ਤਰ੍ਹਾਂ ਨਾਲ ਤੁਹਾਡੀ ਭਲਾਈ ਪ੍ਰਗਟ ਹੋਵੇ" ॥੩੪॥

**ਇਤਨੇ ਬਿਖੈ ਆਇ ਬ੍ਰਿਧ ਭਾਈ। ਸਭਿ ਉਠਿ ਚਰਨ ਪਰੇ ਸਹਿਸਾਈ।**
**ਸਿੱਖਨਿ ਅਪਨੇ ਬਿਖੈ ਬਿਠਾਯੋ। 'ਅਬਹਿ ਅਰਾਮ ਸਤਿਗੁਰੂ ਪਾਯੋ॥ ੩੫॥**

ਏਨੇ ਵਿਚ ਉਥੇ ਬਾਬਾ ਬੁੱਢਾ ਜੀ ਆ ਗਏ, ਸਾਰਿਆਂ ਨੇ ਉੱਠ ਕੇ ਉਨ੍ਹਾਂ ਦੇ ਚਰਨਾਂ ਤੇ ਮੱਥਾ ਟੇਕਿਆ। ਸਿੱਖਾਂ ਨੇ ਬਾਬਾ ਬੁੱਢਾ ਜੀ ਨੂੰ ਆਪਣੇ ਵਿਚ ਬਿਠਾ ਲਿਆ। "ਸਤਿਗੁਰੂ ਜੀ ਹੁਣ ਆਰਾਮ ਕਰਨ ਗਏ ਹਨ॥੩੫॥

**ਜਬਿ ਉਠਿ ਬੈਠਹਿਂ, ਦਰਸ਼ਨ ਕੀਜਹਿ। ਦੇਸ਼ ਸੁਧਾਸਰ ਕੀ ਸੁਧਿ ਦੀਜਹਿ।**
**ਆਵਨ ਭਯੋ ਆਪ ਕੋ ਕੈਸੇ ?। ਸੁਮਤਿ ਸਹਤ ਸੁਧਿ ਦਿਹੁ ਹਮ ਤੈਸੇ' ॥ ੩੬॥**

ਜਦ ਉੱਠ ਬੈਠਣਗੇ ਤਾਂ ਦਰਸ਼ਨ ਕਰ ਲੈਣਾ, ਸਾਨੂੰ ਆਪਣੇ ਦੇਸ਼ ਅੰਮ੍ਰਿਤਸਰ ਦੀ ਖ਼ਬਰ ਸੁਣਾਓ, ਆਪ ਜੀ ਕੈਸੇ ਆਏ ਹੋ ? ਸ੍ਰੇਸ਼ਟ ਮੱਤ ਅਨੁਸਾਰ ਸਾਨੂੰ ਸਾਰੀ ਖਬਰ ਸਾਰ ਸੁਣਾਓ" ॥੩੬॥

ਬ੍ਰਿਧ ਤਬਿ ਕਹੀ 'ਗੁਰੂ ਸੁਧਿ ਪਾਈ। ਦੁਰਗ ਗੁਆਲਿਯਰੁ ਥਿਰੇ ਸੁ ਜਾਈ।
ਕਿਸ ਕਾਰਨ ਤੇ ਤਹਾਂ ਪਠਾਏ। ਜਾਨਜੋ ਜਾਇ ਨ ਲੋਕ ਬਤਾਏ॥ ੩੭॥

ਤਦ ਬਾਬਾ ਬੁੱਢਾ ਜੀ ਨੇ ਕਿਹਾ, "ਗੁਰੂ ਜੀ ਬਾਰੇ ਖਬਰ ਮਿਲੀ ਹੈ ਕਿ ਉਹ ਗਵਾਲੀਅਰ ਦੇ ਕਿਲ੍ਹੇ ਅੰਦਰ ਬੰਦ ਹਨ। ਕਿਸ ਕਾਰਨ ਕਰਕੇ ਉਨ੍ਹਾਂ ਨੂੰ ਏਥੇ ਬਿਠਾਇਆ ਹੈ, ਕੋਈ ਪਤਾ ਨਹੀਂ ਲੱਗਦਾ ਹੈ ਅਤੇ ਨਾ ਹੀ ਲੋਕ ਕੁਝ ਦੱਸਦੇ ਹਨ॥੩੭॥

ਸੁਨਤਿ ਮਾਤ ਬਜਾਕੁਲ ਮੁਰਝਾਈ। ਉਰ ਸੰਦੇਹ ਸਮੂਹ ਉਠਾਈ।
ਪਠਿ ਦਾਸੀ ਕੋ ਮੋਹਿ ਬੁਲਾਵਾ। ਚਿਤ ਸੰਕਟ ਗਨ ਸਕਲ ਸੁਨਾਵਾ॥ ੩੮॥

ਇਹ ਸੁਣ ਕੇ ਉਨ੍ਹਾਂ ਦੇ ਮਾਤਾ ਜੀ ਬਹੁਤ ਵਿਆਕੁਲ ਹੋ ਕੇ ਮੁਰਝਾ ਗਏ ਹਨ, ਹਿਰਦੇ ਵਿਚ ਬਹੁਤ ਸ਼ੰਕੇ ਉਤਪੰਨ ਹੋਏ ਹਨ। ਦਾਸੀ ਨੂੰ ਭੇਜ ਕੇ ਮੈਨੂੰ ਬੁਲਾਇਆ ਸੀ ਅਤੇ ਚਿਤ ਦੇ ਸਾਰੇ ਸੰਕਟ ਬਾਰੇ ਮੈਨੂੰ ਦੱਸਿਆ ਹੈ॥ ੩੮॥

ਮੋ ਪ੍ਰਤਿ ਹੁਕਮ ਮਾਤ ਦਿਯ ਏਹੁ। ਤੁਮ ਤਹਿੰ ਜਾਹੁ, ਸਰਬ ਸੁਧਿ ਲੇਹੁ।
ਬਨਹੁ ਸਹਾਇਕ ਸ਼ੀਘ੍ਰ ਕਰੀਜੈ। ਠਾਨਹੁ ਜਤਨ ਦੁਰਗ ਨਿਕਸੀਜੈ॥ ੩੯॥

ਮੈਨੂੰ ਮਾਤਾ ਜੀ ਨੇ ਇਹ ਹੁਕਮ ਦਿੱਤਾ ਹੈ ਕਿ ਤੁਸੀਂ ਗਵਾਲੀਅਰ ਜਾਵੋ ਤੇ ਸਾਰੀ ਖ਼ਬਰ ਲਿਆਵੋ। ਸਹਾਇਕ ਬਣ ਕੇ ਛੇਤੀ ਕਰੋ ਤੇ ਗੁਰੂ ਜੀ ਨੂੰ ਕਿਲ੍ਹੇ ਵਿਚੋਂ ਬਾਹਰ ਕੱਢਣ ਦੇ ਜਤਨ ਕਰੋ॥ ੩੯॥

ਇਸ ਸੇਵਾ ਹਿਤੁ ਮੈਂ ਚਲਿ ਆਯੋ। ਮਾਤ ਬਾਕ ਕੋ ਨਹਿੰ ਉਲਟਾਯੋ'।
ਸੁਨਿ ਜੇਠਾ ਬੋਲਜੋ 'ਤੁਮ ਸਜਾਨੇ। ਉਚਿਤ ਉਪਾਉ ਕੌਨ ਅਬਿ ਠਾਨੇ ?' ॥੪੦॥

ਇਸ ਸੇਵਾ ਵਾਸਤੇ ਮੈਂ ਚਲ ਕੇ ਆਇਆ ਹਾਂ, ਮਾਤਾ ਜੀ ਦੇ ਬਚਨਾਂ ਨੂੰ ਨਹੀਂ ਮੋੜਿਆ ਹੈ।" ਇਹ ਸੁਣ ਕੇ ਭਾਈ ਜੇਠਾ ਬੋਲਿਆ, "ਤੁਸੀਂ ਸਿਆਣੇ ਹੋ, ਉਚਿਤ ਉਪਾਅ ਹੁਣ ਕੌਣ ਕਰੇ ?" ॥ ੪੦॥

ਨਿਜ ਸੰਬਾਦ ਸੁਨਾਇ ਸੁ ਦੀਨਾ। 'ਤੁਮ ਆਗੇ ਹਮ ਐਸੇ ਕੀਨਾ।
ਨਹੀਂ ਰਜਾਇ ਗੁਰੂ ਤੇ ਲੀਨੀ। ਯਾਂ ਤੇ ਮਸਲਤਿ ਭੀ ਸਭਿ ਹੀਨੀ॥ ੪੧॥

ਜਿਹੜੀ ਆਪੱਸ ਵਿਚ ਥੋੜ੍ਹੀ ਦੇਰ ਪਹਿਲਾਂ ਗੱਲਬਾਤ ਹੋਈ ਉਹ ਉਸ ਨੇ ਸੁਣਾ ਦਿੱਤੀ, "ਤੁਹਾਡੇ ਆਉਣ ਤੋਂ ਪਹਿਲਾਂ ਅਸੀਂ ਇਸ ਤਰ੍ਹਾਂ ਸੋਚਿਆ ਹੈ, ਪਰ ਗੁਰੂ ਜੀ ਪਾਸੋਂ ਆਗਿਆ ਨਹੀਂ ਲਈ ਹੈ, ਇਸ ਲਈ ਸਾਰੀ ਸਲਾਹ ਫਜ਼ੂਲ ਹੈ॥ ੪੧॥

ਤੁਮ ਅਰੁ ਗੁਰ ਮਹਿਂ ਭੇਦ ਨ ਕੋਊ। ਆਪ ਕਹਹੁ ਹਮ ਠਾਨਹਿਂ ਸੋਊ।
ਬਿਨ ਅਜ਼ਮਤਿ ਹੋਇ ਨ ਛੁਟਕਾਰਾ। ਪਰਜੋ ਬਿਘਨ ਅਸ, ਲੇਹੁ ਬਿਚਾਰਾ ॥੪੨॥

ਤੁਹਾਡੇ ਅਤੇ ਗੁਰੂ ਜੀ ਵਿਚ ਕੋਈ ਭੇਦ ਨਹੀਂ ਹੈ, ਆਪ ਜੋ ਕਹੋ ਅਸੀਂ ਉਸ ਤਰ੍ਹਾਂ ਹੀ ਕਰਾਂਗੇ। ਕਰਾਮਾਤ ਵਿਖਾਉਣ ਤੋਂ ਬਗੈਰ ਛੁਟਕਾਰਾ ਨਹੀਂ ਹੋਣਾ ਹੈ, ਐਸਾ ਵਿਘਨ ਪਿਆ ਹੈ, ਇਸ ਬਾਰੇ ਵਿਚਾਰ ਕਰ ਲਵੋ॥ ੪੨॥

ਜੇ ਕਰਿ ਤ੍ਰਾਸ ਪਾਇ ਉਰ ਸ਼ਾਹੂ। ਤੌ ਨਿਕਸਾਇ ਦੁਰਗ ਕੇ ਮਾਂਹੂ।
ਨਾਂਹਿ ਤ ਤਿਸ ਕੋ ਬਿਗਰਤਿ ਕਜਾ ਹੈ। ਗੁਰੂ ਬਿਠਾਇ ਨਿਚਿੰਤ ਭਯਾ ਹੈ ॥੪੩॥

ਜੇ ਬਾਦਸ਼ਾਹ ਦੇ ਹਿਰਦੇ ਵਿਚ ਡਰ ਪਾਈਏ ਤਾਂ ਗੁਰੂ ਜੀ ਨੂੰ ਕਿਲ੍ਹੇ ਵਿਚੋਂ ਬਾਹਰ ਕਢਵਾਈਏ, ਨਹੀਂ ਤਾਂ ਬਾਦਸ਼ਾਹ ਦਾ ਕੀ ਵਿਗੜਦਾ ਹੈ, ਗੁਰੂ ਜੀ ਨੂੰ ਕਿਲ੍ਹੇ ਵਿਚ ਬਿਠਾ ਕੇ ਨਿਸਚਿੰਤ ਹੋਇਆ ਹੈ॥ ੪੩॥

ਜੇ ਕਬਿ ਸਿਮਰਹਿ ਗੁਰ ਗੁਨ ਜਾਨਿ। ਚਹੈ ਹਕਾਰਨਿ ਕੋ ਹਿਤ ਠਾਨਿ।
ਚੰਦੂ ਕੇ ਪੱਖੀ ਸਮੁਦਾਇ। ਕਹਿ ਬਹੁ ਬਿਧਿ ਤੇ ਮਤਿ ਬਿਚਲਾਇਂ॥ ੪੪॥

ਜੇ ਕਦੇ ਗੁਰੂ ਜੀ ਦੇ ਗੁਣ ਜਾਣ ਕੇ ਯਾਦ ਕਰਦਾ ਹੈ ਤੇ ਉਨ੍ਹਾਂ ਨੂੰ ਬੁਲਾਉਣ ਨੂੰ ਚਿਤ ਕਰਦਾ ਹੈ ਤੇ ਚੰਦੂ ਦੇ ਪੱਖੀ ਇਕੱਠੇ ਹੋ ਕੇ ਕਈ ਵਿਧੀਆਂ ਨਾਲ ਕਹਿ ਕੇ ਬਾਦਸ਼ਾਹ ਦੀ ਮੱਤ ਮਾਰ ਦਿੰਦੇ ਹਨ॥ ੪੪॥

**ਅਵਧਿ ਬਦੀ ਤਿਨਿ ਬਾਸੁਰ ਚਾਲੀ। ਬਿਤੀ ਅਧਿਕ ਲਖਿ ਆਜ ਸੁ ਬਜਾਲੀ।**
**ਹਮ ਚਾਹਤਿ ਹੈਂ ਕਰਜੋ ਉਪਾਇ। ਕਿਮ ਰਾਵਰ ਕੀ ਅਹੈ ਰਜਾਇ ?' ॥੪੫॥**

ਚਾਲੀ ਦਿਨਾਂ ਦੀ ਮਿਆਦ ਰੱਖੀ ਸੀ, ਹੁਣ ਦੋ ਵੱਧ ਹੋ ਕੇ ਬਤਾਲੀ ਦਿਨ ਹੋ ਗਏ ਹਨ। ਅਸੀਂ ਉਪਾਅ ਕਰਨਾ ਚਾਹੁੰਦੇ ਹਾਂ ਜਿਵੇਂ ਆਪ ਜੀ ਦੀ ਮਰਜ਼ੀ ਹੋਵੇ, ਉਸ ਤਰ੍ਹਾਂ ਕਰੀਏ ?"॥ ੪੫॥

**ਸੁਨਿ ਭਾਈ ਬ੍ਰਿਧਿ ਨੇ ਮਨ ਜਾਨੀ। ਜਥਾ ਭਵਿੱਖਜਤਿ ਮਹਿਂ ਪ੍ਰਭੁ ਠਾਨੀ।**
**ਕਹਜੋ ਬਾਕ ਸਿੱਖਨਿ ਸਮੁਝਾਏ। 'ਤੁਰਕੇਸ਼ੁਰ ਦਿਹੁ ਤ੍ਰਾਸ ਦਿਖਾਏ॥ ੪੬॥**

ਇਹ ਸੁਣ ਕੇ ਬਾਬਾ ਬੁੱਢਾ ਜੀ ਨੇ ਮਨ ਵਿਚ ਜਾਣ ਲਿਆ ਜਿਵੇਂ ਭਵਿਖ ਵਿਚ ਪ੍ਰਭੂ ਨੇ ਮਿਥੀ ਸੀ। ਉਨ੍ਹਾਂ ਸਿੱਖਾਂ ਨੂੰ ਸਮਝਾ ਕੇ ਬਚਨ ਕੀਤਾ, "ਤੁਰਕ ਬਾਦਸ਼ਾਹ ਨੂੰ ਡਰ ਪਾਓ॥ ੪੬॥

**ਮਾਤ ਹੁਕਮ ਤੇ ਮੈਂ ਇਹ ਕਹਜੋ। ਜਤਨ ਕਰਨਿ ਕੋ ਪਠਵਨਿ ਚਹਜੋ।**
**ਕਿਸ ਕੇ ਕਹੇ ਕਰੀ ਅਸ ਬਾਤ ?। ਗੁਰੁ ਬੂਝਹਿ ਲਿਹੁ ਨਾਮ ਸੁ ਮਾਤ' ॥੪੭॥**

ਮਾਤਾ ਜੀ ਦੇ ਹੁਕਮ ਅਨੁਸਾਰ ਮੈਂ ਇਹ ਕਿਹਾ ਹੈ, ਛੁਡਵਾਉਣ ਦੇ ਯਤਨ ਕਰਨ ਬਾਰੇ ਮੈਨੂੰ ਭੇਜਿਆ ਹੈ, ਜੇ ਗੁਰੂ ਜੀ ਪੁੱਛਣ ਕਿ ਕਿਸੇ ਦੇ ਕਹਿਣ ਤੇ ਐਸੀ ਗੱਲ ਕੀਤੀ ਹੈ ? ਤਾਂ ਮਾਤਾ ਜੀ ਦਾ ਨਾਂ ਲੈ ਦੇਣਾ"॥ ੪੭॥

**ਇਮ ਸਿੱਖਨਿ ਮਿਲਿ ਮਸਲਤਿ ਹੋਈ। 'ਜਾਹਿਂ ਜਾਮਨੀ ਮਹਿਂ ਤਹਿਂ ਦੋਈ'।**
**ਬ੍ਰਿਧ ਆਇਸੁ ਤੇ ਉਰ ਹਰਖਾਏ। ਕਰਨਿ ਉਪਾਉ ਸਭਿਨਿ ਮਨ ਭਾਏ॥੪੮॥**

ਇਸ ਤਰ੍ਹਾਂ ਸਿੱਖਾਂ ਨੇ ਮਿਲ ਕੇ ਸਲਾਹ ਕੀਤੀ "ਰਾਤ ਵੇਲੇ ਦੋਵੇਂ ਜਾਣਾ" ਬਾਬਾ ਬੁੱਢਾ ਜੀ ਦੀ ਆਗਿਆ ਪਾ ਕੇ ਬਹੁਤ ਪ੍ਰਸੰਨ ਹੋਏ, ਉਪਾਅ ਕਰਨਾ ਸਾਰਿਆਂ ਦੇ ਮਨ ਨੂੰ ਚੰਗਾ ਲੱਗਾ॥ ੪੮॥

**ਢਰੇ ਦੁਪਹਿਰੇ ਸਤਿਗੁਰੁ ਜਾਗੇ। ਮਿਲਜੋ ਬ੍ਰਿੱਧ ਭਾਈ ਅਨੁਰਾਗੇ।**
**ਜਿਮ ਬੂਝੀ ਸੁਧਿ ਸਰਬ ਬਤਾਈ। ਅਤਿ ਅਨੰਦ ਪਿਖਿ ਰਹਜੋ ਸਮਾਈ॥੪੯॥**

ਦੁਪਹਿਰ ਢਲਣ ਤੇ ਸਤਿਗੁਰੂ ਜੀ ਜਾਗੇ, ਬਾਬਾ ਬੁੱਢਾ ਜੀ ਮਿਲ ਕੇ ਬਹੁਤ ਪ੍ਰਸੰਨ ਹੋਏ। ਗੁਰੂ ਜੀ ਨੇ ਜਿਵੇਂ ਪੁਛਿਆ ਉਸ ਤਰ੍ਹਾਂ ਸਾਰੀ ਖਬਰ ਦਿੱਤੀ, ਵੇਖ ਕੇ ਅਤਿ ਅਨੰਦ ਵਿਚ ਸਮਾਇਆ ਰਿਹਾ॥੪੯॥

*ਚੌਥੀ ਰਾਸ ਦਾ ਸੱਠਵਾਂ ਅਧਿਆਇ ਸਮਾਪਤ ਹੋਇਆ॥ ੬੦॥*



# ਅਧਿਆਇ ਇਕਾਹਨਵਾਂ

*ਰਾਤ ਜਹਾਂਗੀਰ ਨੂੰ ਸ਼ੇਰਾਂ ਨੇ ਡਰਾਇਆ*

ਦੋਹਰਾ- **ਸ੍ਰੀ ਹਰਿ ਗੋਵਿੰਦ ਬ੍ਰਿੱਧ ਕੋ ਦੇਖਿ ਰਹੇ ਹਰਖਾਇ।**
**'ਕਹਹੁ ਸੁਧਾਸਰ ਸੁਧਿ ਸਕਲ ਸਿਖ ਸੰਗਤਿ ਸਮੁਦਾਇ॥੧॥**

ਸ੍ਰੀ ਹਰਿਗੋਬਿੰਦ ਸਾਹਿਬ ਜੀ ਬਾਬਾ ਬੁੱਢਾ ਜੀ ਨੂੰ ਵੇਖ ਕੇ ਬਹੁਤ ਪ੍ਰਸੰਨ ਹੋਏ, ਕਹਿਣ ਲੱਗੇ, "ਅੰਮ੍ਰਿਤਸਰ ਦਾ ਸਾਰਾ ਹਾਲ ਦੱਸੋ, ਸਾਰੀ ਸਿੱਖ ਸੰਗਤ ਅਨੰਦ ਕੁਸ਼ਲ ਹੈ॥ ੧॥

ਚੌਪਈ- **ਪ੍ਰਿਯ ਪੁੱਤ੍ਰਾ ਜੁ ਪ੍ਰਤੀਖਤਿ ਆਵੈਂ। ਅਸ ਮਮ ਮਾਤ ਸਨੇਹ ਉਪਾਵੈ।**
**ਸਕਲ ਕੁਸ਼ਲ ਤਿਨ ਅਹੈ ਸਰੀਰ ?। ਪਿਖਨਿ ਚਹਤਿ ਮਮ ਕੋ ਯੁਤਿ ਧੀਰ॥ ੨॥**

ਪਿਆਰੇ ਪੁੱਤਰ ਵਾਲੀ ਮਾਤਾ ਜੀ ਨੂੰ ਉਡੀਕ ਹੈ, ਸਾਡੇ ਆਉਣ ਬਾਰੇ, ਇਸ ਤਰ੍ਹਾਂ ਮੇਰੇ ਮਾਤਾ ਜੀ ਮੈਨੂੰ ਪਿਆਰ ਕਰਦੇ ਹਨ, ਉਨ੍ਹਾਂ ਦਾ ਸਰੀਰ ਰਾਜ਼ੀ ਬਾਜ਼ੀ ਹੈ? ਧੀਰਜ ਸਾਹਿਤ ਮੈਨੂੰ ਵੇਖਣਾ ਚਾਹੁੰਦੀ ਹੈ॥ ੨॥

**ਕਿਮ ਆਗਵਨ ਆਪਕੋ ਭਯੋ ?। ਕਾਯਾਂ ਨਿਬਲ ਖੇਦ ਮਗ ਲਯੋ।**
**ਅਸੁ ਪਰ ਚਢਨੋ ਚਲਨਿ ਹਮੇਸ਼। ਹੁਯੋ ਹੋਇਗੋ ਸ੍ਰਮਤਿ ਵਿਸ਼ੇਸ਼॥ ੩॥**

ਆਪ ਜੀ ਕਿਵੇਂ ਆਏ ਹੋ ? ਨਿਰਬਲ ਸਰੀਰ ਹੈ, ਰਾਹ ਵਿਚ ਬੜੀ ਤਕਲੀਫ ਹੋਈ ਹੋਵੇਗੀ। ਹਮੇਸ਼ਾ ਘੋੜੇ ਉਤੇ ਚੜ੍ਹ ਕੇ ਚਲਦੇ ਹੋ, ਬਹੁਤ ਥਕਾਵਟ ਹੋ ਗਈ ਹੋਵੇਗੀ॥੩॥

**ਸ੍ਰੀ ਨਾਨਕ ਕੇ ਹੇਰਨਿ ਹਾਰੇ। ਬਡੀ ਅਵਸਥਾ ਬਲ ਤਨੁ ਹਾਰੇ।**
**ਬੈਠਿ ਰਹਨਿ ਹੀ ਤੁਮ ਬਨਿ ਆਵੈ। ਦਰਸ਼ਨ ਤੇ ਗਨ ਦੋਸ਼ ਮਿਟਾਵੈ॥੪॥**

ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕਰਨ ਵਾਲੇ ਹੋ, ਤੁਹਾਡੀ ਬਹੁਤ ਵੱਡੀ ਉਮਰ ਹੋ ਗਈ ਹੈ ਅਤੇ ਸਰੀਰ ਹੁਣ ਨਿਰਬਲ ਹੋ ਗਿਆ ਹੈ। ਤੁਹਾਡੇ ਵਾਸਤੇ ਹੁਣ ਬੈਠੇ ਰਹਿਣਾ ਹੀ ਉਚਿਤ ਹੈ, ਤੁਹਾਡੇ ਦਰਸ਼ਨ ਕਰਨ ਨਾਲ ਕਈ ਦੋਸ਼ ਮਿਟ ਜਾਂਦੇ ਹਨ॥੪॥

**ਬਚਨ ਤੁਮਾਰੇ ਸੁਧਾ ਸਮਾਨ। ਸ਼੍ਰਵਨ ਕਰੇ ਸੁਖ ਲਹੈਂ ਮਹਾਨ'।**
**ਕ੍ਰਿਪਾ ਸਹਤ ਕੋਮਲ ਗੁਰੁਬਾਨੀ। ਸੁਨਤਿ ਅਨੰਦਤਿ ਆਪ ਬਖਾਨੀ॥੫॥**

ਬਚਨ ਤੁਹਾਡੇ ਅੰਮ੍ਰਿਤ ਵਰਗੇ ਹਨ, ਸੁਣਨ ਨਾਲ ਬਹੁਤ ਸੁੱਖ ਪ੍ਰਾਪਤ ਹੁੰਦਾ ਹੈ।" ਗੁਰੂ ਸਾਹਿਬ ਦੀ ਕਿਰਪਾ ਵਾਲੀ ਕੋਮਲ ਬਾਣੀ ਸੁਣ ਕੇ ਬਾਬਾ ਬੁੱਢਾ ਜੀ ਆਪ ਅਨੰਦਮਈ ਹੋ ਕੇ ਦੱਸਣ ਲੱਗੇ॥੫॥

**'ਛੋਰਿ ਸੁਧਾਸਰ ਕੋ ਜਿਮ ਆਏ। ਕੁਸ਼ਲ ਛੇਮ ਸੋਂ ਬਸਹਿ ਤਿਥਾਏ।**
**ਸਰਬ ਓਰ ਤੇ ਸੰਗਤਿ ਆਵੈ। ਮੁਦਤਿ ਰਿਦੇ ਅੰਮ੍ਰਿਤਸਰ ਨਾਵੈ॥ ੬॥**

"ਜਦ ਤੋਂ ਤੁਸੀਂ ਅੰਮ੍ਰਿਤਸਰ ਛੱਡ ਕੇ ਆਏ ਹੋ, ਤਦ ਤੋਂ ਸਾਰੇ ਬੜੇ ਕੁਸ਼ਲ ਅਨੰਦ ਨਾਲ ਵਸਦੇ ਆ ਰਹੇ ਹਾਂ, ਸਭ ਪਾਸਿਆਂ ਤੋਂ ਸੰਗਤ ਆਉਂਦੀ ਹੈ, ਹਿਰਦੇ ਵਿਚ ਬਹੁਤ ਪ੍ਰਸੰਨ ਹੋ ਕੇ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰਦੀ ਹੈ॥੬॥

ਹਰਿ ਮੰਦਿਰ ਮਹਿਂ ਜਾਹਿਂ ਬਹੋਰੀ। ਪਰਮ ਪ੍ਰੇਮ ਤੇ ਅਰਪਿ ਅਕੋਰੀ।
ਸਿਮਰਤਿ ਹੈਂ ਇਕ ਦਰਸ ਤੁਹਾਰਾ। ਕਰਹਿਂ ਪ੍ਰਤੀਖਨ ਭਾਉ ਉਦਾਰਾ॥ ੭॥

ਬਾਅਦ ਵਿਚ ਹਰਿਮੰਦਰ ਸਾਹਿਬ ਵਿਚ ਜਾਂਦੇ ਹਨ ਤੇ ਬੜੇ ਪ੍ਰੇਮ ਨਾਲ ਉਪਹਾਰ ਅਰਪਣ ਕਰਦੇ ਹਨ। ਤੁਹਾਡੇ ਦਰਸ਼ਨ ਕਰਨ ਬਾਰੇ ਆਰਾਧਣਾ ਕਰਦੇ ਹਨ, ਬੜੇ ਪ੍ਰੇਮ ਨਾਲ ਤੁਹਾਡੇ ਦਰਸ਼ਨ ਕਰਨ ਲਈ ਇੰਤਜ਼ਾਰ ਕਰਦੇ ਹਨ॥੭॥

ਰਾਵਰਿ ਕੀ ਸੁਧ ਪਹੁਚੀ ਜਾਇ। ਸ਼ਾਹੁ ਮਿਲਯੋ ਬਹੁ ਪ੍ਰੇਮ ਉਪਾਇ।
ਸੰਗ ਅਖੇਰ ਸ਼ੇਰ ਕੋ ਮਾਰਾ। ਭਯੋ ਜਗਤ ਮਹਿਂ ਸੁਜਸੁ ਤੁਮਾਰਾ॥ ੮॥

ਆਪ ਜੀ ਬਾਰੇ ਇਹ ਖਬਰ ਪੁੱਜੀ ਹੈ ਕਿ ਬਾਦਸ਼ਾਹ ਬੜੇ ਪ੍ਰੇਮ ਨਾਲ ਮਿਲਿਆ ਹੈ, ਸ਼ਿਕਾਰ ਖੇਡਣ ਗਿਆਂ ਆਪ ਨੇ ਸ਼ੇਰ ਨੂੰ ਮਾਰਿਆ ਹੈ, ਸਾਰੇ ਜਗਤ ਵਿਚ ਤੁਹਾਡਾ ਸ੍ਰੇਸ਼ਟ ਜੱਸ ਫੈਲਿਆ ਹੈ॥੮॥

ਡੇਰੇ ਬਿਖੈ ਸ਼ਾਹੁ ਚਲਿ ਆਯੋ। ਗੁਰੂ ਅਦਾਇਬ ਅਧਿਕ ਵਧਾਯੋ।
ਪੁਨਹ ਦੁਰਗ ਮਹਿਂ ਪ੍ਰਵਿਸ਼ਨਿ ਸੁਨਯੋ। ਮਾਤ ਬਿਸੂਰਤਿ ਸਿਰ ਕੋ ਧੁਨਯੋ॥ ੯॥

ਤੁਹਾਡੇ ਡੇਰੇ ਵਿਖੇ ਆਪ ਬਾਦਸ਼ਾਹ ਚਲ ਕੇ ਆਇਆ ਹੈ, ਗੁਰੂ ਜੀ ਦਾ ਆਦਰ ਬਹੁਤ ਵਧਿਆ ਹੈ। ਬਾਅਦ ਵਿਚ ਕਿਲ੍ਹੇ ਵਿਚ ਦਾਖਲ ਹੋਣ ਬਾਰੇ ਸੁਣਿਆ, ਮਾਤਾ ਜੀ ਨੇ ਬਹੁਤ ਦੁਖੀ ਹੋ ਕੇ ਸਿਰ ਨੂੰ ਮਾਰਿਆ॥ ੯॥

ਬਡੇ ਗੁਰਨਿ ਕਹੁ ਸਿਮਰਨਿ ਕਰਿਤੀ। ਤੁਮ ਦਿਸ਼ਿ ਤੇ ਸ਼ੰਕਾ ਉਰ ਧਰਿਤੀ।
ਅਧਿਕ ਬਿਖਾਦ ਰਿਦੈ ਮਹਿਂ ਪਾਯੋ। ਪਠਿ ਦਾਸੀ ਤਬਿ ਮੋਹ ਬੁਲਾਯੋ॥੧੦॥

ਵੱਡੇ ਗੁਰੂ ਜੀ ਨੂੰ ਯਾਦ ਕਰਦੀ ਹੈ, ਤੁਹਾਡੇ ਵਲੋਂ ਦਿਲ ਵਿਚ ਸ਼ੰਕਾ ਧਾਰਨ ਕਰਦੀ ਹੈ। ਹਿਰਦੇ ਵਿਚ ਬਹੁਤ ਦੁੱਖ ਪਾਇਆ ਹੈ। ਫਿਰ ਦਾਸੀ ਭੇਜ ਕੇ ਮੈਨੂੰ ਬੁਲਾਇਆ॥ ੧੦॥

ਚਿਤ ਕੀ ਚਿੰਤਾ ਸਕਲ ਸੁਨਾਈ। ਕਹਯੋ ਕਿ ਤੁਮ ਜਾਵਨਿ ਬਨਿ ਆਈ।
ਕਾਰਜ ਸਕਲ ਸੁਧਾਰਹੁ ਜਾਇ। ਜਯੋਂ ਕਯੋਂ ਕਰਿ ਮਮ ਸੁਤ ਕੋ ਲ਼ਜਾਇ॥੧੧॥

ਆਪਣੇ ਚਿਤ ਦੀ ਸਾਰੀ ਚਿੰਤਾ ਬਾਰੇ ਮੈਨੂੰ ਸੁਣਾਇਆ ਹੈ, ਮੈਨੂੰ ਕਿਹਾ ਕਿ ਤੁਹਾਡਾ ਜਾਣਾ ਬਣਦਾ ਹੈ। ਓਥੇ ਜਾ ਕੇ ਸਾਰੇ ਕਾਰਜ ਦਾ ਸੁਧਾਰ ਕਰੋ, ਜਿਵੇਂ ਕਿਵੇਂ ਮੇਰੇ ਪੁੱਤਰ ਨੂੰ ਵਾਪਸ ਲਿਆਵੋ॥ ੧੧॥

ਸੁਨਿ ਕਰਿ ਮੈਂ ਪੁਨ ਬਹੁ ਸਮੁਝਾਈ। ਸ੍ਰੀ ਸਤਿਗੁਰ ਸਮਰੱਥ ਸਦਾਈ।
ਜਿਮ ਚਿਤ ਚਹੈਂ ਕਰੈਂ ਸੋ ਬਾਤਿ। ਰਹੁ ਨਿਚਿੰਤ, ਕੀਰਤਿ ਅਵਦਾਤ॥ ੧੨॥

ਇਹ ਸੁਣ ਕੇ ਮੈਂ ਬਹੁਤ ਸਮਝਾਇਆ ਕਿ ਸ੍ਰੀ ਸਤਿਗੁਰੂ ਜੀ ਸਦਾ ਹੀ ਸਰਬ ਸਮਰੱਥ ਹਨ। ਜਿਵੇਂ ਉਨ੍ਹਾਂ ਦਾ ਚਿਤ ਚਾਹੁੰਦਾ ਹੈ, ਉਸ ਤਰ੍ਹਾਂ ਹੀ ਕਰਦੇ ਹਨ, ਤੁਸੀਂ ਨਿਸਚਿੰਤ ਰਹੋ, ਉਨ੍ਹਾਂ ਦੀ ਕੀਰਤੀ ਬਹੁਤ ਉੱਤਮ ਹੈ॥ ੧੨॥

ਤਊ ਸਨੇਹ ਆਪ ਕੋ ਧਾਰਤਿ। ਅੱਸ਼੍ਰੂ ਬਿਲੋਚਨ ਤੇ ਬਹੁ ਡਾਰਤਿ।
'ਇਕ ਪੁੱਤ੍ਰਾ, ਪੁਨ ਪ੍ਰਥਮ ਬਿਛੁੰਨੇ। ਆਏ ਦੂਰ ਬਿੰਦ ਦਿਨ ਪੁੰਨੇ॥ ੧੩॥

ਫਿਰ ਵੀ ਆਪ ਜੀ ਦਾ ਪ੍ਰੇਮ ਧਾਰਨ ਕਰਕੇ ਨੈਣਾਂ ਵਿਚੋਂ ਬਹੁਤ ਅੱਥਰੂ ਡੇਗਦੇ ਹਨ। "ਹੇ ਮੇਰੇ ਇਕ ਪੁੱਤਰ ਪਹਿਲੀ ਵਾਰ ਵਿੱਛੜੇ ਹੋ, ਦੂਰ ਗਏ ਨੂੰ ਬਹੁਤ ਦਿਨ ਬੀਤ ਗਏ ਹਨ॥ ੧੩॥

ਦੁਰਗ ਗੁਆਲਿਯਰੁ ਪ੍ਰਵਿਸ਼ੇ ਆਪ। ਸੁਨਿ ਮਾਤਾ ਕੈ ਮਹਤ ਸੰਤਾਪ।
ਕਹਯੋ ਮੋਹਿ ਪ੍ਰਤਿ ਪੁਨਹ ਬਨਾਇ। 'ਤੁਮ ਸਜਾਨੇ ਜਾਵਨਿ ਬਨਿ ਆਇ' ॥੧੪॥

ਹੁਣ ਆਪ ਗਵਾਲੀਅਰ ਦੇ ਕਿਲ੍ਹੇ ਵਿਚ ਚਲੇ ਗਏ ਹੋ, ਇਹ ਸੁਣ ਕੇ ਆਪ ਜੀ ਦੀ ਮਾਤਾ ਨੂੰ ਬਹੁਤ ਦੁੱਖ ਹੋਇਆ ਹੈ।'' ਫਿਰ ਮੈਨੂੰ ਚੰਗੀ ਤਰ੍ਹਾਂ ਸਮਝਾ ਕੇ ਕਿਹਾ ਹੈ, ''ਤੁਸੀਂ ਸਿਆਣੇ ਹੋ, ਤੁਹਾਡਾ ਓਥੇ ਜਾਣਾ ਬਣਦਾ ਹੈ'' ॥ ੧੪ ॥

**ਮੈਂ ਸੁਨਿ ਕੈ ਨਹਿਂ ਹੁਕਮ ਹਟਾਯੋ। ਬਡੀ ਮਜ਼ਲ ਕਰਿ ਤੁਮ ਢਿਗ ਆਯੋ।**
**ਅਬਿ ਇਹਠਾਂ ਬੈਠਨਿ ਤੁਮ ਕੇਰਾ। ਨਹਿਂ ਆਛੋ ਕਰਿ ਨਿਰਨੈ ਹੇਰਾ॥ ੧੫ ॥**

''ਇਹ ਸੁਣ ਕੇ ਮੈਂ ਉਨ੍ਹਾਂ ਦਾ ਹੁਕਮ ਨਹੀਂ ਮੋੜਿਆ ਹੈ, ਲੰਮੀ ਮੰਜ਼ਲ ਤਹਿ ਕਰਕੇ ਤੁਹਾਡੇ ਪਾਸ ਆਇਆ ਹਾਂ। ਹੁਣ ਤੁਹਾਡਾ ਇਸ ਥਾਂ ਬੈਠਣਾ ਚੰਗਾ ਨਹੀਂ, ਇਹ ਅਸੀਂ ਨਿਰਣਾ ਕਰਕੇ ਵੇਖਿਆ ਹੈ॥ ੧੫ ॥

**ਅਬਿ ਜਿਮ ਕਹਹੁ ਲਿਖਹਿਂ ਸੁਧਿ ਪਾਛੇ। ਜਿਸਤੇ ਮਾਤਾ ਰਹਿ ਮਨ ਆਛੇ।**
**ਜਾਇ ਬੇਗ ਤੇ ਕੁਸ਼ਲ ਸੁਨਾਵੈਂ। ਕਰਹਿ ਪ੍ਰਤੀਖਨਿ ਸੁਤ ਅਬਿ ਆਵੈਂ' ॥ ੧੬ ॥**

ਹੁਣ ਤੁਸੀਂ ਜਿਵੇਂ ਕਹੋ, ਪਿਛੇ ਖਬਰ ਲਿਖ ਕੇ ਭੇਜੀਏ, ਜਿਸ ਨਾਲ ਮਾਤਾ ਜੀ ਦਾ ਮਨ ਪ੍ਰਸੰਨ ਰਹੇ। ਛੇਤੀ ਜਾ ਕੇ ਉਹ ਕੁਸ਼ਲਤਾ ਬਾਰੇ ਸੁਣਾਵੇ ਕਿ ਇੰਤਜ਼ਾਰ ਕਰੋ ਤੁਹਾਡੇ ਪੁੱਤਰ ਜੀ ਛੇਤੀ ਆ ਰਹੇ ਹਨ'' ॥ ੧੬ ॥

**ਸੁਨਿ ਕਰਿ ਸ਼੍ਰੀ ਹਰਿਗੋਵਿੰਦ ਚੰਦ। ਕਹਿ ਮੁਸਕਾਵਤਿ ਦੇਤਿ ਅਨੰਦ।**
**'ਸਭਿ ਬਿਧਿ ਲਿਖਹੁ ਮਾਤ ਕੋ ਧੀਰ। ਸਹਿ ਸੇਵਕ ਹਮ ਕੁਸ਼ਲ ਸਰੀਰ॥ ੧੭ ॥**

ਇਹ ਸੁਣ ਕੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਕਹਿ ਕੇ ਮੁਸਕਰਾ ਕੇ ਬੜਾ ਅਨੰਦ ਦਿੱਤਾ, ''ਸਭ ਤਰ੍ਹਾਂ ਨਾਲ ਮਾਤਾ ਜੀ ਨੂੰ ਧੀਰਜ ਦੇਵੋ, ਆਪਣੇ ਸੇਵਕਾਂ ਸਹਿਤ ਅਸੀਂ ਕੁਸ਼ਲ ਮੰਗਲ ਹਾਂ॥ ੧੭ ॥

**ਕੇਤਿਕ ਦਿਨ ਮਹਿਂ ਦਰਸਹਿਂ ਆਇ। ਕਿਮਹੁ ਨ ਚਿਤ ਮਹਿਂ ਚਿੰਤ ਉਪਾਇ।**
**ਮੇਲ ਸ਼ਾਹੁ ਕੋ ਜੇ ਅਬਿ ਹੋਇ। ਚਲਹਿ ਸਦਨ ਕਹੁ ਬਿਲਮ ਨ ਕੋਇ' ॥ ੧੮ ॥**

ਕੁਝ ਦਿਨਾਂ ਵਿਚ ਆ ਕੇ ਦਰਸ਼ਨ ਕਰਾਂਗੇ, ਕਿਸੇ ਤਰ੍ਹਾਂ ਵੀ ਚਿਤ ਵਿਚ ਚਿੰਤਾ ਨਾ ਕਰੋ। ਹੁਣ ਜਦ ਬਾਦਸ਼ਾਹ ਨਾਲ ਮੇਲ ਹੋਵੇਗਾ ਤਾਂ ਉਸ ਤੋਂ ਬਾਅਦ ਤੁਰਤ ਘਰ ਨੂੰ ਚਲੇ ਜਾਵਾਂਗੇ, ਇਸ ਵਿਚ ਕੋਈ ਦੇਰੀ ਨਹੀਂ ਹੋਵੇਗੀ'' ॥ ੧੮ ॥

**ਸੁਨਿ ਸਤਿਗੁਰੁ ਤੇ ਲਿਖਿ ਅਰਦਾਸ। ਪਠੀ ਤੁਰਤ ਹੀ ਮਾਤਾ ਪਾਸ।**
**ਇਮ ਸਤਿਗੁਰੁ ਕੋ ਭਯੋ ਬ੍ਰਿਤੰਤ। ਧੀਰਜ ਕੇ ਸਮੇਤ ਭਗਵੰਤ॥ ੧੯ ॥**

ਸਤਿਗੁਰੂ ਜੀ ਪਾਸੋਂ ਸਾਰੀ ਗੱਲਬਾਤ ਸੁਣ ਕੇ, ਤੁਰਤ ਚਿੱਠੀ ਲਿਖ ਕੇ ਇਕ ਮਨੁੱਖ ਨੂੰ ਦੇ ਕੇ ਮਾਤਾ ਜੀ ਵੱਲ ਭੇਜ ਦਿੱਤਾ। ਇਸ ਤਰ੍ਹਾਂ ਸਤਿਗੁਰੂ ਜੀ ਦਾ ਬ੍ਰਿਤਾਂਤ ਹੋਇਆ, ਭਗਵੰਤ ਗੁਰੂ ਜੀ ਬੜੇ ਧੀਰਜ ਸਹਿਤ ਹਨ॥ ੧੯ ॥

**ਜਹਾਂਗੀਰ ਕੀ ਸੁਨੋ ਕਹਾਨੀ। ਪੁਨ ਚੰਦੂ ਨੇ ਹਿਕਮਤ ਠਾਨੀ।**
**ਸ਼ਾਹੂ ਚਲਹਿ ਦਿੱਲੀ ਅਬਿ ਆਛੇ। ਗੁਰੂ ਹਕਾਰਨ ਕੋ ਨਹਿਂ ਬਾਂਛੇ॥ ੨੦ ॥**

ਓਧਰ ਜਹਾਂਗੀਰ ਦੀ ਕਹਾਣੀ ਸੁਣੋ, ਚੰਦੂ ਨੇ ਫਿਰ ਚਲਾਕੀ ਖੇਡੀ। ਬਾਦਸ਼ਾਹ ਹੁਣ ਠੀਕ ਹੋ ਗਏ ਹਨ, ਇਸ ਕਰਕੇ ਦਿੱਲੀ ਚਲਣ, ਗੁਰੂ ਜੀ ਨੂੰ ਬੁਲਾਉਣ ਦੀ ਕੋਈ ਇਛਿਆ ਨਾ ਕਰਨ॥ ੨੦ ॥

**ਪਰਚਹਿ ਅਪਰ ਖਜਾਲ ਮਹਿਂ ਜਾਇ। ਯਾਂ ਤੇ ਇਸ ਲੇ ਚਲੌਂ ਚਢਾਇ।**
**ਜਬਿ ਗੁਰ ਜਾਇ ਗੁਆਲਿਯਰ ਬਰੇ। ਸ਼ਾਹ ਸਾਥ ਇਮ ਬੋਲਨਿ ਕਰੇ॥ ੨੧ ॥**

ਓਥੇ ਜਾ ਕੇ ਹੋਰ ਖਿਆਲ ਵਿਚ ਲੱਗ ਜਾਵੇ, ਇਸ ਕਰਕੇ ਇਸ ਨੂੰ ਚੜ੍ਹਾ ਕੇ ਲੈ ਚਲਦਾ ਹਾਂ। ਜਦ ਗੁਰੂ ਜੀ ਗਵਾਲੀਅਰ ਦੇ ਕਿਲ੍ਹੇ ਵਿਚ ਜਾ ਵੜੇ ਤਾਂ ਬਾਦਸ਼ਾਹ ਨੂੰ ਇੰਝ ਕਹਿਣ ਲੱਗਾ॥ ੨੧ ॥

'ਚਲੀਅਹਿ ਦਿੱਲੀ ਕੇ ਬਡ ਮੰਦਿਰ। ਤਹਿਂ ਨਵਰੋਜ ਕਰਹੁ ਮਿਲਿ ਸੁੰਦਰ'॥
ਇੱਤਜਾਦਿਕ ਬਹੁ ਬਾਤ ਬਨਾਇ। ਸਭਿ ਉਮਰਾਵਨਿ ਦਿਯੋ ਸਿਖਾਇ॥੨੨॥

ਦਿੱਲੀ ਆਪਣੇ ਵੱਡੇ ਮਹਿਲਾਂ ਵਿਚ ਚੱਲੀਏ, ਓਥੇ ਜਾ ਕੇ ਨਿਤ ਨਵਰੋਜ ਸੁੰਦਰ ਬਣਾਓ ਭਾਵ ਖੁਸ਼ੀਆਂ ਮਨਾਓ। ਇੱਤਿਆਦਿ ਬਹੁਤ ਗੱਲਾਂ ਬਣਾਈਆਂ, ਸਾਰੇ ਉਮਰਾਵਾਂ ਨੂੰ ਵੀ ਸਿਖਾ ਦਿੱਤਾ॥ ੨੨॥

*ਨੋਟ:-ਨਵਰੋਜ ਦਾ ਭਾਵ ਹੈ ਸਾਲ ਦਾ ਪਹਿਲਾ ਦਿਨ ਜੋ ਮਹੱਰਮ ਮਹੀਨੇ ਦਾ ਪਹਿਲਾ ਦਿਨ ਹੁੰਦਾ ਹੈ।*

'ਜਜੌਂ' ਕਜੌਂ ਕਰਿ ਅਬਿ ਸ਼ਾਹੁ ਚਢਾਵਹੁ। ਚਲਹੁ ਸਕਲ ਨਿਜ ਘਰ ਸੁਖ ਪਾਵਹੁ'।
ਦਿਨ ਪ੍ਰਤਿ ਸਰਬ ਕਚਹਿਰੀ ਕਹੈ। 'ਅਬ ਦਿੱਲੀ ਮਹਿਂ ਸੁਖ ਬਹੁ ਅਹੈ'॥੨੩॥

ਜਿਵੇਂ ਕਿਵੇਂ ਹੁਣ ਬਾਦਸ਼ਾਹ ਨੂੰ ਹਾਥੀ ਤੇ ਚੜ੍ਹਾਵੋ, ਸਾਰੇ ਆਪਣੇ ਘਰੀਂ ਜਾ ਕੇ ਸੁੱਖ ਪਾਵੋ।'' ਰੋਜ਼ ਸਾਰੀ ਕਚਹਿਰੀ ਵਿਚ ਕਹਿੰਦਾ ਸੀ, ''ਹੁਣ ਦਿੱਲੀ ਵਿਚ ਬਹੁਤ ਆਰਾਮ ਹੈ''॥ ੨੩॥

ਸੁਨਿ ਸਭਿ ਤੇ ਚਿਤ ਬਿਖੈ ਬਿਚਾਰੀ। ਗਮਨਿ ਕਰਨਿ ਕਹੁ ਹੋਯਹੁ ਤਜਾਰੀ।
ਜਹਾਂਗੀਰ ਗਜ ਚਢਿ ਕਰਿ ਚਾਲਾ। ਦਿਨ ਪ੍ਰਤਿ ਮਜਲੈਂ ਕਰਤਿ ਬਿਸਾਲਾ॥੨੪॥

ਇਹ ਸੁਣ ਕੇ ਸਾਰਿਆਂ ਨੇ ਚਿਤ ਵਿਚ ਵਿਚਾਰ ਕੀਤੀ ਤੇ ਦਿੱਲੀ ਚਲਣ ਦੀ ਤਿਆਰੀ ਕਰ ਲਈ। ਬਾਦਸ਼ਾਹ ਵੀ ਹਾਥੀ ਤੇ ਚੜ੍ਹ ਕੇ ਚਲ ਪਿਆ, ਦਿਨ ਪ੍ਰਤਿ ਬਹੁਤ ਵੱਡੀ ਮੰਜ਼ਲ ਤਹਿ ਕਰਦੇ ਸਨ॥ ੨੪॥

ਦਿੱਲੀ ਆਨਿ ਪ੍ਰਵੇਸ਼ਜੋ ਸ਼ਾਹੂ। ਮਿਲੀ ਬ੍ਰਿੰਦ ਬੇਗਮ ਨਿਜ ਨਾਹੂ।
ਚੰਦੂ ਅਧਿਕ ਅਨੰਦਤਿ ਭਯੋ। ਗੁਰੂ ਬ੍ਰਿਤੰਤ ਬਿਸਰਿ ਅਬਿ ਗਯੋ॥ ੨੫॥

ਬਾਦਸ਼ਾਹ ਨੇ ਦਿੱਲੀ ਵਿਚ ਆ ਪ੍ਰਵੇਸ਼ ਕੀਤਾ, ਸਾਰੀਆਂ ਬੇਗਮਾਂ ਆਪਣੇ ਪਤੀ ਦੇਵ ਨੂੰ ਮਿਲੀਆਂ। ਚੰਦੂ ਬਹੁਤ ਪ੍ਰਸੰਨ ਹੋਇਆ, ਉਸ ਸੋਚਿਆ ਕਿ ਗੁਰੂ ਜੀ ਦੀ ਕਹਾਣੀ ਉਹ ਭੁੱਲ ਗਿਆ ਹੈ॥੨੫॥

ਦੁਰਗ ਗੁਆਲਿਯਰ ਛੋਰਜੋ ਦੂਰਿ। ਕੋ ਨਹਿਂ ਕਰਿ ਹੈ ਜ਼ਿਕਰ ਹਜੂਰ।
ਗੁਰੂ ਕੈਦੀਅਨਿ ਮਹਿਂ ਪਰ ਗਯੋ। ਮਰਹਿ ਤਹਾ ਹੀ ਰਿਪੁ ਮਮ ਛਯੋ॥ ੨੬॥

ਗਵਾਲੀਅਰ ਦਾ ਕਿਲ੍ਹਾ ਬਹੁਤ ਦੂਰ ਰਹਿ ਗਿਆ ਹੈ, ਕੋਈ ਵੀ ਦਰਬਾਰੀ ਬਾਦਸ਼ਾਹ ਦੇ ਸਾਹਮਣੇ ਜ਼ਿਕਰ ਨਹੀਂ ਕਰੇਗਾ। ਗੁਰੂ ਜੀ ਹੁਣ ਕੈਦੀਆਂ ਵਿਚ ਮਿਲ ਗਿਆ ਹੈ, ਮੇਰਾ ਵੈਰੀ ਹੁਣ ਓਥੇ ਹੀ ਮਰ ਜਾਵੇਗਾ॥ ੨੬॥

ਪੀਰਨਿ ਹੇਤੁ ਸ਼ੀਰਨੀ ਆਨਿ। ਤੁਰਕ ਸਮੀਪਿ ਦਰੂਦ ਬਖਾਨਿ।
ਧਰਿ ਉਰ ਹਰਖ ਦਈ ਬਰਤਾਇ। 'ਚਿੰਤਾ ਕਸ਼ਟ ਬਿਲੰਦ ਬਿਲਾਇ'॥੨੭॥

ਪੀਰਾਂ ਵਾਸਤੇ ਸ਼ੀਰਨੀ ਲਿਆ ਕੇ, ਤੁਰਕਾਂ ਪਾਸ ਆ ਕੇ ਦਰੂਦ ਪੜ੍ਹਾ ਕੇ ਹਿਰਦੇ ਵਿਚ ਬਹੁਤ ਪ੍ਰਸੰਨ ਹੋ ਕੇ ਵੰਡ ਦਿੱਤੀ, ਕਹਿਣ ਲੱਗਾ, ''ਚਿੰਤਾ ਕਸ਼ਟ ਅਤੇ ਵੱਡੀਆਂ ਬਲਾਵਾਂ ਦੂਰ ਹੋਈਆਂ ਹਨ''॥ ੨੭॥

ਸ੍ਰੀ ਅਰਜਨ ਪੂਰਬ ਮੈਂ ਮਾਰਜੋਂ। ਤਿਸ ਕੋ ਪੁੱਤ੍ਰ ਕੈਦ ਮਹਿਂ ਡਾਰਜੋ।
ਅਬਿ ਸੁਖ ਨੀਂਦ ਸੋਵਨੋਂ ਕਰੋਂ। ਸਭਿ ਪੀਰਨਿ ਕੇ ਪਗ ਸਿਰ ਧਰੋਂ॥ ੨੮॥

ਪਹਿਲਾਂ ਮੈਂ ਸ੍ਰੀ ਅਰਜਨ ਦੇਵ ਨੂੰ ਮਾਰਿਆ ਸੀ, ਉਸ ਦੇ ਪੁੱਤਰ ਨੂੰ ਹੁਣ ਕੈਦ ਵਿਚ ਪਾ ਦਿੱਤਾ ਹੈ, ਹੁਣ ਮੈਂ ਸੁਖ ਦੀ ਨੀਂਦ ਸੌਵਾਂਗਾ, ਸਾਰੇ ਪੀਰਾਂ ਦੇ ਪੈਰਾਂ ਤੇ ਸਿਰ ਧਰਾਂਗਾ॥ ੨੮॥

ਕਰੀ ਮਦਤ ਮੇਰੀ ਬਲ ਲਾਇ। ਇਮ ਕਹਿ ਮੂਰਖ ਅਧਿਕ ਮਨਾਇ।
ਇਸ ਪ੍ਰਕਾਰ ਦਿਨ ਕਿਤਿਕ ਬਿਤਾਏ। ਨਹਿਂ ਗੁਰ ਸਿਮਰਜੋ ਨਹੀਂ ਬੁਲਾਏ॥੨੯॥

ਬੜੀ ਸ਼ਕਤੀ ਲਾ ਕੇ ਮੇਰੀ ਮਦਦ ਕੀਤੀ ਹੈ, ਇੰਝ ਕਹਿ ਕੇ ਮੂਰਖ ਬਹੁਤ ਮਨਤਾ ਕਰਦਾ ਸੀ। ਇਸ ਤਰ੍ਹਾਂ ਕਈ ਦਿਨ ਬੀਤ ਗਏ। ਨਾ ਗੁਰੂ ਜੀ ਨੂੰ ਯਾਦ ਕੀਤਾ ਅਤੇ ਨਾ ਹੀ ਗੁਰੂ ਜੀ ਨੂੰ ਬੁਲਾਇਆ॥ ੨੯॥

**ਤਬਿ ਸਿੱਖਨਿ ਅਜ਼ਮਤਿ ਕੋ ਜਤਨ। ਕਰਤਿ ਭਏ ਸ਼ੱਤ੍ਰੂ ਕੋ ਹਤਨਿ।**
**ਇਸ ਪ੍ਰਕਾਰ ਹੀ ਦਿਵਸ ਬਿਤਾਵਾ। ਜਾਮਨਿ ਭਈ ਤਿਮਰ ਕੌ ਛਾਵਾ॥ ੩੦॥**

ਤਦ ਸਿੱਖ ਕਰਾਮਾਤ ਵਿਖਾਉਣ ਦਾ ਯਤਨ ਕਰਨ ਲੱਗੇ ਤੇ ਦੁਸ਼ਮਣ ਨੂੰ ਮਾਰਨ ਲੱਗੇ। ਇਸ ਪ੍ਰਕਾਰ ਹੀ ਦਿਨ ਬਤੀਤ ਕੀਤਾ, ਰਾਤ ਪੈ ਗਈ, ਸਾਰੇ ਹਨੇਰਾ ਛਾ ਗਿਆ॥ ੩੦॥

**ਲਿਯੋ ਪਿਰਾਣਾ ਜੇਠੇ ਸੰਗ। ਦਾਰੁਨ ਬਨੇ ਕੇਹਰੀ ਅੰਗਿ।**
**ਆਗੈ ਦਿੱਲੀ ਪੁਰਿ ਮਹਿਂ ਸ਼ਾਹੂ। ਬਿਖਮ ਬਿਸਾਲ ਦੁਰਗ ਕੇ ਮਾਂਹੂ॥ ੩੧॥**

ਭਾਈ ਜੇਠੇ ਨੇ ਆਪਣੇ ਨਾਲ ਪਿਰਾਣੇ ਨੂੰ ਲੈ ਲਿਆ, ਦੋਹਾਂ ਨੇ ਭਿਆਨਕ ਸ਼ੇਰ ਦਾ ਰੂਪ ਧਾਰਨ ਕਰ ਲਿਆ। ਅੱਗੇ ਬਾਦਸ਼ਾਹ ਦਿੱਲੀ ਵਿਚ ਇਕ ਵਿਸ਼ਾਲ ਕਿਲ੍ਹੇ ਦੇ ਵਿਚ ਰਹਿ ਰਿਹਾ ਸੀ॥ ੩੧॥

**ਰੰਗ ਮਹਿਲ ਚਾਮੀਕਰ ਕੇਰਾ। ਤਿਸ ਅੰਤਰ ਪਰਯੰਕ ਬਡੇਰਾ।**
**ਚਹੁੰ ਦਿਸ਼ਿ ਬਿਖੈ ਮਹਾਂ ਤਕਰਾਈ। ਜਾਗਹਿ ਨਰ ਨਾਰੀ ਸਮੁਦਾਈ॥ ੩੨॥**

ਸਾਰਾ ਸ਼ੀਸ਼ ਮਹਿਲ ਸੋਨੇ ਦਾ ਬਣਾਇਆ ਹੋਇਆ ਸੀ, ਉਸ ਦੇ ਵਿਚ ਇਕ ਵੱਡਾ ਪਲੰਘ ਡਾਹਿਆ ਹੋਇਆ ਸੀ। ਚਾਰੇ ਪਾਸੇ ਬੜੀ ਤਕੜਾਈ ਰੱਖੀ ਹੋਈ ਸੀ। ਬਹੁਤ ਨਰ ਨਾਰੀਆਂ ਜਾਗ ਰਹੇ ਸਨ॥੩੨॥

**ਪੌਰਨਿ ਬੁਰਜਨਿ ਨੇਰਹਿ ਨੇਰੇ। ਰਹੈਂ ਪਾਹਰੂ ਗਿਰਦ ਘਨੇਰੇ।**
**ਜਹਾਂਗੀਰ ਸੁਖ ਸੁ ਪਰਿ ਸੋਵਾ। ਜਾਇ ਦੂਹੂੰ ਸਿੱਖਨਿ ਤਬਿ ਜੋਵਾ॥ ੩੩॥**

ਦਰਵਾਜ਼ਿਆਂ ਅਤੇ ਬੁਰਜਾਂ ਦੇ ਨੇੜੇ-ਨੇੜੇ ਬਹੁਤ ਪਹਿਰੇਦਾਰ ਇਰਦ-ਗਿਰਦ ਘੇਰੀ ਖੜੇ ਸਨ। ਜਹਾਂਗੀਰ ਆਰਾਮ ਨਾਲ ਸੁੱਤਾ ਪਿਆ ਸੀ, ਦੋਵਾਂ ਸਿੱਖਾਂ ਨੇ ਜਾ ਕੇ ਉਸ ਨੂੰ ਵੇਖਿਆ॥ ੩੩॥

**ਨਹਿਂ ਕੋ ਦੇਖ ਸਕਯੋ ਜਬਿ ਗਏ। ਭੀਮ ਸ਼ੇਰ ਕੇ ਤਨ ਧਰਿ ਲਏ।**
**ਦੀਰਘ ਦਾਂਤ ਬਿਸਦ ਦਰਸੰਤੇ। ਲਾਂਗੁਲ ਸਟਾ ਝਟਕ ਪਟਕੰਤੇ॥ ੩੪॥**

ਜਦ ਉਹ ਅੰਦਰ ਗਏ ਤਾਂ ਉਨ੍ਹਾਂ ਨੂੰ ਕੋਈ ਵੀ ਨਾ ਵੇਖ ਸਕਿਆ, ਉਨ੍ਹਾਂ ਦੋਹਾਂ ਬੱਬਰ ਸ਼ੇਰ ਦੇ ਸਰੀਰ ਧਾਰਨ ਕਰ ਲਏ। ਵੱਡੇ-ਵੱਡੇ ਦੰਦ ਬੜੇ ਉੱਜਲ ਦਿੱਸਦੇ ਸਨ। ਪੂਛ ਗਰਦਨ ਦੇ ਵਾਲ ਝਟਕਾ ਦੇ ਕੇ ਪਟਕਾਉਂਦੇ ਸਨ॥ ੩੪॥

**ਤੀਖਨ ਨਖ ਅਰੁ ਆਂਖਨਿ ਲਾਲ। ਬਦਨ ਪਸਾਰਿ ਬਿਸਾਲ ਕਰਾਲ।**
**ਆਧੀ ਰਾਤਿ ਸ਼ਾਹੁ ਢਿਗ ਗਏ। ਤਬਹਿ ਉਦਰ ਪਰ ਦੋ ਪਦ ਦਏ॥ ੩੫॥**

ਤਿਖੇ ਨਹੁੰ ਅਤੇ ਅੱਖਾਂ ਲਾਲ ਸਨ, ਚਿਹਰਾ ਫੈਲਾ ਕੇ ਬੜਾ ਵਿਕਰਾਲ ਬਣਾਇਆ ਹੋਇਆ ਸੀ। ਅੱਧੀ ਰਾਤ ਵੇਲੇ ਬਾਦਸ਼ਾਹ ਦੇ ਪਾਸ ਗਏ। ਤਦ ਪੇਟ ਉਤੇ ਦੋ ਪੈਰ ਧਰ ਦਿੱਤੇ॥ ੩੫॥

**ਸ਼ਾਹੁ ਅਚਾਨਕ ਆਂਖ ਉਘਾਰੀ। ਦੇਖਿ ਕੇਹਰੀ ਦਾਰੁਨ ਭਾਰੀ।**
**'ਹਾਇ, ਹਾਇ' ਡਰ ਧਾਰਿ ਉਚਾਰਯੋ। ਸਾਢਸਤੀ ਇਹ ਆਈ ਬਿਚਾਰਯੋ॥ ੩੬॥**

ਬਾਦਸ਼ਾਹ ਨੇ ਅਚਾਨਕ ਅੱਖ ਖੋਲ੍ਹੀ, ਦੋ ਵੱਡੇ ਭਿਆਨਕ ਬੱਬਰ ਸ਼ੇਰ ਵੇਖ ਕੇ ਡਰ ਕੇ 'ਹਾਇ ਹਾਇ' ਕਰਕੇ ਪੁਕਾਰਨ ਲੱਗਾ, ਇਹ ਸਾੜ੍ਹਸਤੀ ਆਈ ਹੈ, ਮਨ ਵਿਚ ਵਿਚਾਰ ਕੀਤੀ॥ ੩੬॥

ਇਸ ਡਰ ਤੇ ਮੁਝ ਰਾਖਨਿ ਹੇਤੁ। ਜਾਪ ਕਰਤਿ ਗੁਰੁ ਕ੍ਰਿਪਾ ਨਿਕੇਤ।
ਇਮ ਉਰ ਸਿਮਰਤਿ ਡਰਜੋ ਬਿਲੰਦ। ਉਚਰਿ ਨਾਮ ਸ੍ਰੀ 'ਹਰਿ ਗੋਵਿੰਦ॥੩੭॥

ਇਸ ਡਰ ਤੋਂ ਮੈਨੂੰ ਬਚਾਉਣ ਵਾਸਤੇ, ਕਿਰਪਾ ਦੇ ਘਰ ਗੁਰੂ ਜੀ ਜਾਪ ਕਰ ਰਹੇ ਹਨ। ਦਿਲ ਵਿਚ ਇਸ ਤਰ੍ਹਾਂ ਯਾਦ ਕਰਕੇ ਬਹੁਤ ਡਰਿਆ ਅਤੇ ਸ੍ਰੀ ਹਰਿਗੋਬਿੰਦ ਸਾਹਿਬ ਦੇ ਨਾਂ ਦਾ ਉਚਾਰਨ ਕੀਤਾ॥ ੩੭॥

ਬਨਹੁ ਸਹਾਇਕ ਅਬਿ ਤੁਮ ਆਇ। ਸ਼ੇਰਨਿ ਤੇ ਮੁਝ ਲੇਹੁ ਬਚਾਇ'।
ਗੁਰੁ.ਕੋ ਧਜਾਵਨਿ ਜਬਿ ਕਿਯ ਸ਼ਾਹੂ। ਸ੍ਰੀ ਗੁਰੁ ਉਠੇ ਜਾਨਿ ਮਨ ਮਾਂਹੂ॥੩੮॥

"ਹੇ ਗੁਰੂ ਜੀ ਹੁਣ ਆ ਕੇ ਮੇਰੀ ਸਹਾਇਤਾ ਕਰੋ, ਇਨ੍ਹਾਂ ਸ਼ੇਰਾਂ ਪਾਸੋਂ ਮੈਨੂੰ ਬਚਾ ਲਵੋ।" ਜਦ ਬਾਦਸ਼ਾਹ ਨੇ ਗੁਰੂ ਜੀ ਵਲ ਧਿਆਨ ਕੀਤਾ, ਗੁਰੂ ਜੀ ਮਨ ਵਿਚ ਜਾਣ ਕੇ ਉਠੇ॥ ੩੮॥

ਤਤਛਿਨ ਆਇ ਹਟਾਵਨਿ ਕੀਨੇ। ਦੋਨਹੁ ਦਿਸ਼ਿਨਿ ਦੂਰ ਕਰਿ ਦੀਨੇ।
ਬਹੁਰ ਪਸਾਰ ਤੁੰਡ ਕੋ ਆਏ। ਭੀਮ ਅਕਾਰ ਕਰੇ ਦਰਸਾਏ॥ ੩੯॥

ਤੁਰੰਤ ਆ ਕੇ ਸ਼ੇਰਾਂ ਨੂੰ ਹਟਾ ਦਿੱਤਾ, ਦੋਵੀਂ ਪਾਸੀਂ ਦੂਰ ਕਰ ਦਿੱਤੇ, ਸ਼ੇਰ ਬਹੁਤ ਵੱਡੇ ਮੂੰਹ ਬਣਾ ਕੇ ਆਏ ਸਨ, ਬੱਬਰ ਸ਼ੇਰਾਂ ਦਾ ਰੂਪ ਧਾਰ ਕੇ ਦਿਖਾਈ ਦਿੱਤੇ॥ ੩੯॥

ਗੁਰੁ ਸੌਂ ਡਰ ਧਰਿ ਕਹੈ 'ਬਚਾਵਹੁ। ਇਨ ਦੋਇਨ ਕੋ ਦੂਰ ਹਟਾਵਹੁ'।
ਤਬਿ ਗੁਰ ਧਰਿ ਕਰ ਦੁਹਿਨ ਰੁਮਾਲੂ। ਦੁਹਿ ਸ਼ੇਰਨ ਦਿਯ ਬਦਨ ਬਿਸਾਲੂ॥੪੦॥

ਤਦ ਡਰ ਕੇ ਗੁਰੂ ਜੀ ਨੂੰ ਹੀ ਕਹਿੰਦਾ ਹੈ "ਮੈਨੂੰ ਬਚਾਵੋ, ਇਨ੍ਹਾਂ ਦੋਹਾਂ ਨੂੰ ਦੂਰ ਹਟਾਵੋ।" ਤਦ ਗੁਰੂ ਜੀ ਨੇ ਦੋਵਾਂ ਹੱਥਾਂ ਵਿਚ ਰੁਮਾਲ ਫੜ ਕੇ, ਦੋਹਾਂ ਸ਼ੇਰਾਂ ਦੇ ਵੱਡੇ-ਵੱਡੇ ਮੂੰਹ॥ ੪੦॥

ਕਰੇ ਹਟਾਵਨਿ ਦੂਰਿ ਸਿਧਾਰੇ। ਨਰ ਮੁਖ ਕਰ ਤਿਨ ਬਾਕ ਉਚਾਰੇ।
'ਸ੍ਰੀ ਗੁਰੁ ਨੇ ਅਬਿ ਤੋਹਿ ਬਚਾਯਹੁ। ਸਮਝਹੁ ਮਹਿਮਾ ਨਹਿਂ ਬਿਸਰਾਯਹੁ' ॥੪੧॥

ਹਟਾ ਕੇ ਦੂਰ ਕਰ ਦਿਤੇ, ਫਿਰ ਉਨ੍ਹਾਂ ਮਨੁੱਖ ਦਾ ਸਰੂਪ ਧਾਰ ਕੇ ਬਚਨ ਕੀਤਾ, "ਸ੍ਰੀ ਗੁਰੂ ਜੀ ਨੇ ਹੁਣ ਤੁਹਾਨੂੰ ਬਚਾਇਆ ਹੈ, ਪਰ ਤੁਸੀਂ ਉਨ੍ਹਾਂ ਦੀ ਮਹਿਮਾ ਨਹੀਂ ਸਮਝੀ ਹੈ ਤੇ ਉਨ੍ਹਾਂ ਨੂੰ ਭੁਲਾ ਦਿੱਤਾ ਹੈ"॥ ੪੧॥

ਭਏ ਲੋਪ ਗੁਰੁ ਕੇਹਰਿ ਦੋਊ। ਸੁਪਤਜੋ ਸ਼ਾਹੁ ਨ, ਡਰਿ ਧਰਿ ਸੋਊ।
ਜਾਗਿ ਜਾਮਨੀ ਜਾਮ ਗੁਜ਼ਾਰੀ। ਭਈ ਪ੍ਰਭਾਤਿ ਸਿਮਰਿ ਗਤਿ ਸਾਰੀ॥ ੪੨॥

ਗੁਰੂ ਜੀ ਦੇ ਦੋਵੇਂ ਸ਼ੇਰ ਅਲੋਪ ਹੋ ਗਏ, ਬਾਦਸ਼ਾਹ ਡਰ ਧਾਰਨ ਕਰਕੇ ਦੁਬਾਰਾ ਨਾ ਸੁੱਤਾ। ਸਾਰੀ ਰਾਤ ਜਾਗ ਕੇ ਗੁਜ਼ਾਰੀ, ਸਵੇਰ ਹੋਈ ਤਾਂ ਸਾਰੀ ਹਾਲਤ ਯਾਦ ਆਈ॥ ੪੨॥

ਬੋਲੇ ਨਿਕਟ ਨਜੂਮੀ ਸਜਾਨੇ। ਆਇ ਸਲਾਮਨਿ ਕਰਿ ਨਿਜਕਾਨੇ।
ਤਿਨ ਸੋਂ ਨਿਸ ਕੀ ਸਕਲ ਸੁਨਾਈ। 'ਭਯੋ ਤ੍ਰਾਸ ਬਡ ਨੀਂਦ ਨ ਆਈ॥੪੩॥

ਨਜੂਮੀ ਤੇ ਸਿਆਣੇ ਸਾਰੇ ਪਾਸ ਬੁਲਾਏ, ਜਦ ਉਨ੍ਹਾਂ ਪਾਸ ਆ ਕੇ ਸਲਾਮ ਦੁਆ ਕੀਤੀ ਤੇ ਜਹਾਂਗੀਰ ਨੇ ਰਾਤ ਵਾਲੀ ਸਾਰੀ ਗੱਲ ਉਨ੍ਹਾਂ ਨੂੰ ਸੁਣਾਈ, "ਮੈਂ ਬਹੁਤ ਡਰ ਗਿਆ, ਸਾਰੀ ਰਾਤ ਨੀਂਦ ਨਾ ਆਈ॥ ੪੩॥

ਜੁਗ ਕੇਹਰਿ ਜੁਗ ਦਿਸ਼ਿ ਚਲਿ ਆਏ। ਪਾਇਨ ਸੋਂ ਮਮ ਉਦਰ ਦਬਾਏ।
ਕਹੀ ਨਜੂਮੀ ਕੀ ਸਚੁ ਜਾਨੀ। ਸਾਢਸਤੀ ਤਨ ਧਰਿ ਨਿਜ ਕਾਨੀ॥ ੪੪॥

ਦੋ ਸ਼ੇਰ ਦੋਵਾਂ ਪਾਸਿਆਂ ਤੋਂ ਚਲ ਕੇ ਆਏ, ਉਨ੍ਹਾਂ ਆਪਣੇ ਪੈਰਾਂ ਨਾਲ ਮੇਰੇ ਪੇਟ ਨੂੰ ਦਬਾਇਆ। ਮੈਂ ਨਜੂਮੀ ਦੀ ਗੱਲ ਸੱਚੀ ਜਾਣੀ। ਸਾੜ੍ਹਸਤੀ ਤਨ ਧਾਰਨ ਕਰਕੇ ਮੇਰੇ ਪਾਸ ਆਈ॥ ੪੪॥

ਜਿਸ ਹਿਤ ਸਤਿਗੁਰੁ ਰਾਖੇ ਰਾਖੇ। ਇਮ ਬਿਚਾਰ ਤਿਨ ਨਾਮ ਸੁ ਭਾਖੇ।
ਲਿਯੇ ਨਾਮ ਤਤਛਿਨ ਚਲਿ ਆਏ। ਜੁਗ ਸ਼ੇਰਨਿ ਤੇ ਲੀਨਿ ਬਚਾਏ' ॥ ੪੫ ॥

ਜਿਸ ਹਿਤ ਵਾਸਤੇ ਸਤਿਗੁਰੂ ਜੀ ਰਖਵਾਲੇ ਰੱਖੇ ਹਨ, ਇਸ ਤਰ੍ਹਾਂ ਵਿਚਾਰ ਕੇ ਜਦ ਉਨ੍ਹਾਂ ਦਾ ਨਾਂ ਲਿਆ, ਤੁਰੰਤ ਚਲ ਕੇ ਆ ਗਏ ਅਤੇ ਉਨ੍ਹਾਂ ਆ ਕੇ ਮੈਨੂੰ ਦੋਹਾਂ ਸ਼ੇਰਾਂ ਪਾਸੋਂ ਬਚਾਇਆ'' ॥ ੪੫ ॥

ਸੁਨੀ ਬਾਤ ਬੋਲੇ ਤਬਿ ਸਜਾਨੇ। 'ਜੀਵ ਅਵਸਥਾ ਤੀਨਹੁ ਜਾਨੇ।
ਗਾਢੀ ਨੀਂਦ ਬਿਖੈ ਜਬਿ ਸੋਵੈ। ਇੰਦ੍ਰੈ ਮਨ ਆਦਿਕ ਲੈ ਹੋਵੈਂ ॥ ੪੬ ॥

ਇਹ ਗੱਲ ਸੁਣ ਕੇ ਸਿਆਣੇ ਬੋਲੇ, ''ਜੀਵ ਦੀਆਂ ਤਿੰਨ ਅਵਸਥਾ ਜਾਣੋ। ਜਦ ਮਨੁੱਖ ਗੂੜ੍ਹੀ ਨੀਂਦ ਸੌਂਦਾ ਹੈ, ਇੰਦਰੇ ਮਨ ਆਦਿਕ ਇਕ ਲੈ ਹੋ ਜਾਂਦੇ ਹਨ ॥ ੪੬ ॥

ਬਸਹਿ ਰਿਦੇ ਮਹਿਂ ਲੇ ਬੁਧਿ ਸੰਗ। ਕਛੁ ਸੁਧਿ ਰਹੈ ਨ ਆਦਿਕ ਅੰਗ।
ਤਹਿਂ ਤੇ ਜਬਿ ਉਥਾਨ ਕੋ ਪਾਵੈ। ਸੁਪਨ ਅਵਸਥਾ ਗਰ ਮਹਿਂ ਆਵੈ ॥ ੪੭ ॥

ਬੁੱਧੀ ਨੂੰ ਨਾਲ ਲੈ ਕੇ ਹਿਰਦੇ ਵਿਚ ਵਸਦੀ ਹੈ, ਅੰਗਾਂ ਆਦਿ ਦੀ ਕੋਈ ਸੋਝੀ ਨਹੀਂ ਰਹਿੰਦੀ ਹੈ, ਉਸ ਤੋਂ ਜਦ ਉਪਰਲੀ ਅਵਸਥਾ ਪਾਉਂਦਾ ਹੈ ਤਾਂ ਸੁਪਨ ਅਵਸਥਾ ਗਲ ਵਿਚ ਆ ਜਾਂਦੀ ਹੈ ॥ ੪੭ ॥

ਸੂਖਮ ਤੇ ਅਤਿ ਸੂਖਮ ਨਾਰੀ। ਤਿਸ ਮਹਿਂ ਰਚਹਿ ਸ੍ਰਿਸ਼ਟਿ ਇਹ ਸਾਰੀ।
ਗਿਰ ਸਾਗਰ ਜੁਤ ਅਵਨਿ ਬਨਾਵੈ। ਚੰਦੂ ਸੂਰ ਰਚਿ ਗਗਨ ਚਢਾਵੈ ॥ ੪੮ ॥

ਸੂਖਮ ਤੋਂ ਸੂਖਮ ਇਹ ਸਾਰੀਆਂ ਸ੍ਰੇਸ਼ਟ ਨਾੜੀਆਂ ਉਸ ਵਿਚ ਰਚ ਜਾਂਦੀਆਂ ਹਨ। ਪਹਾੜ ਤੇ ਸਾਗਰ ਮਿਲ ਕੇ ਧਰਤੀ ਬਣਾਉਂਦੇ ਹਨ, ਚੰਦ ਸੂਰਜ ਦੀ ਰਚਨਾ ਕਰਕੇ ਅਕਾਸ਼ ਤੇ ਚੜ੍ਹਾ ਦਿੰਦੇ ਹਨ ॥ ੪੮ ॥

ਤਹਾਂ ਤ੍ਰਾਸ ਕੈ ਆਨੰਦ ਹੋਇ। ਦੁਖ ਸੁਖ ਸ਼ੱਤ੍ਰ ਮਿੱਤ੍ਰ ਸਭਿ ਜੋਇ
ਜਾਗ੍ਰਤਿ ਬਹੁਰ ਅਵਸਥਾ ਪਾਵੈ। ਸੁਪਨ ਸ੍ਰਿਸ਼ਟਿ ਸਗਰੀ ਬਿਨਸਾਵੈ ॥ ੪੯ ॥

ਉਥੇ ਡਰ ਜਾਂ ਅਨੰਦ ਹੁੰਦਾ ਹੈ, ਦੁਖ ਸੁਖ, ਵੈਰੀ ਮਿੱਤਰ ਜੋ ਵੀ ਹਨ, ਬਾਅਦ ਜਾਗਣ ਦੀ ਅਵਸਥਾ ਪਾਉਂਦਾ ਹੈ, ਸੁਪਨ ਸ੍ਰਿਸ਼ਟੀ ਸਾਰੀ ਖਤਮ ਹੋ ਜਾਂਦੀ ਹੈ ॥ ੪੯ ॥

ਦਾਹਨ ਲੋਚਨ ਆਤਮ ਰਹੈ। ਬਾਮ ਬਿਖੈ ਬੁਧਿ ਬਾਸੋ ਲਹੈ।
ਤੀਨ ਅਵਸਥਾ ਤੀਨੋ ਥਾਨ। ਤਬਿ ਤੁਮਕੋ ਭਾ ਸੁਪਨ ਮਹਾਨ ॥ ੫੦ ॥

ਸੱਜੀ ਅੱਖ ਵਿਚ ਆਤਮਾ ਰਹਿੰਦੀ ਹੈ ਤੇ ਖੱਬੀ ਅੱਖ ਵਿਚ ਬੁੱਧੀ ਵਾਸਾ ਕਰਦੀ ਹੈ। ਤਿੰਨਾਂ ਅਵਸਥਾਵਾਂ ਦੇ ਤਿੰਨੇ ਟਿਕਾਣੇ ਹਨ, ਤਦ ਤੁਹਾਨੂੰ ਮਹਾਨ ਸੁਪਨਾ ਆਉਂਦਾ ਹੈ ॥ ੫੦ ॥

ਰਚਿਕੇ ਹਰਿ ਆਪੇ ਲੈ ਤ੍ਰਾਸਾ। ਸਭਿ ਜਾਗ੍ਰਤਿ ਮਹਿਂ ਭਯੋ ਬਿਨਾਸਾ।
ਨਹਿਂ ਮਨ ਮਹਿਂ ਸ਼ੰਕਾ ਕੁਛ ਕਰੀਅਹਿ। ਡਰੁ ਦਿਨ ਮਹਿਂ ਸੁਨਿ ਨਿਸ ਮਹਿਂ ਧਰੀਅਹਿ' ॥ ੫੧ ॥

ਆਪੇ ਰਚਨਾ ਕਰਕੇ ਆਪੇ ਫਿਰ ਡਰਦਾ ਹੈ, ਪਰ ਜਾਗਦਿਆਂ ਹੀ ਸਭ ਦਾ ਨਾਸ਼ ਹੋ ਜਾਂਦਾ ਹੈ। ਆਪਣੇ ਮਨ ਵਿਚ ਕੋਈ ਸ਼ੰਕਾ ਨਾ ਕਰੋ, ਡਰ ਨੂੰ ਦਿਨ ਸਮੇਂ ਸੁਣ ਕੇ ਰਾਤ ਨੂੰ ਧਾਰਨ ਕਰੀਦਾ ਹੈ'' ॥ ੫੧ ॥

ਸੁਨਤਿ ਸ਼ਾਹੁ ਕਹਿ 'ਮੈਂ ਜਬਿ ਜਾਗਾ। ਪਿਖੇ ਪ੍ਰਤੱਖ ਖਰੇ ਮਮ ਆਗਾ।
ਸਨਮੁਖ ਆਵਤਿ ਬਦਨ ਪਸਾਰੇ। ਗੁਰੁ ਨਿਜ ਕਰ ਤੇ ਦੂਰ ਬਿਦਾਰੇ ॥ ੫੨ ॥

ਇਹ ਸੁਣ ਕੇ ਬਾਦਸ਼ਾਹ ਨੇ ਕਿਹਾ, ''ਮੈਂ ਜਦ ਜਾਗਿਆ ਤਾਂ ਮੈਂ ਪ੍ਰਤੱਖ ਆਪਣੇ ਅੱਗੇ ਖੜੇ ਵੇਖੇ, ਮੇਰੇ ਸਾਹਮਣੇ ਆ ਕੇ ਉਨ੍ਹਾਂ ਚਿਹਰੇ ਬਹੁਤ ਵੱਡੇ ਕਰ ਲਏ, ਗੁਰੂ ਜੀ ਨੇ ਆਪਣੇ ਹੱਥਾਂ ਨਾਲ ਦੂਰ ਕੀਤਾ ॥ ੫੨ ॥

ਦੇਖਤਿ ਮੇਰੇ ਹੁਇਗੇ ਲੋਪ। ਗੁਰੁ ਬਰਜੇ ਨਤੁ ਆਵਤਿ ਕੋਪ'।
ਕਹੈਂ ਨਜੂਮੀ 'ਅਪਰ ਜਿ ਸਜਾਨੇ। ਇਹ ਤੌ ਕੁਛ ਸ਼ਰਾਰ ਸਮ ਜਾਨੇ॥ ੫੩॥

ਮੇਰੇ ਵੇਖਦਿਆਂ ਅਲੋਪ ਹੋ ਗਏ। ਗੁਰੂ ਜੀ ਵਰਜਦੇ ਸਨ, ਨਹੀਂ ਤਾਂ ਕ੍ਰੋਧ ਕਰਕੇ ਆਉਂਦੇ ਸਨ।'' ਨਜੂਮੀ ਨੇ ਕਿਹਾ, ''ਜੇ ਇਸ ਨੂੰ ਹੋਰ ਤਰ੍ਹਾਂ ਸਮਝੀਏ ਤਾਂ ਇਹ ਭੂਤ ਪ੍ਰੇਤਾਂ ਦੀ ਖੇਡ ਜਾਪਦੀ ਹੈ॥ ੫੩॥

ਆਜ ਸੁਪਤਿ ਕੀਜਹਿ ਤਕਰਾਈ। ਲੋਹ ਕਨਾਤ ਲਗਹਿ ਚਹੁੰਘਾਈ।
ਅਹੈ ਜ਼ੰਜੀਰ ਦਾਰ ਤਨਵਾਵੇ। ਬ੍ਰਿੰਦ ਪਾਹਰੂ ਦ੍ਵਾਰ ਜਗਾਵੈਂ॥ ੫੪॥

ਅੱਜ ਸੌਣ ਲਗਿਆਂ ਚੰਗੀ ਤਰ੍ਹਾਂ ਤਕੜਾਈ ਕਰੋ। ਚਾਰੇ ਪਾਸੇ ਲੋਹੇ ਦੀ ਕਨਾਤ ਲਗਵਾਓ, ਜਿਹੜੀ ਜੰਜੀਰਦਾਰ ਹੋਵੇ, ਬਹੁਤ ਪਹਿਰੇਦਾਰ ਦਰਵਾਜ਼ੇ ਵਿਚ ਜਾਗਦੇ ਖੜੇ ਰੱਖੋ॥ ੫੪॥

ਬਿੱਦਜਾ ਭੂਤਨਿ ਧਰੈਂ ਜੁ ਮਹਾਂ। ਤਿਨ ਤੇ ਕਾਰ ਕਢਾਵਹੁ ਤਹਾਂ।
ਸ੍ਰੀ ਗੁਰ ਹਰਿ ਗੋਵਿੰਦ ਤਹਿਂ ਰਾਖੋ। ਨਹੀਂ ਦੁਰਗ ਤੇ ਨਿਕਸਨਿ ਭਾਖੋ॥ ੫੫॥

ਜਿਹੜੇ ਭੂਤਾਂ ਦੀ ਵਿਦਿਆ ਦਾ ਬਹੁਤ ਗਿਆਨ ਰਖਦੇ ਹੋਣ, ਉਨ੍ਹਾਂ ਪਾਸੋਂ ਚਾਰੇ ਪਾਸੇ ਲੀਕ ਕਢਾਵੋ, ਸ੍ਰੀ ਹਰਿਗੋਬਿੰਦ ਨੂੰ ਓਥੇ ਹੀ ਰਖੋ, ਉਸ ਨੂੰ ਕਿਲ੍ਹੇ ਵਿਚੋਂ ਕੱਢਣ ਬਾਰੇ ਨਾ ਕਹੋ॥ ੫੫॥

ਹੁਇ ਇਕੰਤ ਨਿਤ ਸਿਮਰਤਿ ਮੌਲਾ। ਜਿਸ ਤੇ ਸਾਢਸਤੀ ਬਲ ਹੌਲਾ।
ਬਚੇ ਬਿਘਨ ਤੇ ਮਿਟੀ ਬੁਲਾਇ। ਮੈਂ ਕਿਤਾਬ ਪਿਖਿ ਜਤਨ ਬਤਾਇ॥ ੫੬॥

ਸਦਾ ਇਕਾਂਤ ਵਿਚ ਅੱਲਾਹ ਦਾ ਸਿਮਰਨ ਕਰਦੇ ਹਨ, ਜਿਸ ਕਾਰਨ ਸਾੜ੍ਹਸਤੀ ਦਾ ਬਲ ਹੌਲਾ ਪੈ ਗਿਆ ਹੈ। ਤੁਸੀਂ ਵਿਘਨਾਂ ਤੋਂ ਬਚੇ ਹੋ ਤੇ ਤੁਹਾਡੀਆਂ ਬਲਾਵਾਂ ਮਿਟ ਗਈਆਂ ਹਨ, ਮੈਂ ਕਿਤਾਬ ਵੇਖ ਕੇ ਸਾਰੇ ਉਪਾਅ ਦੱਸੇ ਸਨ॥ ੫੬॥

ਸੋਈ ਸਾਚ ਭਈ ਲਿਹੁ ਜਾਨਿ। ਇਸ ਉਪਾਇ ਬਿਨ ਹੋਤਿ ਨ ਹਾਨ'।
ਸਮੈਂ ਕਚਹਿਰੀ ਚੰਦੂ ਆਯੋ। ਸੁਨਿ ਬ੍ਰਿਤੰਤ ਕੋ ਅਧਿਕ ਦ੍ਰਿੜ੍ਹਾਯੋ॥ ੫੭॥

ਉਹ ਮੇਰੀ ਗੱਲ ਸੱਚੀ ਹੋਈ ਜਾਣੋ, ਇਸ ਉਪਾਅ ਤੋਂ ਬਗੈਰ ਹੋਰ ਕੋਈ ਬਚਾਅ ਨਹੀਂ ਹੈ।'' ਉਸ ਸਮੇਂ ਕਚਹਿਰੀ ਵਿਚ ਚੰਦੂ ਵੀ ਆਇਆ, ਉਸ ਨੇ ਬ੍ਰਿਤਾਂਤ ਸੁਣ ਕੇ ਬਾਦਸ਼ਾਹ ਨੂੰ ਹੋਰ ਪੱਕਿਆਂ ਕੀਤਾ॥ ੫੭॥

ਗਨ ਉਮਰਾਵਨਿ ਭਾਖਯੋ ਤੈਸੇ। ਮਾਨੀ ਜਹਾਂਗੀਰ ਤਬਿ ਵੈਸੇ।
ਕਪਟ ਸਭਿਨਿ ਕੋ ਲਖਯੋ ਨ ਗਯੋ। ਸੁਨਤਿ ਵਜ਼ੀਰਖਾਨ ਦੁਖ ਭਯੋ॥ ੫੮॥

ਸਾਰੇ ਦਰਬਾਰੀਆਂ ਨੇ ਵੀ ਉਸ ਤਰ੍ਹਾਂ ਹੀ ਕਿਹਾ, ਤਦ ਜਹਾਂਗੀਰ ਨੇ ਉਨ੍ਹਾਂ ਦੀ ਗੱਲ ਮੰਨ ਲਈ। ਸਾਰਿਆਂ ਦੇ ਕਪਟ ਨੂੰ ਸਮਝ ਨਾ ਸਕਿਆ, ਪਰ ਵਜ਼ੀਰ ਖਾਂ ਇਹ ਸੁਣ ਕੇ ਬੜਾ ਦੁਖੀ ਹੋਇਆ॥ ੫੮॥

ਕਜਾ ਮੂਰਖ ਬਿਪਰੀਤਿ ਸਿਖਾਵੈਂ। ਰਿਦੈ ਬਿਸੂਰਤਿ ਬਸ ਨ ਬਸਾਵੈ।
ਹਜ਼ਰਤ ਕੋ ਰੁਖ਼ ਲਖਿ ਕਰਿ ਤੈਸੇ। ਧਰੀ ਮੌਨ ਮਤਿ ਕਹੀ ਨ ਕੈਸੇ॥ ੫੯॥

ਇਹ ਮੂਰਖ ਕਿਹੜੀ ਉਲਟੀ ਮੱਤ ਪੜ੍ਹਾ ਰਹੇ ਹਨ, ਦਿਲੋਂ ਬੜਾ ਦੁਖੀ ਸੀ ਪਰ ਕੁਝ ਵੱਸ ਨਹੀਂ ਸੀ ਚਲਦਾ। ਬਾਦਸ਼ਾਹ ਦਾ ਉਨ੍ਹਾਂ ਮੂਰਖਾਂ ਵਰਗਾ ਰੁਖ ਵੇਖ, ਚੁਪ ਰਿਹਾ ਤੇ ਕੁਝ ਵੀ ਨਾ ਕਿਹਾ॥ ੫੯॥

*ਚੌਥੀ ਰਾਸ ਦਾ ਇਕਾਹਠਵਾਂ ਅਧਿਆਇ ਸਮਾਪਤ ਹੋਇਆ॥ ੬੧॥*



# ਅਧਿਆਇ ਬਾਹਠਵਾਂ

*ਭਾਈ ਜੇਠੇ ਨੂੰ ਅਜਰ ਜਰਨ ਦਾ ਉਪਦੇਸ਼*

*ਦੋਹਰਾ-* ਦਿਨ ਬੀਤ੍ਯੋ ਸੰਧ੍ਯਾ ਭਈ ਸ਼ਾਹੁ ਕਰੀ ਜਿਸ ਭਾਇ।
ਤਕਰਾਈ ਸਭਿ ਬਿਧਿ ਕਰੀ ਲੋਹ ਕਨਾਤ ਲਗਾਇ॥ ੧॥

ਦਿਨ ਬੀਤ ਗਿਆ, ਰਾਤ ਹੋ ਗਈ, ਬਾਦਸ਼ਾਹ ਨੇ ਉਸ ਤਰ੍ਹਾਂ ਹੀ ਕੀਤਾ ਜਿਵੇਂ ਨਜੂਮੀ ਨੇ ਕਿਹਾ ਸੀ, ਸਭ ਤਰ੍ਹਾਂ ਨਾਲ ਤਕੜਾਈ ਕਰਕੇ ਲੋਹੇ ਦੀ ਕਨਾਤ ਲਾ ਦਿੱਤੀ॥੧॥

*ਚੌਪਈ-* ਜਾਰ ਲੋਹ ਕੋ ਊਪਰ ਤਨ੍ਯੋ। ਚਹੁੰ ਦਿਸ਼ਿ ਮਹਿਂ ਜਨੁ ਪਿੰਜਰ ਬਨ੍ਯੋ।
ਬ੍ਰਿੰਦ ਪਾਹਰੂ ਦ੍ਵਾਰ ਸੁਚੇਤ। ਖਰੇ ਕਰੇ ਜਾਗਨਿ ਕੇ ਹੇਤੁ॥ ੨॥

ਉਪਰ ਲੋਹੇ ਦਾ ਜਾਲ ਤਾਣ ਦਿੱਤਾ, ਚਾਰੇ ਪਾਸੇ ਜਿਵੇਂ ਪਿੰਜਰਾ ਬਣ ਗਿਆ ਹੋਵੇ। ਬਹੁਤ ਪਹਿਰੇਦਾਰ ਦਰਵਾਜ਼ੇ ਤੇ ਸੁਚੇਤ ਕਰ ਦਿੱਤੇ, ਸਾਰਿਆਂ ਨੂੰ ਜਾਗਦੇ ਰਹਿਣ ਵਾਸਤੇ ਖੜਿਆਂ ਕੀਤਾ॥ ੨॥

ਸਭਿ ਬਿਧਿ ਸੋਂ ਕਰਿਕੈ ਤਕਰਾਈ। ਸੁਪਤ੍ਯੋ ਸ਼ਾਹੁ ਨੀਂਦ ਤਬਿ ਪਾਈ।
ਅਰਧਿ ਰਾਤਿ ਲੌ ਸੇਵਤਿ ਰਹ੍ਯੋ। ਬਹੁਰ ਤ੍ਰਾਸ ਤੈਸੇ ਤਬਿ ਲਹ੍ਯੋ॥ ੩॥

ਸਭ ਤਰ੍ਹਾਂ ਤਕੜਾਈ ਕਰਕੇ, ਬਾਦਸ਼ਾਹ ਲੰਮਾ ਪੈ ਗਿਆ ਤੇ ਉਸ ਨੂੰ ਨੀਂਦ ਆ ਗਈ। ਅੱਧੀ ਰਾਤ ਤਕ ਸੁੱਤਾ ਰਿਹਾ, ਫਿਰ ਪਹਿਲਾਂ ਵਾਂਗ ਹੀ ਡਰ ਕੇ ਜਾਗ ਪਿਆ॥੩॥

ਦੋਨਹੁ ਦਿਸ਼ਿ ਤੇ ਦਾਰੁਨ ਸ਼ੇਰ। ਦੀਰਘ ਦਾਂਤ ਸੁ ਆਵਤਿ ਹੇਰਿ।
ਬੋਲ੍ਯੋ ਡਰਤਿ ਹਾਥ ਕੋ ਬੰਦਿ। 'ਰਾਖੋ ਮੁਹਿ ਸ੍ਰੀ ਹਰਿਗੋਵਿੰਦ॥ ੪॥

ਦੋਵਾਂ ਪਾਸਿਆਂ ਤੋਂ ਦੋ ਬਹੁਤ ਵੱਡੇ ਸ਼ੇਰ, ਜਿਨ੍ਹਾਂ ਦੇ ਵੱਡੇ-ਵੱਡੇ ਦੰਦ ਸਨ ਆਉਂਦੇ ਵੇਖੇ, ਡਰਦਾ ਹੱਥ ਜੋੜ ਕੇ ਬੋਲਿਆ, "ਹੇ ਸ੍ਰੀ ਹਰਿਗੋਬਿੰਦ ਜੀ ਮੈਨੂੰ ਬਚਾਓ॥ ੪॥

ਇਕ ਤੁਮ ਹੋ ਨਿਤ ਮਮ ਰਖਵਾਰੇ। ਬਨਹੁ ਸਹਾਇਕ, ਦਾਸ ਤੁਮਾਰੇ'।
ਬਿਨੈ ਸੁਨੀ ਪ੍ਰਭੁ ਦੌਰਤਿ ਆਏ। ਕਰ ਰੁਮਾਲ ਧਰਿ ਦੁਹਨਿ ਹਟਾਏ॥੫॥

ਇਕ ਤੁਸੀਂ ਹੀ ਸਦਾ ਮੇਰੇ ਰਖਵਾਲੇ ਹੋ, ਮੇਰੀ ਸਹਾਇਤਾ ਕਰੋ, ਮੈਂ ਤੁਹਾਡਾ ਦਾਸ ਹਾਂ।" ਗੁਰੂ ਜੀ ਨੇ ਬੇਨਤੀ ਸੁਣੀ ਤੇ ਝੱਟ ਆ ਗਏ, ਹੱਥ ਵਿਚ ਰੁਮਾਲ ਫੜ ਕੇ ਦੋਵੇਂ ਪਿਛੇ ਕਰ ਦਿੱਤੇ॥ ੫॥

ਜ੍ਯੋਂ ਜ੍ਯੋਂ ਮੁਖ ਪਸਾਰ ਕਰਿ ਆਵੈਂ। ਤ੍ਯੋਂ ਤ੍ਯੋਂ ਸਤਿਗੁਰੁ ਦੂਰ ਹਟਾਵੈਂ।
ਚਤੁਰ ਘਟੀ ਲਗਿ ਕੇਹਰਿ ਰਹੇ। ਨਰ ਮੁਖ ਕਰਿ ਐਸੇ ਬਚ ਕਹੇ॥ ੬॥

ਜਿਵੇਂ ਜਿਵੇਂ ਮੂੰਹ ਖੋਲ੍ਹ ਕੇ ਆਉਂਦੇ ਸਨ, ਤਿਵੇਂ ਤਿਵੇਂ ਸਤਿਗੁਰੂ ਜੀ ਦੂਰ ਹਟਾਉਂਦੇ ਸਨ। ਚਾਰ ਘੜੀਆਂ ਤਕ ਸ਼ੇਰ ਉਥੇ ਰਹੇ, ਫਿਰ ਮਨੁੱਖ ਦਾ ਮੁਖ ਧਾਰ ਕੇ ਇਸ ਤਰ੍ਹਾਂ ਬਚਨ ਕਹੇ॥ ੬॥

'ਜੋ ਸਤਿਗੁਰ ਦੇ ਹਾਥ ਬਚਾਵੈਂ। ਤਿਨ ਕੀ ਮਹਿਮਾ ਕ੍ਯੋਂ ਬਿਸਰਾਵੈਂ।
ਨਿਸ ਮਹਿਂ ਤ੍ਰਾਸਤਿ ਨਿਕਟਿ ਬੁਲਾਵਤਿ। ਦਿਨ ਮਹਿਂ ਦੂਰ ਰਾਖਬੇ ਭਾਵਤਿ॥੭॥

"ਜਿਹੜੇ ਸਤਿਗੁਰੂ ਤੈਨੂੰ ਹੱਥ ਦੇ ਕੇ ਬਚਾਉਂਦੇ ਹਨ, ਉਨ੍ਹਾਂ ਦੀ ਮਹਿਮਾ ਨੂੰ ਕਿਉਂ ਭੁੱਲ ਗਿਆ ਹੈਂ। ਰਾਤ ਨੂੰ ਡਰ ਕੇ ਉਨ੍ਹਾਂ ਨੂੰ ਪਾਸ ਬੁਲਾਉਂਦਾ ਹੈਂ, ਪਰ ਦਿਨ ਨੂੰ ਉਨ੍ਹਾਂ ਨੂੰ ਦੂਰ ਰੱਖਣਾ ਚਾਹੁੰਦਾ ਹੈਂ॥ ੭॥

**ਖਾਇ ਜਾਤਿ ਹਮ ਤਜਾਗਤਿ ਨਾਂਹੀ। ਸ੍ਰੀ ਗੁਰ ਜੇ ਅਬਿ ਆਇ ਨ ਪਾਂਹੀ।**
**ਸਮਝਹੁ ਭਲੇ ਆਜ ਤੁਮ ਛੋਰਾ'। ਇਮ ਕਹਿ ਲੋਪ ਭਏ ਤਿਸ ਠੌਰਾ॥ ੮॥**

ਅਸੀਂ ਤੈਨੂੰ ਖਾ ਜਾਂਦੇ ਛੱਡਦੇ ਨਹੀਂ, ਜੇ ਹੁਣ ਗੁਰੂ ਜੀ ਤੇਰੇ ਪਾਸ ਨਾ ਆਉਂਦੇ। ਆਪਣਾ ਭਲਾ ਸਮਝ ਕਿ ਅੱਜ ਤੈਨੂੰ ਛੱਡ ਦਿੱਤਾ ਹੈ।" ਇਹ ਕਹਿ ਕੇ ਉਸੇ ਸਮੇਂ ਅਲੋਪ ਹੋ ਗਏ॥ ੮॥

**ਬਹੁਰ ਨ ਨੀਂਦ ਸ਼ਾਹੁ ਕੋ ਆਈ। ਕਜਾ ਅਚਰਜ ਕੁਛ ਲਖਜੋ ਨ ਜਾਈ।**
**ਗੁਰੂ ਕੀ ਮਹਿਮਾ ਭਾਖਤਿ ਸ਼ੇਰ। ਨਰ ਮੁਖ ਕਰਿ ਛਪ ਜਾਵਤਿ ਫੇਰਿ॥ ੯॥**

ਫਿਰ ਬਾਦਸ਼ਾਹ ਨੂੰ ਨੀਂਦ ਨਾ ਆਈ, ਇਹ ਕੀ ਅਸਚਰਜ ਹੈ ਕੁਝ ਸਮਝ ਵਿਚ ਨਹੀਂ ਆਉਂਦਾ। ਸ਼ੇਰ ਗੁਰੂ ਜੀ ਦੀ ਮਹਿਮਾ ਕਰਦੇ ਹਨ, ਮਨੁੱਖ ਦਾ ਸਰੀਰ ਧਾਰ ਕੇ ਫਿਰ ਛੁਪ ਜਾਂਦੇ ਹਨ॥ ੯॥

**ਕਜੋਂ ਕੇਹਰਿ ਬਨਿ ਕੇ ਇਹ ਆਵੈਂ। ਕਿਸ ਕਾਰਨ ਤੇ ਤ੍ਰਾਸ ਉਪਾਵੈਂ।**
**ਚਿਤਵਤਿ ਚਿਤ ਪ੍ਰਭਾਤ ਹੁਇ ਆਈ। ਸ਼ਾਹੁ ਚਿੰਤ ਬਸਿ ਉਠਿ ਸਹਿਸਾਈ॥੧੦॥**

ਇਹ ਸ਼ੇਰ ਬਣ ਕੇ ਕਿਉਂ ਆਉਂਦੇ ਹਨ, ਜਿਸ ਕਾਰਨ ਮੈਨੂੰ ਡਰਾਉਂਦੇ ਹਨ। ਚਿਤ ਵਿਚ ਚਿਤਵਦਿਆਂ ਸਵੇਰ ਹੋ ਗਈ। ਚਿੰਤਾ-ਵਸ ਹੋ ਕੇ ਬਾਦਸ਼ਾਹ ਛੇਤੀ ਹੀ ਉਠ ਬੈਠਾ॥ ੧੦॥

**ਚੰਦੂ ਸਹਤ ਨਜੂਮੀ ਸਜਾਨੇ। ਅਰੁ ਜੇਤਿਕ ਉਮਰਾਵ ਮਹਾਨੇ।**
**ਪਠਿ ਕਰਿ ਨਰ ਸੇ ਸਰਬ ਹਕਾਰੇ। ਝੁਕਿ ਝੁਕਿ ਆਇ ਸਲਾਮ ਉਚਾਰੇਂ॥੧੧॥**

ਚੰਦੂ ਸਮੇਤ ਸਾਰੇ ਨਜੂਮੀ, ਸਿਆਣੇ ਅਤੇ ਜਿੰਨੇ ਵੀ ਮਹਾਨ ਦਰਬਾਰੀ ਹਨ, ਮਨੁੱਖ ਭੇਜ ਕੇ ਸਾਰੇ ਬੁਲਾ ਲਏ। ਸਾਰੇ ਆ ਕੇ ਝੁਕ ਝੁਕ ਕੇ ਸਲਾਮ ਕਰਦੇ ਸਨ॥ ੧੧॥

**ਕਹਜੋ 'ਭਲੀ ਕੀਨਸਿ ਤਕਰਾਈ। ਗੁਰੁ ਰਾਖਜੋ ਨਤੁ ਲੀਨਸਿ ਖਾਈ।**
**ਲੋਹ ਪਿੰਜਰੇ ਸਮ ਕਰਵਾਯੋ। ਦ੍ਵਾਰ ਪਾਹਰੂ ਕੋ ਸਮੁਦਾਯੋ॥ ੧੨॥**

ਬਾਦਸ਼ਾਹ ਨੇ ਕਿਹਾ, "ਬੜੀ ਚੰਗੀ ਤਰ੍ਹਾਂ ਤਕੜਾਈ ਕੀਤੀ ਸੀ, ਗੁਰੂ ਜੀ ਨੇ ਬਚਾ ਕੇ ਰਖਿਆ ਹੈ ਨਹੀਂ ਤਾਂ ਉਨ੍ਹਾਂ ਮੈਨੂੰ ਖਾ ਜਾਣਾ ਸੀ। ਚਾਰ-ਚੁਫੇਰੇ ਪਿੰਜਰੇ ਵਾਂਗ ਲੋਹਾ ਜੜਵਾਇਆ ਸੀ, ਦਰਵਾਜ਼ੇ ਤੇ ਬਹੁਤ ਪਹਿਰੇਦਾਰ ਬੈਠਾਏ ਸਨ॥ ੧੨॥

**ਰੁਕੇ ਨ ਕਜੋਂ ਹੂੰ ਤੈਸੇ ਆਇ। ਮੁਖ ਪਸਾਰ ਚਾਹਤਿ ਲੇ ਖਾਇ।**
**ਗੁਰੁ ਸਿਮਰਜੋ ਤਿਨ ਆਨਿ ਬਚਾਯੋ। ਬਲਿ ਕਰਿ ਬਾਹੁਨਿ ਦੁਹਨਿ ਹਟਾਯੋ॥੧੩॥**

ਕਿਸੇ ਤਰ੍ਹਾਂ ਵੀ ਰੁਕੇ ਨਹੀਂ ਪਹਿਲਾਂ ਵਾਂਗ ਹੀ ਆਏ ਹਨ, ਮੂੰਹ ਖੋਲ੍ਹ ਕੇ ਮੈਨੂੰ ਖਾਣਾ ਚਾਹੁੰਦੇ ਸਨ। ਜਦ ਮੈਂ ਗੁਰੂ ਜੀ ਨੂੰ ਯਾਦ ਕੀਤਾ ਤਾਂ ਉਨ੍ਹਾਂ ਨੇ ਆ ਕੇ ਮੈਨੂੰ ਬਚਾ ਲਿਆ, ਬਾਹਾਂ ਦੀ ਸ਼ਕਤੀ ਨਾਲ ਦੋਹਾਂ ਨੂੰ ਪਿਛਾਂਹ ਹਟਾਇਆ॥ ੧੩॥

**ਕਜਾ ਸ਼ਗਾਰ ਤੇ ਅਚਰਜ ਹੋਵਤਿ ?। ਮਹਾਂ ਤ੍ਰਾਸ ਕੋ ਨਿਸ ਮਹਿਂ ਜੋਵਤਿ।**
**ਕਜੋਂ ਨ ਬਿਚਾਰਹੁ ਕਰਹੁ ਮਿਟਾਵਨਿ। ਨਾਂਹਿ ਤ ਧਰਹਿਂ ਮੋਹਿ ਤਨ ਖਾਵਨਿ'॥੧੪॥**

ਕੀ ਇਹ ਅਸਚਰਜ ਜਾਦੂਗਰੀ ਹੈ, ਰਾਤ ਨੂੰ ਮਹਾਨ ਡਰ ਵਿਚ ਡੁਬ ਜਾਂਦਾ ਹਾਂ। ਉਨ੍ਹਾਂ ਨੂੰ ਦੂਰ ਕਰਨ ਬਾਰੇ ਵਿਚਾਰ ਕਿਉਂ ਨਹੀਂ ਕਰਦੇ ਹੋ, ਨਹੀਂ ਤਾਂ ਮੇਰੇ ਸਰੀਰ ਨੂੰ ਉਹ ਖਾ ਜਾਣਗੇ"॥ ੧੪॥

**ਸੁਨਤਿ ਨਜੂਮੀ ਸਜਾਨੇ ਬ੍ਰਿੰਦ। ਕਹਜੋ 'ਭਈ ਕੋ ਮਰਜ਼ ਬਿਲੰਦ।**
**ਦਾਨਸ਼ਵੰਦ ਤਬੀਬ ਹਕਾਰਹੁ। ਪੁਰਿ ਸਗਰੇ ਨਰ ਊਚ ਉਚਾਰਹੁ॥ ੧੫॥**

ਇਹ ਸੁਣ ਕੇ ਸਾਰੇ ਨਜੂਮੀ ਅਤੇ ਸਿਆਣੇ ਕਹਿਣ ਲੱਗੇ, "ਤੁਹਾਨੂੰ ਕੋਈ ਵੱਡੀ ਬਿਮਾਰੀ ਲੱਗੀ ਹੈ, ਕਿਸੇ ਅਕਲਮੰਦ ਤਬੀਬ (ਹਕੀਮ) ਨੂੰ ਬੁਲਾਓ। ਸਾਰੇ ਨਗਰ ਵਿਚ ਉਚੀ ਦਿੱਤੀ ਢੰਡੋਰਾ ਫੇਰ ਦੇਵੋ॥ ੧੫॥

**ਸੁਨਹਿਂ ਆਪ ਕੋ ਨਾਮ ਜਿ ਸਜਾਨੇ। ਆਵਹਿਂ ਸਭਿ ਬਿੱਦਜਾ ਜੋ ਜਾਨੇਂ।**
**ਪ੍ਰਥਮ ਅਹੈਂ ਚਾਕਰ ਅਸ ਜੇਤਿਕ। ਕਰਹੁ ਦਿਖਾਵਨਿ ਆਵਹਿਂ ਤੇਤਿਕ' ॥੧੬॥**

ਜਿਹੜਾ ਵੀ ਸਿਆਣਾ ਆਪ ਦਾ ਨਾਂ ਸੁਣੇ, ਜੋ ਸਾਰੇ ਇਲਮ ਜਾਣਦਾ ਹੋਵੇ, ਉਹ ਆਵੇ। ਪਹਿਲਾਂ ਜਿੰਨੇ ਹਕੀਮ ਆਪ ਪਾਸ ਨੌਕਰ ਹਨ, ਜਿਹੜੇ ਵੀ ਆਉਣ, ਉਨ੍ਹਾਂ ਨੂੰ ਵਿਖਾਓ॥ ੧੬॥

**ਸੁਨਤਿ ਸ਼ਾਹੁ ਨੇ ਆਛੀ ਮਾਨੇ। ਪਠਿ ਪਠਿ ਨਰ ਤਬੀਬ ਗਨ ਆਨੇ।**
**ਸਭਿ ਕੋ ਕਰ ਨਾਰੀ ਦਿਖਰਾਵੈ। ਬਿਤਹਿ ਜਾਮਨੀ ਤਥਾ ਬਤਾਵੈ॥ ੧੭॥**

ਬਾਦਸ਼ਾਹ ਨੇ ਸੁਣ ਕੇ ਉਨ੍ਹਾਂ ਦੀ ਗੱਲ ਮੰਨ ਲਈ, ਨੌਕਰਾਂ ਨੂੰ ਭੇਜ ਕੇ ਬਹੁਤ ਹਕੀਮ ਬੁਲਵਾਏ। ਸਾਰਿਆਂ ਨੂੰ ਆਪਣੀ ਨਬਜ਼ ਵਿਖਾਉਂਦਾ ਸੀ, ਜਿਵੇਂ ਕਿ ਰਾਤ ਬੀਤੀ ਸੀ ਉਸ ਤਰ੍ਹਾਂ ਹੀ ਸਭ ਨੂੰ ਦੱਸਦਾ ਸੀ॥ ੧੭॥

**ਸੁਨਿ ਤਬੀਬ ਕੁਛ ਰੋਗ ਨ ਦੇਖੈਂ। ਸ਼ੇਰਨਿ ਤੇ ਬਿਸਮਾਇਂ ਵਿਸ਼ੇਖੈਂ।**
**ਨਹੀਂ ਅਕਲ ਮਹਿਂ ਕੁਛ ਬਨਿ ਆਵੈ। ਤਊ ਸ਼ਾਹੁ ਕੋ ਕਹਿ ਪਰਚਾਵੈਂ॥੧੮॥**

ਇਹ ਸੁਣ ਕੇ ਹਕੀਮ ਰੋਗ ਨੂੰ ਨਹੀਂ ਵੇਖਦੇ ਸਨ, ਸ਼ੇਰਾਂ ਦੀ ਕਹਾਣੀ ਸੁਣ ਕੇ ਬਹੁਤ ਹੈਰਾਨ ਹੁੰਦੇ ਸਨ। ਉਨ੍ਹਾਂ ਦੀ ਅਕਲ ਵਿਚ ਕੁਝ ਨਹੀਂ ਆਉਂਦਾ ਸੀ, ਐਵੇਂ ਹੀ ਬਾਦਸ਼ਾਹ ਨੂੰ ਕਹਿ ਕੇ ਪਰਚਾਉਂਦੇ ਸਨ॥੧੮॥

**ਤਬਿ ਤਬੀਬ ਬਨਿ ਜੇਠਾ ਗਯੋ। ਬਹੁ ਮੋਲੇ ਪਟ ਤਨ ਪਰ ਲਯੋ।**
**ਗਨ ਉਮਰਾਵ ਖਰੇ ਕਰ ਜੋਰੇ। ਗਨ ਸਜਾਨੇ ਬੈਠੇ ਇਕ ਓਰੇ॥ ੧੯॥**

ਫਿਰ ਭਾਈ ਜੇਠਾ ਹਕੀਮ ਬਣ ਕੇ ਗਿਆ, ਸਰੀਰ ਉਤੇ ਉਸ ਬਹੁਤ ਕੀਮਤੀ ਕਪੜੇ ਪਾਏ ਸਨ, ਸਾਰੇ ਦਰਬਾਰੀ ਹੱਥ ਜੋੜ ਕੇ ਖੜੇ ਸਨ ਅਤੇ ਸਾਰੇ ਹਕੀਮ ਅਤੇ ਸਿਆਣੇ ਇਕ ਪਾਸੇ ਬੈਠੇ ਸਨ॥ ੧੯॥

**ਕਿਨਹੂੰ ਕੀਨਿ ਨ ਖ਼ਾਤਰ ਜਮਾ। ਸ਼ਾਹੁ ਰਿਦੈ ਡਰੁ ਸੰਸੈ ਜਮਾ।**
**ਦੇਖਿ ਭਲੋ ਨਰ ਸਭਿ ਸਨਮਾਨਾ। ਜੇਠਾ ਗਯੋ ਨਿਕਟਿ ਤਿਸ ਥਾਨਾ॥ ੨੦॥**

ਕਿਸੇ ਹਕੀਮ ਨੇ ਵੀ ਜਹਾਂਗੀਰ ਦੀ ਤਸੱਲੀ ਨਾ ਕਰਵਾਈ, ਬਾਦਸ਼ਾਹ ਦੇ ਹਿਰਦੇ ਵਿਚ ਡਰ ਦਾ ਸ਼ੰਕਾ ਕਾਇਮ ਰਿਹਾ। ਭਾਈ ਜੇਠੇ ਨੂੰ ਭਲਾ ਮਨੁੱਖ ਵੇਖ ਕੇ ਸਾਰਿਆਂ ਨੇ ਸਨਮਾਨ ਕੀਤਾ। ਫਿਰ ਭਾਈ ਜੇਠਾ ਓਥੇ ਚਲੇ ਗਿਆ ਜਿਥੇ ਬਾਦਸ਼ਾਹ ਬੈਠਾ ਸੀ॥੨੦॥

**ਸ਼ਾਹੁ ਬਾਂਹੁ ਆਗੇ ਕਰਿ ਦੀਨਿ। ਨਿਸ ਪ੍ਰਸੰਗ ਕਹਿ, ਲੇ ਜਿਮ ਚੀਨ।**
**ਕਹਨਿ ਲਗਜੋ 'ਮੈਂ ਪਿਖੋਂ ਨ ਨਾਰੀ। ਨਹਿਂ ਪ੍ਰਸੰਗ ਕੁਛ ਕਰਹੁ ਉਚਾਰੀ॥੨੧॥**

ਬਾਦਸ਼ਾਹ ਨੇ ਬਾਂਹ ਅੱਗੇ ਕੀਤੀ, ਰਾਤ ਦਾ ਪ੍ਰਸੰਗ ਵੀ ਜਹਾਂਗੀਰ ਕਹਿਣ ਲੱਗਾ ਤਾਂਕਿ ਹਕੀਮ ਰੋਗ ਨੂੰ ਜਾਣ ਲਵੇ, ਪਰ ਭਾਈ ਜੇਠੇ ਨੇ ਕਿਹਾ, "ਮੈਂ ਨਬਜ਼ ਨਹੀਂ ਵੇਖਦਾ ਹਾਂ ਅਤੇ ਨਾ ਹੀ ਕੋਈ ਪ੍ਰਸੰਗ ਮੈਨੂੰ ਸੁਣਾਓ॥੨੧॥

**ਕਜਾ ਤਬੀਬ ਜੋ ਨਾਰੀ ਦੇਖੇ। ਸੂਰਤ ਦੇਖਿ ਨ ਰੋਗ ਪਰੇਖੈ।**
**ਮਮ ਉਸਤਾਦ ਅਹੈ ਨਹਿਂ ਕਾਚੋ। ਗੁਨ ਪੂਰਨ ਬਚ ਸਾਚ ਉਬਾਚੋ॥ ੨੨॥**

ਉਹ ਕੈਸਾ ਹਕੀਮ ਹੈ ਜਿਹੜਾ ਨਬਜ਼ ਵੇਖ ਕੇ ਰੋਗ ਦੱਸੇ, ਸੂਰਤ ਵੇਖ ਕੇ ਹੀ ਰੋਗ ਦੀ ਪਰਖ ਹੋ ਜਾਂਦੀ ਹੈ। ਮੇਰਾ ਉਸਤਾਦ ਅਜਿਹਾ ਕੱਚਾ ਨਹੀਂ ਹੈ, ਪੂਰਨ ਗੁਣਵਾਨ ਹੈ ਅਤੇ ਹਮੇਸ਼ਾ ਸੱਚ ਹੀ ਬੋਲਦਾ ਹੈ॥ ੨੨॥

**ਜਾਨਿ ਲੀਨਿ ਮੈਂ ਰੋਗ ਤੁਮਾਰੋ। ਸੁਨਹੁ ਇਕੰਤ ਹੋਇ ਨਿਰਧਾਰੋ।**
**ਨਹਿਂ ਗਨ ਮਹਿਂ ਮੈ ਕਹੌਂ ਬ੍ਰਿਤਾਂਤ। ਨਿਫਲਹਿ ਮੰਤ੍ਰ ਜਿ ਹੁਇ ਬੱਖਜਾਤ' ॥੨੩॥**

ਮੈਂ ਤੁਹਾਡਾ ਰੋਗ ਸਮਝ ਲਿਆ ਹੈ, ਇਕਾਂਤ ਵਿਚ ਹੋ ਕੇ ਸੁਣ ਕੇ ਨਿਰਧਾਰਨ ਕਰੋ। ਮੈਂ ਲੋਕਾਂ ਵਿਚ ਬ੍ਰਿਤਾਂਤ ਨਹੀਂ ਕਹਿੰਦਾ ਹਾਂ, ਕਿਉਂਕਿ ਮੰਤਰ ਪ੍ਰਗਟ ਹੋ ਜਾਣ ਨਾਲ ਨਿਸਫਲ ਹੋ ਜਾਂਦਾ ਹੈ''॥ ੨੩॥

**ਜਹਾਂਗੀਰ ਸੁਨ ਭਯੋ ਇਕਾਂਕੀ। ਜੇਠਾ ਗਯੋ ਨਿਕਟ ਤਬਿ ਤਾਂਕੀ।**
**ਬੈਠਿ ਕਹਜੋ 'ਤੁਝ ਸਪਥ ਖੁਦਾਇ। ਕਹੌਂ ਜਿ ਸਾਚੀ ਦੇਹੁ ਬਤਾਇ॥ ੨੪॥**

ਜਹਾਂਗੀਰ ਸੁਣ ਕੇ ਇਕਾਂਤ ਵਿਚ ਚਲਾ ਗਿਆ, ਭਾਈ ਜੇਠਾ ਫਿਰ ਉਸਦੇ ਨਜ਼ਦੀਕ ਚਲਾ ਗਿਆ ਤੇ ਬੈਠ ਕੇ ਕਿਹਾ, ''ਆਪ ਜੀ ਨੂੰ ਖ਼ੁਦਾ ਦੀ ਕਸਮ ਹੈ ਜੇ ਮੈਂ ਸੱਚੀ ਗੱਲ ਕਹਾਂ ਤਾਂ ਤੁਸੀਂ ਦੱਸ ਦੇਣਾ ਕਿ ਮੈਂ ਠੀਕ ਕਿਹਾ ਹੈ॥ ੨੪॥

**ਤੋ ਕਹੁ ਰੋਗ ਨ ਉਪਜਜੋ ਕੋਈ। ਨਿਸ ਮਹਿਂ ਤ੍ਰਾਸ ਕਿਸੂ ਤੇ ਹੋਈ।**
**ਹੌਲ ਰਹਜੋ ਦਿਲ ਟਿਕਹਿ ਨ ਕੈਸੇ। ਦੀਪ ਸਿਖਾ ਬਹਿ ਬਾਯੂ ਜੈਸੇ' ॥ ੨੫॥**

ਤੁਹਾਨੂੰ ਕੋਈ ਵੀ ਰੋਗ ਨਹੀਂ ਲੱਗਾ ਹੈ, ਰਾਤ ਸਮੇਂ ਕਿਸੇ ਤੋਂ ਡਰਦੇ ਹੋ, ਦਿਲ ਵਿਚ ਹੌਲ ਪੈਂਦੇ ਹਨ ਤੇ ਕਿਸੇ ਤਰ੍ਹਾਂ ਵੀ ਮਨ ਟਿਕਦਾ ਨਹੀਂ ਹੈ, ਦੀਵੇ ਦੀ ਲਾਟ ਜਿਵੇਂ ਹਵਾ ਦੇ ਚੱਲਣ ਨਾਲ ਡੋਲਦੀ ਹੈ ਉਸ ਤਰ੍ਹਾਂ ਡੋਲਦੇ ਹੋ'' ॥੨੫॥

**ਮਾਨਿ ਸ਼ਾਹੁ ਕਹਿ 'ਸਾਚੁ ਸੁਨਾਈ। ਮਮ ਪੀਰਾ ਤੈਂ ਨਿਸ਼ਚੇ ਪਾਈ'।**
**'ਸੁਨਿ ਹਜ਼ਰਤਿ ਆਵਤਿ ਜੁਗ ਸ਼ੇਰ। ਦੁਹਦਿਸ਼ਿ ਤੇ ਕਰਿ ਕੋਪ ਘਨੇਰ॥ ੨੬॥**

ਬਾਦਸ਼ਾਹ ਨੇ ਮੰਨ ਕੇ ਕਿਹਾ, ''ਤੂੰ ਸੱਚੀ ਗੱਲ ਕਹੀ ਹੈ, ਮੇਰੀ ਪੀੜ ਨੂੰ ਤੂੰ ਨਿਸ਼ਚੇ ਰੂਪ ਵਿਚ ਲੱਭ ਲਿਆ ਹੈ''। ''ਹੇ ਬਾਦਸ਼ਾਹ ਸਲਾਮਤ! ਸੁਣੋ, ਦੋ ਸ਼ੇਰ ਆਉਂਦੇ ਹਨ, ਉਹ ਦੋਵਾਂ ਪਾਸਿਆਂ ਤੋਂ ਬੜਾ ਕ੍ਰੋਧ ਕਰਕੇ ਆਉਂਦੇ ਹਨ॥੨੬॥

**ਗੁਰੂ ਹਾਥ ਦੇ ਤੋਹਿ ਬਚਾਵੈਂ। ਨਾਂਹਿ ਤ ਦੋਨਹੁਂ ਤੁਮ ਕਹੁ ਖਾਵੈਂ।**
**ਹਟਤਿ ਕਹੈਂ ਗੁਰੁ ਮਹਿਮਾ ਜਾਨਿ। ਨਹੀਂ ਬਿਸਾਰਨਿ ਉਰ ਤੇ ਠਾਨਿ॥ ੨੭॥**

ਗੁਰੂ ਜੀ ਹੱਥ ਦੇ ਕੇ ਤੁਹਾਨੂੰ ਬਚਾ ਲੈਂਦੇ ਹਨ, ਨਹੀਂ ਤਾਂ [illegible] ਖਾ ਜਾਣਾ ਸੀ। ਜਾਣ ਲਗਿਆਂ ਕਹਿੰਦੇ ਹਨ, ਗੁਰੂ ਜੀ ਦੀ ਮਹਿਮਾ ਜਾਣੋ, ਉਨ੍ਹਾਂ ਨੂੰ ਦਿਲ ਵਿਚੋਂ ਨਾ ਵਿਸਾਰ॥੨੭॥

**ਡਰ ਹਰਿਬੇ ਹਿਤ ਜਤਨ ਬਤਾਵੈਂ। ਸੋ ਕਜੋਂ ਕਰਿ ਤੁਮ ਰਿਦੇ ਨ ਲਜਾਵੈਂ।**
**ਜੇ ਨਹਿਂ ਸਮਝਜੋ ਮੈਂ ਸਮਝਾਊਂ। ਰੋਗ ਤ੍ਰਾਸ ਸਭਿ ਦੂਰ ਮਿਟਾਊ' ॥ ੨੮॥**

ਡਰ ਦੂਰ ਕਰਨ ਦਾ ਉਹ ਯਤਨ ਦੱਸਦੇ ਹਨ, ਉਸ ਉਪਾਅ ਨੂੰ ਤੁਸੀਂ ਆਪਣੇ ਹਿਰਦੇ ਵਿਚ ਕਿਉਂ ਨਹੀਂ ਲਿਆਉਂਦੇ ਹੋ? ਜੇ ਤੁਸੀਂ ਨਹੀਂ ਸਮਝੇ ਤਾਂ ਮੈਂ ਸਮਝਾਉਂਦਾ ਹਾਂ, ਤੁਹਾਡੇ ਡਰ ਦੇ ਰੋਗ ਨੂੰ ਪੂਰੀ ਤਰ੍ਹਾਂ ਦੂਰ ਕਰਦਾ ਹਾਂ'' ॥੨੮॥

**ਇਮ ਜੇਠੇ ਜਬਿ ਪਤੇ ਲਗਾਏ। ਹਜ਼ਰਤ ਕਹਜੋ 'ਠੀਕ ਤੈਂ ਗਾਏ।**
**ਅਬਿ ਜਿਮ ਹਟਹਿਂ, ਬਤਾਵਨਿ ਕੀਜੈ। ਤੁਵ ਪੂਰਨ ਉਸਤਾਦ ਲਖੀਜੈ॥ ੨੯॥**

ਇਸ ਤਰ੍ਹਾਂ ਜੇਠੇ ਨੇ ਜਦ ਪੂਰੇ ਹਾਲਾਤ ਦੱਸ ਦਿੱਤੇ ਤਾਂ ਬਾਦਸ਼ਾਹ ਨੇ ਕਿਹਾ, ''ਤੂੰ ਬਿਲਕੁਲ ਠੀਕ ਦੱਸਿਆ ਹੈ, ਹੁਣ ਜਿਵੇਂ ਇਹ ਡਰ ਹਟੇ, ਉਹ ਮੈਨੂੰ ਸਮਝਾਓ, ਤੂੰ ਤਾਂ ਪੂਰਨ ਉਸਤਾਦ ਦਿੱਸਦਾ ਹੈਂ॥੨੯॥

ਕਿਮ ਕੇਹਰਿ ਕਹਿ ਬੂਝ ਬੁਝਾਵੈਂ। ਦਿਹੁ ਸਮੁਝਾਇ ਨ ਮਮ ਮਨ ਆਵੈਂ'।
ਅਪਨੇ ਮਹਿਂ ਸ਼ਰਧਾ ਦ੍ਰਿਢ ਜਾਨੀ। ਤਬਿ ਜੇਠੇ ਮੁਖ ਗਿਰਾ ਬਖਾਨੀ॥ ੩੦॥

ਕਿਵੇਂ ਸ਼ੇਰ ਬੁਝਾਰਤਾਂ ਸਮਝਾਉਂਦੇ ਹਨ, ਮੈਨੂੰ ਸਮਝਾ ਦੇਵੋ, ਮੈਨੂੰ ਇਸ ਦੀ ਕੋਈ ਸਮਝ ਨਹੀਂ ਆਉਂਦੀ।'' ਜਦ ਭਾਈ ਜੇਠੇ ਨੇ ਵੇਖਿਆ ਕਿ ਬਾਦਸ਼ਾਹ ਦੀ ਉਸ ਪ੍ਰਤੀ ਸ਼ਰਧਾ ਦ੍ਰਿੜ੍ਹ ਹੋ ਗਈ ਹੈ ਤਾਂ ਭਾਈ ਜੇਠੇ ਨੇ ਮੁਖ ਤੋਂ ਬਚਨ ਕੀਤਾ॥੩੦॥

'ਗੁਰੁ ਪਠਿ ਦੁਰਗ ਨ ਕੀਨਿ ਸੰਭਾਲੀ। ਅਵਧਿ ਬਦੀ ਤਬਿ ਸਭਿ ਦਿਨ ਚਾਲੀ।
ਸੋ ਬਿਤੀਤ ਊਪਰ ਦਿਨ ਗਏ। ਨਿਕਟ ਗੁਰੂ ਨ ਬੁਲਾਵਤਿ ਭਏ॥ ੩੧॥

''ਗੁਰੂ ਜੀ ਨੂੰ ਕਿਲ੍ਹੇ ਵਿਚ ਭੇਜ ਕੇ ਫਿਰ ਖ਼ਬਰ ਸਾਰ ਹੀ ਨਹੀ ਲਈ ਹੈ, ਜਿਹੜੀ ਚਾਲ੍ਹੀਆਂ ਦਿਨਾਂ ਦੀ ਮਨਿਆਦ ਮਿਥੀ ਸੀ, ਉਸ ਨਾਲੋਂ ਦਿਨ ਵੱਧ ਗਏ ਹਨ, ਇਸ ਕਰਕੇ ਕਈ ਦਿਨ ਉਪਰ ਬੀਤ ਗਏ ਹਨ, ਗੁਰੂ ਜੀ ਨੂੰ ਆਪਣੇ ਪਾਸ ਬੁਲਾ ਨਹੀਂ ਰਹੇ ਹੋ॥੩੧॥

ਗੁਰੁ ਸੰਗ ਝੂਠ ਬੋਲਿਬੋ ਠਾਨਾ। ਤਿਹ ਫਲ ਹੋਯਹੁ ਤ੍ਰਾਸ ਮਹਾਨਾ।
ਜੇਕਰਿ ਆਜ ਨ ਮਨੁਜ ਪਠਾਵੈਂ। ਟਰਹਿਂ ਨ ਕੇਹਰਿ ਆਵਤਿ ਘਾਵੈਂ॥ ੩੨॥

ਗੁਰੂ ਜੀ ਨਾਲ ਝੂਠ ਬੋਲਣਾ ਧਾਰਨ ਕੀਤਾ ਹੈ, ਉਸ ਦੇ ਫਲ ਵਜੋਂ ਮਹਾਨ ਡਰ ਵਿਆਪਕ ਹੋਇਆ ਹੈ। ਜੇਕਰ ਅੱਜ ਵੀ ਕਿਸੇ ਮਨੁੱਖ ਨੂੰ ਗੁਰੂ ਜੀ ਨੂੰ ਲੈਣ ਨਹੀਂ ਭੇਜੋਗੇ ਤਾਂ ਸ਼ੇਰ ਟਲਣਗੇ ਨਹੀਂ ਤੇ ਆ ਕੇ ਤੁਹਾਨੂੰ ਘਾਇਲ ਕਰ ਦੇਣਗੇ॥੩੨॥

ਸਮਾਂ ਬਿਤੇ ਕੁਛ ਹੈ ਨ ਉਪਾਈ। ਗੁਰੁ ਦਿਸ਼ਿ ਨਮੋ ਕਰਹੁ ਸਿਰ ਨਜਾਈ।
ਕਰ ਜੋਰਹੁ ਅਰੁ ਬਾਕ ਉਚਾਰਹੁ। ਖਿਮਹੁ ਪ੍ਰਭੂ ਨਿਜ ਬਿਰਦ ਸੰਭਾਰਹੁ॥ ੩੩॥

ਸਮਾਂ ਬੀਤ ਜਾਣ ਬਾਅਦ ਕੋਈ ਉਪਾਅ ਨਹੀਂ ਹੋ ਸਕੇਗਾ, ਗੁਰੂ ਜੀ ਵਾਲੇ ਪਾਸੇ ਸਿਰ ਨਿਵਾ ਕੇ ਨਮਸਕਾਰ ਕਰੋ। ਹੱਥ ਜੋੜ ਕੇ ਇਕ ਵਾਕ ਉਚਾਰਣ ਕਰੋ ਕਿ ਹੇ ਪ੍ਰਭੂ ਜੀ ਖਿਮਾ ਕਰੋ ਤੇ ਆਪਣੇ ਧਰਮ ਨੂੰ ਪਛਾਣੋ॥ ੩੩॥

ਪਠੌਂ ਮਨੁਜ ਅਬਿ ਨਿਕਟ ਹਕਾਰੌਂ। ਦਰਸ਼ਨ ਕਰੌਂ ਸੀਸ ਪਗ ਧਾਰੌਂ।
ਉਠਿ ਕਰਿ ਅਬਹਿ ਨ ਬੂਝਹੁ ਕੋਈ। ਕਰਹੁ ਅਰਜ਼, ਕਬਿ ਤ੍ਰਾਸ ਨ ਹੋਈ' ॥੩੪॥

ਕੋਈ ਮਨੁੱਖ ਭੇਜ ਕੇ ਉਨ੍ਹਾਂ ਨੂੰ ਪਾਸ ਬੁਲਾਵੋ, ਦਰਸ਼ਨ ਕਰਕੇ ਚਰਨਾਂ ਤੇ ਸਿਰ ਰਖੋ। ਹੁਣ ਉੱਠ ਕੇ ਕਿਸੇ ਪਾਸੋਂ ਨਾ ਪੁਛੋ, ਬੇਨਤੀ ਕਰੋ, ਕਦੀ ਡਰ ਨਹੀਂ ਆਵੇਗਾ''॥ ੩੪॥

ਸੁਨਿ ਹਜ਼ਰਤ ਉਰ ਲਾਗੀ ਆਛੇ। ਸਾਚਿ ਜਾਨਿ ਗੁਰੁ ਮਿਲਨੋ ਬਾਂਛੇ।
ਬੰਦਨ ਜੇਠੇ ਕੀ ਦਿਸ਼ਿ ਕੀਨਿ। 'ਦੇਹੁ ਦਰਬ ਬਹੁ' ਆਇਸੁ ਦੀਨਿ॥ ੩੫॥

ਬਾਦਸ਼ਾਹ ਨੇ ਜਦ ਇਸ ਤਰ੍ਹਾਂ ਸੁਣਿਆ ਤਾਂ ਉਸ ਨੂੰ ਗੱਲ ਚੰਗੀ ਲੱਗੀ, ਸੱਚ ਜਾਣ ਕੇ ਗੁਰੂ ਜੀ ਨੂੰ ਮਿਲਣ ਦੀ ਇੱਛਾ ਪੈਦਾ ਹੋਈ। ਭਾਈ ਜੇਠੇ ਵਾਲੇ ਪਾਸੇ ਬੰਦਨਾ ਕੀਤੀ, ''ਬਹੁਤ ਧਨ ਦਿਉ'' ਆਗਿਆ ਦਿੱਤੀ॥ ੩੫॥

ਕਹਿ ਜੇਠਾ 'ਮੈਂ ਲੇਤਿ ਨ ਧਨ ਕੋ। ਜਬਿ ਲਗਿ ਹੋਤਿ ਅਨੰਦ ਨ ਮਨ ਕੋ।
ਪੁਨ ਹਮ ਆਵੈਂ ਗੁਰੁ ਜਬਿ ਦੇਖੈਂ ਸੁਖ ਕੋ ਪਾਵਤਿ, ਹਮਹੁਂ ਪਰੇਖੈਂ' ॥ ੩੬॥

ਪਰ ਭਾਈ ਜੇਠੇ ਨੇ ਕਿਹਾ, ''ਤਦ ਤਕ ਮੈਂ ਧਨ ਨਹੀਂ ਲੈਂਦਾ ਹਾਂ, ਜਦ ਤਕ ਮੇਰੇ ਮਨ ਨੂੰ ਅਨੰਦ ਨਹੀਂ ਮਿਲਦਾ ਹੈ, ਮੈਂ ਫਿਰ ਆਵਾਂਗਾ, ਗੁਰੂ ਜੀ ਜਦ ਆਉਣਗੇ ਤੇ ਜਦ ਉਨ੍ਹਾਂ ਨੂੰ ਵੇਖਾਂਗੇ ਤਾਂ ਸੁਖ ਪਾਵਾਂਗੇ ਤਦ ਤਕ ਸਾਡੀ ਇੰਤਜ਼ਾਰ ਕਰੋ''॥ ੩੬॥

ਇਮ ਕਹਿ ਨਿਕਸਜੋ ਵਹਿਰ ਪਧਾਰਾ। ਬੈਠਿ ਸ਼ਾਹੁ ਉਮਰਾਵ ਹਕਾਰਾ।
ਕਹਜੋ 'ਜਾਹੁ ਅਬਿ ਹ੍ਵੈ ਕਰਿ ਤਜਾਰ। ਸਤਿਗੁਰੁ ਕੇ ਢਿਗ ਬਿਲਮ ਬਿਸਾਰਿ ॥੩੭॥

ਇਸ ਤਰ੍ਹਾਂ ਨਿਕਲ ਕੇ ਬਾਹਰ ਚਲਾ ਗਿਆ, ਬਾਦਸ਼ਾਹ ਨੇ ਬੈਠ ਕੇ ਦਰਬਾਰੀਆਂ ਨੂੰ ਬੁਲਾਇਆ ਤੇ ਕਿਹਾ, "ਹੁਣ ਤਿਆਰ ਹੋ ਕੇ ਕਿਸੇ ਪ੍ਰਕਾਰ ਦੀ ਦੇਰ ਤੋਂ ਬਗੈਰ ਸਤਿਗੁਰੂ ਦੇ ਪਾਸ ਜਾਵੋ॥ ੩੭॥

ਮਮ ਦਿਸ਼ਿ ਤੇ ਲੇ ਗਮਹੁ ਉਪਾਇਨ। ਧਰਿ ਆਗੇ ਕਰਿ ਬੰਦਨ ਪਾਇਨ।
ਬਿਨਤੀ ਬਹੁ ਬਖਾਨਿ ਸੰਗ ਆਨਹੁ। ਦੇਹੁ ਦਰਸ ਨਿਜ ਕਰੁਨਾ ਠਾਨਹੁ' ॥੩੮॥

ਮੇਰੇ ਵਲੋਂ ਉਪਹਾਰ ਲੈ ਕੇ ਜਾਵੋ ਤੇ ਤੁਹਫੇ ਉਨ੍ਹਾਂ ਦੇ ਅੱਗੇ ਧਰ ਕੇ ਚਰਨਾਂ 'ਤੇ ਮੱਥਾ ਟੇਕੋ। ਬਹੁਤ ਬੇਨਤੀ ਕਰਕੇ ਆਪਣੇ ਨਾਲ ਲੈ ਕੇ ਆਵੋ ਅਤੇ ਕਹੋ ਕਿਰਪਾ ਕਰਕੇ ਦਰਸ਼ਨ ਦੇਵੋ" ॥ ੩੮॥

ਇਮ ਕਹਿ ਤਿਸ ਕੋ ਤੁਰਤ ਪਠਾਯੋ। ਗੁਰੁ ਦਿਸ਼ਿ ਮੁਖ ਕਰਿ ਸੀਸ ਝੁਕਾਯੋ।
'ਬਖਸ਼ਹੁ ਕਰੀ ਅਵੱਗਜਾ ਮੋਰੀ। ਅਬਿ ਮੈਂ ਸਮਝਿ ਸ਼ਰਨਿ ਗੁਰ ਤੋਰੀ' ॥੩੯॥

ਇਹ ਕਹਿ ਕੇ ਉਸ ਨੂੰ ਤੁਰਤ ਭੇਜ ਦਿੱਤਾ ਅਤੇ ਗੁਰੂ ਜੀ ਵਾਲੇ ਪਾਸੇ ਮੂੰਹ ਕਰਕੇ ਸਿਰ ਝੁਕਾਇਆ ਅਤੇ ਬੇਨਤੀ ਕੀਤੀ, "ਮੈਂ ਜਿਹੜੀ ਅਵੱਗਿਆ ਕੀਤੀ ਹੈ, ਬਖ਼ਸ਼ ਦੇਵੋ, ਹੇ ਗੁਰੂ ਜੀ! ਹੁਣ ਮੈਂ ਤੁਹਾਡੀ ਸ਼ਰਨ ਵਿਚ ਹਾਂ" ॥ ੩੯॥

ਪੁਨ ਮਨ ਮਹਿਂ ਇਮ ਸ਼ਾਹੁ ਬਿਚਾਰਾ। ਰਹੌਂ ਜਾਮਨੀ ਬਿਖੈ ਸੁਖਾਰਾ।
ਗੁਰੁ ਸੰਗ ਝੂਠ ਕਹਨਿ ਫਲ ਲਾਗਾ। ਆਗੇ ਕਰੌਂ ਅਧਿਕ ਅਨੁਰਾਗਾ ॥੪੦॥

ਫਿਰ ਬਾਦਸ਼ਾਹ ਨੇ ਮਨ ਵਿਚ ਵਿਚਾਰ ਕੀਤੀ, ਮੈਂ ਰਾਤ ਸੌਖਾ ਰਹਾਂਗਾ। ਗੁਰੂ ਜੀ ਨਾਲ ਝੂਠ ਕਹਿਣ ਦਾ ਇਹ ਫਲ ਪਾਇਆ ਹੈ, ਅੱਗੇ ਤੋਂ ਬਹੁਤ ਪ੍ਰੇਮ ਕਰਾਂਗਾ॥ ੪੦॥

ਜੇ ਕਰਿ ਆਜ ਸ਼ੇਰਿ ਦਰਸਾਵੌਂ। ਇਹ ਨਹਿਂ, ਅਪਰ ਜਤਨ ਕਰਿਵਾਵੌਂ।
ਜਬਿ ਜੇਠਾ ਸਤਿਗੁਰ ਢਿਗ ਗਯੋ। ਅੰਤਰਿਜਾਮੀ ਸਭਿ ਲਖਿ ਲਯੋ ॥ ੪੧॥

ਜੇ ਅੱਜ ਵੀ ਸ਼ੇਰ ਵੇਖਾਂਗਾ ਫਿਰ ਇਹ ਨਹੀਂ ਹੋਰ ਉਪਾਅ ਕਰਵਾਵਾਂਗਾ। ਜਦ ਜੇਠਾ ਸਤਿਗੁਰੂ ਪਾਸ ਗਿਆ, ਅੰਤਰਜਾਮੀ ਗੁਰੂ ਜੀ ਨੇ ਸਭ ਕੁਝ ਸਮਝ ਲਿਆ॥ ੪੧॥

ਬ੍ਰਿਧ ਜੁਤਿ ਬੈਠੇ ਸੇਵਕ ਸਾਰੇ। ਸ਼੍ਰੀ ਹਰਿ ਗੋਵਿੰਦ ਬਾਕ ਉਚਾਰੇ।
'ਉਠਿ ਜੇਠਾ ਜਮਨਾ ਤਟ ਜਾਉ। ਗੰਗਾ ਸਾਗਰ ਭਰਿ ਲੇ ਆਉ' ॥ ੪੨॥

ਬਾਬਾ ਬੁੱਢਾ ਜੀ ਸਮੇਤ ਸਾਰੇ ਸੇਵਕ ਬੈਠੇ ਸਨ, ਫਿਰ ਸ੍ਰੀ ਹਰਿਗੋਬਿੰਦ ਸਾਹਿਬ ਨੇ ਬਚਨ ਕੀਤੇ, "ਹੇ ਭਾਈ ਜੇਠਾ! ਉੱਠ ਕੇ ਜਮਨਾ ਦਰਿਆ ਦੇ ਕਿਨਾਰੇ ਤੇ ਜਾਉ ਤੇ ਇਹ ਗੰਗਾ ਸਾਗਰ ਜਲ ਦਾ ਭਰ ਕੇ ਲਿਆਉ" ॥ ੪੨॥

ਉਠਿ ਕਰਿ ਸਿਖ ਤਤਛਿਨਿ ਭਰਿ ਲਜਾਯੋ। ਸਤਿਗੁਰੁ ਆਗੈ ਆਨਿ ਟਿਕਾਯੋ।
ਬਹੁਰਿ ਕਰਜੋ ਸ਼੍ਰੀ ਮੁਖ ਫੁਰਮਾਵਨਿ। 'ਲੇ ਅਬਿ ਜਾਹੁ ਕਰਹੁ ਤਹਿਂ ਪਾਵਨਿ' ॥੪੩॥

ਭਾਈ ਜੇਠਾ ਉਠ ਕੇ ਤੁਰਤ ਗੰਗਾ ਸਾਗਰ ਦਰਿਆ ਦੇ ਪਾਣੀ ਨਾਲ ਭਰ ਲਿਆਇਆ ਤੇ ਸਤਿਗੁਰੂ ਜੀ ਦੇ ਅੱਗੇ ਲਿਆ ਟਿਕਾਇਆ। ਫਿਰ ਗੁਰੂ ਜੀ ਨੇ ਮੁਖ ਤੋਂ ਫੁਰਮਾਇਆ, "ਇਹ ਗੰਗਾ ਸਾਗਰ ਹੁਣ ਲੈ ਜਾਵੋ ਤੇ ਇਸ ਦੇ ਜਲ ਨੂੰ ਦਰਿਆ ਵਿਚ ਪਾ ਦੇਵੋ" ॥ ੪੩॥

ਸੁਨਿ ਜੇਠੇ ਜੁਤਿ ਅਚਰਜ ਧਾਰੇ। ਲੇ ਕਰਿ ਜਾਇ ਤਹਾਂ ਜਲ ਡਾਰੇ।
ਆਇ ਖਰੋ ਕਰ ਜੋਰਿ ਅਗਾਰੀ। ਹਿਤ ਸਿੱਖਜਾ ਕੇ ਗੁਰੂ ਉਚਾਰੀ॥ ੪੪॥

ਇਹ ਸੁਣ ਕੇ ਜੇਠੇ ਸਮੇਤ ਸਾਰੇ ਬਹੁਤ ਹੈਰਾਨ ਹੋਏ, ਭਾਈ ਜੇਠੇ ਨੇ ਜਲ ਲੈ ਜਾ ਕੇ ਦਰਿਆ ਵਿਚ ਪਾ ਦਿੱਤਾ ਤੇ ਫਿਰ ਗੁਰੂ ਜੀ ਅੱਗੇ ਹੱਥ ਜੋੜ ਕੇ ਖਲੋ ਗਿਆ। ਸਿਖਿਆ ਦੇਣ ਵਾਸਤੇ ਗੁਰੂ ਜੀ ਨੇ ਬਚਨ ਕੀਤਾ॥ ੪੪॥

**'ਜਬਿ ਗੰਗਾ ਸਾਗਰ ਭਰਿ ਆਨਾ। ਘਟਜੋ ਕਿ ਨਹਿਂ ਜਲ ਨਦੀ ਮਹਾਨਾ ?।**
**ਬਹੁਰ ਜਾਇ ਤਿਸ ਕੇ ਮਧ ਗੇਰਾ। ਬਢਜੋ ਕਿ ਨਹਿਂ ਕੈਸੇ ਤਬਿ ਹੇਰਾ ?' ॥੪੫॥**

"ਜਦ ਗੰਗਾ ਸਾਗਰ ਭਰ ਕੇ ਲਿਆਂਦਾ ਸੀ ਤਾਂ ਕੀ ਨਦੀ ਦਾ ਪਾਣੀ ਘਟਿਆ ਸੀ ਕਿ ਨਹੀਂ ? ਬਾਅਦ ਫਿਰ ਜਦ ਗੰਗਾ ਸਾਗਰ ਦਾ ਪਾਣੀ ਨਦੀ ਵਿਚ ਪਾਇਆ ਸੀ ਤਾਂ ਕੀ ਨਦੀ ਦਾ ਪਾਣੀ ਵਧਿਆ ਸੀ, ਤੁਸੀਂ ਉਸ ਸਮੇਂ ਕਿਸ ਤਰ੍ਹਾਂ ਵੇਖਿਆ ?" ॥੪੫॥

**ਸੁਨਿ ਜੇਠੇ ਕਰ ਜੋਰਤਿ ਕਹਜੋ। 'ਨਦੀ ਪ੍ਰਵਾਹ ਸਦਾ ਜਲ ਬਹਜੋ।**
**ਇਕ ਘਟ ਭਰੇ ਕਹਾਂ ਘਟਿ ਜੈਹੈ। ਡਾਰੇ ਬੀਚ ਕਹਾਂ ਬਡਿ ਹ੍ਵੈ ਹੈ' ॥ ੪੬॥**

ਇਹ ਸੁਣ ਕੇ ਜੇਠੇ ਨੇ ਹੱਥ ਜੋੜ ਕੇ ਕਿਹਾ, "ਨਦੀ ਦੇ ਪ੍ਰਵਾਹ ਵਿਚ ਸਦਾ ਜਲ ਚਲਦਾ ਹੈ, ਇਕ ਘੜਾ ਭਰਨ ਨਾਲ ਇਹ ਕਿਥੇ ਘਟਦਾ ਹੈ, ਇਕ ਘੜਾ ਪਾਉਣ ਨਾਲ ਇਹ ਜਲ ਕਿਵੇਂ ਵਧ ਸਕਦਾ ਹੈ" ॥ ੪੬॥

**ਸ੍ਰੀ ਅਰਜਨ ਨੰਦਨ ਤਬਿ ਕਹੈਂ। 'ਅਪਨਿ ਬਿਖੈ ਜਾਨਹੁ ਬਿਧਿ ਇਹੈ।**
**ਗੁਰ ਗ੍ਰਿਹ ਸ਼ਕਤਿ ਚਲਤਿ ਜਲ ਸਲਿਤਾ। ਸਦ ਪ੍ਰਵਾਹ ਪੂਰਨ ਹੀ ਢਲਤਾ ॥੪੭॥**

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪੁੱਤਰ ਨੇ ਫਿਰ ਕਿਹਾ, "ਆਪਣੇ ਵਿਚ ਹੀ ਏਸੇ ਵਿਧੀ ਅਨੁਸਾਰ ਜਾਣੋ। ਗੁਰੂ ਘਰ ਦੀ ਸ਼ਕਤੀ ਨਦੀ ਦੇ ਪ੍ਰਵਾਹ ਵਾਂਗ ਚਲਦੀ ਹੈ, ਸਦਾ ਪ੍ਰਵਾਹ ਪੂਰਨ ਹੀ ਰਹਿੰਦਾ ਹੈ, ਘਟਦਾ ਨਹੀਂ॥੪੭॥

**ਘਟ ਸਮ ਸੇਵਾ ਕਰਿ ਤੈਂ ਪਾਈ। ਜਰੀ ਨ ਜਾਇ ਤਊ ਬਿਦਤਾਈ।**
**ਜਹਿਂ ਤੇ ਲੀਨ ਤਹਾਂ ਕਜਾ ਨਾਂਹੀ ?। ਅਸ ਮਨ ਜਾਨਿ ਨਿਰਖਿ ਉਰ ਮਾਂਹੀ ॥੪੮॥**

ਇਕ ਘੜੇ ਬਰਾਬਰ ਸੇਵਾ ਤੂੰ ਆਪਣੇ ਹੱਥ ਵਿਚ ਪਾਈ ਹੈ, ਤੈਥੋਂ ਇਹ ਛੋਟੀ ਜੇਹੀ ਸ਼ਕਤੀ ਜਰੀ ਨਹੀਂ ਗਈ ਹੈ। ਜਿਥੋਂ ਤੂੰ ਇਹ ਸ਼ਕਤੀ ਲਈ ਹੈ ਕੀ ਓਥੇ ਸ਼ਕਤੀ ਨਹੀਂ ਹੈ ? ਮਨ ਵਿਚ ਇਸ ਤਰ੍ਹਾਂ ਜਾਣ ਕੇ ਹਿਰਦੇ ਵਿਚ ਵੇਖੋ॥੪੮॥

**ਕਿਸ ਕੇ ਕਹੇ ਸ਼ਾਹੂ ਕੇ ਪਾਸਿ। ਕਰਾਮਾਤਿ ਕੋ ਕੀਨਿ ਪ੍ਰਕਾਸ਼ ?।**
**ਯਾਂਤੇ ਉਚਿਤ ਦੰਡ ਕੇ ਅਹੈਂ। ਗੁਰੁ ਆਗਜਾ ਤੇ ਬਾਹਰਿ ਚਹੈਂ' ॥ ੪੯॥**

ਕਿਸ ਦੇ ਕਹਿਣ ਉਤੇ ਬਾਦਸ਼ਾਹ ਦੇ ਪਾਸ ਗਏ ਸੀ ਤੇ ਓਥੇਂ ਜਾ ਕੇ ਕਰਾਮਾਤ ਵਿਖਾਈ ? ਇਸ ਕਰਕੇ ਉਚਿਤ ਸਜ਼ਾ ਦੇ ਯੋਗ ਹੋ, ਗੁਰੂ ਆਗਿਆ ਤੋਂ ਬਾਹਰ ਚਲਣਾ ਚਾਹੁੰਦੇ ਹੋ" ॥੪੯॥

**ਤਬਿ ਜੇਠੇ ਕਰ ਜੋਰਿ ਬਖਾਨਾ। 'ਮੈਂ ਗੁਰੁ ਬਚਨ ਪ੍ਰੇਮ ਤੇ ਮਾਨਾ।**
**ਸਿਖ ਸੰਗਤਿ ਰਾਵਰ ਕੀ ਜੇਤੀ। ਬ੍ਰਿੱਧ ਤੁਮ ਮਹਿਂ ਲਖਿ ਭੇਦ ਨ ਤੇਤੀ ॥੫੦॥**

ਤਦ ਭਾਈ ਜੇਠੇ ਨੇ ਹੱਥ ਜੋੜ ਕੇ ਬੇਨਤੀ ਕੀਤੀ, "ਮੈਂ ਗੁਰੂ ਜੀ ਦੇ ਬਚਨ ਨੂੰ ਬੜੇ ਪ੍ਰੇਮ ਨਾਲ ਮੰਨਿਆ ਹੈ। ਆਪ ਜੀ ਦੀ ਜਿੰਨੀ ਵੀ ਸਿੱਖ ਸੰਗਤ ਹੈ ਉਹ ਬਾਬਾ ਬੁਢਾ ਜੀ ਅਤੇ ਆਪ ਵਿਚ ਕੋਈ ਭੇਦ ਨਹੀਂ ਸਮਝਦੀ ਹੈ॥੫੦॥

**ਹੁਕਮ ਪਾਇ ਪੂਰਬ ਇਨ ਕੇਰਾ। ਅਰੁ ਸੰਗਤਿ ਮਹਿਂ ਸੰਕਟ ਹੇਰਾ।**
**ਮਹਾਂ ਦੁਖੀ ਪਛੁਤਾਵਤਿ ਸਾਰੇ। ਰਹੈਂ ਅਲੰਬ ਜਿ ਦਰਸ ਤਿਹਾਰੇ॥ ੫੧॥**

ਇਨ੍ਹਾਂ ਦਾ ਪਹਿਲਾਂ ਹੁਕਮ ਪਾ ਕੇ ਅਤੇ ਸੰਗਤ ਨੂੰ ਦੁਖੀ ਵੇਖ ਕੇ ਜਿਹੜੇ ਮਹਾਂ ਦੁਖੀ ਹੋ ਕੇ ਸਾਰੇ ਪਛਤਾਅ ਰਹੇ ਹਨ ਅਤੇ ਜਿਹੜੇ ਤੁਹਾਡੇ ਦਰਸ਼ਨਾਂ ਦੇ ਆਸਰੇ ਹੀ ਰਹਿੰਦੇ ਹਨ॥੫੧॥

ਪਰ ਉਪਕਾਰ ਹੇਤੁ ਮੈਂ ਕੀਨਿ। ਗੁਰੁ ਸਿਖ ਹੋਵੈਂ ਚਿੰਤ ਬਿਹੀਨ।
ਅਪਨੇ ਹਿਤ ਮੈਂ ਨਹੀਂ ਦਿਖਾਈ। ਜਜੋਂ ਭਾਵਹਿ ਤਜੋਂ ਕਰਹੁ ਗੁਸਾਈਂ' ॥੫੨॥

ਪਰਉਪਕਾਰ ਵਾਸਤੇ ਮੈਂ ਇਹ ਕੁਝ ਕੀਤਾ ਹੈ, ਤਾਂਕਿ ਚਿੰਤਾਹੀਣ ਹੋ ਜਾਣ। ਮੈਂ ਕਰਾਮਾਤ ਕਿਸੇ ਆਪਣੇ ਕੰਮ ਵਾਸਤੇ ਨਹੀਂ ਦਿਖਾਈ ਹੈ, ਜਿਵੇਂ ਤੁਹਾਨੂੰ ਚੰਗਾ ਲੱਗਦਾ ਹੈ, ਹੇ ਮਲਕ ! ਉਸ ਤਰ੍ਹਾਂ ਹੀ ਕਰੋ" ॥੫੨॥

ਸੁਨਿ ਕਰਿ ਭਾਈ ਬ੍ਰਿੱਧ ਬਖਾਨਾ। 'ਹੁਕਮ ਮਾਤ ਗੰਗਾ ਕਹੁ ਮਾਨਾ।
ਕਰਹੁ ਜਤਨ ਕਹਿ ਬਾਰੰਬਾਰੀ। ਭੇਜਜੋ ਮੋਹਿ ਬਿਲੰਬ ਬਿਸਾਰੀ॥ ੫੩॥

ਇਹ ਸੁਣ ਕੇ ਬਾਬਾ ਬੁਢਾ ਜੀ ਨੇ ਕਿਹਾ, "ਮਾਤਾ ਗੰਗਾ ਜੀ ਦੇ ਹੁਕਮ ਨੂੰ ਮੰਨਿਆ ਹੈ। ਉਨ੍ਹਾਂ ਬਾਰ-ਬਾਰ ਕਿਹਾ ਹੈ ਕਿ ਛੁਡਵਾਉਣ ਦਾ ਯਤਨ ਕਰੋ, ਮੈਨੂੰ ਕਿਸੇ ਦੇਰ ਕਰਨ ਤੋਂ ਬਗੈਰ ਛੇਤੀ ਇਹ ਕਾਰਜ ਕਰਨ ਵਾਸਤੇ ਭੇਜਿਆ ਹੈ॥੫੩॥

ਬਡੇ ਗੁਰਨਿ ਕੇ ਸਿਮਰਤਿ ਚਰਿਤ। ਜਰੀ ਅਜਰ ਯਾਂਤੇ ਚਿਤ ਡਰਤਿ।
ਇਤਨੇ ਕੋਸ ਪਠੇ ਮੈਂ ਆਯੋ। ਕਰਹਿ ਨ ਜਤਨ ਜਾਤਿ ਨਿਫਲਾਯੋ॥ ੫੪॥

ਵੱਡੇ ਗੁਰੂ ਸਾਹਿਬ ਦੇ ਚਰਿਤਰ ਨੂੰ ਯਾਦ ਕਰਕੇ ਨਾ ਜਰੇ ਜਾਣ ਵਾਲੇ ਨੂੰ ਵੀ ਜਰਨ ਤੋਂ ਚਿਤ ਡਰਦਾ ਹੈ। ਮੈਨੂੰ ਏਨੇ ਕੋਹ ਲੰਮੀ ਵਾਟ ਤੇ ਭੇਜਿਆ ਹੈ, ਜੇ ਨਾ ਯਤਨ ਕਰਦੇ ਤਾਂ ਮੇਰਾ ਆਉਣਾ ਨਿਸ਼ਫਲ ਜਾਣਾ ਸੀ॥੫੪॥

ਸਿਖ ਸੰਗਤਿ ਗੁਰੁ ਜਨਨੀ ਕੇਰਾ। ਬਹੁਤਨਿ ਕੋ ਹਿਤ ਯਾ ਮਹਿਂ ਹੇਰਾ।
ਤਉ ਮੈਂ ਕਹਜੋ ਉਪਾਵ ਕਰੀਜਹਿ । ਜਿਮ ਗੁਰ ਭਾਵੈ ਤਿਮ ਅਬਿ ਕੀਜਹਿ' ॥੫੫॥

ਸਿੱਖ ਸੰਗਤ ਗੁਰੂ ਜੀ ਦੇ ਮਾਤਾ ਜੀ ਦੀ ਹੈ, ਉਨ੍ਹਾਂ ਜਦ ਇਸ ਵਿਚ ਬਹੁਤਿਆਂ ਦੇ ਹਿਤ ਨੂੰ ਵੇਖਿਆ, ਤਦ ਮੈਨੂੰ ਕਿਹਾ ਕਿ ਉਪਾਅ ਕਰੋ, ਜਿਵੇਂ ਹੁਣ ਗੁਰੂ ਜੀ ਤੁਹਾਨੂੰ ਚੰਗਾ ਲੱਗਦਾ ਹੈ, ਉਸ ਤਰ੍ਹਾਂ ਕਰੋ" ॥੫੫॥

ਸੁਨਿ ਬ੍ਰਿਧ ਤੇ ਨਿਜ ਮਾਤ ਸੰਦੇਸਾ। ਬੋਲਤਿ ਭਏ ਗੁਰੂ ਜਗਤੇਸ਼ਾ।
'ਜੇ ਬ੍ਰਿਧ ਆਦਿ ਮਾਤ ਸਭਿ ਕੇਰਾ। ਕੀਨਿ ਮਤੋ ਇਮ ਜਤਨ ਬਡੇਰਾ॥ ੫੬॥

ਬਾਬਾ ਬੁੱਢਾ ਜੀ ਪਾਸੋਂ ਆਪਣੇ ਮਾਤਾ ਜੀ ਦਾ ਨਿਜੀ ਸੰਦੇਸ਼ਾ ਸੁਣ ਕੇ ਜਗਤ ਦੇ ਮਾਲਕ ਗੁਰੂ ਜੀ ਬੋਲੇ, "ਜੇ ਬਾਬਾ ਬੁੱਢਾ ਜੀ ਅਤੇ ਮਾਤਾ ਜੀ ਦੀ ਸਲਾਹ ਨਾਲ ਇਹ ਵੱਡਾ ਯਤਨ ਕੀਤਾ ਗਿਆ ਹੈ॥੫੬॥

ਤੌ ਹਮ ਕਹਾਂ ਸਕਹਿਂ ਕਹਿ ਬਾਨੀ। ਤਊ ਨ ਆਛੀ ਤੈਂ ਕ੍ਰਿਤ ਠਾਨੀ।
ਅਜਰ ਜਰਨਿ ਕੀ ਬਡਿ ਬਡਿਆਈ। ਮਹਿਮਾ ਕਹੈਂ ਸੰਤ ਸਮੁਦਾਈ' ॥ ੫੭॥

ਤਦ ਅਸੀਂ ਕਿਹੜੇ ਬਚਨ ਕਹਿ ਸਕਦੇ ਹਾਂ, ਫਿਰ ਵੀ ਤੂੰ ਇਹ ਚੰਗਾ ਕੰਮ ਨਹੀਂ ਕੀਤਾ ਹੈ। ਨਾ ਜਰੇ ਜਾਣ ਵਾਲੇ ਨੂੰ ਜਰਨ ਵਿਚ ਹੀ ਵੱਡੀ ਵਡਿਆਈ ਹੈ। ਸਾਰੇ ਸੰਤ ਲੋਕ ਇਸ ਦੀ ਮਹਿਮਾ ਕਰਦੇ ਸਨ" ॥੫੭॥

*ਚੌਥੀ ਰਾਸ ਦਾ ਬਾਹਠਵਾਂ ਅਧਿਆਇ ਸਮਾਪਤ ਹੋਇਆ॥ ੬੨॥*



# ਅਧਿਆਇ ਤ੍ਰੇਹਠਵਾਂ

*ਵਜ਼ੀਰ ਖਾਂ ਗੁਰੂ ਜੀ ਨੂੰ ਲੈਣ ਆਇਆ*

*ਦੋਹਰਾ-* ਗੁਰ ਸੈਨਾਪਤਿ ਨਰ ਪਠਜੋ ਆਯਹੁ ਸ਼੍ਰੀ ਗੁਰੁ ਪਾਸ।
ਦਰਸ਼ਨ ਦੇਖਤਿ ਜੋਰਿ ਕਰਿ ਨਮੋ ਕਰੀ ਅਰਦਾਸ॥ ੧॥

ਗੁਰੂ ਜੀ ਦੇ ਸੈਨਾਪਤੀ ਨੇ ਇਕ ਮਨੁੱਖ ਨੂੰ ਭੇਜਿਆ ਜਿਹੜਾ ਗੁਰੂ ਜੀ ਪਾਸ ਆਇਆ, ਉਸ ਦਰਸ਼ਨ ਕਰਕੇ ਹੱਥ ਜੋੜ ਕੇ ਨਮਸਕਾਰ ਕੀਤੀ ਅਤੇ ਬੇਨਤੀ ਕੀਤੀ॥੧॥

*ਚੌਪਈ-* 'ਹਯ ਗਨ ਰਾਵਰ ਕੇ ਪੁਰਿ ਮਾਂਹੀ। ਘਾਸ ਅਲਪ ਕਰ ਆਵਤਿ ਨਾਂਹੀ।
ਦਾਨੇ ਕੇ ਅਧਾਰ ਪਰ ਰਹੈਂ। ਹਰੇ ਤ੍ਰਿਣਨਿ ਕਹੁ ਕਿਮਹੁਂ ਨ ਲਹੈਂ॥੨॥

ਨਗਰ ਵਿਚ ਸਾਰੇ ਘੋੜੇ ਆਪ ਦੇ ਹਨ, ਘਾਹ ਥੋੜਾ ਹੋਣ ਕਰਕੇ ਮਿਲਦਾ ਨਹੀਂ। ਦਾਨਿਆਂ ਦੇ ਆਸਰੇ ਰਹਿ ਰਹੇ ਹਨ। ਹਰਿਆ ਘਾਹ ਕਿਸੇ ਸਥਾਨ ਤੋਂ ਵੀ ਮਿਲਦਾ ਨਹੀਂ ਹੈ॥ ੨॥

ਦੇਤਿ ਦਰੋਗੇ ਮਲਿਨ ਸੁ ਥੋਰੇ। ਦੁਰਬਲ ਹੋਤਿ ਆਪ ਕੇ ਘੋਰੇ'।
ਸੁਨਿ ਕਰਿ ਸ਼੍ਰੀ ਹਰਿ ਗੋਵਿੰਦ ਚੰਦ। 'ਬ੍ਰਿਧ ਸਾਹਿਬ ਤੁਮ ਸੁਮਤਿ ਬਿਲੰਦ॥੩॥

ਦਰੋਗਾ ਮੈਲਾ ਅਤੇ ਥੋੜਾ ਘਾਹ ਦਿੰਦਾ ਹੈ, ਆਪ ਜੀ ਦੇ ਸਾਰੇ ਘੋੜੇ ਕਮਜ਼ੋਰ ਹੋ ਗਏ ਹਨ।'' ਇਹ ਸੁਣ ਕੇ ਸ੍ਰੀ ਹਰਿਗੋਬਿੰਦ ਜੀ ਬੋਲੇ, ''ਬਾਬਾ ਬੁੱਢਾ ਸਾਹਿਬ ਤੁਸੀਂ ਵੱਡੇ ਬੁਧੀਮਾਨ ਹੋ॥ ੩॥

ਡੇਰਾ ਕਰਹੁ ਸੰਭਾਰਨਿ ਸਾਰੋ। ਜਬਿ ਲਗਿ ਮੇਲਿ ਨ ਬਨਹਿ ਹਮਾਰੋ।
ਸਭਿ ਕੋ ਦੀਜਹਿ ਖਾਨਾ ਦਾਨਾ। ਲੇ ਕਰਿ ਖਰਚਹੁ ਦਰਬ ਮਹਾਨਾ॥੪॥

ਤੁਸੀਂ ਸਾਰੇ ਡੇਰੇ ਨੂੰ ਸੰਭਾਲੋ, ਜਦ ਤਕ ਸਾਡਾ ਤੁਹਾਡੇ ਨਾਲ ਮੇਲ ਨਹੀਂ ਬਣਦਾ ਹੈ। ਸਾਰਿਆਂ ਨੂੰ ਖਾਣਾ ਦਾਣਾ ਦੇਵੋ, ਵਾਧੂ ਧਨ ਲੈ ਕੇ ਖਰਚ ਕਰੋ॥ ੪॥

ਸਕਲ ਤੁਰੰਗ ਚਮੂੰ ਲਿਹੁ ਸੰਗ। ਹਰੋ ਘਾਸ ਪਿਖਿ ਥਿਰੋ ਨਿਸੰਗ।
ਬਾਂਗਰ ਕੀ ਦਿਸਿ ਤ੍ਰਿਣ ਬਹੁ ਜਹਾਂ। ਜਾਇ ਕਰਹੁ ਅਬਿ ਡੇਰਾ ਤਹਾਂ॥੫॥

ਸਾਰੇ ਘੋੜੇ ਅਤੇ ਸੈਨਾ ਨੂੰ ਨਾਲ ਲੈ ਕੇ, ਕਿਸੇ ਹਰੇ ਘਾਹ ਵਾਲੇ ਸਥਾਨ ਨੂੰ ਵੇਖ ਕੇ ਓਥੇ ਠਹਿਰ ਜਾਵੋ, ਬਾਂਗਰ ਵਾਲੇ ਪਾਸੇ ਜਿਥੇ ਬਹੁਤ ਹਰਿਆ ਘਾਹ ਹੈ, ਓਥੇ ਜਾ ਕੇ ਹੁਣ ਡੇਰਾ ਕਰੋ॥੫॥

ਹਮ ਜਬਿ ਕਰੈਂ ਹਕਾਰਨਿ ਆਵਹੁ। ਤਾਵਤ ਤ੍ਰਿਣਨਿ ਤੁਰੰਗ ਚਰਾਵਹੁ'।
ਬ੍ਰਿਧ ਸਾਹਿਬ ਗੁਰੁ ਕੇ ਬਚ ਮਾਨੇ। ਭਯੋ ਤਯਾਰ ਅਭਿਬੰਦਨ ਠਾਨੇ॥੬॥

ਅਸੀ ਜਦ ਬੁਲਾਵਾਂਗੇ, ਉਸ ਸਮੇਂ ਆਵੋ, ਤਦ ਤਕ ਘੋੜਿਆਂ ਨੂੰ ਘਾਹ ਚਰਾਵੋ।'' ਬਾਬਾ ਬੁੱਢਾ ਜੀ ਨੇ ਗੁਰੂ ਜੀ ਦੇ ਬਚਨ ਮੰਨ ਲਏ, ਬੰਦਨਾ ਕਰਕੇ ਤਿਆਰ ਹੋ ਗਏ॥੬॥

ਚਲਿ ਕਰਿ ਆਨਿ ਪਹੂਚਯੋ ਡੇਰੇ। ਨਿਸ ਬਸਿ ਕੈ ਦੁਰਬਲ ਅਸ੍ਵ ਹੇਰੇ।
ਹੋਤਿ ਪ੍ਰਾਤ ਚਢਿ ਲੇ ਦਲ ਸਾਰਾ। ਦੀਰਘ ਪੰਥ ਉਲੰਘਿ ਨਿਹਾਰਾ॥੭॥

ਚਲ ਕੇ ਡੇਰੇ ਵਿਚ ਆ ਪਹੁੰਚੇ, ਰਾਤ ਰਹਿ ਕੇ ਸਾਰੇ ਘੋੜੇ ਬੜੇ ਕਮਜ਼ੋਰ ਵੇਖੇ। ਸਵੇਰ ਹੁੰਦਿਆਂ ਹੀ ਸਾਰਿਆਂ ਘੋੜਿਆਂ ਅਤੇ ਸੈਨਾ ਨੂੰ ਨਾਲ ਲੈ ਕੇ, ਇਕ ਲੰਮਾ ਪੈਂਡਾ ਲੰਘ ਕੇ ਵੇਖਿਆ॥ ੭॥

**ਚਲੇ ਆਗਰੇ ਤੇ ਸਭਿ ਆਏ। ਦਿੱਲੀ ਨਗਰ ਪਿਖਯੋ ਸਮੁਦਾਏ।**
**ਸੁਨਯੋ ਘਾਸ ਜਹਿਂ ਖਰੋ ਉਦਾਰੇ। ਪੰਚ ਕੋਸ ਪੁਰਿ ਤਯਾਗਿ ਪਧਾਰੇ॥ ੮॥**

ਆਗਰੇ ਤੋਂ ਸਾਰੇ ਚਲ ਕੇ ਆ ਗਏ, ਸਾਰਿਆਂ ਨੇ ਦਿੱਲੀ ਨਗਰੀ ਨੂੰ ਵੇਖਿਆ। ਜਿਥੇ ਬਹੁਤ ਘਾਹ ਖੜੇ ਹੋਣ ਬਾਰੇ ਸੁਣਿਆ ਓਥੇ ਨਗਰ ਤੋਂ ਪੰਜ ਕੋਹ ਦੀ ਦੂਰੀ ਤੇ ਚਲੇ ਗਏ॥ ੮॥

**ਹਰਿਤ ਤ੍ਰਿਣਨਿ ਦੇਖਤਿ ਹਰਖਾਏ। ਕਰਯੋ ਸਿਵਰ ਉਤਰੇ ਸਮੁਦਾਏ।**
**ਲਈ ਸਭਿਨਿ ਕੀ ਸੁਧਿ ਬ੍ਰਿਧ ਤਬੈ। ਜੋ ਚਹਿਯਤਿ ਸੋ ਲੇਂ ਭਟ ਸਬੈ॥ ੯॥**

ਹਰਿਆ ਘਾਹ ਵੇਖ ਕੇ ਬਹੁਤ ਪ੍ਰਸੰਨ ਹੋਏ, ਤੰਬੂ ਲਾ ਕੇ ਓਥੇ ਹੀ ਉਤਾਰਾ ਕਰ ਲਿਆ। ਬਾਬਾ ਬੁੱਢਾ ਜੀ ਨੇ ਫਿਰ ਸਾਰਿਆਂ ਦੀ ਖਬਰ ਲਈ, ਜੋ ਚਾਹੁੰਦੇ ਸਨ, ਉਹੋ ਕੁਝ ਸਾਰੇ ਸੂਰਬੀਰਾਂ ਨੂੰ ਦਿੱਤਾ॥ ੯॥

**ਦਿੱਲੀ ਮਹਿਂ ਮਿਲ ਸ਼ਾਹੁ ਕਿ ਸਾਥ। ਜਬਿ ਲੌ ਚਢੇ ਨ ਸਤਿਗੁਰੁ ਨਾਥ।**
**ਤਬਿ ਲੌ ਤਹਾਂ ਟਿਕਾਯਹੁ ਡੇਰਾ। ਸਹਤ ਤੁਰੰਗਨਿ ਹਰਖ ਘਨੇਰਾ॥ ੧੦॥**

ਦਿੱਲੀ ਵਿਚ ਬਾਦਸ਼ਾਹ ਨੂੰ ਮਿਲ ਕੇ ਜਦ ਤਕ ਸਤਿਗੁਰੂ ਜੀ ਵਾਪਸ ਜਾਣ ਦੀ ਤਿਆਰੀ ਨਹੀਂ ਕਰਦੇ ਹਨ, ਤਦ ਤਕ ਉਥੇ ਹੀ ਡੇਰਾ ਟਿਕਾਈ ਰੱਖਿਆ। ਘੋੜਿਆਂ ਸਹਿਤ ਪ੍ਰਸੰਨ ਚਿਤ ਰਹੇ॥ ੧੦॥

**ਅਬਿ ਲੌ ਤਿਸ ਥਲ ਚਿੰਨ੍ਹ ਲਖੰਤੇ। 'ਜਾਗਾ ਬ੍ਰਿਧ ਕੀ' ਲੋਕ ਕਹੰਤੇ।**
**ਕਬਿ ਸਿਖ ਬੈਠਹਿ ਸੇਵ ਕਰੰਤਾ। ਤੁਰਕ ਰਾਜ ਕਰ ਨਹੀਂ ਰਹੰਤਾ॥ ੧੧॥**

ਹੁਣ ਤਕ ਉਸ ਸਥਾਨ ਦੇ ਚਿੰਨ੍ਹ ਇਹ ਪ੍ਰਗਟ ਕਰਦੇ ਹਨ, ਉਸ ਸਥਾਨ ਨੂੰ ਲੋਕ "ਬਾਬਾ ਬੁੱਢਾ ਜੀ ਦੀ ਜਗ੍ਹਾ" ਕਹਿੰਦੇ ਹਨ। ਕਦੀ ਇਕ ਸਿੱਖ ਏਥੇ ਬੈਠ ਕੇ ਸੇਵਾ ਕਰਦਾ ਸੀ ਤੇ ਤੁਰਕ ਰਾਜ ਵਿਚ ਕਦੀ ਵੀ ਨਹੀਂ ਸੀ ਰਹਿੰਦਾ। ਭਾਵ ਉਹ ਸਥਾਨ ਤੁਰਕ ਰਾਜ ਤੋਂ ਬਾਹਰ ਸੀ॥੧੧॥

**ਪਠਯੋ ਸ਼ਾਹੁ ਉਮਰਾਵ ਜੁ ਤੂਰਨ। ਪਹੁੰਚਯੋ ਜਾਇ ਪਿਖੇ ਗੁਰੁ ਪੂਰਨ।**
**ਕਰੀ ਬੰਦਗੀ ਜੁਗ ਕਰ ਜੋਰੇ। ਬੈਠਿ ਕਹਯੋ 'ਪਦ ਸ਼ਾਹੁ ਨਿਹੋਰੇ॥ ੧੨॥**

ਬਾਦਸ਼ਾਹ ਨੇ ਜਿਸ ਅਧਿਕਾਰੀ ਨੂੰ ਤੁਰਤ ਜਾਣ ਵਾਸਤੇ ਭੇਜਿਆ ਸੀ, ਉਹ ਜਾ ਪਹੁੰਚਿਆ ਤੇ ਉਸ ਪੂਰਨ ਗੁਰੂ ਜੀ ਨੂੰ ਵੇਖਿਆ। ਦੋਵੇਂ ਹੱਥ ਜੋੜ ਕੇ ਬੰਦਨਾ ਕੀਤੀ ਅਤੇ ਬੇਨਤੀ ਕੀਤੀ, "ਬਾਦਸ਼ਾਹ ਨੇ ਆਪ ਦੇ ਚਰਨਾਂ ਵਿਚ ਬੇਨਤੀ ਕੀਤੀ ਹੈ॥੧੨॥

**ਘਨੀ ਬੰਦਗੀ ਤੁਮ ਸੋਂ ਰਰੀ। ਰੱਛਯਾ ਮੋਰਿ ਆਪ ਨੇ ਕਰੀ।**
**ਅਬਿ ਆਵਹੁ ਦਰਸ਼ਨ ਦਿਹੁ ਸੁੰਦਰ। ਪੂਰਨ ਗੁਰੂ ਗੁਨਨਿ ਕੇ ਮੰਦਰ'॥੧੩॥**

ਬੜੇ ਪ੍ਰੇਮ ਸਹਿਤ ਆਪ ਜੀ ਨੇ ਬੰਦਗੀ ਕੀਤੀ ਹੈ, ਆਪ ਜੀ ਨੇ ਮੇਰੀ ਰੱਖਿਆ ਕੀਤੀ ਹੈ। ਹੁਣ ਆਵੋ ਤੇ ਸੁੰਦਰ ਦਰਸ਼ਨ ਦੇਵੋ, ਆਪ ਜੀ ਪੂਰੇ ਗੁਰੂ ਹੋ ਅਤੇ ਗੁਣਾਂ ਦੇ ਘਰ ਹੋ"॥੧੩॥

**ਗੁਰੂ ਕਹਯੋ 'ਇਸ ਥਾਨ ਸੁਖਾਰੇ। ਏਕਲ ਸਿਮਰਹਿਂ ਸਿਰਜਣ ਹਾਰੇ।**
**ਹਮ ਜਬਿ ਕੇ ਇਸ ਦੁਰਗ ਪ੍ਰਵੇਸ਼ੇ। ਨ੍ਰਿਪ ਕੈਦੀ ਸੁਖ ਪਾਇਂ ਵਿਸ਼ੇਸ਼ੇ॥ ੧੪॥**

ਗੁਰੂ ਜੀ ਨੇ ਕਿਹਾ, "ਅਸੀਂ ਇਸ ਥਾਂ ਬਹੁਤ ਸੁਖੀ ਹਾਂ, ਇਕੱਲੇ ਪ੍ਰਭੂ ਸਿਰਜਣਹਾਰ ਦਾ ਸਿਮਰਨ ਕਰਦੇ ਹਾਂ। ਅਸੀਂ ਜਦ ਦੇ ਇਸ ਕਿਲ੍ਹੇ ਵਿਚ ਆਏ ਹਾਂ ਕੈਦੀ ਰਾਜੇ ਵਿਸ਼ੇਸ਼ ਸੁਖ ਪਾ ਰਹੇ ਹਨ॥੧੪॥

**ਆਪ ਸੁਖੀ ਪਰ ਕੋ ਸੁਖ ਹੋਇ। ਅਸ ਸ਼ੁਭ ਥਾਨ ਨ ਤਜਾਗਹਿ ਕੋਇ'।**
**ਸੁਨਿ ਉਮਰਾਵ ਗਯੋ ਚਢਿ ਕਰਿਕੈ। ਗਮਨਜੋ ਪੰਥ ਸ਼ੀਘ੍ਰਤਾ ਧਰਿਕੈ ॥੧੫॥**

ਜਿਥੇ ਰਹਿਣ ਨਾਲ ਆਪ ਸੁਖੀ ਹੋਏ ਅਤੇ ਦੂਸਰੇ ਸੁਖ ਪਾ ਰਹੇ ਹੋਣ ਐਸਾ ਸ਼ੁਭ ਥਾਂ ਕੌਣ ਛੱਡਦਾ ਹੈ।" ਇਹ ਸੁਣ ਕੇ ਅਧਿਕਾਰੀ ਘੋੜੇ ਤੇ ਚੜ੍ਹ ਕੇ ਵਾਪਸ ਮੁੜ ਗਿਆ ਅਤੇ ਬੜੀ ਛੇਤੀ ਰਾਹੇ ਪੈ ਗਿਆ॥੧੫॥

**ਜਾਇ ਸ਼ਾਹੁ ਕੇ ਸਾਥ ਸੁਨਾਈ। ਕਹਹਿਂ 'ਇਹਾਂ ਹਮ ਰਹਿਂ ਹਰਖਾਈ।**
**ਕੈਦੀ ਸਗਰੇ ਸੁਖ ਕੋ ਪਾਵੈਂ। ਕਿਮ ਇਹ ਥਾਨ ਤਜਾਗਿ ਹਮ ਜਾਵੈਂ' ॥੧੬॥**

ਉਸ ਜਾ ਕੇ ਬਾਦਸ਼ਾਹ ਨੂੰ ਸੁਣਾਇਆ, "ਉਹ ਕਹਿੰਦੇ ਹਨ ਏਥੇ ਅਸੀਂ ਬਹੁਤ ਪ੍ਰਸੰਨ ਰਹਿੰਦੇ ਹਾਂ। ਸਾਰੇ ਕੈਦੀ ਸੁਖ ਪਾ ਰਹੇ ਹਨ, ਅਸੀਂ ਇਹ ਸਥਾਨ ਛੱਡ ਕੇ ਕਿਵੇਂ ਜਾਈਏ" ॥੧੬॥

**ਸੁਨਿ ਬਿਸਮਜੋ ਚਿਤ ਮਹਿਂ ਬਹੁ ਸ਼ਾਹੂ। ਕਿਸ ਕਾਰਨ ਤੇ ਆਇਂ ਨ ਪਾਹੂ।**
**ਕਰੀ ਹਕਾਰਨਿ ਇੱਛਾ ਜਬਿ ਤੇ। ਨਿਸ ਮਹਿਂ ਤ੍ਰਾਸ ਨ ਉਪਜਜੋ ਤਬਿ ਤੇ ॥੧੭॥**

ਬਾਦਸ਼ਾਹ ਇਹ ਸੁਣ ਕੇ ਚਿਤ ਵਿਚ ਬਹੁਤ ਹੈਰਾਨ ਹੋਇਆ, ਕਿਸ ਕਾਰਨ ਉਹ ਸਾਡੇ ਪਾਸ ਨਹੀਂ ਆਏ ਹਨ। ਜਦ ਤੋਂ ਉਨ੍ਹਾਂ ਨੂੰ ਬੁਲਾਉਣ ਦੀ ਇੱਛਾ ਧਾਰਨ ਕੀਤੀ ਹੈ, ਉਸ ਸਮੇਂ ਤੋਂ ਬਾਅਦ ਫਿਰ ਡਰ ਨਹੀਂ ਉਪਜਿਆ ਹੈ॥੧੭॥

**ਕੈ ਗੁਰੁ ਮੇਰੋ ਕੂਰ ਬਿਚਾਰਾ। ਯਾਂਤੇ ਨਹਿਂ ਆਵਨਿ ਮਤਿ ਧਾਰਾ।**
**ਅਪਰ ਸਬਬ ਕਜਾ ? ਨਹਿਂ ਇਤ ਆਏ। ਜਿਨਹੁਂ ਪ੍ਰਾਨ ਮਮ ਨਿਸਾ ਬਚਾਏ ॥੧੮॥**

ਜਾਂ ਗੁਰੂ ਜੀ ਨੇ ਮੇਰੇ ਕਿਸੇ ਝੂਠ ਨੂੰ ਵਿਚਾਰਿਆ ਹੈ ਜਿਸ ਕਰਕੇ ਆਉਣ ਦਾ ਮੱਤ ਨਹੀ ਧਾਰਿਆ ਹੈ। ਹੋਰ ਸਬੱਬ ਕੀ ਹੈ ? ਏਧਰ ਨਹੀਂ ਆਏ ਹਨ, ਜਿਨ੍ਹਾਂ ਨੇ ਰਾਤ ਸਮੇਂ ਸ਼ੇਰਾਂ ਤੋਂ ਮੇਰੇ ਪ੍ਰਾਣ ਬਚਾਏ ਹਨ॥੧੮॥

**ਚਿਤਵਤਿ ਰਹਯੋ ਕਿਤਿਕ ਚਿਰ ਕਾਲਾ। ਸ਼ੇਰ ਤ੍ਰਾਸ ਤੇ ਤ੍ਰਸਤਿ ਬਿਸਾਲਾ।**
**ਜੇ ਕਰਿ ਗੁਰੂ ਪ੍ਰਸੀਦ ਨ ਹੋਇਂ। ਕਬਹੁ ਨਿਸਾ ਮਹਿਂ ਘਾਵਹਿਂ ਸੋਇ ॥੧੯॥**

ਕਾਫੀ ਸਮੇ ਤਕ ਸੋਚਦਾ ਰਿਹਾ, ਸ਼ੇਰ ਦੇ ਡਰ ਤੋਂ ਬਹੁਤ ਡਰਿਆ ਹੋਇਆ ਸੀ। ਜੇਕਰ ਗੁਰੂ ਜੀ ਪ੍ਰਸੰਨ ਨਾ ਹੋਏ, ਕਿਤੇ ਰਾਤ ਸਮੇਂ ਸ਼ੇਰ ਮੈਨੂੰ ਮਾਰ ਹੀ ਨਾ ਦੇਣ॥੧੯॥

**ਕਰਤਿ ਬਿਚਾਰ ਰਿਦੇ ਫੁਰਿ ਆਈ। ਖਾਂ ਵਜ਼ੀਰ ਤਿਨ ਸਿੱਖ ਸਦਾਈ।**
**ਸੋ ਤਿਨ ਕੇ ਸੁਭਾਵ ਕਹੁ ਜਾਨਹਿ। ਮਮ ਢਿਗ ਕੀਰਤਿ ਗੁਰਨਿ ਬਖਾਨਹਿ ॥੨੦॥**

ਵਿਚਾਰ ਕਰਦਿਆਂ ਹਿਰਦੇ ਵਿਚ ਫੁਰਨਾ ਫੁਰਿਆ, ਵਜ਼ੀਰ ਖਾਂ ਉਨ੍ਹਾਂ ਦਾ ਸਿੱਖ ਕਹਾਉਂਦਾ ਹੈ। ਉਹ ਉਨ੍ਹਾਂ ਦੇ ਸੁਭਾਅ ਨੂੰ ਜਾਣਦਾ ਹੈ। ਮੇਰੇ ਪਾਸ ਉਹ ਗੁਰੂ ਜੀ ਦੀ ਕੀਰਤੀ ਕਰਦਾ ਹੈ॥ ੨੦॥

**ਲਜਾਇ ਸੁਧਾਸਰ ਤੇ ਸੁ ਮਿਲਾਏ। ਅਪਰ ਲੋਗ ਨਿਤ ਚੁਗਲੀ ਲਾਏ।**
**ਇਮ ਬਿਚਾਰਿ ਨਿਜ ਨਿਕਟਿ ਹਕਾਰਾ। ਹੁਇ ਏਕਲਿ ਤਿਹ ਸਾਥ ਉਚਾਰਾ ॥੨੧॥**

ਉਹ ਅੰਮ੍ਰਿਤਸਰ ਤੋਂ ਮੈਨੂੰ ਮਿਲਾਉਣ ਵਾਸਤੇ ਲੈ ਕੇ ਆਇਆ ਸੀ। ਦੂਸਰੇ ਲੋਕ ਨਿਤ ਚੁਗਲੀ ਕਰਦੇ ਹਨ। ਇਸ ਤਰ੍ਹਾਂ ਵਿਚਾਰ ਕੇ ਆਪਣੇ ਪਾਸ ਬੁਲਾਇਆ, ਇਕੱਲੇ ਹੋ ਕੇ ਉਸ ਨੂੰ ਕਿਹਾ॥ ੨੧॥

**'ਨਿਸ ਸ਼ੇਰਨਿ ਪਰਸੰਗ ਸੁਨਾਏ। ਕਰੇ ਹਕਾਰਨਿ ਗੁਰੁ ਨਹਿਂ ਆਏ।**
**ਤੂੰ ਅਬਿ ਜਾਹੁ ਮਿਲਾਵਹੁ ਆਨਿ। ਕਹਿ ਸਭਿ ਬਾਕਨਿ ਪ੍ਰਥਮ ਸਮਾਨ' ॥੨੨॥**

"ਰਾਤ ਸਮੇਂ ਹੋਣ ਵਾਲੇ ਸ਼ੇਰਾਂ ਦੇ ਪ੍ਰਸੰਗ ਸੁਣਾਏ, ਪਾਸ ਬੁਲਾਇਆ ਹੈ ਪਰ ਗੁਰੂ ਜੀ ਨਹੀਂ ਆਏ ਹਨ, ਤੂੰ ਹੁਣ ਉਨ੍ਹਾਂ ਨੂੰ ਲੈਣ ਜਾ, ਸਾਰੀਆਂ ਗੱਲਾਂ ਪਹਿਲਾਂ ਵਾਂਗ ਕਹੋ" ॥ ੨੨॥

ਖਾਂ ਵਜ਼ੀਰ ਕਰ ਜੋਰਿ ਸੁਨਾਈ। 'ਗੁਰੁ ਦੋਖੀ ਸਭਿ ਬਜਾਧਿ ਉਠਾਈ।
ਦੀਰਘ ਪੀਰਨਿ ਕੇ ਗੁਰ ਪੀਰ। ਅਜਰ ਜਰਨਿ ਧਰਿ ਧੀਰ ਅਭੀਰ॥ ੨੩॥

ਵਜ਼ੀਰ ਖਾਂ ਨੇ ਹੱਥ ਜੋੜ ਕੇ ਕਿਹਾ, "ਗੁਰੂ ਜੀ ਦੇ ਦੋਖੀਆਂ ਨੇ ਸਾਰੀ ਬਿਮਾਰੀ ਖੜੀ ਕੀਤੀ ਹੈ, ਗੁਰੂ ਜੀ ਵੱਡੇ ਪੀਰਾਂ ਦੇ ਪੀਰ ਹਨ, ਉਹ ਵੱਡਾ ਧੀਰਜ ਧਾਰਨ ਕਰਕੇ ਨਾ ਜਰੇ ਜਾਣ ਵਾਲੇ ਨੂੰ ਵੀ ਜਰਦੇ ਹਨ॥ ੨੩॥

ਤ੍ਰਿਨ ਸਮ ਤਨ ਸਨੇਹ ਨਹਿਂ ਧਰੈਂ। ਸਹੈਂ ਅਵੱਗਜਾ ਦੁਸ਼ਟ ਜਿ ਕਰੈਂ।
ਨਾਂਹਿ ਤ ਤਿਨ ਕੇ ਬਾਕਨਿ ਸੰਗਿ। ਥਿਰਹਿ ਕੌਨ ਖਿਨ ਮਹਿਂ ਹੁਇ ਭੰਗ॥੨੪॥

ਉਨ੍ਹਾਂ ਦਾ ਆਪਣੇ ਸਰੀਰ ਨਾਲ ਇਕ ਤੀਲੇ ਜਿੰਨਾ ਵੀ ਪਿਆਰ ਨਹੀਂ ਹੈ, ਜੇ ਦੁਸ਼ਟ ਅਵੱਗਿਆ ਵੀ ਕਰਨ ਤਾਂ ਉਹ ਵੀ ਜਰ ਸਕਦੇ ਹਨ, ਨਹੀਂ ਤਾਂ ਉਨ੍ਹਾਂ ਦੇ ਬਚਨਾਂ ਸਾਹਮਣੇ ਕੌਣ ਖਲੋ ਸਕਦਾ ਹੈ, ਇਕ ਖਿਨ ਵਿਚ ਨਸ਼ਟ ਹੋ ਜਾਵੇਗਾ॥ ੨੪॥

ਬ੍ਰਿੰਦ ਸਹਾਇਕ ਕਹਿ ਤੁਮ ਪਾਸ। ਗੁਰੁ ਸੰਗਿ ਬਿਗਰਨਿ ਕਰਹਿਂ ਪ੍ਰਕਾਸ।
ਜੇ ਰਾਵਰ ਨਿਰਨੈ ਕਬਿ ਕਰੋ। ਦੋਸ਼ ਅਦੋਸ਼ੀ ਤਬਿ ਉਰ ਧਰੋ॥ ੨੫॥

ਬਹੁਤ ਕਰਮਚਾਰੀ ਤੁਹਾਡੇ ਪਾਸ ਕਹਿੰਦੇ ਹਨ, ਗੁਰੂ ਜੀ ਦੇ ਬਰਖਿਲਾਫ ਕਰਨ ਵਾਸਤੇ ਤੁਹਾਡੇ ਪਾਸ ਝੂਠੀਆਂ ਚੁਗਲੀਆਂ ਕਰਦੇ ਹਨ। ਜੇ ਆਪ ਜੀ ਕਦੀ ਨਿਰਣਾ ਕਰੋ ਤਾਂ ਦੋਸ਼ੀ ਤੇ ਨਿਰਦੋਸ਼ ਨੂੰ ਆਪ ਹਿਰਦੇ ਵਿਚ ਸਮਝੋ॥ ੨੫॥

ਬਡੇ ਪਾਤਿਸ਼ਾਹਨਿ ਪਰ ਆਦਿ। ਅਰੁ ਤੁਮ ਪਰ ਗੁਰੁ ਕਰਹਿਂ ਪ੍ਰਸਾਦਿ।
ਪ੍ਰਿਥਮ ਭਏ ਬਾਬਰ ਚਵਗੱਤਾ। ਸ੍ਰੀ ਨਾਨਕ ਤਿਨ ਕੋ ਬਰ ਦਿੱਤਾ॥ ੨੬॥

ਪਹਿਲੇ ਬਾਦਸ਼ਾਹਾਂ ਉਤੇ ਪਹਿਲੇ ਸਾਰੇ ਗੁਰੂ ਸਾਹਿਬਾਨ ਮਿਹਰਬਾਨ ਸਨ, ਇਸ ਗੁਰੂ ਜੀ ਦੀ ਤੁਹਾਡੇ ਉਤੇ ਕਿਰਪਾ ਹੈ। ਸਭ ਤੋਂ ਪਹਿਲਾਂ ਬਾਦਸ਼ਾਹ ਬਾਬਰ ਚੁਗੱਤਾ ਹੋਇਆ ਹੈ, ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਨ੍ਹਾਂ ਨੂੰ ਵਰ ਦਿੱਤਾ ਸੀ॥ ੨੬॥

ਅਜ਼ਮਤਿ ਪਿਖਿ ਕਰਿ ਭੰਗ ਚਢਾਈ। ਪੁਸ਼ਤਨਿ ਕੀ ਪਤਿਸ਼ਾਹਤਿ ਪਾਈ।
ਬਹੁਰ ਹੁਮਾਉ ਸ਼ਾਹੁ ਪਰਬੀਨ। ਛੀਨਿ ਸਲੇਮਸ਼ਾਹ ਛਿਤ ਲੀਨਿ॥ ੨੭॥

ਕਰਾਮਾਤ ਵੇਖ ਕੇ ਚੜ੍ਹਾਈ ਛੱਡ ਦਿੱਤੀ ਤੇ ਕਈ ਪੁਸ਼ਤਾਂ ਦੀ ਪਾਤਸ਼ਾਹੀ ਪ੍ਰਾਪਤ ਕਰ ਲਈ। ਫਿਰ ਪਰਬੀਨ ਬਾਦਸ਼ਾਹ ਹਮਾਯੂੰ ਬਾਦਸ਼ਾਹ ਹੋਏ ਹਨ, ਸ਼ੇਰ ਸ਼ਾਹ ਸੂਰੀ ਨੇ ਉਸ ਪਾਸੋਂ ਬਾਦਸ਼ਾਹੀ ਖੋਹ ਲਈ ਸੀ॥੨੭॥

ਚਲਜੋ ਵਲਾਇਤ ਮਗ ਤਿਸ ਗਯੋ। ਸ਼੍ਰੀ ਗੁਰੁ ਅੰਗਦ ਜਿਸ ਥਲ ਭਯੋ।
ਸ਼੍ਰੀ ਨਾਨਕ ਗਾਦੀ ਪਰ ਥਿਰੈ। ਗ੍ਰਾਮ ਖਡੂਰ ਬਾਸ ਕੋ ਕਰੇ॥ ੨੮॥

ਜਦ ਦੇਸ਼ ਛੱਡ ਕੇ ਵਾਪਸ ਜਾਣ ਲੱਗਾ ਤਾਂ ਰਾਹ ਵਿਚ ਜਿਥੇ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਸਥਾਨ ਸੀ, ਜਿਨ੍ਹਾਂ ਨੂੰ ਗੁਰੂ ਨਾਨਕ ਦੇਵ ਜੀ ਨੇ ਆਪਣੇ ਥਾਂ ਗੱਦੀ ਤੇ ਬਿਠਾਇਆ ਸੀ, ਉਸ ਸਮੇਂ ਉਹ ਖਡੂਰ ਪਿੰਡ ਵਿਚ ਰਹਿ ਰਹੇ ਸਨ॥੨੮॥

ਬਰ ਹਿਤ ਗਯੋ ਰਹਜੋ ਢਿਗ ਖਰਜੋ। ਕਿਤਿਕ ਕਾਲ ਬੀਤਜੋ ਥਕ ਪਰਜੋ।
ਗੁਰੂ ਬਾਰਿਕਨਿ ਸੰਗ ਰਚਿ ਰਹੇ। ਪਾਤਿਸ਼ਾਹ ਸੰਗ ਨਹਿਂ ਕਿਛੁ ਕਹੇ॥ ੨੯॥

ਵਰ ਲੈਣ ਵਾਸਤੇ ਗਿਆ ਤਾਂ ਕਾਫੀ ਦੇਰ ਗੁਰੂ ਜੀ ਪਾਸ ਖੜਾ ਰਿਹਾ, ਕਾਫੀ ਸਮਾਂ ਬੀਤ ਗਿਆ ਤਾਂ ਖਲੋਤਾ ਖਲੋਤਾ ਥੱਕ ਗਿਆ, ਉਸ ਸਮੇਂ ਗੁਰੂ ਜੀ ਬੱਚਿਆਂ ਨੂੰ ਪੜ੍ਹਾ ਰਹੇ ਸਨ, ਬਾਦਸ਼ਾਹ ਨਾਲ ਉਹ ਕੁਝ ਨਾ ਬੋਲੇ॥੨੯॥

ਉਰ ਸ਼ਰਧਾ ਪਰਖਨਿ ਕੇ ਹੇਤੁ। ਨਹਿਂ ਬੋਲੇ ਗੁਰੁ ਕ੍ਰਿਪਾ ਨਿਕੇਤ।
ਸ਼ਾਹੁ ਰਿਦੇ ਰਿਸ ਕੋ ਉਪਜਾਈ। ਮਮ ਦਿਸ਼ਿ ਨਹੀਂ ਦ੍ਰਿਸ਼ਟਿ ਕੋ ਲਾਈ॥੩੦॥

ਹਮਾਯੂੰ ਦੇ ਦਿਲ ਵਿਚ ਸ਼ਰਧਾ ਪਰਖਣ ਵਾਸਤੇ, ਕਿਰਪਾ ਦੇ ਘਰ ਗੁਰੂ ਜੀ ਉਸ ਨਾਲ ਕੁਝ ਨਾ ਬੋਲੇ। ਬਾਦਸ਼ਾਹ ਦੇ ਦਿਲ ਵਿਚ ਗੁੱਸੇ ਨੂੰ ਪੈਦਾ ਕੀਤਾ, ਬਾਦਸ਼ਾਹ ਸੋਚਣ ਲੱਗਾ ਮੇਰੇ ਵੱਲ ਵੇਖਦੇ ਹੀ ਨਹੀਂ ਹਨ॥੩੦॥

**ਨਿਕਟ ਬਿਠਾਵਨਿ ਕਹਿ ਸਨਮਾਨੈ। ਸੋ ਤੌ ਰਹਜੋ, ਕਹਾਂ ਇਹ ਠਾਨੈ।**
**ਕਰਜੋ ਹੰਕਾਰ ਨ ਜਾਨਹਿ ਸ਼ਾਹੂ। ਧਰਜੋ ਦਸਤ ਅਸਿ ਕਬਜੇ ਮਾਂਹੂ॥ ੩੧॥**

ਮੈਨੂੰ ਪਾਸ ਬਿਠਾ ਕੇ ਸਨਮਾਨਿਤ ਨਹੀ ਕੀਤਾ ਹੈ, ਖਬਰੇ ਇਨ੍ਹਾਂ ਆਪਣੇ ਆਪ ਨੂੰ ਕੀ ਸਮਝਿਆ ਹੈ। ਇਨ੍ਹਾਂ ਨੇ ਹੰਕਾਰ ਕੀਤਾ ਹੈ, ਮੈਨੂੰ ਬਾਦਸ਼ਾਹ ਨੂੰ ਕੁਝ ਨਹੀਂ ਸਮਝਿਆ ਹੈ। ਇਹ ਸੋਚ ਕੇ ਤਲਵਾਰ ਦੀ ਮੁਠੀ ਤੇ ਹੱਥ ਧਰਿਆ॥੩੧॥

**ਖੈਂਚਿ ਪ੍ਰਹਾਰੋਂ ਦੋਧਰ ਕਰੌਂ। ਥਿਰੌਂ ਨ ਪੁਨ, ਮਾਰਗ ਚਲਿ ਪਰੌਂ।**
**ਖੜਗ ਮੁਸ਼ਟ ਸੋਂ ਕਰ ਲਗਿ ਰਹਜੋ। ਛੁਟਹਿ ਨ ਨਿਕਸਹਿ ਬਲ ਕਰਿ ਲਹਜੋ॥੩੨॥**

ਮੈਂ ਤਲਵਾਰ ਖਿੱਚ ਕੇ ਇਨ੍ਹਾਂ ਦੇ ਦੋ ਟੁਕੜੇ ਕਰ ਦਿੰਦਾ ਹਾਂ, ਫਿਰ ਏਥੇ ਖੜਾ ਨਹੀਂ ਹੋਵਾਂਗਾ, ਆਪਣੇ ਰਸਤੇ ਪੈ ਜਾਵਾਂਗਾ। ਪਰ ਹੱਥ ਤਲਵਾਰ ਦੀ ਮੁਠੀ ਨਾਲ ਹੀ ਚਿੰਬੜ ਗਿਆ। ਨਾ ਹੱਥ ਮੁੱਠੀ ਨਾਲੋਂ ਲੱਥਦਾ ਸੀ ਤੇ ਨਾ ਹੀ ਤਲਵਾਰ ਮਿਆਨ ਵਿਚੋਂ ਨਿਕਲਦੀ ਸੀ॥੩੨॥

**ਬਹੁਰਿ ਬਿਨੈ ਕਰਿ ਚਹਿ ਬਖਸ਼ਾਵਨਿ। ਬੋਲੇ ਸ੍ਰੀ ਅੰਗਦ ਜਸੁ ਪਾਵਨ।**
**ਖੜਗ ਮੁਸ਼ਟ ਪਰ ਧਰਿ ਕਰਿ ਹਾਥ। ਹਤਨਿ ਚਹਤਿ ਹਮ ਕੋਸ ਰਿਸ ਸਾਥ॥੩੩॥**

ਫਿਰ ਬੇਨਤੀ ਕਰਕੇ ਆਪਣੇ ਆਪ ਨੂੰ ਬਖਸ਼ਾਉਣ ਲੱਗਾ, ਫਿਰ ਗੁਰੂ ਅੰਗਦ ਦੇਵ ਜੀ ਬੋਲੇ, "ਤਲਵਾਰ ਦੀ ਮੁੱਠੀ ਉਤੇ ਹੱਥ ਧਰ ਕੇ, ਸਾਨੂੰ ਗੁੱਸੇ ਵਿਚ ਆ ਕੇ ਮਾਰਨਾ ਚਾਹੁੰਦਾ ਸੀ॥੩੩॥

**ਨਹੀਂ ਸਲੇਮ ਸ਼ਾਹ ਪਰ ਕੋਪਾ। ਦਿਯੋ ਨਿਕਾਸ ਮਹਾਂ ਰਣ ਰੋਪਾ।**
**ਖੜਗ ਮੁਸ਼ਟ ਜੇ ਧਰਤਿ ਨ ਕਰ ਕੋ। ਅਬਿ ਹੀ ਲੇਤਿ ਰਾਜ ਬਡ ਧਰ ਕੋ॥੩੪॥**

ਇਹ ਗੁੱਸਾ ਤੂੰ ਸ਼ੇਰ ਸ਼ਾਹ ਸੂਰੀ ਉਤੇ ਕਿਉਂ ਨਹੀਂ ਕੱਢਿਆ, ਉਸ ਨੇ ਮਹਾਨ ਯੁੱਧ ਕਰਕੇ ਤੈਨੂੰ ਦੇਸ਼ ਵਿਚੋਂ ਕੱਢ ਦਿੱਤਾ ਹੈ। ਜੇ ਤਲਵਾਰ ਦੀ ਮੁੱਠੀ ਉਤੇ ਹੱਥ ਨਾ ਰੱਖਦੇ ਤਾਂ ਭਾਵੇਂ ਅੱਜ ਹੀ ਰਾਜ ਪ੍ਰਾਪਤ ਕਰ ਲੈਂਦੇ॥ ੩੪॥

**ਤਊ ਆਸ ਧਰਿ ਚਲਿ ਢਿਗ ਆਵਾ। ਗਮਨਹੁ ਅਬਹਿ ਵਲਾਇਤ ਥਾਵਾ।**
**ਲਸ਼ਕਰ ਬਡ ਸਕੇਲ ਚਲਿ ਆਵਹੁ। ਅਪਨੋ ਰਾਜ ਨਿਸੰਸੈ ਪਾਵਹੁ'॥ ੩੫॥**

ਫਿਰ ਵੀ ਤੁਸੀਂ ਆਸ ਲਾ ਕੇ ਮੇਰੇ ਪਾਸ ਆਏ ਹੋ, ਹੁਣ ਤਾਂ ਇਕ ਵਾਰ ਵਾਪਸ ਆਪਣੇ ਦੇਸ਼ ਵਿਚ ਜਾਵੋ ਅਤੇ ਵੱਡੀ ਫੌਜ ਇਕੱਠੀ ਕਰਕੇ ਲਿਆਵੋ, ਕਿਸੇ ਸ਼ੱਕ ਤੋਂ ਬਗੈਰ ਆਪਣਾ ਰਾਜ ਪ੍ਰਾਪਤ ਕਰੋ" ॥੩੫॥

**ਇਸ ਮਹਿਂ ਕਾਰਣ ਹੈਂ ਬਡ ਐਸੇ। ਸ੍ਰੀ ਨਾਨਕ ਬਰ ਨਿਫਲ ਨ ਕੈਸੇ।**
**ਸ੍ਰੀ ਅੰਗਦ ਕੇ ਸੁਨਿ ਕਰਿ ਬੈਨ। ਬੰਦਨ ਕੀਨਸਿ ਲੱਜਿਤਿ ਨੈਨ॥ ੩੬॥**

ਇਸ ਵਿਚ ਵੱਡਾ ਕਾਰਨ ਇਹ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਦਾ ਵਰ ਨਿਸ਼ਫਲ ਨਹੀਂ ਹੁੰਦਾ ਹੈ। ਸ੍ਰੀ ਗੁਰੂ ਅੰਗਦ ਦੇਵ ਦੇ ਬਚਨ ਸੁਣ ਕੇ ਹਮਾਯੂੰ ਨੇ ਸ਼ਰਮਿੰਦੇ ਹੋ ਕੇ ਬੰਦਨਾ ਕੀਤੀ॥੩੬॥

**ਖੜਗ ਮੁਸ਼ਟ ਤੇ ਛੁਟਿ ਗਾ ਹਾਥ। ਚਢਿ ਗਮਨਜੋ ਤੂਰਨਤਾ ਸਾਥਿ।**
**ਜਾਇ ਵਲਾਇਤ ਲਸ਼ਕਰ ਲਜਾਯੋ। ਬਹੁਰ ਰਾਜ ਦਿੱਲੀ ਕਹੁ ਪਾਯੋ॥ ੩੭॥**

ਉਸੇ ਵੇਲੇ ਤਲਵਾਰ ਦੀ ਮੁੱਠੀ ਨਾਲੋਂ ਹੱਥ ਲੱਥ ਗਿਆ ਤੇ ਘੋੜੇ ਤੇ ਚੜ੍ਹ ਕੇ ਤੁਰਤ ਚਲਾ ਗਿਆ। ਆਪਣੇ ਦੇਸ਼ ਵਿਚ ਜਾ ਕੇ ਵੱਡਾ ਲਸ਼ਕਰ ਲੈ ਕੇ ਆਇਆ ਤੇ ਦੁਬਾਰਾ ਦਿੱਲੀ ਦਾ ਰਾਜ ਪ੍ਰਾਪਤ ਕੀਤਾ॥੩੭॥

ਤਿਨ ਕੇ ਸੁਤ ਅਕਬਰ ਪਤਿਸ਼ਾਹੂ। ਸ੍ਰੀ ਗੁਰੁ ਅਮਰਦਾਸ ਕੇ ਪਾਹੂ।
ਲੇਕਰਿ ਬਰ ਚਤੌਰ ਕੋ ਤੋਰਾ। ਗਮਨਿ ਕੀਨਿ ਪੁਨ ਲਵਪੁਰਿ ਓਰਾ॥ ੩੮॥

ਉਨ੍ਹਾਂ ਦੇ ਪੁੱਤਰ ਅਕਬਰ ਬਾਦਸ਼ਾਹ ਹੋਏ ਹਨ, ਉਹ ਸ੍ਰੀ ਗੁਰੂ ਅਮਰਦਾਸ ਦੇ ਪਾਸ ਗਏ ਸਨ, ਉਨ੍ਹਾਂ ਪਾਸੋਂ ਵਰ ਲੈ ਕੇ ਚਤੌੜ ਦਾ ਕਿਲ੍ਹਾ ਫ਼ਤਹਿ ਕੀਤਾ ਸੀ, ਫਿਰ ਲਾਹੌਰ ਵਲ ਗਏ ਸਨ॥੩੮॥

ਗੋਇੰਦਵਾਲ ਮਿਲਯੋ ਤਬਿ ਜਾਇ। ਗ੍ਰਾਮ ਪਰਗਨਾ ਭੇਟ ਚਢਾਇ।
ਬਿਨਤੀ ਕਹਿ ਪ੍ਰਸੰਨ ਬਹੁ ਕਰੇ। ਅਧਿਕ ਪ੍ਰੀਤਿ ਉਰ ਸ਼ਰਧਾ ਧਰੇ॥ ੩੯॥

ਗੋਇੰਦਵਾਲ ਜਾ ਕੇ ਗੁਰੂ ਅਮਰਦਾਸ ਜੀ ਨੂੰ ਮਿਲੇ ਸਨ, ਇਕ ਪਰਗਨੇ ਦੇ ਕਈ ਪਿੰਡ ਉਨ੍ਹਾਂ ਨੂੰ ਭੇਟ ਕੀਤੇ। ਬੇਨਤੀ ਕਰਕੇ ਬਹੁਤ ਪ੍ਰਸੰਨ ਕੀਤੇ ਤੇ ਆਪਣੇ ਹਿਰਦੇ ਵਿਚ ਬਹੁਤ ਪ੍ਰੀਤ ਧਾਰਨ ਕੀਤੀ॥੩੯॥

ਤਿਨ ਕੇ ਪੁੱਤ੍ਰ ਆਪ ਅਬਿ ਅਹੋ। ਪਿਤਾ ਪਿਤਾਮਾ ਕੇ ਸਮ ਰਹੋ।
ਕਰਹੁ ਪ੍ਰਸੰਨ ਲੇਹੁ ਬਰ ਆਛੇ। ਪੂਰਹਿਂ ਗੁਰੂ ਮਨੋਰਥ ਬਾਂਛੇ'॥ ੪੦॥

ਉਨ੍ਹਾਂ ਦੇ ਪੁੱਤਰ ਤੁਸੀਂ ਹੁਣ ਬਾਦਸ਼ਾਹ ਹੋ, ਤੁਹਾਨੂੰ ਵੀ ਪਿਤਾ ਪਿਤਾਮਾ ਵਾਂਗ ਹੀ ਰਹਿਣਾ ਚਾਹੀਦਾ ਹੈ। ਗੁਰੂ ਜੀ ਨੂੰ ਪ੍ਰਸੰਨ ਕਰਕੇ ਚੰਗਾ ਵਰ ਪ੍ਰਾਪਤ ਕਰੋ, ਗੁਰੂ ਜੀ ਮੂੰਹ ਨਾਲ ਹਰ ਮੰਗਿਆ ਮਨੋਰਥ ਪੂਰਾ ਕਰਨਗੇ"॥ ੪੦॥

ਜਹਾਂਗੀਰ ਸੁਨਿ ਬਹੁਤ ਪ੍ਰਸੰਨ। ਕਹਿ ਵਜ਼ੀਰ ਖਾਂ ਕੌ 'ਧੰਨਧੰਨ'।
ਦੀਨੋ ਬਹੁਮੋਲਾ ਸਿਰੁਪਾਇ। ਪੰਚ ਸਹੰਸਰ ਧਨ ਮੰਗਵਾਇ॥ ੪੧॥

ਜਹਾਂਗੀਰ ਸੁਣ ਕੇ ਬਹੁਤ ਪ੍ਰਸੰਨ ਹੋਇਆ, ਉਸ ਵਜ਼ੀਰ ਖਾਂ ਨੂੰ 'ਧੰਨ ਹੋ ਧੰਨ ਹੋ' ਕਿਹਾ। ਉਸ ਨੂੰ ਬਹੁਤ ਕੀਮਤੀ ਸਿਰੋਪਾ ਦਿੱਤਾ, ਪੰਜ ਹਜ਼ਾਰ ਰੁਪਏ ਮੰਗਵਾ ਕੇ ਦਿੱਤੇ॥੪੧॥

'ਉਚਰੀ ਬਾਤ ਅਪੂਰਬ ਨੀਕੀ। ਮਹਿਦ ਸੁਖਦ ਸਦ ਹੀ ਪ੍ਰਿਯ ਜੀ ਕੀ।
ਬਿਨੈ ਕਰਹੁ ਅਬਿ ਲੇ ਕਰਿ ਆਵਹੁ। ਬਿਨਾ ਬਿਲਮ ਗੁਰੁ ਨਿਕਟ ਸਿਧਾਵਹੁ' ॥੪੨॥

"ਤੂੰ ਬੜੀ ਅਸਚਰਜ ਚੰਗੀ ਗੱਲ ਕਹੀ ਹੈ, ਬਹੁਤ ਸੁੱਖ ਪ੍ਰਾਪਤ ਹੋਇਆ ਹੈ ਤੇ ਦਿਲ ਨੂੰ ਬਹੁਤ ਪਿਆਰੀ ਲੱਗੀ ਹੈ। ਹੁਣ ਬੇਨਤੀ ਕਰਕੇ ਉਨ੍ਹਾਂ ਨੂੰ ਲੈ ਕੇ ਆਵੋ, ਕਿਸੇ ਦੇਰ ਤੋਂ ਬਗੈਰ ਗੁਰੂ ਜੀ ਪਾਸ ਪਹੁੰਚ ਜਾਵੋ" ॥੪੨॥

ਹਜ਼ਰਤ ਰੁਖ਼ ਵਜ਼ੀਰ ਖਾਂ ਹੇਰਿ। ਚਢਿ ਤੁਰੰਗ ਗਮਨਜੋ ਬਿਨ ਦੇਰ।
ਜੇ ਕੈਦੀ ਮਹਿਪਾਲਕ ਸਾਰੇ। ਸੁਨੀ ਸ਼ਾਹੁ ਨੇ ਗੁਰੂ ਹਕਾਰੇ॥ ੪੩॥

ਬਾਦਸ਼ਾਹ ਦਾ ਰੁੱਖ ਵੇਖ ਕੇ, ਵਜ਼ੀਰ ਖਾਂ ਘੋੜੇ ਤੇ ਚੜ੍ਹ ਕੇ ਕਿਸੇ ਦੇਰ ਤੋਂ ਬਗੈਰ ਚਲ ਪਿਆ। ਜਿਹੜੇ ਕੈਦੀ ਰਾਜੇ ਸਨ, ਉਨ੍ਹਾਂ ਨੇ ਜਦ ਸੁਣਿਆ ਕਿ ਗੁਰੂ ਜੀ ਨੂੰ ਬਾਦਸ਼ਾਹ ਨੇ ਬੁਲਾਇਆ ਹੈ॥੪੩॥

ਚਿੰਤਾਤੁਰ ਉਰ ਬਜਾਕੁਲ ਹੋਏ। ਛੋਰਿ ਧੀਰ ਮਨ ਸ਼ੋਕ ਪਰੋਏ।
ਹੁਇ ਇਕੱਤ੍ਰ ਸਗਰੇ ਚਲਿ ਆਏ। ਕਰਿ ਦਰਸ਼ਨ ਪਾਇਨਿ ਲਪਟਾਏ॥ ੪੪॥

ਉਹ ਫਿਕਰਮੰਦ ਹੋ ਕੇ ਦਿਲ ਵਿਚ ਬੜੇ ਵਿਆਕੁਲ ਹੋ ਗਏ, ਧੀਰਜ ਛੱਡ ਕੇ ਦੁਖ ਨਾਲ ਪਰੋਏ ਗਏ। ਸਾਰੇ ਇਕੱਠੇ ਹੋ ਕੇ ਚੱਲ ਕੇ ਆਏ, ਗੁਰੂ ਜੀ ਦੇ ਦਰਸ਼ਨ ਕਰਕੇ ਚਰਨਾਂ ਨਾਲ ਜੁੜ ਗਏ॥੪੪॥

ਦੋ ਕਰ ਜੋਰਿ ਅਗਾਰੀ ਖਰੇ। ਨੰਮ੍ਰਿ ਹੋਇ ਕਿਨ ਸਿਰ ਧਰ ਧਰੇ।
ਦੀਨ ਬਚਨ ਘਿਘਿਆਵਤਿ ਕੋਈ। 'ਸ੍ਰੀ ਗੁਰ ਤੁਮ ਤੇ ਬਡੋ ਨ ਹੋਈ॥ ੪੫॥

ਦੋਵੇਂ ਹੱਥ ਜੋੜ ਕੇ ਅੱਗੇ ਖੜੇ ਹੋ ਗਏ, ਸਨਿਮਰ ਹੋ ਕੇ ਸਿਰ ਧਰਤੀ ਉਤੇ ਧਰ ਦਿੱਤੇ। ਬਹੁਤ ਦੀਨ ਹੋ ਕੇ ਗਲਾ ਭਰ ਕੇ ਬੋਲੇ, "ਸ੍ਰੀ ਗੁਰੂ ਜੀ ਤੁਹਾਥੋਂ ਵੱਡਾ ਕੋਈ ਨਹੀਂ ਹੈ॥੪੫॥

ਕੋ ਹਮ ਕੋ ਕਬਿ ਆਨਿ ਛੁਟਾਵੈ। ਰੱਛਕ ਤੁਮ ਬਿਨ ਅਪਰ ਨ ਪਾਵੈਂ।
ਸ੍ਰੀ ਕਰਤਾਰ ਕ੍ਰਿਪਾਲੁ ਕਹੰਤੇ। ਤਿਨ ਸਰੂਪ ਹਮ ਤੁਮਹਿਂ ਲਖੰਤੇ॥ ੪੬॥

ਕੌਣ ਕਦ ਆ ਕੇ ਸਾਨੂੰ ਛੁਡਾਵੇਗਾ, ਤੁਹਾਥੋਂ ਬਗੈਰ ਹੋਰ ਕਿਸੇ ਨੂੰ ਰਖਵਾਲਾ ਨਹੀਂ ਸਮਝਦੇ ਹਾਂ। ਸ੍ਰੀ ਕਰਤਾਰ ਨੂੰ ਕਿਰਪਾਲੂ ਕਹਿੰਦੇ ਹਨ, ਅਜੇਹਾ ਕਿਰਪਾਲੂ ਸਰੂਪ ਅਸੀਂ ਤੁਹਾਨੂੰ ਹੀ ਸਮਝਦੇ ਹਾਂ॥੪੬॥

ਸ਼ਰਨਿ ਪਰੇ ਕੀ ਲਾਜ ਨਿਬਾਹੋ। ਦਾਨ ਅਭੈਤਾ ਦਿਹੁ ਉਤਸਾਹੋ।
ਦੀਨਨਿ ਪਰ ਦਯਾਲੁ ਕੀ ਬਾਨ। ਬਿਰਦ ਗ਼ਰੀਬ ਨਿਵਾਜ ਮਹਾਨ॥ ੪੭॥

ਸ਼ਰਨ ਪਿਆਂ ਦੀ ਹੁਣ ਲਾਜ ਰੱਖੋ, ਅਭੈਤਾ ਦਾ ਦਾਨ ਦੇ ਕੇ ਉਤਸ਼ਾਹਤ ਕਰੋ। ਗਰੀਬਾਂ ਉਤੇ ਹਮੇਸ਼ਾ ਦਇਆ ਕਰਦੇ ਹੋ, ਗਰੀਬ ਨਿਵਾਜ਼ ਹੋਣਾ ਆਪ ਜੀ ਦਾ ਧਰਮ ਹੈ॥੪੭॥

ਬਿਨ ਗੁਨੁ ਗਜ ਅਰਾਧਨਾ ਕਰੀ। ਨਗਨ ਚਰਨ ਧਾਏ ਪ੍ਰਭੁ ਹਰੀ।
ਸ੍ਰੀ ਗੁਰੁ ਸਰਬ ਭਾਂਤਿ ਸਮਰੱਥ। ਭੰਜਨ ਰਚਨਿ ਆਪਿ ਕੇ ਹੱਥ॥ ੪੮॥

ਕਿਸੇ ਗੁਣ ਤੋਂ ਬਗੈਰ ਹਾਥੀ ਨੇ ਪ੍ਰਭੂ ਪਾਸ ਆਰਾਧਨਾ ਕੀਤੀ, ਪ੍ਰਭੂ ਜੀ ਨੰਗੇ ਪੈਰੀਂ ਉਸ ਨੂੰ ਬਚਾਉਣ ਵਾਸਤੇ ਦੌੜੇ। ਹੇ ਗੁਰੂ ਜੀ! ਤੁਸੀਂ ਹਰ ਪ੍ਰਕਾਰ ਸਮਰੱਥ ਹੋ, ਬਣਾਉਣਾ, ਮਾਰਨਾ ਆਪ ਜੀ ਦੇ ਹੱਥ ਵਿਚ ਹੈ॥੪੮॥

ਤੁਮ ਤੇ ਹੁਇ ਹਮ ਕੈਦ ਖਲਾਸੀ। ਅਪਰ ਸਭਿਨਿ ਤੇ ਭਏ ਨਿਰਾਸੀ।
ਬੈਸ ਬਿਤਾਇ ਬੀਚ ਹੀ ਮਰੈਂ। ਤੁਮ ਤੇ ਛੁਟਹਿਂ ਆਸ ਹਮ ਧਰੈਂ॥ ੪੯॥

ਤੁਹਾਡੇ ਪਾਸੋਂ ਹੀ ਸ਼ਾਡੀ ਕੈਦ ਵਿਚੋਂ ਖਲਾਸੀ ਹੋ ਸਕਦੀ ਹੈ, ਹੋਰ ਸਾਰਿਆਂ ਵਲੋਂ ਸਾਨੂੰ ਨਿਰਾਸਤਾ ਮਿਲੀ ਹੈ। ਸਾਰੀ ਉਮਰ ਇਸ ਕੈਦ ਵਿਚ ਰਹਿ ਕੇ ਹੀ ਮਰ ਜਾਵਾਂਗੇ, ਤੁਹਾਡੇ ਪਾਸੋਂ ਹੀ ਅਸੀਂ ਛੁਟਕਾਰੇ ਦੀ ਆਸ ਲਾਈ ਹੈ"॥੪੯॥

ਇੱਤਜਾਦਿਕ ਕਹਿ ਬਿਨੈ ਬਡੇਰੀ। ਕ੍ਰਿਪਾ ਦ੍ਰਿਸ਼ਟਿ, ਸੁਨਿ ਸਤਿਗੁਰੁ, ਹੇਰੀ।
ਦਈ ਧੀਰ ਜੇਤੇ ਨਰ ਨਾਥ। 'ਤੁਮ ਕੋ ਰਾਖਹਿੰਗੇ ਹਮ ਸਾਥ॥ ੫੦॥

ਇੱਤਿਆਦਿ ਕਹਿ ਕੇ ਬਹੁਤ ਬੇਨਤੀ ਕੀਤੀ, ਇਹ ਸੁਣ ਕੇ ਗੁਰੂ ਜੀ ਨੇ ਕਿਰਪਾ-ਦ੍ਰਿਸ਼ਟੀ ਨਾਲ ਵੇਖਿਆ। ਜਿੰਨੇ ਵੀ ਰਾਜੇ ਨਾਲ ਸਨ ਸਭ ਨੂੰ ਧੀਰਜ ਦਿੱਤਾ, "ਤੁਹਾਨੂੰ ਅਸੀਂ ਆਪਣੇ ਨਾਲ ਰੱਖਾਂਗੇ॥੫੦॥

ਸੰਗ ਲੇਯ ਸਭਿ ਨਿਕਸਨਿ ਕਰੈਂ। ਨਤੁ ਹਮ ਭੀ ਇਸ ਹੀ ਥਲ ਥਿਰੈਂ।
ਕਰਿ ਹੈਂ ਸਭਿ ਕੀ ਬੰਦ ਖਲਾਸਿ। ਸਿਮਰਹੁ ਸੱਤਿਨਾਮ ਸੁਖਰਾਸਿ'॥ ੫੧॥

ਸਾਰਿਆਂ ਨੂੰ ਨਾਲ ਲੈ ਕੇ ਏਥੋਂ ਨਿਕਲਾਂਗਾ, ਨਹੀਂ ਤਾਂ ਮੈਂ ਵੀ ਇਸ ਥਾਂ ਹੀ ਪਿਆ ਰਹਾਂਗਾ। ਸਾਰਿਆਂ ਦੀ ਬੰਦ-ਖਲਾਸੀ ਕਰਦਾ ਹਾਂ, ਤੁਸੀਂ ਸੁਖਾਂ ਦੀ ਰਾਸ ਸਤਿਨਾਮ ਦਾ ਸਿਮਰਨ ਕਰੋ"॥੫੧॥

ਸੁਨਤਿ ਨਰਿੰਦ੍ਰ ਬਿਲੰਦ ਅਨੰਦੇ। 'ਅਟਲ ਬਚਨ ਜਗ ਬੰਦ ਮੁਕੰਦੇ'।
ਭਈ ਖੁਸ਼ੀ ਜਨੁ ਨਿਕਰੇ ਕੈਦਿ। ਬੈਠੇ ਛੂ ਟਨਿ ਧਾਰਿ ਉਮੈਦ॥ ੫੨॥

ਇਹ ਸੁਣ ਕੇ ਰਾਜੇ ਬਹੁਤ ਪ੍ਰਸੰਨ ਹੋਏ, "ਜਗਤ ਦੇ ਬੰਦਨਾਂ ਨੂੰ ਕੱਟਣ ਵਾਲੇ ਦੇ ਇਹ ਅੱਟਲ ਬਚਨ ਹਨ" ਏਨੇ ਪ੍ਰਸੰਨ ਹੋ ਗਏ ਜਿਵੇਂ ਕੈਦ ਵਿਚੋਂ ਬਾਹਰ ਨਿਕਲ ਗਏ ਹੋਣ, ਛੁਟਕਾਰੇ ਦੀ ਉਮੀਦ ਧਾਰ ਕੇ ਬੈਠ ਗਏ॥੫੨॥

*ਚੌਥੀ ਰਾਸ ਦਾ ਤ੍ਰੇਹਠਵਾਂ ਅਧਿਆਇ ਸਮਾਪਤ ਹੋਇਆ॥ ੬੩॥*



# ਅਧਿਆਇ ਚੌਹਠਵਾਂ

### *ਪੀਰ ਮੀਆਂ ਮੀਰ ਤੇ ਜਹਾਂਗੀਰ ਮੇਲ*

*ਦੋਹਰਾ-* **ਜਬਿ ਵਜ਼ੀਰ ਖਾਂ ਚਢਿ ਗਯੋ, ਬਹੁਤ ਬਰਖ ਕੋ ਪੀਰ।**
**ਆਯੋ ਪੁਰਿ ਕੇ ਨਿਕਟ, ਸੁਨਿ ਗਯੋ ਸ਼ਾਹੁ ਤਿਸ ਤੀਰ॥ ੧॥**

ਜਦ ਵਜ਼ੀਰ ਖਾਂ ਗਵਾਲੀਅਰ ਵਲ ਚਲਾ ਗਿਆ ਤਾਂ ਜਦ ਬਾਦਸ਼ਾਹ ਨੂੰ ਪਤਾ ਲੱਗਾ ਕਿ ਸ਼ਹਿਰ ਦੇ ਨੇੜੇ ਬੜੇ ਬਜ਼ੁਰਗ ਪੀਰ ਮੀਆਂ ਮੀਰ ਜੀ ਆਏ ਹਨ ਤਾਂ ਬਾਦਸ਼ਾਹ ਉਨ੍ਹਾਂ ਨੂੰ ਮਿਲਣ ਵਾਸਤੇ ਗਿਆ॥੧॥

*ਚੌਪਈ-* **ਮਹਾਂ ਬ੍ਰਿੱਧ ਜਰਜਰੀ ਸਰੀਰ। ਅੰਤਰ ਬ੍ਰਿਤੀ ਰਹਤਿ ਧਰਿ ਧੀਰ।**
**ਜੁਗ ਭੌਹਨਿ ਕੇ ਰੋਮ ਬਿਸਾਲਾ। ਭਏ ਸੁਪੈਦ ਝੁਕੇ ਝਪਿ ਜਾਲਾ॥੨॥**

ਉਹ ਬਹੁਤ ਬ੍ਰਿੱਧ ਹੋਏ ਸਨ ਤੇ ਸਰੀਰ ਬਹੁਤ ਕਮਜ਼ੋਰ ਹੋ ਗਿਆ ਸੀ। ਸਦਾ ਹੀ ਧੀਰਜ ਧਾਰ ਕੇ ਅੰਤਰਬ੍ਰਿਤੀ ਰਖਦੇ ਸਨ। ਉਨ੍ਹਾਂ ਦੇ ਭਰਵੱਟਿਆਂ ਦੇ ਵਾਲ ਸਫੈਦ ਹੋ ਕੇ ਝਿੰਮਣੀਆਂ ਤਕ ਝੁਕੇ ਹੋਏ ਸਨ॥੨॥

**ਮੁੱਦ੍ਰਿਤ ਲੋਚਨ ਊਪਰਿ ਛਾਏ। ਬੋਲੈ ਕਬਹੂੰ ਬਹੁਤ ਬੁਲਾਏ।**
**ਜੋਰ ਜੋਗ ਕੇ ਬੈਸ ਬਿਸਾਲ। ਰਾਖਯੋ ਨਿਜ ਸਰੀਰ ਚਿਰ ਕਾਲ॥ ੩॥**

ਦੋਹਾਂ ਅੱਖਾਂ ਦੇ ਉਪਰ ਛਾਏ ਹੋਏ ਸਨ। ਬਹੁਤ ਬੁਲਾਉਣ ਨਾਲ ਕਦੀ-ਕਦੀ ਬੋਲਦੇ ਸਨ। ਜੋਗ ਦੇ ਜ਼ੋਰ ਨਾਲ ਬੜੀ ਵੱਡੀ ਉਮਰ ਹੋ ਗਈ ਸੀ ਤੇ ਆਪਣੇ ਸਰੀਰ ਨੂੰ ਵੱਡੀ ਉਮਰ ਤਕ ਕਾਇਮ ਰਖਿਆ ਸੀ॥੩॥

**ਵਹਿਰ ਜਗਤ ਤੇ ਬ੍ਰਿੱਤਿ ਉਠਾਈ। ਲੇਤਿ ਅਨੰਦ ਰਸ ਰਿਦੇ ਟਿਕਾਈ।**
**ਜੇਤਿਕ ਸ਼ਾਹੁ ਭਏ ਤਿਨ ਆਗੇ। ਰਾਖਿ ਅਦਬ ਪਦ ਪੰਕਜ ਲਾਗੇ॥੪॥**

ਜਗਤ ਵਾਲੇ ਪਾਸਿਓਂ, ਉਨ੍ਹਾਂ ਬਾਹਰਲੀ ਬ੍ਰਿਤੀ ਹਟਾ ਲਈ ਸੀ, ਅੰਤਰ ਰਸ ਨੂੰ ਹਿਰਦੇ ਵਿਚ ਟਿਕਾ ਕੇ ਅਨੰਦ ਲੈਂਦੇ ਸਨ। ਜਿੰਨੇ ਵੀ ਬਾਦਸ਼ਾਹ ਉਨ੍ਹਾਂ ਦੇ ਸਮੇਂ ਵਿਚ ਹੋਏ ਸਨ, ਉਹ ਬੜੇ ਅਦਬ ਨਾਲ ਉਨ੍ਹਾਂ ਦੇ ਚਰਨਾਂ ਨਾਲ ਲੱਗਦੇ ਸਨ॥੪॥

**ਚਢਹਿ ਪਾਲਕੀ ਪਰ ਅਸਵਾਰੀ। ਸ਼ਾਹੁ ਚਲਹਿ ਪਦ ਸਾਥ ਅਗਾਰੀ।**
**ਬਹੁ ਸ਼ਰਧਾ ਰਾਖਤਿ ਉਰ ਮਾਹੀ। ਗਯੋ ਸ਼ਾਹੁ ਤਬਿ ਤਿਸ ਕੇ ਪਾਹੀ॥੫॥**

ਉਹ ਪਾਲਕੀ ਤੇ ਚੜ੍ਹ ਕੇ ਪਿਛੇ-ਪਿਛੇ ਜਾਂਦੇ ਸਨ ਤੇ ਬਾਦਸ਼ਾਹ ਪੈਦਲ ਅੱਗੇ-ਅੱਗੇ ਚਲਦੇ ਸਨ। ਦਿਲ ਵਿਚ ਬਹੁਤ ਸ਼ਰਧਾ ਰਖਦੇ ਸਨ, ਬਾਦਸ਼ਾਹ ਫਿਰ ਉਸ ਦੇ ਪਾਸ ਗਿਆ॥੫॥

**ਕਰੀ ਬੰਦਗੀ ਬੈਠਯੋ ਜਾਈ। ਸਰਬ ਨਰਨਿ ਕੀ ਭੀਰ ਹਟਾਈ।**
**ਜਹਾਂਗੀਰ ਇਕ, ਦੂਜੋ ਪੀਰ। ਅਪਰ ਨ ਰਾਖਯੋ ਅਪਨੇ ਤੀਰ॥ ੬॥**

ਬਾਦਸ਼ਾਹ ਬੰਦਗੀ ਕਰਕੇ ਪਾਸ ਬੈਠ ਗਿਆ, ਸਾਰੇ ਮਨੁੱਖਾਂ ਦੀ ਭੀੜ ਨੂੰ ਹਟਾ ਦਿੱਤਾ। ਜਹਾਂਗੀਰ ਨੇ ਕਿਸੇ ਹੋਰ ਦੂਸਰੇ ਪੀਰ ਨੂੰ ਆਪਣੇ ਪਾਸ ਨਹੀਂ ਸੀ ਰਖਿਆ॥੬॥

ਬੂਝਤਿ ਭਯੋ 'ਸੰਤ ਕੇ ਲੱਛਨ। ਕਹੋ ਪੀਰ ਜੀ ਹੈ. ਜੋ ਬਿਚੱਛਨ।
ਜਿਸ ਤੇ ਸੁਖੀ ਰਹੈ ਤਜਿ ਸ਼ੋਕ। ਹੋਤਿ ਨ ਦੀਨ ਦੋਨ ਹੂੰ ਲੋਕ'॥ ੭॥

ਬਾਦਸ਼ਾਹ ਪੁਛਣ ਲੱਗਾ, "ਹੇ ਪੀਰ ਜੀ! ਪੂਰਨ ਸੰਤ ਦੇ ਕੀ ਲੱਛਣ ਹਨ, ਜਿਹੜੇ ਵਿਲੱਖਣ ਹਨ ਉਨ੍ਹਾਂ ਬਾਰੇ ਮੈਨੂੰ ਦੱਸੋ। ਜਿਸ ਕਾਰਨ ਸਾਰੇ ਦੁੱਖ ਦੂਰ ਕਰਕੇ ਮੈਂ ਸੁਖੀ ਰਹਾਂ, ਜਿਸ ਕਾਰਨ ਦੋਹਾਂ ਹੀ ਲੋਕਾਂ ਵਿਚ ਦੀਨ ਨਾ ਹੋਵਾਂ"॥੭॥

ਕਹੈ ਪੀਰ 'ਸੁਨਿ ਸੰਤਨਿ ਭੂਖਨ। ਸਭਿ ਬਿਕਾਰ ਤੇ ਰਹੈ ਅਦੂਖਨ।
ਰੋਕ ਬਾਸ਼ਨਾ ਚਾਹ ਮਿਟਾਈ। ਭਏ ਅਚਾਹ ਏਕ ਲਿਵਲਾਈ॥ ੮॥

ਪੀਰ ਨੇ ਕਿਹਾ, "ਸੰਤਾਂ ਦੇ ਗੁਣਾਂ ਬਾਰੇ ਸੁਣੋ, ਉਹ ਸਾਰੇ ਵਿਕਾਰਾਂ ਤੋਂ ਬਗੈਰ ਰਹਿੰਦੇ ਹਨ। ਉਹ ਹਰ ਪ੍ਰਕਾਰ ਦੀ ਵਾਸ਼ਨਾ ਨੂੰ ਰੋਕ ਲੈਂਦੇ ਹਨ, ਤੇ ਹਰ ਪ੍ਰਕਾਰ ਦੀ ਚਾਹਤ ਮਿਟਾ ਲੈਂਦੇ ਹਨ। ਇਕ ਪ੍ਰਭੂ ਨਾਲ ਲਿਵ ਲਾ ਕੇ ਉਹ ਚਾਹਤ-ਰਹਿਤ ਹੋ ਜਾਂਦੇ ਹਨ॥੮॥

ਸੀਤਲ ਭਯੋ ਰਿਦਾ ਨਿਸ਼ਕਾਮ। ਸਹਜਾਬ੍ਰਿੱਤਿ ਇਸੀ ਕੋ ਨਾਮ।
ਜੀਵਨ ਮੁਕਤਿ ਅਵਸਥਾ ਏਹੀ। ਨਹਿਂ ਉਥਾਨ ਫੁਰਨੋ ਬਿਧਿ ਕੇਹੀ॥ ੯॥

ਉਨ੍ਹਾਂ ਦਾ ਨਿਸ਼ਕਾਮ ਹਿਰਦਾ ਸ਼ਾਂਤ ਰਹਿੰਦਾ ਹੈ, ਸਹਿਜ ਬ੍ਰਿਤੀ ਇਸ ਦਾ ਹੀ ਨਾਂ ਹੈ। ਇਹੀ ਜੀਵਨ-ਮੁਕਤ ਅਵਸਥਾ ਹੈ, ਕਿਸੇ ਪ੍ਰਕਾਰ ਵੀ ਫੁਰਨੇ ਨਹੀਂ ਉੱਠਦੇ ਹਨ॥੯॥

ਮ੍ਰਿਤਕ ਮਨਿੰਦ ਜਗਤ ਮਹਿਂ ਅਹੈ। ਸਭਿ ਰਸ ਤਜਿ ਆਤਮ ਰਸ ਲਹੈ।
ਚਿਦਾਨੰਦ ਮਹਿਂ ਪਾਇ ਬਸੇਰੇ। ਤ੍ਰਿਣ ਸਮ ਅਪਰ ਰਸਨਿ ਕੋ ਹੇਰੇ॥ ੧੦॥

ਇਕ ਮੁਰਦੇ ਵਾਂਗ ਜੱਗ ਵਿਚ ਰਹਿੰਦਾ ਹੈ, ਸਾਰੇ ਰਸ ਛੱਡ ਕੇ ਆਤਮ ਰਸ ਪੀਂਦਾ ਹੈ। ਚਿਦਾਨੰਦ ਵਿਚ ਵਾਸਾ ਕਰਦਾ ਹੈ ਤੇ ਹੋਰ ਰਸਾਂ ਨੂੰ ਤੀਲੇ ਸਮਾਨ ਜਾਣਦਾ ਹੈ॥੧੦॥

ਮਨ ਰਿਖੀਕ ਸਿਥਲੇਂ ਪਰ ਜਾਇਂ। ਜਗ ਬਰਤਣ ਸਹਿਜੇ ਸਿਧਿ ਪਾਇ।
ਜਤਨ ਜੋਰ ਤੇ ਕਰਹਿ ਨ ਕੋਇ। ਉਰ ਕੀ ਲਹਿਰ ਬਿਲੈ ਸਭਿ ਹੋਇਂ॥ ੧੧॥

ਮਨ ਦੀਆਂ ਇੰਦਰੀਆਂ ਸਿਥਲ ਪੈ ਜਾਂਦੀਆਂ ਹਨ। ਸੰਸਾਰ ਦੇ ਪਦਾਰਥ ਸੁਤੇ-ਸਿਧ ਹੀ ਪ੍ਰਾਪਤ ਹੁੰਦੇ ਜਾਂਦੇ ਹਨ। ਕੋਈ ਯਤਨ ਜ਼ੋਰ ਨਹੀਂ ਕਰਦਾ ਹੈ, ਦਿਲ ਦੀਆਂ ਲਹਿਰਾਂ ਦੂਰ ਹੋਈਆਂ ਹੁੰਦੀਆਂ ਹਨ॥ ੧੧॥

ਕਰਾਮਾਤ ਸਭਿ ਲੈਤਾ ਪਾਵੈ। ਫੁਰਨੋ ਹੋਇ ਨ ਕਹਾਂ ਲਗਾਵੈਂ।
ਤਿਨ ਅੰਤਰ ਬਲ ਬਡਿ ਹੁਇ ਜਾਵੈ। ਫੂਕ ਮਾਰਿ ਬ੍ਰਹਮਾਂਡ ਉਡਾਵੈਂ॥ ੧੨॥

ਸਭ ਪ੍ਰਕਾਰ ਦੀ ਕਰਾਮਾਤ ਪਾਉਂਦਾ ਹੈ, ਪਰ ਨਾ ਹੀ ਫੁਰਨਾ ਹੀ ਹੁੰਦਾ ਹੈ ਤੇ ਨਾ ਹੀ ਕਰਾਮਾਤ ਨੂੰ ਕਿਸੇ ਥਾਂ ਲਾਉਂਦਾ ਹੈ। ਉਨ੍ਹਾਂ ਅੰਦਰ ਬਹੁਤ ਵੱਡਾ ਬਲ ਆ ਜਾਂਦਾ ਹੈ, ਫੂਕ ਮਾਰ ਕੇ ਹੀ ਉਹ ਬ੍ਰਹਿਮੰਡ ਉਡਾ ਸਕਦੇ ਹਨ॥੧੨॥

ਸਸਿ ਸੂਰਜ ਕੇ ਡਕਰੇ ਕਰੈਂ। ਤਾਰੇ ਤੋਰਿ ਤੁਰਤ ਕਰਿਂ ਤਰੇ।
ਸੋ ਪਰੰਤੁ ਨਿਜ ਬ੍ਰਤ ਨਿਬਹਾਇਂ। ਪ੍ਰਥਮ ਜੁ ਫੁਰਨਾ ਦਯੋ ਮਿਟਾਇ॥ ੧੩॥

ਚੰਦ ਸੂਰਜ ਦੇ ਟੋਟੇ ਕਰ ਸਕਦੇ ਹਨ, ਤੁਰਤ ਤਾਰੇ ਤੋੜ ਕੇ ਹੱਥ ਵਿਚ ਫੜ ਸਕਦੇ ਹਨ। ਇਸ ਕਰਕੇ ਉਹ ਨਿਜੀ ਵਰਤ ਦਾ ਹੀ ਨਿਰਬਾਹ ਕਰਦੇ ਹਨ, ਪਹਿਲੇ ਫੁਰਨੇ ਨੂੰ ਮਿਟਾ ਦਿੰਦੇ ਹਨ॥੧੩॥

ਫੁਰਨਾ ਉਠਹਿ ਰਿਦੇ ਮਹਿਂ ਜਬੈ। ਅਸ ਪਦ ਤੇ ਉਥਾਨ ਹੁਇ ਤਬੈ।
ਨਿਜ ਫੁਰਨੇ ਪਰ ਥਿਰਤਾ ਧਾਰਿ। ਹੁਇ ਸੁਚੇਤ ਰਹਿਂ ਚੌਂਕੀਦਾਰ॥ ੧੪"

ਜਦ ਵੀ ਹਿਰਦੇ ਵਿਚ ਕੋਈ ਫੁਰਨਾ ਉਠਦਾ ਹੈ ਤਾਂ ਉਸ ਅੰਦਰਲੇ ਟਿਕੇ ਟਿਕਾਣੇ ਤੋਂ ਉੱਠ ਜਾਂਦੇ ਹਨ। ਨਿਜੀ ਫੁਰਨੇ ਤੇ ਸਥਿਰਤਾ ਧਾਰਨ ਕਰਕੇ ਸੁਚੇਤ ਹੋ ਕੇ ਚੌਕਸ ਰਹਿੰਦੇ ਹਨ॥੧੪॥

ਮਤ ਫੁਰਨਾ ਕਬਿ ਉਠੈ ਹਮਾਰੋ। ਉਠਨਿ ਨ ਦੇਤਿ ਰਹੈਂ ਮਨ ਮਾਰੋ।
ਪਾਇ ਅਵਸਥਾ ਮ੍ਰਿਤਕ ਮਨਿੰਦ। ਮਗਨ ਰਹੈਂ ਨਿਤ ਬ੍ਰਹਮਾਨੰਦ॥ ੧੫॥

ਪਤਾ ਨਹੀਂ ਸਾਡੇ ਮਨ ਵਿਚ ਕਦ ਫੁਰਨਾ ਉਠ ਪਵੇ, ਉਹ ਉਠਣ ਨਹੀਂ ਦਿੰਦੇ, ਮਨ ਵਿਚ ਹੀ ਮਾਰ ਲੈਂਦੇ ਹਨ। ਮੁਰਦਿਆਂ ਵਰਗੀ ਅਵਸਥਾ ਹੋ ਜਾਂਦੀ ਹੈ ਤੇ ਸਦਾ ਹੀ ਬ੍ਰਹਮਾਨੰਦ ਵਿਚ ਮਗਨ ਰਹਿੰਦੇ ਹਨ॥੧੫॥

ਜਿਮ ਸ਼੍ਰੀ ਰਾਮਦਾਸ ਕੇ ਨੰਦਨ। ਸ਼੍ਰੀ ਅਰਜਨ ਦੁਖ ਦੋਖ ਨਿਕੰਦਨ।
ਲਵਪੁਰਿ ਮੈਂ ਜਬਿ ਕੈਦ ਪਰੇ ਹੈਂ। ਨਰ ਦੁਸ਼ਟਨ ਬਹੁ ਤੰਗ ਕਰੇਂ ਹੈਂ॥ ੧੬॥

ਜਿਵੇਂ ਸ੍ਰੀ ਗੁਰੂ ਰਾਮਦਾਸ ਦੇ ਪੁੱਤਰ, ਸ੍ਰੀ ਗੁਰੂ ਅਰਜਨ ਦੇਵ ਦੁਖ ਤੇ ਦ੍ਵੈਖ ਨੂੰ ਦੂਰ ਕਰਨ ਵਾਲੇ ਸਨ। ਪਰ ਲਾਹੌਰ ਵਿਚ ਜਦ ਕੈਦ ਵਿਚ ਪਏ ਸਨ, ਦੁਸ਼ਟ ਮਨੁੱਖਾਂ ਨੇ ਉਨ੍ਹਾਂ ਨੂੰ ਬਹੁਤ ਤੰਗ ਕੀਤਾ ਸੀ॥੧੬॥

'ਲਾਖ ਦਰਬ ਦਿਹੁ ਸੁਪਤਨਿ ਦੇਵੈਂ। ਪਾਨਿ ਕਰਹੁ ਤੌ ਭੀ ਲਖ ਲੇਵੈਂ'।
ਸੁਨਿਗੁਰ ਕਹਜੋ 'ਨ ਖਾਇਂ ਨ ਪੀਵੈਂ। ਨਹਿਂ ਸੁਪਤਹਿਂ, ਇਕ ਥਲ ਥਿਰ ਥੀਵੈਂ॥੧੭॥

ਉਹ ਕਹਿੰਦੇ ਸਨ, "ਲੱਖ ਰੁਪਈਆ ਦੇਵੋ ਨਹੀਂ ਤਾਂ ਸੌਣ ਨਹੀਂ ਦੇਵਾਂਗੇ, ਕੁਝ ਖਾਓ ਪੀਵੋਗੇ ਤਦ ਵੀ ਵੇਖ ਲਵਾਂਗੇ।" ਇਹ ਸੁਣ ਕੇ ਗੁਰੂ ਜੀ ਨੇ ਕਿਹਾ, "ਨਾ ਖਾਵਾਂਗੇ, ਨਾ ਪੀਵਾਂਗੇ ਤੇ ਨਾ ਹੀ ਸੌਵਾਂਗੇ, ਇਕ ਸਥਾਨ ਤੇ ਬੈਠੇ ਰਹਾਂਗੇ"॥੧੭॥

ਹੁਤੇ ਸੰਗ ਸਿਖ ਪਿਖਿ ਦੁਖ ਲਹਜੋ। ਜੇਠੇ ਅਪਰ ਪਿਰਾਣੇ ਕਹਜੋ।
'ਜੇ ਅਬਿ ਹੋਵੈ ਹੁਕਮ ਹਜ਼ੂਰ। ਲਵਪੁਰਿ ਦਿੱਲੀ ਕਰਿ ਦਜੋਂ ਚੂਰ॥ ੧੮॥

ਜਿਹੜੇ ਨਾਲ ਸਿੱਖ ਸਨ, ਉਨ੍ਹਾਂ ਵੇਖ ਕੇ ਬਹੁਤ ਦੁੱਖ ਮੰਨਾਇਆ। ਜੇਠੇ ਅਤੇ ਪਿਰਾਣੇ ਨੇ ਕਿਹਾ, "ਜੇ ਹੁਣ ਤੁਹਾਡਾ ਹੁਕਮ ਹੋਵੇ ਤਾਂ ਦਿੱਲੀ ਅਤੇ ਲਾਹੌਰ ਨੂੰ ਚੂਰ-ਚੂਰ ਕਰ ਦੇਵਾਂ॥੧੮॥

ਇਹ ਕਜਾ ਵਸਤੁ ਅਵੱਗਜਾ ਕਰੈਂ। ਕਰਹੁਂ ਨਾਸ਼, ਨਹਿਂ ਥਿਰਤਾ ਧਰੈਂ'।
ਕਹਜੋ ਗੁਰ, 'ਤੁਮ ਕਿਤਤੇ ਪਾਈ'?। 'ਪ੍ਰਭੁ ਲੀਨੀ ਤੁਮ ਸੇਵ ਕਮਾਈ'॥੧੯॥

ਇਹ ਕੀ ਵਸਤੂ ਹਨ, ਜਿਹੜੇ ਅਵੱਗਿਆ ਕਰ ਰਹੇ ਹਨ, ਇਨ੍ਹਾਂ ਨੂੰ ਨਾਸ਼ ਕਰ ਦੇਵਾਂਗਾ, ਫਿਰ ਠਹਿਰ ਨਹੀਂ ਸਕਣਗੇ।" ਇਹ ਸੁਣ ਕੇ ਗੁਰੂ ਜੀ ਨੇ ਕਿਹਾ, "ਇਹ ਕਰਾਮਾਤ ਤੂੰ ਕਿਥੋਂ ਪਾਈ ਹੈ?" ਉਸ ਸਿੱਖ ਨੇ ਕਿਹਾ, "ਹੇ ਪ੍ਰਭੂ ਤੁਹਾਡੀ ਸੇਵਾ ਕਰਕੇ ਕਮਾਈ ਹੈ"॥੧੯॥

'ਕਰਤਿ ਸੇਵ ਲੀਨਿਸਿ ਜਿਸ ਪਾਂਹੀ। ਤਿਨ ਮਹਿਂ ਸ਼ਕਤਿ ਅਹੈ ਕੈ ਨਾਂਹੀ?'।
'ਹੇ ਪ੍ਰਭੁ ਤੁਮ ਮਹਿਂ ਸ਼ਕਤਿ ਅਨੰਤ। ਆਦਿ ਨ ਅੰਤ ਮਹਾਂ ਭਗਵੰਤ'॥੨੦॥

ਗੁਰੂ ਜੀ ਨੇ ਕਿਹਾ, "ਜਿਸ ਦੀ ਸੇਵਾ ਕਰਕੇ ਏਨੀ ਸ਼ਕਤੀ ਪਾਈ ਹੈ, ਕੀ ਉਸ ਵਿਚ ਇਹ ਸ਼ਕਤੀ ਨਹੀਂ ਹੈ?" ਸਿੱਖ ਨੇ ਕਿਹਾ, "ਹੇ ਪ੍ਰਭੂ! ਤੁਹਾਡੇ ਵਿਚ ਬੇਅੰਤ ਸ਼ਕਤੀ ਹੈ, ਉਸ ਦਾ ਨਾ ਕੋਈ ਆਦਿ ਹੈ ਨਾ ਅੰਤ ਹੈ, ਤੁਸੀਂ ਮਹਾਂ ਭਗਵੰਤ ਹੋ"॥੨੦॥

ਹੁਕਮ ਭਯੋ 'ਕਰਿ ਤੂਸ਼ਨ ਧਰਨੇ। ਕਾਰਨ ਸਰਬ ਆਪ ਹੈਂ ਕਰਨੇ'।
ਪੁਨ ਮੈਂ ਸੁਨਜੋ ਸਜ਼ਾਇਨ ਦੇਤਿ। ਮੌਨ ਗੁਰੂ ਸਭਿ ਹੀ ਸਹਿ ਲੇਤਿ॥ ੨੧॥

ਗੁਰੂ ਜੀ ਦਾ ਹੁਕਮ ਹੋਇਆ, "ਚੁਪ ਧਾਰਨ ਕਰੋ, ਕਰਨ ਕਾਰਨ ਪ੍ਰਭੂ ਆਪ ਹੈ।" ਫਿਰ ਮੈਂ ਸੁਣਿਆ ਸਜ਼ਾ ਦਿੰਦੇ ਰਹੇ, ਗੁਰੂ ਜੀ ਮੌਨ ਧਾਰ ਕੇ ਸਭ ਸਜ਼ਾ ਸਹਿੰਦੇ ਰਹੇ॥੨੧॥

**ਦਰਸ਼ਨ ਹੇਤੁ ਗਯੋ ਤਿਨ ਪਾਸ। ਬੰਦਤਿ ਚਰਨ ਕਰੀ ਅਰਦਾਸ।**
**ਸ੍ਰੀ ਗੁਰ ਅਰਜਨ ਜੀ ! ਧੰਨ ਧੰਨ। ਤੁਮ ਸਮ ਜਗ ਮਹਿਂ ਪੁਰਖ ਨ ਅੰਨ॥੨੨॥**

ਮੈਂ ਉਨ੍ਹਾਂ ਦੇ ਦਰਸ਼ਨ ਕਰਨ ਵਾਸਤੇ ਗਿਆ, ਚਰਨਾਂ ਤੇ ਬੰਦਨਾ ਕਰਕੇ ਬੇਨਤੀ ਕੀਤੀ, "ਹੇ ਸ੍ਰੀ ਗੁਰੂ ਅਰਜਨ ਦੇਵ ਜੀ ਤੁਸੀਂ ਧੰਨ ਹੋ, ਤੁਹਾਡੇ ਵਰਗਾ ਜਗਤ ਵਿਚ ਹੋਰ ਕੋਈ ਪੁਰਖ ਨਹੀਂ ਹੈ॥੨੨॥

**ਏਕ ਸੂਰਤਾ ਰਾਵਰਿ ਮਾਂਹੀ। ਅਪਰ ਕਿਸੀ ਮਹਿਂ ਪੱਯਤ ਨਾਂਹੀ'।**
**ਸੁਨਿ ਇਮ ਸ਼ਹੁ ਰਿਦਾ ਡਗ ਡੋਲਾ। ਪੀਰ ਸੰਗ ਕਰ ਜੋਰਤਿ ਬੋਲਾ॥ ੨੩॥**

ਆਪ ਵਿਚ ਏਨੀ ਦਲੇਰੀ ਹੈ, ਹੋਰ ਕਿਸੇ ਵਿਚ ਇਹ ਹੋ ਨਹੀਂ ਸਕਦੀ।" ਇਸ ਤਰ੍ਹਾਂ ਸੁਣ ਕੇ ਬਾਦਸ਼ਾਹ ਦਾ ਹਿਰਦਾ ਡੋਲ ਗਿਆ, ਪੀਰ ਪਾਸ ਹੱਥ ਜੋੜ ਕੇ ਬੋਲਿਆ॥੨੩॥

**'ਪੂਰਬ ਹਮਕੋ ਸੁਧਿ ਨਹਿਂ ਦਈ। ਐਸੇ ਮਹਾਂ ਪੁਰਖ ਸੁਖ ਮਈ।**
**ਨਹਿਂ ਮਹਿਮਾ ਕਬਿ ਕਹੀ ਸੁਨਾਇ। ਗੁਜ਼ਰ ਗਈ ਪਰ ਆਜ ਬਤਾਇ' ॥੨੪॥**

"ਪਹਿਲਾਂ ਤਾਂ ਮੈਨੂੰ ਕਿਸੇ ਨੇ ਖਬਰ ਨਹੀਂ ਦਿੱਤੀ ਹੈ, ਐਸੇ ਸ਼ਾਂਤਮਈ ਮਹਾਂਪੁਰਸ਼ ਸਨ। ਨਾ ਹੀ ਕਿਸੇ ਨੇ ਮਹਿਮਾ ਕਹਿ ਕੇ ਸੁਣਾਈ ਹੈ, ਕਾਫੀ ਸਮੇਂ ਦੀ ਗੱਲ ਹੋਈ ਬੀਤੀ ਹੈ, ਪਰ ਤੁਸੀਂ ਅੱਜ ਦੱਸੀ ਹੈ" ॥੨੪॥

**ਕਹਯੋ ਪੀਰ 'ਤੁਮ ਦੁਨੀਆਂ ਨਰ ਹੋ। ਕਜਾ ਮਹਿਮਾ ਲਖਿ ਧਾਰਤਿ ਉਰ ਹੋ।**
**ਗੁਰੁ ਮਹਿਮਾ ਹਮ ਭੀ ਨਹਿਂ ਜਾਨਹਿਂ। ਤੌ ਕੈਸੇ ਤੁਝ ਨਿਕਟ ਬਖਾਨਹਿਂ' ॥੨੫॥**

ਪੀਰ ਨੇ ਕਿਹਾ, "ਤੁਸੀਂ ਦੁਨੀਆਂਦਾਰ ਆਦਮੀ ਹੋ, ਵੇਖ ਕੇ ਹਿਰਦੇ ਵਿਚ ਕੀ ਮਹਿਮਾ ਧਾਰਨ ਕਰਦੇ ਹੋ। ਗੁਰੂ ਜੀ ਦੀ ਮਹਿਮਾ ਤਾਂ ਅਸੀਂ ਵੀ ਨਹੀਂ ਜਾਣਦੇ, ਤੇ ਫਿਰ ਉਸ ਨੂੰ ਆਪ ਜੀ ਦੇ ਪਾਸ ਕਿਵੇਂ ਬਿਆਨ ਕਰੀਏ" ॥੨੫॥

**ਕਹਯੋ ਸ਼ਾਹੁ 'ਹਿੰਦੂ ਤਨੁ ਸੋਇ। ਕਹਿਨੀ ਬਨੈ ਨ ਮਹਿਮਾ ਜੋਇ।**
**ਤੁਰਕਨਿ ਮਤ ਮਹਿਂ ਦੋਸ਼ ਗਨੰਤੇ। ਅਸਿ ਤਰੀਫ ਕਜੋਂ ਆਪ ਕਰੰਤੇ ?' ॥੨੬॥**

ਬਾਦਸ਼ਾਹ ਨੇ ਕਿਹਾ, "ਉਨ੍ਹਾਂ ਦਾ ਹਿੰਦੂ ਸਰੀਰ ਹੈ, ਉਨ੍ਹਾਂ ਦੀ ਮਹਿਮਾ ਨਾ ਕਹਿਣੀ ਬਣਦੀ ਹੈ ਨਾ ਹੋ ਸਕਦੀ ਹੈ। ਤੁਰਕਾਂ ਦੀ ਮੱਤ ਵਿਚ ਇਸ ਨੂੰ ਦੋਸ਼ ਮੰਨਦੇ ਹਨ, ਐਸੀ ਸਿਫਤ ਤੁਸੀਂ ਕਿਉਂ ਕਰਦੇ ਹੋ ?" ॥੨੬॥

**ਬਹੁਰ ਪੀਰ ਕਹਿ 'ਸ਼ਾਹੁ ਲਖੀਜੈ। ਮਹਿਮਾ ਕੋ ਕਾਰਨ ਸੁਨਿ ਲੀਜੈ।**
**ਹਮ ਸਭਿ ਪੀਰ ਜਾਤਿ ਦਰਗਾਹ। ਸਭਿ ਕੀ ਬਾਤਿ ਹੋਤਿ ਇਨ ਪਾਹ॥੨੭॥**

ਫਿਰ ਪੀਰ ਨੇ ਕਿਹਾ, "ਹੇ ਬਾਦਸ਼ਾਹ ! ਸਮਝ ਲਵੋ, ਐਸੀ ਮਹਿਮਾ ਦਾ ਕਾਰਨ ਵੀ ਸੁਣ ਲਵੋ। ਅਸੀਂ ਸਾਰੇ ਪੀਰ ਦਰਗਾਹ ਵਿਚ ਜਾਂਦੇ ਹਾਂ, ਇਨ੍ਹਾਂ ਦੇ ਪਾਸ ਸਾਰਿਆਂ ਦੀ ਗੱਲ ਹੁੰਦੀ ਹੈ॥੨੭॥

**ਅੰਤਹਿਪੁਰ ਤੇ ਨਿਕਸਹਿਂ ਬਾਹਰ। ਸਭਿ ਕੋ ਦਰਸ਼ਨ ਦੇ ਕਰਿ ਜ਼ਾਹਰ।**
**ਇਨ ਸੋਂ ਪੀਰਨਿ ਮੇਲਾ ਹੋਈ। ਅਪਰ ਕੀਨਿ ਤਹਿਕੀਕ ਨ ਕੋਈ॥ ੨੮॥**

ਅੰਦਰਲੇ ਟਿਕਾਣੇ ਤੋਂ ਜਦ ਬਾਹਰ ਨਿਕਲਦੇ ਹਨ ਤਾਂ ਸਾਰਿਆਂ ਨੂੰ ਖੁਲ੍ਹੇ ਦਰਸ਼ਨ ਦਿੰਦੇ ਹਨ। ਇਨ੍ਹਾਂ ਪਾਸ ਪੀਰਾਂ ਦਾ ਇਕੱਠ ਹੁੰਦਾ ਹੈ, ਅਸੀਂ ਇਨ੍ਹਾਂ ਤੋਂ ਵੱਡਾ ਹੋਰ ਕੋਈ ਪੀਰ ਨਿਸ਼ਚੇ ਨਹੀਂ ਕੀਤਾ ਹੈ॥੨੮॥

ਸਭਿ ਜਾਨਤਿ ਭੇ ਮਿਲਿ ਤਿਸ ਠੌਰ। ਇਹ ਖ਼ੁਦਾਇ ਕੈ ਅੰਤਰ ਔਰ।
ਸ੍ਰੀ ਨਾਨਕ ਗਾਦੀ ਜੋ ਪਾਵੈ। ਸੋ ਸਰੂਪ ਤਹਿਂ ਨਦਰੀ ਆਵੈ॥ ੨੯॥

ਉਸ ਥਾਂ ਸਾਰੇ ਮਿਲ ਕੇ ਜਾਣਦੇ ਹਨ ਕਿ ਖ਼ੁਦਾ ਤੇ ਇਨ੍ਹਾਂ ਵਿਚ ਕੋਈ ਫਰਕ ਨਹੀਂ ਹੈ। ਜਿਹੜਾ ਗੁਰੂ ਨਾਨਕ ਦੇਵ ਜੀ ਦੀ ਗੱਦੀ ਪਾਉਂਦਾ ਹੈ, ਉਹ ਗੁਰੂ ਨਾਨਕ ਦੇਵ ਜੀ ਦਾ ਸਰੂਪ ਹੀ ਦਿਖਾਈ ਦਿੰਦਾ ਹੈ॥੨੯॥

ਜੇ ਨਿਸ਼ਚਾ ਇਮ ਕਹੇ ਨ ਠਾਨਹਿ। ਬੂਝਹੁ ਅਪਰ ਪੀਰ ਜੇ ਜਾਨਹਿਂ'।
ਜਹਾਂਗੀਰ ਸੁਨਿਕੈ ਜਬਿ ਲਹਜੋ। 'ਕਜੋਂ ਨ ਪੀਰ ਜੀ ਆਗੇ ਕਹਜੋ ?॥ ੩੦॥

ਜੇ ਇੰਝ ਕਹੇ ਤੇ ਵੀ ਨਿਸ਼ਚਾ ਨਹੀਂ ਕਰਦੇ ਹੋ ਤਾਂ ਹੋਰ ਪੀਰਾਂ ਪਾਸੋਂ ਪੁਛ ਕੇ ਵੇਖ ਲਵੋ, ਜਿਨ੍ਹਾਂ ਨੂੰ ਜਾਣਦੇ ਹੋ।" ਜਹਾਂਗੀਰ ਸੁਣ ਕੇ ਜਦ ਸਮਝ ਗਿਆ ਤੇ ਬੋਲਿਆ, "ਹੇ ਪੀਰ ਜੀ ! ਪਹਿਲਾਂ ਮੈਨੂੰ ਕਿਉਂ ਨਹੀਂ ਦੱਸਿਆ ਹੈ ?"॥੩੦॥

ਅਦਬ ਰਾਖਿ, ਕਰਿ ਬੰਦ ਖ਼ਲਾਸੀ। ਲੇਤਿ ਅਸੀਸ ਤਿਨਹੁ ਕੇ ਪਾਸੀ'।
ਸੁਨਤਿ ਪੀਰ ਉੱਤਰ ਦਿਯ ਐਸੇ। 'ਗੁਰੁ ਅਛਤ ਹਮ ਕਹਤਿ ਨ ਕੈਸੇ॥ ੩੧॥

ਬੜੇ ਆਦਰ ਨਾਲ ਰੱਖ ਕੇ ਮੈਂ ਰਿਹਾਅ ਕਰ ਦਿੰਦਾ ਤੇ ਉਨ੍ਹਾਂ ਦੇ ਪਾਸੋਂ ਅਸੀਸ ਲੈਂਦਾ।" ਇਹ ਸੁਣ ਕੇ ਪੀਰ ਜੀ ਨੇ ਉੱਤਰ ਦਿੱਤਾ, "ਗੁਰੂ ਜੀ ਦੇ ਸਾਹਮਣੇ ਅਸੀਂ ਕੀ ਕਹਿ ਸਕਦੇ ਸੀ॥੩੧॥

ਜਬਿ ਮੁਰਾਦਿ ਤਿਨ ਹਾਸਲੁ ਹੁਈ। ਦੇਖਿ ਭੁਲੇ ਹਮ ਪੁਨ ਸੁਧਿ ਦਈ।
ਸਭਿ ਪ੍ਰਤਿ ਆਇਸੁ ਗੁਰੂ ਉਚਾਰੀ। ਆਇ ਨ ਕੋ ਹਮ ਖੇਲ ਮਝਾਰੀ॥ ੩੨॥

ਜਦ ਉਨਾਂ ਦੀ ਮੁਰਾਦ ਪੂਰੀ ਹੋਈ, ਅਸੀਂ ਉਨ੍ਹਾਂ ਦਾ ਕਸ਼ਟ ਵੇਖ ਕੇ ਭੁੱਲ ਗਏ, ਫਿਰ ਸਤਿਗੁਰਾਂ ਨੇ ਸਾਨੂੰ ਹੋਸ਼ ਦਿੱਤੀ ਕਿ ਸਾਡੀ ਖੇਡ ਵਿਚ ਕੋਈ ਨਾ ਆਓ। ਬੜੇ ਪ੍ਰੇਮ ਨਾਲ ਗੁਰੂ ਜੀ ਨੇ ਆਗਿਆ ਉਚਾਰਨ ਕੀਤੀ ਕਿ ਕੋਈ ਵੀ ਸਾਡੇ ਇਸ ਕਾਰਜ ਵਿਚ ਦਖਲ ਨਾ ਦੇਵੇ॥੩੨॥

ਹੁਕਮ ਦਿਯੋ ਬਿਧ ਸ਼ਿਵ ਕੋ ਐਸੇ। ਖੇਲ ਬਿਖੈ ਤੁਮ ਆਉ ਨ ਕੈਸੇ।
ਅਸ ਹਮ ਨੇ ਹੀ ਖੇਲ ਪਸਾਰੀ। ਕੋ ਸੁਰ ਕਰਹਿ ਨ ਸ਼ਕਤਿ ਜਿ ਭਾਰੀ॥ ੩੩॥

ਉਨ੍ਹਾਂ ਨੇ ਬ੍ਰਹਮਾ ਅਤੇ ਸ਼ਿਵਜੀ ਨੂੰ ਹੁਕਮ ਦਿੱਤਾ ਕਿ ਸਾਡੀ ਇਸ ਖੇਡ ਵਿਚ ਤੁਸੀਂ ਨਾ ਆਇਓ। ਇਹ ਸਾਰੀ ਖੇਡ ਅਸੀਂ ਆਪ ਹੀ ਪਸਾਰੀ ਹੈ, ਕੋਈ ਦੇਵਤਾ ਭਾਰੀ ਸ਼ਕਤੀ ਨਾ ਧਾਰਨ ਕਰੇ॥੩੩॥

ਜੇ ਨਵ ਨਾਥ ਸਿੱਧ ਚਵਰਾਸੀ। ਪੀਰ ਫਕੀਰ ਸਤੀ ਸੰਨਜਾਸੀ।
ਹੁਕਮ ਤ੍ਰਾਸ ਤੇ ਹਟਿ ਸਮੁਦਾਏ। ਨਹੀਂ ਸ਼ਕਤਿ ਕੇ ਲਾਵਨਿ ਆਏ॥ ੩੪॥

ਜਿਹੜੇ ਨੌਂ ਨਾਥ ਅਤੇ ਚੁਰਾਸੀ ਸਿੱਧ ਹਨ, ਪੀਰ, ਫਕੀਰ ਅਤੇ ਸਤੀ ਸੰਨਿਆਸੀ ਹਨ, ਸਾਰੇ ਹੁਕਮ ਦਾ ਡਰ ਕਰਕੇ ਪਿੱਛੇ ਹੱਟ ਗਏ, ਕੋਈ ਵੀ ਆਪਣੀ ਸ਼ਕਤੀ ਲਾਉਣ ਨਾ ਆਇਆ॥ ੩੪॥

ਸ੍ਰੀ ਅਰਜਨ ਸਭਿ ਬਿਧਿ ਸਮਰੱਥ। ਲਾਖਹੁਂ ਕਾਨੀ ਦਾਹਨ ਹੱਥ।
ਬਾਮ ਬਿਖੈ ਸੋ ਧਰਤਿ ਕਰੋਰੈਂ। ਜੇ ਕਰਿ ਇਕ ਕਾਨੀ ਕਬਿ ਛੋਰੈਂ॥ ੩੫॥

ਸ੍ਰੀ ਗੁਰੂ ਅਰਜਨ ਦੇਵ ਜੀ ਸਭ ਤਰ੍ਹਾਂ ਨਾਲ ਸਮਰੱਥ ਸਨ। ਲੱਖਾਂ ਸ਼ਕਤੀ ਰੂਪ ਕਲਮਾਂ ਸੱਜੇ ਹੱਥ ਵਿਚ ਸਨ। ਖੱਬੇ ਹੱਥ ਵਿਚ ਕਰੋੜਾਂ ਹੀ ਫੜੀਆਂ ਹੋਈਆਂ ਹਨ। ਜੇ ਕਦੇ ਇਕ ਕਲਮ ਵੀ ਛੱਡ ਦੇਣ॥ ੩੫॥

ਨਹੀਂ ਸ਼ਾਹੁ ਨਹਿਂ ਪ੍ਰਜਾ ਰਹੰਤੀ। ਗਗਨ ਨ ਅਵਨੀ ਕਿਤਹੁਂ ਦਿਸੰਤੀ।
ਸਭਿ ਮਰਦਨ ਕਰਿ ਗਰਦ ਉਡੰਤੇ। ਕੋ ਬਲ ਕਰਿ ਨਹਿਂ ਅੱਗ੍ਰ ਟਿਕੰਤੇ॥ ੩੬॥

ਨਾ ਬਾਦਸ਼ਾਹ ਤੇ ਨਾ ਪਰਜਾ ਹੀ ਰਹਿੰਦੀ, ਫਿਰ ਅਕਾਸ਼ ਤੇ ਧਰਤੀ ਕਿਤੇ ਨਾ ਦਿੱਸਦੇ। ਸਭ ਮਰਦਾਂ ਨੂੰ ਮਿੱਟੀ ਖੇਹ ਵਾਂਗ ਉਡਾ ਦਿੰਦੇ, ਕੋਈ ਵੀ ਸ਼ਕਤੀ ਧਾਰ ਕੇ ਅੱਗੇ ਨਹੀਂ ਖਲੋ ਸਕਦਾ ਹੈ॥ ੩੬॥

**ਕਰਨਿ ਪਰੰਤੁ ਹੁਤੋ ਤਿਨ ਤੈਸੇ। ਬਲ ਹੋਤੇ ਨਿਰਬਲ ਭੇ ਐਸੇ।**
**ਉਰ ਬਿਸ਼ੇਖਤਾ ਇਹ ਤਿਨ ਕੇਰੀ। ਫੁਰਨ ਉਥਾਨ ਨ ਕਰਿ ਕਿਸ ਬੇਰੀ॥ ੩੭॥**

ਪਰ ਉਨ੍ਹਾਂ ਨੇ ਕਰਨਾ ਹੀ ਇਸ ਤਰ੍ਹਾਂ ਸੀ, ਜਿਵੇਂ ਉਨ੍ਹਾਂ ਕੀਤਾ ਅਤੇ ਕਸ਼ਟ ਸਹਾਰਿਆ, ਉਹ ਬਲ ਹੁੰਦਿਆਂ ਵੀ ਨਿਰਬਲ ਹੋਏ ਰਹੇ। ਉਨ੍ਹਾਂ ਦੇ ਦਿਲ ਦੀ ਇਹ ਵਿਸ਼ੇਸ਼ਤਾ ਸੀ ਕਿ ਉਹ ਫੁਰਨੇ ਨੂੰ ਕਦੇ ਉੱਠਣ ਹੀ ਨਹੀਂ ਦਿੰਦੇ ਸਨ॥ ੩੭॥

**ਸਹਜਿ ਬ੍ਰਿੱਤਿ ਤੇ ਨਿਤ ਚਿਤ ਸੀਤਲ। ਮਗਨ ਸਦਾ ਆਤਮ ਰਸ ਹੀਤਲ।**
**ਜੀਵਨਿ ਮੁਕਤਿ ਅਵਸਥਾ ਝੂਲਤਿ। ਬ੍ਰਿੱਤਿ ਏਕ ਰਸ ਕਬਹੁੰ ਨ ਭੂਲਤਿ॥੩੮॥**

ਸਹਿਜ ਬ੍ਰਿਤੀ ਨਾਲ ਸਦਾ ਚਿਤ ਸ਼ਾਂਤ ਰਹਿੰਦਾ ਸੀ, ਸਦਾ ਆਤਮ ਰਸ ਵਿਚ ਹੀ ਮਗਨ ਰਹਿੰਦੇ ਸਨ, ਜੀਵਨ ਮੁਕਤ ਅਵਸਥਾ ਝੂਲਦੀ ਸੀ ਤੇ ਇਕ ਰਸ ਬ੍ਰਿਤੀ ਨੂੰ ਕਦੀ ਵੀ ਨਹੀਂ ਭੁਲਦੇ ਸਨ॥੩੮॥

**ਦੁਖ ਜਬਿ ਨਿਕਸੇ ਹੁਇ ਦੁਖ ਖਾਨ। ਸੋ ਸੁਖ ਰੂਪ, ਦਯਾ ਕੀ ਬਾਨ।**
**ਪ੍ਰਾਨ ਤਜਾਗ ਕਰਿ ਰਾਵੀ ਤੀਰ।ਚੰਦਨ ਚਿਖਾ ਜਲਾਇ ਸਰੀਰ॥ ੩੯॥**

ਜੇ ਦੁਖ ਦਿਲ ਵਿਚ ਹੋਵੇ ਤਾਂ ਦੁਖ ਬਾਹਰ ਵੀ ਨਿਕਲੇ, ਭਾਵ ਕਿ ਗੁਰੂ ਜੀ ਦੇ ਹਿਰਦੇ ਵਿਚ ਕੋਈ ਦੁਖ ਨਹੀਂ ਸੀ, ਇਸ ਕਰਕੇ ਦੁਖ ਦੀ ਕੋਈ ਆਵਾਜ਼ ਨਾ ਆਈ, ਉਹ ਆਪ ਸੁਖ ਰੂਪ ਸਨ ਤੇ ਦਇਆ ਦੇ ਪੁੰਜ ਸਨ, ਰਾਵੀ ਦਰਿਆ ਦੇ ਕੰਢੇ ਪ੍ਰਾਣ ਤਿਆਗ ਗਏ, ਤੇ ਉਨ੍ਹਾਂ ਦੇ ਸਰੀਰ ਨੂੰ ਚੰਦਨ ਦੀ ਚਿਖਾ ਵਿਚ ਚਿਣ ਕੇ ਸਸਕਾਰ ਕਰ ਦਿੱਤਾ॥੩੯॥

**ਬਹੁ ਸੰਗਤਿ ਮਿਲਿ ਭੀ ਇਕ ਥਾਇਂ। ਘਨ ਕੀ ਸਮ ਫੂਲਨਿ ਬਰਖਾਇ।**
**ਅਤਰ ਅੰਬੀਰਨਿ ਅਲਤਾ ਡਾਲਿ। ਲਵਪੁਰਿ ਪੂਰਣ ਭਾ ਤਿਸ ਕਾਲ॥ ੪੦॥**

ਬਹੁਤ ਸੰਗਤ ਮਿਲ ਕੇ ਇਕ ਥਾਂ ਇਕੱਠੀ ਹੋਈ, ਮੀਂਹ ਵਾਂਗ ਫੁੱਲਾਂ ਦੀ ਵਰਖਾ ਕੀਤੀ। ਅਤਰ, ਮੁਸ਼ਕਫੂਰ ਅਤੇ ਲਾਖ ਨਾਲ ਬਣਿਆ ਲਾਲ ਰੰਗ ਪਾ ਕੇ ਉਸ ਸਮੇਂ ਲਾਹੌਰ ਪੂਰਨ ਹੋ ਗਿਆ॥੪੦॥

**ਕਿਰਤਨੁ ਬਹੁਤ ਭਯੋ ਤਿਸ ਥਾਨ'। ਸੁਨਤਿ ਸ਼ਾਹੁ ਅਤਿ ਭਯੋ ਹਿਰਾਨ।**
**ਨਹੀਂ ਪੀਰ ਢਿਗ ਬੋਲਜੋ ਗਯੋ। ਕਰਿ ਬੰਦਨ ਘਰ ਆਵਤਿ ਭਯੋ॥ ੪੧॥**

ਉਸ ਅਸਥਾਨ ਤੇ ਬਹੁਤ ਕੀਰਤਨ ਹੋਇਆ।'' ਬਾਦਸ਼ਾਹ ਸੁਣ ਕੇ ਬਹੁਤ ਹੈਰਾਨ ਹੋਇਆ। ਪੀਰ ਦੇ ਪਾਸ ਬੋਲਿਆ ਨਾ ਗਿਆ, ਬੰਦਨਾ ਕਰਕੇ ਘਰ ਵਾਪਸ ਆ ਗਿਆ॥੪੧॥

**ਕਰਜੋ ਚੰਦੂ ਨੇ ਇਹ ਅਪਰਾਧੂ। ਮੋਕਹੁ ਦੋਸ਼ ਦੇਤਿ ਗਨ ਸਾਧੂ।**
**'ਰਾਖਹਿ ਚੋਰ' ਕਰਤਿ ਸੋ ਚਾਰੀ। ਕਹਿਤਿ ਕੂਰ ਮੁਝ ਪ੍ਰਤਿ ਦੁਰਚਾਰੀ॥ ੪੨॥**

ਚੰਦੂ ਨੇ ਇਹ ਅਪਰਾਧ ਕੀਤਾ ਹੈ ਤੇ ਸਾਧੂ ਲੋਕ ਮੈਨੂੰ ਦੋਸ਼ ਦਿੰਦੇ ਹਨ। ਚੁਗਲੀ ਕਰਦਾ ਸੀ ਕਿ ਉਹ ਚੋਰ ਰਖਦਾ ਸੀ, ਦੁਰਾਚਾਰੀ ਮੇਰੇ ਪਾਸ ਝੂਠ ਬੋਲਦਾ ਸੀ॥੪੨॥

**ਕਰਜੋ ਕੁਕਰਮ ਸਕਲ ਇਹ ਤਾਂਹੀ। ਮੁਝ ਕੋ ਗੇਰਹਿਂ ਦੋਜ਼ਕ ਮਾਂਹੀ।**
**ਨਾਂਹਿ ਤੇ ਅਬਿ ਤਿਨ ਕੇ ਸੁਤ ਤੀਰ। ਬਖਸ਼ਾਵੌਂ ਅਪਰਾਧ ਗਹੀਰ॥ ੪੩॥**

ਉਸ ਨੇ ਇਹ ਵੱਡਾ ਕੁਕਰਮ ਕੀਤਾ ਹੈ, ਮੈਨੂੰ ਨਰਕਾਂ ਵਿਚ ਸੁਟੇਗਾ। ਨਹੀਂ ਤਾਂ ਹੁਣ ਉਨ੍ਹਾਂ ਦਾ ਪੁੱਤਰ ਮੇਰੇ ਪਾਸ ਹੈ, ਉਸ ਪਾਸੋਂ ਘੋਰ ਪਾਪਾਂ ਨੂੰ ਬਖਸ਼ਾਵਾਂਗਾ॥੪੩॥

ਕਰੌਂ ਪ੍ਰਸੰਨ ਚੰਦੂ ਗਹਿ ਦੈਹੌਂ। ਹਾਥ ਜੋਰਿ ਕਰਿ ਖਤਾ ਛਿਮੈ ਹੌਂ।
ਬਿਨ ਅਪਰਾਧ ਹੋਇ ਹੌਂ ਤਬੈ। ਸ੍ਰੀ ਹਰਿ ਗੋਵਿੰਦ ਖੁਸ਼ਿ ਹ੍ਵੈਂ ਜਬੈ॥ ੪੪॥

ਚੰਦੂ ਨੂੰ ਫੜਵਾ ਕੇ ਉਨ੍ਹਾਂ ਨੂੰ ਪ੍ਰਸੰਨ ਕਰਾਂਗਾ, ਹੱਥ ਜੋੜ ਕੇ ਗਲਤੀ ਬਖਸ਼ਾ ਲਵਾਂਗਾ। ਤਦ ਹੀ ਮੈਂ ਅਪਰਾਧ-ਰਹਿਤ ਹੋਵਾਂਗਾ ਜਦ ਗੁਰੂ ਹਰਿਗੋਬਿੰਦ ਜੀ ਖ਼ੁਸ਼ ਹੋਣਗੇ॥੪੪॥

ਇਮ ਬਿਚਾਰ ਕਰਿ ਤੂਸ਼ਨ ਕੀਨਿ। ਗੁਰਨਿ ਪ੍ਰਤੀਖਤਿ ਹੋਇ ਅਧੀਨ।
ਆਵਹਿ ਤੂਰਨਿ ਚਾਹਤਿ ਸ਼ਾਹੁ। ਗਯੋ ਵਜ਼ੀਰ ਖਾਨ ਅਬਿ ਪਾਹੂ॥ ੪੫॥

ਇਸ ਤਰ੍ਹਾਂ ਵਿਚਾਰ ਕਰਕੇ ਚੁੱਪ ਹੋ ਗਿਆ ਤੇ ਗੁਰੂ ਜੀ ਦਾ ਇੰਤਜ਼ਾਰ ਕਰਨ ਲੱਗਾ। ਬਾਦਸ਼ਾਹ ਚਾਹੁੰਦਾ ਸੀ ਕਿ ਉਹ ਛੇਤੀ ਆ ਜਾਣ, ਹੁਣ ਵਜ਼ੀਰ ਖਾਂ ਉਨ੍ਹਾਂ ਦੇ ਪਾਸ ਗਿਆ ਹੈ॥੪੫॥

*ਚੌਥੀ ਰਾਸ ਦਾ ਚੌਹਠਵਾਂ ਅਧਿਆਇ ਸਮਾਪਤ ਹੋਇਆ॥ ੬੪॥*

# ਅਧਿਆਇ ਪੈਂਠਵਾਂ

## ਵਜ਼ੀਰ ਖਾਂ ਵਾਪਸ ਆਇਆ

*ਦੋਹਰਾ-* ਖਾਂ ਵਜ਼ੀਰ ਉਰ ਹਰਖ ਧਰਿ ਪਹੁੰਚਯੋ ਸਤਿਗੁਰ ਪਾਸ।
ਨੰਮ੍ਰਿ ਹੋਇ ਬੰਦਨ ਕਰੀ ਜਲ ਦਰਸ਼ਨ ਜਿਸ ਪਜਾਸ॥ ੧॥

ਵਜ਼ੀਰ ਖਾਂ ਹਿਰਦੇ ਵਿਚ ਬਹੁਤ ਪ੍ਰਸੰਨ ਹੋ ਕੇ ਗੁਰੂ ਜੀ ਦੇ ਪਾਸ ਗਿਆ। ਸਨਿੰਮਰ ਹੋ ਕੇ ਬੰਦਨਾ ਕੀਤੀ, ਜਿਵੇਂ ਪਿਆਸੇ ਨੂੰ ਪਾਣੀ ਦੇ ਦਰਸ਼ਨ ਹੋਏ ਹੋਣ॥੧॥

*ਚੌਪਈ-* ਪਿਖਿ ਸ੍ਰੀ ਹਰਿਗੋਵਿੰਦ ਉਚਾਰੇ। 'ਆਉ ਵਜ਼ੀਰ ਖਾਨ ਗੁਰ ਪਜਾਰੇ।
ਸਹਤ ਕੁਟੰਬ ਕੁਸ਼ਲ ਹੈ ਤੇਰੇ ?। ਕਹਹੁ ਸ਼ਾਹ ਕੀ ਸੁਧਿ ਜਿਮ ਹੇਰੇ' ॥੨॥

ਵੇਖ ਕੇ ਸ੍ਰੀ ਹਰਿਗੋਬਿੰਦ ਸਾਹਿਬ ਬੋਲੇ, "ਗੁਰੂ ਦੇ ਪਿਆਰੇ ਵਜ਼ੀਰ ਖਾਂ ਆਓ। ਕੀ ਪਰਿਵਾਰ ਸਹਿਤ ਕੁਸ਼ਲ ਆਨੰਦ ਹੋ ? ਬਾਦਸ਼ਾਹ ਦੀ ਖਬਰ ਦੇਵੋ ਜਿਵੇਂ ਵੇਖਿਆ ਹੈ"॥ ੨॥

ਕ੍ਰਿਪਾ ਭਰੇ ਸੁਨਿ ਸੁੰਦਰ ਬੈਨ। ਹੁਇ ਵਜ਼ੀਰ ਖਾਂ ਕੇ ਤਰ ਨੈਨ।
ਹਾਥ ਜੋਰ ਕਹਿ 'ਮਿਹਰ ਤੁਮਾਰੀ। ਜੁਕਤਿ ਕੁਟੰਬ ਕੁਸ਼ਲ ਬਿਧਿ ਸਾਰੀ॥੩॥

ਕਿਰਪਾ-ਭਰੇ ਸੁੰਦਰ ਬਚਨ ਸੁਣ ਕੇ, ਵਜ਼ੀਰ ਖਾਂ ਦੇ ਨੈਣ ਗਿੱਲੇ ਹੋ ਗਏ। ਹੱਥ ਜੋੜ ਕੇ ਕਿਹਾ, "ਤੁਹਾਡੀ ਮਿਹਰ ਹੈ, ਪਰਿਵਾਰ ਸਹਿਤ ਸਭ ਰਾਜ਼ੀ ਖ਼ੁਸ਼ ਹਨ॥੩॥

ਮੈਂ ਰਾਵਰਿ ਤੇ ਕਰਿਹੌਂ ਲਾਜਾ। ਸਰਯੋ ਨ ਕੈਸੇ ਕੋ ਸ਼ੁਭ ਕਾਜਾ।
ਤਊ ਆਪ ਸਭਿ ਘਟ ਕੇ ਮਾਲਿਕ। ਹਿਤ ਅਨਹਿਤ ਲਖਿ ਲਿਹੁ ਤਤਕਾਲਕ॥੪॥

ਮੈਂ ਆਪ ਤੋਂ ਸ਼ਰਮਿੰਦਾ ਹਾਂ, ਸ਼ੁਭ ਕਾਰਜ ਹੁਣ ਤਕ ਬਣਿਆ ਨਹੀਂ ਹੈ, ਫਿਰ ਵੀ ਆਪ ਸਭ ਦਿਲਾਂ ਦੇ ਮਾਲਕ ਹੋ, ਆਪਣੇ ਪਰਾਏ ਨੂੰ ਝਟ ਪਹਿਚਾਣ ਲੈਂਦੇ ਹੋ॥੪॥

ਬਰਤੈ ਸਰਬ ਆਪ ਕੀ ਮਰਜ਼ੀ। ਦਾਸ ਧਰਮ ਕ੍ਰਿਤ ਠਾਨਤਿ ਅਰਜ਼ੀ।
ਚੰਦੂ ਸੰਘਾਰਨਿ ਬਿਨਾ ਨ ਆਛੈ। ਚਾਰੀ ਕਰਤਿ ਸ਼ਾਹੁ ਢਿਗ ਗਾਛੈ॥ ੫॥

ਸਾਰੇ ਆਪ ਜੀ ਦੀ ਮਰਜ਼ੀ ਵਰਤਦੀ ਹੈ। ਦਾਸ ਧਰਮ ਕ੍ਰਿਤ ਵਾਸਤੇ ਬੇਨਤੀ ਕਰਦਾ ਹੈ। ਚੰਦੂ ਨੂੰ ਮਾਰਨ ਤੋਂ ਬਗੈਰ ਸਰੇਗਾ ਨਹੀਂ, ਉਹ ਹਮੇਸ਼ਾ ਬਾਦਸ਼ਾਹ ਪਾਸ ਚੁਗਲੀਆਂ ਕਰਦਾ ਰਹਿੰਦਾ ਹੈ॥੫॥

ਗੁਰੁ ਦ੍ਰੋਹੀ ਦੀਰਘ ਅਪਰਾਧੀ। ਬ੍ਰਿੰਦ ਪ੍ਰਪੰਚ ਰਚਹਿ ਜਨੁ ਬਜਾਧੀ।
ਛਿਮਾ ਆਪਿ ਕੋ ਕਜੋਂ ਬਨਿ ਆਵੈ। ਜਬਿ ਲੌਂ ਦੁਸ਼ਟ ਦ੍ਰਿਸ਼ਟਿ ਦਰਸਾਵੈ॥ ੬॥

ਉਹ ਗੁਰ-ਧ੍ਰੋਹੀ ਤੇ ਵੱਡਾ ਅਪਰਾਧੀ ਹੈ, ਕਈ ਪ੍ਰਪੰਚ ਰਚਦਾ ਹੈ, ਮਾਨੋ ਵੱਡੀ ਬੀਮਾਰੀ ਹੈ। ਆਪ ਜੀ ਨੂੰ ਕਿਸੇ ਤਰ੍ਹਾਂ ਵੀ ਉਸ ਨੂੰ ਮੁਆਫ ਕਰਨਾ ਨਹੀਂ ਬਣਦਾ ਹੈ, ਜਦ ਤਕ ਦੁਸ਼ਟ ਸਾਹਮਣੇ ਦਿੱਸਦਾ ਹੈ॥੬॥

ਜਤਨ ਕਰਹੁ ਮਾਰਨਿ ਕੋ ਜਬੈ। ਕਿਸ ਤੇ ਰੁਕਹੁ ਨ, ਹਤਿ ਹੋ ਤਬੈ।
ਪਠਜੋ ਸ਼ਾਹੁ ਮੁਝ ਪਾਸ ਤੁਮਾਰੇ। ਪ੍ਰੇਮ ਬਿਨੈ ਜੁਤਿ ਬਚਨ ਉਚਾਰੇ॥ ੭॥

ਉਸ ਨੂੰ ਮਾਰਨ ਦੇ ਯਤਨ ਕਰੋ, ਜਦੋਂ ਮਾਰਨ ਦਾ ਯਤਨ ਕਰੋ ਤਾਂ ਫਿਰ ਕਿਸੇ ਦੇ ਰੋਕਿਆਂ ਨਾ ਰੁਕਣਾ, ਤੇ ਓਸੇ ਵੇਲੇ ਮਾਰ ਦੇਣਾ। ਮੈਨੂੰ ਬਾਦਸ਼ਾਹ ਨੇ ਆਪ ਜੀ ਦੇ ਪਾਸ ਭੇਜਿਆ ਹੈ, ਬੜੇ ਪ੍ਰੇਮ ਨਾਲ ਬੇਨਤੀ ਕਰਕੇ ਕਿਹਾ ਹੈ॥੭॥

ਪ੍ਰਾਨ ਦਾਨ ਮੁਝ ਕੋ ਗੁਰੁ ਦੀਨੋ। ਅਬਿ ਦਰਸ਼ਨ ਦਿਹੁ ਗਜਾਨ ਪ੍ਰਬੀਨੋ।
ਕਰਤਿ ਪ੍ਰਤੀਖਨਿ ਨਿਸ ਦਿਨ ਚਾਹਤਿ। ਕਬਹਿ ਬਿਲੋਕੋਂ ਮਹਾਂ ਉਮਾਹਤਿ॥੮॥

ਗੁਰੂ ਜੀ ਨੇ ਮੈਨੂੰ ਪ੍ਰਾਣ ਦਾਨ ਕੀਤੇ ਹਨ, ਹੁਣ ਮਹਾਨ ਗਿਆਨਵਾਨ ਮੈਨੂੰ ਦਰਸ਼ਨ ਦੇਵੋ। ਰੋਜ਼ ਹੀ ਇੰਤਜ਼ਾਰ ਕਰਦਾ ਹੈ, ਕਹਿੰਦਾ ਹੈ ਕਦ ਮੈਂ ਬੜੇ ਉਤਸ਼ਾਹ ਨਾਲ ਦਰਸ਼ਨ ਕਰਾਂਗਾ॥੮॥

ਪ੍ਰਥਮ ਗਯੋ ਉਮਰਾਵ ਜੁ ਮੁਰਿ ਕੈ। ਨਹਿੰ ਦਰਸੇ ਚਿਤ ਚਿੰਤਾ ਧਰਿ ਕੈ।
ਮੋਹਿ ਹਕਾਰਨਿ ਕਰਿ ਸਮੁਝਾਯੋ। ਅਧਿਕ ਪ੍ਰੇਮ ਤੇ ਇਤਹਿ ਪਠਾਯੋ॥ ੯॥

ਪਹਿਲਾ ਜਿਹੜਾ ਉਮਰਾਵ ਮੁੜ ਕੇ ਗਿਆ, ਦਰਸ਼ਨ ਨਹੀਂ ਹੋਏ ਹਨ, ਇਸ ਲਈ ਚਿਤ ਵਿਚ ਚਿੰਤਾ ਧਾਰਨ ਕੀਤੀ ਹੈ। ਮੈਨੂੰ ਬੁਲਾ ਕੇ ਸਮਝਾਇਆ ਹੈ, ਬਹੁਤ ਪ੍ਰੇਮ ਨਾਲ ਏਧਰ ਭੇਜਿਆ ਹੈ॥੯॥

ਉਚਿਤ ਆਪ ਕੋ ਦਰਸ਼ਨ ਦੀਜਹਿ। ਸਰਬ ਸਿੱਧ ਕਾਰਜ ਕਰਿ ਲੀਜਹਿਂ।
ਸ੍ਰੀ ਹਰਿ ਗੋਵਿੰਦ ਸੁਨਤਿ ਬਖਾਨਾ। 'ਅਟਕ ਪਰੀ ਇਕ ਕਠਨ ਮਹਾਨਾ॥੧੦॥

ਹੁਣ ਆਪ ਜੀ ਵਾਸਤੇ ਉਚਿਤ ਹੈ ਕਿ ਦਰਸ਼ਨ ਦੇਵੋ ਅਤੇ ਸਾਰੇ ਕਾਰਜ ਸਿੱਧ ਕਰ ਲਵੋ।'' ਸ੍ਰੀ ਹਰਿਗੋਬਿੰਦ ਸਾਹਿਬ ਨੇ ਸੁਣ ਕੇ ਕਿਹਾ, ''ਇਕ ਵੱਡੀ ਰੁਕਾਵਟ ਪੈ ਗਈ ਹੈ॥੧੦॥

ਜਬਿ ਹਮ ਪ੍ਰਵਿਸ਼ੇ ਦੁਰਗ ਮਝਾਰੀ। ਭਯੋ ਕੈਦੀਅਨਿ ਕੋ ਸੁਖ ਭਾਰੀ।
ਖਾਨ ਪਾਨ ਤੇ ਭਏ ਸੁਖਾਰੇ। ਛੁਟਨਿ ਭਰੋਸਾ ਮਨ ਮਹਿਂ ਧਾਰੇ॥ ੧੧॥

ਜਦ ਤੋਂ ਅਸੀ ਕਿਲ੍ਹੇ ਵਿਚ ਦਾਖਲ ਹੋਏ ਹਾਂ, ਕੈਦੀ ਰਾਜਿਆਂ ਨੂੰ ਭਾਰੀ ਸੁਖ ਮਿਲਿਆ ਹੈ। ਖਾਣ ਪੀਣ ਵਲੋਂ ਸੌਖੇ ਹੋ ਗਏ ਹਨ ਅਤੇ ਮਨ ਵਿਚ ਛੁਟਕਾਰੇ ਦਾ ਭਰੋਸਾ ਧਾਰਿਆ ਹੋਇਆ ਹੈ॥੧੧॥

ਅਬਿ ਸੁਨਿ ਲੀਨੋ ਸ਼ਾਹੁ ਹਕਾਰੇ। ਪਰੇ ਸ਼ਰਨਿ ਬਹੁ ਬਿਨੈ ਉਚਾਰੇਂ।
ਰਾਵਰਿ ਬਿਨਾ ਨ ਹਮ ਗਤਿ ਕਾਈ। ਕੈ ਮਾਰਹੁ ਕੈ ਦੇਹੁ ਜਿਵਾਈ॥ ੧੨॥

ਹੁਣ ਉਨ੍ਹਾਂ ਨੂੰ ਪਤਾ ਲੱਗ ਗਿਆ ਹੈ ਕਿ ਬਾਦਸ਼ਾਹ ਨੇ ਮੈਨੂੰ ਬੁਲਾਇਆ ਹੈ, ਉਨ੍ਹਾਂ ਸ਼ਰਨ ਪੈ ਕੇ ਬਹੁਤ ਬੇਨਤੀ ਕੀਤੀ ਹੈ ਕਿ ਆਪ ਬਗੈਰ ਸਾਡੀ ਰਿਹਾਈ ਨਹੀਂ ਹੋਵੇਗੀ, ਜਾਂ ਮਾਰ ਦੇਵੋ ਜਾਂ ਜੀਉਂਦੇ ਰੱਖ ਲਵੋ॥੧੨॥

**ਹਮਰੇ ਸਦਾ ਪ੍ਰਤੱਗਜਾ ਇਹੀ। ਸ਼ਰਨਿ ਪਰੇ ਕਹੁ ਤਜਾਗਤਿ ਨਹੀਂ।**
**ਜੋ ਨਰ ਆਰਤਿ ਕਹਿ ਇਕ ਬੇਰਾ। ਸ਼੍ਰੀ ਹਰਿ ਗੋਵਿੰਦ ਮੈਂ ਅਬਿ ਤੇਰਾ॥੧੩॥**

ਸਾਡੀ ਸਦਾ ਇਹ ਪ੍ਰਤੱਗਿਆ ਹੈ ਕਿ ਸ਼ਰਨ ਪਏ ਨੂੰ ਅਸ਼ੀਂ ਕਦੀ ਛੱਡਦੇ ਨਹੀਂ। ਜਿਹੜਾ ਮਨੁੱਖ ਇਕ ਵਾਰ ਆਤੁਰ ਹੋ ਕੇ ਕਹਿੰਦਾ ਹੈ ਕਿ ਹੇ ਸ੍ਰੀ ਹਰਿਗੋਬਿੰਦ ਹੁਣ ਮੈਂ ਤੇਰਾ ਹਾਂ॥੧੩॥

**ਕਜਾ ਗਿਨਤੀ ਹੈ ਇਹਾਂ ਬਚਾਵਨਿ। ਨਿਕਟ ਨ ਦੇਉਂ ਦੂਤ ਜਮ ਆਵਨਿ।**
**ਦਾਸ ਜਿਯਤਿ ਕੀ ਰੱਛ ਨ ਕਰੈਂ। ਮ੍ਰਿਤਕ ਭਏ ਕਿਮ ਦੁਖ ਪਰਹਰੈਂ?॥੧੪॥**

ਫਿਰ ਕਿਹੜੀ ਗਿਣਤੀ ਵਿਚ ਆਉਂਦਾ ਹੈ ਕਿ ਮੈਂ ਉਸ ਨੂੰ ਨਾ ਬਚਾਵਾਂ, ਮੈਂ ਉਸ ਦੇ ਪਾਸ ਜਮਦੂਤ ਨੂੰ ਆਉਣ ਹੀ ਨਹੀਂ ਦੇਵਾਂਗਾ। ਜਿਹੜਾ ਜੀਉਂਦੇ ਸੇਵਕ ਦੀ ਰਖਿਆ ਨਾ ਕਰ ਸਕੇ ਉਹ ਮਰੇ ਹੋਏ ਦੇ ਦੁਖ ਕਿਵੇਂ ਦੂਰ ਕਰੇਗਾ ?॥੧੪॥

**ਜਨ ਕੀ ਕਰੋਂ ਕਾਮਨਾ ਪੂਰਨ। ਸੰਕਟ ਤੇ ਉਬਾਰ ਕਰਿ ਤੂਰਨਿ।**
**ਮਰਨ ਪ੍ਰਯੰਤ ਨਰਿੰਦਨਿ ਕੈਦਿ। ਨਹਿਂ ਛੂਟਨਿ ਕੀ ਰਿਦੇ ਉਮੈਦ॥੧੫॥**

ਮੈਂ ਸੇਵਕਾਂ ਦੀ ਕਾਮਨਾ ਪੂਰੀ ਕਰਾਂਗਾ ਤੇ ਤੁਰਤ ਉਨ੍ਹਾਂ ਨੂੰ ਸੰਕਟ ਵਿਚੋਂ ਕੱਢ ਲਵਾਂਗਾ। ਰਾਜਿਆਂ ਨੂੰ ਮਰਨ ਤੋਂ ਉਪਰੰਤ ਵੀ ਕੈਦ ਵਿਚੋਂ ਛੁਟਕਾਰੇ ਦੀ ਆਸ ਨਹੀਂ ਹੈ॥੧੫॥

**ਇਨ ਕੋ ਛੋਰਨਿ ਸ਼ਾਹੁ ਜਿ ਮਾਨਹਿ। ਤਬਹਿ ਹਕਾਰਨਿ ਹਮ ਕੋ ਠਾਨਹਿ।**
**ਨਾਂਹਿ ਤ ਰਹੈਂ ਇਸੀ ਹਮ ਥਾਨ। ਪਾਰਨਿ ਕਰਹਿਂ ਮਹੀਪ ਮਹਾਨ॥੧੬॥**

ਇਨ੍ਹਾਂ ਨੂੰ ਵੀ ਛੱਡਣਾ ਜੇ ਬਾਦਸ਼ਾਹ ਮੰਨ ਜਾਵੇ, ਤਦ ਹੀ ਸਾਨੂੰ ਬੁਲਾਉਣ। ਨਹੀਂ ਤਾਂ ਅਸੀਂ ਇਸ ਥਾਂ ਹੀ ਰਹਾਂਗੇ, ਇਨ੍ਹਾਂ ਰਾਜਿਆਂ ਦਾ ਮਹਾਨ ਪਾਰ-ਉਤਾਰਾ ਕਰਾਂਗੇ॥੧੬॥

**ਅਰੁ ਗੁਰੁ ਦ੍ਰੋਹੀ ਗਹੈ ਨ ਥਿਰਤਾ। ਪਰਹਿ ਨਰਕ ਮਹਿਂ ਕੁਮ੍ਰਿਤੁ ਮਰਿਤਾ।**
**ਕਾਲ ਨਜੀਕ ਆਇ ਅਬਿ ਹੋਵਾ। ਸਹਸ ਕੁਟੰਬ ਸਦਨ ਦੇ ਖੋਵਾ॥੧੭॥**

ਅਤੇ ਗੁਰੂ-ਧ੍ਰੋਹੀ ਕਦੇ ਵੀ ਸਥਿਰਤਾ ਨਹੀਂ ਫੜੇਗਾ। ਭੈੜੀ ਮੌਤੇ ਮਰ ਕੇ ਨਰਕਾਂ ਵਿਚ ਪਵੇਗਾ। ਉਸ ਦਾ ਕਾਲ ਹੁਣ ਨਜ਼ਦੀਕ ਆ ਗਿਆ ਹੈ, ਪਰਿਵਾਰ ਸਹਿਤ ਹੁਣ ਘਰ ਗਵਾ ਬੈਠੇਗਾ॥੧੭॥

**ਅਬਿ ਤੁਮ ਗਮਨਹੁ ਸ਼ਾਹਿ ਕਿ ਪਾਸਿ। ਕਰਹੁ ਕੈਦੀਅਨਿ ਕਥਾ ਪ੍ਰਕਾਸ਼।**
**ਇਨਹੁ ਸਮੇਤ ਦੁਰਗ ਨਿਕਸੈ ਹੈਂ। ਨਾਂਹਿ ਤ ਬੈਠੇ ਇਹਾਂ ਰਹੈ ਹੈਂ॥੧੮॥**

ਹੁਣ ਤੁਸੀਂ ਬਾਦਸ਼ਾਹ ਦੇ ਪਾਸ ਜਾਵੋ, ਕੈਦੀਆਂ ਦੀ ਕਥਾ ਬਾਰੇ ਉਨ੍ਹਾਂ ਨੂੰ ਦੱਸੋ। ਇਨ੍ਹਾਂ ਦੇ ਸਮੇਤ ਮੈਂ ਕਿਲ੍ਹੇ ਵਿਚੋਂ ਨਿਕਲਾਂਗਾ, ਨਹੀਂ ਤਾਂ ਏਥੇ ਹੀ ਬੈਠਾ ਰਹਾਂਗਾ''॥੧੮॥

**ਸੁਨੇ ਵਜ਼ੀਰ ਖਾਨ ਗੁਰੁ ਬੈਨ। ਬਿਖਮ ਬਾਤ, ਨਿਜ ਬਸਿ ਜੋ ਹੈ ਨ।**
**ਕਹਜੋ ਨ ਗਯੋ ਬਿਚਾਰਤਿ ਰਹਜੋ। ਮਾਨਹਿ ਸ਼ਾਹੁ ਕਿ ਨਹਿਂ ਚਿਤ ਲਹਜੋ॥੧੯॥**

ਜਦ ਵਜ਼ੀਰ ਖਾਂ ਨੇ ਗੁਰੂ ਜੀ ਦੇ ਬਚਨ ਸੁਣੇ, ਬੜੀ ਔਖੀ ਗੱਲ ਸੀ, ਜਿਹੜੀ ਉਸ ਦੇ ਵੱਸ ਵਿਚ ਨਹੀਂ ਸੀ। ਕੁਝ ਕਿਹਾ ਨਾ ਗਿਆ ਵਿਚਾਰਦਾ ਰਿਹਾ, ਬਾਦਸ਼ਾਹ ਮੰਨੇਗਾ ਕਿ ਨਹੀਂ ਚਿਤ ਵਿਚ ਵਿਚਾਰ ਰਿਹਾ ਸੀ॥੧੯॥

ਤਊ ਗਿਨਤਿ ਮਨ ਬਿਖਮ ਨ ਕੋਈ। ਸ਼ਕਤਿ ਅਨੰਤ ਗੁਰੂ ਮਹਿਂ ਹੋਈ।
ਅਨਬਨ ਭੀ ਸਭਿ ਲੇਹਿਂ ਬਨਾਇ। ਬਨੀ ਬਾਤ ਕੋ ਦੇਂ ਬਿਗਰਾਇ॥ ੨੦॥

ਫਿਰ ਵੀ ਮਨ ਵਿਚ ਗਿਣਤੀਆਂ ਕਰਦਾ ਹੈ, ਕੋਈ ਵੀ ਕੰਮ ਔਖਾ ਨਹੀਂ, ਗੁਰੂ ਜੀ ਵਿਚ ਅਨੰਤ ਸ਼ਕਤੀ ਹੈ। ਨਾ ਬਣਨ ਵਾਲੀ ਗੱਲ ਨੂੰ ਵੀ ਬਣਾ ਲੈਣਗੇ ਅਤੇ ਬਣੀ ਹੋਈ ਗੱਲ ਨੂੰ ਵਿਗਾੜ ਦੇਣਗੇ॥੨੦॥

ਮੇਰੋ ਧਰਮ, ਬਚਨ ਗੁਰ ਮਾਨੋਂ। ਜਿਮ ਕਹਿਂ ਤਿਮ ਚਲਿ ਸ਼ਾਹੁ ਬਖਾਨੋਂ।
ਫੇਰੋਂ ਨਹਿਂ, ਗਮਨੋਂ ਅਨੁਸਾਰੇ। ਇਮ ਬਿਚਾਰਿ ਕਰਿ ਬਚਨ ਉਚਾਰੇ॥ ੨੧॥

ਮੇਰਾ ਧਰਮ ਹੈ ਕਿ ਮੈਂ ਗੁਰੂ ਜੀ ਦੇ ਬਚਨਾਂ ਨੂੰ ਮੰਨਾਂ, ਜਿਵੇਂ ਕਹਿੰਦੇ ਹਨ, ਉਸ ਤਰ੍ਹਾਂ ਬਾਦਸ਼ਾਹ ਨੂੰ ਜਾ ਕੇ ਕਹਿੰਦਾ ਹਾਂ। ਉਨ੍ਹਾਂ ਨੂੰ ਜਵਾਬ ਨਹੀਂ ਦੇਵਾਂਗਾ, ਉਨ੍ਹਾਂ ਦੀ ਆਗਿਆ ਅਨੁਸਾਰ ਜਾਵਾਂਗਾ, ਇੰਝ ਵਿਚਾਰ ਕੇ ਬਚਨ ਕਹੇ॥੨੧॥

'ਦਯਾ ਕਰਨਿ ਕੀ ਬਾਨਿ ਤੁਮਾਰੀ। ਨਿਕਟ ਦੁਖੀ ਭੇ ਸ਼ਰਨਿ ਅਗਾਰੀ।
ਅਪਨਿ ਪ੍ਰਤੱਗਜਾ ਕਰਹੁ ਨਿਬਾਹਿਨਿ। ਸਦਾ ਸਹਾਇਕ ਸੰਸੈ ਨਾਂਹਿਨ' ॥੨੨॥

"ਦਇਆ ਕਰਨਾ ਤੁਹਾਡਾ ਧਰਮ ਹੈ, ਦੁਖੀ ਹੋ ਕੇ ਤੁਹਾਡੇ ਪਾਸ ਤੁਹਾਡੀ ਸ਼ਰਨ ਵਿਚ ਆਏ ਹਨ। ਆਪਣੀ ਪ੍ਰਤੱਗਿਆ ਨੂੰ ਨਿਬਾਹੋ, ਤੁਸੀਂ ਸਦਾ ਸਹਾਈ ਹੋ, ਕੋਈ ਸ਼ੰਕਾ ਨਹੀਂ ਹੈ" ॥੨੨॥

ਇਮ ਕਹਿ ਸੁਨਿ ਕੈ ਹੁਇ ਅਸੁਵਾਰ। ਗਮਨਜੋ ਪੰਥ ਸ਼ੀਘ੍ਰਤਾ ਧਾਰਿ।
ਗਯੋ ਸ਼ਾਹੁ ਢਿਗ ਬੈਠਜੋ ਦੇਖਿ। ਕਰੀ ਬੰਦਗੀ ਨਿੰਮ੍ਰ ਬਿਸ਼ੇਖ॥ ੨੩॥

ਵਜ਼ੀਰ ਖਾਂ ਇੰਝ ਕਹਿ ਸੁਣ ਕੇ ਘੋੜੇ ਤੇ ਅਸਵਾਰ ਹੋ ਗਿਆ, ਬੜੀ ਕਾਹਲੀ ਕਰਕੇ ਰਸਤੇ ਪੈ ਗਿਆ। ਬਾਦਸ਼ਾਹ ਨੂੰ ਬੈਠਾ ਵੇਖ ਕੇ ਉਸ ਦੇ ਪਾਸ ਗਿਆ, ਬਹੁਤ ਸਨਿਮਰ ਹੋ ਕੇ ਬੰਦਨਾ ਕੀਤੀ॥੨੩॥

ਕਹਜੋ ਸ਼ਾਹੁ 'ਗੁਰੁ ਕੀ ਸੁਧਿ ਦੇਹੁ। ਕਰਜੋ ਕਿ ਨਹਿਂ ਆਵਨਿ, ਲਖਿ ਨੇਹੁ।
ਅਧਿਕ ਪ੍ਰਤੀਖਨਿ ਮੈਂ ਨਿਤ ਕਰਿਤਾ। ਦਰਸ਼ਨ ਦੇਹਿਂ ਬਿਘਨ ਗਨ ਹਰਤਾ' ॥੨੪॥

ਬਾਦਸ਼ਾਹ ਨੇ ਕਿਹਾ, "ਗੁਰੂ ਜੀ ਬਾਰੇ ਖਬਰ ਦੇਵੋ, ਪਿਆਰ ਵੇਖ ਕੇ ਆਏ ਹਨ ਕਿ ਨਹੀਂ ਆਏ। ਮੈਂ ਰੋਜ਼ ਬਹੁਤ ਇੰਤਜ਼ਾਰ ਕਰਦਾ ਹਾਂ, ਦਰਸ਼ਨ ਕਰਕੇ ਸਾਰੇ ਵਿਘਨਾਂ ਨੂੰ ਦੂਰ ਕਰਾਂ" ॥੨੪॥

ਸੁਨਿ ਵਜ਼ੀਰ ਖਾਂ ਜੁਗ ਕਰ ਬੰਦਿ। ਕਹਤਿ ਸ਼ਾਹੁ ਸੋਂ ਦੇਤਿ ਅਨੰਦ।
'ਸਦਾ ਚਹਤਿ ਹੈਂ ਕੁਸ਼ਲ ਤੁਮਾਰੇ। ਕ੍ਰਿਪਾ ਭਰੇ ਗੁਰ ਬਾਕ ਉਚਾਰੇ॥ ੨੫॥

ਇਹ ਸੁਣ ਕੇ ਵਜ਼ੀਰ ਖਾਂ ਨੇ ਹੱਥ ਜੋੜ ਕੇ ਬਾਦਸ਼ਾਹ ਨੂੰ ਇਸ ਤਰ੍ਹਾਂ ਕਿਹਾ ਜਿਸ ਨਾਲ ਬਾਦਸ਼ਾਹ ਨੂੰ ਬਹੁਤ ਅਨੰਦ ਪ੍ਰਾਪਤ ਹੋਇਆ, "ਉਹ ਸਦਾ ਆਪ ਜੀ ਦੀ ਕੁਸ਼ਲਤਾ ਚਾਹੁੰਦੇ ਹਨ। ਕਿਰਪਾ ਭਰੇ ਉਨ੍ਹਾਂ ਬਚਨ ਕਹੇ ਹਨ॥੨੫॥

ਪਰਜੋ ਕਾਜ ਅਬਿ ਐਸੋ ਆਇ। ਕਰਨੋ ਕਠਨ ਸੁ ਜਾਨਜੋ ਜਾਇ।
ਤੁਮਰੇ ਕਹੇ ਬਿਨਾਂ ਨਹਿਂ ਹੋਇ। ਨਤੁ ਲਜਾਵਤਿ ਮੈਂ ਕਰਿਕੈ ਸੋਇ॥ ੨੬॥

ਹੁਣ ਕੰਮ ਹੀ ਐਸਾ ਪੈ ਗਿਆ ਹੈ, ਜੇ ਜਾਣਿਆ ਜਾਵੇ ਤਾਂ ਉਹ ਕਰਨਾ ਕਠਨ ਹੈ। ਪਰ ਤੁਹਾਡੇ ਕਹਿਣ ਬਗੈਰ ਨਹੀਂ ਹੋ ਸਕਦਾ ਹੈ, ਨਹੀ ਤਾਂ ਮੈਂ ਉਨ੍ਹਾਂ ਨੂੰ ਨਾਲ ਲੈ ਕੇ ਆਉਣਾ ਸੀ॥੨੬॥

ਮਹਿਪਾਲਕ ਕੈਦੀ ਸਮੁਦਾਇ। ਪਰੇ ਸ਼ਰਨਿ ਸਤਿਗੁਰੁ ਕੀ ਧਾਇ।
ਅਪਨੋ ਬਿਰਦ ਬਿਚਾਰਨਿ ਕੀਨਿ। ਨਹੀਂ ਦੁਰਗ ਪਗ ਬਾਹਰਿ ਦੀਨ॥ ੨੭॥

ਓਥੇ ਬੜੇ ਰਾਜੇ ਕੈਦੀ ਹਨ, ਉਹ ਸਤਿਗੁਰੂ ਦੀ ਸ਼ਰਨ ਪੈ ਗਏ ਹਨ। ਉਨ੍ਹਾਂ ਆਪਣੇ ਧਰਮ ਨੂੰ ਪਛਾਣ ਕੇ, ਕਿਲ੍ਹੇ ਵਿਚੋਂ ਆਪਣੇ ਚਰਨਾਂ ਨੂੰ ਬਾਹਰ ਨਹੀਂ ਕੱਢਿਆ ਹੈ॥੨੭॥

**ਜੇ ਕਰਿ ਏ ਸਗਰੇ ਛੁਟਿ ਜਾਇਂ। ਤੌ ਹਮਰੋ ਚਲਿਬੋ ਬਨਿ ਆਇ।**
**ਨਾਂਹਿ ਤ ਬੈਠੇ ਹਮ ਇਸ ਥਾਨ। ਸਿਮਰਹਿਂ ਸ੍ਰੀ ਨਾਨਕ ਭਗਵਾਨ'॥੨੮॥**

ਉਹ ਕਹਿੰਦੇ ਹਨ, ਜੇ ਇਨ੍ਹਾਂ ਸਾਰਿਆਂ ਦਾ ਛੁਟਕਾਰਾ ਹੋ ਜਾਵੇ ਤਾਂ ਸਾਡਾ ਚਲਣਾ ਬਣਦਾ ਹੈ। ਨਹੀਂ ਤਾਂ ਅਸੀਂ ਇਸ ਥਾਂ ਹੀ ਬੈਠੇ ਰਹਾਂਗੇ, ਸ੍ਰੀ ਨਾਨਕ ਭਗਵਾਨ ਦਾ ਸਿਮਰਨ ਕਰਦੇ ਰਹਾਂਗੇ"॥੨੮॥

**ਸੁਨਤਿ ਸ਼ਾਹੁ ਨੇ ਰਿਦੇ ਬਿਚਾਰੀ। 'ਕਰੀ ਮੁਹਿੰਮ ਲਗਜੋ ਧਨ ਭਾਰੀ।**
**ਮਰਜੋ ਬ੍ਰਿੰਦ ਲਸ਼ਕਰ ਤਿਸ ਕਾਲ। ਤਬਿ ਪਕਰੇ ਦੁਰਬ੍ਰਿਤਿ ਮਹਿਪਾਲ॥੨੯॥**

ਇਹ ਸੁਣ ਕੇ ਬਾਦਸ਼ਾਹ ਨੇ ਹਿਰਦੇ ਵਿਚ ਵਿਚਾਰ ਕੀਤੀ, "ਅਸੀਂ ਮੁਹਿੰਮ ਚਾੜ੍ਹ ਕੇ ਗਏ ਸੀ, ਜਿਸ ਵਿਚ ਬਹੁਤ ਧਨ ਖਰਚ ਹੋਇਆ ਸੀ, ਉਸ ਸਮੇਂ ਬਹੁਤ ਫੌਜ ਮਾਰੀ ਗਈ ਸੀ, ਤਦ ਇਹ ਭੈੜੀ ਬ੍ਰਿਤੀ ਵਾਲੇ ਰਾਜੇ ਫੜੇ ਸਨ॥੨੯॥

**ਹੋਹਿ ਮਵਾਸੀ ਦੇਸ਼ ਬਿਗਾਰਹਿਂ। ਲੂਟਿ ਕੂਟਿ ਮਮ ਨਗਰ ਉਜਾਰਹਿਂ।**
**ਅਨਿਕ ਜਤਨ ਤੇ ਬਲ ਬਹੁ ਲਾਏ। ਦੁਸ਼ਟ ਮਹੀਪਤਿ ਤਬਿ ਪਕਰਾਏ॥੩੦॥**

ਆਕੀ ਹੋ ਕੇ ਦੇਸ਼ ਵਿਗਾੜਨਗੇ, ਲੁਟ ਪੁਟ ਕੇ ਮੇਰੇ ਨਗਰ ਉਜਾੜਨਗੇ। ਅਨੇਕ ਯਤਨ ਕਰਕੇ ਬਹੁਤ ਤਾਕਤ ਲਾਈ ਹੈ ਤੇ ਦੁਸ਼ਟ ਰਾਜੇ ਤਦ ਫੜੇ ਹਨ॥ ੩੦॥

**ਕਿਮ ਛੋਰਨਿ ਅਬਿ ਤਿਨ ਕੋ ਹੋਇ। ਦੰਡ ਉਚਿਤ ਅਪਰਾਧੀ ਜੋਇ।**
**ਨਿਕਸ ਕੈਦਿ ਤੇ ਪਾਇਂ ਫਤੂਰ। ਕੇਤਿਕ ਦੇਸ਼ ਮਿਲਾਵਹਿਂ ਧੂਰਿ'॥ ੩੧॥**

ਉਨ੍ਹਾਂ ਨੂੰ ਛੱਡਣਾ ਹੁਣ ਕਿਵੇਂ ਬਣਦਾ ਹੈ, ਅਪਰਾਧੀਆਂ ਨੂੰ ਉਚਿਤ ਦੰਡ ਦਿੱਤਾ ਗਿਆ ਹੈ, ਕੈਦ ਵਿਚੋਂ ਨਿਕਲ ਕੇ ਫਤੂਰ ਪਾਉਣਗੇ, ਕਿੰਨੇ ਦੇਸ਼ ਨੂੰ ਧੂੜ ਵਿਚ ਮਿਲਾ ਦੇਣਗੇ"॥੩੧॥

**ਸੁਨਿ ਵਜ਼ੀਰ ਖਾਂ ਗਿਰਾ ਉਚਾਰੀ। 'ਰਾਵਰ ਕੋ ਪ੍ਰਤਾਪ ਹੈ ਭਾਰੀ।**
**ਕਰੇ ਜੋਰ, ਕੋ ਅਰੈ ਨ ਆਗੇ। ਸੁਨਹਿਂ ਨਾਮ ਤੌ ਦੁਸ਼ਮਨ ਭਾਗੇਂ॥ ੩੨॥**

ਇਹ ਸੁਣ ਕੇ ਵਜ਼ੀਰ ਖਾਂ ਨੇ ਕਿਹਾ, "ਆਪ ਜੀ ਦਾ ਵੱਡਾ ਪ੍ਰਤਾਪ ਹੈ, ਤੁਹਾਡੇ ਜ਼ੋਰ ਅੱਗੇ ਕੋਈ ਨਹੀਂ ਅੜ ਸਕਦਾ, ਤੁਹਾਡਾ ਨਾਂ ਸੁਣ ਕੇ ਹੀ ਦੁਸ਼ਮਣ ਭੱਜ ਜਾਂਦਾ ਹੈ॥੩੨॥

**ਤੁਮ ਤਨ ਕੀ ਕਰਿ ਖ਼ੈਰ ਖ਼ੁਦਾਇ। ਇਸ ਕੇ ਸਮ ਨਹਿਂ ਵਸਤੂ ਕਾਇ।**
**ਜੀਵਨ ਲਗਿ ਹੈ ਸਕਲ ਸਮਾਜ। ਦੇਸ਼, ਕੋਸ਼, ਸੈਨਾ, ਸਭਿ ਰਾਜ॥ ੩੩॥**

ਖ਼ੁਦਾਵੰਦ ਤੁਹਾਡੇ ਸਰੀਰ ਦੀ ਖੈਰ ਖੈਰੀਅਤ ਰੱਖੇ, ਇਸ ਦੇ ਬਰਾਬਰ ਹੋਰ ਕੋਈ ਵਸਤੂ ਨਹੀਂ ਹੈ, ਇਹ ਸਾਰਾ ਸਾਜ ਸਮਾਨ ਜੀਵਨ ਤਕ ਹੀ ਹੈ, ਦੇਸ਼, ਧਨ, ਸੈਨਾ ਅਤੇ ਸਾਰਾ ਰਾਜ ਜੀਵਨ ਤਕ ਹੀ ਹੈ॥੩੩॥

**ਨਿਜ ਸਰੀਰ ਕੀ ਕੁਸ਼ਲ ਬਿਚਾਰੋ। ਅਪਰ ਨ ਰਿਦੇ ਕਛੁ ਤੁਮ ਧਾਰੋ।**
**ਨਰ ਤਨ ਦੁਰਲਭ ਪੁਨ ਅਸ ਹੌਨਿ। ਜਹਾਂ ਪਨਾਹ! ਸਕਲ ਸੁਖ ਭੌਨ॥੩੪॥**

ਆਪਣੇ ਸਰੀਰ ਦੀ ਕੁਸ਼ਲਤਾ ਤੇ ਵਿਚਾਰ ਕਰੋ, ਹੋਰ ਕੁਝ ਵੀ ਹਿਰਦੇ ਵਿਚ ਨਾ ਧਾਰਨ ਕਰੋ, ਮਨੁੱਖਾ ਸਰੀਰ ਦੁਰਲੱਭ ਹੈ, ਫਿਰ ਇਸ ਨਹੀਂ ਹੋਣਾ ਹੈ। ਹੇ ਜਹਾਂ ਪਨਾਹ! ਘਰ ਵਿਚ ਸਾਰੇ ਸੁਖ ਹਨ॥੩੪॥

ਇਹ ਫਰੇਬ ਸਭਿ ਚੰਦੂ ਕਰੇ। ਦੁਰਗੁ ਜੁ ਅਸ ਮਹਿਂ ਸਤਿਗੁਰੁ ਬਰੇ।
ਅਬਿ ਤੌ ਕਰਨਿ ਬਨਤਿ ਹੈ ਤੈਸੇ। ਸ਼੍ਰੀ ਹਰਿ ਗੋਵਿੰਦ ਉਚਰੈਂ ਜੈਸੇ॥ ੩੫॥

ਇਹ ਕਪਟ ਫਰੇਬ ਸਭ ਚੰਦੂ ਦੇ ਹਨ, ਜਿਸ ਕਾਰਨ ਸਤਿਗੁਰੂ ਜੀ ਕਿਲ੍ਹੇ ਵਿਚ ਦਾਖਲ ਹੋਏ ਹਨ, ਹੁਣ ਤਾਂ ਉਸ ਤਰ੍ਹਾਂ ਹੀ ਕਰਨਾ ਬਣਦਾ ਹੈ, ਜਿਵੇਂ ਸਤਿਗੁਰੂ ਹਰਿਗੋਬਿੰਦ ਸਾਹਿਬ ਕਹਿੰਦੇ ਹਨ॥੩੫॥

ਗੁਰੁ ਪ੍ਰਤਿਕੂਲ ਆਪ ਜਬਿ ਹੋਵਹੁ। ਤ੍ਰਾਸ ਬਿਸਾਲ ਨਿਸਾ ਮਹਿਂ ਜੋਵਹੁ।
ਕਰਹੁ ਆਪ ਜੈਸੇ ਮਨ ਭਾਵੈ। ਜਿਸ ਤੇ ਸੁਖ ਤੁਮਰੋ ਤਨ ਪਾਵੈ॥ ੩੬॥

ਜਦ ਵੀ ਆਪ ਗੁਰੂ ਜੀ ਦੇ ਬਰਖਿਲਾਫ ਹੁੰਦੇ ਹੋ ਤਾਂ ਰਾਤ ਨੂੰ ਬਹੁਤ ਡਰ ਪਾਉਂਦੇ ਹੋ। ਆਪ ਜੀ ਉਸ ਤਰ੍ਹਾਂ ਕਰੋ ਜਿਵੇਂ ਆਪ ਦੇ ਮਨ ਨੂੰ ਚੰਗਾ ਲੱਗਦਾ ਹੈ, ਜਿਸ ਕਾਰਨ ਤੁਹਾਡਾ ਸਰੀਰ ਸੁੱਖ ਪ੍ਰਾਪਤ ਕਰੇ॥੩੬॥

ਮਸਲਤਿ ਨਹੀਂ ਅਪਰ ਕੀ ਲੀਜਹਿ। ਜਾਨਿ ਸ਼ੁਭਾਸ਼ੁਭ ਆਪਹਿ ਕੀਜਹਿ।
ਹਮ ਤੌ ਚਾਹਤਿ ਕੁਸ਼ਲ ਤੁਮਾਰੀ। ਕਾਯਾਂ ਰਹੈ ਸਦੀਵ ਸੁਖਾਰੀ'॥ ੩੭॥

ਕਿਸੇ ਹੋਰ ਦੀ ਸਲਾਹ ਨਾ ਲਵੋ, ਚੰਗਾ-ਮੰਦਾ ਆਪ ਜਾਣ ਕੇ ਫੈਸਲਾ ਕਰੋ, ਅਸੀਂ ਤਾਂ ਤੁਹਾਡੀ ਕੁਸ਼ਲਤਾ ਚਾਹੁੰਦੇ ਹਾਂ, ਤੁਹਾਡੀ ਕਾਂਇਆਂ ਸਦਾ ਸੁਖੀ ਰਹੇ"॥੩੭॥

ਸੁਨਿ ਵਜ਼ੀਰ ਖਾਂ ਕੇ ਬਚ ਸ਼ਾਹੂ। ਗਿਨਤੀ ਅਨਿਕ ਗਿਨਤਿ ਮਨ ਮਾਹੂ।
ਕਹਜੋ 'ਜਿ ਕੈਦ ਬਿਖੈ ਮਹਿਪਾਲਾ। ਛੋਡਨਿ ਕੋ ਜਿ ਕਹੌਂ ਇਹ ਕਾਲਾ॥ ੩੮॥

ਵਜ਼ੀਰ ਖਾਂ ਦੇ ਇਹ ਬਚਨ ਸੁਣ ਕੇ ਬਾਦਸ਼ਾਹ ਨੇ ਆਪਣੇ ਮਨ ਵਿਚ ਅਨੇਕ ਗਿਣਤੀਆਂ ਗਿਣੀਆਂ ਤੇ ਫਿਰ ਬੋਲਿਆ, "ਜਿਹੜੇ ਰਾਜੇ ਕੈਦ ਵਿਚ ਹਨ, ਜੇ ਉਨ੍ਹਾਂ ਨੂੰ ਇਸ ਸਮੇਂ ਛੱਡਣ ਬਾਰੇ ਕਹੀਏ॥੩੮॥

ਦੇ ਕਰਿ ਦੰਡ ਸਕਲ ਛੁਟਿ ਜਾਵਹੁ। ਨਹਿਂ ਆਗੇ ਪੁਨ ਰਾਰ ਉਠਾਵਹੁ।
ਦਰਬ ਕਰੋਰਨਿ ਲਗਿ ਇਹ ਦੇਵੈਂ। ਨਹਿਂ ਆਗੇ ਅਪਰਾਧ ਕਰੇਵੈਂ॥ ੩੯॥

ਡਨ ਦੇ ਕੇ ਸਾਰੇ ਛੁੱਟ ਜਾਵੋ, ਅੱਗੇ ਤੋਂ ਫਿਰ ਕੋਈ ਫਸਾਦ ਨਾ ਕਰੋ। ਕਰੋੜਾਂ ਦਾ ਧਨ ਇਹ ਦੇਣ ਤੇ ਅੱਗੇ ਤੋਂ ਕੋਈ ਅਪਰਾਧ ਵੀ ਨਾ ਕਰਨ॥੩੯॥

ਇਮ ਕਰਿਬੈ ਮਹਿਂ ਬਡ ਨੁਕਸਾਨੇ। ਬਹੁ ਧਨ ਖਰਚ ਪਕਰਿ ਨ੍ਰਿਪ ਆਨੇ।
ਸ਼੍ਰੀ ਹਰਿ ਗੋਵਿੰਦ ਤਹਿਂ ਜਿ ਪਠਾਏ। ਸੋ ਹੁਇ ਦੀਨ ਦੁਖੀ ਘਿਘਆਏ॥੪੦॥

ਇਸ ਤਰ੍ਹਾਂ ਛੱਡਣ ਨਾਲ ਬਹੁਤ ਨੁਕਸਾਨ ਹੁੰਦਾ ਹੈ, ਇਹ ਰਾਜੇ ਬਹੁਤ ਧਨ ਖਰਚ ਕੇ ਲਿਆਂਦੇ ਹਨ। ਸ੍ਰੀ ਹਰਿਗੋਬਿੰਦ ਜਿਹੜੇ ਉਥੇ ਭੇਜੇ ਹਨ ਉਨ੍ਹਾਂ ਪਾਸ ਬਹੁਤ ਦੀਨ ਅਤੇ ਦੁਖੀ ਹੋ ਕੇ ਰੋਏ ਹਨ॥੪੦॥

ਕਰੀ ਕ੍ਰਿਪਾ ਤਿਨ ਪਰ ਹਠ ਧਾਰਾ। ਸੰਗ ਨਿਕਾਸਨਿ ਬਾਕ ਉਚਾਰਾ।
ਬਿਨ ਛੋਡੇ ਅਬਿ ਨਹਿਂ ਬਨਿ ਆਵੇ। ਗੁਰੁ ਪ੍ਰਤਿਕੂਲ ਤ੍ਰਾਸ ਉਪਜਾਵੈ॥ ੪੧॥

ਗੁਰੂ ਜੀ ਨੇ ਹੱਠ ਧਾਰ ਕੇ ਉਨ੍ਹਾਂ ਤੇ ਕਿਰਪਾ ਕੀਤੀ ਹੈ, ਉਨ੍ਹਾਂ ਦੇ ਨਾਲ ਬਾਹਰ ਨਿਕਲਣ ਦੇ ਬਚਨ ਕਹੇ ਹਨ। ਹੁਣ ਛੱਡਣ ਤੋਂ ਬਗੈਰ ਸਰਦਾ ਵੀ ਨਹੀਂ ਹੈ, ਗੁਰੂ ਜੀ ਦੇ ਉਲਟ ਹੋਣ ਨਾਲ ਡਰ ਪੈਦਾ ਹੁੰਦਾ ਹੈ॥੪੧॥

ਨਹਿਂ ਭੇਜਤਿ ਜੇ ਗੁਰੁ ਕੋ ਤਹਿਂਵਾ। ਮਹਿਪਾਲਕ ਤਬਿ ਮਿਲਤੇ ਕਹਿਂਵਾ।
ਚੰਦੂ ਮਸਲਤਿ ਦਈ ਪਠਾਏ। ਜਿਸ ਤੇ ਅਸ ਕੁਪੇਚਿ ਉਪਜਾਏ॥ ੪੨॥

ਜੇ ਗੁਰੂ ਜੀ ਨੂੰ ਓਥੇ ਨਾ ਭੇਜਦੇ ਤਾਂ ਰਾਜੇ ਉਨ੍ਹਾਂ ਨੂੰ ਕਿਥੋਂ ਮਿਲਦੇ? ਚੰਦੂ ਦੀ ਸਲਾਹ ਨਾਲ ਓਥੇ ਭੇਜੇ ਸਨ, ਜਿਸ ਕਾਰਨ ਇਹ ਉਲਝਣ ਪੈਦਾ ਹੋਈ ਹੈ॥ ੪੨॥

**ਜਹਾਂ ਕਹਾਂ ਕੀਨਿਸਿ ਖੁਟਿਆਈ। ਅਬਿ ਇਹ ਪਾਪੀ ਉਚਿਤ ਸਜ਼ਾਈ'।**
**ਇੱਤ੍ਯਾਦਿਕ ਕਹਿ ਸੋਚਤਿ ਸ਼ਾਹੂ। ਜਾਨਹਿਂ ਕਠਨ ਦੋਨਿ ਦਿਸਿ ਮਾਂਹੂ॥੪੩॥**

ਜਿਥੇ ਕਿਥੇ ਚੰਦੂ ਨੇ ਖੋਟੀ ਗੱਲ ਹੀ ਕੀਤੀ ਹੈ, ਹੁਣ ਇਹ ਪਾਪੀ ਉਚਿਤ ਸਜ਼ਾ ਦਾ ਹੱਕਦਾਰ ਹੈ।'' ਇੱਤਿਆਦਿ ਕਹਿ ਕੇ ਬਾਦਸ਼ਾਹ ਸੋਚ ਰਿਹਾ ਸੀ, ਦੋਵੀਂ ਪਾਸੀਂ ਕਠਨਤਾ ਅਨੁਭਵ ਕਰ ਰਿਹਾ ਸੀ॥੪੩॥

**ਛੋਡਹਿਂ ਨ੍ਰਿਪ ਤੌ ਲਖਹਿਂ ਕੁਨੀਤਿ। ਬਿਨੁ ਛੋਡੇ ਹੁਇ ਨਿਸ ਭਯ ਭੀਤ।**
**ਪੁਨ ਵਜ਼ੀਰਖਾਂ ਜੁਗ ਕਰ ਜੋਰੇ। 'ਪਿਖਹੁ ਆਪ ਨਿਜ ਤਨ ਕੀ ਓਰੇ॥੪੪॥**

ਜੇ ਰਾਜਿਆਂ ਨੂੰ ਛੱਡਦਾ ਹਾਂ ਤਾਂ ਭੈੜੀ ਨੀਤੀ ਸਮਝਦਾ ਹਾਂ, ਨਾ ਛੱਡਣ ਨਾਲ ਰਾਤ ਨੂੰ ਭੈਭੀਤ ਹੁੰਦਾ ਹਾਂ। ਫਿਰ ਵਜ਼ੀਰ ਖਾਂ ਨੇ ਹੱਥ ਜੋੜ ਕੇ ਕਿਹਾ, ''ਆਪ ਆਪਣੇ ਸਰੀਰ ਦਾ ਧਿਆਨ ਰਖੋ॥੪੪॥

**ਰਹੇ ਸਲਾਮਤਿ, ਸਭਿ ਇਹ ਆਛੇ। ਕਾਜ ਨ ਆਇ ਕਿਸੀ ਤਨੁ ਪਾਛੇ।**
**ਜੀਵਨਿ ਲਗਿ ਸਗਰੋ ਬਿਵਹਾਰ। ਸੁਖਦਾਯਕ ਪ੍ਰਾਨੀ ਨਿਰਧਾਰ॥ ੪੫॥**

ਇਹ ਸਰੀਰ ਸਭ ਤਰ੍ਹਾਂ ਠੀਕ ਅਤੇ ਸਲਾਮਤ ਰਹੇ, ਕੋਈ ਕੰਮ ਵੀ ਸਰੀਰ ਵਾਸਤੇ ਰੁਕਾਵਟ ਪੇਸ਼ ਨਾ ਕਰੇ, ਜੀਵਨ ਤਕ ਹੀ ਸਾਰੇ ਵਿਵਹਾਰ ਹਨ, ਜਦ ਤਕ ਪ੍ਰਾਣੀ ਆਪਣੇ ਆਪ ਸੁਖਦਾਇਕ ਨਿਰਧਾਰਿਤ ਕਰਦਾ ਹੈ॥੪੫॥

**ਜੋ ਆਵੱਸ਼ਜ ਬਨਤਿ ਹੈ ਕਰਨੀ। ਨਹਿਂ ਸੋਚਹਿਂ ਤਿਹ ਬੁਧਿ ਜਨ ਬਰਨੀ।**
**ਰਾਵਰਿ ਕੇ ਸਰੀਰ ਪਰ ਸਾਰੇ। ਧਨ ਕੋਟਿਨਿ ਲਗਿ ਡਾਰਿਯ ਵਾਰੇ॥ ੪੬॥**

ਜਿਹੜੀ ਕਰਨੀ ਅਵੱਸ਼ ਬਣਦੀ ਹੈ, ਉਸ ਬਾਰੇ ਇੰਝ ਨਾ ਸੋਚੋ ਜਿਵੇਂ ਬੁੱਧੀ ਵਰਣਨ ਕਰਦੀ ਹੈ। ਆਪ ਜੀ ਦੇ ਸਰੀਰ ਉਤੋਂ ਕਰੋੜਾਂ ਦਾ ਧਨ ਵਾਰਿਆ ਜਾ ਸਕਦਾ ਹੈ॥੪੬॥

**ਜਥਾ ਅਨੰਦ ਆਪ ਤੁਮ ਰਹੋ। ਸੋ ਨਿਚਿੰਤ ਹੁਇ ਤੂਰਨ ਕਹੋ।**
**ਜਿਸ ਕਾਰਜ ਮਹਿਂ ਗੁਰੁ ਹੁਇਂ ਠਾਂਢੇ। ਸੋ ਆਛੋ ਹੁਇ ਨਿਤ ਸੁਖ ਬਾਢੇ॥੪੭॥**

ਜਿਵੇਂ ਵੀ ਤੁਸੀਂ ਅਨੰਦ ਵਿਚ ਰਹੋ, ਉਹ ਨਿਸ਼ਚਿੰਤ ਹੋ ਕੇ ਫੌਰਨ ਕਹੋ। ਜਿਸ ਕਾਰਜ ਵਿਚ ਗੁਰੂ ਜੀ ਖੜੇ ਹੁੰਦੇ ਹਨ, ਉਹ ਕਾਰਜ ਸਭ ਤੋਂ ਅੱਛਾ ਹੈ ਅਤੇ ਸਦਾ ਸੁਖ ਵਧੇਗਾ॥੪੭॥

**ਰਹਹਿਂ ਨ੍ਰਿਪਤਿ ਸਗਰੇ ਅਨੁਸਾਰੀ। ਜਿਮ ਗੁਰ ਕਹੈਂ ਕਰੈਂ ਤਿਮ ਕਾਰੀ।**
**ਅਪਨੇ ਕਾਰਜ ਕਹਿ ਸੁਧਰਾਵਹੁ। ਕਰਹਿਂ ਚਾਕਰੀ ਜਹਾਂ ਪਠਾਵਹੁ॥ ੪੮॥**

ਸਾਰੇ ਰਾਜੇ ਸਦਾ ਤੁਹਾਡੀ ਆਗਿਆ ਵਿਚ ਰਹਿਣਗੇ, ਜਿਵੇਂ ਗੁਰੂ ਜੀ ਕਹਿਣਗੇ ਤਿਵੇਂ ਹੀ ਉਹ ਕਾਰਜ ਕਰਨਗੇ। ਆਪਣੇ ਕਾਰਜ ਕਹਿ ਕੇ ਠੀਕ ਕਰਾਵੋ, ਜਿਥੇ ਵੀ ਭੇਜੋਗੇ, ਉਥੇ ਹੀ ਉਹ ਨੌਕਰੀ ਕਰਨਗੇ॥੪੮॥

**ਭਈ ਸਜਾਇ ਤਿਨਹੁ ਕਹੁ ਭਾਰੀ। ਪਰੇ ਰਹੇ ਦੁਖ ਕੈਦ ਮਝਾਰੀ।**
**ਛੂਟਹਿਂਗੇ ਗੁਰੁ ਕੇ ਉਪਕਾਰਾ'। ਸੁਨਤਿ ਸ਼ਾਹੁ ਪੁਨ ਰਿਦੇ ਬਿਚਾਰਾ॥ ੪੯॥**

ਉਨ੍ਹਾਂ ਨੇ ਬਹੁਤ ਭਾਰੀ ਸਜ਼ਾ ਪਾ ਲਈ ਹੈ, ਬੜੇ ਲੰਮੇ ਸਮੇਂ ਤਕ ਕੈਦ ਵਿਚ ਪਏ ਰਹੇ ਹਨ। ਗੁਰੂ ਜੀ ਦੇ ਉਪਕਾਰ ਨਾਲ ਉਨ੍ਹਾਂ ਦਾ ਛੁਟਕਾਰਾ ਹੋਵੇਗਾ,'' ਇਹ ਸੁਣ ਕੇ ਬਾਦਸ਼ਾਹ ਨੇ ਫਿਰ ਹਿਰਦੇ ਵਿਚ ਵਿਚਾਰ ਕੀਤੀ॥੪੯॥

*ਚੌਥੀ ਰਾਸ ਦਾ ਪੈਂਠਵਾਂ ਅਧਿਆਇ ਸਮਾਪਤ ਹੋਇਆ॥ ੬੫॥*



# ਅਧਿਆਇ ਛਿਆਠਵਾਂ

### ਬੰਦੀ ਛੋੜ ਜੀ ਦਿੱਲੀ ਆਏ

ਦੋਹਰਾ- ਰਿਦੇ ਬਿਚਾਰਤਿ ਸੁਮਤਿ ਤੇ ਜਹਾਂਗੀਰ ਪਤਿਸ਼ਾਹੁ।
ਲੇ ਨਿਕਸਹਿਂ ਗੁਰੁ ਨ੍ਰਿਪ ਕਿਤਿਕ ਰਹੈਂ ਅਪਰ ਗੜ੍ਹ ਮਾਂਹੁ ॥੧॥

ਜਹਾਂਗੀਰ ਬਾਦਸ਼ਾਹ ਆਪਣੀ ਸ੍ਰੇਸ਼ਟ ਬੁੱਧੀ ਨਾਲ ਵਿਚਾਰ ਕਰਦਾ ਰਿਹਾ। ਗੁਰੂ ਜੀ ਕੁਝ ਰਾਜਿਆਂ ਨੂੰ ਲੈ ਕੇ ਨਿਕਲ ਜਾਣ ਅਤੇ ਕੁਝ ਵਿਚ ਹੀ ਰਹਿ ਜਾਣ॥੧॥

ਚੌਪਈ- ਚਿਤਵਤਿ ਜਤਨ ਸ਼ਾਹੁ ਮਨ ਮਾਂਹੂ। ਹੁਇ ਆਗਵਨਿ ਗੁਰੂ ਮਮ ਪਾਹੂ।
ਦਰਸੌਂ ਤ੍ਰਾਸ ਨਿਸੰਸੈ ਨਾਸੌਂ। ਨਿਸਾ ਬਿਖੈ ਸੁਖ ਪਾਇ ਹੁਲਾਸੌਂ ॥੨॥

ਬਾਦਸ਼ਾਹ ਮਨ ਵਿਚ ਸਾਰੇ ਉਪਾਅ ਸੋਚ ਰਿਹਾ ਸੀ ਕਿ ਗੁਰੂ ਜੀ ਦਾ ਕਿਸੇ ਵੀ ਤਰ੍ਹਾਂ ਆਉਣਾ ਹੋਵੇ। ਉਨ੍ਹਾਂ ਦੇ ਦਰਸ਼ਨ ਕਾਰਨ ਡਰ ਬਿਨਾਂ ਸ਼ੱਕ ਦੂਰ ਹੋ ਜਾਵੇਗਾ, ਰਾਤ ਨੂੰ ਸੁਖ ਪਾ ਕੇ ਪ੍ਰਸੰਨ ਰਹਾਂਗਾ॥੨॥

ਕਿਤਿਕ ਕਾਲ ਮਹਿਂ ਜੁਗਤਿ ਬਖਾਨੀ। 'ਸੁਨਹੁ ਵਜ਼ੀਰਖਾਨ ! ਹਿਤ ਠਾਨੀ।
ਕਰਹੁ ਬੰਦਗੀ ਗੁਰੂ ਅਗਾਰੀ। ਦਿਹੁ ਦਰਸ਼ਨ ਕੋ ਕਰੁਨਾ ਧਾਰੀ ॥੩॥

ਕਾਫੀ ਸਮੇਂ ਬਾਅਦ ਇਹ ਜੁਗਤੀ ਬਿਆਨ ਕੀਤੀ, "ਹੇ ਵਜ਼ੀਰ ਖਾਂ ! ਸੁਣੋ, ਇਕ ਗੱਲ ਹਿਤ ਦੀ ਸਮਝੀ ਹੈ, ਗੁਰੂ ਜੀ ਅੱਗੇ ਜਾ ਕੇ ਬੇਨਤੀ ਕਰੋ, ਕਿਰਪਾ ਕਰਕੇ ਸਾਨੂੰ ਦਰਸ਼ਨ ਦੇਵੋ॥੩॥

ਜੇਤਿਕ ਤੁਮਰੇ ਦਾਮਨ ਸਾਥ। ਗਹਿਨਿ ਕਰਹਿਂ, ਆਨਹੁ ਨਰ ਨਾਥ।
ਤਿਨ ਪਰ ਸਫਲਹਿ ਕ੍ਰਿਪਾ ਤੁਮਾਰੀ। ਪ੍ਰਾਨ ਦਾਨ ਦੀਨਸਿ ਉਪਕਾਰੀ ॥੪॥

ਜਿੰਨੇ ਰਾਜੇ ਵੀ ਤੁਹਾਡਾ ਪੱਲਾ ਫੜ ਲੈਣ ਉਨ੍ਹਾਂ ਨੂੰ ਆਪਣੇ ਨਾਲ ਲੈ ਆਵੋ। ਉਨ੍ਹਾਂ ਉਤੇ ਤੁਹਾਡੀ ਕਿਰਪਾ ਸਫਲ ਹੋਵੇ, ਉਨ੍ਹਾਂ ਉਤੇ ਪ੍ਰਾਣ ਦਾਨ ਦੇ ਕੇ ਉਪਕਾਰ ਕਰੋ॥੪॥

ਗੁਰੁ ਪ੍ਰਸੰਨ ਹੁਇ ਕਰਿ ਚਲਿ ਆਇਂ। ਕਹੋ ਤਥਾ ਸ਼ੁਭਿ ਮਤਿ ਉਪਜਾਇ।
ਪਹੁੰਚਹੁ ਜਾਇ, ਨਹੀਂ ਬਿਦਤਾਵਹੁ। ਕੁਛ ਨ੍ਰਿਪ ਸੰਗ ਗੁਰੂ ਨਿਕਸਾਵਹੁ ॥੫॥

ਗੁਰੂ ਪ੍ਰਸੰਨ ਹੋ ਕੇ ਚਲ ਕੇ ਆ ਜਾਣ, ਉਨ੍ਹਾਂ ਨੂੰ ਸ਼ੁਭ ਮੱਤ ਪ੍ਰਗਟ ਕਰਕੇ ਉਸ ਤਰ੍ਹਾਂ ਹੀ ਕਹੋ। ਓਥੇ ਪਹੁੰਚ ਜਾਵੋ ਤੇ ਕਿਸੇ ਪਾਸ ਉਜਾਗਰ ਨਾ ਕਰੋ, ਕੁਝ ਰਾਜਿਆਂ ਨੂੰ ਗੁਰੂ ਜੀ ਦੇ ਨਾਲ ਬਾਹਰ ਕੱਢ ਲਵੋ॥੫॥

ਤੁਰਤ ਚਢਾਇ ਇਹਾਂ ਲੈ ਆਵਹੁ। ਸਨਮਾਨਤਿ ਆਨੰਦ ਉਪਜਾਵਹੁ'।
ਸੁਨਿ ਵਜ਼ੀਰ ਖਾਂ ਕਰੀ ਸਲਾਮ। ਚਢਿ ਕਰਿ ਚਲਯੋ ਤੁਰੰਗ ਅਭਿਰਾਮ ॥੬॥

ਤੁਰਤ ਚੜ੍ਹਾ ਕੇ ਏਥੇ ਲੈ ਆਵੋ ਤੇ ਸਨਮਾਨਿਤ ਕਰਕੇ ਅਨੰਦ ਉਪਜਾਵੋ।" ਇਹ ਸੁਣ ਕੇ ਵਜ਼ੀਰ ਖਾਂ ਨੇ ਸਲਾਮ ਕੀਤੀ, ਸੁੰਦਰ ਘੋੜੇ ਤੇ ਚੜ੍ਹ ਕੇ ਚਲ ਪਿਆ॥੬॥

ਤੂਰਨ ਗਮਨਯੋ ਪਹੁਚਯੋ ਜਾਈ। ਉਤਰਯੋ ਵਹਿਰ ਦੁਰਗ ਅਗਵਾਈ।
ਜਲ ਸੋਂ ਕਰ ਪਦ ਬਦਨ ਪਖਾਰੇ। ਭਯੋ ਪੁਨੀਤ ਸੁ ਬਸਤ੍ਰ ਸੁਧਾਰੇ ॥੭॥

ਤੁਰਤ ਚੱਲ ਕੇ ਓਥੇ ਪਹੁੰਚ ਗਿਆ, ਕਿਲ੍ਹੇ ਦੇ ਸਾਹਮਣੇ ਬਾਹਰ ਘੋੜੇ ਤੋਂ ਉੱਤਰ ਗਿਆ। ਪਾਣੀ ਨਾਲ ਹੱਥ ਮੂੰਹ ਸਾਫ ਕੀਤਾ, ਵਸਤਰਾਂ ਨੂੰ ਸੁਧਾਰ ਕੇ ਪਵਿੱਤਰ ਹੋ ਗਿਆ॥੭॥

ਗਯੋ ਨੰਮ੍ਰਿ ਹੁਇ ਗੁਰ ਅਗਵਾਈ। ਕਰ ਜੋਰਤਿ ਪਗ ਪਰਸੇ ਜਾਈ।
'ਉਠਹੁ ਗਰੀਬ ਨਿਵਾਜ ਕ੍ਰਿਪਾਲਾ!। ਲੇਹੁ ਸੰਗ ਕੈਦੀ ਮਹਿਪਾਲਾ॥ ੮॥

ਬਹੁਤ ਸਨਿਮਰ ਹੋ ਕੇ ਗੁਰੂ ਜੀ ਦੇ ਸਾਹਮਣੇ ਗਿਆ, ਹੱਥ ਜੋੜ ਕੇ ਚਰਨ-ਕੰਵਲਾਂ ਤੇ ਮੱਥਾ ਟੇਕਿਆ ਤੇ ਕਿਹਾ, "ਉਠੋ ਗਰੀਬ ਨਿਵਾਜ਼ ਕਿਰਪਾਲੂ, ਆਪਣੇ ਨਾਲ ਕੈਦੀ ਰਾਜਿਆਂ ਨੂੰ ਵੀ ਲੈ ਲਵੋ॥੮॥

ਜੋ ਦਾਮਨ ਗਹਿ ਲੇਹਿਂ ਤੁਮਾਰੇ। ਬੰਦ ਖਲਾਸੀ ਸੋ ਹੁਇਂ ਸਾਰੇ।
ਹੁਤੇ ਦੁਰਗ ਕੇ ਜੇ ਦਰਵਾਨ। ਹੁਕਮ ਸ਼ਾਹੁ ਕੋ ਦਿਯੋ ਬਖਾਨ॥ ੯॥

ਜਿਹੜੇ ਤੁਹਾਡਾ ਪੱਲੂ ਫੜ ਲੈਣ, ਉਨ੍ਹਾਂ ਸਾਰਿਆਂ ਦੀ ਬੰਦ-ਖਲਾਸੀ ਹੋ ਜਾਵੇਗੀ। ਜਿਹੜਾ ਕਿਲ੍ਹੇ ਦਾ ਦਰਬਾਨ ਸੀ, ਉਸ ਨੂੰ ਬਾਦਸ਼ਾਹ ਦਾ ਹੁਕਮ ਸੁਣਾ ਦਿੱਤਾ॥੯॥

ਕੈਦੀ ਮਹਿਪਾਲਕ ਜੇ ਅਹੈਂ। ਜੋ ਸਤਿਗੁਰੁ ਕੇ ਦਾਮਨਿ ਗਹੈਂ।
ਸੋ ਸਭਿ ਦੁਰਗ ਨਿਕਸਿ ਕਰਿ ਜਾਇਂ। ਪਗ ਕੇ ਬੰਧਨ ਦੇਹੁ ਕਟਾਇ॥੧੦॥

ਜਿਹੜੇ ਕੈਦੀ ਰਾਜੇ ਹਨ, ਜਿਹੜੇ ਸਤਿਗੁਰੂ ਦਾ ਪੱਲੂ ਫੜ ਲੈਣ ਉਹ ਸਾਰੇ ਕਿਲ੍ਹੇ ਵਿਚੋਂ ਨਿਕਲ ਜਾਣ, ਉਨ੍ਹਾਂ ਦੇ ਪੈਰਾਂ ਦੇ ਬੰਧਨ ਕੱਟ ਦੇਵੋ॥੧੦॥

ਸ਼੍ਰੀ ਗੁਰੁ ਹਰਿਗੋਵਿੰਦ ਗੁਸਾਈਂ। ਲਖਿ ਕਰਿ ਤੁਰਕੇਸ਼ੁਰ ਚਤਰਾਈ।
ਚਢਨਿ ਹੇਤੁ ਨਿਜ ਬਸਤ੍ਰ ਮੰਗਾਏ। ਦੌਰਤਿ ਦਾਸ ਸਕਲ ਲੇ ਆਏ॥ ੧੧॥

ਸ੍ਰੀ ਗੁਰੂ ਹਰਿਗੋਬਿੰਦ ਸਵਾਮੀ ਨੇ ਤੁਰਕ ਬਾਦਸ਼ਾਹ ਦੀ ਚਤਰਾਈ ਵੇਖ ਕੇ ਚੜ੍ਹਨ ਵਾਸਤੇ ਆਪਣੇ ਵਸਤਰ ਮੰਗਵਾਏ, ਦਾਸ ਭੱਜ ਕੇ ਸਾਰੇ ਕਪੜੇ ਲੈ ਆਏ॥੧੧॥

ਅਰੁਣ ਬਰਣ ਚੀਰਾ ਸਿਰ ਚਾਰੂ। ਜੁਗ ਛੋਰਨਿ ਕੈ ਜ਼ਰੀ ਉਦਾਰੂ।
ਸੁੰਦਰ ਪੇਚ ਲਾਇ ਸੋ ਸਾਜਾ। ਮੁਖ ਮੰਡਲ ਤਬਿ ਅਧਿਕ ਬਿਰਾਜਾ॥ ੧੨॥

ਸਿਰ ਦੇ ਉਤੇ ਲਾਲ ਰੰਗ ਦੀ ਸੁੰਦਰ ਦਸਤਾਰ ਬੱਧੀ ਹੋਈ ਸੀ, ਦੋਵਾਂ ਸਿਰਿਆਂ ਤੇ ਵਿਸ਼ਾਲ ਜ਼ਰੀ ਲਗਾਈ ਹੋਈ ਸੀ। ਸੁੰਦਰ ਪੇਚਾਂ ਨਾਲ ਸਾਜਿਆ ਹੋਇਆ ਸੀ, ਮੁਖੜਾ ਉਸ ਸਮੇਂ ਬਹੁਤ ਸੁੰਦਰ ਬਿਰਾਜ ਰਿਹਾ ਸੀ॥੧੨॥

ਜਾਮਾ ਪਹਿਰਯੋ ਚਾਰੁ ਬਿਸਾਲਾ। ਬਨੇ ਪਚਾਸ ਜਾਸ ਕੇ ਪਾਲਾ।
ਸੁੰਦਰ ਬੰਦ ਸੁ ਦੁੰਦ ਬਿਲੰਦੇ। ਆਯੁਤ ਉਰ ਪਰ ਲਮਕ ਸੁਹੰਦੇ॥ ੧੩॥

ਸੁੰਦਰ ਵੱਡਾ ਜਾਮਾ ਪਹਿਨਿਆ, ਉਸ ਦੇ ਪਚਾਸ ਪੱਲੇ ਬਣਾਏ ਗਏ। ਅੰਗਰੱਖੇ ਕੋਲ ਲਾਏ ਸੁੰਦਰ ਬੰਦਾਂ ਦੀਆਂ ਤਣੀਆਂ ਗੋਡਿਆਂ ਤੋਂ ਹੇਠਾਂ ਤਕ ਚੌੜੀ ਛਾਤੀ ਉਤੇ ਲਮਕ ਰਹੀਆਂ ਬਹੁਤ ਸ਼ੋਭ ਰਹੀਆਂ ਸਨ॥੧੩॥

ਸਿਰ ਪਰ ਜਿਗਾ ਜ਼ੇਬ ਜਿਸ ਜ਼ਾਹਰ। ਜਬਰ ਅਜਾਇਬ ਜਰੇ ਜਵਾਹਰ।
ਕੁੰਡਲ ਕਰਨ ਕਰਨ ਮਹਿਂ ਕੰਕਨ। ਆਂਖਿ ਬਿਸਾਲ ਬਿਲੋਕਨਿ ਬੰਕਨ॥੧੪॥

ਸਿਰ ਤੇ ਬੰਨ੍ਹੀ ਕਲਗੀ ਬਹੁਤ ਸੁੰਦਰ ਲਗ ਰਹੀ ਸੀ, ਜਿਹੜੀ ਅਜੀਬ ਪ੍ਰਕਾਰ ਦੇ ਹੀਰੇ ਜਵਾਹਰਾਤ ਨਾਲ ਜੜੀ ਹੋਈ ਸੀ। ਕੰਨਾਂ ਵਿਚ ਕੁੰਡਲ ਸਨ ਤੇ ਹੱਥ ਵਿਚ ਕੰਗਣ ਪਾਏ ਹੋਏ ਸਨ। ਵਿਸ਼ਾਲ ਅੱਖਾਂ ਦੀ ਤੱਕਣੀ ਬਾਂਕੀ ਹੈ॥੧੪॥

ਜਥਾ ਸੁੰਡ ਭੁਜਦੰਡ ਪ੍ਰਚੰਡੇ। ਨਵਰਤਨੇ ਅੰਗਦ ਜਹਿਂ ਮੰਡੇ।
ਗਰ ਮਹਿਂ ਮੁਕਤਾ ਮਾਲ ਬਿਸਾਲਾ। ਬਿਚ ਬਿਚ ਹੀਰਨਿ ਜਾਲਨਿ ਝਾਲਾ॥੧੫॥

ਹਾਥੀ ਦੀ ਸੁੰਡ ਵਾਂਗ ਲੰਮੀਆਂ ਬਾਹਾਂ ਹਨ, ਸਰੀਰ ਦੇ ਅੰਗਾਂ ਤੇ ਨਵਰਤਨ ਸੱਜੇ ਹੋਏ ਹਨ। ਗਲ ਦੇ ਵਿਚ ਕੀਮਤੀ ਮਣਕਿਆਂ ਦੀ ਮਾਲਾ ਹੈ, ਇਸ ਵਿਚ ਹੀਰੇ ਝਲਕਦੇ ਹਨ॥੧੫॥

ਜਰੇ ਜਵਾਹਰ ਛਾਪ ਛਲਾਇਨ। ਸ਼ੋਭਤਿ ਸ਼ੁਭ ਸਰੂਪ ਛਬਿ ਆਇਨ।
ਲੇ ਬਹੁ ਮੋਲਾ ਲਲਿਤ ਦੁਕੂਲ। ਜ਼ਰੀ ਜੁਕਤਿ ਸ਼ੋਭਤਿ ਭੁਜ ਮੂਲ॥੧੬॥

ਛਾਪ ਛੱਪੇ ਹੀਰੇ ਜਵਾਹਰਾਤ ਲਾਲ ਜੜੇ ਹੋਏ ਹਨ, ਸੁੰਦਰ ਸਰੂਪ ਨੂੰ ਉਹ ਬਹੁਤ ਸ਼ੋਭ ਰਹੇ ਹਨ, ਇਕ ਬਹੁਤ ਕੀਮਤੀ ਦੁਪੱਟਾ ਜਿਹੜਾ ਜ਼ਰੀ ਨਾਲ ਜੜਿਆ ਹੈ, ਮੋਢੇ ਤੇ ਪਿਆ ਸ਼ੋਭ ਰਿਹਾ ਹੈ॥੧੬॥

ਗਹਿ ਦੀਰਘ ਪਹਿਰੀ ਸ਼ਮਸ਼ੇਰ। ਬਲੀ ਬਿਸਾਲ ਸੁਭਤਿ ਸਮ ਸ਼ੇਰ।
ਜਾਂਬੂਨਦ ਕੇ ਫੂਲ ਲਗਾਏ। ਬਾਂਧਿ ਲਈ ਅਸ ਢਾਲ ਸੁਹਾਏ॥੧੭॥

ਵੱਡੀ ਤਲਵਾਰ ਲੈ ਕੇ ਪਹਿਣ ਲਈ, ਵੱਡੇ ਬਲਵਾਨ ਹਨ ਤੇ ਸ਼ੇਰ ਵਾਂਗ ਸ਼ੋਭਦੇ ਹਨ। ਸੋਨੇ ਦੇ ਫੁੱਲ ਲਾਏ ਹਨ, ਇਸ ਤਰ੍ਹਾਂ ਦੀ ਢਾਲ ਲੱਕ ਨਾਲ ਬੰਨ੍ਹੀ ਹੋਈ ਬੜੀ ਸ਼ੋਭ ਰਹੀ ਸੀ॥੧੭॥

ਕੰਚਨ ਮਹਿਂ ਜਰਾਉ ਜਰਵਾਯੋ। ਅਸ ਨਿਖੰਗ ਕਟ ਸੰਗ ਲਗਾਯੋ।
ਧਨੁਖ ਕਠੋਰ ਹਾਥ ਮਹਿਂ ਗਹਜੋ। ਪਨਹੀ ਪਾਇ ਚਲਨਿ ਕੋ ਚਹਜੋ॥੧੮॥

ਸੋਨੇ ਨਾਲ ਜੜਾਏ ਹੋਏ ਤੀਰਾਂ ਦਾ ਭੱਥਾ ਨਾਲ ਲਮਕਾਇਆ ਹੈ ਤੇ ਕਠੋਰ (ਸਖਤ) ਕਮਾਨ ਹੱਥ ਵਿਚ ਫੜਿਆ ਹੈ, ਜੁੱਤੀ ਪਾ ਕੇ ਚਲਣ ਦੀ ਤਿਆਰੀ ਕੀਤੀ ਹੈ॥੧੮॥

ਸੁਨਿ ਪਿਖਿ ਕੈ ਕੈਦੀ ਮਹਿਪਾਲ। ਹਰਖਤਿ ਸਭਿ ਆਏ ਤਤਕਾਲ।
ਦੀਨ ਮਲੀਨ, ਕੁਢਾਲ, ਕਰਾਲੇ। ਬਹੁ ਗਰੂਏ ਪਗ ਬੰਧਨ ਡਾਲੇ॥੧੯॥

ਕੈਦੀ ਰਾਜੇ ਸੁਣ ਕੇ ਅਤੇ ਵੇਖ ਕੇ ਪ੍ਰਸੰਨ ਹੋ ਕੇ ਤੁਰਤ ਪਾਸ ਆ ਗਏ। ਬਹੁਤ ਦੀਨ, ਮਲੀਨ, ਕੁਢੱਬੇ ਅਤੇ ਵਿਕਰਾਲ ਸਨ। ਸਾਰਿਆਂ ਦੇ ਪੈਰਾਂ ਵਿਚ ਜੰਜੀਰਾਂ ਪਈਆਂ ਹੋਈਆਂ ਸਨ॥੧੯॥

ਦੇਖਿ ਕ੍ਰਿਪਾ ਕਰਿ ਕਹਜੋ ਕ੍ਰਿਪਾਲ। 'ਇਕ ਦਾਮਨ ਗਹਿ ਇਕ ਮਹਿਪਾਲ'।
ਉਤਲਾਵਤਿ ਜਬਿ ਪਕਰਨਿ ਧਾਏ। ਸਨੇ ਸਨੇ ਦੇ ਧੀਰ ਗਹਾਏ॥੨੦॥

ਵੇਖ ਕੇ ਕਿਰਪਾ ਕਰਕੇ ਗੁਰੂ ਜੀ ਨੇ ਕਿਹਾ, "ਇਕ ਰਾਜਾ ਮੇਰਾ ਇਕ ਪੱਲਾ ਫੜ ਲਵੋ।" ਜਦ ਸਾਰੇ ਕਾਹਲੀ-ਕਾਹਲੀ ਪੱਲੇ ਫੜਨ ਲੱਗੇ ਤਾਂ ਗੁਰੂ ਜੀ ਨੇ ਧੀਰਜ ਦੇ ਕੇ ਹੌਲੀ-ਹੌਲੀ ਪੱਲੇ ਫੜਾਏ॥੨੦॥

ਜਾਮੇ ਕੇ ਪਚਾਸ ਥੇ ਪਾਲੇ। ਗਹੇ ਪਚਾਸਨਿ ਹੀ ਮਹਿਪਾਲੇ।
ਦੋ ਭੂਪਤਿ ਕੈਦੀ ਤਬਿ ਰਹੇ। ਅਪਰ ਸਰਬ ਨੇ ਦਾਮਨ ਗਹੇ॥੨੧॥

ਜਾਮੇ ਦੇ ਪੰਜਾਹ ਪੱਲੇ ਸਨ, ਉਹ ਪੰਜਾਹ ਰਾਜਿਆਂ ਨੇ ਫੜ ਲਏ। ਦੋ ਕੈਦੀ ਰਾਜੇ ਫਿਰ ਬਚ ਗਏ, ਹੋਰ ਸਾਰਿਆਂ ਨੇ ਪੱਲੇ ਫੜੇ ਸਨ॥੨੧॥

ਸੋ ਕਰ ਜੋਰਿ ਮਹਾਂ ਘਿਘਿਆਏ। 'ਹਮਹੁਂ ਨ ਤਜਾਗੇ ਜਾਹੁ ਇਥਾਏਂ'।
ਨਿਕਟਿ ਹਤਿ ਕੋ ਹਟਕ ਸਿਪਾਹੀ-'ਗਹਹੁ ਕਹਾਂ ? ਛੂਛੋ ਅਬਿ ਨਾਂਹੀ॥੨੨॥

ਉਹ ਹੱਥ ਜੋੜ ਕੇ ਬਹੁਤ ਰੋਏ, "ਸਾਨੂੰ ਇਸ ਥਾਂ ਛੱਡ ਕੇ ਨਾ ਜਾਵੋ" ਨੇੜੇ ਜਾਣ ਤੇ ਸਿਪਾਹੀਆਂ ਨੇ ਉਨ੍ਹਾਂ ਨੂੰ ਰੋਕ ਦਿੱਤਾ, "ਹੁਣ ਕੀ ਫੜੋਗੇ ? ਪੱਲਾ ਕੋਈ ਵੀ ਖਾਲੀ ਨਹੀਂ ਹੈ॥੨੨॥

ਜਾਮੇ ਕੇ ਪਚਾਸ ਹੀ ਪਾਲੇ। ਗਹੇ ਪਚਾਸ ਭੁਵਾਲ ਬਿਸਾਲੇ।
ਅਧਿਕ ਭੀਰ ਗੁਰੁ ਕੇਰ ਸਮੀਪ। ਖਿਸਿ ਆਪਸ ਮਹਿਂ ਥਿਰੇ ਮਹੀਪ॥ ੨੩॥

ਜਾਮੇ ਦੇ ਪੰਜਾਹ ਹੀ ਪੱਲੇ ਹਨ, ਪੰਜਾਹ ਰਾਜਿਆਂ ਨੇ ਉਹ ਫੜ ਲਏ ਹਨ। ਗੁਰੂ ਜੀ ਦੇ ਪਾਸ ਬਹੁਤ ਭੀੜ ਲੱਗੀ ਹੋਈ ਸੀ, ਆਪਸ ਵਿਚ ਖਹਿੰਦੇ ਹੋਏ ਸਾਰੇ ਰਾਜੇ ਖੜੇ ਸਨ॥੨੩॥

ਤੁਮਰੀ ਪਰਾਲਬਧ ਦੁਖ ਪਾਵਹੁ। ਹਟਹੁ ਪਿਛਾਰੀ ਨਿਕਟ ਨ ਜਾਵਹੁ'।
ਦੋਨਹੁ ਨ੍ਰਿਪ ਤਬਿ ਊਚ ਪੁਕਾਰੇ। 'ਪ੍ਰਾਨ ਦਾਨ ਦਿਹੁ ਗੁਰੂ ਹਮਾਰੇ॥ ੨੪॥

ਤੁਹਾਡੀ ਕਿਸਮਤ ਵਿਚ ਹੀ ਦੁਖ ਪਾਉਣਾ ਲਿਖਿਆ ਹੈ, ਪਿੱਛੇ ਹਟ ਜਾਵੋ ਤੇ ਪਾਸ ਨਾ ਜਾਵੋ।" ਦੋਵੇਂ ਰਾਜੇ ਫਿਰ ਉੱਚੀ ਉੱਚੀ ਪੁਕਾਰ ਕਰਨ ਲੱਗੇ, "ਹੇ ਗੁਰੂ ਜੀ! ਸਾਨੂੰ ਪ੍ਰਾਣ ਦਾਨ ਦੇਵੋ॥ ੨੪॥

ਤੁਮਰੇ ਬਿਨ ਕੋ ਰੱਖਜਕ ਨਾਂਹੀ। ਆਨਿ ਛੁਟਾਇ ਕੈਦ ਜੇ ਮਾਂਹੀ।
ਹਮ ਅਨਾਥ ਕੇ ਤੁਮ ਹੋ ਨਾਥ। ਕ੍ਰਿਪਾ ਕਰਹੁ ਲੀਜਹਿ ਨਿਜ ਸਾਥ'॥ ੨੫॥

ਤੁਹਾਡੇ ਬਗੈਰ ਸਾਡਾ ਰੱਖਿਅਕ ਕੋਈ ਨਹੀਂ ਹੈ, ਜਿਹੜਾ ਆ ਕੇ ਸਾਨੂੰ ਕੈਦ ਵਿਚੋਂ ਛੁਡਾ ਲਵੇ। ਸਾਡੇ ਅਨਾਥਾਂ ਦੇ ਤੁਸੀਂ ਨਾਥ ਹੋ, ਕਿਰਪਾ ਕਰਕੇ ਸਾਨੂੰ ਵੀ ਨਾਲ ਲੈ ਚਲੋ"॥੨੫॥

ਦੇਖਿ ਕ੍ਰਿਪਾਲ ਦੀਨ ਦੁਖਿਆਰੇ। ਸ੍ਰੀ ਮੁਖ ਤੇ ਕਹਿ ਊਚ ਹਕਾਰੇ।
'ਦੁਇ ਜਾਮੇ ਕੇ ਬੰਦ ਹਮਾਰੇ। ਆਇ ਗਹੋ ਨਿਜ ਹਾਥ ਮਝਾਰੇ'॥ ੨੬॥

ਕ੍ਰਿਪਾਲੂ ਗੁਰੂ ਜੀ ਨੇ ਜਦ ਦੀਨ ਅਤੇ ਦੁਖਿਆਰੇ ਵੇਖੇ ਤਾਂ ਫਿਰ ਮੁੱਖ ਤੋਂ ਉੱਚੀ ਦਿੱਤੀ ਕਹਿ ਕੇ ਬੁਲਾਇਆ, "ਮੇਰੇ ਜਾਮੇ ਦੇ ਜਿਹੜੇ ਬੰਦਾਂ ਦੇ ਦੋ ਅੰਗਰੱਖੇ ਲਮਕਦੇ ਹਨ, ਉਨ੍ਹਾਂ ਨੂੰ ਆ ਕੇ ਆਪਣੇ ਨਿਜੀ ਹੱਥਾਂ ਨਾਲ ਫੜ ਲਵੋ"॥੨੬॥

ਸੁਨਤਿ ਨਰਿੰਦ ਅਨੰਦ ਬਿਲੰਦੇ। ਆਏ ਦੁੰਦ ਦੌਰਿ ਗਹਿ ਬੰਦੇ।
ਕਰਿ ਛੂਛੋ ਸਭਿ ਬੰਦੀਖਾਨਾ। ਸ੍ਰੀ ਗੁਰੁ ਚਾਹਤਿ ਭੇ ਪ੍ਰਸਥਾਨਾ॥ ੨੭॥

ਇਹ ਸੁਣ ਕੇ ਰਾਜੇ ਬਹੁਤ ਪ੍ਰਸੰਨ ਹੋਏ, ਦੋਹਾਂ ਨੇ ਆ ਕੇ ਦੌੜ ਕੇ ਬੰਦਾਂ ਨੂੰ ਫੜ ਲਿਆ। ਸਾਰੇ ਬੰਦੀਖਾਨੇ ਨੂੰ ਖਾਲੀ ਕਰਕੇ ਸ੍ਰੀ ਗੁਰੂ ਜੀ ਚਲਣਾ ਚਾਹੁੰਦੇ ਸਨ॥੨੭॥

ਜਹਿਂ ਕਹਿਂ ਸੁਧਿ ਲੋਕਨਿ ਸੁਨਿ ਪਾਈ। ਹਿਤ ਦੇਖਨਿ ਕੇ ਆਵਤਿ ਧਾਈ।
ਸ੍ਰੀ ਗੁਰੁ ਸੰਗ ਸਕਲ ਮਹਿਪਾਲਾ। ਨਿਕਸਤਿ ਦੁਰਗ ਗਹੇ ਸਭਿ ਪਾਲਾ॥੨੮॥

ਜਿਥੇ ਜਿਥੇ ਲੋਕਾਂ ਨੇ ਸੁਣਿਆ, ਉਹ ਵੇਖਣ ਵਾਸਤੇ ਭੱਜੇ ਆਉਂਦੇ ਸਨ। ਸਾਰੇ ਰਾਜੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਪੱਲੇ ਫੜ ਕੇ ਨਿਕਲ ਆਏ॥੨੮॥

'ਧੰਨਜ ਧੰਨਜ ਗੁਰ ਬਡਿ ਉਪਕਾਰੀ। ਕਯੋਂ ਨ ਗਹੈਂ ਨਰ ਸ਼ਰਨਿ ਤੁਮਾਰੀ।
ਜੀਵਤਿ ਮ੍ਰਿਤਕ ਸਦਾ ਰਖਵਾਰੇ। ਦੇਤਿ ਅਨੰਦ ਕਸ਼ਟ ਨਿਰਵਾਰੇ'॥ ੨੯॥

ਧੰਨ ਧੰਨ ਗੁਰੂ ਜੀ ਵੱਡੇ ਉਪਕਾਰੀ ਹਨ, ਲੋਕ ਤੁਹਾਡੀ ਸ਼ਰਨ ਕਿਉਂ ਨਾ ਫੜਨ। ਜੀਉਂਦਿਆਂ ਮਰਦਿਆਂ ਦੇ ਸਦਾ ਰਖਵਾਲੇ ਹੋ, ਸਾਰੇ ਕਸ਼ਟ ਦੂਰ ਕਰਕੇ ਅਨੰਦ ਦਿੰਦੇ ਹੋ"॥੨੯॥

ਆਵਤਿ ਦੇਖਨਿ ਨਰ ਗਨ ਦੌਰਿ। ਸਨੈ ਸਨੈ ਗੁਰੁ ਨਿਕਸੇ ਪੌਰਿ।
ਹਾਥ ਬੰਦਿ ਸਭਿ ਬੰਦਨ ਠਾਨਿ। ਮਾਨਵ ਗੁਨਹਿਂ ਸੁ ਮਨ ਅਨੁਮਾਨ॥ ੩੦॥

ਵੇਖਣ ਵਾਸਤੇ ਮਨੁੱਖ ਦੌੜ ਦੌੜ ਕੇ ਆਉਂਦੇ ਸਨ, ਹੌਲੀ-ਹੌਲੀ ਗੁਰੂ ਜੀ ਦਰਵਾਜੇ ਤੋਂ ਬਾਹਰ ਨਿਕਲੇ। ਹੱਥ ਜੋੜ ਕੇ ਸਾਰਿਆਂ ਨੇ ਬੰਦਨਾ ਕੀਤੀ। ਮਨੁੱਖ ਆਪਣੇ ਆਪਣੇ ਮਨ ਦਾ ਅਨੁਮਾਨ ਲਾ ਕੇ ਖਿਆਲ ਕਰਦੇ ਸਨ॥੩੦॥

*ਕਬਿੱਤ*-ਸੰਕਟ ਨਰਕ ਕੋ ਬਿਕਟ ਜੇ ਬ੍ਰਿਲਾਪ ਜੈਸੇ, ਨਿਕਸੇ ਨਿਸੰਗ ਸੰਗ ਜਨਕ ਨਰਿੰਦ ਕੇ।
ਕੈਧੋਂ ਉਡ ਬ੍ਰਿੰਦ ਕਰਿ ਓਜ ਕੋ ਬਿਲੰਦ ਰਾਹੁ ਰੋਕੇ ਛੁਟਿ ਚਲੇ ਸਾਥ ਪੂਰਨ ਸੁ ਚੰਦ ਕੇ।
ਕੈਧੋਂ ਘੇਰਿ ਆਨੀਂ ਨਾਰਿ ਸੁੰਦਰ ਮਹਾਂਨੀ, ਦੈਂਤ ਹਾਂਨੀ ਕਰਿ ਲੀਨਿ, ਪਾਛੇ ਗਮਨੀ ਗੁਬਿੰਦ ਕੇ।
ਤਿਨ ਕੇ ਮਨਿੰਦ ਆਜ ਸ਼ੋਭਤਿ ਮੁਕੰਦ ਮਹਾਂ ਨਿਕਸੇ ਨਰਿੰਦ ਸੰਗ ਸ੍ਰੀ ਹਰਿ ਗੋਬਿੰਦ ਕੇ॥੩੧॥

ਜਿਵੇਂ ਨਰਕ ਦੇ ਕਠਨ ਸੰਕਟਾਂ ਵਿਚ ਵਿਰਲਾਪ ਕਰ ਰਹੇ ਜੀਵ ਰਾਜੇ ਜਨਕ ਦੇ ਨਾਲ ਨਿਸ਼ੰਕ ਹੋ ਕੇ ਨਿਕਲੇ ਸਨ। ਜਾਂ ਰਾਹੂ ਗ੍ਰਹਿ ਦੇ ਬਲ ਨਾਲ ਰੋਕੇ ਹੋਏ ਤਾਰੇ, ਪੂਰਨ ਚੰਦ ਨਾਲ ਛੁਟਕਾਰਾ ਪਾ ਕੇ ਆਏ ਹੋਣ ਜਾਂ ਜਿਵੇਂ ਦੇਵਤਿਆਂ ਨੇ ਸੁੰਦਰ ਨਾਰਾਂ ਘੇਰ ਕੇ ਲੈ ਆਂਦੀਆਂ ਸਨ ਤਾਂ ਕ੍ਰਿਸ਼ਨ ਨੇ ਦੈਂਤਾਂ ਨੂੰ ਮਾਰ ਕੇ ਉਹ ਨਾਰਾਂ ਆਪਣੇ ਪਿਛੇ-ਪਿਛੇ ਲਿਆਂਦੀਆਂ ਹੋਣ। ਉਨ੍ਹਾਂ ਵਾਂਗ ਅੱਜ ਮੁਕਤੀਦਾਤਾ ਗੁਰੂ ਹਰਿਗੋਬਿੰਦ ਜੀ ਮਹਾਨ ਸ਼ੋਭਾ ਪਾ ਰਹੇ ਸਨ, ਉਨ੍ਹਾਂ ਵਾਂਗ ਸਾਰੇ ਰਾਜੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਨਾਲ ਨਿਕਲੇ ਸਨ॥੩੧॥

ਕੈਧੋਂ ਜਰਾਸਿੰਧੁ ਨੇ ਨਰਿੰਦ ਬ੍ਰਿੰਦ ਕੈਦਿ ਕਰੇ ਗਮਨੇ ਅਰਿੰਦ ਸੁ ਗੋਬਿੰਦ ਨੇ ਛੁਡਾਇ ਦੀਨਿ।
ਕੈਧੋਂ ਰਾਖਸ਼ਿੰਦ੍ਰ ਗਹਿ ਇੰਦ੍ਰ ਕੇ ਸਮੇਤ ਸੁਰ, ਰਾਮਚੰਦ ਜਾਇ ਗਢਿ ਲੰਕ ਨਿਕਸਾਇ ਦੀਨਿ।
ਬਲੀ ਜਜੋਂ ਪਾਰਸ ਨਾਥ ਰੋਕੇ ਨਰਨਾਥ ਜੀਤਿ ਮਿਲਿ ਕੈ ਮਛਿੰਦ੍ਰਨਾਥ ਸਭਿ ਮੁਕਤਾਇ ਦੀਨਿ।
ਸ੍ਰੀ ਹਰਿ ਗੁਬਿੰਦ ਆਜ ਤਿਨਹੁ ਕੇ ਮਨਿੰਦ ਕੀਨਿ ਸੰਗਿ ਲੇ ਮਹੇਂਦ੍ਰਨਿ ਕੋ ਦੁੱਖ ਤੇ ਬਚਾਇ ਦੀਨਿ॥੩੨॥

ਜਾਂ ਜਿਵੇਂ ਜਰਾਸਿੰਧ ਨੇ ਕਿੰਨਿਆਂ ਹੀ ਰਾਜਿਆਂ ਨੂੰ ਕੈਦੀ ਬਣਾਇਆ ਹੋਇਆ ਸੀ, ਜਦੋਂ ਦਵਾਰਕਾ ਤੋਂ ਵਾਪਸ ਆਏ ਤਾਂ ਉਹ ਭੀਮ ਤੇ ਅਰਜਨ ਨੂੰ ਵੀ ਨਾਲ ਲੈ ਕੇ ਜਰਾਸਿੰਧ ਦੀ ਰਾਜਧਾਨੀ ਵਿਚ ਆਪਣੇ ਦੁਸ਼ਮਣਾਂ ਨੂੰ ਮਾਰਨ ਅਤੇ ਰਾਜਿਆਂ ਨੂੰ ਛੁਡਵਾਉਣ ਵਾਸਤੇ ਗਏ ਅਤੇ ਸਾਰੇ ਰਾਜਿਆਂ ਨੂੰ ਛੁਡਵਾ ਕੇ ਲੈ ਆਏ। ਜਿਵੇਂ ਕ੍ਰਿਸ਼ਨ ਨੇ ਜਰਾਸਿੰਧ ਦੀ ਕੈਦ ਵਿਚੋਂ ਸਾਰੇ ਰਾਜੇ ਛੁਡਵਾ ਕੇ ਲਿਆਂਦੇ ਸਨ, ਇਸ ਤਰ੍ਹਾਂ ਹਰਿਗੋਬਿੰਦ ਜੀ ਵੀ ਸਾਰੇ ਰਾਜਿਆਂ ਨੂੰ ਛੁਡਵਾ ਕੇ ਲਿਆਏ। ਜਾਂ ਜਿਵੇਂ ਰਾਖਸ਼ਾਂ ਦੇ ਰਾਜੇ ਰਾਵਣ ਨੇ ਇੰਦਰ ਸਮੇਤ ਦੇਵਤੇ ਫੜੇ ਹੋਏ ਸਨ ਤਾਂ ਰਾਮ ਚੰਦ ਨੇ ਜਾ ਕੇ, ਉਨ੍ਹਾਂ ਨੂੰ ਛੁਡਵਾ ਕੇ ਲੰਕਾ ਵਿਚੋਂ ਕੱਢ ਦਿੱਤਾ ਸੀ। ਜਿਵੇਂ ਬਲੀ ਪਾਰਸ ਨਾਥ ਨੇ ਸਾਰੀ ਧਰਤੀ ਦੇ ਸਾਰੇ ਰਾਜੇ ਜਿੱਤ ਕੇ ਕੈਦ ਕਰ ਲਏ ਸਨ ਤਾਂ ਮੁਛੰਦਰ ਨਾਥ ਨੇ ਸਭ ਨੂੰ ਰਿਹਾ ਕਰਵਾਇਆ ਹੋਵੇ। ਸ੍ਰੀ ਹਰਿਗੋਬਿੰਦ ਜੀ ਨੇ ਵੀ ਅੱਜ ਉਨ੍ਹਾਂ ਵਾਂਗ ਕੀਤਾ, ਸਾਰੇ ਰਾਜੇ ਨਾਲ ਲੈ ਕੇ ਉਨ੍ਹਾਂ ਨੂੰ ਦੁੱਖਾਂ ਤੋਂ ਬਚਾ ਦਿੱਤਾ॥੩੨॥

*ਸ੍ਵੈਯਾ*- ਜੂੰਕ ਪਰੀ, ਬਹੁ ਬਾਰ ਬਧੇ, ਸਿਰ ਰੂਖੇ ਬਡੇ ਨ ਲਹੀ ਚਿਕਨਾਈ।
ਜੀਰਨ ਚੀਰ ਮਲੀਨ ਫਟੇ, ਤਨ ਛਾਦਿਨ ਭੀ ਨਹਿੰ ਹੋਹਿ ਸਬਾਈ।
ਬੰਧਨ ਭਾਰ ਧਰੇ ਬਹੁ ਪਾਇਨਿ ਮੰਦ ਹੀ ਮੰਦ ਚਲਜੋ ਜਿਨ ਜਾਈ।
ਸ੍ਰੀ ਹਰਿ ਗੋਬਿੰਦ ਧੀਰ ਬਿਨਾ ਕਹੁ ਕੌਨ ਕਰੈ ਦੁਖ ਤੇ ਛੁਟਕਾਈ॥ ੩੩॥

ਰਾਜਿਆਂ ਦੇ ਜੂੰਆਂ ਪਈਆਂ ਹੋਈਆਂ ਸਨ, ਵਾਲ ਬਹੁਤ ਵਧੇ ਸਨ, ਸਿਰ ਰੁਖੇ ਸਨ, ਸਿਰ ਨੂੰ ਲਾਉਣ ਵਾਸਤੇ ਤੇਲ ਵੀ ਪ੍ਰਾਪਤ ਨਹੀਂ ਸੀ। ਪੁਰਾਣੇ ਕਪੜੇ, ਮੈਲੇ ਅਤੇ ਫਟੇ ਹੋਏ ਸਨ, ਸਰੀਰ ਢੱਕਣ ਲਈ ਵੀ ਕਪੜਾ ਨਹੀਂ ਸੀ। ਪੈਰਾਂ ਦੇ ਵਿਚ ਜੰਜੀਰਾਂ ਪਈਆਂ ਸਨ, ਬਹੁਤ ਹੌਲੀ-ਹੌਲੀ ਜਿਹੜੇ ਚਲ ਸਕਦੇ ਸਨ। ਸ੍ਰੀ ਹਰਿਗੋਬਿੰਦ ਸਾਹਿਬ ਦੇ ਧੀਰਜ ਬਗੈਰ ਉਨ੍ਹਾਂ ਦੇ ਦੁੱਖਾਂ ਦਾ ਕੌਣ ਛੁਟਕਾਰਾ ਕਰ ਸਕਦਾ ਸੀ॥੩੩॥

ਦੇਸ਼ ਵਿਸ਼ੇਸ਼ ਕੋ ਰਾਜ ਖੁਸਜੋ ਸੁਤ ਭਾਰਜਾ ਆਦਿ ਹਿਤੂ ਨਹਿਂ ਪਾਸੀ।
ਦੀਹ ਮਹਾਂ ਦੁਰਗੇਯ ਬਡੋ ਦ੍ਰਿਢ, ਜਾਇ ਨ ਕੋ ਗਢ ਮੈਂ ਬਲਰਾਸੀ।
ਹੀਨ ਉਪਾਇ ਰਹੇ ਦੁਖ ਪਾਇ ਜੁ ਛੂਟਨਿ ਤੇ ਨਿਤ ਧਾਰਿ ਨਿਰਾਸੀ।
ਸ੍ਰੀ ਹਰਿ ਗੋਵਿੰਦ ਧੀਰ ਬਿਨਾ ਕਹੁ ਕੌਨ ਕਰੈ ਅਸ ਬੰਦ ਖਲਾਸੀ॥ ੩੪॥

ਦੇਸ਼ ਵਿਦੇਸ਼ ਦਾ ਰਾਜ ਖੁੱਸ ਗਿਆ ਸੀ, ਪੁੱਤਰ ਪਤਨੀ ਜਿਹੜੇ ਹਿਤੂ ਸਨ ਉਹ ਵੀ ਪਾਸ ਨਹੀਂ ਸਨ। ਕਿਲ੍ਹਾ ਬਹੁਤ ਪੱਕਾ ਅਤੇ ਸਥਿਰ ਸੀ, ਕਿਲ੍ਹੇ ਵਿਚ ਕੋਈ ਬਲਰਾਮ ਸੂਰਮਾ ਨਹੀਂ ਸੀ ਜਾ ਸਕਦਾ। ਹੀਨ ਭਾਵਨਾ ਪਾ ਕੇ ਬੜਾ ਦੁੱਖ ਪਾ ਰਹੇ ਸਨ, ਛੁਟਕਾਰੇ ਵਲੋਂ ਸਦਾ ਨਿਰਾਸ਼ਾ ਧਾਰਨ ਕੀਤੀ ਹੋਈ ਸੀ। ਸ੍ਰੀ ਹਰਿਗੋਬਿੰਦ ਸਾਹਿਬ ਦੇ ਧੀਰਜ ਬਿਨਾਂ, ਦੱਸੋ ਕੌਣ ਉਨ੍ਹਾਂ ਦੀ ਬੰਦ-ਖਲਾਸੀ ਕਰਵਾ ਸਕੇ॥੩੪॥

ਦੇਸ਼ ਬਿਦੇਸ਼ਨਿ ਜੀਤਿ ਭਲੇ ਇਕ ਰਾਜ ਭਯੋ ਬਡਿ ਤੇਜ ਪ੍ਰਕਾਸ਼ੀ।
ਨਾਂਹਿ ਰਹਜੋ ਅਵਨੀਤਲ ਕੋ ਅਸ, ਜੋ ਰਣ ਠਾਨਿ ਕਰੈ ਬਲ ਨਾਸ਼ੀ।
ਦੀਹ ਵਧਜੋ ਤੁਰਕੇਸ਼ ਪ੍ਰਤਾਪ ਗਹੇ ਰਿਪੁ ਤਾਂਹਿ ਨ ਛੋਰਨਿ ਆਸੀ।
ਸ੍ਰੀ ਹਰਿਗੋਬਿੰਦ ਧੀਰ ਬਿਨਾ ਕਹੁ ਕੌਨ ਕਰੈ ਅਸ ਬੰਦ ਖਲਾਸੀ॥ ੩੫॥

ਸਾਰੇ ਦੇਸ਼ ਵਿਦੇਸ਼ ਜਿੱਤ ਕੇ ਜਹਾਂਗੀਰ ਨੇ ਵੱਡੇ ਤੇਜ ਵਾਲਾ ਰਾਜ ਪ੍ਰਕਾਸ਼ਮਾਨ ਕੀਤਾ ਸੀ। ਧਰਤੀ ਉੱਤੇ ਕੋਈ ਵੀ ਐਸਾ ਨਹੀਂ ਸੀ ਰਿਹਾ ਜਿਹੜਾ ਮੈਦਾਨੇ-ਜੰਗ ਵਿਚ ਉਨ੍ਹਾਂ ਦਾ ਮੁਕਾਬਲਾ ਕਰਕੇ ਉਨ੍ਹਾਂ ਦਾ ਬਲ ਨਾਸ਼ ਕਰ ਸਕੇ। ਤੁਰਕਾਂ ਦਾ ਪ੍ਰਤਾਪ ਬਹੁਤ ਵੱਧ ਗਿਆ। ਇਸ ਕਰਕੇ ਦੁਸ਼ਮਣ ਰਾਜੇ ਫੜ ਲਏ, ਜਿਨ੍ਹਾਂ ਦੀ ਰਿਹਾਈ ਦੀ ਕੋਈ ਆਸ ਨਹੀਂ ਸੀ। ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਧੀਰਜ ਬਗੈਰ ਦੱਸੋ ਕੌਣ ਉਨ੍ਹਾਂ ਦੀ ਬੰਦ-ਖਲਾਸੀ ਕਰੇ॥੩੫॥

ਦੋਹਰਾ- ਪਰਵਾਰਗਤਿ ਖਸਿ ਫਸ ਮਹਾਂ ਮਹੀਪਾਲ ਤਿਸ ਕਾਲ।
ਦੁਰਗ ਪੌਰ ਨਿਕਸੇ ਗੁਰੂ ਕੌਤਕ ਹੋਤਿ ਬਿਸਾਲ॥ ੩੬॥

ਪਰਿਵਾਰਾਂ ਤੋਂ ਦੂਰ ਉਸ ਸਮੇਂ ਰਾਜੇ ਬੜੀ ਬੁਰੀ ਤਰ੍ਹਾਂ ਫਸੇ ਹੋਏ ਸਨ। ਜਦ ਗੁਰੂ ਜੀ ਕਿਲ੍ਹੇ ਦੇ ਦਰਵਾਜ਼ੇ ਤੋਂ ਬਾਹਰ ਨਿਕਲੇ ਤਾਂ ਬਹੁਤ ਵੱਡਾ ਕੌਤਕ ਹੋਇਆ॥੩੬॥

ਚੌਪਈ- ਲੋਕ ਹਜ਼ਾਰਹੁਂ ਹੇਰਨਿ ਹੇਤ। ਮਿਲੇ ਆਇ ਹੁਇ ਸ਼ੀਘ੍ਰ ਸਮੇਤ।
ਭਈ ਦੂਰ ਲਗਿ ਪੰਗਤਿ ਖਰੀ। ਗੁਰੁ ਦਰਸ਼ਨ ਲੇ ਬੰਦਨ ਕਰੀ॥ ੩੭॥

ਹਜ਼ਾਰਾਂ ਲੋਕ ਵੇਖਣ ਵਾਸਤੇ ਆਏ, ਬੜੀ ਛੇਤੀ ਨਾਲ ਉਹ ਆ ਕੇ ਮਿਲੇ, ਬੜੀ ਦੂਰ ਤਕ ਲਾਈਨ ਲੱਗ ਗਈ, ਗੁਰੂ ਜੀ ਦੇ ਦਰਸ਼ਨ ਕਰਕੇ ਬੰਦਨਾ ਕਰਦੇ ਸਨ॥੩੭॥

ਉਚਰਹਿਂ ਸੁਜਸੁ ਮਹਾਂ ਤਿਸ ਕਾਲਾ। ਬੰਦ ਖਲਾਸੀ ਜਾਨਿ ਨ੍ਰਿਪਾਲਾ।
'ਤੁਮ ਬਿਨ ਕੌਨ ਕਰੇ ਅਸ ਕਾਜ। ਬਿਰਦ ਸੰਭਾਰਿ ਗਰੀਬ ਨਿਵਾਜ'॥੩੮॥

ਉਸ ਸਮੇਂ ਸ੍ਰੇਸ਼ਟ ਜੱਸ ਉਚਾਰਨ ਕਰਦੇ ਸਨ, ਸਾਰੇ ਰਾਜੇ ਆਪਣੀ ਬੰਦ-ਖਲਾਸੀ ਨੂੰ ਜਾਣ ਗਏ ਸਨ। "ਤੁਹਾਡੇ ਬਗੈਰ ਅਜੇਹਾ ਕਾਰਜ ਕੌਣ ਕਰ ਸਕਦਾ ਹੈ ? ਹੇ ਗਰੀਬ-ਨਿਵਾਜ਼ ਤੁਸੀਂ ਆਪਣਾ ਧਰਮ ਪਛਾਣਿਆ ਹੈ"॥੩੮॥

ਬਸਤ੍ਰ ਬਿਭੂਖਣ ਸ਼ਸਤ੍ਰ ਸਜੰਤੇ। ਡੀਲ ਬਿਸਾਲ ਚਲਤਿ ਦੁਤਿਵੰਤੇ।
ਨਿਕਸਿ ਦੁਰਗ ਤੇ ਬਾਹਰ ਖਰੇ। ਤਬਹਿ ਲੁਹਾਰ ਹਕਾਰਨਿ ਕਰੇ॥ ੩੯॥

ਵਸਤਰ, ਗਹਿਣੇ ਤੇ ਸ਼ਸਤਰਾਂ ਨਾਲ ਸੱਜੇ ਹੋਏ ਸਨ, ਵੱਡਾ ਡੀਲ-ਡੌਲ ਸੀ, ਬੜੀ ਸ਼ਾਨ ਨਾਲ ਚਲਦੇ ਸਨ। ਕਿਲ੍ਹੇ ਵਿਚੋਂ ਬਾਹਰ ਨਿਕਲ ਕੇ ਖਲੋ ਗਏ, ਫਿਰ ਲੁਹਾਰਾਂ ਨੂੰ ਬੁਲਾਇਆ ਗਿਆ॥੩੯॥

**ਸਭਿ ਕੇ ਪਗ ਬੰਧਨ ਕਟਵਾਏ। ਹੁਇ ਨਿਰਬੰਧ ਮਹਿਪ ਹਰਖਾਏ।**
**ਜਿਮ ਸਿੱਖਨਿ ਪਰ ਕਿਰਪਾ ਧਾਰੈਂ। ਕਰਮ ਬੰਧ ਤਤਛਿਨ ਕਟ ਡਾਰੈਂ॥੪੦॥**

ਸਾਰਿਆਂ ਦੇ ਪੈਰਾਂ ਦੀਆਂ ਜ਼ੰਜੀਰਾਂ ਕਟਵਾਈਆਂ ਗਈਆਂ, ਬੰਧਨ-ਰਹਿਤ ਹੋ ਕੇ ਰਾਜੇ ਬਹੁਤ ਪ੍ਰਸੰਨ ਹੋਏ। ਜਿਵੇਂ ਸਿੱਖਾਂ ਤੇ ਕਿਰਪਾ ਧਾਰ ਕੇ ਕਰਮਾਂ ਦੇ ਬੰਧਨ ਤੁਰਤ ਕੱਟ ਦਿੰਦੇ ਹਨ॥੪੦॥

**ਤਿਮ ਲੋਕਨਿ ਦ੍ਰਿਸ਼ਟਾਂਤਿ ਦਿਖਾਯੋ। ਜੋ ਚਲਿ ਸਤਿਗੁਰੁ ਸ਼ਰਨੀ ਆਯੋ।**
**ਸੋ ਨਿਰਬੰਧਨ ਹੁਇ ਮੁਦ ਪਾਵੈ। ਬੱਧਜਤਿ ਹੋਹਿ ਨ ਆਵੈ ਜਾਵੈ॥੪੧॥**

ਇਸ ਤਰ੍ਹਾਂ ਲੋਕਾਂ ਨੂੰ ਦ੍ਰਿਸ਼ਟਾਂਤ ਵਿਖਾਇਆ, ਜਿਹੜੇ ਵੀ ਚੱਲ ਕੇ ਸਤਿਗੁਰੂ ਜੀ ਦੀ ਸ਼ਰਨ ਵਿਚ ਆਏ, ਉਹ ਬੰਧਨ-ਰਹਿਤ ਹੋ ਕੇ ਪ੍ਰਸੰਨਤਾ ਪਾਉਂਦੇ ਹਨ। ਫਿਰ ਕੋਈ ਬੰਧਨ ਨਹੀਂ ਪੈਂਦੇ ਤੇ ਉਹ ਫਿਰ ਨਾ ਆਉਂਦੇ ਹਨ ਨਾ ਜਾਂਦੇ ਹਨ॥੪੧॥

**ਦੇਖਿ ਕ੍ਰਿਪਾਨਿਧਿ ਕੀ ਬਡਿਆਈ। ਤਬਿ ਹਰਿਦਾਸ ਮੋਦ ਉਰ ਪਾਈ।**
**'ਰਹੌਂ ਸੰਗ ਮੈਂ ਨਾਂਹਿ ਨ ਤਜਾਗੌਂ। ਸਫਲ ਜਨਮ ਗੁਰੁ ਸੇਵਾ ਲਾਗੌਂ'॥੪੨॥**

ਕ੍ਰਿਪਾਨਿਧ ਗੁਰੂ ਜੀ ਦੀ ਵਡਿਆਈ ਵੇਖ ਕੇ ਤਦ ਜੇਲਰ ਹਰਿਦਾਸ ਦਿਲ ਵਿਚ ਬਹੁਤ ਪ੍ਰਸੰਨ ਹੋਇਆ। ਉਹ ਕਹਿਣ ਲੱਗਾ, "ਮੈਂ ਤੁਹਾਡੇ ਨਾਲ ਰਹਾਂਗਾ, ਮੈਂ ਤੁਹਾਡਾ ਸਾਥ ਨਹੀਂ ਛੱਡਾਂਗਾ। ਗੁਰੂ ਜੀ ਦੀ ਸੇਵਾ ਕਰਕੇ ਆਪਣਾ ਜਨਮ ਸਫਲ ਕਰਾਂਗਾ"॥੪੨॥

*ਪਾਧੜੀ ਛੰਦ*-**ਹਰਿਦਾਸ ਹੇਰਿ ਕਰੁਨਾ ਨਿਧਾਨ। ਚਿਤ ਚਹਤਿ ਦਿਯੋ ਆਨੰਦ ਮਹਾਨ।**
**ਤਬਿ ਕਹਯੋ 'ਜਿਤਿਕ ਕੈਦੀ ਨ੍ਰਿਪਾਲ। ਸਭਿ ਲੇਹੁ ਸੰਗ ਅਬਿ ਪੰਥ ਚਾਲ॥੪੩॥**

ਕਿਰਪਾ ਨਿਧਾਨ ਗੁਰੂ ਜੀ ਨੇ ਜੇਲਰ ਹਰਿਦਾਸ ਨੂੰ ਵੇਖ ਕੇ ਉਸ ਨੂੰ ਮੂੰਹ ਮੰਗਿਆ ਮਹਾਨ ਅਨੰਦ ਬਖਸ਼ਿਆ ਤੇ ਫਿਰ ਕਿਹਾ, "ਜਿੰਨੇ ਵੀ ਰਾਜੇ ਕੈਦੀ ਹਨ, ਇਨ੍ਹਾਂ ਨੂੰ ਨਾਲ ਲੈ ਕੇ ਰਾਹੋ-ਰਾਹ ਚਲ ਪਵੋ॥੪੩॥

**ਹਮ ਤੇ ਸੁ ਜਦੋ ਹੁਇ ਕਰਿ ਪਯਾਨ। ਨ੍ਰਿਪ ਸਨੇ ਸਨੇ ਚਲਿ ਹੈਂ ਮਹਾਨ।**
**ਹਮ ਕਰਹਿਂ ਸ਼ੀਘ੍ਰਤਾ ਮਗ ਬਿਸਾਲ। ਉਰ ਸ਼ਾਹੁ ਪ੍ਰਤੀਖਤਿ ਬਿਤਿਯ ਕਾਲ'॥੪੪॥**

ਅਸੀਂ ਤੇਰੇ ਨਾਲ ਵੱਖ ਤੌਰ ਤੇ ਜਾਵਾਂਗੇ, ਰਾਜੇ ਹੌਲੀ-ਹੌਲੀ ਚੱਲ ਕੇ ਆਉਣਗੇ। ਅਸੀਂ ਰਾਹ ਵਿਚ ਬਹੁਤ ਤੇਜ਼ ਰਫਤਾਰ ਚੱਲਾਂਗੇ। ਬਾਦਸ਼ਾਹ ਕਾਫੀ ਚਿਰ ਤੋਂ ਸਾਡਾ ਇੰਤਜ਼ਾਰ ਕਰ ਰਿਹਾ ਹੈ॥੪੪॥

**ਇਮ ਕਹਯੋ ਪੁਨਹ ਕੀਨੋ ਪਯਾਨ। ਚਢਿ ਕਰਿ ਤੁਰੰਗ ਮਹਾਨ।**
**ਤਬਿ ਖਾਂ ਵਜ਼ੀਰ ਨਿਜ ਸੰਗ ਲੀਨਿ। ਮੁਖ ਕਰਤਿ ਬਾਰਤਾ ਗੁਰੁ ਪ੍ਰਬੀਨਿ॥੪੫॥**

ਇਸ ਤਰ੍ਹਾਂ ਕਹਿ ਕੇ ਚਲ ਪਏ, ਇਕ ਤੇਜ਼ ਤਰਾਕ ਘੋੜੇ ਤੇ ਚੜ੍ਹ ਗਏ, ਤਦ ਵਜ਼ੀਰ ਖਾਂ ਨੂੰ ਆਪਣੇ ਨਾਲ ਲੈ ਲਿਆ। ਚਤੁਰ ਗੁਰੂ ਜੀ ਮੁਖ ਨਾਲ ਕੁਝ ਵਾਰਤਾ ਕਰਦੇ ਜਾਂਦੇ ਸਨ॥੪੫॥

**ਸਭਿ ਸਿੱਖ ਆਦਿ ਜੇਠੇ ਅਨੰਦ। ਗਮਨੇ ਸੁ ਲਾਰਿ ਕੁਲ ਸੋਢਿ ਚੰਦ।**
**ਧਰਿ ਸ਼ਸਤ੍ਰ ਸ਼ੁਭਤਿ ਜਿਮ ਮਹਿਦ ਸਿੰਘ। ਬਲਿਹਾਰ ਜਾਤਿ ਸੰਤੋਖ ਸਿੰਘ॥੪੬॥**

ਸਭ ਸਿੱਖ ਜੇਠਾ ਆਦਿ ਅਨੰਦ ਪ੍ਰਸੰਨ ਸਨ, ਉਹ ਵੀ ਸੋਢੀ ਪਾਤਿਸ਼ਾਹ ਦੇ ਨਾਲ ਚਲ ਪਏ। ਗੁਰੂ ਜੀ ਸ਼ਸਤਰ ਧਾਰਨ ਕਰਕੇ ਇੰਝ ਸ਼ੋਭਾ ਪਾ ਰਹੇ ਸਨ ਜਿਵੇਂ ਵੱਡੇ ਸ਼ੇਰ ਹੁੰਦੇ ਹਨ। ਕਵੀ ਸੰਤੋਖ ਸਿੰਘ ਉਨ੍ਹਾਂ ਤੋਂ ਬਲਿਹਾਰ ਜਾਂਦਾ ਹੈ॥੪੬॥

**ਅਬਿ ਰਾਸਿ ਚਤੁਰਥੀ ਪੂਰਿ ਕੀਨਿ। ਗੁਰੁ ਕ੍ਰਿਪਾ ਧਾਰਿ ਉੱਦਮ ਸੁ ਦੀਨਿ।**
**ਸੁੰਦਰ ਬਿਲਾਸ ਕੀਨੇ ਪ੍ਰਕਾਸ਼। ਜਿਸ ਪਠਤਿ ਸੁਨਤਿ ਸਭਿ ਪਾਪ ਨਾਸ਼॥੪੭॥**

ਹੁਣ ਚੌਥੀ ਰਾਸ ਪੂਰੀ ਕੀਤੀ ਹੈ, ਗੁਰੂ ਜੀ ਨੇ ਕਿਰਪਾ ਧਾਰਕੇ ਉੱਦਮ ਬਖਸ਼ਿਆ ਹੈ। ਗੁਰੂ ਜੀ ਦੇ ਸੁੰਦਰ ਚਰਿਤਰ ਨੂੰ ਪ੍ਰਕਾਸ਼ਵਾਨ ਕੀਤਾ ਹੈ। ਜਿਹੜਾ ਇਸ ਨੂੰ ਪੜ੍ਹੇ ਸੁਣੇਗਾ ਉਸ ਦੇ ਪਾਪਾਂ ਦਾ ਨਾਸ਼ ਹੋ ਜਾਵੇਗਾ॥੪੭॥

*ਚੌਥੀ ਰਾਸ ਦਾ ਛਿਆਠਵਾਂ ਅਧਿਆਇ ਸਮਾਪਤ ਹੋਇਆ॥ ੬੬॥*

## ਚੌਥੀ ਰਾਸ ਸਮਾਪਤ ਹੋਈ।



ੴ ਸਤਿਗੁਰ ਪ੍ਰਸਾਦਿ॥

## ਪੰਜਵੀਂ ਰਾਸ

# ਅਧਿਆਇ ਪਹਿਲਾ

### ਮੰਗਲਾਚਰਨ

*੧. 'ਸੰਤ ਅਵਤਾਰ' ਦਸਾਂ ਗੁਰੂ ਸਾਹਿਬਾਨ ਦਾ ਮੰਗਲ*

*ਦੋਹਰਾ*- ਤਾਰ ਲਗੀ ਉਰ ਪ੍ਰੇਮ ਕੀ ਸਿਮਰਿ ਨਾਮ ਕਰਤਾਰ।
ਤਾਰਨ ਕੋਂ ਸਮਰੱਥ ਸੋ ਨਮੋ ਸੰਤ ਅਵਤਾਰ॥ ੧॥

ਕਰਤਾਰ ਦਾ ਨਾਮ ਸਿਮਰਨ ਵਿਚ ਜਿਨ੍ਹਾਂ ਦੇ ਹਿਰਦੇ ਦੀ ਲਿਵ ਲੱਗੀ ਹੋਈ ਹੈ ਅਤੇ ਜੋ ਨਾਮ ਦਾਨ ਦੇ ਕੇ ਜਗਤ ਤੇ ਸਮਰੱਥ ਹਨ, ਉਨ੍ਹਾਂ ਸੰਤਾਂ ਅਵਤਾਰਾਂ ਨੂੰ ਮੇਰੀ ਨਮਸਕਾਰ ਹੈ॥੧॥

*੨. 'ਕਵਿ-ਸੰਕੇਤ' ਮਰਯਾਦਾ ਦਾ ਮੰਗਲ*

*ਚਿਤ੍ਰ ਪਦਾ ਛੰਦ*-ਸਾਰਸੁਤੀ ਕਰ ਬੇਣਵਤੀ! ਸ਼ੁਭ ਦੇਹੁ ਮਤੀ ਲਖਿ ਸਾਰ ਅਸਾਰ।
ਸਾਰ ਸੰਭਾਰਿ, ਕਰੋ ਪ੍ਰਤਿਪਾਰ, ਉਦਾਰ ਬਡੀ ਸੁਖ ਦਾਸ ਦਤਾਰ।
ਤਾਰਨ ਈਸ਼੍ਵਰ ਪੂਰਨ ਸ੍ਰੀ ਮੁਖ ਬੰਦਤਿ ਅੰਮ੍ਰਿਤ ਬਾਕ ਉਚਾਰਿ।
ਚਾਰੁ ਬਿਲੋਚਨ ਸਾਥ ਨਿਹਾਰਿ ਉਤਾਰਤਿ ਪਾਰ ਅਪਾਰ ਸੰਸਾਰ॥੨॥

ਹੇ ਹੱਥ ਵਿਚ ਵੀਣਾ ਫੜੀ ਸਰਸਵਤੀ! ਮੈਨੂੰ ਸ਼ੁਭ ਮੱਤ ਦੇਹ ਤਾਂਕਿ ਮੈਂ ਸੱਚ ਝੂਠ ਨੂੰ ਜਾਣ ਲਵਾਂ ਅਤੇ ਆਪ ਮੇਰੀ ਸਾਰ ਸੰਭਾਲੋ ਤੇ ਸਦਾ ਪਾਲਣਾ ਕਰੋ, ਆਪ ਬੜੇ ਉਦਾਰਚਿਤ ਤੇ ਸੇਵਕਾਂ ਨੂੰ ਸੁਖ ਦੇਣ ਵਾਲੇ ਹੋ। ਆਪ ਜੀ ਦੇ ਅੰਮ੍ਰਿਤ ਬਚਨ ਉਚਾਰਨ ਵਾਲੇ ਸ਼ੋਭਾ ਭਰੇ ਮੁਖੜੇ ਨੂੰ ਪੂਰਨਮਾਸ਼ੀ ਦਾ ਚੰਦ ਨਮਸਕਾਰ ਕਰ ਰਿਹਾ ਹੈ। ਜਦ ਤੁਸੀਂ ਮਨੋਹਰ ਭਰੇ ਨੇਤ੍ਰਾਂ ਨਾਲ ਵੇਖਦੇ ਹੋ ਤਾਂ ਇਸ ਅਪਾਰ ਸੰਸਾਰ ਤੋਂ ਪਾਰ ਕਰ ਦਿੰਦੇ ਹੋ॥੨॥

*੩. 'ਇਸ਼੍ਟ ਦੇਵ' ਸ੍ਰੀ ਅਕਾਲ ਪੁਰਖ ਦਾ ਮੰਗਲ*

*ਸ੍ਵੈਯਾ*- ਤਾਰਨਿ ਗੈਨ ਗਿਨੈਂਤੁ ਗਿਨੈਂ, ਸੁਖਸਾਗਰ ਕੇ ਗੁਨਕੋ ਕਬਿ ਪਾਰ ਨ।
ਪਾਰਨਿ ਜੀਵਨ ਕੋ ਕਰਤਾ, ਜਿਸ ਕੋ ਜਸ ਬੇਦ ਬਦੈ ਸਮ ਚਾਰਨਿ।
ਚਾਰਨਿ ਭੇਦ ਲਖਯੋ ਨ ਗਯੋ ਕਿਸਕੋ ਨ ਬਿਸ਼ੈ ਅਸ ਰੂਪ ਅਕਾਰਨ।
ਕਾਰਨ ਜੋ ਬ੍ਰਹਮੰਡ ਅਖੰਡ ਨਿਰੰਤਰਿ ਆਪ ਰਮਯੋ ਤਮ ਤਾਰ ਨ॥੩॥

ਜੇ ਕੋਈ ਅਕਾਸ਼ ਵਿਚ ਤਾਰਿਆਂ ਨੂੰ ਗਿਣਨਾ ਚਾਹੇ ਤਾਂ ਸ਼ਾਇਦ ਗਿਣ ਲਵੇ ਪਰ ਸੁੱਖਾਂ ਦੇ ਸਮੁੰਦਰ ਵਾਹਿਗੁਰੂ ਦੇ ਗੁਣਾਂ ਦਾ ਪਾਰ ਕਦੇ ਨਹੀਂ ਪਾਇਆ ਜਾ ਸਕਦਾ। ਉਹ ਹੀ ਜੀਵਾਂ ਦੀ ਪਾਲਣਾ ਕਰਨ ਵਾਲਾ ਹੈ, ਜਿਸ ਦਾ ਜੱਸ ਵੇਦ ਭੱਟਾਂ ਵਾਂਗ ਉਚਾਰਦੇ ਹਨ, ਪਰ ਫਿਰ ਵੀ ਚਾਰ ਵੇਦਾਂ ਤੋਂ ਉਸ ਦਾ ਭੇਦ ਨਹੀਂ ਜਾਣਿਆ ਗਿਆ, ਕਿਉਂਕਿ ਉਹ ਇਕ ਐਸਾ ਸਰੂਪ ਹੈ ਜੋ ਕਿਸੇ ਮਨ ਬੁੱਧੀ ਆਦਿ ਦੇ ਘੇਰੇ ਵਿਚ ਨਹੀਂ ਆਉਂਦਾ। ਉਹ ਆਪ ਅਖੰਡ ਹੈ ਤੇ ਜਗਤ ਦਾ ਕਾਰਨ ਹੈ, ਇਕ ਰਸ ਰਮ ਰਿਹਾ ਹੈ ਤੇ ਕਦੇ ਵੀ ਘਟ ਵਧ ਨਹੀਂ ਹੁੰਦਾ॥ ੩॥

*੪. 'ਇਸ਼੍ਰ ਗੁਰੂ' ਸ਼੍ਰੀ ਗੁਰੂ ਨਾਨਕ ਦੇਵ ਜੀ ਦਾ ਮੰਗਲ*

**ਤਾਰੇ ਅਨੇਕ ਬਿਬੇਕ ਜਹਾਜ਼ ਦੇ, ਖੋਲਿ ਦਿਯੇ ਉਰ ਮੋਹ ਕਿ ਤਾਰੇ।**
**ਤਾਰੇ ਬਿਸਾਲ ਪਖੰਡਿ ਪ੍ਰਚੰਡਿ ਜੇ, ਆਗੇ ਅਰੇ ਤਿਨ ਮਾਨ ਉਤਾਰੇ।**
**ਤਾਰੇ ਬਿਲੋਚਨ ਤੇ ਦਰਸੇ ਉਬਰੇ, ਸੁ ਅਸੰਖ ਜਥਾ ਨਭ ਤਾਰੇ।**
**ਤਾਰੇ ਤਰੇ ਅਰੁ ਮਾਰੇ ਮਰੇ ਗੁਰ ਨਾਨਕ ਕੀਨਿ ਭਏ ਤਮ ਤਾਰੇ॥ ੪॥**

ਗੁਰੂ ਜੀ ਨੇ ਗਿਆਨ ਰੂਪੀ ਜਹਾਜ਼ ਦੇ ਕੇ ਬੇਅੰਤ ਹੀ ਸੇਵਕ ਤਾਰੇ ਹਨ ਤੇ ਹਿਰਦਿਆਂ ਵਿਚੋਂ ਮੋਹ ਦੇ ਤਾਲੇ ਖੋਲ੍ਹ ਦਿੱਤੇ ਹਨ। ਜੋ ਬੜੇ ਪਖੰਡੀ ਸਨ, ਉਨ੍ਹਾਂ ਨੂੰ ਪ੍ਰਚੰਡ ਰੂਪ ਹੋ ਕੇ ਤਾੜਨਾ ਕੀਤੀ ਹੈ। ਜੇ ਆਪ ਅੱਗੇ ਅੜੇ ਹਨ, ਉਨ੍ਹਾਂ ਦੇ ਮਾਨ ਦੂਰ ਕੀਤੇ ਹਨ। ਜਿਨ੍ਹਾਂ ਨੂੰ ਆਪ ਨੇ ਨੇਤ੍ਰਾਂ ਨਾਲ ਤਕਿਆ ਹੈ, ਸਭ ਨੂੰ ਆਪ ਨੇ ਅਕਾਸ਼ ਦੇ ਤਾਰਿਆਂ ਵਾਂਗ ਤਾਰ ਦਿੱਤਾ ਹੈ। ਸਤਿਗੁਰੂ ਜੀ ਨੇ ਜਿਨ੍ਹਾਂ ਨੂੰ ਤਾਰਿਆਂ ਉਹ ਤਰ ਗਏ, ਜਿਨ੍ਹਾਂ ਨੂੰ ਮਾਰਿਆ ਉਹ ਮਰ ਗਏ। ਜਿਨ੍ਹਾਂ ਨੂੰ ਛੋਟਾ ਕੀਤਾ ਉਹ ਛੋਟੇ ਹੋ ਗਏ, ਜਿਨ੍ਹਾਂ ਨੂੰ ਵੱਡਾ ਕੀਤਾ ਉਹ ਵੱਡੇ ਬਣ ਗਏ॥ ੪॥

*੫. 'ਇਸ਼੍ਰ ਗੁਰੂ' ਸ਼੍ਰੀ ਗੁਰੂ ਅੰਗਦ ਦੇਵ ਜੀ ਦਾ ਮੰਗਲ*

*ਚੌਪਈ-* **ਬੰਦ ਨ ਹੋਵਹਿ ਸ਼ਰਨ ਮੁਕੰਦ। ਕੰਦ ਅਨੰਦ ਤਿਹਨ ਕੁਲ ਚੰਦ।**
**ਚੰਦਨ ਚਰਚਿਤਿ ਸੁਜਸ ਅਮੰਦ। ਮੰਦਿਰ ਗੁਨ ਗੁਰ ਅੰਗਦਿ ਬੰਦਿ ॥੫ ॥**

ਜਿਨ੍ਹਾਂ ਦੀ ਸ਼ਰਨ ਮੁਕਤੀ ਦਾਤਾ ਗੁਰੂ ਅੰਗਦ ਦੇਵ ਜੀ ਹਨ ਤੇ ਜਿਸ ਸ਼ਰਨ ਦੀ ਪ੍ਰਾਪਤੀ ਦੇ ਰਸਤੇ ਵਿਚ ਕੋਈ ਰੁਕਾਵਟ ਨਹੀਂ ਤੇ ਜੋ ਅਨੰਦ ਦੇ ਬੱਦਲ ਹਨ ਤੇ ਤ੍ਰੇਹਣ ਕੁਲ ਦੇ ਚੰਦਰਮਾ ਹਨ ਤੇ ਉਨ੍ਹਾਂ ਦਾ ਜਸ ਚੰਦਨ ਦੇ ਛਿੜਕਾਅ ਵਾਂਗ ਉੱਜਲ ਹੈ ਤੇ ਜੋ ਸਾਰੇ ਗੁਣਾਂ ਦਾ ਮਾਨੋ ਘਰ ਹਨ, ਐਸੇ ਗੁਰੂ ਜੀ ਨੂੰ ਮੈਂ ਨਮਸਕਾਰ ਕਰਦਾ ਹਾਂ॥੫॥

*੬. 'ਇਸ਼੍ਰ ਗੁਰੂ' ਸ਼੍ਰੀ ਗੁਰੂ ਅਮਰਦਾਸ ਜੀ ਦਾ ਮੰਗਲ*

**ਪਾਰਨਿ ਕਰਿ ਸਿੱਖੀ ਬਿਸਤਾਰਨ। ਪਾਰਦ ਮਨ ਥਿਰ ਕਿਯ ਬਿਸਤਾਰ ਨ।**
**ਪਾਦ ਸੁਪਰੇ ਕਰੇ ਨਿਸਤਾਰਨ। ਰਵਿ ਸ਼੍ਰੀ ਅਮਰ ਜਿਯ੍ਰਤ ਨਿਸਤਾਰਨਿ ॥੬ ॥**

ਜਿਨ੍ਹਾਂ ਨੇ ਸਿੱਖੀ ਦੀ ਪਾਲਣਾ ਕੀਤੀ ਤੇ ਉਸ ਨੂੰ ਫੈਲਾਇਆ ਅਤੇ ਪਾਰੇ ਵਰਗੇ ਚੰਚਲ ਮਨਾਂ ਨੂੰ ਐਸਾ ਟਿਕਾਇਆ ਕਿ ਉਹ ਫਿਰ ਨਾ ਖਿੰਡੇ, ਏਥੋਂ ਤਕ ਜਿਹੜੇ ਅਜਿਹੇ ਸਥਿਰ ਮਨਾਂ ਵਾਲਿਆਂ ਦੇ ਚਰਨੀ ਆ ਪਏ, ਉਨ੍ਹਾਂ ਦਾ ਵੀ ਪਾਰਉਤਾਰਾ ਹੋ ਗਿਆ। ਅਵਿੱਦਿਆ ਰੂਪੀ ਰਾਤ ਦੇ ਹਨੇਰੇ ਨੂੰ ਗੁਰੂ ਅਮਰਦਾਸ ਜੀ ਨੇ ਸੂਰਜ ਵਾਂਗ ਦੂਰ ਕੀਤਾ॥ ੬॥

*੭. 'ਇਸ਼੍ਰ ਗੁਰੂ' ਸ਼੍ਰੀ ਗੁਰੂ ਰਾਮਦਾਸ ਜੀ ਦਾ ਮੰਗਲ*

**ਰਾਮ ਸਿੰਘ ਰਾਵਣ ਹਤਿ ਕਰੀ। ਰਮਾ ਜਥਾ ਰਾਜਨਿ ਮ੍ਰਿਤੁ ਕਰੀ।**
**ਰਾਮ ਮਘੇਸੁਰ ਦਲ ਹਤਿ ਡਾਰਾ। ਰਾਮਦਾਸ ਗੁਰ ਮੋਹ ਬਿਦਾਰਾ॥ ੭॥**

ਜਿਵੇਂ ਰਾਮਚੰਦਰ ਰੂਪੀ ਸ਼ੇਰ ਨੇ ਮਹਾਂਬਲੀ ਹੋ ਕੇ ਰਾਵਣ ਰੂਪੀ ਹਾਥੀ ਦਾ ਨਾਸ਼ ਕੀਤਾ, ਜਿਵੇਂ ਪਰਸ ਰਾਮ ਨੇ ਖੱਤਰੀ ਰਾਜਿਆਂ ਦਾ ਨਾਸ਼ ਕੀਤਾ, ਜਿਵੇਂ ਬਲਰਾਮ ਨੇ ਜਰਾਸਿੰਧ ਦੇ ਦਲ ਨੂੰ ਮਾਰਿਆ, ਉਸ ਤਰ੍ਹਾਂ ਹੀ ਗੁਰੂ ਰਾਮਦਾਸ ਜੀ ਨੇ ਮੋਹ ਰੂਪੀ ਰਾਜੇ ਨੂੰ ਟੁਕੜੇ-ਟੁਕੜੇ ਕਰ ਦਿੱਤਾ॥੭॥

*੮. 'ਇਸ਼੍ਰ ਗੁਰੂ' ਸ਼੍ਰੀ ਗੁਰੂ ਅਰਜਨ ਦੇਵ ਜੀ ਦਾ ਮੰਗਲ*

**ਸ਼੍ਰੀ ਅਰਜਨ ਬਿਚ ਜੰਬੂ ਦੀਪ। ਭਏ ਪ੍ਰਕਾਸ਼ਕ ਜਿਮ ਤਪ ਦੀਪ।**
**ਬਾਣੀ ਰਚੀ ਬੇਦ ਲੇ ਸਾਰ। ਸਾਰ ਅਸਾਰ ਲਖਾਇ ਸੰਸਾਰ॥ ੮॥**

ਸ੍ਰੀ ਗੁਰੂ ਅਰਜਨ ਦੇਵ ਜੀ ਭਾਰਤ ਦੀਪ ਵਿਚ ਅਜਿਹਾ ਪ੍ਰਕਾਸ਼ ਕਰਨ ਵਾਲੇ ਹੋਏ, ਜਿਵੇਂ ਹਨੇਰੇ ਵਿਚ ਦੀਵਾ ਪ੍ਰਕਾਸ਼ ਕਰਦਾ ਹੈ ਅਤੇ ਜਿਨ੍ਹਾਂ ਨੇ ਈਸ਼ਵਰ ਤੋਂ ਗਿਆਨ ਤੱਤ ਲੈ ਕੇ ਬਾਣੀ ਰਚੀ ਅਤੇ ਸਾਰੇ ਸੰਸਾਰ ਨੂੰ ਸੱਚ ਝੂਠ ਤੋਂ ਜਾਣੂ ਕਰਵਾਇਆ ॥੮॥

*੯. 'ਇਸ਼੍ਟ ਗੁਰੂ' ਸ੍ਰੀ ਗੁਰੂ ਹਰਿਗੋਵਿੰਦ ਜੀ ਦਾ ਮੰਗਲ*

**ਨੇਤ੍ਰ ਬਿਸਾਲ ਜਥਾ ਅਰਵਿੰਦ। ਬਲੀ ਬਿਸਾਲ ਜਥਾ ਗੋਵਿੰਦ।**
**ਗਜਾਨੀ ਧਜਾਨੀ ਜੋ ਤਤਵਿੰਦ। ਸੋ ਸਰੂਪ ਸ੍ਰੀ ਹਰਿ ਗੋਵਿੰਦ॥ ੯॥**

ਕੰਵਲਾਂ ਵਰਗੇ ਚੌੜੇ ਨੈਣਾਂ ਵਾਲੇ, ਸ੍ਰੀ ਭਗਵਾਨ ਵਰਗੇ ਮਹਾਂਬਲ ਵਾਲੇ, ਗਿਆਨੀ ਧਿਆਨੀ ਜਿਸ ਤੱਤ ਸਰੂਪ ਦਾ ਅਨੁਭਵ ਕਰਦੇ ਹਨ, ਸੋ ਸਰੂਪ ਸ੍ਰੀ ਹਰਿਗੋਬਿੰਦ ਜੀ ਦਾ ਹੈ॥ ੯॥

*੧੦. 'ਇਸ਼੍ਟ ਗੁਰੂ' ਸ੍ਰੀ ਗੁਰੂ ਹਰਿਰਾਇ ਜੀ ਦਾ ਮੰਗਲ*

**ਸਤਿ ਸੰਗਤਿ ਸੇਵਤਿ ਨਿਸ਼ਕਾਮ। ਹਰਿ ਬਿਕਾਰ ਕ੍ਰੋਧਾਦਿਕ ਕਾਮ।**
**ਪੂਰਹਿਂ ਦਾਸ ਜਿ ਬਾਂਛਤਿ ਕਾਮ। ਬੰਦੋਂ ਸ੍ਰੀ ਹਰਿ ਰਾਇ ਨਿਹਕਾਮ॥ ੧੦॥**

ਸਤਸੰਗਤ ਦੀ ਨਿਸ਼ਕਾਮ ਭਾਵਨਾ ਨਾਲ ਸੇਵਾ ਕਰਨ ਵਾਲੇ, ਕਾਮ ਕ੍ਰੋਧ ਆਦਿ ਪੰਜ ਵਿਕਾਰਾਂ ਨੂੰ ਦੂਰ ਕਰਨ ਵਾਲੇ, ਕਾਮਨਾ ਨਾਲ ਸੇਵਾ ਕਰਨ ਵਾਲੇ ਦਾਸਾਂ ਨੂੰ ਮੂੰਹ ਮੰਗੀਆਂ ਮੁਰਾਦਾਂ ਦੇਣ ਵਾਲੇ; ਮੈਂ ਐਸੇ ਸਰਬ ਕਾਮਨਾ ਰਹਿਤ ਸ੍ਰੀ ਗੁਰੂ ਹਰਿ ਰਾਇ ਜੀ ਨੂੰ ਨਮਸਕਾਰ ਕਰਦਾ ਹਾਂ॥੧੦॥

*੧੧. 'ਇਸ਼੍ਟ ਗੁਰੂ' ਸ੍ਰੀ ਹਰਿ ਕ੍ਰਿਸ਼ਨ ਜੀ ਦਾ ਮੰਗਲ*

**ਆਰਬਲਾ ਲਘੁ ਸ਼ਕਤਿ ਬਿਸਾਲ। ਬਾਲ ਗੁਰੂ ਹਰਿ ਕ੍ਰਿਸ਼ਨ ਰਸਾਲ।**
**ਬਾਲ ਸੂਰ ਲਘੁ ਪਿਖਿ ਜਿਮ ਜਾਲ। ਮੋਹ ਤਿਮਰ ਤਿਮ ਕਰਤਿ ਉਜਾਲ॥੧੧॥**

ਉਨ੍ਹਾਂ ਦੀ ਉਮਰ ਛੋਟੀ ਹੈ ਪਰ ਸ਼ਕਤੀ ਬਹੁਤ ਵਿਸ਼ਾਲ ਹੈ, ਪਿੱਛੇ ਗੁਰੂ ਹਰਿਕ੍ਰਿਸ਼ਨ ਜੀ ਬਾਲ ਗੁਰੂ ਹਨ। ਜਿਵੇਂ ਬਾਲ ਸੂਰਜ ਨੂੰ ਸਾਰੇ ਦੇਖਕੇ ਨਿੱਕਾ ਖਿਆਲ ਕਰਦੇ ਹਨ, ਪਰ ਜਿਵੇਂ ਉਹ ਰਾਤ ਦੇ ਹਨੇਰੇ ਨੂੰ ਦੂਰ ਕਰ ਦਿੰਦਾ ਹੈ ਤਿਵੇਂ ਬਾਲ ਗੁਰੂ ਹਰਿਕ੍ਰਿਸ਼ਨ ਮੋਹ ਦੇ ਅੰਧਕਾਰ ਨੂੰ ਦੂਰ ਕਰਕੇ ਪ੍ਰਕਾਸ਼ ਕਰ ਦਿੰਦੇ ਹਨ॥ ੧੧॥

*੧੨. 'ਇਸ਼੍ਟ ਗੁਰੂ' ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਮੰਗਲ*

**ਹਿੰਦੁ ਲਾਜ ਰਾਖੀ ਬਨਿ ਚਾਦਰ। ਤੁਰਕ ਜੁਵਾਸਾ ਕੋ ਬਡ ਬਾਦਰ।**
**ਸਿਖ ਸਿਮਰਤਿ ਜਿਤਕਿਤ ਹੁਇ ਹਾਦਰ। ਨਮੋ ਚਰਨ ਗੁਰ ਤੇਗ ਬਹਾਦੁਰ॥੧੨॥**

ਜਿਨ੍ਹਾਂ ਨੇ ਹਿੰਦ ਦੀ ਲਾਜ ਚਾਦਰ ਬਣ ਕੇ ਰੱਖੀ, ਤੁਰਕ ਰੂਪੀ ਜੁਵਾਹਾਂ ਨੂੰ ਬੱਦਲ ਸਮਾਨ ਪ੍ਰਤੀਤ ਹੋਏ। ਸਿੱਖਾਂ ਨੇ ਜਿੱਥੇ ਵੀ ਯਾਦ ਕੀਤਾ ਓਥੇ ਹੀ ਹਾਜ਼ਰ ਹੋਏ; ਐਸੇ ਸ੍ਰੀ ਗੁਰੂ ਤੇਗ਼ ਬਹਾਦੁਰ ਜੀ ਦੇ ਚਰਨਾਂ ਤੇ ਮੇਰੀ ਨਮਸਕਾਰ ਹੈ॥ ੧੨॥

*੧੩. 'ਇਸ਼੍ਟ ਗੁਰੂ' ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਮੰਗਲ*

**ਉਦੈ ਤੇਜ ਜਗ ਮਹਿਂ ਸਮ ਸੂਰ। ਦੁਸ਼ਟਨਿ ਕੇ ਉਪਜਾਵਤਿ ਸੂਰ।**
**ਹਤੇ ਸ਼ੱਤ੍ਰ ਗਨ ਗਹਿ ਕਰਿ ਸੂਰ। ਸ੍ਰੀ ਗੁਰੁ ਗੋਬਿੰਦ ਸਿੰਘ ਬਡ ਸੂਰ॥ ੧੩॥**

ਸ੍ਰੀ ਗੁਰੂ ਗੋਬਿੰਦ ਦਾ ਤੇਜ਼ ਚੜ੍ਹਦੇ ਸੂਰਜ ਵਾਂਗ ਹੈ, ਉਹ ਵੱਡੇ ਸੂਰਮੇ ਹਨ, ਉਨ੍ਹਾਂ ਦੇ ਤੇਜ਼ ਪ੍ਰਤਾਪ ਨੂੰ ਵੇਖ ਕੇ ਦੁਸ਼ਟਾਂ ਦੇ ਚਿੱਤ ਵਿਚ ਸੂਲ ਪੈਦਾ ਹੁੰਦਾ ਹੈ। ਉਨ੍ਹਾਂ ਨੇ ਸ਼ਸਤਰ ਹੱਥ ਵਿਚ ਫੜ ਕੇ ਵੈਰੀਆਂ ਦੇ ਸਮੂਹ ਮਾਰੇ ਹਨ॥੧੩॥

*੧੪. ਦਸਾਂ ਗੁਰੂ ਸਾਹਿਬਾਨ ਦਾ ਇਕੱਠਾ ਮੰਗਲ*

**ਦਸ ਸਰੂਪ ਕੋ ਨਮੋ ਹਮਾਰੀ। ਜਿਨਹੁ ਜਨਨਿ ਕੀ ਦੁਬਿਧਾ ਟਾਰੀ।**
**ਬਰਨੌਂ ਪੰਚਮ ਰਾਸਿ ਅਗਾਰੀ। ਸ਼੍ਰੋਤਾ ਸੁਨਹੁ ਪਾਪ ਗਨ ਹਾਰੀ॥ ੧੪॥**

ਸਤਿਗੁਰਾਂ ਦੇ ਦਸਾਂ ਹੀ ਸਰੂਪਾਂ ਨੂੰ ਸਾਡੀ ਨਮਸਕਾਰ ਹੈ, ਜਿਨ੍ਹਾਂ ਸਦਾ ਹੀ ਆਪਣੇ ਦਾਸਾਂ ਦੀ ਦੁਬਿਧਾ ਦੂਰ ਕੀਤੀ ਹੈ। ਹੁਣ ਮੈਂ ਅੱਗੇ ਪੰਜਵੀਂ ਰਾਸ ਵਰਣਨ ਕਰਦਾ ਹਾਂ। ਹੇ ਸ੍ਰੋਤਾ ਜਨ ! ਸੁਣੋ, ਇਹ ਕਥਾ ਸਮੂਹ ਪਾਪਾਂ ਦਾ ਨਾਸ਼ ਕਰਨ ਵਾਲੀ ਹੈ॥੧੪॥

*੧੫. ਨਾਮ ਦੇ ਪ੍ਰੇਮੀ ਗੁਰ ਸਿੱਖਾਂ ਦਾ ਮੰਗਲ*

**ਲਾਖਹੁਂ ਸਤਿਗੁਰ ਕੇ ਸਿਖ ਪੂਰੇ। ਅਪਨ ਸਰੂਪ ਲਖਜੋ ਜਿਨ ਰੂਰੇ।**
**ਮਹਾਂ ਸ਼ਕਤਿ ਧਰਿ ਬ੍ਰਿਧ ਤੇ ਆਦਿ। ਬੰਦਨ ਕਰੌਂ, ਧਰਹੁ ਅਹਿਲਾਦ॥ ੧੫॥**

ਜੋ ਲੱਖਾਂ ਸਤਿਗੁਰੂ ਜੀ ਦੇ ਪੂਰਨ ਸਿੱਖ ਹੋਏ ਹਨ, ਜਿਨ੍ਹਾਂ ਨੇ ਆਪਣੇ ਸੁੰਦਰ ਸਰੂਪ ਦੀ ਪਹਿਚਾਣ ਪ੍ਰਾਪਤ ਕਰ ਲਈ ਹੈ, ਆਰੰਭ ਤੋਂ ਬਾਬਾ ਬੁੱਢਾ ਜੀ ਤੋਂ ਲੈ ਕੇ ਜੋ ਮਹਾਨ ਸ਼ਕਤੀ ਧਾਰਨ ਵਾਲੇ ਸਿੱਖ ਹੋਏ ਹਨ, ਉਨ੍ਹਾਂ ਸਾਰਿਆਂ ਨੂੰ ਮੈਂ ਬੰਦਨਾ ਕਰਦਾ ਹਾਂ ਕਿ ਹੇ ਗੁਰੂ ਪ੍ਰੇਮੀ ਸਿੱਖੋ ਮੇਰੇ ਤੇ ਖ਼ੁਸ਼ੀ ਕਰੋ॥ ੧੫॥

**ਸਗਰੋ ਗ੍ਰਿੰਥ ਸੰਪੂਰਨ ਕਰੋ। ਪਰਹਿਂ ਬਿਘਨ ਗਨ ਤਿਨ ਕੋ ਹਰੋ।**
**ਸ਼ੁਭ ਮਤਿ ਉਪਜਾਵੋ ਉਰ ਅੰਤਰ। ਬਰਨੌਂ ਸਤਿਗੁਰ ਸੁਜਸ ਨਿਰੰਤਰ॥ ੧੬॥**

ਤੁਸੀਂ ਮੇਰਾ ਸਾਰਾ ਗ੍ਰੰਥ (ਗੁਰੂ ਪ੍ਰਤਾਪ ਸੂਰਜ) ਸੰਪੂਰਨ ਕਰੋ, ਜੋ ਵਿਘਨ ਪੈਣ ਇਨ੍ਹਾਂ ਸਾਰਿਆਂ ਨੂੰ ਦੂਰ ਕਰੋ ਤੇ ਚੰਗੀ ਬੁੱਧੀ ਮੇਰੇ ਹਿਰਦੇ ਵਿਚ ਪੈਦਾ ਕਰੋ ਤਾਂ ਜੋ ਮੈਂ ਸਤਿਗੁਰੂ ਜੀ ਦੇ ਸ੍ਰੇਸ਼ਟ ਜਸ ਨੂੰ ਨਿਰੰਤਰ ਵਰਨਣ ਕਰਾਂ॥ ੧੬॥

*ਮੰਗਲਾ ਚਰਨ ਸਮਾਪਤ*

## *ਗੁਰ-ਇਤਿਹਾਸ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਆਰੰਭ*

*ਦੋਹਰਾ*-**ਸਤਿਗੁਰੂ ਹਰਿ ਗੋਵਿੰਦ ਜੀ ਦੁਰਗ ਗੁਆਲਿਯਰ ਛੋਰਿ।**
**ਖਾਂ ਵਜ਼ੀਰ ਕੋ ਸੰਗ ਲੈ ਗਮਨੇ ਦਿੱਲੀ ਓਰਿ॥ ੧੭॥**

ਗੁਰੂ ਹਰਿਗੋਬਿੰਦ ਜੀ ਗਵਾਲੀਅਰ ਦਾ ਕਿਲ੍ਹਾ ਛੱਡ ਕੇ ਵਜ਼ੀਰ ਖਾਂ ਨੂੰ ਨਾਲ ਲੈ ਕੇ ਦਿੱਲੀ ਵਲ ਚਲ ਪਏ॥ ੧੭॥

*ਚੌਪਈ*- **ਕਾਰਾਗ੍ਰਿਹ ਤੇ ਨ੍ਰਿਪ ਨਿਕਸਾਏ। ਸੋ ਹਰਿਦਾਸ ਸਾਥ ਗਮਨਾਏ।**
**ਅਧਿਕ ਅਨੰਦਤਿ ਕਰਤਿ ਉਚਾਰੀ। 'ਧੰਨ ਧੰਨ ਗੁਰੁ ਪਰਉਪਕਾਰੀ' ॥੧੮॥**

ਕੈਦਖਾਨੇ ਵਿਚੋਂ ਜਿਹੜੇ ਰਾਜੇ ਰਿਹਾ ਕਰਵਾਏ ਸਨ, ਉਹ ਭਾਈ ਹਰਿਦਾਸ ਦੇ ਨਾਲ ਚਲੇ ਗਏ, ਉਹ ਬੜੇ ਪ੍ਰਸੰਨ ਹੋ ਕੇ ਕਹਿ ਰਹੇ ਸਨ, "ਪਰਉਪਕਾਰੀ ਗੁਰੂ ਜੀ ਧੰਨ ਹਨ"॥ ੧੮॥

**ਸੁਜਸੁ ਉਚਾਰਤਿ ਜਹਿਂ ਕਹਿਂ ਗੁਰੁ ਕੋ। ਚਲੇ ਆਇ ਸਭਿ ਦਿੱਲੀ ਪੁਰਿ ਕੋ।**
**ਸ਼੍ਰੀ ਹਰਿਗੋਵਿੰਦ ਮਾਰਗ ਸਾਰੇ। ਉਲੰਘਤ ਕੀਨਸਿ ਸ਼ੀਘ੍ਰ ਪਧਾਰੇ॥੧੯॥**

ਜਿਥੇ ਕਿਥੇ ਗੁਰੂ ਜੀ ਦਾ ਸ੍ਰੇਸ਼ਟ ਜੱਸ ਉਚਾਰਣ ਕਰਦੇ ਸਨ, ਸਾਰੇ ਦਿੱਲੀ ਸ਼ਹਿਰ ਵਲ ਚਲ ਕੇ ਆ ਗਏ। ਸ੍ਰੀ ਹਰਿਗੋਬਿੰਦ ਸਾਹਿਬ ਛੇਤੀ ਸਾਰਾ ਪੈਂਡਾ ਮੁਕਾ ਕੇ ਦਿਲੀ ਸ਼ਹਿਰ ਵਿਖੇ ਪਹੁੰਚ ਗਏ॥ ੧੯॥

ਆਇ ਟਿਕੇ ਮਜਨੂੰ ਅਸਥਾਨਾ। ਖਾਂ ਵਜ਼ੀਰ ਢਿਗ ਸ਼ਾਹੁ ਪਯਾਨਾ।
ਨੰਮ੍ਰ ਭਯੋ ਬਹੁ ਕਰੀ ਸਲਾਮ। ਬੋਲਯੋ ਹਜ਼ਰਤ ਲੇ ਇਸ ਨਾਮ॥ ੨੦॥

ਮਜਨੂੰ ਦੇ ਟਿੱਲੇ ਤੇ ਆ ਕੇ ਟਿਕ ਗਏ, ਵਜ਼ੀਰ ਖਾਂ ਬਾਦਸ਼ਾਹ ਪਾਸ ਚਲਾ ਗਿਆ। ਬੜਾ ਸਨਿੰਮਰ ਹੋ ਕੇ ਉਸ ਸਲਾਮ ਕੀਤੀ, ਬਾਦਸ਼ਾਹ ਉਸ ਦਾ ਨਾਂ ਲੈ ਕੇ ਬੋਲਿਆ॥ ੨੦॥

'ਕਰਤੇ ਰਹੇ ਪ੍ਰਤੀਖਨਿ ਤੇਰੀ। ਮੁਖ ਪ੍ਰਸੰਨ ਦੀਖਤਿ ਇਸ ਬੇਰੀ।
ਗੁਰੂ ਸੰਗ ਆਯੋ ਕੈ ਨਾਂਹੀ?। ਅਭਿਲਾਖਤਿ ਬਹੁ ਚਿਤ ਕੇ ਮਾਂਹੀ' ॥ ੨੧॥

ਤੇਰਾ ਇੰਤਜ਼ਾਰ ਕਰਦੇ ਰਹੇ ਹਾਂ, ਇਸ ਸਮੇਂ ਤਾਂ ਚਿਹਰਾ ਬੜਾ ਪ੍ਰਸੰਨ ਨਜ਼ਰ ਆਉਂਦਾ ਹੈ। ਗੁਰੂ ਜੀ ਨਾਲ ਆਏ ਹਨ ਕਿ ਨਹੀਂ ? ਚਿੱਤ ਵਿਚ ਉਨ੍ਹਾਂ ਨੂੰ ਮਿਲਣ ਦੀ ਬੜੀ ਅਭਿਲਾਸ਼ਾ ਹੈ॥ ੨੧॥

ਸੁਨਿ ਵਜ਼ੀਰ ਖਾਂ ਬਾਕ ਬਖਾਨਾ। 'ਮਦਤ ਖੁਦਾਇ ਆਪ ਕੀ ਜਾਨਾ।
ਹਾਸਲ ਹੋਇ ਮੁਰਾਦ ਤੁਹਾਰੀ। ਆਇ ਥਿਰੀ ਸਤਿਗੁਰ ਅਸਵਾਰੀ॥ ੨੨॥

ਇਸ ਸੁਣ ਕੇ ਵਜ਼ੀਰ ਖਾਂ ਨੇ ਕਿਹਾ, "ਖ਼ੁਦਾ ਆਪ ਜੀ ਦੀ ਉਮਰ ਦਰਾਜ ਕਰੇ। ਤੁਹਾਡੀ ਮੁਰਾਦ ਪੂਰੀ ਹੋਈ ਹੈ, ਸਤਿਗੁਰੂ ਜੀ ਘੋੜ-ਸਵਾਰ ਹੋ ਕੇ ਆ ਗਏ ਹਨ॥ ੨੨॥

ਮਜਨੂੰ ਕੇ ਇਸਥਾਨ ਸੁਹਾਏ। ਸੁਧਿ ਦੈਬੇ ਹਿਤ ਮੋਹਿ ਪਠਾਏ।
ਜਬਿ ਅਵਸਰ ਜੋਵਹੁ ਬੁਲਵਾਵਨਿ। ਧਰਿ ਸ਼ਰਧਾ ਲਿਹੁ ਦਰਸ਼ਨ ਪਾਵਨਿ ॥੨੩॥

ਮਜਨੂੰ ਦੇ ਟਿਲੇ ਵਾਲੇ ਸਥਾਨ ਤੇ ਸ਼ੋਭ ਰਹੇ ਹਨ, ਆਪ ਜੀ ਨੂੰ ਸੂਚਿਤ ਕਰਨ ਵਾਸਤੇ ਮੈਨੂੰ ਭੇਜਿਆ ਹੈ। ਜਦ ਵੀ ਸਮਾਂ ਮਿਲੇ ਬੁਲਾ ਲੈਣ ਤੇ ਸ਼ਰਧਾ ਧਾਰ ਕੇ ਦਰਸ਼ਨ ਪਾਓ॥ ੨੩॥

ਸੁਨਤਿ ਸ਼ਾਹੁ ਹਰਖਯੋ ਤਿਹ ਸਮੈਂ। ਤਰੁ ਕੁਮਲਾਵਤਿ ਮਿਲਿ ਜਲ ਜਿਮੈ।
ਨਿਜ ਸਿਰ ਤੇ ਅਬਿ ਫਰਜ਼ ਉਤਾਰੋਂ। ਹੋਹਿ ਨ ਤ੍ਰਾਸ ਪ੍ਰਸੰਨਤਾ ਧਾਰੋਂ॥ ੨੪॥

ਬਾਦਸ਼ਾਹ ਸੁਣ ਕੇ ਬਹੁਤ ਪ੍ਰਸੰਨ ਹੋਇਆ, ਕੁਮਲਾਏ ਹੋਏ ਦਰੱਖਤ ਨੂੰ ਜਿਵੇਂ ਪਾਣੀ ਮਿਲ ਜਾਵੇ। ਸੋਚਣ ਲੱਗਾ ਕਿ ਆਪਣੇ ਸਿਰ ਦਾ ਹੁਣ ਭਾਰ ਉਤਾਰਾਂਗਾ ਫਿਰ ਡਰ ਨਾ ਆਵੇ ਤੇ ਪ੍ਰਸੰਨਤਾ ਧਾਰਨ ਕਰਾਂ॥ ੨੪॥

ਕਹਤਿ ਭਯ 'ਇਹ ਅਵਸਰ ਆਛੋ। ਆਇ ਦਰਸ ਗੁਰ ਦੇਂ ਉਰ ਬਾਂਛੋਂ।
ਕਰਹੁ ਬੰਦਗੀ ਆਨਹੁ ਜਾਇ। ਸਾਦਰ ਮਧੁਰੇ ਬਾਕ ਅਲਾਇ' ॥ ੨੫॥

ਕਹਿਣ ਲੱਗਾ, "ਇਹ ਚੰਗਾ ਮੌਕਾ ਹੈ, ਗੁਰੂ ਜੀ ਆ ਕੇ ਦਰਸ਼ਨ ਦੇਣ ਮੇਰੇ ਦਿਲ ਦੀ ਮੁਰਾਦ ਪੂਰੀ ਹੋਵੇ। ਬੇਨਤੀ ਕਰਕੇ ਉਨ੍ਹਾਂ ਨੂੰ ਲੈ ਕੇ ਆਵੋ, ਅਦਬ ਨਾਲ ਮਿੱਠੇ ਬਚਨ ਬੋਲੋ" ॥ ੨੫॥

ਸੁਨਿ ਵਜ਼ੀਰ ਖਾਂ ਗਮਨਯੋ ਐਸੇ। ਛੁਟੈ ਸਬੇਗ ਧਨੁਖ ਸਰ ਜੈਸੇ।
ਆਗੇ ਸਤਿਗੁਰੁ ਭਏ ਸੁਚੇਤ। ਗੁਰੁ ਦ੍ਰੋਹੀ ਕੇ ਹਤਿਬੇ ਹੇਤੁ॥ ੨੬॥

ਇਹ ਸੁਣ ਕੇ ਵਜ਼ੀਰ ਖਾਂ ਤੁਰਤ ਇਸ ਤਰ੍ਹਾਂ ਚਲਾ ਗਿਆ ਜਿਵੇਂ ਧਨੁੱਖ ਵਿਚੋਂ ਤੀਰ ਨਿਕਲਿਆ ਹੋਵੇ। ਅੱਗੇ ਗੁਰੂ ਜੀ ਵੀ ਬੜੇ ਸੁਚੇਤ ਬੈਠੇ ਸਨ, ਉਹ ਗੁਰੂ ਧ੍ਰੋਹੀ ਨੂੰ ਮਾਰਨਾ ਚਾਹੁੰਦੇ ਸਨ॥ ੨੬॥

ਨਮੋ ਕਰਤਿ ਨਿਜ ਅਰਜ਼ ਗੁਜ਼ਾਰੀ। 'ਸ਼ਾਹ ਬੰਦਗੀ ਹਰਖਿ ਉਚਾਰੀ।
ਸੁਨਿ ਕਰਿ ਰਾਵਰ ਕੋ ਆਗਵਨੂ। ਹੁਇ ਪ੍ਰਸੰਨ ਅਤਿਸ਼ੈ ਰਿਪੁਦਵਨੂ॥ ੨੭॥

ਵਜ਼ੀਰ ਖਾਂ ਨੇ ਨਮਸਕਾਰ ਕਰਕੇ ਬੇਨਤੀ ਕੀਤੀ, "ਬਾਦਸ਼ਾਹ ਨੇ ਬੜੇ ਪ੍ਰਸੰਨ ਹੋ ਕੇ 'ਨਮਸਕਾਰ' ਕਰਕੇ ਅਰਜ਼ ਕੀਤੀ ਹੈ। ਆਪ ਜੀ ਦਾ ਆਉਣਾ ਸੁਣ ਕੇ ਬਾਦਸ਼ਾਹ ਬਹੁਤ ਪ੍ਰਸੰਨ ਹੋਇਆ ਹੈ॥ ੨੭॥

**ਅਬਿ ਚਾਹਤਿ ਦਰਸ਼ਨ ਕਰਿ ਪ੍ਰੇਮ। ਜਾਨੀ ਅਧਿਕ ਆਪਨੀ ਛੇਮ।**
**ਮਿਹਰਵਾਨਗੀ ਕਰਿ ਗੁਰੁ ਆਵੇਂ। ਜਾਨਿ ਅਵੱਗਜਾ ਨਹੀਂ ਰਿਸਾਵੇਂ'॥੨੮॥**

ਹੁਣ ਪ੍ਰੇਮ ਨਾਲ ਦਰਸ਼ਨ ਕਰਨਾ ਚਾਹੁੰਦੇ ਹਨ, ਇਸ ਵਿਚ ਆਪਣੀ ਵੱਡੀ ਮੰਗਲ ਕੁਸ਼ਲਤਾ ਜਾਣੀ ਹੈ। ਕਿਹਾ ਹੈ ਮਿਹਰਬਾਨੀ ਕਰਕੇ ਗੁਰੂ ਜੀ ਆਉਣ, ਮੇਰੀ ਅਵੱਗਿਆ ਜਾਣ ਕੇ ਗੁੱਸਾ ਨਾ ਕਰਨ"॥ ੨੮॥

**ਸ੍ਰੀ ਗੁਰੂ ਸੁਨਤਿ ਬਸਤ੍ਰ ਕੋ ਧਾਰੇ। ਗਰ ਮਹਿਂ ਜਾਮਾ ਪਹਿਰ ਸਵਾਰੇ।**
**ਅਤਿ ਸੁੰਦਰ ਚੀਰਾ ਸਿਰ ਸ਼ੋਭਾ। ਊਪਰ ਜਿਗਾ ਪਿਖਤਿ ਮਨ ਲੋਭਾ॥੨੯॥**

ਇਹ ਸੁਣ ਕੇ ਗੁਰੂ ਜੀ ਨੇ ਵਸਤਰਾਂ ਨੂੰ ਫੜਿਆ ਅਤੇ ਗਲ ਵਿਚ ਸੁੰਦਰ ਜਾਮਾ ਸਵਾਰ ਕੇ ਪਹਿਣ ਲਿਆ। ਬੜੀ ਸੁੰਦਰ ਦਸਤਾਰ ਸਿਰ ਤੇ ਸ਼ੋਭ ਰਹੀ ਸੀ, ਉਪਰ ਹੀਰਿਆਂ ਮੋਤੀਆਂ ਨਾਲ ਜੜੀ ਕਲਗੀ ਨੂੰ ਵੇਖ ਕੇ ਮਨ ਲੁਭਾਇਮਾਨ ਹੋ ਜਾਂਦਾ ਸੀ॥ ੨੯॥

**ਜ਼ੇਵਰ ਜਬਰ ਜਵਾਹਰ ਜਰੇ। ਅੰਗ ਅੰਗ ਪ੍ਰਤਿ ਸ਼ੋਭਾ ਧਰੇ।**
**ਗਹਿ ਦੁਕੂਲ ਕਟ ਕੋ ਕਸਿ ਕਰਿਕੈ। ਹਯ ਆਰੂਢ, ਬਾਗ ਕਰ ਧਰਿਕੈ॥੩੦॥**

ਸਾਰੇ ਗਹਿਣੇ ਹੀਰੇ ਜਵਾਹਰਾਤ ਨਾਲ ਜੜੇ ਹੋਏ ਸਨ ਤੇ ਹਰ ਅੰਗ ਨੇ ਵੱਡੀ ਸ਼ੋਭਾ ਧਾਰਨ ਕੀਤੀ ਹੋਈ ਸੀ, ਰੇਸ਼ਮੀ ਵਸਤਰਾਂ ਦੇ ਕਿਨਾਰਿਆਂ ਨੂੰ ਕੱਸ ਕੇ ਤੇ ਹੱਥ ਵਿਚ ਲਗਾਮ ਫੜ ਕੇ ਘੋੜੇ ਉਤੇ ਚੜ੍ਹ ਗਏ॥ ੩੦॥

**ਖਾਂ ਵਜ਼ੀਰ ਚਲਿ ਪਰਜੋ ਅਗਾਰੀ। ਸਿਖ ਕੁਛ ਸੰਗ ਗੁਰੂ ਅਸਵਾਰੀ।**
**ਨਗਰ ਪ੍ਰਵੇਸ਼ੇ ਚਪਲ ਤੁਰੰਗ। ਬਲ ਸੋਂ ਚਲਤਿ ਸੁਭਤਿ ਦੁਤਿ ਅੰਗ॥੩੧॥**

ਵਜ਼ੀਰ ਖਾਂ ਅੱਗੇ ਲੱਗ ਕੇ ਚਲ ਪਿਆ, ਕੁਝ ਸਿੱਖ ਗੁਰੂ ਜੀ ਦੀ ਅਸਵਾਰੀ ਦੇ ਨਾਲ-ਨਾਲ ਚਲ ਪਏ। ਤੇਜ਼ ਤਰਾਰ, ਘੋੜੇ ਝੱਟ ਨਗਰ ਵਿਚ ਦਾਖਲ ਹੋ ਗਏ ਬੜੇ ਜ਼ੋਰ ਨਾਲ ਚਲਦਿਆਂ ਦੇ ਅੰਗ ਬੜੇ ਸ਼ੋਭ ਰਹੇ ਸਨ॥ ੩੧॥

**ਫੁਰਕਤਿ ਕਬਿ ਫਾਂਧਤਿ ਲਘੁ ਛਾਲ। ਰੋਕਤਿ ਸਤਿਗੁਰੁ ਧੀਰਜ ਨਾਲ।**
**ਲੋਕ ਬਿਲੋਕਤਿ ਸਫਲ ਬਿਲੋਚਨ। ਮੋਚਤਿ ਚਿਤ ਤੇ ਗੁਰ ਦਿਸ਼ਿ ਸੋਚਨਿ॥੩੨॥**

ਗੁਰੂ ਜੀ ਦਾ ਘੋੜਾ ਕਦੀ ਫੁੰਕਾਰੇ ਮਾਰਦਾ ਹੈ ਅਤੇ ਕਦੀ ਛਾਲ ਮਾਰ ਦਿੰਦਾ ਹੈ, ਸਤਿਗੁਰੂ ਜੀ ਬੜੇ ਧੀਰਜ ਨਾਲ ਉਸ ਨੂੰ ਰੋਕਦੇ ਸਨ, ਲੋਕ ਗੁਰੂ ਜੀ ਦੇ ਦਰਸ਼ਨ ਕਰਕੇ ਅਤੇ ਉਨ੍ਹਾਂ ਵਲ ਵੇਖ ਕੇ ਚਿੱਤ ਤੋਂ ਸੋਚਾਂ ਨੂੰ ਦੂਰ ਕਰਦੇ ਸਨ॥ ੩੨॥

**ਸੁਨਿ ਸੁਨਿ ਧਾਇ ਕਰਤਿ ਹੈਂ ਬੰਦਨ। ਅਵਲੋਕਤਿ ਨਰ ਕਸ਼ਟ ਨਿਕੰਦਨ।**
**ਸਭਿ ਸਿੱਖਨਿ ਮਨ ਭਈ ਵਧਾਈ। 'ਕੈਦਿਨਿ ਦੁਰਗ ਮਹਾਂ ਦੁਖਦਾਈ॥੩੩॥**

ਸਿੱਖ ਸੁਣ-ਸੁਣ ਕੇ ਭੱਜ-ਭੱਜ ਬੰਦਨਾ ਕਰਦੇ ਸਨ, ਵੇਖ ਕੇ ਲੋਕਾਂ ਦੇ ਦੁਖ ਦੂਰ ਹੋ ਰਹੇ ਸਨ। ਸਭ ਸਿੱਖਾਂ ਦੇ ਮਨ ਪ੍ਰਸੰਨ ਸਨ ਤੇ ਕਹਿ ਰਹੇ ਸਨ, "ਕਿਲ੍ਹੇ ਦੀ ਕੈਦ ਬੜੀ ਦੁਖਦਾਈ ਹੈ॥ ੩੩॥

**ਜਾਸ ਪ੍ਰਵੇਸ਼ਨਿ ਤਿਸ ਥਲ ਹੋਇ। ਨਿਕਸਨਿ ਕੀ ਪੁਨ ਆਸ ਨ ਕੋਇ।**
**ਬਿਖਮ ਦੁਰਗ ਤੇ ਨਿਕਸੇ ਨਾਥ। ਲਏ ਬਵੰਜਾ ਕੈਦੀ ਸਾਥ॥ ੩੪॥**

ਜਿਹੜਾ ਵੀ ਇਕ ਵਾਰ ਉਸ ਕਿਲ੍ਹੇ ਵਿਚ ਦਾਖਲ ਹੋ ਜਾਂਦਾ ਹੈ, ਫਿਰ ਉਸ ਦੇ ਬਾਹਰ ਨਿਕਲਣ ਦੀ ਆਸ ਮੁਕ ਜਾਂਦੀ ਹੈ। ਬੜੇ ਕਸ਼ਟਮਈ ਕਿਲ੍ਹੇ ਵਿਚੋਂ ਸਵਾਮੀ ਜੀ ਨਿਕਲ ਕੇ ਆਏ ਹਨ ਅਤੇ ਨਾਲ ਬਵੰਜਾ ਹੋਰ ਕੈਦੀਆਂ ਨੂੰ ਵੀ ਰਿਹਾ ਕੀਤਾ ਹੈ॥ ੩੪॥

ਤੁਮ ਬਿਨ ਕੌਨ ਕਰੇ ਅਸ ਕਾਜ?। ਰਾਖਯੋ ਬਿਰਦ ਗ਼ਰੀਬ ਨਿਵਾਜ।
ਮਰਣ ਪ੍ਰਯੰਤ ਕੈਦ ਜਿਨ ਕੇਰੀ। ਮੁਚਹਿ ਨ ਧਨ ਬਲ ਤੇ ਕਿਸ ਬੇਰੀ॥ ੩੫॥

ਉਨ੍ਹਾਂ ਤੋਂ ਬਗੈਰ ਅਜਿਹਾ ਕਾਰਜ ਹੋਰ ਕੌਣ ਕਰ ਸਕਦਾ ਹੈ, ਆਪਣੇ ਗਰੀਬ ਨਿਵਾਜ ਧਰਮ ਦੀ ਪਾਲਣਾ ਕੀਤੀ ਹੈ, ਜਿਨ੍ਹਾਂ ਦੀ ਕੈਦ ਮਰਨ ਉਪਰੰਤ ਹੀ ਖਤਮ ਹੋਣੀ ਸੀ, ਧਨ ਜਾਂ ਬਲ ਨਾਲ ਕਿਸੇ ਤਰ੍ਹਾਂ ਵੀ ਛੁਟਕਾਰਾ ਨਹੀਂ ਸੀ ਹੋਣਾ॥ ੩੫॥

ਤਿਨ ਪਰ ਕ੍ਰਿਪਾ ਧਾਰਿ ਲੇ ਆਏ। ਸਭਿ ਕੇ ਪਗ ਬੰਧਨ ਕਟਵਾਏ।
ਜਗ ਮਹਿਂ ਬਡੋ ਸੁਜਸੁ ਇਹੁ ਲੀਨਾ। ਵਡ ਉਪਕਾਰ ਨ੍ਰਿਪਨਿ ਪਰ ਕੀਨਾ' ॥੩੬॥

ਉਨ੍ਹਾਂ ਤੇ ਕਿਰਪਾ ਧਾਰ ਕੇ ਆਪਣੇ ਨਾਲ ਲੈ ਆਏ ਹਨ, ਸਾਰਿਆਂ ਦੇ ਪੈਰਾਂ ਦੇ ਬੰਧਨ ਕਟਵਾ ਦਿੱਤੇ ਹਨ। ਜਗਤ ਵਿਚ ਇਨ੍ਹਾਂ ਸ੍ਰੇਸ਼ਟ ਜੱਸ ਪ੍ਰਾਪਤ ਕੀਤਾ ਹੈ, ਰਾਜਿਆਂ ਉੱਤੇ ਵੱਡਾ ਉਪਕਾਰ ਕੀਤਾ ਹੈ"॥ ੩੬॥

ਨਗਰ ਬਿਖੈ ਕੀਰਤਿ ਬਹੁ ਥਾਨ। ਸਤਿਗੁਰੁ ਸੁਨਤਿ ਜਾਤਿ ਨਿਜ ਕਾਨ।
ਗਏ ਦੁਰਗ ਕੇ ਪੌਰ ਪ੍ਰਵੇਸ਼ੇ। ਬ੍ਰਿੰਦ ਸੁਭਟ ਆਯੁਧ ਧਰਿ ਬੈਸੇ॥ ੩੭॥

ਨਗਰ ਵਿਚ ਬਹੁਤ ਥਾਂਵਾਂ ਤੇ ਕੀਰਤੀ ਹੋ ਰਹੀ ਸੀ, ਸਤਿਗੁਰੂ ਜੀ ਆਪਣੇ ਕੰਨਾਂ ਨਾਲ ਸੁਣਦੇ ਜਾਂਦੇ ਸਨ। ਕਿਲ੍ਹੇ ਦੇ ਦਰਵਾਜ਼ੇ ਵਿਚ ਦਾਖਲ ਹੋਏ, ਬਹੁਤ ਸੂਰਮੇ ਓਥੇ ਸ਼ਸਤਰਧਾਰ ਕੇ ਬੈਠੇ ਸਨ॥ ੩੭॥

ਕਹਯੋ ਵਜ਼ੀਰ ਖਾਂਨ ਸਭਿ ਸਾਥ। 'ਖਰੇ ਹੋਇ ਸਨਮਾਨਹੁ ਨਾਥ।
ਪਾਤਿਸ਼ਾਹੁ ਕੇ ਪ੍ਰਾਨਨਿ ਦਾਨੀ। ਇਨ ਤੇ ਆਛੋ ਅਪਰ ਨ ਜਾਨੀ' ॥ ੩੮॥

ਵਜ਼ੀਰ ਖਾਂ ਨੇ ਸਭ ਨੂੰ ਕਿਹਾ, "ਖੜੇ ਹੋ ਕੇ ਮਾਲਕ ਦਾ ਸਨਮਾਨ ਕਰੋ। ਇਹ ਬਾਦਸ਼ਾਹ ਨੂੰ ਪ੍ਰਾਣਾਂ ਦਾ ਦਾਨ ਦੇਣ ਵਾਲੇ ਹਨ, ਇਨ੍ਹਾਂ ਤੋਂ ਚੰਗਾ ਹੋਰ ਕਿਸੇ ਨੂੰ ਨਾ ਜਾਣੋ"॥ ੩੮॥

ਸੁਨਿ ਸਗਰੇ ਹੁਇ ਖਰੇ ਅਗਾਰੀ। ਕਰੀ ਸਲਾਮ ਨੰਮ੍ਰਤਾ ਧਾਰੀ।
ਤਹਿਂ ਤੇ ਗਏ ਬਹੁਰ ਗੁਰੁ ਆਗੇ। ਜਹਾਂ ਸ਼ਾਹੁ ਜੁਤਿ ਨਰ ਬਡਿ ਭਾਗੇ॥ ੩੯॥

ਸਾਰੇ ਇਹ ਸੁਣ ਕੇ ਖੜੇ ਹੋ ਗਏ ਅਤੇ ਬੜੀ ਨਿੰਮਰਤਾ ਧਾਰ ਕੇ ਸਲਾਮ ਬੁਲਾਈ। ਫਿਰ ਗੁਰੂ ਜੀ ਉਸ ਤੋਂ ਅੱਗੇ ਗਏ, ਜਿਥੇ ਬਾਦਸ਼ਾਹ ਨਾਲ ਵੱਡੇ ਭਾਗਾਂ ਵਾਲੇ ਪੁਰਸ਼ ਬੈਠੇ ਸਨ॥ ੩੯॥

ਹਯ ਤੇ ਉਤਰਿ ਚਰਨ ਸੋਂ ਚਾਲੇ। ਜਹਾਂ ਕਚਹਿਰੀ ਥਾਨ ਬਿਸਾਲੇ।
ਚਾਮੀਕਰ ਤੇ ਚਿੱਤ੍ਰਿਤਿ ਘਰ ਹੈਂ। ਕਾਨਨ ਮਿਰਗ ਲਿਖੇ ਪਰ ਧਰ ਹੈਂ॥ ੪੦॥

ਗੁਰੂ ਜੀ ਘੋੜੇ ਤੋਂ ਉਤਰ ਕੇ ਪੈਦਲ ਚਲ ਪਏ, ਜਿਥੇ ਬਾਦਸ਼ਾਹ ਦੀ ਕਚਹਿਰੀ ਵਾਲਾ ਵੱਡਾ ਖੁਲ੍ਹਾ ਥਾਂ ਸੀ। ਸਾਰਾ ਘਰ ਸੋਨੇ ਨਾਲ ਚਿਤਰਿਆ ਹੋਇਆ ਸੀ। ਸੰਗਮਰਮਰ ਦੇ ਰੰਗ ਬਰੰਗੇ ਜੰਗਲੀ ਜਾਨਵਰ ਹਿਰਨ ਆਦਿ ਚਿਤਰੇ ਹੋਏ ਸਨ॥ ੪੦॥

ਅਨਿਕ ਪ੍ਰਕਾਰਨਿ ਫਰਸ਼ ਮਹਾਨਾ। ਅਲਪ ਬਿਸਾਲ ਪੌਰ ਜਿਹ ਨਾਨਾ।
ਗਯੋ ਵਜ਼ੀਰ ਖਾਂਨ ਸੁਧਿ ਦੀਨਿ। 'ਆਏ ਸ਼੍ਰੀ ਸਤਿਗੁਰੁ ਪ੍ਰਬੀਨ' ॥ ੪੧॥

ਅਨੇਕ ਪ੍ਰਕਾਰ ਦੇ ਸੁੰਦਰ ਕਾਲੀਨ ਅਤੇ ਗਲੀਚੇ ਵਿਛੇ ਹੋਏ ਸਨ। ਛੋਟੇ ਵੱਡੇ ਬਹੁਤ ਦਰਵਾਜ਼ੇ ਸਨ। ਵਜ਼ੀਰ ਖਾਂ ਨੇ ਜਾ ਕੇ ਖਬਰ ਦਿੱਤੀ, "ਪੂਰਨ ਸਤਿਗੁਰੂ ਜੀ ਆ ਗਏ ਹਨ"॥ ੪੧॥

ਸੁਨਿ ਚੰਦਨ ਚੌਕੀ ਡਸਿਵਾਈ। ਊਪਰ ਸੁਜਨੀ ਸੇਤ ਸੁਹਾਈ।
ਜੁਗ ਉਮਰਾਇ ਸੁ ਆਇ ਅਗਾਊ। ਬੰਦਤਿ ਲੇ ਪਹੁੰਚੇ ਤਿਸ ਥਾਊ॥ ੪੨॥

ਇਹ ਸੁਣ ਕੇ ਬਾਦਸ਼ਾਹ ਨੇ ਚੰਦਨ ਦੀ ਚੌਂਕੀ ਡੁਹਾਈ, ਉਸ ਦੇ ਉਪਰ ਸੂਈ ਨਾਲ ਕਢਾਈ ਕੀਤਾ ਹੋਇਆ ਸੁੰਦਰ ਕੱਪੜਾ ਵਿਛਾਇਆ ਗਿਆ। ਦੋ ਉਮਰਾਵ ਲੈਣ ਵਾਸਤੇ ਅੱਗੇ ਆਏ, ਤੇ ਗੁਰੂ ਜੀ ਨੂੰ ਬੰਦਨਾ ਕਰਕੇ ਉਸ ਥਾਂ ਲੈ ਗਏ॥ ੪੨॥

**ਰੁਚਿਰਾਸਨ ਪਰ ਬੈਠੇ ਜਾਇ। ਬੰਦਨ ਕਰੀ ਸ਼ਾਹੁ ਹਰਖਾਇ।**
**ਹੁਤੇ ਜਿਤਿਕ ਨਰ ਤਹਾਂ ਤਮਾਮੂ। ਹਿਤ ਆਦਰ ਸਭਿ ਕੀਨਿ ਸਲਾਮੂ॥ ੪੩॥**

ਗੁਰੂ ਜੀ ਸੁੰਦਰ ਆਸਣ ਤੇ ਜਾ ਕੇ ਬੈਠ ਗਏ, ਬਾਦਸ਼ਾਹ ਨੇ ਪ੍ਰਸੰਨ ਹੋ ਕੇ ਬੰਦਨਾ ਕੀਤੀ। ਓਥੇ ਉਸ ਵੇਲੇ ਜਿੰਨੇ ਵੀ ਮਨੁੱਖ ਮੌਜੂਦ ਸਨ ਸਾਰਿਆਂ ਨੇ ਬੜੇ ਆਦਰ ਨਾਲ ਸਲਾਮ ਕੀਤੀ॥ ੪੩॥

*ਪੰਜਵੀਂ ਰਾਸ ਦਾ ਪਹਿਲਾ ਅਧਿਆਇ ਸਮਾਪਤ ਹੋਇਆ॥ ੧॥*

## ਅਧਿਆਇ ਦੂਸਰਾ

*ਸ਼ਾਹ ਨੇ ਚੰਦੂ ਪਾਸੋਂ ਮਾਲਾ ਮੰਗੀ*

*ਦੋਹਰਾ-* **ਕਰੀ ਸਲਾਮ ਤਮਾਮ ਨਰ ਭਯੋ ਬਹੁਤ ਸਨਮਾਨ।**
**ਹਾਥ ਜੋਰਿ ਹਜ਼ਰਤ ਭਨੈ 'ਦਿਯੋ ਪ੍ਰਾਨ ਤੁਮ ਦਾਨ॥ ੧॥**

ਸਾਰੇ ਅਮੀਰਾਂ ਵਜ਼ੀਰਾਂ ਨੇ ਗੁਰੂ ਜੀ ਨੂੰ ਸਲਾਮ ਕਰਕੇ ਬੜਾ ਸਨਮਾਨ ਦਿੱਤਾ, ਫਿਰ ਹੱਥ ਜੋੜ ਕੇ ਬਾਦਸ਼ਾਹ ਨੇ ਕਿਹਾ, "ਤੁਸੀਂ ਸਾਨੂੰ ਪ੍ਰਾਣ ਦਾਨ ਦਿੱਤੇ ਹਨ॥ ੧॥

*ਚੌਪਈ-* **ਮਮ ਹਿਤ ਦੁਰਗ ਬਿਖੈ ਸੁ ਪ੍ਰਵੇਸ਼ੇ। ਕਰਜੋ ਜਾਪ ਤਹਿਂ ਪ੍ਰੇਮ ਬਿਸ਼ੇਸ਼ੇ।**
**ਹਮ ਤੇ ਸਭਿ ਅਜੋਗਤਾ ਭਈ। ਤਊ ਆਪ ਨੇ ਕਰੁਨਾ ਕਈ॥ ੨॥**

ਮੇਰੀ ਖਾਤਰ ਤੁਸੀਂ ਕਿਲ੍ਹੇ ਵਿਚ ਪ੍ਰਵੇਸ਼ ਕੀਤਾ ਤੇ ਓਥੇ ਜਾ ਕੇ ਬੜੇ ਪ੍ਰੇਮ ਨਾਲ ਜਾਪ ਕੀਤਾ। ਸਾਥੋਂ ਬਹੁਤ ਅਯੋਗਤਾ ਹੋਈ, ਫਿਰ ਵੀ ਆਪ ਜੀ ਨੇ ਕਿਰਪਾ ਕੀਤੀ ਹੈ॥ ੨॥

**ਨਿਸ ਮਹਿਂ ਤ੍ਰਾਸਤਿ ਜਬਿ ਮੈਂ ਹੋਵੌਂ। ਦੁਇ ਦਿਸ਼ਿ ਦਾਰੁਨ ਸ਼ੇਰਨਿ ਜੋਵੌਂ।**
**ਤਬਿ ਮੈਂ ਸਿਮਰਨ ਕਰੌਂ ਤੁਮਾਰਾ। ਹਾਜ਼ਰ ਆਨਿ ਦੇਹੁ ਦੀਦਾਰਾ॥ ੩॥**

ਰਾਤ ਨੂੰ ਜਦ ਮੈਨੂੰ ਡਰ ਲਗਦਾ ਸੀ, ਦੋਹਾਂ ਪਾਸਿਆਂ ਤੋਂ ਬੱਬਰ ਸ਼ੇਰ ਆਉਂਦੇ ਸਨ, ਉਸ ਵੇਲੇ ਮੈਂ ਤੁਹਾਨੂੰ ਯਾਦ ਕਰਦਾ ਸੀ, ਤੁਸੀਂ ਓਸੇ ਵੇਲੇ ਹਾਜ਼ਰ ਹੋ ਕੇ ਦਰਸ਼ਨ ਦਿੰਦੇ ਸੀ॥ ੩॥

**ਮਮ ਹਿਤ ਜਾਪ ਕਰਤਿ ਹੈਂ ਬੈਸੇ। ਤਿਨ ਪ੍ਰਤਾਪ ਤੇ ਦੁਖ ਨਹਿਂ ਕੈਸੇ।**
**ਇਮ ਮਨ ਜਾਨਿ ਧਰੌਂ ਮੈਂ ਧੀਰ। ਰੱਛਕ ਆਪ ਭਏ ਗੁਰ ਪੀਰ!' ॥ ੪॥**

ਤੁਸੀਂ ਬੈਠੇ ਮੇਰੇ ਵਾਸਤੇ ਜਾਪ ਕਰਦੇ ਸੀ, ਉਸ ਦੇ ਪ੍ਰਤਾਪ ਸਦਕਾ ਮੈਂ ਦੁੱਖ ਕਿਵੇਂ ਪਾ ਸਕਦਾ ਸੀ?' ਮਨ ਵਿਚ ਇਹ ਜਾਣ ਕੇ ਮੈਂ ਧੀਰਜ ਧਾਰਨ ਕਰਦਾ ਸੀ, ਤੁਸੀਂ ਗੁਰੂ ਪੀਰ ਮੇਰੇ ਰਖਵਾਲੇ ਹੋ॥ ੪॥

ਸ੍ਰੀ ਹਰਿਗੋਬਿੰਦ ਸੁਨਿ ਕਰਿ ਕਹਜੋ। 'ਗੁਰ ਘਰ ਮਹਿਂ ਨਿਸ਼ਚਾ ਜਿਨ ਲਹਜੋ।
ਸ਼ਰਧਾ ਧਰਹਿ ਸ਼ਰਨ ਕੋ ਆਇ। ਸ੍ਰੀ ਨਾਨਕ ਹੈਂ ਕਜੋਂ ਨ ਸਹਾਇ॥ ੫॥

ਇਹ ਸੁਣ ਕੇ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਕਿਹਾ, "ਜਿਸ ਨੇ ਵੀ ਗੁਰੂ ਘਰ ਵਿਚ ਨਿਸ਼ਚਾ ਲਿਆਂਦਾ ਹੈ ਅਤੇ ਸ਼ਰਧਾ ਧਾਰ ਕੇ ਸ਼ਰਨ ਵਿਚ ਆਉਂਦਾ ਹੈ ਫਿਰ ਸ੍ਰੀ ਨਾਨਕ ਦੇਵ ਜੀ, ਉਸ ਦੀ ਸਹਾਇਤਾ ਕਿਉਂ ਨਾ ਕਰਨ॥ ੫॥

ਸਤਿਗੁਰ ਘਰ ਸੋਂ ਮੇਲ ਜੁ ਅਹੈ। ਬਡੇ ਤੁਮਾਰੇ ਰਾਖਤਿ ਰਹੇ।
ਕਰਿ ਪ੍ਰਸੰਨ ਬਰ ਲੇਤਿ ਭਲੇਰੇ। ਗੁਰ ਬਰ ਤੇ ਸੁਖ ਲਹੇ ਘਨੇਰੇ॥ ੬॥

ਜਿਹੜਾ ਸਤਿਗੁਰੂ ਜੀ ਦੇ ਘਰ ਨਾਲ ਮੇਲ ਹੈ, ਇਸ ਕਰਕੇ ਸਾਡੇ ਵੱਡੇ ਤੁਹਾਨੂੰ ਬਚਾਉਂਦੇ ਰਹੇ ਹਨ, ਪ੍ਰਸੰਨ ਕਰਕੇ ਭਲੇ ਵਰ ਲੈਂਦੇ ਰਹੇ ਹਨ ਤੇ ਗੁਰੂ ਜੀ ਦਾ ਵਰ ਪ੍ਰਾਪਤ ਕਰਕੇ ਬੜੇ ਸੁਖ ਪ੍ਰਾਪਤ ਕਰਦੇ ਰਹੇ ਹਨ॥ ੬॥

ਜਥਾ ਮੁਕਰ ਨਿਰਮਲ ਅਤਿ ਹੋਵੈ। ਜਸ ਮੁਖ ਕਰਿ ਤਸਿ ਤਿਸ ਮਹਿ ਜੋਵੈ।
ਕੇਸਰ ਮਲਾਗੀਰ ਜਿਨ ਲਾਯੋ। ਰੰਗ ਸੁਗੰਧਤਿ ਤਥਾ ਦਿਖਾਯੋ॥ ੭॥

ਜਿਵੇਂ ਸ਼ੀਸ਼ਾ ਅਤਿ ਨਿਰਮਲ ਹੁੰਦਾ ਹੈ, ਜੈਸਾ ਮੁਖੜਾ ਹੋਵੇ, ਉਸ ਤਰ੍ਹਾਂ ਦਾ ਹੀ ਸ਼ੀਸ਼ੇ ਵਿਚ ਵੇਖਦਾ ਹੈ। ਜਿਸ ਨੇ ਕੇਸਰ ਚੰਦਨ ਮਲਿਆ ਹੈ, ਸੁਗੰਧੀ ਵੈਸਾ ਹੀ ਰੰਗ ਵਿਖਾਉਂਦੀ ਹੈ॥ ੭॥

ਜੇ ਕਾਰਸ ਕੋ ਲਾਇ ਵਿਸ਼ੇਖੈ। ਕਾਰੋ ਬਨਜੋ ਕੁਰੂਪ ਸੁ ਦੇਖੈ।
ਤਿਮ ਸਤਿਗੁਰ ਕੇ ਮਿਲਨਿ ਮਝਾਰੇ। ਖੋਟੀ ਭਲੀ ਭਾਵਨਾ ਧਾਰੇ॥ ੮॥

ਜੇ ਬਹੁਤ ਕਾਲਖ ਮਲ ਲਵੇਗਾ, ਤਾਂ ਕਾਲਾ ਬਣਿਆ ਆਪਣਾ ਕਰੂਪ ਰੂਪ ਹੀ ਵੇਖੇਗਾ। ਉਸ ਤਰ੍ਹਾਂ ਹੀ ਸਤਿਗੁਰੂ ਜੀ ਦੇ ਮਿਲਣ ਵਿਚ ਹੈ, ਜੈਸੀ ਖੋਟੀ ਚੰਗੀ ਭਾਵਨਾ ਧਾਰਨ ਕਰਦਾ ਹੈ॥ ੮॥

ਤੈਸੋ ਫਲ ਅਵਲੋਕਹਿ ਸੋਇ। ਫਲ ਕੋ ਭੁਗਤਹਿ ਲੋਕਨਿ ਦੋਇ।
ਖੋਟੀ ਕਰਿ ਸਿਰ ਧੁਨਿ ਪਛੁਤਾਵੈ। ਭਲੀ ਕਰਹਿ ਸੁਖ ਕੋ ਨਿਤ ਪਾਵੈ॥ ੯॥

ਉਸ ਤਰ੍ਹਾਂ ਦਾ ਹੀ ਫਲ ਵੇਖ ਲੈਂਦਾ ਹੈ, ਉਹ ਉਸ ਫਲ ਨੂੰ ਫਿਰ ਦੋਹਾਂ ਲੋਕਾਂ ਵਿਚ ਭੁਗਤਦਾ ਹੈ। ਖੋਟੀ ਭਾਵਨਾ ਕਰਕੇ ਫਿਰ ਸਿਰ ਮਾਰ ਕੇ ਪਛੁਤਾਉਂਦਾ ਹੈ ਜੇ ਭਲੀ ਭਾਵਨਾ ਕਰੇ ਤਾਂ ਸਦਾ ਸੁਖ ਪਾਉਂਦਾ ਹੈ॥ ੯॥

ਰਹੀ ਆਦਿ ਤੇ ਸ਼੍ਰਧਾ ਤੁਮਾਰੇ। ਕਜੋਂ ਸਹਾਇਤਾ ਗੁਰੂ ਨ ਧਾਰੇਂ'।
ਸ੍ਰੀ ਮੁਖ ਤੇ ਇਮ ਬਾਕ ਕਹੰਤੇ। ਦਾਹਨ ਕਰ ਕੋ ਉਰਧ ਉਠੰਤੇ॥ ੧੦॥

ਤੁਹਾਡੀ ਸ਼ੁਰੂ ਤੋਂ ਹੀ ਗੁਰੂ ਘਰ ਵਿਚ ਸ਼ਰਧਾ ਰਹੀ ਹੈ, ਫਿਰ ਗੁਰੂ ਜੀ ਸਹਾਇਤਾ ਕਿਉਂ ਨਾ ਕਰਦੇ ?" ਗੁਰੂ ਜੀ ਇਸ ਤਰ੍ਹਾਂ ਬਚਨ ਕਰਦੇ ਹੋਏ ਸੱਜੇ ਹੱਥ ਨੂੰ ਉਪਰ ਚੁੱਕਦੇ ਸਨ॥ ੧੦॥

ਕਬਹੁਂ ਟਿਕਾਵਤਿ ਊਪਰ ਜ਼ਾਨੂ। ਬਹੁਰ ਕਰਹਿਂ ਚੰਚਲ ਦੁਤਿਵਾਨੂ।
ਹੁਤੋ ਸਿਮਰਨਾ ਹਾਥ ਕਪੂਰੀ। ਰੰਗ ਅਜਾਇਬ ਘਾੜਤਿ ਰੂਰੀ॥ ੧੧॥

ਕਦੀ ਉਸ ਨੂੰ ਗੋਡੇ ਉਤੇ ਟਿਕਾ ਦਿੰਦੇ ਸਨ, ਫਿਰ ਸ਼ੋਭਨੀਕ ਹੱਥ ਨੂੰ ਚੰਚਲ ਕਰ ਦਿੰਦੇ ਸਨ। ਹੱਥ ਵਿਚ ਕਪੂਰਾਂ ਦਾ ਸਿਮਰਨਾ, ਜਿਸ ਨੂੰ ਕਹਿਰੁਬਾ ਵੀ ਕਹਿੰਦੇ ਹਨ, ਫੜਿਆ ਹੋਇਆ ਸੀ। ਜਿਸ ਦਾ ਅਜੀਬ ਰੰਗ ਸੀ ਤੇ ਘਾੜਤ ਬੜੀ ਸੁੰਦਰ ਸੀ॥ ੧੧॥

ਤਿਸਹਿ ਦਿਖਾਇ ਫੇਰਿ ਮਨ ਲੀਨਾ। ਦੇਖਤਿ ਬੋਲਜੋ ਸ਼ਾਹੁ ਪ੍ਰਬੀਨਾ।
'ਅਜਬ ਸਿਮਰਨਾ ਜਿਸ ਕਰ ਧਾਰਾ। ਨਹਿਂ ਆਗੇ ਅਸ ਹਮਹੁਂ ਨਿਹਾਰਾ॥੧੨॥

ਉਸ ਨੂੰ ਵਿਖਾ ਕੇ ਬਾਦਸ਼ਾਹ ਦਾ ਮਨ ਮੋਹ ਲਿਆ, ਉਸ ਨੂੰ ਵੇਖ ਕੇ ਚਤੁਰ ਬਾਦਸ਼ਾਹ ਬੋਲਿਆ, "ਅਜੀਬ ਪ੍ਰਕਾਰ ਦਾ ਸਿਮਰਨਾ ਤੁਸੀਂ ਹੱਥ ਵਿਚ ਧਾਰਨ ਕੀਤਾ ਹੈ, ਐਸਾ ਸਿਮਰਨਾ ਅਸੀਂ ਪਹਿਲਾਂ ਕਿਤੇ ਨਹੀਂ ਵੇਖਿਆ ਹੈ॥ ੧੨॥

**ਬਹੁ ਕੀਮਤ ਕੋ ਪਰਹਿ ਦਿਖਾਈ। ਦੂਰ ਦੇਸ਼ ਕਿਨ ਦੀਨਿ ਪਠਾਈ'।**
**ਸੁਨਿ ਗੁਰ ਕਹਜੋ 'ਭਲੈ ਤੁਮ ਜਾਨਾ। ਦੂਰ ਵਲਾਇਤ ਤੇ ਸਿਖ ਆਨਾ॥੧੩॥**

ਇਹ ਬੜਾ ਕੀਮਤੀ ਦਿਖਾਈ ਦਿੰਦਾ ਹੈ, ਕਿਸੇ ਸੇਵਕ ਨੇ ਦੂਸਰੇ ਦੇਸ਼ ਤੋਂ ਇਸ ਨੂੰ ਭੇਜਿਆ ਹੈ।" ਇਹ ਸੁਣ ਕੇ ਗੁਰੂ ਜੀ ਨੇ ਕਿਹਾ, "ਤੁਸੀਂ ਠੀਕ ਸਮਝਿਆ ਹੈ, ਦੂਰ ਵਲਾਇਤ ਤੋਂ ਇਕ ਸਿੱਖ ਇਸ ਨੂੰ ਲੈ ਕੇ ਆਇਆ ਹੈ॥ ੧੩॥

**ਭਾਉ ਰਿਦੇ ਧਰਿ ਅਰਪਜੋ ਆਇ। ਕਹਜੋ ਰਾਖੀਅਹਿ ਹਾਥ ਬਨਾਇ'।**
**ਭਨਹਿ ਸ਼ਾਹੁ 'ਅਸ ਮਣਕਾ ਏਕ। ਮੋ ਕਹੁ ਦੀਜੈ ਜਲਧਿ ਬਿਬੇਕ!॥੧੪॥**

ਬਹੁਤ ਪ੍ਰੇਮ ਧਾਰ ਕੇ ਆ ਕੇ ਅਰਪਣ ਕੀਤਾ ਹੈ, ਕਿਹਾ ਹੈ ਕਿ ਇਸ ਨੂੰ ਹੱਥ ਵਿਚ ਬਣਾ ਕੇ ਰਖੋ। ਬਾਦਸ਼ਾਹ ਨੇ ਕਿਹਾ, "ਹੇ ਗਿਆਨ ਦੇ ਸਮੁੰਦਰ! ਇਸ ਦਾ ਇਕ ਮਣਕਾ ਮੈਨੂੰ ਵੀ ਦੇਵੋ॥ ੧੪॥

**ਤਸਬੀ ਊਪਰ ਕਰੋਂ ਇਮਾਮ। ਤਰੇ ਰਹੈਂ ਮਣਕੇ ਜੁ ਤਮਾਮ।**
**ਬਹੁ ਮੋਲੇ ਮੈਂ ਬੀਨ ਮੰਗਾਏ। ਦੂਰ ਦੂਰ ਤੇ ਸੁੰਦਰ ਲਜਾਏ॥ ੧੫॥**

ਮੈਂ ਤਸਬੀ ਵਿਚ ਇਸ ਮੇਰੂ ਦੇ ਮਣਕੇ ਨੂੰ ਸਭ ਤੋਂ ਉਪਰ ਰਖਾਂਗਾ, ਬਾਕੀ ਸਾਰੇ ਮਣਕੇ ਇਸ ਦੇ ਥੱਲੇ ਰਹਿਣਗੇ। ਮੈਂ ਬਹੁਤ ਕੀਮਤੀ ਮਣਕੇ ਚੁਣ ਕੇ ਮੰਗਵਾਏ ਹਨ, ਬਹੁਤ ਦੂਰ ਦੂਰ ਤੋਂ ਸੁੰਦਰ ਮਣਕੇ ਲਿਆਂਦੇ ਹਨ॥ ੧੫॥

**ਤੁਮ ਤੇ ਮਣਕਾ ਲੇਵੋ ਜੋਇ। ਤਿਸ ਮਹਿੰ ਗੁਨ ਅਵਲੋਕਹੁੰ ਦੋਇ।**
**ਜਬਿ ਹੇਰੋਂ ਮੈਂ ਨੈਨ ਉਘਾਰੀ। ਤੁਮ ਹਿ ਚਿਤਾਰੋਂ ਰਿਦੇ ਮਝਾਰੀ॥ ੧੬॥**

ਤੁਹਾਡੇ ਪਾਸੋਂ ਜਿਹੜਾ ਮਣਕਾ ਲਵਾਂਗੇ, ਉਸ ਵਿਚ ਮੈਂ ਦੋਵੇਂ ਗੁਣ ਵੇਖਾਂਗਾ। ਜਦ ਮੈਂ ਅੱਖਾਂ ਖੋਲ੍ਹ ਕੇ ਵੇਖਾਂਗਾ ਤੇ ਆਪਣੇ ਹਿਰਦੇ ਵਿਚ ਤੁਹਾਨੂੰ ਯਾਦ ਕਰਾਂਗਾ॥ ੧੬॥

**ਦੂਜੇ ਤ੍ਰਾਸ ਨਹੀਂ ਮੈਂ ਪਾਵੋਂ। ਤੁਮ ਕਰ ਕੋ ਜਬਿ ਅੰਗ ਲਗਾਵੋਂ।**
**ਜਿਮ ਰੱਖਜਕ ਤੁਮ ਬਨੇ ਹਮਾਰੇ। ਤਿਮ ਕੀਜਹਿ ਅਬਿ ਤੇ ਪ੍ਰਤਿਪਾਰੇ'॥੧੭॥**

ਦੂਸਰਾ ਮੈਂ ਡਰ ਨਹੀਂ ਪਾਵਾਂਗਾ, ਤੁਹਾਡੇ ਹੱਥ ਦੇ ਮਣਕੇ ਨੂੰ ਜਦ ਸਰੀਰ ਨਾਲ ਲਾਵਾਂਗਾ। ਜਿਵੇਂ ਤੁਸੀਂ ਸਾਡੇ ਰਖਿਅਕ ਬਣੇ ਹੋ, ਉਸ ਤਰ੍ਹਾਂ ਹੀ ਹੁਣ ਸਾਡੀ ਪ੍ਰਤਿਪਾਲਣਾ ਕਰੋ"॥ ੧੭॥

**ਸ਼੍ਰੀ ਗੁਰ ਕਹਜੋ 'ਸਿਮਰਨਾ ਸਾਰੋ। ਹਮ ਤੇ ਲਿਹੁ ਅਪਨੇ ਕਰ ਧਾਰੋ।**
**ਸ਼੍ਰੀ ਨਾਨਕ ਹੈਂ ਸਦਾ ਸਹਾਇ। ਨਾਮ ਲੀਏ ਗਨ ਮਿਟੈਂ ਬਲਾਇ॥ ੧੮॥**

ਸ੍ਰੀ ਗੁਰੂ ਜੀ ਨੇ ਕਿਹਾ, "ਸਾਰਾ ਸਿਮਰਨਾ ਹੀ ਲੈ ਕੇ ਆਪਣੇ ਹੱਥ ਵਿਚ ਧਾਰਨ ਕਰੋ। ਸ੍ਰੀ ਗੁਰੂ ਨਾਨਕ ਦੇਵ ਜੀ ਸਦਾ ਤੁਹਾਡੀ ਸਹਾਇਤਾ ਕਰਨਗੇ, ਨਾਮ ਲੈਣ ਨਾਲ ਸਭ ਬਲਾਵਾਂ ਦੂਰ ਹੋ ਜਾਣਗੀਆਂ॥ ੧੮॥

**ਸਤਿਗੁਰ ਸ਼ਰਧਾ ਜੋ ਉਰ ਧਰੇ। ਪੁਨ ਕੋ ਸਕਹਿ ਤ੍ਰਾਸ ਕੋ ਕਰੇ'।**
**ਹਜ਼ਰਤ ਹਾਥ ਜੋਰਿ ਕਹਿ ਕਹੇ। 'ਇਹ ਤੋ ਤੁਮਹਿੰ ਮੁਮਾਰਖ ਰਹੇ॥ ੧੯॥**

ਜਿਹੜਾ ਵੀ ਸਤਿਗੁਰੂ ਜੀ ਉਤੇ ਸ਼ਰਧਾ ਧਾਰਨ ਕਰਦਾ ਹੈ, ਫਿਰ ਉਸ ਨੂੰ ਕੌਣ ਡਰਾ ਸਕਦਾ ਹੈ।" ਫਿਰ ਬਾਦਸ਼ਾਹ ਨੇ ਹੱਥ ਜੋੜ ਕੇ ਕਿਹਾ, "ਇਹ ਸਿਮਰਨਾ ਤੁਹਾਨੂੰ ਹੀ ਮੁਬਾਰਕ ਰਹੇ॥ ੧੯॥

ਹੋਹਿ ਸਿਮਰਨੇ ਤੇ ਅਧਿਕਾਇ। ਲੇਉਂ ਸੁ ਤਸਬੀ ਬਿਖੈ ਮਿਲਾਇ।
ਕ੍ਰਿਪਾ ਠਾਨਿ ਖੋਜੋ ਨਿਜ ਕੋਸ਼। ਨਿਕਸਹਿ ਤਹਿਂ ਸੋ ਦੇਹੁ ਅਦੋਸ਼॥ ੨੦॥

ਜੇ ਇਸ ਸਿਮਰਨੇ ਤੋਂ ਵਾਧੂ ਮਣਕਾ ਹੋਵੇ ਤਾਂ ਉਸ ਨੂੰ ਮੈਂ ਤਸਬੀ ਵਿਚ ਮਿਲਾ ਲਵਾਂਗਾ। ਕ੍ਰਿਪਾ ਕਰਕੇ ਆਪਣੇ ਖਜ਼ਾਨੇ ਵਿਚ ਖੋਜ ਕਰੋ, ਜੇ ਕੋਈ ਲੱਭ ਪਵੇ ਤਾਂ ਉਸ ਪਵਿੱਤਰ ਮਣਕੇ ਨੂੰ ਮੈਨੂੰ ਦੇਵੋ॥ ੨੦॥

ਨਿਸ਼ਚੇ ਬਨਹਿ ਲੇਨਿ ਮੁਝ ਮਨਕਾ। ਸਿਮਰੇ ਭਲਾ ਹੋਹਿ ਤਨ ਮਨ ਕਾ'।
ਸੁਨਿ ਸਤਿਗੁਰ ਤਬਿ ਜ਼ਿਕਰ ਚਲਾਯੋ। 'ਚੰਦੂ ਦਿਵਾਨ ਜੁ ਤੁਮਹਿਂ ਬਧਾਯੋ॥੨੧॥

ਫਿਰ ਮੈਨੂੰ ਮਣਕਾ ਲੈਣਾ ਨਿਸ਼ਚੇ ਹੀ ਬਣਦਾ ਹੈ, ਸਿਮਰਨ ਨਾਲ ਤਨ ਤੇ ਮਨ ਦਾ ਭਲਾ ਹੋਵੇਗਾ।" ਇਹ ਸੁਣ ਕੇ ਸਤਿਗੁਰੂ ਜੀ ਨੇ ਜ਼ਿਕਰ ਕੀਤਾ, "ਤੁਹਾਡਾ ਚੰਦੂ ਦੀਵਾਨ, ਜਿਸ ਨੂੰ ਤੁਸੀਂ ਬਹੁਤ ਵਧਾਇਆ ਹੈ॥ ੨੧॥

ਤਿਸ ਕੇ ਸਦਨ ਪਠੇ ਗੁਰੁ ਬਡੇ। ਤਹਿਂ ਹੀ ਨਿਜ ਸ਼ਰੀਰ ਕੋ ਛਡੇ।
ਤਿਨ ਕੇ ਗਰ ਮਹਿਂ ਸੁੰਦਰ ਮਾਲਾ। ਇਨ ਤੇ ਕੀਮਤਿ ਤਾਂਹਿ ਬਿਸਾਲਾ॥੨੨॥

ਵੱਡੇ ਗੁਰੂ ਜੀ ਉਸ ਦੇ ਘਰ ਗਏ ਸਨ, ਉਸ ਦੇ ਘਰ ਹੀ ਉਨ੍ਹਾਂ ਨੇ ਸਰੀਰ ਛੱਡਿਆ। ਉਨ੍ਹਾਂ ਦੇ ਗਲ ਵਿਚ ਇਕ ਸੁੰਦਰ ਮਾਲਾ ਸੀ, ਉਸ ਦੀ ਇਨ੍ਹਾਂ ਮਣਕਿਆਂ ਨਾਲ ਕਿਤੇ ਜ਼ਿਆਦਾ ਕੀਮਤ ਸੀ॥ ੨੨॥

ਸੋ ਚੰਦੂ ਕੇ ਘਰ ਮਹਿਂ ਰਹੀ। ਬਾਹਰ ਜ਼ਾਹਰ ਕੀਨਿਸ ਨਹੀਂ।
ਛਲਿ ਕਰਿ ਆਇਸੁ ਪਾਇ ਤਿਹਾਰੀ। ਕਰੀ ਅਜੋਗ ਅਵੱਗਜਾ ਭਾਰੀ॥੨੩॥

ਉਹ ਮਾਲਾ ਚੰਦੂ ਦੇ ਘਰ ਵਿਚ ਹੀ ਰਹਿ ਗਈ, ਬਾਹਰ ਉਸ ਨੂੰ ਪ੍ਰਗਟ ਹੀ ਨਹੀਂ ਕੀਤਾ। ਕਪਟ ਕਰਕੇ ਤੁਹਾਡੀ ਆਗਿਆ ਪ੍ਰਾਪਤ ਕਰ ਲਈ ਤੇ ਬਹੁਤ ਅਯੋਗ ਅਵੱਗਿਆ ਕੀਤੀ॥ ੨੩॥

ਅਬਿ ਤਿਸ ਤੇ ਮਾਲਾ ਨਿਕਸਾਵਹੁ। ਕੈਧੋਂ ਮਨਕਾ ਏਕ ਅਨਾਵਹੁ।
ਤੁਮ ਢਿਗ ਨਹਿਂ ਸੁਧਿ ਪਹੁੰਚਨਿ ਦੀਨਿ। ਅਨਿਕ ਫਰੇਬ ਬਤਾਵਨਿ ਕੀਨਿ'॥੨੪॥

ਹੁਣ ਚੰਦੂ ਪਾਸੋਂ ਮਾਲਾ ਮੰਗਵਾਓ ਜਾਂ ਇਕ ਮਣਕਾ ਲਿਆਉਣ ਲਈ ਕਹਿ ਦੇਵੋ। ਤੁਹਾਡੇ ਪਾਸ ਖ਼ਬਰ ਪਹੁੰਚਣ ਹੀ ਨਹੀਂ ਦਿੱਤੀ ਹੈ ਅਨੇਕ ਪ੍ਰਕਾਰ ਦੇ ਝੂਠ ਫਰੇਬ ਤੁਹਾਨੂੰ ਦੱਸੇ ਹਨ"॥ ੨੪॥

ਸਮੁਝਜੋ ਸ਼ਾਹੁ ਸਕਲ ਭਿਵ ਪਾਇ। ਚੰਦੂ ਖੁਟਾਈ ਕਹਤਿ ਸੁਨਾਇ।
'ਬਡੇ ਗੁਰੁਨ ਕੀ ਕੀਨਿਸਿ ਚਾਰੀ। ਰਾਖਹਿਂ ਚੋਰ ਦੇਸ਼ ਮਹਿਂ ਝਾਰੀ॥ ੨੫॥

ਬਾਦਸ਼ਾਹ ਸਮਝ ਗਿਆ ਕਿ ਸਾਰਾ ਭੇਦ ਪਾ ਲਿਆ ਹੈ, ਇਸ ਲਈ ਚੰਦੂ ਦੀ ਖੋਟ ਬਾਰੇ ਸਾਰੀ ਕਹਾਣੀ ਸੁਣਾ ਦਿੱਤੀ। "ਉਸ ਨੇ ਵੱਡੇ ਗੁਰੂ ਸਾਹਿਬ ਦੀ ਚੁਗਲੀ ਕੀਤੀ ਸੀ। ਕਹਿੰਦਾ ਸੀ ਉਹ ਆਪਣੇ ਪਾਸ ਚੋਰ ਰੱਖਦੇ ਹਨ॥ ੨੫॥

ਮੈਂ ਸੁਨਿ ਕਰੇ ਹਕਾਰਨ ਜਬੈ। ਆਇ ਦਰਸ ਗੁਰੁ ਦੀਨਿਸਿ ਤਬੈ।
ਸੰਧਜਾ ਭਈ ਗਏ ਨਿਜ ਡੇਰੇ। ਪੁਨ ਮੋਕਹੁ ਸੁਧਿ ਨਹਿਂ ਕਿਸ ਬੇਰੇ॥ ੨੬॥

ਮੈਂ ਇਹ ਸੁਣ ਕੇ ਜਦ ਉਨ੍ਹਾਂ ਨੂੰ ਬੁਲਾਇਆ, ਗੁਰੂ ਜੀ ਨੇ ਆ ਕੇ ਉਸੇ ਸਮੇਂ ਦਰਸ਼ਨ ਦਿੱਤੇ। ਸ਼ਾਮ ਹੋਣ ਤੇ ਉਹ ਆਪਣੇ ਡੇਰੇ ਚਲੇ ਗਏ, ਫਿਰ ਮੈਨੂੰ ਉਨ੍ਹਾਂ ਬਾਰੇ ਕੋਈ ਖਬਰ ਨਹੀਂ ਮਿਲੀ ਹੈ॥ ੨੬॥

ਅਬਿ ਤੁਮਰੀ ਇਹ ਰੀਤਿ ਸੁਨਾਈ। ਲਈ ਬਟੋਰ ਚਮੂੰ ਸਮੁਦਾਈ।
ਬੈਠੇ ਤਖਤ ਬਾਕ ਉਚਰੈਂ ਹੈਂ। ਗੁਰੂ ਪਿਤਾ ਕੋ ਬਦਲਾ ਲੈਹੈਂ'॥ ੨੭॥

ਹੁਣ ਤੁਹਾਡੇ ਬਾਰੇ ਵੀ ਇਸ ਤਰ੍ਹਾਂ ਕਿਹਾ ਹੈ ਕਿ ਬਹੁਤ ਫੌਜ ਇਕੱਠੀ ਕਰ ਲਈ ਹੈ। ਤਖਤ ਤੇ ਬੈਠ ਕੇ ਇਹ ਬਚਨ ਕਹੇ ਹਨ ਕਿ ਗੁਰੂ ਪਿਤਾ ਜੀ ਦਾ ਬਦਲਾ ਲਵਾਂਗਾ'' ॥ ੨੭॥

ਇਮ ਸੁਨਿ ਕੈ ਭ੍ਰਮ ਉਪਜਯੋ ਮੇਰੇ। ਪਠਯੋ ਵਜ਼ੀਰ ਖਾਨ ਤੁਮ ਡੇਰੇ।
ਕ੍ਰਿਪਾ ਧਾਰਿ ਦਰਸ਼ਨ ਕੋ ਦੀਨਾ। ਨਹੀਂ ਬਿਕਾਰ ਆਪ ਮੈਂ ਚੀਨਾ॥ ੨੮॥

ਇਹ ਸੁਣ ਕੇ ਮੇਰੇ ਮਨ ਵਿਚ ਭਰਮ ਪੈਦਾ ਹੋਇਆ, ਇਸ ਕਰਕੇ ਮੈਂ ਵਜ਼ੀਰ ਖਾਂ ਨੂੰ ਤੁਹਾਡੇ ਡੇਰੇ ਭੇਜਿਆ। ਕਿਰਪਾ ਕਰਕੇ ਤੁਸੀਂ ਦਰਸ਼ਨ ਦਿੱਤੇ ਹਨ, ਮੈਂ ਤੁਹਾਡੇ ਵਿਚ ਕੋਈ ਵਿਕਾਰ ਨਹੀਂ ਵੇਖਿਆ ਹੈ॥ ੨੮॥

ਮੁਝ ਤੇ ਬਦਲਾ ਕਿਮ ਤੁਮ ਚਾਹੋ। ਮਨ ਭੀ ਨਹੀਂ ਪਾਪ ਕੇ ਮਾਹੋ।
ਜਿਨਹੁ ਕੀਨਿ ਤਿਨ ਤੇ ਅਬਿ ਲੀਜੈ। ਮੈਂ ਨਿਸ਼ਪਾਪ, ਕ੍ਰਿਪਾ ਨਿਜ ਕੀਜੈ॥੨੯॥

ਮੇਰੇ ਪਾਸੋਂ ਬਦਲਾ ਤੁਸੀਂ ਕਿਵੇਂ ਲੈਣਾ ਚਾਹੁੰਦੇ ਹੋ, ਮੇਰੇ ਮਨ ਵਿਚ ਤੇ ਕੋਈ ਪਾਪ ਨਹੀਂ ਹੈ, ਜਿਨ੍ਹਾਂ ਪਾਪ ਕੀਤਾ ਹੈ, ਉਸ ਪਾਸੋਂ ਬਦਲਾ ਲਵੋ ਮੈਂ ਪਾਪ ਰਹਿਤ ਹਾਂ, ਮੇਰੇ ਉਤੇ ਕਿਰਪਾ ਕਰੋ॥ ੨੯॥

ਚਤੁਰ ਘਟੀ ਇਕ ਦਰਸ਼ਨ ਕਰਯੋ। ਪੁਨ ਕੁਛ ਕਹਯੋ ਨ ਮੈਂ ਉਰ ਧਰਯੋ'।
ਸ਼੍ਰੀ ਹਰਿਗੋਵਿੰਦ ਗਿਰਾ ਉਚਾਰੀ। 'ਛੋਰਹੁ ਕਹਾਂ ਜ਼ਿਕਰ ਅਸ ਭਾਰੀ॥ ੩੦॥

ਚਾਰ ਘੜੀਆਂ ਦਰਸ਼ਨ ਹੀ ਕੀਤੇ ਹਨ, ਫਿਰ ਮੈਂ ਨਾ ਕੁਝ ਕਿਹਾ ਹੈ ਅਤੇ ਨਾ ਹੀ ਦਿਲ ਵਿਚ ਕੁਝ ਧਾਰਨ ਕੀਤਾ ਹੈ।'' ਸ੍ਰੀ ਹਰਿਗੋਬਿੰਦ ਸਾਹਿਬ ਨੇ ਫਿਰ ਬਚਨ ਕੀਤੇ, ''ਇਸ ਗੱਲ ਨੂੰ ਛਡੋ, ਇਸ ਦਾ ਹੁਣ ਜ਼ਿਕਰ ਕਿਉਂ ਕਰਦੇ ਹੋ॥ ੩੦॥

ਇਹ ਲੇਖਾ ਦਰਗਾਹ ਖ਼ੁਦਾਇ। ਤਬਿ ਲੈਹੈਂ ਜਬਿ ਕਰਿ ਹੈਂ ਨਜਾਇ।
ਇਹਾਂ ਨ ਨਿਬਰੈ, ਬਾਕੀ ਮਹਾਂ। ਨਰਕ ਸਜਾਇ ਬਨਤਿ ਹੈ ਜਹਾਂ॥ ੩੧॥

ਇਸ ਦਾ ਲੇਖਾ ਖੁਦਾ ਦੀ ਦਰਗਾਹ ਵਿਚ ਹੋਵੇਗਾ, ਤਦ ਬਦਲਾ ਲੈ ਲਵਾਂਗੇ ਜਦ ਨਿਆਂ ਕਰਾਂਗੇ। ਏਥੇ ਨਿਬੇੜਾ ਨਹੀਂ ਹੋਣਾ, ਓਥੇ ਹੀ ਮੁਕੇਗੀ ਜਿਥੇ ਉਨ੍ਹਾਂ ਦੀ ਮਹਾਂ ਨਰਕ ਦੀ ਸਜ਼ਾ ਬਣਦੀ ਹੈ॥ ੩੧॥

ਸੰਕਟ ਪਰਹਿ ਬ੍ਰਿਲਾਪ ਪੁਕਾਰੈਂ। ਨਹੀਂ ਸਹਾਇਕ ਸੰਗ ਨਿਹਾਰੈਂ।
ਅੰਤਰਜਾਮੀ ਸਭਿ ਕਿਛੁ ਜਾਨਹਿਂ। ਤਿਸਤੇ ਕਹਾਂ ਛਪਵਨਿ ਠਾਨਹਿਂ॥ ੩੨॥

ਦੁਖ ਪਾ ਕੇ ਵਿਰਲਾਪ ਕਰਨਗੇ, ਕੋਈ ਵੀ ਸੰਗੀ ਸਾਥੀ ਮਦਦ ਨਹੀਂ ਕਰੇਗਾ। ਅੰਤਰਜਾਮੀ ਪ੍ਰਭੂ ਸਭ ਕੁਝ ਜਾਣਦੇ ਹਨ, ਉਨ੍ਹਾਂ ਪਾਸੋਂ ਆਪਣੇ ਗੁਨਾਹ ਕਿਵੇਂ ਛੁਪਾ ਲੈਣਗੇ॥ ੩੨॥

ਅਬਿ ਮਨਕਾ ਮੰਗਵਾਵੋ ਸੋਇ। ਬਡੇ ਗੁਰੂ ਕੇ ਗਰ ਮਹਿਂ ਜੋਇ'।
ਸੁਨਿ ਪਤਿਸ਼ਾਹੁ ਤ੍ਰਾਸ ਉਰ ਪਾਵਾ। ਪਠਿ ਨਰ ਚੰਦੂ ਨਿਕਟ ਬੁਲਾਵਾ॥ ੩੩॥

ਹੁਣ ਓਹੋ ਮਾਲਾ ਮੰਗਵਾਵੋ, ਜਿਹੜੀ ਵੱਡੇ ਗੁਰੂ ਜੀ ਦੇ ਗਲ ਵਿਚ ਪਈ ਸੀ।'' ਇਹ ਸੁਣ ਕੇ ਬਾਦਸ਼ਾਹ ਬਹੁਤ ਡਰ ਗਿਆ, ਇਕ ਮਨੁੱਖ ਭੇਜ ਕੇ ਚੰਦੂ ਨੂੰ ਬੁਲਾਇਆ॥ ੩੩॥

ਗੁਰ ਕਰ ਬਿਖੈ ਸਿਮਰਨੇ ਦਿਸ਼ਿ ਕੋ। ਕਰਿ ਸ਼ਾਰਤ ਭਾਖਯੋ ਬਚ ਤਿਸ ਕੋ।
'ਇਨ ਕੇ ਸਮ ਮਣਕਾ ਜੋ ਹੋਇ। ਹਮ ਕੋ ਆਨਿ ਦੀਜੀਏ ਸੋਇ'॥ ੩੪॥

ਗੁਰੂ ਜੀ ਦੇ ਹੱਥ ਵਿਚ ਪਹਿਨੇ ਹੋਏ ਸਿਮਰਨ ਵਲ ਇਸ਼ਾਰਾ ਕਰਕੇ ਬਾਦਸ਼ਾਹ ਨੇ ਚੰਦੂ ਨੂੰ ਇਸ ਤਰ੍ਹਾਂ ਕਿਹਾ, ''ਇਸ ਵਰਗੀ ਜੇ ਕੋਈ ਮਾਲਾ ਹੋਵੇ ਤਾਂ ਉਹ ਸਾਨੂੰ ਲਿਆ ਕੇ ਦੇਵੋ''॥ ੩੪॥

ਸੁਨਿ ਚੰਦੂ ਕਰ ਜੋਰਿ ਉਚਾਰਾ। 'ਲੀਜਹਿ ਇਸ ਤੇ ਕੀਮਤਿ ਭਾਰਾ।
ਜਾਇ ਨਿਕੇਤ ਖੋਜ ਮੈਂ ਆਨਹੁਂ। ਜਿਸ ਮਹਿਂ ਊਜਲਤਾ ਸੁ ਪਛਾਨਹੁ' ॥ ੩੫ ॥

ਚੰਦੂ ਹੱਥ ਜੋੜ ਕੇ ਬੋਲਿਆ, "ਇਸ ਤੋਂ ਵੀ ਭਾਰੀ ਕੀਮਤ ਵਾਲਾ ਲਵੋ, ਮੈਂ ਘਰ ਜਾ ਕੇ ਲੱਭ ਕੇ ਲਿਆਉਂਦਾ ਹਾਂ, ਜਿਸ ਵਿਚ ਸ੍ਰੇਸ਼ਟ ਉੱਜਲਤਾ ਪਛਾਣਾਂਗਾ॥ ੩੫॥

ਸੁਨਿ ਹਜ਼ਰਤ ਕੀ ਆਇਸੁ ਗਯੋ। ਜਾਇ ਸਦਨ ਮਹਿਂ ਪ੍ਰਾਪਤਿ ਭਯੋ।
'ਸ੍ਰੀ ਅਰਜਨ ਕੇ ਗਰ ਕੀ ਮਾਲਾ। ਲਜਉ ਨਿਕਾਸ' ਕਹਜੋ 'ਇਸ ਕਾਲਾ' ॥੩੬॥

ਬਾਦਸ਼ਾਹ ਦੀ ਅਗਿਆ ਲੈ ਕੇ ਗਿਆ ਅਤੇ ਆਪਣੇ ਘਰ ਵਿਚ ਪਹੁੰਚ ਗਿਆ, ਦਾਸ ਨੂੰ ਕਹਿਣ ਲੱਗਾ, "ਗੁਰੂ ਅਰਜਨ ਦੇਵ ਦੇ ਗਲ ਦੀ ਮਾਲਾ ਏਸੇ ਵੇਲੇ ਕੱਢ ਕੇ ਲਿਆਉ"॥ ੩੬॥

ਦਾਸ ਗਯੋ ਜਹਿਂ ਦਸ਼ਟ ਖਜ਼ਾਨਾ। ਖੋਜਤਿ ਭਏ ਨ ਪ੍ਰਾਪਤਿ ਪਾਨਾ।
ਧਰੀ ਹੁਤੀ ਜਿਸ ਥਾਨ ਮਝਾਰੀ। ਤਹਿਂ ਤੇ ਮੂਖਕ ਕਾਟਿ ਨਿਕਾਰੀ॥ ੩੭॥

ਦਾਸ ਉਥੇ ਗਿਆ ਜਿਥੇ ਸਾਰਾ ਖਜ਼ਾਨਾ ਦਬਿਆ ਹੋਇਆ ਸੀ ਓਥੇ ਉਸ ਨੇ ਬਹੁਤ ਭਾਲ ਕੀਤੀ ਪਰ ਮਾਲਾ ਪ੍ਰਾਪਤ ਨਾ ਹੋਈ। ਜਿਥੇ ਮਾਲਾ ਰੱਖੀ ਹੋਈ ਸੀ, ਓਥੇ ਚੂਹੇ ਨੇ ਉਸ ਨੂੰ ਕੁਤਰ ਦਿੱਤਾ ਸੀ॥ ੩੭॥

ਸਭਿ ਮਣਕੇ ਫੋਰਨਿ ਕਰਿ ਡਾਰੇ। ਪਰੀ ਕਿਰਚ ਕੁਛ ਤਹਾਂ ਨਿਹਾਰੇ।
ਆਇ ਦਾਸ ਨੇ ਬਾਤ ਸੁਨਾਈ। 'ਸੋ ਮੂਖਕ ਨੇ ਕਤਰ ਗਵਾਈ॥ ੩੮॥

ਸਾਰੇ ਮਣਕੇ ਤੋੜ ਦਿਤੇ, ਉਨ੍ਹਾਂ ਮਣਕਿਆਂ ਦਾ ਕੁਝ ਕੱਚ ਓਥੇ ਪਿਆ ਹੋਇਆ ਸੀ। ਦਾਸ ਨੇ ਆ ਕੇ ਸਾਰੀ ਗੱਲ ਚੰਦੂ ਨੂੰ ਸੁਣਾਈ, "ਮਾਲਾ ਨੂੰ ਚੂਹੇ ਨੇ ਕੁਤਰ ਕੇ ਬਰਬਾਦ ਕਰ ਦਿੱਤਾ ਹੈ॥ ੩੮॥

ਸਾਬਤ ਮਨਕਾ ਏਕ ਨ ਰਹਜੋ। ਖੋਦੀ ਖੁਡ, ਨਹਿਂ ਕੈਸੇ ਲਹਜੋ'।
ਸੁਨਿ ਚੰਦੂ ਕੈ ਚਿੰਤ ਬਿਸਾਲਾ। ਕਹਿਂ ਤੇ ਪ੍ਰਾਪਤਿ ਹੁਇ ਇਸ ਕਾਲਾ॥ ੩੯॥

ਇਕ ਵੀ ਮਣਕਾ ਸਾਬਤ ਨਹੀਂ ਰਿਹਾ, ਖੁੱਡ ਪੁਟੀ ਹੈ ਪਰ ਕੁਝ ਨਹੀਂ ਲੱਭਾ ਹੈ।" ਸੁਣ ਕੇ ਚੰਦੂ ਨੂੰ ਬਹੁਤ ਚਿੰਤਾ ਹੋਈ, ਇਹ ਮਾਲਾ ਹੁਣ ਕਿਥੋਂ ਪ੍ਰਾਪਤ ਹੋਵੇ॥ ੩੯॥

ਮਣਕਾ ਇਕ ਦੇਨੋ ਕਰਿ ਆਯੋ। ਲਖਹਿ ਸ਼ਾਹ, ਇਨ ਕੂਰ ਅਲਾਯੋ।
ਬਿਗਰ ਨ ਜਾਇ ਬਾਰਤਾ ਮੇਰੀ। ਪਠੇ ਬਜ਼ਾਰ ਦਾਸ ਤਿਸ ਬੇਰੀ॥ ੪੦॥

ਮੈਂ ਇਕ ਮਣਕਾ ਦੇਣਾ ਕਰ ਆਇਆ ਸੀ, ਬਾਦਸ਼ਾਹ ਸਮਝੇਗਾ ਮੈਂ ਝੂਠ ਬੋਲਿਆ ਹੈ। ਮੇਰੀ ਗੱਲਬਾਤ ਵਿਗੜ ਨਾ ਜਾਵੇ। ਉਸੇ ਵੇਲੇ ਨੌਕਰਾਂ ਨੂੰ ਬਜ਼ਾਰ ਵਿਚ ਮਾਲਾ ਲੈਣ ਵਾਸਤੇ ਭੇਜਿਆ॥ ੪੦॥

ਧਨੀ ਬਨਕ ਗਨ ਨਿਕਟਿ ਪਠਾਏ। 'ਦਿਹੁ ਮਨਕਾ ਮੁਲ ਲਿਹੁ ਮਨ ਭਾਏ'।
ਦਿੱਲੀ ਪੁਰਿ ਮਹਿਂ ਨਰ ਗਨ ਫੇਰੇ। ਆਨਿ ਆਨਿ ਕੇਤਿਕ ਤਹਿਂ ਹੇਰੇ॥ ੪੧॥

ਬਹੁਤ ਅਮੀਰ ਬਾਣੀਏ ਆਪਣੇ ਪਾਸ ਬੁਲਾਏ, "ਇਕ ਮਣਕਾ ਦੇਵੋ ਮਨ-ਮਰਜ਼ੀ ਦਾ ਮੁਲ ਪ੍ਰਾਪਤ ਕਰੋ। ਦਿੱਲੀ ਸ਼ਹਿਰ ਵਿਚ ਸਾਰਿਆਂ ਪਾਸ ਆਪਣੇ ਆਦਮੀਆਂ ਨੂੰ ਭੇਜਿਆ। ਲਿਆ-ਲਿਆ ਕੇ ਕਈ ਮਣਕੇ ਉਸ ਵੇਖੇ॥ ੪੧॥

ਗੁਰੂ ਸਿਮਰਨੇ ਸਮ ਨਹਿਂ ਪਾਵੈ। ਕਰਹਿ ਸ਼ੀਘ੍ਰਤਾ, ਬਹੁਰ ਪਠਾਵੈ।
ਧਨੀ ਨਰਨਿ ਕੈ ਨਿਕਟ ਸਿਧਾਰੈ। ਘਰ ਜਵਾਹਰੀ ਫਿਰਤਿ ਨਿਹਾਰੈ॥ ੪੨॥

ਕਿਸੇ ਮਣਕੇ ਨੂੰ ਵੀ ਗੁਰੂ ਜੀ ਦੇ ਸਿਮਰਨੇ ਵਰਗਾ ਨਾ ਪਾਇਆ। ਬਹੁਤ ਕਾਹਲੀ ਕਰ ਰਿਹਾ ਸੀ ਤੇ ਬਾਰ-ਬਾਰ ਆਪਣੇ ਸੇਵਕਾਂ ਨੂੰ ਭੇਜ ਰਿਹਾ ਸੀ। ਧਨੀ ਮਨੁੱਖਾਂ ਦੇ ਪਾਸ ਜਾਂਦੇ ਸਨ, ਜਵਾਹਰੀਆਂ ਦੇ ਘਰ ਫਿਰ ਕੇ ਵੇਖਦੇ ਸਨ॥ ੪੨ ॥

ਜਹਿਂ ਕਹਿਂ ਧਾਇ ਥਕੇ ਨਰ ਬ੍ਰਿੰਦ। ਕਿਤਹੁਂ ਨ ਪ੍ਰਾਪਤਿ ਤਿਨ ਮਾਨਿੰਦ।
ਭਯੋ ਸ਼ਾਹੁ ਕੋ ਸ਼ੋਕ ਬਿਸਾਲਾ। ਕਰਤਿ ਪ੍ਰਤੀਖਨ ਭਾ ਚਿਰ ਕਾਲਾ॥ ੪੩ ॥

ਜਦ ਦੌੜ-ਦੌੜ ਕੇ ਮਨੁੱਖ ਥੱਕ ਗਏ, ਕਿਸੇ ਥਾਂ ਤੋਂ ਵੀ ਅਜੇਹਾ ਮਣਕਾ ਨਾ ਮਿਲਿਆ ਤਾਂ ਬਾਦਸ਼ਾਹ ਬਹੁਤ ਫ਼ਿਕਰਮੰਦ ਹੋ ਗਿਆ, ਬਹੁਤ ਦੇਰ ਤਕ ਚੰਦੂ ਦਾ ਇੰਤਜ਼ਾਰ ਕਰਦਾ ਰਿਹਾ॥ ੪੩ ॥

ਪਠਜੋ ਅਪਰ ਨਰ 'ਲਜਾਉ ਹਕਾਰੀ। ਕਿਮ ਚੰਦੂ ਕਹੁ ਲਾਗਿ ਅਵਾਰੀ।
ਅਬਿ ਲੌ ਕਜੋਂ ਨਹਿਂ ਆਵਨਿ ਕਿਯੋ। ਕਜੋਂ ਨ ਸਦਨ ਤੇ ਲਜਾਤਿ ਭਯੋ' ॥੪੪ ॥

ਫਿਰ ਹੋਰ ਬੰਦਿਆਂ ਨੂੰ ਭੇਜਿਆ, "ਉਸ ਨੂੰ ਬੁਲਾ ਕੇ ਲਿਆਵੋ, ਚੰਦੂ ਨੇ ਏਨੀ ਦੇਰ ਕਿਉਂ ਲਾਈ ਹੈ, ਹੁਣ ਤਕ ਉਹ ਆਇਆ ਨਹੀਂ ਹੈ, ਮਣਕੇ ਨੂੰ ਆਪਣੇ ਘਰ ਤੋਂ ਲੈ ਕੇ ਕਿਉਂ ਨਹੀਂ ਆ ਰਿਹਾ ਹੈ"॥ ੪੪ ॥

ਗਯੋਂ ਦੌਰ ਤਿਸ ਕੇਰ ਅਵਾਸੇ। ਕਹਜੋ ਸ਼ਾਹੁ ਕੋ ਕੀਨਿ ਪ੍ਰਕਾਸ਼ੇ।
'ਕਰਤਿ ਸ਼ੀਘ੍ਰਤਾ ਨਿਕਟ ਹਕਾਰਤਿ। ਤੁਮ ਕਿਮ ਬੈਠੇ ਚਿੰਤ ਨ ਧਾਰਤਿ' ॥੪੫ ॥

ਨੌਕਰ ਦੌੜ ਕੇ ਚੰਦੂ ਦੇ ਘਰ ਗਏ, ਬਾਦਸ਼ਾਹ ਨੇ ਜੋ ਕਿਹਾ ਸੀ, ਉਸ ਬਾਰੇ ਚੰਦੂ ਨੂੰ ਦੱਸਿਆ, "ਉਹ ਬੜੀ ਛੇਤੀ ਆਉਣ ਵਾਸਤੇ ਆਪ ਨੂੰ ਬੁਲਾ ਰਹੇ ਹਨ। ਤੂੰ ਕਿਵੇਂ ਬੈਠਾਂ ਹੈਂ ਤੇ ਡਰਦਾ ਨਹੀਂ ਹੈਂ"॥ ੪੫ ॥

*ਪੰਜਵੀ ਰਾਸ ਦਾ ਦੂਸਰਾ ਅਧਿਆਇ ਸਮਾਪਤ ਹੋਇਆ॥ ੨ ॥*

## *ਅਧਿਆਇ ਤੀਸਰਾ*

### *ਦੁਸ਼ਟ ਚੰਦੂ ਗੁਰੂ ਜੀ ਦੇ ਹਵਾਲੇ*

*ਦੋਹਰਾ*-ਚੰਦੂ ਪੀਛੇ ਗੁਰ ਕਹੀ 'ਸਭਿ ਮਾਲਾ ਇਸ ਪਾਸ।
ਕਿਤਿਕ ਬਰਖ ਬੀਤੇ ਬਹੁਰ ਅਬਿ ਹ੍ਵੈ ਕੈ ਨ ਅਵਾਸ॥ ੧ ॥

ਚੰਦੂ ਦੇ ਬਾਅਦ ਗੁਰੂ ਜੀ ਨੇ ਕਿਹਾ, "ਸਾਰੀਆਂ ਮਾਲਾਵਾਂ ਇਸ ਦੇ ਪਾਸ ਹਨ। ਕਈ ਸਾਲ ਬੀਤ ਗਏ ਹਨ, ਫਿਰ ਹੁਣ ਘਰ ਵਿਚ ਹਨ ਕਿ ਨਹੀਂ॥ ੧ ॥

*ਚੌਪਈ*- ਤਿਸ ਮਾਲਾ ਕੋ ਮਣਕਾ ਆਵੈ। ਹਮ ਪਛਾਨ ਲੈਹੈਂ ਦੁਤਿ ਪਾਵੈ।
ਜੇ ਇਕ ਲਜਾਵੈ ਲਿਹੁ ਸਭਿ ਮਾਲਾ। ਨਹਿਂ ਇਸ ਦੇਸ਼ ਜੁ ਮੋਲ ਬਿਸਾਲਾ ॥੨ ॥

ਉਸ ਮਾਲਾ ਦਾ ਜਿਹੜਾ ਮਣਕਾ ਹੋਵੇ, ਅਸੀਂ ਉਸ ਦੀ ਚਮਕ ਤੋਂ ਹੀ ਪਛਾਣ ਸਕਦੇ ਹਾਂ। ਜੇ ਇਕ ਮਣਕਾ ਲਿਆਵੇ ਤਾਂ ਸਾਰੀ ਮਾਲਾ ਮੰਗਾਵੋ, ਇਸ ਦੇਸ਼ ਵਿਚ ਜਿਸ ਦਾ ਬਹੁਤ ਮੁਲ ਹੈ॥ ੨ ॥

ਇਸ ਪਾਪੀ ਨੇ ਸੁਧਿ ਨ ਜਨਾਈ। ਕਰੀ ਅਵਗਜਾ, ਉਚਿਤ ਸਜ਼ਾਈ'।
ਸੁਨਤਿ ਸ਼ਾਹੁ ਕਹਿ 'ਲਜਾਵਨਿ ਦੇਹੂ। ਜਸ ਆਵਹਿ ਤਸ ਪਰਖ ਕਰੇਹੂ ॥੩ ॥

ਇਸ ਪਾਪੀ ਨੇ ਖਬਰ ਨਹੀਂ ਦਿੱਤੀ, ਅਵੱਗਿਆ ਕੀਤੀ ਹੈ, ਇਸ ਲਈ ਉਚਿਤ ਸਜ਼ਾ ਦਾ ਹੱਕਦਾਰ ਹੈ।" ਬਾਦਸ਼ਾਹ ਨੇ ਸੁਣ ਕੇ ਕਿਹਾ ਲਿਆਵਣ ਦੇਵੋ, ਜਦ ਲਿਆਵੇ ਤਾਂ ਪਰਖ ਕਰ ਲੇਵੋ॥ ੩॥

**ਆਗੇ ਸੁਨੀ ਪੀਰ ਤੇ ਬਾਤਿ। ਜਿਮ ਇਨ ਕਰੇ ਕਪਟ ਕ ਘਾਤਿ।**
**ਜੇ ਅਪਰਾਧੀ ਅਹੈ ਤੁਮਾਰਾ। ਆਪ ਸੰਭਾਰਹੁ ਜਜੋਂ ਉਰ ਧਾਰਾ॥ ੪॥**

ਪਹਿਲਾਂ ਵੀ ਸਾਈਂ ਮੀਆਂ ਮੀਰ ਤੋਂ ਸਾਰੀ ਗੱਲ ਸੁਣੀ ਹੈ, ਜਿਵੇਂ ਇਸ ਨੇ ਕਪਟ ਕਰਕੇ ਮਾਰਿਆ ਹੈ। ਜੇ ਇਹ ਤੁਹਾਡਾ ਅਪਰਾਧੀ ਹੈ ਤਾਂ ਇਸ ਨੂੰ ਆਪ ਸੰਭਾਲੋ, ਜਿਵੇਂ ਦਿਲ ਵਿਚ ਧਾਰਨ ਕੀਤਾ ਹੈ॥ ੪॥

**ਸੀਸ ਹਮਾਰੇ ਫਰਜ਼ ਨ ਰਹੈ। ਜਿਮ ਕੀਨੋ ਤਿਮ ਫਲ ਕੋ ਲਹੈ'।**
**ਇਮ ਕਹਿ ਨਰ ਪੁਨ ਔਰ ਪਠਾਯੋ। 'ਚੰਦੂ ਸਦਨ ਕਜੋਂ ਬਿਲਮ ਲਗਾਯੋ॥ ੫॥**

ਸਾਡੇ ਸਿਰ ਤੇ ਫਰਜ਼ ਨਾ ਰਹਿ ਜਾਵੇ, ਜਿਵੇਂ ਇਸ ਨੇ ਕੀਤਾ ਹੈ, ਤਿਵੇਂ ਹੀ ਇਹ ਫਲ ਪ੍ਰਾਪਤ ਕਰੇ।" ਇਸ ਤਰ੍ਹਾਂ ਕਹਿ ਕੇ ਹੋਰ ਬੰਦੇ ਨੂੰ ਭੇਜਿਆ, ਉਸ ਨੂੰ ਕਿਹਾ ਕਿ ਛੇਤੀ ਪਤਾ ਕਰੋ ਚੰਦੂ ਨੇ ਕਿਉਂ ਦੇਰ ਲਾਈ ਹੈ॥ ੫॥

**ਆਨਹੁ ਸ਼ੀਘ੍ਰ' ਗਯੋ ਤਬਿ ਧਾਇ। 'ਉਠਿ ਦਿਵਾਨ! ਕਜੋਂ ਬੈਠਜੋ ਆਇ?।**
**ਸ਼ਾਹੁ ਯਾਦਿ ਕਰਿ ਬਾਰੰਬਾਰੀ। ਹੈ ਕਿ ਨਹੀਂ, ਦਿਹੁ ਅਰਜ਼ ਗੁਜ਼ਾਰੀ' ॥ ੬॥**

ਉਸ ਨੂੰ ਜਲਦੀ ਲੈ ਕੇ ਆਵੋ" ਸੇਵਕ ਭੱਜਦਾ ਚਲਾ ਗਿਆ ਤੇ ਜਾ ਕੇ ਚੰਦੂ ਨੂੰ ਕਹਿਣ ਲੱਗਾ, " ਦੀਵਾਨ! ਉਠੋ, ਏਥੇ ਆ ਕੇ ਕਿਉਂ ਬੈਠ ਗਏ ਹੋ। ਬਾਦਸ਼ਾਹ ਆਪ ਨੂੰ ਬਾਰ-ਬਾਰ ਯਾਦ ਕਰ ਰਹੇ ਹਨ, ਮਾਲਾ ਹੈ ਕਿ ਨਹੀਂ, ਜਾ ਕੇ ਬੇਨਤੀ ਕਰ ਲਵੋ"॥ ੬॥

**ਦੇਖਜੋ ਨਰ ਜਬਿ ਦੁਤਿਯ ਪਠਾਯੋ। ਚਿੰਤਾ ਬਸੀ ਤ੍ਰਾਸ ਕੁਛ ਪਾਯੋ।**
**ਘਰ ਤੇ ਚਲਜੋ ਸ਼ੀਘ੍ਰਤਾ ਧਰੀ। ਅਟਕ ਬਸਤ੍ਰ ਤੇ ਪਗਿਯਾ ਗਿਰੀ॥ ੭॥**

ਚੰਦੂ ਨੇ ਜਦ ਵੇਖਿਆ ਕਿ ਦੂਸਰਾ ਆਦਮੀ ਭੇਜ ਦਿੱਤਾ ਹੈ, ਤਾਂ ਚਿੰਤਾਵਾਨ ਹੋ ਕੇ ਕੁਝ ਡਰ ਅਨੁਭਵ ਕੀਤਾ। ਬੜੀ ਛੇਤੀ ਘਰ ਤੋਂ ਚਲ ਪਿਆ, ਕਿਸੇ ਬਸਤਰ ਨਾਲ ਅਟਕ ਕੇ ਪੱਗ ਡਿੱਗ ਪਈ॥ ੭॥

**ਸਨਮੁਖ ਛੀਂਕ, ਬਾਮ ਦ੍ਰਿਗ ਫਰਕਾ। ਜਾਤਿ ਅਚਾਨਕ ਉਰ ਲਗਿ ਧਰਕਾ।**
**ਸ਼ਾਹੁ ਨਿਕਟ ਤੂਰਨ ਚਲਿ ਗਯੋ। ਗੁਰ ਬੈਠੇ ਦਿਖਿ ਦੁਖਿ ਅਤਿ ਭਯੋ॥ ੮॥**

ਸਾਹਮਣੇ ਕਿਸੇ ਨੇ ਛਿੱਕ ਮਾਰੀ ਤੇ ਖੱਬੀ ਅੱਖ ਫਰਕੀ, ਜਾਣ ਲੱਗੇ ਦਾ ਅਚਾਨਕ ਦਿਲ ਧੜਕਿਆ। ਝੱਟ ਚਲ ਕੇ ਬਾਦਸ਼ਾਹ ਦੇ ਪਾਸ ਪਹੁੰਚ ਗਿਆ। ਗੁਰੂ ਜੀ ਨੂੰ ਬੈਠਿਆਂ ਵੇਖ ਕੇ ਬਹੁਤ ਦੁਖੀ ਹੋਇਆ॥ ੮॥

**ਹਾਥ ਜੋਰਿ ਬੋਲਜੋ ਢਿਗ ਸ਼ਾਹੂ। 'ਮਨਕੇ ਹੁਤੇ ਮੋਰ ਘਰ ਮਾਂਹੂ।**
**ਰਹੇ ਖੋਜਿ ਸੋ ਅਬਿ ਨਹਿਂ ਪਾਏ। ਪੁਨ ਨਰ ਬ੍ਰਿੰਦ ਬਜ਼ਾਰ ਪਠਾਏ॥ ੯॥**

ਹੱਥ ਜੋੜ ਕੇ ਬਾਦਸ਼ਾਹ ਦੇ ਪਾਸ ਬੋਲਿਆ, "ਮੇਰੇ ਘਰ ਵਿਚ ਮਣਕੇ ਸਨ, ਬਹੁਤ ਖੋਜ ਕੀਤੀ ਹੈ, ਪਰ ਹੁਣ ਤਕ ਮਿਲੇ ਨਹੀਂ ਹਨ। ਫਿਰ ਮੈਂ ਬਹੁਤ ਆਦਮੀ ਬਜ਼ਾਰ ਭੇਜੇ ਹਨ॥ ੯॥

**ਖੋਜ ਰਹੇ ਨਹਿਂ ਕਿਤ ਹੂੰ ਪਾਏ। ਸਭਿ ਥਲ ਤੇ ਛੂਛੇ ਨਰ ਆਏ।**
**ਅਬਿ ਜੇ ਦੇਰ ਕਰੋ ਦਿਨ ਕੋਇ। ਆਨਹਿਂ ਖੋਜ ਨਗਰ ਜਿਸ ਹੋਇ॥ ੧੦॥**

ਉਹ ਬਹੁਤ ਲੱਭਦੇ ਰਹੇ ਹਨ, ਪਰ ਵੈਸੇ ਮਣਕੇ ਕਿਤੇ ਨਹੀਂ ਮਿਲੇ ਹਨ ਸਭ ਥਾਵਾਂ ਤੋਂ ਮਨੁੱਖ ਖਾਲੀ ਮੁੜ ਆਏ ਹਨ। ਹੁਣ ਜੇ ਕੁਝ ਦਿਨ ਦਾ ਹੋਰ ਸਮਾਂ ਦੇਵੋ, ਜਿਸ ਨਗਰ ਵਿਚ ਵੀ ਹੋਣਗੇ, ਮੈਂ ਲਭ ਕੇ ਲਿਆਵਾਂਗਾ॥ ੧੦॥

ਇਮ ਕਹਿ ਚੰਦੂ ਤੂਸ਼ਨਿ ਹੋਯੋ। ਸ਼ਾਹੁ ਬਦਨ ਗੁਰੁ ਕੋ ਤਬਿ ਜੋਯੋ।
ਰਿਸ ਕੁਛ ਕਹਜੋ 'ਪਿਖੋ ਇਤ ਕਹਾਂ। ਪ੍ਰਭੁ ਦਰਗਾਹ ਏਕ ਸਮ ਜਹਾਂ॥੧੧॥

ਇਸ ਤਰ੍ਹਾਂ ਕਹਿ ਕੇ ਚੰਦੂ ਚੁੱਪ ਕਰ ਗਿਆ, ਬਾਦਸ਼ਾਹ ਨੇ ਫਿਰ ਗੁਰੂ ਜੀ ਦੇ ਮੁਖ ਵਲ ਵੇਖਿਆ, ਗੁਰੂ ਜੀ ਨੇ ਗੁੱਸੇ ਵਿਚ ਆ ਕੇ ਕੁਝ ਕਿਹਾ, "ਏਥੇ ਕੀ ਵੇਖਦੇ ਹੋ, ਪ੍ਰਭੂ ਦੀ ਦਰਗਾਹ ਵਿਚ ਸਭ ਇਕ ਸਮਾਨ ਹਨ॥ ੧੧॥

ਬਦਲਾ ਪਿਤ ਕੋ ਲੇਵੈਂ ਤਹਾਂ। ਨਰਕ ਸਜ਼ਾਇ ਪਾਪੀਅਨਿ ਮਹਾਂ"।
ਕਹੀ ਪੀਰ ਕੀ ਇਕ ਉਰ ਬੀਚ। ਕਰਜੋ ਕੁਕਰਮ ਜਥਾ ਇਹ ਨੀਚ॥੧੨॥

ਆਪਣੇ ਪਿਤਾ ਜੀ ਦਾ ਬਦਲਾ ਓਥੇ ਜਾ ਕੇ ਲਵਾਂਗਾ, ਜਿਥੇ ਪਾਪੀਆਂ ਨੂੰ ਨਰਕਾਂ ਦੀ ਮਹਾਨ ਸਜ਼ਾ ਮਿਲਦੀ ਹੈ।" ਪੀਰ ਮੀਆਂ ਮੀਰ ਦੀ ਕਹੀ ਹੋਈ ਗੱਲ ਵੀ ਬਾਦਸ਼ਾਹ ਦੇ ਮਨ ਵਿਚ ਬੈਠੀ ਸੀ, ਜਿਸ ਤਰ੍ਹਾਂ ਇਸ ਨੀਚ ਕੁਕਰਮ ਕੀਤਾ ਹੈ॥ ੧੨॥

ਦੁਤੀਏ ਗੁਰੂ ਕਹਜੋ ਬਹੁ ਬਾਰ। ਜਾਨਜੋ ਨਿਸ਼ਚੈ ਕਰਿ ਨਿਰਧਾਰ।
ਬਿਨਾ ਸੰਦੇਹ ਸ਼ਾਹੁ ਤਬਿ ਕਹਜੋ। 'ਚੰਦੂ ਅਪਰਾਧੀ ਮਨ ਲਹਯੋ॥ ੧੩॥

ਦੂਸਰਾ ਗੁਰੂ ਜੀ ਨੇ ਬਹੁਤ ਵਾਰ ਕਿਹਾ ਸੀ, ਇਸ ਲਈ ਸਭ ਕੁਝ ਜਾਣ ਕੇ ਨਿਸ਼ਚਾ ਧਾਰਨ ਕਰ ਲਿਆ। ਕਿਸੇ ਸ਼ਕ ਤੋਂ ਬਗੈਰ ਫਿਰ ਬਾਦਸ਼ਾਹ ਨੇ ਕਿਹਾ, "ਚੰਦੂ ਨੂੰ ਅਸੀਂ ਅਪਰਾਧੀ ਮੰਨ ਲਿਆ ਹੈ॥ ੧੩॥

ਹਮਰੇ ਸੀਸ ਦੋਸ਼ ਨਹਿਂ ਧਰੀਅਹਿ। ਕਿਮ ਦਰਗਾਹ ਨ ਬੈਰ ਸੰਭਰੀਅਹਿ।
ਇਹਾਂ ਨਿਬੇਰੋ ਬਦਲਾ ਸਾਰੇ। ਹਮ ਕੋ ਆਸ਼ਿਖ ਬਚਨ ਉਚਾਰੋ॥ ੧੪॥

ਸਾਡੇ ਸਿਰ ਕੋਈ ਦੋਸ਼ ਨਾ ਦੇਵੋ, ਦਰਗਾਹ ਵਿਚ ਕਿਸੇ ਪ੍ਰਕਾਰ ਦਾ ਵੈਰ ਨਾ ਸੰਭਾਲੋ। ਏਥੇ ਹੀ ਸਾਰੇ ਬਦਲੇ ਦਾ ਨਬੇੜਾ ਕਰ ਦੇਵੋ, ਸਾਨੂੰ ਸਿਖਿਆ ਦੇ ਬਚਨ ਕਹੋ॥ ੧੪॥

ਜੇ ਹਮਰੀ ਕੁਛ ਲਖਹੁ ਖੁਟਾਈ। ਤੌ ਹਮ ਕੌ ਦਿਹੁ ਦੰਡ ਬਨਾਈ।
ਨਾਂਹਿ ਤ ਜਾਂਹਿ ਅਵੱਗਜਾ ਕਰੀ। ਤਿਸ ਤੇ ਲਿਹੁ ਬਦਲਾ ਇਸ ਘਰੀ॥੧੫॥

ਜੇ ਸਾਡੀ ਕੋਈ ਖੋਟ ਸਮਝਦੇ ਹੋ, ਤਾਂ ਸਾਨੂੰ ਬਣਾ ਕੇ ਸਜ਼ਾ ਦੇਵੋ ਨਹੀਂ ਤਾਂ ਜਿਸ ਅਵੱਗਿਆ ਕੀਤੀ ਹੈ, ਉਸ ਪਾਸੋਂ ਇਸ ਸਮੇਂ ਬਦਲਾ ਲਵੋ॥ ੧੫॥

ਮਮ ਸਿਰ ਤੇ ਅਬਿ ਕਰਜ਼ ਉਤਾਰਹੁ। ਕਹੌ ਨਿਸੰਗ ਬਾਤਿ ਨਿਰਧਾਰਹੁ"।
ਗੁਰੂ ਕਹਜੋ 'ਬਲ ਪਾਇ ਤੁਮਾਰਾ। ਜੌ ਕਰਿ ਹੈ ਅਪਰਾਧ ਉਦਾਰਾ॥ ੧੬॥

ਮੇਰੇ ਸਿਰ ਤੋਂ ਹੁਣ ਕਰਜ਼ ਉਤਾਰ ਦੇਵੋ, ਜਿਹੜੀ ਵੀ ਦਿਲ ਦੀ ਗੱਲ ਹੈ, ਉਸ ਨੂੰ ਕਿਸੇ ਸ਼ੱਕ ਬਗੈਰ ਪ੍ਰਗਟ ਕਰੋ"। ਗੁਰੂ ਜੀ ਨੇ ਕਿਹਾ, "ਤੁਹਾਡੀ ਸ਼ਕਤੀ ਪਾ ਕੇ ਜੋ ਵੱਡਾ ਅਪਰਾਧ ਕਰਦਾ ਹੈ॥ ੧੬॥

ਤਿਸਕੇ ਫਲ ਭਾਗੀ ਤੁਮ ਅਹੋ। ਚਲਿ ਦਰਗਾਹ ਬਿਖੈ ਕਿਮ ਕਹੋ।
ਤਹਿਂ ਲੇਖਾ ਸਭਿ ਲੇਨਾ ਦੇਨਾ। ਹੋਤਿ ਸਭਿਨਿ ਕੋ ਕਿਮਹੁ ਮਿਟੇ ਨਾ॥੧੭॥

ਉਸ ਦੇ ਫਲ ਦੇ ਭਾਗੀ ਤੁਸੀਂ ਵੀ ਹੋ, ਦਰਗਾਹ ਵਿਚ ਚਲ ਕੇ ਕਿਵੇਂ ਕਹੋਗੇ। ਓਥੇ ਹਰ ਪ੍ਰਕਾਰ ਦਾ ਲੇਖਾ ਲੈਣਾ, ਦੇਣਾ ਹੈ ਇਹ ਲੇਖਾ ਸਭ ਨੂੰ ਦੇਣਾ ਪੈਣਾ ਹੈ, ਕਿਸੇ ਤਰ੍ਹਾਂ ਵੀ ਮਿਟ ਨਹੀਂ ਸਕਦਾ॥ ੧੭॥

ਨਿਰਬਲ ਬਲੀ ਰੰਕ ਕੈ ਗਊ। ਇਕ ਸਮ ਹੀ ਸਭਿ, ਬਿਖਮ ਨ ਕਾਊ"।
ਸੁਨਿ ਕਰਿ ਸ਼ਾਹੁ ਕਹਜੋ ਗੁਰੰ ਸਗ। 'ਹਮ ਨਹਿਂ ਜਾਨਜੋ ਛਲ ਇਸ ਢੰਗ॥੧੮॥

ਨਿਰਬਲ, ਬਲਵਾਨ, ਗ਼ਰੀਬ ਜਾਂ ਗਊ, ਓਥੇ ਸਭ ਇਕ ਸਮਾਨ ਹਨ, ਕੋਈ ਫਰਕ ਨਹੀਂ" ਇਹ ਸੁਣ ਕੇ ਬਾਦਸ਼ਾਹ ਨੇ ਗੁਰੂ ਜੀ ਨੂੰ ਕਿਹਾ, "ਮੈਂ ਨਹੀਂ ਸੀ ਜਾਣਦਾ ਕਿ ਮੇਰੇ ਨਾਲ ਇਸ ਤਰ੍ਹਾਂ ਛਲ ਕੀਤਾ ਜਾ ਰਿਹਾ ਹੈ॥ ੧੮॥

ਪੀਰ ਵਜ਼ੀਰ ਖਾਨ ਕੈ ਆਪਿ। ਸੁਧਿ ਦੀਨਸਿ ਜਿਮ ਕੀਨਸਿ ਪਾਪ।
ਸੁਨਿ ਕਰਿ ਮੈਂ ਅਬਿ ਹੋਯੋ ਨਜਾਰੋ। ਨਿਸ ਅਪਰਾਧੀ ਗਹਹੁ ਕਿ ਮਾਰੋ॥੧੯॥

ਪੀਰ ਸਾਈਂ ਮੀਆ ਮੀਰ, ਵਜ਼ੀਰ ਖਾਂ ਜਾਂ ਆਪ ਨੇ ਖ਼ਬਰ ਦਿੱਤੀ ਹੈ ਜਿਵੇਂ ਉਸ ਨੇ ਪਾਪ ਕੀਤਾ ਹੈ। ਇਹ ਸੁਣ ਕੇ ਮੈਂ ਹੈਰਾਨ ਹੋਇਆ ਹਾਂ, ਆਪਣੇ ਅਪਰਾਧੀ ਨੂੰ ਫੜੋ ਜਾਂ ਮਾਰੋ॥ ੧੯॥

ਹਮ ਸਹਾਇ ਜੇ ਇਸ ਕੀ ਕਰੈਂ। ਤੁਮ ਦਿਸ਼ਿ ਤੇ ਦੋਸ਼ਿਨ ਕੋ ਧਰੈਂ।
ਆਗਾ ਅਪਨਿ ਸੁਧਾਰਨਿ ਕਾਰਨ। ਮਿਲਹਿਂ ਨ ਹਮ ਇਸ ਕੀਨਿ ਉਚਾਰਨਿ॥੨੦॥

ਜੇ ਅਸੀਂ ਇਸ ਦੀ ਸਹਾਇਤਾ ਕਰਦੇ ਹੋਈਏ ਤਾਂ ਤੁਹਾਡੇ ਵਲੋਂ ਲਾਏ ਦੋਸ਼ਾਂ ਨੂੰ ਧਾਰਨ ਕਰੀਏ। ਅਸੀਂ ਆਪਣਾ ਅੱਗਾ ਸਵਾਰਨ ਦੀ ਖ਼ਾਤਰ, ਅਸੀਂ ਇਸ ਚੰਦੂ ਨਾਲ ਨਹੀਂ ਮਿਲਾਂਗੇ ਇਹ ਅਸੀਂ ਕਹਿ ਦਿੱਤਾ ਹੈ॥ ੨੦॥

'ਪਾਪ ਕਰੋਰਨਿ ਕੇ ਸਮ ਪਾਪ। ਕਹਯੋ ਪੀਰ ਨੇ ਮੁਝ ਸੋਂ ਆਪ।
ਜਿਸ ਤੇ ਗੋਰ ਧੂਮ ਨਿਕਸਾਵੈ। ਇਸ ਬਿਨ ਕੋ ਅਸ ਪਾਪ ਕਮਾਵੈ?॥੨੧॥

ਇਹ ਕਰੋੜਾਂ ਕਤਲਾਂ ਦੇ ਬਰਾਬਰ ਪਾਪ ਹੈ, ਮੈਨੂੰ ਪੀਰ ਮੀਆਂ ਮੀਰ ਨੇ ਵੀ ਕਿਹਾ ਹੈ ਤੇ ਆਪ ਵੀ ਸਮਝਾਇਆ ਹੈ। ਇਸ ਪਾਪ ਤੋਂ ਬਿਨਾਂ ਹੋਰ ਕਿਸੇ ਨੇ ਕੀ ਪਾਪ ਕਮਾਉਣਾ ਹੈ ਜਿਸ ਪਾਪ ਦੇ ਕੀਤਿਆਂ ਕਬਰ ਤੋਂ ਵੀ ਧੂੰਆਂ ਨਿਕਲਦਾ ਰਹਿੰਦਾ ਹੈ ਭਾਵ ਕਬਰਾਂ ਵਿਚ ਵੀ ਜੀਊੜਾ ਸੜਦਾ ਰਹਿੰਦਾ ਹੈ॥ ੨੧॥

ਮਮ ਮਨ ਮੈਂ ਹੁਇ ਤ੍ਰਾਸ ਘਨੇਰਾ। ਸੁਨ ਅਸ ਪਾਪ ਮੂਢ ਇਸ ਕੇਰਾ'॥
ਤਬਿ ਚੰਦੂ ਬੋਲਯੋ 'ਮਮ ਚਾਰੀ। ਕਿਨ ਕੀਨਸਿ ਤੁਮ ਨਿਕਟ ਉਚਾਰੀ?॥੨੨॥

ਇਸ ਮੂਰਖ ਦੇ ਪਾਪ ਬਾਰੇ ਸੁਣ ਕੇ, ਮੇਰਾ ਮਨ ਵੀ ਬਹੁਤ ਡਰਦਾ ਹੈ।" ਇਹ ਸੁਣ ਕੇ ਚੰਦੂ ਬੋਲਿਆ, "ਮੇਰੀ ਚੁਗਲੀ ਕਿਸ ਨੇ ਤੁਹਾਡੇ ਪਾਸ ਉਚਾਰਣ ਕੀਤੀ ਸੀ?॥ ੨੨॥

ਕਹੇ ਆਪ ਕੇ ਮੈਂ ਲੇ ਗਯੋ। ਕਿਤਿਕ ਦਿਵਸ ਮਹਿਂ ਦੁਖ ਉਪਜਯੋ।
ਜਿਸ ਤੇ ਤਜਾਗਯੋ ਤਿਹ ਠਾਂ ਤਨ ਕੋ। ਨਹਿਂ ਪੁਨ ਲਯੋ ਦੰਡ ਧਨ ਗਨ ਕੋ'॥੨੩॥

ਆਪ ਦੇ ਕਹਿਣ ਉਤੇ ਮੈਂ ਗੁਰੂ ਜੀ ਨੂੰ ਲੈ ਕੇ ਗਿਆ ਸੀ, ਕੁਝ ਦਿਨਾਂ ਬਾਅਦ ਉਹ ਬੀਮਾਰ ਹੋ ਗਏ, ਜਿਸ ਕਰਕੇ ਉਸ ਥਾਂ ਉਹ ਸਰੀਰ ਤਿਆਗ ਗਏ, ਮੈਂ ਬਾਅਦ ਕੋਈ ਵੀ ਧਨ ਜਾਂ ਡਨ ਨਹੀਂ ਲਿਆ ਹੈ"॥ ੨੩॥

ਸੁਨਤਿ ਸ਼ਾਹ ਨੇ ਗਿਰਾ ਉਚਾਰੀ। 'ਰਾਖਹਿ ਚੋਰ ਕਰੀ ਤੈਂ ਚਾਰੀ।
ਕਹਿ ਕੂਰੇ ਮਮ ਮਨ ਭਰਮਾਯਹੁ। ਤਿਨ ਸੋਂ ਅਧਿਕ ਬੈਰ ਉਪਜਾਯਹੁ॥੨੪॥

ਇਹ ਸੁਣ ਕੇ ਬਾਦਸ਼ਾਹ ਨੇ ਕਿਹਾ, "ਤੂੰ ਮੇਰੇ ਪਾਸ ਇਹ ਚੁਗਲੀ ਕੀਤੀ ਸੀ ਕਿ ਗੁਰੂ ਜੀ ਚੋਰ ਰਖਦੇ ਹਨ, ਝੂਠ ਬੋਲ ਕੇ ਮੇਰੇ ਮਨ ਨੂੰ ਭਰਮਾਇਆ, ਉਨ੍ਹਾਂ ਨਾਲ ਮੇਰਾ ਵੈਰ ਪੈਦਾ ਕੀਤਾ॥ ੨੪॥

ਆਰਫ ਕਾਮਲ ਸ਼ਕਤਿ ਬਿਸਾਲਾ। ਸੋ ਕਿਮ ਐਸੀ ਕਰਹਿ ਕੁਚਾਲਾ।
ਕਿਯ ਕੁਕਰਮ ਜਸ, ਤਸ ਦੁਖ ਭਰੈਂ। ਹਮਹਿ ਲਿਪਾਇਮਾਨ ਕਿਮ ਕਰੈਂ'॥੨੫॥

ਕਾਮਲ ਆਤਮ-ਗਿਆਨ, ਵਿਸ਼ਾਲ ਸ਼ਕਤੀ ਦੇ ਮਾਲਕ, ਅਜਿਹੇ ਮਹਾਂਪੁਰਸ਼ ਅਜਿਹਾ ਮਾੜਾ ਕੰਮ ਕਿਵੇਂ ਕਰ ਸਕਦੇ ਹਨ, ਜਿਵੇਂ ਕੁਕਰਮ ਕੀਤਾ ਹੈ ਤਿਵੇਂ ਦੁੱਖ ਭਰੋ, ਸਾਨੂੰ ਵਿਚ ਕਿਉਂ ਲਪੇਟਦਾ ਹੈਂ"॥ ੨੫॥

ਬਹੁਰ ਕੁਟਿਲ ਇਮ ਬਾਤਿ ਬਨਾਈ। 'ਕਹਿਤ ਦੇਸ਼ ਮਹਿਂ ਨਰ ਸਮੁਦਾਈ।
ਤਿਨ ਤੇ ਸੁਨਿ ਮੈਂ ਤੁਮਹਿ ਸੁਨਾਈ। ਲੇ ਆਇਸੁ ਕੋ ਲਿਯੇ ਬੁਲਾਈ'॥੨੬॥

ਚੰਦੂ ਨੇ ਕੁਟਲ ਚਾਲ ਚਲ ਕੇ ਇਹ ਗੱਲ ਬਣਾਈ, "ਦੇਸ਼ ਵਿਚ ਸਾਰੇ ਲੋਕ ਇਸ ਤਰ੍ਹਾਂ ਕਹਿੰਦੇ ਸਨ, ਉਨ੍ਹਾਂ ਤੋਂ ਸੁਣ. ਕੇ ਮੈਂ ਤੁਹਾਨੂੰ ਦੱਸਿਆ ਸੀ, ਆਪ ਜੀ ਦੀ ਆਗਿਆ ਲੈ ਕੇ ਉਨ੍ਹਾਂ ਨੂੰ ਬੁਲਾਇਆ ਸੀ"॥ ੨੬॥

**ਸੁਨਤਿ ਸ਼ਾਹੁ ਕੋਪਯੋ ਕਹਿ ਬਾਨੀ। 'ਰੇ ਮਤਿਮੰਦ ਨ ਸਕਹਿਂ ਪਛਾਨੀ।**
**ਸਰਬ ਜਗਤ ਦਰਸ਼ਨ ਕੋ ਜਾਵੈ। ਧਰਹਿ ਉਪਾਇਨ ਸੀਸ ਨਿਵਾਵੈ॥ ੨੭॥**

ਇਹ ਸੁਣ ਕੇ ਬਾਦਸ਼ਾਹ ਬਹੁਤ ਗੁੱਸੇ ਵਿਚ ਆ ਕੇ ਬੋਲਿਆ, "ਓਏ ਮੂਰਖ ਮੱਤ ਵਾਲੇ ਤੂੰ ਇਹ ਵੀ ਨਾ ਪਛਾਣ ਸਕਿਆ, ਸਾਰਾ ਜਗਤ ਦਰਸ਼ਨ ਨੂੰ ਜਾਂਦਾ ਸੀ ਤੇ ਉਪਹਾਰ ਭੇਟ ਕਰਕੇ ਸੀਸ ਨਿਵਾਉਂਦੇ ਸਨ॥ ੨੭॥

**ਰੋਪ ਅਸੰਭਵ ਦੋਸ਼ ਬਿਸਾਲਾ। ਸਤਿਗੁਰ ਕੇ ਸੰਗ ਕੀਨਿ ਕੁਚਾਲਾ।**
**ਅਬਿ ਲੌ ਛਲ ਕੀ ਰਚਿ ਚਤੁਰਾਈ। ਡਰਤਿ ਨਹੀਂ ਦ੍ਵੈ ਲੋਕ ਸਜ਼ਾਈ॥ ੨੮॥**

ਜਿਹੜੇ ਅਜਿਹਾ ਕੰਮ ਕਰ ਹੀ ਨਹੀਂ ਸਕਦੇ ਸਨ, ਉਨ੍ਹਾਂ ਤੇ ਤੂੰ ਏਡਾ ਵੱਡਾ ਦੋਸ਼ ਲਾਇਆ ਹੈ, ਤੂੰ ਸਤਿਗੁਰ ਜੀ ਨਾਲ ਬੜਾ ਮਾੜਾ ਵਿਹਾਰ ਕੀਤਾ ਹੈ। ਹੁਣ ਤਕ ਛਲ ਨੂੰ ਚਤਰਾਈ ਨਾਲ ਪੇਸ਼ ਕਰ ਰਿਹਾ ਹੈਂ, ਲੋਕ ਪਰਲੋਕ ਦੀ ਸਜ਼ਾ ਤੋਂ ਡਰਦਾ ਨਹੀਂ ਹੈਂ॥ ੨੮॥

**ਮਮ ਪ੍ਰਾਨਨਿ ਕੇ ਗੁਰ ਰਖਵਾਰੇ। ਪਰਤਿ ਬਿਘਨ ਗਨ ਸਗਲ ਨਿਵਾਰੇ।**
**ਤਿਨ ਕੇ ਸਾਥ ਬੈਰ ਤੈਂ ਬਾਂਧਾ। ਪ੍ਰਾਨ ਹਾਨ ਲੌ ਦੀਨਸਿ ਬਾਧਾ"॥ ੨੯॥**

ਮੇਰੇ ਪ੍ਰਾਣਾਂ ਦੇ ਗੁਰੂ ਜੀ ਰਖਵਾਲੇ ਹਨ, ਜਿਹੜੇ ਵੀ ਵਿਘਨ ਪੈਂਦੇ ਸੀ ਸਾਰੇ ਦੂਰ ਕੀਤੇ ਹਨ। ਉਨ੍ਹਾਂ ਦੇ ਨਾਲ ਤੂੰ ਵੈਰ ਪਾਇਆ ਹੈ, ਪ੍ਰਾਣ ਨਾਸ਼ ਕਰਨ ਦੀ ਪੀੜਾ ਦਿੱਤੀ ਹੈ"॥ ੨੯॥

**ਇਮ ਕਹਿ ਸਤਿਗੁਰੁ ਸੋਂ ਪੁਨ ਕਹਯੋ। 'ਇਹੁ ਅਪਰਾਧੀ ਨਿਰਨੈ ਲਹਯੋ।**
**ਕਰਹੁ ਸੰਭਾਰਨਿ ਬਦਲਾ ਲੀਜੈ। ਕਰਯੋ ਕੁਕਰਮ। ਤਥਾ ਫਲ ਦੀਜੈ॥ ੩੦॥**

ਇਸ ਤਰ੍ਹਾਂ ਕਹਿ ਕੇ ਫਿਰ ਸਤਿਗੁਰੂ ਜੀ ਨੂੰ ਕਿਹਾ, "ਇਹ ਅਪਰਾਧੀ ਸਾਬਤ ਹੋ ਗਿਆ ਹੈ, ਇਸ ਦੀ ਸੰਭਾਲ ਕਰੋ ਤੇ ਬਦਲਾ ਲਵੋ, ਜਿਸ ਤਰ੍ਹਾਂ ਦਾ ਇਸ ਕੁਕਰਮ ਕੀਤਾ ਹੈ ਓਹੋ ਜੇਹਾ ਇਸ ਨੂੰ ਫਲ ਦੇਵੋ॥ ੩੦॥

**ਮਿਹਰਵਾਨਗੀ ਮੋ ਪਰ ਧਰੀਹਿ। ਪੁਨਹਿ ਪ੍ਰਲੋਕ ਨ ਬੂਝਨ ਕਰੀਅਹਿ'।**
**ਸੁਨਿ ਸ੍ਰੀ ਹਰਗੋਬਿੰਦ ਬਿਚਾਰੇ। ਬਿਧੀਆ ਜੇਠਾ ਨਿਕਟਿ ਹਕਾਰੇ॥ ੩੧॥**

ਮੇਰੇ ਉਤੇ ਮਿਹਰਬਾਨੀ ਕਰੋ, ਫਿਰ ਪਰਲੋਕ ਵਿਚ ਮੈਥੋਂ ਨਾ ਪੁਛੀਏ।" ਇਹ ਸੁਣ ਕੇ ਗੁਰੂ ਜੀ ਵਿਚਾਰ ਕੀਤੀ ਤੇ ਬਿਧੀ ਚੰਦ ਅਤੇ ਭਾਈ ਜੇਠੇ ਨੂੰ ਆਪਣੇ ਪਾਸ ਬੁਲਾਇਆ॥ ੩੧॥

**ਕਹਯੋ 'ਗਹੋ ਅਬਿ ਦ੍ਰਿੜ੍ਹ ਗੁਰਦ੍ਰੋਹੀ। ਅਪਨੋ ਬੈਰ ਲੇਹੁ ਇਹੁ ਧ੍ਰੋਹੀ'।**
**ਸੁਨਤਿ ਸ਼ੀਘ੍ਰ ਹੀ ਗਹਿ ਦ੍ਵੈ ਬਾਹੂ। ਵਹਿਰ ਦੁਰਗ ਤੇ ਆਨਯੋ ਤਾਂਹੂ॥ ੩੨॥**

ਉਨ੍ਹਾਂ ਨੂੰ ਕਿਹਾ, "ਇਸ ਗੁਰੂ ਧ੍ਰੋਹੀ, ਨੂੰ ਹੁਣ ਚੰਗੀ ਤਰ੍ਹਾਂ ਕਾਬੂ ਕਰ ਲਵੋ ਇਸ ਧ੍ਰੋਹੀ ਪਾਸੋਂ ਆਪਣਾ ਵੈਰ ਲਵੋ।" ਇਹ ਸੁਣਦਿਆਂ ਹੀ ਭਾਈ ਬਿਧੀ ਚੰਦ ਅਤੇ ਭਾਈ ਜੇਠਾ ਨੇ ਚੰਦੂ ਦੀਆਂ ਬਾਹਾਂ ਬੰਨ੍ਹ ਲਈਆਂ ਤੇ ਕਿਲ੍ਹੇ ਵਿਚੋਂ ਬਾਹਰ ਲੈ ਆਏ॥ ੩੨॥

**ਖਰੋ ਕਰਯੋ ਸਿਰ ਪਾਗ ਉਤਾਰੀ। ਗਾਢੀ ਮੁਸ਼ਕਾਂ ਦੈ ਤਿਸ ਬਾਰੀ।**
**ਕੂਰ ਕੁਪੱਤਾ ਸੱਦ੍ਰਿਸ਼ ਕੁੱਤਾ। ਕਾਢਿ ਚਰਨ ਤੇ ਮਾਰਯੋ ਜੁੱਤਾ॥ ੩੩॥**

ਖੜਾ ਕਰਕੇ ਸਿਰ ਤੋਂ ਪੱਗ ਲਾਹ ਲਈ ਤੇ ਓਸੇ ਵੇਲੇ ਉਸ ਦੀਆਂ ਮੁਸ਼ਕਾਂ ਕਸ ਲਈਆਂ। ਝੂਠਾ, ਕੁਪੱਤਾ ਅਤੇ ਕੁੱਤੇ ਦਾ ਪੁੱਤਰ ਕਹਿ ਕੇ ਆਪਣੇ ਪੈਰਾਂ ਤੋਂ ਜੁਤੀ ਲਾਹ ਕੇ ਉਸ ਦੇ ਸਿਰ ਵਿਚ ਮਾਰੀ॥ ੩੩॥

ਜੇ ਉਮਰਾਵ ਸਹਾਇਕ ਹੁਤੇ। ਚਲਜੋ ਨ ਬਸਿ ਚਿੰਤਾ ਚਿਤ ਜੁਤੇ।
ਕਹੈਂ ਕਿਤਿਕ 'ਇਹ ਸ਼ਾਹੁ ਦਿਵਾਨ। ਕਿਮ ਜਾਟਨਿ ਗਹਿ ਲੀਨੋ ਪਾਨ ! ॥੩੪॥

ਜਿਹੜੇ ਅਮੀਰ ਵਜ਼ੀਰ ਉਸ ਦੇ ਸਹਾਇਕ ਸਨ, ਉਨ੍ਹਾਂ ਦਾ ਵੱਸ ਨਾ ਚਲਿਆ ਤੇ ਚਿੰਤਾ ਵਿਚ ਡੁੱਬ ਗਏ। ਕਈ ਕਹਿੰਦੇ ਸਨ, "ਇਹ ਬਾਦਸ਼ਾਹ ਦਾ ਦੀਵਾਨ ਹੈ, ਕਿਵੇਂ ਜਟਾਂ ਨੇ ਹੱਥਾਂ ਵਿਚ ਫੜ ਲਿਆ ਹੈ॥ ੩੪॥

ਭਈ ਸ਼ਾਹੁ ਕੀ ਖਫਗੀ ਕੈਸੇ?। ਜਿਸ ਤੇ ਕਰੀ ਦਸ਼ਾ ਇਸ ਐਸੇ'।
ਕੋ ਆਛੇ ਮਾਨੈ ਕੋ ਬੁਰੋ। ਨਰ ਸਮੁਦਾਇ ਆਨਿ ਕਰਿ ਜੁਰੋ॥ ੩੫॥

ਬਾਦਸ਼ਾਹ ਇਸ ਨਾਲ ਕਿਵੇਂ ਨਾਰਾਜ਼ ਹੋ ਗਿਆ ਹੈ, ਜਿਸ ਕਾਰਨ ਇਸ ਦੀ ਇਹ ਹਾਲਤ ਹੋਈ ਹੈ।" ਕੋਈ ਚੰਗਾ ਮੰਨਦਾ ਤੇ ਕੋਈ ਬੁਰਾ ਕਹਿੰਦਾ ਸੀ। ਬਹੁਤ ਮਨੁੱਖ ਆ ਕੇ ਇਕੱਠੇ ਹੋ ਗਏ॥ ੩੫॥

ਸ਼ਾਹੁ ਸੰਗ ਸਤਿਗੁਰੂ ਬਖਾਨਾ। 'ਅਬਿ ਹਮ ਡੇਰੇ ਕਰਹਿਂ ਪਯਾਨਾ।
ਜੋ ਅਪਰਾਧੀ ਬਡੋ ਹਮਾਰਾ। ਦੇ ਕਰਿ ਅਪਨੋ ਦੋਸ਼ ਉਤਾਰਾ' ॥ ੩੬॥

ਸਤਿਗੁਰੂ ਜੀ ਨੇ ਬਾਦਸ਼ਾਹ ਨੂੰ ਕਿਹਾ, "ਹੁਣ ਅਸੀਂ ਆਪਣੇ ਡੇਰੇ ਚਲਦੇ ਹਾਂ। ਜਿਹੜਾ ਸਾਡਾ ਵੱਡਾ ਅਪਰਾਧੀ ਹੈ, ਉਸ ਨੂੰ ਸਾਡੇ ਹਵਾਲੇ ਕਰਕੇ ਆਪਣਾ ਦੋਸ਼ ਦੂਰ ਕਰ ਲਿਆ ਹੈ" ॥ ੩੬॥

ਜਹਾਂਗੀਰ ਕਹਿ 'ਜਿਮ ਮਨ ਭਾਵੈ। ਕਰੋ ਆਪ, ਹਮ ਤਿਮ ਸੁਖ ਪਾਵੈ'।
ਖੁਸ਼ੀ ਦੀਨਿ ਉਠਿ ਬਾਹਰ ਆਏ। ਚਢੇ ਤੁਰੰਗ ਦੁਰਗ ਨਿਕਸਾਏ॥ ੩੭॥

ਇਹ ਸੁਣ ਕੇ ਜਹਾਂਗੀਰ ਨੇ ਕਿਹਾ, "ਜਿਵੇਂ ਮਨ ਭਾਵੇ ਉਸ ਤਰ੍ਹਾਂ ਕਰੋ ਅਸੀਂ ਉਸ ਤਰ੍ਹਾਂ ਹੀ ਸੁਖ ਪਾਵਾਂਗਾ। ਗੁਰੂ ਜੀ ਖ਼ੁਸ਼ੀ ਦੇ ਕੇ ਉਠ ਕੇ ਬਾਹਰ ਆ ਗਏ ਤੇ ਘੋੜੇ ਤੇ ਚੜ੍ਹ ਕੇ ਕਿਲ੍ਹੇ ਵਿਚੋਂ ਬਾਹਰ ਆ ਗਏ॥ ੩੭॥

ਪਿਖਿ ਜੇਠੇ ਕ ਕਹਜੋ ਰਿਸਾਇ। 'ਬਿਚ ਬਜਾਰ ਕੇ ਇਸ ਕੋ ਲਜਾਇ।
ਗੁਰ ਸਿੱਖਨ ਸੰਗ ਹੁਕਮ ਉਚਾਰੋ। ਪਨਹੀ ਪਾਂਚ ਪਾਂਚ ਇਸ ਮਾਰੋ॥ ੩੮॥

ਗੁਰੂ ਜੀ ਨੇ ਜੇਠੇ ਨੂੰ ਵੇਖ ਕੇ ਗੁੱਸੇ ਨਾਲ ਕਿਹਾ, "ਇਸ ਨੂੰ ਬਜ਼ਾਰ ਦੇ ਵਿਚ ਲਿਆਉ ਤੇ ਗੁਰਸਿੱਖਾਂ ਨੂੰ ਇਹ ਹੁਕਮ ਕਰੋ ਕਿ ਸਾਰੇ ਪੰਜ ਪੰਜ ਜੁਤੀਆਂ ਇਸ ਦੇ ਸਿਰ ਵਿਚ ਮਾਰਨ॥ ੩੮॥

ਜੂਤਨਿ ਕੀ ਬਰਖਾ ਸਿਰ ਹੋਵੈ। ਸਨੇ ਸਨੇ ਆਨਹੁ, ਸਭਿ ਜੋਵੈਂ'।
ਇਮ ਕਹਿ ਗੁਰੂ ਤੁਰੰਗ ਚਲਾਯੋ। ਪਾਛੇ ਜੇਠਾਦਿਕ ਸਮੁਦਾਯੋ॥ ੩੯॥

ਇਸ ਦੇ ਸਿਰ ਉਤੇ ਜੁਤੀਆਂ ਦੀ ਵਰਸ਼ਾ ਹੋਵੇ, ਹੌਲੀ-ਹੌਲੀ ਸਾਰੇ ਆਈ ਜਾਵੋ। ਇਹ ਕਹਿ ਕੇ ਗੁਰੂ ਜੀ ਨੇ ਘੋੜੇ ਨੂੰ ਹਿਕਿਆ ਉਨ੍ਹਾਂ ਦੇ ਪਿੱਛੇ ਜੇਠਾ ਆਦਿ ਸਿੱਖ ਇਕੱਠੇ ਹੋ ਕੇ ਆ ਰਹੇ ਸਨ॥ ੩੯॥

ਨਗਨ ਸੀਸ ਚੰਦੂ ਕੋ ਕਰਿ ਕੈ। ਡਾਰੀ ਖਾਕ ਮੁਸ਼ਟ ਭਰਿ ਭਰਿਕੈ।
ਹਾਥ ਬਿਖੈ ਪਨਹੀ ਗਹਿ ਲੀਨੇ। ਜਹਾਂ ਨਰਨ ਕੇ ਗਨ ਬਹੁ ਚੀਨੇ॥ ੪੦॥

ਚੰਦੂ ਦਾ ਸਿਰ ਨੰਗਾ ਕਰਕੇ, ਉਸ ਸਿਰ ਵਿਚ ਮਿੱਟੀ ਮੁੱਠੀਆਂ ਭਰ-ਭਰ ਕੇ ਪਾਈ। ਹੱਥ ਵਿਚ ਜੁਤੀਆਂ ਫੜ ਲਈਆਂ। ਜਿਥੇ ਮਨੁੱਖਾਂ ਦੇ ਇਕੱਠ ਵੇਖਦੇ ਸਨ॥ ੪੦॥

ਤਹਾਂ ਕਹੈਂ ਮੁਖ ਊਚ ਪੁਕਾਰਿ। 'ਇਹ ਗੁਰਦ੍ਰੋਹੀ ਕੈ ਸਿਰ ਮਾਰਿ।
ਜੋ ਸਤਿਗੁਰੁ ਕੋ ਸਿੱਖ ਕਹਾਵੈ। ਪਨਹੀ ਪੰਚ ਦੁਸ਼ਟ ਕੋ ਲਾਵੈ' ॥ ੪੧॥

ਓਥੇ ਜਾ ਕੇ ਮੁਖ ਨਾਲ ਉੱਚੀ ਦਿੱਤੀ ਕਹਿੰਦੇ ਸਨ, "ਇਸ ਗੁਰੂ ਧ੍ਰੋਹੀ ਦੇ ਸਿਰ ਵਿਚ ਛਿੱਤਰ ਮਾਰੋ। ਜਿਹੜਾ ਵੀ ਸਤਿਗੁਰੂ ਦਾ ਸਿੱਖ ਕਹਾਉਂਦਾ ਹੈ, ਉਹ ਇਸ ਦੁਸ਼ਟ ਦੇ ਸਿਰ ਵਿਚ ਪੰਜ ਛਿੱਤਰ ਮਾਰੇ॥ ੪੧॥

**ਜਬਿ ਸੰਗਤਿ ਮਹਿਂ ਸੁਧ ਅਸ ਪਾਈ। ਗਹਿ ਚੰਦੂ ਕੀ ਮੁਸ਼ਕ ਚਢਾਈ।**
**ਧਾਏ ਮਨਹੁ ਅਨੰਦ ਕੋ ਲੂਟਨਿ। ਗੁਰੁ ਦ੍ਰੋਹੀ ਕੇ ਸਿਰ ਕੋ ਕੂਟਨਿ॥ ੪੨॥**

ਜਦ ਸਿੱਖ ਸੰਗਤ ਨੂੰ ਇਸ ਬਾਰੇ ਪਤਾ ਲੱਗਾ ਕਿ ਚੰਦੂ ਨੂੰ ਫੜ ਕੇ ਉਸ ਦੀਆਂ ਮੁਸ਼ਕਾਂ ਕੱਸੀਆਂ ਹੋਈਆਂ ਹਨ ਤਾਂ ਉਹ ਇਸ ਤਰ੍ਹਾਂ ਭੱਜੇ ਆਉਂਦੇ ਸਨ ਜਿਵੇਂ ਅਨੰਦਮਈ ਮਜ਼ਾ ਲੁੱਟਣ ਆਏ ਹੋਣ। ਗੁਰੂ ਧ੍ਰੋਹੀ ਦੇ ਸਿਰ ਨੂੰ ਕੁੱਟਦੇ ਸਨ॥ ੪੨॥

**ਸ਼ਾਹੁ ਦਿਵਾਨ ਜਾਨਿ ਕੁਛ ਡਰੇਂ। ਪਨਹੀ ਹਾਥ ਛੁਪਾਵਨਿ ਕਰੈਂ।**
**ਦ੍ਰਿਸ਼ਟਿ ਬਚਾਇ ਕਿ ਹੋਹਿ ਪਿਛਾਰੀ। ਬਲ ਤੇ ਕਰਹਿਂ ਜੁਤ ਗਨ ਮਾਰੀ॥ ੪੩॥**

ਬਾਦਸ਼ਾਹ ਦਾ ਦੀਵਾਨ ਜਾਣ ਕੇ ਕਈ ਡਰਦੇ ਸਨ, ਉਹ ਜੁਤੀ ਆਪਣੇ ਪਿੱਛੇ ਛੁਪਾ ਲੈਂਦੇ ਸਨ ਤੇ ਅੱਖ ਬਚਾ ਕੇ ਪਿੱਛੇ ਹੋ ਕੇ ਬੜੇ ਜ਼ੋਰ ਨਾਲ ਜੁਤੀਆਂ ਮਾਰਦੇ ਸਨ॥ ੪੩॥

**ਆਇ ਚੌਂਪ ਤੇ ਹਰਖ ਕਰੰਤੇ। ਸਿਰ ਚੰਦੂ ਕੇ ਜੂਤ ਹਨੰਤੇ।**
**ਤਬਿ ਜੇਠੇ ਨੇ ਕਹਜੋ ਪੁਕਾਰੇ। 'ਇਸ ਤੇ ਕਹਾ ਤ੍ਰਾਸ ਅਬਿ ਧਾਰੇ॥ ੪੪॥**

ਬੜੇ ਚਾਅ ਨਾਲ ਆਉਂਦੇ ਸਨ ਤੇ ਬਹੁਤ ਪ੍ਰਸੰਨ ਹੁੰਦੇ ਸਨ ਤੇ ਚੰਦੂ ਦੇ ਸਿਰ ਵਿਚ ਜੁਤੀਆਂ ਮਾਰਦੇ ਸਨ। ਫਿਰ ਜੇਠੇ ਨੇ ਪੁਕਾਰ ਕੇ ਕਿਹਾ, "ਇਸ ਨਾਲ ਇਹ ਹੁਣ ਕੀ ਡਰ ਧਾਰਨ ਕਰੇਗਾ॥ ੪੪॥

**ਸਤਿਗੁਰੁ ਹੁਕਮ ਕਰਹੁ ਇਸ ਮਾਰੇ'। ਸਨੇ ਸਨੇ ਇਮ ਚਲ ਬਜ਼ਾਰੇ।**
**ਦੇਖਹਿਂ ਲੋਕ ਹਜ਼ਾਰੋਂ ਖਰੇ। ਪਹੁਚੇ ਸਿੱਖ ਮਾਰ ਸਿਰ ਕਰੇ॥ ੪੫॥**

ਸਤਿਗੁਰੂ ਜੀ ਦੇ ਹੁਕਮ ਨਾਲ ਇਸ ਨੂੰ ਮਾਰਦੇ ਹਨ"। ਹੌਲੀ-ਹੌਲੀ ਇਸ ਤਰ੍ਹਾਂ ਬਜ਼ਾਰ ਵਿਚ ਚਲੇ, ਹਜ਼ਾਰਾਂ ਲੋਕ ਖੜੇ ਹੋ ਕੇ ਵੇਖ ਰਹੇ ਸਨ। ਸਿੱਖ ਪਹੁੰਚ ਕੇ ਸਿਰ ਵਿਚ ਜੁਤੀਆਂ ਮਾਰਦੇ ਸਨ॥ ੪੫॥

**ਸ਼ਮਸ ਸੇਤ ਤਨ ਬੈਸ ਬਿਸਾਲਾ। ਪਰਹਿ ਮਾਰ ਨਹਿਂ ਰਹੈ ਸੰਭਾਲਾ।**
**ਪੁਰਿ ਕੀ ਨਾਰਿ ਅਰੂਢੀ ਊਚੇ। ਕੌਤਕ ਹੋਵਤਿ ਜਹਾ ਪਹੁਚੇ॥ ੪੬॥**

ਦਾੜ੍ਹੀ ਸਫੈਦ ਹੈ, ਸਰੀਰ ਬਹੁਤ ਬ੍ਰਿੱਧ ਹੋ ਗਿਆ ਹੈ, ਮਾਰ ਪੈਣ ਤੇ ਆਪਣੇ ਆਪ ਨੂੰ ਸੰਭਾਲ ਨਹੀਂ ਸਕਦਾ। ਨਗਰ ਦੀਆਂ ਇਸਤਰੀਆਂ ਉੱਚੇ ਸਥਾਨਾਂ ਤੇ ਚੜ੍ਹ ਕੇ, ਜਿਥੇ ਵੀ ਕੌਤਕ ਹੁੰਦਾ ਸੀ, ਓਥੇ ਹੀ ਪਹੁੰਚ ਜਾਂਦੀਆਂ ਸਨ॥ ੪੬॥

**ਕਰਤਿ ਬਿਲੋਕਨ ਨਰ ਗਨ ਨਾਰੀ। ਕੋ ਮਾਰਹਿ ਕੋ ਦੇਵਤਿ ਗਾਰੀ।**
**ਕੋ ਮੁਖ ਊਪਰ ਜੂਤ ਬਜਾਵੈ। ਕੋ ਭਰਿ ਮੁਸ਼ਟ ਖਾਕ ਕੀ ਪਾਵੈ॥ ੪੭॥**

ਬਹੁਤ ਨਰ ਨਾਰੀਆਂ ਵੇਖ ਰਹੇ ਸਨ, ਕੋਈ ਛਿੱਤਰ ਮਾਰਦਾ ਸੀ ਤੇ ਕੋਈ ਗਾਲੀਆਂ ਕੱਢਦਾ ਸੀ। ਕੋਈ ਮੂੰਹ ਉਤੇ ਹੀ ਜੁਤੀਆਂ ਮਾਰ ਦਿੰਦਾ ਸੀ, ਕੋਈ ਮਿੱਟੀ ਦੀ ਮੁੱਠੀ ਭਰ ਕੇ ਸਿਰ ਵਿਚ ਪਾ ਦਿੰਦਾ ਸੀ॥ ੪੭॥

**ਮੁਸ਼ਕਾਂ ਦੇ ਕਰਿ ਪਗੀਆ ਸਾਥ। ਪੀਛੇ ਗਹੀ ਸੁ ਜੇਠੇ ਹਾਥ।**
**ਆਗੇ ਕਰਜੋ ਚਲਤਿ ਪੁਰਿ ਮਾਂਹੀ। ਭਰਜੋ ਧੂਰ ਪਰਖਜੋ ਨਹਿਂ ਜਾਹੀ॥ ੪੮॥**

ਪੱਗ ਨਾਲ ਮੁਸ਼ਕਾਂ ਕੱਸ ਕੇ ਭਾਈ ਜੇਠੇ ਨੇ ਪਿੱਛੇ ਹੱਥ ਵਿਚ ਪੱਗ ਫੜੀ ਹੋਈ ਸੀ। ਨਗਰ ਵਿਚ ਉਸ ਨੂੰ ਅੱਗੇ ਤੋਰਿਆ ਗਿਆ। ਮਿੱਟੀ ਘੱਟੇ ਨਾਲ ਚਿਹਰਾ ਭਰ ਗਿਆ ਸੀ ਤੇ ਪਹਿਚਾਣ ਨਹੀਂ ਸੀ ਹੋ ਰਹੀ॥ ੪੮॥

ਦੌਰਿ ਦੌਰਿ ਬਾਲਕ ਗਨ ਆਵੈਂ। ਅੰਜੁਲ ਭਰਹਿਂ ਖਾਕ ਕੇ ਪਾਵੈਂ।
'ਇਹ ਭਰੂਵਾ ਗੁਰੁਦ੍ਰੋਹੀ ਮਹਾਂ'। ਜਾਹਿਂ ਪ੍ਰਵਾਰਤਿ ਬਹੁ ਜਹਿਂ ਕਹਾਂ॥ ੪੯॥

ਦੌੜ-ਦੌੜ ਕੇ ਬਾਲਕ ਆਉਂਦੇ ਸਨ, ਉਹ ਮਿਟੀ ਦੇ ਬੁਕ ਭਰ ਭਰ ਕੇ ਪਾਉਂਦੇ ਸਨ, "ਇਹ ਭੜੂਆ ਮਹਾਂ ਗੁਰੂ ਧ੍ਰੋਹੀ ਹੈ", ਉਸ ਨੂੰ ਜਿਥੇ ਕਿਥੇ ਬਹੁਤ ਮਨੁੱਖ ਘੇਰੀ ਲਈ ਜਾ ਰਹੇ ਹਨ॥ ੪੯॥

'ਹਤਨਿ ਪਵਿੱਤ੍ਰ' ਕਹਿਹ ਨਰ ਕੋਈ। 'ਇਹ ਗੁਰੁਦ੍ਰੋਹੀ ਦੋਖ ਨ ਕੋਈ'।
ਇਸ ਪ੍ਰਕਾਰ ਮਾਰਤਿ ਲੇ ਗਏ। ਡੇਰੇ ਬਿਖੈ ਪਹੁਚਤਿ ਭਏ॥ ੫੦॥

ਕਈ ਲੋਕ ਤਾਂ ਮਾਰਨਾ ਪਵਿੱਤਰ ਕਹਿ ਰਹੇ ਸਨ, "ਇਸ ਗੁਰ ਧ੍ਰੋਹੀ ਨੂੰ ਮਾਰਨ ਵਿਚ ਕੋਈ ਪਾਪ ਨਹੀਂ ਹੈ। ਇਸ ਪ੍ਰਕਾਰ ਮਾਰਦੇ ਲੈ ਗਏ ਅਤੇ ਆਪਣੇ ਡੇਰੇ ਵਿਖੇ ਪਹੁੰਚ ਗਏ॥ ੫੦॥

*ਪੰਜਵੀਂ ਰਾਸ ਦਾ ਤੀਸਰਾ ਅਧਿਆਇ ਸਮਾਪਤ ਹੋਇਆ॥ ੩॥*

## ਅਧਿਆਇ ਚੌਥਾ

### ਸ੍ਰੀ ਅੰਮ੍ਰਿਤਸਰ ਸੁੱਖਸਾਂਦ ਦੀ ਖਬਰ ਭੇਜੀ

*ਦੋਹਰਾ-* 'ਸ੍ਰੀ ਗੁਰੁ ਹਰਿ ਗੋਬਿੰਦ ਜੀ ਜਸ ਬਿਸਾਲ ਕੋ ਪਾਇ।
ਲਿਯੋ ਬੈਰ ਪਿਤ ਕੋ ਭਲੇ ਗਹਜੋ ਦੁਸ਼ਟ ਦੁਖਦਾਇ॥ ੧॥

ਦਿੱਲੀ ਦੇ ਲੋਕ ਆਪਸ ਵਿਚ ਕਹਿੰਦੇ ਸਨ, "ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਵਿਸ਼ਾਲ ਜੱਸ ਪ੍ਰਾਪਤ ਕੀਤਾ ਹੈ। ਆਪਣੇ ਪਿਤਾ ਜੀ ਦਾ ਵੈਰ ਲਿਆ ਹੈ, ਦੁਸ਼ਟ ਅਤੇ ਦੁਖਦਾਇਕ ਚੰਦੂ ਨੂੰ ਚੰਗੀ ਤਰ੍ਹਾਂ ਫੜ ਲਿਆ ਹੈ॥ ੧॥

*ਚੌਪਈ-* ਬਡ ਅਪਰਾਧ ਕਰਜੋ ਜਿਨ ਜੈਸੇ। ਦਈ ਸਜ਼ਾਇ ਦੀਰਘਾ ਤੈਸੇ।
ਇਮ ਹੋਏ ਬਿਨ ਜੇ ਮਰਿ ਜਾਤੋ। ਕਰਤਿ ਕਲੰਕਤਿ ਜਸ ਅਵਦਾਤੋ॥੨॥

ਜਿਵੇਂ ਉਸ ਨੇ ਵੱਡਾ ਅਪਰਾਧ ਕੀਤਾ ਸੀ, ਉਸ ਤਰ੍ਹਾਂ ਹੀ ਉਸ ਨੂੰ ਵੱਡੀ ਸਜ਼ਾ ਦਿੱਤੀ ਹੈ। ਜੇ ਉਹ ਇਸ ਤਰ੍ਹਾਂ ਕਰਨ ਤੋਂ ਬਗੈਰ ਮਰ ਜਾਂਦਾ ਤਾਂ ਗੁਰੂ ਜੀ ਦੇ ਉੱਜਲ ਜੱਸ ਨੂੰ ਕਲੰਕਤ ਕਰਦਾ"॥ ੨॥

ਲਿਯੋ ਨ ਗਯੋ ਬੈਰ ਪਿਤ ਕੇਰਾ। ਕਜੋਂ ਸੁਤ ਜਨਮਜੋ ਮੰਦ ਬਡੇਰਾ।
ਗੁਰੂ ਅਵੱਗਜਕ ਥਿਰਤਾ ਪਾਵੈ। ਮਹਾਂ ਪਾਤਕੀ ਪਾਪ ਕਮਾਵੈ॥ ੩॥

ਉਸ ਕਲੰਕ ਦਾ ਰੂਪ ਅੱਗੇ ਇਸ ਤਰ੍ਹਾਂ ਦੱਸਦੇ ਹਨ, "ਪਿਤਾ ਜੀ ਦਾ ਵੈਰ ਲਿਆ ਨਾ ਗਿਆ, ਕਿਉਂ ਐਡਾ ਮਾੜਾ ਪੁੱਤ ਜੰਮਿਆ। ਗੁਰੂ ਦੀ ਅਵੱਗਿਆ ਦੀ ਸਥਿਰਤਾ ਪਾਉਂਦਾ ਹੈ, ਮਹਾਂ ਪਾਪੀ ਪਾਪ ਕਮਾਉਂਦੇ ਹਨ॥ ੩॥

ਸਤਿਗਰ ਸੁਤ ਅਰੁ ਸੰਗਤਿ ਕੇਰਾ। ਕਹਿਂ ਅਪਵਾਦ ਅਜਾਨ ਬਡੇਰਾ।
ਸ੍ਰੀ ਹਰਿਗੋਬਿੰਦ ਅਬਿ ਸਭਿ ਕੇਰੀ। ਰਾਖਿ ਲਈ ਪਤ ਲਾਜ ਘਨੇਰੀ॥੪॥

ਸਤਿਗੁਰੂ ਪੁੱਤਰ ਅਤੇ ਸੰਗਤ ਦਾ ਵੱਡੇ ਅਣਜਾਨ ਮੂਰਖ ਇਸ ਤਰ੍ਹਾਂ ਦੇ ਬੇਅਦਬੀ ਭਰੇ ਵਾਕਾਂ ਵਿਚ ਸਤਿਗੁਰੂ ਜੀ ਦੀ ਨਿੰਦਾ ਕਰਦੇ। ਸ੍ਰੀ ਹਰਿਗੋਬਿੰਦ ਸਾਹਿਬ ਜੀ ਨੇ ਹੁਣ ਸਾਰਿਆਂ ਦੀ ਪੱਤ ਅਤੇ ਲਾਜ ਰੱਖ ਲਈ ਹੈ॥ ੪॥

ਉਪਜਨਿ ਤਿਨ ਕੋ ਧੰਨ ਮਹਾਨਾ। ਕਰਜੋ ਕਾਜ ਛਤ੍ਰੀਨਿ ਸੁਜਾਨਾ।
ਦਾਵੇ ਦਾਰ ਰਿਦਾ ਅਸ ਜਿਨਕੋ। ਆਯੁਧ ਧਰਨਿ ਧੰਨ ਹੈ ਤਿਨ ਕੋ॥ ੫॥

ਸਤਿਗੁਰੂ ਜੀ ਦੀ ਬੜੀ ਸ਼ਲਾਘਾ ਕਰਦੇ ਸਨ ਕਿ ਧੰਨ ਹਨ, ਜਿਨ੍ਹਾਂ ਨੇ ਚਤੁਰ ਖੱਤਰੀਆਂ ਵਾਲਾ ਕਾਰਜ ਕੀਤਾ ਹੈ। ਜਿਨ੍ਹਾਂ ਦਾ ਇਸ ਤਰ੍ਹਾਂ ਪੱਕਾ ਦਾਈਏ ਵਾਲਾ ਹਿਰਦਾ ਹੈ, ਉਨ੍ਹਾਂ ਦਾ ਸ਼ਸਤਰ ਧਾਰਨ ਕਰਨਾ ਧੰਨ ਹੈ॥ ੫॥

ਪੂਰਬ ਸੰਤ ਰੂਪ ਗੁਰ ਅਹੇ। ਤਿਨ ਕੋ ਛਿਮਾ ਕਰਨਿ ਹੀ ਚਹੇ।
ਇਹ ਬਡ ਬੀਰ ਸੁ ਬਾਹੁ ਬਿਸਾਲਾ। ਬਸਹਿ ਬੀਰ ਰਸ ਜਹਾਂ ਸੁਖਾਲਾ॥ ੬॥

ਪਹਿਲੇ ਸਾਰੇ ਗੁਰੂ ਸਾਹਿਬਾਨ ਸੰਤ ਰੂਪ ਹੋਏ ਹਨ, ਉਨ੍ਹਾਂ ਨੂੰ ਦੁਖ ਸੁਖ ਸਹਾਰਨ ਵਾਲੀ ਬ੍ਰਿਤੀ ਧਾਰਨੀ ਬਣਦੀ ਸੀ। ਇਹ ਵੱਡੇ ਸੂਰਮੇ ਵੱਡੀਆਂ ਬਾਹਾਂ ਵਾਲੇ ਹਨ, ਜਿਥੇ ਬੀਰ ਰਸ ਬਹੁਤ ਸੌਖਾ ਵੱਸਦਾ ਹੈ॥ ੬॥

ਮਨਹੁ ਸੂਰਤਾ ਰੂਪ ਸੁਹਾਵੈ। ਦਰਸ਼ਨ ਤੇ ਉਤਸਾਹੁ ਬਧਾਵੈ।
ਸਤਿਗੁਰੁ ਪਿਤ ਕੋ ਸ਼ੱਤ੍ਰੂ ਚੰਦੂ। ਜਿਨ ਕੀਨਸਿ ਅਪਰਾਧ ਬਿਲੰਦੂ॥ ੭॥

ਮਾਨੋ ਸੂਰਮਤਾਈ ਦਾ ਸਰੂਪ ਸ਼ੋਭ ਰਿਹਾ ਹੈ, ਦਰਸ਼ਨ ਦੇ ਕੇ ਹੋਰ ਉਤਸ਼ਾਹ ਵਧਾਉਂਦੇ ਹਨ। ਸਤਿਗੁਰੂ ਜੀ ਦੇ ਪਿਤਾ ਜੀ ਦਾ ਚੰਦੂ ਵੈਰੀ ਸੀ, ਜਿਸ ਨੇ ਬਹੁਤ ਵੱਡਾ ਅਪਰਾਧ ਕੀਤਾ॥ ੭॥

ਪੁਰਿ ਮਹਿਂ ਫੇਰਜੋ ਕਰਿ ਅਸ ਹਾਲਾ। ਇਹ ਸ਼ੁਭ ਕਾਰਜ ਕੀਨਿ ਬਿਸਾਲਾ'।
ਇਮ ਦਿੱਲੀ ਪੁਰਿ ਬਿਖੈ ਬ੍ਰਿਤੰਤ। ਕਹਤਿ ਪਰਸਪਰ ਲੋਕ ਮਿਲੰਤਿ॥ ੮॥

ਉਸ ਦੁਸ਼ਟ ਨੂੰ ਨਗਰ ਵਿਚ ਅਜਿਹਾ ਹਾਲ ਕਰਕੇ ਫੇਰਿਆ ਹੈ, ਇਹ ਬਹੁਤ ਚੰਗਾ ਸ਼ੁਭ ਕਾਰਜ ਕੀਤਾ ਹੈ।'' ਇਸ ਤਰ੍ਹਾਂ ਦਿੱਲੀ ਨਗਰ ਦੇ ਲੋਕ ਕਹਿੰਦੇ ਸਨ, ਆਪਸ ਵਿਚ ਮਿਲ ਕੇ ਸਾਰੇ ਲੋਕ ਗੱਲਾਂ ਕਰਦੇ ਸਨ॥ ੮॥

'ਹੁਤੋ ਪਕਰਨੋ ਕਠਨ ਮਹਾਨ। ਸ਼ਾਹ ਅਗਾਰੀ ਵਧਜੋ ਦਿਵਾਨ।
ਸਭਿ ਉਮਰਾਵ ਸਹਾਇਕ ਜਾਂਹੀ। ਬ੍ਰਿੰਦ ਦਰਬ ਕਿਛੁ ਗਿਨਤੀ ਨਾਂਹੀ॥ ੯॥

''ਉਸ ਨੂੰ ਫੜਨਾ ਮਹਾਨ ਕਠਨ ਸੀ, ਬਾਦਸ਼ਾਹ ਦੇ ਸਾਹਮਣੇ ਦੀਵਾਨ ਬਹੁਤ ਤਾਕਤ ਫੜ ਗਿਆ ਸੀ, ਸਾਰੇ ਅਮੀਰ ਵਜ਼ੀਰ ਉਸ ਦੇ ਸਹਾਇਕ ਸਨ, ਬਹੁਤ ਧਨ ਦੇਣਾ ਉਸ ਵਾਸਤੇ ਕਿਸੇ ਗਿਣਤੀ ਵਿਚ ਨਹੀਂ ਸੀ॥ ੯॥

ਸਗਲ ਜਗਤ ਪਰ ਹੁਕਮ ਕਰੰਤਾ। ਹਤਹਿ ਚਹਿਤਿ ਚਿਤ ਕੈ ਬਖ਼ਸ਼ੰਤਾ।
ਰਿਸ਼ਵਤ ਦੇ ਸਭਿ ਕੋ ਅਪਨਾਵਤਿ। ਕੋ ਚਾਰੀ ਕੋ ਕਰਨਿ ਨ ਪਾਵਤਿ॥੧੦॥

ਸਾਰੇ ਜਗਤ ਤੇ ਉਸ ਦਾ ਹੁਕਮ ਚਲਦਾ ਸੀ, ਜਿਵੇਂ ਚਿੱਤ ਵਿਚ ਚਾਹੁੰਦਾ ਸੀ ਉਸ ਤਰ੍ਹਾਂ ਹੀ ਕਿਸੇ ਨੂੰ ਮਾਰ ਦਿੰਦਾ ਸੀ ਤੇ ਕਿਸੇ ਨੂੰ ਬਖਸ਼ ਦਿੰਦਾ ਸੀ। ਰਿਸ਼ਵਤ ਦੇ ਕੇ ਸਾਰਿਆਂ ਨੂੰ ਆਪਣੇ ਬਣਾ ਲੈਂਦਾ ਸੀ, ਕੋਈ ਵੀ ਸ਼ਿਕਾਇਤ ਕਰਨ ਦਾ ਮੌਕਾ ਹੀ ਨਹੀਂ ਸੀ ਪਾਉਂਦਾ॥ ੧੦॥

ਬਿਨ ਸ੍ਰੀ ਹਰਿ ਗੋਵਿੰਦ ਵਿਸ਼ੇਖ। ਕੌਨ ਸਕੈ ਇਸ ਕੀ ਦਿਸ਼ਿ ਦੇਖਿ।
ਪਾਤਸ਼ਾਹ ਨੇ ਕਮ ਪਕਰਾਯੋ। ਹੁਤੋ ਪੁਰਾਤਨ ਮੁੱਖਜ ਬਨਾਯੋ'॥ ੧੧॥

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਤੋਂ ਬਗ਼ੈਰ ਇਸ ਵਲ ਕੌਣ ਵੇਖ ਸਕਦਾ ਸੀ। ਬਾਦਸ਼ਾਹ ਨੇ ਕਿਵੇਂ ਪਕੜਾਇਆ, ਜਿਸ ਨੂੰ ਕਾਫੀ ਦੇਰ ਤੋਂ ਮੁਖੀਆ ਬਣਾਇਆ ਸੀ''॥ ੧੧॥

ਮਿਲਿ ਮਿਲਿ ਲੋਕ ਕਰਹਿਂ ਇਮ ਬਾਤ। ਪੁਰਿ ਮਹਿਂ ਘਰ ਘਰ ਚੰਦੁ ਬ੍ਰਿਤਾਂਤ।
ਸੁਨਤਿ ਸੁਜਸ ਗੁਰ ਆਵਤਿ ਡੇਰੇ। ਬੰਦਨ ਕਰਹਿਂ ਸਿੱਖ ਹੁਇ ਨੇਰੇ॥ ੧੨॥

ਲੋਕ ਮਿਲ ਮਿਲ ਕੇ ਇਸ ਤਰ੍ਹਾਂ ਗੱਲਾਂ ਕਰਦੇ ਸਨ, ਸ਼ਹਿਰ ਵਿਚ ਘਰ-ਘਰ ਵਿਚ ਚੰਦੂ ਦਾ ਬ੍ਰਿਤਾਂਤ ਚਲਦਾ ਸੀ। ਗੁਰੂ ਜੀ ਦਾ ਸ੍ਰੇਸ਼ਟ ਜੱਸ ਸੁਣ ਕੇ ਉਨ੍ਹਾਂ ਦੇ ਡੇਰੇ ਆਉਂਦੇ ਸਨ, ਬੰਦਨਾ ਕਰਕੇ ਸਿੱਖ ਗੁਰੂ ਜੀ ਦੇ ਪਾਸ ਜਾਂਦੇ ਸਨ॥ ੧੨॥

**ਆਇ ਬਿਰਾਜੇ ਨਿਜ ਇਸਥਾਨ। ਸ੍ਰੀ ਸਤਿਗੁਰੂ ਰੂਪ ਭਗਵਾਨ।**
**ਪਠਜੋ ਹੁਤੋ ਇਕ ਨਰ ਬਡ ਭੋਰ। ਚਮੂੰ ਸਮੇਤ ਬ੍ਰਿਧ ਕੀ ਓਰ॥ ੧੩॥**

ਇਸ ਥਾਂ ਆ ਕੇ ਬਿਰਾਜ ਗਏ ਹਨ, ਸ੍ਰੀ ਸਤਿਗੁਰੂ ਜੀ ਭਗਵਾਨ ਦਾ ਰੂਪ ਹਨ। ਇਕ ਮਨੁੱਖ ਨੂੰ ਸਵੇਰੇ ਸਵੱਖਤੇ ਸੈਨਾ ਅਤੇ ਬਾਬਾ ਬੁੱਢਾ ਜੀ ਵਲ ਭੇਜਿਆ ਸੀ॥ ੧੩॥

**'ਹਮ ਪਹੁਚੇ ਪੁਰਿ ਮਹਿਂ ਅਬਿ ਆਇ। ਤੁਮ ਭੀ ਮਿਲਹੁ ਮੋਦ ਉਪਜਾਇ'।**
**ਬ੍ਰਿਧ ਕੇ ਸਹਤ ਚਮੂੰ ਭਟ ਹਰਖੇ। ਪਾਇ ਜ਼ੀਨ ਹਯਪਰ ਤੰਗ ਕਰਖੇ॥ ੧੪॥**

ਉਸ ਮਨੁੱਖ ਨੂੰ ਕਿਹਾ ਸੀ, "ਅਸੀਂ ਹੁਣ ਨਗਰ ਵਿਚ ਆ ਪਹੁੰਚੇ ਹਾਂ, ਤੁਸੀ ਪ੍ਰਸੰਨ ਹੋ ਕੇ ਸਾਨੂੰ ਆ ਕੇ ਮਿਲੋ।" ਇਹ ਸੁਣ ਕੇ ਬਾਬਾ ਬੁੱਢਾ ਜੀ ਸਮੇਤ ਸਾਰੇ ਸੂਰਮੇ ਬਹੁਤ ਪ੍ਰਸੰਨ ਹੋਏ। ਉਸੇ ਵੇਲੇ ਉਨ੍ਹਾਂ ਘੋੜਿਆਂ ਤੇ ਕਾਠੀਆਂ ਪਾ ਕੇ ਤੰਗ ਕੱਸ ਲਏ॥ ੧੪॥

**ਚਢਿ ਧੌਂਸਾ ਦੇ ਕਰਿ ਸਭਿ ਸੈਨ। ਸਤਿਗੁਰ ਆਇ ਬਿਲੋਕੇ ਨੈਨ।**
**ਸ਼ਾਹੁ ਨਿਕਟ ਤੇ ਜਬਿ ਚਲਿ ਆਏ। ਤਬਿ ਹੀ ਬ੍ਰਿਧ ਜੁਤਿ ਭਟ ਸਮੁਦਾਏ॥੧੫॥**

ਸਾਰੀ ਸੈਨਾ ਘੋੜਿਆਂ ਤੇ ਚੜ੍ਹ ਕੇ ਨਗਾਰੇ ਵਜਾਉਂਦੀ ਆਈ ਤੇ ਆ ਕੇ ਗੁਰੂ ਜੀ ਦੇ ਦਰਸ਼ਨ ਕੀਤੇ। ਜਦ ਦੇ ਗੁਰੂ ਜੀ ਬਾਦਸ਼ਾਹ ਪਾਸੋਂ ਆਏ ਸਨ ਤਦ ਹੀ ਬਾਬਾ ਬੁੱਢਾ ਜੀ ਅਤੇ ਸਾਰੇ ਸੂਰਮੇ॥ ੧੫॥

**ਪਦ ਅਰਬਿੰਦਨਿ ਬੰਦਨ ਕਰਿਕੈ। ਦਰਸ ਬਿਲੋਕਤਿ ਆਨੰਦ ਧਰਿਕੈ।**
**ਬ੍ਰਿਧ ਜੁਤ ਸਭਿ ਸਨਮਾਨ ਬਿਠਾਏ। ਇਤਨੇ ਮਹਿਂ ਚੰਦੂ ਕਹੁ ਲਜਾਏ॥੧੬॥**

ਚਰਨਕੰਵਲਾਂ ਤੇ ਬੰਦਨਾ ਕਰਕੇ ਬੜਾ ਆਨੰਦ ਧਾਰ ਕੇ ਦਰਸ਼ਨ ਕਰਦੇ ਹਨ, ਗੁਰੂ ਜੀ ਨੇ ਬਾਬਾ ਬੁੱਢਾ ਜੀ ਸਮੇਤ ਸਾਰਿਆਂ ਨੂੰ ਬਹੁਤ ਸਨਮਾਨ ਸਹਿਤ ਬਿਠਾਇਆ। ਏਨੇ ਵਿਚ ਚੰਦੂ ਨੂੰ ਲੈ ਆਏ॥ ੧੬॥

**ਗੁਰ ਪ੍ਰਯੰਕ ਪਰ ਥਿਰੇ ਨਿਹਾਰਹਿਂ। ਬਾਰ ਬਾਰ ਨਰ ਪਨਹੀ ਮਾਰਹਿਂ।**
**ਖਾਕ ਸੀਸ ਅਰੁ ਮੁਖ ਪਰ ਡਾਰੀ। ਸੂਜਯੋ ਸਿਰ ਪਨਹੀ ਗਨ ਮਾਰੀ॥ ੧੭॥**

ਗੁਰੂ ਜੀ ਪਲੰਘ ਤੇ ਬੈਠੇ ਵੇਖ ਰਹੇ ਸਨ, ਵਾਰ-ਵਾਰ ਲੋਕ ਜੁੱਤੀਆਂ ਮਾਰ ਰਹੇ ਸਨ, ਮਿੱਟੀ ਸਿਰ ਅਤੇ ਮੂੰਹ ਤੇ ਪਾਉਂਦੇ ਸਨ, ਬਹੁਤ ਜੁੱਤੀਆਂ ਵੱਜਣ ਕਾਰਨ ਸਿਰ ਸੁਜ ਗਿਆ ਸੀ॥ ੧੭॥

**ਮੁਸ਼ਕੈਂ ਬਾਂਧੀ ਪਗਿਯਾ ਸਾਥ। ਜੇਠੇ ਗਹਿ ਰਾਖਯੋ ਨਿਜ ਹਾਥ।**
**ਬਡ ਜੈਕਾਰ ਸ਼ਬਦ ਤਬਿ ਭਯੋ। 'ਧੰਨ ਗੁਰੂ ਬਡ ਰਿਪੁ ਗਹਿ ਲਯੋ'॥ ੧੮॥**

ਪੱਗ ਦੇ ਨਾਲ ਮੁਸ਼ਕਾਂ ਬੰਨ੍ਹੀਆਂ ਹੋਈਆਂ ਸਨ, ਜੇਠੇ ਨੇ ਆਪਣੇ ਹੱਥ ਵਿਚ ਫੜਿਆ ਹੋਇਆ ਸੀ, ਫਿਰ ਵੱਡੇ ਜੈਕਾਰੇ ਦਾ ਸ਼ਬਦ ਹੋਇਆ, "ਧੰਨ ਗੁਰੂ ਜੀ, ਜਿਨ੍ਹਾਂ ਵੱਡਾ ਵੈਰੀ ਫੜ ਲਿਆ ਹੈ"॥ ੧੮॥

**ਸ੍ਰੀ ਹਰਿ ਗੋਬਿੰਦ ਊਚ ਉਚਾਰਾ। 'ਇਹ ਕੂਕਰ ਹੈ ਭਉਂਕਨ ਹਾਰਾ।**
**ਜਹਾਂ ਤੁਰੰਗ ਸਮੂਹ ਪਛਾਰੀ। ਇਕ ਲਕਰੀ ਤਹਿਂ ਗਾਡਹੁ ਭਾਰੀ॥ ੧੯॥**

ਸ੍ਰੀ ਹਰਿਗੋਬਿੰਦ ਨੇ ਉੱਚੀ ਦਿੱਤੀ ਕਿਹਾ, "ਇਹ ਭੌਂਕਣ ਵਾਲਾ ਕੁੱਤਾ ਹੈ। ਜਿਥੇ ਘੋੜੇ ਹਨ, ਉਸ ਦੇ ਪਿਛੇ ਇਕ ਵੱਡੀ ਲੱਕੜ ਗੱਡ ਦੇਵੋ॥ ੧੯॥

ਜੋ ਰਾਖਹਿ ਕੂਕਰ ਚੰਡਾਲ। ਦਿਹੁ ਮਿਲਾਇ ਇਸਕੋ ਤਿਨ ਨਾਲ।
ਕੂਕਰ ਸਮ ਦਿਹੁ ਖਾਨ ਰੁ ਪਾਨਾ। ਤਿਸ ਲਕਰੀ ਸਿਉਂ ਬਾਂਧ ਮਹਾਨਾ॥੨੦॥

ਜਿਹੜੇ ਚੰਡਾਲ ਕੁੱਤੇ ਰੱਖਦੇ ਹਨ, ਇਸ ਨੂੰ ਉਨ੍ਹਾਂ ਦੇ ਨਾਲ ਮਿਲਾ ਦੇਵੋ। ਇਸ ਨੂੰ ਕੁੱਤਿਆਂ ਵਾਂਗ ਖਾਣ ਪੀਣ ਦੇਵੋ। ਉਸ ਲੱਕੜ ਨਾਲ ਚੰਗੀ ਤਰ੍ਹਾਂ ਕੱਸ ਕੇ ਬੰਨ੍ਹ ਦੇਵੋ॥ ੨੦॥

ਜੇਤਿਕ ਮਾਨਵ ਹਮਰੇ ਸੰਗ। ਸਭਿ ਕੋ ਹੈ ਅਸ ਹੁਕਮ ਅਭੰਗ।
ਪਾਂਚ ਪਾਂਚ 'ਪਨਹੀ ਬਲ ਸਾਥੇ। ਬਡੇ ਦੁਸ਼ਟ ਕੇ ਹਨਿਯਹਿ ਮਾਥੇ'॥੨੧॥

ਜਿੰਨ੍ਹੇ ਵੀ ਸਾਡੇ ਨਾਲ ਮਨੁੱਖ ਹਨ, ਸਾਰਿਆਂ ਨੂੰ ਇਹ ਪੱਕਾ ਹੁਕਮ ਹੈ ਕਿ ਪੰਜ ਪੰਜ ਜੁੱਤੀਆਂ ਸਾਰੇ ਜ਼ੋਰ ਨਾਲ ਇਸ ਦੁਸ਼ਟ ਦੇ ਮੱਥੇ ਤੇ ਮਾਰੋ"॥ ੨੧॥

ਇਮ ਸੁਨਿ ਕਰਿ ਸੈਨਾ ਨਰ ਸਾਰੇ। ਨਿਜ ਨਿਜ ਬਾਰੀ ਕਰਤਿ ਪ੍ਰਹਾਰੇ।
ਪਨਹੀ ਹਨਤਿ ਮੂਰਛਾ ਪਾਈ। ਧਰੇ ਮੌਨ ਸਭਿ ਲਹੇ ਸਜ਼ਾਈ॥ ੨੨॥

ਇਹ ਸੁਣ ਕੇ ਸਾਰੀ ਸੈਨਾ ਦੇ ਮਨੁੱਖ, ਵਾਰੀ-ਵਾਰੀ ਜੁੱਤੀਆਂ ਮਾਰਨ ਲੱਗੇ। ਜੁਤੀਆਂ ਵੱਜਣ ਨਾਲ ਬੇਹੋਸ਼ ਹੋ ਗਿਆ, ਸਭ ਤੋਂ ਸਜ਼ਾ ਪ੍ਰਾਪਤ ਕਰਕੇ ਚੁਪ ਧਾਰਨ ਕਰ ਲਈ॥ ੨੨॥

ਲਾਤ ਪ੍ਰਹਾਰ ਪਰੇ ਪਰ ਕਰਹੀ। 'ਹਤਜੋ ਦੁਸ਼ਟ ਬਡ' ਬਾਕ ਉਚਰਿਹੀਂ।
'ਮੂਰਛਿਤ ਪਰਜੋ' ਸੁਨਜੋ ਇਮ ਜਬੈ। ਦਯੋ ਹੁਕਮ ਗੁਰ 'ਹਤਹੁ ਨ ਅਬੈ॥੨੨॥

ਲੱਤਾਂ ਮਾਰਦੇ ਕਹਿ ਰਹੇ ਸਨ ਕਿ ਦੁਸ਼ਟ ਨੂੰ ਪਰ੍ਹੇ ਕਰੋ ਪਰ੍ਹੇ ਕਰੋ, "ਵੱਡਾ ਦੁਸ਼ਟ ਮਾਰਿਆ ਹੈ" ਬਚਨ ਕਰਦੇ ਸਨ। ਗੁਰੂ ਜੀ ਨੇ ਜਦ ਸੁਣਿਆ ਕਿ ਬੇਹੋਸ਼ ਹੋ ਗਿਆ ਹੈ ਤਾਂ ਉਨ੍ਹਾਂ ਨੇ ਹੁਕਮ ਦਿੱਤਾ, "ਹਾਲੇ ਨਾ ਮਾਰੋ"॥ ੨੩॥

ਮਰਹਿ ਨਹੀਂ ਜੀਵਤਿ ਇਸ ਰਾਖੋ। ਬਹੁ ਪੁਰਿ ਮਹਿਂ ਫੇਰਨਿ ਅਭਿਲਾਖੋਂ।
ਸ੍ਵਾਨਨਿ ਸਾਥ ਦੇਹੁ ਤਿਹ ਖਾਨਾ। ਰਾਖਿ ਬਚਾਵਹੁ ਤਨ ਮਹਿਂ ਪ੍ਰਾਨਾ'॥੨੪॥

ਇਹ ਮਰੇ ਨਹੀਂ ਇਸ ਨੂੰ ਜੀਉਂਦਾ ਰਖੋ, ਬਹੁਤ ਨਗਰਾਂ ਵਿਚ ਇਸ ਨੂੰ ਫੇਰਨਾ ਚਾਹੁੰਦੇ ਹਾਂ। ਕੁੱਤਿਆਂ ਦੇ ਨਾਲ ਇਸ ਨੂੰ ਖਾਣ ਨੂੰ ਦੇਵੋ ਤੇ ਇਸ ਦੇ ਤਨ ਦੇ ਪ੍ਰਾਣ ਬਚਾਈ ਰਖੋ॥ ੨੪॥

ਸੁਨਿ ਜੇਠੇ ਮੁਸ਼ਕਾਂ ਖੁਲਿਵਾਈ। ਰਾਖੇ ਢਿਗ ਬਿਠਾਇ ਤਕਰਾਈ।
'ਗਹੇ ਸ਼ਸਤ੍ਰ ਇਕ ਠਾਂਢੋ ਰਹੈ। ਅਗ੍ਰ ਬਿਲੋਚਨ ਕੇ ਇਸ ਲਹੈ'॥ ੨੫॥

ਇਹ ਸੁਣ ਕੇ ਜੇਠੇ ਨੇ ਮੁਸ਼ਕਾਂ ਖੋਲ੍ਹ ਦਿੱਤੀਆਂ ਤੇ ਤਕੜਾਈ ਕਰਕੇ ਪਾਸ ਬਿਠਾਈ ਰਖਿਆ ਤੇ ਕਿਹਾ। ਇਕ ਆਦਮੀ ਸ਼ਸਤਰ ਫੜ ਕੇ ਪਾਸ ਖੜੇ ਰਹੋ ਤੇ ਅੱਖਾਂ ਖੋਲ੍ਹਣ ਤੇ ਇਸ ਨੂੰ ਫੜ ਲਵੋ"॥ ੨੫॥

ਇੱਤਜਾਦਿਕ ਕਹਿ ਕਰਿ ਸਭਿ ਬਾਤਿ। ਦੇਖੀ ਆਨਿ ਪ੍ਰਵਿਰਤੀ ਰਾਤਿ।
ਗੁਰੂ ਸਹਤ ਕਰਿ ਖਾਨ ਰੁ ਪਾਨਾ। ਟਿਕੇ ਸਕਲ ਨਰ ਨਿਜ ਨਿਜ ਥਾਨਾ॥੨੬॥

ਇੱਤਿਆਦਿ ਸਭ ਗੱਲਾਂ ਕਹਿ ਕੇ ਫਿਰ ਰਾਤ ਪੈਂਦੀ ਵੇਖੀ ਤਾਂ ਗੁਰੂ ਜੀ ਨਾਲ ਖਾ ਪੀ ਕੇ, ਸਾਰੇ ਮਨੁੱਖ ਆਪਣੇ-ਆਪਣੇ ਥਾਂ ਟਿਕ ਗਏ॥ ੨੬॥

ਸੁਪਤਿ ਜਥਾ ਸੁਖੁ ਗੁਰ ਅਭਿਰਾਮੂ। ਤਜੀ ਨੀਂਦ ਜਬਿ ਜਾਮਨਿ ਜਾਮੂ।
ਸੌਚਿ ਸ਼ਨਾਨ ਕੀਨਿ ਸੁਖ ਪਾਏ। ਥਿਰੇ ਅਡੋਲ ਸਮਾਧਿ ਲਗਾਏ॥ ੨੭॥

ਗੁਰੂ ਜੀ ਬੜੀ ਸੁੱਖ ਦੀ ਨੀਂਦ ਸੁੱਤੇ, ਜਦ ਇਕ ਪਹਿਰ ਰਾਤ ਰਹਿੰਦੀ ਸੀ ਤਾਂ ਜਾਗ ਪਏ। ਫਿਰ ਆਰਾਮ ਨਾਲ ਸੌਚ ਇਸ਼ਨਾਨ ਕੀਤੇ ਤੇ ਅਡੋਲ ਸਮਾਧੀ ਲਾ ਲਈ॥ ੨੭॥

**ਆਸਾਵਾਰ ਰਬਾਬੀ ਗਾਵੈਂ। ਬਹੁ ਰਾਗਨਿ ਕੇ ਸ਼ਬਦ ਸੁਨਾਵੈਂ।**
**ਰੌਣਕ ਅਤਿ ਹੋਈ ਸਭਿ ਡੇਰੇ। ਜਾਗਤਿ ਹੋਤਿ ਅਨੰਦ ਬਡੇਰੇ॥ ੨੮॥**

ਸਵੇਰ ਹੋਣ ਤੇ ਰਬਾਬੀ ਆਸਾ ਦੀ ਵਾਰ ਦਾ ਕੀਰਤਨ ਕਰਨ ਲੱਗੇ, ਬਹੁਤ ਰਾਗਾਂ ਦੇ ਸ਼ਬਦ ਸੁਣਾਉਂਦੇ ਸਨ। ਡੇਰੇ ਵਿਚ ਬਹੁਤ ਰੌਣਕ ਹੋ ਗਈ। ਜੋ ਜਾਗਦੇ ਸਨ ਬਹੁਤ ਅਨੰਦ ਪ੍ਰਾਪਤ ਕਰ ਰਹੇ ਸਨ॥ ੨੮॥

**ਭੇ ਇਕੱਤ੍ਰ ਸਭਿ ਨਰ ਜੁਰਿ ਆਜਿ। ਸਿੱਖ ਸੰਗਤ ਅਰੁ ਸੈਨ ਸਮਾਜ।**
**ਦਿਨਕਰ ਉਦੈ ਭਯੋ ਜਿਸ ਕਾਲਾ। ਬਿਕਸੇ ਗੁਰ ਦ੍ਰਿਗ ਕਮਲ ਬਿਸਾਲਾ॥੨੯॥**

ਸਾਰੇ ਮਨੁੱਖ ਜੁੜ ਕੇ ਇਕੱਠੇ ਹੋ ਗਏ, ਸਾਰੀ ਸਿੱਖ ਸੰਗਤ ਅਤੇ ਸੈਨਾ ਇਕੱਠੀ ਹੋ ਗਈ। ਜਿਸ ਸਮੇਂ ਸੂਰਜ ਚੜ੍ਹਿਆ, ਗੁਰੂ ਜੀ ਨੇ ਆਪਣੇ ਕਮਲਨੈਣ ਖੋਲ੍ਹੇ॥ ੨੯॥

**ਤਜੀ ਸਮਾਧਿ ਬਸਤ੍ਰ ਮੰਗਵਾਏ। ਪਹਿਰ ਸਰਬ ਸਤਿਗੁਰੂ ਸੁਹਾਏ।**
**ਬੈਠੇ ਵਹਿਰ ਲਗਾਇ ਦਿਵਾਨ। ਬੰਦਤਿ ਸਭਿ ਬ੍ਰਿਧ ਆਦਿਕ ਆਨਿ॥੩੦॥**

ਸਮਾਧੀ ਛੱਡ ਕੇ ਆਪਣੇ ਵਸਤਰ ਮੰਗਵਾਏ, ਜਿਨ੍ਹਾਂ ਨੂੰ ਪਹਿਣ ਕੇ ਸਤਿਗੁਰੂ ਬੜੇ ਸ਼ੋਭਨੀਕ ਹੋ ਗਏ। ਬਾਹਰ ਦੀਵਾਨ ਲਾ ਕੇ ਬੈਠ ਗਏ। ਬਾਬਾ ਬੁੱਢਾ ਜੀ ਆਦਿ ਆ ਕੇ ਬੰਦਨਾ ਕਰਦੇ ਸਨ॥ ੩੦॥

**ਸਿਪਰ ਖੜਗ ਧਰਿ ਗਨ ਭਟ ਆਏ। ਅਤਿ ਪ੍ਰਮੋਦ ਸਭਿ ਕੈ ਉਰ ਛਾਏ।**
**ਜੁਤਿ ਹਰਿਦਾਸ ਮਹੀਪਤਿ ਬਾਵਨ। ਆਇ ਕਰਜੋ ਗੁਰ ਦਰਸ਼ਨ ਪਾਵਨ॥੩੧॥**

ਢਾਲ ਤਲਵਾਰ ਪਹਿਣ ਕੇ ਸਾਰੇ ਸੂਰਮੇ ਵੀ ਆ ਗਏ, ਸਾਰਿਆਂ ਦੇ ਹਿਰਦੇ ਖ਼ੁਸ਼ੀ ਨਾਲ ਭਰ ਗਏ। ਦਰੋਗਾ ਹਰੀਦਾਸ ਬਵੰਜਾ ਰਾਜਿਆਂ ਸਹਿਤ ਆ ਗਿਆ ਤੇ ਆ ਕੇ ਗੁਰੂ ਜੀ ਦੇ ਦਰਸ਼ਨ ਕੀਤੇ॥ ੩੧॥

**ਬੰਦਨ ਕਰਹਿਂ ਚਰਨ ਅਰਬਿੰਦੇ। ਬੈਠਿ ਨਿਕਟਿ ਬਹੁ ਰਿਦੇ ਅਨੰਦੇ।**
**ਸਨਮੁਖ ਗੁਰਦ੍ਰੋਹੀ ਗਹਿ ਬਾਧਾ। ਬੀਚ ਚੰਡਾਲਨਿ ਕੇ ਲਹਿ ਬਾਧਾ॥ ੩੨॥**

ਚਰਨਕੰਵਲਾਂ ਤੇ ਬੰਦਨਾ ਕੀਤੀ, ਪਾਸ ਬੈਠ ਕੇ ਹਿਰਦੇ ਵਿਚ ਬਹੁਤ ਅਨੰਦ-ਮਈ ਹੋ ਗਏ। ਸਾਹਮਣੇ ਗੁਰਧ੍ਰੋਹੀ ਬੰਨ੍ਹਿਆ ਹੋਇਆ ਸੀ, ਉਹ ਚੰਡਾਲਾਂ ਵਿਚ ਬੰਨ੍ਹਿਆ ਦੁਖ ਪਾ ਰਿਹਾ ਸੀ॥ ੩੨॥

**ਸਤਿਗੁਰ ਨਿਕਟ ਬ੍ਰਿੱਧ ਨੇ ਭਾਖਾ। 'ਮਾਤ ਗੰਗ ਕੇ ਉਰ ਅਭਿਲਾਖਾ।**
**ਇਤ ਦਿਸ਼ਿ ਤੁਮਰੇ ਮਹਿਂ ਮਨ ਲਾਗਾ। ਇਕ ਪੁੱਤ੍ਰ, ਦੀਰਘ ਅਨੁਰਾਗਾ॥੩੩॥**

ਸਤਿਗੁਰੂ ਜੀ ਦੇ ਪਾਸ ਬਾਬਾ ਬੁੱਢਾ ਜੀ ਨੇ ਕਿਹਾ, "ਮਾਤਾ ਗੰਗਾ ਜੀ ਦੇ ਹਿਰਦੇ ਵਿਚ ਅਭਿਲਾਸ਼ਾ ਹੈ, ਉਨ੍ਹਾਂ ਦਾ ਇਸ ਪਾਸੇ ਤੁਹਾਡੇ ਵਿਚ ਹੀ ਮਨ ਲਗਿਆ ਹੋਇਆ ਹੈ, ਇਕ ਪੁੱਤਰ ਹੋਣ ਕਰਕੇ ਬਹੁਤ ਪਿਆਰ ਹੈ॥ ੩੩॥

**ਪ੍ਰਥਮ ਬਿਛੁਰਨੋ ਨੰਦਨ ਪਜਾਰੋ। ਜਨਨੀ ਕੀ ਇਮ ਦਸ਼ਾ ਬਿਚਾਰੋ।**
**ਸੁਧਿ ਸਭਿ ਲਿਖਿ ਭੇਜਹੁ ਤਤਕਾਲ। ਸੁਨਿ ਉਪਜਹਿ ਉਰ ਮੋਦ ਬਿਸਾਲ' ॥੩੪॥**

ਪਹਿਲੀ ਵਾਰ ਪਿਆਰਾ ਪੁੱਤਰ ਵਿਛੜਿਆ ਹੈ, ਆਪਣੀ ਮਾਤਾ ਜੀ ਦੀ ਇਸ ਤਰ੍ਹਾਂ ਦੀ ਹਾਲਤ ਤੇ ਵਿਚਾਰ ਕਰੋ। ਉਸ ਨੂੰ ਸਾਰੀ ਖ਼ਬਰ ਲਿਖ ਕੇ ਝੱਟ ਭੇਜੋ, ਤਾਂਕਿ ਸੁਣ ਕੇ ਉਨ੍ਹਾਂ ਦੇ ਮਨ ਵਿਚ ਵਿਸ਼ਾਲ ਖ਼ੁਸ਼ੀ ਪ੍ਰਾਪਤ ਹੋਵੇ॥ ੩੪॥

ਸ੍ਰੀ ਹਰਿ ਗੋਬਿੰਦ ਸੁਨਿ ਕਰਿ ਬਾਨੀ। 'ਬ੍ਰਿਧ ਸਾਹਿਬ ਇਹ ਨੀਕ ਬਖਾਨੀ।
ਲਿਖਿ ਕਰਿ ਪਠਹੁ ਤੁਰਤ ਹਲਕਾਰਾ। ਕਰਿਹ ਕਰਾਹ ਜਾਇ ਦਰਬਾਰਾ॥੩੫॥

ਸ੍ਰੀ ਗੁਰੂ ਹਰਿ ਗੋਬਿੰਦ ਜੀ ਇਹ ਬਚਨ ਸੁਣ ਕੇ ਬੋਲੇ, "ਬਾਬਾ ਬੁੱਢਾ ਜੀ ਨੇ ਇਹ ਠੀਕ ਬਚਨ ਕੀਤੇ ਹਨ, ਚਿੱਠੀ ਲਿਖ ਕੇ ਤੁਰਤ ਹਰਕਾਰੇ ਨੂੰ ਭੇਜੋ, ਉਹ ਜਾ ਕੇ ਚਿੱਠੀ ਦੇ ਕੇ ਦਰਬਾਰ ਵਿਚ ਕੜਾਹ ਪ੍ਰਸ਼ਾਦਿ ਕਰਵ੍ਹਾਵੇ॥ ੩੫॥

ਪੂਰਨ ਸਰਬ ਕਾਮਨਾ ਹੋਈ। ਗਹ੍ਯੋ ਮੰਦ ਮਤਿ ਸ਼ੱਤ੍ਰੂਜੋਈ'।
ਆਇਸੁ ਪਾਇ ਬ੍ਰਿੱਧ ਤਤਕਾਲਾ। ਲਿਖਿ ਪੱਤ੍ਰੀ ਪਠਿ ਸ਼ੀਘ੍ਰ ਬਿਸਾਲਾ॥ ੩੬॥

ਸਾਡੀ ਸਰਬ ਕਾਮਨਾ ਪੂਰੀ ਹੋਈ ਹੈ, ਮਾੜੀ ਮੱਤ ਵਾਲੇ ਵੈਰੀ ਨੂੰ ਅਸੀਂ ਫੜ ਲਿਆ ਹੈ।" ਆਗਿਆ ਪਾ ਕੇ ਬਾਬਾ ਬੁੱਢਾ ਜੀ ਨੇ ਤੁਰਤ ਚਿੱਠੀ ਲਿਖ ਕੇ ਹਰਕਾਰੇ ਨੂੰ ਭੇਜ ਦਿੱਤਾ॥ ੩੬॥

ਸ੍ਰੀ ਅੰਮ੍ਰਿਤਸਰ ਜਬਿ ਸੁਧਿ ਆਈ। ਸੁਨਿ ਗੰਗਾ ਨਿਜ ਅੰਗ ਨ ਮਾਈ।
ਬਾਰਿ ਬਾਰਿ ਸ੍ਰੀ ਨਾਨਕ ਧ੍ਯਾਨ। ਰਿਦੇ ਧਾਰਿ ਜੋਰਤਿ ਜੁਗ ਪਾਨ॥ ੩੭॥

ਜਦ ਅੰਮ੍ਰਿਤਸਰ ਇਹ ਖਬਰ ਪੁੱਜੀ ਤਾਂ ਮਾਤਾ ਗੰਗਾ ਜੀ ਇਹ ਸੁਣ ਕੇ ਅੰਗ ਨਾ ਸਮਾਈ। ਬਾਰ-ਬਾਰ ਗੁਰੂ ਨਾਨਕ ਦੇਵ ਵਲ ਧਿਆਨ ਲਾਉਂਦੀ ਸੀ, ਹਿਰਦੇ ਵਿਚ ਉਨ੍ਹਾਂ ਦਾ ਧਿਆਨ ਧਾਰ ਕੇ ਦੋਵੇਂ ਹੱਥ ਜੋੜਦੀ ਸੀ॥ ੩੭॥

ਸਕਲ ਗੁਰਨਿ ਕੋ ਬੰਦਨ ਧਾਰੀ। 'ਮਮ ਸੁਤ ਕੇ ਸਦ ਹੀ ਰਖਵਾਰੀ।
ਦੁਰਗ ਕੈਦਿ ਕੋ ਤਹਿਂ ਨਿਕਸਾਏ। ਗੁਰਦ੍ਰੋਹੀ ਗਹਿ ਜਸੁ ਕੋ ਪਾਏ॥ ੩੮॥

ਉਸ ਨੇ ਸਾਰੇ ਗੁਰੂ ਸਾਹਿਬਾਨ ਨੂੰ ਬੰਦਨਾ ਕੀਤੀ ਅਤੇ ਕਿਹਾ, " ਮੇਰੇ ਪੁੱਤਰ ਦੇ ਸਦਾ ਰਖਵਾਲੇ ਹੋ। ਕਿਲ੍ਹੇ ਦੀ ਕੈਦ ਵਿਚੋਂ ਤੁਸੀਂ ਕਢਵਾਏ ਹਨ, ਗੁਰ ਧ੍ਰੋਹੀ ਨੂੰ ਫੜ ਕੇ ਜਸ ਪਾਇਆ ਹੈ॥ ੩੮॥

ਸਪਥ ਕਠਨ ਸਭਿ ਪੂਰਨ ਭਈ। ਚਿਤ ਚਿੰਤਾ ਅਬਿ ਸਗਲੀ ਛਈ'।
ਬਡ ਉਤਸਾਹੁ ਕੀਨਿ ਸਭਿ ਭਾਂਤੀ। ਸੁਤ ਕੀ ਸੁਧਿ ਸੁਨਿ ਸੀਤਲ ਛਾਤੀ॥੩੯॥

ਜਿਹੜੀ ਕਠਨ ਸੁਗੰਧ ਖਾਧੀ ਸੀ, ਉਹ ਪੂਰੀ ਹੋਈ ਹੈ, ਚਿੱਤ ਦੀ ਸਾਰੀ ਚਿੰਤਾ ਹੁਣ ਦੂਰ ਹੋ ਗਈ ਹੈ। ਸਭ ਪ੍ਰਕਾਰ ਨਾਲ ਬਹੁਤ ਉਤਸ਼ਾਹ ਕੀਤਾ; ਪੁੱਤਰ ਦੀ ਖਬਰ ਸੁਣ ਕੇ ਛਾਤੀ ਵਿਚ ਠੰਡ ਪੈ ਗਈ॥ ੩੯॥

ਗਨ ਧਨ ਦੇ ਕਰਾਹ ਕਰਵਾਯੋ। ਸ੍ਰੀ ਹਰਿ ਮੰਦਰ ਜਾਇ ਬ੍ਰਤਾਯੋ।
ਬਾਰਿ ਬਾਰਿ ਬੰਦਨ ਕੋ ਕਰਤੀ। ਤ੍ਰਿਯ ਗਨ ਆਨਿ ਬਧਾਈ ਰਰਤੀ॥ ੪੦॥

ਬਹੁਤ ਧਨ ਦੇ ਕੇ ਕੜਾਹ ਪ੍ਰਸ਼ਾਦਿ ਕਰਵਾਇਆ ਤੇ ਹਰਿਮੰਦਰ ਸਾਹਿਬ ਜਾ ਕੇ ਵਰਤਾਇਆ। ਬਾਰ-ਬਾਰ ਬੰਦਨਾ ਕਰਦੇ ਸਨ ਤੇ ਇਸਤਰੀਆਂ ਇਕੱਠੀਆਂ ਹੋ ਕੇ ਆ ਕੇ ਵਧਾਈਆਂ ਦਿੰਦੀਆਂ ਸਨ॥ ੪੦॥

ਮੰਗਤ ਜਨ ਸਮੁਦਾਇ ਜਿ ਦੀਨ। ਜਥਾ ਉਚਿਤ ਸਭਿ ਕੋ ਧਨ ਦੀਨਿ।
'ਜਬਿ ਕੇ ਦੁਰਗ ਮਝਾਰ ਪ੍ਰਵੇਸ਼ੇ। ਤਬਿ ਤੇ ਸੁਧਿ ਸੁਨਿ ਚਿੰਤ ਵਿਸ਼ੇਸ਼ੇ॥ ੪੧॥

ਜਿਹੜੇ ਮੰਗਤੇ ਅਤੇ ਗਰੀਬ ਲੋਕ ਸਨ, ਉਨ੍ਹਾਂ ਸਭ ਨੂੰ ਉਚਿਤ ਧਨ ਦਿੱਤਾ, "ਜਦ ਤੋਂ ਕਿਲ੍ਹੇ ਦੇ ਅੰਦਰ ਗਏ ਹਨ, ਤਦ ਤੋਂ ਖਬਰ ਸੁਣ ਕੇ ਵਿਸ਼ੇਸ਼ ਚਿੰਤਾ ਲੱਗੀ ਸੀ॥ ੪੧॥

ਸੋ ਬਿਨਸੀ ਅਤਿ ਵਧ੍ਯੋ ਅਨੰਦ। ਕਰੀ ਲਾਯਕੀ ਨੰਦਨ ਚੰਦੂ।
ਪਿਤ ਬੈਰੀ ਕੋ ਗਹ੍ਯੋ ਬਿਲੰਦ। ਜਿਸ ਹਿਤ ਦਿਤਵਤਿ ਜਤਨ ਜਿ ਬ੍ਰਿੰਦ' ॥੪੨॥

ਉਹ ਚਿੰਤਾ ਹੁਣ ਦੂਰ ਹੋਈ ਹੈ ਤੇ ਅਨੰਦ ਵਧਿਆ ਹੈ। ਚੰਦੂ ਬਾਰੇ ਪੁੱਤਰ ਨੇ ਬੜੀ ਲਾਇਕੀ ਕੀਤੀ ਹੈ। ਆਪਣੇ ਪਿਤਾ ਜੀ ਦੇ ਵੈਰੀ ਨੂੰ ਫੜਿਆ ਹੈ, ਜਿਸ ਵਾਸਤੇ ਬਹੁਤ ਯਤਨ ਕਰ ਰਹੇ ਸਨ॥ ੪੨॥

ਇਮ ਉਤਸਾਹ ਸੁਧਾਸਰ ਭਏ। ਸਿਖ ਸੰਗਤਿ ਸਭਿਹਿਨਿ ਸੁਨਿ ਲਏ।
ਗੋਇੰਦਵਾਲ ਆਦਿ ਜੇ ਥਾਨ। ਜਹਿਂ ਕਹਿਂ ਬਿਥਰੀ, ਕਰਤਿ ਬਖਾਨ॥ ੪੩॥

ਇਸ ਤਰ੍ਹਾਂ ਅੰਮ੍ਰਿਤਸਰ ਵਿਚ ਬਹੁਤ ਉਤਸ਼ਾਹ ਹੋਇਆ। ਸਿੱਖ ਸੰਗਤ ਨੇ ਸਭ ਕੁਝ ਸੁਣ ਲਿਆ। ਗੋਇੰਦਵਾਲ ਆਦਿ ਜਿਹੜੇ ਗੁਰਸਥਾਨ ਸਨ ਸਾਰੇ ਹੀ ਜਿੱਥੇ ਕਿੱਥੇ ਗੁਰੂ ਜੀ ਦੀ ਕੀਰਤੀ ਬਹੁਤ ਫੈਲੀ॥ ੪੩॥

ਬੇਦੀ ਤ੍ਰਿਹਣ ਸਕਲ ਹਰਖਾਏ। ਸ੍ਰੀ ਹਰਿ ਗੋਬਿੰਦ ਕੋ ਜਸੁ ਗਾਏ।
'ਅਪਨੀ ਕਰੀ ਪ੍ਰਤੱਗਜਾ ਪੂਰਨ। ਪਿਤ ਦ੍ਰੋਹੀ ਕੋ ਕੀਨਸਿ ਚੂਰਨ'॥ ੪੪॥

ਬੇਦੀ ਤ੍ਰਿਹਣ ਸਾਰੇ ਬਹੁਤ ਪ੍ਰਸੰਨ ਹੋਏ, ਸਾਰੇ ਹੀ ਸ੍ਰੀ ਹਰਿਗੋਬਿੰਦ ਸਾਹਿਬ ਦਾ ਜੱਸ ਗਾਉਂਦੇ ਸਨ, "ਆਪਣੀ ਪ੍ਰਤੱਗਿਆ ਪੂਰਨ ਕੀਤੀ ਹੈ, ਪਿਤਾ ਧ੍ਰੋਹੀ ਨੂੰ ਮਲੀਆਮੇਟ ਕਰ ਦਿੱਤਾ ਹੈ॥ ੪੪॥

*ਪੰਜਵੀਂ ਰਾਸ ਦਾ ਚੌਥਾ ਅਧਿਆਇ ਸਮਾਪਤ ਹੋਇਆ॥ ੪॥*

## ਅਧਿਆਇ ਪੰਜਵਾਂ

### ਮਜਨੂੰ ਪ੍ਰਸੰਗ

*ਦੋਹਰਾ*- ਅਬਿ ਸ੍ਰੀ ਹਰਿਗੋਬਿੰਦ ਕੀ ਕਥਾ ਸੁਨਹੁ ਮਨ ਲਾਇ।
ਦਿੱਲੀ ਕੀ ਸੰਗਤਿ ਸਕਲ ਭਈ ਪ੍ਰਾਪਤ ਇਕ ਥਾਇਂ॥ ੧॥

ਹੁਣ ਸ੍ਰੀ ਹਰਿਗੋਬਿੰਦ ਸਾਹਿਬ ਦੀ ਕਥਾ ਮਨ ਲਾ ਕੇ ਸੁਣੋ। ਦਿੱਲੀ ਦੀ ਸਾਰੀ ਸਿੱਖ ਸੰਗਤ ਇਕ ਥਾਂ ਇਕੱਠੀ ਹੋਈ॥ ੧॥

*ਚੌਪਈ*- ਪੰਚਾਂਮ੍ਰਿਤ ਬਹੁਤੇ ਕਰਿਵਾਏ। ਇਕਠੇ ਸਿਖ ਦਰਸ਼ਨ ਕੋ ਆਏ॥
ਕੇਤਿਕ ਹੇਰਨਿ ਚੰਦੂ ਹੇਤੁ। ਮਾਨਵ ਆਏ ਤਜੇ ਨਿਕੇਤ॥ ੨॥

ਬਹੁਤ ਮਨੁੱਖਾਂ ਨੂੰ ਪੰਚਾਮ੍ਰਿਤ ਦੇ ਕੇ ਸਿੱਖ ਬਣਾਇਆ, ਸਾਰੇ ਸਿੱਖ ਇਕੱਠੇ ਹੋ ਕੇ ਦਰਸ਼ਨ ਕਰਨ ਵਾਸਤੇ ਆਏ। ਕਈ ਮਨੁੱਖ ਤਾਂ ਚੰਦੂ ਨੂੰ ਵੇਖਣ ਵਾਸਤੇ ਆਪਣੇ ਘਰ ਛੱਡ ਕੇ ਆਏ ਸਨ॥ ੨॥

ਸਤਿਗੁਰ ਬੈਠੇ ਸਭਾ ਮਝਾਰੋ। ਮਾਨੁਖ ਦਰਸ਼ਨ ਕਰਤਿ ਹਜ਼ਾਰੋਂ।
ਆਇ ਤਿਹਾਵਲ ਹੁਇ ਅਰਦਾਸ। ਬਰਤਾਵੈਂ ਬੈਠੇ ਨਰ ਪਾਸ॥ ੩॥

ਸਤਿਗੁਰੂ ਜੀ ਸਭਾ ਦੇ ਵਿਚ ਬੈਠੇ ਸਨ, ਹਜ਼ਾਰਾਂ ਮਨੁੱਖ ਦਰਸ਼ਨ ਕਰ ਰਹੇ ਸਨ, ਕੜਾਹ ਪ੍ਰਸ਼ਾਦਿ ਆਉਂਦਾ ਸੀ ਤਾਂ ਅਰਦਾਸ ਕਰਦੇ ਸਨ ਤੇ ਬੈਠੇ ਮਨੁੱਖਾਂ ਦੇ ਪਾਸ ਜਾ ਕੇ ਵਰਤਾਉਂਦੇ ਸਨ॥ ੩॥

ਮੁੱਖਜ ਸਿੱਖ ਗੁਰ ਕੇ ਸੰਗ ਭਾਖੈਂ। 'ਆਜ ਭਈ ਪੂਰਨ ਅਭਿਲਾਖੇ।
ਨਾਂਹਿ ਤ ਜਬਿ ਕੀ ਤਜੀ ਸਗਾਈ। ਕਰਤਿ ਰਹਜੋ ਬਡ ਦੁਸ਼ਟ ਖੁਟਾਈ॥੪॥

ਮੁੱਖੀ ਸਿੱਖ ਗੁਰੂ ਜੀ ਪਾਸ ਕਹਿੰਦੇ ਸਨ, "ਅੱਜ ਸਾਡੀ ਅਭਿਲਾਸ਼ਾ ਪੂਰੀ ਹੋਈ ਹੈ, ਨਹੀਂ ਤਾਂ ਜਦ ਦੀ ਸਗਾਈ ਛੱਡੀ ਹੈ, ਉਸ ਸਮੇਂ ਤੋਂ ਦੁਸ਼ਟ ਬਹੁਤ ਖੋਟੇ ਕਰਮ ਕਰਦਾ ਆ ਰਿਹਾ ਹੈ॥ ੪॥

ਹੇਰਿ ਹੇਰਿ ਹਿਰਦੇ ਪਛੁਤਾਵੈਂ। ਹਮ ਤੇ ਭਈ ਉਪਾਧਿ-ਲਖਾਵੈਂ।
ਇਸ ਨੇ ਕਹੇ ਕੁਵਾਕ ਪ੍ਰਕਾਸ਼। ਹਮ ਸੁਧਿ ਪਠੀ ਸਕਲ ਗੁਰ ਪਾਸ॥ ੫॥

ਅਸੀਂ ਵੇਖ-ਵੇਖ ਕੇ ਹਿਰਦੇ ਵਿਚ ਪਛਤਾਉਂਦੇ ਸੀ ਕਿ ਸਾਥੋਂ ਬਹੁਤ ਵੱਡੀ ਗਲਤੀ ਹੋਈ ਹੈ ਆਪਣੇ ਦਿਲਾਂ ਵਿਚ ਸਮਝਦੇ ਸੀ। ਇਸ ਨੇ ਬਹੁਤ ਭੈੜੇ ਬਚਨ ਕਹੇ ਸਨ, ਅਸੀਂ ਸਾਰੀ ਖ਼ਬਰ ਗੁਰੂ ਜੀ ਪਾਸ ਭੇਜ ਦਿੱਤੀ ਸੀ॥ ੫॥

ਲਿਖਯੋ ਹਮਾਰੋ ਗੁਰ ਨੇ ਮਾਨਾ। ਤਜਯੋ ਸਾਕ ਕੀਨਸਿ ਅਪਮਾਨਾ।
ਤਬਿ ਕੇ ਕੁਟਿਲ ਦੁਸ਼ਟ ਨਿਜ ਬਲ ਤੇ। ਕਰਤੋ ਰਹਯੋ ਅਵੱਗਜਾ ਛਲ ਤੇ॥੬॥

ਸਾਡਾ ਲਿਖਿਆ ਹੋਇਆ ਗੁਰੂ ਜੀ ਨੇ ਮੰਨਿਆ, ਸਾਕ ਛੱਡ ਦਿੱਤਾ ਤੇ ਚੰਦੂ ਦਾ ਅਪਮਾਨ ਕੀਤਾ। ਉਸ ਸਮੇਂ ਤੋਂ ਦੁਸ਼ਟ ਨੇ ਅਪਣੀ ਤਾਕਤ ਨਾਲ ਬਹੁਤ ਕੁਟਲਤਾ ਕੀਤੀ ਹੈ ਅਤੇ ਵਲਛਲ ਨਾਲ ਅਵੱਗਿਆ ਕਰਦਾ ਰਿਹਾ ਹੈ॥ ੬॥

ਕਰੇ ਕੁਕਰਮ ਮਹਾਂ ਅਪਰਾਧਾ। ਤਿਨ ਕੋ ਫਲ ਸੰਕਟ ਅਬਿ ਲਾਧਾ।
ਆਜ ਨਿਚਿੰਤ ਭਏ ਹਮ ਸਾਰੇ। ਗਹੇ ਗੁਰੂ ਦ੍ਰੋਹੀ ਹੱਤਯਾਰੇ'॥ ੭॥

ਕੁਕਰਮ ਕਰਕੇ ਮਹਾਨ ਅਪਰਾਧ ਕੀਤਾ ਹੈ, ਉਨ੍ਹਾਂ ਦਾ ਫਲਸਰੂਪ ਹੁਣ ਸੰਕਟ ਪਾਇਆ ਹੈ। ਹੁਣ ਅਸੀ ਸਾਰੇ ਨਿਸਚਿੰਤ ਹੋ ਗਏ ਹਾਂ, ਗੁਰੂ ਜੀ ਨੇ ਧ੍ਰੋਹੀ ਹਤਿਆਰੇ ਨੂੰ ਫੜ ਲਿਆ ਹੈ"॥ ੭॥

ਸ੍ਰੀ ਹਰਿਗੋਬਿੰਦ ਜੀ ਤਬਿ ਕਹਯੋ। 'ਸ੍ਰੀ ਗੁਰੁ ਕਰਯੋ ਜਥਾ ਚਿਤ ਚਹਯੋ।
ਇਸ ਪਾਪੀ ਕੇ ਸੀਸ ਕਲੰਕ। ਦੀਨਸਿ, ਸੋ ਫਲ ਕਸ਼ਟ ਅਤੰਕ॥ ੮॥

ਸ੍ਰੀ ਹਰਿਗੋਬਿੰਦ ਜੀ ਨੇ ਫਿਰ ਕਿਹਾ, "ਸ੍ਰੀ ਗੁਰੂ ਜੀ ਨੇ ਕੀਤਾ ਹੈ, ਜਿਵੇਂ ਉਨ੍ਹਾਂ ਦੇ ਚਿੱਤ ਨੇ ਚਾਹਿਆ ਹੈ। ਇਸ ਪਾਪੀ ਦੇ ਸਿਰ ਤੇ ਕਲੰਕ ਲੱਗਾ ਹੈ, ਉਸ ਦੇ ਫਲ ਵਜੋਂ ਕਸ਼ਟ ਤੇ ਭੈ ਨੇ ਕਦੀ ਵੀ ਇਸ ਦੇ ਸਿਰ ਤੇ ਪੈਣਾ ਸੀ॥ ੮॥

ਪਾਂਚ ਪਾਂਚ ਪਨਹੀ ਗਿਨਿ ਮਾਰੋ। ਦੇਖਿ ਦੁਸ਼ਟ ਪੁਨ ਸਦਨ ਸਿਧਾਰੋ'।
ਸੁਨਿ ਗੁਰ ਹੁਕਮ ਗਏ ਸਿਖ ਸਾਰੇ। ਚੰਦੂ ਬੰਧਨ ਸਹਤ ਨਿਹਾਰੇ॥ ੯॥

ਪੰਜ ਪੰਜ ਜੁੱਤੀਆਂ ਇਸ ਦੇ ਸਿਰ ਤੇ ਮਾਰੋ, ਦੁਸ਼ਟ ਨੂੰ ਵੇਖ ਕੇ ਫਿਰ ਆਪਣੇ ਘਰਾਂ ਨੂੰ ਜਾਵੋ" ਗੁਰੂ ਜੀ ਦਾ ਹੁਕਮ ਸੁਣ ਕੇ ਸਾਰੇ ਸਿੱਖ ਗਏ, ਚੰਦੂ ਨੂੰ ਰੱਸਿਆਂ ਨਾਲ ਬੰਨ੍ਹਿਆਂ ਹੋਇਆ ਵੇਖਿਆ॥ ੯॥

ਪਨਹੀ ਹਨਹਿਂ ਸੁ ਬਾਰੋ ਬਾਰੀ। ਪੁਰਿ ਕੇ ਨਰ ਤਹਿਂ ਮਿਲੇ ਹਜ਼ਾਰੀ।
ਮਾਰਤਿ ਬਹੁਰ ਗਿਰਯੋ ਧਰ ਮਾਂਹੀ। ਲਾਤ ਪ੍ਰਹਾਰਹਿਂ ਤਨ ਸੁਧਿ ਨਾਂਹੀ॥੧੦॥

ਵਾਰੋ-ਵਾਰੀ ਸਾਰਿਆਂ ਨੇ ਜੁੱਤੀਆਂ ਮਾਰੀਆਂ, ਨਗਰ ਦੇ ਲੋਕ ਓਥੇ ਹਜ਼ਾਰਾਂ ਦੀ ਗਿਣਤੀ ਵਿਚ ਖੜੇ ਸਨ। ਮਾਰ ਤੋਂ ਬਾਅਦ ਉਹ ਧਰਤੀ ਉਤੇ ਡਿੱਗ ਪਿਆ, ਲੱਤਾਂ ਮਾਰਦੇ ਸਨ, ਪਰ ਸਰੀਰ ਨੂੰ ਕੋਈ ਸੋਝੀ ਨਹੀਂ ਸੀ॥ ੧੦॥

ਸੁਨਿ ਸਤਿਗੁਰ ਨੇ ਸਿੱਖ ਹਟਾਏ। 'ਹਤਹੁ ਨ, ਅਬਿ ਇਹ ਨਹਿਂ ਮਰਿ ਜਾਏ'।
ਜਾਮ ਦਿਵਸ ਲੌਂ ਸੰਗਤਿ ਆਈ। ਕਰਿ ਕਰਿ ਦਰਸ਼ਨ ਸਦਨ ਸਿਧਾਈ॥੧੧॥

ਸੁਣ ਕੇ ਸਤਿਗੁਰੂ ਜੀ ਨੇ ਸਿੱਖਾਂ ਨੂੰ ਹਟਾਇਆ, "ਮਾਰੋ ਨਾ, ਇਹ ਹੁਣੇ ਹੀ ਨਾ ਮਰ ਜਾਵੇ।" ਪਹਿਰ ਦਿਨ ਤਕ ਸੰਗਤ ਆਉਂਦੀ ਰਹੀ, ਦਰਸ਼ਨ ਕਰ ਕਰ ਆਪਣੇ ਘਰਾਂ ਨੂੰ ਚਲੇ ਜਾਂਦੇ ਸਨ॥ ੧੧॥

ਖਾਨ ਪਾਨ ਕਰਿ ਕੈ ਗੁਰ ਪਾਛੇ। ਬੈਠੇ ਬਹੁਰ ਸੁਹਾਵਤਿ ਆਛੇ।
ਜਹਾਂਗੀਰ ਹੁਇ ਅਨੰਦ ਬਿਲੰਦ। ਆਯਹੁ ਗੁਰ ਢਿਗ ਜੁਤਿ ਨਰ ਬ੍ਰਿੰਦ॥੧੨॥

ਖਾਣ ਪੀਣ ਕਰਨ ਪਿਛੋਂ ਗੁਰੂ ਜੀ ਬੈਠੇ ਬਹੁਤ ਸ਼ੋਭਾ ਪਾ ਰਹੇ ਸਨ। ਜਹਾਂਗੀਰ ਬਹੁਤ ਪ੍ਰਸੰਨ ਹੋ ਕੇ ਆਪਣੇ ਬਹੁਤ ਸਾਥੀਆਂ ਦੇ ਨਾਲ ਗੁਰੂ ਜੀ ਪਾਸ ਆਇਆ॥ ੧੨॥

**ਗਨ ਉਮਰਾਵ ਸੰਗ ਜਿਸ ਕੇਰੇ। ਬਸਤ੍ਰ ਬਿਭੂਖਨ ਮੋਲ ਬਡੇਰੇ।**
**ਜਬਰ ਜਵਾਹਰ ਕੰਚਨ ਜਰੇ। ਸਭਿਨਿ ਸਰੀਰ ਬਿਖੇ ਸ਼ੁਭ ਧਰੇ॥ ੧੩॥**

ਉਸ ਦੇ ਨਾਲ ਬਹੁਤ ਅਮੀਰ ਵਜ਼ੀਰ ਆਏ। ਬਹੁਤ ਕੀਮਤੀ ਕਪੜੇ ਅਤੇ ਗਹਿਣੇ ਜਿਹੜੇ ਹੀਰੇ ਜਵਾਹਰਾਤ ਅਤੇ ਸੋਨੇ ਨਾਲ ਜੜੇ ਹੋਏ ਸਨ, ਸਾਰਿਆਂ ਨੇ ਆਪਣੇ ਸਰੀਰਾਂ ਤੇ ਚੰਗੀ ਤਰ੍ਹਾਂ ਧਾਰਨ ਕੀਤੇ ਹੋਏ ਸਨ॥ ੧੩॥

**ਨੰਦਨ, ਬਨਿਤਾ ਚੰਦੂ ਜੋਇ। ਆਨੇ ਸੰਗ ਪਕਰਿ ਕਰਿ ਸੋਇ।**
**ਬੈਠਜੋ ਸ਼ਾਹ ਬੰਦਨਾ ਕਰਿਕੈ। ਬੋਲਜੋ ਮੁਖ ਤੇ ਸ਼ਰਧਾ ਧਰਿਕੈ॥ ੧੪॥**

ਚੰਦੂ ਦੀ ਜਿਹੜੀ ਪਤਨੀ ਅਤੇ ਪੁੱਤਰ ਸਨ, ਉਨ੍ਹਾਂ ਨੂੰ ਵੀ ਫੜ ਕੇ ਨਾਲ ਲਿਆਏ ਸਨ। ਬਾਦਸ਼ਾਹ ਬੰਦਨਾ ਕਰਕੇ ਬੈਠ ਗਿਆ ਅਤੇ ਦਿਲ ਵਿਚ ਸ਼ਰਧਾ ਧਾਰਨ ਕਰਕੇ ਬੋਲਿਆ॥ ੧੪॥

**'ਕਰੀ ਅਵੱਗਜਾ ਦੁਸ਼ਟ ਮਹਾਨੀ। ਤਿਸ ਕੀ ਇਹ ਬਨਿਤਾ ਗਹਿ ਆਨੀ।**
**ਪੁੱਤ੍ਰ ਹੁਤੋ ਇਕ, ਸੋ ਇਹ ਆਵਾ। ਦਿਹੁ ਸਜ਼ਾਇ ਜੈਸੇ ਮਨ ਭਾਵਾ॥ ੧੫॥**

ਦੁਸ਼ਟ ਨੇ ਮਹਾਨ ਅਵੱਗਿਆ ਕੀਤੀ ਹੈ, ਉਸ ਦੀ ਇਹ ਪਤਨੀ ਫੜ ਕੇ ਲੈ ਆਂਦੀ ਹੈ, ਇਕ ਇਸ ਦਾ ਪੁੱਤਰ ਹੈ, ਉਹ ਵੀ ਆ ਗਿਆ ਹੈ, ਇਨ੍ਹਾਂ ਨੂੰ ਵੀ ਸਜ਼ਾ ਦੇਵੋ ਜਿਵੇਂ ਤੁਹਾਡੇ ਮਨ ਨੂੰ ਚੰਗਾ ਲੱਗਦਾ ਹੈ॥ ੧੫॥

**ਮਮ ਸਿਰ ਦੋਸ਼ ਰਹੈ ਨਹਿੰ ਕੋਈ। ਕਸ਼ਟ ਸਹਹਿ ਅਪਰਾਧੀ ਜੋਈ'।**
**ਸ੍ਰੀ ਹਰਿ ਗੋਬਿੰਦ ਕਰੁਨਾ ਠਾਨੀ। ਬਿਗਸਿ ਬਦਨ ਤੇ ਗਿਰਾ ਬਖਾਨੀ॥ ੧੬॥**

ਮੇਰੇ ਸਿਰ ਤੇ ਕੋਈ ਦੋਸ਼ ਨਾ ਰਹੇ, ਜਿਨ੍ਹਾਂ ਅਪਰਾਧ ਕੀਤਾ ਹੈ ਉਹ ਕਸ਼ਟ ਸਹਾਰਨ। ਸ੍ਰੀ ਹਰਿਗੋਬਿੰਦ ਜੀ ਨੇ ਕਿਰਪਾ ਧਾਰਨ ਕੀਤੀ, ਬਹੁਤ ਪ੍ਰਸੰਨ ਹੋ ਕੇ ਬਚਨ ਕੀਤੇ॥ ੧੬॥

**'ਦਸ਼ਾ ਚੰਦੁ ਕੀ ਇਨਹਿ ਦਿਖਾਵਹੁ। ਬਿਨ ਦੋਸ਼ੇ ਲਖਿ ਬਹੁਰ ਛੁਟਾਵਹੁ।**
**ਕਰਹਿ ਕੁਕਰਮ ਭਰਹਿ ਦੁਖ ਸੋਇ। ਤਜਾਗ ਦੀਜੀਏ ਤਿਯ ਸੁਤ ਦੋਇ' ॥੧੭॥**

"ਇਨ੍ਹਾਂ ਨੂੰ ਚੰਦੂ ਦੀ ਹਾਲਤ ਵਿਖਾਵੋ, ਬੇਦੋਸ਼ੇ ਸਮਝ ਕੇ ਫਿਰ ਛੱਡ ਦੇਵੋ। ਜਿਸ ਨੇ ਕੁਕਰਮ ਕੀਤਾ ਹੈ, ਉਹੀ ਦੁੱਖ ਪਾਵੇ, ਉਸ ਦੀ ਪਤਨੀ ਅਤੇ ਪੁੱਤਰ ਨੂੰ ਛੱਡ ਦੇਵੋ"॥ ੧੭॥

**ਸੁਨਿ ਗੁਰ ਤੇ ਤਿਨ ਚੰਦੁ ਦਿਖਾਯੋ। ਪਰਜੋ ਬਿਹਾਲ ਨਹੀਂ ਉਕਸਾਯੋ।**
**ਕੂਕਰ ਅਰੁ ਚੰਡਾਲਨਿ ਮਾਂਹੀ। ਧੋਤੀ ਬਿਨਾ ਅਪਰ ਪਟ ਨਾਂਹੀ॥ ੧੮॥**

ਇਹ ਸੁਣ ਕੇ ਉਨ੍ਹਾਂ ਨੂੰ ਚੰਦੂ ਵਿਖਾਇਆ ਗਿਆ, ਉਹ ਬੇਸੁਧ ਪਿਆ ਸੀ, ਕੁਝ ਵੀ ਬੋਲਿਆ ਨਹੀਂ। ਕੁੱਤਿਆਂ ਅਤੇ ਚੰਡਾਲਾਂ ਦੇ ਵਿਚ ਪਿਆ ਹੋਇਆ ਸੀ ਤੇ ਇਕ ਧੋਤੀ ਬਗੈਰ ਹੋਰ ਕੋਈ ਕਪੜਾ ਨਹੀਂ ਸੀ॥ ੧੮॥

**ਲਿਪਟਜੋ ਧੂਲ ਸੰਗ ਤਨ ਸਾਰੋ। ਤਿਸ ਸੁਤ ਦੇਖਿ ਨੈਨ ਜਲ ਡਾਰੋ।**
**ਪੁਨ ਦੇ ਤ੍ਰਾਸ ਨਿਕਾਸਨਿ ਕਰੇ। ਛੂਟਤਿ ਭਾਜ ਤੂਰਨ ਡਰੇ॥ ੧੯॥**

ਸਾਰਾ ਸਰੀਰ ਮਿੱਟੀ ਘੱਟੇ ਨਾਲ ਲਿਬੜਿਆ ਹੋਇਆ ਸੀ, ਉਸ ਦਾ ਪੁੱਤਰ ਵੇਖ ਕੇ ਅੱਖਾਂ ਵਿਚੋਂ ਹੰਝੂ ਵਹਾਉਣ ਲੱਗਾ। ਫਿਰ ਡਰਾਵਾ ਮਾਰ ਕੇ ਬਾਹਰ ਕੱਢ ਦਿੱਤੇ, ਏਨੇ ਡਰੇ ਹੋਏ ਸਨ ਕਿ ਛੁਟਕਾਰਾ ਪਾਉਂਦਿਆਂ ਹੀ ਭੱਜ ਗਏ॥ ੧੯॥

ਕ੍ਰਿਪਾਸਿੰਧੁ ਨੇ ਕਹਿ ਛੁਟਵਾਏ। ਪੁਨ ਬਾਵਨ ਮਹਿਪਾਲ ਬੁਲਾਏ।
ਇਕ ਇਕ ਢਿਗ ਕਰਿ ਬੂਝਨਿ ਕੀਨਾ। 'ਕੌਨ ਦੇਸ਼ ਕੋ, ਕਹੁ ਕਿਮ ਛੀਨਾ?' ॥੨੦॥

ਕਿਰਪਾ ਦੇ ਸਾਗਰ ਗੁਰੂ ਜੀ ਨੇ ਕਹਿ ਕੇ ਛੁਡਵਾਏ ਤੇ ਫਿਰ ਬਵੰਜਾ ਰਾਜਿਆਂ ਨੂੰ ਬੁਲਾਇਆ। ਇਕ ਇਕ ਨੂੰ ਪਾਸ ਬੁਲਾ ਕੇ ਸਭ ਨੂੰ ਪੁਛਿਆ, "ਦਸੋ ਕਿਹੜੇ ਦੇਸ਼ ਨੂੰ ਕਿਵੇਂ ਚੁਰਾਇਆ ਸੀ ?" ॥ ੨੦॥

ਸੋ ਨਰੇਸ਼ ਸੁਨਿ ਦੇਸ਼ ਬਤਾਵੈ। ਕਰੀ ਅਵੱਗਜਾ ਕੋ ਬਖਸ਼ਾਵੈ।
ਸਿਰੇ ਪਾਉ ਅਰੁ ਚਪਲ ਤੁਰੰਗ। ਸ੍ਰੀ ਹਰਿ ਗੋਬਿੰਦ ਦੇ ਕਰਿ ਸੰਗ॥ ੨੧॥

ਰਾਜਾ ਸੁਣ ਕੇ ਉਸ ਦੇਸ਼ ਦਾ ਨਾਂ ਲੈਂਦਾ ਸੀ, ਮੈਂ ਅਵੱਗਿਆ ਕੀਤੀ ਹੈ, ਮੈਨੂੰ ਬਖਸ਼ਾ ਦੇਵੋ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਉਸ ਨੂੰ ਸਿਰੋਪਾ ਤੇ ਇਕ ਚੰਚਲ ਘੋੜਾ ਦਿੰਦੇ ਸਨ॥ ੨੧॥

ਰਾਜ ਤਿਲਕ ਕੌ ਕਰਿ ਨ੍ਰਿਪ ਮਾਥੇ। ਬਾਹੁ ਗਹਾਇ ਸ਼ਾਹੁ ਕੈ ਹਾਥੇ।
ਪੁਨ ਸਿੱਖਜਾ ਕੋ ਭਲੇ ਸਿਖਾਵੈ। 'ਕਰਹਿ ਅਵੱਗਜਾ ਸੋ ਦੁਖ ਪਾਵੈ॥ ੨੨॥

ਫਿਰ ਰਾਜੇ ਦੇ ਮੱਥੇ ਤੇ ਰਾਜ ਤਿਲਕ ਲਾ ਕੇ, ਉਸ ਨੂੰ ਬਾਦਸ਼ਾਹ ਦੇ ਹੱਥ ਵਿਚ ਫੜਾ ਦਿੰਦੇ ਸਨ। ਫਿਰ ਉਸ ਨੂੰ ਭਲੀ ਪ੍ਰਕਾਰ ਸਿਖਿਆ ਦਿੰਦੇ ਸਨ, "ਜਿਹੜਾ ਵੀ ਅਵੱਗਿਆ ਕਰੇਗਾ, ਉਹ ਦੁੱਖ ਪਾਵੇਗਾ॥ ੨੨॥

ਰਹਹੁ ਸ਼ਾਹ ਕੇ ਨਿਤ ਅਨੁਸਾਰੀ। ਬਖਸ਼ ਦਿਯੋ ਤੁਮ ਕੋ ਇਕ ਵਾਰੀ'।
ਰੁਖ ਲਖਿ ਜਹਾਂਗੀਰ ਗੁਰ ਕੇਰਾ। ਦਿਏ ਰਾਜ ਤਿਨ ਕੇ ਤਿਸ ਬੇਰਾ॥ ੨੩॥

ਸਦਾ ਬਾਦਸ਼ਾਹ ਦੀ ਆਗਿਆ ਵਿਚ ਰਹੋ, ਤੁਹਾਨੂੰ ਇਕ ਵਾਰ ਬਖਸ਼ ਦਿੱਤਾ ਹੈ। ਜਹਾਂਗੀਰ ਨੇ ਗੁਰੂ ਜੀ ਦਾ ਰੁਖ ਵੇਖ ਕੇ, ਉਸ ਸਮੇਂ ਉਨ੍ਹਾਂ ਨੂੰ ਉਨ੍ਹਾਂ ਦੇ ਰਾਜ ਦੇ ਦਿੱਤੇ॥ ੨੩॥

ਸੰਗ ਦਿਯੇ ਉਮਰਾਵ ਵਿਸ਼ੇਸ਼। 'ਕਰੋ ਸਥਾਪਨਿ ਜੋ ਜਿਸ ਦੇਸ਼।
ਅਬਿ ਕੇ ਸ੍ਰੀ ਸਤਿਗੁਰ ਕੀ ਕਰੁਨਾ। ਛੁਟੇ, ਨ ਤੁਰਤ ਕੈਦ ਮਹਿਂ ਮਰਨਾ' ॥੨੪॥

ਉਨ੍ਹਾਂ ਦੇ ਨਾਲ ਇਕ ਵਿਸ਼ੇਸ਼ ਹਾਕਮ ਵੀ ਦਿੱਤਾ ਤੇ ਕਿਹਾ "ਜਿਸ ਦੇਸ਼ ਵਿਚ ਵੀ ਜਾਂਦੇ ਹੋ, ਓਥੇ ਸਥਾਪਤ ਹੋ ਜਾਵੋ, ਇਸ ਵਾਰ ਗੁਰੂ ਜੀ ਦੀ ਕਿਰਪਾ ਨਾਲ ਛੁਟਕਾਰਾ ਹੋ ਗਿਆ ਹੈ, ਨਹੀਂ ਤਾਂ ਕੈਦ ਵਿਚ ਹੀ ਮਰ ਜਾਣਾ ਸੀ" ॥ ੨੪॥

ਗੁਰੂ ਸ਼ਾਹੁ ਦੁਨਹੁਨਿ ਕਰਿ ਨਮੋ। ਮਹਿਪਾਲਕ ਗਮਨੇ ਤਿਹ ਸਮੋ।
ਜਹਿਂ ਜਹਿਂ ਜਾਹਿਂ ਸੁਜਸੁ ਗੁਰ ਕਰੈਂ। ਸ਼ਰਧਾ ਅਧਿਕ ਰਿਦੇ ਮਹਿਂ ਧਰੈਂ॥ ੨੫॥

ਗੁਰੂ ਜੀ ਅਤੇ ਬਾਦਸ਼ਾਹ ਦੋਵਾਂ ਨੂੰ ਨਮਸਕਾਰ ਕਰਕੇ ਸਾਰੇ ਰਾਜੇ ਉਸ ਸਮੇਂ ਚਲੇ ਗਏ। ਜਿਥੇ ਜਿਥੇ ਜਾਂਦੇ ਸਨ, ਗੁਰੂ ਜੀ ਦਾ ਸ੍ਰੇਸ਼ਟ ਜੱਸ ਕਰਦੇ ਸਨ, ਹਿਰਦੇ ਵਿਚ ਬਹੁਤ ਸ਼ਰਧਾ ਧਾਰਨ ਕਰਦੇ ਸਨ॥ ੨੫॥

ਸ੍ਰੀ ਸਤਿਗੁਰ ਹਰਿਗੋਵਿੰਦ ਚੰਦੁ। ਪਸਰੀ ਕੀਰਤਿ ਜੌਨ੍ਹ ਮਨਿੰਦ।
'ਧੰਨ ਧੰਨ' ਭਾਖਤਿ ਗੇ ਦੇਸ਼। ਭੇ ਨਰੇਸ਼ ਲੇ ਰਾਜ ਅਸ਼ੇਸ਼॥ ੨੬॥

ਸ੍ਰੀ ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਕੀਰਤੀ, ਚੰਦਰਮਾ ਦੀ ਚਾਂਦਨੀ ਵਾਂਗ ਪਸਰ ਗਈ। ਗੁਰੂ ਜੀ ਨੂੰ 'ਧੰਨ ਧੰਨ' ਕਹਿੰਦੇ ਆਪਣੇ ਦੇਸ਼ਾਂ ਨੂੰ ਚਲੇ ਗਏ, ਦੁਬਾਰਾ ਰਾਜ ਪ੍ਰਾਪਤ ਕਰਕੇ ਆਪਣੇ ਦੇਸ਼ਾਂ ਦੇ ਰਾਜੇ ਬਣ ਗਏ॥ ੨੬॥

ਰਿਦੇ ਯਾਦਿ ਰਾਖਜੋ ਉਪਦੇਸ਼। ਸੱਤਿਨਾਮ ਕੋ ਜਪਨਿ ਹਮੇਸ਼।
ਦੁਤੀਏ ਰਹਹੁ ਸ਼ਾਹੁ ਅਨੁਸਾਰੀ। ਕਰਤਿ ਭਏ ਤਿਮ ਹੀ ਦ੍ਵੈ ਕਾਰੀ॥ ੨੭॥

ਆਪਣੇ ਹਿਰਦੇ ਵਿਚ ਗੁਰੂ ਜੀ ਦਾ ਉਪਦੇਸ਼ ਯਾਦ ਰਖਿਆ, ਸਦਾ ਹੀਂ ਸਤਿਨਾਮ ਦਾ ਜਾਪ ਕਰਦੇ ਸਨ, ਦੂਸਰਾ ਕਿਹਾ ਸੀ ਕਿ ਬਾਦਸ਼ਾਹ ਦੀ ਆਗਿਆ ਅਨੁਸਾਰ ਰਹੋ, ਉਸ ਤਰ੍ਹਾਂ ਹੀ ਉਹ ਦੋਵੇਂ ਕੰਮ ਕਰ ਰਹੇ ਸਨ॥ ੨੭॥

**ਜਹਾਂਗੀਰ ਗੁਰ ਕੇ ਢਿਗ ਬੈਸੇ। ਬੋਲਨਿ ਮਿਲਨਿ ਕਰਜੋ ਸ਼ੁਭ ਐਸੇ।**
**ਕਰਿ ਪ੍ਰਸੰਨ ਗੁਰ ਕੋ ਸਭਿ ਭਾਂਤੀ। ਭਯੋ ਸ਼ਾਹੁ ਤਬਿ ਸੀਤਲ ਛਾਤੀ॥ ੨੮॥**

ਬਾਦਸ਼ਾਹ ਜਹਾਂਗੀਰ ਗੁਰੂ ਜੀ ਦੇ ਪਾਸ ਬੈਠਾ ਸੀ, ਬੋਲਣਾ, ਮਿਲਣਾ, ਇਸ ਤਰ੍ਹਾਂ ਸ਼ੁਭ ਕੀਤਾ। ਗੁਰੂ ਜੀ ਨੂੰ ਹਰ ਪ੍ਰਕਾਰ ਪ੍ਰਸੰਨ ਕਰਕੇ ਬਾਦਸ਼ਾਹ ਦੀ ਛਾਤੀ ਵਿਚ ਠੰਡ ਪੈ ਗਈ॥ ੨੮॥

**ਸ੍ਰੀ ਮੁਖ ਤੇ ਜਿਮ ਜਿਮ ਫੁਰਮਾਯੋ। ਤਿਮ ਤਿਮ ਕਰਜੋ ਰਿਦੇ ਹਰਖਾਯੋ।**
**ਹਾਥ ਜੋਰਿ ਕਰਿ ਬਾਕ ਬਖਾਨਾ। 'ਉਪਕਾਰੀ ਤੁਮ ਕ੍ਰਿਪਾ ਨਿਧਾਨਾ!॥ ੨੯॥**

ਗੁਰੂ ਜੀ ਨੇ ਆਪਣੇ ਮੁਖ ਤੋਂ ਜਿਵੇਂ ਜਿਵੇਂ ਫੁਰਮਾਇਆ, ਤਿਵੇਂ ਤਿਵੇਂ ਹੀ ਬਾਦਸ਼ਾਹ ਨੇ ਦਿਲ ਵਿਚ ਪ੍ਰਸੰਨ ਹੋ ਕੇ ਕੀਤਾ। ਫਿਰ ਹੱਥ ਜੋੜ ਕੇ ਕਿਹਾ, "ਤੁਸੀਂ ਉਪਕਾਰੀ ਅਤੇ ਕਿਰਪਾ ਦੇ ਖਜ਼ਾਨੇ ਹੋ॥ ੨੯॥

**ਨਿਰਨੈ ਕਰਿ ਮਹਿਮਾ ਅਬਿ ਜਾਨੀ। ਪੀਰ ਮਹਾਂ ਬ੍ਰਿਧ ਬਹੁਰ ਬਖਾਨੀ।**
**ਬਡੋ ਤ੍ਰਾਸ ਤੇ ਮੋਹਿ ਬਚਾਯੋ। ਜਬਿ ਸਿਮਰੌਂ ਹਾਜ਼ਰ ਦਰਸਾਯੋ॥ ੩੦॥**

ਮੈਂ ਨਿਰਣਾ ਕਰਕੇ ਹੁਣ ਤੁਹਾਡੀ ਮਹਿਮਾ ਜਾਣੀ ਹੈ, ਸਾਈਂ ਮੀਆਂ ਮੀਰ ਜੀ ਨੇ ਆਪ ਜੀ ਦੀ ਬਹੁਤ ਮਹਿਮਾ ਕਹੀ ਸੀ। ਵੱਡੇ ਡਰ ਤੋਂ ਮੈਨੂੰ ਬਚਾਇਆ ਹੈ, ਜਦ ਵੀ ਯਾਦ ਕੀਤਾ ਹੈ ਹਾਜ਼ਰ ਨਾਜ਼ਰ ਪ੍ਰਗਟ ਹੋਏ ਹੋ॥ ੩੦॥

**ਨਿਤ ਰਾਖੇ ਅਪਨੇ ਮੈਂ ਮਾਨੇ। ਤ੍ਰਾਸ ਕਸ਼ਟ ਮੇਰੇ ਸਭਿ ਹਾਨੇ।**
**ਕਹੇ ਆਪ ਕੇ ਹਉਂ ਅਨੁਸਾਰਾ। ਸ੍ਰੀ ਗੁਰ ਰਹੋ ਮੋਰਿ ਰਖਵਾਰਾ'॥ ੩੧॥**

ਮੈਂ ਸਦਾ ਆਪਣੇ ਰਖਵਾਲੇ ਮੰਨੇ ਹਨ, ਮੇਰਾ ਸਾਰਾ ਡਰ ਅਤੇ ਕਸ਼ਟ ਦੂਰ ਹੋ ਗਿਆ ਹੈ। ਮੈਂ ਆਪ ਜੀ ਦੇ ਕਹੇ ਅਨੁਸਾਰ ਹਾਂ। ਹੇ ਗੁਰੂ ਜੀ ! ਸਦਾ ਮੇਰੇ ਰਖਵਾਲੇ ਰਹੋ"॥ ੩੧॥

**ਸ੍ਰੀ ਹਰਿ ਗੋਬਿੰਦ ਕਹਿ 'ਸੁਨਿ ਸ਼ਾਹੂ!। ਸ਼ਰਧਾ ਧਰਹਿਂ ਜਿ ਗੁਰ ਘਰ ਮਾਂਹੂ।**
**ਤਿਨ ਕੇ ਸਦਾ ਸਹਾਇਕ ਅਹੈਂ। ਲਾਜ ਆਪਨੀ ਕੋ ਨਿਰਬਹੈਂ॥ ੩੨॥**

ਇਹ ਸੁਣ ਕੇ ਸ੍ਰੀ ਹਰਿਗੋਬਿੰਦ ਨੇ ਕਿਹਾ, "ਹੇ ਸ਼ਾਹ ਜੀ ਸੁਣੋ, "ਜੇ ਗੁਰੂ ਘਰ ਵਿਚ ਸ਼ਰਧਾ ਧਾਰਨ ਕਰੋਗੇ ਤਾਂ ਉਹ ਸਦਾ ਹੀ ਆਪ ਦੇ ਸਹਾਇਕ ਰਹਿਣਗੇ, ਉਹ ਸਦਾ ਆਪਣੇ ਧਰਮ ਦੀ ਲਾਜ ਰੱਖਦੇ ਹਨ॥ ੩੨॥

**ਜਾਨਹਿਂ, ਪਰਜੋ ਆਸਰੇ ਆਇ। ਜੁਗ ਲੋਕਨਿ ਮਹਿਂ ਬਨਹਿਂ ਸਹਾਇ।**
**ਸ੍ਰੀ ਨਾਨਕ ਅਰੁ ਬਾਬਰ ਸ਼ਾਹੂ। ਪ੍ਰਥਮ ਮੇਲਿ ਭਾ ਆਪਸ ਮਾਹੂ॥ ੩੩॥**

ਉਹ ਜਾਣ ਲੈਂਦੇ ਹਨ ਕਿ ਸਾਡੀ ਸ਼ਰਨ ਆ ਪਿਆ ਹੈ, ਇਸ ਲਈ ਦੋਵਾਂ ਲੋਕਾਂ (ਲੋਕ ਪਰਲੋਕ) ਵਿਚ ਸਹਾਇਕ ਬਣਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਬਾਬਰ ਬਾਦਸ਼ਾਹ, ਉਨ੍ਹਾਂ ਦਾ ਸਭ ਤੋਂ ਪਹਿਲਾਂ ਆਪਸ ਵਿਚ ਮੇਲ ਹੋਇਆ॥ ੩੩॥

**ਤਬਿ ਤੇ ਸਿਦਕ ਧਰਤਿ ਤੁਮ ਰਹੇ। ਕਰੇ ਪ੍ਰਸੰਨ ਭਲੇ ਬਰ ਲਹੇ।**
**ਹਮਰੀ ਤੁਮਰੀ ਸੰਧਿ ਸਦੀਵਾ। ਗੁਰੂ ਸਹਾਇਕ ਸਿੱਖਨਿ ਥੀਵਾ'॥ ੩੪॥**

ਉਸ ਸਮੇਂ ਤੋਂ ਤੁਸੀਂ ਸਿਦਕ ਧਾਰਨ ਕਰਦੇ ਰਹੇ ਹੋ, ਉਨ੍ਹਾਂ ਨੂੰ ਪ੍ਰਸੰਨ ਕਰਕੇ ਚੰਗੇ ਵਰ ਪ੍ਰਾਪਤ ਕੀਤੇ ਹਨ। ਸਾਡੀ ਤੁਹਾਡੀ ਸਦਾ ਲਈ ਸੰਧੀ ਹੋ ਗਈ ਹੈ, ਗੁਰੂ ਜੀ ਆਪਣੇ ਸਿੱਖਾਂ ਦੀ ਸਹਾਇਤਾ ਕਰਦੇ ਹਨ॥ ੩੪॥

ਇਮ ਕਹਿ ਸੁਨਿ ਕੈ ਸੀਸ ਨਿਵਾਯੋ। ਉਠਜੋ ਸ਼ਾਹੁ ਨਿਜ ਸਦਨ ਸਿਧਾਯੋ।
ਸਤਿਗੁਰ ਥਿਰੇ ਆਪਨੇ ਡੇਰੇ। ਸੁੱਖਾ ਪਾਨ ਕੀਨਿ ਤਿਸ ਬੇਰੇ॥ ੩੫॥

ਇਸ ਤਰ੍ਹਾਂ ਕਹਿ ਸੁਣ ਕੇ ਸਿਰ ਨਿਵਾਇਆ ਤੇ ਬਾਦਸ਼ਾਹ ਉੱਠ ਕੇ ਆਪਣੇ ਘਰ ਨੂੰ ਚਲਾ ਗਿਆ। ਸਤਿਗੁਰੂ ਜੀ ਆਪਣੇ ਡੇਰੇ ਹੀ ਠਹਿਰੇ ਰਹੇ ਤੇ ਉਸ ਸਮੇਂ ਜਲ ਪਾਨ ਕੀਤਾ॥ ੩੫॥

*ਨੋਟ:-ਸੁੱਖੇ ਦੇ ਅਰਥ ਭੰਗ ਕਹਿਣਾ ਠੀਕ ਨਹੀਂ, ਕਿਉਂਕਿ ਭੰਗ ਦਾ ਰਿਵਾਜ ਗੁਰੂ ਗੋਬਿੰਦ ਸਿਘ ਜੀ ਦੇ ਮਗਰੋਂ ਨਿਹੰਗਾਂ ਸਿੰਘਾਂ ਵਿਚ ਪ੍ਰਚੱਲਤ ਹੋਇਆ।*

ਚਢਿ ਤੁਰੰਗ ਪਰ ਗਮਨੇ ਸੈਲ। ਤਟ ਤਟ ਜਮਨਾ ਕੇ ਚਲਿ ਗੈਲ।
ਸਨੇ ਸਨੇ ਹੇਰਤਿ ਜਲ ਜਾਤੇ। ਤੀਰ ਹਰਿਤਤਾ ਸੁੰਦਰ ਭਾਂਤੇ॥ ੩੬॥

ਫਿਰ ਘੋੜੇ ਤੇ ਚੜ੍ਹ ਕੇ ਸੈਲ ਕਰਨ ਚਲੇ ਗਏ, ਜਮਨਾ ਦੇ ਕਿਨਾਰੇ-ਕਿਨਾਰੇ ਨਾਲ-ਨਾਲ ਜਾ ਰਹੇ ਸਨ। ਹੌਲੀ-ਹੌਲੀ ਪਾਣੀ ਵੱਗਦੇ ਨੂੰ ਵੇਖ ਰਹੇ ਸਨ। ਕਿਨਾਰਿਆਂ ਤੇ ਕਈ ਪ੍ਰਕਾਰ ਦੀ ਸੁੰਦਰ ਹਰਿਆਵਲ ਨੂੰ ਵੇਖ ਰਹੇ ਸਨ॥ ੩੬॥

ਦੂਰ ਜਾਇ ਕਰਿ ਉਤਰਿ ਤੁਰੰਗ। ਥਿਰੇ ਤਹਾਂ ਕੇਤਿਕ ਨਰ ਸੰਗ।
ਨੰਦਾ ਸੰਘੇੜਾ ਤਿਸ ਠੌਰ। ਜੇਠਾ ਅਮੀਆ ਹੇਹਰਿ ਔਰਿ॥ ੩੭॥

ਦੂਰ ਜਾ ਕੇ ਘੋੜੇ ਤੋਂ ਉਤਰ ਪਏ, ਇਕ ਥਾਂ ਜਾ ਕੇ ਖੜੇ ਹੋ ਗਏ, ਹੋਰ ਕਈ ਮਨੁੱਖ ਵੀ ਨਾਲ ਸਨ। ਨੰਦਾ, ਸੰਘੇੜਾ, ਜੇਠਾ ਅਮੀਆ ਅਤੇ ਹੇਹਰਿ ਉਸ ਥਾਂ ਮੌਜੂਦ ਸਨ॥ ੩੭॥

ਨਿੰਝਰ ਹੁਤੋ ਰੰਧਾਵਾ ਸੋਇ। ਅਰੁ ਕ੍ਰਿਪਾਲਾ ਜੱਲੂਕੋ ਜੋਇ।
ਸਿਖ ਲੰਗਾਹ, ਪਿਰਾਣਾ ਧੀਰ। ਸੌਚਿ ਸ਼ਨਾਨੇ ਸਰਬ ਸਰੀਰ॥ ੩੮॥

ਇਕ ਓਥੇ ਨਿੰਝਰ ਰੰਧਾਵਾ ਅਤੇ ਇਕ ਕ੍ਰਿਪਾਲਾ ਜੱਲੂਕੋ ਸੀ, ਲੰਗਾਹ ਅਤੇ ਪਿਰਾਣਾ ਬੜੇ ਧੀਰਜਵਾਨ ਸਿੱਖ ਸਨ, ਸਾਰਿਆਂ ਨੇ ਨਦੀ ਵਿਚ ਸੌਚ ਇਸ਼ਨਾਨ ਕੀਤਾ॥ ੩੮॥

ਥਿਰੇ ਤੀਰ ਪਰ ਪਿਖਹਿਂ ਪ੍ਰਵਾਹੂ। ਸ਼ਜਾਮਲ ਰੰਗ ਤਰੰਗਨਿ ਤਾਹੂ।
ਗੁਰ ਸੋਂ ਬੂਝਨਿ ਕੀਨਿ ਪਿਰਾਣੇ। 'ਮਜਨੂੰ ਕੌਨ ਭਯੋ ਸਭਿ ਜਾਣੇਂ?॥ ੩੯॥

ਦਰਿਆ ਦੇ ਕਿਨਾਰੇ ਖੜੇ ਹੋ ਕੇ ਪਾਣੀ ਦੇ ਪ੍ਰਵਾਹ ਨੂੰ ਵੇਖ ਰਹੇ ਸਨ। ਦਰਿਆ ਦੀਆਂ ਲਹਿਰਾਂ ਕਾਲੇ ਰੰਗ ਦੀਆਂ ਸਨ। ਭਾਈ ਪਿਰਾਣੇ ਨੇ ਗੁਰੂ ਜੀ ਨੂੰ ਪੁਛਿਆ, "ਮਜਨੂੰ ਕੌਣ ਹੋਇਆ ਹੈ, ਉਸ ਬਾਰੇ ਦੱਸੋ ਤਾਂਕਿ ਸਾਰੇ ਜਾਣ ਲੈਣ?॥ ੩੯॥

ਜਹਾਂ ਹਮਾਰੋ ਡੇਰਾ ਅਹੈ। ਤਿਸ ਕੇ ਨਾਮ ਥਾਨ ਸੋ ਕਹੈਂ'।
ਸੁਨਿ ਕਰਿ ਸ੍ਰੀ ਸਤਿਗੁਰੂ ਬਤਾਵਾ। 'ਭਯੋ ਪ੍ਰਥਮ ਚਿਰਕਾਲ ਬਿਤਾਵਾ॥ ੪੦॥

ਜਿਥੇ ਸਾਡਾ ਡੇਰਾ ਹੈ, ਉਸ ਥਾਂ ਨੂੰ ਮਜਨੂੰ ਟਿਲਾ ਕਿਉਂ ਕਹਿੰਦੇ ਹਨ?" ਇਹ ਸੁਣ ਕੇ ਸਤਿਗੁਰੂ ਜੀ ਨੇ ਦੱਸਿਆ, "ਇਹ ਇਕ ਬਹੁਤ ਪੁਰਾਣੀ ਕਹਾਣੀ ਦੱਸੀ ਜਾਂਦੀ ਹੈ॥ ੪੦॥

ਲੇਲਾ ਹੁਤੀ ਸ਼ਾਹੁ ਕੀ ਤਨੀਆ। ਰੂਪਵਤੀ ਅਤਿਸ਼ੈ ਤਿਨ ਸੁਨੀਯਾ।
ਹੇਰਤਿ ਚਿਤ ਕੋ ਪ੍ਰੇਮ ਲਗਾਵਾ। ਅਪਰ ਨ ਸੁਧਿ ਮਨ ਤਹਾਂ ਟਿਕਾਵਾ॥ ੪੧॥

ਲੇਲਾ ਇਕ ਬਾਦਸ਼ਾਹ ਦੀ ਲੜਕੀ ਸੀ, ਮਜ਼ਨੂੰ ਨੇ ਸੁਣਿਆ ਕਿ ਉਹ ਬਹੁਤ ਰੂਪਵੰਤ ਹੈ। ਜਦ ਮਜਨੂੰ ਨੇ ਉਸ ਲੜਕੀ ਨੂੰ ਵੇਖਿਆ ਤਾਂ ਵੇਖਦਿਆਂ ਹੀ ਪ੍ਰੇਮ ਹੋ ਗਿਆ ਆਪਣੀ ਸੋਝੀ ਨਾ ਰਹੀ, ਮਨ ਓਥੇ ਹੀ ਟਿਕ ਗਿਆ॥ ੪੧॥

ਲੈਲਾ ਲਵਪੁਰਿ ਵਿਖੈ ਚਿਤਾਰਤਿ। ਰਾਤਿ ਦਿਵਸ ਇਕਰਸ ਬ੍ਰਿਤਿ ਧਾਰਤਿ।
ਇਕ ਦਿਨ ਚਢਜੋ ਸੰਢਨੀ ਮਿਲਜੋ। ਹੁਇ ਤਜਾਰ ਦਿੱਲੀ ਪੁਰਿ ਚਲਜੋ॥੪੨॥

ਮਜਨੂੰ ਲੈਲਾ ਨੂੰ ਲਾਹੌਰ ਵਿਖੇ ਚਿਤਾਰਦਾ ਸੀ, ਰਾਤ ਦਿਨ ਇਕ ਰਸ ਬ੍ਰਿਤੀ ਧਾਰਨ ਕੀਤੀ ਹੋਈ ਸੀ। ਇਕ ਦਿਨ ਉਸ ਨੂੰ ਕੋਈ ਸਾਂਢਣੀ ਸਵਾਰ ਮਿਲਿਆ, ਤਿਆਰ ਹੋ ਕੇ ਦਿੱਲੀ ਨਗਰ ਵਲ ਚਲ ਪਿਆ॥ ੪੨॥

ਤਿਸ ਕੋ ਲਾਗਜੋ ਦੇਨਿ ਸੰਦੇਸਾ। ਕਹਤਿ ਕਹਤਿ ਇਹੁ ਪੰਥ ਅਸੇਸਾ।
ਸੰਗ ਸੰਢਨੀ ਕੇ ਚਲਿ ਆਯੋ। ਸੁਧਿ ਬਿਨੁ ਧਰੇ ਬੇਗ ਅਸ ਧਾਯੋ॥ ੪੩॥

ਉਸ ਨੂੰ ਉਹ ਸੁਨੇਹਾ ਦੇਣ ਲੱਗਾ, ਕਹਿੰਦੇ ਕਹਿੰਦੇ ਨੇ ਹੀ ਸਾਰਾ ਪੈਂਡਾ ਮੁਕਾ ਲਿਆ। ਸਾਂਢਣੀ ਸਵਾਰ ਦੇ ਨਾਲ ਹੀ ਚਲ ਕੇ ਆ ਗਿਆ। ਸੋਝੀ ਧਾਰਨ ਤੋਂ ਬਗੈਰ ਹੀ ਛੇਤੀ ਛੇਤੀ ਇਸ ਤਰ੍ਹਾਂ ਦੌੜਿਆ॥ ੪੩॥

ਦਿੱਲੀ ਬਿਖੈ ਆਨਿ ਕਰਿ ਹੇਰੀ। ਲੈਲੀ ਮਿਲੀ ਜਬਹਿ ਇਕ ਬੇਰੀ।
ਕੀਨਸਿ ਮਜਨੂੰ ਸਾਥ ਬਖਾਨ। ਅਬਿ ਤੂੰ ਖਰੋ ਰਹੋ ਇਸ ਥਾਨ॥ ੪੪॥

ਦਿੱਲੀ ਵਿਖੇ ਆ ਕੇ ਵੇਖ ਲਈ, ਜਦ ਲੈਲਾ ਇਕ ਵਾਰ ਮਜਨੂੰ ਨੂੰ ਮਿਲੀ ਤਾਂ ਉਹ ਮਜਨੂੰ ਨੂੰ ਕਹਿਣ ਲੱਗੀ, ਹੁਣ ਤੂੰ ਇਸ ਥਾਂ ਖੜਾ ਰਹੋ॥ ੪੪॥

ਮਿਲੋਂ ਆਇ ਕਰਿ ਮੈਂ ਪੁਨ ਤੋਹੀ। ਰਹੋ ਉਡੀਕਤਿ ਇਸ ਥਲ ਮੋਹੀ।
ਇਮ ਕਹਿ ਗਈ ਖਰੋ ਇਹ ਰਹਜੋ। ਲੈਲਾ ਕੋ ਸਿਮਰਤਿ ਚਿਤ ਚਹਜੋ॥੪੫॥

ਫਿਰ ਮੈਂ ਤੈਨੂੰ ਆ ਕੇ ਮਿਲਾਂਗੀ, ਇਸ ਥਾਂ ਮੈਨੂੰ ਉਡੀਕਦਾ ਰਹੋ। ਉਹ ਕਹਿ ਕੇ ਚਲੇ ਗਈ, ਮਜਨੂੰ ਉਥੇ ਖੜਾ ਰਿਹਾ। ਹਰ ਵੇਲੇ ਲੈਲਾ ਨੂੰ ਹੀ ਯਾਦ ਕਰਦਾ ਰਹਿੰਦਾ ਸੀ॥ ੪੫॥

ਠਾਂਢੇ ਕੇਤਿਕ ਸੰਮਤ ਬੀਤੇ। ਨਹੀਂ ਦੇਹਿ ਕੀ ਸੁਧਿ ਕਬਿ ਲੀਤੇ।
ਕਾਸ਼ਟ ਸਮ ਸ਼ੁਸ਼ਕਜੋ ਤਨ ਸਾਰੋ। ਨਹਿੰ ਲੈਲਾ ਕਬਿ ਰਿਦੇ ਚਿਤਾਰੋ॥ ੪੬॥

ਓਥੇ ਖੜਿਆਂ ਹੀ ਕਈ ਸਾਲ ਬੀਤ ਗਏ, ਕਦੇ ਵੀ ਆਪਣੇ ਸਰੀਰ ਦੀ ਖਬਰ ਨਾ ਲਈ। ਲੱਕੜ ਵਾਂਗ ਸਾਰਾ ਸਰੀਰ ਸੁੱਕ ਗਿਆ। ਲੈਲਾ ਨੇ ਵੀ ਕਦੇ ਹਿਰਦੇ ਵਿਚ ਵਿਚਾਰ ਨਾ ਕੀਤੀ॥ ੪੬॥

ਪ੍ਰੇਮ ਸ਼ਕਤਿ ਤੇ ਪ੍ਰਾਨ ਨ ਗਏ। ਅਧਿਕ ਇਕਾਗਰਤਾ ਮਨ ਲਏ।
ਸ਼ੁਸ਼ਕ ਖੁੰਡ ਸੋਂ ਲਗਿ ਕਰਿ ਠਾਂਢੋ। ਲੈਲਾ ਪ੍ਰੇਮ ਭਯੋ ਦ੍ਰਿਗ ਗਾਢੋ॥ ੪੭॥

ਪ੍ਰੇਮ ਸ਼ਕਤੀ ਕਾਰਨ ਪ੍ਰਾਣ ਨਾ ਨਿਕਲੇ, ਮਨ ਵਿਚ ਬਹੁਤ ਇਕਾਗਰਤਾ ਧਾਰਨ ਕੀਤੀ ਹੋਈ ਸੀ। ਸੁੱਕੇ ਮੁੱਢ ਨਾਲ ਲੱਗ ਕੇ ਖੜਾ ਸੀ। ਲੈਲਾ ਦੇ ਪ੍ਰੇਮ ਵਿਚ ਹੀ ਨੈਣ ਗੱਡੇ ਹੋਏ ਸਨ॥ ੪੭॥

ਇਕ ਬਾਢੀ ਤਿਸ ਥਲ ਚਲਿ ਆਯੋ। ਜਾਨਜੋ ਕਾਠ ਕੁਠਾਰ ਚਲਾਯੋ।
ਲਗਜੋ ਦੇਹਿ ਮਹਿਂ ਤਬਿ ਸੁਧਿ ਪਾਈ। ਕਹੁ ਲੈਲਾ! ਤੂੰ ਹੈਂ ਅਬਿ ਆਈ? ॥੪੮॥

ਇਕ ਲੱਕੜਹਾਰਾ ਓਥੇ ਚਲ ਕੇ ਆਇਆ, ਲੱਕੜ ਸਮਝ ਕੇ ਉਸ ਆਪਣਾ ਕੁਹਾੜਾ ਚਲਾਇਆ। ਜਦ ਕੁਹਾੜਾ ਸਰੀਰ ਨੂੰ ਵੱਜਿਆ ਤਾਂ ਸੋਝੀ ਪਾਈ, ਕਹਿਣ ਲੱਗਾ, "ਹੇ ਲੈਲਾ ਤੂੰ ਹੁਣ ਆਈ ਹੈਂ ?"॥ ੪੮॥

ਪ੍ਰਥਮ ਤ੍ਰਾਸ ਕਰਿ ਪੁਨ ਤਿਸ ਜਾਨਾ। ਹੈ ਮਜਨੂੰ ਠਾਂਢੋ ਇਸ ਥਾਨਾ।
ਦਈ ਸ਼ਾਹੁ ਕੋ ਸੁਧਿ, ਸੁਨਿ ਡਰਿਓ। ਲੈਲਾ ਕੋ ਭੇਜਨਿ ਤਬਿ ਕਰਿਓ॥ ੪੯॥

ਲੱਕੜਹਾਰਾ ਪਹਿਲਾਂ ਡਰ ਗਿਆ, ਫਿਰ ਸਮਝਿਆ ਕਿ ਇਸ ਥਾਂ ਮਜਨੂੰ ਖੜਾ ਹੈ। ਜਦ ਬਾਦਸ਼ਾਹ ਨੂੰ ਖਬਰ ਦਿੱਤੀ ਤਾਂ ਉਹ ਸੁਣ ਕੇ ਡਰ ਗਿਆ, ਫਿਰ ਉਸ ਲੈਲਾ ਨੂੰ ਭੇਜਿਆ॥ ੪੯॥

**ਜਾਇ ਦਰਸ ਜਬਿ ਅਪਨੋ ਦੀਨੋ। ਪ੍ਰੇਮ ਰੰਗ ਮਹਿਂ ਸਗਰੋ ਭੀਨੋ।**
**ਸਭਿ ਦਿਸ਼ਿ ਤੇ ਬ੍ਰਿਤਿ ਇਕਠੀ ਕਰਿਕੈ। ਲਗਜੋ ਪ੍ਰਮੇਸ਼ੁਰ ਸੰਗ ਬਿਚਰਿਕੈ॥੫੦॥**

ਜਦ ਲੈਲਾ ਨੇ ਜਾ ਕੇ ਆਪਣੇ ਦਰਸ਼ਨ ਦਿੱਤੇ, ਤਾਂ ਸਾਰਾ ਹੀ ਪ੍ਰੇਮ ਰੰਗ ਵਿਚ ਭਿੱਜ ਗਿਆ। ਸਭ ਪਾਸਿਆਂ ਤੋਂ ਬ੍ਰਿਤੀ ਇਕੱਠੀ ਕਰਕੇ ਪ੍ਰਮੇਸ਼ਵਰ ਦੇ ਸੰਗ ਜੁੜ ਗਿਆ॥ ੫੦॥

**ਲੈਲਾ ਦਿਸ਼ਿ ਤੇ ਪ੍ਰੇਮ ਉਖਾਰਾ। ਪ੍ਰਭੁ ਸੋਂ ਲਗੀ ਬ੍ਰਿੱਤਿ ਇਕ ਸਾਰਾ।**
**ਭਯੋ ਸੰਤ ਪੂਰਨ ਇਸ ਥਾਨਾ। ਇਮ ਸਤਿਗੁਰ ਨੇ ਕੀਨਿ ਬਖਾਨ॥ ੫੧॥**

ਲੈਲਾ ਵਾਲੇ ਪਾਸੇ ਤੋਂ ਪ੍ਰੇਮ ਭੰਗ ਹੋ ਗਿਆ, ਪ੍ਰਭੂ ਨਾਲ ਇਕਸਾਰ ਬ੍ਰਿਤੀ ਲੱਗ ਗਈ, ਇਸ ਥਾਂ ਵਿਖੇ ਹੀ ਪੂਰਨ ਸੰਤ ਸਰੂਪ ਹੋ ਗਿਆ,'' ਸਤਿਗੁਰੂ ਜੀ ਨੇ ਇਸ ਤਰ੍ਹਾਂ ਬਿਆਨ ਕੀਤਾ॥ ੫੧॥

**ਸੁਨਿ ਕਰਿ ਸਿੱਖਨਿ ਲਖਯੋ ਪ੍ਰਸੰਗ। ਪੁਨ ਤਿਸ ਥਲ ਤੇ ਚੜੇ ਤੁਰੰਗ।**
**ਆਨਿ ਬਿਰਾਜੇ ਅਪਨੇ ਡੇਰੇ। ਖਾਨ ਪਾਨ ਨਿਸ ਕਰਯੋ ਬਸੇਰੇ॥ ੫੨॥**

ਸਿੱਖਾਂ ਨੇ ਸੁਣ ਕੇ ਪ੍ਰਸੰਗ ਨੂੰ ਸਮਝਿਆ, ਫਿਰ ਉਥੋਂ ਘੋੜੇ ਤੇ ਚੜ੍ਹ ਬੈਠੇ ਤੇ ਆ ਕੇ ਆਪਣੇ ਡੇਰੇ ਵਿਚ ਬਿਰਾਜ ਗਏ, ਖਾ ਪੀ ਕੇ ਰਾਤ ਨੂੰ ਵਿਸ਼ਰਾਮ ਕੀਤਾ॥ ੫੨॥

*ਪੰਜਵੀ ਰਾਸ ਦਾ ਪੰਜਵਾਂ ਅਧਿਆਇ ਸਮਾਪਤ ਹੋਇਆ॥ ੫॥*

## *ਅਧਿਆਇ ਛੇਵਾਂ*

### *ਅੰਮ੍ਰਿਤਸਰ ਵਲ ਕੂਚ*

*ਦੋਹਰਾ-* **ਭਯੋ ਦਿਵਸ ਪੁਨ ਸਤਿਗੁਰੂ ਸ਼ਾਹੁ ਬੁਲਾਏ ਪਾਸ।**
**ਚਢਿ ਤੁਰੰਗ ਪਹੁਚੇ ਤਬਹਿ ਬੈਠੇ ਰੁਚਿਰ ਅਵਾਸ॥ ੧॥**

ਜਦ ਦਿਨ ਚੜ੍ਹਿਆ ਤਾਂ ਬਾਦਸ਼ਾਹ ਨੇ ਸਤਿਗੁਰੂ ਨੂੰ ਆਪਣੇ ਪਾਸ ਬੁਲਾਇਆ। ਗੁਰੂ ਜੀ ਘੋੜੇ ਤੇ ਚੜ੍ਹ ਕੇ ਉਥੇ ਪਹੁੰਚ ਗਏ ਜਿਥੇ ਬਾਦਸ਼ਾਹ ਦੇ ਸੁੰਦਰ ਮਹੱਲ ਸਨ॥ ੧॥

*ਚੌਪਈ-* **ਚੰਦਨ ਚੌਂਕੀ ਚਾਰੁ ਚਕੋਨੀ। ਸੁਜਨੀ ਸੇਤ ਛਾਦ ਕਰਿ ਲੋਨੀ।**
**ਤਿਸ ਊਪਰ ਸਨਮਾਨ ਬਿਠਾਏ। ਬੰਦਹਿਂ ਸ਼ਾਹੁ ਸਹਤ ਸਮੁਦਾਏ॥੨॥**

ਸੁੰਦਰ ਚਾਰ ਕੋਨਿਆਂ ਵਾਲੀ ਚੌਂਕੀ ਡਾਹੀ ਗਈ, ਸੁੰਦਰ ਕਢਾਈ ਵਾਲੀ ਉਤੇ ਚਾਦਰ ਵਿਛਾਈ ਗਈ। ਗੁਰੂ ਜੀ ਨੂੰ ਉਸ ਉਤੇ ਬੜੇ ਸਨਮਾਨ ਨਾਲ ਬਿਠਾਇਆ ਗਿਆ। ਬਾਦਸ਼ਾਹ ਸਹਿਤ ਸਾਰਿਆਂ ਨੇ ਆ ਕੇ ਬੰਦਨਾ ਕੀਤੀ॥ ੨॥

**ਸੰਤਨ ਪੀਰਨਿ ਅਨਿਕ ਪ੍ਰਸੰਗ। ਕਹੇ ਸੁਨੇ ਹਜ਼ਰਤ ਗੁਰ ਸੰਗਿ।**
**ਬਚਨ ਬਿਲਾਸ ਹੁਲਾਸਤਿ ਕਰੇ। ਦਹਿ ਦਿਸਿ ਰਸ ਬਿਸਾਲ ਮਹਿਂ ਢਰੇ॥੩॥**

ਬਾਦਸ਼ਾਹ ਨੇ ਗੁਰੂ ਜੀ ਦੇ ਨਾਲ ਅਨੇਕਾਂ ਸੰਤਾਂ ਪੀਰਾਂ ਦੇ ਪ੍ਰਸੰਗ ਕਹੇ ਸੁਣੇ। ਬਹੁਤ ਖੁਸ਼ ਹੋ ਕੇ ਬਚਨ ਬਿਲਾਸ ਕਰਦੇ ਸਨ, ਦੋਵੇਂ ਪਾਸੇ ਵਿਸ਼ਾਲ ਰਸ ਵਿਚ ਢਲੇ ਹੋਏ ਸਨ॥ ੩॥

**ਪੁਨ ਸ੍ਰੀ ਹਰਿ ਗੋਬਿੰਦ ਉਚਾਰਜੋ। 'ਗਮਨ ਸੁਧਾਸਰ ਹਮ ਚਿਤ ਧਾਰਜੋ।**
**ਕਿਤਿਕ ਮਾਸ ਬੀਤੇ ਇਤ ਆਏ। ਪੀਛੇ ਸਿਖ ਸੰਗਤਿ ਅਕੁਲਾਏ' ॥ ੪॥**

ਫਿਰ ਗੁਰੂ ਹਰਿਗੋਬਿੰਦ ਜੀ ਨੇ ਬਚਨ ਕਹੇ, "ਅੰਮ੍ਰਿਤਸਰ ਜਾਣ ਬਾਰੇ ਅਸੀਂ ਚਿੱਤ ਵਿਚ ਧਾਰਨ ਕੀਤਾ ਹੈ, ਏਥੇ ਆਇਆਂ ਨੂੰ ਕਈ ਮਹੀਨੇ ਬੀਤ ਗਏ ਹਨ, ਪਿਛੇ ਸਿਖ ਸੰਗਤ ਬਹੁਤ ਵਿਆਕੁਲ ਹੋਈ ਹੈ"॥ ੪॥

**ਸੁਨਤਿ ਸ਼ਾਹੁ ਕਹਿ 'ਮਮ ਅਭਿਲਾਖਾ। ਪੁਰਿ ਕਸ਼ਮੀਰ ਚਲੋਂ ਚਿਤ ਰਾਖਾ।**
**ਚਲੈਂ ਸੰਗ ਹੀ ਮਾਝੇ ਦੇਸ਼। ਦਰਸ ਆਪ ਕੋ ਹੋਇ ਹਮੇਸ਼॥ ੫॥**

ਇਹ ਸੁਣ ਕੇ ਬਾਦਸ਼ਾਹ ਨੇ ਕਿਹਾ, "ਮੇਰੀ ਇਕ ਅਭਿਲਾਸ਼ਾ ਹੈ ਕਿ ਕਸ਼ਮੀਰ ਜਾਵਾਂ, ਇਹ ਮੈਂ ਚਿੱਤ ਵਿਚ ਧਾਰ ਰੱਖਿਆ ਹੈ। ਤੁਹਾਡੇ ਨਾਲ ਹੀ ਮਾਝੇ ਦੇਸ਼ ਵਿਚ ਚਲਾਂਗੇ, ਤੁਹਾਡੇ ਹਮੇਸ਼ਾਂ ਦਰਸ਼ਨ ਹੁੰਦੇ ਰਹਿਣਗੇ॥ ੫॥

**ਆਜ ਮਹੂਰਤ ਕੋ ਦਿਖਰਾਵੋਂ। ਨਹੀਂ ਬਿਲਮ ਤਿਤ ਤੁਰਤ ਸਿਧਾਵੋਂ'।**
**ਸਤਿਗੁਰ ਬੈਠੇ ਤਬਹਿ ਬੁਲਾਯੋ। ਸੋਧਿ ਮਹੂਰਤ ਤਾਂਹਿ ਬਤਾਯੋ॥ ੬॥**

ਅੱਜ ਮਹੂਰਤ ਕਢਾਵਾਂਗਾ, ਨਹੀਂ ਤਾਂ ਕਿਸੇ ਦੇਰ ਬਗ਼ੈਰ ਤੁਰਤ ਚਲਾ ਜਾਵਾਂਗਾ" ਸਤਿਗੁਰੂ ਜੀ ਦੇ ਬੈਠਿਆਂ ਹੀ ਜੋਤਸ਼ੀ ਨੂੰ ਬੁਲਾਇਆ ਤੇ ਮਹੂਰਤ ਸੋਧ ਕੇ ਉਸ ਨੇ ਦੱਸਿਆ॥ ੬॥

**'ਤ੍ਰੋਦਸ ਵੀਰਵਾਰ ਹੈ ਪਰਸੋਂ। ਕਰਹੁ ਪਯਾਨਾ ਤਬਿ ਦਿਨ ਬਰ ਸੋਂ'।**
**ਸੁਨਜੋ ਸਭਿਨਿ ਕੀਨਸਿ ਨਿਜ ਤਜਾਰੀ। ਜਬਿ ਹਜ਼ਰਤ ਨਿਸ਼ਚੈ ਮਤਿ ਧਾਰੀ॥੭॥**

ਪਰਸੋਂ ਤ੍ਰੋਦਸ਼ੀ ਵੀਰਵਾਰ ਹੈ, ਉਸ ਸ਼ੁਭ ਦਿਨ ਚਲਣ ਦੀ ਤਿਆਰੀ ਕਰੋ।" ਸਾਰਿਆਂ ਨੇ ਸੁਣਿਆ ਤੇ ਆਪਣੀ ਤਿਆਰੀ ਕੀਤੀ, ਜਦ ਬਾਦਸ਼ਾਹ ਨੇ ਪੱਕਾ ਨਿਸ਼ਚਾ ਧਾਰਨ ਕਰ ਲਿਆ॥ ੭॥

**ਸ੍ਰੀ ਸਤਿਗੁਰ ਡੇਰੇ ਚਲਿ ਆਏ। ਬ੍ਰਿਧ ਆਦਿਕ ਕੋ ਕਹਿ ਸਮੁਝਾਏ।**
**ਸੁਨਜੋ ਸੁਧਾਸਰ ਕੋ ਜਬਿ ਪਜਾਨਾ। ਸਤਿਗੁਰ ਕੇ ਨਰ ਅਨੰਦ ਮਹਾਨਾ॥ ੮॥**

ਸ੍ਰੀ ਸਤਿਗੁਰੂ ਜੀ ਚਲ ਕੇ ਡੇਰੇ ਆ ਗਏ, ਬਾਬਾ ਬੁੱਢਾ ਜੀ ਆਦਿ ਨੂੰ ਕਹਿ ਕੇ ਸਮਝਾਇਆ। ਜਦ ਸਿੱਖਾਂ ਨੇ ਅੰਮ੍ਰਿਤਸਰ ਨੂੰ ਜਾਣ ਬਾਰੇ ਸੁਣਿਆ ਤੇ ਸਤਿਗੁਰੂ ਜੀ ਦੇ ਸੇਵਕ ਬਹੁਤ ਪ੍ਰਸੰਨ ਹੋਏ॥ ੮॥

**ਤਬਿ ਹਰਿਦਾਸ ਪਾਸ ਚਲਿਆਯੋ। ਪਦ ਅਰਬਿੰਦਨ ਪਰ ਲਪਟਾਯੋ।**
**ਤਬਿ ਸਤਿਗੁਰੁ ਬਹੁ ਕਰੁਨਾ ਕਰੀ। ਰਿਦੇ ਅਬਿੱਦਜਾ ਤਿਸ ਕੀ ਹਰੀ॥ ੯॥**

ਤਦ ਜੇਲਰ ਹਰਿਦਾਸ ਪਾਸ ਚਲ ਕੇ ਆਇਆ ਤੇ ਗੁਰੂ ਜੀ ਦੇ ਚਰਨ ਕੰਵਲਾਂ ਤੇ ਉਸ ਮੱਥਾ ਟੇਕਿਆ। ਤਾਂ ਸਤਿਗੁਰੂ ਨੇ ਉਸ ਤੇ ਕਿਰਪਾ ਕੀਤੀ ਤੇ ਉਸ ਦੇ ਹਿਰਦੇ ਦੀ ਅਗਿਆਨਤਾ ਨੂੰ ਦੂਰ ਕੀਤਾ॥ ੯॥

**ਸੱਤਿਨਾਮੁ ਸਿਮਰਹੁ ਲਿਵਲਾਈ। ਮਮ ਮੂਰਤਿ ਧਰਿ ਧਜਾਨ ਬਨਾਈ।**
**ਰਹੋ ਗੁਆਲਿਯਰ ਮਹਿਂ ਅਬਿ ਜਾਈ। ਦੁਹ ਲੋਕਨਿ ਮਹਿਂ ਬਹੁ ਸੁਖ ਪਾਇਂ॥੧੦॥**

ਗੁਰੂ ਜੀ ਨੇ ਉਸ ਨੂੰ ਉਪਦੇਸ਼ ਦਿੱਤਾ, "ਪੂਰੀ ਲਿਵ ਲਾ ਕੇ ਸਤਿਨਾਮ ਦਾ ਸਿਮਰਨ ਕਰੋ, ਮੇਰੇ ਸਰੂਪ ਨੂੰ ਸਾਹਮਣੇ ਰੱਖ ਕੇ ਧਿਆਨ ਧਾਰਨ ਕਰੋ। ਹੁਣ ਜਾ ਕੇ ਗਵਾਲੀਅਰ ਵਿਚ ਹੀ ਰਹੋ, ਤੁਸੀਂ ਦੋਹਾਂ ਲੋਕਾਂ ਵਿਚ ਬਹੁਤ ਸੁਖ ਪਾਵੋਗੇ॥ ੧੦॥

ਸੰਕਟ ਪਰੇ ਸਿਮਰਿ ਉਰ ਸਾਦਰ। ਤਤਛਿਨਿ ਹਮ ਹੋਵੈਂ ਤੁਵ ਹਾਦਰ।
ਅਪਰ ਨਰਨਿ ਕੋ ਸਿੱਖੀ ਦੀਜੈ। ਕਰਿ ਸੰਗਤਿ ਮਿਲਿ ਗੁਰੂ ਜਪੀਜੈ॥ ੧੧॥

ਜੇ ਕੋਈ ਸੰਕਟ ਜਾਂ ਭੀੜ ਆ ਬਣੇ ਤਾਂ ਬੜੇ ਆਦਰ ਨਾਲ ਸਿਮਰਨ ਕਰੋ, ਅਸੀਂ ਤੁਰਤ ਤੁਹਾਡੇ ਪਾਸ ਹਾਜ਼ਰ ਹੋ ਜਾਵਾਂਗੇ। ਹੋਰ ਲੋਕਾਂ ਨੂੰ ਵੀ ਸਿੱਖੀ ਦ੍ਰਿੜ੍ਹ ਕਰਵਾਓ, ਸੰਗਤ ਵਿਚ ਮਿਲ ਕੇ ਗੁਰੂ ਦਾ ਜਾਪ ਜਪੋ॥ ੧੧॥

ਜਥਾ ਨਿਕਟ ਅਬਿ ਦਰਸ਼ਨ ਕਰੈਂ। ਤਥਾ ਮਹਾਂ ਫਲ ਸੰਮਤ ਧਰੈਂ।
ਸੁਨਿ ਉਰ ਪ੍ਰੇਮ ਬਿਲੋਚਨ ਭਰੇ। ਗੁਰ ਬਿਛਰਨਿ ਤੇ ਦੁਖ ਬਹੁ ਕਰੇ॥ ੧੨॥

ਜਿਵੇਂ ਪਾਸ ਆ ਕੇ ਹੁਣ ਦਰਸ਼ਨ ਕੀਤੇ ਹਨ, ਉਸ ਤਰ੍ਹਾਂ ਹੀ ਸਾਲ ਪਿੱਛੋਂ ਦਰਸ਼ਨ ਕਰਨ ਦਾ ਫਲ ਪ੍ਰਾਪਤ ਹੋਵੇਗਾ।'' ਇਹ ਸੁਣ ਕੇ ਹਰਿਦਾਸ ਦੇ ਨੈਣ ਪ੍ਰੇਮ ਨਾਲ ਭਰ ਗਏ। ਗੁਰੂ ਜੀ ਤੋਂ ਵਿਛੜਣ ਦਾ ਬਹੁਤ ਦੁਖ ਮੰਨਾਉਂਦਾ ਸੀ॥ ੧੨॥

ਦੇ ਗੁਰ ਧੀਰ ਬਿਦਾ ਕਰਿ ਦੀਨੋ। ਧਰਿ ਉਰ ਮੂਰਤਿ ਪਜਾਨਾ ਕੀਨੋ।
ਜੀਵਤ ਰਹਜੋ ਸਿਮਰ ਤਬਿ ਗੁਰ ਕੋ। ਅੰਤ ਸਮੈ ਪ੍ਰਾਪਤਿ ਸੁਰਪੁਰਿ ਕੋ॥ ੧੩॥

ਗੁਰੂ ਜੀ ਨੇ ਧੀਰਜ ਦੇ ਕੇ ਉਸ ਨੂੰ ਵਿਦਾ ਕੀਤਾ, ਹਿਰਦੇ ਵਿਚ ਗੁਰੂ ਜੀ ਦਾ ਸਰੂਪ ਧਾਰਨ ਕਰਕੇ ਚਲੇ ਗਿਆ। ਜਦ ਤਕ ਜੀਉਂਦਾ ਰਿਹਾ, ਗੁਰੂ ਜੀ ਦਾ ਸਿਮਰਨ ਕਰਦਾ ਰਿਹਾ, ਅੰਤ ਸਮੇਂ ਸਵਰਗਾਂ ਨੂੰ ਪ੍ਰਾਪਤ ਹੋਇਆ ॥੧੩॥

ਬੋਲਜੋ ਜੇਠਾ 'ਚੰਦੂ ਮੰਦ। ਬਨਿਤਾ ਇਸ ਆਈ ਅਰੁ ਨੰਦ।
ਸੋ ਰਾਵਰ ਨੇ ਕਹਿ ਛੁਟਵਾਏ। ਚਹਿਯਹਿ ਦੁਸ਼ਟ ਮੂਲ ਬਿਨਸਾਏ॥ ੧੪॥

ਜੇਠਾ ਬੋਲਿਆ, ''ਦੁਸ਼ਟ ਚੰਦੂ ਦੀ ਵਹੁਟੀ ਅਤੇ ਪੁੱਤਰ ਵੀ ਏਥੇ ਆਏ ਸਨ, ਉਨ੍ਹਾਂ ਨੂੰ ਆਪ ਜੀ ਨੇ ਕਹਿ ਕੇ ਛੁਡਵਾ ਦਿੱਤਾ, ਚਾਹੀਦਾ ਹੈ ਕਿ ਦੁਸ਼ਟਾਂ ਦੇ ਮੂਲ ਨੂੰ ਹੀ ਨਸ਼ਟ ਕਰ ਦਿੱਤਾ ਜਾਵੇ॥ ੧੪॥

ਜਗ ਮਹਿਂ ਨਹਿਂ ਇਸ ਕੀ ਜਰ ਰਹੈ। ਮਰਹਿ ਸਜਾਇ ਨਰਕ ਕੀ ਲਹੈ।
ਸੰਕਟ ਭਰਹਿ ਜੁਗਨਿ ਲਗਿ ਪਰਜੋ। ਅਤਿ ਕੁਕਰਮ ਪਾਪੀ ਨੇ ਕਰਜੋ' ॥੧੫॥

ਜੱਗ ਵਿਚ ਇਸ ਦੀ ਜੜ੍ਹ ਹੀ ਨਾ ਰਹੇ, ਮਰ ਕੇ ਨਰਕ ਦੀ ਸਜ਼ਾ ਪ੍ਰਾਪਤ ਕਰੇ। ਜੁੱਗਾਂ ਤਕ ਨਰਕਾਂ ਵਿਚ ਪਿਆ ਹੋਇਆ ਸੰਕਟ ਭੋਗਦਾ ਰਹੇ, ਪਾਪੀ ਨੇ ਬਹੁਤ ਵੱਡਾ ਕੁਕਰਮ ਕੀਤਾ ਹੈ''॥ ੧੫॥

ਤਬਿ ਸ੍ਰੀ ਹਰਿ ਗੋਬਿੰਦ ਉਚਾਰਾ। 'ਭਲੇ ਪੁਰਖ ਕੀ ਨਹਿਂ ਇਹ ਕਾਰਾ।
ਕਜਾ ਦਾਰਾ ਪਰ ਕਰਨਿ ਪ੍ਰਹਾਰਿ। ਛੋਰ ਦੇਤਿ ਹੈਂ, ਰਿਦੇ ਬਿਚਾਰਿ॥ ੧੬॥

ਤਦ ਸ੍ਰੀ ਹਰਿਗੋਬਿੰਦ ਜੀ ਨੇ ਕਿਹਾ, ''ਭਲੇ ਪੁਰਸ਼ ਦਾ ਇਹ ਕੰਮ ਨਹੀਂ ਹੈ, ਕਿ ਇਸਤਰੀ ਉਤੇ ਵਾਰ ਕਰੇ। ਹਿਰਦੇ ਵਿਚ ਵਿਚਾਰ ਕੇ ਛੱਡ ਦਿੱਤਾ ਹੈ॥ ੧੬॥

ਇਸ ਕੇ ਸੁਤ ਕੋ ਪੁਨ ਹਮ ਮਾਰੈਂ। ਰਚਹਿਂ ਜੁੱਧ ਜਬਿ ਸ਼ਸਤ੍ਰ ਪ੍ਰਹਾਰੈਂ।
ਅਬਿ ਤਜਾਗਨਿ ਹੀ ਬਨਹਿ ਬਿਚਾਰੋ। ਬਹੁਰ ਤੁਰਕ ਬ੍ਰਿੰਦਨ ਜੁਤਿ ਮਾਰੋਂ' ॥੧੭॥

ਇਸ ਦੇ ਪੁੱਤਰ ਨੂੰ ਅਸੀਂ ਬਾਅਦ ਵਿਚ ਮਾਰਾਂਗੇ, ਜਦ ਯੁੱਧ ਛੇੜਾਂਗੇ ਤਾਂ ਅਸੀਂ ਸ਼ਸਤਰ ਦਾ ਵਾਰ ਕਰਾਂਗੇ, ਹੁਣ ਛੱਡਣਾ ਹੀ ਬਣਦਾ ਸੀ, ਬਾਅਦ ਵਿਚ ਬਹੁਤ ਤੁਰਕਾਂ ਸਮੇਤ ਮਾਰਾਂਗੇ''॥ ੧੭॥

ਸ਼੍ਰੀ ਗੁਰਿ ਕੋ ਸੁਨਿ ਕਰਿ ਪ੍ਰਸਥਾਨ। ਪੁਰਿ ਸੰਗਤਿ ਦਰਸਹਿਂ ਗਨ ਆਨਿ।
ਅਨਿਕ ਉਪਾਇਨ ਧਰਿ ਧਰਿ ਬੰਦਹਿਂ। ਪਾਇ ਮਨੋਰਥ ਹੋਤਿ ਅਨੰਦਹਿਂ ॥੧੮॥

ਗੁਰੂ ਜੀ ਦੇ ਚਲੇ ਜਾਣ ਬਾਰੇ ਸੁਣ ਕੇ ਨਗਰ ਦੀ ਬਹੁਤ ਸੰਗਤ ਦਰਸ਼ਨ ਕਰਨ ਵਾਸਤੇ ਆਈ। ਅਨੇਕ ਪ੍ਰਕਾਰ ਦੇ ਉਪਹਾਰ ਧਰ ਧਰ ਕੇ ਮੱਥਾ ਟੇਕਦੇ ਸਨ। ਆਪਣਾ ਮਨੋਰਥ ਪਾ ਕੇ ਬਹੁਤ ਪ੍ਰਸੰਨ ਹੁੰਦੇ ਸਨ॥ ੧੮॥

**ਸਭਿਹਿਨਿ ਕੋ ਦੀਨੋ ਉਪਦੇਸ਼। 'ਸੱਤਿਨਾਮ ਕੋ ਭਜਹੁ ਹਮੇਸ਼।**
**ਗੁਰ ਕੋ ਸੇਵਹੁ ਜਨਮ ਸੁਧਾਰੋ। ਗੁਰਮੁਖ ਬਨਹੁ ਅੰਤ ਨਹਿੰ ਹਾਰੋ'॥ ੧੯॥**

ਗੁਰੂ ਜੀ ਸਾਰਿਆਂ ਨੂੰ ਉਪਦੇਸ਼ ਦਿੰਦੇ ਸਨ, "ਸਦਾ ਹੀ ਸਤਿਨਾਮ ਦਾ ਸਿਮਰਨ ਕਰੋ। ਗੁਰੂ ਜੀ ਦੀ ਸੇਵਾ ਕਰਕੇ ਆਪਣਾ ਜਨਮ ਸਫਲਾ ਕਰੋ, ਗੁਰਮੁਖ ਬਣੋ, ਅੰਤ ਸਮੇਂ ਹਾਰ ਨਹੀਂ ਹੋਵੇਗੀ"॥ ੧੯॥

**ਦਿਵਸ ਦੁਆਦਸ਼ੀ ਤਿਥੀ ਬਿਤਾਈ। ਤ੍ਰੌਦਸ਼ਮੀ ਮਹਿਂ ਕੀਨਿ ਚਢਾਈ।**
**ਅਧਿਕ ਧੁਨੀ ਧੌਂਸਾ ਧੁੰਕਾਰਾ। ਤਤਛਿਨ ਦਲਿ ਤਿਆਰ ਹ੍ਵੈ ਸਾਰਾ॥ ੨੦॥**

ਦੁਆਦਸ਼ੀ ਦੇ ਦਿਨ ਤਕ ਦਾ ਸਮਾਂ ਓਥੇ ਬਤੀਤ ਕੀਤਾ, ਤ੍ਰੌਦਸ਼ੀ ਵਾਲੇ ਦਿਨ ਚੱਲਣ ਦੀ ਤਿਆਰੀ ਕਰ ਲਈ। ਬੜੀ ਉੱਚੀ ਆਵਾਜ਼ ਵਿਚ ਨਗਾਰੇ ਨੂੰ ਵਜਾਇਆ, ਤੁਰਤ ਸਾਰਾ ਦਲ ਤਿਆਰ ਹੋ ਗਿਆ॥ ੨੦॥

**ਜਹਾਂਗੀਰ ਉਤ ਚੜ੍ਹਿ ਕਰਿ ਚਾਲਾ। ਮਾਨਵ ਚਲੇ ਹਜ਼ਾਰਹੁਂ ਨਾਲਾ।**
**ਤਬਿ ਜੇਠਾ ਮਨ ਮਾਂਹਿ ਬਿਚਾਰੇ। ਚੰਦੂ ਕੌ ਗੁਰ ਨਹੀਂ ਨਿਹਾਰੈਂ॥ ੨੧॥**

ਓਧਰ ਜਹਾਂਗੀਰ ਵੀ ਘੋੜੇ ਤੇ ਚੜ੍ਹ ਕੇ ਚਲ ਪਿਆ, ਹਜ਼ਾਰਾਂ ਮਨੁੱਖ ਉਸ ਦੇ ਨਾਲ ਚਲ ਪਏ। ਤਦ ਜੇਠੇ ਨੇ ਮਨ ਵਿਚ ਵਿਚਾਰ ਕੀਤੀ, "ਚੰਦੂ ਨੂੰ ਗੁਰੂ ਜੀ ਨਾ ਵੇਖਣ॥ ੨੧॥

**ਮਹਾਂਕ੍ਰਿਪਾਲੁ ਸੁਭਾਉ ਜਿ ਦੇਖੈਂ। ਨਹੀਂ ਛੁਟਾਇ ਦੇਇਂ ਅਵਰੇਖੈਂ।**
**ਚੰਡਾਲਨਿ ਕੋ ਸੀਖ ਸਿਖਾਈ। 'ਚੰਦੂ ਸ੍ਵਾਨਨ ਸਾਥ ਮਿਲਾਈ॥ ੨੨॥**

ਉਨ੍ਹਾਂ ਦਾ ਮਹਾਂ ਕ੍ਰਿਪਾਲੂ ਸੁਭਾਵ ਹੈ, ਜੇ ਕਦੇ ਵੇਖ ਲੈਣਗੇ ਤਾਂ ਵੇਖਕੇ ਕਿਤੇ ਛੁਡਵਾ ਹੀ ਨਾ ਦੇਣ। ਉਸ ਨੇ ਚੰਡਾਲਾਂ ਨੂੰ ਇਹ ਸਿਖਿਆ ਦਿੱਤੀ, "ਚੰਦੂ ਨੂੰ ਕੁੱਤਿਆਂ ਦੇ ਨਾਲ ਮਿਲਾਉ॥ ੨੨॥

**ਗੁਰੁ ਕੀ ਦ੍ਰਿਸ਼ਟਿ ਬਚਾਵਤਿ ਆਵਹੁ। ਡੇਰਾ ਦੂਰ ਕਰਹੁ ਇਸ ਥਾਵਹੁਂ।**
**ਇਮ ਕਹਿ ਕਰਿ ਸੰਗਰੀ ਗਰ ਡਾਰੀ। ਨਰ ਛੋਰੇ ਗਨ ਖਲ ਰਖਵਾਰੀ॥ ੨੩॥**

ਗੁਰੂ ਜੀ ਦੀ ਦ੍ਰਿਸ਼ਟੀ ਤੋਂ ਬਚਾ ਕੇ ਲਿਆਵੋ, ਆਪਣਾ ਡੇਰਾ ਇਸ ਥਾਂ ਤੋਂ ਦੂਰ ਰਖੋ।" ਇਹ ਕਹਿ ਕੇ ਗਲ ਵਿਚ ਸੰਗਲੀ ਪਾ ਦਿੱਤੀ ਅਤੇ ਕਈ ਮਨੁੱਖਾਂ ਨੂੰ ਰਖਵਾਲੀ ਵਾਸਤੇ ਛੱਡ ਦਿੱਤਾ॥ ੨੩॥

**ਆਪ ਮਿਲਜੋ ਗੁਰੁ ਕੇ ਸੰਗ ਜਾਈ। ਬਜਤਿ ਨਿਸ਼ਾਨ ਚਲਤਿ ਅਗਵਾਈ।**
**ਦਿਨ ਪ੍ਰਤਿ ਕੂਚ ਮੁਕਾਮ ਕਰੰਤੇ। ਕਬਿ ਕਬਿ ਗੁਰੁ ਅਰੁ ਸ਼ਾਹੁ ਮਿਲੰਤੇ॥ ੨੪॥**

ਆਪ ਗੁਰੂ ਜੀ ਦੇ ਨਾਲ ਜਾ ਮਿਲਿਆ, ਨਗਾਰੇ ਦੇ ਵਜਦਿਆਂ ਜਿਹੜੇ ਸਭ ਦੇ ਅੱਗੇ ਜਾ ਰਹੇ ਸਨ। ਸਾਰਾ ਦਿਨ ਚਲਦੇ ਸਨ ਤੇ ਰਾਤ ਕਿਤੇ ਮੁਕਾਮ ਕਰ ਲੈਂਦੇ ਸਨ। ਕਦੀ ਕਦੀ ਗੁਰੂ ਜੀ ਅਤੇ ਬਾਦਸ਼ਾਹ ਮਿਲ ਪੈਂਦੇ ਸਨ॥ ੨੪॥

**ਅਨਿਕ ਖੁਸ਼ੀ ਕੀ ਬਾਤਨਿ ਕਰਤੇ। ਕਹਿ ਸੁਨਿ ਮਿਲਿ ਕਰਿ ਆਨੰਦ ਧਰਤੇ।**
**ਜਿਤਿਕ ਗੁਰੂ ਚਾਹਤਿ ਮਗ ਚਾਲੇ। ਤਿਤੋ ਸ਼ਾਹੁ ਚਹਿ ਚਲਹਿ ਸੁਖਾਲੇ॥ ੨੫॥**

ਅਨੇਕ ਪ੍ਰਕਾਰ ਖ਼ੁਸ਼ੀਆਂ ਦੀਆਂ ਗੱਲਾਂ ਕਰਦੇ ਸਨ, ਇਕ ਦੂਸਰੇ ਨੂੰ ਮਿਲ ਕੇ ਅਤੇ ਕਹਿ ਸੁਣ ਕੇ ਆਨੰਦ ਧਾਰਨ ਕਰਦੇ ਸਨ। ਜਿੰਨਾ ਗੁਰੂ ਜੀ ਚਾਹੁੰਦੇ ਸਨ, ਰਾਹ ਵਿਚ ਚਲਦੇ ਸਨ, ਜਿੰਨਾ ਬਾਦਸ਼ਾਹ ਚਾਹੁੰਦਾ, ਆਰਾਮ ਨਾਲ ਚਲਦੇ ਸਨ॥੨੫॥

ਇਕ ਦਿਨ ਸ਼ਾਹੁ ਸੰਗ ਗੁਰੁ ਮਿਲੇ। ਬਚਨ ਬਿਲਾਸ ਬਖਾਨੇ ਭਲੇ।
ਬੇਗਮ ਕੇ ਸਮੀਪ ਸੁਭ ਡੇਰੇ। ਚਿਖਨ ਝਰੋਖੇ ਲਗੇ ਘਨੇਰੇ॥ ੨੬॥

ਇਕ ਦਿਨ ਗੁਰੂ ਜੀ ਬਾਦਸ਼ਾਹ ਨੂੰ ਮਿਲੇ, ਇਕ ਦੂਸਰੇ ਨਾਲ ਭਲੇ ਬਚਨ ਬਿਲਾਸ ਕੀਤੇ। ਬੇਗਮਾਂ ਦੇ ਵੀ ਪਾਸ ਹੀ ਸ਼ੁਭ ਡੇਰੇ ਲਾ ਲਏ। ਬੇਗਮਾਂ ਦੇ ਤੰਬੂਆਂ ਨੂੰ ਸੰਘਣੇ ਚਿਕਾਂ ਦੇ ਝਰੋਖੇ ਲੱਗੇ ਹੋਏ ਸਨ॥ ੨੬॥

ਮਖ਼ਮਲ ਜ਼ਰੀ ਝਾਲਰਨਿ ਲਰਕੀ। ਚੋਬ ਸੁ ਚਾਂਦੀ ਚਾਮੀਕਰ ਕੀ।
ਹੀਰੇ ਮੁਕਰ ਸੁ ਮੁਕਤਾ ਲਾਗੇ। ਜਗਮਗ ਚਮਤਕਾਰ ਦੁਤਿ ਜਾਗੇ॥ ੨੭॥

ਮਖਮਲੀ ਜ਼ਰੀ ਦੀਆਂ ਝਾਲਰਾਂ ਲਮਕ ਰਹੀਆਂ ਸਨ। ਚਾਂਦੀ ਸੋਨੇ ਦੀਆਂ ਚੋਬਾਂ ਲੱਗੀਆਂ ਹੋਈਆਂ ਸਨ। ਹੀਰੇ ਜਵਾਹਰਾਤ ਤੇ ਮੋਤੀ ਲੱਗੇ ਹੋਏ ਸਨ, ਜਿਨ੍ਹਾਂ ਦੇ ਜਗਮਗ ਕਰਕੇ ਚਮਕਣ ਨਾਲ ਬਹੁਤ ਪ੍ਰਕਾਸ਼ ਹੁੰਦਾ ਸੀ॥ ੨੭॥

ਤਿਨ ਮਹਿਂ ਫਿਰਹਿਂ ਬੇਗਮਾ ਹੇਰਤਿ। ਹਜ਼ਰਤਿ ਕੀ ਦਿਸ਼ਿ ਦ੍ਰਿਸ਼ਟੀ ਪ੍ਰੇਰਤਿ।
ਇਕ ਦੁਇ ਨਫਰ ਨਿਕਟ ਤਹਿਂ ਪੇਖੇ। ਪੁਨ ਸ੍ਰੀ ਹਰਿ ਗੋਬਿੰਦ ਜੀ ਦੇਖੇ॥੨੮॥

ਉਨ੍ਹਾਂ ਵਿਚ ਫਿਰਦਿਆਂ ਬੇਗਮਾਂ ਵੇਖਦੀਆਂ ਸਨ, ਬਾਦਸ਼ਾਹ ਵਾਲੇ ਪਾਸੇ ਆਪਣੀ ਨਜ਼ਰ ਘੁਮਾਉਂਦੀਆਂ ਸਨ। ਇਕ ਦੋ ਨੌਕਰ ਵੀ ਨੇੜੇ ਵੇਖੇ, ਬਾਅਦ ਵਿਚ ਸ੍ਰੀ ਹਰਿਗੋਬਿੰਦ ਸਾਹਿਬ ਨੂੰ ਵੇਖਿਆ॥ ੨੮॥

ਮੁਖ ਮੰਡਲ ਦੀਰਘ ਜਿਸ ਕੇਰਾ। ਸ਼ਮਸ਼ ਮਨਹੁ ਤਮ ਚਹਿ ਸਸਿ ਘੇਰਾ।
ਮੰਦ ਮੰਦ ਮੁਸਕਾਵਤਿ ਬੋਲਤਿ। ਜਨੁ ਬਿੱਦ੍ਰਮ ਕੋ ਸੰਪਟ ਖੋਲਤਿ॥ ੨੯॥

ਜਿਸ ਦਾ ਚਿਹਰਾ ਬਹੁਤ ਵੱਡਾ ਸੀ। ਛੋਟੀ-ਛੋਟੀ ਦਾੜ੍ਹੀ ਇੰਝ ਲਗਦੀ ਸੀ ਮਾਨੋ ਚੰਦ ਨੂੰ ਹਨੇਰੇ ਨੇ ਘੇਰਿਆ ਹੋਵੇ। ਮੱਠਾ-ਮੱਠਾ ਮੁਸਕਰਾ ਕੇ ਬੋਲਦੇ ਸਨ, ਮਾਨੋ ਗੁਲੀਆਂ ਦਾ ਡੱਬਾ ਖੋਲ੍ਹਦੇ ਸਨ॥ ੨੯॥

ਹੀਰਨ ਪਾਂਤਿ ਦੰਤ ਬਿਚ ਦੀਖੇ। ਬਚਨ ਸੁਗੰਧਤਿ ਸੁਧਾ ਸਰੀਖੇ।
ਬਹੁ ਬਿਸਤਰਤਿ ਬਿਲੋਚਨਿ ਬੰਕੇ। ਕਮਲ ਪਾਂਖੁਰ ਕੀ ਕਰਿ ਸੰਕੇ॥ ੩੦॥

ਹੀਰਿਆਂ ਦੀ ਲੜੀ ਵਾਂਗ ਵਿਚ ਦੰਦ ਦਿਸਦੇ ਸਨ, ਉਨ੍ਹਾਂ ਦੇ ਬਚਨ ਅੰਮ੍ਰਿਤ ਵਾਂਗ ਮਿੱਠੇ ਸਨ। ਗੁਰੂ ਜੀ ਦੇ ਬਾਂਕੇ ਨੈਣ ਬਹੁਤ ਵੱਡੇ ਸਨ, ਕੰਵਲ ਦੀਆਂ ਪੰਖੜੀਆਂ ਵੀ ਉਨ੍ਹਾਂ ਦਾ ਕੀ ਮੁਕਾਬਲਾ ਕਰ ਸਕਦੀਆਂ ਸਨ॥ ੩੦॥

ਜ਼ੇਵਰ ਜਬਰ ਜਵਾਹਰ ਜਰੇ। ਪਹਿਰ ਸਰੀਰ ਬਿਭੂਖਤਿ ਕਰੇ।
ਗੁਰੁ ਸੁੰਦਰਤਾ ਕਹਿਂ ਲਗਿ ਕਹੌਂ। ਮਹਿ ਮਹਿਂ ਕਿਹਠਾਂ ਅਪਰ ਨ ਲਹੌਂ॥੩੧॥

ਸਾਰੇ ਗਹਿਣੇ ਹੀਰੇ ਜਵਾਹਰਾਤ ਨਾਲ ਜੜੇ ਹੋਏ ਸਨ, ਸਰੀਰ ਉਤੇ ਪਹਿਣੇ ਹੋਏ ਬਹੁਤ ਸ਼ੋਭਾ ਪਾ ਰਹੇ ਸਨ। ਗੁਰੂ ਜੀ ਦੀ ਸੁੰਦਰਤਾ ਕਿਥੋਂ ਤਕ ਕਹਾਂ, ਇਸ ਧਰਤੀ ਉਤੇ ਓਹੋ ਜੇਹਾ ਹੋਰ ਕੋਈ ਨਹੀਂ ਲੱਭ ਸਕਦਾ॥ ੩੧॥

ਰੂਪ ਬਿਲੋਕਿ ਬੇਗਮਾ ਸਾਰੀ। ਰੀਝ ਰਹੀ ਜਨੁ ਮ੍ਰਿਗੀ ਬਿਚਾਰੀ।
ਇਕ ਟਕ ਦੇਖਿ ਰਹੀ ਸਭਿ ਦਾਰਾ। ਮਨੋਜੂਪ ਮੈਂ ਮਨ ਕੋ ਹਾਰਾ॥ ੩੨॥

ਗੁਰੂ ਜੀ ਦਾ ਸਰੂਪ ਵੇਖ ਕੇ ਸਾਰੀਆਂ ਬੇਗਮਾਂ ਰੀਝ ਰਹੀਆਂ ਸਨ, ਮਾਨੋ ਵਿਚਾਰੀਆਂ ਹਿਰਨੀਆਂ ਸਨ। ਸਾਰੀਆਂ ਇਸਤਰੀਆਂ ਇਕ ਟਕ ਵੇਖ ਰਹੀਆਂ ਸਨ, ਮਾਨੋ ਜੂਏ ਵਿਚ ਮਨ ਨੂੰ ਹਾਰ ਆਈਆਂ ਹੋਣ॥ ੩੨॥

ਨਿਕਟ ਝਰੋਖੇ ਰਹਿਗੀ ਠਾਂਢੀ। ਪ੍ਰੀਤ ਬਿਲੋਕਨਿ ਕੀ ਉਰ ਬਾਢੀ।
ਹਟਿ ਨਹਿਂ ਸਕਹਿਂ ਚਿੱਤ੍ਰ ਸੀ ਖਰੀ। ਅੰਗ ਅੰਗ ਮਹਿਂ ਜਿਨ ਦੁਤਿ ਧਰੀ॥੩੩॥

ਝਰੋਖੇ ਦੇ ਨੇੜੇ ਖੜੀਆਂ ਸਨ, ਵੇਖਣ ਦੀ ਪ੍ਰੀਤ ਬਹੁਤ ਵਧੀ ਸੀ। ਹਟ ਨਹੀਂ ਸੀ ਸਕਦੀਆਂ, ਬੁੱਤ ਵਾਂਗ ਖੜੀਆਂ ਸਨ, ਅੰਗ-ਅੰਗ ਵਿਚ ਜਿਨ੍ਹਾਂ ਗੁਰੂ ਜੀ ਦਾ ਪ੍ਰਕਾਸ਼ ਧਾਰਨ ਕੀਤਾ ਹੋਇਆ ਸੀ॥ ੩੩॥

ਜਬਿ ਲਗਿ ਗੁਰੂ ਸ਼ਾਹੁ ਢਿਗ ਖਰੇ। ਇਤ ਉਤ ਨਹੀਂ ਬਿਲੋਚਨ ਕਰੇ।
ਪੁਨ ਉਠਿ ਗੁਰੂ ਵਹਿਰ ਕੋ ਚਾਲੇ। ਅਵਲੋਕਤਿ ਅਕੁਲਾਵਤਿ ਨਾਲੇ॥ ੩੪॥

ਜਦ ਤਕ ਗੁਰੂ ਜੀ ਬਾਦਸ਼ਾਹ ਦੇ ਪਾਸ ਖੜੇ ਰਹੇ, ਉਸ ਸਮੇਂ ਤਕ ਉਨ੍ਹਾਂ ਨੇ ਅੱਖਾਂ ਏਧਰ ਓਧਰ ਨਾ ਕੀਤੀਆਂ। ਫਿਰ ਜਦ ਗੁਰੂ ਜੀ ਉੱਠ ਕੇ ਬਾਹਰ ਨੂੰ ਚਲੇ ਗਏ ਤਾਂ ਵੇਖ ਕੇ ਵਿਆਕੁਲ ਹੋ ਗਈਆਂ॥ ੩੪॥

ਚਿਤ ਮਹਿਂ ਲਗੀ ਚਟਪਟੀ ਐਸੇ। ਇਨਸੋਂ ਮਿਲਿਬੋ ਲਹਿਂ ਹਮ ਕੈਸੇ।
ਨਿਕਟਿ ਹੋਇ ਜਬਿ ਦੇਖਨਿ ਕਰੈਂ। ਅਤਿ ਪ੍ਰਮੋਦ ਕੋ ਹਿਰਦੇ ਧਰੈਂ॥ ੩੫॥

ਚਿੱਤ ਵਿਚ ਐਸੀ ਚਟਪਟੀ ਲੱਗੀ ਕਿ ਇਹ ਸੋਚ ਰਹੀਆਂ ਸਨ ਕਿ ਇਨ੍ਹਾਂ ਨੂੰ ਅਸੀਂ ਕਿਸੇ ਤਰ੍ਹਾਂ ਮਿਲੀਏ। ਨੇੜੇ ਹੋ ਕੇ ਜਦ ਵੇਖਦੀਆਂ ਸਨ ਤਾਂ ਅਤਿ ਪ੍ਰਸੰਨਤਾ ਨੂੰ ਹਿਰਦੇ ਵਿਚ ਧਾਰਨ ਕਰਦੀਆਂ ਸਨ॥ ੩੫॥

ਚਿਤਵਤਿ ਜਤਨ ਅਨੇਕ ਪ੍ਰਕਾਰਾ। ਗਨ ਦਾਸੀ ਮਹਿਂ ਬਾਕ ਉਚਾਰਾ।
'ਹਜ਼ਰਤ ਨਿਕਟ ਕੌਨ ਇਹ ਆਯੋ?। ਮਿਲਿ ਬੋਲਤਿ ਚਿਰਕਾਲ ਬਿਤਾਯੋ?' ॥੩੬॥

ਅਨੇਕ ਪ੍ਰਕਾਰ ਦੇ ਯਤਨ ਚਿੱਤ ਵਿਚ ਵਿਚਾਰੇ, ਫਿਰ ਸਾਰੀਆਂ ਦਾਸੀਆਂ ਵਿਚ ਕਿਹਾ, "ਬਾਦਸ਼ਾਹ ਦੇ ਪਾਸ ਇਹ ਕੌਣ ਆਇਆ ਹੈ ? ਉਨ੍ਹਾਂ ਨਾਲ ਮਿਲ ਕੇ ਬਹੁਤ ਦੇਰ ਤਕ ਗੱਲਾਂ ਕਰਦਾ ਰਿਹਾ ਹੈ ?"॥ ੩੬॥

ਦਾਸੀ ਏਕ ਬ੍ਰਿਧਾ ਸਭਿ ਜਾਨੇ। ਸਭਿ ਬੇਗਮ ਸੋਂ ਭੇਵ ਬਖਾਨੇ।
'ਸ੍ਰੀ ਹਰਿ ਗੋਬਿੰਦ ਇਹ ਗੁਰੁ ਪੀਰ। ਭਏ ਸਹਾਇਕ ਸ਼ਾਹੁ ਸਰੀਰ॥ ੩੭॥

ਇਕ ਦਾਸੀ ਇਸ ਬਾਰੇ ਸਭ ਕੁਝ ਜਾਣਦੀ ਸੀ, ਉਸ ਨੇ ਸਭ ਬੇਗਮਾਂ ਨੂੰ ਅਸਲ ਭੇਤ ਬਾਰੇ ਦੱਸਿਆ, "ਇਹ ਸ੍ਰੀ ਹਰਿਗੋਬਿੰਦ ਜੀ ਗੁਰੂ ਪੀਰ ਹਨ, ਉਨ੍ਹਾਂ ਨੇ ਬਾਦਸ਼ਾਹ ਦੇ ਸਰੀਰ ਨੂੰ ਤੰਦਰੁਸਤ ਕੀਤਾ ਹੈ॥ ੩੭॥

ਦੁਰਗ ਗੁਆਲਿਯਰ ਬੈਠੇ ਜਾਇ। ਕਰੇ ਜਾਪ ਲਿਯ ਸ਼ਾਹੁ ਬਚਾਇ।
ਕੇਤਿਕ ਮਾਸ ਬਿਤੇ ਚਲਿ ਆਏ। ਹਜ਼ਰਤ ਮਾਨਹਿ ਸੀਸ ਨਿਵਾਏ॥ ੩੮॥

ਗਵਾਲੀਅਰ ਦੇ ਕਿਲ੍ਹੇ ਵਿਚ ਜਾ ਕੇ ਬੈਠ ਗਏ ਸਨ, ਜਾਪ ਕਰਕੇ ਬਾਦਸ਼ਾਹ ਨੂੰ ਬਚਾ ਲਿਆ ਹੈ। ਕਈ ਮਹੀਨੇ ਬੀਤ ਗਏ ਹਨ, ਜਦ ਚਲ ਕੇ ਆਏ ਸਨ, ਬਾਦਸ਼ਾਹ ਇਨ੍ਹਾਂ ਨੂੰ ਆਪਣਾ ਪੀਰ ਮੰਨਦੇ ਹਨ ਤੇ ਆਪਣਾ ਸਿਰ ਝੁਕਾਉਂਦੇ ਹਨ॥ ੩੮॥

ਅਨਿਕ ਉਪਾਇਨ ਅਰਪਨ ਕਰੈ। ਸਹਤ ਪ੍ਰੀਤਿ ਕੇ ਸ਼ਰਧਾ ਧਰੈ'।
ਸੁਨਿ ਬੇਗਮ ਤਬਿ ਰਚਜੋ ਉਪਾਇ। 'ਕਹੈਂ ਸ਼ਾਹੁ ਸੋਂ ਪੀਰ ਦਿਖਾਇ॥ ੩੯॥

ਕਈ ਪ੍ਰਕਾਰ ਦੇ ਤੁਹਫੇ ਭੇਟ ਕਰਦੇ ਹਨ, ਬੜੀ ਪ੍ਰੀਤ ਨਾਲ ਉਨ੍ਹਾਂ 'ਤੇ ਸ਼ਰਧਾ ਧਾਰਨ ਕਰਦੇ ਹਨ।" ਇਹ ਸੁਣ ਕੇ ਬੇਗਮਾਂ ਨੇ ਉਪਾਅ ਸੋਚ ਲਿਆ, "ਅਸੀਂ ਬਾਦਸ਼ਾਹ ਨੂੰ ਕਹਾਂਗੀਆਂ ਸਾਨੂੰ ਆਪਣਾ ਪੀਰ ਵਿਖਾਓ॥ ੩੯॥

ਹਮ ਭੀ ਬੰਦਹਿੰਗੀ ਤਿਨ ਚਰਨ। ਜਿਨ ਦਰਸ਼ਨ ਤੇ ਦੁਖ ਗਨ ਹਰਨਿ'।
ਗਯੋ ਸ਼ਾਹੁ ਅਪਨੇ ਰਣਵਾਸ। ਖਾਨ ਪਾਨ ਕੇ ਕਰਨਿ ਬਿਲਾਸ॥ ੪੦॥

ਅਸੀਂ ਵੀ ਉਨ੍ਹਾਂ ਦੇ ਚਰਨਾਂ ਤੇ ਮੱਥਾ ਟੇਕਾਂਗੀਆਂ, ਜਿਨ੍ਹਾਂ ਦੇ ਦਰਸ਼ਨ ਕਰਨ ਨਾਲ ਸਾਰੇ ਦੁਖ ਦੂਰ ਹੋ ਜਾਂਦੇ ਹਨ।" ਬਾਦਸ਼ਾਹ ਆਪਣੇ ਰਣਵਾਸ ਵਿਚ ਗਿਆ। ਖਾ ਪੀ ਕੇ ਅਨੰਦ ਵਿਲਾਸ ਕਰਨ ਲੱਗਾ॥ ੪੦॥

ਤਬਿ ਬੇਗਮ ਨੇ ਬਾਤ ਚਲਾਈ। 'ਪੀਰ ਭਏ ਤੁਮਰੇ ਜੁ ਸਹਾਈ।
ਦਰਸ਼ਨ ਤੇ ਅਘ ਓਘਨਿ ਹਰਤਾ। ਸੰਕਟ ਮੈਂ ਸਹਾਇ ਕੋ ਕਰਤਾ॥ ੪੧॥

ਤਦ ਇਕ ਬੇਗਮ ਨੇ ਗੱਲ ਚਲਾਈ, "ਜਿਹੜੇ ਪੀਰ ਤੁਹਾਡੇ ਸਹਾਈ ਹੋਏ ਹਨ, ਉਨ੍ਹਾਂ ਦੇ ਦਰਸ਼ਨ ਕਰਨ ਨਾਲ ਪਾਪ ਅਤੇ ਦੁਖ ਦੂਰ ਹੋ ਜਾਂਦੇ ਹਨ। ਦੁਖ ਵਿਚ ਉਹ ਸਹਾਇਤਾ ਕਰਦੇ ਹਨ॥ ੪੧॥

ਹੈ ਕਿ ਨਹੀਂ ਇਨ ਕੇ ਸੰਗ ਦਾਰਾ ?'। ਸੁਨਿ ਹਜ਼ਰਤ ਨੇ ਬਾਕ ਉਚਾਰਾ।
'ਪੂਰਬ ਹੀ ਸੰਸੈ ਮੁਝ ਐਸੇ। ਤਰੁਨ ਅਵਸਥਾ ਇਨ ਕੀ ਜੈਸੇ॥ ੪੨॥

ਕੀ ਉਨ੍ਹਾਂ ਦੇ ਨਾਲ ਉਨ੍ਹਾਂ ਦੀ ਇਸਤਰੀ ਨਹੀਂ ਹੈ?'' ਇਹ ਸੁਣ ਕੇ ਬਾਦਸ਼ਾਹ ਨੇ ਕਿਹਾ, ''ਪਹਿਲਾਂ ਹੀ ਮੈਨੂੰ ਐਸੇ ਸ਼ੰਕੇ ਸਨ, ਜਿਵੇਂ ਇਨ੍ਹਾਂ ਦੀ ਨੌਜਵਾਨ ਉਮਰ ਹੈ॥ ੪੨॥

ਬਿਨ ਇਸਤ੍ਰੀ ਕਿਮ ਨਿਸਾ ਬਿਤਾਵੈਂ। ਜਿਨਹੁਂ ਦੇਖਿ ਤ੍ਰਿਯ ਧੀਰ ਨ ਪਾਵੈਂ।
ਰੂਪ ਅਨੂਪਮ ਮ੍ਰਿਦੁਲ ਸੁਭਾਏ। ਬੋਲਤਿ ਬਦਨ ਕਮਲ ਬਿਕਸਾਏ॥ ੪੩॥

ਇਸਤਰੀ ਬਗੈਰ ਇਹ ਰਾਤ ਕਿਵੇਂ ਬਤੀਤ ਕਰਦੇ ਹੋਣਗੇ ਜਿਨ੍ਹਾਂ ਨੂੰ ਵੇਖ ਕੇ ਇਸਤਰੀ ਧੀਰਜ ਖੋਹ ਬਹਿੰਦੀ ਹੈ। ਅਨੂਪਮ ਸਰੂਪ ਹੈ ਅਤੇ ਮਿੱਠਾ ਸੁਭਾਅ ਹੈ, ਜਦ ਬੋਲਦੇ ਹਨ ਤਾਂ ਚਿਹਰਾ ਕੰਵਲ ਵਾਂਗ ਖਿੜ ਜਾਂਦਾ ਹੈ॥ ੪੩॥

ਕਰਹੁ ਪੀਰ ਕੋ ਪਰਖਨਿ ਅਬੈ। ਕਾਮ ਬਸੀ ਹੁਇ, ਕੈ ਨਹਿਂ ਕਬੈ।
ਅਪਨੇ ਤਨ ਕੋ ਸਭਿ ਸ਼ਿੰਗਾਰੋ। ਜਾਹੁ ਸਮੀਪੀ ਦਰਸ ਨਿਹਾਰੋ॥ ੪੪॥

ਪੀਰ ਦੀ ਹੁਣੇ ਹੀ ਪਰਖ ਕਰੋ, ਕਦੀ ਕਾਮਵਸ ਹੁੰਦਾ ਹੈ ਕਿ ਨਹੀਂ, ਸਾਰੀਆਂ ਆਪਣੇ ਸਰੀਰਾਂ ਤੇ ਸੁੰਦਰ ਹਾਰ-ਸ਼ਿੰਗਾਰ ਕਰੋ ਤੇ ਉਨ੍ਹਾਂ ਪਾਸ ਜਾ ਕੇ ਦਰਸ਼ਨ ਕਰੋ॥ ੪੪॥

ਕਰਹੁ ਬਿਲੋਕਨ ਲੋਚਨ ਗਤਿ ਕੋ। ਹੁਇ ਕੈ ਨਹਿਂ ਬਿਕਾਰ ਤਬਿ ਚਿਤ ਕੋ।
ਹਮ ਤੇ ਤ੍ਰਿਯ ਬਿਨ ਰਹਜੋ ਨ ਜਾਈ। ਤਿਨ ਕੈ ਤਨ ਊਪਰ ਤਰੁਨਾਈ' ॥੪੫॥

ਆਪਣੇ ਨੇਤਰਾਂ ਦੀ ਚੰਚਲ ਗਤੀ ਨੂੰ ਵਿਖਾਓ, ਫਿਰ ਉਨ੍ਹਾਂ ਦਾ ਚਿੱਤ ਵਿਕਾਰੀ ਹੁੰਦਾ ਹੈ ਕਿ ਨਹੀਂ। ਇਸ ਉਮਰ ਵਿਚ ਵੀ ਸਾਡੇ ਪਾਸੋਂ ਤਾਂ ਇਸਤਰੀ ਬਗੈਰ ਰਿਹਾ ਨਹੀਂ ਜਾਂਦਾ, ਉਨ੍ਹਾਂ ਦਾ ਸਰੀਰ ਤਾਂ ਹਾਲੇ ਬਹੁਤ ਜਵਾਨ ਹੈ'' ॥ ੪੫॥

ਸੁਨਿ ਬੇਗਮ ਮਨ ਭਾਵਤਿ ਹੋਈ। ਹਰਖ ਬਿਸਾਲ ਬਿਖੈ ਸਭਿ ਕੋਈ।
'ਭਈ ਭੋਰ ਜਹਿਂ ਹੋਵਹਿ ਡੇਰਾ। ਹਮ ਕਰਿਹੈਂ ਦਰਸ਼ਨ ਗੁਰ ਕੇਰਾ' ॥ ੪੬॥

ਇਹ ਸੁਣ ਕੇ ਬੇਗਮਾਂ ਦੇ ਮਨ-ਭਾਉਂਦੀ ਗੱਲ ਹੋ ਗਈ, ਸਾਰੀਆਂ ਹੀ ਬਹੁਤ ਪ੍ਰਸੰਨ ਹੋ ਗਈਆਂ, ''ਜਦ ਸਵੇਰ ਹੋਵੇਗੀ ਤਾਂ ਜਿਥੇ ਗੁਰੂ ਜੀ ਦਾ ਡੇਰਾ ਹੈ ਓਥੇ ਜਾ ਕੇ ਉਨ੍ਹਾਂ ਦੇ ਦਰਸ਼ਨ ਕਰਾਂਗੀਆਂ'' ॥ ੪੬॥

ਮਸਲਤਿ ਕਰਿ ਇਮ ਨਿਸਾ ਬਿਤਾਈ। ਚਿਤ ਬੇਗਮ ਕੇ ਅਤਿ ਖਟਕਾਈ।
ਭਈ ਪ੍ਰਭਾਤਿ ਕੂਚ ਕਰਿ ਡੇਰਾ। ਜਾਇ ਬਿਪਾਸਾ ਕੋ ਜਲ ਹੇਰਾ॥ ੪੭॥

ਇਹੋ ਸਲਾਹ ਕਰਦਿਆਂ ਬੇਗਮਾਂ ਨੇ ਰਾਤ ਗੁਜ਼ਾਰੀ, ਬੇਗਮਾਂ ਦੇ ਚਿੱਤ ਵਿਚ ਅਤਿ ਖਟਕਾ ਸੀ। ਸਵੇਰ ਹੋਈ ਤਾਂ ਡੇਰਾ ਕੂਚ ਕਰ ਗਿਆ, ਜਾ ਕੇ ਬਿਆਸ ਦਰਿਆ ਦਾ ਜਲ ਵੇਖਿਆ॥ ੪੭॥

ਪਾਰ ਉਰਾਰ ਸਿਵਰ ਕੋ ਘਾਲਾ। ਜਹਿਂ ਕਹਿਂ ਤੰਬੂ ਲਗੇ ਬਿਸਾਲਾ।
ਗਜ ਬਾਜੀ ਅਰੁ ਨਰ ਸਮੁਦਾਏ। ਟਿਕਿ ਸਭਿਹਿਨਿ ਬਿਸਰਾਮ ਸੁ ਪਾਏ॥੪੮॥

ਦਰਿਆ ਦੇ ਆਰ ਪਾਰ ਤੰਬੂ ਲੱਗ ਗਏ, ਜਿਥੇ ਕਿਥੇ ਵਿਸ਼ਾਲ ਤੰਬੂ ਲੱਗੇ ਸਨ। ਹਾਥੀਆਂ, ਘੋੜਿਆਂ ਅਤੇ ਸਾਰੇ ਮਨੁੱਖਾਂ ਨੇ ਟਿਕ ਕੇ ਵਿਸ਼ਰਾਮ ਕੀਤਾ॥ ੪੮॥

*ਪੰਜਵੀ ਰਾਸ ਦਾ ਛੇਵਾਂ ਅਧਿਆਇ ਸਮਾਤਪ ਹੋਇਆ॥ ੬॥*



# ਅਧਿਆਇ ਸੱਤਵਾਂ

## ਬੇਗਮਾਂ

*ਦੋਹਰਾ*- **ਪੀਰ ਪ੍ਰੀਖਜਾ ਪਰਖਿਬੇ ਜਹਾਂਗੀਰ ਕਹਿ ਦੀਨਿ।**
**ਸਭਿ ਬੇਗਮ ਮਨ ਭਾਵਤੀ ਜਾਨਿ ਹਰਖ ਬਡ ਕੀਨਿ॥ ੧॥**

ਗੁਰੂ ਜੀ ਦੀ ਪ੍ਰੀਖਿਆ ਲੈਣ ਵਾਸਤੇ ਜਹਾਂਗੀਰ ਨੇ ਆਪਣੀਆਂ ਬੇਗਮਾਂ ਨੂੰ ਕਹਿ ਦਿੱਤਾ। ਸਾਰੀਆਂ ਬੇਗਮਾਂ ਨੇ ਮਨ ਭਾਉਂਦੀ ਗੱਲ ਜਾਣ ਕੇ ਬੜੀ ਖੁਸ਼ੀ ਮਨਾਈ॥ ੧॥

*ਚੌਪਈ*- **ਕੋ ਖੋੜਸ ਬਰਖਨਿ, ਕੋ ਬੀਸ। ਕਿਸ ਬੇਗਮ ਕੀ ਬੈਸ ਪਚੀਸ।**
**ਕਰਿ ਸ਼ਨਾਨ ਕੋ ਪ੍ਰਥਮ ਸਰੀਰ। ਪਹਿਰੇ ਰੰਗਦਾਰ ਬਰ ਚੀਰ॥ ੨॥**

ਕੋਈ ਬੇਗਮ ਸੋਲ੍ਹਾਂ ਸਾਲ ਦੀ ਸੀ, ਕੋਈ ਵੀਹਾਂ ਸਾਲਾਂ ਦੀ ਸੀ ਤੇ ਕਿਸੇ ਦੀ ਉਮਰ ਪੰਝੀ ਸਾਲ ਦੀ ਸੀ। ਉਨ੍ਹਾਂ ਸਾਰੀਆਂ ਨੇ ਪਹਿਲਾਂ ਇਸ਼ਨਾਨ ਕੀਤਾ, ਫਿਰ ਰੰਗਦਾਰ ਸ੍ਰੇਸ਼ਟ ਕਪੜੇ ਪਹਿਣ ਲਏ॥ ੨॥

**ਜ਼ੇਵਰ ਜਬਰ ਜਵਾਹਰ ਜਰੇ। ਮੁਕਤਾ ਗੋਲ, ਆਬ ਬਡ ਖਰੇ।**
**ਹੀਰਨਿ ਕੋ ਚਾਮੀਕਰ ਚਾਰੂ। ਚਮਕਤਿ ਚੌਸਰਹਾਰ ਉਦਾਰੂ॥ ੩॥**

ਸਾਰੇ ਗਹਿਣੇ ਹੀਰੇ ਜਵਾਹਰਾਤ ਨਾਲ ਜੜੇ ਹੋਏ ਸਨ, ਗੋਲ ਮੋਤੀ ਅਤੇ ਖਰੇ ਪਾਣੀ ਵਾਂਗ ਚਮਕਦੇ ਸਨ। ਹੀਰਿਆਂ ਅਤੇ ਸੋਨੇ ਦੇ ਬਣੇ ਸੁੰਦਰ ਚਉਲੜੀਏ ਹਾਰ ਬਹੁਤ ਲਿਸ਼ਕਦੇ ਸਨ॥ ੩॥

**ਜੋ ਰਜਪੂਤ ਨਰੇਸ਼ ਕੁਮਾਰੀ। ਅਧਿਕ ਸਰੂਪਵਤੀ ਦੁਤਿ ਸਾਰੀ।**
**ਆਂਖ ਪਾਂਖਰੀ ਮਨਹੁਂ ਸਰੋਜਾ। ਕਟ ਜਿਨ ਛੀਨੀ ਪੀਨ ਉਰੋਜਾ॥ ੪॥**

ਜਿਹੜੀ ਰਾਜਪੂਤ ਰਾਜੇ ਦੀ ਲੜਕੀ ਸੀ, ਉਹ ਸਾਰੀਆਂ ਬੇਗਮਾਂ ਵਿਚ ਜ਼ਿਆਦਾ ਸੁੰਦਰ ਸੀ। ਉਸ ਦੀਆਂ ਅੱਖਾਂ ਕੰਵਲ ਦੀਆਂ ਪੰਖੜੀਆਂ ਵਰਗੀਆਂ ਸਨ। ਉਸ ਦੀ ਛਾਤੀ ਬੜੀ ਸਥੂਲ ਅਤੇ ਸਖਤ ਸੀ॥ ੪॥

**ਬੀਚ ਪਜਾਮਨਿ ਉਰੂ ਜਿ ਮੇਲੇ। ਗੋਲ ਸ ਛੀਲਕ ਜਨੁ ਜੁਗ ਕੇਲੇ।**
**ਚਲਹਿਂ ਮਰਾਲ ਚਾਲ ਬਰ ਬਾਲਾ। ਸਗਰੇ ਸੁੰਦਰ ਅੰਗ ਬਿਸਾਲਾ॥ ੫॥**

ਪਜਾਮੇ ਵਿਚ ਪਟ ਅਤੇ ਜੰਘਾਂ ਏਨੀਆਂ ਗੋਲ ਸਨ ਜਿਵੇਂ ਦੋ ਕੇਲੇ ਛਿਲੇ ਹੋਣ। ਉਹ ਹੰਸ ਦੀ ਚਾਲ ਚਲਦੀ ਸੀ, ਉਸ ਦੇ ਸਾਰੇ ਸਰੀਰ ਦੇ ਅੰਗ ਬਹੁਤ ਸੁੰਦਰ ਸਨ॥ ੫॥

**ਅੰਜਨ ਜੁਤਿ ਖੰਜਨ ਜਨੁ ਨੈਨ। ਕੰਜਨ ਮਦ ਭੰਜਨ ਸਰ ਮੈਨ।**
**ਸਭਿ ਜਗ ਬੀਨ ਬੀਨ ਜੇ ਆਨੀ। ਕਜਾ ਸੁੰਦਰਤਾ ਕਰੈਂ ਬਖਾਨੀ॥ ੬॥**

ਸੁਰਮੇ ਵਾਲੀਆਂ ਅੱਖਾਂ ਮਮੋਲੇ ਵਾਂਗ, ਏਨੀਆਂ ਸੁੰਦਰ ਸਨ ਮਾਨੋ ਕੰਵਲ ਦੇ ਹੰਕਾਰ ਨੂੰ ਤੋੜਨ ਵਾਲੇ ਕਾਮਦੇਵ ਦੇ ਬਾਣ ਸਨ, ਸਾਰੇ ਜਗਤ ਵਿਚੋਂ ਜੋ ਚੁਣ-ਚੁਣ ਕੇ ਲਿਆਂਦੀਆਂ ਸਨ, ਉਨ੍ਹਾਂ ਦੀ ਸੁੰਦਰਤਾ ਦਾ ਮੈਂ ਕੀ ਵਰਣਨ ਕਰਾਂ॥ ੬॥

**ਪ੍ਰੇਰੀ ਚਲੀ ਸ਼ਾਹੁ ਕੀ ਸੋਇ। ਆਸ ਉਪਮਾ ਕਵਿ ਕੇ ਮਨ ਹੋਇ।**
**ਉਰਬਸਿ ਆਦਿ ਮਨਹੁਂ ਸਮੁਦਾਈ। ਸ਼ਿਵ ਕੇ ਪਰਖਨਿ ਹੇਤੁ ਪਠਾਈ॥ ੭॥**

ਬਾਦਸ਼ਾਹ ਦੀਆਂ ਪ੍ਰੇਰੀਆਂ ਹੋਈਆਂ ਚਲ ਪਈਆਂ, ਆਸ ਉਪਮਾ ਕਵੀ ਦੇ ਮਨ ਦੀ ਹੋਵੇਗੀ। ਉਰਵਸ਼ੀ ਆਦਿ ਪਰੀਆਂ ਇਕੱਠੀਆਂ ਹੋ ਕੇ ਮਾਨੋ ਸ਼ਿਵਜੀ ਦੀ ਪਰਖ ਕਰਨ ਚਲੀਆਂ ਹੋਣ॥ ੭॥

**ਕੈ ਨਾਰਦ ਢਿਗ ਰੰਭਾ ਆਦਿ। ਚਲੀ ਕਰਨ ਕੋ ਬਹੁ ਤਪ ਬਾਦਿ।**
**ਪ੍ਰਥਮ ਪਠੀ ਦਾਸ ਨੇ ਕਹਜੋ। 'ਬੇਗਮਾਤ ਤੁਮ ਦਰਸ਼ਨ ਚਹਜੋ॥ ੮॥**

ਜਾਂ ਰੰਭਾ ਆਦਿ ਪਰੀਆਂ ਨਾਰਦ ਪਾਸ ਉਸ ਦੇ ਤਪ ਨੂੰ ਭੰਗ ਕਰਨ ਚਲੀਆਂ ਹੋਣ। ਪਹਿਲਾਂ ਇਕ ਦਾਸੀ ਨੂੰ ਭੇਜਿਆ ਜਿਸ ਨੇ ਆ ਕੇ ਗੁਰੂ ਜੀ ਨੂੰ ਕਿਹਾ, "ਬਾਦਸ਼ਾਹ ਦੀਆਂ ਬੇਗਮਾਂ ਤੁਹਾਡੇ ਦਰਸ਼ਨ ਕਰਨਾ ਚਾਹੁੰਦੀਆਂ ਹਨ॥ ੮॥

*ਨੋਟ:-ਇੰਦਰ ਦੀ ਸਭਾ ਵਿਚ ਰੰਭਾ ਦਾ ਨਾਚ ਵੇਖਕੇ ਨਾਰਦ ਜੀ ਮੋਹਤ ਹੋ ਗਏ ਤਾਂ ਬ੍ਰਹਮਾ ਨੇ ਸਰਾਪ ਦਿੱਤਾ ਕਿ ਤੂੰ ਮਨੁੱਖ ਹੋ ਜਾ।*

**ਅੰਤਰ ਹੁਇ ਇਕੰਤ ਗੁਰੁ ਬੈਸੇਂ। ਪਰਦੇ ਮਹਿਂ ਦਰਸਹਿਂ ਤ੍ਰਿਯ ਜੈਸੇ।**
**ਤਿਨ ਕੋ ਸਿਦਕ ਪੂਰੀਅਹਿ ਧੀਰ!। ਦਿਹੁ ਦਰਸ਼ਨ ਆਵੈਂ ਜਿਮ ਤੀਰ' ॥ ੯॥**

ਅੰਦਰ ਹੋ ਕੇ ਗੁਰੂ ਜੀ ਇਕਾਂਤ ਵਿਚ ਬੈਠਣ ਤਾਂਕਿ ਸਾਰੀਆਂ ਇਸਤਰੀਆਂ ਪੜਦੇ ਵਿਚ ਉਨ੍ਹਾਂ ਦੇ ਦਰਸ਼ਨ ਕਰ ਲੈਣ। ਹੇ ਧੀਰਜਵਾਨ ਗੁਰੂ ਜੀ! ਉਨ੍ਹਾਂ ਦਾ ਸਿਦਕ ਪੂਰਾ ਕਰੋ, ਜੇ ਤੁਹਾਡੇ ਪਾਸ ਆਉਣ ਤਾਂ ਉਨ੍ਹਾਂ ਨੂੰ ਦਰਸ਼ਨ ਦੇਵੋ" ॥ ੯॥

**ਬਿਨੈ ਸੁਨੀ ਤਿਨ ਕੀ ਬਹੁ ਜਬੈ। ਹੁਇ ਇਕੰਤ ਬੈਠੇ ਗੁਰੁ ਤਬੈ।**
**ਸਭਿ ਘਟ ਕੀ ਲਖਿ ਅੰਤਰਜਾਮੀ। ਸੁਮਤਿ ਦੇਨਿ ਇਛ ਪੂਰਨ ਸ੍ਵਾਮੀ॥ ੧੦॥**

ਜਦ ਗੁਰੂ ਜੀ ਨੇ ਉਨ੍ਹਾਂ ਦੀ ਬਹੁਤ ਬੇਨਤੀ ਸੁਣੀ ਤਾਂ ਗੁਰੂ ਜੀ ਇਕਾਂਤ ਵਿਚ ਹੋ ਕੇ ਬੈਠ ਗਏ। ਅੰਤਰਜਾਮੀ ਗੁਰੂ ਜੀ ਨੇ ਸਾਰਿਆਂ ਦੇ ਦਿਲਾਂ ਦੀ ਜਾਣ ਕੇ ਉਨ੍ਹਾਂ ਸਾਰੀਆਂ ਬੇਗਮਾਂ ਨੂੰ ਸ੍ਰੇਸ਼ਟ ਮੱਤ ਦੇਣ ਦੀ ਇੱਛਾ ਧਾਰਨ ਕੀਤੀ॥ ੧੦॥

**ਡੋਰੇ ਆਦਿਕ ਜੇ ਅਸਵਾਰੀ। ਪਰਦੇ ਮਹਿਂ ਹਜ਼ਰਤ ਕੀ ਨਾਰੀ।**
**ਉਤਰੀ ਆਨਿ ਗੁਰੂ ਕੇ ਦ੍ਵਾਰੇ। ਗਮਨੀ ਨਿਕਟਿ ਅਨੰਦ ਕੋ ਧਾਰੇ॥ ੧੧॥**

ਬਾਦਸ਼ਾਹ ਦੀਆਂ ਬੇਗਮਾਂ ਡੋਲੇ ਵਿਚ ਸਵਾਰ ਹੋ ਕੇ ਗੁਰੂ ਜੀ ਦੇ ਡੇਰੇ ਪਹੁੰਚ ਗਈਆਂ। ਆ ਕੇ ਗੁਰੂ ਜੀ ਦੇ ਦਵਾਰ ਤੇ ਉਤਰ ਗਈਆਂ ਅਤੇ ਅਨੰਦ ਧਾਰ ਕੇ ਗੁਰੂ ਜੀ ਦੇ ਪਾਸ ਪਹੁੰਚ ਗਈਆਂ॥ ੧੧॥

**ਬਹੁ ਦੀਨਾਰ ਜਵਾਹਰ ਲਜਾਈ। ਪ੍ਰਥਮ ਉਪਾਇਨ ਧਰਿ ਅਗਵਾਈ।**
**ਕਰਿ ਕਰਿ ਬੰਦਨ ਬੈਠੀ ਤੀਰ। ਨਾਰ ਛਬੀਲੀ ਗੌਰ ਸਰੀਰ॥ ੧੨॥**

ਬਹੁਤ ਅਸ਼ਰਫੀਆਂ ਅਤੇ ਹੀਰੇ ਜਵਾਹਰਾਤ ਲਿਆਈਆਂ ਸਨ। ਪਹਿਲਾਂ ਉਪਹਾਰ ਗੁਰੂ ਜੀ ਦੇ ਅੱਗੇ ਧਰ ਕੇ, ਬੰਦਨਾ ਕਰ ਕਰ ਗੁਰੂ ਜੀ ਦੇ ਪਾਸ ਬੈਠ ਗਈਆਂ। ਬੜੀਆਂ ਛੈਲ ਛਬੀਲੀਆਂ ਔਰਤਾਂ ਸਨ ਤੇ ਸਰੀਰ ਉਨ੍ਹਾਂ ਦੇ ਗੋਰੇ ਸਨ॥ ੧੨॥

**ਬਦਨ ਉਘਾਰਿ ਅੰਚਰਾ ਟਾਰੈਂ। ਇਕ ਟਕ ਗੁਰੁ ਕੋ ਰੂਪ ਨਿਹਾਰੈਂ।**
**ਭਈ ਬਿਬਸਿ ਮੋਹਤ ਹ੍ਵੈ ਰਹੀ। ਦੇਖਿ ਦਸ਼ਾ ਸਤਿਗੁਰੁ ਤਬਿ ਕਹੀ॥ ੧੩॥**

ਪੱਲਾ ਲਾਹ ਕੇ ਮੂੰਹ ਨੰਗਾ ਕਰਦੀਆਂ ਸਨ ਤੇ ਫਿਰ ਇਕ ਟੱਕ ਗੁਰੂ ਜੀ ਵਲ ਵੇਖਦੀਆਂ ਸਨ। ਬੇਵਸ ਹੋ ਕੇ ਗੁਰੂ ਜੀ ਤੇ ਮੋਹਿਤ ਹੋ ਰਹੀਆਂ ਸਨ। ਉਨ੍ਹਾਂ ਦੀ ਹਾਲਤ ਵੇਖ ਕੇ ਸਤਿਗੁਰੂ ਨੇ ਕਿਹਾ॥ ੧੩॥

**'ਪ੍ਰਥਮ ਪੁੰਨ ਕੋ ਫਲ ਇਹ ਪਾਯੋ। ਸੁੰਦਰ ਰੂਪ ਅਨੂਪ ਸੁਹਾਯੋ।**
**ਸਰਬ ਪਦਾਰਥ ਭੋਗਹੁ ਭਲੇ। ਜਸ ਇੱਛਹੁ ਤਸ ਤੂਰਨ ਮਿਲੇ॥ ੧੪॥**

ਪਹਿਲਾ ਪੁੰਨ ਦਾ ਇਹ ਫਲ ਪਾਇਆ ਹੈ ਕਿ ਤੁਹਾਡਾ ਸੁੰਦਰ ਸਰੂਪ ਅਨੂਪਮ ਸ਼ੋਭ ਰਿਹਾ ਹੈ। ਸਾਰੇ ਪਦਾਰਥ ਭਲੀ ਪ੍ਰਕਾਰ ਭੋਗਦੀਆਂ ਹੋ ਜਿਸ ਦੀ ਵੀ ਇੱਛਾ ਕਰਦੀਆਂ ਹੋ, ਫੌਰਨ ਮਿਲਦਾ ਹੈ॥ ੧੪॥

ਪੀਰ ਫਕੀਰਨਿ ਸੇਵਾ ਕਰੀਅਹਿ। ਮਨ ਕੋ ਪ੍ਰੇਮ ਸ਼ਾਹੁ ਮਹਿਂ ਧਰੀਅਹਿ।
ਤ੍ਰੀਅਨਿ ਕੋ ਅਮਾਨ ਇਹ ਅਹੇ। ਪਤਿ ਬਿਨ ਅਪਰ ਪੁਰਖ ਨਹਿਂ ਚਹੇ' ॥੧੫॥

ਪੀਰਾਂ ਫਕੀਰਾਂ ਦੀ ਸੇਵਾ ਕਰੋ ਅਤੇ ਮਨ ਦਾ ਪ੍ਰੇਮ ਬਾਦਸ਼ਾਹ ਵਿਚ ਧਾਰਨ ਕਰੋ। ਇਸਤਰੀਆਂ ਦਾ ਇਹ ਅਮਾਨ ਹੈ ਕਿ ਉਨ੍ਹਾਂ ਵਿਚ ਪਤੀ ਤੋਂ ਬਗ਼ੈਰ ਕਿਸੇ ਹੋਰ ਮਨੁੱਖ ਦੀ ਚਾਹਤ ਨਹੀਂ ਹੋਣੀ ਚਾਹੀਦੀ'' ॥ ੧੫ ॥

ਸੁਨਿ ਕਰਿ ਸਤਿਗੁਰੁ ਕੋ ਬਚ ਨੀਕੋ। ਚਹੈਂ ਉਪਾਵਨ ਮਨਮਥ ਜੀ ਕੋ।
'ਕਹੋ ਪੀਰ ਜੀ! ਸਾਥ ਨ ਦਾਰਾ। ਤਰੁਨ ਬੈਸ ਕਿਮ ਹੋਤਿ ਗੁਜ਼ਾਰਾ? ॥੧੬॥

ਸਤਿਗੁਰੂ ਜੀ ਦੇ ਚੰਗੇ ਬਚਨ ਸੁਣ ਕੇ ਉਹ ਗੁਰੂ ਜੀ ਦੇ ਦਿਲ ਵਿਚ ਕਾਮ ਨੂੰ ਉਪਜਾਉਣਾ ਚਾਹੁੰਦੀਆਂ ਸਨ। ਕਹਿਣ ਲੱਗੀਆਂ, ''ਹੇ ਪੀਰ ਜੀ ! ਦੱਸੋ, ਤੁਹਾਡੇ ਨਾਲ ਤੁਹਾਡੀ ਇਸਤਰੀ ਨਹੀਂ ਹੈ, ਨੌਜਵਾਨ ਤੁਹਾਡੀ ਉਮਰ ਹੈ, ਫਿਰ ਕਿਵੇਂ ਗੁਜ਼ਾਰਾ ਹੁੰਦਾ ਹੈ ? ॥ ੧੬ ॥

ਰੂਪ ਅਨੂਪਮ ਸੁੰਦਰ ਅਹੈ। ਦੇਖਤਿ ਕੌਨ ਹਰਖ ਨਹਿਂ ਲਹੈ।
ਕਜੋਂ ਨ ਬਿਲਾਸ ਕਰੋ ਮਨ ਭਾਏ। ਬਹੁਰ ਤਰੁਨਤਾ ਬੈਸ ਨ ਪਾਏ॥ ੧੭॥

ਤੁਹਾਡਾ ਸੁੰਦਰ ਅਨੂਪਮ ਰੂਪ ਹੈ, ਵੇਖ ਕੇ ਕੌਣ ਪ੍ਰਸੰਨ ਨਹੀਂ ਹੁੰਦਾ ਹੈ। ਆਪਣਾ ਮਨ-ਭਾਉਂਦਾ ਪ੍ਰੇਮ ਪਿਆਰ ਕਿਉਂ ਨਹੀਂ ਕਰਦੇ ਹੋ, ਇਹ ਜਵਾਨੀ ਫਿਰ ਨਹੀਂ ਲੱਭਣੀ ਹੈ॥ ੧੭॥

ਅਪਰ ਅਨੰਦ ਮਨਿੰਦ ਨ ਇਸ ਕੇ। ਦੰਪਤਿ ਰੂਪ ਤਰੁਨਤਾ ਜਿਸਕੇ।
ਨਿਫਲ ਨ ਕੀਜਹਿ ਪ੍ਰਿਯਾ ਬਿਹੀਨ। ਜੋਗ ਸਰਬ ਸੁਖ ਕੇ ਤਨ ਚੀਨ' ॥੧੮॥

ਹੋਰ ਕੋਈ ਆਨੰਦ ਇਸ ਦੇ ਬਰਾਬਰ ਨਹੀਂ ਹੈ, ਜਿਸ ਜੋੜੀ (ਇਸਤਰੀ ਅਤੇ ਮਰਦ) ਉਤੇ ਪੂਰਨ ਜਵਾਨੀ ਹੋਵੇ ਅਤੇ ਸੁੰਦਰ ਉਨ੍ਹਾਂ ਦਾ ਸਰੂਪ ਹੋਵੇ। ਪਿਆਰ ਬਗ਼ੈਰ ਇਸ ਜਵਾਨੀ ਨੂੰ ਵਿਅਰਥ ਨਾ ਗਵਾਓ, ਸਰੀਰ ਦੇ ਸਾਰੇ ਯੋਗ ਸੁੱਖਾਂ ਨੂੰ ਸਮਝੋ'' ॥ ੧੮ ॥

ਸ਼੍ਰੀ ਹਰਿਗੋਵਿੰਦ ਸੁਨਿ ਕਰਿ ਕਹਜੋ। 'ਨਾਰ ਭੋਗ ਸਭਿ ਜਨਮਨਿ ਲਹਜੋ।
ਏਕ ਸਮਾਨ ਸਭਿਨਿ ਮਹਿਂ ਅਹੈ। ਸੂਕਰ ਕੂਕਰ ਸਭਿ ਸੁਖ ਲਹੈਂ॥ ੧੯॥

ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਸੁਣ ਕੇ ਕਿਹਾ, ''ਇਸਤਰੀ ਭੋਗ ਸਭ ਜੂਨਾਂ ਵਿਚ ਪਾਇਆ ਹੈ। ਇਹ ਸਾਰੀਆਂ ਜੂਨਾਂ ਵਿਚ ਇਕ ਸਮਾਨ ਹੈ, ਸੂਰ ਅਤੇ ਕੁੱਤੇ ਸਭ ਇਹ ਸੁਖ ਲੈਂਦੇ ਹਨ॥ ੧੯॥

ਇਹੁ ਮਾਨੁਖ ਤਨ ਪਾਇ ਵਿਸ਼ੇਸ਼। ਸਿਮਰਨਿ ਕਰਹਿ ਖੁਦਾਇ ਹਮੇਸ਼।
ਜਨਮ ਅਨੇਕਨਿ ਕੋ ਦੁਖ ਖੋਵੈ। ਜਿਸ ਤੇ ਮਰਨ ਕਸ਼ਟ ਨਹਿਂ ਜੋਵੈ॥ ੨੦॥

ਪਰ ਮਨੁੱਖ ਨੇ ਇਹ ਵਿਸ਼ੇਸ਼ ਸਰੀਰ ਪਾਇਆ ਹੈ, ਇਸ ਨੂੰ ਸਦਾ ਖੁਦਾ ਨੂੰ ਯਾਦ ਰੱਖਣਾ ਚਾਹੀਦਾ ਹੈ, ਜਿਸ ਨਾਲ ਅਨੇਕਾਂ ਜਨਮਾਂ ਦੇ ਦੁਖ ਦੂਰ ਹੁੰਦੇ ਹਨ, ਜਿਸ ਕਾਰਨ ਮਰਨ ਦਾ ਕਸ਼ਟ ਨਹੀਂ ਹੁੰਦਾ ਹੈ॥ ੨੦॥

ਤਰੁਨਾਪਨ ਕੋ ਸੁਖ ਦਿਨ ਚਾਰ। ਇਸ ਮਹਿਂ ਪ੍ਰੇਮ ਨ ਕਰਹਿ ਬਿਚਾਰ।
ਸੁਖ ਜੋ ਅਟਲ ਲੇਨਿ ਹਿਤ ਚਾਹੈ। ਸਤਿਗੁਰੁ ਸੇਵਹਿ ਸਿਮਰਿ ਅਲਾਹੈ॥੨੧॥

ਜਵਾਨੀ ਦਾ ਸੁਖ ਤਾਂ ਚਾਰ ਦਿਨ ਹੈ, ਇਸ ਨਾਲ ਪ੍ਰੇਮ ਕਰਨ ਦਾ ਵਿਚਾਰ ਨਾ ਕਰੋ। ਜਿਹੜਾ ਸਥਾਈ ਸੁਖ ਲੈਣਾ ਚਾਹੁੰਦਾ ਹੈ, ਉਹ ਸਤਿਗੁਰੂ ਦੀ ਸੇਵਾ ਕਰੇ ਤੇ ਅੱਲਾਹ ਦੇ ਨਾਮ ਦਾ ਸਿਮਰਨ ਕਰੇ॥ ੨੧॥

ਥੋਰੇ ਸੁਖ ਹਿਤ ਬਹੁਤ ਨ ਖੋਵੈ। ਸੋ ਬੁਧਿਵੰਤ ਚਤੁਰ ਨਰ ਹੋਵੈ।
ਤੁਮ ਭੀ ਕਰਿ ਨਿਤ ਪਤਿ ਮਹਿਂ ਪ੍ਰੇਮ। ਸਿਮਰਿ ਖ਼ੁਦਾਇ ਲਹੋ ਸੁਭਿ ਛੇਮ' ॥੨੨॥

ਥੋੜੇ ਸੁਖ ਦੀ ਪ੍ਰਾਪਤੀ ਲਈ, ਬਹੁਤਾ ਨਾ ਗਵਾ ਲਵੇ, ਸੋ ਮਨੁੱਖ ਨੂੰ ਬੁਧੀਵਾਨ ਅਤੇ ਚਤੁਰ ਹੋਣਾ ਚਾਹੀਦਾ ਹੈ। ਤੁਸੀਂ ਵੀ ਸਦਾ ਪਤੀ ਨਾਲ ਪ੍ਰੇਮ ਕਰਕੇ ਖ਼ੁਦਾ ਦੇ ਨਾਮ ਦਾ ਸਿਮਰਨ ਕਰੋ ਤੇ ਸ਼ੁਭ ਮੁਕਤੀ ਪ੍ਰਾਪਤ ਕਰੋ" ॥ ੨੨ ॥

**ਬੇਗਮ ਸੁਨਹਿਂ ਬਸਤ੍ਰ ਕੋ ਟਾਰਹਿਂ। ਸੁੰਦਰ ਅਪਨੇ ਅੰਗ ਦਿਖਾਰਹਿਂ।**
**ਹਾਵ ਭਾਵ ਕਰਿ ਅਨਿਕ ਪ੍ਰਕਾਰੀ। ਦੇਖਹਿਂ ਰੂਪ ਹੋਤਿ ਬਲਿਹਾਰੀ॥ ੨੩ ॥**

ਬੇਗਮਾਂ ਸੁਣ ਕੇ ਆਪਣੇ ਕਪੜਿਆਂ ਨੂੰ ਹਟਾਉਂਦੀਆਂ ਸਨ ਤੇ ਆਪਣੇ ਸੁੰਦਰ ਅੰਗ ਵਿਖਾਉਂਦੀਆਂ ਸਨ। ਅਨੇਕ ਪ੍ਰਕਾਰ ਦੇ ਹਾਵ ਭਾਵ ਕਰਕੇ, ਗੁਰੂ ਜੀ ਦਾ ਸਰੂਪ ਵੇਖ ਬਲਿਹਾਰ ਜਾ ਰਹੀਆਂ ਸਨ॥ ੨੩ ॥

**ਨਾਰਿ ਸੁਭਾਵ ਜਿ ਮਦਨ ਉਪਾਵਨਿ। ਸਭਿ ਕਰਿ ਰਹੀ ਤਹਾਂ ਰੀਝਾਵਨ।**
**ਗੁਰ ਕੀ ਦ੍ਰਿਸ਼ਟਿ ਬਿਕਾਰ ਨ ਭਯੋ। ਸਹਿਜ ਸੁਭਾਵ ਪ੍ਰਥਮ ਜਿਮ ਲਹਯੋ ॥੨੪ ॥**

ਇਸਤਰੀ ਦੇ ਸੁਭਾਅ ਅਨੁਸਾਰ ਕਾਮ ਪੈਦਾ ਕਰਨ ਦੇ ਜਿੰਨੇ ਵੀ ਢੰਗ ਤਰੀਕੇ ਹਨ, ਉਨ੍ਹਾਂ ਨੇ ਗੁਰੂ ਜੀ ਵਾਸਤੇ ਸਾਰੇ ਇਸਤੇਮਾਲ ਕੀਤੇ। ਪਰ ਗੁਰੂ ਜੀ ਦੀ ਦ੍ਰਿਸ਼ਟੀ ਵਿਚ ਵਿਕਾਰ ਨਾ ਆਇਆ। ਸਹਿਜ ਸੁਭਾਅ ਜਿਵੇਂ ਪਹਿਲਾਂ ਸਨ ਉਸ ਤਰ੍ਹਾਂ ਹੀ ਰਹੇ ॥ ੨੪ ॥

**ਪਿਖਤਿ ਕਟਾਛਨਿ ਬੰਕੇ ਕਰਿਕੈ। ਉਰਜ ਦਿਖਾਵਤਿ ਭੁਜਾ ਉਸਰਿਕੈ।**
**ਅਪਨੀ ਦੁਤਿ ਦਿਖਾਇ ਕਰਿ ਹਾਰੀ। ਨਹਿਂ ਸਤਿਗੁਰ ਕਿਮ ਭਏ ਬਿਕਾਰੀ ॥੨੫ ॥**

ਨੈਣ ਟੇਢੇ ਕਰਕੇ ਵੇਖਦੀਆਂ ਸਨ, ਬਾਹਾਂ ਉਚੀਆਂ ਕਰਕੇ ਛਾਤੀਆਂ ਵਿਖਾਉਂਦੀਆਂ ਸਨ। ਆਪਣੀ ਸੁੰਦਰਤਾ ਵਿਖਾ ਵਿਖਾ ਕੇ ਹਾਰ ਗਈਆਂ। ਸਤਿਗੁਰੂ ਜੀ ਵਿਚ ਕਿਸੇ ਪ੍ਰਕਾਰ ਦਾ ਵਿਕਾਰ ਨਾ ਜਾਗਿਆ॥ ੨੫ ॥

**ਕਿਤਿਕ ਕਾਲ ਬੈਠੀ ਢਿਗ ਰਹੀ। ਸੁਨੀ ਬਾਤਿ ਮਨ ਭਾਵਤਿ ਕਹੀ।**
**ਜੋਰ ਲ ਚਲਜੋ ਜਾਨਿ ਸਭਿ ਲੀਨੀ। ਉਠਨਿ ਹੇਤੁ ਪੁਨ ਮਨਸ਼ਾ ਕੀਨੀ ॥੨੬ ॥**

ਕਾਫੀ ਸਮੇਂ ਤਕ ਪਾਸ ਬੈਠੀਆਂ ਰਹੀਆਂ। ਮਨਭਾਉਂਦੀ ਗੱਲ ਕਹੀ ਸੁਣੀ। ਸਾਰੀਆਂ ਨੇ ਜਾਣ ਲਿਆ ਕਿ ਇਨ੍ਹਾਂ ਉਤੇ ਜ਼ੋਰ ਨਹੀਂ ਚਲ ਸਕਦਾ, ਉੱਠਣ ਵਾਸਤੇ ਫਿਰ ਮਨਸ਼ਾ ਕੀਤੀ॥ ੨੬ ॥

**ਜੋਰਿ ਹਾਥ ਪੁਨ ਬੰਦਨ ਠਾਨੀ। ਸਾਚੇ ਪੀਰ ਬੇਗਮਨਿ ਜਾਨੀ।**
**ਜਸੁ ਕੋ ਕਰਤਿ ਚਢੀ ਅਸੁਵਾਰੀ। ਅੰਤਰ ਪਰਦੇ ਜਾਇ ਉਤਾਰੀ॥ ੨੭ ॥**

ਹੱਥ ਜੋੜ ਕੇ ਫਿਰ ਬੰਦਨਾ ਕੀਤੀ। ਬੇਗਮਾਂ ਨੇ ਸੱਚਾ ਪੀਰ ਜਾਣਿਆ। ਗੁਰੂ ਜੀ ਦਾ ਜੱਸ ਅਤੇ ਕੀਰਤੀ ਕਰਕੇ ਪਾਲਕੀਆਂ ਵਿਚ ਬੈਠ ਗਈਆਂ, ਫਿਰ ਪਰਦੇ ਅੰਦਰ ਜਾ ਕੇ ਉਤਾਰ ਦਿੱਤੀਆਂ॥ ੨੭ ॥

**ਜਹਾਂਗੀਰ ਅੰਤਹਪੁਰ ਆਵਾ। ਥਿਰ ਹੁਇ ਗੁਰੂ ਪ੍ਰਸੰਗ ਚਲਾਵਾ।**
**'ਗਮਨੀ ਆਜ ਪੀਰ ਕੇ ਤੀਰ। ਕਿਮ ਦੇਖਯੋ ਗੰਭੀਰ ਸਧੀਰ? ॥ ੨੮ ॥**

ਜਹਾਂਗੀਰ ਫਿਰ ਅੰਦਰ ਆਇਆ, ਖੜੇ ਹੋ ਕੇ ਗੁਰੂ ਜੀ ਦਾ ਪ੍ਰਸੰਗ ਚਲਾਇਆ। "ਅੱਜ ਗੁਰੂ ਜੀ ਦੇ ਪਾਸ ਗਈਆਂ ਸੀ, ਗੰਭੀਰ ਅਤੇ ਸ੍ਰੇਸ਼ਟ ਧੀਰਜਵਾਨ ਨੂੰ ਫਿਰ ਕਿਸ ਤਰ੍ਹਾਂ ਦਾ ਵੇਖਿਆ ?॥ ੨੮ ॥

**ਇੰਗਤਿ ਬੋਲ ਬਿਲੋਕਨਿ ਕੇਰੀ। ਤੁਮ ਸਮੀਪ ਤੇ ਕਹੁ ਕਿਮ ਹੇਰੀ?।**
**ਮਨ ਬਿਕਾਰ ਜੁਤਿ ਭਯੋ ਕਿ ਨਾਂਹੀ?। ਬਿਨ ਤ੍ਰਿਯ ਨਹਿਂ ਲਖੀਅਤਿ ਚਿਤ ਮਾਂਹੀ' ॥੨੯ ॥**

ਗੁਰੂ ਜੀ ਦੇ ਬੋਲਣ ਅਤੇ ਵੇਖਣ ਦੇ ਗੁਣਾਂ ਨੂੰ ਤੁਸੀਂ ਕੋਲ ਹੋ ਕੇ ਕਿਵੇਂ ਡਿੱਠਾ ਤੇ ਕਿਵੇਂ ਵੇਖਿਆ ? ਉਨ੍ਹਾਂ ਦਾ ਮਨ ਵਿਕਾਰ ਸਹਿਤ ਹੋਇਆ ਕਿ ਨਹੀਂ ? ਚਿੱਤ ਵਿਚ ਇਸਤਰੀ ਦੀ ਘਾਟ ਅਨੁਭਵ ਨਹੀਂ ਕਰਦੇ ਹਨ?" ॥ ੨੯ ॥

ਸੁਨਿ ਬੇਗਮ ਕਰ ਜੋਰਤਿ ਕਹਜੋ। 'ਇਨ ਸਮ ਅਪਰ ਨਹੀਂ ਹਮ ਲਹਜੋ।
ਹਾਵ ਭਾਵ ਅੰਗਨਿ ਦਿਖਰਾਵਨ। ਹਮ ਸਭਿ ਕੀਨ ਮਦਨ ਉਪਾਵਨ॥ ੩੦॥

ਬੇਗਮਾਂ ਨੇ ਹੱਥ ਜੋੜ ਕੇ ਕਿਹਾ, "ਉਨ੍ਹਾਂ ਵਰਗਾ ਅਸੀਂ ਪਹਿਲਾਂ ਕੋਈ ਨਹੀਂ ਵੇਖਿਆ। ਹਾਵ ਭਾਵ ਤੇ ਕਈ ਪ੍ਰਕਾਰ ਆਪਣੇ ਅੰਗ ਵਿਖਾਏ। ਅਸੀਂ ਸਾਰੀਆਂ ਨੇ ਉਨ੍ਹਾਂ ਵਿਚ ਕਾਮ ਉਪਜਾਉਣ ਦਾ ਯਤਨ ਕੀਤਾ॥ ੩੦॥

ਹਮਰੋ ਕਰਤਬ ਬਾਯੁ ਮਨਿੰਦ। ਰਹਜੋ ਪੀਰ ਮਨ ਮੇਰੁ ਗਿਰਿੰਦ।
ਸਹਜ ਸੁਭਾਇਕ ਪ੍ਰਥਮ ਸਮਾਨਾ। ਮਧੁਰ ਗਿਰਾ ਉਪਦੇਸ਼ ਬਖਾਨਾ॥ ੩੧॥

ਸਾਡੇ ਸਾਰੇ ਕਰਤਬ ਹਵਾ ਵਾਂਗ ਸਨ, ਪੀਰ ਜੀ (ਗੁਰੂ ਜੀ) ਸਮੇਰ ਪਰਬਤ ਵਾਂਗ ਅਟੱਲ ਰਹੇ। ਸਹਿਜ ਸੁਭਾਅ ਪਹਿਲਾਂ ਵਾਂਗ ਹੀ ਰਹੇ, ਫਿਰ ਬੜੀ ਮਿੱਠੀ ਆਵਾਜ਼ ਵਿਚ ਉਪਦੇਸ਼ ਸੁਣਾਇਆ॥ ੩੧॥

ਪਤਿ ਮਹਿਂ ਪ੍ਰੇਮ ਕਿ ਨਾਮ ਖ਼ੁਦਾਇ। ਸੁਨਤਿ ਹਮਾਰੋ ਮਨ ਬਿਰਮਾਇ।
ਬੁਰੇ ਬਿਸ਼ਯ ਲਖਿ ਹੋਤਿ ਵਿਰਾਗ। ਯਜ਼ਦਾ ਸਿਮਰਨਿ ਮਹਿਂ ਅਨੁਰਾਗ॥ ੩੨॥

ਪਤੀ ਨਾਲ ਪ੍ਰੇਮ ਰਖਕੇ, ਖ਼ੁਦਾ ਦਾ ਨਾਮ ਜਪੋ, ਉਪਦੇਸ਼ ਸੁਣ ਕੇ ਸਾਡਾ ਮਨ ਰੀਝ ਗਿਆ ਹੈ। ਬੁਰੇ ਵਿਸ਼ੇ ਵੇਖ ਕੇ ਵੈਰਾਗ ਉਪਜਦਾ ਹੈ, ਰੱਬ ਦੇ ਸਿਮਰਨ ਨਾਲ ਪ੍ਰੇਮ ਹੋ ਗਿਆ ਹੈ॥ ੩੨॥

ਇਹੁ ਸੁੰਦਰਤਾ ਇਹ ਤਰੁਨਾਈ। ਇਹ ਕਦ ਇਹ ਬਲ ਇਹ ਚਤੁਰਾਈ।
ਸਭਿ ਕੋ ਪਾਇ ਕਿਯੋ ਮਨ ਬਸਿ ਮੈਂ। ਨਹਿਂ ਦੌਰਤਿ ਕਬਿਹੂੰ ਕਿਸ ਰਸ ਮੈਂ॥੩੩॥

ਇਹ ਸੁੰਦਰਤਾ ਇਹ ਜਵਾਨੀ, ਇਹ ਕੱਦ, ਇਕ ਤਾਕਤ, ਇਹ ਚਤੁਰਾਈ ਸਭ ਨੂੰ ਪਾ ਕੇ ਵੀ ਕਿਉਂ ਮਨ ਵੱਸ ਵਿਚ ਹੈ, ਕਦੀ ਕਿਸੇ ਰਸ ਪਿਛੇ ਦੌੜਦਾ ਨਹੀਂ ਹੈ॥ ੩੩॥

ਬੰਦਨੀਯ ਸਭਿ ਜਗ ਕੇ ਪੀਰ। ਨਿਸ਼ਚੈ ਰੱਖਜਕ ਤੁਮਹਿਂ ਸਰੀਰ।
ਸਦਾ ਅਦਾਬ ਕਰਹੁ ਇਨ ਕੇਰਾ। ਭਲਾ ਹੋਹਿ ਜੁਗ ਲੋਕ ਘਨੇਰਾ॥ ੩੪॥

ਬੰਦਨਾ ਯੋਗ ਸਾਰੇ ਜਗਤ ਦੇ ਪੀਰ ਹਨ, ਨਿਸ਼ਚੇ ਹੀ ਉਨ੍ਹਾਂ ਤੁਹਾਡੇ ਸਰੀਰ ਦੀ ਰਖਵਾਲੀ ਕੀਤੀ ਹੈ। ਇਨ੍ਹਾਂ ਦਾ ਸਦਾ ਹੀ ਆਦਰ ਕਰੋ, ਦੋਹਾਂ ਲੋਕਾਂ ਵਿਚ ਬਹੁਤ ਭਲਾ ਹੋਵੇਗਾ॥ ੩੪॥

ਚਿਤ ਕੀ ਜਾਨਤਿ ਅੰਤਰਜਾਮੀ। ਮਹਾਂ ਪੁਰਖ ਪੂਰਨ ਬਡ ਸ੍ਵਾਮੀ।
ਨਹੀਂ ਅਵੱਗਜਾ ਆਪ ਕਰੀਜੈ। ਸਰਬ ਪ੍ਰਕਾਰ ਪ੍ਰਸੰਨ ਰਖੀਜੈ'॥ ੩੫॥

ਅੰਤਰਜਾਮੀ ਦਿਲਾਂ ਦੀਆਂ ਗੱਲਾਂ ਜਾਣਦੇ ਹਨ, ਮਹਾਂਪੁਰਖ ਪੂਰਨ ਵੱਡੇ ਸਵਾਮੀ ਹਨ। ਉਨ੍ਹਾਂ ਦੀ ਕਦੀ ਵੀ ਅਵੱਗਿਆ ਨਾ ਕਰੋ, ਹਰ ਪ੍ਰਕਾਰ ਨਾਲ ਉਨ੍ਹਾਂ ਨੂੰ ਪ੍ਰਸੰਨ ਰੱਖੋ"॥ ੩੫॥

ਸੁਨਿ ਕੈ ਸ਼ਾਹੁ ਕਹਜੋ 'ਮੈਂ ਜਾਨੌਂ। ਗਾਦੀ ਸ਼੍ਰੀ ਨਾਨਕ ਕੀ ਮਾਨੌਂ।
ਨਿਸ ਮਹਿਂ ਸਿਮਰੇ ਕਰੀ ਸਹਾਇ। ਜੁਗ ਸ਼ੇਰਨਿ ਕੋ ਹੇਰਿ ਹਟਾਇ॥ ੩੬॥

ਬਾਦਸ਼ਾਹ ਨੇ ਸੁਣ ਕੇ ਕਿਹਾ, "ਮੈਂ ਜਾਣਦਾ ਹਾਂ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਨੂੰ ਮੰਨਦਾ ਹਾਂ। ਰਾਤ ਨੂੰ ਜਦ ਮੈਂ ਯਾਦ ਕਰਦਾ ਸੀ ਤਾਂ ਮੇਰੀ ਸਹਾਇਤਾ ਕਰਦੇ ਸਨ, ਤੇ ਦੋਵਾਂ ਸ਼ੇਰਾਂ ਨੂੰ ਪਿਛਾਂਹ ਹਟਾ ਦਿੰਦੇ ਸਨ॥ ੩੬॥

ਇਕ ਹਕੀਮ ਨੇ ਮੁਹਿ ਸਮੁਝਾਯੋ। ਦੁਰਗ ਗ੍ਵਾਲਿਯਰ ਤੇ ਬੁਲਿਵਾਯੋ।
ਕੈਦੀ ਮਰਣ ਪ੍ਰਯੰਤ ਨ੍ਰਿਪਾਲੇ। ਸੰਗ ਆਪਨੇ ਦੁਰਗ ਨਿਕਾਲੇ॥ ੩੭॥

ਇਕ ਹਕੀਮ ਨੇ ਮੈਨੂੰ ਸਮਝਾਇਆ, ਗਵਾਲੀਅਰ ਦੇ ਕਿਲ੍ਹੇ ਵਿਚੋਂ ਉਨ੍ਹਾਂ ਨੂੰ ਬੁਲਵਾਓ, ਜਿਨ੍ਹਾਂ ਰਾਜਿਆਂ ਨੂੰ ਉਮਰ

ਕੈਦ ਦੀ ਸ਼ਜਾ ਦਿੱਤੀ ਹੋਈ ਸੀ ਮਰਨ ਉਪਰੰਤ ਹੀ ਉਨ੍ਹਾਂ ਬਾਹਰ ਨਿਕਲਣਾ ਸੀ, ਉਨ੍ਹਾਂ ਨੂੰ ਆਪਣੇ ਨਾਲ ਕਿਲ੍ਹੇ ਵਿਚੋਂ ਬਾਹਰ ਲੈ ਆਏ॥ ੩੭॥

ਛੋਰਨ ਉਚਿਤ ਸੁ ਨਹਿਂ ਰਿਪੁ ਘੋਰੇ। ਇਨ ਕੇ ਕਹੇ ਤੁਰਤ ਸੋ ਛੋਰੇ।
ਚੰਦੂ ਦਿਵਾਨ ਇਨਹੁਂ ਕੋ ਬੈਰੀ। ਕਰੀ ਅਵੱਗਜਾ ਬਡ ਗੁਰ ਕੇਰੀ॥ ੩੮॥

ਉਨ੍ਹਾਂ ਨੂੰ ਛੱਡਣਾ ਉਚਿਤ ਨਹੀਂ ਸੀ, ਉਹ ਵੱਡੇ ਦੁਸ਼ਮਣ ਸਨ, ਇਨ੍ਹਾਂ ਦੇ ਕਹਿਣ ਉਤੇ ਤੁਰੰਤ ਛੱਡ ਦਿਤੇ। ਦਿਵਾਨ ਚੰਦੂ ਇਨ੍ਹਾਂ ਦਾ ਵੈਰੀ ਸੀ, ਉਸ ਨੇ ਵੱਡੇ ਗੁਰੂ ਸਾਹਿਬ ਦੀ ਅਵੱਗਿਆ ਕੀਤੀ ਸੀ॥ ੩੮॥

ਕਰਨਿ ਪ੍ਰਸੰਨ ਰਿਦੇ ਹਿਤ ਸਾਥ। ਸੋ ਮੈਂ ਪਕਰ ਦੀਨਿ ਇਨ ਹਾਥ।
ਕਰਿਬੇ ਲਾਇਕ ਹੁਤੀ ਨ ਜੋਇ। ਇਨ ਆਦਰ ਹਿਤ ਕੀਨੀ ਸੋਇ॥ ੩੯॥

ਇਨ੍ਹਾਂ ਨੂੰ ਪ੍ਰਸੰਨ ਕਰਨ ਵਾਸਤੇ, ਚੰਦੂ ਨੂੰ ਫੜ ਕੇ ਇਨ੍ਹਾਂ ਦੇ ਹਵਾਲੇ ਕਰ ਦਿੱਤਾ ਹੈ। ਜਿਹੜੀ ਗੱਲ ਕਰਨ ਲਾਇਕ ਵੀ ਨਹੀਂ ਸੀ, ਇਨ੍ਹਾਂ ਦਾ ਆਦਰ ਮਾਣ ਰੱਖਣ ਵਾਸਤੇ ਉਹ ਵੀ ਕੀਤੀ ਹੈ॥ ੩੯॥

ਅਬਿ ਜਿਮ ਮਮ ਮਨ ਸੰਸੈ ਭਯੋ। ਸੋ ਭੀ ਨਿਰਨੈ ਕਰਿ ਪਿਖਿ ਲਯੋ।
ਪਰਖ ਨਮਿੱਤ ਕਰਿ ਤੁਮਹਿ ਪਠਾਯੋ। ਇਸ ਤੇ ਕੋਪ ਜਿ ਕੁਛ ਉਪਜਾਯੋ॥੪੦॥

ਹੁਣ ਜਿਵੇਂ ਮੇਰਾ ਮਨ ਸ਼ੰਕੇ ਵਿਚ ਪਿਆ ਹੋਇਆ ਸੀ, ਉਸ ਦਾ ਵੀ ਨਿਰਣਾ ਕਰਕੇ ਵੇਖ ਲਿਆ ਹੈ। ਪਰਖ ਕਰਨ ਵਾਸਤੇ ਤੁਹਾਨੂੰ ਭੇਜਿਆ ਸੀ। ਜੇ ਇਸ ਕਾਰਨ ਉਨ੍ਹਾਂ ਨੇ ਕੁਝ ਗੁੱਸਾ ਕੀਤਾ ਹੋਵੇ॥ ੪੦॥

ਮਿਲੋਂ ਪ੍ਰਾਤਿ ਨਿਜ ਬਿਨੈ ਸੁਨਾਵੋਂ। ਭੂਲ ਭਈ ਸਗਰੀ ਬਖ਼ਸ਼ਾਵੋਂ।
ਇੱਤਜਾਦਿਕ ਸੁਨਿ ਕਹਿ ਗੁਰੁ ਜਸ ਕੋ। ਕਰਜੋ ਅਹਾਰ ਅਨੇਕਨਿ ਰਸਕੋ॥੪੧॥

ਉਹ ਵੀ ਸਵੇਰੇ ਮਿਲ ਕੇ ਬੇਨਤੀ ਕਰਾਂਗਾ, ਜਿਹੜੀ ਭੁੱਲ ਹੋ ਗਈ ਹੈ, ਸਾਰੀ ਬਖਸ਼ਾ ਲਵਾਂਗਾ। ਇੱਤਿਆਦਿ ਗੁਰੂ ਜੀ ਦੇ ਜੱਸ ਨੂੰ ਸੁਣ ਕੇ ਬੜੇ ਰਸਦਾਰ ਅਤੇ ਸਵਾਦੀ ਭੋਜਨ ਛਕੇ॥ ੪੧॥

ਪਰੇ ਜਥਾ ਸੁਖ ਨਿਸ ਮਹਿਂ ਸੋਏ। ਭਈ ਪ੍ਰਾਤ ਸਭਿ ਜਾਗ੍ਰਿਤਿ ਹੋਏ।
ਰਵਿ ਜਿਸ ਕਾਲ ਉਦੈ ਨਹਿਂ ਭਯੋ। ਸ਼ਾਹੁ ਤਜਾਰਿ ਹ੍ਵੈ ਗੁਰੁ ਢਿਗ ਗਯੋ॥੪੨॥

ਰਾਤ ਪੈਣ ਤੇ ਬੜੇ ਆਰਾਮ ਅਤੇ ਸੁਖ ਨਾਲ ਸੁੱਤੇ, ਸਵੇਰ ਹੋਣ ਤੇ ਸਾਰੇ ਜਾਗ ਪਏ। ਜਦ ਹਾਲੇ ਸੂਰਜ ਨਹੀ ਚੜ੍ਹਿਆ ਸੀ, ਉਸ ਸਮੇਂ ਬਾਦਸ਼ਾਹ ਤਿਆਰ ਹੋ ਕੇ ਗੁਰੂ ਜੀ ਪਾਸ ਗਿਆ॥ ੪੨॥

ਆਗੈ ਕਿਰਤਨ ਹੋਤਿ ਸਪ੍ਰੇਮ। ਸੁਨਹਿ ਏਕ ਚਿਤ ਪ੍ਰਾਪਤਿ ਛੇਮ।
ਸਿੱਖਨਿ ਕੋ ਲਾਗਜੋ ਦੀਵਾਨ। ਬੀਚ ਬਿਰਾਜਹਿਂ ਗੁਰ ਭਗਵਾਨ॥ ੪੩॥

ਓਥੇ ਜਾ ਕੇ ਵੇਖਿਆ ਕਿ ਬੜੇ ਪ੍ਰੇਮ ਨਾਲ ਕੀਰਤਨ ਹੋ ਰਿਹਾ ਹੈ, ਜਿਹੜਾ ਇਕ ਚਿੱਤ ਹੋ ਕੇ ਸੁਣੇ, ਮੁਕਤੀ ਪ੍ਰਾਪਤ ਕਰਦਾ ਹੈ। ਸਿੱਖਾਂ ਦਾ ਦੀਵਾਨ ਲੱਗਾ ਹੋਇਆ ਸੀ, ਉਨ੍ਹਾਂ ਦੇ ਵਿਚ ਗੁਰੂ ਭਗਵਾਨ ਜੀ ਬੈਠੇ ਹੋਏ ਸਨ॥ ੪੩॥

ਬੈਠਜੋ ਬੰਦਨ ਕਰਿ ਕੈ ਸ਼ਾਹੂ। ਸੁਨਜੋ ਸ਼ਬਦ ਸੁਖ ਲਹਿ ਮਨ ਮਾਂਹੂ।
ਆਸਾਵਾਰ ਭੋਗ ਤਬਿ ਪਰਜੋ। ਸੁਨਿ ਸ੍ਰੀ ਨਾਨਕ ਕੋ ਜਸ ਰਰਜੋ॥ ੪੪॥

ਬਾਦਸ਼ਾਹ ਵੀ ਬੰਦਨਾ ਕਰਕੇ ਬੈਠ ਗਿਆ, ਸ਼ਬਦ ਸੁਣ ਕੇ ਮਨ ਵਿਚ ਬੜਾ ਸੁਖ ਪ੍ਰਾਪਤ ਕੀਤਾ। ਜਦ ਆਸਾ ਦੀ ਵਾਰ ਦਾ ਭੋਗ ਪਿਆ ਤਾਂ ਸੁਣ ਕੇ ਗੁਰੂ ਨਾਨਕ ਦੇਵ ਜੀ ਦਾ ਜੱਸ ਕੀਤਾ॥ ੪੪॥

**ਸ੍ਰੀ ਹਰਿ ਗੋਬਿੰਦ ਆਦਰ ਕੀਨਿ। ਕਹਜੋ ਬਾਕ 'ਇਹ ਗੁਰ ਪੁਰਿਚੀਨਿ।**
**ਦਰਸ਼ਨ ਕਰਹਿ ਥਾਨ ਸਭਿ ਕੇਰਾ। ਹੋਤਿ ਪਾਕ ਮਨ, ਪੁੰਨ ਘਨੇਰਾ॥ ੪੫॥**

ਸ੍ਰੀ ਹਰਿਗੋਬਿੰਦ ਜੀ ਨੇ ਬੜਾ ਆਦਰ ਕੀਤਾ ਤੇ ਬਚਨ ਕਹੇ, "ਇਹ ਗੁਰੂ ਜੀ ਦੇ ਨਗਰ ਨੂੰ ਵੇਖੋ, ਇਹ ਸਭ ਦੇ ਦਰਸ਼ਨ ਕਰਨ ਦਾ ਸਥਾਨ ਹੈ, ਮਨ ਪਵਿੱਤਰ ਹੁੰਦਾ ਹੈ, ਤੇ ਬੜਾ ਪੁੰਨ ਮਿਲਦਾ ਹੈ॥ ੪੫॥

**ਸ੍ਰੀ ਗੁਰ ਅਮਰਦਾਸ ਘਰ ਇਹਾਂ। ਗੋਇੰਦਵਾਲ ਬਸਾਯੋ ਮਹਾਂ।**
**ਪਿਤਾ ਤੋਰਿ ਜਿਨਕੇ ਢਿਗ ਆਯੋ। ਗ੍ਰਾਮ ਪਰਗਨਾ ਤਿਨ ਅਰਪਾਯੋ' ॥ ੪੬॥**

ਏਥੇ ਸ੍ਰੀ ਗੁਰੂ ਅਮਰਦਾਸ ਜੀ ਦਾ ਘਰ ਹੈ, ਉਨ੍ਹਾਂ ਨੇ ਹੀ ਇਸ ਗੋਇੰਦਵਾਲ ਨਗਰ ਨੂੰ ਵਸਾਇਆ ਸੀ। ਆਪ ਜੀ ਦੇ ਪਿਤਾ ਜੀ ਇਨ੍ਹਾਂ ਦੇ ਪਾਸ ਆਏ ਸਨ, ਇਕ ਪਰਗਨੇ ਦੇ ਕੁਝ ਪਿੰਡ ਉਨ੍ਹਾਂ ਨੂੰ ਅਰਪਨ ਕੀਤੇ ਸਨ" ॥ ੪੬॥

**ਸੁਨਤਿ ਸ਼ਾਹੁ ਕਹਿ 'ਮੋਹਿ ਦਿਖਾਵੋ। ਸਭਿ ਅਵਗੁਣ ਹਮਰੇ ਬਖ਼ਸ਼ਾਵੋ।**
**ਇਸੀ ਹੇਤੁ ਮੈਂ ਰਾਵਰਿ ਪਾਸ। ਹਿਤ ਬਖ਼ਸ਼ਾਵਨਿ ਕੇ ਕਰਿ ਆਸ' ॥ ੪੭॥**

ਬਾਦਸ਼ਾਹ ਨੇ ਸੁਣ ਕੇ ਕਿਹਾ, "ਮੈਨੂੰ ਵਿਖਾਵੋ ਤੇ ਮੇਰੇ ਸਾਰੇ ਔਗੁਣ ਬਖਸ਼ਾ ਦੇਵੋ, ਏਸੇ ਕਰਕੇ ਮੈਂ ਆਪ ਜੀ ਦੇ ਪਾਸ ਬਖਸ਼ਾਉਣ ਦੀ ਆਸ ਲੈ ਕੇ ਆਇਆ ਹਾਂ" ॥ ੪੭॥

**ਸੁਨਿ ਸਤਿਗੁਰ ਨੇ ਬਹੁ ਸਨਮਾਨਾ। 'ਸ੍ਰੀ ਨਾਨਕ ਕੀ ਕ੍ਰਿਪਾ ਮਹਾਨਾ।**
**ਸਨਮੁਖ ਗੁਰ ਗ੍ਰਿਹ ਸੌਂ ਤੁਮ ਰਹੇ। ਯਾਂਤੇ ਹਮ ਆਪਨੇ ਮਨ ਲਹੇ॥ ੪੮॥**

ਇਹ ਸੁਣ ਕੇ ਸਤਿਗੁਰੂ ਜੀ ਨੇ ਬਹੁਤ ਸਨਮਾਨ ਕੀਤਾ ਅਤੇ ਕਿਹਾ, "ਸ੍ਰੀ ਗੁਰੂ ਨਾਨਕ ਦੇਵ ਜੀ ਦੀ ਮਹਾਨ ਕਿਰਪਾ ਹੋਈ ਹੈ, ਗੁਰੂ ਘਰ ਦੇ ਤੁਸੀਂ ਸਾਹਮਣੇ ਰਹੇ ਹੋ, ਇਸ ਕਰਕੇ ਤੁਹਾਨੂੰ ਮਨ ਵਿਚ ਅਸੀਂ ਆਪਣਾ ਹੀ ਜਾਣਿਆ ਹੈ॥ ੪੮॥

**ਇਸ ਥਲ ਤੇ ਮਾਰਗ ਹੁਇ ਨਜਾਰੋ। ਤੁਮ ਲਵਪੁਰਿ ਕੋ ਇਤੇ ਸਿਧਾਰੋ।**
**ਚਹੈਂ ਸੁਧਾਸਰ ਹਮ ਅਬਿ ਜਾਯੋ। ਬਿਨ ਦੇਖੇ ਬਹੁ ਕਾਲ ਬਿਤਾਯੋ' ॥ ੪੯॥**

ਇਸ ਥਾਂ ਤੋਂ ਹੁਣ ਸਾਡਾ ਰਾਹ ਵੱਖਰਾ-ਵੱਖਰਾ ਹੋ ਜਾਵੇਗਾ, ਤੁਸੀਂ ਏਥੋਂ ਲਾਹੌਰ ਨੂੰ ਚਲੇ ਜਾਵੋ। ਅਸੀਂ ਹੁਣ ਅੰਮ੍ਰਿਤਸਰ ਨੂੰ ਜਾਵਾਂਗੇ, ਸ਼ਹਿਰ ਵੇਖੇ ਬਗੈਰ ਬਹੁਤ ਸਮਾਂ ਬਤੀਤ ਕੀਤਾ ਹੈ" ॥ ੪੯॥

**ਸੁਨਿ ਕਰਿ ਸ਼ਾਹੁ ਕਹੈ 'ਮੈਂ ਚਾਲੌਂ। ਕਰਿ ਦਰਸ਼ਨ ਪੁਨ ਪੰਥ ਸਮਾਲੈਂ।**
**ਦੇਖਿ ਸੁਧਾਸਰ ਲੇ ਤੁਮ ਸੰਗ। ਪੁਨ ਗਮਨਹਿਂ ਲਵਪੁਰੀ ਉਮੰਗਿ' ॥ ੫੦॥**

ਇਹ ਸੁਣ ਕੇ ਬਾਦਸ਼ਾਹ ਨੇ ਕਿਹਾ, "ਮੈਂ ਵੀ ਤੁਹਾਡੇ ਨਾਲ ਹੀ ਚੱਲਾਂਗਾ ਦਰਸ਼ਨ ਕਰਕੇ ਫਿਰ ਰਾਹੇ ਪੈ ਜਾਵਾਂਗਾ। ਤੁਹਾਨੂੰ ਨਾਲ ਲੈ ਕੇ ਅੰਮ੍ਰਿਤਸਰ ਵੇਖ ਕੇ, ਫਿਰ ਬੜੇ ਉਤਸ਼ਾਹ ਨਾਲ ਲਾਹੌਰ ਨੂੰ ਚਲਾ ਜਾਵਾਗਾ" ॥ ੫੦॥

**ਸ਼ਰਧਾ ਜਾਨਿ ਸ਼ਾਹੁ ਕੀ ਮਹਾਂ। ਹਰਿ ਗੋਬਿੰਦ 'ਤਥਾਸਤੁ' ਕਹਾ।**
**ਗੋਇੰਦਵਾਲ ਦਰਸ ਕੋ ਕਰਿਬੇ। ਭਏ ਤਯਾਰ ਉਰ ਆਨੰਦ ਸਰਬੇ॥ ੫੧॥**

ਬਾਦਸ਼ਾਹ ਦੀ ਮਹਾਨ ਸ਼ਰਧਾ ਜਾਣ ਕੇ, ਸ੍ਰੀ ਗੁਰੂ ਹਰਿਗੋਬਿੰਦ ਜੀ ਨੇ 'ਠੀਕ ਹੈ' ਕਿਹਾ, ਫਿਰ ਗੋਇੰਦਵਾਲ ਦੇ ਦਰਸ਼ਨ ਕਰਨ ਵਾਸਤੇ ਦਿਲ ਵਿਚ ਆਨੰਦ ਭਰ ਕੇ ਤਿਆਰ ਹੋ ਗਏ॥ ੫੧॥

*ਪੰਜਵੀ ਰਾਸ ਦਾ ਸੱਤਵਾਂ ਅਧਿਆਇ ਸਮਾਪਤ ਹੋਇਆ॥ ੭॥*



# ਅਧਿਆਇ ਅੱਠਵਾਂ

## ਸ੍ਰੀ ਅੰਮ੍ਰਿਤਸਰ ਆਏ

ਦੋਹਰਾ- ਸ੍ਰੀ ਹਰਿ ਗੋਬਿੰਦ ਸ਼ਾਹੁ ਲੇ ਗਮਨੇ ਗੋਇੰਦਵਾਲ।
ਪਾਰ ਬਿਪਾਸਾ ਤੇ ਉਤਰਿ ਸੰਗ ਲਿਏ ਜਾਲ॥ ੧॥

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਬਾਦਸ਼ਾਹ ਨੂੰ ਲੈ ਕੇ ਗੋਇੰਦਵਾਲ ਨੂੰ ਚਲੇ ਗਏ। ਬਿਆਸ ਦਰਿਆ ਪਾਰ ਕਰਕੇ ਕਈ ਮਨੁੱਖ ਆਪਣੇ ਨਾਲ ਲੈ ਲਏ॥ ੧॥

ਚੌਪਈ- ਪ੍ਰਥਮ ਬਾਵਲੀ ਜਾਇ ਸ਼ਨਾਨੇ। ਕੀਰਤਿ ਸ੍ਰੀ ਗੁਰੁ ਅਮਰ ਬਖਾਨੇ।
ਸਭਿ ਮਿਲਿ ਭੱਲੇ ਸਾਹਿਬਜ਼ਾਦੇ। ਆਏ ਗੁਰੁ ਹੇਰਨਿ ਅਹਿਲਾਦੇ॥੨॥

ਪਹਿਲਾਂ ਬਾਉਲੀ ਵਿਚ ਜਾ ਕੇ ਇਸ਼ਨਾਨ ਕੀਤਾ ਤੇ ਸ੍ਰੀ ਗੁਰੂ ਅਮਰਦਾਸ ਜੀ ਦੀ ਕੀਰਤੀ ਕੀਤੀ। ਭਲਿਆਂ ਦੇ ਸਾਰੇ ਸਾਹਿਬਜ਼ਾਦੇ ਮਿਲ ਕੇ, ਮਹਾਨ ਗੁਰੂ ਜੀ ਦੇ ਦਰਸ਼ਨ ਕਰਨ ਆਏ॥ ੨॥

ਸ਼ਾਹੁ ਸਹਤ ਸ੍ਰੀ ਹਰਿ ਗੋਬਿੰਦ। ਅਰਪਨ ਕੀਨੋ ਦਰਬ ਬਿਲੰਦ।
ਮ੍ਰਿਦੁਲ ਬਖਾਨਿ ਅਧਿਕ ਸਨਮਾਨੇ। ਬਹੁਰ ਚੁਬਾਰੇ ਦੇਖਨਿ ਪਜਾਨੇ॥੩॥

ਬਾਦਸ਼ਾਹ ਸਮੇਤ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਬਹੁਤ ਧਨ ਭੇਟ ਕੀਤਾ, ਮਿੱਠੇ ਬਚਨ ਬੋਲ ਕੇ ਬਹੁਤ ਸਨਮਾਨ ਕੀਤਾ, ਫਿਰ ਚੁਬਾਰਾ ਸਾਹਿਬ ਨੂੰ ਵੇਖਣ ਚਲੇ ਗਏ॥ ੩॥

ਤਹਿਂ ਪੂਜਾ ਕਰਿ ਕੇ ਹਟਿ ਆਏ। ਚਢਜੋ ਸ਼ਾਹੁ ਤਬਿ ਬੰਬ ਬਜਾਏ।
ਸ੍ਰੀ ਹਰਿ ਗੋਬਿੰਦ ਮਿਲਿ ਸਭਿ ਸਾਥ। ਬੂਝੇ, ਕਹੀ ਚੰਦੂ ਕੀ ਗਾਥ॥੪॥

ਓਥੇ ਪੂਜਾ ਕਰਕੇ ਵਾਪਸ ਆ ਗਏ, ਫਿਰ ਬਾਦਸ਼ਾਹ ਨਗਾਰਾ ਵਜਾ ਕੇ ਘੋੜੇ ਤੇ ਚੜ੍ਹ ਪਿਆ। ਫਿਰ ਸਾਰਿਆਂ ਨੇ ਮਿਲ ਕੇ ਸ੍ਰੀ ਗੁਰੂ ਹਰਿਗੋਬਿੰਦ ਜੀ ਪਾਸੋਂ ਚੰਦੂ ਦੀ ਕਹਾਣੀ ਪੁੱਛੀ ਤੇ ਗੁਰੂ ਜੀ ਨੇ ਉਸ ਦੀ ਸਾਰੀ ਗਾਥਾ ਸੁਣਾਈ॥ ੪॥

ਜਥਾ ਜੋਗ ਕਹਿ ਸਭਿ ਹਰਖਾਏ। ਸ੍ਰੀ ਗੁਰੁ ਅਮਰ ਅੰਸ ਸਮੁਦਾਏ।
ਸਭਿ ਤੇ ਲੇ ਆਇਸੁ ਗੁਰੁ ਚਲੇ। ਪੰਥ ਤਰਨ ਤਾਰਨ ਕੇ ਭਲੇ॥੫॥

ਯਥਾ ਯੋਗ ਸੁਣਾ ਕੇ ਸਾਰੇ ਪ੍ਰਸੰਨ ਕੀਤੇ, ਫਿਰ ਸ੍ਰੀ ਗੁਰੂ ਅਮਰਦਾਸ ਜੀ ਦੀ ਵੰਸ਼ ਪਾਸੋਂ ਆਗਿਆ ਲੈ ਕੇ ਗੁਰੂ ਜੀ ਵੀ ਚਲ ਪਏ ਤੇ ਤਰਨ ਤਾਰਨ ਨਗਰ ਦੇ ਰਾਹ ਪੈ ਗਏ॥ ੫॥

ਡੇਰਾ ਆਇ ਕਰਜੋ ਨਿਜ ਥਾਨ। ਉਤਰਜੋ ਜਹਾਂਗੀਰ ਸੁਖ ਮਾਨ।
ਕਰਿ ਇਸ਼ਨਾਨ ਗੁਰੂ ਤਬਿ ਤਹਾਂ। ਪਿਤ ਸਥਾਨ ਕਰਿ ਬੰਦਨ ਮਹਾਂ॥੬॥

ਆਪਣੇ ਥਾਂ ਆ ਕੇ ਡੇਰਾ ਕੀਤਾ, ਜਹਾਂਗੀਰ ਵੀ ਸੁਖ ਮੰਨ ਕੇ ਘੋੜੇ ਤੋਂ ਉਤਰ ਗਿਆ, ਗੁਰੂ ਜੀ ਨੇ ਓਥੇ ਇਸ਼ਨਾਨ ਕਰਕੇ ਆਪਣੇ ਪਿਤਾ ਜੀ ਦੇ ਸਥਾਨ ਨੂੰ ਮਹਾਨ ਬੰਦਨਾ ਕੀਤੀ॥ ੬॥

ਸ਼ਾਹੁ ਆਨਿ ਧਨ ਭੇਟ ਚੜ੍ਹਾਇ। ਬਸੇ ਨਿਸਾ ਬਿਸਰਾਮ ਸੁ ਪਾਇ।
ਭਈ ਪ੍ਰਾਤ ਕਰਿ ਕੈ ਇਸ਼ਨਾਨ। ਕਰੀ ਪ੍ਰਣਾਮ ਗੁਰੂ ਪਿਤ ਥਾਨ॥੭॥

ਬਾਦਸ਼ਾਹ ਨੇ ਆ ਕੇ ਭੇਟਾ ਵਜੋਂ ਧਨ ਚੜ੍ਹਾਇਆ, ਰਾਤ ਓਥੇ ਹੀ ਰਹਿ ਕੇ ਆਰਾਮ ਕੀਤਾ। ਜਦ ਸਵੇਰ ਹੋਈ ਤਾਂ ਇਸ਼ਨਾਨ ਕਰਕੇ, ਗੁਰੂ ਜੀ ਨੇ ਆਪਣੇ ਪਿਤਾ ਜੀ ਦੇ ਸਥਾਨ ਨੂੰ ਪ੍ਰਣਾਮ ਕੀਤੀ॥ ੭॥

**ਡੇਰਾ ਕੂਚ ਸ਼ਾਹੁ ਜੁਤਿ ਭਯੋ। ਨਗਰ ਸੁਧਾਸਰ ਕੇ ਢਿਗ ਗਯੋ।**
**ਸ਼ਾਹੁ ਬਿਚਾਰਤਿ ਬਚਨ ਉਚਾਰਾ। 'ਗੁਰੂ ਨਗਰ ਅਬਿ ਨਿਕਟਿ ਨਿਹਾਰਾ॥ ੮॥**

ਬਾਦਸ਼ਾਹ ਸਮੇਤ ਡੇਰਾ ਕੂਚ ਕੀਤਾ, ਅੰਮ੍ਰਿਤਸਰ ਨਗਰ ਦੇ ਪਾਸ ਚਲੇ ਗਏ। ਬਾਦਸ਼ਾਹ ਨੇ ਵਿਚਾਰ ਕਰਕੇ ਬਚਨ ਕੀਤਾ, "ਗੁਰੂ ਨਗਰ ਨੂੰ ਹੁਣ ਨੇੜੇ ਹੀ ਵੇਖਿਆ ਹੈ॥ ੮॥

**ਸੈਨਾ ਬ੍ਰਿੰਦ ਮਤੰਗ ਤੁਰੰਗ। ਨਰ ਅਨਗਨ ਹੈਂ ਮੇਰੇ ਸੰਗ।**
**ਪੁਰੀ ਸਮੀਪ ਨ ਡੇਰਾ ਆਛੋ। ਖੇਦ ਨ ਹੋਇ ਇਹੀ ਚਿਤ ਬਾਛੋਂ॥ ੯॥**

ਬਹੁਤ ਵੱਡੀ ਸੈਨਾ ਮੇਰੇ ਨਾਲ ਹੈ, ਬਹੁਤ ਹਾਥੀ, ਘੋੜੇ ਅਤੇ ਅਣਗਿਣਤ ਮਨੁੱਖ ਮੇਰੇ ਪਾਸ ਹਨ। ਨਗਰ ਦੇ ਨੇੜੇ ਡੇਰਾ ਲਾਉਣਾ ਚੰਗਾ ਨਹੀਂ ਹੈ। ਮੈਂ ਚਿੱਤ ਵਿਚ ਇਹੋ ਚਾਹੁੰਦਾ ਹਾਂ ਕਿ ਕਿਸੇ ਨੂੰ ਦੁਖ ਨਾ ਹੋਵੇ॥ ੯॥

**ਜਾਹੁ ਵਜ਼ੀਰਖਾਨ ਗੁਰੁ ਪਾਸ। ਡੇਰਾ ਪੁਰਿ ਤੇ ਦੂਰਹਿ ਬਾਸਿ।**
**ਹੋਇ, ਉਲੰਘ ਕਰਿ ਆਗੈ ਹੇਰਿ। ਤਿਤ ਹੀ ਗਮਨੈਂ ਕਰਤਿ ਅਖੇਰਿ॥ ੧੦॥**

ਹੇ ਵਜ਼ੀਰ ਖਾਂ ! ਤੁਸੀਂ ਗੁਰੂ ਜੀ ਪਾਸ ਜਾਵੋ, ਡੇਰੇ ਦਾ ਨਗਰ ਤੋਂ ਦੂਰ ਹੀ ਵਾਸਾ ਹੋਵੇ, ਲੰਘ ਕੇ ਜਾਵੋ ਤੇ ਅੱਗੇ ਜਾ ਕੇ ਗੁਰੂ ਜੀ ਨੂੰ ਵੇਖੋ, ਅਸੀਂ ਵੀ ਸ਼ਿਕਾਰ ਖੇਡਦੇ ਓਧਰ ਹੀ ਜਾਵਾਂਗੇ॥ ੧੦॥

**ਡੇਰਾ ਹਮਰੋ ਤਹਿਂ ਕਰਿਵਾਇਂ। ਅਪਨੀ ਸੈਨਾ ਨਿਕਟਿ ਟਿਕਾਇ।**
**ਬਹੁਰ ਸਦਨ ਕੋ ਆਪ ਸਿਧਾਰੋ। ਭੋਰ ਬਨਹਿਂ ਆਗਮਨ ਹਮਾਰੋ' ॥ ੧੧॥**

ਸਾਡਾ ਡੇਰਾ ਓਥੇ ਕਰਵਾਕੇ ਤੇ ਆਪਣੀ ਸੈਨਾ ਨਿਕਟ ਟਿਕਾਓ, ਫਿਰ ਆਪ ਘਰ ਨੂੰ ਚਲੇ ਜਾਵੋ, ਅਸੀਂ ਸਵੇਰੇ ਆਵਾਂਗੇ"॥ ੧੧॥

**ਸੁਨਤਿ ਸ਼ਾਹੁ ਤੇ ਤੂਰਨ ਪਜਾਨਾ। ਸ਼੍ਰੀ ਗੁਰੁ ਸੋਂ ਸਭਿ ਜਾਇ ਬਖਾਨਾ।**
**'ਹਜ਼ਰਤ ਕੀ ਮਰਜ਼ੀ ਇਮ ਅਹੈ। ਤੁਮਰੀ ਰਿਦੇ ਪ੍ਰਸੰਨਤਾ ਚਹੈ' ॥ ੧੨॥**

ਵਜ਼ੀਰ ਖਾਂ ਬਾਦਸ਼ਾਹ ਪਾਸੋਂ ਸੁਣ ਕੇ ਤੁਰਤ ਚਲਾ ਗਿਆ, ਗੁਰੂ ਜੀ ਨੂੰ ਜਾ ਕੇ ਸਭ ਕੁਝ ਦੱਸਿਆ, "ਬਾਦਸ਼ਾਹ ਦੀ ਇਸ ਤਰ੍ਹਾਂ ਮਰਜ਼ੀ ਹੈ, ਉਹ ਤੁਹਾਡੇ ਹਿਰਦੇ ਵਿਚ ਪ੍ਰਸੰਨਤਾ ਚਾਹੁੰਦੇ ਹਨ"॥ ੧੨॥

**ਸੁਨਿ ਸ਼੍ਰੀ ਹਰਿ ਗੋਵਿੰਦ ਬਖਾਨੀ। 'ਆਛੀ ਬਾਤ ਕਰੀ ਹਮ ਮਾਨੀ।**
**ਦੋਇ ਕੋਸ ਗੁਮਟਾਲੇ ਦਿਸ਼ਿ ਕੋ। ਕਰਹੁ ਨਿਵਾਸ ਹਰਖ ਜਿਸ ਕਿਸ ਕੋ' ॥੧੩॥**

ਇਹ ਸੁਣ ਕੇ ਸ੍ਰੀ ਹਰਿਗੋਬਿੰਦ ਜੀ ਨੇ ਕਿਹਾ, "ਚੰਗੀ ਗੱਲ ਕੀਤੀ ਹੈ, ਅਸੀਂ ਮੰਨ ਲਈ ਹੈ। ਗੁਮਟਾਲੇ ਵਾਲੇ ਪਾਸੇ ਦੋ ਕੋਹ ਦੂਰ ਪ੍ਰਸੰਨ ਹੋ ਕੇ ਸਭ ਨੂੰ ਵਸਾਓ"॥ ੧੩॥

**ਸੁਨਿ ਕਰਿ ਗਮਨਯੋ ਜਾਇ ਬਤਾਈ:- 'ਤੁਮਰੀ ਕਹੀ ਗੁਰੂ ਮਨ ਭਾਈ'।**
**ਚਲੀ ਜਾਤਿ ਹਜ਼ਰਤ ਅਸੁਵਾਰੀ। ਕਰਯੋ ਸਿਵਰ ਬਰ ਧਰਾ ਨਿਹਾਰੀ॥ ੧੪॥**

ਵਜ਼ੀਰ ਖਾਂ ਇਹ ਸੁਣ ਕੇ ਬਾਦਸ਼ਾਹ ਪਾਸ ਚਲੇ ਗਿਆ ਅਤੇ ਕਿਹਾ, "ਤੁਹਾਡੀ ਕਹੀ ਹੋਈ ਗੱਲ, ਗੁਰੂ ਜੀ ਨੂੰ ਬਹੁਤ ਚੰਗੀ ਲੱਗੀ ਹੈ।" ਬਾਦਸ਼ਾਹ ਦੀ ਅਸਵਾਰੀ ਚਲੀ ਜਾ ਰਹੀ ਸੀ। ਜਿਥੇ ਚੰਗਾ ਸਥਾਨ ਵੇਖਿਆ ਓਥੇ ਆਪਣੇ ਤੰਬੂ ਗੱਡ ਲਏ॥ ੧੪॥

ਆਨਿ ਲਗੇ ਤੰਬੂ ਸਮੁਦਾਏ। ਗਜ ਬਾਜੀ ਸਭਿ ਉਤਰਿ ਟਿਕਾਏ।
ਕਹਜੋ ਵਜ਼ੀਰਖਾਨ ਕੋ ਸ਼ਾਹੂ। 'ਗਮਨੋ ਅਬੈ ਪੀਰ ਕੇ ਪਾਹੂ॥ ੧੫॥

ਸਾਰਿਆਂ ਦੇ ਤੰਬੂ ਲੱਗ ਗਏ, ਹਾਥੀਆਂ ਘੋੜਿਆਂ ਤੋਂ ਉਤਾਰ ਕੇ ਸਭ ਤੰਬੂ ਕਨਾਤਾਂ ਗੱਡ ਦਿੱਤੇ। ਬਾਦਸ਼ਾਹ ਨੇ ਵਜ਼ੀਰ ਖਾਂ ਨੂੰ ਫਿਰ ਕਿਹਾ, "ਤੁਸੀਂ ਹੁਣ ਗੁਰੂ ਜੀ ਦੇ ਪਾਸ ਜਾਵੋ॥ ੧੫॥

ਕਛੁਕ ਦਾਸ ਲੇ ਕਰਿ ਸੰਗ ਜਾਵੈਂ। ਸਦਨ ਆਪਨੇ ਸਭਿ ਸੁਖ ਪਾਵੈਂ।
ਭਈ ਪ੍ਰਾਤ ਮੈਂ ਦਰਸ਼ਨ ਕਰੋਂ। ਇਸ ਪ੍ਰਕਾਰ ਅਪਨੋ ਮਤਿ ਧਰੋਂ॥ ੧੬॥

ਕੁਝ ਦਾਸ ਆਪਣੇ ਨਾਲ ਲੈ ਕੇ ਜਾਣ ਤੇ ਆਪਣੇ ਘਰ ਵਿਚ ਹਰ ਪ੍ਰਕਾਰ ਦਾ ਸੁੱਖ ਪਾਉਣ। ਸਵੇਰ ਹੋਣ ਤੇ ਮੈਂ ਦਰਸ਼ਨ ਕਰਾਂਗਾ, ਇਸ ਤਰ੍ਹਾਂ ਆਪਣਾ ਮੱਤ ਧਾਰਨ ਕਰਦਾ ਹਾਂ॥ ੧੬॥

ਤੂੰ ਭੀ ਕਰਹੁ ਸੰਗ ਗੁਰੁ ਪਜਾਨਾ। ਦਰਸ਼ਨ ਦੇਖਹੁ ਸਗਰੇ ਥਾਨਾ।
ਹਟਿ ਕਰਿ ਆਇ ਪ੍ਰਾਤ ਕੋ ਜਬੈ। ਹਮ ਗਮਨੈਂ ਲੇ ਤੁਵ ਸੰਗ ਤਬੈ' ॥ ੧੭॥

ਤੁਸੀਂ ਵੀ ਗੁਰੂ ਜੀ ਦੇ ਨਾਲ ਜਾਵੋ ਅਤੇ ਸਾਰੇ ਥਾਵਾਂ ਦੇ ਦਰਸ਼ਨ ਕਰੋ, ਸਵੇਰੇ ਜਦ ਵਾਪਸ ਆਵੇਂਗਾ ਤਾਂ ਅਸੀਂ ਫਿਰ ਤੇਰੇ ਨਾਲ ਜਾਵਾਂਗੇ" ॥ ੧੭॥

ਹਜ਼ਰਤ ਤੇ ਸੁਨਿਕੈ ਤਤਕਾਲ। ਪਹੁੰਚਜੋ ਜਹਿਂ ਸਤਿਗੁਰੂ ਕ੍ਰਿਪਾਲ।
ਕਹੀ ਸ਼ਾਹੁ ਕੀ ਸਗਲ ਸੁਨਾਈ। 'ਅਪਨੇ ਸਦਨ ਬਿਰਾਜੋ ਜਾਈ॥ ੧੮॥

ਬਾਦਸ਼ਾਹ ਪਾਸੋਂ ਸੁਣ ਕੇ ਵਜ਼ੀਰ ਖਾਂ ਤੁਰੰਤ ਓਥੇ ਪਹੁੰਚ ਗਿਆ ਜਿਥੇ ਕਿਰਪਾਲੂ ਗੁਰੂ ਜੀ ਮੌਜੂਦ ਸਨ। ਉਸ ਨੇ ਬਾਦਸ਼ਾਹ ਦੀ ਸਾਰੀ ਗੱਲ ਸੁਣਾਈ, "ਆਪਣੇ ਘਰ ਵਿਚ ਜਾ ਕੇ ਬਿਰਾਜੋ॥ ੧੮॥

ਪੰਚ ਸਿੱਖ ਭਾਈ ਬ੍ਰਿਧ ਸੰਗ। ਗੁਰੂ ਅਰੂਢੇ ਚਪਲ ਤੁਰੰਗ।
ਪੰਥ ਸੁਧਾਸਰ ਕੇ ਤਬਿ ਚਾਲੇ। ਖਾਂ ਵਜ਼ੀਰ ਆਯਸਿ ਭਾ ਨਾਲੇ॥ ੧੯॥

ਪੰਜਾਂ ਸਿਖਾਂ ਅਤੇ ਬਾਬਾ ਬੁੱਢਾ ਜੀ ਸਾਰੇ ਚੰਚਲ ਘੋੜਿਆਂ ਤੇ ਚੜ੍ਹ ਗਏ। ਅੰਮ੍ਰਿਤਸਰ ਨਗਰੀ ਵਲ ਚਲ ਪਏ, ਵਜ਼ੀਰ ਖਾਂ ਵੀ ਆਗਿਆ ਪਾ ਕੇ ਨਾਲ ਚਲ ਪਿਆ॥ ੧੯॥

ਜੇਠਾ ਭੇਜਜੋ ਹੁਤੋ ਅਗਾਰੀ। 'ਪੰਚਾਂਮ੍ਰਿਤ ਕੀਜਹਿ ਬਹੁ ਤਜਾਰੀ'।
ਉਤਸਵ ਅਧਿਕ ਗੁਰੂ ਪੁਰਿ ਮਾਂਹੀ। ਹਰਖਤਿ ਮਾਤ ਪਾਸ ਚਲਿ ਜਾਂਹੀ॥੨੦॥

ਭਾਈ ਜੇਠੇ ਨੂੰ ਪਹਿਲਾਂ ਹੀ ਅੱਗੇ ਭੇਜਿਆ ਹੋਇਆ ਸੀ ਅਤੇ ਉਸ ਨੂੰ ਕਿਹਾ ਸੀ, "ਵੱਡੀ ਪੱਧਰ ਤੇ ਕੜਾਹ ਪ੍ਰਸ਼ਾਦਿ ਤਿਆਰ ਕਰਵਾਓ" ਗੁਰੂ ਜੀ ਦੇ ਆਉਣ ਬਾਰੇ ਸੁਣ ਕੇ ਨਗਰ ਵਿਚ ਬਹੁਤ ਵੱਡੇ ਉਤਸਵ ਹੋਏ, ਪ੍ਰਸੰਨ ਹੋ ਕੇ ਮਾਤਾ ਜੀ ਪਾਸ ਚਲ ਕੇ ਜਾਂਦੇ ਸਨ॥ ੨੦॥

ਬਸਤ੍ਰ ਬਿਭੂਖਨ ਪਹਿਰ ਨਵੀਨ। ਨਿਜ ਢਿਗ ਤੇ ਪੰਚਾਂਮ੍ਰਿਤ ਕੀਨਿ।
ਗੁੰਦੀ ਕਿਨ ਫੂਲਨਿ ਕੀ ਮਾਲਾ। ਧੂਪ ਧੁਖਾਇ ਸੁਗੰਧਿ ਬਿਸਾਲਾ॥ ੨੧॥

ਨਵੇਂ ਵਸਤਰ ਅਤੇ ਗਹਿਣੇ ਪਹਿਣ ਕੇ, ਆਪਣੇ ਵਲੋਂ ਕੜਾਹ ਪ੍ਰਸ਼ਾਦਿ ਤਿਆਰ ਕਰਕੇ, ਸੁੰਦਰ ਫੁਲਾਂ ਦੀ ਮਾਲਾ ਤਿਆਰ ਕਰਵਾਕੇ, ਬੜੀ ਸੁਗੰਧ ਵਾਲਾ ਧੂਪ ਧੁਖਾਉਂਦੇ ਸਨ॥ ੨੧॥

ਨਗਰੀ ਗਰੀ ਮਾਰਜਨ ਕਰੀ। ਕਰਿ ਛਿਰਕਾਵ ਧੂਰ ਪਰਹਰੀ।
ਨੌਬਤ ਬਜਹਿ ਗੁਰੂ ਕੇ ਪੌਰ। ਪੁਰਿ ਪ੍ਰਵਿਸ਼ਹਿਂ ਸੋਢੀ ਸਿਰ ਮੌਰ॥ ੨੨॥

ਨਗਰ ਵਿਚ ਗਲੀ-ਗਲੀ ਦੀ ਸਫਾਈ ਕੀਤੀ ਅਤੇ ਛਿੜਕਾਵ ਕਰਕੇ ਧੂੜ ਨੂੰ ਦੂਰ ਕੀਤਾ। ਗੁਰੂ ਜੀ ਦੇ ਦਰਵਾਜ਼ੇ ਉਤੇ ਨਗਾਰੇ ਵੱਜ ਰਹੇ ਸਨ। ਨਗਰ ਦੇ ਅੰਦਰ ਸੋਢੀ ਸਿਰਤਾਜ ਆਉਣਗੇ॥ ੨੨॥

**ਕਹੈਂ ਚਾਵ ਧਰਿ ਕਰਹਿਂ ਪ੍ਰਤੀਖਨਿ। ਪਿਖਹਿਂ ਸ਼ੀਘ੍ਰ ਹੀ ਸੁਖ ਲਹਿਂ ਈਖਨ।**
**ਸ਼੍ਰੀ ਗੁਰੁ ਚਢਿ ਤੁਰੰਗ ਪਰ ਆਏ। ਪੁਰਿ ਕੇ ਚਿੰਨ੍ਹ ਦ੍ਰਿਸ਼ਟਿ ਜਬਿ ਪਾਏ॥੨੩॥**

ਬੜਾ ਚਾਹ ਧਾਰਨ ਕਰਕੇ ਇੰਤਜ਼ਾਰ ਕਰ ਰਹੇ ਸਨ, ਉਨ੍ਹਾਂ ਦੇ ਦਰਸ਼ਨ ਕਰਕੇ ਸਾਡੀਆਂ ਅੱਖੀਆਂ ਸੁਖ ਪਾ ਲੈਣ। ਗੁਰੂ ਜੀ ਘੋੜੇ ਤੇ ਚੜ੍ਹ ਕੇ ਆਏ। ਜਦ ਨਗਰੀ ਦੇ ਚਿਹਨ ਚਕਰ ਦਿਖਾਈ ਦੇਣ ਲੱਗ ਗਏ॥ ੨੩॥

**ਹਯ ਤੇ ਉਤਰਿ ਚਰਨ ਸੋਂ ਚਾਲੇ। ਬਡਿਨਿ ਗੁਰੂ ਹਿਤ ਅਦਬ ਬਿਸਾਲੇ।**
**ਖਾਂ ਵਜ਼ੀਰ ਜਬਿ ਗੁਰੁ ਦਿਸ਼ਿ ਹੇਰਾ। ਉਤਰ ਚਲਜੋ ਪਗ ਸੋਂ ਬਿਨ ਦੇਰਾ॥੨੪॥**

ਤਾਂ ਗੁਰੂ ਜੀ ਘੋੜੇ ਤੋਂ ਉਤਰ ਕੇ ਪੈਦਲ ਚਲ ਪਏ, ਵੱਡੇ ਗੁਰੂ ਸਾਹਿਬਾਨ ਵਾਸਤੇ ਦਿਲ ਵਿਚ ਬੜਾ ਆਦਰ ਸੀ। ਵਜ਼ੀਰ ਖਾਂ ਨੇ ਜਦ ਗੁਰੂ ਜੀ ਵੱਲ ਵੇਖਿਆ ਤਾਂ ਉਹ ਵੀ ਘੋੜੇ ਤੋਂ ਉਤਰ ਕੇ ਪੈਦਲ ਚਲ ਪਿਆ॥ ੨੪॥

**ਅਪਰ ਸਰਬ ਹੀ ਗਮਨੇ ਪਾਂਇ। ਘੋਰੇ ਸੰਗਿ ਲੀਨਿ ਡੁਰਿਆਇ।**
**ਪ੍ਰਥਮ ਅਕਾਲ ਤਖਤ ਗੁਰੁ ਆਏ। ਪੰਚਾਂਮ੍ਰਿਤ ਬਹੁ ਕਰਿਕੈ ਲਜਾਏ॥੨੫॥**

ਫਿਰ ਸਾਰੇ ਹੀ ਪੈਦਲ ਚਲ ਪਏ, ਘੋੜੇ ਲਗਾਮਾਂ ਫੜ ਕੇ ਨਾਲ-ਨਾਲ ਹੀ ਲਈ ਆਉਂਦੇ ਸਨ। ਪਹਿਲਾਂ ਗੁਰੂ ਜੀ ਅਕਾਲ ਤਖਤ ਵਿਖੇ ਆਏ। ਬਹੁਤ ਕੜਾਹ ਪ੍ਰਸ਼ਾਦਿ ਕਰਕੇ ਲਿਆਏ ਸਨ॥ ੨੫॥

**ਖਰੇ ਕਰਾਵਨਿ ਕੋ ਅਰਦਾਸ। ਹਰਖਤਿ ਹੁਇ ਕੀਨੀ ਗੁਰਦਾਸਿ।**
**ਪੰਚ ਗੁਰੁਨਿ ਕੋ ਲੇ ਕਰਿ ਨਾਮੂ। ਤਬਿ ਅਰਦਾਸ ਕਰੀ ਅਭਿਰਾਮੂ॥੨੬॥**

ਅਰਦਾਸ ਕਰਵਾਉਣ ਲਈ ਖੜੇ ਹੋ ਗਏ, ਭਾਈ ਗੁਰਦਾਸ ਜੀ ਨੇ ਬੜੇ ਪ੍ਰਸੰਨ ਹੋ ਕੇ ਕੀਤੀ। ਪੰਜਾਂ ਗੁਰਾਂ ਦਾ ਨਾਂ ਲੈ ਕੇ ਸੁੰਦਰ ਅਰਦਾਸ ਕੀਤੀ॥ ੨੬॥

**ਹਾਥ ਜੋਰਿ ਕਰਿ ਭੇਟ ਚਢਾਈ। ਧਜਾਨ ਧਾਰਿ ਕਰਿ ਗ੍ਰੀਵ ਨਿਵਾਈ।**
**ਪੁਨ ਗੁਰਦਾਸ ਬੰਦਨਾ ਕਰਿਕੈ। ਮਿਲਜੋ ਸਰਬ ਸੋਂ ਉਰ ਮੁਦ ਧਰਿ ਕੈ॥੨੭॥**

ਹੱਥ ਜੋੜ ਕੇ ਭੇਟਾ ਚੜ੍ਹਾਈ, ਵੱਡੇ ਗੁਰੂ ਜੀ ਦਾ ਧਿਆਨ ਧਾਰ ਕੇ ਸਿਰ ਨਿਵਾਇਆ। ਫਿਰ ਭਾਈ ਗੁਰਦਾਸ ਨੂੰ ਬੰਦਨਾ ਕਰਕੇ ਸਾਰਿਆਂ ਨੂੰ ਬਹੁਤ ਪ੍ਰਸੰਨ ਹੋ ਕੇ ਮਿਲੇ॥ ੨੭॥

**ਕੁਸ਼ਲ ਪ੍ਰਸ਼ਨ ਸਤਿਗੁਰ ਨੇ ਕਰਜੋ। ਸਰਬ ਹੇਰਿ ਸੁਖ ਤਾਂਹਿ ਉਚਰਜੋ।**
**ਬਹੁਰ ਦਰਸ਼ਨੀ ਪੌਰ ਸਿਧਾਰੇ। ਸਨਮੁਖ ਹੋਇ ਬੰਦਨਾ ਧਾਰੇ॥ ੨੮॥**

ਸਤਿਗੁਰੂ ਜੀ ਨੇ ਸਾਰਿਆਂ ਦਾ ਹਾਲ ਚਾਲ ਪੁਛਿਆ, ਸਾਰਿਆਂ ਨੇ ਵੇਖ ਕੇ 'ਸੁਖ-ਸਾਂਦ ਹੈ' ਕਿਹਾ। ਫਿਰ ਦਰਸ਼ਨੀ ਡਿਉਢੀ ਤੇ ਚਲੇ ਗਏ। ਹਰਿਮੰਦਰ ਸਾਹਿਬ ਦੇ ਸਾਹਮਣੇ ਹੋ ਕੇ ਬੰਦਨਾ ਕੀਤੀ॥ ੨੮॥

**ਹਰਿਮੰਦਿਰ ਮਹਿਂ ਗਏ ਗੁਸਾਈਂ। ਅਧਿਕ ਭਾਉ ਧਰਿ ਗ੍ਰੀਵ ਨਿਵਾਈ।**
**ਤਹਿਂ ਬੁੱਢੇ ਅਰਦਾਸ ਉਚਾਰੀ। ਪੰਚ ਗੁਰੁਨਿ ਲੇ ਨਾਮ ਅਗਾਰੀ॥ ੨੯॥**

ਫ਼ਿਰ ਗੁਰੂ ਜੀ ਹਰਿਮੰਦਰ ਸਾਹਿਬ ਦੇ ਅੰਦਰ ਗਏ, ਬਹੁਤ ਪ੍ਰੇਮ ਧਾਰਨ ਕਰਕੇ ਸਿਰ ਨਿਵਾਇਆ। ਓਥੇ ਬਾਬਾ ਬੁੱਢਾ ਜੀ ਨੇ ਪੰਜਾਂ ਗੁਰੂ ਸਾਹਿਬਾਨ ਦਾ ਪਹਿਲਾਂ ਨਾਂ ਲੈ ਕੇ ਅਰਦਾਸ ਕੀਤੀ॥ ੨੯॥

ਬਹੁਰ ਕਰਾਹੁ ਸਭਿਨਿ ਵਰਤਾਯੋ। ਅਧਿਕ ਪ੍ਰਮੋਦਿਤਿ ਲੇ ਕਰਿ ਖਾਯੋ।
ਉਠਿ ਕਰਿ ਪੁਨਹਿ ਪ੍ਰਕ੍ਰਮਾ ਦੀਨਿ। ਥਿਰੇ ਅੱਗ੍ਰ ਅਭਿਬੰਦਨ ਕੀਨਿ॥ ੩੦॥

ਫਿਰ ਸਭ ਨੂੰ ਕੜਾਹ ਪ੍ਰਸ਼ਾਦਿ ਵਰਤਾਇਆ ਗਿਆ, ਬਹੁਤ ਪ੍ਰਸੰਨ ਹੋ ਕੇ ਸਭ ਨੇ ਖਾਧਾ। ਫਿਰ ਉੱਠ ਕੇ ਪਰਿਕਰਮਾਂ ਕੀਤੀਆਂ ਤੇ ਫਿਰ ਸਾਹਮਣੇ ਖਲੋ ਕੇ ਬੰਦਨਾ ਕੀਤੀ।

ਪੁਨ ਸਤਿਗੁਰੁ ਪੁਰਿ ਮਹਿਂ ਚਲਿ ਆਏ। ਨਰ ਨਾਰੀ ਉਰ ਅਨੰਦ ਵਧਾਏ।
ਧਾਇ ਧਾਇ ਦੇਖਨਿ ਕੋ ਆਵਹਿਂ। ਕੋ ਸਿਰ ਕੋਠਨਿ ਪਰ ਦਰਸਾਵਹਿਂ॥ ੩੧॥

ਫਿਰ ਸਤਿਗੁਰੂ ਜੀ ਨਗਰ ਵਿਚ ਚਲ ਕੇ ਆ ਗਏ, ਸਾਰੇ ਇਸਤਰੀਆਂ ਪੁਰਸ਼ਾਂ ਦਾ ਅਨੰਦ ਵਧਾਇਆ। ਦੌੜ-ਦੌੜ ਕੇ ਵੇਖਣ ਆਉਂਦੇ ਸਨ। ਕਈ ਕੋਠਿਆਂ ਦੇ ਸਿਖਰਾਂ ਤੇ ਚੜ੍ਹੇ ਦਰਸ਼ਨ ਕਰ ਰਹੇ ਸਨ॥ ੩੧॥

ਕੋ ਨਰ ਫੂਲ ਮਾਲ ਲੇ ਮਿਲਈਂ। ਅਰਪਿ ਉਪਾਇਨ ਕੋ ਸੰਗ ਚਲਈਂ।
ਕੋ ਧਰਿ ਭਾਉ ਚਰਨ ਗਹਿਂ ਆਈ। ਨੰਮ੍ਰਿ ਹੋਇ ਕੋ ਸੀਸ ਲਗਾਈ॥ ੩੨॥

ਕਈ ਲੋਕ ਫੁੱਲਾਂ ਦੇ ਹਾਰ ਲੈ ਕੇ ਮਿਲਦੇ ਸਨ, ਉਪਹਾਰਾਂ ਨੂੰ ਭੇਟ ਕਰਕੇ ਨਾਲ ਚਲ ਪੈਂਦੇ ਸਨ। ਕਈ ਪ੍ਰੇਮ ਧਾਰਨ ਕਰਕੇ ਚਰਨਾਂ ਨੂੰ ਫੜ ਲੈਂਦੇ ਸੀ। ਕਈ ਸਨਿਮਰ ਹੋ ਕੇ ਚਰਨਾਂ ਤੇ ਸਿਰ ਧਰਦੇ ਸਨ॥ ੩੨॥

ਜਥਾ ਜੋਗ ਗੁਰੁ ਸਭਿ ਸੋਂ ਕਹਿਹੀਂ। ਬੂਝਿ ਬੂਝਿ ਪੁਰਿ ਨਰ ਸੁਧਿ ਲਹਿਹੀਂ।
ਮਾਤਾ ਕੇ ਮੰਦਰ ਕੋ ਚਾਲੇ। ਜਿਸਕੇ ਪੁੱਤ੍ਰ ਸਨੇਹ ਬਿਸਾਲੇ॥ ੩੩॥

ਯਥਾ ਯੋਗ ਗੁਰੂ ਜੀ ਸਭ ਨੂੰ ਕਹਿ ਰਹੇ ਸਨ, ਪੁੱਛ-ਪੁੱਛ ਕੇ ਨਗਰ ਦੇ ਲੋਕ ਖਬਰਾਂ ਲੈ ਰਹੇ ਸਨ। ਉਹ ਆਪਣੀ ਮਾਤਾ ਜੀ ਦੇ ਘਰ ਨੂੰ ਚੱਲੇ ਸਨ ਜਿਹੜੀ ਆਪਣੇ ਪੁੱਤਰ ਨੂੰ ਬਹੁਤ ਪਿਆਰ ਕਰਦੀ ਹੈ॥ ੩੩॥

ਸੁਨਿ ਆਗਵਨ ਤਨੁਜ ਕੋ ਗੰਗਾ। ਮੇਵਹਿ ਨਹੀਂ ਆਪਨੇ ਅੰਗਾ।
ਸ਼੍ਰੀ ਨਾਨਕ ਕੋ ਸਿਮਰਨ ਕਰਿ ਕਰਿ। ਨਮੋ ਕਰਤਿ ਸਿਰ ਧਰਨੀ ਧਰਿ ਧਰਿ॥੩੪॥

ਆਪਣੇ ਪੁੱਤਰ ਦੇ ਆਉਣ ਬਾਰੇ ਸੁਣਕੇ, ਮਾਤਾ ਗੰਗਾ ਜੀ ਆਪਣੇ ਅੰਗਾਂ ਵਿਚ ਸਮਾਉਂਦੇ ਨਹੀਂ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਯਾਦ ਕਰ-ਕਰ ਧਰਤੀ ਉਤੇ ਸਿਰ ਧਰ-ਧਰ ਨਮਸਕਾਰ ਕਰਦੇ ਸਨ॥ ੩੪॥

ਤ੍ਰਿਯ ਗਨ ਆਨਿ ਵਧਾਈ ਦੇਵਤਿ। ਭਰਜੋ ਹਰਖ ਉਰ ਸਭਿ ਕੀ ਲੇਵਤਿ।
ਪ੍ਰਿਯ ਪੁੱਤ੍ਰਾ ਇਮ ਧਰਤਿ ਹੁਲਾਸੂ। ਜਿਮ ਸੁਰਤਰੁ ਲਹਿ ਰੰਕ ਅਵਾਸੂ॥ ੩੫॥

ਬਹੁਤ ਇਸਤਰੀਆਂ ਆ ਕੇ ਵਧਾਈਆਂ ਦਿੰਦੀਆਂ ਸਨ, ਸਾਰੀਆਂ ਦੇ ਹਿਰਦੇ ਪਿਆਰ ਨਾਲ ਭਰੇ ਹੋਏ ਸਨ। ਪਿਆਰਾ ਪੁੱਤਰ ਆਇਆ ਹੈ, ਇਸ ਤਰ੍ਹਾਂ ਪ੍ਰਸੰਨ ਹੁੰਦੀਆਂ ਸਨ ਜਿਵੇਂ ਗਰੀਬ ਨੂੰ ਕਲਪਬ੍ਰਿੱਛ ਮਿਲ ਗਿਆ ਹੋਵੇ॥ ੩੫॥

ਦਾਸੀ ਦਾਸ ਅਨੰਦ ਬਿਲੰਦੇ। ਅਤਿ ਉਤਸਵ ਕੋ ਧਾਰਤਿ ਬ੍ਰਿੰਦੇ।
ਸ਼੍ਰੀ ਹਰਿ ਗੋਵਿੰਦ ਪੂਰਨ ਚੰਦ। ਪੁਰਿ ਸਗਰੋ ਸਾਗਰ ਮਾਨਿੰਦ॥ ੩੬॥

ਦਾਸ ਦਾਸੀਆਂ ਬਹੁਤ ਪ੍ਰਸੰਨ ਸਨ, ਬਹੁਤ ਵੱਡਾ ਉਤਸਵ ਮਨਾ ਰਹੀਆਂ ਸਨ। ਸ੍ਰੀ ਹਰਿਗੋਬਿੰਦ ਸਾਹਿਬ ਜੀ ਪੂਰਨਮਾਸ਼ੀ ਦੇ ਚੰਦ ਵਾਂਗ ਸਨ, ਸਾਰਾ ਨਗਰ ਸਾਗਰ ਵਾਂਗ ਉੱਛਲ ਰਿਹਾ ਸੀ॥ ੩੬॥

ਧਾਇ ਧਾਇ ਨਰ ਦੇਖਨਿ ਆਵੈਂ। ਮਨਹੁਂ ਤਰੰਗ ਉਤੰਗ ਉਠਾਵੈਂ।
ਆਇ ਪ੍ਰਵੇਸ਼ੇ ਜਬਿ ਘਰ ਬੀਚੀ। ਗੰਗਾ ਸਮ ਗੰਗਾ ਉਠ ਬੀਚੀ॥ ੩੭॥

ਦੌੜ ਦੌੜ ਕੇ ਮਨੁੱਖ ਵੇਖਣ ਆ ਰਹੇ ਸਨ, ਮਾਨੋ ਬੜੀਆਂ ਉਚੀਆਂ ਲਹਿਰਾਂ ਉਠ ਰਹੀਆਂ ਸਨ। ਜਦ ਗੁਰੂ ਜੀ ਨੇ ਘਰ ਵਿਚ ਆ ਪ੍ਰਵੇਸ਼ ਕੀਤਾ ਤੇ ਮਾਤਾ ਗੰਗਾ ਜੀ, ਗੰਗਾ ਦਰਿਆ ਦੀਆਂ ਲਹਿਰਾਂ ਵਾਂਗ ਉਛਲ ਰਹੇ ਸਨ॥ ੩੭॥

ਜਥਾ ਤੁਰਤ ਕੀ ਧੇਨੁ ਪ੍ਰਸੂਤਾ। ਪਿਖਜੋ ਸਪੂਤ ਮਹਾਂ ਮਨ ਪੂਤਾ।
ਜਾਇ ਜਨਨਿ ਕੋ ਬੰਦਨ ਕੀਨਿ। ਮਾਤ ਉਠਾਇ ਅੰਕ ਭਰਿ ਲੀਨਿ॥ ੩੮॥

ਜਿਵੇਂ ਵੱਛੇ ਵਾਲੀ ਗਾਂ ਨੇ ਤੁਰੰਤ ਹੀ ਆਪਣੇ ਪੁੱਤਰ ਨੂੰ ਵੇਖਿਆ ਹੋਵੇ। ਗੁਰੂ ਜੀ ਨੇ ਜਾ ਕੇ ਆਪਣੀ ਮਾਤਾ ਜੀ ਨੂੰ ਬੰਦਨਾ ਕੀਤੀ, ਮਾਤਾ ਗੰਗਾ ਜੀ ਨੇ ਚੁਕ ਕੇ ਆਪਣੀ ਛਾਤੀ ਨਾਲ ਲਾ ਲਿਆ॥ ੩੮॥

ਸੂੰਘਤਿ ਮਸਤਕ ਧਨ ਬਹੁ ਵਾਰਤਿ। ਦੇਖਿ ਨ ਤ੍ਰਿਪਤੈ ਬਦਨ ਨਿਹਾਰਤਿ।
ਲਖਹਿ ਆਪ ਕੋ ਚਿਤ ਬਡਭਾਗਨ। ਲਾਇਕ ਪੁੱਤ੍ਰ ਜਾਨਿ ਅਨੁਰਾਗਨ॥ ੩੯॥

ਗੁਰੂ ਜੀ ਦੇ ਮੱਥੇ ਨੂੰ ਚੁੰਮਦੇ ਹਨ ਤੇ ਬਹੁਤ ਧਨ ਵਾਰਦੇ ਹਨ, ਵੇਖ-ਵੇਖ ਕੇ ਤ੍ਰਿਪਤ ਨਹੀਂ ਹੁੰਦੇ, ਮੁਖ ਵਲ ਵੇਖੀ ਜਾਂਦੇ ਹਨ। ਆਪਣੇ ਆਪ ਨੂੰ ਵੱਡੇ ਭਾਗਾਂ ਵਾਲੀ ਸਮਝਦੇ ਹਨ, ਆਪਣੇ ਪੁੱਤਰ ਨੂੰ ਲਾਇਕ ਜਾਣ ਕੇ ਪ੍ਰੇਮ ਕਰਦੇ ਹਨ॥ ੩੯॥

'ਕਹੁ ਸੁਤ! ਤਨੁ ਕੁਸ਼ਲੀ ਜੁਤਿ ਰਹਜੋ। ਸ਼ਾਹੁ ਮਿਲਨਿ ਕੁਛ ਆਛੋ ਲਹਜੋ।
ਤੁਮ ਕੋ ਚਿਤਵਤਿ ਨਿਸਦਿਨ ਰਹੀ। ਬਾਰ ਬਾਰ ਨਾਨਾ ਸੁਧਿ ਲਹੀ' ॥ ੪੦॥

ਕਹਿਣ ਲੱਗੇ, "ਹੇ ਪੁੱਤਰ! ਦੱਸੋ ਸਰੀਰ ਠੀਕ ਰਿਹਾ, ਬਾਦਸ਼ਾਹ ਨੂੰ ਮਿਲਣਾ ਚੰਗਾ ਰਿਹਾ। ਮੈਂ ਦਿਨ ਰਾਤ ਤੈਨੂੰ ਯਾਦ ਕਰਦੀ ਰਹੀ ਹਾਂ, ਬਾਰ-ਬਾਰ ਕਈ ਪ੍ਰਕਾਰ ਦੀਆਂ ਖਬਰਾਂ ਲੈਂਦੀ ਸੀ" ॥੪੦॥

ਸ੍ਰੀ ਹਰਿ ਗੋਬਿੰਦ ਸਕਲ ਬਤਾਈ। 'ਕਾਰਜ ਭਏ ਸਿੱਧ ਸਮੁਦਾਈ।
ਗੁਰਦ੍ਰੋਹੀ ਗਹਿਵਾਇ ਚੰਡਾਲਨਿ। ਦਈ ਸਜ਼ਾਇ ਸਮੂਹ ਬਿਸਾਲਨਿ॥ ੪੧॥

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਸਾਰੀ ਕਹਾਣੀ ਦੱਸੀ, "ਸਾਰੇ ਕਾਰਜ ਸਿੱਧ ਹੋ ਗਏ ਹਨ, ਗੁਰੂ ਧ੍ਰੋਹੀ ਨੂੰ ਚੰਡਾਲਾਂ ਨੂੰ ਫੜਾ ਦਿੱਤਾ ਹੈ, ਸਾਰਿਆਂ ਨੇ ਉਸ ਨੂੰ ਬਹੁਤ ਸਜ਼ਾ ਦਿੱਤੀ ਹੈ॥ ੪੧॥

ਮਾਰ ਖਾਇ ਅਰੁ ਧਰਮ ਨ ਲਹੈ। ਮਰਹਿ ਨਰਕ ਮਹਿਂ ਸੰਕਟ ਸਹੈ।
ਸ੍ਰੀ ਨਾਨਕ ਜੀ ਭਏ ਸਹਾਇ। ਰਾਖਜੋ ਬਿਰਦ ਆਪਨੋ ਆਇ' ॥ ੪੨॥

ਧਰਮਹੀਨ ਹੋ ਕੇ ਮਾਰ ਖਾਧੀ ਹੈ, ਮਰ ਕੇ ਨਰਕਾਂ ਵਿਚ ਪੈ ਕੇ ਬੜਾ ਸੰਕਟ ਪ੍ਰਾਪਤ ਕਰੇਗਾ। ਸ੍ਰੀ ਨਾਨਕ ਦੇਵ ਜੀ ਨੇ ਬੜੀ ਸਹਾਇਤਾ ਕੀਤੀ ਹੈ, ਆ ਕੇ ਆਪਣਾ ਧਰਮ ਨਿਬਾਹਿਆ ਹੈ" ॥ ੪੨॥

ਇੱਤਯਾਦਿਕ ਸਭਿ ਗਾਥ ਸੁਨਾਏ। ਉਠੇ ਗੁਰੂ ਪੁਨ ਬਾਹਿਰ ਆਏ।
ਖਾਂ ਵਜ਼ੀਰ ਕੋ ਕਹਿ ਸਮੁਝਾਯਹੁ। 'ਸ਼ਾਹੁ ਸਮੀਪ ਅਬਿਹ ਤੁਮ ਆਯਹੁ॥ ੪੩॥

ਇੱਤਿਆਦਿ ਸਾਰੀ ਕਹਾਣੀ ਸੁਣਾਈ, ਫਿਰ ਗੁਰੂ ਜੀ ਉੱਠ ਕੇ ਬਾਹਰ ਆਏ, ਵਜ਼ੀਰ ਖਾਂ ਨੂੰ ਕਹਿ ਕੇ ਸਮਝਾਇਆ, "ਬਾਦਸ਼ਾਹ ਦੇ ਪਾਸੋਂ ਹੁਣ ਤੁਸੀਂ ਆਏ ਹੋ॥ ੪੩॥

ਭੋਰ ਹੋਤਿ ਇਤ ਕੋ ਚਲਿ ਆਵਹਿ। ਸੁੰਦਰ ਹਰਿ ਮੰਦਿਰ ਦਰਸਾਵਹਿ'।
ਸੁਨਿ ਗਮਨਜੋ ਲੇ ਆਇਸੁ ਗੁਰ ਕੀ। ਜਿਸ ਕੈ ਗਾਢੀ ਸ਼ਰਧਾ ਉਰ ਕੀ॥ ੪੪॥

ਉਹ ਸਵੇਰ ਹੋਣ ਤੇ ਚਲ ਕੇ ਆਉਣਗੇ, ਸੁੰਦਰ ਹਰਿਮੰਦਰ ਸਾਹਿਬ ਦੇ ਦਰਸ਼ਨ ਕਰਨਗੇ।" ਵਜ਼ੀਰ ਖਾਂ ਗੁਰੂ ਜੀ ਦੀ ਆਗਿਆ ਲੈ ਕੇ ਚਲਾ ਗਿਆ, ਜਿਸ ਦੇ ਹਿਰਦੇ ਵਿਚ ਗੁਰੂ ਜੀ ਵਾਸਤੇ ਸ਼ਰਧਾ ਗੱਡੀ ਹੋਈ ਸੀ॥ ੪੪॥

ਮਿਲਯੋ ਸ਼ਾਹੁ ਸੋਂ ਸਕਲ ਸੁਨਾਯੋ। 'ਗੁਰ ਘਰ ਥਿਰ ਹ੍ਵੈ ਮੋਹਿ ਪਠਾਯੋ।
ਪ੍ਰਾਤਿ ਹੋਤਿ ਰਾਵਰ ਭੀ ਦਰਸਹੁ। ਗੁਰੁ ਸਥਾਨ ਪਾਵਨ ਕੋ ਪਰਸਹੁ' ॥ ੪੫ ॥

ਵਜ਼ੀਰ ਖਾਂ ਨੇ ਬਾਦਸ਼ਾਹ ਨੂੰ ਮਿਲ ਕੇ ਸਾਰਾ ਹਾਲ ਸੁਣਾਇਆ, "ਗੁਰੂ ਜੀ ਨੇ ਘਰ ਵਿਚ ਪਹੁੰਚ ਕੇ ਮੈਨੂੰ ਭੇਜਿਆ ਹੈ। ਸਵੇਰ ਹੋਣ ਤੇ ਆਪ ਵੀ ਦਰਸ਼ਨ ਕਰੋ, ਗੁਰੂ ਸਥਾਨ ਵਿਚ ਜਾ ਕੇ ਆਪਣੇ ਆਪ ਨੂੰ ਪਵਿੱਤਰ ਕਰੋ" ॥੪੫॥

*ਪੰਜਵੀਂ ਰਾਸ ਦਾ ਅੱਠਵਾਂ ਅਧਿਆਇ ਸਮਾਪਤ ਹੋਇਆ ॥ ੮ ॥*

## *ਅਧਿਆਇ ਨੌਵਾਂ*

*ਅੰਮ੍ਰਿਤਸਰ ਬਿਰਾਜਮਾਨ*

*ਦੋਹਰਾ-* ਸ੍ਰੀ ਗੁਰੁ ਹਰਿ ਗੋਬਿੰਦ ਜੀ ਕਰਿ ਕੈ ਖਾਨ ਰੁ ਪਾਨ।
ਸਭਿ ਪੁਰਿ ਕੋ ਆਨੰਦ ਦੈ ਬਾਨੀ ਮ੍ਰਿਦੁਲ ਬਖਾਨਿ ॥ ੧ ॥

ਸ੍ਰੀ ਗੁਰੂ ਹਰਿਗੋਬਿੰਦ ਜੀ ਖਾ ਪੀ ਕੇ ਸਾਰੇ ਨਗਰ ਨੂੰ ਅਨੰਦ ਦੇਣ ਵਾਸਤੇ ਸਾਰਿਆਂ ਨਾਲ ਬੜੇ ਮਿੱਠੇ ਬਚਨ ਬੋਲਦੇ ਸਨ॥੧॥

*ਚੌਪਈ-* ਜਥਾ ਜੋਗ ਬੋਲੇ ਸਭਿ ਸਾਥ। ਕੁਸ਼ਲ ਪ੍ਰਸ਼ਨ ਕਰਿ ਕੈ ਗੁਰ ਨਾਥ।
ਮਹਿਲ ਆਪਨੇ ਜਾਇ ਸੁਹਾਏ। ਤਬਿ ਦਮੋਦਰੀ ਮੋਦ ਬਢਾਏ ॥੨ ॥

ਸਾਰੇ ਨਗਰ ਵਾਸੀਆਂ ਨਾਲ ਯਥਾ ਯੋਗ ਬੋਲੇ। ਸਾਰਿਆਂ ਦੀ ਸੁਖ-ਸਾਂਦ ਪੁੱਛਦੇ ਗੁਰੂ ਜੀ ਆਪਣੇ ਮਹਿਲਾਂ ਵਿਚ ਜਾ ਕੇ ਸੁਸ਼ੋਭਤ ਹੋ ਗਏ। ਤਦ ਦਮੋਦਰੀ ਦੀ ਖੁਸ਼ੀ ਨੂੰ ਵਧਾਇਆ॥੨॥

ਬੰਦਨ ਕਰੀ ਬੰਦਿ ਕਰ ਤਬੈ। ਦੇਖਯੋ ਕੰਤ ਮਹਾਂ ਦੁਤਿ ਫਬੈ।
ਦਾਸੀ ਗਨ ਸੇਵਾ ਸਭਿ ਠਾਨੀ। ਸੁਪਤੇ ਸਤਿਗੁਰੁ ਸੇਜ ਮਹਾਨੀ ॥ ੩ ॥

ਉਸ ਨੇ ਹੱਥ ਜੋੜ ਕੇ ਗੁਰੂ ਜੀ ਨੂੰ ਬੰਦਨਾ ਕੀਤੀ, ਉਸ ਵੇਖਿਆ ਕਿ ਉਸ ਦੇ ਕੰਤ ਦਾ ਸਰੂਪ ਵੱਡੀ ਸ਼ੋਭਾ ਪਾ ਰਿਹਾ ਹੈ। ਸਾਰੀਆਂ ਦਾਸੀਆਂ ਸੇਵਾ ਕਰਨ ਲੱਗ ਗਈਆਂ। ਸਤਿਗੁਰੂ ਜੀ ਮਹਾਨ ਸੇਜ ਤੇ ਸੌਂ ਗਏ॥੩॥

ਜਾਮ ਨਿਸਾ ਤੇ ਜਾਗ੍ਰਤਿ ਹੋਇ। ਸੌਚਾਚਾਰ ਕਰੀ ਸਭਿ ਜੋਇ।
ਕਰਿ ਸ਼ਨਾਨ ਕੋ ਲਾਇ ਧਿਆਨ। ਥਿਰ ਕਰਿ ਬ੍ਰਿਤੀ ਲਿਯੋ ਰਸ ਗਜਾਨ ॥੪ ॥

ਪਹਿਰ ਰਾਤ ਰਹਿੰਦਿਆਂ ਜਾਗ ਪਏ, ਸਭ ਪ੍ਰਕਾਰ ਦੇ ਸੌਚਾਚਾਰ ਕੀਤੇ। ਫਿਰ ਇਸ਼ਨਾਨ ਕਰਕੇ ਧਿਆਨ ਲਾ ਲਿਆ, ਫਿਰ ਬ੍ਰਿਤੀ ਸਥਿਰ ਕਰਕੇ ਗਿਆਨ ਦਾ ਰਸ ਲਿਆ॥ ੪॥

ਸੰਗਤਿ ਸਕਲ ਸੁ ਮੱਜਤਿ ਹ੍ਵੈ ਕੈ। ਸੁਨਹਿੰ ਕਰੈਂ ਕਿਰਤਨ ਸੁਖ ਪੈ ਕੈ।
ਜਹਿੰ ਕਹਿੰ ਪੁਰਿ ਮਹਿੰ ਅਰੁ ਹਰਿਮੰਦਿਰ। ਭਜਨ ਹੋਤਿ ਇਕ ਰਸ ਪ੍ਰਭੁ ਸੁੰਦਰ ॥੫॥

ਸਾਰੀ ਸੰਗਤ ਇਸ਼ਨਾਨ ਕਰਕੇ ਕੀਰਤਨ ਸੁਣ ਕੇ ਸੁੱਖ ਪਾਉਣ ਲੱਗੀ। ਨਗਰ ਵਿਚ ਜਿਥੇ ਕਿਥੇ ਅਤੇ ਹਰਿਮੰਦਰ ਸਾਹਿਬ ਵਿਚ ਪ੍ਰਭੂ ਜੀ ਦਾ ਇਕ ਰਸ ਭਜਨ ਕੀਰਤਨ ਹੋਣ ਲੱਗਾ॥ ੫॥

ਸੂਰਜ ਉਦੈ ਭੋਗ ਤਬਿ ਪਰਜੋ। ਸਭਿਨਿ ਗੁਰੂ ਕੋ ਦਰਸ਼ਨ ਕਰਜੋ।
ਜਹਾਂਗੀਰ ਕੇ ਨਰ ਪੁਨ ਆਏ। ਕਹਿ ਪੰਚਾਂਮ੍ਰਿਤ ਬਹੁ ਕਰਿਵਾਏ॥ ੬॥

ਸੂਰਜ ਚੜ੍ਹਨ ਤੇ ਭੋਗ ਪਾਇਆ ਗਿਆ, ਸਾਰਿਆਂ ਨੇ ਫਿਰ ਗੁਰੂ ਜੀ ਦੇ ਦਰਸ਼ਨ ਕੀਤੇ। ਫਿਰ ਬਾਦਸ਼ਾਹ ਜਹਾਂਗੀਰ ਦਾ ਬੰਦਾ ਆਇਆ, ਫਿਰ ਸੰਗਤ ਨੂੰ ਕਹਿ ਕੇ ਬਹੁਤ ਕੜਾਹ ਪ੍ਰਸ਼ਾਦਿ ਤਿਆਰ ਕਰਵਾਇਆ॥ ੬॥

ਇਤਨੇ ਬਿਖੈ ਆਪ ਚਲਿ ਆਯੋ। ਕਹਿ ਸਤਿਗੁਰੁ ਕੋ ਸੰਗ ਮਿਲਾਯੋ।
ਪ੍ਰਥਮ ਅਕਾਲ ਤਖਤ ਕੋ ਆਏ। ਦਰਸ਼ਨ ਦੇਖਤਿ ਸੀਸ ਨਿਵਾਏ॥ ੭॥

ਏਨੇ ਵਿਚ ਬਾਦਸ਼ਾਹ ਆਪ ਚਲ ਕੇ ਆ ਗਿਆ, ਸੰਗਤ ਨੂੰ ਕਹਿ ਕੇ ਨਾਲ ਮਿਲਾ ਲਿਆ। ਪਹਿਲਾਂ ਅਕਾਲ ਤਖਤ ਵਿਖੇ ਆਇਆ, ਦਰਸ਼ਨ ਕਰਕੇ ਸੀਸ ਨਿਵਾਇਆ॥੭॥

ਤਹਿਂ ਨਿਜ ਕਰ ਤੇ ਧਨ ਅਰਪਾਯੋ। ਕਰਿ ਅਰਦਾਸ ਕਰਾਹੁ ਬ੍ਰਤਾਯੋ।
ਗੁਰੂ ਸਹਤ ਹਜ਼ਰਤ ਮੁਦ ਧਾਰਿ। ਪੁਨ ਗਮਨੇ ਹੇਰਨਿ ਦਰਬਾਰ॥ ੮॥

ਓਥੇ ਆਪਣੇ ਹੱਥਾਂ ਨਾਲ ਧਨ ਅਰਪਣ ਕੀਤਾ, ਫਿਰ ਅਰਦਾਸ ਕਰਕੇ ਕੜਾਹ ਪ੍ਰਸ਼ਾਦਿ ਵਰਤਾਇਆ। ਫਿਰ ਗੁਰੂ ਜੀ ਸਮੇਤ ਬਾਦਸ਼ਾਹ ਬਹੁਤ ਪ੍ਰਸੰਨ ਹੋ ਕੇ ਦਰਬਾਰ ਸਾਹਿਬ ਨੂੰ ਵੇਖਣ ਚਲੇ ਗਿਆ॥੮॥

ਪੌਰ ਦਰਸ਼ਨੀ ਬੰਦਨ ਕਰੇ। ਗਮਨੇ ਸਨਮੁਖ ਅੰਤਰ ਬ੍ਰੇ।
ਪੁਲ ਪਰ ਗੇ ਦਰਬਾਰ ਅਗਾਰੀ। ਕਰਿ ਪ੍ਰਣਾਮ ਕੋ ਬਰੇ ਮਝਾਰੀ॥ ੯॥

ਦਰਸ਼ਨੀ ਡਿਓਢੀ ਤੇ ਬੰਦਨਾ ਕੀਤੀ, ਫਿਰ ਚਲ ਕੇ ਅੰਦਰ ਦਾਖਲ ਹੋ ਗਏ। ਪੁਲ ਉਤੇ ਚਲ ਕੇ ਦਰਬਾਰ ਸਾਹਿਬ ਦੇ ਅੱਗੇ ਆ ਗਏ, ਪ੍ਰਣਾਮ ਕਰਕੇ ਅੰਦਰ ਦਾਖਲ ਹੋ ਗਏ॥੯॥

ਗਾਇਂ ਰਬਾਬੀ ਸ਼ਬਦ ਅਖੰਡ। ਇਕ ਸੱਤਾ ਦੂਸਰ ਬਲਵੰਡ।
ਨਿਕਟ ਗ੍ਰਿੰਥ ਸਾਹਿਬ ਬ੍ਰਿਧ ਭਾਈ। ਬੈਠੇ ਸਿੱਖ ਸੰਤ ਸਮੁਦਾਈ॥ ੧੦॥

ਰਬਾਬੀ ਅਖੰਡ ਸ਼ਬਦ ਗਾ ਰਹੇ ਸਨ; ਉਨ੍ਹਾਂ ਵਿਚ ਇਕ ਸੱਤਾ ਸੀ ਦੂਸਰਾ ਬਲਵੰਡ ਸੀ। ਨੇੜੇ ਗੁਰੂ ਗ੍ਰੰਥ ਸਾਹਿਬ ਦੇ ਪਾਸ ਬਾਬਾ ਬੁੱਢਾ ਜੀ ਬੈਠਾ ਸੀ। ਹੋਰ ਸਿੱਖ ਸੰਤ ਇੱਕਠੇ ਹੋ ਕੇ ਬੈਠੇ ਸਨ॥੧੦॥

ਜਬਰ ਜਵਾਹਰ ਅਰੁ ਦੀਨਾਰ। ਅਰਪਨ ਕਰਿ ਅਰਦਾਸ ਉਦਾਰ।
ਪੰਚਾਂਮ੍ਰਿਤ ਸਭਿ ਮਹਿਂ ਬਰਤਾਯੋ। ਦਰਸ਼ਨ ਕਰਿ ਹਜ਼ਰਤ ਹਰਖਾਯੋ॥ ੧੧॥

ਬਹੁਤ ਹੀਰੇ ਜਵਾਹਰਾਤ ਅਤੇ ਦੀਨਾਰ ਅਰਪਨ ਕਰਕੇ ਅਰਦਾਸ ਕੀਤੀ, ਸਾਰਿਆਂ ਵਿਚ ਕੜਾਹ ਪ੍ਰਸ਼ਾਦਿ ਵਰਤਾਇਆ, ਬਾਦਸ਼ਾਹ ਦਰਸ਼ਨ ਕਰਕੇ ਬਹੁਤ ਪ੍ਰਸੰਨ ਹੋਇਆ॥੧੧॥

ਬੈਠਿ ਸ਼ਬਦ ਕੋ ਸੁਨਿਬੇ ਲਾਗ। ਜਿਨਹੁ ਬਿਖੈ ਪ੍ਰਭੁ ਕੋ ਅਨੁਰਾਗ।
ਰੀਝਜੋ ਰਾਗ ਪਰਖ ਕਰਿ ਤਹਾਂ। ਦਿਯੋ ਰਬਾਬੀ ਕੋ ਧਨ ਮਹਾਂ॥ ੧੨॥

ਬੈਠ ਕੇ ਸ਼ਬਦ ਨੂੰ ਸੁਣਨ ਲੱਗਾ, ਜਿਸ ਵਿਚ ਪ੍ਰਭੂ ਦਾ ਪਿਆਰ ਸੀ। ਰਾਗ ਨੂੰ ਪਰਖ ਕੇ ਬੜਾ ਪ੍ਰਸੰਨ ਹੋਇਆ ਤੇ ਰਬਾਬੀ ਨੂੰ ਬਹੁਤ ਧਨ ਦਿੱਤਾ॥੧੨॥

ਪੁਨ ਉਠਿ ਗੁਰੁ ਜੁਤਿ ਬਾਹਿਰ ਆਏ। ਥਿਰੇ ਅਕਾਲ ਤਖਤ ਹਰਖਾਏ।
ਬਹੁ ਮੋਲੇ ਸਿਰੁਪਾਉ ਮੰਗਾਏ। ਮਿਸਰੀ ਆਨਤਿ ਭੇ ਸਮੁਦਾਏ॥ ੧੩॥

ਫਿਰ ਗੁਰੂ ਜੀ ਸਹਿਤ ਉੱਠ ਕੇ ਬਾਹਰ ਆ ਗਿਆ, ਅਕਾਲ ਤਖਤ ਪਾਸ ਖੜੇ ਹੋ ਕੇ ਬਹੁਤ ਪ੍ਰਸੰਨ ਹੋਇਆ। ਗੁਰੂ ਜੀ ਨੇ ਕੀਮਤੀ ਸਿਰੋਪੇ ਮੰਗਵਾਏ ਅਤੇ ਵੱਡੀ ਮਿਕਦਾਰ ਵਿਚ ਮਿਸ਼ਰੀ ਮੰਗਵਾਈ॥੧੩॥

**ਸ੍ਰੀ ਹਰਿ ਗੋਵਿੰਦ ਗਹਿ ਨਿਜ ਹਾਥ। ਦਿਯੋ ਸ਼ਾਹੁਕੋ ਕਰੁਨਾ ਸਾਥ।**
**ਲੇ ਸਿਰੁਪਾਉ ਗੁਰੂ ਘਰ ਕੇਰੋ। ਧਰਜੋ ਸੀਸ ਪਰ ਭਾਉ ਘਨੇਰੋ॥ ੧੪॥**

ਸ੍ਰੀ ਹਰਿਗੋਬਿੰਦ ਸਾਹਿਬ ਨੇ ਆਪਣੇ ਹੱਥਾਂ ਨਾਲ ਸਿਰੋਪੇ ਫੜ ਕੇ ਬਾਦਸ਼ਾਹ ਨੂੰ ਬੜੀ ਕਿਰਪਾ ਦੇ ਨਾਲ ਦਿੱਤੇ। ਬਾਦਸ਼ਾਹ ਨੇ ਗੁਰੂ ਘਰ ਦੇ ਸਿਰੋਪੇ ਲੈ ਕੇ ਬੜੇ ਪ੍ਰੇਮ ਨਾਲ ਆਪਣੇ ਸਿਰ ਤੇ ਰੱਖੇ॥੧੪॥

**ਅਪਰ ਸੰਗਿ ਜੇਤੇ ਉਮਰਾਉ। ਸਭਿ ਕੋ ਸੁੰਦਰ ਦੇ ਸਿਰੁਪਾਉ।**
**ਦੀਨਿ ਸਿਤੋਪਲ ਗੁਰੂ ਪ੍ਰਸਾਦਿ। ਸਭਿਨਿ ਲੀਨਿ ਕਰਿ ਕਰਿ ਅਹਿਲਾਦ॥੧੫॥**

ਹੋਰ ਨਾਲ ਜਿੰਨੇ ਵੀ ਅਮੀਰ ਵਜ਼ੀਰ ਸਨ, ਉਨ੍ਹਾਂ ਨੂੰ ਵੀ ਸੁੰਦਰ ਸਿਰੋਪੇ ਦਿਤੇ। ਗੁਰੂ ਜੀ ਦੀ ਕਿਰਪਾ ਵਜੋ ਉਨ੍ਹਾਂ ਨੂੰ ਪਤਾਸਿਆਂ ਦਾ ਪ੍ਰਸ਼ਾਦਿ ਦਿਤਾ ਗਿਆ। ਸਾਰੇ ਸਿਰੋਪੇ ਅਤੇ ਪ੍ਰਸ਼ਾਦਿ ਲੈ ਕੇ ਬਹੁਤ ਪ੍ਰਸੰਨ ਹੋਏ॥੧੫॥

**ਸ਼ਾਹੁ ਨਫਰ ਜੇਤਿਕ ਤਿਸ ਥਾਨ। ਜਥਾ ਜੋਗ ਧਨ ਦੀਨਿ ਮਹਾਨ।**
**ਲੇ ਲੇ ਸਕਲ ਕਰਹਿਂ ਅਭਿਬੰਦਨ। ਸੁਜਸੁ ਕਰਹਿਂ ਗੁਰੁ ਦੋਖ ਨਿਕੰਦਨ॥੧੬॥**

ਬਾਦਸ਼ਾਹ ਦੇ ਜਿੰਨੇ ਵੀ ਨੌਕਰ ਉਸ ਸਥਾਨ ਤੇ ਸਨ ਸਾਰਿਆਂ ਨੂੰ ਯਥਾ ਯੋਗ ਧਨ ਦਿੱਤਾ। ਸਾਰੇ ਧਨ ਲੈ ਲੈ ਬੰਦਨਾ ਕਰਦੇ ਸਨ ਤੇ ਦੁੱਖਾਂ ਨੂੰ ਦੂਰ ਕਰਨ ਵਾਲੇ ਗੁਰੂ ਜੀ ਦਾ ਸ੍ਰੇਸ਼ਟ ਜੱਸ ਕਰਦੇ ਸਨ॥੧੬॥

**ਭਨਜੋ ਸ਼ਾਹੁ ਨੇ 'ਸਰਬ ਮਕਾਨ। ਕਰਿਵਾਵਹੁ ਨੀਕੀ ਬਿਧਿ ਠਾਨਿ।**
**ਸ਼ਾਹੁ ਸਦਨ ਤੇ ਲਾਗੈ ਦਰਬਾ। ਪੂਜਨ ਥਾਨ ਬਨਾਵਹੁ ਸਰਬਾ॥ ੧੭॥**

ਬਾਦਸ਼ਾਹ ਨੇ ਕਿਹਾ, "ਸਾਰੇ ਸਥਾਨ ਚੰਗੀ ਤਰ੍ਹਾਂ ਸੁੰਦਰ ਬਣਾਵੋ, ਬਾਦਸ਼ਾਹ ਦੇ ਘਰੋਂ ਧਨ ਲੱਗੇਗਾ, ਸਾਰੇ ਪੂਜਨ ਸਥਾਨ ਬਣਾਵੋ॥੧੭॥

**ਮੁਖ ਤੇ ਆਇਸੁ ਕਰਤੇ ਰਹੋ। ਬਨਹਿ ਤਥਾ ਜੈਸੇ ਚਿਤ ਚਹੋ'।**
**ਗੁਰੂ ਕਹਜੋ 'ਇਹੁ ਸਭਿ ਬਨ ਜੈ ਹੈ। ਜਬਿ ਹੀ ਸਮਾਂ ਬਨਨਿ ਕੋ ਐ ਹੈ॥੧੮॥**

ਮੁਖ ਤੋਂ ਆਗਿਆ ਕਰਦੇ ਰਹੋ, ਉਸ ਤਰ੍ਹਾਂ ਦਾ ਹੀ ਬਣੇਗਾ ਜਿਵੇਂ ਚਿੱਤ ਵਿਚ ਚਾਹੋਗੇ," ਗੁਰੂ ਜੀ ਨੇ ਕਿਹਾ, "ਇਹ ਸਭ ਕੁਝ ਬਣ ਜਾਵੇਗਾ ਜਦ ਇਸ ਦੇ ਬਣਨ ਦਾ ਸਮਾਂ ਆਵੇਗਾ॥੧੮॥

**ਸਤਿਗੁਰੁ ਕੇ ਸਿਖ ਪ੍ਰੇਮੀ ਜੋਇ। ਧਨ ਤਨ ਮਨ ਤੇ ਸੇਵਹਿਂ ਸੋਇ।**
**ਸਨੇ ਸਨੇ ਸੁਵਰਨ ਕੇ ਮੰਦਰ। ਅਨਿਕ ਪ੍ਰਕਾਰਨਿ ਬਨਿ ਹੈਂ ਸੁੰਦਰ'॥ ੧੯॥**

ਜਿਹੜੇ ਪ੍ਰੇਮੀ ਸਤਿਗੁਰੂ ਦੇ ਸਿੱਖ ਹਨ, ਉਹ ਤਨ, ਧਨ ਅਤੇ ਮਨ ਨਾਲ ਸੇਵਾ ਕਰਦੇ ਹਨ। ਹੌਲੀ-ਹੌਲੀ ਇਹ ਸੋਨੇ ਦਾ ਮੰਦਰ ਬਣ ਜਾਵੇਗਾ, ਅਨੇਕ ਪ੍ਰਕਾਰ ਨਾਲ ਇਹ ਸੁੰਦਰ ਬਣ ਜਾਵੇਗਾ"॥੧੯॥

**ਗੁਰੁ ਮਰਜ਼ੀ ਹਜ਼ਰਤ ਨੇ ਜਾਨੀ। ਮੁਖ ਤੇ 'ਆਛੀ ਬਾਤ' ਬਖਾਨੀ।**
**ਆਇਸੁ ਲੇ ਕਰਿ ਠਾਨਿ ਪ੍ਰਣਾਮ। ਚਲਜੋ ਸਰ੍ਹਾਹਤਿ ਗੁਰੁ ਕੇ ਧਾਮ॥ ੨੦॥**

ਬਾਦਸ਼ਾਹ ਨੇ ਗੁਰੂ ਜੀ ਦੀ ਮਰਜ਼ੀ ਸਮਝ ਲਈ ਅਤੇ ਮੁਖ ਤੋਂ ਕਿਹਾ, "ਚੰਗੀ ਗੱਲ ਹੈ।" ਆਗਿਆ ਲੈ ਕੇ ਪ੍ਰਣਾਮ ਕੀਤੀ ਤੇ ਗੁਰੂ ਜੀ ਦੇ ਸਥਾਨ ਦੀ ਸ਼ਲਾਘਾ ਕਰਦਾ ਹੋਇਆ ਚਲੇ ਗਿਆ॥ ੨੦॥

ਨਿਜ ਡੇਰੇ ਮਹਿਂ ਪਹੁੰਚਜੋ ਜਾਈ। ਬੇਗਮ ਮਿਲੀ ਜਬਿਹ ਸਮੁਦਾਈ।
ਬੂਝਨਿ ਕੀਨਿ 'ਸ਼ਾਹ ਕਿਤ ਗਏ?'। 'ਗੁਰੁ ਕੋ ਦਰਸ' ਬਤਾਵਤਿ ਭਏ॥੨੧॥

ਆਪਣੇ ਡੇਰੇ ਵਿਚ ਪਹੁੰਚ ਗਿਆ। ਜਦ ਸਾਰੀਆਂ ਬੇਗਮਾਂ ਇਕੱਠੀਆਂ ਹੋ ਕੇ ਮਿਲੀਆਂ ਤਾਂ ਉਹ ਪੁੱਛਣ ਲੱਗੀਆਂ, "ਬਾਦਸ਼ਾਹ ਸਲਾਮਤ ਕਿਥੇ ਗਏ ਸਨ ?" ਬਾਦਸ਼ਾਹ ਨੇ ਕਿਹਾ, "ਮੈਂ ਗੁਰੂ ਜੀ ਦੇ ਦਰਸ਼ਨ ਕਰਨ ਗਿਆ ਸੀ" ॥੨੧॥

ਕਹਤਿ ਭਈ 'ਗੁਰੁ ਕੀ ਜੇ ਦਾਰਾ। ਹਮ ਭੀ ਦਰਸ ਲਹੈਂ ਸੁਖ ਸਾਰਾ'।
ਸੁਨਤਿ ਸ਼ਾਹੁ ਤਬਿ ਆਇਸੁ ਦਈ। ਬੇਗਮ ਬ੍ਰਿੰਦ ਤਯਾਰ ਤਬਿ ਭਈ॥੨੨॥

ਉਹ ਕਹਿਣ ਲੱਗੀਆਂ, "ਗੁਰੂ ਜੀ ਦੀ ਜੋ ਪਤਨੀ ਹੈ, ਅਸੀਂ ਵੀ ਉਨ੍ਹਾਂ ਦੇ ਦਰਸ਼ਨ ਕਰਕੇ ਸੁਖ ਪ੍ਰਾਪਤ ਕਰਨਾ ਚਾਹੁੰਦੀਆਂ ਹਾਂ।" ਬਾਦਸ਼ਾਹ ਨੇ ਸੁਣ ਕੇ ਆਗਿਆ ਦੇ ਦਿੱਤੀ, ਸਾਰੀਆਂ ਬੇਗਮਾਂ ਝੱਟ ਤਿਆਰ ਹੋ ਗਈਆਂ॥੨੨॥

ਚਢਿ ਗਮਨੀ ਪਰਦੇ ਅਸੁਵਾਰੀ। ਆਇ ਗੁਰੂ ਕੀ ਪੁਰੀ ਨਿਹਾਰੀ।
ਪੂਰਬ ਸ੍ਰੀ ਹਰਿਮੰਦਿਰ ਗਈ। ਦਰਸ ਬਿਲੋਕਤਿ ਹਰਖਤਿ ਭਈ॥ ੨੩॥

ਪਰਦੇ ਵਾਲੀਆਂ ਪਾਲਕੀਆਂ ਵਿਚ ਚੜ੍ਹ ਕੇ ਚਲੀਆਂ ਗਈਆਂ। ਆ ਕੇ ਗੁਰੂ ਜੀ ਦੀ ਨਗਰੀ ਵੇਖੀ। ਪਹਿਲਾਂ ਹਰਿਮੰਦਰ ਸਾਹਿਬ ਗਈਆਂ। ਦਰਸ਼ਨ ਕਰਕੇ ਬਹੁਤ ਪ੍ਰਸੰਨ ਹੋਈਆਂ॥੨੩॥

ਦਰਬ ਅਕੋਰ ਧਰੀ ਕਰਿ ਨਮੋ। ਗੁਰੁ ਘਰ ਕੋ ਚਾਲੀ ਤਿਹ ਸਮੋ।
ਮਾਤ ਗੰਗ ਬਡ ਫਰਸ਼ ਕਰਾਏ। ਬੈਠੀ ਬਿਚ ਤ੍ਰੀਯਨ ਸਮੁਦਾਏ॥ ੨੪॥

ਧਨ ਅਤੇ ਭੇਟਾਵਾਂ ਧਰ ਕੇ ਨਮਸਕਾਰ ਕੀਤੀ ਤੇ ਗੁਰੂ ਜੀ ਦੇ ਘਰ ਵਲ ਚਲ ਪਈਆਂ। ਮਾਤਾ ਗੰਗਾ ਜੀ ਨੇ ਫਰਸ਼ ਉਤੇ ਕੀਮਤੀ ਚਾਦਰਾਂ ਵਿਛਾ ਦਿੱਤੀਆਂ ਅਤੇ ਇਸਤਰੀਆਂ ਦੇ ਸਮੂਹ ਵਿਚ ਬੈਠ ਗਈ॥੨੪॥

ਨਿਕਟ ਆਪਨੇ ਨੁਖਾ ਬਿਠਾਈ। ਬਸਤ੍ਰ ਬਿਭੂਖਨ ਸੋਂ ਛਬਿ ਛਾਈ।
ਪ੍ਰਵਿਸ਼ੀ ਬੇਗਮ ਸਦਨ ਮਝਾਰੀ। ਗਮਨੀ ਆਗੈ ਤਜਿ ਅਸੁਵਾਰੀ॥ ੨੫॥

ਆਪਣੀ ਨੂੰਹ ਨੂੰ ਉਸ ਆਪਣੇ ਪਾਸ ਬਿਠਾ ਲਿਆ, ਜਿਸ ਦੀ ਕਪੜਿਆਂ ਅਤੇ ਗਹਿਣਿਆਂ ਨਾਲ ਸੁੰਦਰ ਛਵੀ ਬਣੀ ਹੋਈ ਸੀ। ਬੇਗਮਾਂ ਘਰ ਦੇ ਅੰਦਰ ਦਾਖਲ ਹੋ ਗਈਆਂ, ਪਾਲਕੀਆਂ ਵਿਚੋਂ ਨਿਕਲ ਕੇ ਘਰ ਦੇ ਅੰਦਰ ਚਲੀਆਂ ਗਈਆਂ॥੨੫॥

ਜੇਵਰ ਜਰੇ ਜਵਾਹਰ ਬ੍ਰਿੰਦ। ਕੰਚਨ ਕੇ ਗੁਨ ਚਾਰੁ ਬਿਲੰਦ।
ਬਸਤ੍ਰ ਜਿ ਇਸਤ੍ਰਿਨਿ ਪਹਿਰਨਿ ਗਾਤ। ਰੇਸ਼ਮ, ਪਸ਼ਮ, ਬਰਨ ਬਹੁ ਭਾਂਤਿ॥੨੬॥

ਉਨ੍ਹਾਂ ਪਾਸ ਹੀਰੇ ਜਵਾਹਰਾਤ ਨਾਲ ਜੜੇ ਹੋਏ ਗਹਿਣੇ ਸਨ, ਜਿਨ੍ਹਾਂ ਨੂੰ ਸੁੰਦਰ ਸੋਨਾ ਲੱਗਾ ਹੋਇਆ ਸੀ। ਇਸਤਰੀਆਂ ਵਾਲੇ ਜਿਹੜੇ ਕਪੜੇ ਸਨ, ਉਹ ਰੇਸ਼ਮ ਅਤੇ ਪਸ਼ਮ ਦੇ ਬਣੇ ਸਨ, ਜਿਨ੍ਹਾਂ ਦੇ ਰੰਗ ਕਈ ਪ੍ਰਕਾਰ ਦੇ ਸਨ॥੨੬॥

ਧਰਿ ਕਰਿ ਸਭਿ ਸ਼ੁਭ ਗੰਗ ਅਗਾਰੀ। ਗਨ ਬੇਗਮ ਤਬਿ ਬੰਦਨ ਧਾਰੀ।
ਗੁਰੁ ਜਨਨੀ ਨੇ ਬਹੁ ਸਨਮਾਨੀ। ਹਰਖਾਵਤਿ ਕਹਿ ਮਾਧੁਰ ਬਾਨੀ॥ ੨੭॥

ਗਹਿਣੇ ਤੇ ਕਪੜੇ ਮਾਤਾ ਗੰਗਾ ਜੀ ਅੱਗੇ ਧਰ ਧਰ ਕੇ ਸਾਰੀਆਂ ਬੇਗਮਾਂ ਮਾਤਾ ਜੀ ਅੱਗੇ ਮੱਥਾ ਟੇਕਦੀਆਂ ਸਨ। ਗੁਰੂ ਜੀ ਦੇ ਮਾਤਾ ਜੀ ਨੇ ਉਨ੍ਹਾਂ ਦਾ ਬਹੁਤ ਸਨਮਾਨ ਕੀਤਾ। ਮਿੱਠੇ ਬਚਨ ਬੋਲ ਕੇ ਉਨ੍ਹਾਂ ਨੂੰ ਪ੍ਰਸੰਨ ਕੀਤਾ॥੨੭॥

ਨਿਕਟਿ ਆਪਨੇ ਸਕਲ ਬਿਠਾਈ। 'ਪਤਿਬ੍ਰਤਿ ਧਰਮ ਧਰਹੁ' ਸਿਖ ਗਾਈ।
'ਪੁੱਤ੍ਰ ਪੌਤ੍ਰ ਗਨ ਤੇ ਸੁਖ ਪਾਵਹੁ। ਪਤਿ ਕੀ ਪ੍ਰੀਤਿ ਰਹੈ ਹਰਖਾਵਹੁ'॥੨੮॥

ਸਾਰੀਆਂ ਨੂੰ ਆਪਣੇ ਪਾਸ ਬਿਠਾਇਆ, "ਪਤਿਬ੍ਰਤਾ ਧਰਮ ਧਾਰਨ ਕਰੋ" ਉਨ੍ਹਾਂ ਨੂੰ ਸਿਖਿਆ ਦਿੱਤੀ। ਪੁੱਤਰ ਪੋਤਰਿਆਂ ਤੋਂ ਸੁਖ ਪਾਵੋ, ਪਤੀ ਦੀ ਹਰ ਸਮੇਂ ਪ੍ਰੀਤ ਰਹੇ ਤੇ ਖੁਸ਼ ਪ੍ਰਸੰਨ ਰਹੋ"॥੨੮॥

ਹਾਥ ਜੋਰਿ ਪੁਨ ਬੂਝਨਿ ਲਾਗੀ। 'ਗੁਰੂ ਭਾਰਜਾ ਕੋ ਬਡਭਾਗੀ?।
ਹੇ ਮਾਤਾ! ਸੋ ਹਮਹਿ ਬਤਾਵੋ। ਤਿਸ ਕੇ ਸਮ ਕੋ ਨਹੀਂ ਲਖਾਵੋਂ"॥ ੨੯॥

ਹੱਥ ਜੋੜ ਕੇ ਫਿਰ ਪੁੱਛਣ ਲੱਗੀਆਂ, "ਵੱਡੇ ਭਾਗਾਂ ਵਾਲੀ ਗੁਰੂ ਜੀ ਦੀ ਪਤਨੀ ਕਿਹੜੀ ਹੈ ? ਹੇ ਮਾਤਾ ਜੀ ! ਸਾਨੂੰ ਦੱਸੋ, ਉਸ ਦੇ ਬਰਾਬਰ ਅਸੀਂ ਹੋਰ ਕਿਸੇ ਨੂੰ ਨਹੀਂ ਸਮਝਦੀਆਂ॥ ੨੯॥

ਸੁਨਿ ਗੰਗਾ ਕਰ ਸੰਗ ਬਤਾਈ। 'ਇਹੁ ਮਮ ਨੁਖਾ ਗੁਰਨਿ ਘਰ ਆਈ'।
ਦੀਰਘ ਨਯਨਾ ਕੇ ਤਬਿ ਹੇਰਾ। ਕਹੈਂ ਕਿ 'ਧੰਨ ਭਾਗ ਹੈ ਤੇਰਾ॥ ੩੦॥

ਇਹ ਸੁਣ ਕੇ ਮਾਤਾ ਗੰਗਾ ਜੀ ਨੇ ਕੋਲ ਹੋ ਕੇ ਦੱਸਿਆ, "ਇਹ ਮੇਰੀ ਨੂੰਹ ਗੁਰੂ ਜੀ ਦੇ ਘਰ ਆਈ ਹੈ। ਵੱਡੇ-ਵੱਡੇ ਨੈਣਾਂ ਵਾਲੀ ਮਾਤਾ ਦਮੋਦਰੀ ਜੀ ਨੂੰ ਫਿਰ ਵੇਖਿਆ ਤੇ ਕਹਿਣ ਲੱਗੀਆਂ, "ਤੁਹਾਡੇ ਧੰਨ ਭਾਗ ਹਨ॥੩੦॥

ਸੁੰਦਰ ਮਹਾਂ ਸਰੂਪ ਛਬੀਲਾ। ਅਸਿ ਪਤਿ ਪ੍ਰਾਪਤਿ ਭਯੋ ਸੁਸ਼ੀਲਾ'।
ਇਸਤ੍ਰਿਨਿ ਕੇ ਸੁਭਾਵ ਜਿਮ ਹੋਇਂ। ਕਹਿ ਅਸ ਬਾਕ ਬੂਝ ਸ਼ਭ ਸੋਇ॥ ੩੧॥

ਮਹਾਂ ਸੁੰਦਰ ਸ੍ਰੇਸ਼ਟ ਸਰੂਪ ਹੈ, ਉਸ ਤਰ੍ਹਾਂ ਦੇ ਹੀ ਸੁਸ਼ੀਲ ਪਤੀ ਪ੍ਰਾਪਤ ਹੋਏ ਹਨ।" ਇਸਤਰੀਆਂ ਦਾ ਜਿਵੇਂ ਸੁਭਾਵ ਹੁੰਦਾ ਹੈ, ਇਸ ਤਰ੍ਹਾਂ ਦੀਆਂ ਗੱਲਾਂ ਕਰਕੇ ਸਭ ਕੁਝ ਪੁੱਛ ਲਿਆ॥੩੧॥

ਕਿਤਿਕ ਦੇਰ ਦਰਸ਼ਨ ਕੋ ਕੀਨਿ। ਬਹੁਰ ਚਲਨ ਕੋ ਆਇਸੁ ਲੀਨ।
ਤਬਿ ਗੰਗਾ ਨੇ ਪ੍ਰੇਰੀ ਦਾਸੀ। ਜਰੀ ਬਸਤ੍ਰ ਗਨ ਆਨੇ ਪਾਸੀ॥ ੩੨॥

ਕਾਫੀ ਦੇਰ ਤਕ ਦਰਸ਼ਨ ਕੀਤੇ, ਫਿਰ ਚੱਲਣ ਦੀ ਆਗਿਆ ਲਈ। ਫਿਰ ਮਾਤਾ ਗੰਗਾ ਜੀ ਨੇ ਦਾਸੀ ਨੂੰ ਬੁਲਾਇਆ। ਜ਼ਰੀ ਦੇ ਕਪੜੇ ਲਿਆਉਣ ਵਾਸਤੇ ਕਿਹਾ॥੩੨॥

ਸਭਿ ਬੇਗਮ ਕੋ ਸਾਦਰ ਦੀਨੇ। ਗੁਰੁ ਪ੍ਰਸਾਦਿ ਲਖਿ ਕਰਿ ਤਿਨ ਲੀਨੇ।
ਬੰਦਨ ਕਰਤਿ ਬਹੁਰ ਹਰਖਾਇ। ਉਠਿ ਕਰਿ ਬੇਗਮ ਤਬਿ ਸਮੁਦਾਇ॥ ੩੩॥

ਸਾਰੀਆਂ ਬੇਗਮਾਂ ਨੂੰ ਜ਼ਰੀ ਦੇ ਕਪੜੇ ਦੇ ਕੇ ਆਦਰ ਕੀਤਾ। ਉਨ੍ਹਾਂ ਨੇ ਗੁਰੂ ਦਾ ਪ੍ਰਸ਼ਾਦਿ ਸਮਝ ਕੇ ਕਪੜੇ ਲੈ ਲਏ। ਬਹੁਤ ਪ੍ਰਸੰਨ ਹੋ ਕੇ ਬੰਦਨਾ ਕੀਤੀ। ਫਿਰ ਸਾਰੀਆਂ ਬੇਗਮਾਂ ਉੱਠ ਖਲੋਤੀਆਂ॥੩੩॥

ਘਰ ਤੇ ਨਿਕਸਿ ਚਢੀ ਅਸੁਵਾਰੀ। ਪਹੁੰਚੀ ਅਪਨੇ ਸਿਵਰ ਮਝਾਰੀ।
ਨਿਸ ਮਹਿੰ ਸ਼ਾਹੁ ਮਿਲਯੋ ਜਬਿ ਆਇ। ਗੁਰੁ ਕੋ ਸਦਨ ਸਰਾਹੁ ਸੁਨਾਇ॥੩੪॥

ਘਰ ਵਿਚੋਂ ਨਿਕਲ ਕੇ ਪਾਲਕੀਆਂ ਵਿਚ ਚੜ੍ਹ ਗਈਆਂ ਅਤੇ ਆਪਣੇ ਤੰਬੂਆਂ ਵਿਚ ਪਹੁੰਚ ਗਈਆਂ। ਰਾਤ ਨੂੰ ਜਦ ਬਾਦਸ਼ਾਹ ਆ ਕੇ ਮਿਲਿਆ ਤੇ ਉਨ੍ਹਾਂ ਨੇ ਗੁਰੂ ਜੀ ਦੇ ਘਰ ਦੀ ਬਹੁਤ ਸ਼ਲਾਘਾ ਕੀਤੀ॥੩੪॥

ਸ੍ਰੀ ਅਰਜਨ ਸੁਤ ਸਦਨ ਸੁਹਾਏ। ਸੁਪਤਿ ਜਥਾ ਸੁਖ ਨਿਸਾ ਬਿਤਾਏ।
ਭਈ ਪ੍ਰਭਾਤ ਸ਼ਾਹੁ ਨੇ ਚਾਹਾ। ਕਰਹਿਂ ਅਖੇਰ ਬ੍ਰਿੱਤ ਬਨ ਮਾਂਹਾ॥ ੩੫॥

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪੁੱਤਰ ਭਾਵ ਸ੍ਰੀ ਗੁਰੂ ਹਰਿਗੋਬਿੰਦ ਜੀ ਆਪਣੇ ਘਰ ਸ਼ੋਭਾ ਪਾ ਰਹੇ ਸਨ, ਪਹਿਲਾਂ ਵਾਂਗ ਸੌਂ ਕੇ ਸੁਖ ਨਾਲ ਰਾਤ ਬਤੀਤ ਕੀਤੀ। ਜਦ ਸਵੇਰ ਹੋਈ ਤਾਂ ਬਾਦਸ਼ਾਹ ਨੇ ਚਾਹਿਆ ਜੰਗਲ ਵਿਚ ਜਾ ਕੇ ਸ਼ਿਕਾਰ ਖੇਡੀਏ॥੩੫॥

ਪਠਿ ਵਜ਼ੀਰ ਖਾਂ ਗੁਰੂ ਬੁਲਾਏ। ਗਮਨਜੋ ਬਾਹਰ ਸੰਗ ਮਿਲਾਏ।
ਭਾਂਤਿ ਭਾਂਤਿ ਬਨ ਖੇਲ ਅਖੇਰਾ। ਹਨੇ ਜੀਵ ਦੇ ਖੇਦ ਘਨੇਰਾ॥ ੩੬॥

ਬਾਦਸ਼ਾਹ ਨੇ ਵਜ਼ੀਰ ਖਾਂ ਨੂੰ ਭੇਜ ਕੇ ਗੁਰੂ ਜੀ ਨੂੰ ਬੁਲਾਇਆ, ਗੁਰੂ ਜੀ ਨੂੰ ਨਾਲ ਲੈ ਕੇ ਫਿਰ ਜੰਗਲ ਨੂੰ ਚਲਾ ਗਿਆ। ਕਈ ਪ੍ਰਕਾਰ ਦਾ ਜੰਗਲ ਵਿਚ ਸ਼ਿਕਾਰ ਖੇਡਿਆ । ਬਾਦਸ਼ਾਹ ਨੇ ਜੀਵਾਂ ਨੂੰ ਬਹੁਤ ਦੁਖ ਦੇ ਕੇ ਮਾਰਿਆ॥੩੬॥

ਕਰੇ ਬਿਲਾਸ ਅਨੇਕ ਪ੍ਰਕਾਰਾ। ਗੁਰੁ ਜੁਤਿ ਹਜ਼ਰਤ ਖੇਲ ਸ਼ਿਕਾਰਾ।
ਸੰਧਜਾ ਭਈ ਸੁ ਹਟਿ ਕਰਿ ਆਏ। ਸ਼ਾਹੁ ਆਪਨੇ ਸਿਵਰ ਸਿਧਾਏ॥ ੩੭॥

ਅਨੇਕ ਪ੍ਰਕਾਰ ਨਾਲ ਖੇਲ ਕ੍ਰੀੜਾ ਕੀਤੀ, ਗੁਰੂ ਜੀ ਨਾਲ ਮਿਲ ਕੇ ਬਾਦਸ਼ਾਹ ਨੇ ਸ਼ਿਕਾਰ ਖੇਡਿਆ। ਸ਼ਾਮ ਹੋਈ ਤਾਂ ਵਾਪਸ ਆ ਗਏ, ਬਾਦਸ਼ਾਹ ਆਪਣੇ ਖੇਮੇ ਵਲ ਚਲਾ ਗਿਆ॥੩੭॥

ਸਤਿਗੁਰੁ ਅਪਨੇ ਸਦਨ ਸਿਧਾਰੇ। ਖਾਨ ਪਾਨ ਕਰਿ ਨਿਸਾ ਗੁਜ਼ਾਰੇ।
ਭਈ ਪ੍ਰਾਤ ਜਬਿ ਸ਼ਾਹੁ ਸੁਜਾਨਾ। ਕਰਜੋ ਕੂਚ ਲਵਪੁਰੀ ਪਯਾਨਾ॥ ੩੮॥

ਸਤਿਗੁਰੂ ਜੀ ਆਪਣੇ ਘਰ ਨੂੰ ਚਲੇ ਗਏ, ਭੋਜਨ ਛੱਕ ਰਾਤ ਗੁਜ਼ਾਰੀ। ਜਦ ਸਵੇਰ ਹੋਈ ਤਾਂ ਚਤੁਰ ਬਾਦਸ਼ਾਹ ਨੇ ਲਾਹੌਰ ਵਲ ਕੂਚ ਕਰ ਦਿੱਤਾ॥੩੮॥

ਕਿੰਚ ਬੇਗ ਅਰੁ ਖਾਨ ਵਜ਼ੀਰ। ਜਹਾਂਗੀਰ ਬੁਲਵਾਏ ਤੀਰ।
ਸਕਲ ਬਾਰਤਾ ਕਹਿ ਸਮੁਝਾਈ। 'ਪੀਰ ਸਮੀਪੀ ਥਿਰ ਹੁਇ ਥਾਈਂ॥ ੩੯॥

ਕਿੰਚ ਬੇਗ ਅਤੇ ਵਜ਼ੀਰ ਖਾਂ ਨੂੰ ਜਹਾਂਗੀਰ ਨੇ ਆਪਣੇ ਪਾਸ ਬੁਲਾਇਆ। ਸਾਰੀ ਗੱਲ ਕਹਿਕੇ ਸਮਝਾਈ, "ਗੁਰੂ ਜੀ ਦੇ ਪਾਸ ਕੁਝ ਦਿਨ ਰਹੋ॥੩੯॥

ਇਕ ਦੁਇ ਦਿਨ ਕਰਿ ਬਾਸ ਅਵਾਸ। ਪੁਨ ਚਢਾਇ ਆਨਹੁ ਮਮ ਪਾਸ।
ਗੁਰੁ ਜੋਧਾ ਬਹੁ ਪਰਉਪਕਾਰੀ। ਨਜਾਰੋ ਰਹਹਿ ਜਿ ਪਰਹਿ ਬਿਗਾਰੀ॥ ੪੦॥

ਇਕ ਦੋ ਦਿਨ ਉਹ ਘਰ ਵਿਚ ਰਹਿ ਲੈਣ, ਫਿਰ ਉਨ੍ਹਾਂ ਨੂੰ ਘੋੜੇ ਤੇ ਚੜ੍ਹਾ ਕੇ ਮੇਰੇ ਪਾਸ ਲਿਆਵੋ। ਗੁਰੂ ਜੀ ਵੱਡੇ ਪਰਉਪਕਾਰੀ ਜੋਧੇ ਹਨ, ਜੇ ਕੋਈ ਵਿਗਾੜ ਵੀ ਪੈ ਜਾਵੇ ਤਾਂ ਵੀ ਅਲੱਗ ਹੀ ਰਹਿੰਦੇ ਹਨ॥੪੦॥

ਚਮੂੰ ਸਮੀਪ ਅਹੈ ਤਰੁਨਾਈ। ਹਮ ਢਿਗ ਰਹਿਨੌ ਅਹੈ ਭਲਾਈ।
ਮੈਂ ਭੀ ਕਹਜੋ, ਆਪ ਚਢਿ ਆਇ। ਨਤੁ ਤੁਮ ਦੋਨਹੁ ਬਿਨੈ ਸੁਨਾਇ॥ ੪੧॥

ਪਾਸ ਸੈਨਾ ਹੈ ਅਤੇ ਜਵਾਨੀ ਹੈ, ਸਾਡੇ ਪਾਸ ਰਹਿਣ ਵਿਚ ਹੀ ਭਲਾ ਹੈ। ਮੈਂ ਵੀ ਕਿਹਾ ਹੈ, ਆਪੇ ਘੋੜੇ ਤੇ ਚੜ੍ਹ ਕੇ ਆ ਜਾਣਗੇ, ਨਹੀਂ ਤਾਂ ਤੁਸੀਂ ਦੋਵੇਂ ਬੇਨਤੀ ਕਰੋ॥੪੧॥

ਜਜੋਂ ਕਜੋਂ ਕਰਿ ਲਵਪੁਰਿ ਲੇ ਆਵਹੁ। ਰਹਹੁ ਨਿਕਟ ਗੁਰੁ ਅਬਹਿ ਸਿਧਾਵਹੁ।
ਸੈਨਾ ਸੰਗ ਆਪਨੇ ਰਾਖਹੁ। ਬਿਨਾ ਬਿਲਮ ਆਵਨਿ ਅਭਿਲਾਖਹੁ'॥ ੪੨॥

ਜਿਵੇਂ ਕਿਵੇਂ ਕਰ ਕੇ ਲਾਹੌਰ ਲੈ ਆਵੋ, ਗੁਰੂ ਜੀ ਦੇ ਪਾਸ ਰਹੋ ਤੇ ਹੁਣੇ ਚਲੇ ਜਾਵੋ। ਆਪਣੇ ਨਾਲ ਫੌਜ ਰਖੋ, ਕਿਸੇ ਦੇਰ ਤੋਂ ਬਗੈਰ ਏਥੇ ਆ ਜਾਵੋ"॥੪੨॥

ਸੁਨਿ ਦੋਨਹੁ ਝੁਕ ਕਰੀ ਸਲਾਮੂੰ। ਚਲਜੋ ਸ਼ਾਹੁ ਸੰਗ ਚਮੂ ਤਮਾਮੂੰ।
ਗਜਬਾਜਨਿ ਕੇ ਸ਼ਬਦ ਉਠੰਤੇ। ਲਵਪੁਰਿ ਕੇ ਸਨਮੁਖ ਗਮਨੰਤੇ॥ ੪੩॥

ਇਹ ਸੁਣ ਕੇ ਦੋਵਾਂ ਨੇ ਝੁਕ ਕੇ ਸਲਾਮ ਕੀਤੀ। ਸਾਰੀ ਫੌਜ ਬਾਦਸ਼ਾਹ ਦੇ ਨਾਲ ਚਲੀ ਗਈ। ਹਾਥੀ ਚੰਗਾੜ ਰਹੇ ਸਨ ਤੇ ਘੋੜੇ ਹਿਣਕ ਰਹੇ ਸਨ, ਲਾਹੌਰ ਦੇ ਸਾਹਮਣੇ ਪਹੁੰਚ ਗਏ॥੪੩॥

**ਮਗ ਮਹਿਂ ਨਿਸ ਬਸਿ ਪਹੁਚਜੋ ਜਾਈ। ਉਤਰਜੋ ਜਾਇ ਰਿਦੇ ਹਰਖਾਈ।**
**ਕਿੰਚ ਬੇਗ ਅਰੁ ਖਾਨ ਵਜ਼ੀਰ। ਕੁਛ ਸੈਨਾ ਕੀ ਲੈ ਸੰਗ ਭੀਰ॥ ੪੪॥**

ਰਾਹ ਵਿਚ ਇਕ ਰਾਤ ਠਹਿਰ ਕੇ ਲਾਹੌਰ ਪਹੁੰਚ ਗਏ, ਬਾਹਰ ਉਤਾਰਾ ਕਰਕੇ ਬਹੁਤ ਪ੍ਰਸੰਨ ਹੋਏ। ਕਿੰਚ ਬੇਗ ਅਤੇ ਵਜ਼ੀਰ ਖਾਂ ਆਪਣੇ ਨਾਲ ਕੁਝ ਸੈਨਾ ਲੈ ਕੇ॥੪੪॥

**ਚੰਦੂ ਸਹਤ ਗੁਰੁ ਸੈਨਾ ਭਾਰੀ। ਤਬਿ ਚਢਾਇ ਨਿਜ ਸੰਗਿ ਹਕਾਰੀ।**
**ਸਕਲ ਸੁਧਾਸਰ ਕੋ ਚਲਿ ਆਏ। ਪੁਰਿ ਤੇ ਵਹਿਰ ਸਿਵਰ ਉਤਰਾਏ॥ ੪੫॥**

ਚੰਦੂ ਸਮੇਤ, ਗੁਰੂ ਜੀ ਦੀ ਸੈਨਾ ਨੂੰ ਘੋੜਿਆਂ ਤੇ ਚੜ੍ਹਾ ਕੇ ਆਪਣੇ ਪਾਸ ਬੁਲਾ ਲਿਆ। ਸਾਰੇ ਫਿਰ ਚਲ ਕੇ ਅੰਮ੍ਰਿਤਸਰ ਪਹੁੰਚ ਗਏ। ਸ਼ਹਿਰ ਤੋਂ ਬਾਹਰ ਉਨ੍ਹਾਂ ਤੰਬੂ ਲਾ ਲਏ॥੪੫॥

**ਨਿਕਟ ਸੁਧਾਸਰ ਉਤਰੇ ਸਾਰੇ। ਮੱਜਨਿ ਕਰਹਿਂ ਦਰਸ ਕੋ ਧਾਰੇ।**
**ਖਾਨ ਪਾਨ ਕੀ ਜੇ ਸੁਧਿ ਸਾਰੀ। ਗੁਰੁ ਗ੍ਰਿਹਿ ਤੇ ਪਹੁਚਜੋ ਹਿਤ ਧਾਰੀ॥ ੪੬॥**

ਅੰਮ੍ਰਿਤਸਰ ਦੇ ਨੇੜੇ ਸਾਰਿਆਂ ਨੇ ਉਤਾਰਾ ਕਰ ਲਿਆ, ਇਸ਼ਨਾਨ ਕਰਕੇ ਦਰਸ਼ਨ ਧਾਰਨ ਕਰਦੇ ਸਨ। ਭੋਜਨ ਆਦਿ ਜਿਹੜੀ ਲੋੜ ਸੀ ਉਹ ਹਿਤ ਧਾਰ ਕੇ ਗੁਰੂ ਘਰ ਤੋਂ ਪਹੁੰਚਦੀ ਸੀ॥੪੬॥

*ਪੰਜਵੀਂ ਰਾਸ ਦਾ ਨੌਂਵਾਂ ਅਧਿਆਇ ਸਮਾਪਤ ਹੋਇਆ॥ ੯॥*

## *ਅਧਿਆਇ ਦਸਵਾਂ*

### *ਸ੍ਰੀ ਗੁਰੂ ਜੀ ਲਾਹੌਰ ਆਏ*

*ਦੋਹਰਾ*- **ਸ੍ਰੀ ਗੁਰੁ ਹਰਿ ਗੋਬਿੰਦ ਜੀ ਬੈਠੇ ਲਾਇ ਦਿਵਾਨ।**
**ਸਕਲ ਚਮੂ ਕੇ ਭਟ ਮਿਲੇ ਆਯੁਧ ਧਰੇ ਮਹਾਨ॥ ੧॥**

ਗੁਰੂ ਹਰਿਗੋਬਿੰਦ ਸਾਹਿਬ ਦੀਵਾਨ ਲਾ ਕੇ ਬੈਠੇ ਸਨ, ਸਾਰੀ ਸੈਨਾ ਦੇ ਸੂਰਮੇ ਇਕੱਠੇ ਹੋਏ, ਜਿਨ੍ਹਾਂ ਨੇ ਮਹਾਨ ਸ਼ਸਤਰ ਧਾਰਨ ਕੀਤੇ ਹੋਏ ਸਨ॥੧॥

*ਚੌਪਈ*- **ਸਿਖ ਸੰਗਤਿ ਬਹੁ ਬ੍ਰਿੰਦ ਮਸੰਦ। ਸਭਿ ਮਿਲਿ ਆਏ ਅਲਪ ਬਿਲੰਦ।**
**ਦਰਸਹਿਂ ਸਤਿਗੁਰੁ ਕੋ ਸੁਖ ਧਰੈਂ। ਮਨੋ ਕਾਮਨਾ ਪੂਰਨ ਕਰੈਂ॥ ੨॥**

ਸਿੱਖ ਸੰਗਤ ਅਤੇ ਵੱਡੀ ਗਿਣਤੀ ਵਿਚ ਮਸੰਦ ਇਕੱਠੇ ਹੋਏ ਸਨ, ਸਾਰੇ ਵੱਡੇ ਛੋਟੇ ਮਿਲਕੇ ਆਏ ਸਨ। ਗੁਰੂ ਜੀ ਦੇ ਦਰਸ਼ਨ ਕਰਕੇ ਸੁਖ ਪਾਉਂਦੇ ਸਨ। ਗੁਰੂ ਜੀ ਉਨ੍ਹਾਂ ਦੀਆਂ ਮਨੋਕਾਮਨਾਵਾਂ ਪੂਰੀਆਂ ਕਰਦੇ ਸਨ॥੨॥

**ਖਾਂ ਵਜ਼ੀਰ ਤਬਿ ਚਲਿ ਕਰਿ ਆਯੋ। ਸੰਗ ਸੁ ਕਿੰਚਬੇਗ ਕੋ ਲਜਾਯੋ।**
**ਸ਼ਰਧਾ ਪ੍ਰੇਮ ਰਿਦੇ ਅਧਿਕਾਇ। ਨਮੋ ਕਰੀ ਬਹੁ ਸੀਸ ਨਿਵਾਇ॥ ੩॥**

ਵਜ਼ੀਰ ਖਾਂ ਫਿਰ ਚਲ ਕੇ ਆਇਆ, ਆਪਣੇ ਨਾਲ ਕਿੰਚਬੇਗ ਨੂੰ ਵੀ ਲਿਆਇਆ। ਹਿਰਦੇ ਵਿਚ ਬੜੀ ਸ਼ਰਧਾ ਅਤੇ ਪ੍ਰੇਮ ਸੀ। ਬਹੁਤ ਸਿਰ ਨਿਵਾ ਕੇ ਨਮਸਕਾਰ ਕੀਤੀ॥੩॥

**ਸਾਦਰ ਸਤਿਗੁਰੁ ਨਿਕਟ ਬਿਠਾਯੋ। ਕਹਜੋ ਸ਼ਾਹੁ ਕੋ ਸਕਲ ਸੁਨਾਯੋ।**
**ਸੁਨਿ ਹਜ਼ੂਰ ਨੇ ਧੀਰਜ ਦੀਨਾ। 'ਲਵਪੁਰਿ ਚਲੈਂ ਬਿਲੰਬ ਬਿਹੀਨਾ'॥ ੪॥**

ਗੁਰੂ ਜੀ ਨੇ ਆਦਰ ਨਾਲ ਆਪਣੇ ਪਾਸ ਬਿਠਾਇਆ, ਜੋ ਬਾਦਸ਼ਾਹ ਨੇ ਕਿਹਾ ਸੀ, ਉਹ ਸਾਰਾ ਗੁਰੂ ਜੀ ਨੂੰ ਸੁਣਾ ਦਿੱਤਾ। ਸੁਣ ਕੇ ਗੁਰੂ ਜੀ ਨੇ ਧੀਰਜ ਦਿੱਤਾ, "ਅਸੀਂ ਕਿਸੇ ਦੇਰ ਤੋਂ ਬਗ਼ੈਰ ਲਾਹੌਰ ਚੱਲਾਂਗੇ"॥ ੪॥

**ਇਮ ਕਹਿ ਸੁਨਿ ਕਰਿ ਉਰ ਹਰਖਾਏ। ਅਪਰ ਅਨੇਕ ਪ੍ਰਸੰਗ ਚਲਾਏ।**
**ਬੈਠੇ ਰਹੇ ਗੁਰੂ ਚਿਰਕਾਲ। ਦਰਸ਼ਨ ਦੇ ਸਿਖ ਕਰੇ ਨਿਹਾਲ॥ ੫॥**

ਇਸ ਤਰ੍ਹਾਂ ਕਹਿ ਸੁਣ ਕੇ ਬਹੁਤ ਪ੍ਰਸੰਨ ਹੋਏ, ਹੋਰ ਕਈ ਪ੍ਰਕਾਰ ਦੇ ਪ੍ਰਸੰਗ ਚਲਾਏ। ਗੁਰੂ ਜੀ ਕਾਫੀ ਸਮੇਂ ਤਕ ਬੈਠੇ ਰਹੇ, ਦਰਸ਼ਨ ਦੇ ਕੇ ਸਿੱਖਾਂ ਨੂੰ ਨਿਹਾਲ ਕੀਤਾ॥੫॥

**ਬਹੁਰ ਪ੍ਰਵੇਸ਼ ਮਹਿਲ ਮਹਿਂ ਭਏ। ਨਿਜ ਨਿਜ ਡੇਰੇ ਕੋ ਸਭਿ ਗਏ।**
**ਬਿਧੀਆ ਜੇਠਾ ਹਰਖ ਬਿਸਾਲੇ। ਗਰ ਚੰਦੂ ਕੇ ਸੰਗਰੀ ਡਾਲੇ॥ ੬॥**

ਫਿਰ ਆਪਣੇ ਮਹਿਲਾਂ ਵਿਚ ਚਲੇ ਗਏ, ਸਾਰੇ ਲੋਕ ਆਪਣੇ-ਆਪਣੇ ਡੇਰਿਆਂ ਨੂੰ ਚਲੇ ਗਏ। ਭਾਈ ਬਿਧੀ ਚੰਦ ਅਤੇ ਭਾਈ ਜੇਠਾ ਬਹੁਤ ਖੁਸ਼ ਸਨ। ਚੰਦੂ ਦੇ ਗਲ ਵਿਚ ਸੰਗਲ ਪਾਇਆ ਹੋਇਆ ਸੀ ॥੬॥

**ਹਾਥ ਚੰਡਾਲਨਿ ਕੇ ਗਹਿਵਾਈ। ਆਨਜੋ ਗੁਰੁ ਬਜ਼ਾਰ ਕੇ ਥਾਈਂ।**
**ਦੂਰਬਲ ਭਯੋ ਸਜ਼ਾਇਨ ਦੀਨਿ। ਜਰਾ ਆਰਬਲ ਬਡਿ ਬਲ ਹੀਨ॥ ੭॥**

ਚੰਡਾਲਾਂ ਦੇ ਹੱਥ ਵਿਚ ਫੜਾਇਆ ਹੋਇਆ ਸੀ। ਗੁਰੂ ਬਜ਼ਾਰ ਵਾਲੀ ਥਾਂ ਲੈ ਕੇ ਆਏ। ਬਹੁਤ ਸਜ਼ਾਵਾਂ ਦੇਣ ਕਾਰਨ ਬੜਾ ਕਮਜ਼ੋਰ ਹੋਇਆ ਸੀ। ਉਮਰ ਵਡੇਰੀ ਸੀ ਇਸ ਲਈ ਸ਼ਕਤੀਹੀਣ ਸੀ॥੭॥

**ਸਿਰ ਮੁਖ ਪਰ ਸੁਪੈਦ ਭੇ ਬਾਰੇ। ਸਭਿ ਮੁੰਡਵਾਇ ਮੂਤ੍ਰ ਕੋ ਡਾਰੇ।**
**ਇਕ ਵਿਰਾਟਕਾ ਹਾਟਿ ਮੰਗਵੈਂ। ਪਨਹੀ ਪੰਚ ਬਿਠਾਇ ਲਗਾਵੈਂ॥ ੮॥**

ਸਿਰ ਅਤੇ ਮੂੰਹ ਦੇ ਵਾਲ ਚਿੱਟੇ ਹੋਏ ਸਨ, ਸਾਰੇ ਵਾਲ ਮੂਤ ਨਾਲ ਮੁੰਨਵਾ ਦਿੱਤੇ। ਚੰਦੂ ਨੂੰ ਇਕ ਵੱਡੀ ਹੱਟੀ ਤੇ ਲੈ ਜਾਂਦੇ ਸਨ ਤੇ ਬਿਠਾ ਕੇ ਸਿਰ ਵਿਚ ਪੰਜ ਛਿੱਤਰ ਮਾਰਦੇ ਸਨ॥੮॥

**ਪੁਨ ਦੂਕਾਨ ਦੂਜੀ ਲੇ ਜਾਵੈਂ। ਤਿਸੀ ਪ੍ਰਕਾਰ ਤਹਾਂ ਬੈਠਾਵੈਂ।**
**ਪੁਰਿ ਕੇ ਬਾਰਿਕ ਹੁਇ ਸਮੁਦਾਇ। ਹਰਖ ਧਾਰਿ ਸੁਨਿ ਆਵਤਿ ਧਾਇ॥ ੯॥**

ਫਿਰ ਦੂਸਰੀ ਦੁਕਾਨ ਤੇ ਲੈ ਜਾਂਦੇ ਸਨ, ਉਸੇ ਤਰ੍ਹਾਂ ਓਥੇ ਬਿਠਾਉਂਦੇ ਸਨ। ਨਗਰ ਦੇ ਸਾਰੇ ਬੱਚੇ ਇਕੱਠੇ ਹੋ ਕੇ ਇਸ ਬਾਰੇ ਸੁਣ ਕੇ ਭੱਜੇ ਆਉਂਦੇ ਸਨ॥੯॥

**ਚੰਦੁ ਮਹੰਤ ਬਨਜੋ ਜਨੁ ਨੀਕਾ। ਮਸਤਕ ਚੋਟ ਲਗੀ ਜਨੁ ਟੀਕਾ।**
**ਗਰ ਜੂਤਨ ਕੀ ਮਾਲ ਬਿਸਾਲਾ। ਤ੍ਰਿਣ ਕੋ ਚੌਰ ਕਰਹਿਂ ਤਿਸ ਕਾਲਾ॥੧੦॥**

ਚੰਦੂ ਸੁੰਦਰ ਮਹੰਤ ਬਣਿਆ ਹੋਇਆ ਸੀ, ਮੱਥੇ ਵਿਚ ਸੱਟ ਲਗਣ ਨਾਲ ਜਿਹੜਾ ਲਹੂ ਨਿਕਲਦਾ ਸੀ, ਉਹ ਮਾਨੋ ਟਿੱਕਾ ਲੱਗਾ ਸੀ। ਗਲ ਵਿਚ ਜੁਤੀਆਂ ਦੀ ਵੱਡੀ ਮਾਲਾ ਪਾਈ ਸੀ, ਝਾੜੂ ਦਾ ਉਸ ਸਮੇਂ ਚੌਰ ਕਰ ਰਹੇ ਸਨ॥੧੦॥

ਬ੍ਰਿੰਦ ਬਾਲਕੇ ਸੰਗ ਜੁ ਚੇਲੇ। ਧੂਰ ਮੁਸ਼ਟ ਜਨੁ ਅਲਤਾ ਮੇਲੇ।
ਮਿਲਹਿਂ ਬਿਲੋਕਤਿ ਪਨਹੀ ਮਾਰਹਿਂ। ਮਨੋ ਭੇਟ ਦੇ ਜਨਮ ਸੁਧਾਰਹਿਂ॥੧੧॥

ਜਿਹੜੇ ਬਹੁਤ ਬੱਚੇ ਇਕੱਠੇ ਹੋਏ ਸਨ, ਉਹ ਮਾਨੋਂ ਉਸਦੇ ਚੇਲੇ ਸਨ। ਜਿਹੜੇ ਬੁਕ ਭਰ-ਭਰ ਮਿਟੀ ਦੇ ਸਿਰ ਵਿਚ ਪਾਉਂਦੇ ਸਨ, ਉਹ ਮਾਨੋਂ ਲਾਲ ਰੰਗ (ਗੁਲਾਲ) ਪਾਉਂਦੇ ਸਨ। ਜਿਹੜੇ ਮਿਲ ਕੇ ਵੇਖ ਕੇ ਛਿੱਤਰ ਮਾਰਦੇ ਸਨ, ਉਹ ਮਾਨੋ ਭੇਟਾ ਦੇ ਕੇ ਆਪਣਾ ਜਨਮ ਸੁਧਾਰ ਰਹੇ ਸਨ॥੧੧॥

ਅਨਿਕ ਪ੍ਰਕਾਰਨਿ ਗਾਰਿ ਨਿਕਾਰਤਿ। ਸਿਸੁ ਚੇਲੇ ਜਨੁ ਸੁਜਸੁ ਉਚਾਰਤਿ।
ਸਗਰੇ ਪੁਰਿ ਬਜ਼ਾਰ ਮਹਿਂ ਫੇਰਾ॥ ਜਨੁ ਪੂਜਾ ਹਿਤ ਪਾਵਤਿ ਫੇਰਾ॥ ੧੨॥

ਅਨੇਕ ਪ੍ਰਕਾਰ ਦੀਆਂ ਗਾਲ੍ਹਾਂ ਕੱਢਦੇ ਸਨ, ਮਾਨੋ ਸ਼ਗਿਰਦ ਅਤੇ ਚੇਲੇ ਸ੍ਰੇਸ਼ਟ ਜੱਸ ਉਚਾਰਣ ਕਰ ਰਹੇ ਸਨ। ਸਾਰੇ ਨਗਰ ਬਜ਼ਾਰਾਂ ਦੇ ਵਿਚ ਫੇਰਿਆ, ਮਾਨੋਂ ਪੂਜਾ ਲੈਣ ਵਾਸਤੇ ਫੇਰੀ ਪਾਈ ਹੋਵੇ॥੧੨॥

ਦੇਖਿ ਦੇਖਿ ਬੋਲਹਿਂ ਸਿਖ ਸਜਾਨੇ। 'ਇਹ ਗੁਰੁ ਦ੍ਰੋਹੀ ਮੂਢ ਮਹਾਨੇ।
ਸ਼੍ਰੀ ਹਰਿ ਗੋਬਿੰਦ ਰਿਸ ਕਰਿ ਭਾਰੀ। ਗਹਨਿ ਪ੍ਰਤੱਗਜਾ ਕਠਨ ਉਚਾਰੀ॥੧੩॥

ਵੇਖ ਵੇਖ ਕੇ ਸਿਆਣੇ ਸਿੱਖ ਬੋਲਦੇ ਸਨ, "ਇਹ ਗੁਰੂ ਧ੍ਰੋਹੀ ਮਹਾਨ ਮੂਰਖ ਹੈ। ਸ੍ਰੀ ਹਰਿਗੋਬਿੰਦ ਜੀ ਨੇ ਬਹੁਤ ਗੁੱਸੇ ਵਿਚ ਆ ਕੇ ਫੜਨ ਦੀ ਕਠਨ ਪ੍ਰਤੱਗਿਆ ਉਚਾਰਣ ਕੀਤੀ ਸੀ॥੧੩॥

ਕਰੀ ਸਪਥ ਬਡ ਪਾਤਕ ਹੋਇ। ਸੁਨਿ ਕਰਿ ਨਿਸ਼ਚਾ ਕਰਹਿ ਨ ਕੋਇ।
ਬਾਲਬੈਸ ਤੇ ਭਾਖਹਿਂ ਆਨਿ। ਕਿਮ ਇਸ ਗਹਹਿਂ ਜੁ ਸ਼ਾਹੁ ਦਿਵਾਨ॥੧੪॥

ਸੁਗੰਧ ਚੁਕੀ ਸੀ ਕਿ ਮੈਨੂੰ ਪਾਪ ਲੱਗੇ ਜੇ ਮੇਰੀ ਚੁਕੀ ਸਹੁੰ ਪੂਰੀ ਨਾ ਹੋਵੇ। ਉਨ੍ਹਾਂ ਦੀ ਸਹੁੰ ਨੂੰ ਸੁਣ ਕੇ ਕੋਈ ਵੀ ਨਿਸ਼ਚਾ ਨਹੀਂ ਸੀ ਕਰਦਾ। ਉਸ ਸਮੇਂ ਇਕ ਬਾਲਕ ਦੀ ਉਮਰ ਸੀ ਜਦ ਪ੍ਰਤੱਗਿਆ ਆਖੀ ਸੀ। ਸਾਰੇ ਕਹਿੰਦੇ ਸਨ ਕਿਵੇਂ ਇਕ ਬਾਦਸ਼ਾਹ ਦੇ ਦੀਵਾਨ ਨੂੰ ਫੜ ਲੈਣਗੇ॥੧੪॥

ਜੋ ਸਗਰੀ ਅਵਿਨੀ ਕੋ ਮਾਲਿਕ। ਤਿਸ ਕੀ ਕਾਰ ਇਸੀ ਕੇ ਤਾਲਿਕ।
ਛਲ ਬਲ ਤੇ ਪੂਰਨ ਖਲ ਖੋਟਾ। ਜਿਸਕੋ ਹੁਕਮ ਨ ਕਿਨਹੂੰ ਹੋਟਾ॥ ੧੫॥

ਜਿਹੜਾ ਬਾਦਸ਼ਾਹ ਸਾਰੀ ਧਰਤੀ ਦਾ ਮਾਲਕ ਹੈ, ਉਸ ਦਾ ਸਾਰਾ ਕਾਰ ਵਿਹਾਰ ਏਸੇ ਦੇ ਸੁਪਰਦ ਹੈ। ਜਿਹੜਾ ਵਲਾਂ-ਛਲਾਂ ਵਿਚ ਪੂਰਨ ਖੋਟਾਂ ਨਾਲ ਭਰਿਆ ਹੋਇਆ ਹੈ, ਉਸ ਦੇ ਹੁਕਮ ਨੂੰ ਕੋਈ ਨਹੀਂ ਸੀ ਰੋਕਦਾ॥੧੫॥

ਗਹਜੋ ਜਾਇ ਕਿਮ ਔਖਿਯ ਬਾਤ। ਤਊ ਮਹਾਂ ਗੁਰੁ ਦ੍ਰੋਹੀ ਗਾਤਿ।
ਤਿਸ਼ਟ ਸਕਹਿ ਨਹਿਂ ਮੂਰਖ ਮਾਨੀ। ਪਾਪ ਬਿਸਾਲ ਕਰਹਿ ਇਸ ਹਾਨੀ॥੧੬॥

ਕਿਵੇਂ ਜਾ ਕੇ ਫੜ ਲਿਆ, ਬੜੀ ਔਖੀ ਗੱਲ ਹੈ, ਇਸ ਦਾ ਸਰੀਰ ਮਹਾਨ ਗੁਰ ਧ੍ਰੋਹੀ ਹੈ। ਇਹ ਮੂਰਖ ਹੁਣ ਟਿਕ ਨਹੀਂ ਸਕੇਗਾ, ਬਹੁਤ ਵੱਡੇ ਪਾਪ ਕਰਕੇ ਇਸ ਨੁਕਸਾਨ ਪਹੁੰਚਾਇਆ ਹੈ॥੧੬॥

ਹੁਤੀ ਪ੍ਰਤੀਤਿ ਨ ਗਹਿਬੇ ਯਾਹੂ। ਸ਼੍ਰੀ ਸਤਿਗੁਰੁ ਜੋਧਾ ਬਡਿ ਬਾਹੂ।
ਕਰੀ ਪ੍ਰਤੱਗਜਾ ਪੂਰਨ ਸਾਰੀ। ਗਹਿ ਮਾਰਜੋ ਪਿਤ ਸ਼ੱਤ੍ਰੂ ਕੁਚਾਰੀ॥ ੧੭॥

ਜਿਸ ਦੇ ਫੜੇ ਜਾਣ ਦੀ ਲੋਕਾਂ ਨੂੰ ਆਸ ਪ੍ਰਤੀਤ ਨਹੀਂ ਸੀ। ਸ੍ਰੀ ਸਤਿਗੁਰੂ ਜੀ ਵੱਡੀਆਂ ਬਾਹਾਂ ਵਾਲੇ ਵੱਡੇ ਯੋਧਾ ਹਨ, ਉਨ੍ਹਾਂ ਨੇ ਆਪਣੀ ਪ੍ਰਤੱਗਿਆ ਪੂਰੀ ਕੀਤੀ ਹੈ। ਦੁਸ਼ਮਣ ਨੇ ਪੁੱਠੀਆਂ ਚਾਲਾਂ ਨਾਲ ਇਨ੍ਹਾਂ ਦੇ ਪਿਤਾ ਜੀ ਨੂੰ ਫੜ ਕੇ ਮਾਰਿਆ ਸੀ॥ ੧੭॥

ਦਾਵਾ ਕਰਨਿ ਧੰਨ ਗੁਰ ਕੇਰਾ। ਇਹ ਗਜ ਮਾਰਜੋ ਮਸਤ ਬਡੇਰਾ'।
ਇਤਜਾਦਿਕ ਨਰ ਬਾਤ ਬਨਾਵੈਂ। ਸ੍ਰੀ ਹਰਿ ਗੋਬਿੰਦ ਕੋ ਜਸ ਗਾਵੈਂ॥੧੮॥

ਗੁਰੂ ਜੀ ਦੀ ਪ੍ਰਤੱਗਿਆ ਧੰਨ ਹੈ, "ਇਕ ਵੱਡੇ ਮਸਤ ਹਾਥੀ ਨੂੰ ਮਾਰਿਆ ਹੈ" ਇੱਤਿਆਦਿ ਮਨੁੱਖ ਗੱਲਾਂ ਬਣਾਉਂਦੇ ਸਨ, ਸ੍ਰੀ ਹਰਿਗੋਬਿੰਦ ਸਾਹਿਬ ਦਾ ਜੱਸ ਗਾਉਂਦੇ ਸਨ॥੧੮॥

ਕੋਠਨਿ ਪਰ ਅਰੁ ਪੌਰਨਿ ਬੀਚ। ਤ੍ਰਿਯ ਗਨ ਪਿਖਿ ਫਿਟਕਹਿਂ ਲਖਿ ਨੀਚ।
'ਗੁਰੁ ਦ੍ਰੋਹੀ ਕੋ ਹੁਇ ਅਸ ਹਾਲ। ਮਰਿ ਕਰਿ ਪਰਿਹੈ ਨਰਕ ਬਿਸਾਲ'॥੧੯॥

ਕੋਠਿਆਂ ਉਤੇ ਚੜ੍ਹ ਕੇ ਅਤੇ ਦਰਵਾਜ਼ਿਆਂ ਵਿਚ ਖਲੋ ਕੇ, ਇਸਤਰੀਆਂ ਵੇਖ ਕੇ ਅਤੇ ਨੀਚ ਸਮਝ ਕੇ ਫਿਟਕਾਰਾਂ ਪਾਉਂਦੀਆਂ ਸਨ। "ਗੁਰੂ ਧ੍ਰੋਹੀ ਦਾ ਅਜੇਹਾ ਹਾਲ ਹੀ ਹੋਣਾ ਚਾਹੀਦਾ ਹੈ, ਮਰ ਕੇ ਵੱਡੇ ਨਰਕ ਵਿਚ ਪਵੇ"॥੧੯॥

ਬਹੁ ਸਜ਼ਾਇ ਦੇ ਜਾਇ ਬਿਠਾਵਾ। ਸਮ ਚੰਡਾਲਨਿ ਮੇਲਿ ਮਿਲਾਵਾ।
ਖਾਨ ਪਾਨ ਤਿਨ ਹੀ ਸੋਂ ਕਰੈ। ਜੂਤਨਿ ਸੀਸ ਕਸ਼ਟ ਕੋ ਭਰੈ॥੨੦॥

ਬਹੁਤ ਸਜ਼ਾ ਦੇ ਕੇ ਜਾ ਕੇ ਬਿਠਾ ਦਿੱਤਾ, ਚੰਡਾਲਾਂ ਵਾਂਗ ਚੰਡਾਲਾਂ ਨਾਲ ਮੇਲ ਕਰਾ ਦਿੱਤਾ। ਉਹ ਚੰਡਾਲਾਂ ਦੇ ਨਾਲ ਹੀ ਖਾਂਦਾ ਪੀਂਦਾ ਸੀ। ਸਿਰ ਤੇ ਜੁੱਤੀਆਂ ਵੱਜਣ ਦਾ ਕਸ਼ਟ ਬਰਦਾਸ਼ਤ ਕਰਦਾ ਸੀ॥੨੦॥

ਇਕ ਦੁਇ ਦਿਨ ਗੁਰੁ ਸਦਨ ਬਿਤਾਏ। ਖਾਂ ਵਜ਼ੀਰ ਬਹੁ ਬਿਨੈ ਅਲਾਏ।
ਭਏ ਤਜਾਰ ਲਵਪੁਰਿ ਕੋ ਜਾਨੇ। ਦਰਸ ਕਰਜੋ ਸਭਿ ਗੁਰੂ ਸਥਾਨੇ॥੨੧॥

ਇਕ ਦੋ ਦਿਨ ਗੁਰੂ ਜੀ ਨੇ ਘਰ ਵਿਚ ਬਤੀਤ ਕੀਤੇ, ਵਜ਼ੀਰ ਖਾਂ ਨੇ ਫਿਰ ਬੇਨਤੀ ਕੀਤੀ। ਫਿਰ ਲਾਹੌਰ ਜਾਣ ਨੂੰ ਤਿਆਰ ਹੋ ਗਏ, ਫਿਰ ਸਾਰੇ ਗੁਰੂ ਸਥਾਨਾਂ ਦੇ ਦਰਸ਼ਨ ਕੀਤੇ॥੨੧॥

ਜਾਇ ਮਾਤ ਕੋ ਸੀਸ ਨਿਵਾਵਾ। ਗਰੇ ਲਗਾਇ ਕੰਠ ਭਰਿ ਆਵਾ।
ਪ੍ਰਿਯ ਪੁੱਤ੍ਰਾ ਮੁਖ ਦੇਖਿ ਬਿਸਾਲਾ। ਬਿਛੁਰਨ ਤੇ ਦੁਖ ਲਹਿ ਤਿਸ ਕਾਲਾ॥੨੨॥

ਜਾ ਕੇ ਮਾਤਾ ਜੀ ਨੂੰ ਸੀਸ ਨਿਵਾਇਆ, ਗਲੇ ਲਾ ਕੇ ਗਲਾ ਭਰ ਗਿਆ। ਪਿਆਰੇ ਪੁੱਤਰ ਦਾ ਵਿਸ਼ਾਲ ਮੁਖੜਾ ਵੇਖ ਕੇ ਉਸ ਸਮੇਂ ਵਿਛੜਣ ਦਾ ਦੁਖ ਅਨੁਭਵ ਕੀਤਾ॥੨੨॥

ਸ੍ਰੀ ਹਰਿਗੋਬਿੰਦ ਧੀਰਜ ਦੀਨਿ। 'ਲਵਪੁਰਿ ਨਿਕਟ ਆਪ ਕੇ ਚੀਨ।
ਨਿਤ ਸੁਧਿ ਪ੍ਰਾਪਤਿ ਕੁਸ਼ਲ ਸਰੀਰ। ਯਾਂ ਤੇ ਜਾਨਿ ਲੇਹੁ ਨਿਜ ਤੀਰ'॥੨੩॥

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਧੀਰਜ ਦਿੱਤਾ, "ਆਪਣੇ ਆਪ ਨੂੰ ਲਾਹੌਰ ਦੇ ਨੇੜੇ ਸਮਝੋ, ਆਪ ਦੇ ਸਰੀਰ ਦੀ ਕੁਸ਼ਲਤਾ ਦੀ ਖਬਰ ਲੈਂਦੇ ਰਹਾਂਗੇ, ਇਸ ਲਈ ਜਾਣੋ ਕਿ ਮੈਂ ਤੁਹਾਡੇ ਪਾਸ ਹੀ ਹਾਂ"॥੨੩॥

ਨਮੋ ਕਰਤਿ ਨਿਕਸੇ ਪੁਨ ਬਾਹਰ। ਸਭਿ ਨਰ ਕਰਤਿ ਚਢਨ ਕੋ ਆਹਰ।
ਕਿਤਿਕ ਚਮੂੰ ਨਿਜ ਨੰਗਰ ਟਿਕਾਈ। ਕੇਤਿਕ ਅਪਨੇ ਸੰਗ ਚਢਾਈ॥੨੪॥

ਨਮਸਕਾਰ ਕਰਕੇ ਬਾਹਰ ਨਿਕਲ ਗਏ, ਸਾਰੇ ਮਨੁੱਖ ਘੋੜਿਆਂ ਤੇ ਚੜ੍ਹਨ ਦਾ ਆਹਰ ਕਰ ਰਹੇ ਸਨ। ਕੁਝ ਫੌਜ ਆਪਣੇ ਨਗਰ ਵਿਚ ਰਹਿਣ ਦਿੱਤੀ, ਕੁਝ ਫੌਜ ਨੂੰ ਆਪਣੇ ਨਾਲ ਲੈ ਲਿਆ॥੨੪॥

ਸਕਲ ਮਸੰਦਨ ਨਿਕਟ ਨਿਹਾਰਿ। ਸੌਂਪੀ ਜਥਾ ਜੋਗ ਘਰ ਕਾਰਿ।
ਚਪਲ ਤੁਰੰਗ ਬਲੀ ਪਰ ਚਢੇ। ਧੌਂਸਾ ਬਜਜੋ ਅਨੰਦ ਉਰ ਬਢੇ॥੨੫॥

ਸਾਰੇ ਮਸੰਦਾਂ ਨੂੰ ਪਾਸ ਬੁਲਾਇਆ ਤੇ ਯਥਾ ਯੋਗ ਘਰ ਦਾ ਕੰਮ-ਕਾਜ ਸੌਂਪਿਆ। ਇਕ ਬਲਵਾਨ ਅਤੇ ਚੰਚਲ ਘੋੜੇ ਉਤੇ ਚੜ੍ਹ ਗਏ, ਜਦ ਨਗਾਰਾ ਵੱਜਿਆ, ਤਾਂ ਹਿਰਦੇ ਦਾ ਅਨੰਦ ਵਧਿਆ॥੨੫॥

**ਸੰਗ ਵਜ਼ੀਰ ਖਾਨ ਕੋ ਲੀਨਿ। ਲਵਪੁਰਿ ਪੰਥ ਪਯਾਨੋ ਕੀਨਿ।**
**ਜੇਠਾ ਕਰਿ ਚੰਦੂ ਤਕਰਾਈ। ਕਰੇ ਸੰਗਿ ਕਹਿ ਨਰ ਸਮੁਦਾਈ॥ ੨੬॥**

ਵਜ਼ੀਰ ਖਾਂ ਨੂੰ ਆਪਣੇ ਨਾਲ ਲੈ ਲਿਆ ਤੇ ਲਾਹੌਰ ਦੇ ਰਾਹੇ ਪੈ ਗਏ। ਭਾਈ ਜੇਠਾ ਨੇ ਚੰਦੂ ਨੂੰ ਤਕੜਾਈ ਕਰਕੇ ਸਮੂਹ ਮਨੁੱਖਾਂ ਨੂੰ ਕਹਿ ਕੇ ਨਾਲ ਲੈ ਲਿਆ॥੨੬॥

**ਗਹਜੋ ਚੰਡਾਲਨਿ ਮਾਰਗ ਚਾਲਾ। ਰਿਦੇ ਬਿਸੂਰਤਿ ਬਹੁਤ ਬਿਹਾਲਾ।**
**ਕਜਾ ਮੁਝ ਸਾਥ ਸ਼ਾਹੁ ਨੇ ਕਰਜੋ। ਏਕ ਬਾਰ ਹੀ ਕਹਿ ਪਰਹਰਜੋ?॥ ੨੭॥**

ਚੰਡਾਲਾਂ ਦਾ ਫੜਿਆ ਹੋਇਆ ਰਾਹੇ ਰਾਹ ਚਲ ਰਿਹਾ ਸੀ, ਹਿਰਦੇ ਵਿਚ ਝੂਰਦਾ ਸੀ, ਤੇ ਬਹੁਤ ਬੁਰਾ ਹਾਲ ਸੀ। ਸੋਚਦਾ ਸੀ ਬਾਦਸ਼ਾਹ ਨੇ ਮੇਰੇ ਨਾਲ ਕੀ ਕੀਤਾ ਹੈ। ਇਕ ਵਾਰ ਹੀ ਹੁਕਮ ਦੇ ਕੇ ਦੂਰ ਕਰ ਦਿੱਤਾ ਹੈ?॥੨੭॥

**ਨਿਸਾ ਪਰੀ ਡੇਰਾ ਗੁਰ ਕੀਨਿ। ਖਾਨ ਪਾਨ ਸੁਪਤੇ ਸੁਖ ਲੀਨਿ।**
**ਦਿਵਸ ਆਗਲੇ ਜਾਇ ਪਹੂੰਚੇ। ਪਿਖੇ ਨਗਰ ਕੇ ਮੰਦਿਰ ਊਚੇ॥ ੨੮॥**

ਰਾਤ ਪੈਣ ਤੇ ਗੁਰੂ ਜੀ ਨੇ ਡੇਰਾ ਕੀਤਾ, ਭੋਜਨ ਛੱਕ ਕੇ ਸਾਰੇ ਸੁਖ ਨਾਲ ਸੌਂ ਗਏ। ਅਗਲੇ ਦਿਨ ਲਾਹੌਰ ਜਾ ਪਹੁੰਚੇ। ਨਗਰ ਦੇ ਉੱਚੇ ਮਕਾਨਾਂ ਨੂੰ ਵੇਖਿਆ॥੨੮॥

**ਰਿਦੇ ਬਿਚਾਰ ਸਿਵਰ ਕੋ ਘਾਲਾ। ਥਾਨ ਮੁਜੰਗੀ ਲਖਜੋ ਨਿਰਾਲਾ।**
**ਉਤਰ ਪਰੇ ਗੁਰ ਕੋ ਸਭਿ ਹੇਰਾ। ਨਿਜ ਨਿਜ ਮਿਸਲ ਕੀਨਿ ਤਹਿਂ ਡੇਰਾ॥੨੯॥**

ਹਿਰਦੇ ਵਿਚ ਵਿਚਾਰ ਕੇ ਮੁਜੰਗੀ ਪਿੰਡ ਵਿਚ ਨਿਰਾਲਾ ਥਾਂ ਵੇਖ ਤੰਬੂ ਲਾਉਣ ਬਾਰੇ ਸੋਚਿਆ। ਗੁਰੂ ਜੀ ਨੂੰ ਵੇਖ ਕੇ ਸਾਰੇ ਉੱਤਰ ਪਏ। ਆਪਣੀ-ਆਪਣੀ ਮਿਸਲ ਓਥੇ ਡੇਰਾ ਕੀਤਾ॥੨੯॥

**ਇਕ ਸਮ ਬਲੀ ਤੁਰੰਗ ਲਗਾਏ। ਉਤਰੇ ਸੁਭਟ ਤਹਾਂ ਸੁਖ ਪਾਏ।**
**ਜਾਇ ਵਜ਼ੀਰ ਖਾਨ ਤਤਕਾਲਾ। ਸੁਧਿ ਦੀਨੀ ਕਹਿ ਸ਼ਾਹੁ ਬਿਸਾਲਾ॥ ੩੦॥**

ਇਕ ਸਮਾਨ ਬਲਵਾਲ ਘੋੜੇ ਸਨ, ਸਾਰੇ ਸੂਰਮੇ ਸੁਖ ਪਾ ਕੇ ਆਪਣੇ ਘੋੜਿਆਂ ਤੋਂ ਉਤਰ ਗਏ। ਵਜ਼ੀਰ ਖਾਂ ਤੁਰਤ ਚਲਾ ਗਿਆ, ਜਾ ਕੇ ਬਾਦਸ਼ਾਹ ਨੂੰ ਸਾਰੀ ਖਬਰ ਦਿੱਤੀ॥੩੦॥

**'ਉਤਰੇ ਗੁਰੂ ਮੁਜੰਗੀ ਆਇ। ਪਹੁੰਚੇ ਅਬਹਿ ਹੇਰਿ ਤੁਮ ਭਾਇ'।**
**ਸੁਨਿ ਹਜ਼ਰਤ ਆਇਸੁ ਤਬਿ ਦੀਨਿ। 'ਸਭਿ ਸੁਧਿ ਲੀਜਹਿ ਗੁਰੂ ਪ੍ਰਬੀਨਿ॥੩੧॥**

"ਗੁਰੂ ਜੀ ਨੇ ਮੁਜੰਗੀ ਆ ਕੇ ਉਤਾਰਾ ਕੀਤਾ ਹੈ, ਹੁਣੇ ਪੁੱਜੇ ਹਨ, ਜਦ ਤੁਹਾਡਾ ਜੀਅ ਕਰੇ ਦਰਸ਼ਨ ਕਰ ਲਵੋ।" ਇਹ ਸੁਣ ਕੇ ਬਾਦਸ਼ਾਹ ਨੇ ਆਗਿਆ ਦਿੱਤੀ, "ਗੁਰੂ ਜੀ ਦਾ ਹਰ ਤਰ੍ਹਾਂ ਨਾਲ ਖਿਆਲ ਰੱਖੋ॥੩੧॥

**ਸੇਵਾ ਕਰਹੁ ਸਰਬ ਹੀ ਰੀਤਿ। ਬੂਝਹੁ ਜਾਇ ਪਾਸਿ ਸੁਧਿ ਨੀਤਿ'।**
**ਸੁਨਿ ਵਜ਼ੀਰ ਖਾਂ ਹਰਖਤਿ ਹੋਇ। ਕਰੀ ਤਥਾ ਹਜ਼ਰਤ ਕਹਿ ਜੋਇ॥ ੩੨॥**

ਸਾਰੀਆਂ ਰੀਤੀਆਂ ਨਾਲ ਸੇਵਾ ਕਰੋ, ਨਿਤ ਪਾਸ ਜਾਕੇ ਪੁੱਛਦੇ ਰਹੋ।" ਇਹ ਸੁਣ ਕੇ ਵਜ਼ੀਰ ਖਾਂ ਬਹੁਤ ਪ੍ਰਸੰਨ ਹੋਇਆ, ਉਸ ਤਰ੍ਹਾਂ ਹੀ ਕੀਤਾ ਜਿਵੇਂ ਬਾਦਸ਼ਾਹ ਨੇ ਕਿਹਾ ਸੀ॥੩੨॥

ਏਕ ਨਿਸਾ ਕਰਿਕੈ ਗੁਰੁ ਬਾਸਾ। ਭਈ ਪ੍ਰਭਾਤਿ ਬਿਸਾਲ ਪ੍ਰਕਾਸ਼ਾ।
ਪਠਜੋ ਸਿੱਖ ਬਹੁ ਕਰਜੋ ਕਰਾਹੂ। ਗੁਰੁ ਥਲ ਹੇਰਨਿ ਰਿਦੇ ਉਮਾਹੂ॥ ੩੩॥

ਗੁਰੂ ਜੀ ਨੇ ਓਥੇ ਇਕ ਰਾਤ ਵਾਸਾ ਕੀਤਾ, ਸਵੇਰ ਹੋਣ ਤੇ ਵਿਸ਼ਾਲ ਪ੍ਰਕਾਸ਼ ਹੋ ਗਿਆ। ਸਿੱਖਾਂ ਨੂੰ ਭੇਜ ਕੇ ਬਹੁਤ ਕੜਾਹ ਪ੍ਰਸ਼ਾਦਿ ਤਿਆਰ ਕਰਵਾਇਆ। ਗੁਰੂ ਅਰਜਨ ਦੇਵ ਜੀ ਦਾ ਸਥਾਨ ਵੇਖਣ ਦੀ ਹਿਰਦੇ ਵਿਚ ਬੜੀ ਉਮੰਗ ਸੀ॥੩੩॥

ਜੇਠਾ ਆਦਿਕ ਲੇਕਰਿ ਸਾਥ। ਨਗਰ ਪ੍ਰਵੇਸ਼ੇ ਸ੍ਰੀ ਗੁਰੁ ਨਾਥ।
ਸਤਿਗੁਰ ਰਾਮਦਾਸ ਜਹਿਂ ਜਨਮੇਂ। ਗਮਨੇ ਪ੍ਰਥਮ ਭਾਉ ਧਰਿ ਮਨ ਮੇਂ॥ ੩੪॥

ਭਾਈ ਜੇਠਾ ਆਦਿ ਨੂੰ ਨਾਲ ਲੈ ਕੇ, ਗੁਰੂ ਜੀ ਨਗਰ ਵਿਚ ਚਲੇ ਗਏ। ਸਤਿਗੁਰੂ ਰਾਮਦਾਸ ਜੀ ਦਾ ਜਿਹੜਾ ਜਨਮ ਸਥਾਨ ਸੀ, ਮਨ ਵਿਚ ਪ੍ਰੇਮ ਧਾਰ ਕੇ ਪਹਿਲਾਂ ਓਥੇ ਗਏ॥੩੪॥

ਕਰਿ ਦਰਸ਼ਨ ਕੋ ਸੀਸ ਨਿਵਾਯੋ। ਕਹਿ ਪੰਚਾਂਮ੍ਰਿਤ ਬਹੁ ਬਰਤਾਯੋ।
ਸੋਢੀ ਕੁਲ ਭੂਖਨ ਕੇ ਥਾਨ। ਕਿਤਿਕ ਸਮੇਂ ਬੈਠੇ ਸੁਖ ਮਾਨਿ॥ ੩੫॥

ਉਸ ਸਥਾਨ ਦੇ ਦਰਸ਼ਨ ਕਰਕੇ ਸੀਸ ਨਿਵਾਇਆ, ਕਹਿ ਕੇ ਬਹੁਤ ਕੜਾਹ ਪ੍ਰਸ਼ਾਦਿ ਵਰਤਾਇਆ। ਉਹ ਸੋਢੀ ਕੁਲ ਦੇ ਸਿਰਤਾਜ ਦਾ ਸਥਾਨ ਸੀ, ਸੁਖ ਮੰਨ ਕੇ ਕਾਫੀ ਸਮਾਂ ਓਥੇ ਬੈਠੇ ਰਹੇ॥੩੫॥

ਸ੍ਰੀ ਗੁਰੁ ਰਾਮਦਾਸ ਧ੍ਰਮਸਾਲਾ। ਕੀਨਿ ਚਿਨਾਵਨਿ ਪੁੰਨ ਬਿਸਾਲਾ।
ਪੁਨ ਉਠਿ ਤਿਸ ਕੋ ਦਰਸ਼ਨ ਕਰਜੋ। ਥਾਨ ਬਡਨਿ ਕੋ ਪਿਖਿ ਸੁਖ ਭਰਜੋ॥੩੬॥

ਸ੍ਰੀ ਗੁਰੂ ਰਾਮਦਾਸ ਜੀ ਨੇ ਫਿਰ ਓਥੇ ਇਕ ਵਿਸ਼ਾਲ ਧਰਮਸਾਲਾ ਬਣਾਈ ਸੀ। ਫਿਰ ਉਠ ਕੇ ਧਰਮਸਾਲਾ ਦੇ ਦਰਸ਼ਨ ਕੀਤੇ। ਵਡੇਰਿਆਂ ਦਾ ਸਥਾਨ ਵੇਖ ਕੇ ਸੁੱਖ ਪ੍ਰਾਪਤ ਕੀਤਾ॥੩੬॥

ਬਹੁਰ ਬਾਵਲੀ ਜਹਾਂ ਬਨਾਈ। ਮੱਜਨ ਕੀਨਿ ਤਹਾਂ ਗੁਰੁ ਜਾਈ।
ਬਹੁਤ ਪ੍ਰਸਾਦਿ ਬ੍ਰਤਾਇ ਅਨੰਦੇ। ਸੰਗਤਿ ਸਿੱਖ ਮਿਲੇ ਬਹੁ ਬ੍ਰਿੰਦੇ॥ ੩੭॥

ਫਿਰ ਗੁਰੂ ਜੀ ਨੇ ਜਿਥੇ ਬਾਉਲੀ ਬਣਾਈ ਸੀ, ਓਥੇ ਜਾ ਕੇ ਉਸ ਬਾਉਲੀ ਵਿਚ ਇਸ਼ਨਾਨ ਕੀਤਾ। ਪ੍ਰਸੰਨ ਹੋ ਕੇ ਬਹੁਤ ਕੜਾਹ ਪ੍ਰਸ਼ਾਦਿ ਵਰਤਾਇਆ। ਬਹੁਤ ਸਿੱਖ ਸੰਗਤ ਮਿਲਣ ਵਾਸਤੇ ਆਈ॥੩੭॥

ਪੁਨ ਸ੍ਰੀ ਹਰਿਗੋਬਿੰਦ ਬਖਾਨਾ। 'ਜਹਾਂ ਹਮਾਰੇ ਪਿੱਤ ਕੋ ਥਾਨਾ।
ਤਨ ਕੋ ਤਜਾਗ ਬਿਕੁੰਠ ਸਿਧਾਰੇ। ਤਹਿਂ ਲੈ ਚਲਹੁ ਸੁ ਪੁੰਨ ਨਿਹਾਰੇ'॥ ੩੮॥

ਫਿਰ ਸ੍ਰੀ ਹਰਿਗੋਬਿੰਦ ਜੀ ਨੇ ਕਿਹਾ, "ਜਿਥੇ ਸਾਡੇ ਪਿਤਾ ਜੀ ਦਾ ਸਥਾਨ ਹੈ, ਜਿਥੇ ਉਹ ਸਰੀਰ ਛੱਡ ਕੇ ਬੈਕੁੰਠ ਨੂੰ ਗਏ ਸਨ, ਉਥੇ ਸਾਨੂੰ ਲੈ ਚਲੋ ਤਾਂਕਿ ਉਸ ਸਥਾਨ ਦੇ ਦਰਸ਼ਨ ਕਰੀਏ॥੩੮॥

ਤਬਿ ਜੇਠਾ ਲੰਗਾਹ ਅਗਾਰੀ। ਲੇ ਤਹਿਂ ਚਲੇ ਲੋਕ ਸੰਗ ਝਾਰੀ।
ਜਾਇ ਸਥਾਨ ਸੁ ਗੁਰੂ ਦਿਖਾਵਾ। ਭਯੋ ਪ੍ਰਸੰਗ ਸੁ ਸਕਲ ਸੁਨਾਵਾ॥ ੩੯॥

ਤਦ ਭਾਈ ਜੇਠਾ ਤੇ ਭਾਈ ਲੰਗਾਹ ਅੱਗੇ ਲੱਗ ਗਏ, ਓਧਰ ਲੈ ਕੇ ਚਲ ਪਏ, ਬਹੁਤ ਲੋਕ ਗੁਰੂ ਜੀ ਦੇ ਨਾਲ ਸਨ। ਜਾ ਕੇ ਗੁਰੂ ਜੀ ਨੂੰ ਉਹ ਸਥਾਨ ਵਿਖਾਇਆ, ਜਿਵੇਂ ਪ੍ਰਸੰਗ ਹੋਇਆ ਸੀ ਉਹ ਸਾਰਾ ਸੁਣਾਇਆ॥੩੯॥

'ਚੰਦੂ ਦੁਸ਼ਟ ਕੇ ਘਰ ਤੇ ਆਏ। ਇਹ ਤਟ ਐਰਾਵਤੀ ਨਹਾਏ।
ਜਪੁਜੀ ਪਾਠ ਕੀਨਿ ਇਕ ਮਨ ਤੇ। ਪੌਢ ਪਧਾਰੇ ਨਿਕਸੇ ਤਨ ਤੇ॥ ੪੦॥

"ਚੰਦੂ ਦੁਸ਼ਟ ਦੇ ਘਰ ਤੋਂ ਆਏ, ਇਸ ਤਟ ਤੇ ਰਾਵੀ ਦਰਿਆ ਵਿਚ ਇਸ਼ਨਾਨ ਕੀਤਾ। ਇਕ ਮਨ ਹੋ ਕੇ ਜਪੁਜੀ ਸਾਹਿਬ ਦਾ ਪਾਠ ਕੀਤਾ, ਫਿਰ ਸਰੀਰ ਵਿਚੋਂ ਨਿਕਲ ਕੇ ਨਿਜਧਾਮ (ਬੈਕੁੰਠਾਂ) ਨੂੰ ਚਲੇ ਗਏ॥੪੦॥

**ਸੁਨਿ ਸੁਨਿ ਲਵਪੁਰਿ ਕੀ ਬਡ ਸੰਗਤਿ। ਆਨਿ ਕਰਜੋ ਉਤਸਵ ਕਰਿ ਪੰਗਤਿ।**
**ਸ਼ਬਦ ਕੀਰਤਨ ਫੂਲ ਬਿਸਾਲੇ। ਕਰਿ ਸਸਕਾਰ ਭਲੀ ਬਿਧਿ ਨਾਲੇ' ॥ ੪੧ ॥**

ਫਿਰ ਲਾਹੌਰ ਦੀ ਸਾਰੀ ਸੰਗਤ ਸੁਣ ਸੁਣ ਕੇ ਆ ਕੇ ਪੰਗਤ ਬਣਾ ਕੇ ਵੱਡਾ ਉਤਸਵ ਕੀਤਾ, ਸ਼ਬਦ ਕੀਰਤਨ ਹੋਇਆ ਤੇ ਫੁੱਲਾਂ ਦੀ ਵਿਸ਼ਾਲ ਵਰਖਾ ਕੀਤੀ ਅਤੇ ਭਲੀ ਵਿਧੀ ਅਨੁਸਾਰ ਗੁਰੂ ਜੀ ਦੇ ਸਰੀਰ ਦਾ ਸਸਕਾਰ ਕੀਤਾ" ॥੪੧॥

*ਨੋਟ:-ਰਾਸ ੪ ਅਧਿਆਇ ੩੭ ਦੇ ਅੰਕ ੨੯ ਤੇ ਲਿਖਿਆ ਹੈ ਕਿ ਗੁਰੂ ਜੀ ਨੂੰ ਜਲ ਪ੍ਰਵਾਹ ਕਰ ਦਿੱਤਾ ਸੀ।*

**ਸ੍ਰੀ ਹਰਿ ਗੋਬਿੰਦ ਸੁਨ ਤਿਹ ਸਮੋ। ਸੀਸ ਨਿਵਾਇ ਜੋਰਿ ਕਰ ਨਮੋ।**
**ਕਰੀ ਪ੍ਰਕਰਮਾ ਪੁਸ਼ਪ ਚਢਾਏ। ਪੰਚਾਂਮ੍ਰਿਤ ਤਹਿ ਬ੍ਰਿੰਦ ਬ੍ਰਤਾਏ॥ ੪੨ ॥**

ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਇਹ ਸੁਣ ਕੇ ਉਸ ਸਮੇਂ, ਸੀਸ ਨਿਵਾਇਆ ਤੇ ਹੱਥ ਜੋੜ ਕੇ ਨਮਸਕਾਰ ਕੀਤੀ, ਪਰਿਕਰਮਾ ਕਰਕੇ ਫੁੱਲ ਚੜ੍ਹਾਏ ਅਤੇ ਬਹੁਤ ਕੜਾਹ ਪ੍ਰਸ਼ਾਦਿ ਵਰਤਾਇਆ॥ ੪੨ ॥

**ਨਿਜ ਕਰ ਸੋਂ ਕਰਿ ਮੰਜੀ ਥਾਨ। ਬਚ ਲੰਗਾਹ ਸੰਗ ਕੀਨਿ ਬਖਾਨ।**
**'ਤੂੰ ਪਿਤ ਕੋ ਪ੍ਰਿਯ ਰਹੁ ਇਸ ਥਾਨ। ਦੀਪਕ ਆਦਿ ਸੇਵ ਕਹੁ ਠਾਨਿ॥ ੪੩ ॥**

ਆਪਣੇ ਹੱਥਾਂ ਨਾਲ ਉਸ ਸਥਾਨ ਨੂੰ ਸਾਫ ਕਰਕੇ ਗੁਰੂ ਜੀ ਨੇ ਭਾਈ ਲੰਗਾਹ ਨੂੰ ਕਿਹਾ, "ਤੁਸੀਂ ਗੁਰੂ ਦੇ ਬੜੇ ਪਿਆਰੇ ਸਿੱਖ ਹੋ, ਇਸ ਕਰਕੇ ਤੁਸੀਂ ਇਸ ਥਾਂ ਰਹੋ, ਦੀਪਕ ਆਦਿ ਦੀ ਸੇਵਾ ਕਰੋ॥੪੩॥

**ਜੇਸ਼ਠ ਸੁਦੀ ਚੌਥ ਦਿਨ ਮਾਂਹੀ। ਦਰਸ਼ਨ ਕਰੇ ਕਾਮਨਾ ਪਾਹੀ।**
**ਸਮੈ ਪਾਇ ਕਰਿ ਸੁੰਦਰ ਬਨੈ। ਦਰਸ਼ਨ ਤੇ ਪਾਪਨਿ ਗਨ ਹਨੈ' ॥ ੪੪ ॥**

ਜੇਠ ਸੁਦੀ ਚੌਥ ਵਾਲੇ ਦਿਨ, ਜਿਹੜਾ ਵੀ ਇਸ ਸਥਾਨ ਦੇ ਦਰਸ਼ਨ ਕਰੇਗਾ, ਉਸ ਦੀਆਂ ਸਭ ਕਾਮਨਾਵਾਂ ਪੂਰੀਆਂ ਹੋਣਗੀਆਂ। ਸਮਾਂ ਪਾ ਕੇ ਇਹ ਸਥਾਨ ਸੁੰਦਰ ਬਣ ਜਾਵੇਗਾ, ਦਰਸ਼ਨ ਕਰਨ ਨਾਲ ਪਾਪ ਦੂਰ ਹੋਣਗੇ" ॥੪੪॥

**ਸੁਨਿ ਲੰਗਾਹ ਹਰਖ ਕੋ ਧਾਰੀ। ਬੈਠਜੋ ਬਨਿ ਕਰਿ ਤਹਾਂ ਪੁਜਾਰੀ।**
**ਕਰਤਿ ਰਹਜੋ ਤਿਸ ਥਲ ਕੀ ਸੇਵਾ। ਪਹੁੰਚਜੋ ਅੰਤ ਨਿਕਟ ਗੁਰਦੇਵਾ॥ ੪੫ ॥**

ਇਹ ਸੁਣ ਕੇ ਭਾਈ ਲੰਗਾਹ ਬਹੁਤ ਪ੍ਰਸੰਨ ਹੋਇਆ, ਓਥੇ ਪੁਜਾਰੀ ਬਣ ਕੇ ਬੈਠ ਗਿਆ। ਉਸ ਸਥਾਨ ਦੀ ਉਹ ਸੇਵਾ ਕਰਦਾ ਰਿਹਾ, ਫਿਰ ਅੰਤ ਵਿਚ ਗੁਰੂ ਜੀ ਪਾਸ ਪਹੁੰਚ ਗਿਆ॥੪੫॥

**ਇਮ ਦਰਸ਼ਨ ਪਰਸਨ ਕਰਿ ਸਾਰੇ। ਸੰਗ ਬ੍ਰਿੰਦ ਨਰ ਗੁਰੂ ਸਿਧਾਰੇ।**
**ਡੇਰੇ ਬਿਖੈ ਬਿਰਾਜੇ ਜਾਇ। ਬੈਠੇ ਬਡੋ ਦਿਵਾਨ ਲਗਾਇ॥ ੪੬ ॥**

ਇਸ ਤਰ੍ਹਾਂ ਸਾਰੇ ਸਥਾਨਾਂ ਦੇ ਦਰਸ਼ਨ ਕਰਕੇ, ਬਹੁਤ ਮਨੁੱਖ ਗੁਰੂ ਜੀ ਦੇ ਨਾਲ ਚਲ ਪਏ। ਡੇਰੇ ਵਿਖੇ ਜਾ ਕੇ ਬਿਰਾਜ ਗਏ, ਬਹੁਤ ਵੱਡਾ ਦੀਵਾਨ ਲਾ ਕੇ ਬੈਠ ਗਏ॥੪੬॥

*ਪੰਜਵੀਂ ਰਾਸ ਦਾ ਦਸਵਾਂ ਅਧਿਆਇ ਸਮਾਪਤ ਹੋਇਆ॥ ੧੦॥*



# ਅਧਿਆਇ ਗਿਆਰ੍ਹਵਾਂ

## ਚੰਦੂ ਦੀ ਮੌਤ

*ਦੋਹਰਾ-* ਲਵਪੁਰਿ ਕੀ ਸੰਗਤ ਸਕਲ ਸਜਾਨੇ ਸਿੱਖ ਮਹਾਨ।
ਭਏ ਇਕੱਤ੍ਰ ਪਵਿੱਤ੍ਰ ਹ੍ਵੈ ਲੀਨਿ ਉਪਾਇਨ ਪਾਨ॥ ੧॥

ਲਾਹੌਰ ਦੀ ਸੰਗਤ ਦੇ ਸਾਰੇ ਸਿੱਖ ਬੜੇ ਸਿਆਣੇ ਅਤੇ ਮਹਾਨ ਸਨ। ਪਵਿੱਤਰ ਹੋ ਕੇ ਇਕੱਠੇ ਹੋ ਕੇ ਆਪਣੇ ਹੱਥਾਂ ਵਿਚ ਉਪਹਾਰ ਫੜ ਲਏ॥੧॥

*ਚੌਪਈ-* ਕਿਨਹੂੰ ਪੰਚਾਂਮ੍ਰਿਤ ਕਰਿਵਾਯੋ। ਬਸਤ੍ਰ ਬਿਭੂਖਨ ਕੋ ਸਿਖ ਲ੍ਯਾਯੋ।
ਮਿਲਿ ਸਗਰੇ ਸਿਤਗੁਰੁ ਢਿਗ ਆਏ। ਧਰਹਿਂ ਅਕੋਰਨਿ ਸੀਸ ਨਿਵਾਏ॥੨॥

ਕਿਸੇ ਨੇ ਕੜਾਹ ਪ੍ਰਸ਼ਾਦਿ ਤਿਆਰ ਕਰਵਾਇਆ, ਕੋਈ ਸਿੱਖ ਕਪੜੇ ਅਤੇ ਗਹਿਣੇ ਲਿਆਇਆ। ਸਾਰੇ ਮਿਲ ਕੇ ਸਤਿਗੁਰੂ ਜੀ ਪਾਸ ਆਏ, ਸੀਸ ਨਿਵਾ ਕੇ ਉਹ ਭੇਟਾਵਾਂ ਧਰਦੇ ਸਨ॥੨॥

ਬੈਠਿ ਗਏ ਦਰਸ਼ਨ ਕੋ ਕਰਿਹੀਂ। ਸੁੰਦਰ ਰੂਪ ਹੇਰਿ ਮੁਦ ਧਰਿਹੀਂ।
ਤਿਨ ਮਹੁਂ ਜੇਤਿਕ ਥੇ ਸਿਖ ਸਜਾਨੇ। ਕਰਿ ਕੋ ਜੋਰਤਿ ਬਾਕ ਬਖਾਨੇ॥੩॥

ਦਰਸ਼ਨ ਕਰਕੇ ਸਾਰੇ ਬੈਠ ਗਏ, ਸੁੰਦਰ ਸਰੂਪ ਵੇਖ ਬਹੁਤ ਪ੍ਰਸੰਨ ਹੁੰਦੇ ਸਨ। ਉਨ੍ਹਾਂ ਵਿਚ ਜਿਹੜੇ ਸਿਆਣੇ ਸਿੱਖ ਸਨ, ਉਨ੍ਹਾਂ ਨੇ ਹੱਥ ਜੋੜ ਕੇ ਬੇਨਤੀ ਕੀਤੀ॥੩॥

'ਰਾਵਰਿ ਨੇ ਗੁਰੁ ਦ੍ਰੋਹੀ ਗਹਜੋ। ਸੰਗਤਿ ਸੁਨਿ ਅਨੰਦ ਬਹੁ ਲਹਜੋ।
ਨਹਿਂ ਜੀਵਤਿ ਕੋ ਛੋਰਨਿ ਕੀਜੈ। ਦੀਰਘ ਅਪਰਾਧੀ ਲਖਿ ਲੀਜੈ॥੪॥

"ਆਪ ਜੀ ਨੇ ਗੁਰੂ ਧ੍ਰੋਹੀ ਨੂੰ ਫੜਿਆ ਹੈ, ਸੰਗਤ ਨੇ ਇਹ ਸੁਣ ਬਹੁਤ ਅਨੰਦ ਪਾਇਆ ਹੈ। ਉਸ ਨੂੰ ਹੁਣ ਜੀਉਂਦੇ ਨੂੰ ਨਹੀਂ ਛੱਡਣਾ ਹੈ, ਉਸ ਨੂੰ ਵੱਡਾ ਅਪਰਾਧੀ ਸਮਝ ਲਵੋ॥੪॥

ਜਥਾ ਸ਼ਕਤਿ ਹਮ ਜਤਨ ਕਰੇ ਤਬਿ। ਏਕ ਨ ਚਲਨਿ ਦੀਨਿ, ਬਿਰਥੇ ਸਭਿ।
ਦ੍ਵਾਰ ਕਿਵਾਰ ਅਸੰਜਤਿ ਕਰੇ। ਗੁਰੁ ਨਹਿਂ ਪਿਖਨਿ ਦੀਏ ਪਰਹਰੇ॥੫॥

ਉਸ ਸਮੇਂ ਅਸੀਂ ਆਪਣੀ ਸ਼ਕਤੀ ਅਨੁਸਾਰ ਬਹੁਤ ਯਤਨ ਕੀਤੇ ਪਰ ਉਸ ਨੇ ਸਾਡੀ ਇਕ ਵੀ ਨਾ ਚੱਲਣ ਦਿੱਤੀ, ਸਾਡੇ ਸਾਰੇ ਯਤਨ ਵਿਅਰਥ ਗਏ। ਦਰਵਾਜ਼ੇ ਦੇ ਕਵਾੜ ਬੰਦ ਕੀਤੇ ਹੋਏ ਸਨ। ਗੁਰੂ ਜੀ ਦੇ ਦਰਸ਼ਨ ਨਾ ਕਰਨ ਦਿੱਤੇ, ਦੂਰ ਹੀ ਰਖੇ॥੫॥

ਜੁਗ ਲੋਕਨਿ ਇਸ ਨਰਕ ਭੁਗਾਵੋ। ਦੇ ਸਜ਼ਾਇ ਇਸ ਪ੍ਰਾਨ ਬਿਤਾਵੋ'।
ਸੁਨਿ ਸ਼੍ਰੀ ਮੁਖ ਤੇ ਤਬਿ ਫੁਰਮਾਯੋ। 'ਜਿਮ ਇਨ ਕੀਨਿ ਤਥਾ ਫਲ ਪਾਯੋ॥੬॥

ਦੋਹਾਂ ਲੋਕਾਂ ਵਿਚ ਇਹ ਨਰਕ ਭੋਗੇ, ਸਜ਼ਾ ਦੇ ਕੇ ਇਸ ਦੇ ਪ੍ਰਾਣ ਕੱਢੋ।" ਇਹ ਸੁਣ ਕੇ ਗੁਰੂ ਜੀ ਨੇ ਇਹ ਫੁਰਮਾਇਆ, "ਇਸ ਨੇ ਜਿਸ ਤਰ੍ਹਾਂ ਕੀਤੀ ਹੈ, ਵੈਸਾ ਹੀ ਫਲ ਪਾਇਆ ਹੈ॥੬॥

ਬਡ ਕਸ਼ਟਨਿ ਕੋ ਇਹ ਅਧਿਕਾਰੀ। ਅਪਦਾ ਭੁਗਤਹਿ ਕ੍ਵੈ ਨ ਉਬਾਰੀ।
ਅਬਿ ਜੀਵਤਿ ਛੁਟਿਬੋ ਕਿਮ ਹੋਇ। ਹਲਤ ਪਲਤ ਸੰਕਟ ਸਹਿ ਸੋਇ' ॥੭॥

ਵੱਡੇ ਕਸ਼ਟਾਂ ਦਾ ਇਹ ਹੱਕਦਾਰ ਹੈ, ਇਹ ਦੁੱਖ ਭੋਗੇਗਾ, ਇਸ ਨੂੰ ਕੋਈ ਨਹੀਂ ਬਚਾ ਸਕਦਾ। ਹੁਣ ਜੀਉਂਦੇ ਦਾ ਛੁਟਕਾਰਾ ਕਿਵੇਂ ਹੋਵੇਗਾ, ਲੋਕ ਪਰਲੋਕ ਦੇ ਇਸ ਨੂੰ ਦੁੱਖ ਸਹਿਣੇ ਪੈਣਗੇ" ॥੭॥

ਸੁਨਿ ਸੰਗਤਿ ਸਗਰੀ ਹਰਖਾਈ। ਉਠੀ ਬਹੁਰ ਗੁਰੁ ਆਗਜਾ ਪਾਈ।
ਜਹਿਂ ਚੰਦੂ ਚੰਡਾਲਨਿ ਬੀਚ। ਲਗੇ ਬਿਲੋਕਨਿ ਬੈਠਜੋ ਨੀਚ॥ ੮॥

ਇਹ ਸੁਣ ਕੇ ਸਾਰੀ ਸੰਗਤ ਬਹੁਤ ਪ੍ਰਸੰਨ ਹੋਈ, ਫਿਰ ਗੁਰੂ ਜੀ ਦੀ ਆਗਿਆ ਪਾ ਕੇ ਸਾਰੀ ਸੰਗਤ ਉਠ ਗਈ। ਜਿਥੇ ਚੰਦੂ ਚੰਡਾਲਾਂ ਵਿਚ ਬੈਠਾ ਸੀ, ਉਥੇ ਨੀਚ ਨੂੰ ਬੈਠੇ ਹੋਏ ਨੂੰ ਵੇਖਣ ਲੱਗੇ॥੮॥

ਦੇਤਿ ਸਜ਼ਾਇ ਘਾਵ ਤਨ ਪਰੇ। ਕਿਰਮ ਸਮੂਹਨਿ ਤੇ ਸੋ ਭਰੇ।
ਆਂਖਨ ਤੇ ਅੰਧਾ ਹੁਇ ਗਯੋ। ਨੀਚ ਗ੍ਰੀਵ ਸਿਰ ਊਚ ਨ ਕਿਯੋ॥ ੯॥

ਸਜ਼ਾ ਦੇਣ ਨਾਲ ਸਾਰੇ ਸਰੀਰ ਤੇ ਜ਼ਖਮ ਹੋਏ ਸਨ, ਤੇ ਸਾਰੇ ਜ਼ਖਮਾਂ ਵਿਚ ਕੀੜੇ ਪਏ ਹੋਏ ਸਨ, ਅੱਖਾਂ ਤੋਂ ਅੰਨ੍ਹਾ ਹੋ ਗਿਆ ਸੀ। ਧੌਣ ਨੀਵੀਂ ਸੀ ਤੇ ਸਿਰ ਉੱਚਾ ਨਹੀਂ ਸੀ ਕੀਤਾ॥੯॥

ਕਬਿ ਕਬਿ ਤਨ ਤੇ ਕਿਰਮ ਨਿਕਾਸੈ। ਦੁਰਗੰਧ ਅਧਿਕ, ਬਹੈਂ ਕਿਮ ਪਾਸੈ।
ਪਨਹੀ ਕੁਛਕ ਮਾਰਿ ਕਰਿ ਮੁਰੇ। ਨਹਿਂ ਬਹੁ ਹਨੀ, ਜਾਇ ਨਹਿਂ ਮਰੇ॥ ੧੦॥

ਕਦੀ-ਕਦੀ ਸਰੀਰ ਵਿਚੋਂ ਕੀੜੇ ਨਿਕਲਦੇ ਸਨ, ਬਦਬੂ ਬਹੁਤ ਆਉਂਦੀ ਸੀ, ਪਾਸ ਕਿਵੇਂ ਬੈਠ ਸਕਦੇ ਸਨ। ਕੁਝ ਜੁੱਤੀਆਂ ਮਾਰ ਕੇ ਮੁੜੇ, ਬਹੁਤ ਨਹੀਂ ਮਾਰੀਆਂ ਤਾਂਕਿ ਮਰ ਨਾ ਜਾਵੇ॥੧੦॥

ਸੰਗਤਿ ਅਪਨੇ ਸਦਨ ਸਿਧਾਰੀ। ਕੀਰਤਿ ਗੁਰੁ ਕੀ ਬਦਨ ਉਚਾਰੀ।
'ਸ਼੍ਰੀ ਹਰਿ ਗੋਬਿੰਦ ਧੰਨ ਮਹਾਂਨੇ। ਪਿਤ ਬਦਲਾ ਲੀਨੋ ਰਿਪੁ ਹਾਨੇ' ॥ ੧੧॥

ਸੰਗਤ ਆਪਣੇ-ਆਪਣੇ ਘਰਾਂ ਨੂੰ ਚਲੇ ਗਈ, ਗੁਰੂ ਜੀ ਦੇ ਮੁਖ ਦੀ ਬਹੁਤ ਸ਼ਲਾਘਾ ਕੀਤੀ, "ਸ੍ਰੀ ਹਰਿਗੋਬਿੰਦ ਜੀ ਧੰਨ ਹਨ, ਦੁਸ਼ਮਣ ਨੂੰ ਮਾਰ ਕੇ ਆਪਣੇ ਪਿਤਾ ਜੀ ਦਾ ਬਦਲਾ ਲਿਆ ਹੈ" ॥੧੧॥

ਇਸ ਬਿਧਿ ਪੰਦ੍ਰਹਿ ਦਿਵਸ ਬਿਤਾਏ। ਕਬਿ ਕਬਿ ਸ਼ਾਹੁ ਮਿਲਹਿ ਢਿਗ ਆਏ।
ਕਬਿ ਸਤਿਗੁਰੁ ਕੋ ਨਿਕਟ ਬੁਲਾਵੈ। ਦਰਸ਼ਨ ਕਰਹਿ ਬੋਲਿ ਹਰਖਾਵੈ॥ ੧੨॥

ਇਸ ਤਰ੍ਹਾਂ ਪੰਦਰਾਂ ਦਿਨ ਉਥੇ ਬਤੀਤ ਕੀਤੇ। ਕਦੀ-ਕਦੀ ਬਾਦਸ਼ਾਹ ਕੋਲ ਆ ਕੇ ਮਿਲਦਾ ਸੀ। ਕਈ ਵਾਰ ਸਤਿਗੁਰੂ ਜੀ ਨੂੰ ਆਪਣੇ ਪਾਸ ਬੁਲਾ ਲੈਂਦਾ ਸੀ, ਦਰਸ਼ਨ ਕਰਕੇ ਅਤੇ ਗੱਲਬਾਤ ਕਰਕੇ ਬਹੁਤ ਪ੍ਰਸੰਨ ਹੁੰਦਾ ਸੀ॥੧੨॥

ਪੁਰਿ ਕੇ ਸਿਖ ਸੇਵਕ ਦਰਸੰਤੇ। ਪਾਇ ਕਾਮਨਾ ਕੋ ਹਰਖੰਤੇ।
ਦੇਸ਼ ਬਿਦੇਸ਼ਨਿ ਸੰਗਤਿ ਆਵੈ। ਬੰਦਹਿ ਸਤਿਗੁਰੁ ਭੇਟ ਚਢਾਵੈ॥ ੧੩॥

ਨਗਰ ਦੇ ਸਿੱਖ ਦਰਸ਼ਨ ਕਰਦੇ ਸਨ, ਆਪਣੀਆਂ ਮਨੋਂਕਾਮਨਾਵਾਂ ਪੂਰਨ ਹੋਣ ਤੇ ਪ੍ਰਸੰਨ ਹੁੰਦੇ ਸਨ। ਦੇਸ਼ਾਂ ਬਦੇਸ਼ਾਂ ਤੋਂ ਸੰਗਤ ਆਉਂਦੀ ਸੀ, ਸਤਿਗੁਰੂ ਜੀ ਨੂੰ ਬੰਦਨਾ ਕਰਕੇ ਭੇਟਾਵਾਂ ਚੜ੍ਹਾਉਂਦੇ ਸਨ॥੧੩॥

ਨਿਤ ਪ੍ਰਤਿ ਨਏ ਹੋਤਿ ਉਤਸਾਹੂ। ਰਹੈ ਭੀਰ ਬਹੁ ਗੁਰ ਕੇ ਪਾਹੂ।
ਚੰਦੂ ਪੁਰਿ ਮਹਿਂ ਫੇਰਨਿ ਹੇਤੁ। ਰਹਿ ਜੇਠਾ ਇਸ ਚਾਹ ਸਮੇਤ॥ ੧੪॥

ਨਿਤਾਪ੍ਰਤੀ ਨਵੇਂ ਉਤਸ਼ਾਹ ਹੁੰਦੇ ਸਨ, ਗੁਰੂ ਜੀ ਦੇ ਪਾਸ ਬਹੁਤ ਭੀੜ ਰਹਿੰਦੀ ਸੀ। ਚੰਦੂ ਨੂੰ ਨਗਰ ਦੇ ਵਿਚ ਫੇਰਨ ਲਈ, ਭਾਈ ਜੇਠਾ ਏਸੇ ਚਾਹਤ ਸਮੇਤ ਰਹਿੰਦਾ ਸੀ॥੧੪॥

**ਇਸ ਪਾਪੀ ਕੀ ਦਸ਼ਾ ਕੁਢਾਲੀ। ਪਿਖਹਿਂ ਨਾਰਿ ਨਰ ਭਾ ਬੁਰ ਹਾਲੀ।**
**ਸਤਿਗੁਰੁ ਕੋ ਬਦਲੋ ਉਰ ਜਾਨਹਿਂ। ਸ਼ਰਧਾ ਵਧਹਿ ਅਨੰਦ ਕੋ ਠਾਨਹਿਂ॥੧੫॥**

ਇਸ ਪਾਪੀ ਦੀ ਦਸ਼ਾ ਬਹੁਤ ਮਾੜੀ ਹੈ, ਸਭ ਇਸਤਰੀ ਪੁਰਸ਼ ਉਸ ਦੇ ਬੁਰੇ ਹਾਲ ਨੂੰ ਵੇਖ ਰਹੇ ਸਨ। ਉਹ ਸਾਰੇ ਜਾਣਦੇ ਸਨ ਕਿ ਸਤਿਗੁਰੂ ਜੀ ਦਾ ਬਦਲਾ ਲੈ ਰਹੇ ਹਨ, ਸ਼ਰਧਾ ਵਧਾ ਕੇ ਅਨੰਦ ਪ੍ਰਾਪਤ ਕਰਦੇ ਸਨ॥੧੫॥

**ਸ਼੍ਰੀ ਹਰਿ ਗੋਵਿੰਦ ਤੇ ਚਿਤ ਸੰਕਹਿਂ। ਕ੍ਰਿਪਾ ਨ ਕਰਹਿਂ ਜਾਨਿ ਸਮ ਰੰਕਹਿ।**
**ਇਕ ਦਿਨ ਬੈਠਿ ਚਲਾਇ ਪ੍ਰਸੰਗ। 'ਇਹਾਂ ਦੁਸ਼ਟ ਨੇ ਕਰਜੋ ਕੁਢੰਗ॥੧੬॥**

ਸ੍ਰੀ ਗੁਰੂ ਹਰਿਗੋਬਿੰਦ ਜੀ ਬਾਰੇ ਸ਼ੰਕਾ ਕਰਦੇ ਸਨ, ਗਰੀਬ ਜਾਣ ਕੇ ਉਸ ਤੇ ਕਿਰਪਾ ਨਾ ਕਰ ਦੇਣ। ਇਕ ਦਿਨ ਬੈਠ ਕੇ ਪ੍ਰਸੰਗ ਚਲਾਇਆ, "ਇਸ ਦੁਸ਼ਟ ਨੇ ਏਥੇ ਬਹੁਤ ਮਾੜਾ ਕੰਮ ਕੀਤਾ ਹੈ॥੧੬॥

**ਗੁਰੂ ਅਵਗਜਾ ਪਿਖਿ ਨਰ ਨਾਰੀ। ਸਭਿਹਿਨਿ ਹਾਹਾਕਾਰ ਉਚਾਰੀ।**
**ਪ੍ਰੇਮੀ ਮਹਾਂ ਬ੍ਰਿਲਾਪ ਕਰੰਤੇ। ਸੰਕਟ ਸ਼ੋਕ ਬਿਸਾਲ ਧਰੰਤੇ॥ ੧੭॥**

ਗੁਰ ਅਵੱਗਿਆ ਵੇਖ ਕੇ ਉਸ ਸਮੇਂ ਸਾਰੇ ਇਸਤਰੀ ਪੁਰਸ਼ਾਂ ਨੇ ਹਾਹਾਕਾਰ ਕੀਤੀ ਸੀ। ਗੁਰੂ ਜੀ ਦੇ ਪ੍ਰੇਮੀ ਮਹਾਂ ਵਿਰਲਾਪ ਕਰਦੇ ਸਨ, ਦੁਖ ਤੇ ਸ਼ੋਕ ਬਹੁਤ ਧਾਰਨ ਕੀਤਾ ਹੋਇਆ ਸੀ॥੧੭॥

**ਦੁਰਿ ਦੁਰਿ ਮਿਲਿ ਮਿਲਿ ਗਾਰ ਨਿਕਾਰਤਿ। ਸ਼੍ਰੀ ਗੁਰ ਪ੍ਰਭੁ ਇਸ ਕਜੋਂ ਨਹਿਂ ਮਾਰਤਿ।**
**ਜਥਾ ਦੁਖਿਤਿ ਹੋਏ ਤਿਸ ਕਾਲ। ਧਰਿ ਸਨੇਹ ਸਤਿਗੁਰੂ ਕ੍ਰਿਪਾਲ॥ ੧੮॥**

ਦੁਰ ਲਾਅਨਤ ਦੁਰ ਲਾਅਨਤ ਮਿਲ ਮਿਲ ਗਾਲ੍ਹਾਂ ਕੱਢਦੇ ਸਨ, ਸ੍ਰੀ ਗੁਰੂ ਹਰਿਗੋਬਿੰਦ ਜੀ ਇਸ ਨੂੰ ਕਿਉਂ ਨਹੀਂ ਮਾਰਦੇ ਹਨ। ਸਤਿਗੁਰੂ ਕਿਰਪਾਲੂ ਗੁਰੂ ਅਰਜਨ ਦੇਵ ਜੀ ਪ੍ਰੇਮ ਧਾਰਨ ਕਰਕੇ, ਉਸ ਸਮੇਂ ਏਨੇ ਹੀ ਦੁੱਖੀ ਹੋਏ ਸਨ॥੧੮॥

**ਤਿਸ ਦੁਖ ਤੇ ਅਬਿ ਦੁਗਨ ਅਨੰਦ। ਧਾਰਹਿਂ ਪੁਰਿ ਕੇ ਨਰ ਤ੍ਰਿਯ ਬ੍ਰਿੰਦ।**
**ਜਬਿ ਦੇਖਹਿਂ ਇਸ ਕੋ ਅਸ ਹਾਲ। ਸਭਿਹਿਨਿ ਕੈ ਅਭਿਲਾਖ ਬਿਸਾਲ॥੧੯॥**

ਉਸ ਦੁਖ ਨਾਲੋਂ ਹੁਣ ਦੂਣਾ ਅਨੰਦ ਨਗਰ ਦੇ ਸਾਰੇ ਇਸਤਰੀ ਪੁਰਸ਼ਾਂ ਨੇ ਧਾਰਨ ਕੀਤਾ, ਜਦ ਉਸ ਦਾ ਅਜੇਹਾ ਹਾਲ ਵੇਖਦੇ ਸਨ। ਪਰ ਸਾਰਿਆਂ ਦੀ ਇਕ ਵਿਸ਼ਾਲ ਅਭਿਲਾਸ਼ਾ ਸੀ॥੧੯॥

**ਬਿਨਾ ਆਪ ਕੀ ਆਇਸੁ ਕਰੇ। ਨਹੀਂ ਦੁਸ਼ਟ ਕੋ ਲੇ ਪੁਰਿ ਬਰੇ।**
**ਪੁਰਿ ਜਨ ਕੀ ਇੱਛਾ ਲਖਿ ਪੂਰੇ। ਫੇਰਨਿ ਬਨਹਿ ਬਜਾਰ ਜ਼ਰੂਰੇ'॥ ੨੦॥**

ਆਪ ਜੀ ਦੀ ਆਗਿਆ ਤੋਂ ਬਗੈਰ, ਦੁਸ਼ਟ ਨੂੰ ਨਗਰ ਵਿਚ ਲੈ ਕੇ ਨਹੀਂ ਜਾ ਸਕਦੇ ਹਾਂ। ਨਗਰ ਦੇ ਲੋਕਾਂ ਦੀ ਇੱਛਾ ਪੂਰੀ ਕਰਨ ਵਾਸਤੇ, ਇਸ ਦਾ ਬਜ਼ਾਰਾਂ ਵਿਚ ਫੇਰਨਾ ਅਵੱਸ਼ ਬਣਦਾ ਹੈ"॥੨੦॥

**ਮੁਸਕਾਵਤਿ ਸ਼੍ਰੀ ਮੁਖ ਤੇ ਕਹਜੋ। 'ਨਰਕ ਬਿਖੈ ਪਾਵਨਿ ਅਬਿ ਚਹਜੋ।**
**ਕਰਹੁ ਦਿਖਾਵਨਿ ਸਿਖ ਸੁਖ ਪਾਵੈਂ। ਨਹਿਂ ਮਾਰਨਿ ਦਿਹੁ ਤਨ ਬਿਨਸਾਵੈ॥੨੧॥**

ਗੁਰੂ ਜੀ ਨੇ ਮੁਸਕਰਾ ਕੇ ਕਿਹਾ, "ਹੁਣ ਇਸ ਨੂੰ ਨਰਕਾਂ ਵਿਚ ਸੁਟਣਾ ਚਾਹੁੰਦੇ ਹਾਂ, ਸਾਰਿਆਂ ਨੂੰ ਵਿਖਾਵੋ ਤਾਂਕਿ ਸਿੱਖ ਸੁਖ ਪਾਉਣ, ਇਸ ਨੂੰ ਮਾਰਨ ਨਾ ਦੇਵੋ, ਤਾਂਕਿ ਸਰੀਰ ਨਾ ਛੱਡ ਜਾਵੇ॥੨੧॥

**ਗੁਰਦ੍ਰੋਹੀ ਦੁਖ ਪ੍ਰਾਪਤਿ ਭਾਰੇ। ਹਲਤ ਪਲਤ ਮਹਿਂ ਨਿਤ ਮੁਖ ਕਾਰੇ'।**
**ਲੇ ਆਇਸੁ ਗੁਰ ਕੀ ਤਬਿ ਗਯੋ। ਚੰਦੂ ਕੋ ਮੰਗਵਾਵਤਿ ਭਯੋ॥ ੨੨॥**

ਇਹ ਗੁਰ ਧ੍ਰੋਹੀ ਬਹੁਤ ਦੁਖ ਪ੍ਰਾਪਤ ਕਰੇਗਾ, ਲੋਕ ਪਰਲੋਕ ਵਿਚ ਇਸ ਦਾ ਨਿਤ ਮੁਖ ਕਾਲਾ ਹੋਵੇਗਾ।" ਉਹ ਗੁਰੂ ਜੀ ਦੀ ਆਗਿਆ ਲੈ ਕੇ ਚਲੇ ਗਏ, ਚੰਦੂ ਨੂੰ ਫਿਰ ਉਨ੍ਹਾਂ ਮੰਗਵਾ ਲਿਆ॥੨੨॥

**ਗਰ ਸੰਗਰੀ ਚੰਡਾਲਨਿ ਹਾਥ। ਲੇ ਕਰਿ ਚਲੇ ਬ੍ਰਿੰਦ ਨਰ ਸਾਥ।**
**ਪੁਰਿ ਕੇ ਪੌਰ ਕਰਜੋ ਮੁਖ ਕਾਰਾ। ਅੰਤਰ ਪ੍ਰਵਿਸ਼ੇ ਬੀਚ ਬਜ਼ਾਰਾ॥ ੨੩॥**

ਉਸਦੇ ਗਲ ਵਿਚ ਪਾਈ ਸੰਗਲੀ ਚੰਡਾਲਾਂ ਨੇ ਆਪਣੇ ਹੱਥ ਵਿਚ ਫੜੀ ਹੋਈ ਸੀ, ਬਹੁਤ ਲੋਕ ਉਸ ਨੂੰ ਆਪਣੇ ਨਾਲ ਲੈ ਕੇ ਚਲ ਪਏ। ਜਦ ਉਹ ਨਗਰ ਦੇ ਦਰਵਾਜ਼ੇ ਵਿਚ ਦਾਖਲ ਹੋਇਆ ਤਾਂ ਉਸ ਦਾ ਮੂੰਹ ਕਾਲਾ ਕਰ ਦਿੱਤਾ, ਨਗਰ ਦੇ ਅੰਦਰ ਬਜ਼ਾਰਾਂ ਵਿਚ ਚਲੇ ਗਏ॥੨੩॥

**ਹੇਰਿ ਹੇਰਿ ਬਾਲਿਕ ਗਨ ਆਏ। ਖਲ ਸਿਰ ਮੁਸ਼ਟ ਧੂਲਿ ਕੋ ਪਾਏ।**
**'ਇਹੁ ਗੁਰੁਦ੍ਰੋਹੀ ਕੂਰ ਕੁਪੱਤਾ'। ਇਮ ਕਹਿ ਨਰ ਗਨ ਮਾਰਤਿ ਜੁੱਤਾ॥੨੪॥**

ਵੇਖ-ਵੇਖ ਕੇ ਬਹੁਤ ਬਾਲਕ ਆਏ, ਦੁਸ਼ਟ ਦੇ ਸਿਰ ਵਿਚ ਧੂੜ ਦਾ ਬੁਕ ਪਾਉਂਦੇ ਸਨ, "ਇਹ ਗੁਰੂ ਧ੍ਰੋਹੀ ਬੜਾ ਝੂਠਾ ਤੇ ਕਪਟੀ ਹੈ।" ਇਸ ਤਰ੍ਹਾਂ ਕਹਿ ਕੇ ਮਨੁੱਖ ਉਸ ਦੇ ਸਿਰ ਵਿਚ ਜੁੱਤੀਆਂ ਮਾਰਦੇ ਸਨ॥੨੪॥

**ਕੌਡੀ ਹਾਟਨਿ ਤੇ ਮੰਗਵਾਵਤਿ। ਮਾਰਤਿ, ਜੇਠਾ ਤਿਨਹਿ ਹਟਾਵਤਿ।**
**'ਇਸ ਕੋ ਮਾਰਨਿ ਪੁੰਨ ਬਿਸਾਲਾ। ਹਤਨਿ ਦੇਹੁ ਹਮ ਕੋ ਇਸ ਕਾਲਾ' ॥੨੫॥**

ਉਸ ਪਾਸੋਂ ਦੁਕਾਨਾਂ ਤੋਂ ਕੌਡੀਆਂ ਮੰਗਵਾਉਂਦੇ ਸਨ, ਭਾਈ ਜੇਠਾ ਉਨ੍ਹਾਂ ਨੂੰ ਮਾਰਨ ਤੋਂ ਰੋਕਦਾ ਸੀ, "ਇਸ ਨੂੰ ਮਾਰਨ ਦਾ ਵਿਸ਼ਾਲ ਪੁੰਨ ਹੈ, ਇਸ ਸਮੇਂ ਅਸੀਂ ਇਸ ਨੂੰ ਮਰਨ ਨਹੀਂ ਦੇਵਾਂਗੇ" ॥੨੪॥

**'ਨਹਿਂ ਮਾਰਹੁ ਅਬਿ, ਇਹੁ ਮਰਿ ਜਾਈ। ਜੀਵਤਿ ਪਾਵਹਿ ਅਨਿਕ ਸਜ਼ਾਈ'।**
**ਇਮ ਜੇਠਾ ਬਰਜਤਿ ਬਹੁ ਨਰ ਕੋ। ਤਊ ਛੁਹਾਵਤਿ ਪਨਹੀ ਸਿਰ ਕੋ॥੨੬॥**

"ਹੁਣ ਨਾ ਮਾਰੋ, ਇਹ ਮਰ ਜਾਵੇਗਾ, ਇਹ ਜੀਉਂਦਾ ਹੋਇਆ ਅਨੇਕ ਸਜ਼ਾਵਾਂ ਪਾਵੇਗਾ।" ਇਸ ਤਰ੍ਹਾਂ ਭਾਈ ਜੇਠਾ ਬਹੁਤ ਮਨੁੱਖਾਂ ਨੂੰ ਰੋਕਦਾ ਸੀ, ਇਸ ਕਰਕੇ ਫਿਰ ਉਹ ਜੁੱਤੀ ਕੇਵਲ ਸਿਰ ਨੂੰ ਛੁਹਾਉਂਦੇ ਹੀ ਸੀ॥੨੬॥

**ਸਨੈ ਸਨੈ ਮਾਰਤਿ ਚਲਿ ਜਾਤਿ। ਗੁਰੁ ਦ੍ਰੋਹੀ ਕੂਕਰ ਕੀ ਭਾਂਤਿ।**
**ਕੋ ਕੋਠਨਿ, ਕੋ ਦ੍ਵਾਰਨ ਖਰੀ। ਕਿਤਿਕ ਅਟਾਰਨਿ ਊਪਰ ਚਰੀ॥ ੨੭॥**

ਹੌਲੀ-ਹੌਲੀ ਮਾਰਦੇ ਲਈ ਜਾ ਰਹੇ ਸਨ, ਗੁਰੂ ਧ੍ਰੋਹੀ ਨੂੰ ਇਕ ਕੁੱਤੇ ਵਾਂਗ ਲਈ ਜਾ ਰਹੇ ਸਨ। ਕਈ ਇਸਤਰੀਆਂ ਕੋਠਿਆਂ ਤੇ ਚੜ੍ਹ ਕੇ ਵੇਖ ਰਹੀਆਂ ਸਨ ਤੇ ਘਰਾਂ ਦੇ ਦਰਵਾਜ਼ਿਆਂ ਵਿਚ ਖੜੀਆਂ ਸਨ। ਕਈ ਚੁਬਾਰਿਆਂ ਦੇ ਉਤੇ ਚੜ੍ਹੀਆਂ ਸਨ॥੧੭॥

**ਪਰਦੇ ਬੀਚ ਝਰੋਖਨਿ ਹੇਰਹਿਂ। ਰੌਰ ਪਰਤਿ ਜਿਤ ਜਿਤ ਪੁਰਿ ਫੇਰਹਿਂ।**
**ਨਿਜ ਨਿਜ ਕਾਰ ਤਜਾਗ ਸਭਿ ਧਾਵੈਂ। ਦੇਖਿ ਧਿਕਾਰਹਿਂ ਗਾਰਿ ਸੁਨਾਵੈਂ॥੨੮॥**

ਕਈ ਪੜਦੇ ਵਿਚ ਬੈਠੀਆਂ ਝਰੋਖਿਆਂ ਰਾਹੀਂ ਵੇਖਦੀਆਂ ਸਨ, ਨਗਰ ਦੇ ਜਿਸ ਜਿਸ ਪਾਸੇ ਵੀ ਫੇਰਦੇ ਸਨ, ਓਧਰ ਹੀ ਰੌਲਾ ਪੈ ਜਾਂਦਾ ਸੀ। ਆਪਣਾ-ਆਪਣਾ ਕੰਮ ਛੱਡ ਕੇ ਸਾਰੇ ਦੌੜੇ ਆਉਂਦੇ ਸਨ, ਵੇਖ ਕੇ ਦੁਰਕਾਰਦੇ ਸਨ ਤੇ ਗਾਲ੍ਹਾਂ ਕੱਢਦੇ ਸਨ॥੨੮॥

ਗਰੀ ਗਰੀ ਮਹਿਂ ਫੇਰਨਿ ਕੀਨਾ। ਬੀਚ ਬਜ਼ਾਰਨਿ ਸਭਿ ਦਿਖਿ ਲੀਨਾ।
ਕਰਮ ਕਾਲ ਤੇ ਤਹਿਂ ਚਲਿ ਆਯੋ। ਗੁਰੁ ਹਿਤ ਜਹਿਂ ਤੇ ਰੇਤ ਮੰਗਾਯੋ॥੨੯॥

ਗਲੀ ਗਲੀ ਵਿਚ ਉਸ ਨੂੰ ਫੇਰਿਆ, ਬਜ਼ਾਰਾਂ ਦੇ ਵਿਚ ਸਾਰਿਆਂ ਨੇ ਵੇਖ ਲਿਆ। ਕੁਦਰਤ ਦਾ ਭਾਣਾ ਕਿ ਓਥੇ ਚਲ ਕੇ ਆ ਗਿਆ, ਗੁਰੂ ਅਰਜਨ ਦੇਵ ਵਾਸਤੇ ਜਿਥੋਂ ਗਰਮ ਰੇਤ ਮੰਗਵਾਈ ਸੀ॥੨੯॥

ਅਗਨ ਤਪਾਵਤਿ ਊਪਰ ਡਾਰਯੋ। ਤਿਸ ਭਠਿਆਰੇ ਦੁਸ਼ਟ ਨਿਹਾਰਯੋ।
ਮਹਾਂ ਕ੍ਰੋਧ ਜਿਸ ਕੇ ਉਰ ਛਾਯੋ। ਦੇਖਿ ਨ ਸਕਹਿ ਆਇ ਅਗਵਾਯੋ॥੩੦॥

ਜਿਸ ਭਠਿਆਰੇ ਨੇ ਤੱਤੀ ਰੇਤ ਗੁਰੂ ਜੀ ਉਪਰ ਪਾਈ ਸੀ, ਉਸ ਭਠਿਆਰੇ ਨੇ ਦੁਸ਼ਟ ਚੰਦੂ ਵਲ ਵੇਖਿਆ। ਉਸ ਦੇ ਹਿਰਦੇ ਵਿਚ ਮਹਾਂ ਕ੍ਰੋਧ ਭਰਿਆ ਹੋਇਆ, ਜਦ ਚੰਦੂ ਸਾਹਮਣੇ ਆਇਆ ਤਾਂ ਉਸ ਨੂੰ ਵੇਖ ਕੇ ਬਰਦਾਸ਼ਤ ਨਾ ਕਰ ਸਕਿਆ॥੩੦॥

ਕੜਛਾ ਤਪਤ ਹੁਤੋ ਤਿਸ ਹਾਥ। ਇਤ ਉਤ ਰੇਤ ਕਰਹਿ ਤਿਹ ਸਾਥਿ।
ਨਿਕਟ ਹੋਇ ਜਬਿ ਉਲੰਘਨਿ ਲਾਗਾ। ਬ੍ਰਿੰਦ ਬਾਲਕੇ ਪਾਛੇ ਆਗਾ॥੩੧॥

ਉਸ ਨੇ ਆਪਣੇ ਹੱਥ ਵਿਚ ਤਪਦਾ ਕੜਛਾ ਫੜਿਆ ਹੋਇਆ ਸੀ, ਜਿਸ ਨਾਲ ਉਹ ਦਾਣੇ ਭੁੰਨਣ ਸਮੇਂ ਰੇਤ ਨੂੰ ਏਧਰ ਓਧਰ ਕਰਦਾ ਸੀ। ਜਦ ਭਠਿਆਰੇ ਦੇ ਨੇੜੇ ਹੋ ਕੇ ਲੰਘਣ ਲੱਗਾ, ਬਹੁਤ ਬਾਲਕ ਉਸ ਦੇ ਅੱਗੇ ਪਿੱਛੇ ਲੱਗੇ ਹੋਏ ਸਨ॥੩੧॥

ਰੌਰ ਪਰਤਿ ਜਿਸਕੇ ਸੰਗ ਆਵਤਿ। 'ਭਰੂਆ ਬਡੋ' ਸਮੂਹ ਅਲਾਵਤਿ।
ਰਿਸ ਤੇ ਕਰਛਾ ਤਪਤਿ ਉਠਾਯੋ। ਗੁਰ ਦ੍ਰੋਹੀ ਕੀ ਦਿਸ਼ਾ ਚਲਾਯੋ॥੩੨॥

ਜਿਸ ਦੇ ਨਾਲ ਬਹੁਤ ਰੌਲਾ ਪੈਂਦਾ ਆ ਰਿਹਾ ਸੀ, ਸਾਰੇ ਉੱਚੀ-ਉੱਚੀ ਕਹਿ ਰਹੇ ਸਨ, "ਇਹ ਵੱਡਾ ਭੜੂਆ ਹੈ" ਭਠਿਆਰੇ ਨੇ ਗੁੱਸੇ ਵਿਚ ਆ ਕੇ ਤਪਦਾ ਕੜਛਾ ਚੁਕਿਆ ਤੇ ਗੁਰ ਧ੍ਰੋਹੀ ਵਾਲੇ ਪਾਸੇ ਚਲਾਇਆ॥੩੨॥

'ਮਹਾਂ ਪਾਤਕੀ ਆਵਤਿ ਨੇਰੇ। ਦੇ ਪਰਛਾਵੇਂ ਜਾਹੁ ਪਰੇਰੇ'।
ਕਰਛਾ ਲੋਹ ਗਰਵ ਅਤਿ ਤਾਤੋ। ਲਗਯੋ ਦੁਸ਼ਟ ਕੇ ਉਦਰ ਬਿਘਾਤੋ॥੩੩॥

ਕਹਿਣ ਲੱਗਾ, "ਮਹਾਂ ਪਾਪੀ ਨੇੜੇ ਆਇਆ ਹੈ, ਇਸ ਦੇ ਪ੍ਰਛਾਵੇਂ ਨਾਲ ਮਨੁੱਖ ਕਲੰਕਤ ਹੋ ਜਾਂਦਾ ਹੈ" ਕੜਛਾ ਜਿਹੜਾ ਬੜਾ ਤੱਤਾ ਸੀ ਉਹ ਉਸ ਦੇ ਢਿੱਡ ਵਿਚ ਲੱਗਾ ਤੇ ਉਹ ਜ਼ਖਮੀ ਹੋ ਗਿਆ॥੩੩॥

ਤੀਛਨ ਕੋਰ ਚਰਮ ਕੋ ਚੀਰਾ। ਮਨਹੁਂ ਚਹਤਿ ਮਿਸਿ ਅਸਤਿ ਸਰੀਰਾ।
ਆਂਤ੍ਰੈ ਨਿਕਸਿ ਗਿਰੀ ਧਰ ਮਾਂਹੀ। ਪਰਯੋ ਧਰਾ ਮੁਖ 'ਹਾਇ' ਸੁ ਪ੍ਰਾਹੀ॥੩੪॥

ਤਿੱਖੀ ਨੋਕ ਉਸ ਦੇ ਪੇਟ ਦੀ ਚਮੜੀ ਨੂੰ ਚੀਰ ਕੇ ਲੈ ਗਈ, ਮਾਨੋਂ ਸਰੀਰ ਸਮਾਪਤੀ ਦਾ ਬਹਾਨਾ ਹੀ ਚਾਹੁੰਦਾ ਸੀ। ਆਂਦਰਾਂ ਨਿਕਲ ਕੇ ਧਰਤੀ ਤੇ ਡਿੱਗ ਪਈਆਂ, ਮੂੰਹ ਭਾਰ ਧਰਤੀ ਤੇ ਡਿੱਗ ਪਿਆ ਤੇ ਮੁਖ ਤੋਂ 'ਹਾਏ' ਦੀ ਆਵਾਜ਼ ਨਿਕਲੀ॥੩੪॥

ਗਿਰਤਯੋ ਸੰਕਟ ਪਾਇ ਉਚਾਰਯੋ। 'ਹਰਿ ਗੁਬਿੰਦ ਮੁਹਿ ਅਵਗਤਿ ਮਾਰਯੋ।
ਸੁਤਾ ਨ ਜਨਮੀ ਬਦਲਾ ਕੋਈ। ਜਿਸ ਉਪਜੇ ਮਮ ਅਸ਼ ਗਤਿ ਹੋਈ'॥੩੫॥

ਡਿਗਦਿਆਂ ਹੀ ਬੜਾ ਦੁਖ ਪਾ ਕੇ ਬੋਲਿਆ, "ਸ੍ਰੀ ਹਰਿਗੋਬਿੰਦ ਨੇ ਮੈਨੂੰ ਅਵਗਤ ਮਾਰਿਆ ਹੈ। ਮੇਰੇ ਘਰ ਧੀ ਨਹੀਂ ਸੀ ਜੰਮੀ ਕੋਈ ਬਦਲਾ ਜੰਮੀ ਸੀ, ਭਾਵ ਮੇਰੇ ਪਾਪਾਂ ਦਾ ਬਦਲਾ ਧੀ ਦੇ ਰੂਪ ਵਿਚ ਮੇਰੇ ਘਰ ਵਿਚ ਜੰਮਿਆ ਸੀ। ਜਿਸ ਦੇ ਪੈਦਾ ਹੋਣ ਨਾਲ ਮੇਰੀ ਇਹ ਹਾਲਤ ਹੋਈ ਹੈ"॥੩੫॥

ਪੀਰਾ ਪਰਮ ਪਾਇ ਕਹਿ 'ਹਾਇ'। ਸਫਰੀ ਜਿਮ ਤਰਫਜੋ ਬਿਲਲਾਇ।
ਲੋਟਤਿ ਅਵਨੀ ਹੋਤਿ ਬਿਹਾਲਾ। ਲੋਕ-ਬਿਲੋਕਤਿ ਗਨ ਤਿਸ ਕਾਲਾ॥ ੩੬ ॥

ਬੜਾ ਦੁਖ ਪਾ ਕੇ ਹਾਇ ਹਾਇ ਕਰ ਰਿਹਾ ਸੀ ਤੇ ਮੱਛੀ ਵਾਂਗ ਧਰਤੀ ਤੇ ਪਿਆ ਤੜਪ ਰਿਹਾ ਸੀ। ਧਰਤੀ ਤੇ ਪਿਆ ਬੇਹਾਲ ਹੋ ਰਿਹਾ ਸੀ, ਬਹੁਤ ਲੋਕ ਉਸ ਸਮੇਂ ਉਸ ਨੂੰ ਵੇਖ ਰਹੇ ਸਨ॥੩੬॥

ਗਾਰੀ ਦੇਤਿ ਕਹੈਂ 'ਮਰਿ ਪਾਪੀ। ਤਸ ਭੁਕਤਹੁ ਜਸ ਕੀਨਸਿ ਆਪੀ'।
ਕਿਸ ਕੇ ਦਯਾ ਨ ਮਨ ਮੈਂ ਆਵੈ। ਲਖਹਿਂ ਪਾਤਕੀ ਕੋਪ ਉਪਾਵੈਂ॥ ੩੭ ॥

ਸਾਰੇ ਗਾਲ੍ਹਾਂ ਦੇ ਕੇ ਕਹਿ ਰਹੇ ਸਨ, "ਪਾਪੀ ਨੂੰ ਮਰਨ ਦੇਵੋ, ਉਸ ਤਰ੍ਹਾਂ ਹੀ ਭੁਗਤੇ ਜਿਸ ਤਰ੍ਹਾਂ ਇਸ ਆਪ ਕੀਤੀ ਹੈ।" ਕਿਸੇ ਦੇ ਮਨ ਵਿਚ ਵੀ ਦਇਆ ਨਹੀਂ ਸੀ ਆਉਂਦੀ। ਪਾਪੀ ਨੂੰ ਵੇਖ ਕੇ ਹੋਰ ਗੁੱਸੇ ਵਿਚ ਆ ਜਾਂਦੇ ਸਨ॥੩੭॥

ਇਮ ਨਰ ਗਨ ਹੇਰਹਿਂ ਤਿਸ ਥਾਨ। ਅਤਿ ਸੰਕਟ ਤੇ ਛੂਟਹਿ ਪ੍ਰਾਨ।
ਚਹੁੰ ਦਿਸ਼ਿ ਮਾਖੀ ਕੋ ਸਮੁਦਾਇ। ਦੇਖਤਿ ਮਨ ਗਿਲਾਨ ਉਪਜਾਇ॥ ੩੮ ॥

ਇਸ ਤਰ੍ਹਾਂ ਮਨੁੱਖ ਉਸ ਸਥਾਨ ਤੇ ਪਏ ਹੋਏ ਚੰਦੂ ਨੂੰ ਵੇਖ ਰਹੇ ਸਨ। ਬਹੁਤ ਦੁਖੀ ਹੋ ਕੇ ਪ੍ਰਾਣ ਨਿਕਲ ਗਏ। ਸਰੀਰ ਦੇ ਚਾਰੇ ਪਾਸੇ ਬਹੁਤ ਮੱਖੀਆਂ ਇਕੱਠੀਆਂ ਹੋ ਗਈਆਂ, ਦੇਖ ਕੇ ਮਨ ਵਿਚ ਗਿਲਾਨੀ ਪੈਦਾ ਹੁੰਦੀ ਸੀ॥੩੮॥

ਹੁਕਮ ਜਗਤਿ ਪਰ ਸਭਿ ਅਨੁਸਾਰੀ। ਧਨ ਕੀ ਕਮੀ ਨ ਸਦਨ ਮਝਾਰੀ।
ਸ਼ਾਹੁ ਸਮੀਪ ਹਿਤੂ ਸਭਿ ਕੋਈ। ਗੁਰੂ ਕੋਪ ਤੇ ਅਸ ਗਤਿ ਹੋਈ॥ ੩੯ ॥

ਜਗਤ ਵਿਚ ਸਭ ਪਾਸੇ ਉਸ ਦਾ ਹੁਕਮ ਚਲਦਾ ਸੀ, ਘਰ ਵਿਚ ਧਨ ਦੀ ਕਿਸੇ ਪ੍ਰਕਾਰ ਵੀ ਕਮੀ ਨਹੀਂ ਸੀ। ਬਾਦਸ਼ਾਹ ਦੇ ਪਾਸ ਉਸ ਦੇ ਸਾਰੇ ਹਮਾਇਤੀ ਸਨ, ਗੁਰੂ ਜੀ ਦੇ ਗੁੱਸੇ ਕਾਰਨ ਇਹ ਹਾਲਤ ਹੋਈ ਸੀ॥੩੯॥

*ਪੰਜਵੀਂ ਰਾਸ ਦਾ ਗਿਆਰ੍ਹਵਾਂ ਅਧਿਆਇ ਸਮਾਪਤ ਹੋਇਆ॥ ੧੧ ॥*

## ਅਧਿਆਇ ਬਾਰ੍ਹਵਾਂ

*ਸ਼ਾਹ ਕਸ਼ਮੀਰ ਨੂੰ, ਚੰਦੂ ਪੁੱਤਰ ਤੇ ਮਿਹਰਵਾਨ ਮੇਲ*

*ਦੋਹਰਾ*- ਘਟਿਕਾ ਇਕ ਤਰਫਤਿ ਰਹਜੋ ਗੁਰ ਦ੍ਰੋਹੀ ਮ੍ਰਿਤੁ ਪਾਇ।
ਜੇਠੇ ਕਹਜੋ ਚੰਡਾਲ ਸੋਂ 'ਲੇਹੁ ਐਂਚ ਗਹਿ ਪਾਇ॥ ੧ ॥

ਗੁਰੂ ਧ੍ਰੋਹੀ ਚੰਦੂ ਇਕ ਘੰਟਾ ਤੜਫਦਾ ਰਿਹਾ, ਫਿਰ ਉਸ ਦੀ ਮੌਤ ਹੋ ਗਈ, ਫਿਰ ਜੇਠੇ ਨੇ ਚੰਡਾਲ ਨੂੰ ਕਿਹਾ, "ਇਸ ਨੂੰ ਫੜ ਕੇ ਧੂ ਕੇ ਲੈ ਜਾਵੋ॥੧॥

*ਚੌਪਈ*- ਬਿਸ਼ਟਾ ਮਹਿਂ ਐਂਚਤਿ ਲੇ ਚਲੋ। ਵਹਿਰ ਸ਼ਹਿਰ ਤੇ ਅਬਿ ਤੁਮ ਨਿਕਲੋ।
ਰਾਵੀ ਕੋ ਪ੍ਰਵਾਹ ਮਹਿਂ ਜਾਇ। ਤਟ ਥਿਤ ਹ੍ਵੈ ਕਰਿ ਦੇਹੁ ਬਗਾਇ' ॥੨ ॥

ਗੰਦ ਮੰਦ ਵਿਚ ਖਿੱਚਦੇ ਲੈ ਜਾਵੋ, ਹੁਣ ਤੁਸੀਂ ਸ਼ਹਿਰ ਤੋਂ ਬਾਹਰ ਨਿਕਲ ਜਾਵੋ, ਰਾਵੀ ਦਰਿਆ ਦੇ ਕਿਨਾਰੇ ਖੜੇ ਹੋ ਕੇ ਇਸ ਨੂੰ ਜਲ ਦੇ ਪ੍ਰਵਾਹ ਵਿਚ ਸੁੱਟ ਦੇਵੋ" ॥੨॥

ਗਹੇ ਚੰਡਾਲ ਖੈਂਚ ਕਰਿ ਚਲੇ। ਰਾਵੀ ਤੀਰ ਹੋਇ ਕਰਿ ਖਲੇ।
ਪਾਪੀ ਕੋ ਬਗਾਇ ਤਨ ਡਾਰਾ। ਇਸ ਪ੍ਰਕਾਰ ਗੁਰਦ੍ਰੋਹੀ ਮਾਰਾ॥ ੩॥

ਚੰਡਾਲਾਂ ਨੇ ਉਸ ਨੂੰ ਲੱਤਾਂ ਤੋਂ ਫੜ ਲਿਆ ਤੇ ਖਿੱਚਦੇ ਲੈ ਗਏ ਤੇ ਰਾਵੀ ਦਰਿਆ ਦੇ ਕਿਨਾਰੇ ਜਾ ਖਲੋਤੇ, ਪਾਪੀ ਨੂੰ ਦਰਿਆ ਦੇ ਪ੍ਰਵਾਹ ਵਿਚ ਸੁੱਟ ਦਿੱਤਾ, ਇਸ ਪ੍ਰਕਾਰ ਗੁਰੂ ਧ੍ਰੋਹੀ ਨੂੰ ਮਾਰਿਆ॥੩॥

ਸਿੱਖਨ ਮਨ ਕੋ ਕੋਪ ਘਨੇਰੇ। ਜਬਹਿ ਅਵੱਗਜਾ ਗੁਰ ਕੀ ਹੇਰੇ।
ਗੁਰਦ੍ਰੋਹੀ ਕੋ ਪਿਖਿ ਅਸ ਹਾਲ। ਭਯੋ ਸ਼ਾਂਤਿ ਸਭਿ ਕੋ ਤਿਸ ਕਾਲ॥ ੪॥

ਸਿੱਖਾਂ ਦੇ ਮਨ ਵਿਚ ਬਹੁਤ ਗੁੱਸਾ ਸੀ, ਜਦ ਤੋਂ ਉਨ੍ਹਾਂ ਨੇ ਗੁਰੂ ਜੀ ਨਾਲ ਹੋਈ ਅਵੱਗਿਆ ਵੇਖੀ ਸੀ, ਜਦ ਉਨ੍ਹਾਂ ਗੁਰੂ ਧ੍ਰੋਹੀ ਦਾ ਇਹ ਹਾਲ ਵੇਖਿਆ ਤਾਂ ਉਸ ਸਮੇਂ ਉਨ੍ਹਾਂ ਦੇ ਮਨ ਸ਼ਾਂਤ ਹੋ ਗਏ॥੪॥

'ਸ੍ਰੀ ਹਰਿ ਗੋਵਿੰਦ ਜੋਧਾ ਬਲੀ। ਜਥਾ ਜੋਗ ਕੀਨੀ ਇਹ ਭਲੀ'।
ਕਿਸ ਕੇ ਮਨ ਮਹਿਂ ਹੁਤੀ ਨ ਕੈਸੇ। ਸ਼ਾਹੁ ਦਿਵਾਨ ਮਾਰੀਅਹਿ ਐਸੇ॥ ੫॥

"ਸ੍ਰੀ ਹਰਿਗੋਬਿੰਦ ਜੀ ਬਲਵਾਨ ਯੋਧੇ ਹਨ, ਯਥਾਯੋਗ ਉਨ੍ਹਾਂ ਨੇ ਭਲਾ ਕੀਤਾ ਹੈ।" ਕਿਸੇ ਦੇ ਮਨ ਵਿਚ ਕੋਈ ਐਸੀ ਗੱਲ ਨਾ ਆਈ ਕਿ ਬਾਦਸ਼ਾਹ ਦੇ ਦੀਵਾਨ ਨੂੰ ਏਨੀ ਬੁਰੀ ਤਰ੍ਹਾਂ ਕਿਉਂ ਮਾਰਿਆ ਗਿਆ ਹੈ॥੫॥

ਅਸ ਅਨਬਨ ਕੋ ਗੁਰੂ ਬਨਾਵੈਂ। ਬਨੀ ਬਾਤ ਤਤਛਿਨ ਬਿਗਰਾਵੈਂ'।
ਇਮ ਬਹੁ ਜਸੁ ਕੋ ਕਹਿਂ ਨਰ ਬ੍ਰਿੰਦ। ਧੰਨ ਧੰਨ ਸ੍ਰੀ ਹਰਿ ਗੋਬਿੰਦ' ॥ ੬॥

ਐਸੀ ਅਣਬਣ ਗੁਰੂ ਜੀ ਬਣਾਉਂਦੇ ਹਨ, ਤੇ ਬਣੀ ਹੋਈ ਗੱਲ ਵੀ ਤੁਰਤ ਵਿਗਾੜ ਦਿੰਦੇ ਹਨ।" ਇਸ ਤਰ੍ਹਾਂ ਗੁਰੂ ਹਰਿਗੋਬਿੰਦ ਜੀ ਦਾ ਬਹੁਤ ਜੱਸ ਕਰਦੇ ਸਨ ਤੇ ਕਹਿੰਦੇ ਸਨ, "ਧੰਨ ਸ੍ਰੀ ਗੁਰੂ ਹਰਿਗੋਬਿੰਦ ਜੀ ਹਨ"॥੬॥

ਸਿੱਖ ਬਿਲੋਕਤਿ ਗਮਨੇ ਡੇਰੇਂ। ਪਹੁੰਚਯੋ ਜੇਠਾ ਗੁਰੂ ਅਗੇਰੇ।
ਸੁਧਿ ਦੀਨਸਿ 'ਗੁਰ ਦ੍ਰੋਹੀ ਮਰਯੋ। ਐਂਚਿ ਨਦੀ ਮਹਿਂ ਗੇਰਨਿ ਕਰਯੋ' ॥ ੭॥

ਸਿੱਖ ਵੇਖ ਕੇ ਆਪਣੇ ਡੇਰੇ ਚਲੇ ਗਏ ਤੇ ਭਾਈ ਜੇਠਾ ਗੁਰੂ ਜੀ ਦੇ ਸਾਹਮਣੇ ਹਾਜ਼ਰ ਹੋ ਗਿਆ ਤੇ ਜਾ ਕੇ ਖ਼ਬਰ ਦਿੱਤੀ, "ਗੁਰੂ ਧ੍ਰੋਹੀ ਮਰ ਗਿਆ ਹੈ, ਖਿੱਚ ਕੇ ਨਦੀ ਵਿਚ ਸੁੱਟ ਦਿੱਤਾ ਹੈ"॥੭॥

ਸੁਨਿ ਕਰਿ ਸਤਿਗੁਰੁ ਸਭਿ ਮਹਿਂ ਕਹਯੋ। 'ਜਸ ਕੀਨਸਿ ਅਘ, ਤਸ ਫਲ ਲਹਯੋ।
ਕੋ ਗੁਰੁਦ੍ਰੋਹੀ ਸਕਹਿ ਬਚਾਇ ਨ। ਜਹਿਂ ਕਹਿਂ ਪਾਵਹਿ ਅਨਿਕ ਸਜ਼ਾਇਨਿ॥੮॥

ਇਹ ਸੁਣ ਕੇ ਸਤਿਗੁਰੂ ਜੀ ਨੇ ਸਭ ਵਿਚ ਕਿਹਾ, "ਜਿਸ ਤਰ੍ਹਾਂ ਪਾਪ ਕੀਤਾ ਸੀ, ਉਸ ਤਰ੍ਹਾਂ ਹੀ ਫਲ ਪਾਇਆ ਹੈ। ਗੁਰੂ ਧ੍ਰੋਹੀ ਨੂੰ ਕੋਈ ਵੀ ਬਚਾ ਨਹੀਂ ਸਕਦਾ ਹੈ, ਜਿਥੇ ਕਿਥੇ ਉਹ ਅਨੇਕਾਂ ਸਜ਼ਾਵਾਂ ਪਾਉਂਦਾ ਹੈ॥ ੮॥

ਕਰੀ ਪ੍ਰਤੱਗਜਾ ਪੂਰੀ ਭਈ। ਆਜ ਪਿਤਾ ਕੋ ਰਿਣ ਉਤਰਈ।
ਜਬਿ ਲੌ ਪਲਟਾਲੇਉਂ ਨ ਹੇਰੇ। ਤਬਿ ਲੌ ਕਰਜ਼ ਹੁਤੋ ਸਿਰ ਮੇਰੇ॥ ੯॥

ਜੋ ਅਸੀਂ ਪ੍ਰਤੱਗਿਆ ਕੀਤੀ ਸੀ ਉਹ ਪੂਰੀ ਹੋਈ ਹੈ, ਅੱਜ ਅਸੀਂ ਆਪਣੇ ਪਿਤਾ ਜੀ ਦਾ ਕਰਜ਼ ਉਤਾਰ ਦਿੱਤਾ ਹੈ। ਜਦ ਤਕ ਬਦਲਾ ਲਿਆ ਨਾ ਵੇਖਦਾ, ਤਦ ਤਕ ਮੇਰੇ ਸਿਰ ਉਤੇ ਕਰਜ਼ਾ ਰਹਿਣਾ ਸੀ॥੯॥

ਖਾਨ ਪਾਨ ਅਰੁ ਸੁਖ ਸੋਂ ਸੋਵਨਿ। ਆਜ ਕਰੀ ਚਿੰਤਾ ਹਮ ਖੋਵਨਿ।
ਮਾਰ ਅਚਾਨਕ ਪ੍ਰਾਨ ਨਿਕਾਰੇ। ਹੁਤੋ ਮਰਨ ਇਸ ਕਰ ਭਠਿਆਰੇ॥ ੧੦॥

ਖਾ ਪੀ ਕੇ ਸੁਖ ਨਾਲ ਸੌਂਵਾਂਗੇ, ਅੱਜ ਮੇਰੀ ਚਿੰਤਾ ਦੂਰ ਹੋ ਗਈ ਹੈ। ਅਚਾਨਕ ਮਾਰ ਕੇ ਪ੍ਰਾਣ ਕੱਢ ਦਿੱਤੇ ਹਨ, ਇਸ ਦੀ ਭਠਿਆਰੇ ਹੱਥੋਂ ਮੌਤ ਹੋਣੀ ਲਿਖੀ ਸੀ॥੧੦॥

**ਲਿਖੀ ਬਧਾਤੇ ਨੇ ਜਸ ਰੀਤਿ। ਤਸ ਜੀਵਨ ਪਰ ਹੋਤਿ ਬਿਤੀਤ'॥**
**ਦਿਵਸ ਆਗਲੇ ਹਜ਼ਰਤ ਆਯੋ। ਮਿਲਿ ਸਤਿਗੁਰ ਕੋ ਸੀਸ ਨਿਵਾਯੋ॥੧੧॥**

ਪ੍ਰਭੂ ਨੇ ਜਿਸ ਰੀਤੀ ਨਾਲ ਲਿਖੀ ਸੀ, ਉਸ ਤਰ੍ਹਾਂ ਹੀ ਉਸ ਨੇ ਜੀਵਨ ਬਤੀਤ ਕੀਤਾ ਹੈ।" ਅਗਲੇ ਦਿਨ ਬਾਦਸ਼ਾਹ ਆਇਆ, ਸਤਿਗੁਰੂ ਨੂੰ ਮਿਲ ਕੇ ਉਸ ਸਿਰ ਨਿਵਾਇਆ॥੧੧॥

**ਬੈਠਜੋ ਚਲੇ ਪ੍ਰਸੰਗ ਅਨੇਕ। ਪੁਨ ਸ਼੍ਰੀ ਅਰਜਨ ਸੁਨਨਿ ਬਿਬੇਕ।**
**'ਚਿਰੰਕਾਲ ਕੋ ਹੈ ਇਕ ਪੀਰ। ਸੁਨੋ ਗੁਰੂ ਜੀ ਬ੍ਰਿੱਧ ਸਰੀਰ॥ ੧੨॥**

ਗੁਰੂ ਜੀ ਪਾਸ ਬੈਠ ਗਿਆ ਤੇ ਅਨੇਕ ਪ੍ਰਕਾਰ ਦੇ ਪ੍ਰਸੰਗ ਚਲੇ। ਫਿਰ ਗੁਰੂ ਅਰਜਨ ਦੇਵ ਜੀ ਦੇ ਬੌਧਿਕ ਗੁਣਾਂ ਬਾਰੇ ਗੱਲ ਚੱਲੀ। ਬਾਦਸ਼ਾਹ ਨੇ ਕਿਹਾ, "ਇਕ ਬਹੁਤ ਪੁਰਾਣੇ ਪੀਰ ਹੋਏ ਹਨ, ਉਨ੍ਹਾਂ ਦਾ ਸਰੀਰ ਬਹੁਤ ਬ੍ਰਿਧ ਹੋ ਗਿਆ ਹੈ॥੧੨॥

**ਤਿਸਨੇ ਸਕਲ ਬਾਤ ਸਮੁਝਾਈ। ਸ਼੍ਰੀ ਅਰਜਨ ਕੀ ਜਿਤਿਕ ਬਡਾਈ।**
**ਧੰਨ ਧੰਨ ਉਰ ਮਹਾਂ ਗੰਭੀਰ। ਅਜ਼ਮਤ ਇਤੀ, ਇਤੀ ਬਡ ਧੀਰ॥ ੧੩॥**

ਉਸ ਪੀਰ ਨੇ ਸਾਰੀ ਗੱਲ ਮੈਨੂੰ ਸਮਝਾਈ, ਸ੍ਰੀ ਗੁਰੂ ਅਰਜਨ ਦੇਵ ਜੀ ਦੀ ਜਿੰਨੀ ਮਹਾਨ ਵਡਿਆਈ ਸੀ, ਧੰਨ ਸਨ ਉਹ, ਹਿਰਦੇ ਵਿਚ ਮਹਾਨ ਗੰਭੀਰ ਸਨ, ਕਰਾਮਾਤ ਏਨੀ ਸੀ, ਪਰ ਬਹੁਤ ਵੱਡੇ ਧੀਰਜਵਾਨ ਸਨ॥੧੩॥

**ਕਰਿ ਚਾਰੀ ਮਤਿ ਮੋਰ ਬਿਗਾਰੀ। ਢਿਗ ਹਕਾਰਿ ਨਹਿਂ ਸੁਧਿ ਸੰਭਾਰੀ।**
**ਤਿਨ ਕੋ ਰੂਪ ਆਪ ਕੋ ਜਾਨਾ। ਅਖਲ ਦੋਸ਼ ਬਖ਼ਸ਼ਾਵਨਿ ਠਾਨਾ॥ ੧੪॥**

ਚੰਦੂ ਨੇ ਚੁਗਲੀ ਕਰਕੇ ਮੇਰੀ ਬੁੱਧੀ ਵਿਗਾੜ ਦਿੱਤੀ, ਮੈਂ ਉਨ੍ਹਾਂ ਨੂੰ ਪਾਸ ਬੁਲਾ ਕੇ ਖਬਰ ਨਾ ਲਈ। ਉਨ੍ਹਾਂ ਦਾ ਸਰੂਪ ਤੁਹਾਨੂੰ ਜਾਣਿਆ ਹੈ, ਵੱਡੇ ਦੋਸ਼ ਨੂੰ ਬਖਸ਼ਾਉਂਣ ਬਾਰੇ ਮਨ ਵਿਚ ਧਾਰਿਆ ਹੈ॥੧੪॥

**ਦੁਰਬੁੱਧੀ ਮੈਂ ਦਯੋ ਗਹਾਇ। ਤੁਮ ਕੋ ਸਭਿ ਬਿਧਿ ਤੇ ਹਰਖਾਇ।**
**ਗਾਵਰ ਕੀ ਪ੍ਰਸੰਨਤਾ ਠਾਨੀ। ਮੈਂ ਨਿਰਦੋਸ਼ ਭਯੋ ਤਬਿ ਜਾਨੀ'॥ ੧੫॥**

ਭੈੜੀ ਬੁੱਧੀ ਵਾਲੇ ਨੂੰ ਮੈਂ ਤੁਹਾਨੂੰ ਫੜਾ ਦਿੱਤਾ ਹੈ, ਤੁਹਾਨੂੰ ਹਰ ਤਰ੍ਹਾਂ ਨਾਲ ਪ੍ਰਸੰਨ ਕੀਤਾ ਹੈ, ਆਪ ਦੀ ਪ੍ਰਸੰਨਤਾ ਨੂੰ ਸਮਝਿਆ ਹੈ, ਫਿਰ ਮੈਂ ਆਪਣੇ ਆਪ ਨੂੰ ਨਿਰਦੋਸ਼ ਜਾਣਿਆ ਹੈ" ॥੧੫॥

**ਸਤਿਗੁਰੁ ਕਹਜੋ 'ਕਰਤਿ ਜਸ ਜੋਇ। ਤਸ ਤਿਸ ਕੋ ਫਲ ਪ੍ਰਾਪਤਿ ਹੋਇ।**
**ਤੁਮ ਨੇ ਕੁਛ ਗੁਰਦ੍ਰੋਹ ਨ ਧਰਜੋ। ਕਹੇ ਦੁਸ਼ਟ ਕੇ ਜੋ ਕੁਛ ਕਰਜੋ॥ ੧੬॥**

ਸਤਿਗੁਰੂ ਜੀ ਨੇ ਕਿਹਾ, "ਜਿਵੇਂ ਵੀ ਕੋਈ ਕਰਦਾ ਹੈ, ਉਸ ਤਰ੍ਹਾਂ ਦਾ ਉਸ ਨੂੰ ਫਲ ਪ੍ਰਾਪਤ ਹੋ ਜਾਂਦਾ ਹੈ, ਤੁਸੀਂ ਕਿਸੇ ਪ੍ਰਕਾਰ ਵੀ ਗੁਰੂ ਜੀ ਨਾਲ ਧ੍ਰੋਹ ਨਹੀਂ ਕੀਤਾ ਹੈ, ਜੋ ਕੁਝ ਕੀਤਾ ਹੈ ਉਸ ਦੁਸ਼ਟ ਦੇ ਕਹਿਣ ਤੇ ਹੀ ਕੀਤਾ ਹੈ॥੧੬॥

**ਪਸਚਾਤਾਪ ਕਹਜੋ ਪਸ਼ਚਾਤ। ਯਾਂਤੇ ਗੁਰ ਬਖ਼ਸ਼ਜੋ ਸਭਿ ਭਾਂਤਿ।**
**ਪ੍ਰਾਨ ਹਾਨ ਤਨ ਭਾ ਖਲ ਕਾਲੀ। ਸਿੱਖਨਿ ਦੀਨਿ ਸਜ਼ਾਇ ਬਿਸਾਲੀ' ॥੧੭॥**

ਬਾਅਦ ਵਿਚ ਪਸ਼ਚਾਤਾਪ ਕੀਤਾ ਹੈ, ਇਸ ਕਰਕੇ ਗੁਰੂ ਜੀ ਨੇ ਹਰ ਪ੍ਰਕਾਰ ਬਖਸ਼ ਦਿੱਤਾ ਹੈ। ਪਾਪੀ ਚੰਦੂ ਦੀ ਕੱਲ੍ਹ ਮੌਤ ਹੋ ਗਈ ਹੈ, ਸਿੱਖਾਂ ਨੇ ਉਸ ਨੂੰ ਬਹੁਤ ਸਜ਼ਾ ਦਿੱਤੀ ਹੈ" ॥੧੭॥

**ਸੁਨਤਿ ਸ਼ਾਹੁ ਕਹਿ 'ਆਛੋ ਭਯੋ। ਗੁਰੁ ਪਲਟਾ ਦੇ ਕਰਿ ਮਰਿ ਗਯੋ'।**
**ਇੱਤਜਾਦਿਕ ਕਹਿ ਗੁਰੂ ਪ੍ਰਸੰਗ। ਸੁਨਿ ਕਰਿ ਹਜ਼ਰਤ ਹਰਖਤਿ ਅੰਗ॥੧੮॥**

ਇਹ ਸੁਣ ਕੇ ਬਾਦਸ਼ਾਹ ਨੇ ਕਿਹਾ, "ਬਹੁਤ ਚੰਗਾ ਹੋਇਆ ਹੈ, ਗੁਰੂ ਜੀ ਦਾ ਬਦਲਾ ਦੇ ਕੇ ਮਰ ਗਿਆ ਹੈ।" ਇੱਤਿਆਦਿ ਗੁਰੂ ਨਾਲ ਪ੍ਰਸੰਗ ਹੋਏ, ਇਹ ਸੁਣ ਕੇ ਬਾਦਸ਼ਾਹ ਬਹੁਤ ਪ੍ਰਸੰਨ ਹੋਇਆ॥੧੮॥

**ਕਿਤਿਕ ਸਮੈਂ ਬੈਠਜੋ ਪੁਨ ਗਯੋ। ਅਧਿਕ ਭਾਉ ਗੁਰੁ ਕੋ ਉਰ ਭਯੋ।**
**ਸ਼੍ਰੀ ਹਰਿ ਗੋਬਿੰਦ ਰਹੇ ਲਹੌਰ। ਕਿਤਿਕ ਕਾਲ ਬੀਤਜੋ ਪੁਨ ਔਰ॥ ੧੯॥**

ਕਾਫੀ ਸਮਾਂ ਬੈਠ ਕੇ ਫਿਰ ਚਲਾ ਗਿਆ, ਗੁਰੂ ਜੀ ਵਾਸਤੇ ਹਿਰਦੇ ਵਿਚ ਬਹੁਤ ਪਿਆਰ ਵਧਿਆ। ਸ੍ਰੀ ਗੁਰੂ ਹਰਿਗੋਬਿੰਦ ਜੀ ਲਾਹੌਰ ਹੀ ਰਹੇ, ਕਾਫੀ ਸਮਾਂ ਹੋਰ ਬੀਤ ਗਿਆ॥੧੯॥

**ਇਹ ਬ੍ਰਿਤੰਤ ਸਭਿ ਮਹਿਂ ਬਿਦਤਾਯੋ। ਚੰਦੂ ਗਹਾਇ ਸ਼ਾਹੁ ਮਰਿਵਾਯੋ।**
**ਸ਼੍ਰੀ ਹਰਿ ਗੋਵਿੰਦ ਕੇ ਅਨੁਸਾਰੀ। ਜਹਾਂਗੀਰ ਬਹੁ ਸ਼ਰਧਾ ਧਾਰੀ॥ ੨੦॥**

ਇਹ ਬ੍ਰਿਤਾਂਤ ਸਭ ਵਿਚ ਪ੍ਰਗਟ ਹੋ ਗਿਆ ਕਿ ਚੰਦੂ ਨੂੰ ਫੜਵਾ ਕੇ ਬਾਦਸ਼ਾਹ ਨੇ ਮਰਵਾਇਆ ਹੈ। ਬਾਦਸ਼ਾਹ ਸ੍ਰੀ ਹਰਿਗੋਬਿੰਦ ਦੀ ਆਗਿਆ ਅਨੁਸਾਰ ਚਲਦਾ ਹੈ, ਅਤੇ ਉਸ ਦੀ ਗੁਰੂ ਜੀ ਵਿਚ ਅਥਾਹ ਸ਼ਰਧਾ ਹੈ॥੨੦॥

**ਜਿਨ ਕੋ ਕਹਜੋ ਮਾਨਿ ਇਮ ਲੀਨਿ। ਬਾਵਨ ਨਾਵ ਛੋਰਿ ਕਰਿ ਦੀਨਿ।**
**ਮਿਹਰਵਾਨ ਪ੍ਰਿਥੀਏ ਕੋ ਨੰਦ। ਗੁਰੁ ਬਡਿਆਈ ਸੁਨਹਿ ਬਿਲੰਦ॥ ੨੧॥**

ਜਿਨ੍ਹਾਂ ਦਾ ਕਿਹਾ ਇਸ ਤਰ੍ਹਾਂ ਮੰਨ ਲੈਂਦਾ ਹੈ ਕਿ ਬਵੰਜਾ ਰਾਜੇ ਉਨ੍ਹਾਂ ਦੇ ਕਹੇ ਤੇ ਛੱਡ ਦਿੱਤੇ ਹਨ। ਪ੍ਰਿਥੀਏ ਦੇ ਪੁੱਤਰ ਮਿਹਰਵਾਨ ਨੇ ਗੁਰੂ ਜੀ ਦੀ ਮਹਾਨ ਵਡਿਆਈ ਬਾਰੇ ਸੁਣਿਆ॥੨੧॥

**ਦੁਖੀ ਹੋਇ ਪਛੁਤਾਵਿਤਿ ਮਹਾਂ। ਪ੍ਰਥਮ ਕਹਾਂ ਹੋਈ ਅਬਿ ਕਹਾਂ।**
**ਝਗਰਤਿ ਰਹਜੋ ਨ ਪਿਤ ਕੁਛ ਪਾਯੋ। ਕਿਤਿਕ ਕਾਲ ਮੈਂ ਬੈਠਿ ਬਿਤਾਯੋ॥੨੨॥**

ਦੁਖੀ ਹੋ ਕੇ ਬਹੁਤ ਪਛਤਾਉਂਦਾ ਸੀ ਕਿ ਪਹਿਲਾਂ ਕੀ ਸੀ ਤੇ ਹੁਣ ਕਿਥੇ ਪਹੁੰਚ ਗਏ ਹਨ। ਮੇਰਾ ਪਿਤਾ ਜੀ ਝਗੜਦੇ ਰਹੇ, ਪਰ ਕੁਝ ਨਾ ਪਾਇਆ, ਕਿੰਨਾ ਸਮਾਂ ਬੈਠ ਕੇ ਬਤੀਤ ਕੀਤਾ ਹੈ॥੨੨॥

**ਹੁਤੇ ਸਹਾਇਕ ਤਬਿ ਸਮੁਦਾਇ। ਗਏ ਪਿਤਾ ਕੇ ਸੰਗ ਬਿਲਾਇ।**
**ਕੁਛ ਬਦਲਾ ਚੰਦੂ ਨੇ ਲਯੋ। ਕੀਨਿ ਅਨੁਚਿਤਿ ਗਹਾਇ ਸੁ ਦਯੋ॥ ੨੩॥**

ਉਸ ਸਮੇਂ ਬਹੁਤ ਲੋਕ ਸਾਡੇ ਸਹਾਇਕ ਸਨ, ਉਹ ਵੀ ਮੇਰੇ ਪਿਤਾ ਵਾਂਗ ਮਰ ਗਏ, ਚੰਦੂ ਪਾਸੋਂ ਬਦਲਾ ਲੈ ਲਿਆ ਹੈ, ਬਾਦਸ਼ਾਹ ਨੇ ਬੜਾ ਅਯੋਗ ਕੰਮ ਕੀਤਾ ਹੈ ਕਿ ਉਸ ਨੂੰ ਗੁਰੂ ਜੀ ਨੂੰ ਫੜਾ ਦਿੱਤਾ ਹੈ॥੨੩॥

**ਕਰਿ ਕੁਛ ਸਿਹਰ ਸ਼ਾਹੁ ਬਸਿ ਕੀਨਾ। ਡੇਰੇ ਜਾਇ ਭਾਉ ਮਹਿਂ ਭੀਨਾ।**
**ਨਗਰ ਸੁਧਾਸਰ ਰਾਖਜੋ ਹਮ ਤੇ। ਮਾਲਿਕ ਹੁਤੇ ਨ ਕੀਨੇ ਸਮ ਤੇ॥ ੨੪॥**

ਕੋਈ ਜਾਦੂ ਕਰਕੇ ਬਾਦਸ਼ਾਹ ਨੂੰ ਵੱਸ ਕਰ ਲਿਆ ਹੈ, ਡੇਰੇ ਜਾਂਦਾ ਹੈ ਤੇ ਪ੍ਰੇਮ ਵਿਚ ਭਿੱਜ ਗਿਆ ਹੈ। ਸਾਥੋਂ ਅੰਮ੍ਰਿਤਸਰ ਸ਼ਹਿਰ ਖੋਹ ਲਿਆ, ਅਸਲ ਵਿਚ ਅਸੀਂ ਮਾਲਕ ਸੀ, ਪਰ ਸਾਨੂੰ ਬਰਾਬਰ ਦੇ ਵੀ ਨਹੀਂ ਸਮਝਿਆ॥੨੪॥

**ਅਬਿ ਉਪਾਇ ਕਜਾ ਕਰਹਿਂ ਬਨਾਈ। ਜਹਾਂਗੀਰ ਕੀ ਮਤਿ ਬਿਰਮਾਈ।**
**ਸ਼ਾਹਜਹਾਂ ਸੋਂ ਮੇਲ ਜਿ ਕਰੀਅਹਿ। ਤੌ ਸਹਾਇਤਾ ਤਿਸ ਕੀ ਧਰੀਅਹਿ॥੨੫॥**

ਹੁਣ ਬਣਾ ਕੇ ਉਪਾਅ ਕਰਦੇ ਹਾਂ, ਜਹਾਂਗੀਰ ਦੀ ਤਾਂ ਬੁੱਧੀ ਹੀ ਭਰਮਾਅ ਲਈ ਹੈ। ਸ਼ਾਹ ਜਹਾਨ ਨਾਲ ਜੇ ਮੇਲ ਕਰੀਏ ਤਾਂ ਉਸ ਦੀ ਸਹਾਇਤਾ ਲਈਏ॥੨੫॥

ਚਿਤਵਤਿ ਕੌਨ ਮਿਲਾਵਹਿ ਜਾਇ। ਕਰਹਿ ਸੁਨਾਵਨਿ ਬਹੁ ਬਡਿਆਇ।
ਹਰਿ ਗੁਵਿੰਦ ਸੰਗ ਜਿਸਕੋ ਦ੍ਵੈਸ਼। ਹਮਰੋ ਕਰਹਿ ਸੁ ਕਾਜ ਵਿਸ਼ੇਸ਼॥ ੨੬॥

ਸੋਚਦਾ ਹੈ, ਸਾਨੂੰ ਕੌਣ ਉਨ੍ਹਾਂ ਦੇ ਨਾਲ ਮਿਲਾਵੇ, ਜਿਹੜਾ ਸਾਡੀ ਬਹੁਤ ਵਡਿਆਈ ਉਨ੍ਹਾਂ ਨੂੰ ਸੁਣਾਵੇ। ਸ੍ਰੀ ਹਰਿਗੋਬਿੰਦ ਸਾਹਿਬ ਨਾਲ ਜਿਸ ਨੂੰ ਈਰਖਾ ਹੋਵੇ, ਉਹ ਸਾਡਾ ਵਿਸ਼ੇਸ਼ ਕੰਮ ਕਰ ਸਕਦਾ ਹੈ॥੨੬॥

ਚੰਦੂ ਸੁਤ ਕੀ ਸੁਧਿ ਮੰਗਵਾਈ। ਸ਼ਾਹਜਹਾਂ ਤਕ ਪਹੁਚੈ ਜਾਈ।
ਸੁਨਿ ਹਰਿਖਜੋ ਹੁਇ ਮਿੱਤ੍ਰ ਹਮਾਰਾ। ਜਿਸਕੋ ਪਿਤਾ ਚੰਦੂ ਇਮ ਮਾਰਾ॥੨੭॥

ਚੰਦੂ ਦੇ ਪੁੱਤਰ ਦਾ ਪਤਾ ਮੰਗਾਈਏ ਜਿਸ ਦੀ ਸ਼ਾਹ ਜਹਾਨ ਤਕ ਪਹੁੰਚ ਹੈ। ਉਹ ਸੁਣ ਕੇ ਬਹੁਤ ਖੁਸ਼ ਹੋਵੇਗਾ ਤੇ ਸਾਡਾ ਮਿੱਤਰ ਬਣ ਜਾਵੇਗਾ, ਜਿਸ ਦੇ ਪਿਤਾ ਚੰਦੂ ਨੂੰ ਇਸ ਮਾਰਿਆ ਹੈ॥੨੭॥

ਇਕ ਦੁਇ ਵਾਰੀ ਦਾਸ ਪਠਾਯੋ। ਆਪ ਮਿਲਨਿ ਕੋ ਬਜੋਂਤ ਬਨਾਯੋ।
ਪਾਗ ਦੁਸ਼ਾਲਾ ਧਨ ਕੁਛ ਲੀਨਿ। ਚੰਦੂ ਨੰਦੂ ਕੋ ਮਿਲਿ ਕਰਿ ਦੀਨਿ॥੨੮॥

ਇਕ ਦੋ ਵਾਰ ਦਾਸ ਨੂੰ ਭੇਜਿਆ, ਫਿਰ ਆਪ ਮਿਲਣ ਦੀ ਵਿਉਂਤ ਬਣਾਈ। ਪੱਗ, ਦੁਸ਼ਾਲਾ ਤੇ ਕੁਝ ਧਨ ਲਿਆ, ਚੰਦੂ ਦੇ ਪੁੱਤਰ ਨੂੰ ਮਿਲ ਕੇ ਦਿੱਤਾ॥੨੮॥

ਦੋਨਹੁ ਗੁਰ ਕੀ ਨਿੰਦ ਬਖਾਨੇ। ਮਹਿਮਾ ਲਖਿ ਨ ਸਕਹਿਂ ਅਨਜਾਨੇ।
'ਸ਼ਾਹੁ ਜਹਾਂ ਸੋਂ ਮੋਹਿ ਮਿਲਾਵੋ। ਜਤਨ ਰਚਹੁ ਜੈਸੇ ਰਿਪੁ ਘਾਵੋਂ'॥ ੨੯॥

ਦੋਵੇਂ ਗੁਰੂ ਜੀ ਦੀ ਨਿੰਦਿਆ ਕਰਦੇ ਸਨ, ਮੂਰਖ, ਗੁਰੂ ਜੀ ਦੀ ਮਹਿਮਾ ਨਹੀਂ ਸੀ ਜਾਣਦੇ। ਮਿਹਰਵਾਨ ਨੇ ਕਿਹਾ, "ਮੈਨੂੰ ਸ਼ਾਹ ਜਹਾਨ ਨਾਲ ਮਿਲਾਵੋ, ਜਤਨ ਕਰੋ, ਜਿਸ ਤਰ੍ਹਾਂ ਆਪਣੇ ਦੁਸ਼ਮਣ ਨੂੰ ਮਾਰੋ"॥੨੯॥

ਹੁਤੀ ਜਥਾ ਮਤਿ ਦੁਸ਼ਟ ਬਡਿਨਿ ਕੀ। ਗੁਰ ਸੰਗਿ ਦ੍ਰੋਹੀ ਤਥਾ ਦੁਹਿਨ ਕੀ।
ਚੰਦੂ ਪ੍ਰਿਥੀਆ ਬੈਰ ਬਿਸਾਲਾ। ਸ੍ਰੀ ਅਰਜਨ ਸੰਗ ਕਿਯ ਸਭਿ ਕਾਲਾ॥ ੩੦॥

ਜਿਵੇਂ ਵੱਡੇ ਦੁਸ਼ਟਾਂ ਦੀ ਮੱਤ ਹੁੰਦੀ ਹੈ, ਇਸ ਤਰ੍ਹਾਂ ਗੁਰੂ ਜੀ ਦੇ ਦੋਵਾਂ ਧ੍ਰੋਹੀਆਂ ਦੇ ਪੁੱਤਰਾਂ ਦੀ ਮੱਤ ਇਕ ਹੋ ਗਈ। ਚੰਦੂ ਅਤੇ ਪ੍ਰਿਥੀਏ ਦਾ ਗੁਰੂ ਜੀ ਨਾਲ ਬਹੁਤ ਵੈਰ ਸੀ, ਗੁਰੂ ਅਰਜਨ ਦੇਵ ਜੀ ਨਾਲ ਸਾਰਾ ਸਮਾਂ ਵੈਰ ਕੀਤਾ॥੩੦॥

ਚੰਦੂ ਨੰਦ ਅਰੁ ਪ੍ਰਿਥੀਆ ਨੰਦ। ਭੇ ਰਿਪੁ ਤਿਮ ਸ੍ਰੀ ਹਰਿ ਗੋਬਿੰਦ।
ਕੇਤਿਕ ਦਿਨ ਮਹਿਂ ਬਜੋਂਤ ਬਨਾਯੋ। ਸ਼ਾਹੁਜਹਾਂ ਸੰਗ ਜਾਇ ਮਿਲਾਯੋ॥ ੩੧॥

ਚੰਦੂ ਦਾ ਪੁੱਤਰ ਤੇ ਪ੍ਰਿਥੀਏ ਦਾ ਪੁੱਤਰ, ਫਿਰ ਦੋਵੇਂ ਗੁਰੂ ਹਰਿਗੋਬਿੰਦ ਜੀ ਦੇ ਵੈਰੀ ਬਣ ਗਏ। ਕਈਆਂ ਦਿਨਾਂ ਵਿਚ ਵਿਉਂਤ ਬਣਾਈ। ਸ਼ਾਹ ਜਹਾਨ ਦੇ ਨਾਲ ਜਾ ਮਿਲਾਇਆ॥ ੩੧॥

'ਸੁਨਹੁ ਸ਼ਾਹੁ ਸੁਤ! ਕਜਾ ਹਮ ਕਹੈਂ। ਚਿਰੰਕਾਲ ਕੇ ਨਜਾਵ ਨ ਲਹੈਂ।
ਹਮਰੋ ਉਨ ਕੋ ਏਕ ਪਿਤਾਮਾ। ਮਮ ਪਿਤ ਬਡੋ ਚਹਿਤਿ ਸਭਿ ਸਾਮਾ॥ ੩੨॥

ਮਿਹਰਵਾਨ ਨੇ ਕਿਹਾ, "ਹੇ ਬਾਦਸ਼ਾਹ ਦੇ ਪੁੱਤਰ! ਸੁਣੋ, ਅਸੀਂ ਕੀ ਕਹੀਏ, ਬਹੁਤ ਦੇਰ ਤੋਂ ਨਿਆਏ ਨਹੀਂ ਮਿਲਿਆ ਹੈ। ਸਾਡਾ ਤੇ ਉਨ੍ਹਾਂ ਦਾ ਇਕ ਪਿਤਾਮਾ ਹੈ, ਮੇਰਾ ਪਿਤਾ ਵੱਡਾ ਹੈ, ਇਸ ਕਰਕੇ ਸਾਰਾ ਸਾਂਝਾ ਸਾਮਾਨ ਚਾਹੁੰਦਾ ਹਾਂ॥੩੨॥

ਤਿਸ ਕੋ ਪਿਤ ਲਘੁ ਸਭਿ ਕਿਛੁ ਲੀਨਿ। ਪੁਰੀ ਨਿਕਾਸੇ ਛਲ ਬਲ ਕੀਨਿ।
ਹਮਰੋ ਕਹਿਨਹਾਰ ਨਹਿਂ ਕੋਈ। ਮੈਂ ਚੰਦੂ ਨੰਦ ਨ ਪਹੁਚਹਿਂ ਦੋਈ॥ ੩੩॥

ਉਨ੍ਹਾਂ ਦਾ ਪਿਤਾ ਛੋਟਾ ਹੈ, ਜਿਸ ਨੇ ਸਭ ਕੁਝ ਲੈ ਲਿਆ ਹੈ ਅਤੇ ਵਲ ਛਲ ਕਰਕੇ ਨਗਰ ਵਿਚੋਂ ਕੱਢ ਦਿੱਤਾ ਹੈ। ਮੇਰੀ ਗੱਲ ਨੂੰ ਕਹਿਣ ਵਾਲਾ ਕੋਈ ਨਹੀਂ ਹੈ, ਮੈਂ ਅਤੇ ਚੰਦੂ ਦਾ ਪੁੱਤਰ ਦੋਵੇਂ ਹੀ ਜਹਾਂਗੀਰ ਦੀ ਕਚਹਿਰੀ ਵਿਚ ਨਹੀਂ ਪਹੁੰਚ ਸਕਦੇ॥੩੩॥

ਕਹਿ ਕੈ ਕੌਨ ਸ਼ਾਹੁ ਸਮੁਝਾਵੈ। ਨੀਕੇ ਲਖਹਿ ਤ ਹਮਹਿਂ ਦਿਵਾਵੈ।
ਸਤਿਗੁਰ ਤੁਮਰੇ ਬਨਹਿਂ ਸਹਾਇ। ਗਹਜੋ ਅਲੰਬ ਆਪ ਕੋ ਆਇ' ॥ ੩੪॥

ਕੌਣ ਬਾਦਸ਼ਾਹ ਨੂੰ ਕਹਿ ਕੇ ਸਮਝਾਵੇ, ਠੀਕ ਸਮਝੇ ਤੇ ਸਾਨੂੰ ਸਾਡਾ ਹੱਕ ਦਿਵਾਵੇ। ਸਤਿਗੁਰੂ ਜੀ ਤੁਹਾਡੇ ਸਹਾਇਕ ਬਣਨਗੇ, ਤੇ ਆ ਕੇ ਆਪ ਦਾ ਆਸਰਾ ਬਣਨਗੇ"॥੩੪॥

ਕਰਜੋ ਤਨਕ ਰੁਖ਼ ਕਹਿ ਸੁਤ ਸ਼ਾਹੂ। 'ਅਵਸਰ ਪਾਇ ਕਹੈਂ ਪਿਤ ਪਾਹੂ'।
ਅਪਰ ਸੁਭਾਇ ਬਿਖੈ ਪੁਨ ਪਰਜੋ। ਮਿਹਰਵਾਨ ਪੁਨ ਆਵਨਿ ਕਰਜ਼ੋ॥ ੩੫॥

ਬਾਦਸ਼ਾਹ ਦੇ ਪੁੱਤਰ ਸ਼ਾਹ ਜਹਾਨ ਨੇ ਉਨ੍ਹਾਂ ਦੀ ਗੱਲ ਵਲ ਧਿਆਨ ਦਿਤਾ, "ਮੌਕਾ ਮਿਲਣ ਤੇ ਅਸੀਂ ਆਪਣੇ ਪਿਤਾ ਜੀ ਨੂੰ ਕਹਾਂਗੇ" ਫਿਰ ਸਭ ਦੇ ਵਿਚ ਹੋਰ ਕੰਮ ਕਾਜ ਕਰਨ ਲੱਗ ਗਿਆ, ਮਿਹਰਵਾਨ ਫਿਰ ਉੱਠ ਕੇ ਆ ਗਿਆ॥੩੫॥

ਚਿਤਵਤਿ ਰਿਦੇ, ਮਿਲਹਿਂ ਬਹੁ ਬਾਰੀ। ਹੋਇ ਸ਼ਾਹੁ ਸੁਤ ਸਾਥ ਚਿਨਾਰੀ।
ਰੁਤਿ ਬਸੰਤ ਆਈ ਹੁਲਸੰਤਿ। ਬਰਨ ਬਰਨ ਸੁਮਨਸੁ ਬਿਗਸੰਤਿ॥ ੩੬॥

ਹਿਰਦੇ ਵਿਚ ਸੋਚਦਾ ਸੀ ਕਿ ਬਹੁਤ ਵਾਰ ਮਿਲਾਂਗਾ ਤੇ ਬਾਦਸ਼ਾਹ ਦੇ ਪੁੱਤਰ ਪਾਸ ਚੁਗਲੀ ਕਰਾਂਗਾ। ਬੜੇ ਅਨੰਦ ਵਾਲੀ ਬਸੰਤ ਰੁਤ ਆਈ, ਰੰਗ-ਬਰੰਗੇ ਸੁਮਨ ਦੇ ਫੁੱਲ ਖਿੜ ਗਏ॥੩੬॥

ਗਈ ਸੀਤਤਾ ਉਸ਼ਨ ਉਪਾਈ। ਬਨ ਉਪਬਨ ਖੁਸ਼ਬੋਇ ਬਧਾਈ।
ਜਹਾਂਗੀਰ ਸਿਮਰੀ ਕਸ਼ਮੀਰ। ਜਹਿਂ ਘਾਮ ਨ, ਅਤਿ ਸੀਤਲ ਨੀਰ॥ ੩੭॥

ਠੰਡ ਚਲੀ ਗਈ ਤੇ ਨਿੱਘਾ ਮੌਸਮ ਆ ਗਿਆ, ਜੰਗਲਾਂ ਅਤੇ ਬਾਗ਼ ਬਗੀਚਿਆਂ ਵਿਚ ਖੁਸ਼ਬੂ ਵਧ ਗਈ। ਜਹਾਂਗੀਰ ਨੇ ਕਸ਼ਮੀਰ ਨੂੰ ਯਾਦ ਕੀਤਾ, ਜਿਥੇ ਤਪਸ਼ ਨਹੀਂ ਸੀ, ਅਤਿ ਠੰਡਾ ਜਲ ਸੀ॥੩੭॥

ਜਹਿਂ ਸੁੰਦਰ ਬਾਗਨਿ ਲਗਿ ਮੇਵੇ। ਭਾਗਵਾਨ ਇਸ ਰਿਤੁ ਮਹਿਂ ਸੇਵੇ॥
ਕਰਜੋ ਮਨੋਰਥ ਅਬਿ ਚਲ ਜਾਵੌਂ। ਬਾਰਸ਼ ਭਏ ਦੇਸ਼ ਇਸ ਆਵੌਂ॥ ੩੮॥

ਜਿਥੇ ਬਾਗਾਂ ਵਿਚ ਸੁੰਦਰ ਮੇਵੇ ਲੱਗੇ ਸਨ, ਵੱਡੇ ਭਾਗਾਂ ਵਾਲੇ ਇਸ ਰੁਤ ਵਿਚ ਉਨ੍ਹਾਂ ਦਾ ਸੇਵਨ ਕਰਦੇ ਹਨ। ਆਪਣਾ ਇਹ ਮਨੋਰਥ ਬਣਾਇਆ ਕਿ ਹੁਣ ਓਥੇ ਚਲ ਕੇ ਜਾਵਾਂਗੇ, ਜਦ ਇਸ ਦੇਸ਼ ਵਿਚ ਬਾਰਸ਼ ਪਵੇਗੀ ਤਾਂ ਵਾਪਸ ਆ ਜਾਵਾਂਗਾ॥੩੮॥

ਇਮ ਨਿਸ਼ਚੈ ਕਰਿ ਇਕ ਦਿਨ ਮਾਂਹੂ। ਆਯੋ ਸ੍ਰੀ ਹਰਿਗੋਬਿੰਦ ਪਾਹੂ।
ਸ਼ਾਹੁਜਹਾਂ ਨੰਦਨ ਲੇ ਸਾਥ। ਟੇਕਜੋ ਆਨਿ ਦੁਹੂੰ ਪਗ ਮਾਥ॥ ੩੯॥

ਇਸ ਤਰ੍ਹਾਂ ਨਿਸਚਾ ਕਰਕੇ ਇਕ ਦਿਨ ਬਾਦਸ਼ਾਹ ਜਹਾਂਗੀਰ ਆਪਣੇ ਪੁੱਤਰ ਸ਼ਾਹਜਹਾਨ ਨੂੰ ਨਾਲ ਲੈ ਕੇ ਸ੍ਰੀ ਹਰਿਗੋਬਿੰਦ ਪਾਸ ਆਇਆ, ਦੋਹਾਂ ਨੇ ਆ ਕੇ ਗੁਰੂ ਜੀ ਨੂੰ ਮੱਥਾ ਟੇਕਿਆ॥੩੯॥

ਸਾਦਰ ਸਤਿਗੁਰ ਬੋਲਿ ਬਿਠਾਏ। ਪ੍ਰਭੁ ਦਿਸ਼ਿ ਦੇ ਸੁ ਪ੍ਰਸੰਗਿ ਚਲਾਏ।
ਪੁਨ ਹਜ਼ਰਤ ਕਹਿ 'ਸੁਨਿ ਗੁਰ ਪੀਰ! ਮੈਂ ਅਬਿ ਚਲਜੋ ਚਹਤਿ ਕਸ਼ਮੀਰ॥੪੦॥

ਬੜੇ ਆਦਰ ਨਾਲ ਸਤਿਗੁਰੂ ਜੀ ਨੇ ਕਹਿ ਕੇ ਬਿਠਾਏ, ਪ੍ਰਭੂ ਨਾਲ ਜੁੜਨ ਦੇ ਕਈ ਪ੍ਰਸੰਗ ਸੁਣਾਏ। ਫਿਰ ਬਾਦਸ਼ਾਹ ਨੇ ਕਿਹਾ, "ਹੇ ਗੁਰੂ ਜੀ ! ਸੁਣੋ, ਮੈਂ ਹੁਣ ਕਸ਼ਮੀਰ ਜਾਣਾ ਚਾਹੁੰਦਾ ਹਾਂ॥੪੦॥

ਜਿਮ ਅਬਿ ਮਿਹਰਵਾਨਗੀ ਧਰਿਹੋ। ਮਮ ਪਾਛੇ ਇਮ ਹੀ ਹਿਤ ਕਰਿਹੋ।
ਸਾਹੁਜਹਾਂ ਸੇਵਾ ਤੁਮ ਠਾਨੈ। ਰਹੈ ਇਹਾਂ ਸਭਿ ਬਿਧਿ ਕੋ ਜਾਨੈ॥ ੪੧॥

ਜਿਵੇਂ ਹੁਣ ਮਿਹਰਬਾਨੀ ਧਰਦੇ ਹੋ, ਮੇਰੇ ਪਿਛੋਂ ਵੀ ਇਸ ਤਰ੍ਹਾਂ ਹਿਤ ਕਰਨਾ ਹੈ। ਸ਼ਾਹਜਹਾਂ ਏਥੇ ਹੀ ਤੁਹਾਡੀ ਸੇਵਾ ਵਿਚ ਰਹੇਗਾ, ਉਹ ਸਾਰੀਆਂ ਵਿਧੀਆਂ ਨੂੰ ਜਾਣਦਾ ਹੈ॥੪੧॥

ਮੋ ਪਰ ਕ੍ਰਿਪਾ ਕਰਤਿ ਜਿਸ ਰੀਤਿ। ਇਸ ਪਰ ਭੀ ਤੁਮ ਠਾਨਹੁ ਨੀਤਿ'।
ਸ਼੍ਰੀ ਹਰਿ ਗੋਬਿੰਦ ਬਾਕ ਬਖਾਨਾ। 'ਸ਼੍ਰੀ ਗੁਰੁ ਘਰ ਹੈ ਮੁਕਰ ਸਮਾਨਾ॥ ੪੨॥

ਜਿਸ ਤਰ੍ਹਾਂ ਮੇਰੇ ਤੇ ਕਿਰਪਾ ਕਰਦੇ ਹੋ, ਉਸ ਤਰ੍ਹਾਂ ਹੀ ਇਸ ਉਤੇ ਵੀ ਕਿਰਪਾ ਕਰਦੇ ਰਹੋ।" ਸ੍ਰੀ ਹਰਿਗੋਬਿੰਦ ਜੀ ਨੇ ਬਚਨ ਕੀਤੇ, "ਸ੍ਰੀ ਗੁਰੂ ਘਰ ਸ਼ੀਸ਼ੇ ਸਮਾਨ ਹੈ॥੪੨॥

ਜਥਾ ਆਪਨੋ ਬੇਸ ਬਨਾਵੈ। ਤਿਸ ਪ੍ਰਕਾਰ ਹੀ ਤਿਸੈ ਦਿਖਾਵੈ।
ਜਿਮ ਤੁਮ ਹਮ ਸੋਂ, ਰਹਿਂ ਹਮ ਤੁਮ ਸੋਂ। ਤਿਮ ਹਮ ਰਹਿਂ, ਜਿਮ ਇਹ ਰਹਿ ਹਮ ਸੋਂ॥੪੩॥

ਜਿਸ ਤਰ੍ਹਾਂ ਦਾ ਵੀ ਕੋਈ ਆਪਣਾ ਭੇਸ ਬਣਾਉਂਦਾ ਹੈ, ਉਸ ਪ੍ਰਕਾਰ ਹੀ ਉਸ ਨੂੰ ਇਸ ਵਿਚ ਦਿਖਾਈ ਦਿੰਦਾ ਹੈ। ਜਿਵੇਂ ਤੁਸੀਂ ਸਾਡੇ ਨਾਲ ਰਹੇ ਹੋ ਉਸ ਤਰ੍ਹਾਂ ਹੀ ਅਸੀਂ ਤੁਹਾਡੇ ਨਾਲ ਰਹੇ ਹਾਂ। ਅਸੀਂ ਇਨ੍ਹਾਂ ਨਾਲ ਉਸ ਤਰ੍ਹਾਂ ਹੀ ਰਹਾਂਗੇ, ਜਿਵੇਂ ਇਹ ਸਾਡੇ ਨਾਲ ਰਹਿਣਗੇ॥੪੩॥

ਅਬਿ ਕਸ਼ਮੀਰ ਜਾਹੁ ਸੁਖ ਹੇਤੁ। ਜਹਿਂ, ਸੀਤਲਤਾ ਬਰਫ ਸਮੇਤ।
ਕਰਹੁ ਸੈਲ ਜਹਿਂ ਘਾਮ ਨ ਕੋਈ। ਬਨ ਉਪਬਨ ਸੁਮਨਨਿ ਜੁਤਿ ਹੋਈ॥੪੪॥

ਹੁਣ ਸੁਖ ਵਾਸਤੇ ਕਸ਼ਮੀਰ ਜਾਵੋ, ਜਿਥੇ ਬਰਫ ਸਮੇਤ ਬਹੁਤ ਠੰਡ ਹੈ, ਓਥੇ ਦੀ ਸੈਰ ਕਰੋ, ਜਿਥੇ ਕਿਸੇ ਪ੍ਰਕਾਰ ਦੀ ਗਰਮੀ ਨਹੀਂ ਹੈ, ਜੰਗਲਾਂ ਅਤੇ ਬਾਗਾਂ ਵਿਚ ਸੁਮਨ ਦੇ ਫੁੱਲ ਖਿੜੇ ਹਨ॥੪੪॥

ਹਮ ਲਵਪੁਰਿ ਮਹਿਂ ਠਾਨਹਿਂ ਬਾਸਾ। ਨਹੀਂ ਆਪਨੇ ਜਾਹਿਂ ਅਵਾਸਾ।
ਇਹਾਂ ਪ੍ਰਮੇਸ਼ੁਰ ਸਿਮਰਹਿਂ ਬੈਸੇ। ਤਿਮ ਹਮ ਰਹਿ ਹੈਂ ਤੁਮ ਢਿਗ ਜੈਸੇ' ॥੪੫॥

ਅਸੀਂ ਲਾਹੌਰ ਵਿਚ ਹੀ ਵਾਸਾ ਰੱਖਾਂਗੇ, ਆਪਣੇ ਘਰ ਨਹੀਂ ਜਾਵਾਂਗੇ। ਏਥੇ ਬੈਠ ਕੇ ਪਰਮੇਸ਼ਰ ਦਾ ਸਿਮਰਨ ਕਰਾਂਗੇ, ਅਸੀਂ ਉਸ ਤਰ੍ਹਾਂ ਹੀ ਰਹਾਂਗੇ ਜਿਵੇਂ ਤੁਹਾਡੇ ਪਾਸ ਰਹਿੰਦੇ ਹਾਂ" ॥੪੫॥

ਇੱਤਜਾਦਿਕ ਬਚ ਅਪਰ ਬਖਾਨੇ। ਗਯੋ ਸ਼ਾਹੁ ਪੁਨ ਅਪਨ ਸਥਾਨੇ।
ਸ਼ਾਹਜਹਾਂ ਸਮੁਝਾਵਨਿ ਕੀਨਿ। 'ਇਹ ਪੀਰਨਿ ਕੇ ਪੀਰ ਪ੍ਰਬੀਨ॥ ੪੬॥

ਇੱਤਿਆਦਿ ਇਸ ਤਰ੍ਹਾਂ ਦੇ ਹੋਰ ਬਚਨ ਵੀ ਕੀਤੇ, ਫਿਰ ਬਾਦਸ਼ਾਹ ਆਪਣੇ ਸਥਾਨ ਤੇ ਚਲਾ ਗਿਆ। ਫਿਰ ਉਸ ਸ਼ਾਹਜਹਾਂ ਨੂੰ ਸਮਝਾਇਆ, "ਇਹ ਪੀਰਾਂ ਦੇ ਵੀ ਨਿਪੁੰਨ ਪੀਰ ਹਨ॥੪੬॥

ਕਰਹੁ ਮਾਨ ਰਹੀਅਹੁ ਅਨੁਸਾਰੇ। ਮਾਨੋ ਤਿਮ ਜਿਮ ਗਿਰਾ ਉਚਾਰੇਂ।
ਮਮ ਆਵਤਿ ਲੌ ਸੁਧਿ ਸਭਿ ਲੀਜੈ। ਮੂਲ ਨ ਕਬਹੁਂ ਅਵਗਜਾ ਕੀਜੈ' ॥੪੭॥

ਇਨ੍ਹਾਂ ਦਾ ਮਾਨ ਕਰਕੇ ਇਨ੍ਹਾਂ ਦੀ ਆਗਿਆ ਅਨੁਸਾਰ ਰਹੋ, ਉਸ ਤਰ੍ਹਾਂ ਹੀ ਮੰਨੋ ਜਿਵੇਂ ਇਹ ਬਚਨ ਕਰਦੇ ਹਨ। ਮੈਂ ਆ ਕੇ ਸਾਰੀ ਖਬਰ ਲਵਾਂਗਾ, ਕਦੀ ਵੀ ਇਨ੍ਹਾਂ ਦੀ ਅਵੱਗਿਆ ਨਾ ਕਰਨਾ" ॥੪੭॥

**ਇੱਤਜਾਦਿਕ ਸਭਿ ਕਰਿ ਤਕਰਾਈ। ਅਪਰ ਸਮਾਜ ਸੌਂਪਿ ਸਭਿ ਥਾਈਂ।**
**ਜਹਾਂਗੀਰ ਕਸ਼ਮੀਰ ਪਯਾਨਾ। ਲਸ਼ਕਰ ਕੁਛਕ ਸੰਗ ਪ੍ਰਸਥਾਨਾ॥ ੪੮॥**

ਇੱਤਿਆਦਿ ਸਭ ਤਰ੍ਹਾਂ ਦੀ ਤਕੜਾਈ ਕਰਕੇ ਤੇ ਸਾਜ਼ੋ-ਸਾਮਾਨ ਸਭ ਥਾਈਂ ਸੌਂਪ ਕੇ, ਜਹਾਂਗੀਰ ਕਸ਼ਮੀਰ ਨੂੰ ਚਲਾ ਗਿਆ, ਕੁਝ ਫੌਜ ਵੀ ਆਪਣੇ ਨਾਲ ਲੈ ਗਿਆ॥੪੮॥

*ਪੰਜਵੀਂ ਰਾਸ ਦਾ ਬਾਰ੍ਹਵਾਂ ਅਧਿਆਇ ਸਮਾਪਤ ਹੋਇਆ॥ ੧੨॥*

# *ਅਧਿਆਇ ਤੇਰ੍ਹਵਾਂ*

## *ਮਿਹਰਵਾਨ ਨੂੰ ਮੇਲ ਹਿਤ ਸਮਝਾਉਣਾ*

*ਦੋਹਰਾ-* **ਜਹਾਂਗੀਰ ਕਸ਼ਮੀਰ ਗਾ ਸਤਿਗੁਰ ਬਸੇ ਲਹੌਰ।**
**ਇਕ ਆਵਤਿ ਇਕ ਜਾਤਿ ਹੈਂ ਸੰਗਤਿ ਠੌਰਨਿ ਠੌਰ॥ ੧॥**

ਜਹਾਂਗੀਰ ਬਾਦਸ਼ਾਹ ਕਸ਼ਮੀਰ ਚਲੇ ਗਿਆ, ਸਤਿਗੁਰੂ ਜੀ ਨੇ ਲਾਹੌਰ ਵਿਚ ਹੀ ਵਾਸਾ ਕਰ ਲਿਆ। ਬਹੁਤ ਸੰਗਤ ਦਰਸ਼ਨ ਨੂੰ ਆਉਂਦੀ ਸੀ, ਇਕ ਆਉਂਦਾ ਇਕ ਜਾਂਦਾ ਸੀ॥੧॥

*ਚੌਪਈ-* **ਸ੍ਰੀ ਗੁਰ ਹਰਿਗੁਬਿੰਦ ਸੁਨਿ ਪਾਯੋ। 'ਮਿਹਰਵਾਨ ਲਵਪੁਰਿ ਮਹਿਂ ਆਯੋ।**
**ਕੇਤਿਕ ਦਿਨ ਬੀਤੇ ਇਸ ਥਾਨੇ। ਪਿਤਾ ਸਮਾਨ ਬੈਰ ਕੋ ਠਾਨੇ' ॥੨॥**

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਸੁਣਿਆ ਕਿ ਮਿਹਰਬਾਨ ਲਾਹੌਰ ਵਿਚ ਆਇਆ ਹੈ। ਏਥੇ ਆਏ ਨੂੰ ਕਈ ਦਿਨ ਬੀਤ ਗਏ ਹਨ, ਪਿਤਾ ਪ੍ਰਿਥੀਚੰਦ ਵਾਂਗ ਹੀ ਵੈਰ ਧਾਰਨ ਕੀਤਾ ਹੈ" ॥੨॥

**ਗੁਰੁ ਬਿਚਾਰਿ ਉਰ-ਤੁਰਕਨ ਪਾਸ। ਝਗਰਤਿ ਕਰਤਿ ਪੁਕਾਰ ਪ੍ਰਕਾਸ਼।**
**ਜਿਸਤੇ ਮਾਥੋ ਚਹੈ ਟਿਕਾਵਨਿ। ਤਿਹ ਸਮੀਪ ਕਜਾ ਨਜਾਵ ਚੁਕਾਵਨਿ॥੩॥**

ਗੁਰੂ ਜੀ ਨੇ ਹਿਰਦੇ ਵਿਚ ਵਿਚਾਰਿਆ, "ਤੁਰਕਾਂ ਪਾਸ ਜਾ ਕੇ ਸਾਡੇ ਨਾਲ ਝਗੜੇ ਬਾਰੇ ਪੁਕਾਰ ਕਰਦਾ ਹੈ। ਪਰ ਜਿਸ ਨੂੰ ਉਹ ਮੱਥਾ ਟੇਕਣਾ ਚਾਹੁੰਦੇ ਹਨ ਉਨ੍ਹਾਂ ਦੇ ਪਾਸ ਜਾ ਕੇ ਸਾਡੇ ਬਾਰੇ ਕੀ ਨਿਆਂ ਪ੍ਰਾਪਤ ਕਰ ਲਵੇਗਾ॥੩॥

**ਸੁਰਪਤਿ ਆਦਿ ਨਿਮਹਿਂ ਗੁਰ ਗਾਦੀ। ਨੀਕੋ ਨਾਂਹਿ ਨ ਹੋਵਨਿ ਬਾਦੀ।**
**ਯਾ ਤੇ ਮੇਲ ਕਰਹਿਂ, ਸੁਖ ਪਾਇ। ਨਿਜ ਨਿਜ ਥਾਨ ਰਹੈਂ ਹਰਖਾਇ॥੪॥**

ਗੁਰਗੱਦੀ ਦੇ ਅੱਗੇ ਤਾਂ ਇੰਦਰ ਵਰਗੇ ਵੀ ਨਮਸਕਾਰ ਕਰਦੇ ਹਨ, ਝਗੜਾ ਕਰਨਾ ਚੰਗੀ ਗੱਲ ਨਹੀਂ ਹੈ, ਜਾਂ ਤਾਂ ਸੁਖ ਪਾ ਕੇ ਮਿਲ ਪਵੇ, ਆਪਣੇ-ਆਪਣੇ ਸਥਾਨ ਤੇ ਪ੍ਰਸੰਨ ਰਹੀਏ॥੪॥

**ਇਮ ਬਿਚਾਰ ਕਰਿ ਭੇਜੇ ਦੋਇ। ਪੈੜਾ ਅਪਰ ਪਿਰਾਣਾ ਜੋਇ।**
**'ਬੂਝਹੁ ਜਾਇ ਮੇਲ ਕੀ ਬਾਤਿ। ਨਾਹਕ ਬਾਦ ਕਰਹੁ ਬੱਖਜਾਤਿ' ॥੫॥**

ਇਸ ਤਰ੍ਹਾਂ ਵਿਚਾਰ ਕਰਕੇ, ਪੈੜੇ ਅਤੇ ਪਿਰਾਣੇ ਨੂੰ ਉਸ ਦੇ ਪਾਸ ਭੇਜਿਆ। ਉਨ੍ਹਾਂ ਨੂੰ ਕਿਹਾ, "ਉਸ ਪਾਸੋਂ ਮੇਲ ਮਿਲਾਪ ਦੀ ਗੱਲ ਪੁੱਛੋ, ਤੇ ਕਹੋ ਕਿਉਂ ਫਜ਼ੂਲ ਵਿਚ ਝਗੜਾ ਪ੍ਰਗਟ ਕਰ ਰਹੇ ਹੋ" ॥੫॥

ਸੁਨਿ ਦੋਨਹੁ ਤਬਿ ਚਲਿ ਕਰਿ ਗਏ। ਖੋਜਜੋ ਡੇਰਾ ਪਹੁੰਚਤਿ ਭਏ।
ਬੈਠੇ ਨਿਕਟ ਪ੍ਰਸੰਗ ਚਲਾਯੋ। 'ਸ੍ਰੀ ਹਰਿ ਗੋਬਿੰਦ ਹਮੇ ਪਠਾਯੋ॥ ੬॥

ਇਹ ਸੁਣ ਕੇ ਦੋਵੇਂ ਚਲ ਕੇ ਗਏ, ਉਸ ਦਾ ਡੇਰਾ ਲੱਭ ਕੇ ਉਸ ਪਾਸ ਚਲੇ ਗਏ। ਕੋਲ ਬਹਿ ਕੇ ਪ੍ਰਸੰਗ ਚਲਾਇਆ, "ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਸਾਨੂੰ ਭੇਜਿਆ ਹੈ॥੬॥

ਬੈਰ ਭਾਵ ਕੋ ਚਹਤਿ ਬਿਸਾਰੇ। ਕਰਤਿ ਜੁ ਬਡੇ ਪ੍ਰਲੋਕ ਸਿਧਾਰੇ।
ਹਾਸਲ ਕਛੁ ਨ ਬਾਦਿ ਮਹਿਂ ਹੋਵਾ। ਰਹੇ ਪੁਕਾਰੂ ਜਸੁ ਕੋ ਖੋਵਾ॥ ੭॥

ਵੈਰ ਭਾਵਨਾ ਨੂੰ ਛੱਡਣਾ ਚਾਹੁੰਦੇ ਹਨ, ਜਿਹੜੇ ਸਾਡੇ ਵੱਡੇ ਵੈਰ ਰਖਦੇ ਸਨ ਉਹ ਪ੍ਰਲੋਕ ਚਲੇ ਗਏ ਹਨ। ਬਾਅਦ ਵਿਚ ਕੁਝ ਵੀ ਹਾਸਲ ਨਹੀਂ ਹੋਣਾ ਹੈ, ਜੱਸ ਨੂੰ ਗਵਾ ਕੇ ਪੁਕਾਰ ਕਰਦੇ ਫਿਰਦੇ ਹੋ॥੭॥

ਹਮ ਤੁਮ ਮਿਲਿ ਕੈ ਅਬਿ ਇਕ ਹੋਇਂ। ਨੀਕੇ ਜਾਨਹਿਂਗੇ ਸਭਿ ਕੋਇ'।
ਮਿਹਰਵਾਨ ਸੁਨਿਕੈ ਰਿਸ ਧਾਰੀ। ਦ੍ਵੈਖਕ ਗਿਰਾ ਕਠੋਰ ਉਚਾਰੀ॥ ੮॥

ਅਸੀਂ ਤੁਸੀਂ ਮਿਲ ਕੇ ਹੁਣ ਇਕ ਹੋ ਜਾਈਏ, ਸਭ ਕੋਈ ਇਸ ਨੂੰ ਚੰਗਾ ਜਾਣੇਗਾ।" ਮਿਹਰਵਾਨ ਸੁਣ ਕੇ ਬੜੇ ਗੁੱਸੇ ਵਿਚ ਆ ਗਿਆ, ਬੜੇ ਈਰਖਾ ਭਰੇ ਕਠੋਰ ਲਫਜ਼ ਕਹੇ॥੮॥

'ਪਿਤਾ ਕਰਤਿ ਜਿਮ ਛਲ ਕੋ ਆਗੇ। ਤਿਸੀ ਰੀਤਿ ਮਹਿਂ ਅਬਿ ਸੁਤ ਲਾਗੇ।
ਕਹਿ ਕਹਿ ਮਧੁਰ ਕਰਹਿਂ ਬਿਰਮਾਵਨ। ਲੀਨਿ ਛੀਨਿ ਸਭ ਕੁਝ ਰਚਿ ਦਾਵਨ॥੯॥

"ਜਿਵੇਂ ਉਨ੍ਹਾਂ ਦੇ ਪਿਤਾ ਜੀ ਪਹਿਲਾਂ ਛਲ ਕਰਦੇ ਰਹੇ ਹਨ, ਉਸੇ ਢੰਗ ਨਾਲ ਹੁਣ ਪੁੱਤ ਲੱਗ ਗਿਆ ਹੈ, ਮਿੱਠੀਆਂ ਗੱਲਾਂ ਕਰ ਕਰ ਕੇ ਭਰਮਾਉਂਦੇ ਸੀ। ਦਾਅ ਲਾ ਕੇ ਸਭ ਕੁਝ ਖੋਹ ਲਿਆ ਹੈ॥੯॥

ਸ਼ਾਹੁ ਗ੍ਰਾਮ ਦੀਨੋ ਤਹਿਂ ਬੈਸੇ। ਦਿਵਸ ਗੁਜ਼ਾਰਹਿਂ ਜੈਸੇ ਕੈਸੇ।
ਜਿਸ ਦਿਨ ਹੋਵੈ ਨਜਾਂਵ ਹਮਾਰਾ। ਲੇਉਂ ਅਦਿ ਤੇ ਗਿਨ ਧਨ ਸਾਰਾ॥੧੦॥

ਬਾਦਸ਼ਾਹ ਨੇ ਇਕ ਪਿੰਡ ਰਹਿਣ ਵਾਸਤੇ ਦਿੱਤਾ ਸੀ, ਓਥੇ ਜਿਵੇਂ ਕਿਵੇਂ ਦਿਨ ਗੁਜ਼ਾਰੇ ਹਨ। ਜਿਸ ਦਿਨ ਸਾਡਾ ਨਿਆਂ ਹੋਵੇਗਾ, ਮੈਂ ਮੁੱਢ ਤੋਂ ਲੈ ਕੇ ਸਾਰਾ ਧਨ ਲਵਾਂਗਾ॥੧੦॥

ਆਯੁਧ ਧਾਰੀ ਭਾ ਅਬਿ ਜੋਧਾ। ਕਜੋਂ ਜਾਨਹਿ ਸੋ ਹਮਰੋ ਕ੍ਰੋਧਾ।
ਹਮ ਭੀ ਗਹਿਂ ਜਬਿ ਅਪਨੇ ਹਾਥ। ਕਰੈਂ ਮੇਲ ਤਬਿ ਸ਼ਸਤ੍ਰਨਿ ਸਾਥ॥੧੧॥

ਸ਼ਸਤਰ ਧਾਰਨ ਕਰਕੇ ਹੁਣ ਯੋਧਾ ਬਣ ਗਿਆ ਹੈ, ਸਾਡੇ ਕ੍ਰੋਧ ਨੂੰ ਹੁਣ ਕਿਉਂ ਜਾਣੇਗਾ। ਅਸੀਂ ਵੀ ਜਦ ਆਪਣੇ ਹੱਥ ਵਿਚ ਹਥਿਆਰ ਫੜ ਲਵਾਂਗੇ, ਫਿਰ ਸ਼ਸਤਰਾਂ ਨਾਲ ਹੀ ਇਕ ਦੂਸਰੇ ਦਾ ਮੇਲ ਹੋਵੇਗਾ॥੧੧॥

ਅੰਤ ਸਮੈ ਪਿਤ ਮੁਝ ਉਪਦੇਸ਼ਾ। ਲਿਹੁ ਪਲਟਾ ਰਚਿ ਦ੍ਵੈਸ਼ ਵਿਸ਼ੇਸ਼ਾ।
ਤਿਨ ਲਘੁ ਕਹਜੋ ਬਿਸਾਲ ਧਰੋਂ ਮੈਂ। ਕਿਮ ਬਾਤਨਿ ਸੋਂ ਮੇਲ ਕਰੋਂ ਮੈਂ' ॥੧੨॥

ਅੰਤ ਸਮੇਂ ਮੇਰੇ ਪਿਤਾ ਜੀ ਨੇ ਮੈਨੂੰ ਉਪਦੇਸ਼ ਕੀਤਾ ਸੀ ਕਿ ਵਿਸ਼ੇਸ਼ ਈਰਖਾ ਕਰਕੇ ਬਦਲਾ ਲਵੋ। ਉਨ੍ਹਾਂ ਥੋੜ੍ਹਾ ਕਿਹਾ ਸੀ, ਪਰ ਮੈਂ ਵਿਸ਼ਾਲ ਵੈਰ ਧਾਰਨ ਕਰਾਂਗਾ। ਕਿਹੜੀਆਂ ਗੱਲਾਂ ਨਾਲ ਹੁਣ ਮੈਂ ਮੇਲ ਕਰਾਂ" ॥੧੨॥

ਸੁਨਿ ਪੈੜੇ ਪੁਨ ਬੈਨ ਬਖਾਨਾ। 'ਨਹਿਂ ਮਨ ਠਾਨਹੁ ਕ੍ਰੋਧ ਮਹਾਨਾ।
ਬਿਸ਼ਨੁ, ਰਾਮ, ਨਰ ਸਿੰਘ, ਗੁਬਿੰਦ। ਸੋ ਸਰੂਪ ਸ਼੍ਰੀ ਹਰਿ ਗੋਬਿੰਦ॥ ੧੩॥

ਇਹ ਸੁਣ ਕੇ ਪੈੜੇ ਨੇ ਫਿਰ ਬਚਨ ਕੀਤਾ, "ਮਨ ਵਿਚ ਏਨਾ ਵੱਡਾ ਕ੍ਰੋਧ ਨਾ ਕਰੋ, ਜੋ ਸਰੂਪ ਵਿਸ਼ਨੂੰ, ਰਾਮ, ਨਰਸਿੰਘ ਅਤੇ ਗੁਬਿੰਦ ਦਾ ਹੈ, ਸੋਈ ਸਰੂਪ ਸ੍ਰੀ ਹਰਿਗੋਬਿੰਦ ਦਾ ਹੈ॥੧੩॥

ਜੋ ਲੈ ਕਰਿ ਸਭਿ ਜਗਤ ਵਿਸ਼ੇਖ। ਸੁਪਤਿ ਜੋਗ ਨਿੰਦ੍ਰਾ ਪਰ ਸ਼ੇਖ।
ਮਧੁ ਕੈਟਭ ਮਰਦਨ ਜੋ ਰੂਪ। ਸੋ ਸ਼੍ਰੀ ਹਰਿਗੋਵਿੰਦ ਅਨੂਪ॥ ੧੪॥

ਜਿਹੜੇ ਸਾਰੇ ਜਗਤ ਨੂੰ ਲੈ ਕੇ ਸ਼ੇਸ਼ਨਾਗ ਦੀ ਸੇਜ ਤੇ ਸੌਣ ਦੇ ਯੋਗ ਹਨ। ਮਧੁ ਕੈਟਬ ਨੂੰ ਮਾਰਨ ਵਾਲਾ ਜਿਨ੍ਹਾਂ ਦਾ ਰੂਪ ਹੈ, ਉਹ ਸ੍ਰੀ ਹਰਿਗੋਬਿੰਦ ਜੀ ਅਨੂਪਮ ਹਨ॥੧੪॥

ਸਤਿ ਚੇਤਨ ਆਨੰਦ ਪ੍ਰਕਾਸ਼। ਸਭਿ ਮਹਿਂ ਬਜਾਪਜੋ ਜਥਾ ਅਕਾਸ਼।
ਸੋ ਨਿਰਕਾਰ ਧਰਜੋ ਆਕਾਰ। ਸ਼੍ਰੀ ਹਰਿ ਗੋਬਿੰਦ ਰੂਪ ਉਦਾਰ॥ ੧੫॥

ਜਿਹੜੇ ਸਤਿਚੇਤਨ ਅਨੰਦ ਪ੍ਰਕਾਸ਼ ਸਰੂਪ ਹਨ, ਜਿਹੜੇ ਅਕਾਸ਼ ਵਾਂਗ ਸਭ ਵਿਚ ਵਿਆਪਕ ਹਨ, ਉਸ ਨਿਰਾਕਾਰ ਨੇ ਅਕਾਰ ਧਾਰਨ ਕੀਤਾ ਹੈ, ਉਹ ਸ੍ਰੀ ਹਰਿਗੋਬਿੰਦ ਜੀ ਉੱਤਮ ਸਰੂਪ ਹਨ॥੧੫॥

ਜਿਸ ਕੋ ਜੋਗੀਸ਼ੁਰ ਧਰਿ ਧਜਾਨ। ਭੁਗਤਹਿਂ ਸਕਲ ਜਿਸੀ ਕੋ ਦਾਨ।
ਸ਼ੇਸ਼, ਗਨੇਸ਼, ਦਿਨੇਸ਼, ਮਹੇਸ਼। ਜਿਸ ਕੋ ਸਿਮਰਹਿਂ ਨਾਮ ਹਮੇਸ਼॥ ੧੬॥

ਜਿਸ ਦਾ ਜੋਗੀ ਲੋਕ ਧਿਆਨ ਧਾਰਨ ਕਰਦੇ ਹਨ, ਜਿਸ ਦੀ ਦਿਤੀ ਦਾਤ ਨੂੰ ਸਾਰੇ ਭੋਗਦੇ ਹਨ। ਸ਼ੇਸ਼ਨਾਗ, ਗਨੇਸ਼, ਸੂਰਜ ਅਤੇ ਸ਼ਿਵਜੀ ਜਿਸ ਦੇ ਨਾਮ ਦਾ ਸਦਾ ਹੀ ਸਿਮਰਨ ਕਰਦੇ ਹਨ॥੧੬॥

ਸੋ ਸਰੂਪ ਗੁਰੁਦੇਵ ਬਿਚਾਰੋ। ਤਜਹੁ ਦ੍ਵੈਸ਼ ਅਬਿ ਨਿਕਟ ਸਿਧਾਰੋ'।
ਏਵ ਪ੍ਰਸ਼ੰਸ਼ਾ ਕੋ ਸੁਨਿ ਕਰਿ ਕੈ। ਜਰੀ ਨ ਮਿਹਰਵਾਨ ਜਰਿ ਬਰਿਕੈ॥ ੧੭॥

ਉਹ ਸਰੂਪ ਗੁਰੂ ਜੀ ਦਾ ਵਿਚਾਰੋ, ਹੁਣ ਈਰਖਾ ਨੂੰ ਛੱਡੋ ਤੇ ਉਨ੍ਹਾਂ ਦੇ ਪਾਸ ਜਾਵੋ।" ਗੁਰੂ ਜੀ ਦੀ ਇਸ ਤਰ੍ਹਾਂ ਪ੍ਰਸੰਸਾ ਸੁਣ ਕੇ ਮਿਹਰਵਾਨ ਜਰ ਨਾ ਸਕਿਆ ਤੇ ਸੜ ਬਲ ਗਿਆ॥੧੭॥

ਛਿੱਦ੍ਰਨ ਖੋਜਿ ਖੋਜਿ ਕਰਿ ਕਹਜੋ। 'ਸਭਿ ਜਗ ਮਹਿਂ ਤੁਮਰੋ ਗੁਰ ਲਹਜੋ।
ਪ੍ਰਥਮ ਧਰਜੋ ਸੁਲਹੀ ਕੋ ਤ੍ਰਾਸਾ। ਛੋਰਿ ਸੁਧਾਸਰ ਗ੍ਰਾਮ ਸੁ ਬਾਸਾ॥ ੧੮॥

ਔਗੁਣ ਲੱਭ-ਲੱਭ ਕੇ ਕਹਿਣ ਲੱਗਾ, "ਸਾਰੇ ਜੱਗ ਵਿਚ ਤੁਹਾਡਾ ਗੁਰੂ ਹੀ ਮੌਜੂਦ ਹੈ। ਪਹਿਲਾਂ ਇਸ ਦੇ ਪਿਤਾ ਜੀ ਸੁਲਹੀ ਪਾਸੋਂ ਡਰ ਗਏ ਤੇ ਅੰਮ੍ਰਿਤਸਰ ਨੂੰ ਛੱਡ ਕੇ ਲਾਗਲੇ ਪਿੰਡ ਵਿਚ ਚਲੇ ਗਏ ਸਨ॥੧੮॥

ਤਹਿਂ ਜਨਮਜੋ ਅਬਿ ਜੋ ਬਡ ਜੋਧਾ। ਕਜੋਂ ਨ ਕਰਤਿ ਪਿਤ ਕੀ ਗਤਿ ਬੋਧਾ।
ਛਲ ਕਰਿ ਮਮ ਪਿਤ ਸੋਂ ਮਿਲਿ ਗਯੋ। ਆਨਿ ਸੁਧਾਸਰ ਪੁਨ ਘਰ ਕਯੋ॥੧੯॥

ਉਥੇ ਇਨ੍ਹਾਂ ਦਾ ਜਨਮ ਹੋਇਆ, ਜਿਸ ਨੂੰ ਤੁਸੀਂ ਹੁਣ ਵੱਡਾ ਯੋਧਾ ਕਹਿੰਦੇ ਹੋ। ਉਹ ਆਪਣੇ ਪਿਤਾ ਜੀ ਵਾਲੀ ਗੱਲ ਤੇ ਕਿਉਂ ਵਿਚਾਰ ਨਹੀਂ ਕਰਦਾ, ਛਲ ਕਰਕੇ ਮੇਰੇ ਪਿਤਾ ਜੀ ਨਾਲ ਮਿਲ ਗਿਆ ਤੇ ਦੁਬਾਰਾ ਆ ਕੇ ਅੰਮ੍ਰਿਤਸਰ ਵਿਚ ਆਪਣੇ ਘਰ ਵੱਸ ਗਿਆ॥੧੯॥

ਬਸਤਿ ਬਸਤਿ ਅਪਨੋ ਬਲ ਪਾਇ। ਦੇ ਦੇ ਰਿਸ਼ਵਤ ਸਿਖ ਅਪਨਾਇ।
ਹੁਤੋ ਸੁਭਾਵ ਪਿਤਾ ਕੋ ਭੋਰਾ। ਲਖਜੋ ਨ ਕਪਟ ਕੂਰ ਕੋ ਜੋਰਾ॥ ੨੦॥

ਵੱਸਦਿਆਂ ਵੱਸਦਿਆਂ ਆਪਣੀ ਤਾਕਤ ਬਣਾਈ, ਸਿੱਖਾਂ ਨੂੰ ਰਿਸ਼ਵਤਾਂ ਦੇ ਦੇ ਕੇ ਅਪਨਾਇਆ, ਸਾਡੇ ਪਿਤਾ ਜੀ ਦਾ ਸੁਭਾਅ ਬੜਾ ਭੋਲਾ ਸੀ, ਉਹ ਕਪਟ ਅਤੇ ਕੂੜ ਦੇ ਜ਼ੋਰ ਨੂੰ ਨਾ ਜਾਣੇ ਸਕੇ॥੨੦॥

**ਅਪਰ ਕਹਾਂ ਲਗਿ ਕਹੌਂ ਖੁਟਾਈ। ਅੰਤ ਸਮੇਂ ਕਹੁ ਕਜਾ ਗਤਿ ਪਾਈ।**
**ਚੰਦੂ ਬਿਲੰਦ ਸਜ਼ਾਇਨਿ ਦੀਨਿ। ਪਾਇ ਕਸ਼ਟ ਤਨ ਤਜਿਬੋ ਕੀਨਿ॥੨੧॥**

ਹੋਰ ਕਿਥੋਂ ਤਕ ਉਨ੍ਹਾਂ ਦੀ ਖੋਟ ਬਾਰੇ ਕਹਾਂ, ਅੰਤ ਸਮੇਂ ਦੱਸੋ ਕੀ ਹਾਲਤ ਹੋਈ ਸੀ। ਚੰਦੂ ਨੇ ਉਸ ਨੂੰ ਬਹੁਤ ਸਜ਼ਾਵਾਂ ਦਿੱਤੀਆਂ ਸਨ, ਬਹੁਤ ਦੁਖ ਪਾ ਕੇ ਸਰੀਰ ਛੱਡ ਕੇ ਚਲੇ ਗਏ॥੨੧॥

**ਕੈਦਿ ਗੁਆਲਿਯਰ ਗਮਨਜੋ ਏਹੁ। ਕਜੋਹੂੰ ਨਿਕਸਜੋ ਆਯੋ ਗ੍ਰੇਹੁ।**
**ਕਹੂੰ ਨ ਅਜ਼ਮਤ ਕਿਸ ਦਿਖਰਾਈ। ਪਰਾਲਬਧ ਤੇ ਸਭਿ ਬਨਿਆਈ॥੨੨॥**

ਇਹ ਤੁਹਾਡੇ ਗੁਰੂ ਜੀ ਗਵਾਲੀਅਰ ਦੇ ਕਿਲ੍ਹੇ ਵਿਚ ਕੈਦ ਹੋ ਗਏ ਸਨ, ਬੜੀ ਮੁਸ਼ਕਲ ਨਾਲ ਨਿਕਲ ਕੇ ਹੁਣ ਆਪਣੇ ਘਰ ਆਇਆ ਹੈ। ਕਿਤੇ ਵੀ ਕੋਈ ਕਰਾਮਾਤ ਨਹੀਂ ਵਿਖਾਈ ਹੈ। ਕਿਸਮਤ ਨਾਲ ਸਭ ਕੁਝ ਬਣ ਗਿਆ ਹੈ॥੨੨॥

**ਜਿਨ ਢਿਗ ਸ਼ਕਤਿ ਸੁ ਕੈਸੇ ਕਹੈਂ। ਕਿਮ ਕਮਤਾ ਅਪਨੀ ਜਗ ਚਹੈਂ।**
**ਬਕਤਿ ਜਿਨਹੁ ਕੋ ਹਰਿ ਅਵਤਾਰ। ਕਰਹਿਂ ਬਡਾਈ ਖਾਹਿਂ ਅਹਾਰ॥੨੩॥**

ਜਿਨ੍ਹਾਂ ਪਾਸ ਸ਼ਕਤੀ ਹੋਵੇ, ਉਹ ਕਿਸ ਤਰ੍ਹਾਂ ਕਹਿੰਦੇ ਹਨ, ਇਸ ਜਗਤ ਵਿਚ ਆਪਣਾ ਨੀਵਾਂਪਨ ਕਿਵੇਂ ਚਾਹੁੰਦੇ ਹਨ, ਜਿਨ੍ਹਾਂ ਨੂੰ ਹਰੀ ਦਾ ਅਵਤਾਰ ਕਹਿੰਦੇ ਹੋ, ਉਸ ਦਾ ਭੋਜਨ ਖਾ ਕੇ ਉਸਦੀ ਵਡਿਆਈ ਕਰਦੇ ਹੋ॥੨੩॥

**ਸ੍ਰੀ ਨਾਨਕ ਕੀ ਚਾਹਤਿ ਰੀਸ। ਭੇ ਅਵਤਾਰ ਜੁ ਪੂਰਨ ਈਸ਼'।**
**ਸੁਨਤਿ ਪਿਰਾਣੇ ਬੈਨ ਬਖਾਨੇ। 'ਏਕ ਜੋਤਿ ਖਟ ਤਨ ਗੁਰੁ ਠਾਨੇ॥੨੪॥**

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰੀਸ ਕਰਨਾ ਚਾਹੁੰਦੇ ਹੋ, ਜੋ ਜਗਤ ਵਿਚ ਈਸ਼ਵਰ ਦਾ ਪੂਰਨ ਅਵਤਾਰ ਸਨ।" ਇਹ ਸੁਣ ਕੇ ਪਿਰਾਣੇ ਨੇ ਕਿਹਾ, "ਇਕ ਹੀ ਜੋਤ ਛੇਵਾਂ ਗੁਰੂ ਸਰੀਰ ਧਾਰਨ ਕੀਤਾ ਹੈ॥ ੨੪॥

**ਅਹੈ ਗੁਰਨਿ ਕੀ ਇਕ ਬਡਿਆਈ। ਅਜ਼ਮਤਿ ਦੇਹਿਂ ਨ ਜੇ ਸਿਰ ਜਾਈ।**
**ਸ਼੍ਰੀ ਅੰਗਦ ਗੁਰੁ ਨਾਨਕ ਰੂਪ। ਤੁਮ ਮਾਨਤਿ ਕੈ ਨਹੀਂ ਅਨੂਪ॥੨੫॥**

ਸਾਡੇ ਗੁਰੂ ਸਾਹਿਬ ਦੀ ਇਹੋ ਵਡਿਆਈ ਹੈ ਕਿ ਕਰਾਮਾਤ ਨਹੀਂ ਵਿਖਾਉਂਦੇ ਬੇਸ਼ਕ ਸਿਰ ਚਲਾ ਜਾਵੇ। ਸ੍ਰੀ ਅੰਗਦ ਦੇਵ ਜੀ ਸ੍ਰੀ ਗੁਰੂ ਨਾਨਕ ਦੇਵ ਦਾ ਰੂਪ ਹਨ, ਤੁਸੀਂ ਉਨ੍ਹਾਂ ਨੂੰ ਅਨੂਪਮ ਮੰਨਦੇ ਹੋ ਕਿ ਨਹੀਂ॥੨੫॥

**ਸੋ ਜਾਟਨਿ ਮਿਲਿ ਗ੍ਰਾਮ ਨਿਕਾਰੇ। ਨਿਕਸਿ ਗਏ ਨਹਿਂ ਸ਼ਕਤਿ ਦਿਖਾਰੇ।**
**ਇਮ ਸ਼੍ਰੀ ਅਮਰ ਸਹੀ ਉਰ ਲਾਤਿ। ਕਸ਼ਟ ਲਹਜੋ ਬਯ ਬਡ ਬ੍ਰਿਧ ਗਾਤ॥੨੬॥**

ਉਨ੍ਹਾਂ ਨੂੰ ਪਿੰਡ ਦੇ ਜੱਟਾਂ ਨੇ ਮਿਲ ਕੇ ਪਿੰਡ ਵਿਚੋਂ ਕੱਢ ਦਿੱਤਾ ਸੀ, ਉਹ ਪਿੰਡ ਵਿਚੋਂ ਨਿਕਲ ਗਏ ਸੀ, ਪਰ ਉਨ੍ਹਾਂ ਕਰਾਮਾਤ ਨਹੀਂ ਸੀ ਵਿਖਾਈ। ਉਸ ਤਰ੍ਹਾਂ ਹੀ ਸ੍ਰੀ ਗੁਰੂ ਅਮਰਦਾਸ ਜੀ ਨੇ ਛਾਤੀ ਉਤੇ ਵੱਜੀ ਲੱਤ ਸਹਿ ਲਈ ਸੀ, ਵੱਡੀ ਬ੍ਰਿਧ ਉਮਰ ਹੋਣ ਕਰਕੇ ਕਸ਼ਟ ਪਾਇਆ॥੨੬॥

**ਗੋਇੰਦਵਾਲ ਛੋਰਿ ਕਰਿ ਗਏ। ਪੁਨ ਭਾਈ ਬ੍ਰਿਧ ਲਜਾਵਤਿ ਭਏ।**
**ਜੋ ਤੁਮ ਦੂਖਨ ਬਰਨ ਬਖਾਨਾ। ਸਤਿਗੁਰ ਮਤ ਇਹੁ ਭੂਖਨ ਜਾਨਾ॥੨੭॥**

ਗੋਇੰਦਵਾਲ ਛੱਡ ਕੇ ਚਲੇ ਗਏ, ਫਿਰ ਬਾਬਾ ਬੁੱਢਾ ਜੀ ਲੈ ਕੇ ਆਏ। ਜੋ ਤੂੰ ਦੁਖ ਸਹਿਣ ਬਾਰੇ ਗੱਲ ਕੀਤੀ ਹੈ, ਸਤਿਗੁਰੂ ਜੀ ਨੇ ਆਪਣੀ ਮੱਤ ਅਨੁਸਾਰ ਇਸ ਨੂੰ ਗਹਿਣਾ ਜਾਣਿਆ॥੨੭॥

ਗੁਰੁ ਸਲਿਤਾਪਤਿ ਸਮ ਗੰਭੀਰ। ਕੋ ਤਿਨ ਥਾਹੁ ਲਹੈ ਅਸ ਧੀਰ।
ਅਚਲ ਮੇਰੁ ਸਮ ਕੌਨ ਚਲਾਵੈ। ਜਿਨ ਕੀ ਗਤਿ ਕੁਛ ਲਖੀ ਨ ਜਾਵੈ॥੨੮॥

ਗੁਰੂ ਜੀ ਸਾਗਰ ਵਾਂਗ ਗੰਭੀਰ ਹਨ, ਅਜਿਹੇ ਧੀਰਜਵਾਨ ਦਾ ਕੌਣ ਅਥਾਹ ਪਾ ਸਕਦਾ ਹੈ। ਉਹ ਸੁਮੇਰ ਪਰਬਤ ਵਾਂਗ ਅਚੱਲ ਹਨ, ਉਨ੍ਹਾਂ ਨੂੰ ਕੌਣ ਚਲਾ ਸਕਦਾ ਹੈ, ਜਿਨ੍ਹਾਂ ਦੀ ਗਤ ਕੁਝ ਜਾਣੀ ਹੀ ਨਹੀਂ ਜਾ ਸਕਦੀ॥੨੮॥

ਬੂੰਦਕ ਅਜ਼ਮਤਿ ਹੈ ਜਿਸ ਪਾਸ। ਕਰਹਿ ਬਿਦਤ ਜਗ ਕੀ ਧਰਿ ਆਸ।
ਓਛੇ ਨਰ ਤਿਨ ਕੋ ਬਡਿਆਵੈਂ। ਬਡ ਸਮੁੰਦ੍ਰ ਕੀ ਸਾਰ ਨ ਪਾਵੈਂ॥ ੨੯॥

ਜਿਸ ਪਾਸ ਬੰਦੂਕ ਦੀ ਕਰਾਮਾਤ ਹੈ, ਉਹ ਜਗਤ ਦੀ ਆਸ ਧਾਰ ਕੇ ਆਪਣੀ ਤਾਕਤ ਨੂੰ ਪ੍ਰਗਟ ਕਰਦੇ ਹਨ। ਹੋਛੇ ਮਨੁੱਖ ਉਸ ਦੀ ਵਡਿਆਈ ਕਰਦੇ ਹਨ, ਪਰ ਵੱਡੇ ਸਮੁੰਦਰ ਦੀ ਸਾਰ ਨਹੀਂ ਪਾਉਂਦੇ॥੨੯॥

ਅਬਿ ਲੌ ਗੁਰੁ ਰਾਖਹਿਂ ਬਡਿਆਈ। ਬਡੇ ਬੈਸ ਕਰਿ ਤੁਮਹਿ ਲਖਾਈ।
ਮਾਨਹੁ ਕਹਜੋ ਮੇਲ ਕੋ ਕੀਜੈ। ਬੈਰ ਖੋਇ ਸੁਖ ਅਰੁ ਜਸੁ ਲੀਜੈ॥ ੩੦॥

ਹੁਣ ਤਕ ਗੁਰੂ ਜੀ ਤੁਹਾਡੀ ਵਡਿਆਈ ਰੱਖਣੀ ਚਾਹੁੰਦੇ ਹਨ, ਤੁਹਾਨੂੰ ਆਪਣਾ ਵੱਡਾ ਭਰਾ ਸਮਝਦੇ ਹਨ। ਉਨ੍ਹਾਂ ਦਾ ਕਿਹਾ ਮੰਨੋ ਤੇ ਉਨ੍ਹਾਂ ਨਾਲ ਮੇਲ ਮਿਲਾਪ ਰਖੋ, ਵੈਰ ਗਵਾ ਕੇ ਸੁੱਖ ਅਤੇ ਜੱਸ ਪਾਵੋ॥੩੦॥

ਜਾਨਹਿਂ ਹਮਰੀ ਹੋਇ ਛੁਟਾਈ। ਕਰਹਿਂ ਪੁਕਾਰ ਤੁਰਕ ਅਗੁਵਾਈ।
ਨਾਮ ਬਡਿਨਿ ਕੋ ਸਭਿ ਮਹਿਂ ਅਹੈ। ਸ਼੍ਰੀ ਗੁਰੁ ਰਾਮਦਾਸ ਕੇ ਕਹੈਂ॥ ੩੧॥

ਉਹ ਜਾਣਦੇ ਹਨ ਕਿ ਜੇ ਤੁਸੀਂ ਤੁਰਕ ਅੱਗੇ ਪੁਕਾਰ ਕਰੋਗੇ ਤਾਂ ਇਸ ਨਾਲ ਸਾਡੀ ਛੁਟਿਆਈ ਹੋਵੇਗੀ। ਆਪਣਿਆਂ ਵੱਡਿਆਂ ਦੇ ਨਾਵਾਂ ਨੂੰ ਸਭ ਵਿਚ ਕਹਿੰਦੇ ਹੋ ਤੇ ਸ੍ਰੀ ਗੁਰੂ ਰਾਮਦਾਸ ਦਾ ਨਾਂ ਲੈਂਦੇ ਹੋ॥੩੧॥

ਇਮ ਲਖਿ, ਲਾਜ ਧਰਹਿਂ ਲਖਿ ਮਨ ਹੀ। ਤੁਮਰੇ ਸੰਗ ਮਿਲਿਨਿ ਚਹਿਂ ਮਨ ਹੀ'।
ਮਿਹਰਵਾਨ ਬੋਲਜੋ ਰਿਸ ਪਾਗੇ। 'ਉਠਹੁ ਕਜੋਂ ਨ ਮਮ ਨੇਤ੍ਰਨਿ ਆਗੇ॥ ੩੨॥

ਇਸ ਤਰ੍ਹਾਂ ਵੇਖ ਕੇ ਸ੍ਰੀ ਗੁਰੂ ਹਰਿਗੋਬਿੰਦ ਜੀ ਉਪਰ ਕਹੀ ਵਾਰਤਾ ਜਾਣ ਕੇ ਲੱਜਾ ਅਨੁਭਵ ਕਰਦੇ ਹਨ।'' ਮਿਹਰਵਾਨ ਗੁੱਸੇ ਵਿਚ ਆ ਕੇ ਬੋਲਿਆ, ''ਉਠੋ, ਮੇਰੀਆਂ ਅੱਖਾਂ ਸਾਹਮਣੇ ਕਿਉਂ ਬੈਠੇ ਹੋ॥੩੨॥

ਅਪਨੀ ਕੁਸ਼ਲ ਚਹਹੁ ਚਲਿ ਜਾਵਹੁ। ਨਾਹਕ ਬੀਚ ਮਾਰ ਕਿਮ ਖਾਵਹੁ'।
ਸੁਨਤਿ ਉਠੇ ਪੈੜਾ ਰੁ ਪਿਰਾਣਾ। ਰਿਸੇ ਨ, ਗੁਰ ਕੋ ਤ੍ਰਾਸ ਪਛਾਣਾ॥ ੩੩॥

ਜੇ ਆਪਣਾ ਭਲ਼ਾ ਚਾਹੁੰਦੇ ਹੋ ਤਾਂ ਉੱਠ ਕੇ ਚਲੇ ਜਾਵੋ, ਫਜ਼ੂਲ ਵਿਚ ਮਾਰ ਕਿਉਂ ਖਾਂਦੇ ਹੋ।'' ਇਹ ਸੁਣ ਕੇ ਪੈੜਾ ਤੇ ਪਿਰਾਣਾ ਉਠ ਪਏ। ਗੁੱਸੇ ਵਿਚ ਨਾ ਆਏ, ਕਿਉਂਕਿ ਉਹ ਗੁਰੂ ਜੀ ਪਾਸੋਂ ਡਰਦੇ ਸਨ॥੩੩॥

ਚਲਿ ਸ਼੍ਰੀ ਹਰਿ ਗੋਬਿੰਦ ਢਿਗ ਆਏ। ਮਿਹਰਵਾਨ ਕੋ ਕਹਜੋ ਸੁਨਾਏ।
ਤਬਿ ਗੁਰੁ ਕਹਜੋ 'ਆਪ ਹਮ ਚਲੈਂ। ਲੇਹਿਂ ਨਿਹੋਰ ਪ੍ਰਥਮ, ਜੇ ਮਿਲੈ' ॥ ੩੪॥

ਚਲ ਕੇ ਸ੍ਰੀ ਹਰਿਗੋਬਿੰਦ ਦੇ ਪਾਸ ਆ ਗਏ, ਮਿਹਰਵਾਨ ਦੀ ਸਾਰੀ ਵਿਥਿਆ ਕਹਿ ਕੇ ਸੁਣਾਈ। ਤਦ ਗੁਰੂ ਜੀ ਨੇ ਕਿਹਾ, ''ਹੁਣ ਅਸੀਂ ਆਪ ਚੱਲਾਂਗੇ, ਪਹਿਲੇ ਬੇਨਤੀ ਕਰਕੇ ਵੇਖੀਏ ਭਲਾ ਜੇ ਮੰਨ ਜਾਵੇ ਅਤੇ ਮਿਲਣਾ ਸਵੀਕਾਰ ਕਰ ਲਵੇ''॥੩੪॥

ਜੇਠੇ ਕਹਜੋ 'ਨ ਆਪ ਪਯਾਨੋ। ਮਿਹਰਵਾਨ ਪ੍ਰਿਥੀਏ ਸਮ ਜਾਨੋ।
ਬਡੇ ਗੁਰਨਿ ਬਹੁ ਕਰੇ ਉਪਾਇ। ਬਿਨਤੀ ਕਹਿ ਕਹਿ ਰਹੇ ਪਠਾਇ॥ ੩੫॥

ਜੇਠੇ ਨੇ ਕਿਹਾ, "ਆਪ ਨਾ ਜਾਵੋ, ਮਿਹਰਵਾਨ ਨੂੰ ਪ੍ਰਿਥੀਏ ਸਮਾਨ ਹੀ ਸਮਝੋ। ਵੱਡੇ ਗੁਰੂ ਸਾਹਿਬ ਨੇ ਬਹੁਤ ਉਪਾਅ ਕੀਤੇ ਸਨ, ਬੇਨਤੀਆਂ ਕਰ-ਕਰ ਭੇਜਦੇ ਰਹੇ ਸਨ॥੩੫॥

**ਰਹਜੋ ਬਿਪਰਜੈ ਸਮੁਝਤਿ ਸੋਈ। ਮੁਝ ਤੇ ਡਰਤਿ ਦੀਨ ਮਨ ਹੋਈ।**
**ਸੁਲਹੀ ਸਹਤ ਮ੍ਰਿਤਕ ਹੁਇ ਗਯੋ। ਮਨ ਕੋ ਹਠ ਨਹਿਂ ਛੋਰਤਿ ਭਯੋ' ॥ ੩੬ ॥**

ਉਹ ਹਮੇਸ਼ਾਂ ਉਲਟ ਹੀ ਸਮਝਦਾ ਰਿਹਾ ਹੈ ਕਿ ਮੈਥੋਂ ਡਰਦੇ ਮਨ ਵਿਚ ਨਿਮਰ ਹੁੰਦੇ ਹਨ। ਸੁਲਹੀ ਸਹਿਤ ਸਾਰੇ ਮਰ ਗਏ ਫਿਰ ਵੀ ਮਨ ਦਾ ਹਠ ਨਾ ਛੱਡਿਆ" ॥੩੬॥

**ਕਹਜੋ ਗੁਰੂ 'ਜੇਠਾ! ਸਚ ਕਹੈਂ। ਤਊ ਬਾਰਿ ਇਕ, ਹਮ ਭੀ ਲਹੈਂ।**
**ਜੇ ਨਹਿਂ ਮਾਨਹਿ ਹੁਇ ਸਮ ਧੂਰਤਿ। ਰਹੈ ਬੰਸ ਲਗਿ ਬਹੁਤ ਬਿਸੂਰਤਿ ॥ ੩੭ ॥**

ਗੁਰੂ ਜੀ ਨੇ ਕਿਹਾ, "ਹੇ ਜੇਠਾ ! ਤੁਸੀਂ ਸੱਚ ਕਹਿੰਦੇ ਹੋ, ਫਿਰ ਵੀ ਇਕ ਵਾਰ ਅਸੀਂ ਵੀ ਵੇਖ ਲਈਏ, ਜੇ ਨਹੀਂ ਮੰਨੇਗਾ ਤਾਂ ਮੂਰਖਾਂ ਵਾਂਗ ਹੋ ਜਾਵੇਗਾ, ਜਦ ਤਕ ਵੰਸ਼ ਰਹੇਗੀ ਤਦ ਤਕ ਝੂਰਦਾ ਰਹੇਗਾ॥੩੭॥

**ਹਮ ਕੋ ਉਚਿਤ ਨਿਹੋਰਨਿ ਅਹੈ। ਸੋ ਬਡ ਦੁਖੀ ਪੁਕਾਰੂ ਰਹੈ।**
**ਪੁਰੀ ਪਿਤਾਮੇ ਕੀ ਤਜਿ ਗਏ। ਨਿੰਦਾ ਕਰਤਿ ਰਹਤਿ ਹਿਤ ਹਏ' ॥ ੩੮ ॥**

ਸਾਡੇ ਵਾਸਤੇ ਯੋਗ ਹੈ ਕਿ ਇਕ ਵਾਰ ਮਨਾਈਏ, ਜਿਹੜਾ ਵੱਡਾ ਦੁਖੀ ਹੋ ਕੇ ਫਰਿਆਦਾਂ ਕਰਦਾ ਫਿਰਦਾ ਹੈ। ਆਪਣੇ ਪਿਤਾ ਪਿਤਾਮਿਆਂ ਦੀ ਨਗਰੀ ਛੱਡ ਕੇ ਚਲੇ ਗਏ ਹਨ ਅਤੇ ਪਿਆਰ ਤੋੜ ਕੇ ਨਿੰਦਿਆ ਕਰਦੇ ਰਹਿੰਦੇ ਹਨ" ॥੩੮॥

**ਇਮ ਕਹਿ ਕਿਤਿਕ ਸਿੱਖ ਸੰਗਿ ਲੀਨਿ। ਗਏ ਧੀਰ ਗੁਰੁ ਪਰਮ ਪ੍ਰਬੀਨ।**
**ਆਗੈ ਮਿਹਰਵਾਨ ਅਭਿਮਾਨੀ। ਗੁਰ ਗਾਦੀ ਪਰ ਨਿਜ ਕੋ ਜਾਨੀ॥ ੩੯॥**

ਇਸ ਤਰ੍ਹਾਂ ਕਹਿ ਕੇ ਕਈ ਸਿੱਖਾਂ ਨੂੰ ਨਾਲ ਲਿਆ। ਧੀਰਜਵਾਨ ਅਤੇ ਪਰਮ ਚਤੁਰ ਗੁਰੂ ਜੀ ਚਲੇ ਗਏ। ਅੱਗੇ ਮਿਹਰਵਾਨ ਵੀ ਬੜਾ ਘੁਮੰਡੀ ਸੀ, ਆਪਣੇ ਆਪ ਨੂੰ ਗੁਰਗੱਦੀ ਤੇ ਬੈਠਿਆ ਜਾਣਦਾ ਸੀ॥੩੯॥

**ਕਿਤਿਕਿ ਰੰਕ ਸਿਖ ਨਿਕਟ ਤ੍ਰਿਠਾਏ। ਥਿਰਜੋ ਪ੍ਰਯੰਕ ਆਪ ਉਚ ਥਾਏਂ।**
**ਪਿਖੇ ਦੂਰ ਤੇ ਹਰਿ ਗੋਬਿੰਦ। ਆਵਤਿ ਹੈਂ ਗਜ ਮਸਤ ਮਨਿੰਦ॥ ੪੦॥**

ਕਈ ਗ਼ਰੀਬ ਸਿੱਖ ਪਾਸ ਬਿਠਾਏ ਸਨ, ਆਪ ਪਲੰਘ ਉਤੇ ਉੱਚੇ ਥਾਂ ਬੈਠਾ ਸੀ। ਜਦ ਦੂਰ ਤੋਂ ਹਰਿਗੋਬਿੰਦ ਨੂੰ ਵੇਖਿਆ ਕਿ ਮੇਰੇ ਵਲ ਮਸਤ ਹਾਥੀ ਵਾਂਗ ਆ ਰਹੇ ਹਨ॥੪੦॥

**ਸੁੰਦਰ ਡੀਲ ਬਿਲੰਦ ਅਨੰਦਤਿ। ਭੁਜਾ ਪ੍ਰਲੰਬ ਕਰੀ ਕਰ ਨਿੰਦਤਿ।**
**ਖੜਗ ਸਿਪਰ ਕਟ ਨਿਕਟਿ ਬਿਰਾਜਤਿ। ਸ਼ਮਸ਼ ਬਦਨ ਤਮ ਸਸਿ ਕੋ ਲਾਜਤਿ ॥੪੧॥**

ਸੁੰਦਰ ਵੱਡਾ ਡੀਲ-ਡੋਲ ਹੈ ਅਤੇ ਪ੍ਰਸੰਨ ਚਿੱਤ ਹਨ, ਲੰਮੀਆਂ ਬਾਹਾਂ ਹਾਥੀ ਦੀ ਸੁੰਡ ਨੂੰ ਮਾਤ ਕਰਦੀਆਂ ਹਨ। ਢਾਲ ਤਲਵਾਰ ਅਤੇ ਤੀਰ ਕਮਾਨ ਪਹਿਣੇ ਹੋਏ ਹਨ। ਸੁੰਦਰ ਮੁਖੜਾ ਪੂਰਨਮਾਸ਼ੀ ਦੇ ਚੰਦ ਨੂੰ ਲਜਿਤ ਕਰਦਾ ਹੈ॥੪੧॥

**ਰਾਜ ਚਿੰਨ੍ਹ ਸਭਿ ਅੰਗਨਿ ਬਿਖੈ॥ ਜੌ ਲਗਿ ਦੂਰ ਰਹੇ, ਤਨ ਪਿਖੈ।**
**ਆਏ ਨਿਕਟ, ਗਯੋ ਰੁਖ ਫੇਰਿ। ਉਠੀ ਕਰਕ ਸੁੰਦਰ ਦੁਤਿ ਹੇਰਿ॥ ੪੨॥**

ਰਾਜਿਆਂ ਵਾਲੇ ਚਿੰਨ੍ਹ ਸਾਰੇ ਸਰੀਰ ਉਤੇ ਧਾਰਨ ਕੀਤੇ ਹੋਏ ਸਨ, ਜਦ ਤਕ ਦੂਰ ਰਹੇ ਸਰੀਰ ਨੂੰ ਵੇਖਦਾ ਰਿਹਾ। ਜਦ ਪਾਸ ਆਏ ਤੇ ਮੁਖ ਦੂਸਰੇਂ ਪਾਸੇ ਕਰ ਲਿਆ; ਸੁੰਦਰ ਸ਼ੋਭਾ ਵੇਖ ਕੇ ਕਲੇਜੇ ਵਿਚ ਸੂਲ ਉਠਿਆ॥੪੨॥

ਸਿਖ ਰੰਕਨ ਕੋ ਪ੍ਰਥਮ ਸਿਖਾਯੋ। ਉਠਹੁ ਨ ਬੰਦਹੁ ਪਿਖਿ ਇਹ ਆਯੋ।
ਆਦਰ ਹੇਤੁ ਨ ਬੋਲਜੋ ਕੋਈ। ਰਹੇ ਜਬਕ ਜੜ੍ਹ ਸਿਰ ਤਰ ਹੋਈ॥ ੪੩॥

ਆਪਣੇ ਗਰੀਬ ਸਿੱਖਾਂ ਨੂੰ ਪਹਿਲਾਂ ਹੀ ਸਿਖਾ ਲਿਆ, ਇਸ ਨੂੰ ਆਇਆ ਵੇਖ ਕੇ ਉਠਣਾ ਨਹੀਂ ਅਤੇ ਨਾ ਹੀ ਬੰਦਨਾ ਕਰਨੀ ਹੈ। ਆਦਰ ਵਾਸਤੇ ਕੋਈ ਵੀ ਨਾ ਬੋਲ਼ਣਾ, ਪਰ ਆਪ ਮੂਰਖ ਡਰਦਾ ਰਿਹਾ ਤੇ ਸਿਰ ਗਿੱਲਾ ਹੋ ਗਿਆ॥੪੩॥

ਮਿਹਰਵਾਨ ਕੋ ਕਰਿ ਕੈ ਬੰਦਨ। ਬੈਠਿ ਗਏ ਗੁਰ ਦੋਖ ਨਿਕੰਦਨ।
ਸਿਖ ਤੇ ਅੱਗ੍ਰ ਪ੍ਰਸ਼ਾਦਿ ਧਰਾਯੋ। ਰਹਜੋ ਮੌਨ ਜਨੁ ਬੋਲ ਨ ਆਯੋ॥ ੪੪॥

ਮਿਹਰਵਾਨ ਨੂੰ ਬੰਦਨਾ ਕਰਕੇ, ਦੁੱਖਾਂ ਨੂੰ ਦੂਰ ਕਰਨ ਵਾਲੇ ਗੁਰੂ ਜੀ ਬੈਠ ਗਏ, ਸਿੱਖ ਪਾਸੋਂ ਅੱਗੇ ਪ੍ਰਸ਼ਾਦ ਧਰਵਾਇਆ, ਪਰ ਉਹ ਚੁਪ ਰਿਹਾ ਜਿਵੇਂ ਬੋਲਣਾ ਨਾ ਆਉਂਦਾ ਹੋਵੇ॥੪੪॥

*ਪੰਜਵੀਂ ਰਾਸ ਦਾ ਤੇਰ੍ਹਵਾਂ ਅਧਿਆਇ ਸਮਾਪਤ ਹੋਇਆ॥੧੩॥*

## ਅਧਿਆਇ ਚੌਦ੍ਹਵਾਂ

*ਗੁਰੂ ਜੀ ਦਾ ਮਿਹਰਵਾਨ ਨੂੰ ਮਨਾਉਣਾ*

*ਦੋਹਰਾ*- ਮਿਹਰਵਾਨ ਪਰਯੰਕ ਪਰ ਲਦਜੋ ਅਧਿਕ ਹੰਕਾਰ।
ਸ੍ਰੀ ਹਰਿ ਗੋਬਿੰਦ ਛਿਮਾ ਨਿਧ ਬੈਠੇ ਤਰੇ ਨਿਹਾਰ॥ ੧॥

ਪਲੰਘ ਤੇ ਬੈਠਾ ਮਿਹਰਵਾਨ ਹੰਕਾਰ ਨਾਲ ਭਰ ਗਿਆ। ਖਿਮਾਂ ਦੇ ਖਜ਼ਾਨੇ ਭਾਵ ਸ੍ਰੀ ਹਰਿਗੋਬਿੰਦ ਜੀ ਇਹ ਵੇਖ ਕੇ ਥੱਲੇ ਬੈਠ ਗਏ॥੧॥

*ਚੌਪਈ*- ਸਹਿ ਨ ਸਕਜੋ ਬਿਧੀਏ ਤਬਿ ਕਹਜੋ। 'ਉਚਿਤਾਨੁਚਿਤ ਨਹੀਂ ਇਨ ਲਹਜੋ।
ਊਪਰ ਬੈਠਹੁ, ਕਜੋਂ ਥਿਰ ਤਰੇ। ਆਪ ਸ਼ਿਰੋਮਣਿ ਸਭਿ ਜਗ ਕਰੇ॥ ੨॥

ਬਿਧੀ ਚੰਦ ਇਹ ਵੇਖ ਕੇ ਸਹਿ ਨਾ ਸਕਿਆ ਤੇ ਕਿਹਾ, "ਇਸ ਨੇ ਯੋਗ ਅਯੋਗ ਨਹੀਂ ਸਮਝਿਆ ਹੈ। ਪਲੰਘ ਤੇ ਚੜ੍ਹ ਕੇ ਬੈਠਾ ਰਿਹਾ ਹੈ, ਕਿਉਂ ਥੱਲੇ ਨਹੀਂ ਉਤਰਿਆ ਹੈ, ਆਪਣੇ ਆਪ ਨੂੰ ਸਾਰੇ ਜਗਤ ਵਿਚ ਸਭ ਤੋਂ ਵੱਡਾ ਸਮਝਦਾ ਹੈ॥੨॥

ਪੀਰਨ ਪੀਰ ਮੀਰ ਸਿਰ ਮੀਰ। ਗਾਵਰ ਤੇ ਕੋ ਊਚ ਨ ਧੀਰ'।
ਸੁਨਿ ਸਤਿਗੁਰ ਨੇ ਬਾਕ ਬਖਾਨੇ। 'ਹਮ ਪਿਤ ਤੇ ਇਸ ਪਿਤਾ ਮਹਾਨੇ॥੩॥

ਗੁਰੂ ਜੀ ਪੀਰਾਂ ਦੇ ਪੀਰ, ਬਾਦਸ਼ਾਹਾਂ ਦੇ ਬਾਦਸ਼ਾਹ ਹਨ, ਆਪ ਜੀ ਨਾਲੋਂ ਕੋਈ ਵੀ ਉੱਚਾ ਨਹੀਂ ਹੈ।" ਇਹ ਸੁਣ ਕੇ ਸਤਿਗੁਰੂ ਜੀ ਨੇ ਬਚਨ ਕੀਤੇ, "ਸਾਡੇ ਪਿਤਾ ਜੀ ਨਾਲੋਂ ਇਨ੍ਹਾਂ ਦੇ ਪਿਤਾ ਜੀ ਵੱਡੇ ਸਨ॥੩॥

ਅਰੁ ਇਹ ਬਯ ਮਹਿਂ ਅਹੈਂ ਬਡੇਰੇ। ਹਮ ਜਨਮੇ ਪੀਛੇ, ਸੁ ਛੁਟੇਰੇ।
ਊਚੇ ਉਚਿਤ ਬਡੋ ਇਹ ਭਾਈ। ਹਮ ਨੀਚੇ ਬੈਠਨਿ ਬਨਿਆਈ' ॥੪॥

ਅਤੇ ਉਮਰ ਵਿਚ ਇਹ ਵੀ ਮੈਥੋਂ ਵੱਡੇ ਹਨ, ਅਸੀਂ ਪਿਛੋਂ ਜਨਮ ਧਾਰਿਆ ਹੈ, ਇਸ ਲਈ ਛੋਟੇ ਹਾਂ, ਇਸ ਨੂੰ ਉੱਚਾ ਰਹਿਣਾ ਹੀ ਉਚਿਤ ਹੈ, ਕਿਉਂਕਿ ਇਹ ਵੱਡਾ ਭਰਾ ਹੈ, ਸਾਡਾ ਥੱਲੇ ਬੈਠਣਾ ਹੀ ਬਣਦਾ ਹੈ"॥੪॥

ਸੁਨਿ ਗੁਰ ਬਚ ਤੂਸ਼ਨ ਹੁਇ ਰਹੇ। ਦੁਖਤਿ ਬਿਅਦਬੀ ਨਹਿਂ ਸਿਖ ਸਹੇ।
ਕਿਤਿਕ ਬੇਰ ਬੋਲਯੋ ਨਹਿਂ ਜਬੈ। ਮ੍ਰਿਦੁਲ ਗਿਰਾ ਸ੍ਰੀ ਗੁਰ ਕਹਿ ਤਬੈ॥ ੫॥

ਗੁਰੂ ਜੀ ਦੇ ਬਚਨ ਸੁਣ 'ਚੁਪ' ਧਾਰ ਛੱਡੀ, ਦੁਖੀ ਹੋਏ ਸਿੱਖ ਬੇਅਦਬੀ ਨਹੀਂ ਸੀ ਬਰਦਾਸ਼ਤ ਕਰ ਸਕਦੇ। ਜਦ ਕਾਫੀ ਦੇਰ ਤਕ ਨਾ ਬੋਲਿਆ ਤਾਂ ਗੁਰੂ ਜੀ ਨੇ ਕੋਮਲ ਮਿੱਠੇ ਬਚਨ ਕਹੇ॥੫॥

'ਕਰਹੁ ਬਦਨ ਸਨਮੁਖ ਰਿਸ ਛੋਰਿ। ਸੁਖ ਕੇ ਬਾਕ ਕਹੋ ਮਮ ਓਰ।
ਕਯੋਂ ਪੁਕਾਰ ਕਰਤੇ ਤੁਮ ਫਿਰੋ?। ਬਸੋ ਸੁਧਾਸਰ ਪੁਰਿ ਮਹਿਂ ਥਿਰੋ॥ ੬॥

"ਗੁੱਸਾ ਛੱਡ ਕੇ ਮੂੰਹ ਸਾਹਮਣੇ ਕਰੋ, ਮੇਰੇ ਨਾਲ ਸੁਖ ਦੇ ਸ਼ਬਦ ਕਹੋ। ਤੁਸੀਂ ਕਿਉਂ ਪੁਕਾਰ ਕਰਦੇ ਫਿਰਦੇ ਹੋ? ਅੰਮ੍ਰਿਤਸਰ ਆ ਕੇ ਵਸੋ ਤੇ ਨਗਰ ਵਿਚ ਰਹੋ॥੬॥

ਘਰ ਧਨ ਭੂਮ ਪਦਾਰਥ ਜੋਇ। ਕਹੋ ਆਪ ਹਮ ਦੇਵੈਂ ਸੋਇ।
ਦੀਨ ਬਨਹੁ ਕਯੋਂ ਤੁਰਕ ਅਗਾਰੀ?। ਏਕੋ ਲਾਜ ਹਮਾਰਿ ਤੁਮਾਰੀ॥ ੭॥

ਘਰ, ਧਨ, ਭੂਮੀ ਅਤੇ ਪਦਾਰਥ ਜੋ ਵੀ ਕਹੋ, ਅਸੀਂ ਤੁਹਾਨੂੰ ਉਹ ਦੇਈਏ। ਤੁਰਕਾਂ ਅੱਗੇ ਜਾ ਕੇ ਦੀਨ ਕਿਉਂ ਬਣਦੇ ਹੋ? ਸਾਡੀ ਤੁਹਾਡੀ ਇਕੋ ਲਾਜ ਹੈ॥੭॥

ਗੁਰੂ ਪਦਾਰਥ ਸਗਰੇ ਦੀਨੇ। ਕਯੋਂ ਨ ਮਿਲਹੁ ਭੁਗਤਹੁ ਸੁਖ ਪੀਨੇ?।
ਇਕ ਤੌ ਜਗ ਮਹਿਂ ਅਪਜਸ ਪਾਵਹੁ। ਦੂਜੇ ਹਮ ਸੋਂ ਬੈਰ ਬਢਾਵਹੁ॥ ੮॥

ਗੁਰੂ ਜੀ ਨੇ ਸਾਰੇ ਪਦਾਰਥ ਦਿੱਤੇ ਹਨ, ਕਿਉਂ ਨਹੀਂ ਆ ਕੇ ਮਿਲਦੇ ਹੋ ਅਤੇ ਸਾਰੇ ਸੁਖ ਪ੍ਰਾਪਤ ਨਹੀਂ ਕਰਦੇ? ਇਕ ਤਾਂ ਜਗਤ ਵਿਚ ਨਿੰਦਿਆ ਪਾਉਂਦੇ ਹੋ, ਦੂਸਰਾ ਸਾਡੇ ਨਾਲ ਵੈਰ ਵਧਾਉਂਦੇ ਹੋ॥੮॥

ਤਉ ਨ ਅਯੋ ਕੁਛ ਹਾਥ ਤੁਹਾਰੇ। ਪਿਤਾ ਆਦਿ ਤੇ ਲੇਹੁ ਬਿਚਾਰੇ।
ਬੀਤ ਗਯੋ ਇਮ ਹੀ ਚਿਰ ਕਾਲੂ। ਰਹੇ ਬਧਾਵਤਿ ਬੈਰ ਬਿਸਾਲੂ॥ ੯॥

ਫਿਰ ਵੀ ਤੁਹਾਡੇ ਹੱਥ ਕੁਝ ਨਾ ਆਇਆ, ਆਪਣੇ ਪਿਤਾ ਆਦਿ ਤੋਂ ਵਿਚਾਰ ਕੇ ਵੇਖ ਲਵੋ, ਇਸ ਤਰ੍ਹਾਂ ਹੀ ਬਹੁਤ ਸਮਾਂ ਬੀਤ ਗਿਆ ਹੈ, ਹਮੇਸ਼ਾ ਵੈਰ ਹੀ ਵਧਾਉਂਦੇ ਰਹੇ ਹੋ॥੯॥

ਔਗੁਨ ਤਿਸ ਮਹਿਂ ਭਏ ਅਨੇਕ। ਕਰਿ ਦੇਖਹੁ ਨਿਜ ਰਿਦੇ ਬਿਬੇਕ'।
ਸੁਨਿ ਕਰਿ ਮਿਹਰਵਾਨ ਬਚ ਪੇਲਾ। 'ਹਮਰੋ ਤੁਮਰੋ ਕਯੋਹੂੰ ਨ ਮੇਲਾ॥ ੧੦॥

ਇਸ ਵਿਚ ਬਹੁਤ ਔਗੁਣ ਹਨ, ਆਪਣੇ ਹਿਰਦੇ ਵਿਚ ਵਿਚਾਰ ਕੇ ਵੇਖ ਲਵੋ।" ਇਹ ਸੁਣ ਕੇ ਮਿਹਰਵਾਨ ਬੋਲਿਆ, "ਸਾਡਾ ਤੁਹਾਡਾ ਕਿਵੇਂ ਵੀ ਮੇਲ ਨਹੀਂ ਹੋ ਸਕਦਾ॥੧੦॥

ਤੁਮ ਭੀ ਸਾਚ ਕਹਤਿ ਹੋ ਤਾਵਤਿ। ਕੋਇ ਨ ਆਂਚ ਲਗੀ ਉਰ ਜਾਵਤਿ।
ਸੁਖ ਮਹਿਂ ਸੁਪਤਹੁ ਚਿੰਤ ਨ ਕਾਈ। ਨਹੀਂ ਪਿਤਾ ਤੇ ਕੁਛ ਬਨਿਆਈ॥ ੧੧॥

ਤੁਸੀਂ ਵੀ ਤਦ ਤਕ ਸੱਚ ਕਹਿੰਦੇ ਹੋ, ਜਦ ਤਕ ਤੁਹਾਡੇ ਦਿਲ ਨੂੰ ਕੋਈ ਵੀ ਦੁੱਖ ਨਹੀਂ ਪੁਹੰਚਦਾ। ਸੁਖ ਦੀ ਨੀਂਦ ਸੌਂਦੇ ਹੋ ਕਿਸੇ ਗੱਲ ਦੀ ਵੀ ਚਿੰਤਾ ਨਹੀਂ ਹੈ, ਸਾਡੇ ਪਿਤਾ ਪਾਸੋਂ ਕੁਝ ਵੀ ਨਾ ਬਣ ਸਕਿਆ ਹੈ॥੧੧॥

ਕਹਿ ਭੇਜਯੋ ਮੁਝ ਪ੍ਰਤਿ ਜਬਿ ਅੰਤ। ਹੇ ਸੁਤ! ਜਾਨਹੁ ਸਕਲ ਬ੍ਰਿਤੰਤ।
ਜਯੋ ਕਯੋਂ ਕਰਿ ਪਲਟਾ ਲਿਹੁ ਮੇਰੋ। ਸਭਿ ਜਗ ਗੁਰਤਾ ਅਪਨੀ ਹੇਰੋ॥ ੧੨॥

ਜਦ ਉਨ੍ਹਾਂ ਦਾ ਅੰਤ ਸਮਾਂ ਆਇਆ ਤਾਂ ਉਨ੍ਹਾਂ ਮੈਨੂੰ ਕਹਿ ਭੇਜਿਆ, ਹੇ ਪੁੱਤਰ ! ਸਾਰਾ ਬ੍ਰਿਤਾਂਤ ਜਾਣੋ। ਜਿਵੇਂ ਕਿਵੇਂ ਮੇਰਾ ਬਦਲਾ ਲਵੋ, ਸਾਰੇ ਜਗਤ ਵਿਚ ਆਪਣੀ ਗੁਰਿਆਈ ਸਮਝੋ॥੧੨॥

**ਸੁਤ ਪਿਤ ਕੋ ਕਹਿ ਕੈਦ ਕਰਾਵੈਂ। ਕੈ ਉਪਾਇ ਤੇ ਪ੍ਰਾਨ ਗਵਾਏਂ।**
**ਵਸਤੁ ਪਿਤਾਮੇ ਕੀ ਲਿਹੁ ਸਾਰੀ। ਤੌ ਸਪੁੱਤ੍ਰ ਹੋਵੈਂ ਸੁਖਕਾਰੀ॥ ੧੩॥**

ਪੁੱਤਰ ਅਤੇ ਪਿਤਾ ਨੂੰ ਕਹਿ ਕੇ ਕੈਦ ਕਰਵਾਵੋ ਤੇ ਉਪਾਅ ਕਰਕੇ ਪ੍ਰਾਣ ਨਾਸ਼ ਕਰਾਵੋ। ਆਪਣੇ ਪਿਤਾਮੇ ਦੀ ਸਾਰੀ ਵਸਤੂ ਲਵੋ, ਤਦ ਹੀ ਤੂੰ ਸੁਖਕਾਰੀ ਸਪੁੱਤਰ ਹੋਵੇਂਗਾ॥੧੩॥

**ਪ੍ਰਾਨ ਜਾਨਿ ਲੌ ਮਿਲਹੁਂ ਨ ਕਬੈ। ਇਹ ਉਪਦੇਸ਼ ਧਰਹੁਂ ਬਯ ਸਬੈ।**
**ਅਬਿ ਮੈਂ ਲਾਗਜੋ ਰਚਨਿ ਉਪਾਇ। ਤੁਮਹਿਂ ਸੁਧਾਸਰ ਤੇ ਨਿਕਸਾਇ॥ ੧੪॥**

ਪ੍ਰਾਣ ਚਲੇ ਜਾਣ ਤਕ ਕਦੀ ਵੀ ਉਨ੍ਹਾਂ ਨੂੰ ਨਾ ਮਿਲੋ, ਇਹ ਉਪਦੇਸ਼ ਸਾਰੀ ਉਮਰ ਧਾਰਨ ਕਰੋ। ਹੁਣ ਮੈਂ ਉਪਾਅ ਕਰਨ ਲੱਗਾ ਹਾਂ, ਤੁਹਾਨੂੰ ਅੰਮ੍ਰਿਤਸਰ ਵਿਚੋਂ ਕਢਾਵਾਂਗਾ॥੧੪॥

**ਪਰਹੁ ਕੈਦ ਕੈ ਜਾਹੁ ਪਲਾਈ। ਤਬਿ ਸੁਪੁੱਤ੍ਰਤਾ ਮੁਝ ਬਨਿਆਈ।**
**ਮਹਾਂ ਪੁਰਖ ਪੂਰਨ ਪਿਤ ਮੇਰੋ। ਕਹੇ ਬਾਕ ਹੁਇ ਸਾਚ ਬਡੇਰੋ॥ ੧੫॥**

ਕੈਦ ਵਿਚ ਪਵੋ, ਜਾਂ ਭੱਜ ਜਾਵੋ, ਤਦ ਹੀ ਸਪੁੱਤਰ ਅਖਵਾਉਣਾ ਮੈਨੂੰ ਬਣਦਾ ਹੈ। ਮੇਰੇ ਪਿਤਾ ਜੀ ਪੂਰਨ ਮਹਾਂਪੁਰਖ ਸਨ, ਜਿਹੜੀ ਵੀ ਉਹ ਗੱਲ ਕਹਿੰਦੇ ਸਨ ਸੱਚੀ ਹੁੰਦੀ ਸੀ॥੧੫॥

**ਅੰਤ ਸਮੇ ਮਹਿਂ ਜਥਾ ਉਚਾਰਾ। ਸੋ ਸ਼ੁਭ ਮੈਂ ਲਖਿ ਅੰਗੀਕਾਰਾ।**
**ਪਿਤਾ ਪੁੱਤ੍ਰ ਤੁਮ ਲਾਜ ਨ ਧਰਿਹੋ। ਮੇਲ ਕਰਨਿ ਬਹੁ ਬਾਰਿ ਉਚਰਿਹੋ॥੧੬॥**

ਅੰਤ ਸਮੇਂ ਉਨ੍ਹਾਂ ਨੇ ਜਿਵੇਂ ਉਚਾਰਣ ਕੀਤਾ, ਮੈਂ ਸ਼ੁਭ ਮੰਨ ਕੇ ਅੰਗੀਕਾਰ ਕੀਤਾ ਹੈ, ਤੁਸੀਂ ਪਿਉ ਪੁੱਤਰ ਨੇ ਲਾਜ ਧਾਰਨ ਨਹੀਂ ਕੀਤੀ ਹੈ, ਮੇਲ ਕਰਨ ਬਾਰੇ ਬਹੁਤ ਬਾਰ ਕਿਹਾ ਹੈ॥੧੬॥

**ਪੁਰੀ ਪਿਤਾਮੇ ਕੀ ਸਭਿ ਛੀਨਿ। ਲਗੇ ਕਹਾਵਨਿ ਗੁਰੂ ਪ੍ਰਬੀਨਿ।**
**ਪਿਤਾ ਕ੍ਰਿਪਾਲ ਨ ਮਨ ਮਹਿਂ ਲਜਾਇ। ਨਤੁ ਸੁਲਹੀ ਢਿਗ ਦੇਤਿ ਗਹਾਇ॥੧੭॥**

ਸਾਡੇ ਪਿਤਾਮੇ ਦੀ ਸਾਰੀ ਨਗਰੀ ਖੋਹ ਲਈ ਹੈ ਅਤੇ ਵੱਡੇ ਚਤੁਰ ਗੁਰੂ ਕਹਾਉਣ ਲੱਗ ਗਏ ਹੋ। ਮੇਰੇ ਕ੍ਰਿਪਾਲੂ ਪਿਤਾ ਜੀ ਦਿਲ ਵਿਚ ਨਾ ਲਿਆਏ, ਨਹੀਂ ਤਾਂ ਸੁਲਹੀ ਨੂੰ ਫੜਾ ਦਿੰਦੇ॥੧੭॥

**ਅਬਿ ਮੈਂ ਕਰੋਂ ਸੰਘਾਰਨਿ ਤੋਹਿ। ਨੀਕੋ ਮੇਲ ਤਿਸੀ ਦਿਨ ਹੋਹਿ।**
**ਉਰ ਕਪਟੀ ਬਾਹਰ ਮਧੁਰਾਈ। ਇਮ ਤੁਮ ਪਿਤਾ ਸੀਖ ਸੋ ਪਾਈ' ॥ ੧੮॥**

ਹੁਣ ਮੈਂ ਜਿਸ ਦਿਨ ਤੈਨੂੰ ਮਾਰ ਦੇਵਾਂਗਾ, ਚੰਗਾ ਮੇਲ ਉਸ ਦਿਨ ਹੀ ਹੋਵੇਗਾ। ਤੁਹਾਡਾ ਦਿਲ ਕਪਟੀ ਹੈ, ਪਰ ਬਾਹਰੋਂ ਬੜੇ ਮਿੱਠੇ ਹੋ, ਇਸ ਤਰ੍ਹਾਂ ਤੁਸੀਂ ਆਪਣੇ ਪਿਤਾ ਜੀ ਪਾਸੋਂ ਸਿਖਿਆ ਪਾਈ ਹੈ" ॥੧੮॥

**ਸੁਨਿ ਸਿੱਖਨਿ ਭਾ ਕ੍ਰੋਧ ਬਿਸਾਲਾ। ਕਹਿਰ ਗੁਰੁਨਿ ਬਡਿ ਨਿੰਦ ਕੁਚਾਲਾ।**
**ਜੇਠਾ ਸਿੱਖ ਪਿਰਾਣਾ ਆਦਿ। ਉਦਤਿ ਭਏ ਕਰਿਬੇ ਹਿਤ ਬਾਦ॥ ੧੯॥**

ਇਹ ਸੁਣ ਕੇ ਸਿੱਖਾਂ ਨੂੰ ਬੜਾ ਗੁੱਸਾ ਆਇਆ, ਪੁੱਠੀ ਚਾਲ ਵਾਲਾ ਵੱਡੇ ਗੁਰੂ ਸਾਹਿਬ ਦੀ ਨਿੰਦਿਆ ਕਰ ਰਿਹਾ ਹੈ। ਜੇਠਾ ਅਤੇ ਪਿਰਾਣਾ ਸਿੱਖ ਆਦਿ, ਝਗੜਾ ਕਰਨ ਵਾਸਤੇ ਉਠ ਪਏ॥੧੯॥

ਜੇ ਲਰਿ ਪਰਹਿ ਤ ਇਸ ਗਹਿ ਲੈਹੈਂ। ਨੀਕੀ ਸੀਖ ਬਨਾਇ ਸੁ ਦੈਹੈਂ।
ਕੁਛ ਬੋਲਨਿ ਕੋ ਜਬਿਹੂੰ ਲਾਗੇ। ਨਿਸ਼ਠੁਰ ਬਾਕ ਕੋਪ ਮਹਿਂ ਪਾਗੇ॥ ੨੦॥

ਜੇ ਲੜ ਪਵੇ ਤਾਂ ਇਸ ਨੂੰ ਫੜ ਲਵਾਂਗੇ, ਇਸ ਨੂੰ ਸਵਾਰ ਕੇ ਚੰਗੀ ਸਿਖਿਆ ਦੇਵਾਂਗੇ। ਜਦ ਕੁਝ ਬੋਲਣ ਲੱਗੇ ਤਾਂ ਉਨ੍ਹਾਂ ਦੇ ਸ਼ਬਦ ਕ੍ਰੋਧ ਨਾਲ ਭਰੇ ਹੋਏ ਸਨ॥੨੦॥

ਸ੍ਰੀ ਗੁਰੁ ਹਰਿ ਗੋਬਿੰਦ ਹਟਾਏ। 'ਹਮ ਚਲਿ ਕਰਿ ਡੇਰੇ ਇਸ ਆਏ।
ਹਰਖਾਵਨਿ ਕੋ ਕੋਪ ਉਪਾਵਨਿ ?। ਨਹਿਂ ਤੁਮ ਕੀਜਹਿ ਕਛੂ ਅਲਾਵਨ' ॥੨੧॥

ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਉਨ੍ਹਾਂ ਨੂੰ ਹਟਾਇਆ, "ਅਸੀਂ ਇਸ ਦੇ ਡੇਰੇ ਚਲ ਕੇ ਆਏ ਹਾਂ, ਖ਼ੁਸ਼ ਕਰਨ ਵਾਸਤੇ ਆਏ ਹਾਂ ਜਾਂ ਗੁੱਸੇ ਹੋਣ ਵਾਸਤੇ ? ਤੁਸੀਂ ਕੁਝ ਵੀ ਨਾ ਬੋਲੋ" ॥੨੧॥

ਇਮ ਦਾਸਨਿ ਕੋ ਬਰਜਿ ਬਡੇਰੇ। ਪਕਰੇ ਆਪ ਚਰਨ ਤਿਸ ਕੇਰੇ।
'ਭ੍ਰਾਤਾ! ਬਯ ਮਹਿਂ ਜੇਸ਼ਟ ਅਹੈਂ। ਉੱਤਰ ਤੋਹਿ ਸਮੁਖ ਨਹਿਂ ਕਹੈਂ॥ ੨੨॥

ਇਸ ਤਰ੍ਹਾਂ ਗੁਰੂ ਜੀ ਨੇ ਆਪਣੇ ਸੇਵਕਾਂ ਨੂੰ ਰੋਕਿਆ ਤੇ ਆਪ ਉਸਦੇ ਚਰਨ ਫੜ ਲਏ ਤੇ ਕਿਹਾ, "ਹੇ ਭਾਈ ਸਾਹਿਬ ! ਤੁਸੀਂ ਉਮਰ ਵਿਚ ਵੱਡੇ ਹੋ, ਅਸੀਂ ਤੁਹਾਡੇ ਮੁਖ ਸਾਹਮਣੇ ਕੋਈ ਉੱਤਰ ਨਹੀਂ ਦੇ ਸਕਦੇ॥੨੨॥

ਤਊ ਬਿਚਾਰਹੁ ਤਜਾਗਹੁ ਕ੍ਰੋਧੂ। ਹੋਤਿ ਕ੍ਰੋਧ ਤੇ ਨਰ ਬਿਨ ਬੋਧੂ।
ਕਲਮਲ ਅਰੁ ਕਲਹਾ ਕੋ ਮੂਲਾ। ਕ੍ਰੋਧ ਧਰਮ ਤੇ ਕਰਿ ਪ੍ਰਤਿਕੂਲਾ॥ ੨੩॥

ਫਿਰ ਵੀ ਵਿਚਾਰ ਕਰੋ ਅਤੇ ਗੁੱਸੇ ਨੂੰ ਛੱਡੋ, ਕ੍ਰੋਧ ਕਰਕੇ ਮਨੁੱਖ ਅਕਲ ਰਹਿਤ ਹੋ ਜਾਂਦਾ ਹੈ। ਕ੍ਰੋਧ ਕਲਾ ਅਤੇ ਲੜਾਈ ਦੀ ਜੜ੍ਹ ਹੈ, ਕ੍ਰੋਧ ਧਰਮ ਤੋਂ ਉਲਟ ਕਰ ਦਿੰਦਾ ਹੈ॥੨੩॥

ਕ੍ਰੋਧੀ ਪਰਹਿ ਨਰਕ ਮਹਿਂ ਜਾਇ। ਕਰਹਿ ਅਨੁਚਿਤੀ ਕ੍ਰੋਧੀ ਧਾਇ।
ਪੁਰਿ ਮਹਿਂ ਸਦਨ ਆਪਨੇ ਲੀਜੈ। ਅਪਰ ਵਸਤੁ ਹੈ ਸੋ ਕਹਿ ਦੀਜੈ॥ ੨੪॥

ਕ੍ਰੋਧੀ ਆਦਮੀਂ ਨਰਕਾਂ ਵਿਚ ਜਾ ਕੇ ਪੈਂਦਾ ਹੈ, ਕ੍ਰੋਧੀ ਅੱਗੇ ਵਧ ਕੇ ਅਯੋਗ ਕੰਮ ਕਰਦਾ ਹੈ। ਨਗਰ ਵਿਚ ਆ ਕੇ ਆਪਣਾ ਘਰ ਲੈ ਲਵੋ, ਹੋਰ ਕਿਸੇ ਵਸਤੂ ਦੀ ਲੋੜ ਹੈ ਤਾਂ ਉਹ ਕਹਿ ਦੇਵੋ॥੨੪॥

ਕਾਰਨਿ ਰਿਸ ਕੋ ਦੇਹੁ ਬਤਾਈ। ਤਿਸ ਤੇ ਹਟਹਿਂ ਤੁਮਹਿਂ ਹਰਖਾਈ।
ਪਾਛਲ ਬਾਤ ਨ ਰਿਦੇ ਬਿਚਾਰੋ। ਜਿਮ ਹੁਇ ਸ਼ਾਂਤਿ ਤਥਾ ਨਿਰਧਾਰੋ' ॥੨੫॥

ਗੁੱਸੇ ਦਾ ਕਾਰਨ ਦੱਸ ਦੇਵੋ, ਉਸ ਤੋਂ ਅਸੀਂ ਹੱਟ ਜਾਈਏ ਅਤੇ ਤੁਹਾਨੂੰ ਪ੍ਰਸੰਨ ਕਰੀਏ। ਪਿਛਲੀ ਗੱਲ ਹਿਰਦੇ ਵਿਚ ਨਾ ਵਿਚਾਰੋ। ਜਿਵੇਂ ਵੀ ਮਨ ਵਿਚ ਸ਼ਾਂਤੀ ਆਵੇ, ਉਸ ਤਰ੍ਹਾਂ ਹੀ ਨਿਰਧਾਰਤ ਕਰੋ" ॥੨੫॥

ਸੁਨਿ ਸਿੱਖਨਿ ਦਿਸ਼ਿ ਨੈਨ ਤਰੇਰੇ। ਮਿਹਰਵਾਨ ਕਰਿ ਕ੍ਰੋਧ ਘਨੇਰੇ।
'ਕਜੋਂ ਨ ਜਾਤਿ ਉਠਿ ਕਛੁ ਹੁਇ ਪਰੈ। ਇਹ ਗਵਾਰ ਕਰਿ ਦ੍ਰਿਗ ਤੇ ਪਰੈ॥੨੬॥

ਇਹ ਸੁਣ ਕੇ ਮਿਹਰਵਾਨ ਨੇ ਸਿੱਖਾਂ ਦੇ ਕੌੜੇ ਨੈਣਾਂ ਨੂੰ ਤਾੜਿਆ ਤੇ ਮਿਹਰਵਾਨ ਨੇ ਬਹੁਤ ਗੁੱਸੇ ਵਿਚ ਆ ਕੇ ਕਿਹਾ, "ਉੱਠ ਕੇ ਕਿਉਂ ਨਹੀਂ ਜਾਂਦੇ ਹੋ ਨਹੀਂ ਤਾਂ ਕੁਝ ਲੜਾਈ ਹੋ ਜਾਵੇਗੀ, ਇਹ ਗਵਾਰ ਅੱਖਾਂ ਕੱਢ-ਕੱਢ ਵੇਖ ਰਹੇ ਹਨ॥੨੬॥

ਨਤੁ ਮਿਲਿਬੋ ਅਬਿ ਅਸ ਹੁਇ ਜਾਇ। ਰੁੰਡ ਮੁੰਡ ਧਰ ਪਰੇ ਦਿਖਾਇਂ।
ਆਗੈ ਧੁਖਤਿ ਰਹਤਿ ਨਿਤ ਛਾਤੀ। ਅਬਿ ਬਰ ਪਰੈ ਹੋਹਿ ਬੱਖਜਾਤੀ' ॥੨੭॥

ਦੁਬਾਰਾ ਨਾ ਮਿਲੋ, ਹੁਣ ਐਸੀ ਲੜਾਈ ਹੋ ਜਾਵੇਗੀ ਰੁੰਡ ਮੁੰਡ ਪਏ ਧਰਤੀ ਤੇ ਦਿਖਾਈ ਦੇਵੋਗੇ, ਪਹਿਲਾਂ ਹੀ ਸਦਾ ਛਾਤੀ ਧੁਖਦੀ ਰਹਿੰਦੀ ਹੈ, ਹੁਣ ਬਲ ਪਵੇਗੀ ਤੇ ਸਭ ਨੂੰ ਦਿੱਸ ਪਵੇਗੀ''॥੨੭॥

ਇੱਤਜਾਦਿਕ ਕਹਿ ਅਪਰ ਕਠੋਰਾ। ਮੁਖ ਦ੍ਰਿਗ ਅਰਣ ਲਰਨਿ ਕੋ ਤੌਰਾ।
ਖੜਗ ਮੁਸ਼ਟ ਪਰ ਧਰਿ ਕਰਿ ਕਰ ਕੋ। ਗੁਰਹਿ ਦਿਖਾਇ ਬੀਰਤਾ ਬਰ ਕੋ॥੨੮॥

ਇੱਤਿਆਦ ਕਈ ਹੋਰ ਕਠੋਰ ਗੱਲਾਂ ਕੀਤੀਆਂ, ਫਿਰ ਮੂੰਹ ਤੇ ਅੱਖਾਂ ਲਾਲ ਹੋ ਗਈਆਂ ਤੇ ਲੜਨ ਦਾ ਤੌਰ ਹੋ ਗਿਆ। ਤਲਵਾਰ ਦੀ ਮੁੱਠੀ ਤੇ ਹੱਥ ਧਰ ਕੇ ਗੁਰੂ ਜੀ ਨੂੰ ਆਪਣੀ ਵੀਰਤਾ ਵਿਖਾਉਣ ਲੱਗਾ॥੨੮॥

ਧਰਮ ਧੁਰੰਧਰ ਧੀਰਜ ਧਾਰੀ। ਗੁਰੂ ਛਿਮਾਨਿਧਿ ਕੀਨਿ ਬਿਚਾਰੀ।
ਕਹਤਿ ਭਏ 'ਹਮ ਇਮ ਚਿਤ ਚਹੈਂ। ਗੁਰ ਕੀ ਕੁਲ ਸਭਿ ਇਕ ਸਮ ਰਹੈ॥੨੯॥

ਧਰਮ ਦਾ ਵੱਡਾ ਭਾਰ ਚੁਕਣ ਵਾਲੇ, ਧੀਰਜ ਧਾਰਨ ਵਾਲੇ, ਖਿਮਾਂ ਦੇ ਖ਼ਜ਼ਾਨੇ ਗੁਰੂ ਜੀ ਨੇ ਵਿਚਾਰ ਕੀਤੀ ਤੇ ਕਹਿਣ ਲੱਗੇ, ''ਅਸੀਂ ਤਾਂ ਚਿੱਤ ਵਿਚ ਇਹ ਚਾਹੁੰਦੇ ਹਾਂ ਕਿ ਗੁਰੂ ਦੀ ਕੁਲ ਇਕ ਸਮਾਨ ਰਹੇ॥੨੯॥

ਪਰਾਰਬਧ ਖੋਟੀ ਹੁਇ ਐਸੇ। ਤੌ ਕਿਸ ਕੋ ਬਸਿ ਚਲਹਿ ਨ ਕੈਸੇ।
ਸ੍ਰਾਪ ਗੁਰੂ ਕਹੁ ਹੋਵਹਿ ਸਾਚੇ। ਪਿਤ ਜੁਤਿ ਤੁਮ ਜਿਮ ਚਿੰਤਾ ਰਾਚੇ॥੩੦॥

ਜੇ ਕਿਸੇ ਦੀ ਇਸ ਤਰ੍ਹਾਂ ਕਿਸਮਤ ਹੀ ਖੋਟੀ ਹੋਵੇ, ਫਿਰ ਕਿਸੇ ਦਾ ਕਿਵੇਂ ਵੱਸ ਚਲ ਸਕਦਾ ਹੈ। ਗੁਰੂ ਜੀ ਦਾ ਸਰਾਪ ਸੱਚਾ ਹੋਵੇਗਾ ਪਿਤਾ ਸਮੇਤ ਜਿਵੇਂ ਤੁਸੀਂ ਚਿੰਤਾ ਵਿਚ ਗਰਕ ਹੋਏ ਹੋ॥੩੦॥

ਤਥਾ ਬੰਸ ਨਿਤ ਚਿੰਤਾ ਲਹੈ। ਪਰ ਪ੍ਰਭਾਵ ਪਿਖਿ ਕਰਿ ਉਰ ਦਹੈ।
ਜਿਨ ਕੋ ਅਬਿ ਬਚ ਕਹੈਂ ਗਵਾਰ। ਤੁਮ ਕੁਲ ਹੁਇ ਸਿੱਖਨਿ ਅਨੁਸਾਰਿ॥੩੧॥

ਭਾਵ ਤੁਹਾਡਾ ਬੰਸ ਹਮੇਸ਼ਾਂ ਚਿੰਤਾ ਵਿਚ ਗਲਤਾਨ ਰਹੇਗਾ, ਦੂਸਰਿਆਂ ਦਾ ਪ੍ਰਤਾਪ ਵੇਖ ਕੇ ਦਿਲ ਵਿਚ ਸੜਦੇ ਰਹੋਗੇ, ਜਿਨ੍ਹਾਂ ਨੂੰ ਹੁਣ ਬਚਨ ਕਰਕੇ ਗਵਾਰ ਕਿਹਾ ਹੈ, ਤੁਹਾਡੀ ਕੁਲ ਇਨ੍ਹਾਂ ਸਿੱਖਾਂ ਦੀ ਆਗਿਆ ਵਿਚ ਰਹੇਗੀ॥੩੧॥

ਇਨ ਕੀ ਪਾਹੁਲ ਲੇ ਸੁਖ ਪਾਵੈਂ। ਚਾਕਰ ਹੁਇ ਜੀਵਾ ਸੁ ਚਲਾਵੈਂ।
ਬਨਿ ਬਨਿ ਦੀਨ ਮਿਲਹਿਂ ਇਨ ਸੰਗਿ। ਪਾਇਂ ਅਨਾਦਰ ਘਰ ਘਰ ਮੰਗਿ॥੩੨॥

ਇਨ੍ਹਾਂ ਦੀ ਪਾਹੁਲ ਲੈ ਕੇ ਸੁਖ ਪਾਉਣਗੇ, ਇਨ੍ਹਾਂ ਦੇ ਨੌਕਰ ਹੋ ਕੇ ਆਪਣਾ ਜੀਵਨ ਨਿਰਬਾਹ ਚਲਾਉਣਗੇ। ਦੀਨ ਬਣ-ਬਣ ਕੇ ਇਨ੍ਹਾਂ ਦੇ ਨਾਲ ਮਿਲਣਗੇ ਅਤੇ ਘਰ-ਘਰ ਮੰਗ ਕੇ ਅਨਾਦਰ ਪਾਉਣਗੇ॥੩੨॥

ਹਮਹੁ ਨਿਹੋਰੋ ਕਿਯੋ ਨ ਮੇਲ। ਹੋਇ ਭਵਿੱਖਜਤ ਮਹਿਂ ਅਸ ਖੇਲ।
ਮਿਲਜੋ ਚਹੈਂ ਗੁਰੁ ਘਰ ਸੋਂ ਤਬੈ। ਸਿੱਖ ਹਟਾਵਹਿਂ ਮਿਲਹਿਂ ਨ ਸਬੈ॥੩੩॥

ਸਾਡੇ ਮਨਾਇਆਂ ਮੇਲ ਨਹੀਂ ਕੀਤਾ ਹੈ, ਭਵਿੱਖ ਵਿਚ ਅਜੇਹੀ ਖੇਡ ਹੋਵੇਗੀ, ਤਦ ਤੁਸੀਂ ਗੁਰੂ ਘਰ ਨਾਲ ਮਿਲਣਾ ਚਾਹੋਗੇ ਸਿੱਖ ਹਟਾਉਣਗੇ ਤੇ ਸਾਰੇ ਨਹੀਂ ਮਿਲ ਸਕੋਗੇ॥੩੩॥

ਚਾਕਰ ਬਨਹਿਂ ਕਿ ਪਾਹੁਲ ਲੇਹਿਂ। ਤਬਿ ਇਹ ਸਿੱਖ ਦਰਬ ਕੋ ਦੇਹਿਂ।
ਇਮ ਦੇ ਸ੍ਰਾਪ ਉਠੇ ਗੁਰ ਪੂਰੇ। ਜਿਨ ਕੇ ਅੰਗ ਸੁਹਾਵਤਿ ਰੂਰੇ॥੩੪॥

ਨੌਕਰ ਬਣੋ ਜਾਂ ਪਾਹੁਲ ਲਵੋ, ਤਦ ਇਹ ਸਿੱਖ ਧਨ ਦੇਣਗੇ।'' ਇਸ ਤਰ੍ਹਾਂ ਸਰਾਪ ਦੇ ਕੇ ਗੁਰੂ ਜੀ ਉਠ ਪਏ, ਜਿਨ੍ਹਾਂ ਦੇ ਅੰਗ ਸੁੰਦਰ ਸੁਹਾਵਣੇ ਲੱਗ ਰਹੇ ਸਨ॥੩੪॥

ਬਾਧ ਘਾਟ ਸੋ ਬੋਲਤਿ ਰਹਜੋ। ਬਹੁਰ ਨ ਉੱਤਰ ਸ੍ਰੀ ਗੁਰੂ ਕਹਜੋ।
ਵਡੇ ਵਡਾਈ ਪਾਇ ਨਿਵੰਤੇ। ਜਿਮ ਤਰੁ ਝੁਕਹਿ ਜਿ ਹੁਇ ਫਲਵੰਤੇ॥ ੩੫॥

ਬਹੁਤ ਵਧ ਘਟ ਬੋਲਦਾ ਰਿਹਾ, ਪਰ ਫਿਰ ਗੁਰੂ ਜੀ ਨੇ ਕੋਈ ਉੱਤਰ ਨਾ ਦਿੱਤਾ। ਜਿਹੜੇ ਨਿਉਂਦੇ ਹਨ ਉਹ ਵੱਡੀ ਵਡਿਆਈ ਪਾਉਂਦੇ ਹਨ, ਜਿਵੇਂ ਫਲਦਾਰ ਦਰੱਖਤ ਦੀਆਂ ਟਹਿਣੀਆਂ ਝੁਕ ਜਾਂਦੀਆਂ ਹਨ॥੩੫॥

ਬਧੈ ਬੇਣੁ ਸਿਰ ਊਚੋ ਰਾਖੈ। ਛਿਨਕ ਬਿਖ਼ੈ ਜਰ ਬਰ ਹੁਇ ਰਾਖੈ।
ਜਿਮ ਗੁਰ ਗਿਰ ਸਿਰ ਪਰਿ ਤ੍ਰਿਣ ਲੋਟੇ। ਬਡੇ ਸੁ ਬਡੇ ਛੋਟ ਸੋ ਛੋਟੇ॥ ੩੬॥

ਵਾਂਸ ਦਾ ਦਰੱਖਤ ਬਹੁਤ ਉੱਚਾ ਵਧ ਕੇ ਆਪਣਾ ਸਿਰ ਉੱਚਾ ਰਖਦਾ ਹੈ, ਪਰ ਖਿਣ ਵਿਚ ਸੜ ਬਲ ਕੇ ਸਵਾਹ ਹੋ ਜਾਂਦਾ ਹੈ। ਜਿਵੇਂ ਵੱਡੇ ਪਹਾੜ ਦੇ ਸਿਰ ਤੇ ਵੱਡੇ ਤੋਂ ਵੱਡੇ ਤੇ ਛੋਟੇ ਤੋਂ ਛੋਟੇ ਕੱਖ ਲੇਟਦੇ ਹਨ॥੩੬॥

ਅਲਪ ਛਾਗ ਗੈ ਸਿਰ ਚਢਿ ਗਯੋ। ਘਟਜੋ ਨ ਗਜ, ਅਜ ਵਧਤਿ ਨ ਭਯੋ।
ਤਿਮ ਸ੍ਰੀ ਹਰਿ ਗੋਬਿੰਦ ਕਿਯ ਬੰਦਨ। ਮਹਿਮਾ ਘਟੀ ਨ ਕੁਛ ਗੁਰ ਨੰਦਨ॥੩੭॥

ਜਿਵੇਂ ਤੁੱਛ ਬੱਕਰਾ ਹਾਥੀ ਉਤੇ ਚੜ੍ਹ ਜਾਵੇ ਤਾਂ ਹਾਥੀ ਨਾ ਘਟਦਾ ਹੈ ਅਤੇ ਨਾ ਹੀ ਵਧਦਾ ਹੈ। ਤਿਵੇਂ ਗੁਰੂ ਹਰਿਗੋਬਿੰਦ ਜੀ ਨੇ ਬੰਦਨਾ ਕੀਤੀ। ਇਸ ਤਰ੍ਹਾਂ ਨਾਲ ਗੁਰੂ ਪੁੱਤਰ ਦੀ ਕਿਸੇ ਪ੍ਰਕਾਰ ਵੀ ਕੋਈ ਮਹਿਮਾ ਨਾ ਘਟੀ॥੩੭॥

ਸਹਿਜ ਸੁਭਾਇਕ ਸਨੈ ਸਨੈ ਚਲਿ। ਆਨਿ ਬਿਰਾਜੇ ਨਿਜ ਨਿਵੇਸ ਥਲ।
ਚਿਤਵਤਿ ਮਿਹਰਵਾਨ ਲਘੁਤਾਈ। ਮਿਲੇ ਪ੍ਰਥਮ ਹੀ ਲਖਜੋ ਸੁਭਾਈ॥ ੩੮॥

ਸਹਿਜ ਸੁਭਾਅ ਹੌਲੀ-ਹੌਲੀ ਚਲ ਕੇ ਆਪਣੇ ਨਿਜੀ ਸਥਾਨ ਤੇ ਆ ਬਿਰਾਜੇ। ਮਿਹਰਵਾਨ ਦੇ ਘਟੀਆਪਨ ਬਾਰੇ ਸੋਚ ਰਹੇ ਸਨ। ਪਹਿਲੀ ਵਾਰ ਮਿਲ ਕੇ ਹੀ ਸੁਭਾਅ ਵੇਖ ਲਿਆ ਹੈ॥੩੮॥

ਜਨੁ ਪਾਟੀ ਨਿਜ ਪਿਤਾ ਪਢਾਈ। ਦ੍ਵੈਸ਼ ਰਚਨਿ ਕੀ ਚਾਤੁਰਤਾਈ।
ਕਹਨਿ ਕਠੋਰ, ਧਰਨਿ ਹੰਕਾਰ। ਕਪਟ ਕਰਨਿ ਮਹਿਂ ਬੁੱਧਿ ਉਦਾਰ॥ ੩੯॥

ਜਿਵੇਂ ਮਿਹਰਵਾਨ ਨੂੰ ਉਸ ਦੇ ਪਿਉ ਨੇ ਪੱਟੀ ਪੜ੍ਹਾਈ ਸੀ ਅਤੇ ਈਰਖਾ ਕਰਨ ਦੀ ਚਾਤਰਤਾਈ ਸਿਖਾਈ ਸੀ, ਉਸੇ ਤਰ੍ਹਾਂ ਬੋਲਦਾ ਸੀ ਅਤੇ ਕਪਟ ਕਰਨ ਵਿਚ ਉਸ ਦੀ ਬੁੱਧੀ ਬਹੁਤ ਤੇਜ਼ ਸੀ॥੩੯॥

ਪੀਛੈ ਮਿਹਰਵਾਨ ਵਡ ਫੂਲਾ। ਗਰਬ ਹਿੰਡੋਰੇ ਚਢਿ ਜਨੁ ਝੂਲਾ।
ਨਿਜ ਸਿੱਖਨਿ ਸੋਂ ਮਹਿਮਾ ਕਹੈ। 'ਹਮ ਤੋ ਬੰਦਨੀਯ ਗੁਰ ਅਹੈਂ॥ ੪੦॥

ਬਾਅਦ ਵਿਚ ਮਿਹਰਵਾਨ ਬਹੁਤ ਖੁਸ਼ ਹੋਇਆ, ਜਿਵੇਂ ਘੁਮੰਡ ਪੰਘੂੜੇ ਵਿਚ ਚੜ੍ਹ ਕੇ ਝੂਟੇ ਲੈ ਰਿਹਾ ਹੋਵੇ। ਆਪਣੇ ਸਿੱਖਾਂ ਨੂੰ ਆਪਣੀਂ ਮਹਿਮਾ ਸੁਣਾਉਣ ਲੱਗਾ, "ਸਾਨੂੰ ਬੰਦਨਾ ਕਰਦੇ ਹਨ, ਅਜਿਹੇ ਇਹ ਗੁਰੂ ਹਨ॥੪੦॥

ਦੇ ਦੇ ਰਿਸ਼ਵਤਿ ਦਰਬ ਮਸੰਦ। ਇਹ ਬਨਿ ਬੈਠੇ ਗੁਰੂ ਬਿਲੰਦ।
ਕਰਹਿ ਅੱਗ੍ਰ ਪਗ ਨਮੋ ਹਮਾਰੇ। ਇਹ ਮਹਿੰਮਾ ਨ ਲਖਹਿਂ ਸਿਖ ਸਾਰੇ॥ ੪੧॥

ਮਸੰਦਾਂ ਨੂੰ ਰਿਸ਼ਵਤ ਦੇ ਦੇ ਕੇ, ਇਹ ਵੱਡੇ ਗੁਰੂ ਬਣ ਬੈਠੇ ਹਨ ਪਰ ਸਾਡੇ ਅੱਗੇ ਆ ਕੇ ਸਾਡੇ ਚਰਨਾਂ ਤੇ ਨਮਸਕਾਰ ਕਰਦੇ ਹਨ, ਸਾਰੇ ਸਿੱਖ ਇਹ ਮਹਿਮਾ ਨਹੀਂ ਸਮਝਦੇ ਹਨ॥੪੧॥

ਕੋ ਕੋ ਲਖਹਿ ਸੁ ਹਮ ਢਿਗ ਆਵੈ। ਪਿਖਾ ਪਿਖੀ ਤਿਸ ਢਿਗ ਚਲਿ ਜਾਵੈਂ।
ਮੇਲਿ ਕਰਨਿ ਚਾਹਤਿ ਇਤ ਆਯੋ। ਬਾਤ ਨ ਬਿਗਰਹਿ ਇਨ ਲਖਿ ਪਾਯੋ॥੪੨॥

ਜਿਹੜੇ ਸਮਝਦੇ ਹਨ, ਉਹ ਸਾਡੇ ਪਾਸ ਆਉਂਦੇ ਹਨ, ਵੇਖਾ-ਵੇਖੀ ਉਨ੍ਹਾਂ ਦੇ ਪਾਸ ਚਲੇ ਜਾਂਦੇ ਹਨ, ਮੇਲ ਕਰਨਾ ਚਾਹੁੰਦਾ ਹੈ, ਇਸ ਲਈ ਏਥੇ ਆਇਆ ਸੀ, ਕਿਤੇ ਗੱਲ ਨਾ ਵਿਗੜ ਜਾਵੇ, ਇਹ ਸਮਝਿਆ ਸੀ॥੪੨॥

**ਸ਼ਾਹੁਜਹਾਂ ਸੋਂ ਮੇਲਿ ਹਮਾਰਾ। ਸੁਨਜੋ ਕਿਸੀ ਤੇ ਉਰ ਡਰ ਧਾਰਾ।**
**ਹਮ ਐਸੇ ਕਜਾ ਹੈਂ ਅਨਜਾਨ। ਬਨਤਿ ਬਾਤ ਸ਼ੁਭਿ, ਕਰਹਿਂ ਜਿ ਆਨ॥੪੩॥**

ਸ਼ਾਹਜਹਾਂ ਨਾਲ ਸਾਡਾ ਮੇਲ ਹੈ, ਕਿਸੇ ਪਾਸੋਂ ਅਜਿਹਾ ਸੁਣਿਆ ਹੈ, ਇਸ ਲਈ ਦਿਲ ਵਿਚ ਡਰ ਮੰਨਿਆ ਹੈ। ਅਸੀਂ ਕੀ ਅਣਜਾਣ ਹਾਂ ਜੇ ਸ਼ੁਭ ਗੱਲ ਬਣਦੀ ਹੋਵੇ ਤਾਂ ਆ ਕੇ ਕਰਾਂਗਾ॥੪੩॥

**ਹਜ਼ਰਤ ਸੁਤ ਮਮ ਕਾਜ ਸੁਧਾਰਹਿ। ਤੁਰਤ ਬਨਹਿ, ਢਿਗ ਪਿਤਾ ਉਚਾਰਹਿ।**
**ਕਿਧੌਂ ਆਪ ਹੀ ਦੇਹਿ ਬਨਾਇ। ਹਰਿ ਗੋਬਿੰਦ ਕੋ ਡਰ ਉਪਜਾਇ॥੪੪॥**

ਬਾਦਸ਼ਾਹ ਦਾ ਪੁੱਤਰ ਮੇਰਾ ਕੰਮ ਬਣਾ ਦੇਵੇਗਾ, ਜਦ ਆਪਣੇ ਪਿਤਾ ਪਾਸ ਕਹੇਗਾ ਤਾਂ ਤੁਰਤ ਗੱਲ ਬਣ ਜਾਵੇਗੀ। ਜਾਂ ਆਪ ਹੀ ਬਣਾ ਦੇਵੇਗਾ, ਫਿਰ ਹਰਿਗੋਬਿੰਦ ਨੂੰ ਬਹੁਤ ਡਰ ਉਪਜਾਇਗਾ॥੪੪॥

**ਕਹੇ ਸ਼ਰੀਕ ਬਰੋਂ ਪੁਰਿ ਕੈਸੇ। ਆਛੀ ਬਾਤ ਹੋਤਿ ਨਹਿਂ ਐਸੇ।**
**ਅਪਨੇ ਜੋਰ ਸਾਥ ਸਭਿ ਲੈਹੌਂ। ਸਦਨ ਪਿਤਾਮੇ ਲੈ ਸੁਖ ਪੈਹੌਂ॥੪੫॥**

ਸ਼ਰੀਕ ਦੇ ਕਹਿਣ ਤੇ ਮੈਂ ਨਗਰ ਵਿਚ ਕਿਵੇਂ ਜਾਵਾਂਗਾ, ਇਸ ਤਰ੍ਹਾਂ ਚੰਗੀ ਗੱਲ ਨਹੀਂ ਬਣਦੀ ਹੈ। ਮੈਂ ਆਪਣੇ ਜ਼ੋਰ ਨਾਲ ਸਭ ਕੁਝ ਲਵਾਂਗਾ, ਆਪਣੇ ਪਿਤਾਮੇ ਦਾ ਘਰ ਲੈ ਕੇ ਸੁਖ ਪਾਵਾਂਗਾ''॥੪੫॥

**ਸੁਨਿ ਕਰਿ ਦਾਸ ਕਹੇ ਕਰ ਬੰਦਿ। 'ਤੁਮ ਸਤਿਗੁਰ ਕੇ ਪੁੱਤ੍ਰ ਬਿਲੰਦ।**
**ਸਭਿ ਵਸਤੁਨਿ ਕੇ ਹੋ ਅਧਿਕਾਰੀ। ਇਹ ਤੋ ਖਿਲਕਤ ਜਾਨਹਿ ਸਾਰੀ'॥੪੬॥**

ਇਹ ਸੁਣ ਕੇ ਸੇਵਕ ਹੱਥ ਜੋੜ ਕੇ ਕਹਿਣ ਲੱਗੇ, ''ਤੁਸੀਂ ਸਤਿਗੁਰੂ ਦੇ ਮਹਾਨ ਪੁਤਰ ਹੋ, ਸਾਰੀਆਂ ਵਸਤਾਂ ਦੇ ਅਧਿਕਾਰੀ ਹੋ, ਸਾਰੀ ਖਲਕਤ ਇਹ ਜਾਣਦੀ ਹੈ''॥੪੬॥

**ਇੱਤਜਾਦਿਕ ਕਹਿ ਕਹਿ ਹਰਖਾਵੈ। ਲਖਹਿ ਕਿ ਗੁਰੁਤਾ ਹਮ ਢਿਗ ਆਵੈ।**
**ਦਿਨ ਪ੍ਰਤਿ ਅਧਿਕ ਕੁਟਿਲਤਾ ਧਾਰੀ। ਭਯੋ ਨਹੀਂ ਸਤਿਗੁਰ ਅਨੁਸਾਰੀ॥੪੭॥**

ਇੱਤਿਆਦਿ ਕਹਿ ਕਹਿ ਕੇ ਖੁਸ਼ ਹੋ ਰਹੇ ਸਨ, ਇਹ ਸਮਝਦੇ ਸਨ, ਕਿ ਗੁਰਤਾ ਸਾਡੇ ਘਰ ਆ ਜਾਵੇਗੀ। ਦਿਨ ਪ੍ਰਤਿ ਬਹੁਤ ਕੁਟਲਤਾ ਧਾਰਨ ਕਰਦੇ ਸਨ ਪਰ ਸਤਿਗੁਰੂ ਦੀ ਆਗਿਆ ਅਨੁਸਾਰ ਨਾ ਹੋਏ॥੪੭॥

*ਪੰਜਵੀਂ ਰਾਸ ਦਾ ਚੌਦ੍ਹਵਾਂ ਅਧਿਆਇ ਸਮਾਪਤ ਹੋਇਆ॥੧੪॥*



# ਅਧਿਆਇ ਪੰਦ੍ਰਵਾਂ

## ਕਾਬਲ ਦੇ ਸਿੱਖ ਤੋਂ ਸ਼ਾਹ ਨੇ ਘੋੜਾ ਖੋਹਿਆ

ਦੋਹਰਾ- ਇਸ ਬਿਧਿ ਬਸਿ ਕਰਿ ਲਵਪੁਰੀ ਕੇਤਿਕ ਮਾਸ ਬਿਤਾਇ।
ਸੰਗਤਿ ਆਵਹਿ ਦਰਸ ਕੋ ਪ੍ਰਥਮ ਸੁਧਾਸਰ ਨ੍ਹਾਇ॥ ੧॥

ਇਸ ਢੰਗ ਨਾਲ ਲਾਹੌਰ ਰਹਿ ਕੇ ਕਈ ਮਹੀਨੇ ਬਤੀਤ ਕੀਤੇ। ਸੰਗਤਾਂ ਪਹਿਲਾਂ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰਕੇ ਫਿਰ ਲਾਹੌਰ ਦਰਸ਼ਨਾਂ ਨੂੰ ਆਉਂਦੀਆਂ ਸਨ॥੧॥

ਚੌਪਈ- ਸ੍ਰੀ ਹਰਿਮੰਦਰ ਕਰਿ ਕਰਿ ਦਰਸ਼ਨ। ਸੁਨਿ ਪੁਨ ਆਇ ਗੁਰੂ ਪਗ ਪਰਸਨ।
ਬਲੀ ਤੁਰੰਗ ਸ਼ਸਤ੍ਰ ਬਹੁ ਆਨਹਿਂ। ਸਤਿਗੁਰ ਹੇਰਿ ਖੁਸ਼ੀ ਤਿਨ ਠਾਨਹਿਂ॥੨॥

ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਕਰ ਕਰ ਕੇ, ਫਿਰ ਸੁਣ ਕੇ ਲਾਹੌਰ ਵਿਖੇ ਗੁਰੂ ਜੀ ਦੇ ਚਰਨਾਂ ਨੂੰ ਪਰਸਨ ਵਾਸਤੇ ਆਉਂਦੇ ਸਨ। ਬਲਵਾਨ ਘੋੜੇ ਅਤੇ ਬਹੁਤ ਸ਼ਸਤਰ ਲਿਆਉਂਦੇ ਸਨ, ਉਨ੍ਹਾਂ ਨੂੰ ਵੇਖ ਕੇ ਗੁਰੂ ਜੀ ਬਹੁਤ ਪ੍ਰਸੰਨ ਹੁੰਦੇ ਸਨ॥੨॥

ਚਾਰੋਂ ਚੱਕਨ ਕੇਰ ਮਸੰਦ। ਆਨਹਿਂ ਗੁਰ ਕੋ ਦਰਬ ਬਿਲੰਦ।
ਅਨਗਨਿ ਭੀਰ ਨਈ ਨਿਤ ਆਵੈ। ਵਸਤੁ ਅਮੋਲ ਅਕੋਰ ਚਢਾਵੈਂ॥੩॥

ਚਾਰਾਂ ਚੱਕਾਂ ਦੇ ਮਸੰਦ ਗੁਰੂ ਜੀ ਵਾਸਤੇ ਬਹੁਤ ਧਨ ਲਿਆਉਂਦੇ ਸਨ। ਨਿਤ ਅਣਗਿਣਤ ਨਵੇਂ ਲੋਕ ਆਉਂਦੇ ਸਨ, ਅਮੁੱਲ ਵਸਤੂਆਂ ਅਤੇ ਭੇਟਾਵਾਂ ਚੜ੍ਹਾਉਂਦੇ ਸਨ॥੩॥

ਜਹਿਂ ਕਹਿਂ ਤੇ ਹਯ ਆਛੋ ਟੋਰਿ। ਦੇ ਦੇ ਦਰਬ ਲਜਾਇਂ ਗੁਰ ਓਰ।
ਸ਼ਸਤ੍ਰ ਪੁਲਾਦੀ ਤੀਛਨ ਮਹਾਂ। ਬਰਛੇ, ਬਾਨ ਆਨਿ ਜਹਿਂ ਕਹਾਂ॥੪॥

ਜਿਥੋਂ ਕਿਥੋਂ ਚੰਗਾ ਘੋੜਾ ਲੱਭ ਕੇ ਲਿਆਉਂਦੇ ਸਨ, ਧਨ ਦੇ ਦੇ ਕੇ ਗੁਰੂ ਜੀ ਪਾਸ ਲਿਆਉਂਦੇ ਸਨ। ਲੋਹੇ ਦੇ ਬਣੇ ਬਹੁਤ ਤਿੱਖੇ ਸ਼ਸਤਰ ਜਿਵੇਂ ਬਰਛੇ ਅਤੇ ਤੀਰ ਜਿਥੋਂ ਕਿਥੋਂ ਲੱਭ ਕੇ ਲਿਆਉਂਦੇ ਸਨ॥੪॥

ਧਨੁਖ ਤੁਫੰਗ ਮੋਲ ਬਡ ਦੇਤਿ। ਅਰਪਿ ਗੁਰੂ ਢਿਗ ਖੁਸ਼ੀ ਸੁ ਲੇਤਿ।
ਦੇਸ਼ ਬਿਦੇਸ਼ਨਿ ਚਾਰਹੁਂ ਦਿਸ਼ਿ ਮੈਂ। ਛੋਟੇ ਬਡੇ ਨਗਰ ਜਿਸ ਕਿਸ ਮੈਂ॥੫॥

ਧਨੁੱਖ ਤੇ ਬੰਦੂਕਾਂ, ਬਹੁਤ ਮੁੱਲ ਤਾਰ ਕੇ ਗੁਰੂ ਜੀ ਨੂੰ ਅਰਪਣ ਕਰਦੇ ਸਨ ਅਤੇ ਗੁਰੂ ਜੀ ਦੀਆਂ ਖ਼ੁਸ਼ੀਆਂ ਪ੍ਰਾਪਤ ਕਰਦੇ ਸਨ। ਦੇਸ਼ਾਂ ਬਦੇਸ਼ਾਂ ਚਾਰੇ ਪਾਸਿਆਂ ਵਿਚ, ਛੋਟੇ ਵੱਡੇ ਨਗਰਾਂ ਜਿਥੋਂ ਕਿਥੋਂ ਸਿੱਖ ਆਉਂਦੇ ਸਨ॥੫॥

ਸਤਿਗੁਰ ਕੀ ਸਿੱਖੀ ਜਗ ਮਾਂਹੀ। ਜਹਿਂ ਨਹਿਂ ਹੁਇ, ਅਸ ਥਲ ਕੋ ਨਾਂਹੀ।
ਜਹਿਂ ਕਹਿਂ ਸੁਜਸੁ ਚੰਦੋਆ ਤਨਜੋ। ਨਹਿਂ ਕੋ ਅਸ, ਜਿਨ ਸੁਨਜੋ ਨ ਭਨਜੋ॥੬॥

ਸਤਿਗੁਰੂ ਜੀ ਦੀ ਸਿੱਖੀ ਸਾਰੇ ਜਗ ਵਿਚ ਪ੍ਰਫੁੱਲਤ ਸੀ, ਕਿੱਥੇ ਨਹੀਂ ਸੀ, ਐਸਾ ਕੋਈ ਥਾਂ ਨਹੀਂ ਸੀ। ਜਿਥੇ ਕਿਥੇ ਸ੍ਰੇਸ਼ਟ ਜੱਸ ਦਾ ਚੰਦੋਆ ਤਣਿਆ ਹੋਇਆ ਸੀ, ਐਸਾ ਕੋਈ ਨਹੀਂ ਸੀ ਜਿਸ ਸੁਣਿਆ ਜਾਂ ਕਿਹਾ ਨਹੀਂ ਸੀ॥੬॥

ਦੋਹਰਾ- ਸੱਤਾ ਅਰੁ ਬਲਵੰਡ ਜੁਗ ਹੁਤੇ ਰਬਾਬੀ ਪਾਸ।
ਕਰਤਿ ਕੀਰਤਨ ਰਾਗ ਧੁਨਿ ਸਭਿ ਉਰ ਦੇਤਿ ਹੁਲਾਸ॥ ੭॥

ਸੱਤਾ ਅਤੇ ਬਲਵੰਡ ਦੋਵੇਂ ਰਬਾਬੀ ਪਾਸ ਰਹਿੰਦੇ ਸਨ, ਉਹ ਰਾਗਾਂ ਦੀਆਂ ਧੁਨੀਆਂ ਵਿਚ ਕੀਰਤਨ ਕਰਦੇ ਸੀ ਤੇ ਸਾਰਿਆਂ ਦੇ ਹਿਰਦਿਆਂ ਨੂੰ ਪ੍ਰਸੰਨ ਕਰਦੇ ਸਨ॥੭॥

ਚੌਪਈ- ਪਹੁੰਚਜੋ ਅੰਤ ਸਮਾਂ ਤਬਿ ਤਿਨ ਕੋ। ਲਵਪੁਰਿ ਤਜਾਗ ਦੀਨਿ ਨਿਜ ਤਨ ਕੋ।
ਅਪਰ ਰਬਾਬੀ ਬਾਬਕ ਨਾਮ। ਜੋ ਗਾਵਤਿ ਰਾਗਨਿ ਅਭਿਰਾਮ॥ ੮॥

ਉਨ੍ਹਾਂ ਦਾ ਅੰਤ ਸਮਾਂ ਫਿਰ ਨੇੜੇ ਆ ਗਿਆ, ਉਨ੍ਹਾਂ ਲਾਹੌਰ ਵਿਚ ਹੀ ਆਪਣੇ ਸਰੀਰ ਛੱਡ ਦਿੱਤੇ। ਹੋਰ ਰਬਾਬੀ ਦਾ ਨਾਂ ਬਾਬਕ ਸੀ ਜੋ ਰਾਗਾਂ ਵਿਚ ਬੜਾ ਸੁੰਦਰ ਗਾਇਣ ਕਰਦਾ ਸੀ॥੮॥

ਰਾਖਜੋ ਤਬਿ ਹਜ਼ੂਰ ਨੇ ਪਾਸ। ਲਗਹਿ ਦਿਵਾਨ ਸੁ ਰਾਗ ਪ੍ਰਕਾਸ਼।
ਸੁਨਿ ਪ੍ਰਸੰਨ ਹ੍ਵੈ ਦੇਂ ਬਡ ਮੌਜ। ਹਰਖਤਿ ਦਰਬ ਸਰਬ ਦੇ ਫੌਜ॥ ੯॥

ਉਸ ਨੂੰ ਗੁਰੂ ਜੀ ਨੇ ਆਪਣੇ ਪਾਸ ਰਖਿਆ, ਜਦ ਦੀਵਾਨ ਲੱਗਦਾ ਸੀ ਤਾਂ ਉਹ ਰਾਗ ਦਾ ਅਲਾਪ ਕਰਦਾ ਸੀ। ਉਸ ਦਾ ਕੀਰਤਨ ਸੁਣ ਕੇ ਪ੍ਰਸੰਨ ਹੋ ਕੇ ਗੁਰੂ ਜੀ ਬਹੁਤ ਧਨ ਦਿੰਦੇ ਸਨ, ਖੁਸ਼ ਹੋ ਕੇ ਦੂਸਰੇ ਸਿੱਖ ਹੀ ਧਨ ਦਿੰਦੇ ਸਨ॥੯॥

ਕੇਤਿਕ ਮਾਸ ਬਿਤੇ ਸੁਧਿ ਆਈ। 'ਕੁਪਾ ਰਿੜ੍ਹਜੋ' ਸਭਿਨਿ ਮੁਖ ਗਾਈ।
ਜਹਾਂਗੀਰ ਪਰਲੋਕ ਸਿਧਾਰਾ। ਸ਼ਾਹੁ ਜਹਾਂ ਸਭਿ ਰਾਜ ਸੰਭਾਰ॥ ੧੦॥

ਕਈ ਮਹੀਨੇ ਬੀਤ ਗਏ ਤਾਂ ਖ਼ਬਰ ਆਈ 'ਕੁਪਾ ਰੁੜ੍ਹ ਗਿਆ ਹੈ' ਸਾਰੇ ਕਹਿ ਰਹੇ ਸਨ। ਜਹਾਂਗੀਰ ਮਰ ਗਿਆ ਹੈ ਤੇ ਸ਼ਾਹਜਹਾਂ ਨੇ ਰਾਜ ਸੰਭਾਲ ਲਿਆ॥੧੦॥

*ਨੋਟ:-ਜਹਾਂਗੀਰ ਕਸ਼ਮੀਰ ਵਿਚ ਜਾ ਕੇ ਬੀਮਾਰ ਹੋ ਗਿਆ, ਹਕੀਮ ਨੇ ਉਸ ਦੀ ਜਾਨ ਖਤਰੇ ਵਿਚ ਸਮਝ ਕੇ ਲਾਹੌਰ ਵਲ ਭੇਜ ਦਿੱਤਾ, ਪਰ ਉਹ ਰਾਹ ਵਿਚ ਹੀ ਮਰ ਗਿਆ। ਉਸ ਸਮੇਂ ਸ਼ਾਹਜਹਾਂ ਦੱਖਣ ਵਿਚ ਸੀ, ਜਹਾਂਗੀਰ ਦੀ ਮੌਤ ਬਾਰੇ ਸੁਣਕੇ ਉਹ ਆਗਰੇ ਪਹੁੰਚਿਆ ਤੇ ਤਖਤ ਤੇ ਬੈਠ ਗਿਆ। ਜਹਾਂਗੀਰ ਦੀ ਲਾਸ਼ ਨੂੰ ਲਿਆ ਕੇ ਸ਼ਾਹਦਰੇ ਦਫਨ ਕੀਤਾ ਗਿਆ।*

ਸਭਿ ਦੇਸ਼ਨਿ ਪਰ ਹੁਕਮ ਚਲਾਯੋ। ਜਹਿਂ ਕਹਿਂ ਉਮਰਾਵਨਿ ਗਨ ਆਯੋ।
ਦੇਸ਼ ਪਤੀ ਅਰੁ ਦੁਰਗ ਪਤੀ ਸਭਿ। ਆਨਿ ਮਿਲੇ ਉਪਹਾਰਨਿ ਦੇ ਤਬਿ॥੧੧॥

ਸ਼ਾਹ ਜਹਾਨ ਦਾ ਸਭ ਦੇਸ਼ਾਂ ਤੇ ਹੁਕਮ ਚੱਲਣ ਲੱਗਾ, ਜਿਥੋਂ ਕਿਥੋਂ ਅਮੀਰ ਵਜ਼ੀਰ ਚਲ ਕੇ ਆਏ, ਦੇਸ਼-ਪਤੀ ਅਤੇ ਦੁਰਗਪਤੀ ਸਾਰੇ ਮਿਲ ਕੇ ਆਏ ਤੇ ਨਜ਼ਰਾਨੇ ਭੇਟ ਕਰਕੇ ਸ਼ਾਹ ਜਹਾਨ ਨੂੰ ਮਿਲੇ॥੧੧॥

ਬ੍ਰਿੰਦ ਤੁਰੰਗ ਮਤੰਗ ਸੁ ਆਵੈਂ। ਜਹਿਂ ਤੇ ਚਾਹੈਂ ਤਹਿਂ ਮੰਗਵਾਵੈਂ।
ਕੇਤਿਕ ਦਿਨ ਬੀਤੇ ਇਸ ਭਾਂਤਿ। ਸ਼ਾਹੁਜਹਾਂ ਜਹਿਂ ਕਹਿਂ ਬੱਖਜਾਤਿ॥੧੨॥

ਬਹੁਤ ਹਾਥੀ ਘੋੜੇ ਵੀ ਆਉਂਦੇ ਸਨ, ਜਿਥੋਂ ਚਾਹੁੰਦੇ ਸਨ, ਓਥੋਂ ਹੀ ਮੰਗਵਾ ਲੈਂਦੇ ਸਨ, ਇਸ ਪ੍ਰਕਾਰ ਕਈ ਦਿਨ ਬੀਤ ਗਏ, ਸ਼ਾਹਜਹਾਂ ਜਿਥੇ ਕਿਥੇ ਮਸ਼ਹੂਰ ਹੋ ਗਿਆ॥੧੨॥

ਸਗਰੋ ਬੰਦੁਬਸਤਿ ਕਰਿ ਲੀਨਿ। ਹੋਏ ਅਲਪ ਬਿਸਾਲ ਅਧੀਨਿ।
ਤਿਮ ਹੀ ਗੁਰ ਕੀ ਸੰਗਤਿ ਆਵੈ। ਸ਼ਸਤ੍ਰ ਤੁਰੰਗ ਦਰਬ ਅਰਪਾਵੈਂ॥੧੩॥

ਸਾਰਾ ਪ੍ਰਬੰਧ ਕਰ ਲਿਆ, ਛੋਟੇ ਵੱਡੇ ਸਭ ਅਧੀਨ ਹੋ ਗਏ। ਗੁਰੂ ਜੀ ਦੀ ਸੰਗਤ ਵੀ ਉਸ ਤਰ੍ਹਾਂ ਹੀ ਆਉਂਦੀ ਸੀ, ਸ਼ਸਤਰ, ਘੋੜੇ ਅਤੇ ਧਨ ਅਰਪਣ ਕਰਦੇ ਸਨ॥੧੩॥

**ਕਾਬਲ ਮਹਿਂ ਇਕ ਸਿੱਖ ਸੁਜਾਨਾ। ਧਨ ਗਨ ਤੇ ਬਿਵਹਾਰ ਮਹਾਨਾ।**
**ਗੁਰੂ ਦਸੌਂਧ ਨਿਕਾਰਤਿ ਰਹਜੋ। ਲਾਭ ਬਿਸਾਲ ਬਾਰਿ ਇਕ ਲਹਜੋ॥੧੪॥**

ਕਾਬਲ ਵਿਚ ਇਕ ਚਤੁਰ ਸਿੱਖ ਰਹਿੰਦਾ ਸੀ, ਉਸ ਪਾਸ ਬਹੁਤ ਧਨ ਸੀ, ਉਸ ਦਾ ਵਪਾਰ ਬਹੁਤ ਚਲਦਾ ਸੀ, ਗੁਰੂ ਜੀ ਦੀ ਉਹ ਦਸਵੰਧ ਕੱਢਦਾ ਰਿਹਾ। ਇਕ ਵਾਰ ਬਹੁਤ ਲਾਭ ਹੋਇਆ॥੧੪॥

**ਗੁਰ ਕੋ ਦਰਬ ਭਯੋ ਸੁਮਦਾਇ। ਤਿਨ ਹਜ਼ੂਰ ਕੋ ਸੁਨਜੋ ਸੁਭਾਇ।**
**ਚੰਚਲ ਬਲੀ ਤੁਰੰਗ ਬਿਲੋਕਹਿਂ। ਲੇ ਸਿੱਖ ਤੇ ਕਰਿ ਦੇਤਿ ਅਸ਼ੋਕਹਿਂ॥੧੫॥**

ਗੁਰੂ ਜੀ ਦਾ ਸਾਰਾ ਧਨ ਇੱਕਠਾ ਕਰਕੇ, ਉਸ ਗੁਰੂ ਜੀ ਦੇ ਸੁਭਾਅ ਬਾਰੇ ਸੁਣਿਆ। ਉਹ ਚੰਚਲ ਤੇ ਬਲਵਾਨ ਘੋੜਾ ਵੇਖਦੇ ਹਨ। ਗੁਰੂ ਜੀ ਸਿੱਖ ਤੋਂ ਘੋੜਾ ਲੈ ਕੇ ਉਸ ਨੂੰ ਦੁਖ-ਰਹਿਤ ਕਰ ਦਿੰਦੇ ਹਨ॥੧੫॥

**ਅਧਿਕ ਸ਼ੌਂਕ ਹੋਵਹਿਂ ਅਸੁਵਾਰ। ਕਰਹਿਂ ਅਖੇਰ ਕੇਰ ਬਿਵਹਾਰ।**
**'ਗੁਰ ਕੋ ਦਰਬ ਬ੍ਰਿੰਦ ਮੈਂ ਜੋਰਾ। ਤਾਂਤੇ ਲੇਉਂ ਟੋਰਿ ਕਰਿ ਘੋਰਾ'॥੧੬॥**

ਬੜੇ ਸ਼ੌਕ ਨਾਲ ਅਸਵਾਰ ਹੋ ਕੇ ਸ਼ਿਕਾਰ ਖੇਡਣ ਜਾਂਦੇ ਹਨ। ਉਹ ਸੋਚਣ ਲੱਗਾ, "ਮੈਂ ਗੁਰੂ ਜੀ ਵਾਸਤੇ ਬਹੁਤ ਧਨ ਜੋੜਿਆ ਹੈ, ਇਸ ਕਰਕੇ ਕੋਈ ਚੰਗਾ ਘੋੜਾ ਲੱਭਦਾ ਹਾਂ"॥੧੬॥

**ਦੂਰਿ ਦੂਰਿ ਲਗਿ ਖੋਜਨਿ ਕੀਨਸਿ। ਬਡੇ ਮੋਲ ਕੋ ਬਾਜ ਨ ਚੀਨਸਿ।**
**ਬਲਖ਼ ਬੁਖ਼ਾਰੇ ਮਹਿਂ ਨਹਿਂ ਪਾਯੋ। ਆਗੈ ਰੂਮ ਦੇਸ਼ ਲਗਿ ਆਯੋ॥੧੭॥**

ਦੂਰ-ਦੂਰ ਤਕ ਘੋੜਾ ਲੱਭਣ ਲੱਗਾ, ਵੱਡੇ ਮੁੱਲ ਦਾ ਕੋਈ ਘੋੜਾ ਨਾ ਵੇਖਿਆ। ਬਲਖ ਬੁਖਾਰੇ ਵਿਚ ਕਿਤੇ ਵੀ ਅਜਿਹਾ ਘੋੜਾ ਨਾ ਪਾਇਆ, ਫਿਰ ਉਹ ਚੱਲ ਕੇ ਰੂਮ ਦੇਸ਼ ਵਿਚ ਆ ਗਿਆ॥੧੭॥

**ਤਹਿਂ ਕਿਤ ਸੁਨਜੋ ਅਰਾਕੀ ਘੋਰਾ। ਜਿਸ ਕੋ ਮੋਲ ਨਹੀਂ ਕਿਛੁ ਥੋਰਾ।**
**ਬੂਝਿ ਬੂਝਿ ਸਭਿ ਤੇ ਸੁਧਿ ਤਾਂਕੀ। ਜਾਇ ਬਿਲੋਕਜੋ ਤੁਰੰਗ ਅਰਾਕੀ॥੧੮॥**

ਓਥੇ ਇਕ ਇਰਾਕੀ ਘੋੜੇ ਬਾਰੇ ਸੁਣਿਆ, ਜਿਸ ਦਾ ਥੋੜ੍ਹਾ ਮੁੱਲ ਨਹੀਂ ਸੀ। ਪੁਛ ਪੁਛ ਕੇ ਸਭ ਪਾਸੋਂ ਉਸ ਦੀ ਖਬਰ ਲਈ, ਫਿਰ ਜਾ ਕੇ ਉਸ ਇਰਾਕੀ ਘੋੜੇ ਨੂੰ ਵੇਖਿਆ॥੧੮॥

**ਹਾਥ ਫੇਰਿ ਬਹੁ ਸੁੰਦਰ ਹੇਰਾ। ਗੁਰ ਹਿਤ ਚਾਹਜੋ ਸਿੱਖ ਘਨੇਰਾ।**
**ਕਹਜੋ 'ਮੋਲ ਮੁਝ ਦੇਹੁ ਸੁਨਾਈ। ਹਮ ਲੇਵਹਿਂ ਧਨ ਦੇ ਹਰਖਾਈ'॥੧੯॥**

ਹੱਥ ਫੇਰ ਕੇ ਬਹੁਤ ਸੁੰਦਰ ਵੇਖਿਆ, ਉਹ ਸਿੱਖ ਗੁਰੂ ਜੀ ਵਾਸਤੇ ਉਹ ਘੋੜਾ ਹਰ ਹਾਲਤ ਵਿਚ ਲੈਣਾ ਚਾਹੁੰਦਾ ਸੀ, ਉਸ ਨੇ ਕਿਹਾ, "ਮੈਨੂੰ ਇਸ ਦਾ ਮੁੱਲ ਦੱਸ ਦੇਵੋ, ਅਸੀਂ ਧਨ ਦੇ ਕੇ ਫਿਰ ਮਨ ਵਿਚ ਸੋਚ ਨਾ ਕਰੀਏ"॥੧੯॥

**ਸੁਨਤਿ ਸੁਦਾਗਰ ਨੇ ਤਿਸ ਕਹਜੋ। 'ਲੈਬੇ ਉਚਿਤ ਨਹੀਂ ਤੂੰ ਲਹਜੋ।**
**ਇਸ ਕੋ ਪਾਤਿਸ਼ਾਹੁ ਕੋ ਲੇਵੈ। ਅਨਗਨ ਧਨ ਮਨ ਗਿਨਹਿ ਨ ਦੇਵੈ'॥੨੦॥**

ਇਹ ਸੁਣ ਕੇ ਸੁਦਾਗਰ ਨੇ ਉਸ ਨੂੰ ਕਿਹਾ, "ਤੇਰੇ ਲੈਣ ਦੇ ਇਹ ਯੋਗ ਨਹੀਂ ਹੈ, ਇਸ ਨੂੰ ਕੋਈ ਬਾਦਸ਼ਾਹ ਖਰੀਦੇਗਾ, ਅਨਗਿਣਤ ਧਨ ਦੇ ਕੇ ਫਿਰ ਮਨ ਵਿਚ ਸੋਚ ਨਾ ਕਰੇ"॥੨੦॥

**ਸਿਖ ਨੇ ਕਹਜੋ 'ਬਾਕ ਫੁਰ ਤੋਰਾ। ਸੱਚਾ ਪਾਤਿਸ਼ਾਹੁ ਲੇ ਘੋਰਾ।**
**ਗਿਨਹਿ ਨ ਧਨ ਮਨ ਕਰਿ ਕੈ ਜੋਇ। ਇਹ ਤੁਰੰਗ ਲੇਵਤਿ ਹੈ ਸੋਇ॥੨੧॥**

ਸਿੱਖ ਨੇ ਕਿਹਾ, "ਤੇਰੀ ਭਵਿੱਖ ਬਾਣੀ ਸੱਚੀ ਹੈ, ਸੱਚੇ ਪਾਤਿਸ਼ਾਹ ਹੀ ਇਹ ਘੋੜਾ ਲੈ ਰਹੇ ਹੁਨ, ਜਿਹੜਾ ਮਨ ਕਰਕੇ ਧਨ ਨਾ ਗਿਣੇ, ਇਹ ਘੋੜਾ ਉਹ ਹੀ ਲਵੇਗਾ॥੨੧॥

**ਕਹੋ ਮੋਲ ਹਮ ਲੇਂ ਸੁਨਿ ਕਾਨਾ'। ਤਬਿ ਸੌਦਾਗਰ ਸਾਚ ਬਖਾਨਾ।**
**'ਮੋਲ ਸਵਾ ਲਖ ਇਸ ਕੋ ਪਾਵੈ। ਲਾਖ ਦਿਏ ਬਿਨ ਹਾਥ ਨ ਆਵੈ'॥੨੨॥**

ਤੁਸੀਂ ਮੁੱਲ ਦੱਸੋ ਅਸੀਂ ਕੰਨਾਂ ਨਾਲ ਸੁਣ ਲਈਏ।" ਤਦ ਸੁਦਾਗਰ ਨੇ ਸੱਚ ਕਿਹਾ, "ਇਸ ਦਾ ਮੁੱਲ ਸਵਾ ਲੱਖ ਪਾਇਆ ਹੈ, ਇਕ ਲੱਖ ਦਿੱਤੇ ਬਗੈਰ ਇਹ ਹੱਥ ਵਿਚ ਨਹੀਂ ਆਉਣਾ"॥੨੨॥

**ਸੁਨਿ ਸਿਖ ਆਨੰਦ ਕਰਿ ਉਰ ਮਾਂਹੀ। ਗੁਰ ਕੋ ਦਰਬ ਇਤੋ ਹੁਇ ਨਾਂਹੀ।**
**ਸਾਚੋ ਪਾਤਿਸ਼ਾਹੁ ਲੇ ਅਸੁ ਕੋ। ਮੈਂ ਕਹਿ ਦਿਯੋ ਬਾਕ ਅਬਿ ਇਸ ਕੋ॥੨੩॥**

ਇਹ ਸੁਣ ਕੇ ਸਿੱਖ ਹਿਰਦੇ ਵਿਚ ਬਹੁਤ ਪ੍ਰਸੰਨ ਹੋਇਆ, ਗੁਰੂ ਜੀ ਨਿਵਿਤ ਕਢਿਆ ਧਨ ਏਨਾ ਨਹੀਂ ਹੋਵੇਗਾ। ਸੱਚੇ ਪਾਤਸ਼ਾਹ ਇਸ ਘੋੜੇ ਨੂੰ ਲੈਣਗੇ, ਮੈਂ ਹੁਣ ਇਸ ਨੂੰ ਅਜਿਹਾ ਬਚਨ ਕਹਿ ਦਿੱਤਾ ਹੈ॥੨੩॥

**ਆਗੈ ਮੈਂ ਜੁ ਕਰੌਂ ਬਿਵਹਾਰ। ਤਿਸ ਮਹਿਂ ਲੇਵੋਂ ਸ਼ੇਖ ਬਿਯਾਰ।**
**ਇਹ ਮਨ ਠਾਨਿ ਲਾਖ ਹੀ ਦੀਨਾ। ਘੋਰਾ ਖੋਲਿ ਤਹਾਂ ਤੇ ਲੀਨਾ॥੨੪॥**

ਅੱਗੇ ਜੋ ਮੈਂ ਵਿਵਹਾਰ ਕਰਾਂਗਾ ਉਸ ਵਿਚੋਂ ਬਾਕੀ ਰਕਮ ਪੂਰੀ ਕਰ ਲਵਾਂਗਾ। ਮਨ ਵਿਚ ਇਹ ਸੋਚ ਕੇ ਲੱਖ ਹੀ ਦੇ ਦਿੱਤਾ, ਘੋੜਾ ਖੋਲ੍ਹ ਕੇ ਆਪਣੇ ਪਾਸ ਲੈ ਲਿਆ॥੨੪॥

**ਨਟ ਬਾਜ਼ੀ ਜਿਮ ਬਾਜ਼ੀ ਚਾਲਾ। ਫਾਂਦਤਿ ਚੰਚਲ ਬਲੀ ਬਿਸਾਲਾ।**
**ਜਜੋਂ ਕਜੋਂ ਕਰਿ ਕਾਬਲ ਮਹਿਂ ਲਜਾਯੋ। ਪਟ ਪੁਰਾਨ ਸੋਂ ਰਾਖਹਿ ਛਾਯੋ॥੨੫॥**

ਨਟ ਦੀ ਬਾਜ਼ੀ ਵਾਂਗ ਘੋੜਾ ਚਲਿਆ, ਬੜਾ ਕੁਦਦਾ ਅਤੇ ਟੱਪਦਾ ਸੀ, ਬੜਾ ਚੰਚਲ ਅਤੇ ਬਲਵਾਨ ਸੀ। ਜਿਵੇਂ ਕਿਵੇਂ ਕਰਕੇ ਕਾਬਲ ਵਿਚ ਲਿਆਇਆ। ਪੁਰਾਣੇ ਕਪੜਿਆਂ ਨਾਲ ਢੱਕ ਕੇ ਰੱਖਦਾ ਸੀ॥੨੫॥

**ਗੁਰ ਦਰਸ਼ਨ ਕੋ ਅਧਿਕ ਉਮੰਗਤਿ। ਕਾਬਲ ਆਦਿ ਮਿਲੀ ਬਹੁ ਸੰਗਤਿ।**
**ਮੱਦ੍ਰ ਦੇਸ਼ ਕੋ ਆਵਨਿ ਲਾਗੀ। ਲੇ ਧਨ ਆਦਿ ਵਸਤੁ ਅਨੁਰਾਗੀ॥੨੬॥**

ਗੁਰੂ ਜੀ ਦੇ ਦਰਸ਼ਨਾਂ ਦੀ ਬੜੀ ਚਾਹਿਤ ਸੀ, ਕਾਬਲ ਆਦਿ ਦੀ ਬਹੁਤ ਸੰਗਤ ਇਕੱਠੀ ਹੋਈ, ਸਾਰੀ ਸੰਗਤ ਪੰਜਾਬ ਨੂੰ ਆਉਣ ਲੱਗੀ, ਬਹੁਤ ਧਨ ਅਤੇ ਹੋਰ ਵਸਤਾਂ ਲੈ ਕੇ ਬੜੀ ਪ੍ਰਸੰਨ ਹੋਈ॥੨੬॥

**ਲੇ ਤੁਰੰਗ ਸਭਿ ਸੰਗ ਮਿਲਜੋ ਹੈ। ਅਧਿਕ ਛੁਪਾਵਤਿ ਪੰਥ ਚਲਜੋ ਹੈ।**
**ਨਹਿਂ ਉਮਰਾਵ ਦੇਖਿ ਕਰਿ ਲੇਯ। ਸ਼ਾਹੁ ਨਿਕਟ ਸੁਧਿ ਕੋ ਨਹਿਂ ਦੇਯ॥੨੭॥**

ਉਹ ਸਿੱਖ ਘੋੜੇ ਨੂੰ ਲੈ ਕੇ ਸੰਗਤ ਨੂੰ ਮਿਲ ਪਿਆ , ਘੋੜੇ ਨੂੰ ਲੁਕਾਉਂਦਾ ਉਹ ਵੀ ਰਾਹੇ ਰਾਹ ਚਲ ਰਿਹਾ ਸੀ, ਉਹ ਡਰਦਾ ਸੀ ਕਿਤੇ ਕੋਈ ਹਾਕਮ ਉਸ ਨੂੰ ਵੇਖ ਨਾ ਲਵੇ, ਬਾਦਸ਼ਾਹ ਨੂੰ ਕਿਤੇ ਖਬਰ ਨਾ ਕਰ ਦੇਵੇ॥੨੭॥

**ਗੁਰ ਢਿਗ ਪਹੁਚਹਿ ਬਿਘਨ ਬਿਹੀਨ। ਇਸ ਹਿਤ ਜਤਨ ਅਨੇਕ ਸੁ ਕੀਨਿ।**
**ਅਟਕ ਸਿੰਧ ਨਦ ਤਰੀ ਚਢਾਵਾ। ਤਟ ਉਰਾਰਲੇ ਜਬਿ ਉਲਘਾਵਾ॥੨੮॥**

ਗੁਰੂ ਜੀ ਪਾਸ ਇਹ ਕਿਸੇ ਰੁਕਾਵਟ ਤੋਂ ਬਗੈਰ ਪਹੁੰਚ ਜਾਵੇ, ਇਸ ਵਾਸਤੇ ਉਸ ਬਹੁਤ ਯਤਨ ਕੀਤੇ। ਅਟਕ ਅਤੇ ਸਿੰਧ ਦਰਿਆ ਤੋਂ ਪਾਰ ਕਰਨ ਲਈ ਬੇੜੀ ਤੇ ਚਾੜ੍ਹਿਆ। ਜਦ ਦੂਸਰੇ ਕੰਢੇ ਤੇ ਪਹੁੰਚ ਗਿਆ॥੨੮॥

ਇਕ ਉਮਰਾਵ ਪਿਸ਼ੌਰ ਸਿਧਾਰਾ। ਸੁੰਦਰ ਬਾਜ਼ੀ ਚਪਲ ਨਿਹਾਰਾ।
ਤਹਾਂ ਤੇਜ਼ ਐਸੇ ਕੁਛ ਭਯੋ। ਰੋਕਯੋ ਜਾਇ ਨ ਬਹੁ ਬਲ ਕਯੋ॥ ੨੯॥

ਇਕ ਹਾਕਮ ਪਿਸ਼ੌਰ ਜਾ ਰਿਹਾ ਸੀ, ਸੁੰਦਰ ਚੰਚਲ ਘੋੜੇ ਨੂੰ ਉਸ ਵੇਖਿਆ, ਘੋੜਾ ਏਨਾ ਤੇਜ਼ ਅਤੇ ਚੰਚਲ ਸੀ ਕਿ ਬਹੁਤ ਜ਼ੋਰ ਲਾਉਣ ਨਾਲ ਵੀ ਰੋਕਿਆ ਨਹੀਂ ਸੀ ਜਾਂਦਾ॥੨੯॥

ਸਨੇ ਸਨੇ ਸਾਦਰ ਕਰ ਫੇਰਿ। ਕਰਯੋ ਟਿਕਾਵਨਿ ਘੋਰਾ ਫੇਰ।
ਪਿਖਿ ਉਮਰਾਵ ਰਿਦਾ ਬਿਰਮਾਯੋ। ਮਨਹੁੰ ਕਮਲ ਪਰਿ ਭਵਰ ਲੁਭਾਯੋ॥ ੩੦॥

ਹੌਲੀ-ਹੌਲੀ ਆਦਰ ਨਾਲ ਹੱਥ ਫੇਰ ਕੇ, ਘੋੜੇ ਨੂੰ ਟਿਕਾਇਆ। ਘੋੜੇ ਨੂੰ ਵੇਖ ਕੇ ਹਾਕਮ ਦਾ ਹਿਰਦਾ ਭਰਮ ਗਿਆ। ਮਾਨੋਂ ਕੰਵਲ ਦੇ ਫੁੱਲ ਨੂੰ ਵੇਖ ਕੇ ਭੌਰਾ ਲਲਚਾ ਗਿਆ ਹੋਵੇ॥੩੦॥

ਬੂਝਨਿ ਕੀਨਿ 'ਅਹੈ ਕਿਸ ਘੋਰਾ ?। ਕਹਿਂ ਤੇ ਆਇ, ਜਾਇ ਕਿਸ ਓਰਾ ?'
'ਸ੍ਰੀ ਗੁਰੁ ਹਰਿ ਗੋਬਿੰਦ ਬਿਸਾਲਾ। ਕਰਯੋ ਖਰੀਦਨਿ, ਤਿਨ ਢਿਗ ਚਾਲਾ' ॥੩੧॥

ਉਸ ਨੇ ਪੁਛਿਆ, "ਇਹ ਕਿਸ ਦਾ ਘੋੜਾ ਹੈ, ਕਿਥੋਂ ਲਿਆਂਦਾ ਹੈ ਅਤੇ ਕਿਸ ਪਾਸ ਜਾ ਰਿਹਾ ਹੈਂ ?" ਸਿੱਖ ਨੇ ਕਿਹਾ, "ਮਹਾਨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਖਰੀਦਿਆ ਹੈ, ਉਨ੍ਹਾਂ ਪਾਸ ਲੈ ਕੇ ਚਲਿਆ ਹਾਂ" ॥੩੧॥

ਮੂਰਖ ਮਨ ਉਮਰਾਵ ਬਿਚਾਰਾ। 'ਸ਼ਾਹੁ ਉਚਿਤ ਹਯ ਰੁਚਿਰ ਨਿਹਾਰਾ।
ਚਢੇ ਹਰਖ ਕਰਿ ਮੋਹਿ ਸਰਾਹੈ। ਕਿਮ ਅਸੁਲੇਇ ਪੁਚਾਵੋ ਪਾਹੈ॥ ੩੨॥

ਮੂਰਖ ਹਾਕਮ ਨੇ ਮਨ ਵਿਚ ਵਿਚਾਰ ਕੀਤੀ, "ਇਹ ਸੁੰਦਰ ਘੋੜਾ ਬਾਦਸ਼ਾਹ ਦੇ ਲਾਇਕ ਹੈ, ਇਸ ਘੋੜੇ ਉਤੇ ਬੜਾ ਖੁਸ਼ ਹੋ ਕੇ ਚੜ੍ਹੇਗਾ ਤੇ ਮੇਰੀ ਸ਼ਲਾਘਾ ਕਰੇਗਾ, ਕਿਵੇਂ ਇਹ ਘੋੜਾ ਲੈ ਕੇ ਉਸ ਪਾਸ ਪਹੁੰਚਾਈਏ॥੩੨॥

ਸੋ ਭੀ ਰਹੈ ਸ਼ਾਹੁ ਕੇ ਪਾਸਿ। ਹੋਇ ਨ ਅਸ ਰਿਸ ਕਰਹਿ ਪ੍ਰਕਾਸ਼ਿ।
ਯਾਂ ਤੇ ਲਿਖ ਭੇਜੋਂ ਸੁਧਿ ਤਾਂਹੀ। ਲੇਹਿ ਤੁਰੰਗ ਹੁਇ ਚਿਤ ਮਹਿਂ ਚਾਹੀ॥ ੩੩॥

ਸ੍ਰੀ ਹਰਿਗੋਬਿੰਦ ਜੀ ਵੀ ਬਾਦਸ਼ਾਹ ਦੇ ਪਾਸ ਰਹਿੰਦੇ ਹਨ, ਉਹ ਕਿਤੇ ਗੁੱਸੇ ਨਾ ਹੋ ਜਾਣ ਤੇ ਆਪਣੇ ਗੁੱਸੇ ਨੂੰ ਫਿਰ ਬਾਦਸ਼ਾਹ ਪਾਸ ਪ੍ਰਗਟ ਕਰ ਦੇਣ। ਇਸ ਕਰਕੇ ਮੈਂ ਇਸ ਘੋੜੇ ਦੀ ਜਾਣਕਾਰੀ ਲਿਖ ਕੇ ਭੇਜ ਦਿੰਦਾ ਹਾਂ, ਜੇ ਉਨ੍ਹਾਂ ਦੇ ਚਿੱਤ ਵਿਚ ਚਾਹਤ ਹੋਵੇਗੀ ਤਾਂ ਘੋੜਾ ਲੈ ਲੈਣਗੇ॥੩੩॥

ਅਦਬ ਕਰਹਿ ਤੋ ਨਾਂਹਿ ਨ ਲੇਵੈ। ਮਮ ਸਿਰ ਦੋਸ਼ ਨ ਕਿਮ ਕੋ ਦੇਵੈ।
ਇਮ ਬਿਚਾਰਿ ਖਤ ਕੋ ਲਿਖਿ ਭੇਜਾ। ਨਰ ਕੋ ਕਹਯੋ 'ਤੁਰਤ ਹੀ ਲੇ ਜਾ' ॥੩੪॥

ਜੇ ਅਦਬ ਕਰੇਗਾ ਤਾਂ ਨਹੀਂ ਲਵੇਗਾ, ਫਿਰ ਮੇਰੇ ਸਿਰ ਕਿਸੇ ਪ੍ਰਕਾਰ ਦਾ ਦੋਸ਼ ਨਹੀਂ ਦੇਵੇਗਾ। ਇਹ ਵਿਚਾਰ ਕਰਕੇ ਖਤ ਲਿਖ ਕੇ ਭੇਜ ਦਿੱਤਾ। ਹਰਕਾਰੇ ਨੂੰ ਕਿਹਾ, "ਤੁਰਤ ਹੀ ਚਿੱਠੀ ਲੈ ਜਾਵੋ" ॥੩੪॥

'ਹਰਖਹਿ ਸ਼ਾਹੁ ਦਰਬ ਕੋ ਦੈਹੈ। ਚਢਿ ਤੁਰੰਗ ਪਰ ਅਧਿਕ ਰਿਝੈ ਹੈ'।
ਮਜਲ ਬਿਸਾਲ ਪੰਥ ਸੋ ਚਾਲਾ। ਪਹੁੰਚਯੋ ਸ਼ਾਹੁ ਪਾਸ ਤਿਸ ਕਾਲਾ॥ ੩੫॥

"ਬਾਦਸ਼ਾਹ ਪ੍ਰਸੰਨ ਹੋ ਕੇ ਧਨ ਦੇਣਗੇ ਤੇ ਘੋੜੇ ਤੇ ਚੜ੍ਹ ਕੇ ਬਹੁਤ ਖੁਸ਼ ਹੋਣਗੇ।" ਲੰਮਾ ਸਫਰ ਸੀ, ਹਰਕਾਰਾ ਰਾਹੇ ਰਾਹ ਚਲ ਪਿਆ ਤੇ ਉਸ ਸਮੇਂ ਬਾਦਸ਼ਾਹ ਪਾਸ ਪਹੁੰਚ ਗਿਆ॥੩੫॥

ਮਿਲਿ ਕਿਹ ਸੋਂ ਢਿਗ ਲਿਖਯੋ ਪਠਾਯੋ। ਪਠਿ ਕਰਿ ਬਹੁਤ ਪਿਖਨਿ ਉਮਗਾਯੋ।
ਨਰ ਕੋ ਬੂਝਯੋ ਨਿਕਟਿ ਹਕਾਰੇ। 'ਕਹਿਂ ਆਵਤਿ ਅਸ ਤੁਰਗ ਉਦਾਰੇ ?' ॥੩੬॥

ਮਿਲ ਕੇ, ਲਿਖੀ ਹੋਈ ਚਿੱਠੀ ਬਾਦਸ਼ਾਹ ਪਾਸ ਭੇਜੀ, ਚਿੱਠੀ ਪੜ੍ਹ ਕੇ ਬਾਦਸ਼ਾਹ ਦੀ ਘੋੜੇ ਨੂੰ ਵੇਖਣ ਦੀ ਬੜੀ ਖਾਹਸ਼ ਪੈਦਾ ਹੋਈ। ਹਰਕਾਰੇ ਨੂੰ ਪਾਸ ਬੁਲਾ ਕੇ ਪੁਛਿਆ, "ਦੱਸੋ, ਇਹ ਘੋੜਾ ਕਿਥੋਂ ਆ ਰਿਹਾ ਹੈ?" ॥੩੬॥

**'ਦੁਇ ਤ੍ਰੈ ਮਜਲ ਪਿਛਾਰੀ ਮੇਰੇ। ਆਵਤਿ ਚਲਯੋ ਗੁਰੂ ਕੇ ਡੇਰੇ।**
**ਬਹੁ ਸੰਗਤਿ ਜਿਸ ਕੇ ਸੰਗ ਆਵਤਿ। ਮੈਂ ਸੁਧਿ ਹਿਤ ਪਹੁਚਯੋ ਉਤਲਾਵਤਿ' ॥੩੭॥**

ਹਰਕਾਰੇ ਨੇ ਕਿਹਾ, "ਮੈਥੋਂ ਦੋ ਤਿੰਨ ਮੰਜ਼ਿਲ ਪਿੱਛੇ ਹੈ, ਉਹ ਘੋੜਾ ਆ ਕੇ ਗੁਰੂ ਕੇ ਡੇਰੇ ਚਲਿਆ ਹੈ। ਉਸ ਦੇ ਨਾਲ ਬਹੁਤ ਸੰਗਤ ਆ ਰਹੀ ਹੈ, ਮੈਂ ਆਪ ਜੀ ਨੂੰ ਪਹਿਲਾਂ ਖ਼ਬਰ ਦੇਣ ਵਾਸਤੇ ਪਹੁੰਚਿਆ ਹਾਂ" ॥੩੭॥

**ਸੁਨਤਿ ਸ਼ਾਹੁ ਕੁਛ ਸੈਨ ਪਠਾਈ। ਪਠਿ ਉਮਰਾਵ ਸੁ ਲਯੋ ਮੰਗਾਈ।**
**ਪਰਮ ਦੁਖੀ ਸਿਖ ਬਸਿ ਨਹਿੰ ਚਾਲਾ। ਦਿਯੋ ਤੁਰੰਗ ਸਸ਼ੋਕ ਬਿਸਾਲਾ ॥੩੮॥**

ਇਹ ਸੁਣ ਕੇ ਬਾਦਸ਼ਾਹ ਨੇ ਕੁਝ ਸੈਨਾ ਭੇਜੀ ਤੇ ਇਕ ਹਾਕਮ ਨੂੰ ਭੇਜ ਕੇ ਘੋੜਾ ਮੰਗਵਾ ਲਿਆ। ਉਹ ਸਿੱਖ ਬੜਾ ਦੁਖੀ ਹੋਇਆ, ਉਸ ਦਾ ਕੋਈ ਵੱਸ ਨਹੀਂ ਸੀ ਚਲਦਾ। ਬਹੁਤ ਦੁਖੀ ਹੋ ਕੇ ਘੋੜਾ ਦੇ ਦਿੱਤਾ॥੩੮॥

**ਸਭਿ ਸੰਗਤਿ ਕੋ ਤਜਾਗਿ ਪਿਛਾਰੀ। ਸੁਧਿ ਦੈਬੇ ਹਿਤ ਧਾਇ ਅਗਾਰੀ।**
**ਲਵਪੁਰਿ ਮਹਿੰ ਸਤਿਗੁਰ ਕੇ ਡੇਰੇ। ਪਹੁਚਯੋ ਦਿਲ ਦਿਲਗੀਰ ਘਨੇਰੇ ॥੩੯॥**

ਸਾਰੀ ਸੰਗਤ ਨੂੰ ਪਿੱਛੇ ਛੱਡ ਕੇ, ਖਬਰ ਦੇਣ ਵਾਸਤੇ ਦੌੜ ਕੇ ਸਭ ਦੇ ਅੱਗੇ ਆਇਆ। ਫਿਰ ਉਹ ਲਾਹੌਰ ਵਿਖੇ ਸਤਿਗੁਰੂ ਜੀ ਦੇ ਡੇਰੇ ਪਹੁੰਚਿਆ, ਦਿਲ ਉਸ ਦਾ ਬਹੁਤ ਦਿਲਗੀਰ ਸੀ॥੩੯॥

**ਹਾਥ ਜੋਰਿ ਕਰਿ ਬੰਦਨ ਠਾਨੀ। ਸਮੁਖ ਖਰੋ ਦ੍ਰਿਗ ਨਿਕਸਯੋ ਪਾਨੀ।**
**ਕਹਯੋ ਨ ਜਾਇ ਬਾਕ ਮੁਖ ਬਾਹਰ। ਕਰਦਮ ਸ਼ੋਕ ਪਸਯੋ ਹੁਇ ਜ਼ਾਹਰ ॥੪੦॥**

ਉਸ ਨੇ ਹੱਥ ਜੋੜ ਕੇ ਬੇਨਤੀ ਕੀਤੀ, ਸਾਹਮਣੇ ਖਲੋਤੇ ਦੇ ਅੱਖਾਂ ਵਿਚ ਪਾਣੀ ਵਹਿ ਤੁਰਿਆ। ਮੁਖ ਤੋਂ ਬੋਲਿਆ ਨਹੀਂ ਸੀ ਜਾ ਰਿਹਾ। ਸ਼ੋਕ ਰੂਪੀ ਚਿੱਕੜ ਵਿਚ ਫਸਿਆ ਹੋਇਆ ਲਗਦਾ ਸੀ॥੪੦॥

**ਪਰਖਯੋ ਸ੍ਰੀ ਹਰਿ ਗੋਬਿੰਦ ਭਾਖਾ। 'ਕਹੁ ਸਿੱਖਾ! ਉਰ ਕੀ ਅਭਿਲਾਖਾ।**
**ਦੀਨ ਬਦਨ ਚਿੰਤਾਤੁਰ ਹੇਰਾ।ਕੋ ਕਾਰਜ ਬਿਗਰਯੋ ਬਡਿ ਤੇਰਾ?' ॥੪੧॥**

ਗੁਰੂ ਹਰਿਗੋਬਿੰਦ ਜੀ ਨੇ ਉਸ ਨੂੰ ਵੇਖ ਕੇ ਬਚਨ ਕੀਤਾ, "ਹੇ ਪਿਆਰੇ ਸਿੱਖਾ! ਆਪਣੇ ਹਿਰਦੇ ਦੀ ਅਭਿਲਾਸ਼ਾ ਕਹੋ। ਤੇਰਾ ਮਸਕੀਨ ਚਿਹਰਾ ਬੜਾ ਚਿੰਤਤ ਵੇਖਿਆ ਹੈ, ਕੀ ਤੇਰਾ ਕੋਈ ਵੱਡਾ ਕੰਮ ਵਿਗੜ ਗਿਆ ਹੈ?" ॥੪੧॥

**ਸੁਨਿ ਸਿਖ ਨੇ ਧਰਿ ਕਰਿ ਉਰ ਧੀਰ। ਨੀਠ ਨੀਠ ਬੋਲਯੋ ਗੁਰ ਤੀਰ।**
**'ਗੁਰ ਜੀ! ਬਿਗਰਯੋ ਕਾਜ ਬਿਸਾਲਾ। ਜਿਸ ਹਿਤ ਜਤਨ ਕੀਨਿ ਚਿਰਕਾਲਾ ॥੪੨॥**

ਇਹ ਸੁਣ ਕੇ ਸਿੱਖ ਨੇ ਹਿਰਦੇ ਵਿਚ ਧੀਰਜ ਧਾਰਨ ਕਰਕੇ, ਹੌਲੀ-ਹੌਲੀ ਗੁਰੂ ਜੀ ਪਾਸ ਕਿਹਾ, "ਹੇ ਗੁਰੂ ਜੀ! ਬਹੁਤ ਵੱਡਾ ਕੰਮ ਵਿਗੜ ਗਿਆ ਹੈ, ਜਿਸ ਵਾਸਤੇ ਮੈਂ ਲੰਮੇ ਸਮੇਂ ਤੋਂ ਯਤਨ ਕਰ ਰਿਹਾ ਸੀ॥੪੨॥

**ਬਲਖ ਬੁਖਾਰਾ ਆਦਿਕ ਖੋਜਾ। ਕਰਤਿ ਤਲਾਸ਼ ਬਿਤੇ ਬਹੁ ਰੋਜ਼ਾ।**
**ਕਰਿ ਕੈ ਪ੍ਰੇਮ ਰੂਮ ਲਗਿ ਗਯੋ। ਜਿਸ ਹਿਤ ਦਰਬ ਲਾਖ ਗਿਨ ਦਯੋ ॥੪੩॥**

ਬਲਖ ਬੁਖਾਰੇ ਆਦਿ ਸਥਾਨਾਂ ਤੇ ਲੱਭਦਾ ਰਿਹਾ, ਲੱਭਦਿਆਂ-ਲੱਭਦਿਆਂ ਬਹੁਤ ਦਿਨ ਬੀਤ ਗਏ, ਫਿਰ ਬਹੁਤ ਪ੍ਰੇਮ ਕਰਕੇ ਰੂਮ ਦੇਸ਼ ਤਕ ਗਿਆ, ਜਿਸ ਵਾਸਤੇ ਮੈਂ ਇਕ ਲੱਖ ਰੁਪਏ ਗਿਣ ਕੇ ਦਿੱਤੇ॥੪੩॥

ਚੰਚਲ ਬਲੀ ਬਿਲੰਦ ਤੁਰੰਗ। ਆਨਜੋ ਬਡ ਉਪਾਇ ਕੇ ਸੰਗ।
ਜੀਰਨ ਬਸਤ੍ਰਨ ਰਹਜੋ ਦਬਾਵਤਿ। ਸੰਗਤਿ ਸੰਗਿ ਲਿਏ ਮੈਂ ਆਵਤਿ॥੪੪॥

ਬਹੁਤ ਚੰਚਲ ਅਤੇ ਬਲਵਾਨ ਘੋੜਾ ਹੈ, ਮੈਂ ਬੜੇ ਉਪਾਅ ਦੇ ਨਾਲ ਲਿਆਂਦਾ ਸੀ, ਪੁਰਾਣੇ ਕਪੜੇ ਪਵਾ ਕੇ ਉਸ ਨੂੰ ਲੁਕਾ ਕੇ ਰਖਦਾ ਸੀ। ਸੰਗਤ ਦੇ ਨਾਲ ਮੈਂ ਲਈ ਆਉਂਦਾ ਸੀ॥੪੪॥

ਪਾਤਸ਼ਾਹੁ ਕੋ ਸੁਧਿ ਕਿਨ ਦੀਨਸਿ। ਪਠਿ ਕੁਛ ਸੈਨ ਛੀਨ ਸੋ ਲੀਨਸਿ।
ਬਸ ਨਹਿਂ ਚਲਜੋ ਖਰੋ ਤਹਿਂ ਰਹਜੋ। ਤਿਸ ਤੇ ਚਿੰਤ ਸ਼ੋਕ ਬਹੁ ਲਹਜੋ॥੪੫॥

ਬਾਦਸ਼ਾਹ ਨੂੰ ਕਿਸੇ ਨੇ ਖਬਰ ਦੇ ਦਿੱਤੀ, ਉਸ ਕੁਝ ਸੈਨਾ ਭੇਜ ਕੇ ਘੋੜਾ ਖੋਹ ਲਿਆ, ਮੇਰਾ ਵੱਸ ਨਹੀਂ ਚਲਿਆ ਓਥੇ ਖਲੋਤਾ ਰਿਹਾ ਹਾਂ, ਜਿਸ ਕਰਕੇ ਬੜੀ ਚਿੰਤਾ ਅਤੇ ਸ਼ੋਕ ਹੋਇਆ ਹੈ॥੪੫॥

ਨਹੀਂ ਭਾਵਨਾ ਪੂਰਨਿ ਭਈ। ਮਨ ਕੀ ਮਨ ਹੀ ਮਹਿਂ ਰਹਿ ਗਈ।
ਤਿਸ ਪਰ ਗੁਰੁ ਚਢਾਇ ਨਹਿਂ ਹੇਰੇ। ਮਹਾਂ ਕਸ਼ਟ ਚਿਤ ਉਪਜਤਿ ਮੇਰੇ॥੪੬॥

ਮੇਰੀ ਭਾਵਨਾ ਪੂਰੀ ਨਹੀਂ ਹੋਈ ਹੈ, ਮਨ ਦੀਆਂ ਮਨ ਵਿਚ ਹੀ ਰਹਿ ਗਈਆਂ ਹਨ। ਉਸ ਘੋੜੇ ਉਤੇ ਗੁਰੂ ਨੂੰ ਚੜ੍ਹਾ ਕੇ ਨਹੀਂ ਵੇਖਿਆ, ਮੇਰੇ ਚਿੱਤ ਵਿਚ ਮਹਾਂ ਕਸ਼ਟ ਪੈਦਾ ਹੋ ਰਿਹਾ ਹੈ॥੪੬॥

ਕਾਬਲ ਪੁਰਿ ਕੋ ਮੈਂ ਨਿਤ ਬਾਸੀ। ਕਰੌਂ ਬਿਹਾਰਿ ਅਧਿਕ ਧਨ ਪਾਸੀ।
ਦਰਬ ਦਸੌਂਧ ਕੇਰ ਬਹੁ ਹੋਵਾ। ਮੈਂ ਬਿਚਾਰਿ ਤਬਿ ਚਿਤ ਮੈਂ ਜੋਵਾ॥੪੭॥

ਮੈਂ ਕਾਬਲ ਨਗਰ ਦਾ ਰਹਿਣ ਵਾਲਾ ਹਾਂ, ਵਪਾਰ ਕਰਕੇ ਬਹੁਤ ਧਨ ਪਾਉਂਦਾ ਹਾਂ। ਦਸਵੰਧ ਦਾ ਧਨ ਬਹੁਤ ਇਕੱਠਾ ਹੋ ਗਿਆ ਸੀ, ਮੈਂ ਫਿਰ ਚਿੱਤ ਵਿਚ ਵਿਚਾਰ ਕੀਤੀ॥੪੭॥

ਜਿਸਤੇ ਗੁਰੁ ਪ੍ਰਸੰਨ ਚਿਤ ਹੋਇਂ। ਐਸੀ ਵਸਤੁ ਖਰੀਦੌਂ ਕੋਇ।
ਬਹੁ ਸਿੱਖਨਿ ਤੇ ਸੁਨਜੋ ਸੁਭਾਇ। ਚੰਚਲ ਬਾਜ਼ੀ ਤੇ ਹਰਖਾਇਂ॥ ੪੮॥

ਜਿਸ ਕਾਰਨ ਗੁਰੂ ਜੀ ਚਿੱਤ ਵਿਚ ਪ੍ਰਸੰਨ ਹੋਣ, ਮੈਂ ਕੋਈ ਅਜੇਹੀ ਵਸਤ ਖਰੀਦਾਂ। ਬਹੁਤ ਸਿੱਖਾਂ ਤੋਂ ਮੈਂ ਆਪ ਜੀ ਦੇ ਸੁਭਾਅ ਬਾਰੇ ਸੁਣਿਆ ਕਿ ਆਪ ਜੀ ਚੰਚਲ ਘੋੜੇ ਨੂੰ ਵੇਖ ਕੇ ਪ੍ਰਸੰਨ ਹੁੰਦੇ ਹੋ॥੪੮॥

ਯਾਂਤੇ ਖੋਜਿ ਦੇਸ਼ ਮਹਿਂ ਆਨਾ। ਤਿਨ ਛੀਨਤਿ ਕੋ ਬੈਨ ਬਖਾਨਾ।
ਸ੍ਰੀ ਗੁਰ ਹਰਿ ਗੁਬਿੰਦ ਦੇ ਮੋਲ। ਮੰਗਵਾਯੋ ਬਹੁ ਦੇਸ਼ਨਿ ਟੋਲਿ॥ ੪੯॥

ਇਸ ਕਰਕੇ ਮੈਂ ਅਜੇਹੇ ਘੋੜੇ ਨੂੰ ਲੱਭ ਕੇ ਲਿਆਂਦਾ, ਉਨ੍ਹਾਂ ਖੋਹਣ ਵਾਲਿਆਂ ਨੂੰ ਮੈਂ ਇਹ ਕਿਹਾ ਕਿ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਇਸ ਦਾ ਮੁੱਲ ਤਾਰਿਆ ਹੈ, ਮੈਂ ਬਹੁਤ ਦੇਸ਼ਾਂ ਵਿਚੋਂ ਲੱਭ ਕੇ ਲਿਆਇਆ ਹਾਂ॥੪੯॥

ਕਿਨਹੁਂ ਨ ਮਾਨੀ, ਕਹੈ ਸੁ ਕੌਨ। ਲਿਯੋ ਸ਼ਾਹੁ ਅਸੁ ਠਾਨੀ ਮੋਨਿ।
ਹੁਇ ਬਿਨ ਬਸ ਮੈਂ ਸੰਕਟ ਲਹਜੋ। ਧਾਇ ਪ੍ਰਸੰਗ ਆਪ ਸੋਂ ਕਹਜੋ॥੫੦॥

ਕਿਸੇ ਨਾ ਮੰਨੀ, ਕਹਿਣ ਲੱਗੇ ਉਹ ਕੌਣ ਹਨ। ਬਾਦਸ਼ਾਹ ਨੇ ਘੋੜਾ ਲੈ ਲਿਆ, ਮੈਂ ਚੁਪ ਰਹਿ ਗਿਆ। ਬੇਬਸ ਹੋ ਕੇ ਮੈਂ ਸੰਕਟ ਪਾਇਆ ਹੈ ਅਤੇ ਹੁਣ ਦੌੜ ਕੇ ਆਪ ਜੀ ਨੂੰ ਪ੍ਰਸੰਗ ਸੁਣਾਇਆ ਹੈ'' ॥੫੦॥

ਸਿਖ ਕੋ ਪਿਖਿ ਕਰਿ ਪ੍ਰੇਮ ਘਨੇਰਾ। ਧੀਰਜ ਬਾਕ ਭਨੇ ਤਿਸ ਬੇਰਾ।
'ਜੇ ਤੁਰੰਗ ਸਤਿਗੁਰ ਕੋ ਅਹੈ। ਅਪਰ ਮੂਢ ਢਿਗ ਕਜੋਂਹੁਂ ਨ ਰਹੈ॥ ੫੧॥

ਸਿੱਖ ਨੂੰ ਵੇਖ ਕੇ ਬਹੁਤ ਪ੍ਰੇਮ ਕਰਕੇ ਗੁਰੂ ਜੀ ਨੇ ਉਸ ਵੇਲੇ ਧੀਰਜ ਵਾਲੇ ਬਚਨ ਕਹੇ, "ਜਿਹੜਾ ਘੋੜਾ ਸਤਿਗੁਰੂ ਦਾ ਹੈ, ਉਹ ਕਿਸੇ ਮੂਰਖ ਪਾਸ ਕਿਵੇਂ ਰਹੇਗਾ॥੫੧॥

**ਤੋਰ ਕਾਮਨਾ ਪੂਰਨ ਹੋਈ। ਧਰਹੁ ਬਿਖਾਦ ਨ ਮਨ ਮਹਿਂ ਕੋਈ।**
**ਕਿਤਿਕ ਬਿਤੇ ਦਿਨ ਹਮ ਢਿਗ ਆਵੈ। ਕਯੋਂਹੁਂ ਨ ਦੁਸ਼ਟ ਅਰੂਢਨਿ ਪਾਵੈ॥੫੨॥**

ਤੇਰੀ ਕਾਮਨਾ ਪੂਰਨ ਹੋਈ ਹੈ, ਮਨ ਵਿਚ ਕੋਈ ਵੀ ਚਿੰਤਾ ਨਾ ਧਾਰਨ ਕਰੋ। ਕੁਝ ਦਿਨਾਂ ਬਾਅਦ ਸਾਡੇ ਪਾਸ ਆ ਜਾਵੇਗਾ, ਕੋਈ ਵੀ ਮੂਰਖ ਉਸ ਉਤੇ ਚੜ੍ਹ ਨਹੀਂ ਸਕੇਗਾ॥੫੨॥

**ਤੋ ਹਰਖਾਵਨਿ ਹਿਤ ਹਮ ਲੈਹੈਂ। ਤੁਰੰਗ ਅਰੂਢ ਫੰਦਾਇ ਪਲੈ ਹੈਂ।**
**ਕਰਹਿਂ ਕਾਮਨਾ ਪੂਰਨ ਤੇਰੀ। ਧਰਿ ਨਿਸ਼ਚੈ ਲਿਹੁ ਲੋਚਨ ਹੇਰੀ'॥ ੫੩॥**

ਤੈਨੂੰ ਖ਼ੁਸ਼ ਕਰਨ ਵਾਸਤੇ ਅਸੀਂ ਘੋੜਾ ਲਵਾਂਗੇ ਤੇ ਉਸ ਤੇ ਚੜ੍ਹ ਕੇ ਉਸ ਨੂੰ ਨਚਾਵਾਂਗੇ, ਟਪਾਵਾਂਗੇ। ਤੇਰੀ ਮਨੋਕਾਮਨਾ ਪੂਰੀ ਕਰਾਂਗੇ, ਨਿਸ਼ਚਾ ਧਾਰ ਕੇ ਆਪਣੀਆਂ ਅੱਖਾਂ ਨਾਲ ਵੇਖ ਲੈਣਾ"॥੫੩॥

**ਸੁਨਿ ਸਿਖ ਪਾਇ ਅਨੰਦ ਬਿਲੰਦ। ਬੰਦਤਿ ਬਾਰਿ ਬਾਰਿ ਕਰ ਬੰਦਿ।**
**ਗੁਰੂ ਸਮੀਪ ਰਹਯੋ ਚਿਰ ਕਾਲਾ। ਹੇਤੁ ਬਿਲੋਕਨ ਤੁਰੰਗ ਬਿਸਾਲਾ॥ ੫੪॥**

ਇਹ ਸੁਣ ਕੇ ਸਿੱਖ ਬਹੁਤ ਅਨੰਦ ਪ੍ਰਸੰਨ ਹੋਇਆ। ਹੱਥ ਜੋੜ ਕੇ ਬਾਰ-ਬਾਰ ਗੁਰੂ ਜੀ ਨੂੰ ਬੰਦਨਾ ਕਰਦਾ ਸੀ। ਕਾਫੀ ਸਮੇਂ ਤਕ ਗੁਰੂ ਜੀ ਦੇ ਪਾਸ ਘੋੜੇ ਨੂੰ ਵੇਖਣ ਵਾਸਤੇ ਟਿਕਿਆ ਰਿਹਾ॥੪੩॥

*ਪੰਜਵੀ ਰਾਸ ਦਾ ਪੰਦਰ੍ਹਵਾਂ ਅਧਿਆਇ ਸਮਾਪਤ ਹੋਇਆ॥ ੧੫॥*

## ਅਧਿਆਇ ਸੋਲ੍ਹਵਾਂ

*ਬੀਮਾਰ ਘੋੜਾ ਕਾਜ਼ੀ ਤੋਂ ਲਿਆ*

*ਦੋਹਰਾ-* **ਰਿਦੇ ਬਿਚਾਰਯੋ ਸਤਿਗੁਰੂ ਸ਼ਾਹਜਹਾਂ ਮਤਿ ਮੰਦ।**
**ਕਰੀ ਅਵੱਗਜਾ ਅਦਬ ਬਿਨ ਲੀਨਿ ਤੁਰੰਗ ਬਿਲੰਦ॥ ੧॥**

ਸਤਿਗੁਰੂ ਜੀ ਨੇ ਹਿਰਦੇ ਵਿਚ ਵਿਚਾਰ ਕੀਤੀ ਕਿ ਸ਼ਾਹ ਜਹਾਨ ਮਾੜੀ ਬੁੱਧੀ ਵਾਲਾ ਹੈ, ਉਸ ਕਿਸੇ ਆਦਰ ਦੇ ਬਗ਼ੈਰ ਅਵੱਗਿਆ ਕੀਤੀ ਹੈ॥੧॥

*ਚੌਪਈ-* **ਆਜ ਲੀਨਿ ਅਸੁ ਕੀਨਿ ਕੁਚਾਲੀ। ਅਪਰ ਵਸਤੁ ਛੀਨਿਹਿ ਪਿਖਿ ਕਾਲੀ।**
**ਸਿੱਖਨਿ ਉਰ ਸ਼ਰਧਾ ਮਿਟਿ ਜਾਵੈ। ਵਸਤੁ ਅਮੋਲਕ ਬਹੁਰ ਨ ਲਜਾਵੈਂ॥੨॥**

ਅੱਜ ਘੋੜਾ ਖੋਹ ਕੇ ਬੜਾ ਭੈੜਾ ਕੰਮ ਕੀਤਾ ਹੈ, ਫਿਰ ਉਹ ਹੋਰ ਵਸਤਾਂ ਵੀ ਖੋਹ ਲਿਆ ਕਰੇਗਾ। ਸਿੱਖਾਂ ਦੀ ਸਾਡੇ ਪ੍ਰਤੀ ਸ਼ਰਧਾ ਖਤਮ ਹੋ ਜਾਵੇਗੀ, ਫਿਰ ਉਹ ਕਦੇ ਵੀ ਕੋਈ ਵੱਡਮੁੱਲੀ ਵਸਤੂ ਨਹੀਂ ਲਿਆਉਣਗੇ॥੨॥

ਜਾਨੈਂ 'ਬਲੀ ਤੁਰਕ ਲੇ ਛੀਨਿ'। ਧਰਹਿਂ ਤ੍ਰਾਸ ਬਿਨੁ ਆਸ ਪ੍ਰਬੀਨਿ।
ਹਮ ਸਿੱਖੀ ਕੋ ਕਰਹਿਂ ਬਿਥਾਰਨਿ। ਮਿਟਹਿ, ਜਬਹਿ ਪਿਖਿ ਲੈ ਅਸ ਕਾਰਨਿ ॥੩॥

ਉਹ ਸਮਝਣਗੇ ਕਿ ਸ਼ਕਤੀਸ਼ਾਲੀ ਤੁਰਕ ਰਾਹ ਵਿਚ ਹੀ ਖੋਹ ਲੈਣਗੇ। ਉਹ ਦਿਲ ਵਿਚ ਡਰ ਕੇ ਆਸਹੀਣ ਹੋ ਜਾਣਗੇ। ਅਸੀਂ ਸਿੱਖੀ ਦਾ ਵਿਸਥਾਰ ਕਰਨਾ ਹੈ। ਜੇ ਸਿੱਖ ਅਜਿਹਾ ਕਾਰਨ ਵੇਖ ਲੈਣਗੇ ਤਾਂ ਸਿੱਖੀ ਮਿਟ ਜਾਵੇਗੀ ॥੩॥

ਇਸ ਕੇ ਸੰਗ ਨ ਬਨਹਿ ਹਮਾਰੀ। ਬਿਗਰ ਪਰਹਿ ਔਚਕ ਕਿਸ ਬਾਰੀ।
ਅਪਨੋ ਘੋਰਾ ਲੈ ਹੈਂ ਜਬੈ। ਇਸ ਕੋ ਸੰਗ ਤਜਾਗ ਦੇਂ ਤਬੈ॥ ੪॥

ਸ਼ਾਹ ਜਹਾਨ ਨਾਲ ਸਾਡੀ ਨਹੀਂ ਬਣੇਗੀ, ਕਿਸੇ ਵੇਲੇ ਅਚਾਨਕ ਹੀ ਝਗੜਾ ਹੋ ਜਾਵੇਗਾ। ਜਦ ਅਸੀਂ ਇਸ ਪਾਸੋਂ ਆਪਣਾ ਘੋੜਾ ਲੈ ਲਵਾਂਗੇ ਤਾਂ ਫਿਰ ਇਸ ਦਾ ਸਾਥ ਛੱਡ ਦੇਵਾਂਗੇ ॥੪॥

ਇਮ ਸਤਿਗੁਰੁ ਉਰ ਮਹਿਂ ਠਹਿਰਾਈ। ਸ਼ਾਹ ਜਹਾਂ ਅਸ੍ਵ ਲਿਯੋ ਮੰਗਾਈ।
ਹੇਰਨਿ ਹੇਤ ਪ੍ਰਤੀਖਤਿ ਰਹਜੋ। ਆਯਹੁ ਨਿਕਟ ਹਰਖ ਬਹੁ ਲਹਜੋ॥ ੫॥

ਸਤਿਗੁਰੂ ਜੀ ਨੇ ਇਸ ਤਰ੍ਹਾਂ ਮਨ ਵਿਚ ਠਹਿਰਾਈ, ਸ਼ਾਹ ਜਹਾਨ ਨੇ ਘੋੜਾ ਮੰਗਵਾ ਲਿਆ, ਵੇਖਣ ਵਾਸਤੇ ਇੰਤਜ਼ਾਰ ਕਰਦਾ ਰਿਹਾ, ਜਦ ਪਾਸ ਆਇਆ ਤਾਂ ਬਹੁਤ ਪ੍ਰਸੰਨ ਹੋਇਆ ॥੫॥

ਬਸਤ੍ਰ ਉਤਾਰਿ ਆਪ ਕਰ ਫੇਰਾ। ਸਕਲ ਬਨਾਉ ਸ਼ੁਭਤਿ ਅਤਿ ਹੇਰਾ।
ਚਢਨਿ ਹੇਤੁ ਜਬਿ ਉੱਦਮ ਕਰਜੋ। ਗੁਰ ਫੇਰਜੋ ਮਨ, ਤਤਛਿਨ ਮੁਰਜੋ॥ ੬॥

ਘੋੜੇ ਉਤੋਂ ਕਪੜੇ ਉਤਰਵਾ ਕੇ ਆਪ ਹੱਥ ਫੇਰਿਆ, ਸਭ ਤਰ੍ਹਾਂ ਨਾਲ ਸ਼ੋਭਨੀਕ ਵੇਖਿਆ। ਜਦ ਸਵਾਰੀ ਕਰਨ ਵਾਸਤੇ ਉੱਦਮ ਕੀਤਾ ਤਾਂ ਗੁਰੂ ਜੀ ਨੇ ਉਸ ਦਾ ਮਨ ਫੇਰ ਦਿੱਤਾ ਤੇ ਬਾਦਸ਼ਾਹ ਛੇਤੀ ਪਿਛਾਂਹ ਮੁੜ ਆਇਆ ॥੬॥

ਕਹਜੋ 'ਥਕਤਿ ਹਯ ਆਯਹੁ ਦੂਰਿ। ਦਿਹੁ ਬਿਸਰਾਮ ਜ਼ੀਨ ਬਨਿ ਰੂਰ।
ਦੋ ਇਕ ਤੀਨ ਦਿਵਸ ਮਹੁਂ ਚਰੈਂ। ਤਾਵਤਿ ਸ਼੍ਰਮ ਸਗਰੋ ਪਰਹਰੈ'॥ ੭॥

ਕਹਿਣ ਲੱਗਾ, "ਘੋੜਾ ਬਹੁਤ ਦੂਰ ਤੋਂ ਆਉਣ ਕਰਕੇ ਥੱਕਿਆ ਹੋਇਆ ਹੈ, ਇਸ ਨੂੰ ਆਰਾਮ ਕਰਵਾਓ ਤੇ ਸੁੰਦਰ ਕਾਠੀ ਤਿਆਰ ਕਰਵਾਓ। ਦੋ ਤਿੰਨ ਦਿਨਾਂ ਬਾਅਦ ਚੜ੍ਹ ਕੇ ਵੇਖਾਂਗਾ, ਤਦ ਤਕ ਇਸ ਦੀ ਸਾਰੀ ਥਕਾਵਟ ਦੂਰ ਹੋ ਜਾਵੇਗੀ" ॥੭॥

ਸੁਨਿ ਉਮਰਾਵ ਸਰਾਹਨਿ ਠਾਨੇ। 'ਰਾਵਰਿ ਹੋ ਨਿਤ ਭਾਗ ਮਹਾਨੇ।
ਉਚਿਤ ਆਪ ਕੇ ਸਭਿ ਚਲਿ ਆਵੈ। ਕੋ ਕਿਮ ਕਰਹਿ ਕਿ ਕਹੂੰ ਦੁਰਾਵੈ॥ ੮॥

ਇਹ ਸੁਣ ਕੇ ਉਮਰਾਵ ਨੇ ਬੜੀ ਸ਼ਲਾਘਾ ਕੀਤੀ, "ਆਪ ਜੀ ਦੇ ਸਦਾ ਹੀ ਵੱਡੇ ਭਾਗ ਰਹੇ ਹਨ, ਉਚਿਤ ਵਸਤੂ ਆਪ ਪਾਸ ਆਪ ਚਲ ਕੇ ਆ ਜਾਂਦੀ ਹੈ। ਕੋਈ ਭਾਵੇਂ ਕਿਸ ਤਰ੍ਹਾਂ ਵੀ ਕਰੇ, ਭਾਵੇਂ ਕਿਤੇ ਵੀ ਲੁਕਾਵੇ ॥੮॥

ਦੇਖਤਿ ਕਹਾਂ ਤੁਰੰਗ ਸੁਹਾਏ। ਕਹਾਂ ਬਸਤ੍ਰ ਜੀਰਨ ਤਨ ਪਾਏ'।
ਸ਼ਾਹੁ ਜਹਾਂ ਬਹੁ ਕਰੀ ਬਧਾਈ। ਬਖਸ਼ਜੋ ਦਰਬ ਨਰਨਿ ਸਮੁਦਾਈ॥ ੯॥

ਵੇਖੋ ਇਹ ਕਿੰਨਾ ਸੋਹਣਾ ਘੋੜਾ ਹੈ, ਪਰ ਇਸ ਨੂੰ ਕਪੜੇ ਕਿੰਨੇ ਪੁਰਾਣੇ ਪਾਏ ਹਨ।" ਸ਼ਾਹ ਜਹਾਨ ਨੇ ਬਹੁਤ ਖੁਸ਼ੀ ਮਨਾਈ ਤੇ ਸਾਰੇ ਮਨੁੱਖਾਂ ਨੂੰ ਬਹੁਤ ਧਨ ਵੰਡਿਆ ॥੯॥

ਦਾਸਨਿ ਕੋ ਬਹੁ ਕਰੀ ਤਗੀਦ। 'ਸੇਵਹੁ ਸ਼ੁਭ, ਨਿਤ ਦੇਹੁ ਰਸੀਦ।
ਘ੍ਰਿੱਤ ਆਦਿ ਅਰੁ ਨੀਕ ਮਸਾਲਾ। ਮ੍ਰਿਦੁਲ ਮਹਾਂ ਤ੍ਰਿਣ ਖਾਇ ਸੁਖਾਲਾ' ॥੧੦॥

ਆਪਣੇ ਦਾਸਾਂ ਨੂੰ ਬਹੁਤ ਤਾਕੀਦ ਕੀਤੀ, "ਚੰਗੀ ਤਰ੍ਹਾਂ ਇਸ ਦੀ ਸੇਵਾ ਕਰੋ ਅਤੇ ਇਸ ਦੀ ਮੈਨੂੰ ਖਬਰ ਦਿੰਦੇ ਰਹੋ। ਘਿਉ ਆਦਿ ਅਤੇ ਚੰਗਾ ਮਸਾਲਾ ਦੇਵੋ ਅਤੇ ਨਰਮ ਘਾਹ ਖਾਣ ਨੂੰ ਦੇਵੋ, ਜਿਹੜਾ ਇਹ ਸੌਖਾ ਖਾ ਲਵੇ" ॥੧੦॥

**ਅਪਨੀ ਦ੍ਰਿਸ਼ਟਿ ਤਰੇ ਬੰਧਵਾਯੋ। ਦੇਖਤਿ ਰਹਤਿ ਮੋਦ ਮਨ ਪਾਯੋ।**
**ਦੁਇ ਦਿਨ ਆਛੋ ਰਹਜੋ ਤੁਰੰਗ। ਪੁਨ ਰੋਗੀ ਹੋਯੋ ਸਰਬੰਗ॥ ੧੧॥**

ਆਪਣੀ ਨਿਗਾਹ ਥੱਲੇ ਬੰਨ੍ਹਵਾਇਆ, ਵੇਖ ਕੇ ਮਨ ਵਿਚ ਬਹੁਤ ਪ੍ਰਸੰਨ ਹੁੰਦਾ ਰਹਿੰਦਾ ਸੀ। ਦੋ ਦਿਨ ਘੋੜਾ ਠੀਕ-ਠਾਕ ਰਿਹਾ, ਫਿਰ ਹਰ ਪੱਖੋਂ ਰੋਗੀ ਹੋ ਗਿਆ॥੧੧॥

**ਖਾਇ ਨ ਦਾਨਾ, ਪੀਯ ਨ ਪਾਨੀ। ਦੁਖਤਿ ਆਗਲੀ ਲਾਤ ਉਠਾਨੀ।**
**ਦਾਸਨਿ ਦੇਖਿ ਸ਼ਾਹੁ ਸੋਂ ਕਹਜੋ। 'ਆਪ ਆਇ ਕਰਿ ਘੋਰਾ ਲਹਜੋ' ॥ ੧੨ ॥**

ਨਾ ਦਾਨਾ ਖਾਂਦਾ ਸੀ, ਨਾ ਪਾਣੀ ਪੀਂਦਾ ਸੀ, ਦੁਖਦੀ ਅਗਲੀ ਲੱਤ ਉਤਾਂਹ ਚੁਕਦਾ ਸੀ, ਨੌਕਰਾਂ ਨੇ ਵੇਖ ਕੇ ਬਾਦਸ਼ਾਹ ਨੂੰ ਕਿਹਾ, "ਜਨਾਬ ! ਆਪ ਆ ਕੇ ਘੋੜਾ ਵੇਖ ਲਵੋ" ॥੧੨॥

**ਗਨ ਸਲੋਤਰੀ ਤੁਰਤ ਹਕਾਰੇ। ਤਿਨਹੁਂ ਉਪਾਇ ਕਰੇ ਕਰਿ ਹਾਰੇ।**
**ਦੇਖਿ ਦਸ਼ਾ ਅਸੁ ਕੀ ਸਭਿ ਕਹਜੋ। 'ਹਜ਼ਰਤਿ ਸੁਨਹੁਂ ਨ ਹਮ ਰੁਜ ਲਹਜੋ॥੧੩॥**

ਬਹੁਤ ਸਾਰੇ ਹਕੀਮਾਂ ਨੂੰ ਤੁਰਤ ਬੁਲਾਇਆ ਗਿਆ, ਉਹ ਬਹੁਤ ਉਪਾਅ ਕਰ ਕਰ ਕੇ ਹਾਰ ਗਏ। ਘੋੜੇ ਦੀ ਅਜਿਹੀ ਹਾਲਤ ਵੇਖ ਕੇ ਸਾਰਿਆਂ ਨੇ ਕਿਹਾ, "ਹੇ ਬਾਦਸ਼ਾਹ ਸਲਾਮਤ ! ਸੁਣੋ, ਸਾਨੂੰ ਤੇ ਰੋਗ ਨਹੀਂ ਲੱਭਾ ਹੈ॥੧੩॥

**ਰਾਖਨ ਉਚਿਤ ਨਹੀਂ ਇਸ ਠਉਰਾ। ਇਸ ਕੀ ਗੰਧ ਪਾਇ ਅਸੁ ਅਉਰਾ।**
**ਕਿਸ ਉਮਰਾਵ ਦੇਹੁ ਜੋ ਲੇਹਿ। ਉਪਚਾਰਹਿ ਚਿਰ ਲੌ ਧਨ ਦੇਹਿ' ॥ ੧੪ ॥**

ਇਸ ਘੋੜੇ ਨੂੰ ਹੁਣ ਏਥੇ ਸ਼ਾਹੀ ਅਸਤਬਲ ਵਿਚ ਰੱਖਣਾ ਯੋਗ ਨਹੀਂ, ਇਸ ਦਾ ਮੁਸ਼ਕ ਪਾ ਕੇ ਹੋਰ ਘੋੜੇ ਵੀ ਬੀਮਾਰ ਹੋ ਜਾਣਗੇ। ਕਿਸੇ ਉਮਰਾਵ ਨੂੰ ਦੇ ਦੇਵੋ ਜਿਹੜਾ ਇਸ ਨੂੰ ਲੈਣਾ ਚਾਹੇ, ਕਾਫੀ ਲੰਮੇ ਸਮੇਂ ਤਕ ਇਸ ਦਾ ਇਲਾਜ ਕਰੇ॥੧੪॥

**ਸੁਨਤਿ ਸ਼ਾਹੁ ਯੁਤ ਚਿੰਤ ਬਿਰਾਜੀ। ਰੁਸਤਮਖਾਨ ਹੁਤੋ ਢਿਗ ਕਾਜ਼ੀ।**
**ਜਿਸ ਤੇ ਸੁਨਹਿ ਕਿਤਾਬ ਹਮੇਸ਼। ਢਿਗ ਰਾਖਹਿ ਦੈ ਦਰਬ ਵਿਸ਼ੇਸ਼॥ ੧੫ ॥**

ਇਹ ਸੁਣਕੇ ਬਾਦਸ਼ਾਹ ਚਿੰਤਾ ਸਹਿਤ ਹੋ ਗਿਆ, ਰੁਸਤਮ ਖਾਂ ਨਾਂ ਦਾ ਕਾਜ਼ੀ ਉਸ ਦੇ ਪਾਸ ਕੰਮ ਕਰਦਾ ਸੀ, ਉਸ ਪਾਸੋਂ ਬਾਦਸ਼ਾਹ ਹਮੇਸ਼ਾ ਕੁਰਾਨ ਸੁਣਦਾ ਸੀ, ਬਹੁਤ ਧਨ ਦੇ ਕੇ ਉਸ ਨੂੰ ਪਾਸ ਰੱਖਦਾ ਸੀ॥੧੫॥

**ਕਹਜੋ ਸ਼ਾਹੁ 'ਇਹ ਲੇਹੁ ਤੁਰੰਗ। ਕਰਿ ਉਪਚਾਰ ਮਿਟਹਿ ਰੁਜ ਅੰਗ।**
**ਨਾਂਹਿ ਤ ਕਰਹਿ ਖਰੀਦਨਿ ਕੋਇ। ਧਨ ਗਨ ਕੋ ਲੇ, ਦੀਜਹਿ ਸੋਇ॥ ੧੬ ॥**

ਬਾਦਸ਼ਾਹ ਨੇ ਉਸ ਨੂੰ ਕਿਹਾ, "ਇਹ ਘੋੜਾ ਲੈ ਲਵੋ, ਇਸ ਦਾ ਇਲਾਜ ਕਰਵਾਉ ਤਾਂਕਿ ਇਸ ਦਾ ਰੋਗ ਮਿਟ ਜਾਵੇ। ਜੇ ਕੋਈ ਇਸ ਨੂੰ ਖਰੀਦਣਾ ਚਾਹੇ ਤਾਂ ਬਹੁਤ ਧਨ ਲੈ ਕੇ ਇਸ ਨੂੰ ਵੇਚ ਦੇਵੋ॥੧੬॥

**ਨਹਿਂ ਅਰੂਢਬੇ ਲਾਯਕ ਰਹਜੋ। ਨਜ਼ਰ ਲਾਇ ਕਿਨ ਤਤਛਿਨ ਦਹਜੋ।**
**ਸਭਿ ਸਲੋਤਰੀ ਕਰੇ ਉਪਾਇ। ਮਿਟਜੋ ਨ ਖੇਦ ਨ ਲਾਤ ਟਿਕਾਇ' ॥ ੧੭ ॥**

ਇਹ ਹੁਣ ਸਵਾਰੀ ਦੇ ਲਾਇਕ ਨਹੀਂ ਰਿਹਾ ਹੈ, ਕਿਸੇ ਨਜ਼ਰ ਲਾ ਕੇ ਤੁਰਤ ਹੀ ਦੁਖੀ ਕਰ ਦਿੱਤਾ ਹੈ। ਸਭ ਹਕੀਮਾਂ ਨੇ ਉਪਾਅ ਕੀਤਾ ਹੈ ਪਰ ਦੁਖ ਦੂਰ ਨਹੀਂ ਹੋਇਆ ਤੇ ਲੱਤ ਧਰਤੀ ਤੇ ਨਹੀਂ ਲਾਉਂਦਾ ਹੈ" ॥੧੭॥

ਸੁਨਿ ਕਾਜ਼ੀ ਉਰ ਭਰਯੋ ਪ੍ਰਮੋਦ। ਨਿਮਯੋ ਬਾਰਿ ਬਹੁ ਹਜ਼ਰਤ ਕੋਦ।
ਲੇ ਤੁਰੰਗ ਆਨਤਿ ਭਾ ਸੰਗ। ਸਨੇ ਸਨੇ ਚਲਿ ਪੀੜਤਿ ਅੰਗ॥ ੧੮॥

ਇਹ ਸੁਣ ਕੇ ਕਾਜ਼ੀ ਬਹੁਤ ਪ੍ਰਸੰਨ ਹੋਇਆ, ਨਮਸਕਾਰ ਕਰਨ ਵਜੋਂ ਬਹੁਤ ਵਾਰ ਬਾਦਸ਼ਾਹ ਵਲ ਝੁਕਿਆ ਭਾਵ ਬਾਦਸ਼ਾਹ ਦਾ ਬਹੁਤ ਧੰਨਵਾਦ ਕੀਤਾ। ਘੋੜੇ ਨੂੰ ਲੈ ਕੇ ਆਪਣੇ ਘਰ ਨੂੰ ਆਉਣ ਲੱਗਾ, ਘੋੜੇ ਦੇ ਅੰਗ ਪੀੜਤ ਹੋਣ ਕਰਕੇ ਬਹੁਤ ਹੌਲੀ-ਹੌਲੀ ਚਲ ਰਿਹਾ ਸੀ॥੧੮॥

ਜਾਹਿ ਦੁਰਗ ਤੇ ਜਿਸ ਮਗ ਘਰ ਕੋ। ਬੀਚ ਹੁਤੋ ਡੇਰਾ ਸਤਿਗੁਰ ਕੋ।
ਆਵਤਿ ਜਾਤਿ ਨਜ਼ਰ ਤਹਿਂ ਪਰੈ। ਹੁਇ ਊਚੇ ਸ਼੍ਰੀ ਗੁਰ ਨਿਤ ਥਿਰੈਂ॥ ੧੯॥

ਕਿਲ੍ਹੇ ਤੋਂ ਚਲ ਕੇ ਜਿਸ ਰਸਤੇ ਆਪਣੇ ਘਰ ਨੂੰ ਜਾਂਦਾ ਸੀ, ਉਸ ਰਸਤੇ ਦੇ ਵਿਚਕਾਰ ਗੁਰੂ ਜੀ ਦਾ ਡੇਰਾ ਸੀ। ਆਉਂਦੇ ਜਾਂਦੇ ਸਾਰਿਆਂ ਤੇ ਨਜ਼ਰ ਪੈਂਦੀ ਸੀ। ਗੁਰੂ ਜੀ ਹਮੇਸ਼ਾ ਬੜੀ ਉੱਚੀ ਥਾਂ ਤੇ ਬੈਠਦੇ ਸਨ॥੧੯॥

ਹਯ ਕੇ ਸਹਤ ਤਹਾਂ ਚਲਿ ਆਯੋ। ਜਹਿਂ ਸਿਖ ਗਨ ਦੀਵਾਨ ਲਗਾਯੋ।
ਊਚ ਬਿਰਾਜਹਿਂ ਅੰਤਰਜਾਮੀ। ਜੋ ਕਰਤਾ ਸਭਿ ਜਗ ਕੋ ਸ੍ਵਾਮੀ॥ ੨੦॥

ਘੋੜੇ ਸਹਿਤ ਜਦ ਕਾਜ਼ੀ ਚਲ ਕੇ ਉਨ੍ਹਾਂ ਦੇ ਸਾਹਮਣੇ ਆਇਆ, ਜਿਥੇ ਸਿੱਖਾਂ ਦਾ ਦੀਵਾਨ ਲੱਗਾ ਹੋਇਆ ਸੀ। ਅੰਤਰਜਾਮੀ ਗੁਰੂ ਜੀ ਬੜੀ ਉੱਚੀ ਥਾਂ ਬੈਠੇ ਸਨ, ਜਿਹੜੇ ਸਭ ਜੱਗ ਦੇ ਕਰਤਾ ਅਤੇ ਮਾਲਕ ਹਨ॥੨੦॥

ਕਰੀ ਤੁਰੰਗ ਹਿਰੇਖ ਵਿਸ਼ੇਖਾ। ਮਨਹੁਂ ਪੁਕਾਰਤਿ ਸ਼੍ਰੀ ਗੁਰ ਦੇਖਾ।
ਤੁਰਕ ਤੋਮ ਤਪ ਤਾਲ ਬਿਲੰਦ। ਮੈਂ ਆਰਤ ਗਜ ਦੀਨ ਮਨਿੰਦ॥ ੨੧॥

ਓਥੇ ਆ ਕੇ ਘੋੜਾ ਵਿਸ਼ੇਸ਼ ਤੌਰ ਤੇ ਹਿਣਕਿਆ, ਮਾਨੋਂ ਗੁਰੂ ਜੀ ਨੂੰ ਵੇਖ ਕੇ ਪੁਕਾਰ ਰਿਹਾ ਹੋਵੇ, "ਤੁਰਕਾਂ ਦਾ ਸਮੂਹ ਤਪ ਇਕ ਭਾਰੀ ਸਰੋਵਰ ਹੈ, ਮੈਂ ਹਾਥੀ ਦੀ ਤਰ੍ਹਾਂ ਇਸ ਸਰੋਵਰ ਵਿਚ ਫਸਿਆ ਅਤਿ ਆਤਰ ਹਾਂ॥੨੧॥

ਕਾਜੀ ਗ੍ਰਾਹ ਗ੍ਰਸਯੋ ਲੇ ਜਾਤਿ। ਬਿਰਦ ਦੀਨ ਬੰਧੂ ਬਖਜਾਤਿ।
ਕਰਹੁ ਛੁਰਾਵਨ ਰਾਖਹੁ ਪਾਸ। ਕ੍ਰਿਪਾ ਨਿਧਾਨ! ਸੁਨਹੁ ਅਰਦਾਸਿ'॥ ੨੨॥

ਕਾਜ਼ੀ ਤੰਦੂਏ ਵਾਂਗ ਮੈਨੂੰ ਫੜ ਕੇ ਲਈ ਜਾ ਰਿਹਾ ਹੈ, ਦੀਨਾਂ ਦੀ ਰਖਿਆ ਕਰਨਾ ਤੁਹਾਡਾ ਧਰਮ ਹੈ, ਇਹ ਸਾਰੇ ਪ੍ਰਗਟ ਹੈ। ਮੈਨੂੰ ਛੁਡਵਾ ਕੇ ਆਪਣੇ ਪਾਸ ਰਖੋ, ਹੇ ਕਿਰਪਾ ਨਿਧਾਨ ! ਮੇਰੀ ਬੇਨਤੀ ਸੁਣੋ" ॥੨੨॥

ਅਸੁ ਮਨ ਕੀ ਲਖਿ ਕੈ ਤਤਕਾਲਾ। ਕਰੇ ਬਿਲੋਚਨ ਊਚ ਬਿਸਾਲਾ।
ਦਿਸ਼ਿ ਮਾਰਗ ਕੀ ਦ੍ਰਿਸ਼ਟਿ ਚਲਾਈ। ਬੋਲੇ 'ਕੌਨ ਤੁਰੰਗ ਲੇ ਜਾਈ ?॥ ੨੩॥

ਇਸ ਤਰ੍ਹਾਂ ਘੋੜੇ ਦੇ ਮਨ ਦੀ ਗੱਲ ਸਮਝ ਕੇ, ਗੁਰੂ ਜੀ ਨੇ ਫੌਰਨ ਆਪਣੇ ਨੈਣ ਉੱਚੇ ਕੀਤੇ ਅਤੇ ਰਾਹ ਵਾਲੇ ਪਾਸੇ ਆਪਣੀ ਦ੍ਰਿਸ਼ਟੀ ਲਾਈ ਤੇ ਬੋਲੇ, "ਇਸ ਘੋੜੇ ਨੂੰ ਕੌਣ ਲੈ ਜਾ ਰਿਹਾ ਹੈ ?॥੨੩॥

ਸਨੇ ਸਨੇ ਗਮਨਤਿ ਦੁਖਿਆਰਾ'। ਕਿਤਿਕ ਸਿੱਖ ਉਠਿ ਤਬੈ ਨਿਹਾਰਾ।
'ਕਾਜ਼ੀ ਅਹੈ, ਗ਼ਰੀਬ ਨਿਵਾਜ!। ਜਾਤਿ ਲਿਏ ਕੋ ਰੋਗੀ ਬਾਜ'॥ ੨੪॥

ਦੁਖੀ ਘੋੜਾ ਬਹੁਤ ਹੌਲੀ-ਹੌਲੀ ਤੁਰਦਾ ਹੈ।" ਕਈਆਂ ਸਿੱਖਾਂ ਨੇ ਓਸੇ ਵੇਲੇ ਉਠ ਕੇ ਵੇਖਿਆ ਤੇ ਕਿਹਾ, "ਹੇ ਗਰੀਬ ਨਿਵਾਜ਼ ! ਰੋਗੀ ਘੋੜੇ ਨੂੰ ਕਾਜ਼ੀ ਲਈ ਜਾ ਰਿਹਾ ਹੈ" ॥੨੪॥

ਇਮ ਸੁਨਿ ਘੋਰਾ ਲਜਾਯੋ ਜੋਇ। ਉਠਤਿ ਬਿਲੋਕਯੋ ਪਰਖਯੋ ਸੋਇ।
ਉਰ ਹਰਖਤਿ ਮੁਖ ਤੁਰਤ ਉਚਾਰਾ। 'ਸ਼੍ਰੀ ਗੁਰੂ ਜੀ! ਇਹ ਤੁਰੰਗ ਤੁਮਾਰਾ॥੨੫॥

ਇਸ ਤਰ੍ਹਾਂ ਸੁਣ ਕੇ ਜਿਹੜਾ ਕਾਬਲ ਦਾ ਸਿੱਖ ਘੋੜਾ ਲੈ ਕੇ ਆਇਆ ਸੀ ਉਸ ਨੇ ਉੱਠ ਕੇ ਘੋੜੇ ਨੂੰ ਚੰਗੀ ਤਰ੍ਹਾਂ ਵੇਖਿਆ ਅਤੇ ਪਰਖਿਆ। ਦਿਲ ਵਿਚ ਪ੍ਰਸੰਨ ਹੋ ਕੇ ਉਸ ਨੇ ਫੌਰਨ ਕਿਹਾ, "ਹੇ ਸ੍ਰੀ ਗੁਰੂ ਜੀ ! ਇਹੋ ਤੁਹਾਡਾ ਘੋੜਾ ਹੈ॥੨੫॥

**ਬਿਛੁਰਿ ਮੋਹਿ ਤੇ ਦੁਰਬਲ ਭਯੋ। ਨਹੀਂ ਜਤਨ ਕਰਿ ਰਾਵਰ ਲਿਯੋ।**
**ਦੁਸ਼ਟਨਿ ਕੇ ਬਸਿ ਭਾ ਅਸ ਹਾਲ। ਲੀਜਹਿ ਸਤਿਗੁਰੁ ਆਪ ਸੰਭਾਲ' ॥੨੬॥**

ਮੈਥੋਂ ਵਿਛੜ ਕੇ ਕਮਜ਼ੋਰ ਹੋ ਗਿਆ ਹੈ, ਮੈਂ ਜਤਨ ਕਰਕੇ ਆਪ ਪਾਸ ਨਹੀਂ ਪਹੁੰਚਾ ਸਕਿਆ ਹਾਂ, ਦੁਸ਼ਟਾਂ ਦੇ ਵੱਸ ਪੈ ਕੇ ਇਹ ਹਾਲ ਹੋਇਆ ਹੈ, ਹੇ ਸਤਿਗੁਰੂ ਜੀ ! ਆਪ ਸੰਭਾਲ ਲਵੋ" ॥੨੬॥

**ਅਧਿਕ ਪ੍ਰੇਮ ਸਿੱਖ ਕੇ ਉਰ ਹੇਰਾ। ਕਾਜ਼ੀ ਦਿਸ਼ਿ ਬਿਲੋਕਿ ਤਿਸ ਬੇਰਾ।**
**ਪਠਿ ਕੈ ਸਿੱਖ ਸਮੀਪ ਹਕਾਰਾ। ਸਾਦਰ ਸਭਾ ਬੀਚ ਬੈਠਾਰਾ॥ ੨੭॥**

ਜਦ ਸਿੱਖ ਦਾ ਬਹੁਤ ਪ੍ਰੇਮ ਵੇਖਿਆ ਤਾਂ ਉਸ ਸਮੇਂ ਕਾਜ਼ੀ ਵਾਲੇ ਪਾਸੇ ਵੇਖਿਆ। ਇਕ ਸਿੱਖ ਨੂੰ ਭੇਜ ਕੇ ਕਾਜ਼ੀ ਨੂੰ ਬੁਲਾਇਆ ਤੇ ਬੜੇ ਆਦਰ ਨਾਲ ਸਭਾ ਦੇ ਵਿਚ ਬਿਠਾਇਆ॥੨੭॥

**ਹਯ ਬ੍ਰਿਤੰਤ ਕੋ ਬੂਝਜੋ ਜਬੈ। ਕਾਜ਼ੀ ਕਹਤਿ ਭਯੋ ਤਬਿ ਸਬੈ।**
**'ਕਾਬਲ ਦਿਸ਼ਿ ਤੇ ਸ਼ਾਹੁ ਮੰਗਾਵਾ। ਚਢਯੋ ਨਹੀਂ, ਚਢਿਬੇ ਲਲਚਾਵਾ॥੨੮॥**

ਜਦ ਘੋੜੇ ਦੇ ਬ੍ਰਿਤਾਂਤ ਬਾਰੇ ਪੁਛਿਆ ਤਾਂ ਕਾਜ਼ੀ ਨੇ ਸਭ ਕੁਝ ਦੱਸ ਦਿੱਤਾ, "ਕਾਬਲ ਵਾਲੇ ਪਾਸੇ ਤੋਂ ਬਾਦਸ਼ਾਹ ਨੇ ਮੰਗਵਾਇਆ ਹੈ, ਘੋੜੇ ਤੇ ਚੜ੍ਹ ਨਹੀਂ ਸਕਿਆ, ਸਵਾਰੀ ਕਰਨ ਵਾਸਤੇ ਲਲਚਾਉਂਦਾ ਹੈ॥੨੮॥

**ਦੁਇ ਦਿਨ ਆਛੋ ਰਹਜੋ ਤਬੇਲੇ। ਭਯੋ ਰੋਗ ਪੁਨ ਕਿਯੋ ਦੁਹੇਲੇ।**
**ਅਪਨੇ ਉਚਿਤ ਨ ਹਜ਼ਰਤ ਜਾਨਾ। ਮੁਝ ਕੋ ਬਖਸ਼ ਦੀਨਿ ਹਿਤ ਠਾਨਾ॥੨੯॥**

ਦੋ ਦਿਨ ਤਬੇਲੇ ਵਿਚ ਚੰਗਾ ਰਿਹਾ ਹੈ, ਫਿਰ ਕਿਸੇ ਰੋਗ ਨੇ ਬਹੁਤ ਦੁਖੀ ਕੀਤਾ ਹੈ। ਬਾਦਸ਼ਾਹ ਨੇ ਇਸ ਨੂੰ ਆਪਣੇ ਯੋਗ ਨਹੀਂ ਸਮਝਿਆ ਹੈ ਤੇ ਬੜਾ ਹਿਤ ਧਾਰਨ ਕਰਕੇ ਮੈਨੂੰ ਬਖਸ਼ ਦਿੱਤਾ ਹੈ॥੨੯॥

**ਕਹਜੋ ਇਲਾਜ ਕਰੋ ਹੁਇ ਰਾਜ਼ੀ। ਨਹਿੰ ਤ ਬੇਚ ਦੇਹੁ ਕਿਤ ਬਾਜ਼ੀ।**
**ਅਬਿ ਲੇ ਕਰਿ ਮੈਂ ਸਦਨ ਸਿਧਾਰੋ। ਦੇ ਦੇ ਔਸ਼ਧਿ ਰੋਗ ਨਿਵਾਰੋਂ" ॥ ੩੦॥**

ਮੈਨੂੰ ਕਿਹਾ ਹੈ ਕਿ ਇਲਾਜ ਕਰਕੇ ਰਾਜ਼ੀ ਕਰ ਲਵੇ, ਨਹੀਂ ਤਾਂ ਕਿਸੇ ਥਾਂ ਇਸ ਨੂੰ ਵੇਚ ਦੇਵੋ। ਹੁਣ ਮੈਂ ਇਸ ਨੂੰ ਲੈ ਕੇ ਘਰ ਜਾਵਾਂਗਾ, ਦਵਾਈਆਂ ਦੇ ਦੇ ਕੇ ਰੋਗ ਦੂਰ ਕਰਾਂਗਾ" ॥੩੦॥

**ਅਸੁ ਦਿਸ਼ਿ ਦ੍ਰਿਸ਼ਟਿ ਧਾਰਿ ਗੁਰ ਕਹੀ। 'ਜੇ ਬੇਚਨਿ ਚਾਹਤਿ ਚਿਤ ਮਹੀਂ।**
**ਕਰਿ ਕੈ ਮੋਲ ਦੇਹੁ ਹਮ ਪਾਸ। ਇਸ ਕੋ ਰੋਗ ਕਰਹਿੰ ਸਭਿ ਨਾਸ਼' ॥ ੩੧॥**

ਘੋੜੇ ਵਲ ਦ੍ਰਿਸ਼ਟੀ ਧਾਰ ਕੇ ਗੁਰੂ ਜੀ ਨੇ ਕਿਹਾ, "ਜੇ ਚਿਤ ਵਿਚ ਵੇਚਣਾ ਚਾਹੁੰਦੇ ਹੋ, ਮੁੱਲ ਕਰਕੇ ਸਾਨੂੰ ਦੇ ਦੇਵੋ, ਇਸ ਦੇ ਸਾਰੇ ਰੋਗ ਦੂਰ ਕਰ ਦੇਵਾਂਗੇ" ॥੩੧॥

**ਸੁਨਿ ਕਾਜ਼ੀ ਕਹਿ 'ਮੋਲ ਬਿਸਾਲਾ। ਕੋ ਦੇ ਸਕਹਿ ਦੇਖਿ ਇਸ ਹਾਲਾ।**
**ਤੀਨ ਚਰਨ, ਇਕ ਧਰਹਿ ਨ ਧਰਨੀ। ਦਿਯੋ ਲਾਖ ਕੀਮਤ ਇਹ ਬਰਨੀ॥੩੨॥**

ਇਹ ਸੁਣ ਕੇ ਕਾਜ਼ੀ ਨੇ ਕਿਹਾ, "ਇਹਦਾ ਮੁੱਲ ਬਹੁਤ ਹੈ, ਇਸ ਹਾਲ ਵਿਚ ਵੇਖ ਕੇ ਕੋਈ ਕੀ ਦੇ ਸਕਦਾ ਹੈ, ਇਸ ਦੇ ਕੇਵਲ ਤਿੰਨ ਪੈਰ ਹਨ, ਇਕ ਪੈਰ ਨੂੰ ਧਰਤੀ ਤੇ ਲਾਉਂਦਾ ਨਹੀਂ, ਇਸ ਦੀ ਲੱਖ ਰੁਪਏ ਕੀਮਤ ਤਾਰੀ ਹੈ॥੩੨॥

**ਸੂਰਤ ਸੁੰਦਰ ਜਨੁ ਕਿਨਿ ਘਰਜੋ। ਚੰਚਲ ਬਲ ਬਿਸਾਲ ਤੇ ਭਰਜੋ।**
**ਸੁਨਿ ਕਾਜ਼ੀ ਤੇ ਸ਼੍ਰੀ ਗੁਰੁ ਕਹੈਂ। 'ਦੇਹੁ ਮੋਲ ਹਮ ਲੈਬੋ ਚਹੈਂ॥ ੩੩॥**

ਬਹੁਤ ਸੁੰਦਰ ਸੂਰਤ ਹੈ, ਮਾਨੋਂ ਕਿਸੇ ਨੇ ਘੜ ਕੇ ਬਣਾਇਆ ਹੋਵੇ, ਬੜਾ ਚੰਚਲ ਤੇ ਵਿਸ਼ਾਲ ਬਲ ਨਾਲ ਭਰਿਆ ਹੈ।'' ਕਾਜ਼ੀ ਪਾਸੋਂ ਇਹ ਸੁਣ ਕੇ ਗੁਰੂ ਜੀ ਨੇ ਕਿਹਾ, ''ਕੀਮਤ ਦੇ ਕੇ ਅਸੀਂ ਲੈਣਾ ਚਾਹੁੰਦੇ ਹਾਂ॥੩੩॥

**ਉਚਿਤ ਅਰੂਢਨਿ ਕੇ ਅਬਿ ਨਾਂਹੀ। ਜੇ ਸਤਿਗੁਰੁ ਇਸ ਰੋਗ ਗਵਾਹੀਂ।**
**ਕਿਤਿਕ ਦਿਵਸ ਸੇਵਾ ਕਰਿਵਾਵਹਿਂ। ਦੁਰਬਲ ਭਾ ਤਬਿ ਬਲ ਭਰਿ ਆਵਹਿ॥੩੪॥**

ਇਹ ਸਵਾਰੀ ਦੇ ਹੁਣ ਲਾਇਕ ਨਹੀਂ ਹੈ, ਜੇ ਸਤਿਗੁਰੂ ਜੀ ਇਸ ਦਾ ਰੋਗ ਦੂਰ ਕਰ ਦੇਣ, ਕਈ ਦਿਨ ਸੇਵਾ ਕਰਵਾਵਾਂਗੇ, ਹੁਣ ਬਹੁਤ ਦੁਰਬਲ ਹੈ ਫਿਰ ਬਲ ਧਾਰਨ ਕਰ ਲਵੇਗਾ॥੩੪॥

**ਤੁਮਹੁ ਨ ਆਸ ਜਿਯਨਿ ਅਸੁ ਕੇਰੀ। ਲੇਹੁ ਲਾਭ ਬੇਚਹੁ ਇਸ ਬੇਰੀ।**
**ਦਸ ਸਹੰਸ੍ਰ ਹਮ ਦੇਵੈਂ ਧਨ ਕੋ। ਲੇ ਕਰਿ ਜਾਹੁ ਹਰਖ ਧਰਿ ਮਨ ਕੋ॥ ੩੫॥**

ਤੈਨੂੰ ਘੋੜੇ ਦੇ ਜੀਵਤ ਰਹਿਣ ਦੀ ਆਸ ਨਹੀਂ ਹੈ, ਲਾਭ ਲੈ ਕੇ ਇਸ ਸਮੇਂ ਵੇਚ ਦੇਵੋ, ਅਸੀਂ ਦਸ ਹਜ਼ਾਰ ਰੁਪਏ ਧਨ ਦੇਵਾਂਗੇ, ਲੈ ਕੇ ਜਾਵੋ ਤੇ ਮਨ ਵਿਚ ਖ਼ੁਸ਼ ਹੋਵੋ॥੩੫॥

**ਪਰਾਲਬਧ ਇਸ ਜਿਯਨਿ ਜਿ ਅਹੈ। ਕਰੈਂ ਇਲਾਜ ਅਰੁਜ ਬਚਿ ਰਹੈ।**
**ਨਾਂਹਿ ਤ ਦੇਯੁ ਚੁਕੇ ਹਮ ਦਰਬਾ। ਕਹਜੋ ਜਿਤਿਕ ਲੀਜੈ ਨਿਜ ਸਰਬਾ' ॥੩੬॥**

ਜੇ ਇਸ ਦੀ ਕਿਸਮਤ ਹੋਵੇਗੀ ਤਾਂ ਜੀਉਂਦਾ ਰਹੇਗਾ, ਇਲਾਜ ਕਰਾਂਗੇ ਜੇ ਰੋਗ ਰਹਿਤ ਹੋ ਕੇ ਬਚ ਜਾਵੇ, ਨਹੀਂ ਤਾਂ ਅਸੀਂ ਤਾਂ ਧਨ ਦੇ ਚੁਕੇ ਹਾਂ, ਜਿੰਨਾ ਕਿਹਾ ਹੈ, ਓਨਾ ਸਾਰਾ ਧਨ ਲੈ ਲਵੋ'' ॥੩੬॥

**ਸੁਨਿ ਕਾਜ਼ੀ ਮਨ ਕੀਨਿ ਬਿਚਾਰ। ਪ੍ਰਾਪਤਿ ਹ੍ਵੈ ਖਟ ਚਾਰ ਹਜ਼ਾਰ।**
**ਬਚੈ ਨ ਘੋਰਾ ਰੋਗ ਦਬਾਯੋ। ਨਹੀਂ ਗੁਰੂ ਨੇ ਰੁਜ ਲਖਿ ਪਾਯੋ॥ ੩੭॥**

ਇਹ ਸੁਣ ਕੇ ਕਾਜ਼ੀ ਨੇ ਮਨ ਵਿਚ ਵਿਚਾਰ ਕੀਤੀ। ਦਸ ਹਜ਼ਾਰ ਮੁੱਲ ਪ੍ਰਾਪਤ ਹੋ ਰਿਹਾ ਹੈ, ਕੀ ਪਤਾ ਘੋੜਾ ਬਚੇ ਕਿ ਨਾ, ਰੋਗ ਨੇ ਦਬਾਇਆ ਹੈ, ਗੁਰੂ ਜੀ ਨੇ ਰੋਗ ਨੂੰ ਨਹੀਂ ਪਛਾਣਿਆ ਹੈ॥੩੭॥

**ਅਬਿ ਤੋ ਦਰਬ ਮਿਲਤਿ ਸਮੁਦਾਇ। ਮਰੇ ਤੁਰੰਗ ਨ ਕੁਛ ਕਰ ਪਾਇ।**
**ਚਹੁੰਦਿਸ਼ਿ ਕੋ ਧਨ ਗੁਰੂ ਨਿਕੇਤਾ। ਪੁਨ ਉਦਾਰ ਉਰ ਦੇਤਿ ਜਿ ਏਤਾ॥ ੩੮॥**

ਹੁਣ ਤਾਂ ਇਤਨਾ ਧਨ ਮਿਲਦਾ ਹੈ, ਜੇ ਘੋੜਾ ਮਰ ਜਾਵੇਗਾ ਤਾਂ ਕੁਝ ਵੀ ਹੱਥ ਨਹੀਂ ਆਵੇਗਾ। ਗੁਰੂ ਜੀ ਦੇ ਘਰ ਚਾਰੇ ਪਾਸਿਆਂ ਤੋਂ ਧਨ ਆਉਂਦਾ ਹੈ, ਫਿਰ ਵੀ ਬਹੁਤ ਖੁਲ੍ਹ-ਦਿਲੇ ਹਨ, ਜਿਹੜਾ ਏਨਾ ਧਨ ਦੇ ਰਹੇ ਹਨ॥੩੮॥

**ਇਨ ਸਮ ਅਪਰ ਨਹੀਂ ਕੋ ਦੈ ਹੈ। ਸਮਾ ਚੁਕੇ ਪੁਨ ਹਾਥ ਨ ਐਹੈ।**
**ਕਿਤਿਕ ਸਮੇਂ ਹੁਇ ਮੌਨਿ ਬਿਚਾਰਾ। 'ਬਾਜ਼ ਗੁਰੂ ਜੀ! ਲੇਹੁ' ਉਚਾਰਾ॥ ੩੯॥**

ਇਨ੍ਹਾਂ ਦੇ ਬਰਾਬਰ ਹੋਰ ਕੋਈ ਧਨ ਨਹੀਂ ਦੇ ਸਕਦਾ, ਜੇ ਮਰ ਗਿਆ ਤਾਂ ਫਿਰ ਕੁਝ ਵੀ ਹੱਥ ਨਹੀਂ ਆਉਣਾ ਹੈ। ਕਾਫੀ ਸਮੇਂ ਤਕ ਚੁਪ ਧਾਰਨ ਕਰਕੇ ਵਿਚਾਰਦਾ ਰਿਹਾ, ਫਿਰ ਕਿਹਾ, ''ਗੁਰੂ ਜੀ ਘੋੜਾ ਲੈ ਲਵੋ'' ॥੩੯॥

**'ਬਾਕ ਨ ਮੋਰਹਿਂ ਤੁਮ ਸਮ ਪੀਰ। ਚਢਹੁ ਆਪ ਪਰਿਹਰਿ ਰੁਜਿ ਪੀਰ।**
**ਨਿਕਸਾਵਹੁ ਧਨ, ਦੀਜਹਿ ਸੋਈ। ਜੇਤਿਕ ਕਹਜੋ ਆਪ ਖ਼ੁਸ਼ਿ ਹੋਈ' ॥੪੦॥**

"ਤੁਹਾਡੇ ਵਰਗੇ ਪੀਰ ਦੇ ਮੈਂ ਬਚਨ ਨਹੀਂ ਮੋੜ ਸਕਦਾ ਹਾਂ, ਰੋਗ ਤੇ ਪੀੜ ਦੂਰ ਕਰਕੇ ਇਸ ਦੀ ਸਵਾਰੀ ਕਰੋ, ਧਨ ਕੱਢੋ, ਓਨਾ ਹੀ ਦੇ ਦੇਵੋ, ਜਿੰਨਾ ਆਪ ਜੀ ਨੇ ਪ੍ਰਸੰਨ ਹੋ ਕੇ ਕਿਹਾ ਹੈ"॥੪੦॥

**ਸ੍ਰੀ ਹਰਿ ਗੋਬਿੰਦ ਕਹਜੋ ਸੁਨਾਇ। 'ਜੋ ਅਬਿ ਕੈ ਸੰਗਤਿ ਧਨ ਲਜਾਇ।**
**ਪੂਰਬ ਸਗਰੋ ਦੇ ਕਰਿ, ਤੋਰਾ। ਬਹੁਰੋ ਲਾਇਂ ਕਾਜ ਜੇ ਔਰਾ॥ ੪੧॥**

ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਸੁਣਾ ਕੇ ਕਿਹਾ, "ਜਿਹੜੀ ਸੰਗਤ ਹੁਣ ਧਨ ਲਿਆਵੇਗੀ, ਪਹਿਲਾਂ ਸਾਰਾ ਦੇਣਾ ਦੇ ਕੇ ਫਿਰ ਤੇਰਾ ਦੇਣਾ ਦਿਆਂਗੇ, ਫਿਰ ਜੋ ਹੋਰ ਕਾਰਜ ਹਨ ਉਨ੍ਹਾਂ ਤੇ ਲਾਵਾਂਗੇ॥੪੧॥

**ਸਰਬ ਦਰਬ ਕੋ ਘਰ ਮਹਿਂ ਜਾਨਿ। ਇਸ ਹਿਤ ਕੋਇ ਨ ਸੰਸੈ ਠਾਨਿ।**
**ਤੁਰਤ ਆਇ, ਬਿਤਹਿ ਨ ਚਿਰ ਕਾਲ। ਅਰਪਹਿਂ ਸਿੱਖ ਸੁ ਲੇਹੁ ਸੰਭਾਲ॥੪੨॥**

ਸਾਰੇ ਧਨ ਨੂੰ ਆਪਣੇ ਘਰ ਵਿਚ ਹੀ ਜਾਣੋ, ਇਸ ਬਾਰੇ ਕੋਈ ਸ਼ੰਕਾ ਨਾ ਕਰੋ, ਧਨ ਤੁਰਤ ਆ ਜਾਵੇਗਾ, ਕੋਈ ਵੀ ਸਮਾਂ ਬਤੀਤ ਨਹੀਂ ਹੋਵੇਗਾ। ਜੋ ਸਿੱਖ ਅਰਪਣ ਕਰਨਗੇ ਉਹ ਸੰਭਾਲ ਲਵੋ॥੪੨॥

**ਰਹਨਿ ਇਕੱਤ੍ਰ ਏਕ ਪੁਰਿ ਮਾਂਹੀ। ਮੇਲ ਨਿਤਾਪ੍ਰਤਿ, ਹਮ ਮਗ ਮਾਂਹੀ'।**
**ਸੁਨਿ ਕਾਜ਼ੀ ਪੁਨ ਬਾਕ ਬਖਾਨਾ। 'ਨਹਿ ਅਟਕੋਂ ਮੈਂ ਸਮੋ ਮਹਾਨਾ॥ ੪੩॥**

ਇਕ ਨਗਰ ਵਿਚ ਇਕੱਠੇ ਰਹਿ ਰਹੇ ਹਾਂ, ਸਦਾ ਮੇਲ ਹੁੰਦਾ ਹੈ, ਅਸੀਂ ਤੁਹਾਡੇ ਰਾਹ ਵਿਚ ਰਹਿੰਦੇ ਹਾਂ।" ਇਹ ਸੁਣ ਕੇ ਕਾਜ਼ੀ ਨੇ ਕਿਹਾ, "ਮੈਂ ਲੰਮੇ ਸਮੇਂ ਤਕ ਨਹੀਂ ਅਟਕ ਸਕਦਾ॥੪੩॥

**ਉਰ ਧਰਿ ਫਿਕਰ ਦਰਬ ਜੇ ਦੈਹੋ। ਪਿਖਹੁ ਭਲੇ, ਰੁਜ ਜੁਤਿ ਅਸੁ ਲੈਹੋ।**
**ਫਿਰਹਿ ਨ ਫੇਰਿ ਤੁਰੰਗ ਕੋ ਸੌਦਾ। ਕੈ ਦੇ ਸ਼ੋਕ ਕਿਧੌਂ ਦੇ ਮੋਦਾ"॥ ੪੪॥**

ਦਿਲ ਵਿਚ ਫਿਕਰ ਧਾਰਨ ਕਰਕੇ ਜੇ ਧਨ ਦੇਵੋਗੇ, ਚੰਗੀ ਤਰ੍ਹਾਂ ਵੇਖ ਲਵੋ ਤੁਸੀਂ ਰੋਗੀ ਘੋੜਾ ਲੈ ਰਹੇ ਹੋ। ਇਹ ਸੌਦਾ ਫਿਰ ਵਾਪਿਸ ਨਹੀਂ ਹੋਵੇਗਾ, ਭਾਵ ਮੈਂ ਘੋੜਾ ਮੁੜ ਕੇ ਨਹੀਂ ਲਵਾਂਗਾ, ਭਾਵੇਂ ਦੁਖੀ ਹੋ ਕੇ ਰਕਮ ਦੇਵੋ ਭਾਵੇਂ ਖ਼ੁਸ਼ੀ ਖ਼ੁਸ਼ੀ ਦੇਵੋ"॥੪੪॥

**ਸੁਨਿ ਗੁਰ ਭਨਜੋ 'ਨ ਬਨ ਅਨਜਾਨ। ਇਹ ਨਹਿਂ ਭਲੇ ਪੁਰਖ ਕੀ ਬਾਨ।**
**ਕਹਨਿ ਬਾਕ ਕਰਿ ਪੁਨ ਫਿਰ ਜਾਨਾ। ਕਰਹਿ ਜਿ ਨਰ, ਸੇ ਦੋਜ਼ਕ ਜਾਨਾ'॥੪੫॥**

ਇਹ ਸੁਣ ਕੇ ਗੁਰੂ ਜੀ ਨੇ ਕਿਹਾ, "ਅਣਜਾਨ ਨਾ ਬਣ, ਇਹ ਭਲੇ ਪੁਰਖ ਦਾ ਕੰਮ ਨਹੀਂ ਹੈ, ਬਚਨ ਕਰਕੇ ਫਿਰ ਮੁਕਰ ਜਾਣਾ, ਇਸ ਤਰ੍ਹਾਂ ਜਿਹੜਾ ਇਨਸਾਨ ਕਰਦਾ ਹੈ, ਉਹ ਦੋਜ਼ਕਾਂ ਵਿਚ ਜਾਂਦਾ ਹੈ"॥੪੫॥

**ਸੁਨਿ ਕਾਜ਼ੀ ਕਾਗਦ ਲਿਖਵਾਯੋ। 'ਦਰਬ ਕਰਜ਼ ਏਤੋ ਠਹਿਰਾਯੋ।**
**ਲੇਨਿਹਾਰ ਮੈਂ ਗੁਰ ਤੇ ਰਹਜੋ। ਦਸ ਹਜ਼ਾਰ ਅਸੁ ਮੋਲ ਜਿ ਕਹਜੋ'॥ ੪੬॥**

ਇਹ ਸੁਣ ਕੇ ਕਾਜ਼ੀ ਨੇ ਕਾਗਜ਼ ਲਿਖਵਾਇਆ, "ਏਨਾ ਧਨ ਕਰਜ਼ ਠਹਿਰਾਇਆ, ਇਹ ਮੈਂ ਗੁਰੂ ਜੀ ਤੋਂ ਲੈਣਾ ਹੈ, ਦਸ ਹਜ਼ਾਰ ਘੋੜੇ ਦਾ ਮੁੱਲ ਕੀਤਾ ਹੈ"॥੪੬॥

**ਬਹੁ ਤਕਰਾਈ ਸਹਤ ਲਿਖਾਇ। ਅਪਰਨਿ ਕੇਰ ਉਗਾਹੀ ਪਾਇ।**
**ਘੋਰਾ ਦਿਯੋ ਗੁਰੂ ਕੇ ਪਾਸ। ਲੇ ਕਾਗਦ ਕੋ ਗਯੋ ਅਵਾਸਿ॥ ੪੭॥**

ਬੜੀ ਤਕੜਾਈ ਨਾਲ ਲਿਖਾਇਆ, ਹੋਰਨਾਂ ਦੀ ਗਵਾਹੀ ਵੀ ਪਾਈ, ਘੋੜਾ ਗੁਰੂ ਜੀ ਨੂੰ ਦੇ ਦਿੱਤਾ ਤੇ ਕਾਗਜ਼ ਲੈ ਕੇ ਆਪਣੇ ਘਰ ਨੂੰ ਚਲਾ ਗਿਆ॥੪੭॥

ਸਤਿਗੁਰੁ ਲਾਇ ਤੁਰੰਗ ਤਬੇਲੇ। ਰੇਸ਼ਮ ਦਾਮ ਤਿਸੀ ਕੇ ਮੇਲੇ।
ਕੁਛ ਔਖਧਿ ਕਰਿ ਦੀਨਿ ਮਸਾਲਾ। ਭਯੋ ਸਭਿਨਿ ਮਹਿਂ ਹਰਖ ਬਿਸਾਲਾ॥੪੮॥

ਸਤਿਗੁਰੂ ਜੀ ਨੇ ਘੋੜੇ ਨੂੰ ਤਬੇਲੇ ਵਿਚ ਬੰਨ੍ਹਵਾ ਦਿੱਤਾ, ਰੇਸ਼ਮ ਦਾ ਰੱਸਾ ਵਟਾ ਕੇ ਉਸ ਨੂੰ ਪਾ ਦਿੱਤਾ। ਕੁਝ ਦਵਾਈ ਬਣਾ ਕੇ ਮਸਾਲਾ ਦਿੱਤਾ, ਸਾਰੇ ਹੀ ਇਹ ਜਾਣ ਕੇ ਬਹੁਤ ਪ੍ਰਸੰਨ ਹੋਏ॥੪੮॥

*ਪੰਜਵੀਂ ਰਾਸ ਦਾ ਸੋਲ੍ਹਵਾਂ ਅਧਿਆਇ ਸਮਾਪਤ ਹੋਇਆ॥ ੧੬॥*

# ਅਧਿਆਇ ਸਤਾਰ੍ਹਵਾਂ

*ਕਾਜ਼ੀ ਦਾ ਝਗੜਨਾ*

*ਦੋਹਰਾ-* ਅਗਲੇ ਦਿਨ ਸਤਿਗੁਰੁ ਗਏ ਸੁੰਦਰ ਅੰਗ ਤੁਰੰਗ।
ਕਰਜੋ ਬਿਲੋਕਨਿ ਸਕਲ ਕੋ, ਕਰ ਫੇਰਜੋ ਹਿਤ ਸੰਗ॥ ੧॥

ਅਗਲੇ ਦਿਨ ਗੁਰੂ ਜੀ ਸੁੰਦਰ ਅੰਗਾਂ ਵਾਲੇ ਘੋੜੇ ਨੂੰ ਵੇਖਣ ਗਏ। ਚੰਗੀ ਤਰ੍ਹਾਂ ਵੇਖ ਕੇ ਫਿਰ ਉਨ੍ਹਾਂ ਬੜੇ ਪਿਆਰ ਨਾਲ ਉਸ ਦੀ ਪਿੱਠ ਤੇ ਹੱਥ ਫੇਰਿਆ॥੧॥

*ਚੌਪਈ-* ਫੁਰਕਾਵਤਿ ਘੋਰਾ ਹਰਖਾਯੋ। ਸਨੈ ਸਨੈ ਨਿਜ ਪਾਵ ਟਿਕਾਯੋ।
ਦਿਨ ਤੀਨਕ ਮਹਿਂ ਰੁਜ ਪਰਹਰਜੋ। ਤ੍ਰਿਣ ਸਮੁਦਾਇ ਰੁ ਦਾਨਾ ਚਰਜੋ॥੨॥

ਘੋੜਾ ਫੁਰਕਾਰਾ ਮਾਰ ਕੇ ਹਿਣਕਿਆ ਅਤੇ ਬਹੁਤ ਪ੍ਰਸੰਨ ਹੋਇਆ, ਹੌਲੀ-ਹੌਲੀ ਆਪਣੇ ਪੈਰਾਂ ਨੂੰ ਜ਼ਮੀਨ ਤੇ ਟਿਕਾਇਆ। ਤਿੰਨਾਂ ਦਿਨਾਂ ਵਿਚ ਬਿਮਾਰੀ ਦੂਰ ਹੋ ਗਈ, ਘਾਹ ਅਤੇ ਦਾਣੇ ਖਾਣ ਲੱਗ ਗਿਆ॥੨॥.

ਦਿਨਪ੍ਰਤਿ ਬਲੀ ਪੁਸ਼ਟ ਸਭਿ ਅੰਗ। ਭਯੋ ਪ੍ਰਿਥਮ ਸਮ ਤਬਹਿ ਤੁਰੰਗ।
ਸਤਿਗੁਰ ਸੁਵਰਨ ਜ਼ੀਨ ਪਵਾਯੋ। ਹੀਰਨ ਜੜਤੀ ਗਨ ਦਮਕਾਯੋ॥ ੩॥

ਦਿਨ-ਬ-ਦਿਨ ਸਾਰੇ ਅੰਗ ਬਲਵਾਨ ਅਤੇ ਪੁਸ਼ਟ ਹੁੰਦੇ ਗਏ, ਘੋੜਾ ਫਿਰ ਪਹਿਲਾਂ ਵਾਂਗ ਹੋ ਗਿਆ। ਸਤਿਗੁਰੂ ਜੀ ਨੇ ਸੋਨੇ ਦੀ ਕਾਠੀ ਪਵਾਈ, ਜਿਹੜੀ ਹੀਰਿਆਂ ਨਾਲ ਜੜੀ ਸੀ ਅਤੇ ਬਹੁਤ ਚਮਕਦੀ ਸੀ ॥੩॥

ਬਸਤ੍ਰ ਸ਼ਸਤ੍ਰ ਪਹਿਰਨਿ ਕਰਿ ਤਨ ਮੈਂ। ਭਏ ਅਰੂਢ ਗੁਰੂ ਤਿਸ ਛਿਨ ਮੈਂ।
ਭਯੋ ਤੁੰਦ ਹਰਖਤਿ ਫੁਰਕਾਵੈ। ਸਨੇ ਸਨੇ ਅਸੁ ਫਾਂਦਤਿ ਜਾਵੈ॥ ੪॥

ਬਸਤਰ ਸ਼ਸਤਰ ਪਹਿਣ ਕੇ ਗੁਰੂ ਜੀ ਉਸ ਘੋੜੇ ਤੇ ਸਵਾਰ ਹੋ ਗਏ। ਘੋੜਾ ਬਹੁਤ ਤੇਜ਼ ਹੋ ਗਿਆ ਅਤੇ ਪ੍ਰਸੰਨ ਹੋ ਕੇ ਫੁਰਕਾਰਾ ਮਾਰਿਆ, ਹੌਲੀ-ਹੌਲੀ ਘੋੜਾ ਟਪਦਾ ਜਾਂਦਾ ਸੀ॥੪॥

ਗਏ ਵਹਿਰ ਕੋ ਫੇਰਜੋ ਥੋਰਾ। ਮਨ ਅਨੁਸਾਰ ਚਲਤਿ ਮਗ ਘੋਰਾ।
ਸ਼ਾਰਤ ਹਾਥ ਪਾਂਵ ਕੀ ਕਰੇ। ਨਟ ਸਮ ਗਿਨ ਗਿਨ ਪਾਇਨਿ ਧਰੇ॥ ੫॥

ਗੁਰੂ ਜੀ ਘੋੜੇ ਨੂੰ ਬਾਹਰ ਲੈ ਗਏ ਤੇ ਓਥੇ ਜਾ ਕੇ ਥੋੜ੍ਹਾ ਘੁਮਾਇਆ ਫਿਰਾਇਆ। ਘੋੜਾ ਗੁਰੂ ਜੀ ਦੀ ਮਰਜ਼ੀ ਅਨੁਸਾਰ ਰਾਹੇ ਰਾਹ ਚਲਦਾ ਸੀ ਅਤੇ ਨਟਾਂ ਵਾਂਗ ਗਿਣ ਗਿਣ ਕੇ ਪੈਰ ਧਰਦਾ ਸੀ॥੫॥

ਸਤਿਗੁਰੁ ਚਢਿ ਪ੍ਰਸੰਨ ਅਤਿ ਹੋਏ। ਸਿੱਖ ਕਾਬਲੀ ਥਿਰ ਹੁਇ ਜੋਏ।
ਹਾਥ ਜੋਰਿ ਚਰਨਨਿ ਪਰ ਪਰਜੋ। 'ਮੋਰ ਮਨੋਰਥ ਪੂਰਨ ਕਰਜੋ॥ ੬॥

ਸਤਿਗੁਰੂ ਜੀ ਸਵਾਰ ਹੋ ਕੇ ਬਹੁਤ ਪ੍ਰਸੰਨ ਹੋਏ। ਕਾਬਲੀ ਸਿੱਖ ਓਥੇ ਖੜਾ ਸੀ, ਉਹ ਹੱਥ ਜੋੜ ਕੇ ਗੁਰੂ ਜੀ ਦੇ ਚਰਨਾਂ ਤੇ ਪੈ ਗਿਆ ਤੇ ਕਹਿਣ ਲੱਗਾ, "ਤੁਸੀਂ ਮੇਰਾ ਮਨੋਰਥ ਪੂਰਾ ਕੀਤਾ ਹੈ॥੬॥

ਰਿਦੇ ਭਾਵਨੀ ਜਿਮ ਕਰਿ ਲਜਾਯੋ। ਨਿਜ ਨੇਤ੍ਰਨਿ ਸੋਂ ਤਿਮ ਦ੍ਰਿਸ਼ਟਾਯੋ।
ਕਰਹੁ ਖੁਸ਼ੀ, ਗਮਨਹੁਂ ਨਿਜ ਪੁਰਿ ਕੋ। ਉਪਜੀ ਸ਼ਾਂਤਿ ਮਹਾਂ ਸੁਖ ਉਰ ਕੋ' ॥੭॥

ਹਿਰਦੇ ਵਿਚ ਮੈਂ ਜਿਹੜੀ ਭਾਵਨਾ ਕਰ ਕੇ ਲਿਆਇਆ ਸੀ, ਆਪਣੇ ਨੇਤ੍ਰਾਂ ਨਾਲ ਉਸ ਨੂੰ ਵੇਖ ਲਿਆ ਹੈ, ਹੁਣ ਬਹੁਤ ਪ੍ਰਸੰਨ ਹੋ ਕੇ ਆਪਣੇ ਨਗਰ ਨੂੰ ਜਾਵਾਂਗਾ, ਮੇਰੇ ਦਿਲ ਵਿਚ ਮਹਾਨ ਸ਼ਾਂਤੀ ਉਤਪੰਨ ਹੋਈ ਹੈ" ॥੭॥

ਸਿਖ ਕੀ ਸ਼ਰਧਾ ਅਰੁ ਪਿਖਿ ਪ੍ਰੇਮ। ਸ੍ਰੀ ਹਰਿ ਗੋਬਿੰਦ ਬਖਸ਼ੀ ਛੇਮ।
'ਭਯੋ ਨਿਹਾਲ' ਭਨਜੋ ਸ੍ਰੀ ਮੁਖ ਤੇ। 'ਛੂਟਜੋ ਜਨਮ ਮਰਨ ਕੇ ਦੁਖ ਤੇ' ॥੮॥

ਸਿੱਖ ਦੀ ਸ਼ਰਧਾ ਅਤੇ ਪ੍ਰੇਮ ਵੇਖ ਕੇ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਉਸ ਨੂੰ ਮੁਕਤੀ ਬਖਸ਼ ਦਿੱਤੀ। 'ਨਿਹਾਲ ਹੋ ਗਿਆ ਹਾਂ' ਉਹ ਮੁਖ ਤੋਂ ਬੋਲਿਆ, "ਮੈਨੂੰ ਜਨਮ ਮਰਨ ਦੇ ਦੁੱਖ ਤੋਂ ਛੁਟਕਾਰਾ ਮਿਲ ਗਿਆ ਹੈ" ॥੮॥

ਰਿਦੇ ਪ੍ਰਕਾਸ਼ ਭਯੋ ਸੁਖ ਪਾਯੋ। ਪਾਵਨ ਪਾਦ ਪਦਮ ਲਪਟਾਯੋ।
ਰਿਦ ਅਨੰਦ ਹੁਇ ਮਾਰਗ ਚਾਲਾ। ਲਿਵਲਾਗੀ ਸਤਿਨਾਮ ਬਿਸਾਲਾ॥ ੯॥

ਹਿਰਦੇ ਵਿਚ ਗਿਆਨ ਦਾ ਪ੍ਰਕਾਸ਼ ਹੋ ਗਿਆ, ਬਹੁਤ ਸੁਖ ਪ੍ਰਾਪਤ ਕੀਤਾ, ਗੁਰੂ ਜੀ ਦੇ ਪਵਿੱਤਰ ਚਰਨ ਕੰਵਲਾਂ ਦੇ ਨਾਲ ਜੁੜ ਗਿਆ, ਹਿਰਦੇ ਵਿਚ ਬਹੁਤ ਅਨੰਦ ਭਰ ਕੇ ਆਪਣੇ ਰਸਤੇ ਚਲ ਪਿਆ, ਸਤਿਨਾਮ ਨਾਲ ਵੱਡੀ ਲਿਵ ਲੱਗ ਗਈ॥੯॥

ਗਯੋ ਆਪਨੇ ਗ੍ਰਿਹ ਹਰਖਾਯੋ। ਅੰਤ ਸਮੈਂ ਸੁਭ ਪਦ ਕੋ ਪਾਯੋ।
ਗੁਰੁ ਤਬੇਲੇ ਸੁਭਤਿ ਤੁਰੰਗ। ਖਾਇ ਖੁਰਾਕ ਪੁਸ਼ਟ ਬਲਿ ਅੰਗ॥ ੧੦॥

ਬੜਾ ਪ੍ਰਸੰਨ ਹੋ ਕੇ ਆਪਣੇ ਘਰ ਚਲਾ ਗਿਆ ਤੇ ਅੰਤ ਸਮੇਂ ਸ਼ੁਭ ਪਦਵੀ ਪ੍ਰਾਪਤ ਕੀਤੀ। ਗੁਰੂ ਜੀ ਦੇ ਤਬੇਲੇ ਵਿਚ ਘੋੜਾ ਬੜਾ ਸ਼ੋਭਦਾ ਸੀ, ਖੁਰਾਕ ਖਾ ਕੇ ਉਸ ਦੇ ਅੰਗ ਬਹੁਤ ਪੁਸ਼ਟ ਹੋ ਗਏ॥੧੦॥

ਕਬਿ ਕਬਿ ਗੁਰੁ ਅਰੂਢ ਕਰਿ ਜਾਵੈਂ। ਕਰਹਿਂ ਅਖੇਰ ਹਰਖ ਉਪਜਾਵੈਂ।
ਬੁੱਢੇ ਆਦਿਕ ਸਿੱਖ ਅਸ਼ੇਸ਼। ਰਹਹਿਂ ਸਭਾਸਦ ਨਿਕਟ ਹਮੇਸ਼॥ ੧੧॥

ਕਦੇ-ਕਦੇ ਗੁਰੂ ਜੀ ਉਸ ਘੋੜੇ ਤੇ ਚੜ੍ਹ ਕੇ ਜਾਂਦੇ ਸਨ ਅਤੇ ਸ਼ਿਕਾਰ ਖੇਡ ਕੇ ਬਚੁਤ ਪ੍ਰਸੰਨ ਹੁੰਦੇ ਸਨ। ਬਾਬਾ ਬੁੱਢਾ ਆਦਿ ਜਿਹੜੇ ਵਿਸ਼ੇਸ਼ ਸਿੱਖ ਸਨ, ਉਹ ਸਦਾ ਹੀ ਗੁਰੂ ਜੀ ਦੇ ਪਾਸ ਰਹਿੰਦੇ ਸਨ॥੧੧॥

ਬਹੁ ਪੂਰਬ ਤੇ ਸੰਗਤਿ ਆਵੈ। ਵਸਤੁ ਅਮੋਲਕ ਗਨ ਅਰਪਾਵੈ।
ਇਮਿ ਕੇ ਦੇਸ਼ ਨਗਰ ਸਮੁਦਾਈ। ਕਹਿਂ ਲਗਿ ਗਿਨੀਅਹਿ ਮਤਿ ਥਕ ਜਾਈ॥੧੨॥

ਪੂਰਬ ਵਾਲੇ ਪਾਸੇ ਤੋਂ ਬਹੁਤ ਸੰਗਤ ਆਉਂਦੀ ਸੀ, ਉਹ ਅਮੋਲਕ ਵਸਤਾਂ ਅਰਪਣ ਕਰਦੇ ਸਨ। ਇਨ੍ਹਾਂ ਸਾਰੇ ਦੇਸ਼ਾਂ, ਨਗਰਾਂ ਦੀ ਕਿਥੋਂ ਤਕ ਗਿਣਤੀ ਕਰਾਂ, ਗਿਣਦਿਆਂ ਹੀ ਬੁੱਧੀ ਥੱਕ ਜਾਵੇਗੀ॥੧੨॥

ਤਥਾ ਦਿਸ਼ਾ ਦੱਖਣ ਕੇ ਆਵੈਂ। ਸੰਗ ਮਸੰਦ ਸੰਗਤਾਂ ਲਜਾਵੈਂ।
ਪਸ਼ਚਮ ਪੁਰਿ ਆਦਿਕ ਕਸ਼ਮੀਰ। ਚਲੀ ਆਇ ਸੰਗਤਿ ਕੀ ਭੀਰ॥ ੧੩॥

ਫਿਰ ਦੱਖਣ ਦਿਸ਼ਾ ਵਲੋਂ ਬਹੁਤ ਸੰਗਤ ਆਉਂਦੀ ਸੀ, ਮਸੰਦ ਉਨ੍ਹਾਂ ਨੂੰ ਆਪਣੇ ਨਾਲ ਲਿਆਉਂਦੇ ਸਨ। ਪੱਛਮ ਵਾਲੇ ਪਾਸੇ ਤੋਂ ਕਸ਼ਮੀਰ ਆਦਿ ਨਗਰਾਂ ਦੀਆਂ ਸੰਗਤਾਂ ਦੀ ਭੀੜ ਵੀ ਚਲੀ ਆਉਂਦੀ ਸੀ॥੧੩॥

**ਪਰਬਤ ਬਾਸੀ ਬਸਤੁ ਅਜਾਇਬ। ਦਰਸ਼ਨ ਕਰਹਿਂ ਅਰਪ ਕਰਿ ਸਾਹਿਬ।**
**ਕਾਜ਼ੀ ਕੇਤਿਕ ਦਿਵਸ ਬਿਤਾਇ। ਗੁਰ ਸਮੀਪ ਆਯਹੁ ਧਨ ਚਾਇ॥ ੧੪॥**

ਪਰਬਤ ਵਾਸੀ ਅਜੀਬ ਵਸਤਾਂ ਲਿਆਉਂਦੇ ਸਨ, ਗੁਰੂ ਜੀ ਨੂੰ ਅਰਪਣ ਕਰਕੇ, ਉਨ੍ਹਾਂ ਦੇ ਦਰਸ਼ਨ ਕਰਦੇ ਸਨ। ਕਾਜ਼ੀ ਨੇ ਕਈ ਦਿਨ ਬਤੀਤ ਕੀਤੇ, ਫਿਰ ਗੁਰੂ ਜੀ ਪਾਸ ਧਨ ਲੈਣ ਵਾਸਤੇ ਆਇਆ॥੧੫॥

**ਬੰਦਨ ਕਰਿ ਬੈਠਜੋ ਪੁਨ ਕਹਜੋ। 'ਹਯ ਕੇਤਿਕ ਕੀਮਤ ਕੋ ਲਹਜੋ?।**
**ਸੁਨਜੋ ਰੋਗ ਤਿਸ ਕੋ ਮਿਟਿ ਗਯੋ। ਮੁਦ ਅਰੂਢਬੇ ਕੋ ਤੁਮ ਲਯੋ॥ ੧੫॥**

ਬੰਦਨਾ ਕਰਕੇ ਬੈਠ ਗਿਆ ਤੇ ਫਿਰ ਕਿਹਾ, "ਘੋੜਾ ਕਿੰਨੀ ਕੀਮਤ ਦਾ ਲਿਆ ਹੈ ? ਮੈਂ ਸੁਣਿਆ ਹੈ ਉਸ ਦਾ ਰੋਗ ਮਿਟ ਗਿਆ ਹੈ, ਤੁਸੀਂ ਸਵਾਰੀ ਵਾਸਤੇ ਉਸ ਨੂੰ ਲੈ ਕੇ ਜਾਂਦੇ ਹੋ॥੧੫॥

**ਸਫਲ ਦੇਨਿ ਅਬਿ ਦੀਜਹਿ ਦਰਬਾ। ਕਹਜੋ ਆਪ ਦੇਂ ਇਕ ਬਿਰ ਸਰਬਾ'।**
**ਸੁਨਿ ਕਰਿ ਸ੍ਰੀ ਮੁਖ ਤੇ ਫੁਰਮਾਯੋ। 'ਅਬਿ ਲੌ ਇਤੋ ਨਹੀਂ ਧਨ ਆਯੋ॥ ੧੬॥**

ਦੇਣਾ ਸਫਲ ਹੋਇਆ ਹੈ, ਇਸ ਲਈ ਹੁਣ ਧਨ ਦੇਵੋ, ਆਪ ਨੇ ਕਿਹਾ ਸੀ ਕਿ ਇਕ ਵਾਰ ਹੀ ਸਾਰਾ ਦੇ ਦੇਵਾਂਗੇ।" ਇਹ ਸੁਣ ਕੇ ਗੁਰੂ ਜੀ ਨੇ ਮੁਖ ਤੋਂ ਫੁਰਮਾਇਆ, "ਹਾਲੇ ਤਕ ਓਨਾ ਧਨ ਨਹੀਂ ਆਇਆ ਹੈ॥੧੬॥

**ਜੋ ਆਯੋ ਦੁਇ ਤੀਨ ਹਜ਼ਾਰ। ਬਨੈ ਨ ਦੈਬੋ ਅਲਪ ਬਿਚਾਰ।**
**ਡੇਰੇ ਬਿਖੈ ਖਰਚ ਸਮੁਦਾਇ। ਦੇਗ ਸੁਧਾਸਰ ਅਧਿਕ ਚਲਾਇ॥ ੧੭॥**

ਜੋ ਦੋ ਤਿੰਨ ਹਜ਼ਾਰ ਆਇਆ ਸੀ, ਥੋੜ੍ਹਾ ਜਾਣ ਕੇ ਉਹ ਦੇਣਾ ਨਹੀਂ ਬਣਦਾ ਹੈ। ਡੇਰੇ ਵਿਖੇ ਬਹੁਤ ਖਰਚਾ ਹੁੰਦਾ ਹੈ, ਅੰਮ੍ਰਿਤਸਰ ਵਿਚ ਬਹੁਤ ਲੰਗਰ ਚਲਦਾ ਹੈ॥੧੭॥

**ਗਨ ਸੈਨਾ ਕੋ ਖਰਚ ਬਿਸਾਲਾ ਸਿਰੇਪਾਉ ਸਿੱਖਨਿ ਸਭਿ ਕਾਲਾ।**
**ਇਨ ਖਰਚਨਿ ਤੇ ਉਬਰੇ ਜੋਇ। ਸੰਚਨਿ ਕਰੈਂ ਦੇਹਿਂ ਤੁਝ ਸੋਇ'॥ ੧੮॥**

ਸੈਨਾ ਉਤੇ ਵੀ ਬਹੁਤ ਖਰਚਾ ਆਉਂਦਾ ਹੈ, ਸਿੱਖਾਂ ਨੂੰ ਹਰ ਸਮੇਂ ਸਿਰੋਪੇ ਦਿਤੇ ਜਾਂਦੇ ਹਨ। ਇਨ੍ਹਾਂ ਖਰਚਾਂ ਤੋਂ ਜੋ ਬਚੇ, ਉਹ ਇਕੱਠਾ ਕਰਕੇ ਤੈਨੂੰ ਦੇਵਾਂਗੇ"॥੧੮॥

**ਕਾਜ਼ੀ ਕਹਜੋ 'ਫਿਕਰ ਉਰ ਰਾਖੋ। ਜੋ ਮੁਝ ਕੋ ਦੇਨੇ ਅਭਿਲਾਖੋ।**
**ਬਿਨਾਂ ਦਿਯੇ ਰਿਣ ਉਤਰੈ ਨਾਂਹੀ। ਸੰਕਹੁ ਸਕਲ ਖਰਚ ਕੇ ਮਾਂਹੀ'॥ ੧੯॥**

ਕਾਜ਼ੀ ਨੇ ਕਿਹਾ, "ਹਿਰਦੇ ਵਿਚ ਫਿਕਰ ਰਖੋ, ਜੋ ਤੁਸੀਂ ਮੈਨੂੰ ਦੇਣਾ ਮੰਨਿਆ ਹੈ, ਦੇਣ ਤੋਂ ਬਗ਼ੈਰ ਕਰਜ਼ਾ ਨਹੀ ਉਤਰੇਗਾ। ਸਾਰੇ ਖਰਚੇ ਵਿਚ ਸੰਕੋਚ ਕਰੋ"॥੧੯॥

**ਇਮ ਕਹਿ ਗਯੋ ਕੁਛਕ ਦਿਨ ਬੀਤੇ। ਨਿਸ ਦਿਨ ਕਾਜ਼ੀ ਧਨ ਦਿਸ਼ਿ ਚੀਤੇ।**
**ਇਕ ਦਿਨ ਬਹੁਰ ਦਿਵਾਨ ਮਝਾਰ। ਬੈਠਜੋ ਆਨਿ ਅਧਿਕ ਹੰਕਾਰ॥ ੨੦॥**

ਇਸ ਤਰ੍ਹਾਂ ਕਹਿ ਕੇ ਚਲੇ ਗਿਆ, ਫਿਰ ਕੁਝ ਦਿਨ ਬੀਤ ਗਏ। ਦਿਨ ਰਾਤ ਕਾਜ਼ੀ ਧਨ ਬਾਰੇ ਹੀ ਸੋਚਦਾ ਰਹਿੰਦਾ ਸੀ। ਇਕ ਦਿਨ ਫਿਰ ਦੀਵਾਨ ਦੇ ਵਿਚ ਬੜਾ ਹੰਕਾਰ ਧਾਰ ਕੇ ਆ ਬੈਠਾ॥੨੦॥

ਕਹਜੋ ਪ੍ਰਸੰਗ ਦਰਬ ਕੋ ਲੈਬੇ। 'ਬਿਤੇ ਬਹੁਤ ਦਿਨ ਕੀਜਹਿ ਦੈਬੇ।
ਕਰਜੋ ਅਰੋਗ ਤੁਰੰਗ ਖੁਦਾਇ। ਦਰਬ ਪ੍ਰਿਥਮ ਤੇ ਦੇਹੁ ਸਵਾਇ॥ ੨੧॥

ਧਨ ਲੈਣ ਦਾ ਪ੍ਰਸੰਗ ਚਲਾਇਆ, "ਬਹੁਤ ਦਿਨ ਬੀਤ ਗਏ ਹਨ ਹੁਣ ਧਨ ਦੇਵੋ। ਖ਼ੁਦਾ ਨੇ ਘੋੜੇ ਨੂੰ ਅਰੋਗ ਕਰ ਦਿੱਤਾ ਹੈ, ਪਹਿਲਾਂ ਨਾਲੋਂ ਵੀ ਸਵਾਇਆ ਧਨ ਦੇਵੋ॥੨੧॥

ਹਜ਼ਰਤ ਕੋ ਪਾਇ ਨ ਅਸੁਵਾਰੀ। ਪ੍ਰਾਪਤਿ ਤੁਮਹਿ ਭਾਗ ਕੇ ਭਾਰੀ।
ਮੁਝ ਕੋ ਇਤੋ ਦਰਬ ਦਿਲਵਾਵੈਂ। ਗਾਵਰ ਕੋ ਆਨੰਦ ਦਿਖਰਾਵੈ'॥ ੨੨॥

ਬਾਦਸ਼ਾਹ ਤਾਂ ਇਸ ਦੀ ਸਵਾਰੀ ਨਹੀਂ ਕਰ ਸਕਿਆ, ਵੱਡੇ ਭਾਗਾਂ ਵਾਲੇ ਨੂੰ ਤੁਸੀਂ ਪ੍ਰਾਪਤ ਕੀਤਾ ਹੈ, ਜਿਹੜਾ ਮੈਨੂੰ ਏਨਾ ਧਨ ਦਿਵਾਉਂਦਾ ਹੈ ਤੇ ਆਪ ਨੂੰ ਏਨਾ ਅਨੰਦ ਵਿਖਾਉਂਦਾ ਹੈ" ॥੨੨॥

ਸ੍ਰੀ ਗੁਰ ਕਹਜੋ 'ਖੁਦਾਇ ਪੁਚਾਇ। ਜਿਸਕੀ ਵਸਤੁ ਤਿਸੀ ਢਿਗ ਆਇ।
ਪ੍ਰਭੁ ਆਗੇ ਕਜਾ ਮਨੁਖ ਬਿਚਾਰਾ। ਕਰਹਿ ਜਿ ਓਜ ਅਨੇਕ ਪ੍ਰਕਾਰਾ॥ ੨੩॥

ਗੁਰੂ ਜੀ ਨੇ ਕਿਹਾ, "ਖੁਦਾ ਪਹੁੰਚਾਉਂਦਾ ਹੈ, ਜਿਸ ਦੀ ਵਸਤੂ ਹੁੰਦੀ ਹੈ ਓਸੇ ਦੇ ਪਾਸ ਆਉਂਦੀ ਹੈ। ਪ੍ਰਭੂ ਦੇ ਅੱਗੇ ਮਨੁੱਖ ਵਿਚਾਰਾ ਕੀ ਹੈ, ਭਾਵੇਂ ਉਹ ਅਨੇਕ ਪ੍ਰਕਾਰ ਦੇ ਵੀ ਯਤਨ ਕਰ ਲਵੇ॥੨੩॥

ਖੋਜਤਿ ਪਹੁਚਜੋ ਸਿੱਖ ਹਮਾਰਾ। ਰੂਮ ਵਿਲਾਇਤ ਬਡੀ ਮਝਾਰਾ।
ਦਰਬ ਲਾਖ ਤਹਿਂ ਦੇ ਕਰਿ ਲਜਾਯੋ। ਕਿਸ ਕੇ ਕਹੇ ਸ਼ਾਹੁ ਸੁਨਿ ਪਾਯੋ॥੨੪॥

ਸਾਡਾ ਇਕ ਸਿੱਖ ਇਸ ਘੋੜੇ ਨੂੰ ਲੱਭਦਾ-ਲੱਭਦਾ ਰੂਮ ਵਲਾਇਤ ਵਿਚ ਪਹੁੰਚ ਗਿਆ। ਲੱਖ ਰੁਪਈਆ ਦੇ ਕੇ ਲਿਆਇਆ, ਕਿਸੇ ਦੇ ਕਹੇ ਤੇ ਸ਼ਾਹ ਨੂੰ ਪਤਾ ਲੱਗ ਗਿਆ॥੨੪॥

ਤੁਰੰਗ ਮੰਗਾਯੋ ਸੀਨੇ ਜ਼ੋਰੀ। ਪਿਖਜੋ ਨਜਾਇ ਤੇ ਨਹਿਂ ਪ੍ਰਭੁ ਓਰੀ।
ਕਿਮ ਖੁਦਾਇ ਕੋ ਭਾਵੈ ਬਾਤਿ। ਸਮਝ ਲੇਹੁ ਕਾਜ਼ੀ! ਇਸ ਭਾਂਤਿ॥ ੨੫॥

ਬਾਦਸ਼ਾਹ ਨੇ ਸੀਨਾਜ਼ੋਰੀ ਕਰਕੇ ਘੋੜਾ ਮੰਗਵਾ ਲਿਆ ਭਾਵ ਉਸ ਨੇ ਕੋਈ ਕੀਮਤ ਨਾ ਤਾਰੀ, ਧੱਕੇ ਨਾਲ ਖੋਹ ਲਿਆ, ਉਸ ਨੇ ਨਾ ਨਿਆਂ ਵੇਖਿਆ ਤੇ ਨਾ ਹੀ ਪ੍ਰਭੂ ਵਲ ਵੇਖਿਆ। ਖੁਦਾ ਨੂੰ ਇਹ ਗੱਲ ਕਿਵੇਂ ਚੰਗੀ ਲੱਗ ਸਕਦੀ ਸੀ। ਹੇ ਕਾਜ਼ੀ! ਇਸ ਗੱਲ ਨੂੰ ਇਸ ਪ੍ਰਕਾਰ ਸਮਝ ਲਵੋ॥੨੫॥

ਕਿਤਿਕ ਦਿਵਸ ਮਹਿਂ ਸੰਗਤਿ ਆਵੈ। ਤੁਮ ਕੋ ਦੇਹਿਂ ਦਰਬ ਸੋ ਲਜਾਵੈ।
ਧੀਰਜ ਧਰਹੁ ਕਿਤਿਕ ਦਿਨ ਔਰ। ਦਸ ਹਜ਼ਾਰ ਲਿਹੁ ਬੈਠੇ ਠੌਰ'॥ ੨੬॥

ਕੁਝ ਦਿਨਾਂ ਬਾਅਦ ਸੰਗਤ ਆਵੇਗੀ, ਉਹ ਜਿਹੜਾ ਧਨ ਲਿਆਉਣਗੇ ਉਹ ਤੈਨੂੰ ਦੇਵਾਂਗੇ। ਕੁਝ ਦਿਨ ਹੋਰ ਧੀਰਜ ਧਾਰਨ ਕਰੋ, ਆਪਣੇ ਘਰ ਬੈਠੇ ਹੀ ਦਸ ਹਜ਼ਾਰ ਰੁਪਏ ਲੈ ਲਵੋ" ॥੨੬॥

ਰਿਸ ਧਰਿ ਕੁਛਕ ਬਾਕ ਤਬਿ ਕਹੇ। ਸਤਿਗੁਰ ਮਹਿਮਾ ਮੂਢ ਨ ਲਹੇ।
'ਸੁਨਹੁ ਗੁਰੂ ਜੀ! ਬਾਤ ਨ ਆਛੇ। ਪ੍ਰਥਮ ਕਹਹੁ ਨਹਿਂ ਪੂਰੋ ਪਾਛੇ॥ ੨੭॥

ਕਾਜ਼ੀ ਨੇ ਗੁੱਸੇ ਵਿਚ ਆ ਕੇ ਤਦ ਕੁਝ ਲਫਜ਼ ਕਹੇ, ਮੂਰਖ ਸਤਿਗੁਰੂ ਜੀ ਦੀ ਮਹਿਮਾ ਨਹੀਂ ਸੀ ਜਾਣਦਾ। ਕਹਿਣ ਲੱਗਾ, "ਹੇ ਗੁਰੂ ਜੀ! ਸੁਣੋ, ਇਹ ਗੱਲ ਚੰਗੀ ਨਹੀਂ, ਪਹਿਲਾਂ ਗੱਲ ਕਰ ਲੈਂਦੇ ਹੋ, ਫਿਰ ਪੂਰੀ ਨਹੀਂ ਕਰਦੇ॥੨੭॥

ਕਬਿ ਲੌ ਮੈਂ ਧੀਰਜ ਧਰਿ ਰਹੌਂ। ਚਿਰੰਕਾਲ ਭਾ ਦਰਬ ਨ ਲਹੌਂ।
ਸੌਦਾ ਨਹੀਂ ਤੁਰੰਗ ਕੇ ਫਿਰੇ। ਤਊ ਲਿਜਾਵਹਿਂ ਦਿਹੁ ਹਮ ਘਰੇ॥ ੨੮॥

ਕਦ ਤਕ ਮੈਂ ਧੀਰਜ ਕਰਦਾ ਰਹਾਂ, ਕਾਫੀ ਸਮੇਂ ਤੋਂ ਮੈਂ ਧਨ ਪ੍ਰਾਪਤ ਨਹੀਂ ਕਰ ਰਿਹਾ ਹਾਂ। ਜਾਂ ਘੋੜੇ ਦਾ ਸੌਦਾ ਵਾਪਸ ਲੈ ਲਵੋ, ਨਹੀਂ ਤਾਂ ਘੋੜਾ ਦੇ ਦੇਵੋ, ਅਸੀਂ ਇਸ ਨੂੰ ਆਪਣੇ ਘਰ ਲੈ ਜਾਂਦੇ ਹਾਂ॥੨੮॥

**ਹਯ ਰਾਖਹੁ ਤੌ ਧਨ ਦੇ ਦੀਜੈ। ਜੇ ਨ ਦੇਹੁ ਤੌ ਫੇਰਨਿ ਕੀਜੈ।**
**ਨਾਹਿਂ ਤ ਬਿਗਰ ਪਰੇਗੀ ਬਾਤ। ਕਰਹੁ ਟਾਲ ਮੁਝ ਸੋਂ ਬਖਜਾਤਿ'॥੨੯॥**

ਜੇ ਘੋੜਾ ਰਖਣਾ ਹੈ ਤਾਂ ਧਨ ਦੇ ਦੇਵੋ, ਜੇ ਧਨ ਨਹੀਂ ਦੇਣਾ ਤਾਂ ਸੌਦਾ ਮੋੜ ਲਵੋ। ਨਹੀਂ ਤਾਂ ਗੱਲ ਵਿਗੜ ਜਾਵੇਗੀ, ਮੈਨੂੰ ਪਰਗਟ ਰੂਪ ਵਿਚ ਨਾਂਹ ਕਰ ਦੇਵੋ"॥੨੯॥

**ਤਬਿ ਭਾਈ ਬ੍ਰਿਧ ਨੇ ਸਮੁਝਾਯੋ। 'ਰਿਸ ਤੇ ਕਹਨਿ ਨ ਸ਼ੁਭ ਬਨਿ ਆਯੋ।**
**ਗੁਰੁ ਘਰ ਮਹਿਂ ਪਰਵਾਹ ਨ ਕੋਈ। ਪਾਵਹਿਂ ਪਰਾਲਬਧ ਜਬਿ ਹੋਈ॥੩੦॥**

ਤਦ ਬਾਬਾ ਬੁੱਢਾ ਜੀ ਨੇ ਸਮਝਾਇਆ, "ਗੁੱਸੇ ਨਾਲ ਕਹਿਣਾ ਤੇਰਾ ਸ਼ੁਭ ਨਹੀਂ ਬਣਦਾ ਹੈ, ਗੁਰੂ ਘਰ ਵਿਚ ਕੋਈ ਪ੍ਰਵਾਹ ਨਹੀਂ, ਜਦ ਧਨ ਤੇਰੀ ਕਿਸਮਤ ਵਿਚ ਹੋਵੇਗਾ ਪਾ ਲਵੇਂਗਾ॥੩੦॥

**ਅਪਰ ਦਿਵਸ ਕੇਤਿਕ ਅਬਿ ਦੇਖਿ। ਕਜਾ ਤੇ ਕਜਾ ਹੁਇ ਜਾਹਿ ਵਿਸ਼ੇਖ।**
**ਲਿਹੁ ਧਨ, ਧੀਰ ਧਰੋ ਬੁਧਿਵਾਨਿ। ਫੀਕੇ ਬਾਕ ਨ ਕਰਹੁ ਬਖਾਨਿ'॥੩੧॥**

ਹੁਣ ਹੋਰ ਕੁਝ ਦਿਨ ਵੇਖ, ਕੀ ਤੋਂ ਕੀ ਵਿਸ਼ੇਸ਼ ਹੋ ਜਾਣਾ ਹੈ। ਧਨ ਮਿਲ ਜਾਵੇਗਾ, ਹੇ ਬੁਧੀਵਾਨ! ਧੀਰਜ ਧਾਰਨ ਕਰੋ, ਭੈੜੇ ਬਚਨ ਨਾ ਬੋਲੋ"॥੩੧॥

**ਸੁਨਤਿ ਛੋਭ ਕਰਿ ਉਠਿ ਤਬਿ ਚਾਲਾ। ਕਹਤਿ ਬ੍ਰਿੱਧ ਸੋਂ 'ਅਬਿ ਮੈਂ ਟਾਲਾ।**
**ਕਰਹੁ ਦਰਬ ਕੋ ਤਜਾਰ ਅਗਾਰੀ। ਜਾਉਂ ਨ ਛੂਛੋ ਪੁਨ ਤਿਸ ਬਾਰੀ'॥੩੨॥**

ਇਹ ਸੁਣ ਕੇ ਛੇਤੀ ਉਠ ਕੇ ਚਲੇ ਗਿਆ। ਬਾਬਾ ਬੁੱਢਾ ਜੀ ਨੂੰ ਕਹਿਣ ਲੱਗਾ, "ਹੁਣ ਤਾਂ ਮੈਂ ਵਾਪਸ ਚਲੇ ਜਾਂਦਾ ਹਾਂ, ਅੱਗੇ ਵਾਸਤੇ ਧਨ ਤਿਆਰ ਰਖੋ, ਉਸ ਵਾਰੀ ਮੈਂ ਖਾਲੀ ਨਹੀਂ ਜਾਵਾਂਗਾ"॥੩੨॥

**ਇੱਤਜਾਦਿਕ ਬੋਲਤਿ ਚਲਿ ਗਯੋ। ਮਨ ਮਹਿਂ ਗਿਨਤ ਅਨਿਕ ਬਿਧਿ ਭਯੋ।**
**ਅਬਿ ਕੇ ਦੇਹਿਂ ਤ ਰਹਿ ਹੈਂ ਨੀਕੇ। ਨਾਂਹਿ ਤ ਪਰੈਂ ਸ਼ਾਹੁ ਢਿਗ ਫੀਕੇ॥੩੩॥**

ਇੱਤਿਆਦਿ ਬੋਲਦਾ ਚਲੇ ਗਿਆ, ਮਨ ਵਿਚ ਅਨੇਕ ਪ੍ਰਕਾਰ ਦੀਆਂ ਗਿਣਤੀਆਂ ਗਿਣਦਾ ਸੀ। ਹੁਣ ਜੇ ਪੈਸੇ ਦੇ ਦੇਣਗੇ ਤਾਂ ਠੀਕ ਹੈ, ਨਹੀਂ ਤਾਂ ਬਾਦਸ਼ਾਹ ਦੇ ਸਾਹਮਣੇ ਜਾ ਕੇ ਫਿੱਕਾ ਪਵੇਗਾ॥੩੩॥

**ਲੈਹੋਂ ਦੇਯ ਜੋਰ ਧਨ ਸਾਰੋ। ਹਜ਼ਰਤ ਕੋ ਸਭਿ ਭੇਵ ਉਚਾਰੋਂ।**
**ਕਿਤਿਕ ਦਿਵਸ ਨਹਿ ਬਹੁਰੋ ਆਵਾ। ਰਾਤ ਦਿਵਸ ਇਸ ਧਨ ਮਨ ਲਾਵਾ॥੩੪॥**

ਮੈਂ ਸਾਰਾ ਧਨ ਜ਼ੋਰ ਨਾਲ ਲਵਾਂਗਾ, ਬਾਦਸ਼ਾਹ ਨੂੰ ਸਾਰਾ ਭੇਦ ਦੱਸ ਦੇਵਾਂਗਾ। ਫਿਰ ਕਾਫੀ ਦਿਨ ਤਕ ਨਾ ਆਇਆ, ਰਾਤ ਦਿਨ ਉਸ ਇਸ ਧਨ ਨੂੰ ਹੀ ਮਨ ਨਾਲ ਲਾਇਆ ਸੀ॥੩੪॥

**ਪਹੁੰਚਯੋ ਪੁਨ ਦਿਨ ਢਰੇ ਦੁਪਹਿਰੇ। ਸ੍ਰੀ ਗੁਰੁ ਹੁਤੇ ਸੇਜ ਪਰ ਠਹਿਰੇ।**
**ਬ੍ਰਿਧ ਬੈਠਯੋ ਜਹਿਂ ਗੁਰ ਕੋ ਪੌਰ। ਅਪਰ ਸਮੀਪ ਨ ਸਿਖ ਤਿਸ ਠੌਰ॥੩੫॥**

ਇਕ ਦਿਨ ਦੁਪਹਿਰ ਨੂੰ ਦਿਨ ਢਲੇ ਪਹੁੰਚ ਗਿਆ, ਉਸ ਸਮੇਂ ਗੁਰੂ ਜੀ ਪਲੰਘ ਤੇ ਆਰਾਮ ਕਰ ਰਹੇ ਸਨ। ਬਾਬਾ ਬੁਢਾ ਜੀ ਓਥੇ ਬੈਠੇ ਸਨ ਜਿਥੇ ਗੁਰੂ ਜੀ ਦਾ ਦਰਵਾਜ਼ਾ ਸੀ। ਉਸ ਸਮੇਂ ਹੋਰ ਕੋਈ ਸਿੱਖ ਪਾਸ ਨਹੀਂ ਸੀ॥੩੫॥

ਬੈਠਯੋ ਕਾਜ਼ੀ ਕਹਯੋ ਸੁਨਾਇ। 'ਹਮ ਗੁਰੂ ਢਿਗ ਚਾਹਤਿ ਅਬਿ ਜਾਇ।
ਦਿਵਸ ਬਿਤਾਇ ਕਿਤੇ ਹਮ ਆਏ। ਚਾਹਤਿ ਹੈਂ ਅਪਨੋ ਧਨ ਪਾਏ' ॥ ੩੬ ॥

ਕਾਜ਼ੀ ਨੇ ਬੈਠ ਕੇ ਕਹਿ ਕੇ ਸੁਣਾਇਆ, "ਅਸੀਂ ਹੁਣ ਗੁਰੂ ਜੀ ਦੇ ਪਾਸ ਜਾਣਾ ਚਾਹੁੰਦੇ ਹਾਂ, ਕਈ ਦਿਨ ਬਤੀਤ ਕਰਕੇ ਅਸੀਂ ਆਏ ਹਾਂ, ਅਸੀਂ ਆਪਣਾ ਧਨ ਪਾਉਣਾ ਚਾਹੁੰਦੇ ਹਾਂ" ॥੩੬॥

ਸੁਨਿ ਬ੍ਰਿਧ ਕਹਯੋ 'ਨ ਮਿਲਿਬੇ ਕਾਲ। ਪੁਨ ਆਵਹੁ ਲਿਹੁ ਦਰਸ ਕ੍ਰਿਪਾਲ।
ਅਬਹਿ ਸੇਜ ਪਰ ਗੁਰ ਬਿਸਰਾਮੇ। ਕੋ ਨ ਉਠਾਇ ਸਕਹਿ ਅਸ ਕਾਮੇ' ॥ ੩੭ ॥

ਇਹ ਸੁਣ ਕੇ ਬਾਬਾ ਬੁਢਾ ਜੀ ਨੇ ਕਿਹਾ, "ਇਸ ਸਮੇਂ ਨਹੀਂ ਮਿਲ ਸਕਦੇ, ਫਿਰ ਆ ਕੇ ਕ੍ਰਿਪਾਲੂ ਗੁਰੂ ਜੀ ਦੇ ਦਰਸ਼ਨ ਕਰ ਲਵੋ। ਹੁਣ ਗੁਰੂ ਜੀ ਪਲੰਘ ਉਤੇ ਪਏ ਆਰਾਮ ਕਰ ਰਹੇ ਹਨ, ਐਸੇ ਕੰਮ ਲਈ ਉਨ੍ਹਾਂ ਨੂੰ ਕੋਈ ਵੀ ਉਠਾ ਨਹੀਂ ਸਕਦਾ ਹੈ" ॥੩੭॥

ਕਾਜ਼ੀ ਰਿਸ ਕਰਿ ਗਿਰਾ ਉਚਾਰੀ। 'ਕਾਰਦਾਰ ਗੁਰ ਘਰ ਕੋ ਭਾਰੀ।
ਹਮ ਨੇ ਸੁਨਯੋ ਤੁਹੀ ਇਕ ਅਹੈਂ। ਖਰਚਹਿਂ ਦਰਬ ਸੰਭਾਰਤਿ ਰਹੈਂ॥ ੩੮ ॥

ਕਾਜ਼ੀ ਨੇ ਗੁੱਸੇ ਵਿਚ ਆ ਕੇ ਕਿਹਾ, "ਅਸੀਂ ਇਹ ਸੁਣਿਆ ਹੈ ਕਿ ਗੁਰੂ ਘਰ ਦਾ ਤੂੰ ਹੀ ਸਭ ਤੋਂ ਵੱਡਾ ਕਾਰਦਾਰ ਹੈਂ। ਤੂੰ ਹੀ ਧਨ ਖਰਚਦਾ ਹੈਂ ਅਤੇ ਸੰਭਾਲਦਾ ਹੈਂ॥੩੮॥

ਗੁਰ ਸੋਂ ਮਿਲਨਿ ਹੋਇ ਕੈ ਨਾਂਹੀ। ਦਰਬ ਸਰਬ ਲੇਵਹੁ ਤੁਝ ਪਾਹੀ।
ਸੋ ਭੀ ਤੁਝ ਤੇ ਕਰਹਿਂ ਦਿਵਾਵਨਿ। ਦਿਹੁ ਅਬਿ ਮੋ ਕੋ ਬਾਤ ਸੁਹਾਵਨਿ' ॥੩੯ ॥

ਗੁਰੂ ਜੀ ਨਾਲ ਮਿਲਣ ਹੋਵੇਗਾ ਕਿ ਨਹੀਂ, ਸਾਰਾ ਧਨ ਤੁਹਾਡੇ ਪਾਸੋਂ ਹੀ ਲਵਾਂਗਾ, ਉਨ੍ਹਾਂ ਵੀ ਧਨ ਤੁਹਾਡੇ ਪਾਸੋਂ ਦਿਵਾਉਣਾ ਹੈ, ਮੈਨੂੰ ਹੁਣੇ ਦੇ ਕੇ ਚੰਗੀ ਗੱਲ ਕਰੋ" ॥੩੯॥

ਕਹਯੋ ਬ੍ਰਿਧ 'ਹਮ ਕੌਨ ਬਿਚਾਰੇ। ਆਪ ਸੰਭਾਰਹਿਂ ਅਪਨੀ ਕਾਰੇ।
ਜਬਿ ਉਠਿ ਸ੍ਰੀ ਗੁਰੁ ਵਹਿਰ ਖਿਰੈ ਹੈਂ। ਤਬਿ ਹੀ ਤਿਨ ਕੋ ਦਰਸ਼ਨ ਪੈਹੈਂ॥੪੦ ॥

ਬਾਬਾ ਬੁੱਢਾ ਜੀ ਨੇ ਕਿਹਾ, "ਮੈਂ ਵਿਚਾਰਾ ਕੌਣ ਹਾਂ, ਗੁਰੂ ਜੀ ਆਪ ਆਪਣਾ ਕਾਰਜ ਸੰਭਾਲਦੇ ਹਨ। ਜਦ ਗੁਰੂ ਜੀ ਉੱਠ ਕੇ ਬਾਹਰ ਆ ਖੜੇ ਹੋ ਜਾਣਗੇ, ਤਦ ਹੀ ਉਨ੍ਹਾਂ ਦੇ ਦਰਸ਼ਨ ਹੋਣਗੇ॥੪੦॥

ਇਤਨੀ ਕਰਹਿਂ ਸ਼ੀਘ੍ਰਤਾ ਕਾਹੇ। ਅੰਤਰ ਬਰਯੋ ਚਹਤਿ ਗੁਰ ਪਾਹੇ।
ਦਾਨਸ਼ਵੰਦ ਕਯੋਂ ਨ ਤੂੰ ਹੋਹਿਂ। ਕਰਹਿਂ ਨਿਦਾਨਨਿ ਕੀ ਗਤਿ ਸੋਇ' ॥੪੧ ॥

ਏਨੀ ਕਾਹਲੀ ਕਿਉਂ ਕਰਦਾ ਹੈਂ, ਅੰਦਰ ਗੁਰੂ ਜੀ ਪਾਸ ਜਾਣਾ ਚਾਹੁੰਦਾ ਹੈਂ। ਤੂੰ ਅਕਲ ਦੀ ਗੱਲ ਕਿਉਂ ਨਹੀਂ ਕਰਦਾ, ਤੂੰ ਮੂਰਖਾਂ ਵਾਲਾ ਵਰਤਾਅ ਕਰ ਰਿਹਾ ਹੈਂ" ॥੪੧॥

ਸੁਨਿ ਕਾਜ਼ੀ ਮੂਰਖ ਰਿਸ ਧਾਰੀ। ਸਨਮੁਖ ਬ੍ਰਿਧ ਕੇ ਨਿਠੁਰ ਉਚਾਰੀ।
'ਕਯਾ ਤੂੰ ਬੈਠਯੋ ਬਾਤ ਬਨਾਵੈਂ ?। ਸ਼ਾਹਜਹਾਂ ਤੇ ਤ੍ਰਾਸ ਨ ਪਾਵੈਂ॥ ੪੨ ॥

ਇਹ ਸੁਣ ਕੇ ਮੂਰਖ ਕਾਜ਼ੀ ਨੇ ਬਹੁਤ ਗੁੱਸਾ ਕੀਤਾ, ਬਾਬਾ ਬੁੱਢਾ ਜੀ ਸਾਹਮਣੇ ਡਰਾਵੇ ਵਾਲੀ ਗੱਲ ਕਹੀ, "ਕੀ ਬੈਠਾ ਤੂੰ ਗੱਲਾਂ ਬਣਾਉਂਦਾ ਹੈਂ ? ਸ਼ਾਹ ਜਹਾਨ ਪਾਸੋਂ ਤੂੰ ਡਰਦਾ ਨਹੀਂ॥੪੨॥

ਇਕ ਬਿਰ ਕਹਿ ਕਰਿ ਹਜ਼ਰਤ ਨਾਲ। ਲੈਹੋਂ ਬਨਿ ਦਮਾਦ ਤਿਸ ਕਾਲ।
ਕੌਨ ਅਰਹਿ ? ਸਭਿ ਡਰਹਿਂ ਮਹਾਨਾ। ਤਤਛਿਨ ਦੈਹੈਂ ਦਰਬ ਬਿਰਾਨਾ' ॥੪੩॥

ਇਕ ਵਾਰ ਬਾਦਸ਼ਾਹ ਨੂੰ ਕਹਿ ਕੇ, ਓਸੇ ਸਮੇਂ ਜਵਾਈ ਬਣ ਕੇ ਪੈਸੇ ਵਸੂਲ ਕਰਾਂਗਾ। ਕੌਣ ਅੜ ਸਕਦਾ, ਸਾਰੇ ਬਹੁਤ ਡਰਦੇ ਹਨ, ਤੁਰਤ ਧਨ ਦੇ ਦੇਣਗੇ" ॥੪੩॥

**ਸੁਨਿ ਬ੍ਰਿਧ ਭਾਖਯੋ ਸਹਜ ਸੁਭਾਇ। 'ਤੁਮਰੇ ਗੁਰ ਦਮਾਦ ਬਨਿ ਜਾਇਂ।**
**ਤੌ ਕੈਸੇ ਧਨ ਲੈਬੋ ਧਰੈਂ। ਅਰਪਨਿ ਨਿਜ ਤਨੁਜਾ ਕੋ ਕਰੈਂ॥ ੪੪॥**

ਇਹ ਸੁਣ ਕੇ ਬਾਬਾ ਬੁੱਢਾ ਜੀ ਸਹਿਜ ਸੁਭਾਅ ਬੋਲੇ, "ਗੁਰੂ ਜੀ ਜਦ ਤੇਰੇ ਦਾਮਾਦ ਬਣ ਜਾਣਗੇ ਤਾਂ ਫਿਰ ਤੂੰ ਧਨ ਕਿਸ ਤਰ੍ਹਾਂ ਲਵੇਂਗਾ, ਸਗੋਂ ਧਨ ਆਪਣੀ ਲੜਕੀ ਨੂੰ ਅਰਪਣ ਕਰੇਂਗਾ॥੪੪॥

**ਯਾਂਤੇ ਗਤਿ ਸਭਿ ਜਾਨੀ ਜਾਤਿ। ਤੋਹਿ ਨ ਬਨਹਿ ਲੇਨਿ ਬੱਖਜਾਤਿ।**
**ਹੋਨਹਾਰਿ ਕੋ ਮੇਟੈ ਕੌਨ'। ਇਮ ਕਹਿ ਬ੍ਰਿਧ ਨੇ ਠਾਨੀ ਮੌਨ॥ ੪੫॥**

ਇਸ ਕਰਕੇ ਸਾਰੀ ਗਤੀ ਜਾਣੀ ਜਾਂਦੀ ਹੈ, ਤੁਹਾਡਾ ਧਨ ਲੈਣਾ ਬਣਦਾ ਨਹੀਂ ਹੈ, ਜੋ ਹੋ ਕੇ ਰਹਿਣਾ ਹੈ, ਉਸ ਨੂੰ ਕੌਣ ਮੇਟ ਸਕਦਾ ਹੈ।" ਇਹ ਕਹਿ ਬਾਬਾ ਬੁੱਢਾ ਜੀ ਚੁਪ ਕਰ ਗਏ॥੪੫॥

**ਕਾਜ਼ੀ ਜਰਿ ਬਰਿ ਕੈ ਉਠਿ ਗਯੋ। ਬਚਨ ਕਠੋਰ ਉਚਾਰਤਿ ਭਯੋ।**
**'ਗੁਰੁ ਸੌਂ ਮਿਲਿ ਕੈ ਅਬਿ ਇਕ ਬਾਰਿ। ਜੇ ਨ ਦਰਬ ਦੇਂ, ਕਰੌਂ ਪੁਕਾਰਿ' ॥੪੬॥**

ਕਾਜ਼ੀ ਸੜ ਬਲ ਕੇ ਉਠ ਕੇ ਚਲੇ ਗਿਆ, ਬਹੁਤ ਕਠੋਰ ਸ਼ਬਦ ਬੋਲਦਾ ਸੀ, "ਗੁਰੂ ਜੀ ਨੂੰ ਹੁਣ ਇਕ ਵਾਰ ਮਿਲਕੇ, ਜੇ ਧਨ ਨਹੀਂ ਦੇਣਗੇ ਤਾਂ ਬਾਦਸ਼ਾਹ ਪਾਸ ਪੁਕਾਰ ਕਰਾਂਗਾ" ॥੪੬॥

*ਪੰਜਵੀਂ ਰਾਸ ਦਾ ਸਤਾਰ੍ਹਵਾਂ ਅਧਿਆਇ ਸਮਾਪਤ ਹੋਇਆ॥ ੧੭॥*

## ਅਧਿਆਇ ਅਠਾਰ੍ਹਵਾਂ

### ਕਾਜ਼ੀ ਤੇ ਕੌਲਾਂ

**ਦੋਹਰਾ- ਕਾਜ਼ੀ ਅਰੁ ਬ੍ਰਿਧ ਬਾਦ ਕੋ ਸੁਨਯੋ ਗੁਰੂ ਨਿਜ ਸ਼੍ਰੌਨ।**
**ਅਤਿ ਸਚਿੰਤ ਚਿਤ ਮੈਂ ਭਏ ਬੈਠੇ ਅੰਤਰ ਮੌਨ॥ ੧॥**

ਕਾਜ਼ੀ ਅਤੇ ਬਾਬਾ ਬੁੱਢਾ ਜੀ ਦੇ ਝਗੜੇ ਨੂੰ ਗੁਰੂ ਜੀ ਨੇ ਆਪਣੇ ਕੰਨਾਂ ਨਾਲ ਸੁਣਿਆ। ਉਹ ਚਿੱਤ ਵਿਚ ਅਤਿ ਚਿੰਤਤ ਹੋ ਗਏ, ਫਿਰ ਅੰਤਰ-ਧਿਆਨ ਹੋ ਕੇ ਚੁਪ ਬੈਠ ਗਏ ॥੧॥

**ਚੌਪਈ- ਇਹ ਕਜਾ ਬ੍ਰਿਧ ਮੁਖ ਬਾਕ ਬਖਾਨਾ। ਕਾਜ਼ੀ ਕੋ ਦਮਾਦ ਮੁਝ ਠਾਨਾ।**
**ਝਗਰਤਿ ਲਰਤਿ ਸੁ ਕ੍ਰੋਧ ਉਪਾਯੋ। ਹਮ ਬੈਠੇ ਕਹੁ ਸ੍ਰਾਪ ਅਲਾਯੋ॥੨॥**

ਇਹ ਬਾਬਾ ਬੁੱਢਾ ਜੀ ਨੇ ਕੀ ਮੁਖ ਤੋਂ ਬਚਨ ਕੀਤਾ ਹੈ, ਮੈਨੂੰ ਕਾਜ਼ੀ ਦਾ ਦਾਮਾਦ ਬਣਾ ਦਿੱਤਾ ਹੈ। ਝਗੜਦਿਆਂ ਲੜਦਿਆਂ ਗੁੱਸਾ ਕੀਤਾ ਹੈ ਅਤੇ ਮੈਨੂੰ ਬੈਠੇ ਨੂੰ ਸ੍ਰਾਪ ਦੇ ਦਿੱਤਾ ਹੈ॥੨॥

**ਅਸਮੰਜਸ ਹਮ ਕੋ ਬਡਿ ਭਏ। ਜੋ ਦਮਾਦ ਕਾਜ਼ੀ ਬਨਿ ਗਏ।**
**ਜਗ ਅਪਜਸ ਪਸਰਹਿ ਜਹਿਂ ਕਹਾਂ। ਕਹਹਿਂ ਸਿੱਖ 'ਇਹ ਕੀਨਿਸਿ ਕਹਾਂ' ॥੩॥**

ਇਹ ਤਾਂ ਸਾਡੇ ਵਾਸਤੇ ਵੱਡੀ ਨਾਮੁਨਾਸਬ ਗੱਲ ਹੋਵੇਗੀ ਜੇ ਅਸੀਂ ਕਾਜ਼ੀ ਦੇ ਦਾਮਾਦ ਬਣ ਗਏ। ਜਗ ਵਿਚ ਜਿੱਥੇ ਕਿਥੇ ਅਪਜੱਸ ਪਸਰੇਗਾ, ਸਾਰੇ ਸਿੱਖ ਕਹਿਣਗੇ "ਇਹ ਕੀ ਕੀਤਾ ਹੈ"॥੩॥

**ਮਾਤਾ ਸੁਨਤਿ ਕਹਹਿ ਕਜਾ ਬੈਨ। ਪਿਖਿ ਅਜੋਗਤਾ ਕਿਸਹੂੰ ਨ ਦੈਨ।**
**ਕਜਾ ਹਮ ਕਰਹਿਂ ਨ ਬਨਹਿ ਉਪਾਇ। ਸਭਿ ਜਗ ਮਹਿਂ ਅਪਬਾਦ ਚਲਾਇ॥੪॥**

ਮਾਤਾ ਜੀ ਸੁਣ ਕੇ ਕੀ ਬਚਨ ਕਹਿਣਗੇ, ਅਯੋਗਤਾ ਵੇਖ ਕੇ ਕਦੀ ਵੀ ਹੋਣ ਨਹੀਂ ਦੇਣਗੇ। ਹੁਣ ਅਸੀਂ ਕੀ ਕਰੀਏ ਕੋਈ ਉਪਾਅ ਹੀ ਨਹੀਂ ਬਣਦਾ ਹੈ। ਸਾਰੇ ਜਗਤ ਵਿਚ ਝਗੜਾ ਚਲ ਪਵੇਗਾ॥੪॥

**ਅਸ ਚਿਤਵਤਿ ਚਿਤ ਕਰਿ ਥਿਰ ਲੋਚਨ। ਭਏ ਸੋਚ ਬਸਿ ਸੋਚ ਬਿਮੋਚਨ।**
**ਦੁਹ ਦਿਸ਼ਿ ਤੇਂ ਅਤਿਸ਼ੈ ਕਠਨਾਈ। ਕਿਹ ਤਜਾਗਹਿਂ, ਕਿਹ ਕਰਹਿਂ ਬਨਾਈ॥੫॥**

ਇਸ ਤਰ੍ਹਾਂ ਚਿੱਤ ਵਿਚ ਸੋਚਦਿਆਂ ਅੱਖਾਂ ਸਥਿਰ ਕੀਤੀਆਂ, ਸੋਚਾਂ ਨੂੰ ਦੂਰ ਕਰਨ ਵਾਲੇ ਆਪ ਸੋਚਾਂ ਦੇ ਵੱਸ ਹੋ ਗਏ। ਦੋਹਾਂ ਪਾਸਿਆਂ ਤੇ ਬਹੁਤ ਕਠਨਾਈ ਸੀ, ਕੀ ਤਿਆਗ ਦੇਈਏ ਕਿ ਕੀ ਬਣਾ ਲਈਏ॥੫॥

**ਉਤੈ ਅਮੇਲਿ ਤੁਰਕਨੀ ਲਜਾਵਨਿ। ਇਤ ਬਡ ਸਿੱਖ ਕੋ ਬਾਕ ਹਟਾਵਨਿ।**
**ਜਿਨ ਕੇ ਬਚਨ ਸੰਗ ਹਮ ਜਨਮੇ। ਜਿਸਕੋ ਕਹਜੋ ਪ੍ਰਧਾਨ ਸੁਰਨ ਮੇ॥੬॥**

ਤੁਰਕਣੀ ਲਿਆਉਣ ਦਾ ਮੇਲ ਨਹੀਂ ਹੈ। ਪਰ ਏਡੇ ਵੱਡੇ ਸਿੱਖ ਦੇ ਬਚਨਾਂ ਨੂੰ ਕੌਣ ਹਟਾ ਸਕਦਾ ਹੈ। ਜਿਨ੍ਹਾਂ ਦੇ ਬਚਨਾਂ ਅਨੁਸਾਰ ਅਸੀਂ ਜਨਮ ਲਿਆ ਸੀ, ਜਿਸ ਦਾ ਕਿਹਾ ਦੇਵਤਿਆਂ ਵਿਚ ਪ੍ਰਮੁਖ ਸਥਾਨ ਰੱਖਦਾ ਹੈ॥੬॥

**ਜਿਸ ਕੇ ਕਹੇ ਅਚਲ ਚਲ ਪਰੈਂ। ਅਹੈਂ ਸਦਾਗਤਿ ਸੇ ਸਭਿ ਥਿਰੈਂ।**
**ਕੌਨ ਸਮਰਥ ਕਰਹਿ ਬਚ ਮੇਟਨਿ। ਖਸ਼ਟ ਗੁਰਨਿ ਸੋਂ ਹਿਤ ਕਰਿ ਭੇਟਨਿ॥੭॥**

ਜਿਸ ਦੇ ਕਹਿਣ ਨਾਲ ਅਚੱਲ ਵੀ ਚਲ ਪੈਂਦੇ ਹਨ ਅਤੇ ਜਿਹੜੇ ਚਲਣ ਵਾਲੇ ਹਨ ਉਹ ਟਿਕ ਜਾਂਦੇ ਹਨ। ਕੌਣ ਸਮਰੱਥ ਹੈ ਜਿਹੜਾ ਇਨ੍ਹਾਂ ਦੇ ਬਚਨਾਂ ਨੂੰ ਮੇਟ ਸਕੇ। ਇਨ੍ਹਾਂ ਛੇ ਗੁਰੂ ਸਾਹਿਬਾਨ ਦੇ ਬੜੇ ਪ੍ਰੇਮ ਨਾਲ ਦਰਸ਼ਨ ਕੀਤੇ ਹਨ॥੭॥

**ਕਹਿ ਬਚ ਕੋ ਸਸਿ ਸੂਰਜ ਰੋਕੈਂ। ਜਿਸ ਬਰ ਸ੍ਰਾਪ ਬੀਚ ਤ੍ਰਈ ਲੋਕੈਂ।**
**ਬਿਧਿ, ਹਰਿ, ਸ਼ਿਵ ਸੁਨਿ ਕੇ ਬਰ ਸ੍ਰਾਪ। ਮੇਟਿ ਨ ਸਕਹਿਂ ਧਾਰਿ ਲੇਂ ਆਪ॥੮॥**

ਉਨ੍ਹਾਂ ਦੇ ਕਹੇ ਬਚਨ ਨੂੰ ਸੂਰਜ ਚੰਦ ਵੀ ਨਹੀਂ ਰੋਕ ਸਕਦੇ। ਜਿਨ੍ਹਾਂ ਦਾ ਵਰ ਸ੍ਰਾਪ ਤਿੰਨਾਂ ਲੋਕਾਂ ਵਿਚ ਸਫਲ ਹੈ, ਸੰਤਾਂ ਦੇ ਵਰ ਸ੍ਰਾਪ ਨੂੰ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵਜੀ ਮੇਟ ਨਹੀਂ ਸਕੇ ਹਨ, ਸਗੋਂ ਆਪਣੇ ਤੇ ਧਾਰਦੇ ਰਹੇ ਹਨ॥੮॥

**ਸੋ ਹਮ ਨਿਫਲ ਕਰਹਿਂ ਅਬਿ ਕੈਸੇ। ਅਹੈ ਬਡਿਨਿ ਮਿਰਜਾਦਾ ਐਸੇ।**
**ਰਾਮਚੰਦ ਮਾਨਜੋ ਬਰਿਆਈ। ਸਦਨ ਰਾਖਸ਼ਨਿ ਸੀਅ ਪੁਚਾਈ॥੯॥**

ਇਸ ਕਰਕੇ ਹੁਣ ਅਸੀਂ ਇਸ ਸ੍ਰਾਪ ਨੂੰ ਕਿਵੇਂ ਖਤਮ ਕਰੀਏ, ਵੱਡਿਆਂ ਦੀ ਮਰਯਾਦਾ ਇਸ ਤਰ੍ਹਾਂ ਹੀ ਚਲੀ ਆਈ ਹੈ। ਰਾਮਚੰਦਰ ਜੀ ਨੇ ਵੀ ਮਲੋਮਲੀ ਸ੍ਰਾਪ ਮੰਨਿਆ ਸੀ, ਜਿਹੜਾ ਉਸ ਨੂੰ ਨਾਰਦ ਨੇ ਦਿੱਤਾ ਸੀ, ਸੀਤਾ ਦੇ ਘਰ ਰਾਖਸ਼ਣ ਪਹੁੰਚਾ ਦਿੱਤੀ ਸੀ॥੯॥

**ਹੁਤੀ ਅਜੋਗ ਅਜਸੁ ਕੋ ਮੂਲ। ਤਊ ਸ੍ਰਾਪ ਕੇ ਭੇ ਅਨੁਕੂਲ।**
**ਮਾਨਜੋ ਕ੍ਰਿਸ਼ਨ ਸ੍ਰਾਪ ਦੁਰਬਾਸ਼ਾ। ਸਰਬ ਕੁਲੀ ਕੋ ਭਯੋ ਬਿਨਾਸਾ॥੧੦॥**

ਅਯੋਗ ਸੀ ਅਤੇ ਨਿੰਦਿਆ ਦਾ ਮੂਲ ਸੀ, ਫਿਰ ਵੀ ਉਨ੍ਹਾਂ ਨੂੰ ਸ੍ਰਾਪ ਅਨੁਸਾਰ ਹੋਣਾ ਪਿਆ ਸੀ। ਦੁਰਬਾਸ਼ਾ ਦੇ ਸ੍ਰਾਪ ਨੂੰ ਕ੍ਰਿਸ਼ਨ ਨੇ ਮੰਨਿਆ ਸੀ, ਸਾਰੀ ਕੁਲ ਦਾ ਨਾਸ਼ ਹੋ ਗਿਆ ਸੀ॥੧੦॥

*ਨੋਟ :- ਮਹਾਂਭਾਰਤ ਵਿਚ ਲਿਖਿਆ ਹੈ ਕਿ ਇਕ ਅਵਸਰ ਤੇ ਕ੍ਰਿਸ਼ਨ ਨੇ ਦੁਰਬਾਸ਼ਾ ਰਿਸ਼ੀ ਦੀ ਬੜੀ ਖਾਤਰ ਕੀਤੀ, ਬਹੁਤ ਸਵਾਦੀ ਪਦਾਰਥ ਸੇਵਨ ਕਰਵਾਏ ਪਰ ਇਕ ਉਸ ਤੋਂ ਭੁਲ ਹੋ ਗਈ ਕਿ ਉਹ ਰਿਸ਼ੀ ਦੇ ਪੈਰਾਂ ਤੋਂ ਅੰਨ ਦੀ ਜੂਠ ਪੂੰਝਣੀ ਭੁੱਲ ਗਏ। ਇਸ ਤੇ ਰਿਸ਼ੀ ਨੂੰ ਕ੍ਰੋਧ ਆ ਗਿਆ ਅਤੇ ਉਸ ਸ੍ਰਾਪ ਦਿੱਤਾ ਜਿਸ ਅਨੁਸਾਰ ਕ੍ਰਿਸ਼ਨ ਦੀ ਮੌਤ ਹੋਈ।*

**ਜਿਮ ਕਿਮ ਕਰਹਿਂ ਜਗਤ ਕੇ ਲੋਗ। ਜਾਨਹਿਂ ਸਕਲ ਅਜੋਗ ਕਿ ਜੋਗ।**
**ਬ੍ਰਹਮ ਗਜਾਨੀ ਕੀ ਹੁਇ ਸਚ ਬਾਨੀ। ਇਹ ਮ੍ਰਿਜਾਦ ਨਹਿਂ ਕੀਨਿਸਿ ਹਾਨੀ॥੧੧॥**

ਜਿਵੇਂ ਕਿਵੇਂ ਜਗਤ ਦੇ ਲੋਕ ਕਰਦੇ ਹਨ, ਯੋਗ, ਅਯੋਗ ਨੂੰ ਸਾਰੇ ਜਾਣਦੇ ਹਨ। ਬ੍ਰਹਮ ਗਿਆਨੀ ਦੇ ਬਚਨ ਸੱਚੇ ਹੁੰਦੇ ਹਨ, ਇਹ ਮਰਯਾਦਾ ਭੰਗ ਨਹੀਂ ਹੋ ਸਕਦੀ॥੧੧॥

**ਚਹੀਅਤਿ ਹਮ ਕੋ ਭੀ ਅਬਿ ਐਸੇ। ਬ੍ਰਿਧ ਕੇ ਬਾਕ ਸਫਲ ਹੁਇਂ ਜੈਸੇ।**
**ਮਾਤਾ ਆਦਿਕ ਜੇ ਬਡਿ ਅਹੈਂ। ਸੁਨਿ ਕਰਿ ਕਰਹਿਂ ਕ੍ਰੋਧ, ਸਭਿ ਸਹੈਂ॥੧੨॥**

ਸਾਨੂੰ ਵੀ ਹੁਣ ਇਸ ਤਰ੍ਹਾਂ ਕਰਨਾ ਚਾਹੀਦਾ ਹੈ, ਜਿਵੇਂ ਬਾਬਾ ਬੁੱਢਾ ਜੀ ਦੇ ਬਚਨ ਸੱਚੇ ਹੋਣ। ਮਾਤਾ ਜੀ ਆਦਿ ਜਿਹੜੇ ਵਡੇਰੇ ਹਨ, ਜੇ ਸੁਣ ਕੇ ਸਾਰੇ ਕ੍ਰੋਧ ਕਰਨਗੇ ਤਾਂ ਅਸੀਂ ਬਰਦਾਸ਼ਤ ਕਰਾਂਗੇ॥੧੨॥

**ਕਾਨ੍ਹੇ ਗਜਾਨੀ ਕੋ ਸਹਿ ਸ੍ਰਾਪ। ਹਮਰੇ ਪਿਤਾ ਲਹੇਜ ਦੁਖ ਆਪ।**
**ਪ੍ਰਾਨ ਹਾਨ ਜਿਸ ਤੇ ਕਰਿ ਦੀਨੇ। ਜਸੁ ਅਪਜਸੁ ਕੁਛ ਨਹਿਂ ਮਨ ਚੀਨੇ॥੧੩॥**

ਕਾਨ੍ਹੇ ਗਿਆਨੀ ਦੇ ਸਰਾਪ ਸਹਿ ਕੇ, ਸਾਡੇ ਪਿਤਾ ਜੀ ਨੇ ਆਪ ਦੁੱਖ ਪ੍ਰਾਪਤ ਕੀਤੇ ਸਨ, ਜਿਸ ਨਾਲ ਉਨ੍ਹਾਂ ਦੇ ਪ੍ਰਾਣ ਜਾਂਦੇ ਰਹੇ ਹਨ, ਜੱਸ, ਅਪਜੱਸ ਮਨ ਵਿਚ ਕੁਝ ਵੀ ਨਹੀਂ ਸੀ ਵਿਚਾਰਿਆ॥੧੩॥

*ਨੋਟ :- ਰਾਸ ਚੌਥੀ ਦੇ ਅਧਿਆਇ ੬੪ ਵਿਚ ਕਵੀ ਜੀ ਆਪ ਲਿਖ ਆਏ ਹਨ ਕਿ ਸਭ ਕੁਝ ਗੁਰੂ ਅਰਜਨ ਦੇਵ ਜੀ ਨੇ ਆਪਣੀ ਮਰਜ਼ੀ ਅਨੁਸਾਰ ਕੀਤਾ ਸੀ, ਸਰਬ ਸਮਰੱਥ ਗੁਰੂ ਜੀ ਨੂੰ ਕੌਣ ਸ੍ਰਾਪ ਦੇ ਸਕਦਾ ਸੀ ?*

**ਇੱਤਜਾਦਿਕ ਗਨ ਸਿਮਰਿ ਪ੍ਰਸੰਗ। ਰਹੇ ਬਿਚਾਰਤਿ ਬਹੁ ਚਿਤ ਸੰਗ।**
**ਮੁਸਕਾਵਤਿ ਮੁਖ ਨਿਕਸੇ ਬਾਹਰ। 'ਬ੍ਰਿਧ ਜੀ ਕਹੋ ਕਰਜੋ ਕਜਾ ਜ਼ਾਹਿਰ ?॥੧੪॥**

ਇੱਤਿਆਦਿ ਕਈ ਪ੍ਰਸੰਗ ਯਾਦ ਕਰਕੇ, ਬੜੀ ਦੇਰ ਤਕ ਆਪਣੇ ਚਿੱਤ ਵਿਚ ਵਿਚਾਰਦੇ ਰਹੇ। ਮੁਸਕਰਾਉਂਦੇ ਹੋਏ ਬਾਹਰ ਨਿਕਲੇ, "ਬਾਬਾ ਜੀ ਦੱਸੋ ਤੁਸੀਂ ਕੀ ਪ੍ਰਗਟ ਕੀਤਾ ਹੈ ?॥੧੪॥

**ਉਚਿਤ ਅਨੁਚਿਤ ਨ ਰਿਦੇ ਬਿਚਾਰੀ। ਝਗਰਤਿ ਕਾਜ਼ੀ ਸੰਗ ਉਚਾਰੀ।**
**ਕਿਮ ਕਰਨੀ ਹਮ ਕੋ ਬਨਿ ਆਵੈ। ਤੁਮਰੇ ਸਮ ਬਡ ਕਹਾਂ ਅਲਾਵੈਂ ?'॥੧੫॥**

ਯੋਗ, ਅਯੋਗ ਮਨ ਵਿਚ ਵਿਚਾਰਿਆ ਨਹੀ ਹੈ, ਕਾਜ਼ੀ ਨਾਲ ਝਗੜਦੇ ਹੋਏ ਇਹ ਕੀ ਕਹਿ ਦਿੱਤਾ ਹੈ। ਕਿਵੇਂ ਸਾਨੂੰ ਇੰਝ ਕਰਨਾ ਬਣੇਗਾ, ਤੁਹਾਡੇ ਵਰਗੇ ਵੱਡੇ-ਵੱਡੇ ਕੀ ਆਖਣਗੇ"?॥੧੫॥

**ਸੁਨਿ ਕਰ ਜੋਰ ਕਹਜੋ ਬ੍ਰਿਧ ਭਾਈ। 'ਕਹੀ ਤਥਾ ਜਿਮ ਆਪ ਕਹਾਈ।**
**ਚਿਰੰਕਾਲ ਕੀ ਤਪ ਕੋ ਤਾਪਤਿ। ਅਬਿ ਭੀ ਹੈ ਨ ਆਪ ਕੋ ਪ੍ਰਾਪਤਿ॥੧੬॥**

ਇਹ ਸੁਣ ਕੇ ਬਾਬਾ ਬੁੱਢਾ ਜੀ ਨੇ ਹੱਥ ਜੋੜ ਕੇ ਕਿਹਾ, "ਮੈਂ ਉਸ ਤਰ੍ਹਾਂ ਹੀ ਕਿਹਾ ਹੈ ਜਿਵੇਂ ਆਪ ਨੇ ਕਹਾਇਆ ਹੈ। ਬੜੇ ਲੰਮੇਂ ਸਮੇਂ ਤੋਂ ਕਾਜ਼ੀ ਦੀ ਪੁੱਤਰੀ ਤਪ ਕਰ ਰਹੀ ਹੈ, ਕੀ ਉਹ ਹੁਣ ਵੀ ਆਪ ਨੂੰ ਪ੍ਰਾਪਤ ਨਹੀਂ ਕਰ ਸਕੇਗੀ॥ ੧੬॥

**ਕਿਸੂ ਦੋਸ਼ ਤੇ ਤਨ ਤੁਰਕਾਨੀ। ਤਊ ਘਾਲ ਤੇ ਉਚਿਤੈ ਜਾਨੀ।**
**ਚੰਦ੍ਰਾਇਣ ਆਦਿਕ ਬ੍ਰਤ ਧਰੇ। ਕਸ਼ਟ ਅਨਿਕ ਤਨ ਸਹਿਬੋ ਕਰੇ॥੧੭॥**

ਕਿਸੇ ਪਾਪ ਕਾਰਨ ਉਸ ਤੁਰਕਾਂ ਦੇ ਘਰ ਜਨਮ ਲਿਆ ਹੈ। ਫਿਰ ਵੀ ਕਮਾਈ ਕਰਨ ਕਰਕੇ ਮੈਂ ਤੁਹਾਡੇ ਯੋਗ ਜਾਣਿਆ ਹੈ। ਉਸ ਚੰਦ੍ਰਮਾ ਨਾਲ ਸਬੰਧਤ ਸਾਰੇ ਵਰਤ ਧਾਰਨ ਕੀਤੇ ਹਨ ਅਤੇ ਉਸ ਦੇ ਸਰੀਰ ਨੇ ਅਨੇਕਾਂ ਪ੍ਰਕਾਰ ਦੇ ਕਸ਼ਟ ਬਰਦਾਸ਼ਤ ਕੀਤੇ ਹਨ॥੧੭॥

**ਸੋ ਸਭਿ ਸਫਲ ਹੋਹਿਂ ਇਸ ਬੇਰੇ। ਉਪਜਹਿ ਪ੍ਰੀਤਿ ਆਪ ਕੋ ਹੇਰੇ'।**
**ਸੁਨਤਿ ਮੌਨ ਸ੍ਰੀ ਹਰਿ ਗੋਬਿੰਦ। ਰਿਖਿ ਬਸ਼ਿਸ਼ਟ ਤੇ ਰਾਮ ਮਨਿੰਦ॥ ੧੮॥**

ਇਸ ਵਾਰ ਸਾਰੇ ਤਪ ਸਫਲ ਹੋ ਜਾਣਗੇ, ਆਪ ਜੀ ਨੂੰ ਵੇਖ ਕੇ ਹੀ ਉਸ ਦੇ ਦਿਲ ਵਿਚ ਪ੍ਰੀਤ ਪ੍ਰਗਟ ਹੋ ਜਾਵੇਗੀ।'' ਇਹ ਸੁਣ ਕੇ ਗੁਰੂ ਜੀ ਚੁਪ ਕਰ ਗਏ ਜਿਵੇਂ ਵਸ਼ਿਸ਼ਟ ਰਿਸ਼ੀ ਅਤੇ ਰਾਮ ਚੰਦਰ ਨਾਲ ਹੋਇਆ ਸੀ॥੧੮॥

**ਕਰ ਪਗ ਬੈਠਿ ਪਖਾਰਨਿ ਕਰੇ। ਮੁਖ ਪਖਾਰ ਸੁੰਦਰ ਦੁਤਿ ਧਰੇ।**
**ਚੀਰਾ ਛੋਰ ਦਾਰ ਬਡ ਜਰੀ। ਦੁਹਿ ਦਿਸ਼ਿ ਲਗਿ ਮੁਕਤਾ ਗਨ ਲਰੀ॥ ੧੯॥**

ਬੈਠ ਕੇ ਹੱਥ ਪੈਰ ਸਾਫ ਕੀਤੇ, ਮੁਖੜਾ ਸਾਫ ਕਰਕੇ ਸੁੰਦਰ ਸ਼ੋਭਾ ਪਾਈ। ਪਲਿਆਂ ਵਾਲਾ ਚੋਲਾ ਪਾ ਲਿਆ, ਜਿਸ ਨੂੰ ਦੋਵੇਂ ਪਾਸੀਂ ਬਹੁਤ ਹੀਰੇ ਮੋਤੀ ਲੱਗੇ ਹੋਏ ਸਨ॥੧੯॥

**ਪੇਚ ਬਧੇ ਜੁ ਅਨੂਠੋ ਬਨਜੋ। ਸ਼ਮਸ ਨੀਕ, ਮੁਖ ਸਸਿ ਜਸ ਸਨਜੋ।**
**ਬਡ ਬਿਸਤਿਰਤਿ ਬਿਲੋਚਨ ਸ਼ੋਭਾ। ਅਵਿਲੋਕਤਿ ਕਿਸ ਨਹਿਂ ਮਨ ਲੋਭਾ॥੨੦॥**

ਦਸਤਾਰ ਅਤੇ ਕਮਰਬੰਦ ਬੰਨ੍ਹ ਕੇ ਅਨੂਪਮ ਸੁੰਦਰਤਾ ਪਾਈ। ਦਾੜ੍ਹੀ ਸੁੰਦਰ, ਮੁਖੜਾ ਚੰਦਰਮਾਂ ਦੇ ਜੱਸ ਵਰਗਾ ਉੱਜਲ ਹੈ। ਵੱਡੇ-ਵੱਡੇ ਨੇਤਰ ਬੜੀ ਸ਼ੋਭਾ ਪਾ ਰਹੇ ਹਨ, ਜਿਨ੍ਹਾਂ ਨੂੰ ਵੇਖ ਕੇ ਕਿਸ ਵਿਅਕਤੀ ਦਾ ਮਨ ਲੁਭਾਇਮਾਨ ਨਹੀਂ ਹੁੰਦਾ॥੨੦॥

**ਕਰੋ ਦਾਰ ਹੀਰੇ ਬਰ ਚੀਰੇ। ਜਿਗਾ ਬਧੀ ਛਬਿ ਊਪਰ ਚੀਰੇ।**
**ਮੁਕਤਾ ਉੱਜਲ ਗੋਲ ਬਿਸਾਲਾ। ਕੁੰਡਲ ਮੁਖ ਮੰਡਲ ਪਰ ਝਾਲਾ॥ ੨੧॥**

ਨੋਕਦਾਰ ਹੀਰੇ ਸ੍ਰੇਸ਼ਟ ਢੰਗ ਨਾਲ ਚੀਰੇ ਹੋਏ ਸਨ, ਦਸਤਾਰ ਦੇ ਉਪਰ ਹੀਰਿਆਂ ਜੜੀ ਕਲਗੀ ਬਹੁਤ ਫੱਬ ਰਹੀ ਹੈ। ਸਫੇਦ ਮੋਤੀ ਬਹੁਤ ਗੋਲ ਹਨ, ਮੁਖੜੇ ਉਤੇ ਵਾਲਾਂ ਦੇ ਕੁੰਡਲ ਲਮਕ ਰਹੇ ਹਨ॥੨੧॥

**ਕੰਚਨ ਕੰਕਨ ਜਰੇ ਜਵਾਹਰ। ਮੁਕਤਾ ਮਾਲ ਬਿਸਾਲੀ ਜ਼ਾਹਰ।**
**ਸੂਖਮ ਬਸਤ੍ਰ ਸਰੀਰ ਸੁਹਾਏ। ਖੜਗ ਸਿਪਰ ਦੋਨਹੁ ਅੰਗ ਲਾਏ॥ ੨੨॥**

ਸੋਨੇ ਦੇ ਕੰਗਣ ਹੀਰੇ ਜਵਾਹਰਾਤ ਨਾਲ ਜੜੇ ਹੋਏ ਹਨ। ਮੋਤੀਆਂ ਦੀ ਮਾਲਾ ਗਲ ਵਿਚ ਪਾਈ ਹੋਈ ਬੜੀ ਸੁੰਦਰ ਦਿਖਾਈ ਦੇ ਰਹੀ ਹੈ। ਕੋਮਲ ਵਸਤਰ ਸਰੀਰ ਨੂੰ ਬੜੇ ਸੁਹਾਵਣੇ ਲੱਗ ਰਹੇ ਹਨ। ਤਲਵਾਰ ਤੇ ਢਾਲ ਦੋਵੇਂ ਪਹਿਨੇ ਹੋਏ ਹਨ॥੨੨॥

**ਕਜਾ ਗੁਰ ਸ਼ੋਭਾ ਕਰੌਂ ਉਚਾਰੀ। ਅਪਰ ਨ ਪੱਯਤਿ ਜਿਨ ਅਨੁਹਾਰੀ।**
**ਜਬਰ ਜਵਾਹਰ ਜ਼ਾਹਰ ਜਰੇ। ਹਯਪਰ ਜ਼ੀਨ ਸਜਾਵਨਿ ਕਰੇ॥ ੨੩॥**

ਗੁਰੂ ਜੀ ਦੀ ਸ਼ੋਭਾ ਕੀ ਉਚਾਰਣ ਕਰੀਏ, ਉਨ੍ਹਾਂ ਵਰਗਾ ਹੋਰ ਕੋਈ ਦਿਖਾਈ ਨਹੀ ਦਿੰਦਾ। ਬਹੁਤ ਹੀਰੇ ਜਵਾਹਰਾਤ ਜੜੇ ਹੋਏ ਹਨ। ਘੋੜੇ ਉਤੇ ਕਾਠੀ ਬੜੀ ਸਜਾਈ ਹੋਈ ਹੈ॥੨੩॥

**ਡੀਲ ਬਿਲੰਦ ਗੁਰੂ ਦੁਤਿ ਸੰਗਿ। ਭਏ ਅਰੋਹਨਿ ਤਿਸੀ ਤੁਰੰਗ।**
**ਸਿੱਖ ਸੇਵਕ ਸਭਿ ਬਰਜਿ ਹਟਾਏ। ਏਕ ਨਫਰ ਲੇ ਸੰਗ ਸਿਧਾਏ॥ ੨੪॥**

ਗੁਰੂ ਜੀ ਦਾ ਵੱਡੀ ਡੀਲ-ਡੌਲ ਵਾਲਾ ਸਰੀਰ ਬੜੀ ਸ਼ੋਭਾ ਪਾ ਰਿਹਾ ਹੈ। ਕਾਠ੍ਹੀ ਵਾਲੇ ਘੋੜੇ ਤੇ ਸਵਾਰ ਹੋ ਗਏ। ਬਾਕੀ ਸਭ ਸਿੱਖ ਸੇਵਕਾਂ ਨੂੰ ਰੋਕ ਦਿੱਤਾ। ਇਕ ਨੌਕਰ ਨੂੰ ਨਾਲ ਲੈ ਕੇ ਚਲ ਪਏ॥੨੪॥

ਜਹਿਂ ਕਾਜ਼ੀ ਕੋ ਦੀਰਘ ਮੰਦਿਰ। ਸੁੰਦਰ ਬਿਸਦ ਵਹਿਰ ਅਰੁ ਅੰਦਰ।
ਕਰੇ ਝਰੋਖੇ ਰਾਖਿ ਦਰੀਚੀ। ਬਨੀ ਸੁ ਬੈਠਕ ਊਚੀ ਨੀਚੀ॥ ੨੫॥

ਜਿਥੇ ਕਾਜ਼ੀ ਦਾ ਵੱਡਾ ਘਰ ਬਣਿਆ ਹੋਇਆ ਸੀ, ਜਿਹੜਾ ਬਾਹਰੋਂ ਅੰਦਰੋਂ ਬੜਾ ਉੱਜਲ ਸੀ। ਬਾਰੀਆਂ ਰੱਖ ਕੇ ਝਰੋਖੇ ਬਣਾਏ ਹੋਏ ਸਨ। ਇਕ ਸ੍ਰੇਸ਼ਟ ਬੈਠਕ ਬਣੀ ਹੋਈ ਸੀ॥੨੫॥

ਬਹੁ ਪਰਦੇ ਜੁਤਿ ਬਸਹਿਂ ਜ਼ਨਾਨੇ। ਆਇ ਨ ਜਾਨੇ ਬਾਹਰ ਖਾਨੇ।
ਇਕ ਕਾਜ਼ੀ ਕੀ ਸੁਤਾ ਕੁਮਾਰੀ। ਮਨਹੁਂ ਮਦਨ ਨਿਜ ਹਾਥ ਸੁਧਾਰੀ॥ ੨੬॥

ਬਹੁਤ ਪਰਦੇ ਵਿਚ ਇਸਤਰੀਆਂ ਵੱਸਦੀਆਂ ਸਨ, ਕੋਈ ਵੀ ਬਾਹਰ ਆ ਜਾ ਨਹੀਂ ਸੀ ਸਕਦੀ। ਕਾਜ਼ੀ ਦੇ ਘਰ ਇਕ ਕੰਵਾਰੀ ਲੜਕੀ ਸੀ, ਮਾਨੋਂ ਕਾਮ ਨੇ ਉਸ ਨੂੰ ਆਪਣੇ ਹੱਥਾਂ ਨਾਲ ਏਨਾ ਸੁੰਦਰ ਬਣਾਇਆ ਹੋਵੇ॥੨੬॥

ਕਿਧੌਂ ਚੰਦ੍ਰਮਾ ਚੀਰ ਨਿਕਾਰੀ। ਜਨੁ ਰੰਭਾ ਮਹਿਤਲ ਪਗ ਧਾਰੀ।
ਅੰਗ ਅੰਗ ਜਿਸ ਕੇ ਤਰੁਨਾਈ। ਸਹਜ ਸੁਭਾਇ ਝਰੋਖੇ ਆਈ॥ ੨੭॥

ਜਾਂ ਚੰਦਰਮਾਂ ਨੂੰ ਚੀਰ ਕੇ ਕੱਢੀ ਹੋਵੇ, ਮਾਨੋ ਅਪੱਸ਼ਰਾ ਰੰਭਾ ਧਰਤੀ ਤੇ ਉਤਰ ਆਈ ਹੋਵੇ, ਉਸ ਦੇ ਅੰਗ-ਅੰਗ ਵਿਚ ਜੋਬਨ ਭਰਿਆ ਸੀ, ਉਹ ਸਹਿਜ ਸੁਭਾਅ ਹੀ ਝਰੋਖੇ ਵਿਚੋਂ ਬਾਹਰ ਆਈ॥੨੭॥

ਇਤ ਕੂਦਤਿ ਲਘੁ ਛਾਲ ਤੁਰੰਗ। ਆਇ ਸਹਾਵਤਿ ਮਨਹੁਂ ਅਨੰਗ।
ਸੁਨਜੋ ਸ਼ਬਦ ਹਯ ਕੂਦਨਿ ਕੇਰੋ। ਹੇਰਨਿ ਲਗੀ ਬਦਨ ਇਤ ਫੇਰੋ॥ ੨੮॥

ਉਸ ਸਮੇਂ ਗੁਰੂ ਜੀ ਦਾ ਘੋੜਾ ਨੱਚਦਾ ਟਪਦਾ ਲੰਘ ਰਿਹਾ ਸੀ, ਮਾਨੋਂ ਕਾਮਦੇਵ ਸ਼ੋਭਾ ਪਾਉਂਦਾ ਆ ਰਿਹਾ ਹੋਵੇ। ਜਦ ਉਸ ਲੜਕੀ ਨੇ ਘੋੜੇ ਦੇ ਟੱਪਣ ਦੀ ਆਵਾਜ਼ ਸੁਣੀ, ਤਾਂ ਉਸ ਪਾਸੇ ਮੂੰਹ ਕਰਕੇ ਵੇਖਣ ਲੱਗੀ॥੨੮॥

ਦੇਖਤਿ ਰੂਪ ਅਧਿਕ ਅਲੁਕਾਈ। ਮਨਹੁ ਰੰਕ ਕੇ ਢਿਗ ਨਿਧਿ ਆਈ।
ਬਹੁਤ ਛੁਧਿਤਿ ਜੈਸੇ ਨਰ ਕੋਇ। ਮਨਹੁ ਅਹਾਰ ਦੇਤਿ ਢਿਗ ਹੋਇ॥੨੯॥

ਗੁਰੂ ਜੀ ਦਾ ਰੂਪ ਵੇਖ ਕੇ ਬਹੁਤ ਵਿਆਕੁਲ ਹੋ ਗਈ ਮਾਨੋਂ ਗਰੀਬ ਦੇ ਪਾਸ ਖਜ਼ਾਨਾ ਆ ਗਿਆ ਹੋਵੇ। ਜਿਵੇਂ ਕੋਈ ਮਨੁੱਖ ਬਹੁਤ ਭੁਖਾ ਹੋਵੇ, ਮਾਨੋ ਕੋਈ ਭੋਜਨ ਦੇਣ ਪਾਸ ਆਇਆ ਹੋਵੇ॥੨੯॥

ਮਹਾਂ ਤਪਤ ਤੇ ਲਾਗਿਸਿ ਪਜਾਸਾ। ਪਿਯਨਿ ਚਹਤਿ ਜਲ ਹ੍ਵੈ ਕਰਿ ਪਾਸਾ।
ਮਨਹੁਂ ਪ੍ਰਤੀਖਤ ਹੁਤੀ ਚਕੋਰੀ। ਔਚਕ ਚੰਦ੍ਰ ਚਿਤਜੋ ਚਿਤ ਚੋਰੀ॥ ੩੦॥

ਜਿਵੇਂ ਬਹੁਤ ਗਰਮੀ ਹੋਣ ਕਰਕੇ ਪਿਆਸ ਲੱਗੀ ਹੋਵੇ ਤੇ ਜਲ ਪਾਸ ਹੋਣ ਕਰਕੇ ਉਸ ਨੂੰ ਪੀਣਾ ਚਾਹੁੰਦਾ ਹੋਵੇ। ਮਾਨੋਂ ਚਕੋਰੀ ਚੰਦ ਦਾ ਇੰਤਜ਼ਾਰ ਕਰ ਰਹੀ ਸੀ ਤੇ ਅਚਾਨਕ ਚੰਦਰਮਾ ਵੇਖਿਆ ਤੇ ਚਿੱਤ ਚੁਰਾਇਆ ਗਿਆ॥੩੦॥

ਅਵਿਲੋਕਤਿ ਰਹਿ ਗੀ ਇਕ ਟਕ ਹੀ। ਭਈ ਅਚੰਚਲ ਮੁਖ ਕੋ ਤਕਹੀ।
ਦ੍ਰਿਗ ਬਿਸਤਰਤਿ ਕਮਲ ਜਨੁ ਫੂਲੇ। ਲਾਜ ਸਮੇਤ ਅਪਨਪੌ ਭੂਲੇ॥ ੩੧॥

ਇਕ ਟਕ ਵੇਖਦੀ ਰਹਿ ਗਈ, ਗੁਰੂ ਜੀ ਨੂੰ ਤਕ ਕੇ ਵਿਸਮਾਦ-ਮਈ ਹੋ ਗਈ। ਵੱਡੇ-ਵੱਡੇ ਨੈਣ ਮਾਨੋਂ ਕੰਵਲ ਦੇ ਫੁੱਲ ਹੋਣ, ਲਾਜ ਸਮੇਤ ਆਪਣੇ ਆਪ ਨੂੰ ਭੁਲ ਗਈ॥੩੧॥

ਪ੍ਰਥਮ ਕਿਵਾਰ ਓਟ ਮਹਿਂ ਦੁਰੀ। ਬਹੁਰ ਵਹਿਰ ਭੀ ਸਨਮੁਖ ਖਰੀ।
ਮਨਹੁਂ ਮ੍ਰਿਗੀ ਹ੍ਵੈ ਮੋਹਿਤਿ ਰਹੀ। ਪਾਛੇ ਹਟਨਿ ਹੋਤਿ ਕਿਮ ਨਹੀਂ॥ ੩੨॥

ਪਹਿਲਾਂ ਦਰਵਾਜ਼ਾ ਬੰਦ ਕਰਕੇ, ਓਟ ਵਿਚ ਲੁਕ ਗਈ, ਫਿਰ ਬਾਹਰ ਆ ਕੇ ਸਾਹਮਣੇ ਖਲੋ ਗਈ। ਮਾਨੋ ਹਿਰਨੀ ਮੋਹਤ ਹੋ ਰਹੀ ਹੋਵੇ ਤੇ ਪਿੱਛੇ ਕਿਸੇ ਤਰ੍ਹਾਂ ਵੀ ਹਟਿਆ ਨਾ ਜਾਂਦਾ ਹੋਵੇ॥੩੨॥

**ਤਿਸ ਕੋ ਪ੍ਰੇਮ ਹੇਰਿ ਕਰਿ ਘਨੋ। ਖਰੀ ਕਰੀ ਬੱਧਜਤਿ ਕਿਨ ਮਨੋ।**
**ਆਤੁਰ ਕੌ ਬਿਲੋਕਿ ਮਨ ਭੀਨੌ। ਬਾਜੀ ਕੋ ਟਿਕਾਇ ਤਬਿ ਲੀਨੋ॥ ੩੩॥**

ਉਸ ਦਾ ਬਹੁਤ ਗਹਿਰਾ ਪਿਆਰ ਵੇਖਕੇ, ਮਾਨੋ ਬੰਨ੍ਹ ਕੇ ਕਿਸੇ ਨੇ ਖੜੀ ਕੀਤੀ ਹੈ। ਕੌਲਾਂ ਦਾ ਮਨ ਪ੍ਰੇਮ ਨਾਲ ਭਿੱਜਿਆ ਤੇ ਦੁਖੀ ਵੇਖਕੇ ਗੁਰੂ ਜੀ ਨੇ ਘੋੜੇ ਨੂੰ ਰੋਕ ਲਿਆ॥੩੩॥

**ਕਿਤੀ ਬੇਰ ਬੀਤੀ ਜਬਿ ਖਰੇ। ਇਤ ਉਤ ਕੌਲਾਂ ਨੈਨ ਨ ਕਰੇ।**
**ਤਪਤ ਘਾਮ ਤੇ ਬਹੁ ਅਕੁਲਾਵੈ। ਬਜਾਕੁਲ ਭਯੋ ਛਾਂਵ ਪੁਨ ਪਾਵੈ॥ ੩੪॥**

ਕਾਫੀ ਸਮਾਂ ਜਦ ਖੜੇ ਹੋਇਆਂ ਬੀਤ ਗਿਆ, ਕੌਲਾਂ ਨੇ ਏਧਰ ਓਧਰ ਨੈਣ ਨਾ ਕੀਤੇ। ਮਾਨੋ ਧੁੱਪ ਦੀ ਤਪਸ਼ ਤੋਂ ਬਹੁਤ ਘਬਰਾਏ ਤੇ ਵਿਆਕੁਲ ਹੋਏ ਨੂੰ ਫਿਰ ਠੰਡੀ ਛਾਂ ਮਿਲ ਗਈ ਹੋਵੇ॥੩੪॥

**ਤਜਾਗ ਨ ਸਕਹਿ ਰਹਹਿ ਥਿਰ ਜੈਸੇ। ਗਾਢੀ ਹੁਇ ਠਾਂਢੀ ਤਹਿੰ ਐਸੇ।**
**ਰਿਦੇ ਬਿਚਾਰਤਿ ਹੈ ਇਹ ਕੌਨ?। ਮਨਹੁ ਚੰਦ ਆਯੋ ਤਜਿ ਭੌਨ॥ ੩੫॥**

ਤਾਂ ਮਨੁੱਖ ਉਸ ਛਾਂ ਨੂੰ ਫਿਰ ਛੱਡ ਨਹੀਂ ਸਕਦਾ ਤੇ ਓਥੇ ਹੀ ਸਥਿਰ ਹੋ ਜਾਂਦਾ ਹੈ। ਮਾਤਾ ਕੌਲਾਂ ਵੀ ਜਿਵੇਂ ਧਰਤੀ ਵਿਚ ਗੱਡੀ ਗਈ ਹੋਵੇ, ਓਥੇ ਇਸ ਤਰ੍ਹਾਂ ਖੜੀ ਸੀ। ਹਿਰਦੇ ਵਿਚ ਵਿਚਾਰਦੀ ਹੈ ਕਿ ਇਹ ਕੌਣ ਹੈ ? ਮਾਨੋ ਚੰਦ ਹੀ ਆਪਣਾ ਘਰ ਛੱਡ ਕੇ ਆਇਆ ਹੋਵੇ॥੩੫॥

**ਮਹਾਂ ਛੈਲ ਛਬਿ ਛਕਜੋ ਛਬੀਲਾ। ਕਹਾਂ ਬਸਹਿ ਠਾਨਤਿ ਨਿਜ ਲੀਲਾ ?।**
**ਜਿਨਹੁ ਤ੍ਰਿਯਨਿ ਕੇ ਹੈਂ ਬਡ ਭਾਗ। ਮਿਲਜੋ ਤਿਨਹੁ ਇਹ ਪੁਰਖ ਸੁਹਾਗ॥੩੬॥**

ਬਹੁਤ ਛੈਲ ਛਬੀਲਾ ਅਤੇ ਸੁੰਦਰ ਛਵੀ ਹੈ, ਆਪਣੀ ਲੀਲ੍ਹਾ ਧਾਰਨ ਕਰਕੇ ਇਹ ਕਿੱਥੇ ਰਹਿੰਦਾ ਹੈ ? ਜਿਨ੍ਹਾਂ ਇਸਤਰੀਆਂ ਦੇ ਵੱਡੇ ਭਾਗ ਹੁੰਦੇ ਹਨ, ਉਨ੍ਹਾਂ ਨੂੰ ਅਜੇਹਾ ਪੁਰਸ਼ ਸੁਹਾਗ ਦੇ ਰੂਪ ਵਿਚ ਮਿਲਦਾ ਹੈ॥੩੬॥

**ਜਗ ਮਹਿੰ ਹੋਨਿ ਤਿਸੀ ਕਹੁ ਧੰਨ। ਜਿਸ ਕੋ ਹਸਿ ਕਰਿ ਮਿਲਹਿੰ ਪ੍ਰਸੰਨ।**
**ਮੈਂ ਕਿਮ ਇਨ ਸੋਂ ਬੋਲਨਿ ਕਰੋਂ। ਨਹਿੰ ਚਿਨਾਰਿ ਮੈਂ ਪੂਰਬ ਧਰੋਂ॥ ੩੭॥**

ਜੱਗ ਵਿਚ ਉਨ੍ਹਾਂ ਦਾ ਹੋਣਾ ਧੰਨ ਹੈ, ਜਿਨ੍ਹਾਂ ਨੂੰ ਅਜੇਹੇ ਪੁਰਸ਼ ਪ੍ਰਸੰਨ ਹੋ ਕੇ ਹੱਸ ਕੇ ਮਿਲਦੇ ਹਨ। ਮੈਂ ਇਨ੍ਹਾਂ ਨਾਲ ਕਿਵੇਂ ਬੋਲਾਂ, ਮੈਂ ਇਨ੍ਹਾਂ ਨੂੰ ਪਹਿਲਾਂ ਕਿਤੇ ਵੇਖਿਆ ਹੀ ਨਹੀ ਹੈ, ਇਸ ਲਈ ਕਿਵੇਂ ਪਹਿਚਾਣ ਸਕਦੀ ਹਾਂ॥੩੭॥

**ਕੌਨ ਭੇਤ ਮੁਝ ਆਨਿ ਬਤਾਵੈ। ਮਿਲ ਬੋਲੇ ਬਿਨ ਮਨੁ ਅਕੁਲਾਵੈ।**
**ਕੋ ਉਪਾਇ ਮੈਂ ਕਰੌਂ ਕੁਭਾਗਨਿ। ਪਿਖਿ ਸਰੂਪ ਹੋਈ ਅਨੁਰਾਗਨਿ॥ ੩੮॥**

ਕੌਣ ਇਨ੍ਹਾਂ ਦਾ ਭੇਤ ਮੈਨੂੰ ਆ ਕੇ ਦੱਸੇ, ਮਿਲ ਕੇ ਬੋਲਣ ਬਗੈਰ ਮਨ ਵਿਆਕੁਲ ਹੋ ਰਿਹਾ ਹੈ। ਮੈਂ ਅਭਾਗਣ ਕੀ ਉਪਾਅ ਕਰਾਂ, ਉਨ੍ਹਾਂ ਦਾ ਸਰੂਪ ਵੇਖ ਕੇ ਹੀ ਪ੍ਰੇਮ ਹੋ ਗਿਆ ਹੈ॥੩੮॥

**ਪਰ ਬਸਿ ਮਨ ਭਾ ਨਹਿ ਬਸਿ ਰਹਜੋ। ਸੁੰਦਰ ਚੰਦ ਦੂਸਰੋ ਲਹਜੋ।**
**ਇਕ ਟਕ ਦੇਖਤਿ ਰਿਦੈ ਬਿਚਾਰਤਿ। ਮਿਲਨ ਹੇਤੁ ਆਤੁਰਤਾ ਧਾਰਤਿ॥੩੯॥**

ਮੇਰਾ ਮਨ ਪਰਾਏ ਵੱਸ ਹੋ ਗਿਆ ਹੈ, ਹੁਣ ਆਪਣੇ ਵੱਸ ਵਿਚ ਨਹੀਂ ਰਿਹਾ ਹੈ, ਜਿਵੇਂ ਦੁਨੀਆਂ ਵਿਚ ਇਹ ਦੂਸਰਾ ਚੰਦ ਵੇਖਿਆ ਹੈ। ਇਕ ਟਕ ਵੇਖਦੀ ਹੋਈ ਹਿਰਦੇ ਵਿਚ ਵਿਚਾਰਣ ਲੱਗੀ, ਮਿਲਣ ਵਾਸਤੇ ਬੜੀ ਆਤਰ ਹੋ ਗਈ॥੩੯॥

**ਇਤਨੇ ਮਹਿਂ ਕਾਜ਼ੀ ਚਲਿ ਆਯੋ। ਪਿਖਹਿਂ ਪਰਸਪਰ ਤਬਿ ਦ੍ਰਿਸ਼ਟਾਯੋ।**
**ਮਹਾਂ ਕ੍ਰੋਧ ਜਾਗਜੋ ਜਰ ਗਯੋ। ਸਦਨ ਪ੍ਰਵੇਸ਼ ਸ਼ੀਘ੍ਰ ਹੀ ਭਯੋ॥ ੪੦॥**

ਏਨੇ ਵਿਚ ਕਾਜ਼ੀ ਚਲ ਕੇ ਆ ਗਿਆ, ਤਦ ਇਕ ਦੂਸਰੇ ਨੂੰ ਲਗਾਤਾਰ ਵੇਖਦਿਆਂ ਨੂੰ ਵੇਖਿਆ। ਵੱਡਾ ਕ੍ਰੋਧ ਜਾਗਿਆ ਤੇ ਜਲ ਬਲ ਗਿਆ। ਘਰ ਦੇ ਅੰਦਰ ਝੱਟ ਦਾਖਲ ਹੋ ਗਿਆ॥੪੦॥

**ਨਿਜ ਤਨੁਜਾ ਕੋ ਪਿਖਿ ਰਿਸ ਭਰਜੋ। ਚਾਬਕ ਪਰਜੋ ਤੁਰਤ ਕਰ ਧਰਜੋ।**
**ਮਾਰਤਿ ਭਯੋ ਤ੍ਰਾਸ ਨਹਿਂ ਠਾਨਾ। ਕਹਤਿ 'ਕੂਰ! ਖੋਈ ਕੁਲ ਕਾਨਾ॥ ੪੧॥**

ਆਪਣੀ ਲੜਕੀ ਨੂੰ ਵੇਖ ਕੇ ਬਹੁਤ ਗੁੱਸੇ ਵਿਚ ਆ ਗਿਆ, ਪਏ ਹੋਏ ਚਾਬਕ ਨੂੰ ਤੁਰਤ ਆਪਣੇ ਹੱਥ ਵਿਚ ਫੜ ਲਿਆ, ਚਾਬਕ ਮਾਰਨ ਲੱਗਾ, ਕਿਸੇ ਪ੍ਰਕਾਰ ਦਾ ਡਰ ਨਾ ਮੰਨਿਆ, ਕਹਿਣ ਲੱਗਾ, "ਕਮਬਖਤੇ ! ਤੂੰ ਕੁਲ ਦੀ ਲਾਜ ਗਵਾ ਦਿੱਤੀ ਹੈ॥੪੧॥

**ਹਿੰਦੁਨ ਕੇ ਗੁਰ ਕੋ ਤੂੰ ਹੇਰੈਂ!। ਜਨਮੀ ਕਹਾਂ ਮੰਦ ਤੂੰ ਮੇਰੈ!'।**
**ਬਹੁ ਚਾਬਕ ਮਾਰੇ ਬਲ ਸੰਗਿ। ਉਤਰਜੋ ਚਰਮ ਲਗੇ ਸਭਿ ਅੰਗਿ ॥ ੪੨॥**

ਹਿੰਦੂਆਂ ਦੇ ਗੁਰੂ ਨੂੰ ਵੇਖਦੀ ਹੈਂ ? ਕਿਥੇ ਖੋਟੀਏ ਤੂੰ ਮੇਰੇ ਘਰ ਜੰਮੀ ਏਂ।" ਬਹੁਤ ਚਾਬਕ ਜ਼ੋਰ-ਜ਼ੋਰ ਨਾਲ ਮਾਰੇ, ਜਿਸ ਨਾਲ ਸਾਰੇ ਸਰੀਰ ਦਾ ਚੰਮ ਉੱਧੜ ਗਿਆ॥੪੨॥

**ਹਾਇ ਹਾਇ ਕਰਿ ਰਹੀ ਬਿਚਾਰੀ। ਸੁਨਿ ਦੌਰੀ ਤਿਸ ਕੀ ਮਹਿਤਾਰੀ।**
**ਝਿਰਕਜੋ ਕਾਜ਼ੀ ਚਾਬਕ ਛੀਨਾ। 'ਕਜੋਂ ਨਿਜ ਸੁਤਾ ਹਤੀ ਦੁਖ ਦੀਨਾ ? ॥੪੩॥**

ਵਿਚਾਰੀ ਹਾਇ ਹਾਇ ਕਰ ਰਹੀ ਸੀ, ਇਹ ਸੁਣ ਕੇ ਉਸਦੀ ਮਾਂ ਦੌੜੀ ਆਈ। ਉਸ ਨੇ ਝਿੜਕ ਕੇ ਕਾਜ਼ੀ ਪਾਸੋਂ ਚਾਬਕ ਖੋਹ ਲਿਆ, "ਤੂੰ ਆਪਣੀ ਪੁੱਤਰੀ ਨੂੰ ਏਨਾ ਮਾਰ ਕੇ ਕਿਉਂ ਦੁੱਖ ਦਿੱਤਾ ਹੈ ?॥੪੩॥

**ਮਮ ਢਿਗ ਤੇ ਅਬਿ ਹੀ ਚਲਿ ਆਈ। ਕਹਾਂ ਭਯੋ ਠਾਂਢੀ ਇਸ ਥਾਈਂ।**
**ਸੁਤਾ ਤਰੁਣ ਕੋ ਮਾਰਨਿ ਕਰੈਂ। ਸੁਨਹਿਂ ਅਪਰ ਸ਼ੰਕਾ ਸਭਿ ਧਰੈਂ॥ ੪੪॥**

ਮੇਰੇ ਪਾਸੋਂ ਤਾਂ ਹੁਣੇ ਚਲ ਕੇ ਆਈ ਹੈ, ਕੀ ਹੋਇਆ ਜੇ ਇਸ ਥਾਂ ਖੜੀ ਹੋ ਗਈ ਸੀ। ਜਵਾਨ ਧੀ ਨੂੰ ਮਾਰ ਰਿਹਾ ਹੈਂ, ਹੋਰ ਲੋਕ ਸੁਣਨਗੇ ਤਾਂ ਸ਼ੰਕਾ ਧਾਰਨ ਕਰਨਗੇ॥੪੪॥

**ਕਜੋਂ ਅਪਨੀ ਪਤਿ ਲਾਜ ਗਵਾਵਹਿਂ। ਹਸਹਿਂ ਲੋਕ ਕਰ ਤਾਲ ਬਜਾਵਹਿਂ।**
**ਰਿਸ ਮੈਂ ਕਹਤਿ 'ਖਰੋ ਗੁਰੂ ਹਿੰਦੂ। ਨਾਮ ਜਾਂਹਿ ਸ੍ਰੀ ਹਰਿ ਗੋਬਿੰਦੂ॥ ੪੫॥**

ਕਿਉਂ ਆਪਣੀ ਇੱਜ਼ਤ ਤੇ ਲੜਕੀ ਦੀ ਲਾਜ ਨੂੰ ਗਵਾਉਂਦਾ ਹੈਂ, ਲੋਕ ਤਾੜੀਆਂ ਮਾਰ ਕੇ ਹੱਸਣਗੇ।" ਕਾਜ਼ੀ ਗੁੱਸੇ ਵਿਚ ਆ ਕੇ ਕਹਿਣ ਲੱਗਾ, "ਥੱਲੇ ਹਿੰਦੂਆਂ ਦਾ ਗੁਰੂ ਹੈ, ਜਿਸ ਦਾ ਨਾਂ ਸ੍ਰੀ ਹਰਿਗੋਬਿੰਦ ਹੈ॥੪੫॥

**ਤਰੈ ਖਰੋ ਤਿਸ ਕੀ ਦਿਸ਼ਿ ਦੇਖੈ। ਤਨੁਜਾ ਦੇਹਿ ਕਲੰਕ ਵਿਸ਼ੇਖੈ।**
**ਨਹਿਂ ਸਮੀਪ ਰਾਖਹਿਂ ਰਖਵਾਰੀ। ਪਿਖੋਂ ਫੇਰ ਮੈਂ ਦੈ ਹੌਂ ਮਾਰੀ'॥ ੪੬॥**

ਉਹ ਥੱਲੇ ਖੜੇ ਹਨ, ਉਨ੍ਹਾਂ ਵਲ ਵੇਖ ਰਹੀ ਸੀ, ਇਹ ਪੁੱਤਰੀ ਕੁਲ ਨੂੰ ਵੱਡਾ ਕਲੰਕ ਲਾਵੇਗੀ। ਆਪਣੇ ਪਾਸ ਹੁੰਦਿਆਂ ਵੀ ਤੂੰ ਰਖਵਾਲੀ ਨਹੀਂ ਕਰਦੀ ਹੈਂ, ਜੇ ਮੈਂ ਦੁਬਾਰਾ ਵੇਖਿਆ ਤਾਂ ਜਾਨੋਂ ਮਾਰ ਦੇਵਾਂਗਾ" ॥੪੬॥

ਇਮ ਕਹਿ ਕਾਜ਼ੀ ਬਹੁ ਦੁਖ ਪਾਇਇਸਿ। ਵਹਿਰ ਨਿਕਟਿ ਬੈਠਜੋ ਪਛੁਤਾਇਇਸਿ।
ਸਤਿਗੁਰੁ ਗਏ ਆਪਨੇ ਡੇਰੇ। ਉਤਰਿ ਬਿਰਾਜੇ ਪ੍ਰਭੁ ਬਡੇਰੇ॥ ੪੭॥

ਇਹ ਕਹਿ ਕੇ ਕਾਜ਼ੀ ਨੇ ਬਹੁਤ ਦੁਖ ਪਾਇਆ। ਬਾਹਰ ਨੇੜੇ ਬੈਠ ਕੇ ਬਹੁਤ ਪਛਤਾਉਂਦਾ ਸੀ। ਸਤਿਗੁਰੂ ਜੀ ਆਪਣੇ ਡੇਰੇ ਚਲੇ ਗਏ। ਵੱਡੇ ਪ੍ਰਭੂ ਜੀ ਘੋੜੇ ਤੋਂ ਉਤਰ ਕੇ ਬਿਰਾਜ ਗਏ॥੪੭॥

*ਪੰਜਵੀਂ ਰਾਸ ਦਾ ਅਠਾਰ੍ਹਵਾਂ ਅਧਿਆਇ ਸਮਾਪਤ ਹੋਇਆ॥ ੧੮॥*

# ਅਧਿਆਇ ਉਨ੍ਹੀਵਾਂ

### *ਕੌਲਾਂ ਦੀ ਬੇਨਤੀ*

*ਦੋਹਰਾ*- ਤਿਸ ਕੀ ਮਹਿਤਾਰੀ ਤਬੈ ਦੁਹਿਤਾ ਲਈ ਉਠਾਇ।
'ਹਾਇ ਹਾਇ' ਸੋ ਕਰਿ ਰਹੀ ਮ੍ਰਿਦੁਲ ਸੇਜ ਪਰ ਪਾਇ॥੧॥

ਕੌਲਾਂ ਦੀ ਮਾਤਾ ਨੇ ਫਿਰ ਆਪਣੀ ਪੁੱਤਰੀ ਨੂੰ ਚੁਕ ਲਿਆ, ਜਿਹੜੀ 'ਹਾਇ ਹਾਇ' ਕਰ ਰਹੀ ਸੀ ਉਸ ਨੂੰ ਕੋਮਲ ਸੇਜ ਤੇ ਲੰਮੀਂ ਪਾਇਆ॥੧॥

*ਚੌਪਈ*- ਚੋਟਨਿ ਕੋ ਕੀਨਸਿ ਉਪਚਾਰੀ। ਪਿਖਿ ਕਾਜ਼ੀ ਕੋ ਕਾਢਤਿ ਗਾਰੀ।
ਦੇਤਿ ਧੀਰਜ ਸਹਤ ਦਿਲਾਸਾ। ਕਿਤਿਕ ਕਾਲ ਥਿਤ ਤਨੁਜਾ ਪਾਸਾ॥੨॥

ਸੱਟਾਂ ਦਾ ਇਲਾਜ ਕੀਤਾ, ਕਾਜ਼ੀ ਨੂੰ ਵੇਖ ਕੇ ਗਾਲ੍ਹਾਂ ਕਢਦੀ ਸੀ। ਫਿਰ ਉਸ ਆਪਣੀ ਬੱਚੀ ਨੂੰ ਧੀਰਜ ਅਤੇ ਦਿਲਾਸਾ ਦਿੱਤਾ ਤੇ ਕਾਫੀ ਸਮੇਂ ਆਪਣੀ ਪੁੱਤਰੀ ਦੇ ਪਾਸ ਰਹੀ॥੨॥

ਪੁਨ ਦਾਸੀ ਕੋ ਨਿਕਟ ਬਿਠਾਯੋ। ਆਪ ਅਪਰ ਕਾਰਜ ਚਿਤ ਲਾਯੋ।
ਕੌਲਾਂ ਤਨ ਮਨ ਤੇ ਦੁਖ ਪਾਇ। ਹਾਇ ਹਾਇ ਕਰਤੀ ਬਿਲਲਾਇ॥੩॥

ਫਿਰ ਦਾਸੀ ਨੂੰ ਉਸ ਦੇ ਪਾਸ ਬਿਠਾਇਆ, ਆਪ ਹੋਰਨਾਂ ਕੰਮਾਂ ਵਿਚ ਚਿੱਤ ਲਾ ਲਿਆ। ਕੌਲਾਂ ਤਨ ਤੇ ਮਨ ਤੋਂ ਦੁਖ ਪਾ ਰਹੀ ਸੀ 'ਹਾਇ ਹਾਇ' ਕਰਦੀ ਕੁਰਲਾਉਂਦੀ ਸੀ॥੩॥

ਦਾਸੀ ਨੇ ਤਿਸ ਚਿਤ ਕੀ ਜਾਨੀ। ਗੁਪਤ ਬਾਰਤਾ ਬੂਝਨਿ ਠਾਨੀ।
'ਕੌਨ ਹੁਤੋ ਜਿਸ ਦੇਖਤਿ ਰਹੀ ?। ਪਿਖਿ ਕਾਜ਼ੀ ਹਟਕੇ ਦ੍ਰਿਗ ਨਹੀਂ'॥੪॥

ਦਾਸੀ ਨੇ ਉਸ ਦੇ ਦਿਲ ਦੀ ਗੱਲ ਜਾਣ ਲਈ ਤੇ ਗੁਪਤ ਵਾਰਤਾ ਪੁੱਛਣ ਲੱਗੀ, "ਕੌਣ ਸੀ ਉਹ ਜਿਸ ਨੂੰ ਵੇਖ ਰਹੀ ਸੀ, ਕਾਜ਼ੀ ਨੂੰ ਵੇਖ ਵੀ ਨੈਣ ਉਸ ਵਲੋਂ ਹਟਾਏ ਨਹੀਂ ਸਨ ?"॥੪॥

ਤਬਿ ਕੌਲਾਂ ਨੇ ਸਕਲ ਬਤਾਈ। 'ਤਿਸ ਨਰ ਕੀ ਸੁਧਿ ਮੋਹਿ ਨ ਕਾਈ।
ਪਿਖਜੋ ਅਚਾਨਕ ਮਨ ਠਗਿ ਲਯੋ। ਰਹੀ ਨ ਸੁਧਿ ਜੜ੍ਹ ਸਮ ਤਨ ਭਯੋ॥੫॥

ਤਦ ਕੌਲਾਂ ਨੇ ਸਾਰੀ ਗੱਲ ਦੱਸੀ, "ਉਸ ਮਨੁੱਖ ਦੀ ਮੈਨੂੰ ਕੋਈ ਖਬਰ ਨਹੀਂ ਹੈ। ਅਚਾਨਕ ਵੇਖਦਿਆਂ ਹੀ ਉਸ ਮੇਰਾ ਮਨ ਠੱਗ ਲਿਆ, ਮੈਨੂੰ ਆਪਣੇ ਆਪ ਦੀ ਸੁੱਧ ਬੁੱਧ ਭੁਲ ਗਈ ਤੇ ਮੇਰਾ ਸਰੀਰ ਅਚੇਤ ਹੋ ਗਿਆ॥੫॥

ਕਾਜ਼ੀ ਨੇ ਮਾਰਤਿ ਲਿਯ ਨਾਮੂ। ਗੁਰੂ ਹਿੰਦਨ ਕੋ ਮੁਖ ਅਭਿਰਾਮੂ।
ਸ਼੍ਰੀ ਹਰਿ ਗੋਬਿੰਦ ਮਹਾਂ ਬਿਚਛਨ। ਮਹਾਂਰਾਜ ਕੇ ਜਿਸ ਮਹਿਂ ਲੱਛਨ॥ ੬॥

ਕਾਜ਼ੀ ਨੇ ਮੈਨੂੰ ਮਾਰਦੇ ਸਮੇਂ ਉਸਦਾ ਨਾਂ ਲਿਆ ਹੈ, ਹਿੰਦੂਆਂ ਦਾ ਗੁਰੂ ਹੈ ਤੇ ਮੁਖੜਾ ਬਹੁਤ ਸੁੰਦਰ ਹੈ, ਸ੍ਰੀ ਹਰਿਗੋਬਿੰਦ ਜੀ ਮਹਾਨ ਵਿਲੱਖਣ ਹਨ। ਮਹਾਰਾਜਿਆਂ ਵਰਗੇ ਜਿਸ ਦੇ ਗੁਣ ਹਨ॥੬॥

ਕਜਾ ਉਪਮਾ ਕਰਿ ਤੋਹਿ ਸੁਨਾਵੋਂ। ਜਿਸ ਕੇ ਸਮ ਕੋ ਅਪਰ ਨ ਪਾਵੋਂ।
ਕਾਜ਼ੀ ਨੇ ਮਾਰੀ, ਗੁਨ ਭਯੋ। ਨਾਮ ਪਤਾ ਪ੍ਰਿਯ ਕੋ ਸੁਨਿ ਲਯੋ॥ ੭॥

ਉਸ ਦੀ ਕੀ ਉਪਮਾ ਕਰਕੇ ਸੁਣਾਵਾਂ, ਕਿਉਂਕਿ ਉਸ ਵਰਗਾ ਮੈਂ ਹੋਰ ਕੋਈ ਵੇਖਿਆ ਹੀ ਨਹੀਂ। ਕਾਜ਼ੀ ਨੇ ਮੈਨੂੰ ਮਾਰ ਕੇ ਗੁਣ ਕੀਤਾ ਹੈ। ਕਿਉਂਕਿ ਮੈਂ ਆਪਣੇ ਪਿਆਰੇ ਦਾ ਨਾਮ ਤੇ ਪਤਾ ਸੁਣ ਲਿਆ ਹੈ॥੭॥

ਹੇ ਦਾਸੀ ਤੂੰ ਕਰਿ ਉਪਕਾਰ। ਥਿਰਹਿਂ ਕਹਾਂ, ਖੋਜਹੁ ਹਿਤ ਧਾਰਿ।
ਬਹੁ ਧਨ ਦੈਹੋਂ ਮਾਨਿ ਇਸਾਨ। ਜੇ ਬਚਾਇ ਰਾਖੈਂ ਮਮ ਜਾਨ॥ ੮॥

ਹੇ ਦਾਸੀ! ਤੂੰ ਮੇਰੇ ਤੇ ਉਪਕਾਰ ਕਰ, ਉਹ ਕਿਥੇ ਰਹਿੰਦੇ ਹਨ, ਇਸ ਦੀ ਤੂੰ ਖੋਜ ਕਰ। ਮੈਂ ਤੇਰਾ ਅਹਿਸਾਨ ਮੰਨ ਕੇ ਬਹੁਤ ਧਨ ਦੇਵਾਂਗੀ ਜੇ ਮੇਰੀ ਜਾਨ ਬਚਾਈ ਰਖੇਂਗੀ॥੮॥

ਪ੍ਰਾਨ ਦਾਨ ਤੇ ਭਲੋ ਨ ਔਰ। ਕਰਹੁ ਸਹੀ ਪਾਵਹਿਂ ਜਿਸ ਠੌਰ'।
ਸੁਨਿ ਦਾਸੀ ਨੇ ਸਕਲ ਸੁਨਾਯੋ। 'ਕਈ ਬਾਰਿ ਮੈਂ ਦਰਸ਼ਨ ਪਾਯੋ॥ ੯॥

ਪ੍ਰਾਣ ਦਾਨ ਨਾਲੋਂ ਹੋਰ ਕੋਈ ਵੱਡਾ ਦਾਨ ਨਹੀਂ ਹੁੰਦਾ, ਜਿਸ ਥਾਂ ਵੀ ਉਨ੍ਹਾਂ ਨੂੰ ਪਾਉਂਦੀ ਹੈਂ, ਉਸ ਬਾਰੇ ਚੰਗੀ ਤਰ੍ਹਾਂ ਜਾਣ ਲਵੋ।" ਇਹ ਸੁਣ ਕੇ ਦਾਸੀ ਨੇ ਸਾਰਾ ਕੁਝ ਸੁਣਾਇਆ। "ਮੈਂ ਕਈ ਵਾਰ ਉਨ੍ਹਾਂ ਦੇ ਦਰਸ਼ਨ ਕੀਤੇ ਹਨ॥੯॥

ਡੇਰਾ ਨਿਕਟਿ ਸੁ ਜਾਨਿ ਹਮਾਰੇ। ਪੂਜਹਿਂ ਆਵਹਿਂ ਲੋਕ ਹਜ਼ਾਰੇ।
ਧਰਹਿਂ ਭਰੋਸਾ ਗੁਰੁ ਪਰ ਐਸੇ। ਜਮ ਕੇ ਕਸ਼ਟ ਛੁਟਾਵਹਿਂ ਜੈਸੇ॥ ੧੦॥

ਉਨ੍ਹਾਂ ਦਾ ਡੇਰਾ ਸਾਡੇ ਨੇੜੇ ਹੀ ਹੈ, ਹਜ਼ਾਰਾਂ ਲੋਕ ਆ ਕੇ ਉਨ੍ਹਾਂ ਦੀ ਪੂਜਾ ਕਰਦੇ ਹਨ। ਗੁਰੂ ਜੀ ਉਤੇ ਇਸ ਤਰ੍ਹਾਂ ਭਰੋਸਾ ਧਰਦੇ ਹਨ, ਜਿਵੇਂ ਉਹ ਜਮਾਂ ਦੇ ਦੁਖ ਤੋਂ ਛੁਟਕਾਰਾ ਦਵਾਉਂਦੇ ਹਨ॥੧੦॥

ਪਰਹਿਂ ਚਰਨ ਲਾਖਹੁਂ ਧਨ ਦੇਤਿ। ਹੇਤੁ ਪ੍ਰਲੋਕ ਸਫਲ ਕਰਿ ਲੇਤਿ।
ਵਡੀ ਭੀਰ ਚਹੁਂ ਦਿਸ਼ਿ ਕੇ ਲੋਕ। ਅਰਪਿ ਉਪਾਇਨ ਹੋਤਿ ਅਸ਼ੋਕ'॥ ੧੧॥

ਲੱਖਾਂ ਲੋਕ ਉਨ੍ਹਾਂ ਦੇ ਚਰਨਾਂ ਤੇ ਪੈਂਦੇ ਹਨ ਤੇ ਧਨ ਅਰਪਣ ਕਰਦੇ ਹਨ ਉਹ ਆਪਣਾ ਪਰਲੋਕ ਸਫਲ ਕਰ ਲੈਂਦੇ ਹਨ। ਵੱਡੀ ਭੀੜ ਹੋ ਜਾਂਦੀ ਹੈ, ਚਾਰੇ ਪਾਸਿਆਂ ਤੋਂ ਲੋਕ ਆਉਂਦੇ ਹਨ, ਉਪਹਾਰ ਅਰਪਣ ਕਰਕੇ ਦੁਖ ਰਹਿਤ ਹੋ ਜਾਂਦੇ ਹਨ"॥੧੧॥

ਸੁਨਿ ਕੌਲਾਂ ਪਰਫੁੱਲਜਤ ਹੋਈ। ਪਾਇ ਕਲਪ ਤਰੁ ਜਿਮ ਨਰ ਕੋਈ।
'ਹੇ ਦਾਸੀ ਤੂ ਧੰਨ ਮਹਾਨੀ। ਕਰਿ ਮੇਰੋ ਸੰਕਟ ਅਬਿ ਹਾਨੀ॥ ੧੨॥

ਇਹ ਸੁਣ ਕੇ ਕੌਲਾਂ ਬਹੁਤ ਪ੍ਰਸੰਨ ਹੋਈ, ਜਿਵੇਂ ਕਿਸੇ ਮਨੁੱਖ ਨੇ ਕਲਪਬ੍ਰਿੱਛ ਪ੍ਰਾਪਤ ਕਰ ਲਿਆ ਹੋਵੇ। ਕਹਿਣ ਲੱਗੀ, "ਹੇ ਦਾਸੀ ਤੂੰ ਧੰਨ ਹੈਂ, ਹੁਣ ਮੇਰੇ ਸੰਕਟ ਨੂੰ ਵੀ ਦੂਰ ਕਰੋ॥੧੨॥

ਮੋਹਿ ਬ੍ਰਿਥਾ ਕਿਮ ਜਾਇ ਸੁਨਾਵਹੁ। ਚਹੈਂ ਕਿ ਨਹੀਂ, ਭੇਦ ਸਭਿ ਪਾਵਹੁ।
ਪਠਿ ਕਿਤਾਬ ਪਰਸੰਗੁ ਸੁ ਹੇਰੇ। ਪਰਮ ਪੁਰਖ ਬਸਿ ਪ੍ਰੇਮ ਘਨੇਰੇ॥ ੧੩॥

ਮੇਰੀ ਵਿਥਿਆ ਕਿਵੇਂ ਵੀ ਉਨ੍ਹਾਂ ਨੂੰ ਜਾ ਕੇ ਸੁਣਾਵੇ, ਉਹ ਚਾਹੁੰਦੇ ਹਨ ਕਿ ਨਹੀਂ ਸਾਰਾ ਭੇਦ ਪਾਵੋ। ਕਿਤਾਬ ਪੜ੍ਹ ਕੇ ਜੋ ਪ੍ਰਸੰਗ ਵੇਖ ਲੈਂਦੇ ਹਨ, ਮੈਂ ਉਸ ਪਰਮ ਪੁਰਖ ਦੇ ਵਸ ਵਿਚ ਹਾਂ ਤੇ ਮੇਰੇ ਦਿਲ ਵਿਚ ਉਨ੍ਹਾਂ ਵਾਸਤੇ ਬਹੁਤ ਪ੍ਰੇਮ ਹੈ॥੧੩॥

**ਰੰਕ ਰਾਉ ਕੋ ਜਾਨਹਿਂ ਨਾਂਹੀ। ਪ੍ਰੀਤਿ ਕਰਹਿ ਤਿਸ ਰਾਖਹਿਂ ਪਾਹੀ।**
**ਮੈਂ ਤਿਨ ਕੀ ਤਨ ਮਨ ਤੇ ਦਾਸੀ। ਬਿਨਾਂ ਮੋਲ ਸੇਵੌਂ ਨਿਤ ਪਾਸੀ' ॥੧੪॥**

ਰਾਜਾ ਪਰਜਾ ਨੂੰ ਜਾਣਦੇ ਨਹੀਂ ਹਨ, ਜਿਹੜਾ ਪ੍ਰੀਤ ਕਰੇ ਉਸ ਨੂੰ ਪਾਸ ਰਖਦੇ ਹਨ। ਮੈਂ ਉਨ੍ਹਾਂ ਦੀ ਤਨ ਮਨ ਨਾਲ ਦਾਸੀ ਬਣ ਗਈ ਹਾਂ, ਕਿਸੇ ਮੁਲ ਤੋਂ ਬਗੈਰ ਪਾਸ ਰਹਿ ਕੇ ਨਿਤ ਸੇਵਾ ਕਰਾਂਗੀ" ॥੧੪॥

**ਦਾਸੀ ਕਹੇ 'ਕਹੌਂ ਕਿਮ ਜਾਇ?। ਨਹੀਂ ਚਿਨਾਨ ਕਬਿ ਤਿਨ ਪਾਇ।**
**ਬ੍ਰਿੰਦ ਨਰਨਿ ਮਹਿਂ ਗਮਨਹੁਂ ਕੈਸੇ। ਅਪਰ ਕਰਹੁ ਬਿਧਿ ਕਹੌਂ ਸੁਜੈਸੇ॥੧੫॥**

ਦਾਸੀ ਕਹਿਣ ਲੱਗੀ, "ਮੈਂ ਕਿਵੇਂ ਜਾ ਕੇ ਕਹਾਂ? ਉਨ੍ਹਾਂ ਨੂੰ ਮੇਰੀ ਪਹਿਚਾਣ ਨਹੀਂ ਹੈ, ਮੈਂ ਕਦੀ ਉਨ੍ਹਾਂ ਦੇ ਪਾਸ ਨਹੀਂ ਗਈ ਹਾਂ। ਮਨੁੱਖਾਂ ਦੇ ਸਮੂਹ ਵਿਚ ਮੈਂ ਕਿਵੇਂ ਜਾਵਾਂਗੀ, ਹੋਰ ਕੋਈ ਢੰਗ ਅਪਨਾਓ, ਜਿਸ ਤਰ੍ਹਾਂ ਮੈਂ ਤੁਹਾਨੂੰ ਦੱਸਦੀ ਹਾਂ॥੧੫॥

**ਲਿਖਿ ਕਾਗਦ ਪਰ ਅਪਨਿ ਬ੍ਰਿਤਾਂਤ। ਜਿਮ ਸਜ਼ਾਇ ਹੋਈ ਸਭਿ ਗਾਤ।**
**ਮਨ ਕੋ ਪ੍ਰੇਮ ਬਿਨੈ ਬਹੁ ਬਾਰੀ। ਲਖਹਿਂ ਹਕੀਕਤ ਕੋ ਜਿਮ ਸਾਰੀ' ॥੧੬॥**

ਇਕ ਕਾਗਜ਼ ਉਤੇ ਸਾਰਾ ਬ੍ਰਿਤਾਂਤ ਲਿਖ ਦੇਵੋ, ਜਿਵੇ ਕਾਜ਼ੀ ਨੇ ਮਾਰਿਆ ਹੈ, ਇਹ ਵੀ ਸਾਰੀ ਗਾਥਾ ਲਿਖ ਦੇਵੋ, ਜਿਵੇਂ ਤੁਹਾਡੇ ਮਨ ਵਿਚ ਪ੍ਰੇਮ ਹੈ ਉਸ ਤਰ੍ਹਾਂ ਬੇਨਤੀ ਬਹੁਤ ਵਾਰ ਉਚਾਰਣ ਕਰੋ, ਜਿਵੇਂ ਉਹ ਤੁਹਾਡੀ ਸਾਰੀ ਹਕੀਕਤ ਨੂੰ ਸਮਝ ਜਾਣ॥੧੬॥

**ਸੁਨਿ ਦਾਸੀ ਤੇ ਉਰ ਹਰਖਾਈ। 'ਸਦਾ ਆਫਰੀ ਨੀਕ ਬਤਾਈ'।**
**ਸਰਬ ਪੀਰ ਕੋ ਪਰਿਹਰਿ ਤਬੈ। ਕਹਜੋ 'ਆਨਿ ਕਾਗਦ ਮਸੁ ਅਬੈ' ॥੧੭॥**

ਕੌਲਾਂ ਆਪਣੀ ਦਾਸੀ ਪਾਸੋਂ ਇਸ ਤਰ੍ਹਾਂ ਸੁਣ ਕੇ ਬਹੁਤ ਪ੍ਰਸੰਨ ਹੋਈ ਕਹਿਣ ਲੱਗੀ, "ਤੈਨੂੰ ਸੌ ਸ਼ਾਬਾਸ਼, ਤੂੰ ਚੰਗੀ ਗੱਲ ਦੱਸੀ ਹੈ। ਸਾਰੀ ਪੀੜ ਨੂੰ ਓਸੇ ਵੇਲੇ ਦੂਰ ਕਰਕੇ ਕਹਿਣ ਲੱਗੀ, "ਮੈਨੂੰ ਹੁਣ ਕਾਗਜ਼ ਲਿਆ ਕੇ ਦੇਵੋ॥੧੭॥

**ਕਲਮਦਾਨ ਕਾਜ਼ੀ ਕੋ ਹੇਰਾ। ਉਠਿ ਦਾਸੀ ਲਜਾਈ ਤਿਸ ਬੇਰਾ।**
**ਪੂਰਬ ਲਿਖੀ ਜੋਰਿ ਕਰ ਬੰਦਨ। 'ਜਸੁ ਤੁਮਰੋ ਜਗ ਦੋਸ਼ ਨਿਕੰਦਨਿ॥੧੮॥**

ਕਾਜ਼ੀ ਦੇ ਕਲਮਦਾਨ ਨੂੰ ਵੇਖਿਆ, ਦਾਸੀ ਓਸੇ ਵੇਲੇ ਉਸ ਨੂੰ ਚੁੱਕ ਕੇ ਲੈ ਆਈ। ਸਭ ਤੋਂ ਪਹਿਲਾਂ ਹੱਥ ਜੋੜ ਕੇ ਬੰਦਨਾ ਲਿਖੀ, "ਹੇ ਪਾਪਾਂ ਨੂੰ ਦੂਰ ਕਰਨ ਵਾਲੇ ਗੁਰੂ ਜੀ! ਤੁਹਾਡੀ ਸਾਰੇ ਜਗ ਵਿਚ ਕੀਰਤੀ ਹੈ॥੧੮॥

*ਦੋਹਰਾ-* **ਦੇਤਿ ਮਹਾਂ ਜਮ ਸ਼ਾਸਨਾ ਤੁਮ ਦੇਖੇ ਛੁਟਿ ਜਾਇ।**
**ਇਸ ਹਿਤ ਦਰਸ਼ਨ ਆਪ ਕੋ ਕਰਹਿਂ ਆਨਿ ਸਮਦਾਇ॥੧੯॥**

ਜਮ ਮਨੁੱਖ ਨੂੰ ਬਹੁਤ ਦੁਖੀ ਕਰਦੇ ਹਨ, ਪਰ ਤੁਹਾਡੇ ਦਰਸ਼ਨ ਕਰਨ ਨਾਲ ਉਹ ਦੂਰ ਹੋ ਜਾਂਦੇ ਹਨ, ਇਸ ਕਰਕੇ ਸਭ ਲੋਕ ਆਪ ਜੀ ਦੇ ਦਰਸ਼ਨ ਕਰਨ ਵਾਸਤੇ ਆਉਂਦੇ ਹਨ॥੧੯॥

*ਚੌਪਈ-* **ਕਹੈਂ ਸੁਜਸੁ ਤੁਮਰੋ ਇਸ ਰੀਤਿ। ਸੋ ਮੁਝਕੋ ਬਰਤਜੋ ਬਿੱਪ੍ਰੀਤਿ।**
**ਸੰਸੈ ਭਯੋ ਕਹਤਿ ਇਹ ਝੂਠੇ?। ਕਿਧੌਂ ਕਰਮ ਹੈਂ ਮੋਰ ਅਪੂਠੇ?॥੨੦॥**

ਇਸ ਕਰਕੇ ਇਸ ਰੀਤ ਅਨੁਸਾਰ ਤੁਹਾਡਾ ਸ੍ਰੇਸ਼ਟ ਜਸ ਕਰਦੇ ਹਨ ਪਰ ਮੇਰੇ ਨਾਲ ਇਸ ਦੇ ਉਲਟ ਵਰਤਾਉ ਹੋਇਆ ਹੈ। ਮੈਨੂੰ ਸ਼ੰਕਾ ਹੋ ਗਿਆ ਹੈ ਕਿ ਇਹ ਲੋਕ ਝੂਠ ਤਾਂ ਨਹੀ ਕਹਿੰਦੇ? ਜਾਂ ਮੇਰੇ ਕਰਮ ਹੀ ਪੁੱਠੇ ਹਨ?॥੨੦॥

ਏਕ ਘਰੀ ਮੈਂ ਦਰਸ਼ਨ ਕੀਨਾ। ਪ੍ਰੇਮ ਕਾਮਨਾ ਤੇ ਮਨ ਦੀਨਾ।
ਮਾਰਿ ਕਹਿਰ ਕੀ ਮੋ ਪਰ ਹੋਈ। ਯਾਂਤੇ ਮੈਂ ਬਿਚਾਰ ਕਰਿ ਜੋਈ॥ ੨੧॥

ਇਕ ਘੜੀ ਮੈਂ ਤੁਹਾਡੇ ਦਰਸ਼ਨ ਕੀਤੇ ਸਨ, ਪ੍ਰੇਮ ਦੀ ਕਾਮਨਾ ਨਾਲ ਮਨ ਦਿੱਤਾ ਸੀ। ਪਰ ਮੈਨੂੰ ਤਾਂ ਦਰਸ਼ਨ ਕਰਨ ਨਾਲ ਕਹਿਰਾਂ ਦੀ ਮਾਰ ਪਈ ਹੈ, ਇਸ ਕਰਕੇ ਮੈਂ ਵਿਚਾਰ ਕੀਤੀ ਹੈ॥੨੧॥

ਜੇ ਤੁਮਰੋ ਨਿਤ ਦਿਰਸ਼ਨ ਕਰੈਂ। ਬਚਨ ਅਨੰਦ ਸੁਨਿ ਕੈ ਮਨ ਧਰੈਂ।
ਤਿਨਹੁ ਸਜ਼ਾਇ ਨਿਰੰਤਰ ਚਹਿਯਤਿ। ਰੂਪ ਸੁਧਾ ਕੇ ਤਸਕਰ ਲਹਿਯਤਿ॥੨੨॥

ਜਿਹੜੇ ਤੁਹਾਡੇ ਨਿੱਤ ਦਰਸ਼ਨ ਕਰਦੇ ਹਨ, ਅਤੇ ਤੁਹਾਡੇ ਬਚਨ ਸੁਣ ਕੇ ਮਨ ਵਿਚ ਅਨੰਦ ਧਾਰਨ ਕਰਦੇ ਹਨ, ਉਨ੍ਹਾਂ ਨੂੰ ਵੀ ਸਦਾ ਲਗਾਤਾਰ ਸਜ਼ਾ ਮਿਲਣੀ ਚਾਹੀਦੀ ਹੈ, ਉਹ ਆਪ ਦੇ ਅੰਮ੍ਰਿਤ ਰੂਪੀ ਸਰੂਪ ਦੇ ਚੋਰ ਸਮਝਣੇ ਚਾਹੀਦੇ ਹਨ॥੨੨॥

ਦੀਨ ਦੁਨੀ ਮਹਿਂ ਹੂਜਹੁ ਵਾਲੀ। ਸੋ ਪ੍ਰਸੰਗ ਪਰਿਗਾ ਸਭਿ ਖਾਲੀ।
ਸੁਨੇ ਪੀਰ ਕੋ ਪੀਰ ਬਡੇਰੇ। ਅਸ ਸੰਸਾ ਉਪਜਤਿ ਉਰ ਮੇਰੇ'॥ ੨੩॥

ਤੁਸੀਂ ਦੀਨ ਦੁਨੀ ਦੇ ਵਾਲੀ ਹੋ, ਇਹ ਪ੍ਰਸੰਗ ਸਾਰਾ ਖਾਲੀ ਨਜ਼ਰ ਪਵੇਗਾ। ਸੁਣਿਆ ਹੈ ਤੁਸੀਂ ਪੀਰ ਹੋ, ਪਰ ਤੁਸੀਂ ਪੀਰ ਹੋ ਕੇ ਵੀ ਵੱਡੀ ਪੀੜਾ ਹੋ, ਇਸ ਤਰ੍ਹਾਂ ਮੇਰੇ ਦਿਲ ਵਿਚ ਸ਼ੰਕਾ ਪੈਦਾ ਹੋਇਆ ਹੈ"॥੨੩॥

ਇੱਤਜਾਦਿਕ ਲਿਖਿ ਕਾਗਦ ਆਛੇ। ਕਹਜੋ ਜਿ 'ਮਮ ਤੂੰ ਜੀਵਨਿ ਬਾਂਛੇ।
ਏਕ ਬਾਰ ਗੁਰੁ ਕਰ ਪਕਰਾਵੇ। ਪੁਨਿ ਸੁਨਾਉ ਜਿਮ ਉੱਤਰ ਪਾਵੇ॥ ੨੪॥

ਇੱਤਿਆਦਿ ਕਾਗਜ਼ ਉਤੇ ਚੰਗੀ ਤਰ੍ਹਾਂ ਲਿਖ ਕੇ ਦਾਸੀ ਨੂੰ ਕਿਹਾ, "ਜੇ ਤੂੰ ਮੇਰਾ ਜੀਵਨ ਚਾਹੁੰਦੀ ਹੈਂ, ਤਾਂ ਇਕ ਵਾਰ ਇਸ ਚਿੱਠੀ ਨੂੰ ਗੁਰੂ ਜੀ ਨੂੰ ਪਕੜਾਵੇ, ਫਿਰ ਮੈਨੂੰ ਸੁਣਾਵੋ, ਜਿਵੇਂ ਉਨ੍ਹਾਂ ਤੋਂ ਉਤਰ ਪਾਉਂਦੀ ਹੈਂ॥੨੪॥

ਦੈਹੋਂ ਦਰਬ ਬਿਭੂਖਨ ਨਾਨਾ। ਰੰਗਦਾਰ ਅੰਬਰ ਦੁਤਿਵਾਨਾ।
ਨਹਿਂ ਬਿਸਰੋਂ ਕਬਿ ਤੋਰ ਅਸਾਨਾ। ਮੋਕੋ ਕਰਹਿਂ ਪ੍ਰਾਨ ਕੋ ਦਾਨਾ'॥ ੨੫॥

ਮੈਂ ਤੈਨੂੰ ਕਈ ਪ੍ਰਕਾਰ ਦਾ ਧਨ ਅਤੇ ਗਹਿਣੇ ਦੇਵਾਂਗੀ, ਬੜੇ ਸੁੰਦਰ ਰੰਗਦਾਰ ਕਪੜੇ ਦੇਵਾਂਗੀ ਅਤੇ ਕਦੇ ਵੀ ਤੇਰਾ ਅਹਿਸਾਨ ਨਹੀਂ ਭੁਲਾਂਗੀ, ਮੈਨੂੰ ਪ੍ਰਾਣਾਂ ਦਾ ਦਾਨ ਦੇਵੋ"॥੨੫॥

ਸੰਧਜਾ ਭਈ ਤਿਮਰ ਕੁਛ ਛਾਯੋ। ਦਾਸੀ ਸਮਾ ਜਾਨਿ ਕੋ ਪਾਯੋ।
ਬਿਸਦ ਬਿਸਾਲ ਬਸਤ੍ਰ ਬਰ ਲੀਨਾ। ਤਨ ਸਗਰੋ ਆਛਾਦਨ ਕੀਨਾ॥ ੨੬॥

ਜਦ ਸ਼ਾਮ ਹੋਈ ਤੇ ਕੁਝ ਹਨੇਰਾ ਛਾ ਗਿਆ, ਦਾਸੀ ਨੇ ਜਾਣ ਦਾ ਉਹ ਸਮਾਂ ਯੋਗ ਸਮਝਿਆ। ਸੁੰਦਰ ਵਿਸ਼ਾਲ ਸ੍ਰੇਸ਼ਟ ਵਸਤਰ ਪਹਿਣ ਲਏ ਅਤੇ ਆਪਣੇ ਸਾਰੇ ਸਰੀਰ ਨੂੰ ਚੰਗੀ ਤਰ੍ਹਾਂ ਸਾਫ ਕੀਤਾ॥੨੬॥

ਡੇਰੇ ਨਿਕਟ ਜਾਇ ਸਿਖ ਹੇਰਾ। 'ਦਿਹੁ ਕਾਗਦ ਗੁਰ ਕੋ ਇਸ ਬੇਰਾ'।
ਲੇ ਤਿਸ ਨੇ ਅਰਪਜੋ ਤਤਕਾਲਾ। ਪਢਜੋ ਖੋਲ ਕਰਿ ਅਖਿਲ ਹਵਾਲਾ॥ ੨੭॥

ਡੇਰੇ ਦੇ ਨੇੜੇ ਜਾ ਕੇ ਇਕ ਸਿੱਖ ਨੂੰ ਵੇਖਿਆ ਤੇ ਕਿਹਾ, "ਏਸੇ ਵੇਲੇ ਇਸ ਕਾਗਜ਼ ਨੂੰ ਗੁਰੂ ਜੀ ਦੇ ਪਾਸ ਪਹੁੰਚਾ ਦੇਵੋ।" ਉਸ ਸਿੱਖ ਨੇ ਕਾਗਜ਼ ਲੈ ਕੇ ਤੁਰਤ ਗੁਰੂ ਜੀ ਨੂੰ ਅਰਪਣ ਕਰ ਦਿੱਤਾ। ਗੁਰੂ ਜੀ ਨੇ ਉਸ ਨੂੰ ਖੋਲ੍ਹ ਕੇ ਪੜ੍ਹਿਆ ਤੇ ਸਾਰਾ ਹਾਲ ਜਾਣਿਆ॥੨੭॥

ਪ੍ਰੇਮਾਤੁਰ ਦੀਨਾ ਬਹੁ ਡੀਠਿ। ਲਿਖਜੋ ਤਿਸੀ ਕਾਗਦ ਕੀ ਪੀਠਿ।
'ਜੋ ਜਹਾਜ਼ ਚਢਿ ਗਏ ਹਮਾਰੇ। ਦੀਨ ਦੁਨੀ ਹਮ ਤਿਸ ਰਖਵਾਰੇ॥ ੨੮॥

ਜਦ ਪ੍ਰੇਮ ਨਾਲ ਵਿਆਕੁਲ ਅਤੇ ਬਹੁਤ ਦੀਨ ਡਿਠੀ ਤਾਂ ਉਨ੍ਹਾਂ ਓਸੇ ਚਿੱਠੀ ਦੇ ਕਾਗਜ਼ ਦੇ ਪਿਛੇ ਲਿਖ ਦਿੱਤਾ। ਜਿਹੜੇ ਸਾਡੇ ਜਹਾਜ਼ ਵਿਚ ਚੜ੍ਹ ਗਏ ਹਨ, ਅਸੀਂ ਲੋਕ ਪਰਲੋਕ ਵਿਚ ਉਸ ਦੀ ਰਖਵਾਲੀ ਕਰਦੇ ਹਾਂ॥੨੮॥

ਬਿਨਾਂ ਜਹਾਜ਼ ਚਢੇ ਨਹਿੰ ਵਾਲੀ। ਬਡ ਪੁਰਸ਼ਨਿ ਕੀ ਹੈ ਅਸ ਚਾਲੀ'।
ਤਿਹ ਸਿਖ ਕੇ ਕਰ ਬਹੁਰ ਪਠਾਯੋ। ਦਿਯੋ ਆਨਿ ਅਰੁ ਭੇਵ ਬਤਾਯੋ॥ ੨੯॥

ਜਹਾਜ਼ ਉਤੇ ਚੜ੍ਹਨ ਬਗੈਰ ਅਸੀਂ ਰਖਵਾਲੀ ਨਹੀਂ ਕਰਦੇ ਹਾਂ, ਵੱਡੇ ਪੁਰਸ਼ਾਂ ਦੀ ਐਸੀ ਹੀ ਚਾਲ ਹੈ।'' ਉਹ ਚਿੱਠੀ ਫਿਰ ਓਸੇ ਸਿੱਖ ਦੇ ਹੱਥ ਵਿਚ ਫੜਾ ਦਿੱਤੀ, ਉਹ ਚਿੱਠੀ ਉਸ ਆ ਕੇ ਦੇ ਦਿੱਤੀ ਅਤੇ ਸਾਰਾ ਭੇਦ ਦੱਸ ਦਿੱਤਾ॥੨੯॥

ਉੱਤਰ ਸਤਿਗੁਰ ਨੇ ਲਿਖਿ ਦੀਨਾ। ਸੁਨਿ ਹਰਖੀ ਕਾਗਦ ਸੋ ਲੀਨਾ।
ਕੌਲਾਂ ਕੇ ਕਰ ਸੋ ਪਕਰਾਯੋ। ਦੇਨਿ ਰੁ ਲੇਨਿ ਪ੍ਰਸੰਗ ਬਤਾਯੋ॥ ੩੦॥

ਸਿੱਖ ਨੇ ਆ ਕੇ ਦਾਸੀ ਨੂੰ ਕਿਹਾ ਸਤਿਗੁਰੂ ਜੀ ਨੇ ਉੱਤਰ ਲਿਖ ਦਿੱਤਾ ਹੈ, ਇਹ ਸੁਣ ਕੇ ਦਾਸੀ ਬਹੁਤ ਪ੍ਰਸੰਨ ਹੋਈ ਤੇ ਕਾਗਜ਼ ਨੂੰ ਆਪਣੇ ਹੱਥ ਵਿਚ ਲੈ ਲਿਆ। ਘਰ ਆ ਕੇ ਦਾਸੀ ਨੇ ਉਹ ਕਾਗਜ਼ ਕੌਲਾਂ ਨੂੰ ਫੜਾ ਦਿੱਤਾ ਅਤੇ ਚਿੱਠੀ ਦੇਣ ਅਤੇ ਲੈਣ ਦਾ ਪ੍ਰਸੰਗ ਸੁਣਾ ਦਿੱਤਾ॥੩੦॥

ਸਭਿ ਤੇ ਛਪ ਕਰਿ ਦੀਪਕ ਪਾਸ। ਖੋਲਿ ਬਿਲੋਕਯੋ ਹੋਤਿ ਹੁਲਾਸ।
ਉੱਤਰ ਪਠਯੋ ਪ੍ਰੇਮ ਤੇ ਗਦਗਦ। ਰਿਦੇ ਅਨੰਦਤਿ ਫਿਰਿ ਫਿਰਿ ਬਦ ਬਦ॥੩੧॥

ਸਾਰਿਆਂ ਤੋਂ ਲੁਕਾ ਕੇ ਦੀਵੇ ਦੇ ਕੋਲ ਗਈ ਅਤੇ ਚਿੱਠੀ ਖੋਲ੍ਹ ਕੇ ਬਹੁਤ ਪ੍ਰਸੰਨ ਹੋਈ, ਜਦ ਗੁਰੂ ਜੀ ਵਲੋਂ ਦਿੱਤਾ ਉਤਰ ਪੜ੍ਹਿਆ ਤਾਂ ਪ੍ਰੇਮ ਨਾਲ ਨਿਹਾਲ ਹੋ ਗਈ, ਬਾਰ-ਬਾਰ ਪੜ੍ਹ-ਪੜ੍ਹ ਕੇ ਅਨੰਦ ਲੈਂਦੀ ਸੀ॥੩੧॥

ਕਲਮਦਾਨ ਲੇ ਹੋਇ ਅਕੇਲੀ। ਲਿਖਯੋ ਬਹੁਰ ਉਰ ਦੀਹ ਦੁਹੇਲੀ।
'ਸੁਨੀਅਹਿ ਗੁਰੂ ਗਰੀਬ ਨਿਵਾਜੂ! ਮੈਂ ਤਨ ਮਨ ਤੇ ਚਢੀ ਜਹਾਜੂ॥ ੩੨॥

ਫਿਰ ਓਸੇ ਵੇਲੇ ਕਲਮਦਾਨ ਲੈ ਕੇ ਇਕਾਂਤ ਵਿਚ ਬੈਠ ਕੇ ਆਪਣੇ ਦਿਲਾਂ ਦੀ ਚੀਸ ਨੂੰ ਇੰਝ ਲਿਖਿਆ, ''ਹੇ ਗੁਰੂ ਜੀ! ਗਰੀਬਾਂ ਦੀ ਰਖਿਆ ਕਰਨ ਵਾਲੇ ਮੇਰੀ ਪੁਕਾਰ ਸੁਣੋ, ਮੈਂ ਤਾਂ ਤੁਹਾਡੇ ਜਹਾਜ਼ ਤੇ ਤਨ ਮਨ ਨਾਲ ਚੜ੍ਹ ਗਈ ਹਾਂ॥੩੨॥

ਆਪ ਸੰਭਾਰੋ ਗਹੀਅਹਿ ਬਾਹੂੰ। ਕਰੋਂ ਸੇਵ ਦਾਸੀ ਪਗ ਪਾਹੂੰ।
ਕੈ ਨਿਜ ਕਰ ਤੇ ਦੇਹੁ ਧਕੇਨ। ਮਰੋਂ ਤੁਰਤ ਪਾਸੀ ਗਰ ਮੇਲਾ॥ ੩੩॥

ਹੁਣ ਤਾਂ ਆਪ ਸੰਭਾਲੋ ਤੇ ਮੈਨੂੰ ਆਪਣੀਆਂ ਬਾਹਾਂ ਨਾਲ ਫੜ ਲਵੋ। ਤੁਹਾਡੀ ਦਾਸੀ ਬਣ ਕੇ ਤੁਹਾਡੀ ਸੇਵਾ ਕਰਾਂਗੀ, ਤੇ ਚਰਨਾਂ ਨਾਲ ਜੁੜ ਜਾਵਾਂਗੀ। ਹੁਣ ਤਾਂ ਆਪਣੇ ਹੱਥਾਂ ਨਾਲ ਹੀ ਮੈਨੂੰ ਧਕਾ ਦੇਵੋ, ਨਹੀਂ ਤਾਂ ਮੈਂ ਆਪਣੇ ਹੱਥਾਂ ਨਾਲ ਗਲ ਵਿਚ ਫਾਹੀ ਪਾ ਲਵਾਂਗੀ॥੩੩॥

ਪਿਤ ਕੇ ਘਰ ਮੈਂ ਜਿਯੋਂ ਨ ਕੈਸੇ। ਮਹਾਂ ਰੋਗ ਤੇ ਆਤੁਰ ਜੈਸੇ।
ਦੁਇ ਮਹਿਂ ਏਕ ਬਾਤ ਹੁਇ ਮੋਹੀ। ਕੈ ਮਰਿ ਹੌਂ ਕੈ ਦੇਖੋਂ ਤੋਹੀ॥ ੩੪॥

ਆਪਣੇ ਪਿਉ ਦੇ ਘਰ ਵਿਚ ਮੈਂ ਇਸ ਤਰ੍ਹਾਂ ਜੀਵਾਂਗੀ ਜਿਵੇਂ ਕਿਤੇ ਵੱਡੇ ਰੋਗ ਨਾਲ ਗ੍ਰਸਤ ਹੋਵਾਂ, ਦੂਸਰੀ ਗੱਲ ਮੇਰੇ ਵਾਸਤੇ ਇਹ ਹੋਵੇਗੀ ਕਿ ਮੈਂ ਇਹੋ ਚਾਹਾਂਗੀ ਕਿ ਆਪ ਜੀ ਨੂੰ ਵੇਖੇ ਬਗ਼ੈਰ ਹੀ ਕਿਤੇ ਮਰ ਹੀ ਨਾ ਜਾਵਾਂ॥੩੪॥

ਘੋਰਿ ਮਹਾਂ ਬਿਖ ਤੀਖਨ ਪੀਵੋਂ। ਤੁਮ ਪਰਹਰਹੁ ਤਨਕ ਨਹਿ ਜੀਵੋਂ।'
ਇਮ ਕਹਿ ਦਾਸੀ ਬਹੁਰ ਪਠਾਈ। ਗਈ ਗੁਰੂ ਕੇ ਢਿਗ ਪਹੁੰਚਾਈ॥ ੩੫॥

ਤਿੱਖੀ ਜ਼ਹਿਰ ਘੋਲ ਕੇ ਪੀ ਲਵਾਂਗੀ, ਜੇ ਤੁਸੀਂ ਪ੍ਰਵਾਨ ਨਾ ਕਰੋਗੇ ਤਾਂ ਇਕ ਪੱਲ ਵੀ ਨਹੀਂ ਜੀਵਾਂਗੀ।'' ਇਸ ਤਰ੍ਹਾਂ ਕਹਿ ਕੇ ਫਿਰ ਦਾਸੀ ਨੂੰ ਭੇਜਿਆ, ਉਹ ਦਾਸੀ ਚਿੱਠੀ ਲੈ ਕੇ ਗੁਰੂ ਜੀ ਦੇ ਪਾਸ ਪਹੁੰਚ ਗਈ॥੩੫॥

**ਖੋਲਿ ਪਠਜੋ ਨਿਸ਼ਚਲ ਤਬਿ ਜਾਨੀ। ਦਾਸਨਿ ਕੇ ਪ੍ਰਿਯ ਕੀਨਿ ਬਖਾਨੀ।**
**'ਧੀਰਜ ਧਰਹੁ ਕਾਮਨਾ ਤੇਰੀ। ਹਮ ਪੂਰਨਿ ਕਰਿ ਹੈਂ ਇਸ ਬੇਰੀ॥ ੩੬॥**

ਜਦ ਗੁਰੂ ਜੀ ਨੇ ਚਿੱਠੀ ਨੂੰ ਖੋਲ੍ਹ ਕੇ ਪੜ੍ਹਿਆ ਤਾਂ ਸਮਝ ਗਏ ਕਿ ਉਸ ਦਾ ਪਿਆਰ ਅਟੱਲ ਹੈ ਤਾਂ ਉਨ੍ਹਾਂ ਨੇ ਦਾਸੀ ਨੂੰ ਕਿਹਾ, ''ਉਸ ਨੂੰ ਕਹੋ ਧੀਰਜ ਰਖੇ, ਮੈਂ ਇਸ ਵਾਰ ਉਸ ਦੀਆਂ ਕਾਮਨਾਵਾਂ ਪੂਰੀਆਂ ਕਰਾਂਗਾ॥੩੬॥

**ਚਢਹਿਂ ਸੁਧਾਸਰ ਕੋ ਜਿਸ ਕਾਲ। ਤੋਕਹੁ ਲੇ ਗਮਨਿਹੁਂ ਤਬਿ ਨਾਲ।**
**ਘਨੇ ਦਿਵਸ ਨਹਿਂ ਲਵਪੁਰਿ ਰਹੈਂ। ਆਜ ਕਾਲ ਮੈਂ ਤਜਾਰੀ ਅਹੈ'' ॥ ੩੭॥**

ਜਦ ਵੀ ਅਸੀਂ ਅੰਮ੍ਰਿਤਸਰ ਨੂੰ ਜਾਣ ਲਗਾਂਗੇ, ਤਦ ਤੈਨੂੰ ਆਪਣੇ ਨਾਲ ਹੀ ਲੈ ਕੇ ਜਾਵਾਂਗੇ। ਬਹੁਤ ਦਿਨ ਹੁਣ ਅਸੀਂ ਏਥੇ ਨਹੀਂ ਰਹਿਣ ਵਾਲੇ, ਲਾਹੌਰ ਨੂੰ ਛੱਡਣ ਦੀ ਸਾਡੀ ਇਕ ਦੋ ਦਿਨਾਂ ਵਿਚ ਹੀ ਤਿਆਰੀ ਹੈ''॥੩੭॥

**ਸੁਨਿ ਦਾਸੀ ਉਰ ਹਰਖਤਿ ਹੋਈ। ਆਨਿ ਬਰੀ ਨਹਿਂ ਹੇਰਤਿ ਕੋਈ।**
**'ਕ੍ਰਿਪਾਨਿਧਾਨ ਕ੍ਰਿਪਾ ਬਹੁ ਕੀਨਿ। ਤੁਝ ਕੋ ਅਬਿ ਅਪਨੀ ਕਰਿ ਲੀਨਿ॥੩੮॥**

ਇਹ ਸੁਣ ਕੇ ਦਾਸੀ ਬਹੁਤ ਪ੍ਰਸੰਨ ਹੋਈ ਤੇ ਆਪਣੇ ਘਰ ਵਿਚ ਆ ਕੇ ਵੜ ਗਈ ਤੇ ਵੇਖਦੀ ਸੀ ਕੋਈ ਲਾਗੇ ਪਿੱਛੇ ਉਸ ਨੂੰ ਕੋਈ ਵੇਖ ਤਾਂ ਨਹੀਂ ਸੀ ਰਿਹਾ, ਤੇ ਕਹਿਣ ਲੱਗੀ, ''ਕਿਰਪਾ ਦੇ ਖ਼ਜ਼ਾਨੇ ਭਾਵ ਗੁਰੂ ਜੀ ਨੇ ਬਹੁਤ ਕਿਰਪਾ ਕੀਤੀ ਹੈ, ਹੁਣ ਉਨ੍ਹਾਂ ਤੁਹਾਨੂੰ ਆਪਣੀ ਬਣਾ ਲਿਆ ਹੈ॥੩੮॥

**ਸਰਬ ਪ੍ਰਕਾਰ ਭਰੋਸਾ ਦੀਨਿ। ਅਪਨੇ ਬਿਖੈ ਪ੍ਰੇਮ ਤੁਵ ਚੀਨ।**
**ਚਲਹਿਂ ਸੁਧਾਸਰ ਲੇ ਤਬਿ ਸਾਥ। ਅਬਿ ਲਵਪੁਰਿ ਨਹਿਂ ਬਸਿ ਹੈਂ ਨਾਥ' ॥੩੯॥**

ਹਰ ਢੰਗ ਨਾਲ ਹੁਣ ਭਰੋਸਾ ਦਿੱਤਾ ਹੈ, ਆਪਣੇ ਵਲੋਂ ਤੇਰੇ ਨਾਲ ਪ੍ਰੇਮ ਦਾ ਪ੍ਰਗਟਾਵਾ ਕੀਤਾ ਹੈ, ਤੈਨੂੰ ਆਪਣੇ ਘਰ ਅੰਮ੍ਰਿਤਸਰ ਲੈ ਜਾਣਗੇ, ਹੁਣ ਉਹ ਲਾਹੌਰ ਵਿਚ ਨਹੀਂ ਰਹਿਣਗੇ''॥੩੯॥

**ਸੁਨਿ ਕੌਲਾਂ ਸਮ ਕਮਲ ਬਿਲੋਚਨ। ਕਰਿ ਚਿਤ ਕੀ ਸਭਿ ਸੋਚ ਬਿਮੋਚਨ।**
**ਬਾਰਿ ਬਾਰਿ ਬੂਝਤਿ ਹੈ ਦਾਸੀ। 'ਸਗਰੀ ਬਾਤ ਕਰਹੁ ਮੁਝ ਪਾਸੀ॥ ੪੦॥**

ਇਹ ਸੁਣ ਕੇ ਕੌਲਾਂ ਦੇ ਨੈਣ ਕੰਵਲ ਫੁਲ ਵਾਂਗ ਖਿੜ ਗਏ ਅਤੇ ਦਿਲਾਂ ਦੀਆਂ ਸਾਰੀਆਂ ਗੱਲਾਂ ਨੂੰ ਛੱਡ ਕੇ ਵਾਰ-ਵਾਰ ਆਪਣੀ ਦਾਸੀ ਨੂੰ ਪੁਛਦੀ ਸੀ, ''ਮੈਨੂੰ ਸਾਰੀ ਗੱਲ ਚੰਗੀ ਤਰ੍ਹਾਂ ਸੁਣਾਓ॥੪੦॥

**ਮੁਝ ਪਰ ਕ੍ਰਿਪਾ ਕਰਤਿ ਕੈ ਨਾਂਹੀ। ਰੁਖ ਪਰਖਜੋ ਕੈ ਨਹਿਂ ਹੁਇ ਪਾਹੀ ?।**
**ਨਹੀਂ ਟਾਰ ਕੀਨਿਸ ਕਹੁ ਕੈਸੇ'। ਸੁਨਿ ਦਾਸੀ ਭਾਖਤਿ ਪੁਨ ਤੈਸੇ॥ ੪੧॥**

ਮੇਰੇ ਉਤੇ ਕਿਰਪਾ ਕਰਦੇ ਹਨ ਕਿ ਨਹੀਂ ਤੂੰ ਉਨ੍ਹਾਂ ਦਾ ਰੁੱਖ ਵੇਖਿਆ ਹੈ, ਮੇਰੇ ਪਾਸ ਆਉਣਗੇ ਕਿ ਨਹੀਂ ? ਨਹੀਂ ਤਾਂ ਉਨ੍ਹਾਂ ਕਿਸੇ ਢੰਗ ਨਾਲ ਟਾਲ ਤਾਂ ਨਹੀਂ ਦਿੱਤਾ ?'' ਇਹ ਸੁਣ ਕੇ ਦਾਸੀ ਬੋਲੀ॥੪੧॥

**'ਅਧਿਕ ਛੁਧਤਿ ਸਮ ਕਜੋਂ ਡਹਕੈ ਹੈ। ਕਿਤਿਕ ਦਿਵਸ ਮਹਿ ਢਿਗ ਹੁਇ ਜੈਹੈਂ।**
**ਪੂਰਬ ਜਨ ਮਹੁਤੀ ਬਡਭਾਗਨਿ। ਮਹਿਦ ਪੀਰ ਕੀ ਭੀ ਅਨੁਰਾਗਨਿ' ॥੪੨॥**

''ਐਨੀ ਭੁਖੀ ਹੋ ਕੇ ਕਿਉਂ ਘਬਰਾਉਂਦੀ ਹੈਂ, ਕੁਝ ਦਿਨਾਂ ਵਿਚ ਹੀ ਤੈਨੂੰ ਆਪਣੇ ਪਾਸ ਲੈ ਜਾਣਗੇ, ਤੂੰ ਤਾਂ ਪਹਿਲਾਂ ਤੋਂ ਹੀ ਵੱਡੇ ਭਾਗਾਂ ਵਾਲੀ ਹੈਂ ਜਿਹੜੀ ਏਨੇ ਮਹਾਨ ਗੁਰੂ ਜੀ ਨੂੰ ਤੂੰ ਪ੍ਰੇਮ ਕਰਦੀ ਹੈਂ''॥੪੨॥

**ਸੁਨਿ ਅਨੰਦ ਉਰ ਲੀਨਿ ਦੁਰਾਈ। ਪਰੀ ਸੇਜ ਪਰ ਪੀਯ ਨ ਖਾਈ।**
**ਜਨੁ ਨਾਗਨਿ ਮਣਿ ਰਿਦੇ ਛਪਾਈ। ਮਹਾਂ ਕ੍ਰਿਪਨ ਕੋ ਜਿਮ ਨਿਧਿ ਪਾਈ॥੪੩॥**

ਇਹ ਸੁਣ ਕੇ ਹਿਰਦੇ ਵਿਚ ਅਨੰਦ-ਮਈ ਹੋ ਗਈ, ਪਰ ਆਪਣੇ ਪ੍ਰੇਮ ਨੂੰ ਲੁਕਾ ਕੇ ਰੱਖਿਆ, ਸੇਜ ਉਤੇ ਲੰਮੀ ਪਈ ਸੀ, ਪਰ ਆਪਣੇ ਪਿਆਰੇ ਦੇ ਪ੍ਰੇਮ ਨੂੰ ਪ੍ਰਗਟ ਨਹੀਂ ਸੀ ਕਰ ਰਹੀ, ਜਿਵੇਂ ਨਾਗ ਆਪਣੀ ਮਣੀ ਨੂੰ ਆਪਣੇ ਹਿਰਦੇ ਵਿਚ ਲੁਕਾ ਰਖਦਾ ਹੈ, ਜਿਵੇਂ ਵੱਡੇ ਸੂਮ ਨੂੰ ਕੋਈ ਖਜ਼ਾਨਾ ਲਭਾ ਹੋਵੇ॥ ੪੩॥

**ਰਖਿ ਅੰਤਰ ਵਹਿਰ ਨ ਬਿਦਤਾਵੈ। ਊਪਰ ਤੇ ਨਿਜ ਪੀਰ ਜਨਾਵੈ।**
**ਬਾਰ ਬਾਰ ਬੋਲਤਿ ਮਹਿਤਾਰੀ। ਕਰਹਿ ਨਿਹੋਰਨਿ ਜਿਸ ਬਹੁ ਪਜਾਰੀ॥੪੪॥**

ਸਭ ਕੁਝ ਅੰਦਰ ਰਖ ਕੇ ਬਾਹਰ ਪ੍ਰਗਟ ਨਹੀਂ ਸੀ ਕਰ ਰਹੀ, ਉਪਰੋਂ-ਉਪਰੋਂ ਆਪਣੀ ਪੀੜ ਪ੍ਰਗਟ ਕਰ ਰਹੀ ਸੀ, ਵਾਰ-ਵਾਰ ਦਾਸੀ ਨੂੰ ਕਹਿੰਦੀ ਹੈ, ਉਸ ਨੂੰ ਆਪਣੇ ਨੈਣਾਂ ਨਾਲ ਵੇਖਣ ਦਾ ਯਤਨ ਕਰ ਰਹੀ ਹਾਂ ਜਿਸ ਨੂੰ ਬਹੁਤ ਪਿਆਰੀ ਹਾਂ॥੪੪॥

**ਨਹਿਂ ਮਾਨਤਿ ਮੁਖ ਕੀਨਿ ਮਲੀਨਾ। ਗੁਰੂ ਪ੍ਰੇਮ ਚਢਿ ਰੰਗ ਨਵੀਨਾ।**
**ਨਿਸ ਮਹਿਂ ਪਰੀ ਪਰਮ ਦੁਖਿਆਰੀ। ਹਾਇ ਹਾਇ ਕਬਿ ਕਰਤਿ ਉਚਾਰੀ॥੪੫॥**

ਦਿਲ ਨਹੀਂ ਮੰਨਦਾ, ਮੁਖੜਾ ਮੈਲਾ ਕਰ ਲਿਆ ਹੈ, ਗੁਰੂ ਜੀ ਦੇ ਪ੍ਰੇਮ ਦਾ ਨਵਾਂ ਹੀ ਰੰਗ ਚੜ੍ਹ ਗਿਆ ਹੈ; ਸਾਰੀ ਰਾਤ ਆਪਣੇ ਪਲੰਘ ਤੇ ਪਈ ਬਹੁਤ ਦੁਖਿਆਰੀ ਅਨੁਭਵ ਕਰਦੀ ਹੈ, ਕਦੀ-ਕਦੀ 'ਹਾਇ ਹਾਇ' ਦਾ ਉਚਾਰਣ ਕਰਦੀ ਸੀ॥੪੫॥

**ਵਹਿਰ ਪੀਰ ਕੋ ਕਰਤਿ ਜਨਾਵਨਿ। ਗੂਢ ਪੀਰ ਨਹਿ ਕਰਹਿ ਸੁਨਾਵਨਿ।**
**ਤਨ ਛਾਦਜੋ ਲੇ ਬਸਤ੍ਰ ਬਿਸਾਲਾ। ਨਹੀਂ ਉਘਾਰਤਿ ਭੀ ਕਿਸ ਕਾਲਾ॥੪੬॥**

ਬਾਹਰਲੀ ਪੀੜ ਬਾਰੇ ਪ੍ਰਗਟ ਕਰਦੀ ਹੈ, ਪਰ ਜਿਹੜੀ ਗੁਝੀ ਪੀੜ ਆਪਣੇ ਅੰਦਰ ਸੀ, ਉਸਨੂੰ ਕਿਸੇ ਨੂੰ ਵੀ ਸੁਣਾਉਂਦੀ ਨਹੀਂ ਸੀ। ਸਰੀਰ ਨੂੰ ਬਹੁਤ ਕਪੜਿਆਂ ਨਾਲ ਢੱਕ ਲਿਆ, ਆਪਣੀ ਪੀੜ ਨੂੰ ਕਿਸੇ ਤਰ੍ਹਾਂ ਵੀ ਪ੍ਰਗਟ ਨਹੀਂ ਸੀ ਹੋਣ ਦਿੰਦੀ॥੪੬॥

**ਦਿਵਸ ਆਗਲੇ ਕਾਜ਼ੀ ਸੰਗਿ। ਕਾਜ਼ਨਿ ਲਰੀ ਕਰੇ ਬਦਰੰਗ।**
**'ਪਰੀ ਮਰਤਿ ਅਬਿ ਰਹਹੁ ਸੁਖਾਰੇ। ਸਭਿ ਸ਼ਰੀਕ ਅਤਿ ਹਸਹਿਂ ਨਿਹਾਰੇ॥੪੭॥**

ਅਗਲੇ ਦਿਨ ਕਾਜ਼ੀ ਦੇ ਨਾਲ ਕਾਜ਼ੀ ਦੀ ਘਰ ਵਾਲੀ ਲਾਲ ਪੀਲੀ ਹੋ ਕੇ ਲੜ ਪਈ ਅਤੇ ਕਹਿਣ ਲੱਗੀ, "ਸਾਡੀ ਧੀ ਮਰ ਚਲੀ ਹੈ, ਹੁਣ ਸੌਖਾ ਹੋ ਜਾ, ਸਾਰੇ ਸ਼ਰੀਕ ਵੇਖ ਕੇ ਹੁਣ ਹੱਸਣਗੇ॥੪੭॥

**ਕਹੈਂ ਕਹਾਂ ਹੋਯਹੁ ਇਸ ਪਾਸ। ਐਯੀ ਮਾਰਿ ਕਰੀ ਦੇ ਤ੍ਰਾਸ'।**
**ਸੁਨਿ ਕਾਜ਼ੀ ਤੂਸ਼ਨ ਹੁਇ ਰਹਜੋ। ਨਹੀਂ ਦਾਰਾ ਸੋਂ ਕਿਮ ਕਛੁ ਕਹਜੋ॥੪੮॥**

ਉਹ ਸਾਰੇ ਇਹੋ ਕਹਿਣਗੇ, ਇਸ ਪਾਸੋਂ ਕਿਹੜੀ ਗਲਤੀ ਹੋਈ ਹੈ ਜਿਹੜਾ ਧੀ ਨੂੰ ਡਰਾ ਕੇ ਐਸੀ ਮਾਰ ਮਾਰਿਆ ਹੈ।" ਇਹ ਸੁਣ ਕੇ ਕਾਜ਼ੀ ਚੁੱਪ ਰਹਿ ਗਿਆ, ਆਪਣੀ ਘਰ ਵਾਲੀ ਨੂੰ ਕਿਵੇਂ ਵੀ ਕੁਝ ਨਾ ਕਿਹਾ॥੪੮॥

*ਪੰਜਵੀਂ ਰਾਸ ਦਾ ਉਨ੍ਹੀਵਾਂ ਅਧਿਆਇ ਸਮਾਪਤ ਹੋਇਆ॥ ੧੯॥*



# ਅਧਿਆਇ ਵੀਹਵਾਂ

## ਮੀਆਂ ਮੀਰ ਨਾਲ ਮੇਲ

ਦੋਹਰਾ- ਸ੍ਰੀ ਗੁਰੂ ਹਰਿ ਗੋਬਿੰਦ ਜੀ ਕਏ ਪ੍ਰਾਤ ਇਸ਼ਨਾਨ।
ਖਾਨ ਪਾਨ ਕਰਿਕੈ ਪ੍ਰਭੂ ਬੈਠੇ ਰੁਚਿਰ ਸਥਾਨ॥ ੧॥

ਗੁਰੂ ਹਰਿਗੋਬਿੰਦ ਜੀ ਨੇ ਸਵੇਰੇ ਸਵੱਖਤੇ ਇਸ਼ਨਾਨ ਕੀਤਾ, ਅੰਨ ਪਾਣੀ ਖਾ ਕੇ, ਪ੍ਰਭੂ ਜੀ ਸੁੰਦਰ ਸਥਾਨ ਤੇ ਬੈਠ ਗਏ॥੧॥

ਚੌਪਈ- ਢਰੇ ਦੁਪਹਿਰੇ ਹੋਇ ਸੁਚੇਤਾ। ਸੁੰਦਰ ਸ਼ਸਤ੍ਰ ਸੁ ਬਸਤ੍ਰ ਸਮੇਤਾ।
ਬ੍ਰਿਧ ਸੋਂ ਕਹਜੋ ਬਾਕ ਗੰਭੀਰ। 'ਮੀਆਂ ਮੀਰ ਇਹਾਂ ਬਡ ਪੀਰ॥੨॥

ਦੁਪਹਿਰ ਢਲਣ ਤੇ ਸੁਚੇਤ ਹੋ ਗਏ ਅਤੇ ਸੁੰਦਰ ਸ਼ਸਤਰ ਅਤੇ ਸੁੰਦਰ ਕਪੜੇ ਪਹਿਣ ਕੇ ਬਾਬਾ ਬੁੱਢਾ ਜੀ ਨੂੰ ਗੰਭੀਰ ਬਚਨ ਕਹੇ, "ਏਥੇ ਸਾਈਂ ਮੀਆਂ ਮੀਰ ਵੱਡੇ ਪੀਰ ਹਨ॥੨॥

ਤਿਨ ਕੋ ਮੇਲ ਭਯੋ ਕਬਿ ਨਾਂਹੀ। ਨਿਸ਼ਚੈ ਬ੍ਰਹਮ ਗਜਾਨ ਕੇ ਮਾਂਹੀ।
ਮਹਾਂ ਸ਼ਕਤਿ ਜੁਤਿ ਚਹਹਿ ਸੁ ਕਰੈ। ਤਊ ਛਿਮਾ ਧੀਰਜ ਗੁਨ ਧਰੈ'॥੩॥

ਉਨ੍ਹਾਂ ਨਾਲ ਸਾਡੀ ਕਦੀ ਮੁਲਾਕਾਤ ਨਹੀਂ ਹੋਈ ਹੈ, ਉਹ ਨਿਸ਼ਚੈ ਰੂਪ ਵਿਚ ਵੱਡੇ ਬ੍ਰਹਮ ਗਿਆਨੀ ਹਨ, ਉਨ੍ਹਾਂ ਵਿਚ ਮਹਾਨ ਸ਼ਕਤੀ ਹੈ, ਜੋ ਚਾਹੁਣ ਕਰ ਸਕਦੇ ਹਨ, ਫਿਰ ਵੀ ਉਨ੍ਹਾਂ ਨੇ ਖਿਮਾ ਅਤੇ ਧੀਰਜ ਵਰਗੇ ਗੁਣ ਧਾਰਨ ਕੀਤੇ ਹੋਏ ਹਨ॥੩॥

ਬ੍ਰਿਧ ਨੇ ਭਨਜੋ 'ਜਿ ਸਿਮਰਜੋ ਮਨ ਮੈਂ। ਤੌ ਦਰਸ਼ਨ ਦੈਹੈਂ ਗੁਨ ਜਿਨ ਮੈਂ'।
ਜਾਮ ਦਿਵਸ ਬਾਕੀ ਜਬਿ ਰਹਜੋ। ਮੀਆਂ ਮੀਰ ਪ੍ਰਸੰਗ ਸੁ ਲਹਜੋ॥੪॥

ਬਾਬਾ ਬੁੱਢਾ ਜੀ ਨੇ ਕਿਹਾ, "ਜਿਹੜਾ ਵੀ ਉਨ੍ਹਾਂ ਨੂੰ ਮਨ ਵਿਚ ਯਾਦ ਕਰਦਾ ਹੈ, ਜਿਨ੍ਹਾਂ ਵਿਚ ਵੀ ਅਜਿਹੇ ਗੁਣ ਹੁੰਦੇ ਹਨ, ਉਨ੍ਹਾਂ ਨੂੰ ਉਹ ਦਰਸ਼ਨ ਦਿੰਦੇ ਹਨ। ਜਦ ਦਿਨ ਇਕ ਪਹਿਰ ਰਹਿ ਗਿਆ ਤਾਂ ਮੀਆਂ ਮੀਰ ਦਾ ਪ੍ਰਸੰਗ ਚਲ ਪਿਆ॥੪॥

ਦਰਸ਼ਨ ਕੋ ਗਮਨਜੋ ਤਜਿ ਥਾਨ। ਸ੍ਰੀ ਗੁਰ ਸਰਬ ਬਾਰਤਾ ਜਾਨਿ।
ਕਹਤਿ ਸ਼ੀਘ੍ਰ ਹੀ ਹਯ ਮੰਗਵਾਯੋ। ਹੁਇ ਅਰੂਢ ਕਰਿ ਬੇਗ ਚਲਾਯੋ॥੫॥

ਗੁਰੂ ਜੀ ਆਪਣਾ ਸਥਾਨ ਛੱਡ ਕੇ ਉਨ੍ਹਾਂ ਦੇ ਦਰਸ਼ਨ ਕਰਨ ਚਲ ਪਏ। ਗੁਰੂ ਜੀ ਨੇ ਸਾਰੀ ਵਾਰਤਾ ਹਿਰਦੇ ਵਿਚ ਜਾਣ ਲਈ ਸੀ। ਕਹਿ ਕੇ ਤੁਰਤ ਘੋੜੇ ਨੂੰ ਮੰਗਵਾਇਆ ਅਤੇ ਉਸ ਉਤੇ ਸਵਾਰ ਹੋ ਕੇ ਫੌਰਨ ਚਲੇ ਗਏ॥੫॥

ਘਰ ਤੇ ਪੀਰ ਥੋਰ ਈ ਚੱਲੇ। ਜਾਇ ਅਗਾਊ ਸਤਿਗੁਰ ਮਿਲੇ।
ਲੋਕ ਬਿਲੋਕਤਿ ਇਮ ਲਖਿ ਪਾਯੋ। 'ਲੇਨਿ ਗੁਰੂ ਕੋ ਆਗੇ ਆਯੋ'॥੬॥

ਪੀਰ ਮੀਆਂ ਮੀਰ ਜੀ ਆਪਣੇ ਘਰ ਤੋਂ ਹਾਲੇ ਥੋੜ੍ਹੇ ਹੀ ਚਲੇ ਸਨ ਕਿ ਸਤਿਗੁਰੂ ਜੀ ਉਨ੍ਹਾਂ ਨੂੰ ਪਹਿਲਾਂ ਹੀ ਜਾ ਮਿਲੇ, ਲੋਕ ਵੇਖ ਕੇ ਇਸ ਤਰ੍ਹਾਂ ਸਮਝੇ ਕਿ "ਸਾਈਂ ਮੀਆਂ ਮੀਰ ਜੀ ਗੁਰੂ ਜੀ ਨੂੰ ਲੈਣ ਵਾਸਤੇ ਅਗਾਊਂ ਆਏ ਸਨ"॥੬॥

ਹੇਰਿ ਪਰਸਪਰ ਵਧਯੋ ਅਨੰਦ। ਮੀਆਂਮੀਰ ਮਿਲੇ ਕਰ ਬੰਦਿ।
ਸ੍ਰੀ ਹਰਿ ਗੋਬਿੰਦ ਉਤਰਨਿ ਲਾਗੇ। ਗਹੀ ਰਕਾਬ ਸ਼ੀਘ੍ਰ ਹੁਇ ਆਗੇ॥ ੭॥

ਇਕ ਦੂਸਰੇ ਨੂੰ ਮਿਲ ਕੇ ਬਹੁਤ ਪਿਆਰ ਵਧਿਆ, ਸਾਈਂ ਮੀਆਂ ਮੀਰ ਜੀ ਬੰਦਨਾਂ ਕਰਕੇ ਮਿਲੇ। ਜਦ ਗੁਰੂ ਹਰਿਗੋਬਿੰਦ ਜੀ ਘੋੜੇ ਤੋਂ ਉਤਰਣ ਲੱਗੇ ਤੇ ਸਾਈਂ ਜੀ ਨੇ ਅੱਗੇ ਹੋ ਕੇ ਉਨ੍ਹਾਂ ਦੀ ਰਕਾਬ ਫੜ ਲਈ॥੭॥

ਹਯ ਪਰ ਚਢੇ ਲਿਯੇ ਚਲਿ ਆਯੋ। ਹਾਥ ਰਕਾਬ ਸੰਗ ਇਕ ਲਾਯੋ।
ਜਬਿ ਸਥਾਨ ਕੇ ਆਯੋ ਪੌਰ। ਉਤਰਨਿ ਲਗੇ ਸੋਢਿ ਕੁਲਮੌਰ॥ ੮॥

ਘੋੜੇ ਤੇ ਚੜ੍ਹਿਆਂ ਨੂੰ ਹੀ ਲੈ ਕੇ ਆ ਗਏ, ਇਕ ਹੱਥ ਰਕਾਬ ਨਾਲ ਹੀ ਲਾ ਰਖਿਆ। ਜਦ ਆਪਣੇ ਘਰ ਦਾ ਦਰਵਾਜ਼ਾ ਆਇਆ ਤਾਂ ਸੋਢੀ ਸੁਲਤਾਨ ਘੋੜੇ ਤੋਂ ਉਤਰਣ ਲੱਗੇ॥੮॥

ਗਹਿ ਰਕਾਬ ਜੁਗ ਹਾਥ ਲਗਾਏ। ਸਨੈ ਸਨੈ ਹਯ ਤੇ ਉਤਰਾਏ।
ਧਰੇ ਹਾਥ ਮਹਿਂ ਹਾਥ ਅਗਾਰੇ। ਹੁਇ ਬਰੋਬਰ ਜੁਗਲ ਪਧਾਰੇ॥ ੯॥

ਰਕਾਬ ਨੂੰ ਫੜ ਕੇ ਦੋਵੇਂ ਹੱਥ ਲਾਏ ਤੇ ਹੌਲੀ-ਹੌਲੀ ਘੋੜੇ ਤੋਂ ਉਤਰਵਾਏ। ਅੱਗੇ ਹੋ ਕੇ ਹੱਥ ਵਿਚ ਹੱਥ ਫੜ ਲਏ, ਬਰਾਬਰ ਹੋ ਕੇ ਦੋਵੇਂ ਅੰਦਰ ਚਲੇ ਗਏ॥੯॥

ਰਹਿਨ ਭਵਨਿ ਮਹਿਂ ਗੇ ਗੁਨਭਵਨੂ। ਕੁਸ਼ਲ ਪ੍ਰਸ਼ਨ ਕੀਨਸਿ ਰਿਪੁਦਵਨੂ।
ਬੈਠੇ ਸਮੁਖ ਅਨੰਦ ਬਿਲੰਦ। ਸ੍ਰੀ ਗੁਰ ਹਰਿਗੋਬਿੰਦ ਕੁਲ ਚੰਦੁ॥ ੧੦॥

ਗੁਰੂ ਜੀ ਸਾਈਂ ਮੀਆਂ ਮੀਰ ਦੇ ਰਹਿਣ ਵਾਲੇ ਕਮਰੇ ਵਿਚ ਚਲੇ ਗਏ। ਦੁਸ਼ਮਣਾਂ ਨੂੰ ਮਾਰਨ ਵਾਲੇ ਭਾਵ ਗੁਰੂ ਜੀ ਨੇ ਹਾਲ ਚਾਲ ਪੁਛਿਆ ਤੇ ਬੜੇ ਪ੍ਰਸੰਨ ਹੋ ਕੇ ਸਾਈਂ ਜੀ ਦੇ ਸਾਹਮਣੇ ਸ੍ਰੀ ਗੁਰੂ ਹਰਿਗੋਬਿੰਦ ਜੀ, ਜਿਹੜੇ ਸੋਢੀ ਕੁਲ ਕੇ ਚੰਦਰਮਾ ਸਨ, ਬੈਠ ਗਏ॥੧੦॥

ਪੀਰ ਬਿਲੋਚਨ ਥਿਰੇ ਚਕੋਰਾ। ਕਰਹਿਂ ਬਿਲੋਕਨ ਕੋ ਮਿਲਿ ਜੋਰਾ।
'ਕਹੋ ਪੀਰ ਜੀ! ਬ੍ਰਿਤਿ ਕਹਿਂ ਤੀਕ ?। ਹੱਕ ਸਹੀ ਕੀਨਸਿ ਤਹਿਕੀਕ ?॥੧੧॥

ਸਾਈਂ ਮੀਆਂ ਮੀਰ ਜੀ ਦੇ ਦੋਵੇਂ ਨੈਣ ਗੁਰੂ ਜੀ ਦੇ ਮੁਖੜੇ ਉਤੇ ਇੰਝ ਟਿਕ ਗਏ ਜਿਵੇਂ ਚਕੋਰਾਂ ਦਾ ਜੋੜਾ ਚੰਦ ਵਲ ਵੇਖ ਰਿਹਾ ਹੋਵੇ। ਗੁਰੂ ਜੀ ਬੋਲੇ, "ਹੇ ਪੀਰ ਜੀ, ਆਪ ਜੀ ਦੀ ਬ੍ਰਿਤੀ ਨੇ ਨਿਰਨੇ ਕਰਕੇ ਪ੍ਰਭੂ ਨੂੰ ਕਿਥੋਂ ਤਕ ਨਿਸ਼ਚੇ ਕੀਤਾ ਹੈ ?॥੧੧॥

ਕੌਨ ਅਵਸਥਾ ਕੋ ਰਸ ਲੇਤਿ ?। ਮਨ ਪਰ ਕੈਸੇ ਰਹੋ ਸੁਚੇਤ।
ਨਾਸ਼ ਵਾਸ਼ਨਾ ਕੋ ਉਰ ਹੋਵਾ। ਆਤਮ ਅਨੰਦ ਕਹੋ ਕਸ ਜੋਵਾ ?' ॥ ੧੨॥

ਆਪ ਜੀ ਕਿਹੜੀ ਅਵਸਥਾ ਦਾ ਰਸ ਪ੍ਰਾਪਤ ਕਰ ਰਹੇ ਹੋ, ਆਪਣੇ ਮਨ ਵਿਚ ਕਿਵੇਂ ਸੁਚੇਤ ਰਹਿੰਦੇ ਹੋ, ਕੀ ਹਿਰਦੇ ਵਿਚੋਂ ਵਾਸ਼ਨਾਵਾਂ ਦਾ ਨਾਸ਼ ਹੋ ਗਿਆ ਹੈ, ਆਤਮ ਅਨੰਦ-ਮਈ ਕਿਵੇਂ ਅਨੁਭਵ ਕਰਦੇ ਹੋ ?" ॥੧੨॥

ਮੀਆਂਮੀਰ ਜੁ ਧੀਰ ਗੰਭੀਰ। ਸੁਨਿ ਕਰਿ ਉਚਰਤਿ ਬਚ ਗੁਰ ਤੀਰ।
'ਕ੍ਰਿਪਾ ਆਪ ਕੀ ਜਿਸ ਪਰ ਹੋਤਿ। ਤਿਸ ਕੋ ਨਿਸ਼ਚੈ ਹੱਕ ਉਦੋਤਿ॥ ੧੩॥

ਸਾਈਂ ਮੀਆਂ ਮੀਰ ਜੀ ਜਿਹੜੇ ਬੜੇ ਧੀਰਜਵਾਨ ਅਤੇ ਗੰਭੀਰ ਸਨ, ਇਹ ਸੁਣ ਕੇ ਗੁਰੂ ਜੀ ਪਾਸ ਇਹ ਬਚਨ ਕੀਤੇ, "ਆਪ ਜੀ ਦੀ ਜਿਸ ਉਤੇ ਵੀ ਕਿਰਪਾ ਹੁੰਦੀ ਹੈ, ਉਸ ਨੂੰ ਨਿਸ਼ਚਿੰਤ ਰੂਪ ਵਿਚ ਹੱਕ ਪ੍ਰਾਪਤ ਹੋ ਜਾਂਦਾ ਹੈ॥੧੩॥

ਜਹਿਂ ਜਹਿਂ ਮਿੱਥਜਾ ਤਜਿ ਤਜਿ ਤਹਾਂ। ਰਹਾ ਏਕ ਜੋ ਜਾਇ ਨ ਕਹਾ।
ਮਨ ਬਾਨੀ ਕੋ ਬਿਸ਼ੈ ਨ ਹੋਵਤਿ। ਸੁਨਹਿ ਨ ਸ਼੍ਰਵਨ ਆਂਖ ਨਹਿਂ ਜੋਵਤਿ॥੧੪॥

ਜਿਥੇ ਕਿਥੇ ਝੂਠ ਨੂੰ ਛੱਡ ਕੇ, ਇਕ ਦੇ ਹੋ ਰਹੇ ਹਾਂ, ਜਿਹੜਾ ਹੋਰ ਕਿਤੇ ਨਹੀਂ ਜਾਂਦਾ ਹੈ। ਜਿਹੜਾ ਮਨ ਅਤੇ ਬਾਣੀ ਦਾ ਵਿਸ਼ਾ ਨਹੀਂ ਹੈ, ਜਿਸ ਨੂੰ ਕੰਨਾਂ ਨਾਲ ਸੁਣਿਆ ਨਹੀਂ ਜਾ ਸਕਦਾ ਅਤੇ ਅੱਖਾਂ ਨਾਲ ਵੇਖਿਆ ਨਹੀਂ ਜਾ ਸਕਦਾ॥੧੪॥

**ਸੋ ਸਰੂਪ ਲਖਿ ਹੌਮੈਂ ਤਜਾਗੀ। ਥਿਰੀ ਬ੍ਰਿੱਤ ਏਕੈਂ ਲਿਵਲਾਗੀ।**
**ਪਰਾਰਬਧ ਬਸਿ ਤਨ ਇਹੁ ਥਿਰੈ। ਲਹੈ ਅਜਤਨ ਸੁ ਭੁਕਤਨਿ ਕਰੈ॥ ੧੫॥**

ਉਸ ਸਰੂਪ ਨੂੰ ਵੇਖ ਕੇ ਮੈਂ ਹਉਮੈ ਛੱਡੀ ਹੈ, ਮੇਰੀ ਬ੍ਰਿਤੀ ਸਥਿਰ ਹੋ ਗਈ ਹੈ ਅਤੇ ਇਕ ਨਾਲ ਲਿਵ ਲੱਗ ਗਈ ਹੈ। ਬੜੇ ਵੱਡੇ ਭਾਗਾਂ ਨਾਲ ਇਹ ਮਨ ਸਥਿਰ ਹੁੰਦਾ ਹੈ, ਜੋ ਯਤਨ ਰਹਿਤ ਮਿਲਦਾ ਹੈ ਉਸ ਨੂੰ ਭੋਗ ਰਿਹਾ ਹਾਂ॥੧੫॥

**ਪਾਇ ਪਦਾਰਥ ਹਰਖ ਨ ਭਾਨਾ। ਬਿਨਸਿ ਗਏ ਕਛੁ ਸ਼ੋਕ ਨ ਮਾਨਾ।**
**ਬਾਂਛਤਿ ਆਪ ਕਰਹਿ ਨਹਿਂ ਕੋਇ। ਸਹਿਜੇ ਹੋਤਾ ਜਾਇ ਸੁ ਹੋਇ॥ ੧੬॥**

ਪਦਾਰਥ ਪਾ ਕੇ ਵੀ ਮੈਨੂੰ ਖ਼ੁਸ਼ੀ ਅਨੁਭਵ ਨਹੀਂ ਹੁੰਦੀ, ਜੇ ਕੋਈ ਵਸਤੂ ਚਲੇ ਵੀ ਜਾਂਦੀ ਹੈ ਤਾਂ ਮੈਂ ਉਸਦਾ ਅਫਸੋਸ ਨਹੀਂ ਮੰਨਦਾ ਹਾਂ, ਮੇਰੀ ਕੋਈ ਆਪਣੀ ਇੱਛਾ ਨਹੀਂ ਹੈ। ਜੋ ਸਹਿਜ ਸੁਭਾਅ ਹੁੰਦਾ ਹੈ, ਉਹ ਹੁੰਦਾ ਰਹਿੰਦਾ ਹੈ॥੧੬॥

**ਸਗਰੋ ਜਗ ਮਿੱਥਜਾ ਜਬਿ ਜਾਨਾ। ਮੂਲ ਹਾਨ ਤੇ ਵਾਸ਼ਨ ਹਾਨਾ।**
**ਅਨੰਦ ਆਤਮਾ ਕਹਜੋ ਨ ਜਾਈ।' ਗੁਰੂ ਭਨਜੋ 'ਗੁੰਗੇ ਮਠਿਆਈ' ॥ ੧੭॥**

ਜਦ ਸਾਰਾ ਜਗਤ ਹੀ ਝੂਠਾ ਜਾਣ ਲਿਆ ਹੈ ਤਾਂ ਅਗਿਆਨਤਾ ਅਤੇ ਵਾਸ਼ਨਾ ਦੂਰ ਹੋ ਗਈ ਹੈ। ਆਤਮਾ ਏਨੀ ਅਨੰਦਮਈ ਹੋ ਗਈ ਹੈ ਕਿ ਕਿਹਾ ਨਹੀਂ ਜਾ ਸਕਦਾ।" ਗੁਰੂ ਜੀ ਕਹਿਣ ਲੱਗੇ, "ਇਹ ਤਾਂ ਉਹੀ ਗੱਲ ਹੈ ਜਿਵੇਂ ਗੁੰਗਾ ਮਠਿਆਈ ਦਾ ਸਵਾਦ ਦੱਸ ਨਹੀ ਸਕਦਾ"॥੧੭॥

**"ਜਿਸ ਪਰ ਕ੍ਰਿਪਾ ਆਪ ਕੀ ਹੋਵੈ। ਹੌਮੈ ਮਲ ਗੁਰਮਤਿ ਜਲ ਧੋਵੈ'।**
**ਸੁਨਿ ਗੁਰ ਭਨਜੋ 'ਧੰਨ ਤੁਮ ਕਰਨੀ। ਆਪ ਤਰੇ, ਤਾਰਹੁ ਸਮ ਤਰਨੀ' ॥੧੮॥**

"ਜਿਸ ਉਤੇ ਵੀ ਆਪ ਜੀ ਦੀ ਕਿਰਪਾ ਹੁੰਦੀ ਹੈ, ਉਹ ਹਉਮੈ ਦੀ ਮੈਲ ਨੂੰ ਗੁਰਮਤਿ ਦੇ ਜਲ ਨਾਲ ਧੋ ਲੈਂਦਾ ਹੈ"। ਇਹ ਸੁਣ ਕੇ ਗੁਰੂ ਜੀ ਬੋਲੇ, "ਤੁਸੀਂ ਧੰਨ ਹੋ, ਆਪ ਤਾਂ ਤਰੇ ਹੀ ਹੋ, ਆਪਣੀ ਬੇੜੀ ਵਿਚ ਤਰਨ ਵਾਲਿਆਂ ਹੋਰ ਦੁਨਿਆਵੀ ਜੀਵਾਂ ਨੂੰ ਵੀ ਤਾਰੋਗੇ"॥੧੮॥

**ਇਮ ਆਪਸ ਮਹਿਂ ਕਰਿ ਸੰਬਾਦੂ। ਦਰਸ਼ਨ ਦੇਤਿ ਲੇਤਿ ਅਹਿਲਾਦੂ।**
**ਚਾਰ ਘਰੀ ਬੈਠੇ ਤਹਿਂ ਰਹੇ। ਪਰਮ ਪ੍ਰੇਮ ਬਚ ਸੁਨਿ ਪੁਨ ਕਹੇ॥ ੧੯॥**

ਇਸ ਤਰ੍ਹਾਂ ਆਪਸ ਵਿਚ ਮਿਲ ਕੇ, ਗੁਰੂ ਜੀ ਅਤੇ ਸਾਈਂ ਮੀਆਂ ਮੀਰ ਜੀ ਦਰਸ਼ਨ ਕਰਦੇ ਅਤੇ ਦਰਸ਼ਨ ਦਿੰਦੇ ਰਹਿੰਦੇ ਸਨ। ਓਥੇ ਚਾਰ ਘੜੀਆਂ ਬੈਠੇ ਰਹੇ, ਵੱਡੇ ਪ੍ਰੇਮ ਨਾਲ ਬਚਨ ਸੁਣੇ ਅਤੇ ਕਹੇ॥੧੯॥

**ਉਠੇ ਬਹੁਰ ਸ਼੍ਰੀ ਹਰਿਗੋਬਿੰਦਂ। ਚਲਜੋ ਸੰਗਿ ਹੀ ਪੀਰ ਬਿਲੰਦਂ।**
**ਆਦਰ ਹੇਤੁ ਆਇ ਕਰਿ ਸਾਥ। ਲਗੇ ਅਰੂਢਨਿ ਹਯ ਪਰ ਨਾਥ॥ ੨੦॥**

ਫਿਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਉਠ ਪਏ ਤੇ ਪੀਰ ਮੀਆਂ ਮੀਰ ਜੀ ਉਨ੍ਹਾਂ ਨਾਲ ਚਲ ਪਏ। ਆਦਰ ਨਾਲ ਉਨ੍ਹਾਂ ਦੇ ਨਾਲ ਆਏ ਤਾਂ ਗੁਰੂ ਜੀ ਘੋੜੇ ਉਤੇ ਚੜ੍ਹਨ ਲੱਗੇ॥੨੦॥

**ਬਰਜਿ ਦਾਸ ਕੋ ਪਹੁੰਚਿ ਸ਼ਿਤਾਬ। ਜੁਗ ਹਾਥਨ ਸੋਂ ਗਹੀ ਰਕਾਬ।**
**ਸ਼੍ਰੀ ਗੁਰੂ ਹਰਿ ਗੋਬਿੰਦ ਚਢਾਏ। 'ਥਿਰਹੁ ਪੀਰ ਜੀ ਇਸ ਹੀ ਥਾਏਂ॥ ੨੧॥**

ਸਾਈਂ ਮੀਆਂ ਮੀਰ ਜੀ ਨੇ ਨੌਕਰ ਨੂੰ ਰੋਕਿਆ ਤੇ ਆਪ ਫੁਰਤੀ ਨਾਲ ਰਕਾਬ ਨੂੰ ਦੋਹਾਂ ਹੱਥਾਂ ਨਾਲ ਫੜਿਆ ਤੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਘੋੜੇ ਉਤੇ ਚੜ੍ਹਾਇਆ ਤੇ ਕਹਿਣ ਲਗੇ, "ਹੇ ਪੀਰ ਜੀ ਅੱਜ ਏਥੇ ਹੀ ਰਹੋ॥੨੧॥

ਬਹੁ ਤਕਲੀਫ ਆਪ ਕੋ ਹੋਈ। ਨੰਮ੍ਰੀ ਧੀਰ ਛਿਮਾ ਬਹੁ ਜੋਈ'।
ਮਾਨਿ ਬਚਨ ਕੋ ਤਹਿਂ ਭਾ ਠਾਂਢੋ। ਪਿਖਹਿ ਸਰੂਪ ਪ੍ਰੇਮ ਕਰਿ ਗਾਢੋ॥ ੨੨॥

ਆਪ ਜੀ ਨੇ ਬਹੁਤ ਤਕੱਲਫ ਕੀਤਾ ਹੈ, ਆਪ ਜੀ ਦੀ ਸਨਿਮਰ, ਧੀਰਜਮਈ, ਅਤੇ ਦੁਖ ਸੁਖ ਸਹਾਰਨ ਵਾਲੀ ਚਿੱਤ ਦੀ ਬ੍ਰਿਤੀ ਹੈ।'' ਗੁਰੂ ਜੀ ਨੇ ਪੀਰ ਜੀ ਦੀ ਸਨਿੰਮਰ ਗੱਲ ਸੁਣ ਕੇ ਉਨ੍ਹਾਂ ਦੀ ਬੇਨਤੀ ਮੰਨ ਲਈ ਤੇ ਓਥੇ ਖੜੇ ਹੋ ਗਏ, ਸਾਈਂ ਜੀ ਨੇ ਬੜੇ ਪ੍ਰੇਮ ਨਾਲ ਉਨ੍ਹਾਂ ਦੇ ਸਰੂਪ ਨੂੰ ਵੇਖਿਆ॥੨੨॥

ਨੰਮ੍ਰਿ ਪਰਸਪਰ ਹ੍ਵੈ ਕਰਿ ਚਲੇ। ਰਹੇ ਪੀਰ ਜੀ ਤਿਸ ਥਲ ਖਲੇ।
ਸਤਿਗੁਰ ਜਾਇ ਬਿਰਾਜੇ ਡੇਰੇ। ਸੋਦਰ ਸੰਧਜਾ ਕਰਿ ਤਿਸ ਬੇਰੇ॥ ੨੩॥

ਆਪਸ ਵਿਚ ਇਕ ਦੂਸਰੇ ਨੂੰ ਨਮਸਕਾਰ ਕਰਕੇ ਗੁਰੂ ਜੀ ਚਲ ਪਏ ਤੇ ਪੀਰ ਜੀ ਉਸ ਅਸਥਾਨ ਤੇ ਹੀ ਖੜੇ ਰਹੇ। ਸਤਿਗੁਰੂ ਜੀ ਆਪਣੇ ਡੇਰੇ ਵਿਚ ਪਹੁੰਚ ਗਏ ਤਾਂ ਸੋਦਰ ਰਹਰਾਸਿ ਦਾ ਸਮਾਂ ਹੋ ਗਿਆ ਸੀ॥੨੩॥

ਕੀਨਿ ਜਥਾ ਰੁਚਿ ਖਾਨ ਰੁ ਪਾਨਾ। ਸੁਪਤਿ ਜਥਾ ਸੁਖ ਸੇਜ ਮਹਾਨਾ।
ਜਬਿ ਗੁਰ ਗਏ ਪੀਰ ਕੇ ਤੀਰ। ਗਨ ਤੁਰਕਨਿ ਕੀ ਤਿਸ ਥਲ ਭੀਰ॥ ੨੪॥

ਆਪਣੀ ਮਰਜ਼ੀ ਅਨੁਸਾਰ ਖਾਣ ਪੀਣ ਕੀਤਾ ਅਤੇ ਸੁੱਖ ਨਾਲ ਆਪਣੇ ਬਿਸਤਰੇ ਤੇ ਸੌਂ ਗਏ। ਜਦ ਗੁਰੂ ਜੀ ਸਾਂਈਂ ਮੀਆਂ ਮੀਰ ਪਾਸੋਂ ਚਲੇ ਗਏ ਤਾਂ ਤੁਰਕਾਂ ਦੀ ਵੱਡੀ ਭੀੜ ਇਕੱਠੀ ਹੋ ਗਈ॥੨੪॥

ਦੇਖਿ ਅਚੰਭਾ ਸਭਿ ਨੇ ਮਾਨਜੋ। 'ਇਹ ਕਜਾ ਕਰਮ ਪੀਰ ਜੀ ਠਾਨਜੋ?।
ਸਭਿ ਕੇ ਬੀਚ ਬਿਸਾਲ ਭਨੰਤੇ। ਸਰਬ ਆਇ ਕਰਿ ਨੰਮ੍ਰਿ ਹੁਵੰਤੇ॥ ੨੫॥

ਸਾਰਿਆਂ ਨੇ ਵੇਖ ਕੇ ਅਸਚਰਜ ਮੰਨਿਆ ਸੀ, ''ਇਹ ਪੀਰ ਜੀ ਨੇ ਕੀ ਕਰਮ ਕੀਤਾ ਹੈ? ਸਾਰਿਆਂ ਦੇ ਵਿਚ ਬਹੁਤ ਪ੍ਰੇਮ ਨਾਲ ਬੋਲ ਰਹੇ ਹਨ, ਤੇ ਸਾਰੇ ਆ ਆ ਕੇ ਨੀਵੇਂ ਹੋ ਕੇ ਚਰਨਾਂ ਨੂੰ ਹੱਥ ਲਾਉਂਦੇ ਹਨ॥੨੫॥

ਇਹ ਚਲਿ ਗਯੋ ਆਪ ਉਠਿ ਕਰਿਕੈ। ਹਿੰਦੂ ਕੋ ਆਦਰ ਚਿਤ ਧਰਿਕੈ।
ਬਹੁਰ ਬੰਦਨਾ ਕੀਨੀ ਜਾਇ। ਹਾਥ ਰਕਾਬ ਧਰੀ ਚਲਿ ਆਇ॥ ੨੬॥

ਕਹਿੰਦੇ ਸਨ, ਪੀਰ ਜੀ ਆਪ ਉੱਠ ਕੇ ਗਏ, ਅਤੇ ਇਕ ਹਿੰਦੂ ਦਾ ਬੜਾ ਪ੍ਰੇਮ ਧਾਰ ਕੇ ਆਦਰ ਕੀਤਾ, ਫਿਰ ਉਨ੍ਹਾਂ ਨੂੰ ਜਾ ਕੇ ਬੰਦਨਾ ਕੀਤੀ, ਤੇ ਰਕਾਬ ਉਤੇ ਹੱਥ ਧਰੀ ਹੀ ਚੱਲ ਕੇ ਆ ਗਏ॥੨੬॥

ਹਯ ਤੇ ਸਾਦਰ ਤਰੇ ਉਤਾਰਜੋ। ਅਪਨਿ ਥਾਨ ਕਰ ਧਰੇ ਪਧਾਰਜੋ।
ਬਡ ਪੀਰਨ ਕੇ ਪੀਰ ਕਹੰਤੇ। ਸਭਿ ਉਮਰਾਵ ਖਾਨ ਮਾਨੰਤੇ॥ ੨੭॥

ਘੋੜੇ ਤੇ ਸਵਾਰ ਹੋਏ ਨੂੰ ਬੜੇ ਆਦਰ ਨਾਲ ਥੱਲੇ ਉਤਾਰਿਆ ਤੇ ਆਪਣੇ ਹੱਥਾਂ ਨਾਲ ਫੜ ਕੇ ਥੱਲੇ ਬਿਠਾਇਆ। ਵੱਡੇ ਪੀਰਾਂ ਦੇ ਪੀਰ ਕਹਾਉਂਦੇ ਹਨ ਅਤੇ ਸਾਰੇ ਅਮੀਰ ਵਜ਼ੀਰ ਖਾਨ ਇਨ੍ਹਾਂ ਨੂੰ ਮੰਨਦੇ ਹਨ॥੨੭॥

ਅਸ਼ਟ ਦਿਵਸ ਮਹਿਂ ਆਵਤਿ ਸ਼ਾਹੂ। ਕਰਿ ਬੰਦਨ ਬੈਠਤਿ ਹੈ ਪਾਹੂ।
ਅਪਰ ਪੀਰ ਇਸ ਕੇ ਢਿਗ ਆਵੈਂ। ਜਾਨਹਿਂ ਕਾਮਲ ਸੀਸ ਨਿਵਾਵੈਂ॥ ੨੮॥

ਅੱਠਾਂ ਦਿਨਾਂ ਬਾਅਦ ਬਾਦਸ਼ਾਹ ਆਉਂਦਾ ਹੈ ਅਤੇ ਬੰਦਨਾਂ ਕਰਕੇ ਪਾਸ ਬੈਠਦਾ ਹੈ, ਹੋਰ ਸਾਰੇ ਪੀਰ ਫਕੀਰ ਇਸ ਦੇ ਪਾਸ ਆਉਂਦੇ ਹਨ, ਪਰਮੁਖ ਜਾਣ ਕੇ ਇਸ ਦੇ ਅੱਗੇ ਸੀਸ ਨਿਵਾਉਂਦੇ ਹਨ॥੨੮॥

ਇਹ ਹਿੰਦੂ ਆਗੈ ਨਿਵ ਚਲਜੋ। ਨਿਜ ਤੇ ਬਡੋ ਜਾਨਿ ਕਰਿ ਮਿਲਜੋ।
ਇਮ ਸਗਰੇ ਤੁਰਕਨਿ ਮਹਿਂ ਹੋਈ। ਕਹਜੋ ਸ਼ਾਹੁ ਢਿਗ ਗਮਨਜੋ ਕੋਈ॥੨੯॥

ਪਰ ਇਹ ਇਕ ਹਿੰਦੂ ਅੱਗੇ ਨਿਉਂਦਾ ਹੈ, ਉਨ੍ਹਾਂ ਨੂੰ ਵੱਡਾ ਜਾਣ ਕੇ ਮਿਲਦਾ ਹੈ।" ਇਸ ਤਰ੍ਹਾਂ ਸਾਰੇ ਤੁਰਕਾਂ ਵਿਚ ਗੱਲ ਪ੍ਰਚੱਲਤ ਹੋ ਗਈ, ਕਿਸੇ ਨੇ ਬਾਦਸ਼ਾਹ ਪਾਸ ਜਾ ਕੇ ਕਹਿ ਦਿੱਤਾ॥੨੯॥

**ਸਰਬ ਸਭਾ ਨੇ ਬੁਰਾ ਬਖਾਨਾ। ਸ਼ਾਹਜਹਾਂ ਸੁਨਿ ਕਰਿ ਇਮ ਕਾਨਾ।**
**ਕਹਯੋ ਸਭਿਨਿ ਮਹਿਂ 'ਅਬਿ ਕੇ ਚਲੈਂ। ਬੂਝਹਿਂ ਸਕਲ ਬੈਠਿ ਜਬਿ ਮਿਲੈਂ॥੩੦॥**

ਸਾਰੀ ਸਭਾ ਨੇ ਇਸ ਗੱਲ ਨੂੰ ਬੁਰਾ ਮੰਨਿਆ। ਜਦ ਸ਼ਾਹ ਜਹਾਨ ਨੇ ਇਸ ਗੱਲ ਨੂੰ ਸੁਣਿਆ ਤਾਂ ਸਾਰਿਆਂ ਨੂੰ ਕਿਹਾ, "ਹੁਣ ਮੈਂ ਜਾਵਾਂਗਾ ਤੇ ਓਥੇ ਜਾ ਕੇ ਪੀਰ ਜੀ ਨੂੰ ਮਿਲ ਕੇ ਸਭ ਕੁਝ ਪੁਛਾਂਗਾ॥੩੦॥

**ਜੋ ਨਿਤ ਸਾਥ ਹਮਾਰੇ ਰਹੈ। ਆਵਨਿ ਜਾਨਿ ਕਰਹਿ ਜਿਮ ਕਹੈਂ।**
**ਸਦਾ ਰਹਹਿ ਹਮਰੇ ਅਨੁਸਾਰੀ। ਐਸੋ ਹਰਿ ਗੋਬਿੰਦ ਹਿਤ ਧਾਰੀ॥ ੩੧॥**

ਜਿਹੜਾ ਸਦਾ ਸਾਡੇ ਨਾਲ ਰਹਿੰਦਾ ਹੈ ਤੇ ਜਿਵੇਂ ਅਸੀਂ ਕਹਿੰਦੇ ਹਾਂ ਉਸ ਤਰ੍ਹਾਂ ਹੀ ਆਉਂਦਾ ਜਾਂਦਾ ਹੈ, ਤੇ ਸਦਾ ਸਾਡੀ ਆਗਿਆ ਵਿਚ ਰਹਿੰਦਾ ਹੈ, ਇਸ ਤਰ੍ਹਾਂ ਦੇ ਸ੍ਰੀ ਹਰਿਗੋਬਿੰਦ ਜੀ ਨੇ ਹਿੱਤ ਧਾਰਨ ਕੀਤੀ ਹੈ॥੩੧॥

**ਮਾਨਨੀਯ ਬਡ ਪੀਰ ਹਮਾਰੋ। ਜਿਸ ਕੋ ਮਾਨਹਿਂ ਤੁਰਕ ਹਜ਼ਾਰੋਂ।**
**ਇਨਹੁ ਅਦਬ ਕਿਮ ਕੀਨਿ ਮਹਾਨਾ। ਹੌਰਾ ਭਯੋ ਸਕਲ ਤੁਰਕਾਨਾ' ॥ ੩੨॥**

ਅਸੀਂ ਸਾਈਂ ਜੀ ਨੂੰ ਵੱਡਾ ਪੀਰ ਮੰਨਦੇ ਹਾਂ, ਜਿਸ ਨੂੰ ਹਜ਼ਾਰਾਂ ਤੁਰਕ ਮੰਨਦੇ ਹਨ, ਉਸ ਸਾਡੇ ਪੀਰ ਨੇ ਉਨ੍ਹਾਂ ਦਾ ਕਿਵੇਂ ਏਨਾ ਆਦਰ ਕੀਤਾ ਹੈ ਤੇ ਸਾਰੇ ਮੁਸਲਮਾਨਾਂ ਵਿਚ ਹੌਲਾ ਪੈ ਗਿਆ ਹੈ" ॥੩੨॥

**ਇਮ ਬਹੁ ਤਰਕਤਿ ਸੋ ਦਿਨ ਆਯਹੁ। ਚਲਯੋ ਸ਼ਾਹੁ, ਲੋਕਨਿ ਸਿਮਰਾਯਹੁ।**
**ਗਨ ਉਮਰਾਵਨਿ ਕੀ ਸੰਗ ਭੀਰ। ਪਹੁਚਯੋ ਮਿਯਾਂ ਮੀਰ ਕੇ ਤੀਰ॥ ੩੩॥**

ਇਸ ਤਰ੍ਹਾਂ ਬਹੁਤ ਹੁਜਤਾਂ ਕਰਦਿਆਂ ਉਹ ਦਿਨ ਆ ਗਿਆ, ਲੋਕਾਂ ਦੇ ਯਾਦ ਕਰਵਾਉਣ ਤੇ ਬਾਦਸ਼ਾਹ ਚਲ ਪਿਆ, ਅਮੀਰਾਂ ਵਜ਼ੀਰਾਂ ਦੀ ਨਾਲ ਵੱਡੀ ਭੀੜ ਸੀ, ਬਾਦਸ਼ਾਹ ਮੀਆਂ ਮੀਰ ਦੇ ਪਾਸ ਪਹੁੰਚ ਗਿਆ॥੩੩॥

**ਹਾਥ ਜੋਰਿ ਬੰਦਨ ਕੋ ਕਰਿਕੈ। ਬੈਠਯੋ ਸ਼ਾਹਜਹਾਂ ਮਦ ਭਰਿ ਕੈ।**
**ਬੂਝਤਿ ਭਯੋ 'ਮਿਲੇ ਗੁਰੁ ਹਿੰਦੂ। ਨਾਮ ਜਿਨਹੁਂ ਸ੍ਰੀ ਹਰਿਗੋਬਿੰਦੂ॥ ੩੪॥**

ਹੱਥ ਜੋੜ ਕੇ ਬੰਦਨਾ ਕਰਕੇ, ਸ਼ਾਹ ਜਹਾਨ ਭੀੜ ਦੇ ਵਿਚਕਾਰ ਬੈਠ ਗਿਆ। ਪੁੱਛਣ ਲੱਗਾ, "ਤੁਸੀਂ ਹਿੰਦੂ ਗੁਰੂ ਜੀ ਨੂੰ ਮਿਲੇ ਹੋ, ਜਿਨ੍ਹਾਂ ਦਾ ਨਾਂ ਸ੍ਰੀ ਹਰਿਗੋਬਿੰਦ ਹੈ॥੩੪॥

**ਆਪ ਅਦਾਇਬ ਏਤਿਕ ਕੀਨੋ। ਸਭਿਹਿਨਿ ਕੇ ਮਨ ਸੰਸੈ ਭੀਨੋ।**
**ਸੋ ਹਮਰੇ ਸਦੀਵ ਅਨੁਸਾਰੀ। ਤੁਮ ਗਮਨੇ ਹਿਤ ਲੇਨਿ ਅਗਾਰੀ॥ ੩੫॥**

ਆਪ ਜੀ ਨੇ ਉਨ੍ਹਾਂ ਦਾ ਏਨਾ ਆਦਰ ਕੀਤਾ ਹੈ, ਜਿਸ ਨਾਲ ਸਾਰਿਆਂ ਦੇ ਮਨ ਵਿਚ ਸ਼ੰਕੇ ਉਤਪੰਨ ਹੋਏ ਹਨ। ਉਹ ਸਦਾ ਹੀ ਸਾਡੇ ਅਨੁਸਾਰ ਰਹਿੰਦੇ ਹਨ, ਤੁਸੀਂ ਬੜੇ ਪ੍ਰੇਮ ਨਾਲ ਉਸ ਨੂੰ ਅੱਗੇ ਹੋ ਕੇ ਲੈਣ ਗਏ ਹੋ॥੩੫॥

**ਕਰਹਿ ਬਾਦ ਸਗਰੋ ਤੁਰਕਾਨਾ। ਹਮਰੇ ਢਿਗ ਲੈ ਜਾਇ ਬਖਾਨਾ'।**
**ਮੀਆਂਮੀਰ ਸੁਨੀ ਇਮ ਕਾਨਾ। ਉੱਤਰ ਤਤਛਿਨ ਕੀਨ ਬਖਾਨਾ॥ ੩੬॥**

ਸਾਰੇ ਤੁਰਕ ਝਗੜਾ ਕਰਦੇ ਹਨ, ਸਾਡੇ ਪਾਸ ਜਾ ਕੇ ਉਨ੍ਹਾਂ ਸ਼ਿਕਾਇਤ ਕੀਤੀ ਹੈ।" ਜਦ ਮੀਆਂ ਪੀਰ ਨੇ ਆਪਣੇ ਕੰਨ ਨਾਲ ਇਹ ਗੱਲ ਸੁਣੀ ਤਾਂ ਤੁਰਤ ਉਤਰ ਦੇ ਦਿੱਤਾ॥੩੬॥

'ਜੇਤਿਕ ਪੀਰ ਅਹੈਂ ਹਮ ਸਾਰੇ। ਬਡੇ ਕਿ ਛੋਟੇ ਅਜ਼ਮਤਿ ਧਾਰੇ।
ਜਬਿ ਸਭਿ ਦਮ ਕਰਿ ਕੈ ਇਕਿ ਬਾਰ। ਪਹੁਚਹਿਂ ਜਹਿਂ ਖ਼ੁਦਾਇ ਦਰਬਾਰ ॥੩੭॥

"ਜਿੰਨੇ ਵੀ ਅਸੀਂ ਸਾਰੇ ਪੀਰ ਹਾਂ, ਭਾਵੇਂ ਵੱਡੇ ਜਾਂ ਛੋਟੀ ਕਰਾਮਾਤ ਵਾਲੇ ਹਾਂ ਜਦ ਸਾਰੇ ਸਮਾਧੀ ਲਾ ਕੇ ਖ਼ੁਦਾ ਦੇ ਦਰਬਾਰ ਵਿਚ ਪਹੁੰਚਦੇ ਹਾਂ॥੩੭॥

ਥਿਰਹਿਂ ਪੌਰ ਪਰ ਸਭਿ ਤਹਿਂ ਜਾਹਿਂ। ਬੈਠਹਿਂ ਮੌਲਾ ਕੀ ਦਰਗਾਹਿ।
ਕਿਤਿਕ ਸਮੈਂ ਜਬਿ ਤਹਾਂ ਬਿਤਾਵੈਂ। ਅੰਤਰਿ ਤੇ ਤਬਿ ਇਹ ਚਲਿ ਆਵੈਂ ॥੩੮॥

ਤਾਂ ਓਥੇ ਜਾ ਕੇ ਖ਼ੁਦਾ ਦੇ ਦਰਬਾਰ ਦੇ ਦਰਵਾਜ਼ੇ ਵਿਚ ਜਾ ਖਲੋਂਦੇ ਹਾਂ ਤੇ ਇਹ ਗੁਰੂ ਜੀ ਮੌਲਾ ਦੀ ਦਰਗਾਹ ਵਿਚ ਜਾ ਕੇ ਬੈਠ ਜਾਂਦੇ ਹਨ। ਕਾਫੀ ਸਮਾਂ ਜਦ ਓਥੇ ਬਤੀਤ ਕਰਦੇ ਹਨ ਤਾਂ ਫਿਰ ਅੰਦਰੋਂ ਇਹ ਗੁਰੂ ਜੀ ਚੱਲ ਕੇ ਬਾਹਰ ਆਉਂਦੇ ਹਨ॥੩੮॥

ਊਪਰ ਪੌਰ ਦਰੀਚੀ ਸੁੰਦਰ। ਤਹਾਂ ਆਇ ਬੈਠਹਿਂ ਇਹ ਅੰਦਰ।
ਜੋ ਜੋ ਕਾਰਜ ਜਿਸ ਜਿਸ ਹੋਇ। ਦੇਖਤਿ ਅਰਜ਼ ਕਰਤਿ ਨਿਜ ਸੋਇ॥ ੩੯॥

ਦਰਵਾਜ਼ੇ ਉਪਰ ਸੁੰਦਰ ਬਾਰੀ ਹੈ, ਉਸ ਦੇ ਅੰਦਰ ਆ ਕੇ ਬੈਠ ਜਾਂਦੇ ਹਨ। ਜੋ ਜੋ ਕਿਸੇ ਨੂੰ ਕੰਮ ਹੁੰਦਾ ਹੈ ਇਨ੍ਹਾਂ ਨੂੰ ਵੇਖ ਉਹ ਆਪਣੀ-ਆਪਣੀ ਬੇਨਤੀ ਕਰਦਾ ਹੈ॥੩੯॥

ਬੰਦਹਿਂ ਹਾਥ ਬੰਦਨਾ ਕਰਿ ਹੀਂ। ਪਦ ਅਰਬਿੰਦ ਸੁ ਪ੍ਰੇਮ ਨਿਹਰਿਹੀਂ।
ਸਭਿ ਕੋ ਹੁਇ ਸੰਸੈ ਤਿਸ ਠੌਰ। ਪਾਕ ਖ਼ੁਦਾਇ ਇਹੀ ਕੈ ਔਰ॥ ੪੦॥

ਹੱਥ ਜੋੜ ਕੇ ਇਨ੍ਹਾਂ ਨੂੰ ਬੰਦਨਾ ਕਰਦੇ ਹਨ ਅਤੇ ਬੜੇ ਪ੍ਰੇਮ ਨਾਲ ਚਰਨ ਕੰਵਲਾਂ ਤੇ ਨਿਉਂਦੇ ਹਨ। ਉਸ ਵੇਲੇ ਸਾਰਿਆਂ ਨੂੰ ਸ਼ੰਕਾ ਹੋ ਜਾਂਦੀ ਹੈ ਕਿ ਪਵਿੱਤਰ ਖ਼ੁਦਾ ਇਹ ਹਨ ਕਿ ਕੋਈ ਹੋਰ ਹੈ॥੪੦॥

ਇਸ ਮੂਰਤਿ ਕੋ ਦਰਸ਼ਨ ਕਰੈਂ। ਅਪਰ ਨਹੀਂ ਕੋ ਦ੍ਰਿਸ਼ਟੀ ਪਰੈ।
ਯਾਂਤੇ ਜਾਨਹਾਰ ਜੇ ਤਹਾਂ। ਕੌਨ ਨ ਕਰਹਿ ਅਦਾਇਬ ਮਹਾਂ॥ ੪੧॥

ਜਦ ਇਨ੍ਹਾਂ ਦੇ ਸਰੂਪ ਦੇ ਦਰਸ਼ਨ ਕਰਦੇ ਹਨ, ਫਿਰ ਹੋਰ ਕੋਈ ਨਜ਼ਰ ਨਹੀਂ ਆਉਂਦਾ ਹੈ। ਇਸ ਕਰਕੇ ਜਿਹੜੇ ਉਸ ਸਥਾਨ ਨੂੰ ਜਾਣਨ ਵਾਲੇ ਹਨ, ਉਨ੍ਹਾਂ ਵਿਚੋਂ ਕਿਹੜਾ ਇਨ੍ਹਾਂ ਦਾ ਆਦਰ ਨਾ ਕਰੇ॥੪੧॥

ਇਹੀ ਬੈਠਿ ਕਰਤੇ ਬਖਸ਼ੀਸ਼। ਕਿਸ ਕੀ ਕਿਹ ਸੋਂ ਪੁਜਹਿ ਨ ਰੀਸ।
ਜਿਸ ਪਰ ਕ੍ਰਿਪਾ ਦ੍ਰਿਸ਼ਟਿ ਇਹ ਧਰੈਂ। ਮਨ ਭਾਵਤ ਤਿਸ ਬਖਸ਼ਿਸ਼ ਕਰੈਂ ॥੪੨॥

ਇਹੀ ਬੈਠ ਕੇ ਬਖਸ਼ਿਸ਼ਾਂ ਕਰਦੇ ਹਨ, ਕੋਈ ਵੀ ਇਨ੍ਹਾਂ ਦੀ ਰੀਸ ਨਹੀਂ ਕਰ ਸਕਦਾ। ਜਿਸ ਉਤੇ ਵੀ ਇਹ ਕਿਰਪਾ-ਦ੍ਰਿਸ਼ਟੀ ਕਰਦੇ ਹਨ ਉਸ ਨੂੰ ਮਨ-ਭਾਉਂਦੀਆਂ ਬਖਸ਼ਿਸ਼ਾਂ ਦਿੰਦੇ ਹਨ॥੪੨॥

ਜਥੋਂ ਧਨਾਰਥੀ ਤੋਰ ਅਗਾਰੀ। ਬਨਹਿਂ ਦੀਨ ਕਹਿ ਬਚ ਅਨੁਸਾਰੀ।
ਤਥੋਂ ਇਨ ਤੇ ਲੈਬੇ ਹਿਤ ਦਾਤਿ। ਖਰੇ ਅਨੇਕ ਬ੍ਰਿੰਦ ਬਿਲਲਾਤਿ॥ ੪੩॥

ਜਿਵੇਂ ਧਨ ਦੇ ਲੋੜਵੰਦ ਤੁਹਾਡੇ ਅੱਗੇ ਦੀਨ ਹੋ ਕੇ ਤੁਹਾਡੀ ਆਗਿਆ ਅਨੁਸਾਰ ਬਚਨ ਕਰਦੇ ਹਨ, ਉਸ ਤਰ੍ਹਾਂ ਹੀ ਇਨ੍ਹਾਂ ਪਾਸੋਂ ਦਾਤਾਂ ਲੈਣ ਵਾਸਤੇ ਅਨੇਕਾਂ ਮਨੁੱਖ ਤਰਲੇ ਲੈਂਦੇ ਹਨ॥੪੩॥

ਕਹੁ, ਜਗ ਮਹਿਂ ਅਸ ਹੈ ਅਬਿ ਕੌਨ ?। ਤੁਝ ਪਿਖਿ ਆਦਰ ਕਰਹਿ ਨ ਜੌਨ।
ਤਥੋਂ ਖੁਦਾਇ ਕੇ ਪ੍ਰੇਮੀ ਜੋਇ। ਇਨ ਪਗ ਖਾਕ ਧਰਹਿਂ ਸਿਰ ਸੋਇ॥ ੪੪॥

ਦੱਸੋ, ਇਸ ਜਗਤ ਵਿਚ ਐਸਾ ਹੁਣ ਕੌਣ ਹੈ ? ਜਿਹੜਾ ਤੁਹਾਨੂੰ ਵੇਖ ਕੇ ਆਦਰ ਨਹੀਂ ਕਰਦਾ ਹੈ, ਉਸ ਤਰ੍ਹਾਂ ਹੀ ਖ਼ੁਦਾ ਦੇ ਜੋ ਪ੍ਰੇਮੀ ਹਨ, ਉਹ ਇਨ੍ਹਾਂ ਦੇ ਚਰਨਾਂ ਦੀ ਧੂੜ ਆਪਣੇ ਸਿਰ ਨੂੰ ਲਾਉਂਦੇ ਹਨ॥੪੪॥

**ਤੁਮ ਸੰਸਾਰੀ ਜਜੋਂ ਉਰ ਭਾਵੈ। ਤਜੋਂ ਬਰਤਹੁ ਨਹਿਂ ਕੋ ਉਲਟਾਵੈ।**
**ਉਰ ਖ਼ੁਦਾਇ ਕੀ ਖ਼ਬਰ ਨ ਕੋਇ। ਨਹਿਂ ਜਾਨਹੁਂ ਆਗੈ ਕਜਾ ਹੋਇ॥ ੪੫॥**

ਤੁਸੀਂ ਸੰਸਾਰ ਵਿਚ ਜਿਵੇਂ ਤੁਹਾਡੇ ਦਿਲ ਵਿਚ ਭਾਵੇ, ਉਸ ਤਰ੍ਹਾਂ ਕਰੋ ਤੁਹਾਡੀ ਗੱਲ ਨੂੰ ਕੋਈ ਨਹੀਂ ਉਲਟਾਵੇਗਾ। ਪਰ ਤੁਹਾਨੂੰ ਖ਼ੁਦਾ ਬਾਰੇ ਕੋਈ ਖ਼ਬਰ ਨਹੀਂ ਹੈ ਅਤੇ ਨਾ ਹੀ ਇਹ ਜਾਣਦੇ ਹੋ ਕਿ ਅੱਗੇ ਕੀ ਹੁੰਦਾ ਹੈ॥੪੫॥

**ਹਿੰਦੂ ਤੁਰਕ ਬਾਦ ਕੇ ਸਾਦ। ਪਚਿ ਪਚਿ ਮਰਹਿਂ ਖ਼ੁਦਾਇ ਨ ਯਾਦ।**
**ਕਰਹਿਂ ਸਾਹਿਬੀ ਚਾਰ ਦਿਵਸ ਕੀ। ਸਦਾ ਲਾਲਸਾ ਬਿਸ਼ਿਯਨਿ ਰਸ ਕੀ॥੪੬॥**

ਹਿੰਦੂ ਤੁਰਕ ਝਗੜੇ ਵਿਚ ਸਵਾਦ ਲੈਂਦੇ ਹਨ, ਪਚ-ਪਚ ਮਰ ਜਾਂਦੇ ਹਨ ਤੇ ਖ਼ੁਦਾ ਨੂੰ ਯਾਦ ਨਹੀਂ ਕਰਦੇ। ਚਾਰ ਦਿਨ ਦੀ ਸਰਦਾਰੀ ਕਰ ਜਾਂਦੇ ਹਨ ਅਤੇ ਵਿਸ਼ਿਆਂ ਦੀ ਲਾਲਸਾ ਵਿਚ ਪਏ ਰਸ ਮਾਣਦੇ ਹਨ॥੪੬॥

**ਛਿਨ ਭਰਿ ਮੌਲਾ ਯਾਦਿ ਨ ਕੋਇ। ਤਰਕਹੁ ਮਿਲੇ ਰਹੈਂ ਨਿਤਿ ਜੋਇ।**
**ਸਜਾਨੇ ਇਸ ਕੋ ਕਹੈਂ ਨ ਨੀਕੀ। ਕਹੈਂ ਜੁ ਇਮ, ਤਿਨ ਕੀ ਮਤਿ ਫੀਕੀ॥੪੭॥**

ਛਿਨ ਭਰ ਲਈ ਵੀ ਮੌਲਾ ਨੂੰ ਯਾਦ ਨਹੀਂ ਕਰਦੇ, ਜੋ ਖ਼ੁਦਾ ਨਾਲ ਸਦਾ ਮਿਲੇ ਰਹਿੰਦੇ ਹਨ, ਉਨ੍ਹਾਂ ਨਾਲ ਹੁਜਤਾਂ ਕਰਦੇ ਹੋ। ਸਿਆਣੇ ਇਸ ਨੂੰ ਚੰਗੀ ਗੱਲ ਨਹੀਂ ਸਮਝਦੇ, ਜਿਹੜੇ ਇਸ ਤਰ੍ਹਾਂ ਕਹਿੰਦੇ ਹਨ ਉਹ ਫੋਕੀ ਮੱਤ ਵਾਲੇ ਹਨ॥੪੭॥

**ਨਹਿਂ ਦਰਗਾਹ ਬਿਖੈ ਤਿਸ ਢੋਈ। ਦੋਜ਼ਕ ਕੀ ਸਜ਼ਾਇ ਲਹਿਂ ਸੋਈ'।**
**ਪੀਰ ਪ੍ਰਤਾਪਵੰਤ ਕੇ ਬੈਨ। ਸੁਨੇ ਸਭਿਨਿ ਨੀਚੇ ਕਿਯ ਨੈਨ॥ ੪੮॥**

ਉਨ੍ਹਾਂ ਨੂੰ ਖ਼ੁਦਾ ਦੀ ਦਰਗਾਹ ਵਿਚ ਢੋਈ ਨਹੀਂ ਮਿਲਦੀ, ਉਹ ਦੋਜ਼ਕ ਦੀ ਸਜ਼ਾ ਪ੍ਰਾਪਤ ਕਰਦੇ ਹਨ।'' ਸਾਰਿਆਂ ਨੇ ਪੀਰ ਜੀ ਦੇ ਪ੍ਰਤਾਪ ਵਾਲੇ ਬਚਨ ਅੱਖਾਂ ਨੀਵੀਆਂ ਕਰਕੇ ਸੁਣੇ॥੪੮॥

**ਸਨਮੁਖ ਪਿਖਿ ਨਹਿਂ ਉੱਤਰ ਦੀਨਾ। ਕਰੀ ਮੌਨ ਮਨ ਜਾਨਿ ਪ੍ਰਬੀਨਾ।**
**ਮੀਆਂਮੀਰ ਧੀਰ ਪੁਨ ਕਹਜੋ। 'ਨਹੀਂ ਮਹਾਤਮ ਤੁਮ ਨੇ ਲਹਜੋ॥ ੪੯॥**

ਪੀਰ ਜੀ ਵੱਲ ਸਾਹਮਣੇ ਵੇਖ ਕੇ ਕੋਈ ਉੱਤਰ ਨਾ ਦਿੱਤਾ, ਮਨ ਵਿਚ ਸਿਆਣੀ ਗੱਲ ਸਮਝ ਕੇ ਚੁੱਪ ਰਹੇ। ਮੀਆਂ ਮੀਰ ਜੀ ਨੇ ਧੀਰਜ ਨਾਲ ਕਿਹਾ, ''ਤੁਸੀਂ ਗੁਰੂ ਜੀ ਦਾ ਕੋਈ ਮਹਾਤਮ ਨਹੀਂ ਪਾਇਆ ਹੈ॥੪੯॥

**ਸ਼ਕਤਿ ਅਨੰਤ ਧਰਤਿ ਸਮਰੱਥ। ਭੰਜਨ ਘੜਨਿ ਜਿਨਹੁ ਕੇ ਹੱਥ।**
**ਤਊ ਮਾਨਵੀ ਲੀਲਾ ਧਾਰੈਂ। ਨਹਿਂ ਕਿਹ ਕੋ ਕਬਿ ਸ਼ਕਤਿ ਦਿਖਾਰੈਂ॥ ੫੦॥**

ਬੇਅੰਤ ਸ਼ਕਤੀ ਉਨ੍ਹਾਂ ਧਾਰਨ ਕੀਤੀ ਹੈ ਤੇ ਹਰ ਤਰ੍ਹਾਂ ਨਾਲ ਸਮਰੱਥ ਹਨ, ਬਣਾਉਣਾ, ਢਾਉਣਾ ਸਭ ਉਨ੍ਹਾਂ ਦੇ ਹੱਥ ਵਿਚ ਹੈ। ਫਿਰ ਵੀ ਉਨ੍ਹਾਂ ਨੇ ਮਨੁੱਖੀ ਲੀਲ੍ਹਾ ਧਾਰਨ ਕੀਤੀ ਹੈ, ਕਦੇ ਵੀ ਕਿਸੇ ਨੂੰ ਆਪਣੀ ਸ਼ਕਤੀ ਨਹੀਂ ਵਿਖਾਉਂਦੇ ਹਨ॥੫੦॥

**ਅਜਰ ਜਰਨ ਏਤੋ ਉਰ ਕਰੈਂ। ਕੌਨ ਇਨਹੁ ਕੀ ਸਮਤਾ ਧਰੈ'।**
**ਸ਼ਾਹਜਹਾਂ ਸੁਨਿ ਸੀਸ ਨਿਵਾਯਹੁ। ਤੂਸ਼ਨਿ ਹੀ ਉਠਿ ਕਰਿ ਚਲਿ ਆਯਹੁ॥੫੧॥**

ਨਾ ਜਰੇ ਜਾਣ ਵਾਲੇ ਨੂੰ ਵੀ ਜਰਦੇ ਹਨ, ਏਨਾ ਹੀ ਦਿਲ ਵਿਚ ਕਰਦੇ ਹਨ, ਇਨ੍ਹਾਂ ਦੀ ਕੌਣ ਬਰਾਬਰੀ ਕਰ ਸਕਦਾ ਹੈ'' ਇਹ ਸੁਣ ਕੇ ਸ਼ਾਹ ਜਹਾਨ ਨੇ ਸਿਰ ਨਿਵਾਇਆ ਤੇ ਚੁਪ ਕੀਤਾ ਹੀ ਉੱਠ ਕੇ ਆ ਗਿਆ॥੫੧॥

ਵਹਿਰ ਆਇ ਕਰਿ ਕਹਾਂ ਬਤਾਵੈਂ। 'ਮਨ ਹਮਰੇ ਨਿਸ਼ਚੈ ਨਹਿਂ ਆਵੈ।
ਹਿੰਦੂ ਢਿਗ ਖ਼ੁਦਾਇ ਕੇ ਰਹੈ!। ਸੁਨਿ ਇਮ, ਕਹਾਂ ਪੀਰ ਕੋ ਕਹੈਂ' ॥ ੫੨ ॥

ਬਾਦਸ਼ਾਹ ਦੇ ਸਾਥੀ ਬਾਹਰ ਆ ਕੇ ਕੀ ਦੱਸਦੇ ਹਨ, "ਸਾਡੇ ਮਨ ਵਿਚ ਨਿਸ਼ਚਾ ਨਹੀ ਆਉਂਦਾ ਹੈ, ਇਕ ਹਿੰਦੂ ਹੋ ਕੇ ਖ਼ੁਦਾ ਦੇ ਪਾਸ ਰਹਿੰਦਾ ਹੈ। ਇਹ ਸੁਣ ਕੇ ਪੀਰ ਜੀ ਨੂੰ ਕੀ ਕਹਿਣਾ" ॥੫੨ ॥

ਤਿਨ ਅਨੁਸਾਰ ਸ਼ਾਹੁ ਭੀ ਹੋਇ। ਕਹੈ 'ਨ ਮੁਝ ਪ੍ਰਤੀਤ ਅਸ ਹੋਇ'।
ਅੰਤਹਕਰਣ ਬਿਮਲ ਬਡਿਭਾਗੇ। ਤੌ ਗੁਰ ਮਹਿਮਾ ਮਹਿਂ ਮਨ ਲਾਗੇ ॥ ੫੩ ॥

ਉਨ੍ਹਾਂ ਅਨੁਸਾਰ ਬਾਦਸ਼ਾਹ ਵੀ ਹੋ ਗਿਆ, ਕਹਿਣ ਲੱਗਾ, "ਮੈਨੂੰ ਇਸ ਤਰ੍ਹਾਂ ਯਕੀਨ ਨਹੀਂ ਆਉਂਦਾ ਹੈ" ਜੇ ਦਿਲ ਪਵਿੱਤਰ ਹੋਵੇ ਤੇ ਵੱਡੇ ਭਾਗ ਹੋਣ ਤਾਂ ਹੀ ਗੁਰੂ ਜੀ ਦੀ ਮਹਿਮਾ ਵਿਚ ਮਨ ਲੱਗਦਾ ਹੈ ॥੫੩ ॥

ਮੰਦ ਮਤੀ ਪਖ ਬਾਦਿਨਿ ਰਿਦੇ। ਗੁਰ ਕੀਰਤਿ ਠਹਿਰਤਿ ਨਹਿਂ ਕਦੇ।
ਧਰੇ ਸੰਦੇਹ ਗਏ ਨਿਜ ਧਾਮੂ। ਸਗਰੇ ਕਰਤਿ ਭਏ ਬਿਸਰਾਮੂ ॥ ੫੪ ॥

ਮਾੜੀ ਮੱਤ ਵਾਲਿਆਂ ਦੇ ਹਿਰਦੇ ਵਾਦ-ਵਿਵਾਦ ਵਿਚ ਹੀ ਉਲਝੇ ਰਹਿੰਦੇ ਹਨ, ਗੁਰੂ ਕੀਰਤੀ ਉਨ੍ਹਾਂ ਦੇ ਮਨ ਵਿਚ ਠਹਿਰਦੀ ਹੀ ਨਹੀਂ। ਸ਼ੰਕਾ ਧਾਰਨ ਕਰਕੇ ਆਪਣੇ ਘਰਾਂ ਨੂੰ ਚਲੇ ਗਏ। ਸਾਰੇ ਜਾ ਕੇ ਵਿਸ਼ਰਾਮ ਕਰਨ ਲੱਗੇ ॥੫੪ ॥

*ਪੰਜਵੀਂ ਰਾਸ ਦਾ ਵੀਹਵਾਂ ਅਧਿਆਇ ਸਮਾਪਤ ਹੋਇਆ ॥ ੨੦ ॥*

# ਅਧਿਆਇ ਇੱਕੀਵਾਂ

*ਕਉਲਾਂ ਦੁਖੀ ਹੋ ਕੇ ਗੁਰੂ ਜੀ ਦੀ ਸ਼ਰਨ ਆਈ*

*ਦੋਹਰਾ*- ਬਿਨ ਗੁਰ ਦੇਖੇ ਦੁਖ ਲਹੈ ਕੌਲਾਂ ਬਹੁ ਬਿਲਲਾਇ।
ਰਿਦੈ ਬਿਲੋਕਨਿ ਲਾਲਸਾ ਨਹਿਂ ਉਪਾਇ ਕੋ ਪਾਇ ॥ ੧ ॥

ਗੁਰੂ ਜੀ ਨੂੰ ਦੇਖਣ ਤੋਂ ਬਗੈਰ ਕੌਲਾਂ ਬਹੁਤ ਦੁਖ ਪਾ ਰਹੀ ਸੀ ਤੇ ਹਰ ਵੇਲੇ ਵਿਆਕੁਲ ਰਹਿੰਦੀ ਸੀ। ਹਿਰਦੇ ਵਿਚ ਵੇਖਣ ਦੀ ਲਾਲਸਾ ਸੀ, ਪਰ ਕੋਈ ਉਪਾਅ ਪ੍ਰਾਪਤ ਨਹੀਂ ਸੀ ਹੋ ਰਿਹਾ ॥੧ ॥

*ਚੌਪਈ*- ਕਾਜ਼ੀ ਅਰੁ ਕਾਜ਼ਨਿ ਮਨ ਜਾਨੈਂ। ਚਾਬਕ ਲਗੇ ਪੀਰ ਕੋ ਮਾਨੈ।
ਰੁਚਿ ਸੋਂ ਖਾਨ ਪਾਨ ਨਹਿਂ ਕੀਨਿ। ਪਰੀ ਰਹੀ ਮੁਖ ਪਰ ਪਟ ਲੀਨਿ ॥੨ ॥

ਕਾਜ਼ੀ ਅਤੇ ਉਸ ਦੀ ਪਤਨੀ ਮਨ ਵਿਚ ਜਾਣਦੇ ਸਨ, ਕਿ ਕੌਲਾਂ ਚਾਬਕ ਦੀ ਪੀੜ ਨੂੰ ਬਹੁਤ ਮੰਨਦੀ ਸੀ। ਜਿਸ ਕਰਕੇ ਰੁਚੀ ਅਨੁਸਾਰ ਰੋਟੀ ਪਾਣੀ ਨਹੀਂ ਖਾਂਦੀ ਸੀ ਅਤੇ ਮੁੱਖ ਉਤੇ ਲੀੜਾ ਲੈ ਕੇ ਪਈ ਰਹਿੰਦੀ ਸੀ ॥੨ ॥

ਜਬਿ ਸੰਧਜਾ ਹੋਈ ਤਮ ਛਾਯੋ। ਦਾਸੀ ਕੋ ਕਹਿ ਕਰ ਸਮੁਝਾਯੋ।
'ਜਾਹੁ ਪੀਰ ਢਿਗ ਕੀਜਹਿ ਅਰਜ਼ੀ। ਗੁਰ ਜੀ ਦਰਸ਼ਨ ਬਰਜੀ ਡਰਜੀ ॥ ੩ ॥

ਜਦ ਸ਼ਾਮ ਹੋਈ ਤੇ ਸਾਰੇ ਹਨੇਰਾ ਛਾ ਗਿਆ ਤਾਂ ਦਾਸੀ ਨੂੰ ਕਹਿ ਕੇ ਸਮਝਾਇਆ, "ਪੀਰ ਦੇ ਪਾਸ ਜਾ ਕੇ ਬੇਨਤੀ ਕਰੋ ਕਿ ਹੇ ਗੁਰੂ ਜੀ! ਡਰ ਕਰਕੇ ਮੈਂ ਦਰਸ਼ਨਾਂ ਤੋਂ ਰੋਕੀ ਹੋਈ ਹਾਂ ॥੩ ॥

ਸੁਧਿ ਬੁਧਿ ਅਪਰ ਰਹੀ ਨਹਿਂ ਕੋਈ। ਕੇਵਲ ਦਰਸ ਪਰਾਯਨ ਹੋਈ।
ਕ੍ਰਿਪਾ ਕਰਹੁ ਬਰ ਬਦਨ ਦਿਖਾਵਹੁ। ਮੁਝ ਮਰਤੀ ਕੇ ਪ੍ਰਾਨ ਬਚਾਵਹੁ॥ ੪॥

ਮੈਨੂੰ ਹੋਰ ਕੋਈ ਸੋਝੀ ਨਹੀਂ ਰਹੀ ਹੈ, ਕੇਵਲ ਦਰਸ਼ਨਾਂ ਦੀ ਆਸ ਤੇ ਜੀਅ ਰਹੀ ਹਾਂ। ਕਿਰਪਾ ਕਰਕੇ ਮੈਨੂੰ ਸ੍ਰੇਸ਼ਟ ਮੁੱਖ ਵਿਖਾਵੋ ਤੇ ਮੇਰੀ ਮਰਦੀ ਦੇ ਪ੍ਰਾਣ ਬਚਾਵੋ॥੪॥

ਦਾਸੀ! ਦਸ਼ਾ ਪਿਖਤਿ ਹੈਂ ਜੈਸੀ। ਗੁਰ ਢਿਗ ਕਰਹੁ ਨਿਵੇਦਨ ਤੈਸੀ'।
ਸੁਨਤਿ ਦੁਖਾਤੁਰ ਦੀਰਘ ਜਾਨੀ। ਦੁਇ ਦਿਨਿ ਮਹਿਂ ਦੁਰਬਲੀ ਮਹਾਂਨੀ॥ ੫॥

ਹੇ ਦਾਸੀ! ਜੈਸੀ ਮੇਰੀ ਹਾਲਤ ਵੇਖ ਰਹੀ ਹੈਂ, ਗੁਰੂ ਜੀ ਪਾਸ ਉਸ ਤਰ੍ਹਾਂ ਹੀ ਜਾ ਕੇ ਮੇਰੇ ਵਲੋਂ ਬੇਨਤੀ ਕਰੋ।" ਇਹ ਸੁਣ ਕੇ ਦਾਸੀ ਨੇ ਬੜੀ ਦੁਖੀ ਤੇ ਆਤਰ ਜਾਣੀ, ਦੋ ਦਿਨਾਂ ਵਿਚ ਹੀ ਬਹੁਤ ਕਮਜ਼ੋਰ ਹੋ ਗਈ ਸੀ॥੫॥

ਖਾਨ ਪਾਨ ਕੀ ਰੁਚਿ ਜਿਨ ਤਜਾਗੀ। ਏਕਹੁ ਬਾਰਿ ਮਹਾਂ ਅਨੁਰਾਗੀ।
ਕਹਿ ਦਾਸੀ ਨੇ ਧੀਰਜ ਦੀਨਿ। 'ਕਜੋਂ ਤਰਫਤਿ ਜਜੋਂ ਜਲ ਬਿਨ ਮੀਨ? ॥੬॥

ਖਾਣ ਪੀਣ ਦੀ ਉਸ ਰੁਚੀ ਹੀ ਤਿਆਗ ਦਿੱਤੀ ਸੀ, ਇਕੋ ਵਾਰ ਪ੍ਰੇਮ ਵਿਚ ਗਲਤਾਨ ਹੋ ਗਈ। ਦਾਸੀ ਨੇ ਕਹਿ ਕੇ ਧੀਰਜ ਦਿੱਤਾ ਅਤੇ ਕਿਹਾ, "ਕਿਉਂ ਜਲ ਬਗੈਰ ਮੱਛੀ ਵਾਂਗ ਤੜਫਦੀਂ ਹੈਂ?॥੬॥

ਕਰੋ ਸ਼ੀਘ੍ਰਤਾ ਅਤਿਸ਼ੈ ਨਾਂਹੀ। ਬਿਰਹ ਸਿੰਧੁ ਤੇ ਪਾਰ ਪਰਾਹੀਂ'।
ਤਿਮਰ ਭਯੋ ਪਿਖਿ ਗਮਨੀ ਡੇਰੇ। ਹਾਥ ਜੋਰਿ ਕਰਿ ਖਰੀ ਅਗੇਰੇ॥ ੭॥

ਬਹੁਤੀ ਕਾਹਲੀ ਨਾ ਕਰ, ਬਿਰਹਾ ਦੇ ਸਮੁੰਦਰ ਤੋਂ ਤੂੰ ਪਾਰ ਹੋ ਜਾਵੇਂਗੀ।" ਦਾਸੀ ਫਿਰ ਹਨੇਰਾ ਵੇਖ ਕੇ ਗੁਰੂ ਜੀ ਦੇ ਡੇਰੇ ਵਲ ਚਲੀ ਗਈ ਤੇ ਹੱਥ ਜੋੜ ਕੇ ਗੁਰੂ ਜੀ ਦੇ ਅੱਗੇ ਖਲੋ ਗਈ॥੭॥

'ਸੁਨਹੁ ਪੀਰ ਜੀ! ਤੁਮ ਸਭਿ ਜਾਨਹੁ। ਭਈ ਬਿਕਲ ਬਹੁ ਕਹਾਂ ਬਖਾਨਹੁ।
ਦਰਸ਼ਨ ਕੋ ਤਰਫਤਿ ਦਿਨ ਰੈਨਿ। ਮਹਾਂ ਦੀਨ ਮੁਝ ਸੋਂ ਕਹਿ ਬੈਨਿ॥ ੮॥

ਕਹਿਣ ਲੱਗੀ, "ਹੇ ਪੀਰ ਜੀ! ਸੁਣੋ, ਤੁਸੀਂ ਸਭ ਕੁਝ ਜਾਣਦੇ ਹੋ, ਬਹੁਤ ਵਿਆਕੁਲ ਹੋਈ ਹੈ, ਮੈਂ ਬਹੁਤਾ ਕੀ ਕਹਾਂ। ਦਿਨ ਰਾਤ ਦਰਸ਼ਨਾਂ ਵਾਸਤੇ ਤੜਫਦੀ ਰਹਿੰਦੀ ਹੈ, ਬਹੁਤ ਦੀਨ ਹੋ ਕੇ ਉਸ ਮੈਨੂੰ ਕਿਹਾ ਹੈ॥੮॥

ਗੁਰੁ ਢਿਗ ਜਾਹੁ ਦੇਹੁ ਸੁਧਿ ਮੇਰੀ। ਬਿਤਹਿ ਨ ਦਿਨ ਸੰਮਤ ਸਮ ਹੇਰੀ।
ਪਰੀ ਪ੍ਰਯੰਕ ਬਹੁਤ ਬਿਲਲਾਵੈ। ਹਾਇ ਹਾਇ ਮੁਖ ਸਭਨਿ ਸੁਨਾਵੈ॥ ੯॥

ਗੁਰੂ ਜੀ ਪਾਸ ਜਾਵੋ ਤੇ ਮੇਰੀ ਖਬਰ ਦੇਵੋ, ਇਕ ਦਿਨ ਵੀ ਬੀਤਦਾ ਨਹੀਂ ਹੈ, ਸਾਲ ਬਰਾਬਰ ਲੱਗਦਾ ਹੈ, ਪਲੰਘ ਤੇ ਪਈ ਬਹੁਤ ਤੜਫਦੀ ਰਹਿੰਦੀ ਹੈ। ਹਾਇ! ਹਾਇ! ਕਹਿ ਕੇ ਸਾਰਿਆਂ ਨੂੰ ਸੁਣਾਉਂਦੀ ਹੈ॥੯॥

ਜਾਨੈਂ ਸਕਲ ਚੋਟ ਤਨ ਲਾਗੀ। ਲਖਹਿਂ ਨ ਧੀਰਜ ਛਪੀ ਅਨੁਰਾਗੀ।
ਹੋਇ ਆਪ ਕੀ ਜਥਾ ਰਜ਼ਾਇ। ਤਿਸ ਪ੍ਰਕਾਰ ਮੈਂ ਜਾਇ ਸੁਨਾਇ' ॥੧੦॥

ਜੋ ਸੱਟ ਸਰੀਰ ਨੂੰ ਲੱਗੀ ਹੈ, ਉਹ ਸਾਰੇ ਜਾਣਦੇ ਹਨ, ਪਰ ਇਹ ਨਹੀਂ ਜਾਣਦੇ ਜੋ ਪਿਆਰ ਦੀ ਗੁਝੀ ਪੀੜ ਲੱਗੀ ਹੈ। ਜਿਵੇਂ ਆਪ ਜੀ ਦੀ ਮਰਜ਼ੀ ਹੈ, ਮੈਂ ਉਸ ਪ੍ਰਕਾਰ ਉਸ ਨੂੰ ਜਾ ਕੇ ਸੁਣਾ ਦੇਵਾਂਗੀ" ॥੧੦॥

ਸ੍ਰੀ ਹਰਿ ਗੋਬਿੰਦ ਪ੍ਰੇਮ ਮਹਾਨਾ। ਕੌਲਾਂ ਕੇ ਮਨ ਕੋ ਮਨ ਜਾਨਾ।
ਕ੍ਰਿਪਾ ਧਾਰਿ ਕਰਿ ਬਾਕ ਸੁਨਾਏ। 'ਧਰਹੁ ਧੀਰ ਅਬਿ ਬਿਲਮ ਨ ਕਾਏ॥੧੧॥

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਕੌਲਾਂ ਦੇ ਮਹਾਨ ਪ੍ਰੇਮ ਨੂੰ ਆਪਣੇ ਮਨ ਵਿਚ ਜਾਣਿਆ। ਕਿਰਪਾ ਧਾਰ ਕੇ ਬਚਨ ਕੀਤੇ, "ਹੁਣ ਧੀਰਜ ਰੱਖੋ, ਇਸ ਵਿਚ ਹੁਣ ਕੋਈ ਹੋਰ ਦੇਰ ਨਹੀਂ ਹੈ॥੧੧॥

**ਡੇਰਾ ਕੂਚ ਕਰਾਵਹਿਂ ਪ੍ਰਾਤੀ। ਤੁਝ ਲੇ ਸੰਗਿ ਚਢਹਿਂ ਹਮ ਰਾਤੀ।**
**ਸਭਿ ਨਿਸਿ ਮਹਿਂ ਜਾਗ੍ਰਤ ਹੀ ਰਹੀਅਹਿ। ਤੁਰੰਗ ਹਮਾਰੇ ਕੋ ਰਵ ਲਹੀਅਹਿ ॥੧੨॥**

ਸਵੇਰੇ ਸਵੱਖਤੇ ਡੇਰਾ ਕੂਚ ਕਰ ਜਾਵਾਂਗੇ, ਤੈਨੂੰ ਅਸੀਂ ਰਾਤ ਨੂੰ ਹੀ ਘੋੜੇ ਤੇਂ ਚੜ੍ਹਾ ਕੇ ਲੈ ਜਾਵਾਂਗੇ। ਸਾਰੀ ਰਾਤ ਜਾਗਦੇ ਹੀ ਰਹੋ, ਸਾਡੇ ਘੋੜੇ ਦੇ ਪੈਰਾਂ ਦਾ ਖੜਾਕ ਸੁਣਦੇ ਰਹੋ॥੧੨॥

**ਤਤਛਿਟ ਤਰੇ ਉਤਰ ਕਰਿ ਆਵਹੁ। ਕਿਸ ਤੇ ਨਹੀਂ ਤ੍ਰਾਸ ਉਪਜਾਵਹੁ।**
**ਕੋਇ ਨ ਜਾਨਿ ਸਕਹਿ ਲੇ ਚਲੈਂ। ਆਗੈ ਜਾਇ ਸੈਨ ਸੰਗਿ ਮਿਲੈਂ ॥੧੩॥**

ਤੁਰਤ ਥੱਲੇ ਉਤਰ ਕੇ ਆ ਜਾਵੋ, ਕਿਸੇ ਪਾਸੋਂ ਵੀ ਡਰਨ ਦੀ ਲੋੜ ਨਹੀਂ ਹੈ, ਕੋਈ ਵੀ ਜਾਣ ਨਹੀਂ ਸਕੇਗਾ ਕਿ ਅਸੀਂ ਲੈ ਕੇ ਚਲੇ ਹਾਂ, ਅੱਗੇ ਜਾ ਕੇ ਸੈਨਾਂ ਨੂੰ ਮਿਲ ਪਵਾਂਗੇ"॥੧੩॥

**ਸੁਨਿ ਦਾਸੀ ਹਰਖਤਿ ਹਟਿ ਆਈ। ਸਭਿ ਕੌਲਾਂ ਕੇ ਨਿਕਟ ਸੁਨਾਈ।**
**ਰਿਦੇ ਅਨੰਦ ਬਿਲੰਦ ਉਪਾਵਾ। ਜਨਮ ਰੰਕ ਜਿਮ ਨਵਨਿਧਿ ਪਾਵਾ॥੧੪॥**

ਦਾਸੀ ਬਹੁਤ ਪ੍ਰਸੰਨ ਹੋ ਕੇ ਵਾਪਸ ਆ ਗਈ, ਕੌਲਾਂ ਨੂੰ ਮਿਲ ਕੇ ਉਸ ਨੂੰ ਸਾਰੀ ਗੱਲ ਸੁਣਾਈ। ਹਿਰਦੇ ਵਿਚ ਬੜਾ ਅਨੰਦ ਪਾਇਆ, ਜਨਮ ਦੇ ਗਰੀਬ ਨੇ ਜਿਵੇਂ ਨੌਂ ਨਿਧਾਂ ਖ਼ਜ਼ਾਨਾ ਪਾ ਲਿਆ ਹੋਵੇ॥੧੪॥

**ਆਛੇ ਹੁਤੇ ਬਿਭੂਖਨ ਜੋਇ। ਦਏ ਬਖਸ਼ ਦਾਸੀ ਕੋ ਸੋਇ।**
**'ਏ ਰੀ ਦਈ ਜਾਨ ਤੈਂ ਮੇਰੀ। ਸਦਾ ਅਸਾਨਵੰਦ ਮੈਂ ਤੇਰੀ॥ ੧੫॥**

ਬੀਬੀ ਕੌਲਾਂ ਪਾਸ ਜਿਹੜੇ ਚੰਗੇ ਗਹਿਣੇ ਸਨ, ਉਹ ਸਾਰੇ ਉਸ ਦਾਸੀ ਨੂੰ ਬਖਸ਼ ਦਿੱਤੇ। ਹੇ ਸਖੀ ! ਮੈਨੂੰ ਤੂੰ ਮੇਰੀ ਜਾਨ ਬਖਸ਼ੀ ਹੈ, ਸਦਾ ਮੈਂ ਤੇਰੀ ਅਹਿਸਾਨਮੰਦ ਰਹਾਂਗੀ॥੧੫॥

**ਜਬਿ ਲਗਿ ਰਹੈਂ ਪ੍ਰਾਨ ਤਨ ਮਾਂਹੀ। ਦੇਤਿ ਰਹੌਂ ਧਨ, ਬਿਸਰੌਂ ਨਾਂਹੀ।**
**ਉਤਰਨਿ ਕੋ ਨਿਕੇਤ ਬਿਧਿ ਜੋਈ। ਕੀਜਹਿ ਜਤਨ ਤਜਾਰ ਹੈ ਸੋਈ॥ ੧੬॥**

ਜਦ ਤਕ ਮੇਰੇ ਸਰੀਰ ਵਿਚ ਪ੍ਰਾਣ ਰਹਿਣਗੇ, ਮੈਂ ਤੈਨੂੰ ਧਨ ਦਿੰਦੀ ਰਹਾਂਗੀ, ਵਿਸਾਰਾਂਗੀ ਨਹੀਂ। ਜਿਵੇਂ ਘਰ ਤੋਂ ਬਾਹਰ ਉਤਰਿਆ ਜਾ ਸਕੇ, ਉਸ ਤਰ੍ਹਾਂ ਹੀ ਯਤਨ ਕਰਨ ਦੀ ਤਿਆਰੀ ਕਰੋ॥੧੬॥

**ਨਹਿਂ ਡਰ ਕਛੂ ਪੀਰ ਬਚ ਕਹਜੋ। ਕਰਹੁ ਕਮੰਦ ਜਥਾ ਬਿਧਿ ਲਹਜੋ।**
**ਇਸ ਤਾਕੀ ਤੇ ਉਤਰੋਂ ਤਰੇ। ਬਹੁਰ ਸੰਭਾਰ ਲੇਉਂ ਮੈਂ ਪਰੇ'॥ ੧੭॥**

ਕਿਸੇ ਪ੍ਰਕਾਰ ਦਾ ਡਰ ਨਹੀਂ ਹੈ, ਕਿਉਂਕਿ ਗੁਰੂ ਜੀ ਨੇ ਆਪ ਬਚਨ ਕਹੇ ਹਨ। ਜਿਸ ਤਰ੍ਹਾਂ ਵੀ ਹੋ ਸਕੇ, ਕਮੰਦ ਤਿਆਰ ਕਰੋ, ਇਸ ਤਾਕੀ ਰਾਹੀਂ ਥੱਲੇ ਉਤਰਾਂਗੀ, ਫਿਰ ਮੈਂ ਉਤਰ ਕੇ ਆਪਣੇ ਆਪ ਨੂੰ ਸੰਭਾਲ ਲਵਾਂਗੀ"॥੧੭॥

**ਇੱਤਜਾਦਿਕ ਸਭਿ ਰਚੇ ਉਪਾਇ। ਨਿਸਿ ਮਹਿਂ ਤਜਾਰੀ ਕਰਤਿ ਬਿਤਾਇ।**
**ਦਿਵਸਿ ਬਿਖੈ ਸੁਪਤਹਿ ਰਹਿ ਪਰੀ। ਸਭਿਨਿ ਦਿਖਾਇ ਅਧਿਕ ਦੁਖ ਭਰੀ॥੧੮॥**

ਇੱਤਿਆਦਿ ਸਭ ਉਪਾਅ ਕੀਤੇ, ਗੁਰੂ ਜੀ ਨੇ ਦੱਸਿਆ ਸੀ ਕਿ ਰਾਤ ਨੂੰ ਤਿਆਰੀ ਕਰਨੀ ਹੈ, ਇਸ ਲਈ ਸਾਰਾ ਦਿਨ ਸੁੱਤੀ ਪਈ ਰਹੀ। ਸਾਰਿਆਂ ਨੂੰ ਵਿਖਾਇਆ ਕਿ ਉਹ ਬਹੁਤ ਦੁੱਖਾਂ ਦੀ ਭਰੀ ਸੀ॥੧੮॥

ਕਰਹਿ ਨਿਹੋਰਨਿ ਬਹੁ ਮਹਿਤਾਰੀ। ਕਸ਼ਟ ਦਿਖਾਇ, ਨ ਖਾਇ ਅਹਾਰੀ।
ਸਰਬ ਕੁਟੰਬ ਮ੍ਰਿਦੁਲ ਬਚ ਕਹੈ। ਦੁਖੀ ਲਖਹਿ, ਮਾਰੀ ਬਹੁ, ਲਹੈ॥ ੧੯॥

ਮਾਤਾ ਬਹੁਤ ਵੇਖਦੀ ਸੀ, ਪਰ ਉਸ ਨੂੰ ਆਪਣਾ ਦੁਖ ਵਿਖਾਉਂਦੀ ਸੀ ਤੇ ਭੋਜਨ ਨਹੀਂ ਸੀ ਖਾਂਦੀ। ਸਾਰੇ ਟਬਰ ਨਾਲ ਬੜੇ ਮਿੱਠੇ ਬਚਨ ਬੋਲਦੀ ਸੀ। ਸਾਰੇ ਦੁਖੀ ਸਮਝਦੇ ਸਨ, ਵੇਖਦੇ ਸਨ ਕਿ ਕਾਜ਼ੀ ਨੇ ਬਹੁਤ ਮਾਰਿਆ ਹੈ॥੧੯॥

ਇਤਿ ਸਤਿਗੁਰੁ ਨੈਂ ਨਿਸਾ ਬਿਤਾਈ। ਕਹਜੋ ਬਾਕ 'ਸੁਨੀਅਹਿ ਬ੍ਰਿਧ ਭਾਈ!।
ਅਬਿ ਲਵਪੁਰਿ ਕਜਾ ਕਾਜ ਹਮਾਰੋ। ਸ਼ਾਹਜਹਾਂ ਤੇ ਹੂਜਹਿ ਨਜਾਰੋ॥ ੨੦॥

ਇਸ ਤਰ੍ਹਾਂ ਸਤਿਗੁਰੂ ਜੀ ਨੇ ਰਾਤ ਬਤੀਤ ਕੀਤੀ ਤੇ ਫਿਰ ਬਾਬਾ ਬੁੱਢਾ ਜੀ ਨੂੰ ਉਨ੍ਹਾਂ ਕਿਹਾ, "ਹੇ ਬਾਬਾ ਜੀ ਸੁਣੋ, ਹੁਣ ਲਾਹੌਰ ਵਿਚ ਸਾਡਾ ਕੀ ਕੰਮ ਹੈ। ਸ਼ਾਹ ਜਹਾਨ ਤੇ ਵੱਖਰੀ ਪ੍ਰਕਾਰ ਦਾ ਬੰਦਾ ਹੈ॥੨੦॥

ਸੰਗ ਲੇਹੁ ਡੇਰਾ ਸਭਿ ਸੈਨ। ਕਰਹ ਮਜਲ ਟਿਕੀਅਹਿ ਪਿਖਿ ਰੈਨ।
ਪੰਚ ਕੋਸ ਅੰਮ੍ਰਿਤਸਰ ਉਰੇ। ਟਿਕਹੁ ਪ੍ਰਤੀਖਨਿ ਹਮਰੀ ਧਰੇ॥ ੨੧॥

ਸਾਰਾ ਡੇਰਾ ਤੇ ਸੈਨਾ ਨੂੰ ਨਾਲ ਲੈ ਕੇ ਕੂਚ ਕਰ ਦੇਵੋ, ਤੇ ਜਿਥੇ ਰਾਹ ਵਿਚ ਰਾਤ ਪੈ ਜਾਵੇ ਓਥੇ ਡੇਰਾ ਕਰ ਲਵੋ। ਅੰਮ੍ਰਿਤਸਰ ਤੋਂ ਪੰਜ ਕੋਹ ਉਰੇ ਕਿਸੇ ਥਾਂ ਠਹਿਰ ਕੇ ਸਾਡੀ ਇੰਤਜ਼ਾਰ ਕਰੋ॥੨੧॥

ਹਮ ਨਿਸ ਮਹਿਂ ਹੈ ਕੈ ਅਸਵਾਰਾ। ਉਲੰਘਹਿ ਸ਼ੀਘ੍ਰ ਪੰਥ ਜੋ ਸਾਰਾ।
ਆਨਿ ਮਿਲਹਿਂ ਤੁਮਰੇ ਸੰਗ ਹੋਵੈਂ। ਸ੍ਰੀ ਅੰਮ੍ਰਿਤਸਰ ਦਰਸ਼ਨ ਜੋਵੈਂ' ॥ ੨੨॥

ਅਸੀਂ ਰਾਤ ਨੂੰ ਸਵਾਰ ਹੋ ਕੇ ਸਾਰਾ ਪੈਂਡਾ ਲੰਘ ਕੇ ਛੇਤੀ ਹੀ ਆ ਜਾਵਾਂਗੇ, ਆ ਕੇ ਤੁਹਾਨੂੰ ਮਿਲ ਕੇ ਤੁਹਾਡੇ ਨਾਲ ਹੋ ਜਾਵਾਂਗੇ ਤੇ ਸ੍ਰੀ ਅੰਮ੍ਰਿਤਸਰ ਦੇ ਦਰਸ਼ਨ ਕਰਾਂਗੇ" ॥੨੨॥

ਮਾਨਿ ਬਚਨ ਹੋਏ ਸਭਿ ਤਜਾਰੀ। ਗਮਨਜੋ ਸਭਿ ਤੇ ਬ੍ਰਿੱਧ ਅਗਾਰੀ।
ਸਨੈ ਸਨੈ ਸੈਨਾ ਸਭਿ ਮਿਲੀ। ਸ੍ਰੀ ਅੰਮ੍ਰਿਤਸਰ ਕੇ ਮਗ ਚਲੀ॥ ੨੩॥

ਗੁਰੂ ਜੀ ਦੇ ਬਚਨ ਮੰਨ ਕੇ ਸਾਰੇ ਤਿਆਰ ਹੋ ਗਏ, ਬਾਬਾ ਬੁੱਢਾ ਜੀ ਸਭ ਦੇ ਅੱਗੇ ਲੱਗ ਗਏ। ਹੌਲੀ-ਹੌਲੀ ਸਾਰੀ ਸੈਨਾ ਆ ਮਿਲੀ ਅਤੇ ਸ੍ਰੀ ਅੰਮ੍ਰਿਤਸਰ ਦੇ ਰਾਹ ਪੈ ਗਏ॥੨੩॥

ਸੰਧਜਾ ਲਗਿ ਸਿਖ ਸੇਵਕ ਸਾਰੇ। ਮਿਲਿ ਮਿਲਿ ਸਤਿਗੁਰੁ ਪੰਥ ਪਧਾਰੇ।
ਤੰਬੂ ਲਗਜੋ ਰਹਜੋ ਗੁਰੁ ਕੇਰੋ। ਡੇਰੋ ਹੈ ਮੁਕਾਮ ਸਭਿ ਹੇਰੋ॥ ੨੪॥

ਸ਼ਾਮ ਤਕ ਸਾਰੇ ਸਿੱਖ ਸੇਵਕ ਮਿਲ-ਮਿਲ ਸਤਿਗੁਰੂ ਜੀ ਦੇ ਪੰਥ ਪੈ ਗਏ, ਪਰ ਗੁਰੂ ਜੀ ਦਾ ਤੰਬੂ ਲਗਿਆ ਰਿਹਾ। ਜਿਸ ਨੂੰ ਸਾਰਿਆਂ ਨੇ ਵੇਖਿਆ ਕਿ ਗੁਰੂ ਜੀ ਦਾ ਮੁਕਾਮ ਹਾਲੇ ਏਥੇ ਹੀ ਹੈ॥੨੪॥

ਢਾਢੀ ਪਾਤਿਸ਼ਾਹ ਕੇ ਜੋਇ। ਦ੍ਵੈ ਘਟਿਕਾ ਦਿਨ ਆਏ ਸੋਇ।
ਚਹੈਂ ਸੁਨਾਵਨਿ ਅਪਨੋ ਰਾਗ। ਦਰਬ ਲੇਨਿ ਕੋ ਉਰ ਅਨੁਰਾਗ॥ ੨੫॥

ਗੁਰੂ ਜੀ ਦੇ ਜਿਹੜੇ ਢਾਢੀ ਸਨ, ਦੋ ਘੜੀਆਂ ਦਿਨ ਰਹਿਣ ਤੇ ਸੁੱਤੇ। ਉਹ ਆਪਣਾ ਰਾਗ ਸੁਣਾਉਣਾ ਚਾਹੁੰਦੇ ਸਨ, ਧਨ ਲੈਣ ਦਾ ਉਨ੍ਹਾਂ ਦੇ ਮਨ ਵਿਚ ਬੜਾ ਪਿਆਰ ਸੀ॥੨੫॥

ਤਿਨ ਕੋ ਪਿਖਿ ਨਿਜ ਨਿਕਟਿ ਬਿਠਾਏ। ਸ੍ਰੀ ਹਰਿ ਗੋਬਿੰਦ ਬਾਕ ਸੁਨਾਏ।
'ਆਜ ਨਿਸਾ ਸਗਰੀ ਤੁਮ ਗਾਵਹੁ। ਬਹੁ ਜੋਧਾ ਕਿਯ ਜੁੱਧ ਸੁਨਾਵਹੁ' ॥ ੨੬॥

ਉਨ੍ਹਾਂ ਨੂੰ ਵੇਖ ਕੇ ਆਪਣੇ ਪਾਸ ਬਿਠਾਏ ਤੇ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਬਚਨ ਕੀਤੇ, "ਅੱਜ ਤੁਸੀਂ ਸਾਰੀ ਰਾਤ ਸ਼ਬਦ ਕੀਰਤਨ ਗਾਓ। ਬਹੁਤ ਜੋਧਿਆਂ ਦੀਆਂ ਜੰਗਾਂ ਬਾਰੇ ਵਾਰਾਂ ਸੁਣਾਓ" ॥੨੬॥

**ਸੁਨਿ ਢਾਢੀ ਮਨ ਹਰਖ ਉਪਾਈ। ਜਾਨਜ ਧਨ ਗੁਰ ਤੇ ਬਹੁ ਪਾਏਂ।**
**ਲਗੇ ਸੁਨਾਵਨਿ ਜੰਗ ਅਖਾਰੇ। ਭਾਂਤਿ ਭਾਂਤਿ ਕੇ ਮਹਿਦ ਪਵਾਰੇ॥ ੨੭॥**

ਇਹ ਸੁਣ ਕੇ ਢਾਢੀ ਮਨ ਵਿਚ ਬਹੁਤ ਪ੍ਰਸੰਨ ਹੋਏ, ਉਹ ਜਾਣਦੇ ਸਨ ਕਿ ਗੁਰੂ ਜੀ ਪਾਸੋਂ ਬਹੁਤ ਧਨ ਪਾਵਾਂਗੇ। ਉਹ ਜੰਗਾਂ ਦੇ ਹਾਲ ਸੁਣਾਉਣ ਲੱਗੇ, ਅਤੇ ਵੱਡੀਆਂ-ਵੱਡੀਆਂ ਲੜਾਈਆਂ ਦੇ ਹਾਲ ਬਿਆਨ ਕਰਨ ਲੱਗੇ॥੨੭॥

**ਸਤਿਗੁਰ ਬੈਠੇ ਤਿਨਹੁ ਅਗਾਰੀ। ਤਾਨ ਸਮੈਂ ਗੁਰ 'ਅਹੋ' ਉਚਾਰੀ।**
**ਤੰਬੂ ਮਹਿ ਬਜਿ ਰਹਯੋ ਰਬਾਬ। ਗਾਵੈਂ ਊਚੇ ਰਾਗ ਅਜਾਬ॥ ੨੮॥**

ਸਤਿਗੁਰੂ ਜੀ ਉਨ੍ਹਾਂ ਦੇ ਅੱਗੇ ਬੈਠੇ ਸਨ। ਰਾਗ ਗਾਇਣ ਕਰਨ ਸਮੇਂ ਗੁਰੂ ਜੀ ਨੇ ਇਹੋ ਉਚਾਰਣ ਕੀਤਾ, ਤੰਬੂ ਵਿਚ ਰਬਾਬ ਵੱਜ ਰਿਹਾ ਹੈ, ਬੜੀ ਉੱਚੀ-ਉੱਚੀ ਰਾਗ ਗਾ ਰਹੇ ਸਨ॥੨੮॥

**ਕਾਜ਼ੀ ਹਿਤ ਧਨ ਲੇਨਿ ਉਪਾਇ। ਸ਼ਾਹਜਹਾਂ ਸੋ ਸਕਲ ਸੁਨਾਇ।**
**'ਕਰਯੋ ਦੇਨਿ ਜਿਸ ਦਿਨ ਤਕਰਾਰ। ਕਰਿ ਸੀਨੇ ਜ਼ੋਰੀ ਦੈ ਟਾਰ॥ ੨੯॥**

ਕਾਜ਼ੀ ਨੇ ਗੁਰੂ ਜੀ ਪਾਸੋਂ ਘੋੜੇ ਦਾ ਮੁੱਲ ਲੈਣ ਵਾਸਤੇ, ਸ਼ਾਹ ਜਹਾਨ ਨੂੰ ਸਾਰਾ ਹਾਲ ਦਸਿਆ। ਜਿਸ ਦਿਨ ਕਾਜ਼ੀ ਨੇ ਧਨ ਲੈਣ ਬਾਰੇ ਗੁਰੂ ਜੀ ਨਾਲ ਝਗੜਾ ਕੀਤਾ ਸੀ ਤੇ ਕਿਹਾ ਸੀ ਕਿ ਆਪਣੀ ਤਾਕਤ ਨਾਲ ਧਨ ਲੈ ਲਵਾਂਗਾ॥੨੯॥

**'ਆਜ ਕਾਲ ਕਹਿ ਦੇਤਿ ਸੁ ਨਾਂਹੀ। ਤੁਮ ਜੋ ਪਠਹੁ ਮਨੁਖ ਕੋ ਤਾਂਹੀ।**
**ਤਬਹਿ ਦਰਬ ਪਾਲੇ ਮਮ ਪਰਿਹੀ। ਨਾਂਹਿ ਤ ਟਾਰ ਇਸੀ ਬਿਧਿ ਕਰਿਹੀ' ॥੩੦॥**

"ਅੱਜ ਕਲ੍ਹ ਕਹਿ ਕੇ ਧਨ ਦਿੰਦੇ ਨਹੀਂ ਹਨ, ਤੁਸੀਂ ਜੇ ਆਪਣੇ ਬੰਦੇ ਓਥੇ ਭੇਜੋਗੇ, ਤਦ ਹੀ ਧਨ ਮੇਰੇ ਪੱਲੇ ਪਾਵੇਗਾ, ਨਹੀਂ ਤਾਂ ਏਸੇ ਤਰ੍ਹਾਂ ਟਾਲਦੇ ਰਹਿਣਗੇ" ॥੩੦॥

**ਸ਼ਾਹ ਜਹਾਂ ਕਹਿ 'ਹੋਵਹਿ ਭੋਰ। ਲੇ ਨਰ ਜਾਹੁ ਗੁਰੂ ਕੀ ਓਰ।**
**ਕਹਿਕੈ ਸਰਬ ਦਰਬ ਦਿਲਵਾਵਹਿ। ਸੋ ਭੀ ਨਹਿ ਰਾਖਹਿ ਚਿਤ ਆਵਹਿ' ॥੩੧॥**

ਇਹ ਸੁਣ ਕੇ ਸ਼ਾਹ ਜਹਾਨ ਨੇ ਕਿਹਾ, "ਜਦ ਸਵੇਰ ਹੋਵੇ, ਤਾਂ ਕੁਝ ਸਿਪਾਹੀਆਂ ਨੂੰ ਲੈ ਕੇ ਗੁਰੂ ਜੀ ਪਾਸ ਜਾਵੋ, ਉਹ ਕਹਿ ਕੇ ਸਾਰਾ ਧਨ ਦਿਵਾਉਣਗੇ, ਉਹ ਧਨ ਰਖਣਗੇ ਨਹੀਂ ਸਾਡੇ ਇਹ ਚਿੱਤ ਵਿਚ ਆਉਂਦਾ ਹੈ" ॥੩੧॥

**ਸੰਧਜਾ ਸਮੈਂ ਪਿਖਯੋ ਗੁਰੁ ਡੇਰਾ। ਅਹੈ ਅਲਪ ਨਹਿ ਰਹਯੋ ਘਨੇਰਾ।**
**ਚਲੇ ਨ ਜਾਹਿ ਦਰਬ ਕੋ ਲੈਕੇ। ਅਸ ਚਿੰਤਾ ਚਿਤ ਕਾਜ਼ੀ ਕੈ ਕੈ॥੩੨॥**

ਸ਼ਾਮ ਸਮੇਂ ਕਾਜ਼ੀ ਨੇ ਗੁਰੂ ਜੀ ਦਾ ਡੇਰਾ ਵੇਖਿਆ, ਬਹੁਤ ਥੋੜ੍ਹੀ ਗਿਣਤੀ ਵਿਚ ਆਦਮੀ ਵੇਖੇ, ਜਿੰਨੇ ਪਹਿਲਾਂ ਵੱਡੀ ਗਿਣਤੀ ਵਿਚ ਸਨ ਓਨੇ ਨਹੀਂ ਸੀ। ਸੋਚਣ ਲੱਗਾ ਕਿ ਗੁਰੂ ਧਨ ਲੈ ਕੇ ਚਲੇ ਨਾ ਜਾਣ, ਇਸ ਤਰ੍ਹਾਂ ਕਾਜ਼ੀ ਦੇ ਚਿੱਤ ਵਿਚ ਚਿੰਤਾ ਹੋ ਗਈ॥੩੨॥

**ਗਯੋ ਅਗਾਰੀ ਤਿਸ ਹੀ ਥਾਨਾ। ਤਿਮਰ ਭਏ ਹਟਿਆ ਹਿਤ ਜਾਨਾ।**
**ਗਾਵਨਿ ਕੋ ਸੁਨਿ ਸ਼ਬਦ ਬਿਲੰਦ। ਲਖਯੋ ਅਹੈਂ ਸ੍ਰੀ ਹਰਿਗੋਬਿੰਦ ॥੩੩॥**

ਅੱਗੇ ਹੋ ਹੋ ਕੇ ਉਸ ਥਾਂ ਗਿਆ, ਹਨੇਰਾ ਹੋ ਜਾਣ ਤੇ ਆਪਣਾ ਹਿਤ ਜਾਣ ਕੇ ਵਾਪਿਸ ਆ ਗਿਆ। ਕੀਰਤਨ ਦੇ ਉੱਚੇ ਬੋਲ ਸੁਣ ਕੇ ਤੇ ਇਹ ਜਾਣ ਲਿਆ ਕਿ ਸ੍ਰੀ ਗੁਰੂ ਹਰਿਗੋਬਿੰਦ ਜੀ ਏਥੇ ਹੀ ਹਨ॥੩੩॥

**ਲੇਉਂ ਭੋਰ ਕੋ ਅਪਨੋ ਦਰਬ। ਜੋਰ ਦਿਖਾਇ ਸ਼ਾਹੁ ਕੋ ਸਰਬ।**
**ਹੋਇ ਨਿਚਿੰਤ ਟਿਕਜੋ ਨਿਜ ਥਾਨ। ਏਕ ਲਾਲਸਾ ਦਰਬ ਮਹਾਨ॥ ੩੪॥**

ਸੋਚਣ ਲੱਗਾ ਕਿ ਮੈਂ ਸਵੇਰੇ ਇਨ੍ਹਾਂ ਪਾਸੋਂ ਆਪਣਾ ਧਨ ਲਵਾਂਗਾ, ਬਾਦਸ਼ਾਹ ਦਾ ਸਾਰਾ ਜ਼ੋਰ ਵਿਖਾਵਾਂਗਾ। ਨਿਸ਼ਚਿੰਤ ਹੋ ਕੇ ਆਪਣੇ ਘਰ ਵਿਚ ਟਿਕ ਗਿਆ, ਧਨ ਲੈਣ ਦੀ ਮਹਾਨ ਲਾਲਸਾ ਸੀ॥੩੪॥

**ਬੈਠਜੋ ਰਾਗ ਸੁਨੈਂ ਗੁਰੁ ਪੂਰਾ। ਤਾਨ ਸਮੈਂ ਮੁਖ ਦੇਤਿ ਹੰਗੂਰਾ।**
**ਜ਼ੀਨ ਤੁਰੰਗ ਕਸਜੋ ਢਿਗ ਖਰਯੋ। ਤਥਾ ਆਪ ਸਵਧਾਨੀ ਕਰਜੋ॥ ੩੫॥**

ਗੁਰੂ ਜੀ ਬੈਠੇ ਰਾਗ ਸੁਣ ਰਹੇ ਸਨ , ਰਾਗ ਸੁਣਦੇ ਸਮੇਂ ਹੁੰਗਾਰਾ ਦਿੰਦੇ ਸਨ। ਫਿਰ ਕੋਲ ਖੜੇ ਘੋੜੇ ਤੇ ਕਾਠੀ ਪਾ ਕੇ ਤੰਗ ਨੂੰ ਕੱਸਿਆ ਤੇ ਆਪ ਸਾਵਧਾਨ ਹੋ ਗਏ॥੩੫॥

**ਬਖਸ਼ਜੋ ਦਰਬ ਰੀਝ ਕਈ ਵਾਰ। ਤਾਨ ਸਰਾਹੈਂ ਬਿਬਿਧਿ ਪ੍ਰਕਾਰ।**
**ਆਧੀ ਨਿਸਾ ਬੀਤਿ ਜਬਿ ਗਈ। ਉਠਿ ਸਤਿਗੁਰ ਨਿਜ ਤਜਾਰੀ ਕਈ॥੩੬॥**

ਰਬਾਬੀਆਂ ਨੂੰ ਕਈ ਵਾਰ ਪ੍ਰਸੰਨ ਹੋ ਕੇ ਧਨ ਬਖਸ਼ਿਆ ਅਤੇ ਕਈ ਪ੍ਰਕਾਰ ਰਾਗ ਦੀ ਸ਼ਲਾਘਾ ਕਰਦੇ ਸਨ। ਜਦ ਅੱਧੀ ਰਾਤ ਬੀਤ ਗਈ ਤਾਂ ਸਤਿਗੁਰੂ ਜੀ ਨੇ ਉੱਠ ਕੇ ਆਪਣੀ ਤਿਆਰੀ ਕੀਤੀ॥੩੬॥

**ਵਹਿਰ ਨਿਕਸਿ ਕਰਿ ਚਢੇ ਤੁਰੰਗ। ਬ੍ਰਿੰਦ ਸ਼ਸਤ੍ਰ ਪਹਿਰੇ ਨਿਜ ਅੰਗ।**
**ਤੰਬੂ ਮਹਿਂ ਤਿਮ ਹੋਤਿ ਹੰਗੂਰੇ। ਜਥਾ ਦੇਤਿ ਬੈਠੇ ਗੁਰੁ ਪੂਰੇ॥ ੩੭॥**

ਬਾਹਰ ਨਿਕਲ ਕੇ ਘੋੜੇ ਤੇ ਚੜ੍ਹ ਗਏ ਅਤੇ ਸਾਰੇ ਸ਼ਸਤਰ ਆਪਣੇ ਸਰੀਰ ਤੇ ਧਾਰਨ ਕਰ ਲਏ। ਤੰਬੂ ਵਿਚ ਉਸ ਤਰ੍ਹਾਂ ਕੀਰਤਨ ਹੋ ਰਿਹਾ ਸੀ, ਜਿਵੇਂ ਪੂਰਨ ਗੁਰੂ ਜੀ ਓਥੇ ਬੈਠੇ ਸਨ॥੩੭॥

**ਹੁਤੇ ਜਿਤਿਕ ਤਹਿਂ ਗਾਵਨਿ ਹਾਰੇ। ਨਹਿਂ ਜਾਨੇ ਨਹਿਂ ਨਯਨ ਨਿਹਾਰੇ।**
**ਪ੍ਰਥਮ ਸਮਾਨ ਜਾਨਿ ਗੁਰੁ ਬੈਸੇ। ਸੁਨਤਿ ਹੰਗੂਰਾ ਗਾਵਹਿਂ ਤੈਸੇ॥ ੩੮॥**

ਜਿਸ ਤਰ੍ਹਾਂ ਵੀ ਗਾਇਣ ਕਰਨ ਵਾਲੇ ਬੈਠੇ ਸਨ, ਉਹ ਉਸ ਤਰ੍ਹਾਂ ਬੈਠੇ ਰਹੇ, ਉਨ੍ਹਾਂ ਆਪਣੀਆਂ ਅੱਖਾਂ ਖੋਲ੍ਹ ਕੇ ਵੀ ਨਾ ਵੇਖਿਆ। ਉਨ੍ਹਾਂ ਇਹ ਸਮਝਿਆ ਕਿ ਗੁਰੂ ਜੀ ਪਹਿਲੇ ਸਥਾਨ ਤੇ ਹੀ ਬੈਠੇ ਹਨ, ਜਿਵੇਂ ਪਹਿਲਾਂ ਹੁੰਗਾਰਾ ਸੁਣ ਕੇ ਗਾ ਰਹੇ ਸਨ॥੩੮॥

**ਜੌ ਲਗਿ ਪ੍ਰਾਤ ਹੋਤਿ ਤਮ ਰਹਜੋ। ਤੌ ਲਗਿ ਸਭਿਨਿ ਤਹਾਂ ਗੁਰੁ ਲਹਜੋ।**
**ਦਰਬ ਅਧਿਕ ਪ੍ਰਾਪਤਿ ਕੋ ਜਾਨਾ। ਗਾਵਹਿਂ ਰਾਗਨਿ ਬਿੱਦਜਾ ਨਾਨਾ॥੩੯॥**

ਉਹ ਸਵੇਰ ਹੋਣ ਤਕ ਉਸ ਤਰ੍ਹਾਂ ਹੀ ਗਾਇਣ ਕਰਦੇ ਰਹੇ, ਤਦ ਤਕ ਸਾਰਿਆਂ ਨੇ ਗੁਰੂ ਜੀ ਨੂੰ ਓਥੇ ਹੀ ਸਮਝਿਆ। ਹੋਰ ਧਨ ਦੀ ਪ੍ਰਾਪਤੀ ਨੂੰ ਜਾਣਿਆ ਤੇ ਕਈ ਪ੍ਰਕਾਰ ਦੀਆਂ ਸੁਰਾਂ ਕੱਢ-ਕੱਢ ਗਾਇਣ ਕਰਦੇ ਰਹੇ॥੩੯॥

**ਪੂਰਬ ਹੀ ਨਹਿਂ ਦੀਪ ਜਗਾਯੋ। ਸਿਵਰ ਕੂਚ ਕਰਿ ਦੀਨਿ ਸੁਨਾਯੋ।**
**'ਇਸੀ ਰੀਤਿ ਗਾਵਹ ਹਮ ਬੈਸੇ'। ਗਾਵਤਿ ਰਹੇ ਰਾਗ ਮਿਲਿ ਤੈਸੇ॥ ੪੦॥**

ਪਹਿਲਾਂ ਹੀ ਦੀਪਕ ਨਹੀਂ ਜਗਾਇਆ ਸੀ, ਕੂਚ ਕਰਨ ਲਗਿਆਂ ਗੁਰੂ ਜੀ ਨੇ ਕਿਹਾ, "ਏਸੇ ਰੀਤ ਅਨੁਸਾਰ ਗਾਇਣ ਕਰਦੇ ਰਹੋ, ਅਸੀਂ ਬੈਠੇ ਹਾਂ।" ਰਾਗੀ ਓਸੇ ਤਰ੍ਹਾਂ ਗਾਇਣ ਕਰਦੇ ਰਹੇ॥ ੪੦॥

ਸਤਿਗੁਰੁ ਹਯ ਕੋ ਅੰਗੁ ਚਲਾਯੋ। ਜਿਤ ਕਾਜ਼ੀ ਕੋ ਸਦਨ ਸੁਹਾਯੋ।
ਪਹੁੰਚਤਿ ਭਏ ਤੁਰੰਗ ਟਿਕਾਯੋ। ਚਾਹਤਿ ਕੌਲਾਂ ਤਰੇ ਬੁਲਾਯੋ॥ ੪੧॥

ਸਤਿਗੁਰੂ ਜੀ ਨੇ ਘੋੜੇ ਨੂੰ ਅੱਡੀ ਲਾ ਕੇ ਅੱਗੇ ਹਿਕਿਆ ਤੇ ਕਾਜ਼ੀ ਦੇ ਘਰ ਦੇ ਅੱਗੇ ਪਹੁੰਚ ਗਏ। ਓਥੇ ਪਹੁੰਚ ਕੇ ਘੋੜੇ ਨੂੰ ਰੋਕਿਆ, ਬੀਬੀ ਕੌਲਾਂ ਨੂੰ ਥੱਲੇ ਬੁਲਾਉਣਾ ਚਾਹੁੰਦੇ ਸਨ॥੪੧॥

*ਪੰਜਵੀਂ ਰਾਸ ਦਾ ਇੱਕੀਵਾਂ ਅਧਿਆਇ ਸਮਾਪਤ ਹੋਇਆ॥ ੨੧॥*

# *ਅਧਿਆਇ ਬਾਈਵਾਂ*

## *ਸ੍ਰੀ ਅੰਮ੍ਰਿਤਸਰ ਆਏ*

*ਦੋਹਰਾ-* ਕੌਲਾਂ ਕਰਤਿ ਪ੍ਰਤੀਖਨਾ ਲੋਚਨ ਰਹੀ ਲਗਾਇ।
ਦਾਸੀ ਸੰਗ ਸਹਾਇਤਾ ਚਾਹਤਿ ਕਾਜ ਬਨਾਇ॥ ੧॥

ਬੀਬੀ ਕੌਲਾਂ ਇੰਤਜ਼ਾਰ ਕਰਦੀ ਨੇ ਅੱਖਾਂ ਬਾਹਰ ਵਲ ਲਾਈਆਂ ਸਨ, ਦਾਸੀ ਪਾਸੋਂ ਸਹਾਇਤਾ ਚਾਹੁੰਦੀ ਸੀ, ਤਾਂਕਿ ਕਾਰਜ ਠੀਕ ਢੰਗ ਨਾਲ ਬਣ ਜਾਵੇ॥੧॥

*ਚੌਪਈ-* ਜਬਿ ਸਤਿਗੁਰੁ ਲਖਿ ਮੰਦਰ ਕਾਜ਼ੀ। ਤਰੇ ਦਰੀਚੀ ਕੇ ਕਿਯ ਬਾਜ਼ੀ।
ਤਤਛਿਨ ਕੌਲਾਂ ਲਖਿ ਆਗਵਨੂ। ਤੂਰਨ ਚਹਤਿ ਤਜਯੋ ਨਿਜ ਭਵਨੂ॥੨॥

ਜਦ ਸਤਿਗੁਰੂ ਜੀ ਨੇ ਕਾਜ਼ੀ ਦਾ ਘਰ ਵੇਖਿਆ ਤਾਂ ਬਾਰੀ ਦੇ ਥੱਲੇ ਘੋੜੇ ਨੂੰ ਖੜਾ ਕਰ ਲਿਆ। ਜਦ ਬੀਬੀ ਕੌਲਾਂ ਨੇ ਵੇਖਿਆ ਕਿ ਗੁਰੂ ਜੀ ਘੋੜੇ ਸਹਿਤ ਪਹੁੰਚ ਗਏ ਹਨ ਤਾਂ ਉਹ ਤੁਰਤ ਆਪਣੇ ਘਰ ਨੂੰ ਛੱਡਣਾ ਚਾਹੁੰਦੀ ਸੀ॥੨॥

ਸਤਿਗੁਰੁ ਅਜ਼ਮਤ ਜੁਤਿ ਰਿਪੁਦਵਨੂ। ਜਾਨਿ ਰਿਦੈ ਡਰ ਕਰਹਿ ਨ ਕਵਨੂ।
ਧਰਿ ਕਮੰਦ ਤਰ ਕੋ ਲਰਕਾਈ। ਕਰ ਦਾਸੀ ਕੇ ਦ੍ਰਿਢ ਗਹਿਵਾਹੀ॥ ੩॥

ਸਤਿਗੁਰੂ ਜੀ ਵੈਰੀਆਂ ਦਾ ਨਾਸ਼ ਕਰਨ ਵਾਲੇ ਕਰਾਮਾਤ ਸਹਿਤ ਸਨ, ਇਹ ਹਿਰਦੇ ਵਿਚ ਜਾਣ ਕੇ ਬੀਬੀ ਕੌਲਾਂ ਕਿਸੇ ਪਾਸੋਂ ਵੀ ਡਰਦੀ ਨਹੀਂ ਸੀ। ਕਮੰਦ ਨੂੰ ਫੜ ਕੇ ਥਲੇ ਲਮਕਾਈ ਤੇ ਦਾਸੀ ਨੇ ਬੜੀ ਦ੍ਰਿੜ੍ਹਤਾ ਨਾਲ ਹੱਥ ਵਿਚ ਫੜ ਲਈ॥੩॥

ਤੂਰਨ ਤਰੇ ਉਤਰ ਕਰਿ ਆਈ। ਗੁਰੁ ਪਗ ਪੰਕਜ ਗਹਿ ਸਿਰ ਲਾਈ।
ਰਿਦੇ ਅਨੰਦ ਬਿਲੰਦ ਉਮੰਗਾ। ਭਯੋ ਰੋਮ ਹਰਖਨ ਸਭਿ ਅੰਗਾ॥ ੪॥

ਤੁਰਤ ਥੱਲੇ ਉਤਰ ਕੇ ਆ ਗਈ ਤੇ ਗੁਰੂ ਜੀ ਦੇ ਚਰਨ ਕੰਵਲਾਂ ਤੇ ਸਿਰ ਰੱਖ ਦਿੱਤਾ। ਹਿਰਦੇ ਵਿਚ ਬੜਾ ਅਨੰਦ ਤੇ ਉਤਸ਼ਾਹ ਸੀ। ਸਰੀਰ ਦਾ ਰੋਮ-ਰੋਮ ਖੁਸ਼ੀ ਨਾਲ ਖਿੜ ਗਿਆ॥੪॥

ਗਦਗਦ ਗਿਰਾ ਨ ਕੁਛ ਕਹਿ ਜਾਈ। ਗਹੀ ਬਾਂਹੁ ਗੁਰ ਬੇਲ ਚਢਾਈ।
ਪ੍ਰੇਰਯੋ ਹਯ ਪੁਰਿ ਬਾਹਿਰ ਆਏ। ਬਡੇ ਬੇਗ ਬਾਯੂ ਸਮ ਜਾਏ॥ ੫॥

ਖ਼ੁਸ਼ੀ ਨਾਲ ਗਲਾ ਭਰ ਆਇਆ ਤੇ ਕੁਝ ਬੋਲਿਆ ਨਹੀਂ ਸੀ ਜਾਂਦਾ। ਗੁਰੂ ਜੀ ਨੇ ਬਾਂਹ ਤੋਂ ਫੜ ਕੇ ਘੋੜੇ ਦੀ ਪਿੱਠ ਤੇ ਚੜ੍ਹਾ ਲਈ। ਘੋੜੇ ਨੂੰ ਛੇੜਿਆ ਤੇ ਨਗਰ ਦੇ ਬਾਹਰ ਆ ਗਏ। ਘੋੜਾ ਹਵਾ ਵਾਂਗ ਉੱਡਦਾ ਜਾਂਦਾ ਸੀ॥੫॥

**ਕਿਤਿਕ ਦੂਰ ਜਬਿ ਗਏ ਅਗਾਰੀ। ਖਰੇ ਪੰਚ ਸਿੱਖ ਆਯੁਧ ਧਾਰੀ।**
**ਜੇਠਾ ਆਦਿਕ ਬੀਰ ਬਿਸਾਲੇ। ਮਿਲੇ ਗੁਰੂ ਸੰਗ ਆਗੇ ਚਾਲੇ॥ ੬॥**

ਕਿੰਨੀ ਦੂਰ ਤਕ ਜਦ ਅੱਗੇ ਗਏ ਤਾਂ ਪੰਜ ਸਿੱਖ ਸ਼ਸਤਰ ਧਾਰਨ ਕਰਕੇ ਖੜੇ ਸਨ। ਜੇਠਾ ਆਦਿ ਬਹੁਤ ਬਲਵਾਨ ਸੂਰਮੇ ਸਨ, ਗੁਰੂ ਜੀ ਨੂੰ ਮਿਲ ਕੇ ਉਹ ਅੱਗੇ ਚਲ ਪਏ॥੬॥

**ਖਸ਼ਟ ਤੁਰੰਗ ਚਪਲ ਬਲਿ ਭਾਰੀ। ਚਲਹਿਂ ਚਾਲ ਸੁਖਦਾ ਅਸੁਵਾਰੀ।**
**ਥੋਰੇ ਕਾਲ ਦੂਰਿ ਚਲਿ ਜਾਈ। ਨਹਿਂ ਅਸਵਾਰਨ ਪਰਹਿਂ ਲਖਾਈ॥ ੭॥**

ਛੇਈਏ ਘੋੜੇ ਬਹੁਤ ਚਲਾਕ ਅਤੇ ਬਲਵਾਨ ਸਨ, ਚਾਲੇ ਪਏ ਬੜੇ ਆਰਾਮ ਨਾਲ ਜਾ ਰਹੇ ਸਨ। ਜਦ ਥੋੜ੍ਹੀ ਦੂਰ ਅੱਗੇ ਗਏ ਤਾਂ ਸੈਨਾ ਦੇ ਅਸਵਾਰ ਕਿਤੇ ਦਿਖਾਈ ਨਾ ਦਿੱਤੇ॥੭॥

**ਜਬਿ ਕੁਛ ਪਤਾ ਲਖਹਿਂ ਕੈ ਊਚੇ। ਤਬਿ ਜਾਨਹਿਂ ਹਮ ਆਨਿ ਪਹੂਚੇ।**
**ਜਬਿ ਅਰਣੋਦੈ ਹੋਵਤਿ ਜਾਨਾ। ਉਤਰ ਪਰੇ ਸਤਿਗੁਰ ਇਕ ਥਾਨਾ॥ ੮॥**

ਜਦ ਘੋੜੇ ਦੀ ਪਿੱਠ ਤੇ ਉਚੇ ਖਲੋ ਕੇ ਵੇਖਦੇ ਹਨ ਤਾਂ ਸਮਝਦੇ ਹਨ ਕਿ ਅਸੀਂ ਆਪਣੇ ਘਰ ਆ ਪਹੁੰਚੇ ਹਾਂ। ਜਦ ਸੂਰਜ ਉਦੈ ਹੋਣ ਬਾਰੇ ਜਾਣਿਆ ਤਾਂ ਸਤਿਗੁਰੂ ਨੇ ਇਕ ਥਾਂ ਉਤਾਰਾ ਕਰ ਲਿਆ॥੮॥

**ਕਹਜੋ 'ਸੁਧਾਸਰ ਕੇਤਿਕ ਰਹਜੋ?। ਇਸ ਥਲ ਕੋ ਆਛੇ ਤੁਮ ਲਹਜੋ'।**
**ਤਬਿ ਸਿੱਖਨਿ ਕਰ ਜੋਰਿ ਬਖਾਨਾ। 'ਗੁਰੂ ਗਰੀਬ ਨਿਵਾਜ ਸੁਜਾਨਾ!॥ ੯॥**

ਕਹਿਣ ਲੱਗੇ, "ਅੰਮ੍ਰਿਤਸਰ ਏਥੋਂ ਕਿੰਨੀ ਦੂਰ ਰਹਿ ਗਿਆ ਹੈ ? ਇਹ ਤੁਸੀਂ ਚੰਗਾ ਸਥਾਨ ਵੇਖਿਆ ਹੈ।" ਤਦ ਸਿੱਖਾਂ ਨੇ ਹੱਥ ਜੋੜ ਕੇ ਕਿਹਾ, "ਗੁਰੂ ਗਰੀਬ ਨਿਵਾਜ਼ ਜੀਓ॥੯॥

**ਸਪਤ ਕੋਸ ਅਬਿ ਤਾਲ ਅਮੀ ਕੋ। ਆਨਿ ਪਹੂੰਚੇ ਸਦਨ ਨਜੀਕੋ।**
**ਥਿਰਹੁ ਆਪ ਕੀਜੈ ਬਿਸਰਾਮੂ। ਘੋਰੇ ਹੁਤੇ ਸ਼ੀਘ੍ਰ ਬਹੁ ਗਾਮੂ'॥ ੧੦॥**

ਅੰਮ੍ਰਿਤ ਸਰੋਵਰ ਏਥੋਂ ਸੱਤ ਕੋਸ ਦੂਰ ਹੈ, ਹੁਣ ਬਹੁਤ ਨੇੜੇ ਆ ਗਿਆ ਹੈ, ਏਥੇ ਠਹਿਰ ਕੇ ਹੁਣ ਤੁਸੀਂ ਵਿਸ਼ਰਾਮ ਕਰੋ, ਥੋੜ੍ਹੇ ਸਮੇਂ ਵਿਚ ਬਹੁਤਾ ਚਲਣ ਵਾਲੇ ਘੋੜੇ ਬਹੁਤ ਛੇਤੀ ਲੈ ਆਏ ਹਨ"॥੧੦॥

**ਗੁਰ ਬੂਝਨਿ ਕੀਨੇ ਸਿਖ ਫੇਰ। 'ਜਾਨਜੋ ਕੌਨ ਪਤਾ ਤਮ ਹੇਰਿ।**
**ਇਸ ਥਲ ਚਹੂੰ ਦਿਸ਼ਨਿ ਬਨ ਗਾਢੋ। ਲਘੁ ਤਰੁ ਅਹੈ ਨ, ਊਚਾ ਠਾਂਢੋ॥੧੧॥**

ਗੁਰੂ ਜੀ ਨੇ ਫਿਰ ਸਿੱਖਾਂ ਨੂੰ ਪੁਛਿਆ, "ਤੁਸੀਂ ਕਿਸ ਤਰ੍ਹਾਂ ਵੇਖ ਕੇ ਇਹ ਪਤਾ ਜਾਣਿਆ ਹੈ ? ਇਸ ਥਾਂ ਤਾਂ ਚਾਰੇ ਪਾਸੇ ਜੰਗਲ ਦੇ ਰੁੱਖ ਖੜੇ ਹਨ, ਕੋਈ ਵੀ ਛੋਟਾ ਦਰੱਖਤ ਨਹੀਂ ਹੈ, ਸਭ ਬਹੁਤ ਉੱਚੇ ਹਨ॥੧੧॥

**ਨਿਕਟ ਗ੍ਰਾਮ ਭੀ ਲਖੀਯਤਿ ਨਾਂਹਿ। ਮਹਾਂ ਉਜਾਰ ਸਭਿਨਿ ਦਿਸ਼ਿ ਮਾਂਹਿ'।**
**ਪੁਨ ਸਿਖ ਭੇਤੀ ਤਹਿਂ ਕੇ ਹੁਤੇ। ਲਗੇ ਬਤਾਵਨਿ ਸਗਰੇ ਪਤੇ॥ ੧੨॥**

ਨੇੜੇ ਕੋਈ ਪਿੰਡ ਵੀ ਦਿਖਾਈ ਨਹੀਂ ਦਿੰਦਾ ਹੈ, ਚਾਰੇ ਪਾਸੇ ਮਹਾਂ ਉਜਾੜ ਹੈ।" ਫਿਰ ਉਨ੍ਹਾਂ ਵਿਚ ਓਥੇ ਦੇ ਕੁਝ ਭੇਤੀ ਸਿੱਖ ਸਨ, ਉਹ ਸਾਰਾ ਪਤਾ ਦੱਸਣ ਲੱਗੇ॥੧੨॥

'ਮਾਦੋ ਕੇ ਬੈਰਾੜ ਜੁ ਨਾਮ। ਅਹੈ ਨਿਕਟ ਸੋ ਜਾਨਹੁ ਗ੍ਰਾਮ।
ਕਈ ਬਾਰਿ ਹਮ ਇਤ ਕੋ ਆਏ। ਮਗ ਕੇ ਭੇਤੀ ਸਭਿ ਲਖਿ ਪਾਏ'॥੧੩॥

"ਮਾਦੋ ਕੇ ਬੈਰਾੜ ਨਾਂ ਦਾ ਪਿੰਡ ਏਥੋਂ ਬਿਲਕੁਲ ਨੇੜੇ ਹੈ, ਕਈ ਵਾਰ ਅਸੀਂ ਇਸ ਪਾਸੇ ਆਏ ਹਾਂ, ਰਾਹ ਦੇ ਭੇਤੀ ਸਭ ਜਾਣਦੇ ਹਨ"॥੧੩॥

ਤਹਾਂ ਚੌਤਰਾ ਏਕ ਨਿਹਾਰਾ। ਤਰੁ ਪਲਾਸ ਕੇ ਤਰੈ ਸੁਧਾਰਾ।
ਤਿਸ ਪਰ ਆਸਨ ਡਾਸਨਿ ਕੀਨਿ। ਬੈਠਿ ਗਏ ਸਤਗੁਰੂ ਪ੍ਰਬੀਨਿ॥ ੧੪॥

ਓਥੇ ਇਕ ਚਬੂਤਰਾ ਵੇਖਿਆ ਹੈ ਜਿਹੜਾ ਪਲਾਸ ਦੇ ਦਰੱਖਤ ਦੇ ਥੱਲੇ ਬਣਾਇਆ ਹੋਇਆ ਸੀ, ਉਸ ਉਤੇ ਗੁਰੂ ਜੀ ਨੇ ਆਸਣ ਲਾ ਲਿਆ। ਚਤੁਰ ਸਤਿਗੁਰੂ ਜੀ ਉਸ ਚਬੂਤਰੇ ਉਤੇ ਬੈਠ ਗਏ॥੧੪॥

ਗਹਜੋ ਪਿਰਾਣੇ ਗੁਰੂ ਤੁਰੰਗ। ਬਾਂਧੀ ਡੋਰ ਤਰੋਵਰ ਸੰਗ।
ਚਲਦਲ ਬ੍ਰਿੱਛ ਨਿਕਟ ਇਕ ਭਾਰੀ। ਤਹਿੰ ਬੈਠੀ ਕੌਲਾਂ ਹੁਇ ਨਜਾਰੀ॥੧੫॥

ਪਿਰਾਣੇ ਨੇ ਗੁਰੂ ਜੀ ਦਾ ਘੋੜਾ ਫੜ ਲਿਆ ਤੇ ਉਸ ਦਾ ਰੱਸਾ ਦਰੱਖਤ ਨਾਲ ਬੰਨ੍ਹ ਦਿੱਤਾ। ਲਾਗੇ ਹੀ ਇਕ ਭਾਰੀ ਪਿੱਪਲ ਦਾ ਦਰੱਖਤ ਸੀ, ਬੀਬੀ ਕੌਲਾਂ ਉਸ ਥੱਲੇ ਵੱਖਰੀ ਹੋ ਕੇ ਬੈਠ ਗਈ॥੧੫॥

ਜਜੋਂ ਜਜੋਂ ਰਵਿ ਪ੍ਰਕਾਸ਼ ਦਿਖਰਾਵੈ। ਤਜੋਂ ਤਜੋਂ ਪਿਖਿ ਸਰੂਪ ਬਲਿ ਜਾਵੈ।
ਕਹੈ ਕਿ 'ਧੰਨ ਭਾਗ ਹੈਂ ਮੇਰੇ। ਜਿਨ ਤੇ ਪੀਰ ਪੀਰ ਮੁਖ ਹੇਰੇ'॥ ੧੬॥

ਜਿਵੇਂ-ਜਿਵੇਂ ਸੂਰਜ ਦਾ ਪ੍ਰਕਾਸ਼ ਵਧਿਆ, ਤਿਵੇਂ-ਤਿਵੇਂ ਗੁਰੂ ਜੀ ਦਾ ਸਰੂਪ ਵੇਖ ਵੇਖ ਕੇ ਬਲਿਹਾਰ ਜਾ ਰਹੀ ਸੀ। ਕਹਿਣ ਲੱਗੀ, "ਮੇਰੇ ਧੰਨ ਭਾਗ ਹਨ, ਜਿਨ੍ਹਾਂ ਭਾਗਾਂ ਕਰਕੇ ਮੈਂ ਪੀਰਾਂ ਦੇ ਪੀਰ ਦਾ ਮੁੱਖ ਡਿੱਠਾ ਹੈ"॥੧੬॥

ਜੇਠੇ ਸੰਗ ਕਹਜੋ 'ਫਿਰ ਕਰਿਕੈ। ਕਰਹੁ ਆਨਿ ਸੁਧਿ, ਨੀਰ ਨਿਹਰਿਕੈ'।
ਸੁਨਿ ਆਇਸੁ ਇਤ ਉਤ ਬਹੁ ਫਿਰਜੋ। ਘਨੋ ਨੀਰ ਨਹਿੰ ਕਹੂੰ ਨਿਹਰਜੋ॥੧੭॥

ਫਿਰ ਗੁਰੂ ਜੀ ਨੇ ਜੇਠੇ ਨੂੰ ਕਿਹਾ, "ਤੁਰ ਫਿਰ ਕੇ ਪਾਣੀ ਵੇਖ ਕੇ ਆ ਕੇ ਖ਼ਬਰ ਦੇਵੋ।" ਇਹ ਸੁਣ ਕੇ ਜੇਠਾ ਏਧਰ ਓਧਰ ਬਹੁਤ ਫਿਰਿਆ, ਜ਼ਿਆਦਾ ਪਾਣੀ ਕਿਤੇ ਵੀ ਨਾ ਵੇਖਿਆ॥੧੭॥

ਕਹਜੋ ਆਨਿ ਕਰਿ 'ਅਪਰ ਨ ਨੀਰ। ਕਛੁਕ ਇਹੀ ਹੈ ਜੁ ਤੁਮ ਤੀਰ।
ਸੋ ਮਹਿਖਨਿ ਲਿਟਿ ਕਰਦਮ ਘੋਰਾ। ਜਲ ਮੋਟੋ ਦੀਖਤਿ ਇਸ ਠੋਰਾ'॥੧੮॥

ਆ ਕੇ ਕਹਿਣ ਲੱਗਾ, "ਹੋਰ ਪਾਣੀ ਕਿਤੇ ਵੀ ਨਹੀਂ ਹੈ, ਓਹੋ ਹੀ ਹੈ, ਜਿਹੜਾ ਤੁਹਾਡੇ ਪਾਸ ਹੈ। ਉਸ ਵਿਚ ਵੀ ਮੱਝਾਂ ਨੇ ਲੇਟ ਕੇ ਚਿੱਕੜ ਘੋਲ ਦਿੱਤਾ ਹੈ, ਬੜਾ ਗਾੜ੍ਹਾ ਪਾਣੀ ਇਸ ਥਾਂ ਦਿੱਸਦਾ ਹੈ"॥੧੮॥

ਗੁਰੁ ਕਹਜੋ 'ਅਬਿ ਆਛੋ ਇਹੀ। ਛਿਤ ਸੋਂ ਮਿਲਿ ਜਲ ਪਾਵਨ ਲਹੀ।
ਹੋਇਂ ਬਿਮਲ ਹਮ ਚਹੈਂ ਸ਼ਨਾਨਾ। ਨਾਮ ਗੁਰੂ ਸਰ ਹੁਇ ਇਸ ਥਾਨਾ॥੧੯॥

ਗੁਰੂ ਜੀ ਨੇ ਕਿਹਾ, "ਹੁਣ ਇਹੋ ਹੀ ਚੰਗਾ ਹੈ। ਧਰਤੀ ਨਾਲ ਮਿਲ ਕੇ ਜਲ ਪਵਿੱਤਰ ਹੋ ਗਿਆ ਹੈ, ਇਹ ਨਿਰਮਲ ਹੋ ਜਾਵੇਗਾ, ਅਸੀਂ ਇਸ਼ਨਾਨ ਕਰਨਾ ਚਾਹੁੰਦੇ ਹਾਂ, ਇਸ ਅਸਥਾਨ ਦਾ ਨਾਂ ਗੁਰੂਸਰ ਹੋ ਜਾਵੇਗਾ॥੧੯॥

ਅਪਰ ਸਿੱਖ ਜੇ ਮੱਜਨ ਕਰਹਿਂ। ਸੰਕਟ ਬਿਕਟ ਤਿਨਹੁਂ ਕੇ ਟਰਹਿਂ'।
ਇਮ ਕਹਿ ਸਤਿਗੁਰ ਕੀਨਿ ਸ਼ਨਾਨਾ। ਬੈਠਿ ਸਰੂਪ ਧਜਾਨ ਕੋ ਠਾਨਾ॥੨੦॥

ਹੋਰ ਸਿੱਖ ਵੀ ਜਿਹੜੇ ਏਥੇ ਇਸ਼ਨਾਨ ਕਰਨਗੇ, ਉਨ੍ਹਾਂ ਦੇ ਵੀ ਵਿਕਰਾਲ ਸੰਕਟ ਦੂਰ ਹੋ ਜਾਣਗੇ।'' ਇਹ ਕਹਿ ਕੇ ਗੁਰੂ ਜੀ ਨੇ ਉਸ ਵਿਚ ਇਸ਼ਨਾਨ ਕੀਤਾ, ਬੈਠ ਕੇ ਆਪਣੇ ਸਰੂਪ ਦਾ ਧਿਆਨ ਧਾਰਨ ਕੀਤਾ॥੨੦॥

**ਪੁਨ ਪੰਚਹੁਂ ਸਿੱਖ ਮੰਜਨ ਕੀਨਾ। ਆਯੁਧ ਧਰੇ ਖਰੇ, ਬਨ ਚੀਨਾ।**
**ਚਹੁਂਦਿਸ਼ ਰਹੇ ਸਚੇਤ ਫਿਰੰਤੇ। ਮਨਹੁਂ ਸ਼ੇਰ ਨਿਰਭੈ ਬਿਚਰੰਤੇ॥ ੨੧॥**

ਫਿਰ ਪੰਜਾਂ ਸਿੱਖਾਂ ਨੇ ਇਸ਼ਨਾਨ ਕੀਤਾ ਤੇ ਖਰੇ ਸ਼ਸਤਰ ਧਾਰਨ ਕਰਕੇ ਵਣ ਦੀ ਦੇਖ-ਭਾਲ ਕੀਤੀ। ਚਾਰੇ ਪਾਸੇ ਸੁਚੇਤ ਰੂਪ ਵਿਚ ਫਿਰਦੇ ਰਹੇ, ਮਾਨੋ ਸ਼ੇਰ ਨਿਰਭੈ ਹੋ ਕੇ ਵਿਚਰ ਰਹੇ ਸਨ॥੨੧॥

**ਪੁਨ ਕੌਲਾਂ ਕੀਨਿਸਿ ਇਸ਼ਨਾਨਾ। ਦੂਰ ਖਰੀ ਹੁਇ ਬੰਦਨ ਠਾਨਾ।**
**ਤਿਸ ਚਲਦਲ ਕੇ ਤਰ ਤਬਿ ਆਈ। ਗੁਰ ਮੂਰਤਿ ਰਵਿ ਦੈ ਦਿਖਰਾਈ॥੨੨॥**

ਫਿਰ ਬੀਬੀ ਕੌਲਾਂ ਨੇ ਇਸ਼ਨਾਨ ਕੀਤਾ ਤੇ ਦੂਰ ਖੜੀ ਹੋ ਕੇ ਬੰਦਨਾ ਕੀਤੀ। ਉਸ ਪਿੱਪਲ ਦੇ ਦਰੱਖਤ ਦੇ ਪਾਸ ਫਿਰ ਆਈ, ਗੁਰੂ ਦਾ ਸਰੂਪ ਸੂਰਜ ਦੀ ਰੌਸ਼ਨੀ ਵਿਚ ਵੇਖਿਆ॥੨੨॥

**ਕਮਲ ਬਿਲੋਚਨ ਬਿਕਸਤਿ ਜਾਤਿ। ਰਿਦਾ ਅਨੰਦ ਬਿਲੰਦ ਉਦਾਤ।**
**ਕਿਤਿਕ ਦਿਵਸ ਬੈਠੇ ਜਬਿ ਚਰਜੋ। ਗੁਰੂ ਧਜਾਨ ਉਰ ਕੋ ਤਬਿ ਟਰਜੋ॥੨੩॥**

ਕੰਵਲ ਨੈਣ ਖਿੜ ਗਏ, ਅਤੇ ਹਿਰਦਾ ਬਹੁਤ ਅਨੰਦਮਈ ਹੋ ਗਿਆ। ਜਦ ਕਾਫੀ ਦਿਨ ਚੜ੍ਹ ਗਿਆ ਤਦ ਗੁਰੂ ਜੀ ਦੀ ਸਮਾਧੀ ਖੁਲ੍ਹੀ॥੨੩॥

**ਚਹਜੋ ਸੁਧਾਸਰ ਕੋ ਤਬਿ ਹੇਰਨਿ। ਜੁਗ ਸਿਖਨਿ ਕੋ ਕੀਨਸਿ ਪ੍ਰੇਰਨਿ।**
**'ਆਨਹੁ ਜਾਇ ਕਹਾਰਨ ਗ੍ਰਾਮੂ। ਹਿਤ ਕੌਲਾਂ ਲੇ ਚਲਿਬੇ ਧਾਮੂ'॥ ੨੪॥**

ਫਿਰ ਅੰਮ੍ਰਿਤਸਰ ਨੂੰ ਵੇਖਣਾ ਚਾਹੁੰਦੇ ਸਨ, ਦੋ ਸਿੱਖਾਂ ਨੂੰ ਉਨ੍ਹਾਂ ਪ੍ਰੇਰਿਆ। ''ਸ਼ਹਿਰ ਵਿਚ ਜਾ ਕੇ ਕਹਾਰਾਂ ਨੂੰ ਪਾਲਕੀ ਸਹਿਤ ਲਿਆਓ, ਕੌਲਾਂ ਨੂੰ ਲੈ ਕੇ ਘਰ ਚਲੀਏ''॥੨੪॥

**ਤੁਰੰਗ ਧਵਾਇ ਜਾਇ ਕਰਿ ਆਨੇ। ਬਸਤ੍ਰ ਸ਼ਸਤ੍ਰ ਗੁਰ ਪਹਿਰਨਿ ਠਾਨੇ।**
**ਕੀਮਤਿ ਲੱਛ ਦਰਬ ਕੀ ਜਾਂਹਿ। ਹਯ ਮੰਗਵਾਵਤਿ ਭੇ ਤਬਿ ਪਾਹਿ॥੨੫॥**

ਦੋਵੇਂ ਸਿੱਖ ਘੋੜੇ ਭਜਾ ਕੇ ਨਗਰ ਵਿਚ ਪਹੁੰਚੇ ਤੇ ਕਹਾਰਾਂ ਨੂੰ ਲੈ ਕੇ ਆ ਗਏ। ਗੁਰੂ ਜੀ ਨੇ ਸ਼ਸਤਰ ਬਸਤਰ ਪਹਿਣ ਲਏ, ਜਿਸ ਘੋੜੇ ਦੀ ਇਕ ਲੱਖ ਰੁਪਏ ਕੀਮਤ ਸੀ, ਉਸ ਘੋੜੇ ਨੂੰ ਫਿਰ ਉਨ੍ਹਾਂ ਮੰਗਵਾਇਆ॥੨੫॥

**ਭਏ ਅਰੂਢਿਨਿ ਕੀਨਸਿ ਪਯਾਨਾ। ਸਨੈ ਸਨੈ ਗਮਨੇ ਬਲਵਾਨਾ।**
**ਸਭਿ ਸੈਨਾ ਚਲਿ ਆਇ ਅਗਾਊ। ਮਿਲੇ ਨਮੋ ਕਰਿ ਉਰ ਧਰਿ ਭਾਊ॥੨੬॥**

ਘੋੜਿਆਂ ਤੇ ਚੜ੍ਹ ਕੇ ਚਲ ਪਏ, ਹੌਲੀ-ਹੌਲੀ ਬਲਵਾਨ ਸੂਰਮੇ ਚਲ ਪਏ, ਸਾਰੀ ਸੈਨਾ ਚਲ ਕੇ ਪਹਿਲਾਂ ਹੀ ਆ ਗਈ ਸੀ, ਉਹ ਨਮਸਕਾਰ ਕਰਕੇ ਬੜਾ ਪ੍ਰੇਮ ਧਾਰਨ ਕਰਕੇ ਅਗਾਊਂ ਆ ਕੇ ਮਿਲੇ॥੨੬॥

**ਪਹੁਚੇ ਸ੍ਰੀ ਅੰਮ੍ਰਿਤਸਰ ਤੀਰ। ਮਿਲੀ ਆਇ ਗਨ ਸਿੱਖਨਿ ਭੀਰ।**
**ਬਹੁ ਉਤਸਵ ਕੋ ਸਕਲ ਕਰੰਤੇ। ਸ਼ਬਦ ਗੁਰੂ ਕੇ ਮੁਖ ਉਚਰੰਤੇ॥ ੨੭॥**

ਗੁਰੂ ਜੀ ਅੰਮ੍ਰਿਤਸਰ ਦੇ ਨੇੜੇ ਪਹੁੰਚ ਗਏ, ਓਥੇ ਸਿੱਖਾਂ ਦੀ ਬਹੁਤ ਭੀੜ ਆ ਕੇ ਮਿਲੀ। ਸਾਰਿਆਂ ਨੇ ਬੜਾ ਵੱਡਾ ਉਤਸਵ ਕੀਤਾ ਅਤੇ ਗੁਰੂ ਜੀ ਦੇ ਸਾਹਮਣੇ ਸ਼ਬਦ ਉਚਾਰਣ ਕਰਦੇ ਸਨ॥੨੭॥

**ਜੁਗ ਪਦ ਪਦਮ ਸਦਨ ਸੁਖ ਕੇਰੇ। ਬੰਦਹਿਂ ਸਤਿਗੁਰ ਕੇ ਹੁਇ ਨੇਰੇ।**
**ਜਾਇ ਸੁ ਪਹੁਚੇ ਤਖਤ ਅਕਾਲੰ। ਉਤਰ ਪਰੇ ਤਿਸ ਥਾਨ ਕ੍ਰਿਪਾਲੰ॥ ੨੮॥**

ਗੁਰੂ ਜੀ ਦੇ ਦੋਵੇਂ ਚਰਨ ਕੰਵਲ ਸੁਖਾਂ ਦਾ ਘਰ ਸਨ, ਉਨ੍ਹਾਂ ਚਰਨ ਕੰਵਲਾਂ ਦੇ ਨੇੜੇ ਹੋ ਕੇ ਗੁਰੂ ਜੀ ਨੂੰ ਬੰਦਨਾ ਕਰਦੇ ਸਨ। ਗੁਰੂ ਜੀ ਫਿਰ ਅਕਾਲ ਤਖਤ ਸਾਹਿਬ ਪਹੁੰਚ ਗਏ, ਉਸ ਥਾਂ ਜਾ ਕੇ ਗੁਰੂ ਜੀ ਘੋੜੇ ਤੋਂ ਉੱਤਰ ਗਏ॥੨੮॥

**ਧਰਿ ਪ੍ਰਸਾਦਿ ਅਰਦਾਸ ਕਰਾਈ। ਪੁਨ ਸਭਿ ਕੌ ਦੀਨਸਿ ਬਰਤਾਈ।**
**ਬਹੁਰੋ ਗਏ ਦਰਸ਼ਨੀ ਪੌਰ। ਨੰਮ੍ਰਿ ਭਏ ਸੋਢੀ ਸਿਰਮੌਰ॥ ੨੯॥**

ਫਿਰ ਕੜਾਹ ਪ੍ਰਸ਼ਾਦਿ ਰੱਖ ਕੇ ਅਰਦਾਸ ਕਰਵਾਈ, ਫਿਰ ਕੜਾਹ ਪ੍ਰਸ਼ਾਦਿ ਸਭ ਲੋਕਾਂ ਵਿਚ ਵਰਤਾ ਦਿੱਤਾ, ਫਿਰ ਦਰਸ਼ਨੀ ਡਿਉੜੀ ਵਿਖੇ ਚਲੇ ਗਏ ਤੇ ਸੋਢੀ ਸਿਰਤਾਜ ਬਹੁਤ ਸਨਿਮਰ ਹੋ ਗਏ॥੨੯॥

**ਪੁਨ ਪਹੁਚੇ ਦਰਬਾਰ ਅਗਾਰੀ। ਸਨਮੁਖ ਹੋਇ ਬੰਦਨਾ ਧਾਰੀ।**
**ਕੀਨਿ ਪ੍ਰਕਰਮਾ ਫਿਰ ਚਹੁ ਬਾਰੀ। ਦਰਸ਼ਨ ਦਰਸ ਪ੍ਰਮੋਦਤਿ ਭਾਰੀ॥ ੩੦॥**

ਫਿਰ ਦਰਬਾਰ ਦੇ ਅੱਗੇ ਪਹੁੰਚ ਗਏ, ਸਾਹਮਣੇ ਹੋ ਕੇ ਬੰਦਨਾ ਕੀਤੀ, ਫਿਰ ਚਾਰ ਵਾਰ ਪਰਿਕਰਮਾਂ ਕੀਤੀਆਂ, ਦਰਸ਼ਨ ਕਰਕੇ ਬਹੁਤ ਪ੍ਰਸੰਨ ਹੋਏ॥੩੦॥

**ਗੰਗ ਮਾਤ ਕੇ ਸੇਵਕ ਆਏ। ਮਿਲੇ ਧਾਇ ਕਰਿ ਸਿਖ ਸਮੁਦਾਏ।**
**ਪਿਖਯੋ ਅਗਾਰੀ ਆਵਤਿ ਡੋਰਾ। ਬੂਝਨਿ ਕਰਯੋ 'ਆਇ ਕਿਤ ਓਰਾ?' ॥੩੧॥**

ਫਿਰ ਮਾਤਾ ਗੰਗਾ ਜੀ ਦੇ ਸੇਵਕ ਆਏ, ਸਾਰੇ ਸਿੱਖ ਸਮੂਹ ਗੁਰੂ ਜੀ ਨੂੰ ਦੌੜ ਕੇ ਮਿਲੇ। ਫਿਰ ਅੱਗੇ ਵੇਖਿਆ ਤਾਂ ਇਕ ਡੋਲਾ ਚਲਿਆ ਆਉਂਦਾ ਸੀ, ਉਨ੍ਹਾਂ ਨੇ ਪੁਛਿਆ, "ਇਹ ਕਿਹੜੇ ਪਾਸੇ ਤੋਂ ਆਇਆ ਹੈ ?" ॥੩੧॥

**ਜੋ ਸਿੱਖ ਜਾਨਤਿ ਤਿਨਹਿ ਬਤਾਯਹੁ। 'ਇਹ ਡੋਰਾ ਸ੍ਰੀ ਸਤਿਗੁਰ ਲਯਾਯਹੁ।**
**ਕਾਜ਼ੀ ਕੀ ਤਨੁਜਾ ਬਡਭਾਗਨਿ। ਗੁਰੂ ਤਨ ਸੌਂ ਹੋਈ ਅਨੁਰਾਗਨਿ' ॥ ੩੨॥**

ਜਿਹੜੇ ਸਿੱਖ ਜਾਣਦੇ ਸਨ ਉਨ੍ਹਾਂ ਨੇ ਦੱਸਿਆ, "ਇਹ ਡੋਲਾ ਸ੍ਰੀ ਸਤਿਗੁਰੂ ਜੀ ਵਿਆਹ ਕੇ ਲਿਆਏ ਹਨ, ਇਕ ਵੱਡੇ ਭਾਗਾਂ ਵਾਲੇ ਕਾਜ਼ੀ ਦੀ ਲੜਕੀ ਹੈ, ਗੁਰੂ ਜੀ ਦੇ ਸਰੀਰ ਨਾਲ ਇਸ ਦਾ ਬਹੁਤ ਪ੍ਰੇਮ ਹੋ ਗਿਆ ਹੈ॥੩੨॥

**ਧਾਇ ਗਏ ਸ੍ਰੀ ਗੰਗਾ ਪਾਸ। ਸਰਬ ਬਾਰਤਾ ਕੀਨਿ ਪ੍ਰਕਾਸ਼।**
**ਸੁਨਤਿ ਮਾਤ ਨੇ ਰਿਸ ਉਪਜਾਈ। ਪੁੱਤ੍ਰ ਕਹਾਂ ਕਰਤੂਤ ਉਪਾਈ ?॥ ੩੩॥**

ਉਹ ਦੌੜ ਕੇ ਮਾਤਾ ਗੰਗਾ ਜੀ ਦੇ ਪਾਸ ਗਏ, ਤੇ ਗੱਲ ਉਨ੍ਹਾਂ ਨੂੰ ਦੱਸੀ। ਇਹ ਸੁਣ ਕੇ ਮਾਤਾ ਜੀ ਬਹੁਤ ਗੁੱਸੇ ਵਿਚ ਆ ਗਏ, ਇਹ ਪੁੱਤਰ ਨੇ ਕੀ ਕਰਤੂਤ ਕੀਤੀ ਹੈ ?॥੩੩॥

**ਇਤਨੇ ਮਹਿਂ ਸ੍ਰੀ ਹਰਿ ਗੋਬਿੰਦ। ਆਇ ਕਰੀ ਬੰਦਨ ਕਰ ਬਿੰਦਿ।**
**ਬਹੁ ਸਨੇਹ ਤੇ ਨਿਕਟਿ ਬਿਠਾਏ। ਮਸਤਕ ਸੂੰਘਤਿ ਪਜਾਰ ਵਧਾਏ॥ ੩੪॥**

ਏਨੇ ਵਿਚ ਸ੍ਰੀ ਹਰਿਗੋਬਿੰਦ ਜੀ ਨੇ ਆ ਕੇ ਹੱਥ ਜੋੜ ਕੇ ਮਾਤਾ ਜੀ ਨੂੰ ਬੰਦਨਾ ਕੀਤੀ, ਮਾਤਾ ਜੀ ਨੇ ਬੜੇ ਪਿਆਰ ਨਾਲ ਨੇੜੇ ਬਿਠਾਇਆ, ਮੱਥੇ ਨੂੰ ਚੁੰਮ ਕੇ ਪਿਆਰ ਵਧਾਇਆ ॥੩੪॥

**'ਸੁਨਹੁ ਪੁੱਤ੍ਰ ! ਇਹ ਕਜਾ ਤੁਮ ਕੀਨਾ ?। ਜਿਸ ਤੇ ਸੁਜਸੁ ਹੋਇ ਜਗ ਹੀਨਾ।**
**ਤੁਮਰੋ ਉੱਤਮ ਬੰਸ ਬਿਸਾਲਾ। ਕੌਨ ਕਰਹਿ ਇਸਿ ਭਾਂਤਿ ਕੁਚਾਲਾ॥ ੩੫॥**

ਕਹਿਣ ਲੱਗੀ, "ਹੇ ਪੁੱਤਰ ! ਸੁਣੋ, ਇਹ ਤੂੰ ਕੀ ਕੀਤਾ ਹੈ, ਜਿਸ ਨਾਲ ਸ੍ਰੇਸ਼ਟ ਜੱਸ ਦੀ ਜਗ ਵਿਚ ਹੀਨਤਾ ਹੋਵੇਗੀ। ਤੁਹਾਡਾ ਬੜਾ ਉੱਚਾ ਵੰਸ਼ ਹੈ, ਇਹ ਕਿਸ ਪ੍ਰਕਾਰ ਉਲਟਾ ਕੰਮ ਕੀਤਾ ਹੈ॥੩੫॥

**ਸਭਿ ਤੇ ਬਡਿ ਸ੍ਰੀ ਨਾਨਕ ਗਾਦੀ। ਤਿਸ ਪਰ ਤੁਮ ਥਿਤ ਨਿਤ ਅਹਿਲਾਦੀ।**
**ਅਪਨੀ ਕਰੋਂ ਨ ਪਿਖੀ ਬਡਿਆਈ। ਕਹੈ ਕਹਾਂ ਸੰਗਤਿ ਸਮੁਦਾਈ॥ ੩੬॥**

ਗੁਰੂ ਨਾਨਕ ਦੇਵ ਜੀ ਦੀ ਗੱਦੀ ਸਭ ਤੋਂ ਵੱਡੀ ਹੈ, ਤੁਸੀਂ ਉਸ ਉਤੇ ਬੈਠ ਕੇ ਨਿਤ ਵੱਡੇ-ਵੱਡੇ ਕੰਮ ਕਰਦੇ ਹੋ। ਆਪਣੀ ਵਡਿਆਈ ਨੂੰ ਕਿਉਂ ਨਹੀਂ ਵੇਖਿਆ ਹੈ। ਸਮੂਹ ਸੰਗਤ ਕੀ ਕਹੇਗੀ॥੩੬॥

**ਬੇਦੀ ਤਿਹਣ ਜੁ ਭੱਲਜਨਿ ਬੰਸ। ਕੁਲ ਸੋਢਿਨਿ ਸਭਿ ਕੋ ਅਵਿਤੰਸ਼।**
**ਕਜਾ ਨਹਿਂ ਨਿੰਦਾ ਕਰਹਿਂ ਤੁਮਾਰੀ। ਮਹਾਂ ਅਨੁਚਿਤਿ ਰੀਤਿ ਜੋ ਧਾਰੀ॥ ੩੭॥**

ਬੇਦੀਆਂ, ਤ੍ਰਿਹਣਾਂ ਤੇ ਭਲਿਆਂ ਦੀ ਵੰਸ਼ ਹੈ, ਸੋਢੀਆਂ ਦੀ ਕੁਲ ਸਭ ਤੋਂ ਉੱਚੀ ਹੈ। ਕੀ ਉਹ ਤੁਹਾਡੀ ਨਿੰਦਿਆ ਨਹੀਂ ਕਰਨਗੇ ? ਤੁਸੀਂ ਬਹੁਤ ਉਲਟੀ ਰੀਤੀ ਧਾਰਨ ਕੀਤੀ ਹੈ॥੩੭॥

**ਪਿਤਾ ਤੁਮਾਰੋ ਸ਼ਾਂਤਿ ਸੁਭਾਊ। ਪੀਰ ਮੀਰ ਰਾਖਹਿਂ ਜਿਨ ਭਾਊ।**
**ਜਗ ਮਹਿਂ ਤੁਮ ਸਭਿ ਕੇ ਸਿਰਮੌਰ। ਨਹੀਂ ਮਨਿੰਦ ਹੋਤਿ ਕੋ ਔਰਿ॥ ੩੮॥**

ਤੁਹਾਡੇ ਪਿਤਾ ਜੀ ਬੜੇ ਸ਼ਾਂਤ ਸੁਭਾਅ ਦੇ ਸਨ, ਪੀਰ, ਅਮੀਰ ਜਿਨ੍ਹਾਂ ਨਾਲ ਪ੍ਰੇਮ ਰੱਖਦੇ ਸਨ, ਜਗਤ ਵਿਚ ਤੁਸੀਂ ਸਾਰਿਆਂ ਦੇ ਸਿਰਤਾਜ ਹੋ, ਤੁਹਾਡੇ ਤੋਂ ਵੱਡਾ ਹੋਰ ਕੋਈ ਨਹੀਂ ਹੈ॥੩੮॥

**ਇਸ ਕੁਕਰਮ ਕੋ ਕੈਸੇ ਕੀਨਸਿ। ਕਿਸ ਕੀ ਨਹੀਂ ਜਿਠਾਈ ਚੀਨਸਿ'।**
**ਸ੍ਰੀ ਹਰਿ ਗੋਬਿੰਦ ਸੁਨਿ ਕਰਿ ਬੈਨ। ਜਨਨੀ ਤੇ ਕਰਿ ਨੀਚੇ ਨੈਨ॥ ੩੯॥**

ਇਹ ਕੁਕਰਮ ਕਿਵੇਂ ਕੀਤਾ ਹੈ, ਕਿਸੇ ਦੀ ਵੀ ਵਡਿਆਈ ਦਾ ਖਿਆਲ ਨਹੀਂ ਕੀਤਾ ਹੈ।" ਸ੍ਰੀ ਹਰਿਗੋਬਿੰਦ ਜੀ ਇਹ ਬਚਨ ਮਾਤਾ ਜੀ ਤੋਂ ਸੁਣਕੇ ਅੱਖਾਂ ਨੀਵੀਆਂ ਕਰਕੇ ਬੋਲੇ॥੩੯॥

**ਕਹਤਿ ਭਏ 'ਹਮਰੇ ਬਸਿ ਨਾਂਹੀ। ਹੁਤੀ ਜਿ ਬਸਿ ਤੌ ਕਰਤੇ ਕਾਂਈ।**
**ਬਲੀ ਪੁਰਖ ਨੇ ਇਮ ਕਰਿਵਾਯੋ। ਕਿਯ ਬਿਚਾਰ ਕੁਛ ਬਸਿ ਨ ਬਸਾਯੋ॥੪੦॥**

ਕਹਿਣ ਲੱਗੇ, "ਸਾਡੇ ਵੱਸ ਵਿਚ ਕੁਝ ਨਹੀ ਹੈ, ਜੇ ਸਾਡੇ ਵੱਸ ਵਿਚ ਹੁੰਦਾ ਤਾਂ ਕਿਉਂ ਕਰਦੇ। ਬਲੀ ਪੁਰਖ ਨੇ ਇਹ ਕੁਝ ਕਰਵਾਇਆ ਹੈ। ਬਹੁਤ ਵਿਚਾਰ ਕੀਤੀ ਹੈ, ਪਰ ਕੁਝ ਵੱਸ ਨਹੀਂ ਚਲਿਆ ਹੈ॥ ੪੦॥

**ਇਹ ਕਾਰਜ ਕੌ ਕੀਨਿ ਲਚਾਰ। ਬਹੁ ਅਸਮੰਜਸ ਰਹੇ ਬਿਚਾਰ'।**
**ਇਮ ਕਹਿ ਤੂਸ਼ਨਿ ਹੁਇ ਚਲਿ ਆਏ। ਪੁਨ ਡੋਰਾ ਮਹਿਲੀਂ ਪਹੁਚਾਏ॥ ੪੧॥**

ਇਹ ਕਾਰਜ ਮੈਂ ਲਾਚਾਰ ਹੋ ਕੇ ਕੀਤਾ ਹੈ, ਇਸ ਅਣਬਣ ਨੂੰ ਬਹੁਤ ਦੇਰ ਵਿਚਾਰਦੇ ਰਹੇ ਹਾਂ।" ਇਹ ਕਹਿ ਕੇ ਚੁਪ ਹੋ ਕੇ ਚਲੇ ਆਏ, ਫਿਰ ਡੋਲੇ ਨੂੰ ਮਹਿਲੀਂ ਪਹੁੰਚਾ ਦਿੱਤਾ॥ ੪੧॥

**ਗੰਗ ਬਿਲੋਕਤਿ ਰਿਸ ਉਪਜਾਈ। 'ਇਸ ਕੋ ਮੇਲ ਨਹੀਂ ਇਸ ਥਾਈਂ।**
**ਮਹਾਂ ਕੁਜਸੁ ਇਹ ਕੋ ਘਰ ਰਾਖੇ। ਚਲੀ ਜਾਹਿ ਜਿਤ ਹੈ ਅਭਿਲਾਖੇ' ॥ ੪੨॥**

ਮਾਤਾ ਗੰਗਾ ਜੀ ਨੇ ਵੇਖ ਕੇ ਗੁੱਸਾ ਕੀਤਾ, "ਇਸ ਦਾ ਇਸ ਥਾਂ ਮੇਲ ਨਹੀਂ ਹੈ, ਇਸ ਨੂੰ ਘਰ ਵਿਚ ਰੱਖ ਕੇ ਬੜੀ ਬਦਨਾਮੀ ਕਰਾਵਾਂਗੇ, ਓਥੇ ਚਲੀ ਜਾਵੇ ਜਿਥੇ ਇਸ ਦੀ ਅਭਿਲਾਸ਼ਾ ਹੈ"॥੪੨॥

ਸ੍ਰੀ ਗੰਗਾ ਨੇ ਦੀਨਿ ਜਬਾਬ। ਸੁਧਿ ਆਈ ਗੁਰ ਨਿਕਟਿ ਸ਼ਿਤਾਬ।
ਪੈੜਾ ਦੇਖਜੋ ਖਰੋ ਅਗਾਰੀ। ਕਰਿ ਸਮੀਪ ਕੋ ਗਿਰਾ ਉਚਾਰੀ॥ ੪੩॥

ਜਦ ਮਾਤਾ ਗੰਗਾ ਜੀ ਨੇ ਜਵਾਬ ਦੇ ਦਿੱਤਾ, ਤਾਂ ਇਹ ਖ਼ਬਰ ਝਟ ਗੁਰੂ ਜੀ ਪਾਸ ਪਹੁੰਚ ਗਈ। ਜਦ ਗੁਰੂ ਜੀ ਨੇ ਪੈੜੇ ਨਾਮੀਂ ਸਿੱਖ ਨੂੰ ਆਪਣੇ ਸਾਹਮਣੇ ਖੜਾ ਵੇਖਿਆ, ਤੇ ਉਸ ਨੂੰ ਪਾਸ ਬੁਲਾ ਕੇ ਬਚਨ ਕੀਤਾ॥੪੩॥

'ਦੱਖਣ ਦਿਸ਼ਿ ਸ੍ਰੀ ਅੰਮ੍ਰਿਤਸਰ ਤੇ। ਪਿਖਹੁ ਸੁਥਲ ਸਮੀਪ ਬਟ ਤਰ ਤੇ।
ਤਹਿਂ ਤੰਬੂ ਕੋ ਦਿਹੁ ਲਗਵਾਇ। ਡੋਰੇ ਕਹੁ ਡੇਰਾ ਕਰਿਵਾਇ॥ ੪੪॥

"ਸ੍ਰੀ ਅੰਮ੍ਰਿਤ ਸਰੋਵਰ ਦੇ ਦੱਖਣ ਵਾਲੇ, ਬੋਹੜ ਦੇ ਤਰੱਖਤ ਦੇ ਲਾਗੇ ਸ੍ਰੇਸ਼ਟ ਸਥਾਨ ਨੂੰ ਵੇਖੋ। ਓਥੇ ਤੰਬੂ ਲਗਾ ਦੇਵੋ, ਡੋਲੇ ਦਾ ਓਥੇ ਡੇਰਾ ਕਰਵਾਵੋ॥੪੪॥

ਹੋਤਿ ਪ੍ਰਾਤਿ ਕਾਰੀਗਰ ਗਨ ਕੋ। ਦਿਹੁ ਲਗਾਇ ਕਰਿ ਲੇਹਿਂ ਸਦਨ ਕੋ।
ਤੂਰਨ ਬਨਹਿਂ ਬਿਲਮ ਹੁਇ ਨਾਂਹੀ। ਸਰਬ ਵਸਤੁ ਪਹੁਚਾਵਹੁ ਪਾਹੀ॥ ੪੫॥

ਸਵੇਰ ਹੁੰਦਿਆਂ ਹੀ ਮਿਸਤਰੀਆਂ ਨੂੰ ਬੁਲਾਵੋ, ਉਨ੍ਹਾਂ ਨੂੰ ਲਾ ਕੇ ਏਥੇ ਘਰ ਬਣਾਵੋ। ਝਟ ਘਰ ਦੀ ਉਸਾਰੀ ਹੋ ਜਾਵੇ, ਦੇਰ ਨਾ ਲਾਵੋ, ਸਰਬ ਵਸਤਾਂ ਉਨ੍ਹਾਂ ਦੇ ਪਾਸ ਪਹੁੰਚਾਵੋ॥੪੫॥

ਇਸਤ੍ਰੀ ਕਿਤਿਕ ਨਿਕਟ ਤਿਸ ਰਹੈਂ। ਹੁਇ ਅਨੁਸਾਰਿ ਕਰਹਿਂ ਜਿਮ ਕਹੈਂ।
ਹੁਕਮ ਪਾਇ ਕਰਿ ਤੂਰਨ ਗਯੋ। ਕਾਜ ਜਥੋ ਚਿਤ ਕਰਤਿ ਸੁ ਭਯੋ॥ ੪੬॥

ਕਈ ਇਸਤਰੀਆਂ ਇਨ੍ਹਾਂ ਦੇ ਪਾਸ ਰਹਿਣ, ਇਨ੍ਹਾਂ ਦੀ ਆਗਿਆ ਅਨੁਸਾਰ ਰਹਿਣ, ਜਿਵੇਂ ਇਹ ਕਹਿਣ ਉਸ ਤਰ੍ਹਾਂ ਕਰਨ।" ਗੁਰੂ ਜੀ ਦੇ ਹੁਕਮ ਕਰਕੇ ਤੁਰਤ ਚਲੇ ਗਏ, ਜਿਸ ਤਰ੍ਹਾਂ ਚਿੱਤ ਵਿਚ ਚਾਹੁੰਦੇ ਸਨ, ਉਸ ਤਰ੍ਹਾਂ ਕੰਮ ਕਰਨ ਲੱਗ ਗਏ॥੪੬॥

*ਪੰਜਵੀਂ ਰਾਸ ਦਾ ਬਾਈਵਾਂ ਅਧਿਆਇ ਸਮਾਪਤ ਹੋਇਆ॥ ੨੨ ॥*

## *ਅਧਿਆਇ ਤੇਈਵਾਂ*

*ਕਾਜ਼ੀ ਧਨ ਲੈਣ ਸੁਧਾਸਰ ਆਇਆ*

*ਦੋਹਰਾ*-ਸ੍ਰੀ ਗੁਰ ਬਾਸੇ ਮਹਿਲ ਨਿਜ ਖਾਨ ਪਾਨ ਸ਼ੁਭ ਕੀਨਿ।
ਰਾਮਦਾਸ ਪੁਰਿ ਮਹਿਂ ਮਹਾਂ ਉਤਸਵ ਕਰਿ ਸੁਖ ਭੀਨਿ॥੧॥

ਸ੍ਰੀ ਗੁਰੂ ਜੀ ਆਪਣੇ ਘਰ ਅੰਦਰ ਹੀ ਠਹਿਰੇ ਤੇ ਸਭ ਪ੍ਰਕਾਰ ਅੰਨ ਪਾਣੀ ਛੱਕਿਆ। ਅੰਮ੍ਰਿਤਸਰ ਸ਼ਹਿਰ ਵਿਚ ਮਹਾਂ ਉਤਸਵ ਕਰਕੇ ਮਹਾਂ ਸੁਖ ਪ੍ਰਾਪਤ ਕੀਤਾ॥੧॥

*ਚੌਪਈ*- ਦੀਪਮਾਲਕਾ ਜਹਿਂ ਕਹਿਂ ਹੋਈ। ਘਰ ਘਰ ਹਰਖਤਿ ਹੁਇ ਸਭਿ ਕੋਈ।
ਗੁਰੂ ਸਰਾਹਤਿ ਆਪਸ ਮਾਂਹੂ। 'ਡੀਲ ਬਿਲੰਦ, ਕਰੀ ਕਰ ਬਾਹੂ॥੨॥

ਜਿਥੇ ਕਿਥੇ ਦੀਪਮਾਲਾ ਹੋਈ, ਘਰ-ਘਰ ਲੋਕ ਬਹੁਤ ਪ੍ਰਸੰਨ ਹੋਏ, ਸਾਰੇ ਆਪਸ ਵਿਚ ਗੁਰੂ ਜੀ ਦੀ ਸ਼ਲਾਘਾ ਕਰਦੇ ਸਨ, "ਗੁਰੂ ਜੀ ਦਾ ਵੱਡਾ ਡੀਲ-ਡੌਲ ਅਤੇ ਹਾਥੀ ਦੀ ਸੁੰਢ ਵਾਂਗ ਲੰਮੀਆਂ ਬਾਹਾਂ ਹਨ॥੨॥

**ਮੁਖ ਮਯੰਕ ਸੁੰਦਰ ਅਕਲੰਕਾ। ਬਨਜੋ ਬਨਾਉ ਬੀਰ ਬਰ ਬੰਕਾ"।**
**ਕੇਚਿਤ ਕਹਹਿਂ 'ਮੋਹਿ ਸੋਂ ਬੋਲੇ। ਮੁਸਕਾਵਤਿ ਪਿਖਿ ਦਸਨ ਅਮੋਲੇ'॥ ੩॥**

ਮੁਖ ਕਲੰਕ ਰਹਿਤ ਚੰਦਰਮਾਂ ਵਰਗਾ ਸੁੰਦਰ ਹੈ। ਬੜਾ ਸੂਰਬੀਰ ਸ੍ਰੇਸ਼ਟ ਬਾਂਕਾ ਸੂਰਮਾ ਬਣਿਆ ਹੈ।" ਕਈ ਕਹਿ ਰਹੇ ਸਨ "ਮੇਰੇ ਨਾਲ ਬੋਲੇ ਸਨ, ਮੁਸਕਰਾਉਂਦੇ ਹੋਏ ਬੜੇ ਅਮੋਲਕ ਵਿਖਾਈ ਦਿੰਦੇ ਸਨ"॥੩॥

**'ਬੂਝੀ ਕੁਸ਼ਲ ਮੋਹਿ' ਕਹਿ ਕੋਈ। ਕਾਹ ਕੋ 'ਕ੍ਰਿਪਾ ਦ੍ਰਿਸ਼ਟਿ ਮੁਝ ਹੋਈ'।**
**ਕੇਚਿਤ ਕਹੈਂ 'ਬਿਲਾਸ ਸੁਸ਼ੀਲ'। ਬਰਨਹਿਂ ਕੋ 'ਬਿਲੰਦ ਬਰ ਡੀਲ'॥ ੪॥**

ਕਈ ਕਹਿੰਦੇ ਸਨ, "ਮੈਨੂੰ ਸੁਖ-ਸਾਂਦ ਪੁੱਛਦੇ ਸਨ, ਉਨ੍ਹਾਂ ਦੀ ਮੇਰੇ ਤੇ ਬੜੀ ਕਿਰਪਾ-ਦ੍ਰਿਸ਼ਟੀ ਹੋਈ ਹੈ।" ਕਈ ਕਹਿੰਦੇ ਸਨ, "ਬੜੇ ਖ਼ੁਸ਼ਦਿਲ ਅਤੇ ਸੁਸ਼ੀਲ ਹਨ।" ਕਈ ਵਰਣਨ ਕਰਦੇ ਸਨ, "ਡੀਲ-ਡੌਲ ਬਹੁਤ ਵੱਡਾ ਹੈ"॥੪॥

**ਦੀਪਕ ਬਾਰੇ ਊਚ ਅਟਾਰਨਿ। ਸਦਨ ਸਦਨ ਕੇ ਸੰਦੁਰ ਦ੍ਵਾਰਨਿ।**
**'ਬਹੁ ਦਿਵਸਨਿ ਮਹਿਂ ਬਸੇ ਅਵਾਸ। ਜਹਾਂਗੀਰ ਲੇ ਗਮਨਜੋ ਪਾਸ'॥ ੫॥**

ਉੱਚੀਆਂ ਅਟਾਰੀਆਂ ਦੇ ਉੱਤੇ ਦੀਪਕ ਬਾਲੇ ਹੋਏ ਹਨ, ਹਰ ਘਰ ਦੇ ਸੁੰਦਰ ਦਵਾਰੇ ਚਮਕ ਰਹੇ ਹਨ। "ਬਹੁਤ ਦਿਨਾਂ ਬਾਅਦ ਘਰ ਵਿਚ ਵੱਸੇ ਹਨ, ਜਹਾਂਗੀਰ ਬਾਦਸ਼ਾਹ ਆਪਣੇ ਨਾਲ ਲੈ ਗਿਆ ਸੀ"॥੫॥

**ਪੁਰਿ ਜਨ ਇਸ ਪ੍ਰਕਾਰ ਬਹੁ ਰੀਤਿ। ਕਰਹਿਂ ਸੁਜਸੁ ਕੋ ਉਰ ਧਰਿ ਪ੍ਰੀਤ।**
**ਬੀਚ ਬਜ਼ਾਰਨਿ ਦੀਪਕ ਬਾਰੇ। ਬਹੁ ਰਵਣਕ ਹੋਈ ਪੁਰਿ ਸਾਰੇ॥ ੬॥**

ਨਗਰ ਦੇ ਸਾਰੇ ਲੋਕ ਇਸ ਰੀਤ ਅਨੁਸਾਰ, ਦਿਲ ਵਿਚ ਪ੍ਰੇਮ ਧਾਰ ਕੇ ਸ੍ਰੇਸ਼ਟ ਜੱਸ ਕਰ ਰਹੇ ਸਨ। ਬਜ਼ਾਰਾਂ ਵਿਚ ਵੀ ਦੀਪਮਾਲਾ ਕੀਤੀ ਹੋਈ ਸੀ। ਸਾਰੇ ਨਗਰ ਵਿਚ ਬਹੁਤ ਰੌਣਕ ਹੋਈ ਸੀ॥੬॥

**ਸੁਪਤਿ ਜਥਾ ਸੁਖ ਨਿਸਾ ਬਿਤਾਈ। ਭੋਰ ਭਈ ਉਠਿ ਕਰਿ ਸਮੁਦਾਈ।**
**ਸੌਚ ਸੁ ਮੱਜਨ ਕਰਿ ਕਰਿ ਸਾਰੇ। ਸ਼੍ਰੀ ਹਰਿ ਗੋਵਿੰਦ ਰੂਪ ਨਿਹਾਰੇ॥ ੭॥**

ਸੌਂ ਕੇ ਰਾਤ ਬਤੀਤ ਕੀਤੀ। ਜਦ ਸਵੇਰ ਹੋਈ ਤਾਂ ਸਭ ਲੋਕ ਜਾਗ ਪਏ। ਸੁਚਮ ਵਾਸਤੇ ਸਾਰੇ ਇਸ਼ਨਾਨ ਕਰ ਕਰ ਕੇ ਜਾਂਦੇ ਸਨ ਤੇ ਸ੍ਰੀ ਹਰਿਗੋਬਿੰਦ ਜੀ ਦੇ ਰੂਪ ਨੂੰ ਵੇਖਦੇ ਸਨ॥੭॥

**ਸਭਿ ਸੰਗਤਿ ਕੋ ਦਰਸ਼ਨ ਦੇਤਿ। ਮਨ ਬਾਂਛਤਿ ਫਲ ਗੁਰ ਤੇ ਲੇਤਿ।**
**ਬਜਹਿਂ ਰਬਾਬ ਮ੍ਰਿਦੰਗ ਸੁਹਾਏ। ਗਾਵਹਿਂ ਸ਼ਬਦ ਰਾਗ ਸਮੁਦਾਏ॥ ੮॥**

ਗੁਰੂ ਜੀ ਸਾਰੀ ਸੰਗਤ ਨੂੰ ਦਰਸ਼ਨ ਦਿੰਦੇ ਸਨ ਤੇ ਉਹ ਗੁਰੂ ਜੀ ਪਾਸੋਂ ਮੂੰਹ ਮੰਗੀਆਂ ਮੁਰਾਦਾਂ ਪਾ ਰਹੇ ਸਨ, ਰਬਾਬ ਵੱਜ ਰਹੀ ਤੇ ਮ੍ਰਿਦੰਗ ਵੱਜਦੀ ਬਹੁਤ ਸ਼ੋਭ ਰਹੀ ਸੀ। ਸਮੂਹ ਸਿੱਖ ਸੰਗਤਾਂ ਸ਼ਬਦਾਂ ਦਾ ਗਾਈਨ ਕਰ ਰਹੀਆਂ ਸਨ॥੮॥

**ਪੰਚਾਂਮ੍ਰਿਤ ਕਰਿ ਕਰਿ ਬਹੁ ਆਨਹਿਂ। ਖਰੇ ਹੋਇ ਅਰਦਾਸ ਬਖਾਨਹਿਂ।**
**ਜਾਮ ਚਢੇ ਦਿਨ ਅਚਵਿ ਅਹਾਰ। ਪੁਨ ਪ੍ਰਯੰਕ ਪੌਢੇ ਸੁਖ ਧਾਰ॥ ੯॥**

ਬਹੁਤ ਕੜਾਹ ਪ੍ਰਸ਼ਾਦਿ ਤਿਆਰ ਕਰ ਕਰ ਕੇ ਲਿਆਉਂਦੇ ਸਨ ਤੇ ਖੜੇ ਹੋ ਕੇ ਅਰਦਾਸ ਕਰਦੇ ਸਨ। ਪਹਿਰ ਦਿਨ ਬਾਅਦ ਭੋਜਨ ਛਕਦੇ ਸਨ, ਫਿਰ ਪਲੰਘ ਉਤੇ ਚੜ੍ਹਕੇ ਸੌਂ ਜਾਂਦੇ ਸਨ॥੯॥

ਸਤਿਗੁਰੁ ਉਠੇ ਮੰਗਾਇ ਤੁਰੰਗ। ਭਏ ਅਰੂਢਨਿ ਕੁਛ ਭਟ ਸੰਗ।
ਬਾਜ ਲਿਏ ਹਿਤ ਕਰਨਿ ਅਖੇਰ। ਨੇਰ ਨੇਰ ਫਿਰ ਕਰਿ ਤਹਿਂ ਹੇਰਿ॥ ੧੦॥

ਸਤਿਗੁਰੂ ਜੀ ਫਿਰ ਉੱਠ ਕੇ ਘੋੜਾ ਮੰਗਵਾਉਂਦੇ ਸਨ, ਕੁਝ ਸੂਰਮਿਆਂ ਨੂੰ ਨਾਲ ਲੈ ਕੇ ਘੋੜੇ ਤੇ ਚੜ੍ਹ ਜਾਂਦੇ ਸਨ। ਬਾਜ਼ ਲੈ ਕੇ ਸ਼ਿਕਾਰ ਖੇਡਣ ਚਲੇ ਜਾਂਦੇ ਸਨ। ਦਰੱਖਤਾਂ ਦੇ ਨੇੜੇ-ਨੇੜੇ ਫਿਰ ਕੇ ਸ਼ਿਕਾਰ ਢੂੰਡਦੇ ਸਨ॥੧੦॥

ਉਤ ਕਾਜ਼ੀ ਕੀ ਸੁਨੀਯਹਿ ਬਾਤ। ਉਠਤਿ ਭਯੋ ਸੁ ਪ੍ਰਕਾਸ਼ੇ ਪ੍ਰਾਤ।
ਘਰ ਕੀ ਸੁਧਿ ਕੁਛ ਨਹਿਂ ਤਿਸ ਕਾਲਾ। ਉਠਤਿ ਮੂਢ ਕਾਰਜ ਕੋ ਚਾਲਾ॥੧੧॥

ਓਧਰ ਕਾਜ਼ੀ ਦੀ ਗੱਲ ਸੁਣੋ, ਉਹ ਸਵੇਰ ਹੁੰਦਿਆਂ ਹੀ ਉੱਠ ਕੇ ਬਹਿ ਗਿਆ, ਉਸ ਸਮੇਂ ਉਸ ਨੂੰ ਘਰ ਦੀ ਕੋਈ ਸੋਝੀ ਨਹੀਂ ਸੀ। ਉਠ ਕੇ ਮੂਰਖ ਆਪਣੇ ਕੰਮ ਵਾਸਤੇ ਚਲ ਪਿਆ॥੧੧॥

ਕਿਸ ਉਮਰਾਵ ਨਿਕਟਿ ਥੋ ਜਾਨਾ। ਤਜਿ ਸੋਵਨਿ ਕਲ ਕੀਨਿ ਪਯਾਨਾ।
ਆਇ ਬਰੋਬਰ ਜਬਿ ਗੁਰ ਡੇਰੇ। ਨਰਗਨ ਫਿਰਤੇ ਤਹਾਂ ਨ ਹੇਰੇ॥ ੧੨॥

ਕਿਸ ਵਜ਼ੀਰ ਦੇ ਪਾਸ ਜਾਣਾ ਸੀ, ਨੀਂਦ ਛੱਡ ਕੇ ਉਠ ਕੇ ਚਲ ਪਿਆ। ਜਦ ਗੁਰੂ ਜੀ ਦੇ ਡੇਰੇ ਦੇ ਬਰਾਬਰ ਆਇਆ ਤਾਂ ਕੋਈ ਵੀ ਮਨੁੱਖ ਓਥੇ ਫਿਰਦਾ ਨਾ ਵੇਖਿਆ॥੧੨॥

ਸੰਸੈ ਕਰਯੋ ਸੁਪਤਿ ਕਯਾ ਅਬਿ ਲੌ?। ਨਿਸ਼ਚੈ ਹੋਹਿ ਨ ਹੇਰਹਿਂ ਜਬਿਲੌ।
ਥਿਰ ਹੁਇ ਆਛੀ ਰੀਤਿ ਨਿਹਾਰਾ। ਜਾਨਯੋ ਮਨ ਮਹਿਂ ਗੁਰੂ ਸਿਧਾਰਾ॥੧੩॥

ਸ਼ੰਕਾ ਕੀਤਾ, ਕੀ ਹੁਣ ਤਕ ਸਾਰੇ ਸੁੱਤੇ ਪਏ ਹਨ? ਜਦ ਤਕ ਹੁਣ ਵੇਖਦਾ ਨਹੀਂ, ਨਿਸ਼ਚਾ ਨਹੀਂ ਹੋਵੇਗਾ। ਖਲੋ ਕੇ ਚੰਗੀ ਤਰ੍ਹਾਂ ਵੇਖਿਆ, ਮਨ ਵਿਚ ਜਾਣਿਆ ਕਿ ਗੁਰੂ ਜੀ ਚਲੇ ਗਏ ਹਨ॥੧੩॥

ਤਜਿ ਮਗ ਕੋ ਡੇਰੇ ਮਹਿਂ ਗਇਊ। ਇਕ ਤੰਬੂ ਥਿਰ ਦੇਖਤਿ ਭਇਊ।
ਦਲਕਯੋ ਰਿਦਾ ਚਿੰਤ ਦੁਖ ਭਾਰਾ। ਧਨ ਗਨ ਲੇ ਮਮ ਗੁਰੂ ਪਧਾਰਾ॥ ੧੪॥

ਰਾਹ ਨੂੰ ਛੱਡ ਕੇ ਡੇਰੇ ਵਿਚ ਗਿਆ, ਇਕ ਤੰਬੂ ਨੂੰ ਲੱਗੇ ਹੋਏ ਨੂੰ ਵੇਖਿਆ ਤਾਂ ਭਾਰੀ ਦੁੱਖ ਨਾਲ ਹਿਰਦਾ ਕੰਬਿਆ, ਮੇਰਾ ਸਾਰਾ ਧਨ ਲੈ ਕੇ ਗੁਰੂ ਜੀ ਚਲੇ ਗਏ ਹਨ॥੧੪॥

ਹੁਕਮ ਸ਼ਾਹੁ ਨੇ ਕੀਨਿ ਦਿਵਾਵਨਿ। ਸੋ ਕਿਨ ਕੀਨਹੁ ਇਨਹੁਂ ਸੁਨਾਵਨਿ।
ਗਏ ਭਾਗ ਦੇਨੋ ਧਨ ਪਰੈ। ਬਲ ਤੇ ਸ਼ਾਹੁ ਦਿਵਾਵਨਿ ਕਰੈ॥ ੧੫॥

ਬਾਦਸ਼ਾਹ ਨੇ ਪੈਸੇ ਦਿਵਾਉਣ ਦਾ ਹੁਕਮ ਕੀਤਾ ਹੈ, ਇਨ੍ਹਾਂ ਨੂੰ ਇਸ ਬਾਰੇ ਕਿਸੇ ਨੇ ਦੱਸ ਦਿੱਤਾ ਹੈ, ਧਨ ਦੇਣ ਕਰਕੇ ਦੂਰ ਭੱਜ ਗਏ ਹਨ, ਬਾਦਸ਼ਾਹ ਨੇ ਤਾਕਤ ਨਾਲ ਧਨ ਦਿਵਾਉਣਾ ਹੈ॥੧੫॥

ਹੁਇ ਹੈਂ ਸ੍ਰੀ ਅੰਮ੍ਰਿਤਸਰ ਗਏ। ਅਪਨੇ ਸਦਨ ਪਹੂੰਚਤਿ ਭਏ।
ਹੋਇ ਨ ਅਸ ਤਹਿਂ ਤੇ ਚਲਿ ਜਾਂਹੀ। ਬਹੁਰ ਦਰਬ ਪ੍ਰਾਪਤਿ ਹੈ ਨਾਂਹੀ॥੧੬॥

ਉਹ ਸ੍ਰੀ ਅੰਮ੍ਰਿਤਸਰ ਚਲੇ ਗਏ ਹਨ, ਆਪਣੇ ਘਰ ਵਿਚ ਪਹੁੰਚ ਗਏ। ਇਸ ਤਰ੍ਹਾਂ ਨਾ ਹੋਵੇ ਕਿ ਓਥੇ ਚਲ ਕੇ ਜਾਵਾਂ, ਬਾਅਦ ਵਿਚ ਧਨ ਪ੍ਰਾਪਤ ਨਹੀਂ ਹੋਵੇਗਾ॥੧੬॥

ਜੰਗਲ ਦੇਸ਼ ਜਹਾਂ ਨਹਿਂ ਪਾਨੀ। ਬਿਗਰ ਪਰਹਿਂ, ਪਹੁੰਚਹਿਂ ਤਿਸ ਥਾਨੀ।
ਤਹਾਂ ਨ ਤ੍ਰਾਸ ਸ਼ਾਹੁ ਕੋ ਹੋਇ। ਜਲ ਬਿਨ ਸੈਨ ਜਾਇ ਨਹਿਂ ਕੋਇ॥ ੧੭॥

ਉਹ ਜੰਗਲ ਦੇਸ਼ ਹੈ ਜਿਥੇ ਪੀਣ ਵਾਸਤੇ ਪਾਣੀ ਵੀ ਨਹੀਂ ਹੈ, ਉਸ ਤਰ੍ਹਾਂ ਪਹੁੰਚਦਿਆਂ ਹੀ ਮੇਰੇ ਨਾਲ ਲੜ ਪੈਣਗੇ, ਉਥੇ ਬਾਦਸ਼ਾਹ ਦਾ ਵੀ ਕੋਈ ਡਰ ਨਹੀਂ ਹੈ, ਜਲ ਤੋਂ ਬਗੈਰ ਹੋਣ ਕਰਕੇ ਬਾਦਸ਼ਾਹ ਦੇ ਸਿਪਾਹੀ ਵੀ ਉਥੇ ਨਹੀਂ ਜਾਣਗੇ॥੧੭॥

**ਯਾਂਤ ਉਚਿਤ ਮੋਹਿ ਕੋ ਜਾਨਾ। ਮਿਲੌਂ ਲੇਹੁਂ ਧਨ ਅਬਿ ਤਿਸ ਥਾਨਾ।**
**ਜੇ ਬਲ ਕਰਹਿਂ ਨ ਦੇਵੈਂ ਸੋਇ। ਆਇ ਸ਼ਾਹੁ ਢਿਗ ਕਹਿਬੋ ਹੋਇ॥ ੧੮॥**

ਇਸ ਕਰਕੇ ਮੇਰੇ ਵਾਸਤੇ ਹੀ ਯੋਗ ਹੈ ਕਿ ਮੈਂ ਓਥੇ ਜਾਵਾਂ, ਉਸ ਥਾਂ ਜਾ ਕੇ ਮਿਲ ਕੇ ਧਨ ਲਵਾਂ, ਜੇ ਅਗੋਂ ਬਲ ਦੀ ਵਰਤੋਂ ਕਰੇਗਾ ਤੇ ਧਨ ਨਹੀਂ ਦੇਵੇਗਾ ਤਾਂ ਆ ਕੇ ਬਾਦਸ਼ਾਹ ਪਾਸ ਕਹਿਣਾ ਬਣੇਗਾ॥੧੮॥

**ਸੈਨਾ ਲੈਕੇ ਬਹੁਰ ਸਿਧਾਵੌਂ। ਸ਼ਾਹੁ ਹੁਕਮ ਬਲ ਤੇ ਸਭਿ ਲਜਾਵੌਂ।**
**ਇਮ ਗਿਨ ਕੈ ਮਨ ਗਯੋ ਤਬੇਲੇ। ਜ਼ੀਨ ਤੁਰੰਗ ਪਰ ਤੂਰਨ ਮੇਲੇ॥ ੧੯॥**

ਬਾਅਦ ਵਿਚ ਸੈਨਾਂ ਨੂੰ ਲੈ ਕੇ ਜਾਵਾਂਗਾ, ਸ਼ਾਹ ਦੇ ਹੁਕਮ ਦੇ ਬਲ ਨਾਲ ਸਾਰਾ ਧਨ ਲਿਆਵਾਂਗਾ। ਮਨ ਵਿਚ ਇਸ ਤਰ੍ਹਾਂ ਗਿਣਤੀ ਕਰਕੇ ਤਬੇਲੇ ਵਿਚ ਗਿਆ, ਝੱਟ ਘੋੜੇ ਉਤੇ ਕਾਠੀ ਕੱਸ ਲਈ॥੧੯॥

**ਏਕ ਨਫਰ ਲੈ ਸੰਗਿ ਸਿਧਾਰਾ। ਸੁਧਿ ਬੂਝਤਿ 'ਗੁਰੁ ਨਗਰਿ ਮਝਾਰਾ?'।**
**ਸੁਨਤਿ ਮਾਰਗੀ ਦੇਤਿ ਬਤਾਇ। 'ਸਤਿਗੁਰੁ ਸਦਨ ਬਿਰਾਜੇ ਜਾਇ॥ ੨੦॥**

ਇਕ ਨੌਕਰ ਨੂੰ ਨਾਲ ਲੈ ਕੇ ਚਲ ਪਿਆ, ਪੁਛਣ ਲੱਗਾ, "ਕੀ ਗੁਰੂ ਜੀ ਨਗਰ ਵਿਚ ਹੀ ਹਨ?" ਰਾਹੀ ਨੇ ਸੁਣ ਕੇ ਦੱਸ ਦਿੱਤਾ, "ਸਤਿਗੁਰੂ ਨਗਰ ਵਿਚ ਪਹੁੰਚ ਗਏ ਹਨ॥੨੦॥

**ਉਤਸਵ ਆਦਿਕ ਦੀਪਕ ਮਾਲਾ। ਛੁਟੀ ਤੁਫੰਗੈਂ ਸ਼ਲਖ ਬਿਸਾਲਾ।**
**ਸੰਗਤਿ ਆਵਤਿ ਜਾਤਿ ਅਨੇਕ। ਸੁਜਸੁ ਕਰਤਿ ਬਹੁ ਜਲਧਿ ਬਿਬੇਕ' ॥੨੧॥**

ਬਹੁਤ ਉਤਸਵ ਹੋਏ ਹਨ ਤੇ ਦੀਪਮਾਲਾ ਕੀਤੀ ਹੈ, ਬਹੁਤ ਬੰਦੂਕਾਂ ਇਕੱਠੀਆਂ ਹੀ ਚੱਲੀਆਂ ਹਨ, ਬਹੁਤ ਸੰਗਤ ਆਉਂਦੀ ਜਾਂਦੀ ਹੈ, ਗਿਆਨ ਦੇ ਸਮੁੰਦਰ ਦਾ ਲੋਕ ਬਹੁਤ ਜੱਸ ਕਰ ਰਹੇ ਸਨ" ॥੨੧॥

**ਸੁਨਿ ਕਾਜ਼ੀ ਉਰ ਨਿਸ਼ਚੈ ਆਵਤਿ। ਨਿਜ ਪੁਰਿ ਘਰ ਤਜਿ ਕਰਿ ਕਿਮ ਜਾਵਤਿ।**
**ਇਹਾਂ ਰਹਤਿ ਧਨ ਰਹਹਿ ਨ ਮੋਰਾ। ਲੇਵੌਂ ਭਲੇ ਪਾਇ ਕਰਿ ਜੋਰਾ॥ ੨੨॥**

ਇਹ ਸੁਣ ਕੇ ਕਾਜ਼ੀ ਨੂੰ ਦਿਲ ਵਿਚ ਨਿਸ਼ਚਾ ਹੋ ਗਿਆ, ਆਪਣਾ ਨਗਰ ਅਤੇ ਘਰ ਛੱਡ ਕੇ ਕਿਥੇ ਜਾਵੇਗਾ, ਏਥੇ ਰਹਿਣ ਨਾਲ ਮੇਰਾ ਧਨ ਕਿਤੇ ਨਹੀਂ ਜਾਵੇਗਾ, ਭਲੇ ਢੰਗ ਨਾਲ ਜ਼ੋਰ ਪਾ ਕੇ ਪ੍ਰਾਪਤ ਕਰਾਂਗਾ॥੨੨॥

**ਬਿਗਰਜੋ ਬ੍ਰਿਧ ਦਿਵਾਨ ਮੁਝ ਸੰਗ। ਸੋ ਕਹਿ ਕਰਹਿ ਨ ਕਛੁ ਕੁਢੰਗ।**
**ਦੇਹਿ ਸੁਖੇਨ ਤਊ ਰਸ ਰਹੈ। ਨਤੁਰ ਬਿਰਸ, ਬਿਗਰਜੋ ਹੀ ਅਹੈ॥ ੨੩॥**

ਉਸ ਦਾ ਦੀਵਾਨ ਬਾਬਾ ਬੁੱਢਾ ਜੀ ਮੇਰੇ ਨਾਲ ਝਗੜਿਆ ਸੀ ਉਹ ਕਹਿ. ਕੋਈ ਮਾੜੀ ਗੱਲ ਨਾ ਕਰੇ, ਜੇ ਸੌਖੇ ਤਰੀਕੇ ਨਾਲ ਧਨ ਦੇ ਦੇਣ ਤਾਂ ਰਸ ਬਣਿਆ ਰਹੇਗਾ, ਨਹੀਂ ਤਾਂ ਬੇਰਸੀ ਹੋਵੇਗੀ ਤੇ ਵਿਗਾੜ ਪਵੇਗਾ॥੨੩॥

**ਇਮ ਚਿਤਵਤਿ ਚਿਤ ਚਿੰਤਾ ਸੰਗ। ਮੂਰਖ ਲਖਹਿ ਨ ਭਯੋ ਕੁਢੰਗ।**
**ਪਹੁੰਚਜੋ ਰਾਮਦਾਸਪੁਰਿ ਆਇ। ਸੁੰਦਰ ਸਦਨ ਸ਼ਭਤਿ ਸਮੁਦਾਇ॥ ੨੪॥**

ਇੰਝ ਚਿੰਤਾ-ਗ੍ਰੱਸਤ ਸੋਚ ਰਿਹਾ ਸੀ, ਮੂਰਖ ਇਹ ਨਹੀਂ ਸੀ ਸਮਝਦਾ ਕਿ ਓਥੇ ਉਲਟੀ ਗੱਲ ਹੀ ਹੋਣੀ ਸੀ। ਸ੍ਰੀ ਅੰਮ੍ਰਿਤਸਰ ਵਿਚ ਚਲ ਕੇ ਆ ਗਿਆ। ਸਾਰੇ ਘਰ ਬੜੇ ਸੁੰਦਰ ਸ਼ੋਭ ਰਹੇ ਸਨ॥੨੪॥

ਤਿਤ ਦਿਸ਼ਿ ਗੁਰੂ ਅਖੇਰ ਸਿਧਾਰੇ। ਨਿਰਖੇ ਹਯ ਪਰ ਹੈਂ ਭੁਜ ਭਾਰੇ।
ਦੇਖਿ ਦੂਰ ਤੇ ਹਰਖਤਿ ਹੋਹੀ। ਲਖਯੋ ਖ਼ੁਦਾਇ ਮਦਤ ਬਹੁ ਮੋਹੀ॥ ੨੫॥

ਉਸ ਪਾਸੇ ਗੁਰੂ ਜੀ ਸ਼ਿਕਾਰ ਖੇਡਣ ਗਏ ਸਨ, ਕਾਜ਼ੀ ਨੇ ਵੇਖਿਆ ਘੋੜੇ ਉਤੇ ਬੜੇ ਭਾਰੇ ਵਿਅਕਤੀ ਸਵਾਰ ਹਨ। ਦੂਰ ਤੋਂ ਹੀ ਗੁਰੂ ਜੀ ਨੂੰ ਪਹਿਚਾਣ ਕੇ ਬਹੁਤ ਪ੍ਰਸੰਨ ਹੋਇਆ। ਸਮਝਿਆ ਕਿ ਖੁਦਾ ਨੇ ਮੇਰੀ ਬੜੀ ਮੱਦਦ ਕੀਤੀ ਹੈ॥੨੫॥

ਹੁਤੋ ਨਗਰ ਮਹਿਂ ਸਦਨ ਪ੍ਰਵੇਸ਼ਾ। ਹੋਤਿ ਮਿਲਿਨਿ ਮਹਿਂ ਬਿਲਮ ਬਿਸ਼ੇਸ਼ਾ।
ਵਹਿਰ ਤੁਰਤ ਹੀ ਕਹਿਬੋ ਹੋਇ। ਦੇਤਿ ਕਿ ਨਹੀਂ, ਪਰਖ ਹੈਂ ਸੋਇ॥ ੨੬॥

ਜੇ ਗੁਰੂ ਆਪਣੇ ਘਰ ਵਿਚ ਦਾਖਲ ਹੋਏ ਹੁੰਦੇ, ਤਾਂ ਮਿਲਣ ਵਿਚ ਬਹੁਤ ਦੇਰ ਲੱਗਣੀ ਸੀ। ਬਾਹਰ ਹੁਣ ਮੈਂ ਤੁਰਤ ਹੀ ਕਹਿ ਲਵਾਂਗਾ ਦਿੰਦੇ ਹਨ ਕਿ ਨਹੀਂ, ਪਰਖ ਤਾਂ ਹੋ ਜਾਵੇਗੀ॥੨੬॥

ਗਯੋ ਨਿਕਟ ਝੁਕਿ ਕਰੀ ਸਲਾਮੂ। ਟਿਕੇ, ਗਏ ਮਿਲਿ ਸੁਭਟ ਤਮਾਮੂ।
'ਕਾਜ਼ੀ! ਆਉ' ਕਹੀ ਗੁਰੁ ਬਾਨੀ। 'ਆਵਨਿ ਇਤਹਿ ਸ਼ੀਘ੍ਰਤਾ ਠਾਨੀ॥ ੨੭॥

ਗੁਰੂ ਜੀ ਦੇ ਪਾਸ ਗਿਆ ਤੇ ਝੁਕ ਕੇ ਸਲਾਮ ਕੀਤੀ, ਗੁਰੂ ਜੀ ਰੁਕ ਗਏ ਤੇ ਸਾਰੇ ਸੂਰਮੇ ਉਨ੍ਹਾਂ ਨੂੰ ਆ ਮਿਲੇ, ਗੁਰੂ ਜੀ ਨੇ ਕਿਹਾ, "ਕਾਜ਼ੀ ਜੀ ਆਓ" ਗੁਰੂ ਜੀ ਨੇ ਬਚਨ ਕੀਤੇ, "ਏਥੇ ਬਹੁਤ ਛੇਤੀ ਆਉਣਾ ਕੀਤਾ ਹੈ॥੨੭॥

ਲਖੀਯਤਿ ਦਰਬ ਹੇਤੁ ਕਰਿ ਧਾਏ। ਆਛੀ ਕਰੀ ਤੁਰਤ ਚਲਿ ਆਏ'।
ਸੁਨਿ ਕਾਜ਼ੀ ਬੋਲਯੋ ਹਰਖਾਨਾ। 'ਆਪ ਅਚਾਨਕ ਕੀਨਸਿ ਪਯਾਨਾ॥ ੨੮॥

ਗੁਰੂ ਜੀ ਸਮਝ ਗਏ ਕਿ ਇਹ ਧਨ ਲੈਣ ਵਾਸਤੇ ਆਇਆ ਹੈ, ਚੰਗਾ ਕੀਤਾ ਹੈ ਇਹ ਤੁਰਤ ਹੀ ਚਲ ਕੇ ਆ ਗਿਆ ਹੈ।" ਕਾਜ਼ੀ ਸੁਣ ਕੇ ਬੜਾ ਪ੍ਰਸੰਨ ਹੋ ਕੇ ਬੋਲਿਆ, "ਆਪ ਜੀ ਅਚਾਨਕ ਹੀ ਆ ਗਏ ਹੋ॥੨੮॥

ਇਕ ਤੌ ਲਰਯੋ ਦਿਵਾਨ ਤੁਮਾਰਾ। ਬਿਨ ਸੁਧਿ ਆਪ ਭਏ ਅਸਵਾਰਾ।
ਥਿਰਯੋ ਨ ਗਯੋ ਰਿਦੇ ਧ੍ਰਿਤ ਧਰਿਕੈ। ਯਾਂਤੇ ਆਯੋ ਤੂਰਨ ਕਰਿਕੈ॥ ੨੯॥

ਇਕ ਤਾਂ ਤੁਹਾਡਾ ਦੀਵਾਨ ਲੜ ਪਿਆ ਸੀ ਤੇ ਤੁਸੀਂ ਖ਼ਬਰ ਦਿੱਤੇ ਬਗੈਰ ਚਲ ਕੇ ਆ ਗਏ ਹੋ। ਹੌਸਲਾ ਕਰਕੇ ਰਿਹਾ ਨਹੀਂ ਗਿਆ ਹੈ, ਇਸ ਕਰਕੇ ਮੈਂ ਤੁਰਤ ਚਲ ਕੇ ਆ ਗਿਆ ਹਾਂ॥੨੯॥

ਆਜ ਕਾਲ ਕਰਤੇ ਦਿਨ ਬੀਤੇ। ਬਿਨਾ ਲਿਏ ਕਿਮ ਆਇ ਪ੍ਰਤੀਤੇ'।
ਸ਼੍ਰੀ ਹਰਿਗੋਬਿੰਦ ਪਰਖਨਿ ਠਾਨਾ। ਸੁਤਾ ਪ੍ਰਸੰਗ ਨ ਲਖਯੋ ਅਜਾਨਾ॥ ੩੦॥

ਅੱਜ ਕਲ੍ਹ ਕਰਦਿਆਂ ਬਹੁਤ ਦਿਨ ਬੀਤ ਗਏ ਹਨ, ਪੈਸੇ ਲੈਣ ਤੋਂ ਬਗੈਰ ਕਿਵੇਂ ਪ੍ਰਤੀਤ ਆਵੇਗੀ," ਸ੍ਰੀ ਹਰਿਗੋਬਿੰਦ ਜੀ ਨੇ ਪਰਖ ਲਿਆ ਕਿ ਲੜਕੀ ਦੇ ਪ੍ਰਸੰਗ ਤੋਂ ਇਹ ਬਿਲਕੁਲ ਅਣਜਾਣ ਹੈ॥੩੦॥

ਸਭਿ ਸੁਭਟਨਿ ਭੀ ਜਾਨਯੋ ਐਸੇ। ਦੁਹਿਤਾ ਬਾਤ ਨ ਜਾਨੀ ਕੈਸੇ।
ਸਾਦਰ ਸਤਿਗੁਰ ਤਬਹਿ ਬਖਾਨਾ। 'ਲਿਹੁ ਅਪਨੋ ਧਨ ਜੇਤਿਕ ਜਾਨਾ॥ ੩੧॥

ਸਾਰੇ ਸੂਰਮਿਆਂ ਵੀ ਇਸ ਤਰ੍ਹਾਂ ਜਾਣ ਲਿਆ, ਆਪਣੀਂ ਲੜਕੀ ਬਾਰੇ ਇਸ ਨੂੰ ਕੁਝ ਵੀ ਪਤਾ ਨਹੀਂ ਲੱਗਾ ਹੈ। ਗੁਰੂ ਜੀ ਨੇ ਫਿਰ ਬੜੇ ਅਦਬ ਨਾਲ ਕਿਹਾ, "ਜਿੰਨਾ ਤੂੰ ਸਮਝਦਾ ਹੈਂ, ਓਨਾ ਧਨ ਆਪਣਾ ਲੈ ਲਵੋ॥੩੧॥

ਰਹਹੁ ਰੈਨਿ ਕਹੁ ਪ੍ਰਾਤ ਸਿਧਾਵਹੁ। ਧਨ ਕੀ ਹੁੰਡੀ ਲਿਖਿ ਲੇ ਜਾਵਹੁ'।
ਲਏ ਸੰਗ ਗੁਰ ਪੁਰਿ ਕੋ ਮੁਰੇ। ਗਮਨ ਕੀਨਿ ਕੇਤਿਕ ਜਬਿ ਉਰੇ॥ ੩੨॥

ਹੁਣ ਰਾਤ ਰਹੋ, ਸਵੇਰੇ ਉਠ ਕੇ ਚਲੇ ਜਾਣਾ, ਧਨ ਦੀ ਹੁੰਡੀ ਲਿਖ ਕੇ ਲੈ ਜਾਵੋ।" ਗੁਰੂ ਜੀ ਉਸ ਨੂੰ ਆਪਣੇ ਨਾਲ ਲੈ ਕੇ ਨਗਰ ਵਲ ਮੁੜ ਪਏ ਤੇ ਨਗਰ ਤੋਂ ਹਾਲੇ ਕਾਫੀ ਦੂਰ ਹੀ ਸਨ ਜਦ ਚਲ ਪਏ ਸਨ॥੩੨॥

ਇਕ ਸੇਵਕ ਕੋ ਨਿਕਟਿ ਹਕਾਰਜੋ। ਸਹਜ ਕਰਨਿ ਮਹਿ ਬਾਕ ਉਚਾਰਜੋ।
'ਤੂਰਨ ਹਮ ਤੇ ਜਾਹੁ ਅਗਾਰੀ। ਦਿਹੁ ਸੁਧਿ ਕੌਲਾਂ ਪਾਸ ਉਚਾਰੀ॥ ੩੩॥

ਇਕ ਸੇਵਕ ਨੂੰ ਆਪਣੇ ਪਾਸ ਬੁਲਾਇਆ ਤੇ ਹੌਲੀ ਦਿੱਤੀ ਉਸ ਦੇ ਕੰਨ ਵਿਚ ਕਿਹਾ। ਤੁਰਤ ਸਾਡੇ ਪਹਿਲਾਂ ਜਾਵੋ ਤੇ ਕੌਲਾਂ ਨੂੰ ਜਾ ਕੇ ਇਹ ਖਬਰ ਦੇਵੋ॥੩੩॥

ਲਵਪੁਰਿ ਤੇ ਆਯਹੁ ਪਿਤ ਤੇਰੋ। ਕੀਜਹਿ ਤਜਾਰ ਅਹਾਰ ਘਨੇਰੋ।
ਹਮ ਭੇਜਹਿਂ ਤੁਵ ਨਿਕਟ ਨਿਹਾਰ। ਅਪਨੇ ਹਾਥ ਪਰੋਸਹੁ ਥਾਰ॥ ੩੪॥

ਲਾਹੌਰ ਤੋਂ ਤੁਹਾਡੇ ਪਿਤਾ ਜੀ ਆਏ ਹਨ, ਉਨ੍ਹਾਂ ਵਾਸਤੇ ਵਧੀਆ ਭੋਜਨ ਤਿਆਰ ਕਰਾਵੋ, ਅਸੀਂ ਉਨ੍ਹਾਂ ਨੂੰ ਤੁਹਾਡੇ ਪਾਸ ਭੇਜਾਂਗੇ ਤੇ ਆਪਣੇ ਹੱਥਾਂ ਨਾਲ ਉਨ੍ਹਾਂ ਅੱਗੇ ਭੋਜਨ ਦਾ ਥਾਲ ਪਰੋਸੋ॥੩੪॥

ਹਾਂਕਿ ਪੌਨ ਠਾਨਹੁ ਸਨਮਾਨਾ। ਬੈਠਿ ਸਮੀਪ ਖੁਲਾਵਹੁ ਖਾਨਾ'।
ਸੁਨਤਿ ਸਊਰ ਧਵਾਯਹੁ ਘੋਰਾ। ਤੂਰਨ ਗਮਨਜੋ ਤਿਸ ਘਰ ਓਰਾ॥ ੩੫॥

ਪੱਖਾ ਝੱਲ ਕੇ ਉਨ੍ਹਾਂ ਦਾ ਸਨਮਾਨ ਕਰੋ ਤੇ ਨੇੜੇ ਖੜੇ ਹੋ ਕੇ ਖਾਣਾ ਖਵਾਓ।" ਇਹ ਸੁਣ ਸਵਾਰ ਕੇ ਘੋੜਾ ਭਜਾ ਲਿਆ ਤੇ ਤੁਰਤ ਕੌਲਾਂ ਦੇ ਘਰ ਵਲ ਚਲਾ ਗਿਆ॥੩੫॥

ਦਾਸੀ ਕੋ ਹਕਾਰ ਕਰਿ ਭਾਖਾ। 'ਕਹੁ ਮਾਤਾ ਸੰਗ ਇਮ ਗੁਰ ਕਾਂਖਾ।
ਤੋਰ ਪਿਤਾ ਲਵਪੁਰਿ ਤੇ ਆਯਹੁ। ਦਿਹੁ ਅਹਾਰ ਢਿਗ ਬੈਠਿ ਖੁਲਾਯਹੁ' ॥੩੬॥

ਉਸ ਦਾਸੀ ਨੂੰ ਬੁਲਾ ਕੇ ਆਖਿਆ, "ਮਾਤਾ ਕੌਲਾਂ ਜੀ ਨੂੰ ਇਸ ਤਰ੍ਹਾਂ ਕਹੋ ਕਿ ਗੁਰੂ ਜੀ ਦੀ ਇਹ ਇੱਛਾ ਹੈ, ਤੁਹਾਡੇ ਪਿਤਾ ਜੀ ਲਾਹੌਰ ਤੋਂ ਆਏ ਹਨ, ਉਨ੍ਹਾਂ ਨੂੰ ਪਾਸ ਬੈਠਾ ਕੇ ਭੋਜਨ ਖਵਾਓ" ॥੩੬॥

ਗੁਰੁ ਕੀ ਕਹਿਵਤਿ ਸਕਲ ਸੁਨਾਈ। ਉਰ ਅਨੰਦ ਸਭਿ ਤਥਾ ਬਨਾਈ।
ਮਧੁਰ ਸਲਵਣ ਅਨੇਕ ਪ੍ਰਕਾਰਾ। ਬਹੁ ਸ੍ਵਾਦਲ ਕਰਿ ਤਜਾਰਿ ਅਹਾਰਾ॥ ੩੭॥

ਗੁਰੂ ਜੀ ਦੀ ਕਹੀ ਹੋਈ ਗੱਲ ਸਾਰੀ ਸੁਣਾਈ। ਹਿਰਦੇ ਵਿਚ ਅਨੰਦ ਭਰ ਕੇ ਸਭ ਪਦਾਰਥ ਉਸ ਤਰ੍ਹਾਂ ਹੀ ਬਣਾਏ ਗਏ। ਮਿੱਠੇ ਅਤੇ ਲੂਣ ਵਾਲੇ ਪਦਾਰਥ ਅਨੇਕ ਪ੍ਰਕਾਰ ਦੇ ਬਣਾਏ ਗਏ, ਬਹੁਤ ਸਵਾਦਲੇ ਭੋਜਨ ਤਿਆਰ ਕਰਵਾਏ ਗਏ॥੩੭॥

ਗੁਰੁ ਆਇਸੁ ਅਰੁ ਨਿਜ ਪਿਤ ਜਾਨਾ। ਯਾਂਤੇ ਭਲੀ ਭਾਂਤਿ ਸਭਿ ਠਾਨਾ।
ਸਤਿਗੁਰ ਆਏ ਲਾਇ ਦਿਵਾਨ। ਬੈਠੇ ਸਿੱਖ ਸੁਭਟ ਗਨ ਆਨਿ॥ ੩੮॥

ਗੁਰੂ ਜੀ ਦੀ ਆਗਿਆ ਅਤੇ ਆਪਣੇ ਪਿਤਾ ਬਾਰੇ ਜਾਣਿਆ, ਇਸ ਕਰਕੇ ਸਭ ਕੁਝ ਭਲੀ ਭਾਂਤ ਕੀਤਾ। ਸਤਿਗੁਰੂ ਜੀ ਨੇ ਆ ਕੇ ਦੀਵਾਨ ਲਾ ਲਿਆ, ਸਾਰੇ ਸਿੱਖ ਸੂਰਮੇ ਦੀਵਾਨ ਵਿਚ ਆ ਕੇ ਬੈਠ ਗਏ॥੩੮॥

ਕਾਜ਼ੀ ਕੋ ਨਿਜ ਨਿਕਟ ਬਿਠਾਯੋ। ਸਾਦਰ ਧਨ ਕੋ ਦੇਨਿ ਅਲਾਯੋ।
'ਖਾਯੋ ਕੈ ਨਹਿਂ ਮਗ ਮਹਿਂ ਖਾਨਾ?। ਕਿਧੌਂ ਨ ਉਤਰੇ ਕਿਸ ਹੂੰ ਥਾਨਾ?' ॥੩੯॥

ਕਾਜ਼ੀ ਨੂੰ ਆਪਣੇ ਪਾਸ ਬਿਠਾ ਲਿਆ ਤੇ ਬੜੇ ਆਦਰ ਨਾਲ ਧਨ ਦੇਣ ਵਾਸਤੇ ਕਿਹਾ ਤੇ ਅਦਬ ਨਾਲ ਪੁਛਿਆ, "ਰਾਹ ਵਿਚ ਕੋਈ ਭੋਜਨ ਵੀ ਕੀਤਾ ਹੈ ਕਿ ਨਹੀਂ ਜਾਂ ਕਿਸੇ ਥਾਂ ਵੀ ਉਤਰੇ ਹੋ ਕਿ ਨਹੀਂ ?" ॥੩੯॥

ਕਾਜ਼ੀ ਕਹਜੋ 'ਬਨਹਿ ਇਕ ਕਾਲ। ਮਾਰਗ ਚਲਿਬੇ ਜਤਨ ਬਿਸਾਲ।
ਅਬਿ ਤਯਾਰ ਕਰਿ ਕੈ ਅਚਿ ਲੈਹੈਂ। ਏਕ ਨਿਸਾ ਤੁਮ ਨਿਕਟ ਰਹੈ ਹੈਂ' ॥੪੦॥

ਕਾਜ਼ੀ ਨੇ ਕਿਹਾ, "ਕੱਲ੍ਹ ਇਕ ਡੰਗ ਖਾਣਾ ਬਣਿਆ ਸੀ, ਮਾਰਗ ਵਿਖੇ ਚੱਲਣ ਦਾ ਵਿਸ਼ਾਲ ਯਤਨ ਕੀਤਾ ਹੈ। ਹੁਣ ਖਾਣਾ ਤਿਆਰ ਕਰਕੇ ਖਾ ਲੈਨੇ ਹਾਂ, ਇਕ ਰਾਤ ਹੁਣ ਤੁਹਾਡੇ ਪਾਸ ਠਹਿਰਾਂਗੇ" ॥੪੦॥

ਤਬਿ ਸ਼੍ਰੀ ਹਰਿ ਗੋਬਿੰਦ ਉਚਾਰਾ। 'ਪ੍ਰਥਮ ਪਠਜੋ ਕਹਿ, ਭਯੋ ਸੁ ਤਜਾਰਾ।
ਅਹੋ ਛੁਧਤਿ ਲਿਹੁ ਖਾਨਾ ਖਾਇ। ਤੁਰਕ ਮੇਲ ਅਪਨੇ ਮਹਿਂ ਜਾਇ' ॥੪੧॥

ਤਦ ਸ੍ਰੀ ਹਰਿਗੋਬਿੰਦ ਨੇ ਕਿਹਾ, "ਪਹਿਲਾਂ ਹੀ ਕਹਿ ਕੇ ਭੇਜਿਆ ਹੈ ਖਾਣਾ ਤਿਆਰ ਹੋਇਆ ਹੋਵੇਗਾ। ਹੁਣ ਭੁੱਖੇ ਹੋ ਖਾਣਾ ਖਾ ਲਵੋ, ਸਾਡੇ ਵਿਚ ਵੀ ਤੁਰਕਾ ਖਾਣਾ ਮਿਲ ਜਾਵੇਗਾ" ॥੪੧॥

ਇਕ ਸੇਵਕ ਸੋਂ ਸਹਿਜ ਸੁਨਾਯਹੁ। 'ਕਾਜ਼ੀ ਕੋ ਨਿਜ ਸੰਗ ਲਿਜਾਯਹੁ।
ਕੌਲਾਂ ਕੇ ਗ੍ਰਿਹ ਦਿਹੁ ਪਹੁੰਚਾਇ। ਸੋ ਇਸ ਖਾਨਾ ਦੇਹਿ ਖੁਲਾਇ' ॥੪੨॥

ਫਿਰ ਗੁਰੂ ਜੀ ਨੇ ਇਕ ਸੇਵਕ ਨੂੰ ਹੌਲੀ ਦਿੱਤੀ ਕਿਹਾ, "ਕਾਜ਼ੀ ਨੂੰ ਆਪਣੇ ਨਾਲ ਲੈ ਜਾਵੇ ਤੇ ਕੌਲਾਂ ਦੇ ਘਰ ਭੇਜ ਦੇਵੋ, ਇਸ ਤਰ੍ਹਾਂ ਇਸ ਨੂੰ ਖਾਣਾ ਖਵਾ ਦੇਵੋ" ॥੪੨॥

ਸੁਨਿ ਗੁਰ ਤੇ ਕਾਜ਼ੀ ਸੰਗ ਲੀਨਿ। ਉਠਜੋ ਨਫਰ ਜੁਤਿ ਛੁਧਾ ਅਧੀਨ।
ਤਿਸ ਤਨੁਜਾ ਕੇ ਥਾਨ ਪੁਚਾਯੋ। ਆਗੇ ਪਿਖਜੋ ਪ੍ਰਯੰਕ ਡਸਾਯੋ॥ ੪੩॥

ਇਹ ਸੁਣ ਕੇ ਸੇਵਕ ਨੂੰ ਆਪਣੇ ਨਾਲ ਲੈ ਲਿਆ, ਕਾਜ਼ੀ ਵੀ ਨੌਕਰ ਸਮੇਤ ਭੁੱਖਾ ਹੋਣ ਕਰਕੇ ਉੱਠ ਪਿਆ, ਉਸਨੂੰ ਉਸ ਦੀ ਪੁੱਤਰੀ ਦੇ ਘਰ ਪਹੁੰਚਾ ਦਿੱਤਾ, ਅੱਗੇ ਵੇਖਿਆ ਤਾਂ ਇਕ ਸੁੰਦਰ ਪਲੰਘ ਡਿੱਠਾ ਹੋਇਆ ਸੀ॥ ੪੩॥

ਤਹਿਂ ਦਾਸੀ ਨੇ ਆਨਿ ਬਿਠਾਵਾ। ਪਿਖਿ ਥਲ ਕੋ ਕਾਜ਼ੀ ਹਰਖਾਵਾ।
ਕਿਸੀ ਤੁਰਕ ਕੋ ਸਦਨ ਪਛਾਨਾ। ਕਰਿਵਾਯਹੁ ਗੁਰ ਮੁਝ ਹਿਤ ਖਾਨਾ॥੪੪॥

ਉਥੇ ਦਾਸੀ ਨੇ ਲਿਆ ਕੇ ਉਨ੍ਹਾਂ ਨੂੰ ਬਿਠਾ ਦਿੱਤਾ, ਉਸ ਥਾਂ ਨੂੰ ਵੇਖ ਕੇ ਕਾਜ਼ੀ ਬਹੁਤ ਪ੍ਰਸੰਨ ਹੋਇਆ। ਕਿਸੇ ਤੁਰਕ ਦਾ ਘਰ ਪਛਾਣ ਲਿਆ, ਗੁਰੂ ਜੀ ਨੇ ਮੇਰੇ ਵਾਸਤੇ ਏਥੇ ਖਾਣਾ ਤਿਆਰ ਕਰਵਾਇਆ ਹੈ॥੪੪॥

*ਪੰਜਵੀਂ ਰਾਸ ਦਾ ਤੇਈਵਾਂ ਅਧਿਆਇ ਸਮਾਪਤ ਹੋਇਆ॥ ੨੩॥*

## *ਅਧਿਆਇ ਚੌਵੀਵਾਂ*

*ਕਾਜ਼ੀ ਗੁੱਸੇ ਹੋ ਕੇ ਵਾਪਸ ਲਾਹੌਰ ਗਿਆ*

ਦੋਹਰਾ-ਕਾਜ਼ੀ ਸਥਿਤਿ ਪ੍ਰਯੰਕ ਪਰ ਤਰੇ ਨਫਰ ਬੈਠਾਇ।
ਕੌਲਾਂ ਕੋ ਤਬਿ ਸੁਧਿ ਕਰੀ ਦਾਸੀ ਅੰਤਰ ਜਾਇ॥ ੧॥

ਕਾਜ਼ੀ ਆਪ ਪਲੰਘ ਤੇ ਚੜ੍ਹ ਕੇ ਬੈਠ ਗਿਆ ਤੇ ਨੌਕਰ ਨੂੰ ਜ਼ਮੀਨ ਤੇ ਬਿਠਾ ਦਿੱਤਾ। ਦਾਸੀ ਨੇ ਫਿਰ ਅੰਦਰ ਜਾ ਕੇ ਕੌਲਾਂ ਨੂੰ ਖਬਰ ਕੀਤੀ॥੧॥

*ਚੌਪਈ-* ਭਾਂਤਿ ਭਾਂਤਿ ਕੇ ਤਜਾਰ ਅਹਾਰ। ਕਰਿ ਚਤੁਰਾਈ ਪਰੋਸਜੋ ਥਾਰ।
ਕਰ ਦਾਸੀ ਕੇ ਪ੍ਰਥਮ ਪਠਾਯੋ। ਪਿਖਿ ਕਾਜ਼ੀ ਨੇ ਹਰਖ ਉਪਾਯੋ ॥੨ ॥

ਭਾਂਤ-ਭਾਂਤ ਦੇ ਭੋਜਨ ਤਿਆਰ ਕੀਤੇ ਸੀ, ਮਾਤਾ ਕੌਲਾਂ ਨੇ ਫਿਰ ਬੜੀ ਚਤਰਾਈ ਨਾਲ ਥਾਲ ਪਰੋਸਿਆ। ਪਹਿਲਾਂ ਦਾਸੀ ਨੂੰ ਦੇ ਕੇ ਭੇਜਿਆ, ਕਾਜ਼ੀ ਵੇਖ ਕੇ ਬਹੁਤ ਪ੍ਰਸੰਨ ਹੋਇਆ॥੨॥

ਆਗੈ ਕੀਨਸਿ ਥਾਰ ਰਖਾਵਨਿ। ਹੁਤੋ ਛੁਧਿਤਿ ਸੋ ਲਾਗਜੋ ਖਾਵਨਿ।
ਕੇਤਿਕ ਖਾਇ ਲੀਨਿ ਜਬਿ ਖਾਨਾ। ਆਛੀ ਬਿਧਿ ਸੋਂ ਨਹਿਂ ਤ੍ਰਿਪਤਾਨਾ ॥੩ ॥

ਦਾਸੀ ਨੇ ਥਾਲ ਅੱਗੇ ਰਖਿਆ, ਭੁੱਖਾ ਹੋਣ ਕਰਕੇ ਕਾਜ਼ੀ ਭੋਜਨ ਖਾਣ ਲੱਗ ਗਿਆ ਜਦ ਕਾਫੀ ਖਾਣਾ ਖਾ ਲਿਆ, ਪਰ ਚੰਗੀ ਤਰ੍ਹਾਂ ਹਾਲੇ ਰੱਜਿਆ ਨਹੀਂ ਸੀ॥੩॥

ਉਠਹਿ ਨ ਛੁਧਿਤਿ ਜਾਨਿ ਮਨ ਮਾਹੀ। ਪੁਨ ਕੌਲਾਂ ਆਵਨਿ ਕੌ ਚਾਹੀ।
ਭੋਜਨ ਕੁਛਕ ਹਾਥ ਮੈਂ ਧਾਰਾ। ਚਲੀ ਹੋਤਿ ਭੂਖਨ ਝੁਨਕਾਰਾ॥ ੪ ॥

ਇਹ ਜਾਣ ਕੇ ਬੀਬੀ ਕੌਲਾਂ ਮਨ ਵਿਚ ਕਿ ਭੁੱਖਾ ਹੀ ਨਾ ਉੱਠ ਜਾਵੇ, ਫਿਰ ਕਾਜ਼ੀ ਪਾਸ ਆਉਣਾ ਚਾਹਿਆ। ਕੁਝ ਭੋਜਨ ਹੱਥ ਵਿਚ ਲਿਆ ਤੇ ਚਲ ਪਈ, ਚਲਦੀ ਦੇ ਗਹਿਣਿਆਂ ਦੀ ਝੁਨਕਾਰ ਹੋ ੀ ਸੀ॥੪॥

ਕਾਜ਼ੀ ਮੂਦ ਹੇਰਿ ਅਭਿਰਾਮੂ। ਮਨ ਮਹਿਂ ਕਹੈ ਆਇ ਕੋ ਬਾਮੂ।
ਬਸਤ੍ਰ ਬਿਭੂਖਨ ਮੋਲ ਬਿਸਾਲੇ। ਨਾਦਤਿ ਕਰਹਿਂ ਸਦਨ ਜਬਿ ਚਾਲੇ ॥੫ ॥

ਕਾਜ਼ੀ ਨੇ ਸੁੰਦਰ ਵਸਤਰ ਵੇਖ ਕੇ ਮਨ ਵਿਚ ਕਿਹਾ ਕਿ ਕੋਈ ਇਸਤਰੀ ਆਈ ਹੈ। ਵਸਤਰ ਗਹਿਣੇ ਬਹੁਤ ਕੀਮਤੀ ਪਾਏ ਸਨ, ਜਦ ਘਰ ਵਿਚ ਚਲਦੀ ਤਾਂ ਗਹਿਣਿਆਂ ਦੀ ਆਵਾਜ਼ ਸੰਗੀਤ ਪੈਦਾ ਕਰ ਰਹੀ ਸੀ॥੫॥

ਨੀਚੇ ਨਯਨ ਕਰੇ ਚਲਿ ਆਈ। ਕਾਜ਼ੀ ਨੇ ਉਤ ਦ੍ਰਿਸ਼ਟਿ ਲਗਾਈ।
ਨਿਕਟ ਆਨਿ ਜਬਿ ਸਨਮੁਖ ਹੇਰਾ। 'ਬਾਵਾ ਜੀ! ਸਲਾਮ ਲਿਹੁ ਮੇਰਾ' ॥੬ ॥

ਨੀਵੇਂ ਨੈਣ ਕਰਕੇ ਚਲੀ ਆਈ, ਕਾਜ਼ੀ ਓਧਰ ਦ੍ਰਿਸ਼ਟੀ ਲਗਾਈ ਤਾਂ ਨੇੜੇ ਆ ਕੇ ਜਦ ਸਾਹਮਣੇ ਵੇਖਿਆ ਤਾਂ ਮਾਤਾ ਕੌਲਾਂ ਨੇ ਕਿਹਾ, "ਪਿਤਾ ਜੀ! ਮੇਰਾ ਸਲਾਮ ਕਬੂਲ ਕਰੋ"॥੬॥

ਪਿਖਤਿ ਸੁਨਤਿ ਜਬਿ ਪਰਖਨਿ ਠਾਨੀ। ਮੂਰਖ ਬੂਡ ਗਯੋ ਬਿਨ ਪਾਨੀ।
ਇਹ ਤਨੁਜਾ ਕਿਤ ਕੋ ਚਲਿ ਆਈ। ਗਰਕ ਹੋਨਿ ਛਿਤਿ ਛਿੱਦ੍ਰ ਨ ਪਾਈ ॥੭ ॥

ਵੇਖ ਸੁਣ ਕੇ ਜਦ ਪਰਖ ਕੀਤੀ ਤਾਂ ਮੂਰਖ ਪਾਣੀ ਤੋਂ ਬਗੈਰ ਹੀ ਡੁੱਬ ਗਿਆ। ਇਹ ਪੁੱਤਰੀ ਕਿਹੜੇ ਵੇਲੇ ਚਲ ਕੇ ਆ ਗਈ, ਫਿਰ ਗਰਕ ਹੋਣ ਵਾਸਤੇ ਧਰਤੀ ਵਿਚ ਛੇਕ ਨਾ ਲੱਭੇ॥੭॥

ਥਿਰਜੋ, ਗ੍ਰਾਸ ਕੋ ਹਾਥ ਨ ਹਾਲਾ। ਨਹੀਂ ਖਾਨ ਕੇ ਹਿਤ ਮੁਖੁ ਚਾਲਾ।
ਅੰਤਰ ਅੰਨ ਨ ਸਕਹਿ ਲੰਘਾਈ। ਭਯੋ ਸੋਚ ਬਸਿ ਬਾਹਰ ਆਈ॥ ੮ ॥

ਓਥੇ ਠਹਿਰ ਗਿਆ, ਗ੍ਰਾਹੀ ਨੂੰ ਫਿਰ ਹੱਥ ਨਾ ਲਾਇਆ, ਨਾ ਹੀ ਖਾਣ ਵਾਸਤੇ ਮੂੰਹ ਫਿਰ ਚਲਿਆ। ਅੰਦਰ ਅੰਨ ਨਹੀਂ ਸੀ ਲੰਘਾ ਸਕਦਾ, ਸੋਚ ਅਧੀਨ ਹੋ ਕੇ ਬਾਹਰ ਆ ਗਿਆ॥੮॥

ਕੁਛਕ ਨੀਰ ਸੋਂ ਹਾਥ ਪਖਾਰੇ। ਕਰਕਤਿ ਸਰ ਛਾਤੀ ਜਨੁ ਮਾਰੇ।
ਬਿਸਰਿ ਗਈ ਸੁਧਿ ਤਨ ਅਰੁ ਮਨ ਕੀ। ਕਹਾਂ ਬਾਤ ਲੈਬੇ ਨਿਜ ਧਨ ਕੀ ॥੯ ॥

ਅੱਖਾਂ ਵਿਚ ਆਏ ਕੁਝ ਹੰਝੂਆਂ ਨੂੰ ਹੱਥਾਂ ਨਾਲ ਪੂੰਝਦਾ ਸੀ ਜਿਵੇਂ ਹੱਥ ਛਾਤੀ ਅਤੇ ਸਿਰ ਨੂੰ ਮਾਰ ਕੇ ਪਿੱਟਦਾ ਹੋਵੇ। ਤਨ ਅਤੇ ਮਨ ਦੀ ਸੋਝੀ ਭੁਲ ਗਈ, ਨਿਜ ਧਨ ਲੈਣ ਦੀ ਗੱਲ ਹੁਣ ਕਿਥੇ ਰਹਿ ਗਈ ਸੀ॥੯॥

**ਚੱਕ੍ਰਿਤ ਹੋਇ ਗਟੀ ਉਰ ਗਿਨੈ। ਅਬਿ ਮੋਕੋ ਕਰਤਬ ਕਜਾ ਬਨੈ।**
**ਉਠਨਿ ਹੇਤ ਕੋ ਤਨ ਉਕਸਾਵਾ। ਕੌਲਾਂ ਕਹੈ 'ਰਿਸਜੋ ਕਿਮ ਬਾਵਾ ?॥੧੦॥**

ਹੈਰਾਨ ਹੋ ਕੇ ਦਿਲ ਵਿਚ ਗਿਣਤੀਆਂ ਗਿਣਦਾ ਸੀ, ਹੁਣ ਮੈਨੂੰ ਕੀ ਕਰਨਾ ਬਣਦਾ ਹੈ। ਉੱਠਣ ਵਾਸਤੇ ਸਰੀਰ ਨੂੰ ਹਿਲਾਇਆ ਕੌਲਾਂ ਨੇ ਕਿਹਾ, "ਪਿਤਾ ਜੀ! ਕਿਹੜੀ ਗੱਲੋਂ ਗੁੱਸੇ ਹੋ ਗਏ ਹੋ ?॥੧੦॥

**ਖਾਨਾ ਖਾਹੁ ਦਰਬ ਨਿਜ ਲੇਹੂ। ਹੋਤਿ ਪ੍ਰਾਤ ਕੇ ਗਮਨਹੁ ਗ੍ਰੇਹੂ'।**
**ਚੀਰਾ ਚਰਮ ਲਵਣ ਜਨੁ ਡਾਲਾ। ਬਿਖ ਸਮ ਬੋਲਜੋ ਨਿਠੁਰ ਬਿਸਾਲਾ॥੧੧॥**

ਖਾਣਾ ਖਾਵੋ ਤੇ ਆਪਣਾ ਧਨ ਲਵੋ ਤੇ ਸਵੇਰੇ ਹੁੰਦਿਆਂ ਹੀ ਆਪਣੇ ਘਰ ਨੂੰ ਚਲੇ ਜਾਵੋ।" ਮਾਸ ਚੀਰ ਕੇ ਜਿਵੇਂ ਉਤੇ ਲੂਣ ਭੁੱਕ ਦਿੱਤਾ ਹੋਵੇ, ਬਹੁਤ ਜ਼ਿਆਦਾ ਸ਼ਰਮਿੰਦਾ ਹੋ ਕੇ ਜ਼ਹਿਰ ਵਾਂਗ ਬੋਲਿਆ॥੧੧॥

**'ਹੇ ਖ਼ੁਦਾਇ ਮਾਰੀ! ਕਜਾ ਕਰੀ ?। ਜਨਮਤਿ ਕਜੋਂ ਨ ਪ੍ਰਥਮ ਹੀ ਮਰੀ।**
**ਅਜਹੂੰ ਬੋਲਤਿ ਨਿਡਰ ਨਿਲਾਜਾ। ਗਈ ਆਬਰੋ ਦੀਰਘ ਆਜਾ'॥੧੨॥**

"ਖੁਦਾ ਦੀਏ ਮਾਰੀਏ! ਇਹ ਕੀ ਕੀਤਾ ਹੈ ? ਜੰਮਦੀ ਹੀ ਪਹਿਲਾਂ ਕਿਉਂ ਨਾ ਮਰ ਗਈ, ਹੁਣ ਨਿਡਰ ਨਿਰਲੱਜ ਬੋਲਦੀ ਹੈਂ, ਅੱਜ ਮੇਰੀ ਸਾਰੀ ਇੱਜ਼ਤ ਚਲੀ ਗਈ ਹੈ"॥੧੨॥

**'ਸੁਨੀਅਹਿ ਪਿਤਾ! ਖ਼ੁਦਾਇ ਨ ਮਾਰੀ। ਭਾ ਸਹਾਇ ਭਵ ਸਾਗਰ ਤਾਰੀ।**
**ਧੰਨ ਆਪ ਕੋ ਮਾਨਿ ਅਨੰਦਹੁ। ਪਰਵਦਗਾਰ ਬੰਦਿ ਕਰ ਬੰਦਹੁ॥੧੩॥**

"ਹੇ ਪਿਤਾ ਜੀ! ਸੁਣੋ, ਮੈਂ ਖ਼ੁਦਾ ਦੀ ਮਾਰੀਂ ਨਹੀਂ ਹਾਂ, ਉਹ ਸੰਸਾਰ ਸਮੁੰਦਰ ਤੋਂ ਤਾਰਨਹਾਰ ਹਨ, ਧੰਨ ਆਪ ਜੀ ਦਾ ਮਾਣ ਹੈ, ਉਸ ਨੂੰ ਮੰਨਕੇ ਪ੍ਰਸੰਨ ਹੋਵੋ , ਪਰਵਰਦਗਾਰ ਨੂੰ ਹੱਥ ਜੋੜ ਕੇ ਬੰਦਨਾ ਕਰੋ॥੧੩॥

**ਇਮ ਸਬੰਧ ਕਾਦਰ ਨੇ ਕੀਨਿ। ਪੀਰਨ ਪੀਰ ਆਸਰਾ ਦੀਨਿ।**
**ਜਿਸ ਕੋ ਜ਼ਾਹਰ ਜਗਤ ਜ਼ਹੂਰਾ। ਹਿੰਦ ਤੁਰਕ ਜਿਸ ਕਹਿੰ ਗੁਰੁ ਪੂਰਾ॥੧੪॥**

ਇਸ ਤਰ੍ਹਾਂ ਦਾ ਸੰਬੰਧ ਕਾਦਰ ਨੇ ਬਣਾਇਆ ਹੈ, ਪੀਰਾਂ ਦੇ ਪੀਰ ਨੇ ਮੈਨੂੰ ਆਸਰਾ ਦਿੱਤਾ ਹੈ। ਜਿਸਦਾ ਜ਼ਾਹਰਾ ਜਗਤ ਵਿਚ ਪਰਤਾਪ ਹੈ, ਹਿੰਦੂ ਤੁਰਕ ਜਿਸ ਨੂੰ ਪੂਰਾ ਗੁਰੂ ਕਹਿੰਦੇ ਹਨ॥੧੪॥

**ਮੈਂ ਤੋ ਤਰੀ, ਪਰੀ ਸ਼ਰਨਾਈ। ਨਿਕਸੀ ਨਰਕ, ਸੁਰਗ ਮਹੁਂ ਆਈ।**
**ਅਬਿ ਤੂੰ ਕਰਹਿਂ ਕਾਮਨਾ ਜੈਸੇ। ਭਲੀ ਕਿ ਬੁਰੀ ਲਹੈਂ ਫਲ ਤੈਸੇ'॥੧੫॥**

ਮੈਂ ਤਾਂ ਉਨ੍ਹਾਂ ਦੀ ਸ਼ਰਨ ਪੈ ਕੇ ਤਰ ਗਈ ਹਾਂ, ਨਰਕਾਂ ਵਿਚੋਂ ਨਿਕਲ ਸਵਰਗਾਂ ਵਿਚ ਆ ਗਈ ਹਾਂ, ਹੁਣ ਤੁਸੀਂ ਉਸ ਤਰ੍ਹਾਂ ਕਰੋ, ਜਿਵੇਂ ਕਾਮਨਾ ਹੈ, ਭਲਾ ਜਾਂ ਬੁਰਾ ਵੈਸਾ ਹੀ ਫਲ ਪ੍ਰਾਪਤ ਕਰੇਂਗਾ"॥੧੫॥

**ਸੁਨਿ ਕਾਜ਼ੀ ਉਰ ਜਰਿ ਬਰਿ ਗਇਊ। ਗਮਨਤਿ ਵਹਿਰ ਕਹਤਿ ਇਮ ਭਇਊ।**
**'ਹੈ ਸਦ ਹੈਫ ਲਾਜ ਕੁਲ ਤੋਟੀ। ਮਾਰਤਿ ਪ੍ਰਥਮ ਲਖਤਿ ਅਸ ਖੋਟੀ॥੧੬॥**

ਇਹ ਸੁਣ ਕੇ ਕਾਜ਼ੀ ਦਿਲ ਵਿਚ ਸੜ ਬਲ ਗਿਆ, ਬਾਹਰ ਨਿਕਲਣ ਲੱਗਾ ਇੰਝ ਕਹਿਣ ਲੱਗਾ, "ਤੈਨੂੰ ਸੌ ਵਾਰ ਅਫਸੋਸ ਹੈ, ਤੂੰ ਕੁਲ ਦੀ ਲਾਜ ਤੋੜੀ ਹੈ, ਜੇ ਪਹਿਲਾਂ ਅਜਿਹੀ ਖੋਟੀ ਵੇਖਦੇ ਤਾਂ ਜਾਨੋਂ ਮਾਰ ਦਿੰਦੇ॥੧੬॥

ਅਬਿ ਭੀ ਫਾਸੀ ਦੇ ਤੁਝ ਮਾਰੌਂ। ਨਹਿਂ ਪਰੰਤੁ ਬਸਿ ਚਲਹਿ ਬਿਚਾਰੌਂ'।
ਇਮ ਕਹਿ ਗਾਰੀ ਬ੍ਰਿੰਦ ਨਿਕਾਰਤਿ। ਨਿਕਸਜੋ ਵਹਿਰ ਸ਼ੋਕ ਰਿਸ ਧਾਰਤਿ॥੧੭॥

ਹੁਣ ਵੀ ਤੈਨੂੰ ਫਾਂਸੀ ਦੇ ਕੇ ਮਾਰੂੰਗਾ, ਸਾਡਾ ਹੁਣ ਕੁਝ ਵੱਸ ਨਹੀਂ ਚਲ ਰਿਹਾ ਹੈ।'' ਇਸ ਤਰ੍ਹਾਂ ਕਹਿ ਕੇ ਬਹੁਤ ਗਾਲ੍ਹਾਂ ਕੱਢੀਆਂ ਅਤੇ ਦੁਖੀ ਹੋ ਕੇ ਬਾਹਰ ਨਿਕਲ ਗਿਆ॥੧੭॥

ਸ੍ਰੀ ਹਰਿਗੋਬਿੰਦ ਥਿਤਿ ਜਿਸ ਥਾਨ। ਲਗਜੋ ਸਮੀਪ ਦਿਵਾਨ ਮਹਾਨ।
ਤਹਾਂ ਤੁਰੰਗ ਬਾਂਧਿ ਕਰਿ ਗਯੋ। ਲੈਬੇ ਹੇਤੁ ਸੁ ਆਵਤਿ ਭਯੋ॥ ੧੮॥

ਜਿਥੇ ਹਰਿਗੋਬਿੰਦ ਸਾਹਿਬ ਸਥਿਤ ਸਨ ਤੇ ਜਿਥੇ ਉਨ੍ਹਾਂ ਦੇ ਲਾਗੇ ਬਹੁਤ ਵੱਡਾ ਦੀਵਾਨ ਲੱਗਾ ਸੀ ਓਥੇ ਘੋੜਾ ਬੰਨ੍ਹ ਕੇ ਗਿਆ ਸੀ, ਘੋੜਾ ਲੈਣ ਵਾਸਤੇ ਉਥੇ ਆਇਆ॥੧੮॥

ਬੁਰਕਾ ਮਨਹੁ ਲਾਜ ਕੋ ਪਾਵਾ। ਨਹਿਂ ਊਚੇ ਕੋ ਬਦਨ ਉਠਾਵਾ।
ਸ੍ਰੀ ਗੁਰ ਪਿਖਜੋ ਦੂਰਿ ਤੇ ਆਵਤਿ। ਸੁੰਦਰ ਬਦਨ ਮੰਦ ਮੁਸਕਾਵਤਿ॥੧੯॥

ਮਾਨੋਂ ਲਾਜ ਦਾ ਬੁਰਕਾ ਪਾਇਆ ਹੋਇਆ ਸੀ, ਕੋਈ ਵੀ ਬਚਨ ਉੱਚੀ ਦਿੱਤੀ ਨਾ ਬੋਲਿਆ। ਜਦ ਗੁਰੂ ਜੀ ਨੇ ਦੂਰੋਂ ਆਉਂਦੇ ਨੂੰ ਵੇਖਿਆ ਤਾਂ ਸੁੰਦਰ ਮੁੱਖੜੇ ਤੋਂ ਮਾੜਾ-ਮਾੜਾ ਮੁਸਕਰਾਉਣ ਲੱਗੇ॥੧੯॥

ਅਪਰ ਜਿ ਸਿੱਖ ਜਾਨਹਿਂ ਬਿਰਤਾਂਤ। ਦੇਖਿ ਗੁਰੂ ਕੀ ਦਿਸ਼ਿ ਮੁਸਕਜਾਤਿ।
'ਨਿਜ ਤਨੁਜਾ ਸੋਂ ਮਿਲਿ ਕਰਿ ਕਾਜ਼ੀ। ਰਿਸਜੋ ਰਿਦੈ ਕੈ ਹੋਯਸਿ ਰਾਜ਼ੀ॥੨੦॥

ਹੋਰ ਜਿਹੜੇ ਸਿੱਖ ਸਨ, ਕਿਹੜੇ ਇਸ ਬਿਰਤਾਂਤ ਨੂੰ ਜਾਣਦੇ ਸਨ, ਉਹ ਵੀ ਗੁਰੂ ਜੀ ਵਲ ਵੇਖ ਕੇ ਮੁਸਕਰਾਉਣ ਲੱਗੇ। ਕਹਿਣ ਲੱਗੇ, ''ਕਾਜ਼ੀ ਆਪਣੀ ਪੁੱਤਰੀ ਨੂੰ ਮਿਲ ਕੇ ਆਇਆ ਹੈ, ਹਿਰਦੇ ਵਿਚ ਗੁੱਸੇ ਹੈ ਕਿ ਖੁਸ਼ੀ ਹੈ॥੨੦॥

ਆਵਤਿ ਦਿਖਤਿ ਕ੍ਰੋਧ ਤੇ ਦੀਨ। ਨੀਚੇ ਕੀਨਸਿ ਬਦਨ ਮਲੀਨ'।
ਸਤਿਗੁਰ ਭਨਜੋ ਸੁ 'ਜਾਨਜੋ ਜਾਇ। ਮਿਲਿ ਤਨੁਜਾ ਸੰਗ ਭਾ ਜਿਸ ਭਾਇ' ॥੨੧॥

ਆਉਂਦਾ ਹੋਇਆ ਦਿੱਸਦਾ ਹੈ ਕਿ ਕ੍ਰੋਧ ਨਾਲ ਬਹੁਤ ਦੀਨ ਹੋਇਆ ਹੈ, ਮੈਲਾ ਮੁਖੜਾ ਥੱਲੇ ਕੀਤਾ ਹੋਇਆ ਸੀ। ਸਤਿਗੁਰੂ ਜੀ ਨੇ ਕਿਹਾ, ''ਸਾਨੂੰ ਦੱਸੋ, ਆਪਣੀ ਪੁੱਤਰੀ ਨੂੰ ਕਿਸ ਤਰ੍ਹਾਂ ਮਿਲੇ ਹੋ'' ॥੨੧॥

ਖਰੇ ਹੋਇ ਢਿਗ ਨਫਰ ਪਠਾਵਾ। ਹਿਤ ਅਰੂਢਿਬੇ ਤੁਰੰਗ ਮੰਗਾਵਾ।
ਸ੍ਰੀ ਹਰਿ ਗੋਬਿੰਦ ਦਾਸ ਪਠਾਯੋ। ਕਾਜ਼ੀ ਕੋ ਸਮੀਪ ਬੁਲਵਾਯੋ॥ ੨੨॥

ਕਾਜ਼ੀ ਨੇ ਖੜੇ ਹੋ ਕੇ ਆਪਣੇ ਨੌਕਰ ਨੂੰ ਪਾਸ ਭੇਜਿਆ ਤੇ ਉਤੇ ਚੜ੍ਹਨ ਵਾਸਤੇ ਘੋੜਾ ਮੰਗਵਾਇਆ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਸੇਵਕ ਨੂੰ ਭੇਜਿਆ ਤੇ ਕਾਜ਼ੀ ਨੂੰ ਆਪਣੇ ਪਾਸ ਬੁਲਾਇਆ॥੨੨॥

ਜਬਿ ਸੇਵਕ ਨੇ ਜਾਇ ਹਕਾਰਾ। ਮਹਾਂ ਕ੍ਰੋਧ ਤੇ ਨਿਠੁਰ ਉਚਾਰਾ।
'ਮੈਂ ਨਹਿਂ ਜਾਉਂ ਅਹੈ ਦੁਖਦਾਨੀ। ਕੌਨ ਗੁਰੂ ? ਕਜਾ ਕਰਹਿ ਬਖਾਨੀ ? ॥੨੩॥

ਜਦ ਸੇਵਕ ਨੇ ਜਾ ਕੇ ਕਾਜੀ ਨੂੰ ਬੁਲਾਇਆ ਤਾਂ ਬਹੁਤ ਗੁੱਸੇ ਵਿਚ ਆ ਕੇ ਊਟ-ਪਟਾਂਗ ਬੋਲਿਆ। ''ਅਜੇਹਾ ਦੁਖ ਦੇਣ ਵਾਲੇ ਦੇ ਮੈਂ ਪਾਸ ਨਹੀਂ ਜਾਵਾਂਗਾ, ਕੌਣ ਗੁਰੂ ਹੈ ? ਤੇ ਉਹ ਕੀ ਕਹਿੰਦਾ ਹੈ ? ॥੨੩॥

ਆਨਿ ਚਮੂੰ ਬਹੁ ਪਕਰੌਂ ਜਬੈ। ਮਿਲੌਂ ਭਲੇ ਅਰੁ ਬੋਲੌਂ ਤਬੈ'।
ਸੇਵਕ ਕਹਜੋ ਗੁਰੂ ਢਿਗ ਜਾਇ। 'ਨਿਕਟ ਨ ਆਇ ਕਰਹਿ ਬਕ ਬਾਇ॥੨੪॥

ਜਦ ਬਹੁਤ ਫੌਜ ਆ ਕੇ ਫੜ ਲਵੇਗੀ, ਫਿਰ ਚੰਗੀ ਤਰ੍ਹਾਂ ਮਿਲਾਂਗੇ ਅਤੇ ਤਦ ਬੋਲਾਂਗਾ ਵੀ।'' ਸੇਵਕ ਨੇ ਗੁਰੂ ਜੀ ਪਾਸ ਜਾ ਕੇ ਕਿਹਾ, 'ਪਾਸ ਨਹੀਂ ਆਉਂਦਾ ਹੈ, ਐਵੇਂ ਬਕ-ਬਕ ਕਰਦਾ ਹੈ॥੨੪॥

**ਮੈਂ ਸੈਨਾ ਗਨ ਕੋ ਲੇ ਆਵੌਂ। ਗਹੌਂ ਗੁਰੂ ਤਬਿ ਬਦਲਾ ਪਾਵੌਂ।**
**ਇਤਜਾਦਿਕ ਰਿਸ ਕਰਿ ਕਰਿ ਕਹੈ। ਮੂਰਖ ਬਨਜੋ ਨ ਸ਼ਾਂਤੀ ਲਹੈ' ॥੨੫॥**

ਕਹਿੰਦਾ ਹੈ ਬਹੁਤ ਸੈਨਾ ਲੈ ਕੇ ਆਵਾਂਗਾ, ਗੁਰੂ ਜੀ ਨੂੰ ਫੜਾ ਕੇ ਬਦਲਾ ਲਵਾਂਗਾ। ਇਤਿਆਦਿ ਗੁੱਸੇ ਨਾਲ ਕਹਿੰਦਾ ਹੈ, ਮੂਰਖ ਬਣਿਆ ਹੈ ਸ਼ਾਂਤ ਨਹੀਂ ਹੁੰਦਾ ਹੈ'' ॥੨੫॥

**ਪੁਨ ਗੁਰ, ਬਿਧੀਆ ਜੇਠਾ ਜੋਊ। 'ਆਨਹੁ ਕਾਜ਼ੀ' ਪਠੇ ਸੁ ਦੋਊ।**
**'ਜਾਹੁ ਮ੍ਰਿਦੁਲ ਸਨਮਾਨ ਬਖਾਨਹੁ। ਗਹਿ ਭੁਜ ਦੋਨਹੁ ਹਮ ਢਿਗ ਆਨਹੁ' ॥੨੬॥**

ਫਿਰ ਗੁਰੂ ਜੀ ਨੇ ਬਿਧੀ ਚੰਦ ਅਤੇ ਜੇਠੇ ਨੂੰ ਬੁਲਾਇਆ ਅਤੇ ਕਿਹਾ, ''ਦੋਵੇਂ ਜਾ ਕੇ ਕਾਜ਼ੀ ਨੂੰ ਫੜ ਕੇ ਲਿਆਓ, ਪਹਿਲਾਂ ਜਾ ਕੇ ਮਿੱਠੇ ਅਤੇ ਨਰਮ ਬਚਨ ਬੋਲ ਕੇ ਉਸਦਾ ਸਨਮਾਨ ਕਰੋ, ਫਿਰ ਦੋਹਾਂ ਬਾਹਾਂ ਤੋਂ ਫੜ ਕੇ ਸਾਡੇ ਪਾਸ ਲਿਆਵੋ'' ॥੨੬॥

**ਜਾਇ ਕਹਜੋ 'ਕਜੋਂ ਕੋਪ ਕਰੀਜੈ। ਸਤਿਗੁਰ ਢਿਗ ਗਮਨਹੁ ਧਨ ਲੀਜੈ'।**
**'ਮੈਂ ਨ ਮਿਲੌਂ, ਨਹਿ ਲੈਹੋਂ ਧਨ ਕੋ। ਨਹੀਂ ਲਖਜੋ ਅਸ ਕਪਟੀ ਮਨ ਕੋ' ॥੨੭॥**

ਦੋਵੇਂ ਕਾਜ਼ੀ ਦੇ ਪਾਸ ਗਏ ਅਤੇ ਕਹਿਣ ਲੱਗੇ, ''ਕਿਹੜੀ ਗੱਲ ਤੋਂ ਗੁੱਸਾ ਕੀਤਾ ਹੈ, ਸਤਿਗੁਰੂ ਪਾਸ ਜਾ ਕੇ ਆਪਣਾ ਧਨ ਲੈ ਲਵੋ।'' ਕਾਜ਼ੀ ਨੇ ਕਿਹਾ, ''ਮੈਂ ਨਹੀਂ ਮਿਲਾਂਗਾ ਅਤੇ ਨਾ ਹੀ ਧਨ ਲਵਾਂਗਾ, ਇਸ ਤਰ੍ਹਾਂ ਦਾ ਮਨ ਦਾ ਕਪਟੀ ਆਦਮੀ ਨਹੀਂ ਵੇਖਿਆ ਹੈ'' ॥੨੭॥

**ਗਹੀ ਬਾਂਹੁ ਰਿਸ ਕਰਤਿ ਛੁਟਾਵਤਿ। ਤਊ ਦੁਊ ਬਲ ਧਰਿ ਲੇ ਜਾਵਤਿ।**
**ਕੋਮਲ ਕਹਤਿ ਗਏ ਲੇ ਤੀਰ। ਬੋਲੇ ਸ੍ਰੀ ਹਰਿਗੋਵਿੰਦ ਧੀਰ॥ ੨੮॥**

ਬਿਧੀ ਚੰਦ ਅਤੇ ਜੇਠੇ ਨੇ ਉਸ ਦੀਆਂ ਬਾਹਾਂ ਫੜ ਲਈਆਂ, ਕਾਜ਼ੀ ਬੜੇ ਗੁੱਸੇ ਨਾਲ ਛੁਡਵਾਉਣ ਲੱਗਾ, ਫਿਰ ਉਹ ਬਲ ਧਾਰ ਕੇ ਉਸ ਨੂੰ ਲੈ ਜਾਣ ਲੱਗੇ। ਕੋਮਲ ਗੱਲਾਂ ਕਰਦੇ ਹੋਏ ਗੁਰੂ ਜੀ ਦੇ ਪਾਸ ਲੈ ਗਏ ਤੇ ਸ੍ਰੀ ਹਰਿਗੋਬਿੰਦ ਜੀ ਧੀਰਜ ਨਾਲ ਬੋਲੇ॥੨੮॥

**'ਦਸ ਹਜ਼ਾਰ ਲਿਹੁ ਆਪਨਿ ਦਰਬ। ਨਹੀਂ ਬਿਲਮ ਗਿਨ ਦੇਵਹਿਂ ਸਰਬ।**
**ਲਰਜੋ ਬ੍ਰਿੱਧ ਕੇ ਸਾਥ ਬਿਸਾਲਾ। ਤਿਸ ਕੋ ਫਲ ਪਾਇਇਸਿ ਇਸ ਕਾਲਾ' ॥੨੯॥**

''ਆਪਣੇ ਦਸ ਹਜ਼ਾਰ ਰੁਪਏ ਲੈ ਲਵੋ, ਹੁਣ ਕੋਈ ਦੇਰ ਨਹੀਂ ਹੈ, ਸਾਰਾ ਗਿਣ ਕੇ ਦੇ ਦਵਾਂਗੇ। ਤੂੰ ਬਾਬਾ ਬੁੱਢਾ ਜੀ ਦੇ ਨਾਲ ਬਹੁਤ ਲੜਿਆ ਸੀ, ਇਸ ਸਮੇਂ ਉਸ ਲੜਨ ਦਾ ਫਲ ਪਾਇਆ ਹੈ'' ॥੨੯॥

**ਸੁਨ ਕਾਜ਼ੀ ਕਹਿ 'ਧਨ ਨਹਿਂ ਲੈਹੋਂ। ਇਹ ਸਭਿ ਸ਼ਾਹੁ ਨਿਕਟ ਕਹਿ ਦੈਹੋਂ।**
**ਗਹਿ ਤੁਮ ਕੋ ਸਭਿ ਲੇਉਂ ਉਧਾਰੋ। ਨਾਂਹਿ ਤ ਤਜਾਗਿ ਦੇਉਂ ਮੈਂ ਸਾਰੋ ॥੩੦॥**

ਇਹ ਸੁਣ ਕਾਜ਼ੀ ਨੇ ਕਿਹਾ, ''ਧਨ ਨਹੀਂ ਲਵਾਂਗਾ, ਇਹ ਸਭ ਕੁਝ ਬਾਦਸ਼ਾਹ ਦੇ ਪਾਸ ਕਹਿ ਦੇਵਾਂਗਾ। ਤੁਹਾਨੂੰ ਫੜਾ ਕੇ ਸਾਰਾ ਧਨ ਲੈ ਲਵਾਂਗਾ, ਨਹੀਂ ਤਾਂ ਮੈਂ ਸਾਰਾ ਛੱਡ ਦੇਵਾਂਗਾ॥੩੦॥

**ਮੋਰ ਆਬਰੂ ਬਡੀ ਉਤਾਰੀ। ਸ਼ਾਹੁ ਕਚਹਿਰੀ ਮਾਨਹਿਂ ਸਾਰੀ।**
**ਤਨੁਜਾ ਮਮ ਲੁਭਾਇ ਲੇ ਆਏ। ਇਸ ਕੋ ਫਲ ਤੂਰਨਿ ਲਿਹੁ ਪਾਏ' ॥੩੧॥**

ਮੇਰੀ ਬੜੀ ਇੱਜ਼ਤ ਲਾਹੀ ਹੈ, ਬਾਦਸ਼ਾਹ ਦੀ ਕਚਹਿਰੀ ਸਾਰੀ ਮੈਨੂੰ ਮੰਨਦੀ ਹੈ। ਮੇਰੀ ਲੜਕੀ ਨੂੰ ਲੁਭਾਅ ਕੇ ਲੈ ਆਏ ਹੋ, ਇਸ ਦਾ ਫਲ ਤੁਰਤ ਪਾ ਲਵੋਗੇ" ॥੩੧॥

**ਗੁਰ ਕਹਿਂ 'ਅਹੈ ਅਪਰ ਜੋ ਝਗਰਾ। ਜਿਮ ਚਹਿ ਤਥਾ ਨਿਬੇਰਹੁ ਸਗਰਾ।**
**ਕੈ ਤੁਮ ਦਰਬ ਲੇਹੁ ਨਿਜ ਅਬੈ। ਨਤੁ ਭਾਖਹੁ ਹਮ ਲੀਨਹੁ ਸਬੈ॥ ੩੨ ॥**

ਗੁਰੂ ਜੀ ਨੇ ਕਿਹਾ, "ਇਹ ਤੇ ਜਿਹੜਾ ਕੋਈ ਹੋਰ ਝਗੜਾ ਹੈ, ਜਿਵੇਂ ਚਾਹੁੰਦੇ ਹੋ ਸਾਰਾ ਨਿਬੇੜ ਲਵੋ ਜਾਂ ਤੁਸੀਂ ਹੁਣੇ ਸਾਰਾ ਧਨ ਲੈ ਲਵੋ ਨਹੀਂ ਤਾਂ ਕਹੋ ਅਸੀਂ ਸਾਰਾ ਧਨ ਲੈ ਲਿਆ ਹੈ॥੩੨॥

**ਨਹੀਂ ਕਰਜ਼ ਸਿਰ ਰਹੈ ਹਮਾਰੇ। ਤੀਨ ਬਾਰਿ ਇਮ ਕਰਹੁ ਉਚਾਰੇ।**
**ਤੋਹਿ ਅਰਿਣੀ ਹੋਹਿਂ ਹਮ ਤਬੈ। ਲੇਹੁ ਦਰਬ ਕੈ ਤਜਾਗਹੁ ਸਬੈ॥ ੩੩ ॥**

ਤਾਂਕਿ ਸਾਡੇ ਸਿਰ ਕੋਈ ਕਰਜ਼ ਨਾ ਰਹੇ, ਤਿੰਨ ਵਾਰ ਇਸ ਤਰ੍ਹਾਂ ਉਚਾਰਣ ਕਰੋ, ਤੇਰੇ ਅਸੀਂ ਓਸੇ ਵੇਲੇ ਰਿਣੀ ਹੋ ਜਾਵਾਂਗੇ, ਧਨ ਲਵੋ ਜਾਂ ਸਾਰਾ ਛੱਡੋ॥੩੩॥

**ਲੇਨਿ ਸਥਾਨ ਅਹੈਂ ਹਮ ਤੇਰੇ। ਇਸ ਕਾਰਣ ਤੇ ਕਹੁ ਤ੍ਰੈ ਬੇਰੇ'।**
**ਸੁਨਿ ਕਾਜ਼ੀ ਕਹਿ 'ਗਹਿ ਹੌਂ ਤੁਮੈਂ। ਲੈਬੋ ਦਰਬ ਕਰੌਂ ਤਿਹ ਸਮੈਂ' ॥ ੩੪ ॥**

ਅਸੀਂ ਤੈਥੋਂ ਧਨ ਲੈਣ ਦੇ ਸਥਾਨ ਤੇ ਹਾਂ, ਇਸ ਕਾਰਨ ਕਰਕੇ ਤਿੰਨ ਵਾਰ ਕਹੋ।" ਇਹ ਸੁਣ ਕੇ ਕਾਜ਼ੀ ਨੇ ਕਿਹਾ, "ਤੁਹਾਨੂੰ ਫੜਾਵਾਂਗਾ ਉਸ ਸਮੇਂ ਤੁਹਾਥੋਂ ਸਾਰਾ ਧਨ ਲਵਾਂਗਾ" ॥੩੪॥

**ਨਾਂਹਿ ਤ ਕਹਜੋ ਸਰਬ ਮੈਂ ਛੋਰਾ। ਕਜਾ ਮੁਖ ਲੈ ਆਵੌਂ ਤੁਮ ਓਰਾ'।**
**ਪੁਨ ਗੁਰੁ ਕਹਜੋ 'ਜਿ ਦਰਬ ਨ ਲੇਤਿ। ਨਿਸਾ ਬਸਹੁ ਬਹੁ ਸ਼੍ਰਮਹਿ ਸਮੇਤਿ ॥੩੫ ॥**

ਨਹੀਂ ਤਾਂ ਮੈਂ ਕਹਿੰਦਾ ਹਾਂ ਕਿ ਮੈਂ ਸਾਰਾ ਧਨ ਛੱਡਿਆ, ਫਿਰ ਮੈਂ ਤੁਹਾਡੇ ਵੱਲ ਕਿਹੜਾ ਮੂੰਹ ਲੈ ਕੇ ਆਵਾਂਗਾ। ਗੁਰੂ ਜੀ ਨੇ ਫਿਰ ਕਿਹਾ, "ਜੇ ਧਨ ਨਹੀਂ ਲੈਣਾ ਤਾਂ ਰਾਤ ਏਥੇ ਹੀ ਵਸੋ, ਬਹੁਤ ਥੱਕੇ ਹੋਏ ਹੋ॥੩੫॥

**ਜੋ ਬਲ ਹੋਇ ਸੋਊ ਕਰਿ ਲੀਜੈ। ਰਾਤ ਬਿਤਾਵਨਿ ਸੁਖ ਸੋਂ ਕੀਜੈ'।**
**'ਮੋਹਿ ਛੁਟਾਵਹੁ ਮੈਂ ਨਹਿਂ ਰਹੌਂ। ਲਵਪੁਰਿ ਅਬਹਿ ਪਹੁਚਬੋ ਚਹੌਂ॥ ੩੬ ॥**

ਜੋ ਬਲ ਹੋਵੇ, ਉਹ ਹੀ ਲਾ ਲੈਣਾ, ਪਰ ਰਾਤ ਸੁਖ ਨਾਲ ਬਤੀਤ ਕਰੋ।" ਕਾਜ਼ੀ ਨੇ ਕਿਹਾ, "ਮੈਨੂੰ ਛੁਡਵਾ ਦੇਵੋ, ਮੈਂ ਨਹੀਂ ਰਹਾਂਗਾ, ਲਾਹੌਰ ਹੁਣੇ ਹੀ ਪਹੁੰਚਣਾ ਚਾਹੁੰਦਾ ਹਾਂ॥੩੬॥

**ਥਕਜੋ ਨਹੀਂ ਅਬਿ ਹਟਿ ਕਰਿ ਜਾਵੌਂ। ਸਹਿ ਨ ਸਕੌਂ ਉਰ ਪਿਖਿ ਪਛੁਤਾਵੌਂ'।**
**ਤਬਿ ਸਤਿਗੁਰ ਕਹਿ ਭੁਜਾ ਛੁਟਾਈ। ਚਢਜੋ ਤੁਰੰਗ ਕਸ਼ਟ ਬਹੁ ਪਾਈ॥ ੩੭ ॥**

ਥੱਕਿਆ ਨਹੀਂ ਹਾਂ ਹੁਣ ਵਾਪਸ ਜਾਵਾਂਗਾ, ਸਹਿ ਨਹੀਂ ਸਕਦਾ ਦਿਲ ਵਿਚ ਵੇਖਕੇ ਪਛਤਾਅ ਰਿਹਾ ਹਾਂ।" ਫਿਰ ਸਤਿਗੁਰੂ ਜੀ ਨੇ ਕਹਿ ਕੇ ਬਾਂਹ ਛੁਡਵਾ ਦਿੱਤੀ, ਘੋੜੇ ਤੇ ਚੜ੍ਹ ਗਿਆ ਤੇ ਬਹੁਤ ਦੁੱਖ ਪਾਇਆ॥੩੭॥

**ਸੰਗ ਨਫਰ ਲੇ ਤੂਰਨ ਪ੍ਰੇਰਾ। ਗਮਨਜੋ ਕਾਜ਼ੀ ਕ੍ਰੋਧ ਘਨੇਰਾ।**
**ਜਹਿਂ ਲਗਿ ਮਗ ਮਹਿਂ ਤਮ ਨਹਿਂ ਛਾਵਾ। ਤਹਿਂ ਲੌ ਚਲਜੋ ਗਯੋ ਸ਼੍ਰਮ ਪਾਵਾ॥੩੮॥**

ਨੌਕਰ ਨੂੰ ਨਾਲ ਲੈ ਕੇ ਤੁਰਤ ਚਲਣ ਨੂੰ ਕਿਹਾ, ਬੜੇ ਕ੍ਰੋਧ ਦਾ ਭਰਿਆ ਕਾਜ਼ੀ ਚਲੇ ਗਿਆ। ਜਦ ਤਕ ਰਾਹ ਵਿਚ ਹਨੇਰਾ ਨਾ ਛਾ ਗਿਆ ਤਦ ਤਕ ਕਾਜ਼ੀ ਚਲਦਾ ਗਿਆ ਅਤੇ ਬਹੁਤ ਥੱਕ ਗਿਆ॥੩੮॥

**ਹੇਰਿ ਗ੍ਰਾਮ ਕੋ ਉਤਰਜੋ ਥਾਨ। ਚਿੰਤਾ ਬਸੀ ਭਯੋ ਦੁਖ ਮਾਨਿ।**
**ਨੀਠ ਨੀਠ ਕਰਿ ਨਿਸਾ ਗੁਜ਼ਾਰੀ। ਉਠਜੋ ਪ੍ਰਾਤ ਕੀਨਸਿ ਅਸੁਵਾਰੀ॥ ੩੯॥**

ਇਕ ਪਿੰਡ ਨੂੰ ਵੇਖ ਕੇ ਘੋੜੇ ਤੋਂ ਉਤਰ ਗਿਆ, ਦੁੱਖ ਮੰਨ ਕੇ ਮਨ ਵਿਚ ਬੜੀ ਚਿੰਤਾ ਵੱਸੀ ਹੋਈ ਸੀ। ਜਿਵੇਂ ਤਿਵੇਂ ਕਰਕੇ ਰਾਤ ਗੁਜ਼ਾਰੀ, ਸਵੇਰੇ ਉੱਠ ਕੇ ਘੋੜੇ ਤੇ ਸਵਾਰ ਹੋ ਗਿਆ॥੩੯॥

**ਦਿਵਸ ਆਗਲੇ ਪਹੁੰਚਜੋ ਜਾਈ। ਪੁਰਿ ਮਹਿਂ ਸੁਧਿ ਪਸਰੀ ਅਗਵਾਈ।**
**'ਕਾਜ਼ੀ ਸੁਤਾ ਆਧਿਕ ਨਿਜ ਮਾਰੀ। ਨਿਕਸਿ ਗਈ ਅਤਿ ਦੁਖੀ ਬਿਚਾਰੀ' ॥੪੦॥**

ਅਗਲੇ ਦਿਨ ਲਾਹੌਰ ਜਾ ਪਹੁੰਚਿਆ, ਨਗਰ ਵਿਚ ਪਹਿਲਾਂ ਹੀ ਖ਼ਬਰ ਫੈਲੀ ਹੋਈ ਸੀ, "ਕਾਜ਼ੀ ਨੇ ਆਪਣੀ ਪੁੱਤਰੀ ਨੂੰ ਬਹੁਤ ਮਾਰਿਆ ਅਤਿ ਦੁਖੀ ਹੋ ਕੇ ਵਿਚਾਰੀ ਕਿਤੇ ਨਿਕਲ ਗਈ ਹੈ"॥੪੦॥

**ਨਿੰਦਾ ਸੁਨਤਿ ਆਪਨੈ ਕਾਨ। ਬਦਨ ਬਸਨ ਤੇ ਛਾਦਨਿ ਠਾਨਿ।**
**ਤੂਰਨ ਤੁਰੰਗ ਪ੍ਰੇਰ ਕਰਿ ਗਯੋ। ਕਾਜ਼ਨਿ ਰੁਦਤਿ ਬਿਲੋਕਤਿ ਭਯੋ॥ ੪੧॥**

ਆਪਣੇ ਕੰਨਾਂ ਨਾਲ ਨਿੰਦਿਆ ਸੁਣ ਕੇ ਕਾਜ਼ੀ ਨੇ ਆਪਣੇ ਚਿਹਰੇ ਨੂੰ ਕਪੜੇ ਨਾਲ ਢੱਕ ਲਿਆ। ਤੁਰਤ ਘੋੜੇ ਨੂੰ ਹਿਕ ਕੇ ਘਰ ਪਹੁੰਚ ਗਿਆ। ਆਪਣੀ ਪਤਨੀ ਨੂੰ ਰੋਂਦੀ ਹੋਈ ਵੇਖਿਆ॥੪੧॥

**ਨਹਿਂ ਬੋਲਜੋ ਕੁਛ ਸੰਕਟ ਪਾਵਾ। ਬੈਠਿ ਇਕਾਕੀ ਬਹੁ ਪਛੁਤਾਵਾ।**
**ਦੋਸ਼ ਆਪਨੋ ਰਿਦੈ ਬਿਚਾਰਤਿ। ਰਹਤਿ ਸਦਨ ਜੇ ਮੈਂ ਨਹਿਂ ਮਾਰਤਿ॥ ੪੨॥**

ਕੁਝ ਨਾ ਬੋਲਿਆ, ਬਹੁਤ ਦੁਖ ਪਾਇਆ, ਇਕੱਲਾ ਬੈਠ ਕੇ ਬਹੁਤ ਪਛਤਾਇਆ। ਹਿਰਦੇ ਵਿਚ ਆਪਣੇ ਦੋਸ਼ ਬਾਰੇ ਵਿਚਾਰਦਾ ਸੀ ਅਤੇ ਸੋਚਦਾ ਸੀ ਜੇ ਮੈਂ ਨਾ ਮਾਰਦਾ ਤਾਂ ਉਹ ਘਰ ਵਿਚ ਹੀ ਰਹਿੰਦੀ॥੪੨॥

**ਭਈ ਤਰੁਨ ਨਹਿਂ ਕਰਜੋ ਨਿਕਾਹ। ਇੱਤਜਾਦਿਕ ਗਿਨ ਕਰਿ ਮਨ ਮਾਂਹਿ।**
**ਤਿਸ ਦਿਨ ਸ਼ਾਹ ਸਮੀਪਿ ਨ ਗਯੋ। ਚਿੰਤਾਤੁਰ ਘਰ ਮਹਿਂ ਦੁਖ ਭਯੋ॥ ੪੩॥**

ਜਵਾਨ ਹੋ ਗਈ ਸੀ, ਮੈਂ ਉਸਦਾ ਨਿਕਾਹ ਨਾ ਕੀਤਾ, ਇਤਿਆਦਿ ਗੱਲਾਂ ਆਪਣੇ ਮਨ ਵਿਚ ਗਿਣਦਾ ਸੀ। ਉਸ ਦਿਨ ਬਾਦਸ਼ਾਹ ਦੇ ਪਾਸ ਨਾ ਗਿਆ; ਚਿੰਤਤ ਹੋ ਕੇ ਆਪਣੇ ਘਰ ਵਿਚ ਹੀ ਦੁਖੀ ਹੋ ਕੇ ਬੈਠਾ ਰਿਹਾ॥੪੩॥

**ਕਾਜ਼ਨਿ ਝਿਰਕਜੋ ਬਹੁ ਰਿਸਿ ਧਰਿਕੇ। ਬਾਰ ਬਾਰ ਸ਼ਰਮਿੰਦਤਿ ਕਰਿਕੈ।**
**'ਗਈ ਗੁਰੂ ਸੰਗ' ਕਹਿ ਭਾ ਮੌਨਿ। ਨਿਸਾ ਬਿਤੀਤ ਕਰੀ ਨਿਜ ਭੌਨ॥ ੪੪॥**

ਉਸ ਦੀ ਪਤਨੀ ਨੇ ਬੜੇ ਗੁੱਸੇ ਵਿਚ ਆ ਕੇ ਉਸ ਨੂੰ ਝਿੜਕਿਆ ਅਤੇ ਬਾਰ-ਬਾਰ ਸ਼ਰਮਿੰਦਾ ਕੀਤਾ। "ਗੁਰੂ ਦੇ ਨਾਲ ਗਈ ਹੈ" ਕਹਿ ਕੇ ਚੁਪ ਹੋ ਗਿਆ ਤੇ ਰਾਤ ਆਪਣੇ ਘਰ ਬਤੀਤ ਕੀਤੀ॥੪੪॥

*ਪੰਜਵੀਂ ਰਾਸ ਦਾ ਚੌਵੀਵਾਂ ਅਧਿਆਇ ਸਮਾਪਤ ਹੋਇਆ॥ ੨੪॥*



# ਅਧਿਆਇ ਪੰਝੀਵਾਂ

## ਕਾਜ਼ੀ ਦੀ ਸ਼ਾਹ ਅੱਗੇ ਫਰਿਆਦ

ਦੋਹਰਾ- ਉਠਜੋ ਪ੍ਰਾਤ ਸੁਧਿ ਪਾਇ ਕਰਿ ਮੁਖ ਪਖਾਰ ਲੇ ਬਾਰ।
ਕਹਨਿ ਸ਼ਾਹੁ ਢਿਗ ਮਦਤਿ ਹਿਤ ਚਿਤ ਬਿਚਾਰਿ ਬਹੁ ਬਾਰ॥ ੧ ॥

ਅਗਲੇ ਦਿਨ ਜਾਗ ਆਉਣ ਤੇ ਉਠਿਆ ਤੇ ਪਾਣੀ ਲੈ ਕੇ ਮੂੰਹ ਸਿਰ ਧੋਤਾ। ਸ਼ਾਹ ਪਾਸੋਂ ਮਦਦ ਲੈਣ ਵਾਸਤੇ ਕਹਿਣ ਲਈ ਬਹੁਤ ਵਾਰ ਵਿਚਾਰ ਕੀਤੀ॥੧॥

ਚੌਪਈ- ਬਸਤ੍ਰਨਿ ਪਹਿਰਿ ਕਚਹਿਰੀ ਗਯੋ। ਪਾਤਿਸ਼ਾਹ ਕੋ ਦੇਖਤਿ ਭਯੋ।
ਕਰਿ ਸਲਾਮ ਬਹੁ ਬਾਰਿ ਅਗਾਰੀ। ਬੋਲਜੋ ਅਪਨੀ ਕੀਨਿ ਪੁਕਾਰੀ॥ ੨ ॥

ਕਪੜੇ ਪਾ ਕੇ ਬਾਦਸ਼ਾਹ ਦੀ ਕਚਹਿਰੀ ਗਿਆ, ਜਾ ਕੇ ਬਾਦਸ਼ਾਹ ਨੂੰ ਵੇਖਿਆ। ਬਾਦਸ਼ਾਹ ਦੇ ਅੱਗੇ ਬਹੁਤ ਵਾਰ ਸਲਾਮ ਕਰਕੇ ਬੋਲਿਆ ਅਤੇ ਆਪਣੀ ਫਰਿਆਦ ਸੁਣਾਈ॥੨॥

'ਹਰਿਗੋਬਿੰਦ ਹਿੰਦੁਨ ਕੋ ਪੀਰ। ਕਰੀ ਸੁ ਕਹੌਂ ਆਪ ਕੇ ਤੀਰ।
ਰੋਗੀ ਤੁਮ ਤੁਰੰਗ ਮੁਝ ਦੀਨਿ। ਤਿਨ ਹਜ਼ਾਰ ਦਸ ਮੋਲ ਸੁ ਲੀਨਿ॥ ੩ ॥

ਹਿੰਦੂਆਂ ਦੇ ਪੀਰ ਹਰਿਗੋਬਿੰਦ ਨੇ ਜੋ ਮੇਰੇ ਨਾਲ ਕੀਤਾ ਹੈ, ਉਹ ਮੈਂ ਤੁਹਾਡੇ ਅੱਗੇ ਬੇਨਤੀ ਕਰਨਾ ਚਾਹੁੰਦਾ ਹਾਂ। ਤੁਸੀਂ ਮੈਨੂੰ ਰੋਗੀ ਘੋੜਾ ਦਿੱਤਾ ਸੀ, ਉਨ੍ਹਾਂ ਉਹ ਦਸ ਹਜ਼ਾਰ ਵਿਚ ਮੈਥੋਂ ਮੁਲ ਲੈ ਲਿਆ ਸੀ॥੩॥

ਕਰੇ ਉਧਾਰ ਨ ਅਬਿ ਲੌ ਦਿਏ। ਆਜ ਕਾਲ ਕਹਿ ਟਾਰੋ ਕਿਏ।
ਅਬਿ ਤਨੁਜਾ ਮੇਰੀ ਬਿਰਮਾਇ। ਪੁਰਿ ਤੇ ਨਿਕਸਜੋ ਗਯੋ ਪਲਾਇ' ॥ ੪ ॥

ਉਧਾਰ ਕੀਤਾ ਸੀ ਤੇ ਰਕਮ ਹਾਲੇ ਤਕ ਨਹੀਂ ਦਿੱਤੀ ਹੈ, ਅੱਜ ਕਲ੍ਹ ਕਹਿ ਕੇ ਟਾਲੀ ਗਿਆ ਹੈ। ਹੁਣ ਮੇਰੀ ਕੁੜੀ ਨੂੰ, ਭਰਮਾ ਕੇ, ਨਗਰ ਵਿਚੋਂ ਨਿਕਲ ਕੇ ਚਲਾ ਗਿਆ ਹੈ"॥੪॥

ਰੁਦਿਤਿ ਕਹਤਿ ਨਹਿੰ ਸਮੁਝੀ ਗਾਥ। ਆਗੈ ਸ਼ਾਹੁ ਰਿਸਜੋ ਕਿਹ ਸਾਥ।
ਰਕਤ ਨੇਤ੍ਰ ਤੇ ਤ੍ਰਾੜਤਿ ਕਾਂਹੂ। ਕਾਜ਼ੀ ਪਹੁੰਚਜੋ ਇਤਨੇ ਮਾਂਹੂ॥ ੫ ॥

ਰੋਂਦੇ ਹੋਏ ਦੀ ਕਹੀ ਗੱਲ ਬਾਦਸ਼ਾਹ ਨੇ ਨਾ ਸਮਝੀ, ਪਹਿਲਾਂ ਹੀ ਬਾਦਸ਼ਾਹ ਕਿਸੇ ਨਾਲ ਗੁੱਸੇ ਹੋਇਆ ਸੀ ਤੇ ਉਸ ਨੂੰ ਲਾਲ ਅੱਖਾਂ ਕੱਢ ਕੇ ਤਾੜ ਰਿਹਾ ਸੀ, ਏਨੇ ਵਿਚ ਕਾਜ਼ੀ ਵੀ ਓਥੇ ਪਹੁੰਚ ਗਿਆ॥੫॥

ਪਟਕੀ ਸਿਰ ਤੇ ਪਾਗ ਉਤਾਰੀ। 'ਮੁਝਕੋ ਕੀਨਿਸਿ ਜਗਤ ਖੁਆਰੀ'।
ਕੁਪਤਿ ਸ਼ਾਹੁ ਕਹਿ 'ਮੇਲਤਿ ਰੌਰਾ। ਸਮੁਝ ਨ ਪਰਹਿ ਕਹਤਿ ਜਿਮ ਬੌਰਾ॥ ੬ ॥

ਸਿਰ ਤੋਂ ਪੱਗ ਲਾਹ ਕੇ ਪਟਕਾ ਕੇ ਮਾਰੀ, "ਮੈਨੂੰ ਜਗਤ ਵਿਚ ਖੁਆਰ ਕੀਤਾ ਹੈ। ਬਾਦਸ਼ਾਹ ਗੁੱਸੇ ਵਿਚ ਆ ਕੇ ਬੋਲਿਆ, "ਕਿਉਂ ਰੌਲਾ ਪਾਉਂਦਾ ਹੈਂ, ਕੁਝ ਸਮਝ ਨਹੀਂ ਪੈਂਦੀ ਪਾਗਲਾਂ ਵਾਂਗ ਬੋਲਦਾ ਹੈਂ॥੬॥

ਨਾਂਗੋ ਸਿਰ ਨਹਿੰ ਕਰਹੁ ਅਗਾਰੀ। ਭਲੋ ਸਯਾਨੋ ਜਜੋਂ ਮਤਿ ਮਾਰੀ'।
ਸ਼ਾਹੁ ਰਿਸਤ ਪਿਖਿ ਤੂਸ਼ਨਿ ਰਹਜੋ। ਨਿਕਟਿ ਵਜ਼ੀਰ ਖਾਨ ਤਬਿ ਕਹਜੋ॥ ੭ ॥

ਨੰਗੇ ਸਿਰ ਨੂੰ ਅੱਗੇ ਨਾ ਕਰ, ਜਿਵੇਂ ਸਿਆਣੇ ਬਿਆਣੇ ਦੀ ਤੇਰੀ ਮੱਤ ਮਾਰੀ ਗਈ ਹੈ।" ਬਾਦਸ਼ਾਹ ਨੂੰ ਗੁੱਸੇ ਵਿਚ ਵੇਖ ਕੇ ਚੁਪ ਰਿਹਾ, ਫਿਰ ਵਜ਼ੀਰ ਖਾਂ ਨੇ ਬਾਦਸ਼ਾਹ ਦੇ ਪਾਸ ਕਿਹਾ॥੭॥

'ਹਜ਼ਰਤ ! ਸੁਨਹੁ ਕਹਾਂ ਕਿਸ ਕਹੀਅਹਿ। ਕਲਿਜੁਗ ਸਮਾ ਕਹਿਰ ਕੋ ਲਹੀਅਹਿ।
ਤਨੁਜਾ ਤਰੁਨ ਕੀਨਿ ਦੁਖਿਆਰੀ। ਕਰਜੋ ਨਿਕਾਹ ਨ, ਦਿਨ ਪ੍ਰਤਿ ਮਾਰੀ॥੮॥

"ਹਜ਼ੂਰ ! ਸੁਣੋ, ਕੀ ਕਿਸੇ ਨੂੰ ਕਹੀਏ, ਕਲਿਜੁਗ ਕਹਿਰ ਦਾ ਸਮਾਂ ਆ ਗਿਆ ਹੈ। ਜਵਾਨ ਪੁੱਤਰੀ ਨੂੰ ਦੁਖੀ ਕੀਤਾ ਹੈ, ਉਸਦਾ ਨਿਕਾਹ ਨਹੀਂ ਕੀਤਾ, ਉਲਟਾ ਉਸ ਨੂੰ ਰੋਜ਼ ਮਾਰਦਾ ਸੀ॥੮॥

ਹੁਇ ਲਚਾਰ ਨਿਕਸੀ ਗ੍ਰਿਹ ਛੋਰਿ। ਬਿਚਰਤਿ ਗਈ ਸੁਧਾਸਰ ਓਰ।
ਇਸ ਕੇ ਮਾਰਨਿ ਤੇ ਡਰਿ ਧਰਿਕੈ। ਬਸੀ ਤਹਾਂ ਆਇ ਨ ਮੁਰਿ ਕਰਿ ਕੈ॥੯॥

ਲਾਚਾਰ ਹੋ ਕੇ ਘਰ ਛੱਡ ਕੇ ਨਿਕਲ ਗਈ ਹੈ ਤੇ ਅੰਮ੍ਰਿਤਸਰ ਵਲ ਚਲੀ ਗਈ ਹੈ। ਮਾਰਨ ਦਾ ਡਰ ਮੰਨ ਕੇ, ਓਥੇ ਹੀ ਵੱਸ ਗਈ ਹੈ ਤੇ ਮੁੜ ਕੇ ਨਹੀਂ ਆਈ ਹੈ॥੯॥

ਸ਼੍ਰੀ ਗੁਰ ਕੋ ਘਰ ਸਦਾ ਕ੍ਰਿਪਾਲੁ। ਪਰੇ ਅਨੇਕ ਰਹਹਿਂ ਨਰ ਬਾਲ।
ਅੰਨ ਸਭਿਨਿ ਕੋ ਦੇਤੇ ਰਹੈਂ। ਅਸਨ ਬਸਨ ਬਸਹਿ ਜੁ ਤਹਿਂ ਲਹੈ॥੧੦॥

ਸ੍ਰੀ ਗੁਰੂ ਜੀ ਦਾ ਘਰ ਸਦਾਂ ਹੀ ਕਿਰਪਾ ਵਾਲਾ ਹੈ, ਅਨੇਕਾਂ ਨਰ ਤੇ ਇਸਤਰੀਆਂ ਓਥੇ ਪਏ ਰਹਿੰਦੇ ਹਨ। ਸਾਰਿਆਂ ਨੂੰ ਅੰਨ ਪਾਣੀ ਦਿੰਦੇ ਰਹਿੰਦੇ ਹਨ, ਜਿਹੜੇ ਓਥੇ ਰਹਿੰਦੇ ਹਨ, ਉਨ੍ਹਾਂ ਨੂੰ ਕਪੜੇ ਅਤੇ ਭੋਜਨ ਵੀ ਦਿੰਦੇ ਹਨ॥੧੦॥

ਤਿਨ ਪਰ ਕਰਤਿ ਪੁਕਾਰ ਅਜਾਨ। ਜਿਨਹੁਂ ਦੀਨਿ ਬਡ ਹਜ਼ਰਤ ਪ੍ਰਾਨ।
ਮੀਆਂਮੀਰ ਆਦਿ ਜੇ ਪੀਰ। ਜਿਨ ਤੇ ਅਦਬ ਕਰਹਿਂ ਮਿਲਿ ਤੀਰ॥੧੧॥

ਉਨ੍ਹਾਂ ਬਾਰੇ ਮੂਰਖ ਹੀ ਪੁਕਾਰ ਕਰਦੇ ਹਨ, ਜਿਨ੍ਹਾਂ ਨੇ ਬਾਦਸ਼ਾਹ ਜਹਾਂਗੀਰ ਨੂੰ ਪ੍ਰਾਣ ਦਿੱਤੇ ਸਨ। ਸਾਈਂ ਮੀਆਂ ਮੀਰ ਆਦਿ ਵਰਗੇ ਪੀਰ ਜਿਨ੍ਹਾਂ ਨੂੰ ਮਿਲ ਕੇ ਬੜਾ ਸਤਿਕਾਰ ਕਰਦੇ ਹਨ॥੧੧॥

ਨਹੀਂ ਆਪ ਕੋ ਬਿਗਰਨਿ ਬਨੈ। ਯਾਂਤੇ ਕਜੋਂ ਤੁਮ ਇਨ ਤੇ ਸੁਨੈ।
ਤਨਕ ਬਾਤਿ ਕਜਾ ਇਸ ਕੀ ਅਹੈ। ਖ਼ਲਕਤਿ ਸਗਰੀ ਤੁਮ ਸੁਖ ਚਹੈ'॥੧੨॥

ਆਪ ਜੀ ਨੂੰ ਉਨ੍ਹਾਂ ਨਾਲ ਵਿਗਾੜਨੀ ਨਹੀਂ ਚਾਹੀਦੀ, ਇਸ ਲਈ ਤੁਸੀਂ ਇਸ ਤੋਂ ਕਿਉਂ ਗੱਲ ਸੁਣਦੇ ਹੋ। ਇਸ ਦੀ ਗੱਲ ਵਿਚ ਜ਼ਰਾ ਵੀ ਵਜ਼ਨ ਨਹੀਂ ਹੈ। ਸਾਰੀ ਖਲਕਤ ਤੁਹਾਡਾ ਸੁਖ ਚਾਹੁੰਦੀ ਹੈ"॥੧੨॥

ਸ਼ਾਹਜਹਾਂ ਸੁਨਿ ਕੈ ਸਭਿ ਬਾਤਿ। ਕਾਜ਼ੀ ਸੋ ਕਹਿ 'ਕਜੋਂ ਨ ਲਜਾਤਿ।
ਤੋਹਿ ਨ ਉਚਿਤ ਹੁਤੀ ਇਮ ਕਰਨੀ। ਰਖੀ ਨਿਕੇਤ ਤਨੂਜਾ ਤਰੁਨੀ॥੧੩॥

ਸ਼ਾਹ ਜਹਾਨ ਸਾਰੀ ਗੱਲ ਸੁਣ ਕੇ ਕਾਜ਼ੀ ਨੂੰ ਕਹਿਣ ਲੱਗਾ, "ਤੈਨੂੰ ਸ਼ਰਮ ਕਿਉਂ ਨਹੀਂ ਆਉਂਦੀ, ਤੇਰਾ ਇਸ ਤਰ੍ਹਾਂ ਕਰਨਾ ਉਚਿਤ ਨਹੀਂ ਸੀ, ਜਵਾਨ ਕੁੜੀ ਨੂੰ ਘਰ ਵਿਚ ਰੱਖਿਆ ਸੀ॥੧੩॥

ਪੀਰ ਫਕੀਰ ਸੰਗ ਨਹਿਂ ਅਰਨਾ। ਇਨ ਕੋ ਸਦਾ ਅਦਾਇਬ ਕਰਨਾ।
ਜੇ ਮੁਖ ਤੇ ਕਹਿ ਦੇਤਿ ਕੁਵਾਕ। ਕਰਹਿਂ ਪਲਕ ਮਹਿਂ ਬਡ ਗਿਰ ਖ਼ਾਕ॥੧੪॥

ਪੀਰ ਫਕੀਰ ਨਾਲ ਕਦੇ ਵੀ ਲੜਨਾ ਨਹੀਂ ਚਾਹੀਦਾ, ਇਨ੍ਹਾਂ ਦਾ ਸਦਾ ਆਦਰ ਕਰਨਾ ਬਣਦਾ ਹੈ। ਜੇ ਤੂੰ ਮੁਖ ਤੋਂ ਕੋਈ ਬੁਰਾ ਬੋਲ ਕਹਿ ਦਿੰਦਾ ਉਹ ਤਾਂ ਪੱਲ ਵਿਚ ਵੱਡੇ-ਵੱਡੇ ਪਹਾੜਾਂ ਨੂੰ ਵੀ ਧੂੜ ਬਣਾ ਸਕਦੇ ਹਨ॥੧੪॥

ਬੀਚ ਕਚਹਿਰੀ ਪਰਦਾ ਪਾਰਾ। ਦੇਸ਼ ਬਿਦੇਸ਼ਨਿ ਮਹਿਂ ਭਾ ਖ਼੍ਵਾਰਾ।
ਘਰ ਤਜਿ ਨਿਕਸੀ, ਗਯੋ ਇਮਾਨ। ਪੁਨ ਆਨਹਿ, ਕਹਾ ਕਹਹਿ ਜਹਾਨ? ॥੧੫॥

ਤੂੰ ਕਚਹਿਰੀ ਦੇ ਵਿਚ ਆ ਕੇ ਪੜਦਾ ਫਾਸ਼ ਕੀਤਾ ਹੈ, ਹੁਣ ਦੇਸ਼ਾਂ ਬਦੇਸ਼ਾਂ ਵਿਚ ਖ਼ਵਾਰ ਹੋਵੇਂਗਾ, ਘਰ ਛੱਡ ਕੇ ਨਿਕਲ ਗਈ, ਤੇਰਾ ਈਮਾਨ ਹੀ ਜਾਂਦਾ ਰਿਹਾ, ਫਿਰ ਵਾਪਸ ਲਿਆਵੇਂਗਾ ਤਾਂ ਜਹਾਨ ਕੀ ਕਹੇਗਾ ? ॥੧੫॥

ਧਰੋ ਮੌਨ ਨਹਿਂ ਜ਼ਿਕਰ ਚਲਾਵਹੁ। ਅਪਨੋ ਕਰਯੋ ਪਾਇ ਪਛੁਤਾਵਹੁ'।
ਸੁਨਿ ਕਾਜ਼ੀ ਮੁਖ ਨੀਚੇ ਕਰਯੋ। ਕਹੇ ਸ਼ਾਹ ਕੇ ਅਤਿ ਦੁਖ ਭਰਯੋ॥ ੧੬॥

ਹੁਣ ਚੁਪ ਧਾਰਨ ਕਰੋ, ਤੇ ਉਸ ਦਾ ਜ਼ਿਕਰ ਨਾ ਕਰੋ, ਆਪਣੇ ਕੀਤੇ ਉਤੇ ਪਛਤਾਵੋ।'' ਇਹ ਸੁਣ ਕੇ ਕਾਜ਼ੀ ਨੇ ਮੂੰਹ ਨੀਵਾਂ ਕਰ ਲਿਆ, ਬਾਦਸ਼ਾਹ ਦੇ ਕਹਿਣ ਤੇ ਬਹੁਤ ਦੁਖ ਨਾਲ ਭਰ ਗਿਆ॥੧੬॥

ਬੋਲਨ ਤੇ ਭੀ ਮੋਹਿ ਹਟਾਯੋ। ਧਰੀ ਪਾਗ ਸਿਰ ਹਟਿ ਕਰਿ ਆਯੋ।
ਰਿਦੇ ਬਿਚਾਰਤਿ ਕਹਾ ਇਹ ਭਯੋ। ਜਿਤ ਕਿਤ ਤੇ ਸੰਕਟ ਹੁਇ ਗਯੋ॥੧੭॥

ਸੋਚਣ ਲੱਗਾ ਕਿ ਮੈਨੂੰ ਬੋਲਣ ਤੋਂ ਵੀ ਹਟਾ ਦਿੱਤਾ ਹੈ, ਸਿਰ ਉਤੇ ਪੱਗ ਰੱਖ ਕੇ ਵਾਪਸ ਆ ਗਿਆ। ਹਿਰਦੇ ਵਿਚ ਸੋਚਣ ਲੱਗਾ ਕਿ ਇਹ ਕੀ ਹੋ ਗਿਆ ਹੈ, ਜਿਸ ਕਿਸ ਪਾਸੋਂ ਦੁਖੀ ਹੋ ਗਿਆ ਹਾਂ॥੧੭॥

ਦਸ ਸਹੱਸ੍ਰ ਜੋ ਦਰਬ ਸਰਬ ਹੈ। ਰਾਖਹਿ ਗੁਰੂ ਗਹੀਰ ਗਰਬ ਹੈ।
ਮੁਝਕੋ ਜਾਨਹਿ ਤ੍ਰਿਣ ਸਮ ਰੰਕ। ਅਬਿ ਕੈਸੇ ਕਰਿ ਧਰੈ ਅਤੰਕ ?॥ ੧੮॥

ਦਸ ਹਜ਼ਾਰ ਜੋ ਸਾਰਾ ਰੁਪਿਆ ਹੈ, ਉਹ ਗੁਰੂ ਨੇ ਵੱਡਾ ਘੁਮੰਡ ਧਾਰ ਕੇ ਰਖ ਲਿਆ ਹੈ। ਲੋਕ ਮੈਨੂੰ ਇਕ ਤੀਲੇ ਦੇ ਬਰਾਬਰ ਜਾਣਦੇ ਹਨ ਹੁਣ ਕੋਈ ਮੇਰਾ ਡਰ ਕਿਵੇਂ ਮੰਨੇਗਾ ? ॥੧੮॥

ਦੇਹਿ ਨ ਧਨ, ਤਨੁਜਾ ਲੇ ਗਯੋ। ਮਰਨ ਮਨਿੰਦ ਮੋਹਿ ਕਰਿ ਗਯੋ।
ਜਿਸ ਕੋ ਜਤਨ ਨ ਅਬਿ ਕਛੁ ਬਨੈ। ਪਲਟਾ, ਗਹਨਿ ਕਿ ਪ੍ਰਾਨਨ ਹਨੈ॥੧੯॥

ਧਨ ਵੀ ਨਹੀਂ ਦਿੱਤਾ ਤੇ ਮੇਰੀ ਲੜਕੀ ਵੀ ਲੈ ਗਿਆ ਹੈ, ਮਰਿਆਂ ਵਰਗਾ ਮੈਨੂੰ ਕਰ ਗਿਆ ਹੈ। ਜਿਸ ਦਾ ਹੁਣ ਕੋਈ ਵੀ ਯਤਨ ਨਹੀਂ ਬਣੇਗਾ। ਨਾ ਬਦਲਾ ਲਿਆ ਜਾਵੇਗਾ, ਨਾ ਫੜਾਇਆ ਜਾਵੇਗਾ ਅਤੇ ਨਾ ਹੀ ਪ੍ਰਾਣਾਂ ਦਾ ਨਾਸ਼ ਕੀਤਾ ਜਾ ਸਕੇਗਾ॥੧੯॥

ਸ਼ਾਹੁਜਹਾਂ ਪਰ ਹੁਤੋ ਭਰੋਸਾ। ਸੋ ਉਚਰਨਿ ਲਾਗਯੋ ਮਮ ਦੋਸ਼ਾ।
ਕਹਾਂ ਖੁਦਾਇ ਕੀਨਿ ਸੰਗ ਮੇਰੇ। ਸੰਕਟ ਹੇਰਤਿ ਹੌਂ ਚਹੁੰਫੇਰੇ॥ ੨੦॥

ਮੈਨੂੰ ਸ਼ਾਹ ਜਹਾਨ ਬਾਦਸ਼ਾਹ ਉਪਰ ਪੂਰਾ ਭਰੋਸਾ ਸੀ, ਉਹ ਵੀ ਮੇਰੇ ਵਿਚ ਦੋਸ਼ ਕੱਢਣ ਲੱਗ ਗਿਆ ਹੈ। ਖ਼ੁਦਾ ਨੇ ਇਹ ਮੇਰੇ ਨਾਲ ਕੀ ਕੀਤਾ ਹੈ, ਚਾਰ-ਚੁਫੇਰੇ ਸੰਕਟ ਹੀ ਵੇਖ ਰਿਹਾ ਹਾਂ॥੨੦॥

ਸਕਲ ਕੁਟੰਬ ਰੁਦਤਿ ਕਰਿ ਨੇਹੂ। ਅਸ ਬਿਛੁਰੀ ਜੋ ਮਿਲਹਿ ਨ ਕੇਹੂ।
ਰਿਦੈ ਬਿਸੂਰਿ ਬਿਸੂਰਿ ਪਰਯੋ ਹੈ। ਗੁਰੂ ਦ੍ਰੋਹ ਤੇ ਕਸ਼ਟ ਪਰਯੋ ਹੈ॥ ੨੧॥

ਸਾਰਾ ਪਰਿਵਾਰ ਪਿਆਰ ਕਰਕੇ ਰੋਂਦਾ ਹੈ, ਐਸੀ ਵਿਛੜੀ ਹੈ ਕਿ ਫਿਰ ਕਦੇ ਨਹੀਂ ਮਿਲੇਗੀ। ਹਿਰਦੇ ਵਿਚ ਚੀਸਾਂ ਉਠ ਰਹੀਆਂ ਹਨ, ਗੁਰੂ ਧ੍ਰੋਹ ਨਾਲ ਬਹੁਤ ਕਸ਼ਟ ਆ ਪਿਆ ਹੈ॥੨੦॥

ਬਹੁਰ ਨ ਜ਼ਿਕਰ ਕਰਯੋ ਕਿਸ ਥਾਨ। ਜਾਨਤਿ ਲਾਜ ਹੋਤਿ ਮਮ ਹਾਨ।
ਸ਼ਾਹੁਜਹਾਂ ਆਛੀ ਮਨਚੀਨ। ਖਾਨ ਵਜ਼ੀਰ ਸਰਾਹਨਿ ਕੀਨਿ॥ ੨੨॥

ਫਿਰ ਕਦੀ ਵੀ ਕਿਸੇ ਨਾਲ ਜ਼ਿਕਰ ਨਾ ਕੀਤਾ, ਜਾਣਦਾ ਸੀ ਕਿ ਮੇਰੀ ਬਦਨਾਮੀ ਅਤੇ ਨੁਕਸਾਨ ਹੋਵੇਗਾ। ਸ਼ਾਹ ਜਹਾਨ ਨੇ ਚੰਗੀ ਗੱਲ ਸਮਝੀ ਤੇ ਵਜ਼ੀਰ ਖਾਂ ਦੀ ਸ਼ਲਾਘਾ ਕੀਤੀ॥੨੨॥

'ਤੈਂ ਆਛੀ ਮਸਲਤਿ ਕਹਿ ਦਈ। ਜਿਸ ਤੇ ਬਡੀ ਬਾਤਿ ਨਹਿਂ ਭਈ।
ਗੁਰ ਸੋਂ ਪਰੈ ਅਚਾਨਕ ਬੈਰ। ਜਿਸ ਤੇ ਬਿਨਸਹਿ ਤਨ ਕੀ ਖ਼ੈਰ॥ ੨੩॥

ਵਜ਼ੀਰ ਖਾਂ ਨੂੰ ਕਹਿਣ ਲੱਗਾ, "ਤੂੰ ਚੰਗੀ ਸਲਾਹ ਦਿੱਤੀ ਹੈ, ਜਿਸ ਨਾਲ ਕੋਈ ਵੱਡੀ ਗੱਲ ਨਹੀਂ ਹੋਈ ਹੈ, ਨਹੀਂ ਤਾਂ ਗੁਰੂ ਜੀ ਨਾਲ ਅਚਾਨਕ ਵੈਰ ਵੱਧ ਜਾਣਾ ਸੀ, ਜਿਸ ਨਾਲ ਸਰੀਰ ਦੀ ਸਲਾਮਤੀ ਦੂਰ ਹੋ ਜਾਂਦੀ ਹੈ॥੨੩॥

ਕਾਜ਼ੀ ਕਰਮ ਕਰੇ ਕੁਰਿਆਰੇ। ਬਿਗਰਤਿ ਗਰ ਪਰ ਜਾਤਿ ਹਮਾਰੇ।
ਕਜਾ ਲੈਨੋ ਕਜਾ ਦੇਨੋ ਤਿਨ ਸੇਂ। ਕਹਨਿ ਵਾਕ ਤੇ ਡਰੀਅਹਿ ਜਿਨ ਸੋਂ ॥੨੪॥

ਕਾਜ਼ੀ ਝੂਠੇ ਕੰਮ ਕਰਦਾ ਹੈ, ਵਿਗੜਨ ਨਾਲ ਸਾਡੇ ਗਲ ਆ ਪੈਂਦੀ ਹੈ। ਅਸੀਂ ਉਨ੍ਹਾਂ ਪਾਸੋਂ ਕੀ ਲੈਣਾ ਦੇਣਾ ਹੈ, ਜਿਨ੍ਹਾਂ ਦੇ ਕਹੇ ਹੋਏ ਬਚਨਾਂ ਤੋਂ ਹੀ ਡਰਦੇ ਹਾਂ" ॥੨੪॥

ਸੁਨਿ ਵਜ਼ੀਰ ਖਾਂ ਪੁਨ ਸਮੁਝਾਵੈ। 'ਰਾਵਰਿ ਕੁਸ਼ਲ ਸਭਿਨਿ ਕੋ ਭਾਵੈ।
ਹਜ਼ਰਤ ! ਬਡੇ ਪਿਤਾ ਜੁ ਤੁਮਾਰੇ। ਤਿਨ ਢਿਗ ਚੰਦੂ ਛਲ ਬਲ ਧਾਰੇ॥ ੨੫॥

ਇਹ ਸੁਣ ਕੇ ਵਜ਼ੀਰ ਖਾਂ ਨੇ ਫਿਰ ਸਮਝਾਇਆ, "ਆਪ ਜੀ ਦੀ ਕੁਸ਼ਲਤਾ ਸਾਰਿਆਂ ਨੂੰ ਚੰਗੀ ਲੱਗਦੀ ਹੈ। ਹਜ਼ਰਤ ਜਹਾਂਗੀਰ, ਜਿਹੜੇ ਤੁਹਾਡੇ ਪਿਤਾ ਜੀ ਸਨ, ਉਨ੍ਹਾਂ ਨਾਲ ਚੰਦੂ ਛਲ ਵਲ ਕਰਦਾ ਸੀ॥੨੫॥

ਕਰਤਿ ਬੈਰ ਗੁਰੁ, ਸ਼ਾਹ ਸਿਖਾਏ। ਤਬੈ ਗੁਆਲਿਅਰ ਮਹਿਂ ਪਹੁਚਾਏ।
ਚਾਲੀ ਦਿਨ ਬੀਤੇ ਜਿਸ ਕਾਲ। ਹਜ਼ਰਤ ਹੇਰੇ ਸ਼ੇਰ ਕਰਾਲ॥ ੨੬॥

ਉਹ ਗੁਰੂ ਜੀ ਨਾਲ ਵੈਰ ਕਰਦਾ ਸੀ ਤੇ ਬਾਦਸ਼ਾਹ ਨੂੰ ਸਿਖਾਉਂਦਾ ਰਹਿੰਦਾ ਸੀ, ਤਦ ਗੁਰੂ ਜੀ ਨੂੰ ਗਵਾਲੀਅਰ ਭਜਵਾ ਦਿੱਤਾ। ਜਿਸ ਸਮੇਂ ਚਾਲੀ ਦਿਨ ਬੀਤ ਗਏ ਤਾਂ ਬਾਦਸ਼ਾਹ ਭਿਆਨਕ ਸ਼ੇਰਾਂ ਨੂੰ ਵੇਖਦਾ ਸੀ॥੨੬॥

ਨਿਸ ਮਹਿਂ ਤ੍ਰਾਸਤਿ ਰਿਦੇ ਬਿਲੰਦ। ਸਿਮਰਤਿ ਭੇ ਸ਼੍ਰੀ ਹਰਿ ਗੋਬਿੰਦ।
ਰੱਛਾ ਕਰੀ ਧਾਇ ਕਰਿ ਆਇ। ਦੋਨਹੁ ਕੇਹਰਿ ਦਏ ਹਟਾਇ॥ ੨੭॥

ਸਾਰੀ ਰਾਤ ਹਿਰਦੇ ਵਿਚ ਬਹੁਤ ਡਰਦੇ ਰਹਿੰਦੇ ਸਨ, ਪਰ ਜਦ ਸ੍ਰੀ ਹਰਿਗੋਬਿੰਦ ਨੂੰ ਯਾਦ ਕਰਦੇ ਸਨ ਤਾਂ ਉਹ ਰਖਵਾਲੀ ਵਾਸਤੇ ਝਟ ਆ ਜਾਂਦੇ ਸਨ, ਦੋਵਾਂ ਸ਼ੇਰਾਂ ਨੂੰ ਹਟਾ ਦਿੰਦੇ ਸਨ ॥੨੭॥

ਤਬਹਿ ਹਕਾਰਨਿ ਚਾਹੇ ਪਾਸ। ਮਹਿਪਾਲਕ ਕੈਦੀ ਤਹਿਂ ਬਾਸ।
ਗੁਰੂ ਕਹਜੋ ਛੂਟਹਿਂ ਮਹਿਪਾਲਾ। ਹਮਰੋ ਦਰਸ ਹੋਇ ਤਿਸ ਕਾਲਾ॥ ੨੮॥

ਜਦ ਆਪਣੇ ਪਾਸ ਬੁਲਾਉਣੇ ਚਾਹੇ ਤਾਂ ਉਸ ਸਮੇਂ ਬਹੁਤ ਰਾਜੇ ਓਥੇ ਕਿਲ੍ਹੇ ਵਿਚ ਕੈਦ ਸਨ। ਗੁਰੂ ਜੀ ਨੇ ਕਿਹਾ ਰਾਜਿਆਂ ਨੂੰ ਵੀ ਛੱਡੋ ਤਦ ਹੀ ਅਸੀਂ ਤੁਹਾਡੇ ਪਾਸ ਆਵਾਂਗੇ॥੨੮॥

ਹੁਤੀ ਜ਼ਰੂਰ ਹਕਾਰਨਿ ਕੇਰੀ। ਛੋਰੇ ਨ੍ਰਿਪ ਬਾਵਨ ਤਿਸ ਬੇਰੀ।
ਨਿਕਟਿ ਹਕਾਰਿ ਕੀਨਿ ਸਨਮਾਨਾ। ਜਜੋਂ ਗੁਰ ਕਹਜੋਂ ਸੁ ਹਜ਼ਰਤ ਮਾਨਾ॥੨੯॥

ਕਿਉਂਕਿ ਬੁਲਾਉਣਾ ਬੜਾ ਜ਼ਰੂਰੀ ਸੀ, ਇਸ ਲਈ ਓਸੇ ਵੇਲੇ ਬਵੰਜਾ ਰਾਜੇ ਛੱਡ ਦਿੱਤੇ। ਗੁਰੂ ਜੀ ਨੂੰ ਪਾਸ ਬੁਲਾ ਕੇ ਸਨਮਾਨ ਕੀਤਾ, ਜੋ ਵੀ ਗੁਰੂ ਜੀ ਨੇ ਕਿਹਾ ਬਾਦਸ਼ਾਹ ਨੇ ਪ੍ਰਵਾਨ ਕੀਤਾ॥੨੯॥

ਤਿਨ ਕੇ ਸੰਗ ਬਿਰੋਧ ਉਠਾਵਨਿ। ਨਹਿਂ ਆਛੀ ਤੁਮ ਕੋ, ਸੁਖ ਪਾਵਨਿ।
ਨਿਜ ਅਨਜਾਨ ਪਨੋ ਕਰਿ ਮੰਦ। ਖੋਇ ਆਬਰੂ ਹੁਤੀ ਬਿਲੰਦ॥ ੩੦॥

ਉਨ੍ਹਾਂ ਦੇ ਨਾਲ ਵੈਰ ਵਿਰੋਧ ਵਧਾਉਣਾ ਤੁਹਾਡੇ ਵਾਸਤੇ ਚੰਗਾ ਨਹੀਂ, ਤੁਸੀਂ ਆਪਣਾ ਸੁਖ ਪਾਵੋ। ਆਪਣੇ ਅਣਜਾਣਪਣੇ ਵਿਚ ਮਾੜਾ ਕੰਮ ਕਰਕੇ ਆਪਣੀ ਮਹਾਨ ਇੱਜ਼ਤ ਨੂੰ ਕਿਉਂ ਗਵਾਏ॥੩੦॥

ਤਿਸ ਕੇ ਕਹੇ ਆਪ ਕਜੋਂ ਕਰਤੇ। ਜਿਸ ਕੋ ਕਰਮ ਹੁਤੋ ਸੋ ਬਰਤੇ'।
ਇਮ ਕਹਿ ਸੁਨਿਕੈ ਤਜਜੋ ਬ੍ਰਿਤੰਤ। ਚਿਤ ਮਹਿਂ ਚਿਤਵਜੋ ਨਹੀਂ ਕਦੰਤ॥੩੧॥

ਉਸ ਦੇ ਕਹੇ ਉਤੇ ਆਪ ਜੀ ਕਿਉਂ ਕਰਦੇ, ਜਿਹੜਾ ਕਰਮ ਕਰੇ ਉਹ ਹੀ ਭੁਗਤੇ।" ਇੰਝ ਕਹਿ ਸੁਣ ਕੇ ਬ੍ਰਿਤਾਂਤ ਛੱਡ ਦਿੱਤਾ, ਚਿੱਤ ਵਿਚ ਕਦੀ ਵੀ ਯਾਦ ਨਾ ਕੀਤਾ॥੩੧॥

ਇਹ ਸਗਰੀ ਸੁਧਿ ਕਹਿ ਲਿਖਵਾਈ। ਗੁਰ ਢਿਗ ਖਾਨ ਵਜ਼ੀਰ ਪਠਾਈ।
ਆਯੋ ਲਵਪੁਰਿ ਤੇ ਚਲਿ ਚਾਰ। ਸਿੱਖ ਪ੍ਰਤੀਖਤਿ ਹੁਤੇ ਉਦਾਰ॥ ੩੨॥

ਇਹ ਸਾਰੀ ਖ਼ਬਰ ਸਾਰ ਵਜ਼ੀਰ ਖਾਂ ਨੇ ਕਹਿ ਕੇ ਲਿਖਵਾਈ ਤੇ ਇਕ ਮਨੁੱਖ ਨੂੰ ਦੇ ਕੇ ਭੇਜਿਆ। ਲਾਹੌਰ ਤੋਂ ਇਹ ਦੂਤ ਚਿੱਠੀ ਨੂੰ ਲੈ ਕੇ ਆਇਆ, ਸਿੱਖ ਕਾਫ਼ੀ ਦੇਰ ਤੋਂ ਇੰਤਜ਼ਾਰ ਕਰ ਰਹੇ ਸਨ॥੩੨॥

ਕਾਜ਼ੀ ਕੁਛ ਉਤਪਾਤ ਉਠਾਵੈ। ਕਹੈ ਸ਼ਾਹੁ ਸੋਂ ਚਮੂੰ ਪਠਾਵੈ।
ਪਰਹਿ ਜੰਗ ਗਨ ਸੁਭਟਨਿ ਹਾਨੀ। ਸਤਿਗੁਰ ਮਿਟਹਿਂ ਨ, ਜਾਇ ਸੁ ਜਾਨੀ॥੩੩॥

ਉਹ ਸੋਚਦੇ ਸਨ ਕਿ ਕਾਜ਼ੀ ਜ਼ਰੂਰ ਕੋਈ ਝਗੜਾ ਖੜਾ ਕਰੇਗਾ, ਬਾਦਸ਼ਾਹ ਨੂੰ ਕਹਿ ਕੇ ਫੌਜ ਭਿਜਵਾਵੇਗਾ। ਲੜਾਈ ਹੋਵੇਗੀ ਤੇ ਕਈ ਸੂਰਮਿਆਂ ਦਾ ਨੁਕਸਾਨ ਹੋਵੇਗਾ। ਸਤਿਗੁਰਾਂ ਨੇ ਹਟਣਾ ਨਹੀਂ, ਇਹ ਗੱਲ ਜਾਪਦੀ ਪਈ ਹੈ॥੩੩॥

ਚਿੰਤਾ ਬਸੀ ਮਸੰਦ ਬਿਲੰਦ। ਬਿਗਰਿ ਜਾਹਿੰਗੇ ਕਾਰਜ ਬ੍ਰਿੰਦ।
ਸ਼੍ਰੀ ਗੰਗਾ ਢਿਗ ਜਾਇ ਸੁਨਾਵਤਿ 'ਐਸੀ ਬਾਤ ਨ ਕਿਮ ਮਨ ਭਾਵਤਿ॥੩੪॥

ਮਸੰਦਾਂ ਦੇ ਮਨ ਵਿਚ ਬੜੀ ਚਿੰਤਾ ਵਸ ਗਈ, ਉਹ ਸੋਚਦੇ ਸਨ, ਵੱਡੇ-ਵੱਡੇ ਕਾਰਜ ਵਿਗੜ ਜਾਣਗੇ। ਮਾਤਾ ਗੰਗਾ ਜੀ ਨੂੰ ਜਾ ਕੇ ਇਸ ਤਰ੍ਹਾਂ ਸੁਣਾਉਂਦੇ ਸਨ, "ਐਸੀ ਗੱਲ ਤਾਂ ਕਿਸੇ ਦੇ ਵੀ ਦਿਲ ਨੂੰ ਚੰਗੀ ਨਹੀਂ ਲਗਦੀ ॥੩੪॥

ਕੀਨਿ ਅਨੁਚਿਤ ਅਯੋ ਪੁਨ ਕਾਜ਼ੀ। ਕਰਜੋ ਹਾਸ ਤਿਸ, ਭਯੋ ਵਿਰਾਜੀ।
ਗਯੋ ਪੁਕਾਰਨਿ ਸ਼ਾਹੁ ਸਮੀਪ। ਸੁਨਤਿ ਰਿਸਹਿ ਭੇਜਹਿ ਅਵਨੀਪ॥ ੩੫॥

ਜਦ ਫਿਰ ਬਾਅਦ ਵਿਚ ਕਾਜ਼ੀ ਆਇਆ ਤਾਂ ਉਸ ਨਾਲ ਵੀ ਉਚਿਤ ਵਿਹਾਰ ਨਹੀਂ ਕੀਤਾ, ਉਸ ਦਾ ਵੀ ਮਜ਼ਾਕ ਉਡਾਇਆ ਤੇ ਉਹ ਵੀ ਗੁੱਸੇ ਹੋ ਗਿਆ। ਉਹ ਬਾਦਸ਼ਾਹ ਦੇ ਪਾਸ ਪੁਕਾਰ ਕਰਨ ਗਿਆ ਹੈ। ਬਾਦਸ਼ਾਹ ਸੁਣ ਕੇ ਗੁੱਸੇ ਵਿਚ ਆ ਜਾਵੇਗਾ ਤੇ ਸੈਨਾ ਨੂੰ ਭੇਜੇਗਾ॥੩੫॥

ਚਮੂੰ ਬ੍ਰਿੰਦ ਜਬਿ ਚੜ੍ਹ ਕਰਿ ਆਵੈ। ਗੁਰ ਆਗੇ ਤੇ ਜੰਗ ਮਚਾਵੈਂ।
ਨਹੀਂ ਦੇਸ਼ ਕੋ ਰਾਜ ਹਮਾਰੇ। ਲਰਨਿ ਹੇਤੁ ਨਹਿਂ ਲਸ਼ਕਰ ਭਾਰੇ॥ ੩੬॥

ਜਦ ਬਹੁਤ ਫੌਜ ਚੜ੍ਹ ਕੇ ਆ ਜਾਵੇਗੀ, ਤਾਂ ਗੁਰੂ ਜੀ ਅੱਗੇ ਹੋ ਕੇ ਲੜਾਈ ਕਰਨਗੇ। ਸਾਡਾ ਦੇਸ਼ ਉਤੇ ਰਾਜ ਨਹੀਂ ਹੈ, ਨਾ ਲੜਨ ਵਾਸਤੇ ਸਾਡੇ ਪਾਸ ਭਾਰੀ ਲਸ਼ਕਰ ਹੈ॥ ੩੬॥

ਸ਼ਾਹੁ ਸੰਗ ਕਿਮ ਸਮਤਾ ਹੋਇ। ਚਲਹਿਂ ਪਲਾਇ ਤਜਹਿਂ ਪੁਰਿ ਸੋਇ।
ਪਿਤਾ ਪਿਤਾਮੇ ਕੋ ਇਸਥਾਨ। ਛੁਟਿ ਜੈ ਹੈ ਤਬਿ ਬਸਹਿਂ ਇਹਾਂ ਨਾ॥ ੩੭॥

ਸਾਡੀ ਬਾਦਸ਼ਾਹ ਨਾਲ ਕੀ ਬਰਾਬਰੀ ਹੈ, ਏਥੋਂ ਭਜਾ ਦੇਣਗੇ ਤਾਂ ਨਗਰ ਛਡਣਾ ਪਵੇਗਾ। ਇਹ ਸਾਡੇ ਪਿਤਾ ਪਿਤਾਮਾ ਦਾ ਥਾਂ ਹੈ, ਜੇ ਸਾਥੋਂ ਛੁਟ ਜਾਵੇਗਾ ਤਾਂ ਏਥੇ ਨਹੀਂ ਵੱਸਾਂਗੇ॥੩੭॥

**ਸੁਨਿ ਸੁਨਿ ਮਾਤ ਗੰਗ ਪਛੁਤਾਇ। ਕਹੈ ਕਿ 'ਹਮ ਤੇ ਹ੍ਵੈ ਨ ਉਪਾਇ।**
**ਪੰਚ ਗੁਰੂ ਪੂਰਬ ਜੇ ਭਏ। ਸ਼ਾਂਤਿ ਰੂਪ ਸਿੱਖੀ ਬਿਦਤਏ॥ ੩੮॥**

ਇਹ ਸੁਣ ਸੁਣ ਕੇ ਮਾਤਾ ਗੰਗਾ ਜੀ ਪਛੁਤਾਉਂਦੇ ਸਨ ਤੇ ਕਹਿੰਦੇ ਸਨ, "ਸਾਡੇ ਪਾਸੋਂ ਕੋਈ ਉਪਾਅ ਨਹੀਂ ਹੋ ਸਕਦਾ। ਪੰਜ ਗੁਰੂ ਸਾਹਿਬਾਨ ਜਿਹੜੇ ਪਹਿਲਾਂ ਹੋਏ ਹਨ, ਉਨ੍ਹਾਂ ਨੇ ਸ਼ਾਂਤਮਈ ਰਹਿ ਕੇ ਸਿੱਖੀ ਪ੍ਰਗਟ ਕੀਤੀ ਹੈ॥੩੮॥

**ਇਨਹੁਂ ਤਖਤ ਰਚਿ ਆਯੁਧ ਧਾਰੇ। ਸੋ ਕਬਹੂੰ ਰਣ ਰਚਹਿਂ ਅਖ਼ਾਰੇ।**
**ਮੈਂ ਬਹੁ ਕਹਯੋ ਰਹੀ ਸਮੁਝਾਇ। 'ਹੇ ਸੁਤ ਤੁਮ ਨਹਿਂ ਇਹ ਬਨਿਆਇ' ॥੩੯॥**

ਇਨ੍ਹਾਂ ਨੇ ਤਖਤ ਬਣਾ ਕੇ ਸ਼ਸਤਰ ਧਾਰਨ ਕੀਤੇ ਹਨ ਤੇ ਕਦੀ ਵੀ ਯੁੱਧ ਦੇ ਅਖਾੜੇ ਰਚ ਸਕਦੇ ਹਨ। ਮੈਂ ਬਹੁਤ ਕਹਿ ਕਹਿ ਕੇ ਸਮਝਾਇਆ ਹੈ 'ਹੇ ਪੁਤਰ ! ਤੈਨੂੰ ਇਹ ਗੱਲ ਸ਼ੋਭਦੀ ਨਹੀਂ ਹੈ' ॥੩੯॥

**ਉੱਤਰ ਦੇਤਿ ਕਿ ਬਸਿ ਨਹਿਂ ਮੋਰੇ। ਜੇ ਬਸਿ ਹੋਇ ਤ ਦੇਵੌਂ ਮੋਰੇ।**
**ਸਰਬ ਪ੍ਰਕਾਰ ਆਪਿ ਸੋ ਸਜਾਨਾ। ਪਰਹਿ ਬਿਗਾਰ ਹੋਹਿ ਰਣ ਥਾਨਾ॥੪੦॥**

ਉਹ ਇਹ ਉੱਤਰ ਦਿੰਦੇ ਹਨ ਕਿ ਇਹ ਗੱਲ ਮੇਰੇ ਵਸ ਵਿਚ ਨਹੀਂ ਹੈ, ਜੇ ਵਸ ਹੋਵੇ ਤਾਂ ਮੋੜ ਦੇਵਾਂ। ਸਰਬ ਪ੍ਰਕਾਰ ਆਪ ਸਿਆਣੇ ਹਨ, ਯੁੱਧ ਕਰਨ ਨਾਲ ਵਿਗਾੜ ਹੀ ਪਵੇਗਾ॥ ੪੦॥

**ਕਰਹਿ ਉਪਾਇ ਆਪ ਹੀ ਸੋਈ। ਹਮ ਤੁਮ ਤੇ ਅਬਿ ਹੋਹਿ ਨ ਕੋਈ।**
**ਜੌ ਤੁਮ ਤੇ ਸਮੁਝਾਯਹੁ ਜਾਇ। ਕਹਹੁ ਜਾਇ ਦਿਹੁ ਜੰਗ ਮਿਟਾਇ॥ ੪੧॥**

ਹੁਣ ਉਹ ਆਪ ਹੀ ਉਪਾਅ ਕਰਨਗੇ, ਸਾਡੇ ਤੁਹਾਡੇ ਪਾਸੋਂ ਹੁਣ ਕੁਝ ਨਹੀਂ ਹੋਣਾ ਹੈ, ਜੇ ਤੁਹਾਡੇ ਪਾਸੋਂ ਸਮਝਾਇਆ ਜਾਵੇ, ਜਾ ਕੇ ਉਨ੍ਹਾਂ ਨੂੰ ਕਹੋ ਤਾਂਕਿ ਜੰਗ ਰੁਕ ਜਾਵੇ॥੪੧॥

**ਮਮ ਦਿਸ਼ਿ ਤੇ ਤੁਮ ਕਰਹੁ ਉਚਾਰਨਿ। ਨਹਿਂ ਨੀਕੇ ਕਰਿਬੇ ਰਣ ਕਾਰਨ'।**
**ਸੁਨਤਿ ਮਸੰਦ ਗਏ ਸਮੁਦਾਇ। ਹਾਥ ਜੋਰਿ ਬੰਦਨ ਕਰਿ ਪਾਇ॥ ੪੨॥**

ਮੇਰੀ ਵਲੋਂ ਤੁਸੀਂ ਉਚਾਰਣ ਕਰੋ ਕਿ ਯੁੱਧ ਕਰਨਾ ਚੰਗੀ ਗੱਲ ਨਹੀਂ ਹੈ।" ਇਹ ਸੁਣ ਕੇ ਸਾਰੇ ਮਸੰਦ ਇਕੱਠੇ ਹੋ ਕੇ ਗੁਰੂ ਜੀ ਪਾਸ ਗਏ। ਹੱਥ ਜੋੜ ਕੇ ਬੰਦਨਾ ਕੀਤੀ॥੪੨॥

**ਉਦਤਿ ਭਏ ਜਬਿ ਕਹਿਬੇ ਕਾਰਨ। ਇਤਨੇ ਮਹਿਂ ਕਿਯ ਚਾਰ ਨਿਹਾਰਨਿ।**
**ਤਿਨ ਦਿਸ਼ਿ ਤੇ ਰੁਖ ਫੇਰਨਿ ਕੀਨਿ। ਕਾਗਦ ਦੀਨਿ, ਸਿੱਖ ਨੈ ਲੀਨਿ॥੪੩॥**

ਜਦ ਕੁਝ ਕਹਿਣ ਵਾਸਤੇ ਤਿਆਰ ਹੋਏ ਤਾਂ ਉਸ ਸਮੇਂ ਉਨ੍ਹਾਂ ਨੇ ਮੁਗ਼ਲ ਦੂਤ ਨੂੰ ਵੇਖਿਆ। ਉਨ੍ਹਾਂ ਵਾਲੇ ਪਾਸਿਓਂ ਰੁਖ ਫੇਰ ਲਿਆ, ਦੂਤ ਨੇ ਇਕ ਚਿੱਠੀ ਦਿੱਤੀ ਜਿਸ ਨੂੰ ਇਕ ਸਿੱਖ ਕੇ ਫੜ ਲਿਆ॥੪੩॥

**ਪਠਿ ਸਗਰੋ ਪਰਸੰਗ ਸੁਨਾਯੋ। ਸੁਨਤਿ ਸਭਿਨਿ ਮਨ ਆ ਨੰਦ ਪਾਯੋ।**
**ਢਿਗ ਗੰਗਾ ਸੁਧਿ ਤੁਰਤ ਪਠਾਈ। ਜਾਨੀ ਭਲੀ ਰਿਦੇ ਹਰਖਾਈ॥ ੪੪॥**

ਉਸਨੂੰ ਪੜ੍ਹ ਕੇ ਸਾਰਾ ਪ੍ਰਸੰਗ ਸੁਣਾਇਆ, ਸੁਣ ਕੇ ਸਾਰਿਆਂ ਦੇ ਮਨ ਵਿਚ ਆਨੰਦ ਛਾ ਗਿਆ। ਮਾਤਾ ਗੰਗਾ ਜੀ ਨੂੰ ਵੀ ਓਸੇ ਵੇਲੇ ਖਬਰ ਭੇਜ ਦਿੱਤੀ, ਉਹ ਵੀ ਚੰਗੀ ਗੱਲ ਜਾਣ ਕੇ ਪ੍ਰਸੰਨ ਹੋ ਗਈ॥੪੪॥

ਸਭਿ ਕੇ ਚਿਤ ਕੀ ਚਿੰਤ ਬਿਨਾਸੀ। ਅਪਨੋ ਬਸਨ ਲਖਯੋ ਅਬਿਨਾਸ਼ੀ।
ਹੋਤਿ ਭਏ ਬਹੁ ਮੰਗਲਚਾਰ। ਹਰਿਮੰਦਰ ਅਰਦਾਸ ਉਚਾਰਿ॥ ੪੫॥

ਸਾਰਿਆਂ ਦੇ ਚਿੱਤ ਦੀ ਚਿੰਤਾ ਦੂਰ ਹੋ ਗਈ। ਸਭ ਨੇ ਜਾਣਿਆ ਕਿ ਆਪਣੇ ਵਸ ਦੀ ਗੱਲ ਤਾਂ ਨਹੀਂ ਸੀ ਪਰ ਵਾਹਿਗੁਰੂ ਜੀ ਨੇ ਆਪ ਸਹਾਇਤਾ ਕੀਤੀ ਹੈ। ਬਹੁਤ ਅਨੰਦ ਮੰਗਲਾਚਾਰ ਹੋਏ, ਹਰਿਮੰਦਰ ਸਾਹਿਬ ਵਿਚ ਜਾ ਕੇ ਅਰਦਾਸ ਕੀਤੀ॥੪੫॥

ਪੰਚਾਂਮ੍ਰਿਤ ਬਨਵਾਵਹਿ ਕੋਈ। 'ਮਿਟਯੋ ਬਖੇਰਾ ਬਸਿਬੋ ਹੋਈ'।
ਸ੍ਰੀ ਸਤਿਗੁਰ ਕੋ ਟੇਕਹਿਂ ਮਾਥ। 'ਸਭਿ ਕਰਿ ਸਕਹੁ ਆਪ ਕੇ ਹਾਥ'॥ ੪੬॥

ਕਈ ਕੜਾਹ ਪ੍ਰਸ਼ਾਦਿ ਤਿਆਰ ਕਰਵਾ ਰਹੇ ਸਨ, 'ਸਾਰਾ ਝਗੜਾ ਹੀ ਮੁਕ ਗਿਆ ਹੈ ਤੇ ਸਾਡਾ ਹੁਣ ਏਥੇ ਵਸਣਾ ਰਹੇਗਾ।'' ਸ੍ਰੀ ਸਤਿਗੁਰੂ ਜੀ ਨੂੰ ਮੱਥਾ ਟੇਕਿਆ, ਤੇ ਕਿਹਾ, ''ਤੁਸੀਂ ਸਭ ਕੁਝ ਕਰ ਸਕਦੇ ਹੋ, ਸਭ ਕੁਝ ਤੁਹਾਡੇ ਹੱਥ ਵਿਚ ਹੈ''॥੪੬॥

*ਪੰਜਵੀਂ ਰਾਸ ਦਾ ਪੰਝੀਵਾਂ ਅਧਿਆਇ ਸਮਾਪਤ ਹੋਇਆ॥ ੨੫॥*

## ਅਧਿਆਇ ਛੱਬੀਵਾਂ

### ਦੂਸਰੇ ਵਿਆਹ ਦੀ ਤਿਆਰੀ

*ਦੋਹਰਾ-* ਰਾਮਦਾਸ ਪੁਰਿ ਕੇ ਬਿਖੈ ਸ੍ਰੀ ਹਰਿਗੋਬਿੰਦ ਬਾਸ।
ਮਨ ਭਾਵਤਿ ਨਿਸ ਦਯੋਸ ਮਹਿਂ ਬਿਲਸਤਿ ਬਹੁਤ ਬਿਲਾਸ॥ ੧॥

ਰਾਮਦਾਸਪੁਰ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਰਹਿੰਦੇ ਹਨ। ਰਾਤ ਦਿਨ ਮਨ-ਭਾਉਂਦੇ ਅਨੰਦ ਬਿਲਾਸ ਕਰਦੇ ਹਨ॥੧॥

*ਚੌਪਈ-* ਆਯੁਧ ਬਿੱਦਜਾ ਕੋ ਅੱਭਜਾਸੂ। ਨਿਤ ਕਰਾਇਂ ਗਨ ਜੋਧਨਿ ਪਾਸੂ।
ਅਨਿਕ ਪ੍ਰਕਾਰ ਆਪ ਭੀ ਕਰੈਂ। ਛੋਰਿ ਤੁਫੰਗ ਤੁਰੰਗਨਿ ਚਰੈਂ॥ ੨॥

ਸ਼ਸਤਰ ਵਿਦਿਆ ਦਾ ਅਭਿਆਸ ਕਰਦੇ ਹਨ ਤੇ ਸਦਾ ਬਹੁਤ ਯੋਧਿਆਂ ਪਾਸੋਂ ਵੀ ਅਭਿਆਸ ਕਰਵਾਉਂਦੇ ਹਨ। ਅਨੇਕ ਪ੍ਰਕਾਰ ਆਪ ਵੀ ਕਰਦੇ ਹਨ। ਘੋੜਿਆਂ ਤੇ ਚੜ੍ਹੇ ਹੀ ਬੰਦੂਕਾਂ ਚਲਾਉਂਦੇ ਹਨ॥੨॥

ਹਯ ਧਵਾਇ ਤੋਮਰ ਕੋ ਫੇਰਨਿ। ਕਰਹਿਂ ਪ੍ਰਹਾਰ ਨਿਸ਼ਾਨੋ ਹੇਰਨਿ।
ਤਰਵਾਰਨਿ ਕੋ ਵਾਰ ਕਰੰਤੇ। ਬਾਨ ਮਹਾਨ ਕਮਾਨ ਖਿਚੰਤੇ॥ ੩॥

ਘੋੜਿਆਂ ਨੂੰ ਭਜਾ ਕੇ ਨੇਜ਼ਿਆਂ ਨੂੰ ਘੁਮਾਉਂਦੇ ਹਨ, ਵਾਰ ਕਰਕੇ ਨਿਸ਼ਾਨਾ ਵੇਖਦੇ ਹਨ। ਤਲਵਾਰਾਂ ਦਾ ਵਾਰ ਕਰਦੇ ਹਨ, ਤੀਰ ਕਮਾਨ ਨੂੰ ਬੜੇ ਜ਼ੋਰ ਨਾਲ ਖਿੱਚਦੇ ਹਨ॥੩॥

ਕਬਿ ਘੋਰੇ ਪਰ ਕਬਿ ਹੁਇਂ ਖਰੇ। ਵਾਰ ਅਨੇਕ ਪ੍ਰਹਾਰਨਿ ਕਰੇ।
ਸੁਭਟ ਕਰਹਿਂ ਗੁਰੁ ਕੋ ਦਰਸਾਵੈਂ। ਤੋਮਰ ਤੀਰ ਤੁਫੰਗ ਚਲਾਵੈਂ॥੪॥

ਕਦੀ ਘੋੜੇ ਉਤੇ ਚੜ੍ਹ ਕੇ ਅਤੇ ਕਦੀ ਖੜੇ ਹੋ ਜਾਂਦੇ ਹਨ ਅਤੇ ਅਨੇਕ ਪ੍ਰਕਾਰ ਦੇ ਵਾਰ ਕਰਦੇ ਹਨ। ਸੂਰਮੇ ਵੀ ਵਾਰ ਕਰਕੇ ਗੁਰੂ ਜੀ ਨੂੰ ਵਿਖਾਉਂਦੇ ਹਨ, ਨੇਜ਼ੇ, ਤੀਰ ਅਤੇ ਬੰਦੂਕਾਂ ਚਲਾਉਂਦੇ ਹਨ॥੪॥

**ਸਿਪਰ ਖੜਗ ਕੋ ਦਾਵਨਿ ਪੇਲੈ। ਅਰਹਿੰ ਏਕ ਕੋ ਦੂਤੀ ਧਕੇਲੈ।**
**ਹੋਇ ਮੰਡਲਾਕਾਰ ਚਲਾਇੰ। ਕਰਹਿੰ ਸ਼ੀਘ੍ਰਤਾ ਇਤਉਤ ਧਾਇ॥ ੫॥**

ਤਲਵਾਰ ਦੇ ਵਾਰ ਨੂੰ ਢਾਲ ਉਤੇ ਦਾਅ ਨਾਲ ਰੋਕਦੇ ਹਨ, ਇਕ ਨੂੰ ਡੱਕ ਕੇ ਦੂਸਰੇ ਨੂੰ ਧੱਕਾ ਦਿੰਦੇ ਹਨ। ਗੋਲਾਕਾਰ ਹੋ ਕੇ ਚਲਾਉਂਦੇ ਹਨ, ਬੜੀ ਫੁਰਤੀ ਨਾਲ ਏਧਰ ਓਧਰ ਹਮਲਾ ਕਰਦੇ ਹਨ॥੫॥

**ਮਨਹੁ ਪਰਤਿ ਹੈਂ ਮੱਲਜ ਅਖਾਰਾ। ਭਾਵ ਦਾਵ ਕਰਿ ਅਨਿਕ ਪ੍ਰਕਾਰਾ।**
**ਬਹੁਤ ਸ਼ੀਘ੍ਰਤਾ ਕਰਿ ਦਿਖਰਾਵੈਂ। ਕਿਧੌਂ ਲੱਛ ਕੋ ਮਾਰਿ ਗਿਰਾਵੈਂ॥ ੬॥**

ਮਾਨੋ ਪਹਿਲਵਾਨਾਂ ਦਾ ਅਖਾੜਾ ਲੱਗਿਆ ਹੋਇਆ ਹੈ। ਅਨੇਕ ਪ੍ਰਕਾਰ ਦੇ ਦਾਵ ਲਾਉਂਦੇ ਹਨ, ਬਹੁਤ ਤੇਜ਼ੀ ਕਰਕੇ ਵਿਖਾਉਂਦੇ ਹਨ। ਮਾਨੋਂ ਲਸ਼ਕਰ ਨੂੰ ਮਾਰ ਕੇ ਡੇਗ ਦਿੰਦੇ ਹਨ॥੬॥

**ਤਿਹ ਪਿਖਿ 'ਸਾਧ ਸਾਧ' ਗੁਰ ਕਹੈਂ। ਕਰਹਿੰ ਰਿਝਾਵਨਿ ਬਖਸ਼ਿਸ਼ ਲਹੈਂ।**
**ਇਸ ਪ੍ਰਕਾਰ ਸ਼ਸਤ੍ਰਨਿ ਅੱਭਜਾਸੂ। ਹੋਹਿ ਨਿਤਾਪ੍ਰਤਿ ਅਧਿਕ ਪ੍ਰਕਾਸ਼ੂ॥ ੭॥**

ਇਹ ਵੇਖ ਕੇ ਗੁਰੂ ਜੀ ਉਸ ਸਿੱਖ ਨੂੰ 'ਸ਼ਾਬਸ਼ ! ਸ਼ਾਬਾਸ਼' ਕਹਿੰਦੇ ਹਨ ਅਤੇ ਪ੍ਰਸੰਨ ਕਰਨ ਵਾਸਤੇ ਬਖਸ਼ਿਸ਼ ਦਿੰਦੇ ਹਨ। ਇਸ ਪ੍ਰਕਾਰ ਨਾਲ ਸ਼ਸਤ੍ਰਾਂ ਦਾ ਅਭਿਆਸ ਕਰਦੇ ਹਨ। ਰੋਜ਼ਾਨਾ ਇਸ ਦਾ ਬਹੁਤ ਪ੍ਰਕਾਸ਼ ਹੁੰਦਾ ਹੈ॥੭॥

**ਦੇਸ਼ ਬਿਦੇਸ਼ਨਿ ਮਹਿੰ ਜਸੁ ਫੈਲਾ। ਬਖਸ਼ਤਿ ਬਹੁ ਧਨ ਸ੍ਰੀ ਗੁਰ ਛੈਲਾ।**
**ਸੁਨਿ ਸੁਨਿ ਸੁਭਟ ਆਨਿ ਗਨ ਰਹੈਂ। ਜੇ ਬਹੁ ਸ਼ਸਤ੍ਰਨਿ ਬਿੱਦਜਾ ਲਹੈਂ॥ ੮॥**

ਦੇਸ਼ਾਂ, ਵਿਦੇਸ਼ਾਂ ਵਿਚ ਗੁਰੂ ਜੀ ਦਾ ਬਹੁਤ ਜੱਸ ਫੈਲ ਗਿਆ, ਗੁਰੂ ਜੀ ਬਹੁਤ ਧਨ ਬਖਸ਼ਦੇ ਹਨ। ਇਹ ਸੁਣ ਕੇ ਬਹੁਤ ਸੂਰਮੇ ਆ ਰਹੇ ਹਨ। ਜਿਹੜੇ ਬਹੁਤ ਸ਼ਸਤਰ ਵਿਦਿਆ ਪ੍ਰਾਪਤ ਕਰਦੇ ਹਨ॥੮॥

**ਸੰਗਤਿ ਸਿੱਖ ਦੇਸ਼ ਪਰਦੇਸ਼ੀ। ਆਇ ਨਿਤਾਪ੍ਰਤਿ ਭੀਰ ਵਿਸ਼ੇਸ਼ੀ।**
**ਅਨਿਕ ਕਾਮਨਾ ਪੂਰਨ ਕਰਨੀ। ਜਨ ਪਰ ਭੀਰ ਪਰਹਿ ਸੋ ਹਰਨੀ॥ ੯॥**

ਦੇਸ਼ਾਂ ਪ੍ਰਦੇਸ਼ਾਂ ਵਿਚੋਂ ਸਿੱਖ ਸੰਗਤ ਆਉਂਦੀ ਹੈ ਅਤੇ ਸਦਾ ਵਿਸ਼ੇਸ਼ ਭੀੜ ਲੱਗੀ ਰਹਿੰਦੀ ਹੈ। ਅਨੇਕ ਪ੍ਰਕਾਰ ਦੀ ਕਾਮਨਾ ਪੂਰੀ ਕਰਦੇ ਹਨ, ਜਦ ਕਿਸੇ ਉਤੇ ਭੀੜ ਆ ਪੈਂਦੀ ਹੈ ਤਾਂ ਉਸ ਨੂੰ ਵੀ ਦੂਰ ਕਰਦੇ ਹਨ॥੯॥

**ਬੈਠਿ ਦਿਵਾਨ ਦਰਸ ਕੋ ਦੈਨਾ। ਲੈਨਿ ਸਕਲ ਸੁਧਿ ਹਯ ਗਨ, ਸੈਨਾ।**
**ਜਹਿੰ ਕਹਿੰ ਮਹਿ ਮਹਿੰ ਦਾਸਨਿ ਕਾਜੂ। ਸਿਮਰਹਿੰ ਗੁਰੂ ਗਰੀਬ ਨਿਵਾਜੂ॥੧੦॥**

ਬੈਠ ਕੇ ਦੀਵਾਨ ਲਾ ਕੇ ਦਰਸ਼ਨ ਦਿੰਦੇ ਹਨ, ਘੋੜਿਆਂ ਅਤੇ ਸੈਨਿਕਾਂ ਸਾਰਿਆਂ ਦੀ ਖ਼ਬਰਦਾਰੀ ਰਖਦੇ ਹਨ। ਜੈਸਾ ਕੈਸਾ ਵੀ ਸੇਵਕਾਂ ਦਾ ਕਾਰਜ ਹੁੰਦਾ ਹੈ, ਜਦ ਉਹ ਸਤਿਗੁਰੂ ਗਰੀਬ ਨਿਵਾਜ਼ ਨੂੰ ਯਾਦ ਕਰਦੇ ਹਨ॥੧੦॥

**ਸਭਿ ਥਲ ਜਾਇ ਸਹਾਇਕ ਹੋਨਾ। ਨਿਜ ਜਨ ਕੋ ਦਿਖਾਇ ਕਬਿ ਭੌ ਨਾ।**
**ਵਹਿਰ ਅਖੇਰ ਬ੍ਰਿੱਤ ਕਬਿ ਜਾਵੈਂ। ਕਾਨਨ ਮਹਿੰ ਜੀਵਨਿ ਕੋ ਘਾਵੈਂ॥ ੧੧॥**

ਤਾਂ ਸਾਰੇ ਥਾਵਾਂ ਤੇ ਜਾ ਕੇ ਉਨ੍ਹਾਂ ਦੀ ਸਹਾਇਤਾ ਕਰਦੇ ਹਨ, ਆਪਣੇ ਸਿੱਖ ਨੂੰ ਕਦੇ ਵੀ ਭੈ ਨਹੀਂ ਵਿਖਾਉਂਦੇ ਹਨ। ਜਦ ਬਾਹਰ ਸ਼ਿਕਾਰ ਖੇਡਣ ਜਾਂਦੇ ਹਨ ਤਾਂ ਜੰਗਲ ਵਿਚ ਜੀਵਾਂ ਨੂੰ ਮਾਰਦੇ ਹਨ॥੧੧॥

**ਸ਼ਲਖ ਤੁਫੰਗਨਿ ਗਨ ਕੀ ਹੋਇ। ਮੰਗਲ ਨਾਨਾ ਸਮੈ ਸੁ ਦੋਇ।**
**ਕਰਹਿਂ ਸੁਧਾਸਰ ਮੱਜਨ ਜਾਇ। ਸ੍ਰੀ ਹਰਿਮੰਦਿਰ ਦਰਸ਼ਨ ਪਾਇ॥ ੧੨॥**

ਬਹੁਤ ਬੰਦੂਕਾਂ ਇਕੋ ਵਾਰ ਹੀ ਚਲਦੀਆਂ ਹਨ ਅਤੇ ਦੋਵੇਂ ਸਮੇਂ ਕਈ ਪ੍ਰਕਾਰ ਦੇ ਮੰਗਲ ਹੁੰਦੇ ਹਨ। ਫਿਰ ਅੰਮ੍ਰਿਤ ਸਰੋਵਰ ਵਿਚ ਜਾ ਕੇ ਇਸ਼ਨਾਨ ਕਰਦੇ ਹਨ ਤੇ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਕਰਦੇ ਹਨ॥੧੨॥

**ਬੰਦਤਿ ਕਰਹਿਂ ਪ੍ਰਕਰਮਾ ਚਾਰ। ਅਲਪ ਸਮੈ ਠਹਿਰਹਿਂ ਦਰਬਾਰ।**
**ਅਦਬ ਨ ਰਹਹਿ ਥਿਰੇ ਚਿਰ ਕਾਲੂ। ਇਮ ਲਖਿ ਕਰਿ ਉਠਿ ਆਇਂ ਕ੍ਰਿਪਾਲੂ॥੧੩॥**

ਬੰਦਨਾ ਕਰਕੇ ਚਾਰ ਪਰਿਕਰਮਾ ਕਰਦੇ ਹਨ, ਥੋੜ੍ਹਾ ਸਮਾਂ ਦਰਬਾਰ ਵਿਚ ਠਹਿਰਦੇ ਹਨ, ਬਹੁਤ ਚਿਰ ਠਹਿਰਣ ਨਾਲ ਅਦਬ ਨਹੀਂ ਰਹਿੰਦਾ, ਇਸ ਤਰ੍ਹਾਂ ਸਮਝ ਕੇ ਗੁਰੂ ਜੀ ਉੱਠ ਕੇ ਆ ਜਾਂਦੇ ਹਨ॥੧੩॥

**ਤਖਤ ਅਕਾਲ ਬਿਸਾਲ ਸਥਾਨ। ਬੈਠਹਿਂ ਗੁਰੂ ਲਗਾਇ ਦਿਵਾਨ।**
**ਸੰਧਜਾ ਭਏ ਮਹਿਲ ਨਿਜ ਜਾਵੈਂ। ਤਹਿਂ ਦਮੋਦਰੀ ਸੇਵ ਕਮਾਵੈ॥ ੧੪॥**

ਅਕਾਲ ਤਖਤ ਵਿਸ਼ਾਲ ਸਥਾਨ ਹੈ, ਓਥੇ ਗੁਰੂ ਜੀ ਦੀਵਾਨ ਲਾ ਕੇ ਬੈਠ ਜਾਂਦੇ ਸਨ। ਸ਼ਾਮ ਹੋਣ ਤੇ ਆਪਣੇ ਘਰ ਨੂੰ ਚਲੇ ਜਾਂਦੇ ਸਨ, ਓਥ ਦਮੋਦਰੀ ਉਨ੍ਹਾਂ ਦੀ ਸੇਵਾ ਕਰਦੀ ਹੈ॥੧੪॥

**ਗਨ ਦਾਸੀ ਕੋ ਬਰਜਨਿ ਕਰੈ। ਨਿਜ ਕਰ ਤੇ ਸੇਵਨਿ ਰੁਚਿ ਧਰੈ।**
**ਨੀਰ ਪਖਾਰਹਿ ਪਦ ਅਰਬਿੰਦ। ਪੌਛਹਿ ਪਟ ਸੌਂ ਪ੍ਰੇਮ ਬਿਲੰਦ॥ ੧੫॥**

ਸਾਰੀਆਂ ਦਾਸੀਆਂ ਨੂੰ ਰੋਕ ਦਿੰਦੀ ਹੈ ਤੇ ਆਪਣੇ ਹੱਥਾਂ ਨਾਲ ਰੁਚੀ ਧਾਰ ਕੇ ਸੇਵਾ ਕਰਦੀ ਹੈ। ਚਰਨ ਕੰਵਲਾਂ ਨੂੰ ਪਾਣੀ ਨਾਲ ਧੋਂਦੀ ਸੀ, ਫਿਰ ਰੇਸ਼ਮੀ ਕੱਪੜੇ ਨਾਲ ਚਰਨਾਂ ਨੂੰ ਸਾਫ ਕਰਦੀ ਸੀ॥੧੫॥

**ਲਏ ਬੀਜਨਾ ਹਾਂਕਤਿ ਪੌਨ। ਚਾਂਪੀ ਕਰਹਿ ਚਰਣ ਜੁਗ ਲੌਨ।**
**ਇੱਤਜਾਦਿਕ ਸੇਵਾ ਕਰਿ ਸਾਰੀ। ਕਰਹਿ ਪ੍ਰਸੰਨ ਰਹਹਿ ਅਨੁਸਾਰੀ॥ ੧੬॥**

ਪੱਖਾ ਲੈ ਕੇ ਹਵਾ ਝੱਲਣ ਲੱਗ ਜਾਂਦੀ ਹੈ, ਦੋਹਾਂ ਚਰਨਾਂ ਦੀ ਮੁੱਠੀ ਚਾਪੀ ਕਰਦੀ ਹੈ। ਇਤਿਆਦਿ ਸਾਰੀ ਸੇਵਾ ਕਰਕੇ ਗੁਰੂ ਜੀ ਨੂੰ ਪ੍ਰਸੰਨ ਕਰਦੀ ਹੈ ਤੇ ਉਨ੍ਹਾਂ ਦੀ ਆਗਿਆ ਅਨੁਸਾਰ ਹੀ ਰਹਿੰਦੀ ਹੈ॥੧੬॥

**ਕਬਿ ਕਬਿ ਮਾਤ ਗੰਗ ਢਿਗ ਜਾਹਿਂ। ਬਿਵਹਾਰਨ ਕੀ ਬਾਤਿ ਉਮਾਹਿ।**
**ਸੁਤ ਸੁੰਦਰ ਕੋ ਪਿਖਿ ਹਰਖੰਤੀ। ਜੋਧਾ ਬਲੀ ਬਡੋ ਪਰਖੰਤੀ॥ ੧੭॥**

ਕਦੀ-ਕਦੀ ਮਾਤਾ ਗੰਗਾ ਜੀ ਪਾਸ ਜਾਂਦੇ ਹਨ, ਕਾਰ ਵਿਹਾਰ ਦੀ ਗੱਲ ਬੜੇ ਉਤਸ਼ਾਹ ਨਾਲ ਕਰਦੇ ਹਨ। ਮਾਤਾ ਜੀ ਆਪਣੇ ਸੁੰਦਰ ਪੁੱਤਰ ਨੂੰ ਵੇਖ ਕੇ ਬਹੁਤ ਪ੍ਰਸੰਨ ਹੁੰਦੇ ਹਨ, ਵੱਡੇ ਬਲਵਾਨ ਯੋਧੇ ਨੂੰ ਪਰਖਦੇ ਹਨ॥੧੭॥

**ਬਹੁ ਸਨੇਹ ਤੇ ਕਰਹਿ ਉਚਾਰਨਿ। ਮਧੁਰ ਬਚਨ ਸੁਤ ਕੇ ਅਨੁਸਾਰਨਿ।**
**ਇਮਿ ਜਬਿ ਬੀਤਜੋਂ ਕੇਤਿਕ ਕਾਲ। ਗੰਗ ਮਾਤ ਨੇ ਸੁਧਿ ਸੰਭਾਲ॥ ੧੮॥**

ਫਿਰ ਬੜੇ ਪਿਆਰ ਨਾਲ, ਪੁੱਤਰ ਅਨੁਸਾਰ ਮਿੱਠੇ ਬਚਨ ਕਹਿੰਦੇ ਸਨ। ਇਸ ਤਰ੍ਹਾਂ ਜਦ ਕਾਫੀ ਸਮਾਂ ਬੀਤ ਗਿਆ ਤਾਂ ਮਾਤਾ ਗੰਗਾ ਜੀ ਨੇ ਕੋਈ ਗੱਲ ਯਾਦ ਕੀਤੀ॥੧੮॥

**ਬਾਕ ਸਫਲ ਬਡ ਗੁਰੁ ਕੋ ਭਯੋ। ਸੋ ਕਰਿ ਗ੍ਰਿੰਥ ਬਿਖੈ ਲਿਖਿ ਦਯੋ।**
**'ਵਧੀ ਵੇਲਿ ਬਹੁ ਪੀੜੀ ਚਾਲੀ। ਧਰਮ ਕਲਾ ਹਰਿ ਬੰਧਿ ਬਹਾਲੀ'॥ ੧੯॥**

ਵੱਡੇ ਗੁਰੂ ਜੀ (ਭਾਵ ਗੁਰੂ ਅਰਜਨ ਦੇਵ ਜੀ) ਦੇ ਕਹੇ ਹੋਏ ਬਚਨ ਠੀਕ ਹੋਏ ਹਨ, ਜੋ ਉਹ ਗ੍ਰੰਥ ਸਾਹਿਬ ਵਿਚ ਲਿਖ ਗਏ ਹਨ। "ਵੇਲ ਵਧੀ ਹੈ ਤੇ ਬਹੁਤ ਪੁਸ਼ਤਾਂ ਤਕ ਚਲਦੀ ਰਹੇਗੀ, ਸੁਆਮੀ ਨੇ ਸ਼ਰਧਾ ਪ੍ਰੇਮ ਦੀ ਕਲਾ ਪੱਕੇ ਪੈਰਾਂ ਤੇ ਅਸਥਾਪਨ ਕਰ ਦਿੱਤੀ ਹੈ" ॥੧੯॥

**ਅਬਿ ਲੌ ਪੌਤ੍ਰ ਨਹੀਂ ਉਪਜਯੋ। ਨਹੀਂ ਬਿਲੋਚਨ ਮੈਂ ਪਿਖਿ ਲਯੋ।**
**ਨਹੀਂ ਕਾਮਨਾ ਪੂਰਨ ਹੋਈ। ਜਬਿ ਲੌ ਸੁਤ ਕੋ ਸੁਤ ਨਹਿੰ ਜੋਈ॥ ੨੦॥**

ਹੁਣ ਤਕ ਪੋਤਰਾ ਨਹੀਂ ਬਖਸ਼ਿਆ ਹੈ, ਮੈਂ ਆਪਣੀਆਂ ਅੱਖਾਂ ਨਾਲ ਨਹੀਂ ਵੇਖਿਆ ਹੈ। ਮੇਰੀ ਕਾਮਨਾ ਪੂਰੀ ਨਹੀਂ ਹੋਈ ਹੈ, ਜਦ ਤਕ ਪੁੱਤਰ ਦੇ ਪੁੱਤਰ ਨੂੰ ਨਹੀਂ ਵੇਖ ਲੈਂਦੀ॥੨੦॥

**ਕੇਤਿਕ ਦਿਨ ਲੌ ਚਿਤਵਤਿ ਰਹੀ। ਇਕ ਦਿਨ ਗੁਰੂ ਪੁੱਤ੍ਰ ਸੋਂ ਕਹੀ।**
**'ਸਫਲ ਬਾਕ ਨਿਤ ਪਿਤਾ ਤੁਮਾਰੇ। ਬੰਸ ਬਧਾਵਨਿ ਹੇਤੁ ਉਚਾਰੇ॥ ੨੧॥**

ਕਈ ਦਿਨਾਂ ਤਕ ਸੋਚਦੀ ਰਹੀ, ਇਕ ਦਿਨ ਗੁਰੂ ਪੁੱਤਰ ਨੂੰ ਕਹਿਣ ਲੱਗੀ, "ਤੁਹਾਡੇ ਪਿਤਾ ਜੀ ਦੇ ਬਚਨ ਸਦਾ ਸੱਚੇ ਹੁੰਦੇ ਹਨ, ਵੰਸ਼ ਵਧਾਉਣ ਵਾਸਤੇ ਉਨ੍ਹਾਂ ਉਚਾਰਨ ਕੀਤੇ ਸਨ॥੨੧॥

**ਤਿਨ ਪਰ ਹੈ ਮੇਰੋ ਬਿਸਵਾਸੇ। ਬਡੋ ਬੰਸ ਜਗ ਬਿਖੈ ਪ੍ਰਕਾਸੇ।**
**ਤਉ ਏਕ ਚਿੰਤਾ ਚਿਤ ਧਾਰੌਂ। ਤੁਮ ਸੁਤ ਹੁਇ ਮੈਂ ਨੈਨ ਨਿਹਾਰੌਂ॥ ੨੨॥**

ਉਨ੍ਹਾਂ ਉਤੇ ਮੇਰਾ ਪੂਰਨ ਵਿਸ਼ਵਾਸ ਹੈ, ਉਨ੍ਹਾਂ ਅਨੁਸਾਰ ਵੱਡੇ ਵੰਸ਼ ਦਾ ਜੱਗ ਵਿਚ ਪ੍ਰਕਾਸ਼ ਹੋਵੇਗਾ, ਫਿਰ ਵੀ ਇਕ ਚਿੰਤਾ ਚਿੱਤ ਵਿਚ ਧਾਰਨ ਕੀਤੀ ਹੈ, ਤੇਰੇ ਘਰ ਪੁੱਤਰ ਹੋਵੇ ਤੇ ਮੈਂ ਆਪਣੀਆਂ ਅੱਖਾਂ ਨਾਲ ਵੇਖਾਂ॥੨੨॥

**ਹੈ ਬਿਪਰੀਤਿ ਪ੍ਰੀਤਿ ਉਰ ਮੇਰੇ। ਚਹੌਂ ਕਿ ਸੁਤ ਕੋ ਸੁਤ ਲਿਉਂ ਹੇਰੇ।**
**ਸਭਿ ਸਿੱਖਿਨਿ ਕੀ ਪੂਰੇ ਆਸਾ। ਕਜੋਂ ਮਨ ਮੇਰੋ ਕਰਹੁ ਨਿਰਾਸਾ॥ ੨੩॥**

ਮੇਰੇ ਦਿਲ ਦੀ ਉਲਟੀ ਜੇਹੀ ਪ੍ਰੀਤ ਹੈ, ਜੋ ਮੈਂ ਆਪ ਦੇ ਸਾਹਮਣੇ ਕਹੀ ਹੈ, ਮੈਂ ਚਾਹੁੰਦੀ ਹਾਂ ਆਪਣੇ ਪੁੱਤਰ ਦੇ ਪੁੱਤਰ ਨੂੰ ਇਕ ਵਾਰ ਵੇਖਾਂ। ਸਾਰੇ ਸਿੱਖਾਂ ਦੀ ਆਸ ਪੂਰੀ ਕਰਦੇ ਹੋ, ਮੇਰੇ ਮਨ ਨੂੰ ਕਿਉਂ ਨਿਰਾਸ਼ ਕਰਦੇ ਹੋ॥੨੩॥

**ਨਿਜ ਸੁਤਿ ਕੋ ਦਿਖਰਾਵਨਿ ਕਰੀਅਹਿ। ਅਧਿਕ ਪ੍ਰਮੋਦ ਕੁਟੰਬ ਮਹਿੰ ਧਰੀਅਹਿ'।**
**ਸੁਨਿ ਬੋਲੇ ਸ਼੍ਰੀ ਹਰਿਗੋਬਿੰਦ। 'ਪੂਰਹਿੰ ਸਤਿਗੁਰੁ ਆਸਾ ਬ੍ਰਿੰਦ॥ ੨੪॥**

ਆਪਣੇ ਪੁੱਤਰ ਨੂੰ ਮੈਨੂੰ ਵਿਖਾਓ, ਪਰਿਵਾਰ ਵਿਚ ਬਹੁਤ ਜ਼ਿਆਦਾ ਪਿਆਰ ਨੂੰ ਧਾਰਨ ਕਰੀਏ।" ਇਹ ਸੁਣ ਕੇ ਸ੍ਰੀ ਹਰਿਗੋਬਿੰਦ ਜੀ ਬੋਲੇ, "ਸਤਿਗੁਰੂ ਤੁਹਾਡੀ ਆਸ਼ਾ ਪੂਰੀ ਕਰਨਗੇ॥੨੪॥

**ਤੁਮ ਹੋ ਬਡੇ ਆਸ਼ਿਖਾ ਦੇਹੂ। ਬਧੈ ਬੰਸ ਲੀਜਹਿ ਸੁਖ ਏਹੂ।**
**ਕੇਤਿਕ ਦਿਨ ਮਹਿੰ ਪੌਤ੍ਰ ਨਿਹਾਰਹੁ। ਪੁਰਹੁ ਮਨੋਰਥ ਆਨੰਦ ਧਾਰਹੁ' ॥੨੫॥**

ਤੁਸੀ ਵਡੀ ਅਸੀਸ ਦੇਣ ਵਾਲੇ ਹੋ, ਵੰਸ਼ ਵਧੇ, ਇਹੀ ਸੁਖ ਪ੍ਰਾਪਤ ਕਰੋ। ਕੁਝ ਦਿਨਾਂ ਵਿਚ ਪੁੱਤਰ ਵੇਖੋ, ਮਨੋਰਥ ਪੂਰਾ ਕਰਕੇ ਆਨੰਦ ਧਾਰਨ ਕਰੋ" ॥੨੫॥

**ਸੁਨਿ ਹਰਖਤਿ ਹੋਈ ਮਨ ਗੰਗਾ। ਨਿਸ਼ਚੇ ਥਿਰਜੋ ਅਨੰਦ ਉਮੰਗਾ।**
**ਪਿਖੌ ਪੋਤ੍ਰ ਕੋ ਸੁਤ ਨੇ ਭਾਖਾ। ਪੂਰਨ ਹੋਇ ਮੋਰਿ ਅਭਿਲਾਖਾ॥ ੨੬॥**

ਇਹ ਸੁਣ ਕੇ ਮਾਤਾ ਗੰਗਾ ਜੀ ਬਹੁਤ ਪ੍ਰਸੰਨ ਹੋਏ, ਨਿਸਚਾ ਸਥਿਰ ਹੋ ਗਿਆ ਤੇ ਆਨੰਦ ਵਧਿਆ। ਮੇਰੇ ਪੁੱਤ ਨੇ ਕਿਹਾ ਹੈ ਕਿ ਮੈਂ ਪੋਤਰੇ ਨੂੰ ਵੇਖਾਂਗੀ, ਮੇਰੀ ਅਭਿਲਾਸ਼ਾ ਪੂਰੀ ਹੋਵੇ॥੨੬॥

ਨਿਸ ਮੈਂ ਨਿਤ ਦਮੋਦਰੀ ਸੇਵੈ। ਦਰਸ਼ਨ ਤੇ ਆਨੰਦ ਕੋ ਲੇਵੈ।
ਧਰਜੋ ਗਰਭ ਕੋ ਤੇਜ ਬਿਲੰਦ। ਦਿਨਪ੍ਰਤਿ ਜਥਾ ਦੂਜ ਕੋ ਚੰਦ॥ ੨੭॥

ਨਿਤ ਰਾਤ ਸਮੇਂ ਦਮੋਦਰੀ ਸੇਵਾ ਕਰਦੀ ਹੈ, ਦਰਸ਼ਨ ਕਰਕੇ ਅਨੰਦ ਪ੍ਰਾਪਤ ਕਰਦੀ ਹੈ। ਬੜਾ ਤੇਜ਼ ਗਰਭ ਧਾਰਨ ਕੀਤਾ ਹੈ ਜਿਹੜਾ ਦਿਨ ਪ੍ਰਤੀ ਦੂਜ ਦੇ ਚੰਦ ਵਾਂਗ ਵੱਧਦਾ ਹੀ ਜਾਂਦਾ ਹੈ॥੨੭॥

ਸਭਿ ਮਹਿਂ ਬਿਦਤਿ ਭਈ ਇਹ ਬਾਤਿ। ਅਧਿਕ ਅਨੰਦਤਿ ਗੰਗਾ ਮਾਤ।
ਉਤਸਵ ਰਚੇ ਅਨੇਕ ਪ੍ਰਕਾਰਾ। ਸੁਨਿ ਹਰਖਜੋ ਸਗਰੋ ਪਰਵਾਰਾ॥ ੨੮॥

ਸਭ ਵਿਚ ਇਹ ਗੱਲ ਪ੍ਰਗਟ ਹੋ ਗਈ, ਮਾਤਾ ਗੰਗਾ ਜੀ ਜ਼ਿਆਦਾ ਹੀ ਪ੍ਰਸੰਨ ਸਨ। ਅਨੇਕ ਪ੍ਰਕਾਰ ਦੇ ਉਤਸਵ ਕੀਤੇ ਗਏ, ਸਾਰਾ ਪਰਿਵਾਰ ਸੁਣ ਕੇ ਬਹੁਤ ਪ੍ਰਸੰਨ ਹੋਇਆ॥੨੮॥

ਲੇ ਦਮੋਦਰੀ ਗੰਗਾ ਸੰਗਿ। ਸ੍ਰੀ ਹਰਿਮੰਦਰ ਗਈ ਉਮੰਗਿ।
ਹਾਥ ਜੋਰਿ ਕਰਿ ਮਾਥ ਟਿਕਾਯੋ। 'ਬੰਸ ਬ੍ਰਿੱਧ ਹਿਤ ਬਾਕ ਅਲਾਯੋ॥ ੨੯॥

ਦਮੋਦਰੀ ਨੂੰ ਨਾਲ ਲੈ ਕੇ, ਮਾਤਾ ਗੰਗਾ ਜੀ ਬੜੇ ਉਤਸ਼ਾਹ ਨਾਲ ਸ੍ਰੀ ਹਰਿਮੰਦਰ ਸਾਹਿਬ ਗਈ। ਹੱਥ ਜੋੜ ਕੇ ਮੱਥਾ ਟਿਕਾਇਆ। ਬੇਨਤੀ ਕੀਤੀ, "ਵੰਸ਼ ਵੱਧਣ ਬਾਰੇ ਤੁਸੀਂ ਵਾਕ ਕਿਹਾ ਸੀ॥੨੯॥

ਸਰਬ ਮਨੋਰਥ ਕੇ ਤੁਮ ਦਾਤੇ। ਪ੍ਰੇਮੀ ਦਾਸਨਿ ਕੇ ਹਿਤ ਰਾਤੇ।
ਕੁਲ ਬਰਧਕ ਗੁਨ ਜੁਤਿ ਸੁਤ ਦੀਜੈ। ਬਿਰਦ ਆਪਨੋ ਪ੍ਰਭੁ ਜਨੀਜੈ'॥ ੩੦॥

ਤੁਸੀਂ ਸਰਬ ਮਨੋਰਥਾਂ ਦੇ ਦਾਤੇ ਹੋ, ਆਪਣੇ ਪ੍ਰੇਮੀ ਸੇਵਕਾਂ ਦੇ ਹਿਤ ਵਿਚ ਰੰਗੇ ਰਹਿੰਦੇ ਹੋ। ਕੁਲ ਵੱਧਣ ਵਾਲੇ ਗੁਣਾਂ ਸਮੇਤ ਪੁੱਤਰ ਦੀ ਦਾਤ ਦੇਵੋ, ਹੇ ਪ੍ਰਭੂ ਜੀ ਆਪਣੇ ਧਰਮ ਦੀ ਪਾਲਣਾ ਕਰੋ"॥੩੦॥

ਏਵ ਮਨੋਰਥ ਮਨ ਮਹਿਂ ਧਾਰੇ। ਕਰਜੋ ਪ੍ਰਨਾਮ ਪ੍ਰਦੱਛਨ ਸਾਰੇ।
ਖਰੇ ਹੋਇ ਅਰਦਾਸਿ ਕਰਾਈ। ਸਰਬ ਪ੍ਰਸਾਦਿ ਦੀਨਿ ਬਰਤਾਈ॥ ੩੧॥

ਇਸ ਤਰ੍ਹਾਂ ਮਨ ਵਿਚ ਮਨੋਰਥ ਧਾਰ ਕੇ, ਪ੍ਰਣਾਮ ਕੀਤਾ ਤੇ ਪਰਿਕਰਮਾਂ ਕੀਤੀਆਂ। ਖੜੇ ਹੋ ਕੇ ਅਰਦਾਸ ਕਰਵਾਈ ਅਤੇ ਸਾਰਾ ਕੜਾਹ ਪ੍ਰਸ਼ਾਦਿ ਵਰਤਾ ਦਿੱਤਾ॥੩੧॥

ਬਹੁਰ ਸਨੂਖਾ ਕੋ ਲੇ ਸੰਗਿ। ਅਧਿਕ ਉਮੰਗਤਿ ਹਟਿ ਕਰਿ ਗੰਗ।
ਆਈ ਗ੍ਰੇਹਿ ਬਡੀ ਬਡਭਾਗਨਿ। ਪੋਤ੍ਰ ਪਿਖਿਨਿ ਹੋਈ ਅਨੁਰਾਗਨਿ॥ ੩੨॥

ਫਿਰ ਆਪਣੀ ਨੂੰਹ ਨੂੰ ਨਾਲ ਲੈ ਕੇ, ਬੜੇ ਉਤਸ਼ਾਹ ਨਾਲ ਭਰੇ ਹੋਏ ਮਾਤਾ ਗੰਗਾ ਜੀ ਵਾਪਸ ਆ ਗਏ। ਵੱਡੇ ਭਾਗਾਂ ਵਾਲੇ ਆਪਣੇ ਘਰ ਆ ਗਏ, ਪੋਤਰੇ ਨੂੰ ਵੇਖਣ ਦਾ ਬੜਾ ਪ੍ਰੇਮ ਵਧਿਆ॥੩੨॥

ਕਿਤਿਕ ਦਿਵਸ ਬੀਤੇ ਇਸ ਭਾਂਤੀ। ਆਈ ਬਹੁਰ ਬਜਾਹ ਕੀ ਪਾਤੀ।
ਹਰੀਚੰਦ ਗੁਰੁ ਸਸੁਰੋ ਦੂਜਾ। ਸ੍ਰੀ ਅਰਜਨ ਕੋ ਜਿਸਨੇ ਪੂਜਾ॥ ੩੩॥

ਇਸ ਪ੍ਰਕਾਰ ਕਈ ਦਿਨ ਬੀਤ ਗਏ, ਫਿਰ ਵਿਆਹ ਦੀ ਸਾਹੇ-ਚਿੱਠੀ ਆ ਗਈ। ਗੁਰੂ ਜੀ ਦੇ ਦੂਸਰੇ ਸਹੁਰਾ ਸਾਹਿਬ ਦਾ ਨਾਂ ਹਰੀਚੰਦ ਸੀ, ਜਿਹੜੇ ਗੁਰੂ ਅਰਜਨ ਦੇਵ ਜੀ ਦੀ ਪੂਜਾ ਕਰਦੇ ਸਨ॥੩੩॥

ਇਕ ਦਿਨ ਦੋਨਹੁ ਭਈ ਸਗਾਈ। ਚੰਦੂ ਸੁਤਾ ਕੀ ਜਬਹਿ ਹਟਾਈ।
ਹਰੀਚੰਦ ਕੀ ਜੋ ਸੁ ਕੁਮਾਰੀ। ਬੈਸ ਅਲਪ ਕੀ ਸੁਤਾ ਬਿਚਾਰੀ॥ ੩੪॥

ਇਕੋ ਦਿਨ ਦੋਵੇਂ ਸਗਾਈਆਂ ਹੋਈਆਂ ਸਨ। ਜਦ ਚੰਦੂ ਦੀ ਲੜਕੀ ਦੀ ਸਗਾਈ ਤੋੜ ਦਿੱਤੀ ਸੀ। ਸ੍ਰੀ ਹਰੀਚੰਦ ਦੀ ਜਿਹੜੀ ਲੜਕੀ ਸੀ, ਉਸ ਦੀ ਉਸ ਸਮੇਂ ਉਮਰ ਬਹੁਤ ਛੋਟੀ ਜਾਣੀ॥ ੩੪॥

**ਯਾਂ ਤੇ ਬਜਾਹ ਪ੍ਰਿਥਮ ਨਹਿਂ ਕਿਯੋ। ਸਮੋ ਜਾਨਿ ਕਾਗਦਿ ਪਠਿ ਦਯੋ।**
**'ਮਾਸ ਵਿਸਾਖ ਪ੍ਰਿਥਮ ਦਿਨ ਮਾਂਹੀ'। ਲਿਖਿ ਭੇਜਯੋ ਸ੍ਰੀ ਗੰਗਾ ਪਾਹੀ॥ ੩੫॥**

ਇਸ ਕਰਕੇ ਉਸ ਦਾ ਪਹਿਲਾਂ ਵਿਆਹ ਨਹੀਂ ਸੀ ਕੀਤਾ, ਹੁਣ ਠੀਕ ਸਮਾਂ ਜਾਣ ਕੇ ਸਾਹੇ-ਚਿੱਠੀ ਭੇਜ ਦਿੱਤੀ, "ਵਿਸਾਖ ਮਹੀਨੇ ਦੀ ਸੰਗਰਾਂਦ ਨੂੰ ਵਿਆਹ ਹੋਵੇਗਾ" ਇਸ ਤਰ੍ਹਾਂ ਮਾਤਾ ਗੰਗਾ ਜੀ ਪਾਸ ਲਿਖ ਕੇ ਭੇਜ ਦਿੱਤਾ॥੩੫॥

**ਸ਼ਾਦੀ ਪਰ ਸ਼ਾਦੀ ਅਹਿਲਾਦੀ। ਵਧਿਤਿ ਸਮਾਜ ਅਧਿਕ ਗੁਰੁ ਗਾਦੀ।**
**ਸੁਨਿ ਸੁਨਿ ਗੁਰ ਕੇ ਦਾਸ ਰੁ ਦਾਸੀ। ਅਤਿ ਅਨੰਦਤਾ ਰਿਦੇ ਪ੍ਰਕਾਸ਼ੀ॥ ੩੬॥**

ਖ਼ੁਸ਼ੀ ਉਤੇ ਖ਼ੁਸ਼ੀ ਬਹੁਤ ਅਨੰਦ-ਦਾਇਕ ਸੀ, ਗੁਰੂ ਘਰ ਦਾ ਪਰਿਵਾਰ ਹੋਰ ਵਧਿਆ। ਇਹ ਸੁਣ ਸੁਣ ਕੇ ਗੁਰੂ ਜੀ ਦੇ ਦਾਸ ਤੇ ਦਾਸੀਆਂ ਦੇ ਹਿਰਦੇ ਅਨੰਦ ਨਾਲ ਖਿੜ ਗਏ॥੩੬॥

**ਸ੍ਰੀ ਗੰਗਾ ਕੋ ਦੇਤਿ ਬਧਾਈ। ਸਭਿ ਦਿਸ਼ਿ ਤੇ ਸ਼ਾਦੀ ਢੂਰਿ ਆਈ।**
**ਜੋ ਜੋ ਵਸਤੁ ਬਜਾਹੁ ਮਹਿਂ ਚਹੀਯਹਿ। ਨਗਰ ਸੁਧਾਸਰ ਤੇ ਨਹਿਂ ਲਹੀਯਹਿ॥੩੭॥**

ਸਾਰੇ ਮਾਤਾ ਗੰਗਾ ਜੀ ਨੂੰ ਵਧਾਈਆਂ ਦਿੰਦੇ ਸਨ, ਸਭ ਪਾਸਿਆਂ ਤੋਂ ਖ਼ੁਸ਼ੀਆਂ ਨੇੜੇ ਆ ਗਈਆਂ। ਜਿਹੜੀ-ਜਿਹੜੀ ਵਸਤੂ ਵੀ ਵਿਆਹ ਲਈ ਚਾਹੀਦੀ ਸੀ, ਅਤੇ ਜਿਹੜੀਆਂ ਵਸਤਾਂ ਅੰਮ੍ਰਿਤਸਰ ਸ਼ਹਿਰ ਵਿਚ ਪ੍ਰਾਪਤ ਨਹੀਂ ਸਨ॥੩੭॥

**ਤਿਨ ਹਿਤ ਬਿਧੀਏ ਕੋ ਦੇ ਦਰਬਾ। ਕਹਯੋ 'ਜਾਇ ਆਨਹੁ ਸ਼ੁਭ ਸਰਬਾ'।**
**ਘ੍ਰਿਤ ਮਿਸ਼ਟਾਨ ਹੋਤਿ ਧਨ ਬ੍ਰਿੰਦ। ਜੇਠਾ ਅਰ ਲੇ ਅਪਰ ਮਸੰਦ॥ ੩੮॥**

ਉਨ੍ਹਾਂ ਵਸਤਾਂ ਵਾਸਤੇ ਬਿੱਧੀ ਚੰਦ ਨੂੰ ਧਨ ਦੇ ਕੇ ਕਿਹਾ, "ਸਭ ਵਸਤਾਂ ਲੈ ਕੇ ਆਵੋ। ਘਿਉ, ਮਿੱਠੇ ਤੇ ਬਹੁਤ ਧਨ ਖਰਚ ਹੋਵੇਗਾ। ਭਾਈ ਬਿੱਧੀ ਚੰਦ ਨੇ ਭਾਈ ਜੇਠੇ ਤੇ ਹੋਰ ਮਸੰਦਾਂ ਨੂੰ ਨਾਲ ਲੈ ਲਿਆ॥੩੮॥

**ਸਗਲ ਭਾਂਤਿ ਕੇ ਅੰਨ ਅਨਾਏ। ਖਰਚ ਸਮੁਝਿ ਦਸ ਗੁਨ ਇਕਠਾਏ।**
**ਗੁਰੁ ਘਰ ਮਹਿਂ ਨਿਤ ਖਰਚ ਬਿਸਾਲਾ। ਆਇਂ ਹਜ਼ਾਰਹੁਂ ਨਰ ਸਭਿ ਕਾਲਾ। ੩੯॥**

ਸਭ ਪ੍ਰਕਾਰ ਦੇ ਅਨਾਜ ਮੰਗਵਾਏ ਗਏ, ਜਿੰਨੇ ਖਰਚੇ ਦਾ ਅੰਦਾਜ਼ਾ ਲਾਇਆ ਸੀ, ਉਸ ਨਾਲੋਂ ਦਸ ਗੁਣਾਂ ਵਧ ਧਨ ਇਕੱਠਾ ਹੋ ਗਿਆ। ਗੁਰੂ ਘਰ ਵਿਚ ਨਿੱਤ ਵਿਸ਼ਾਲ ਧਨ ਖਰਚ ਹੁੰਦਾ ਹੈ, ਉਸ ਸਮੇਂ ਹਜ਼ਾਰਾਂ ਮਨੁੱਖ ਆਉਂਦੇ ਹਨ॥੩੯॥

**ਲੇਨਿ ਦੇਨਿ ਸੰਭਾਰਨਿ ਕਰਨਾ। ਸਰਬ ਕਰਯੋ ਬ੍ਰਿੱਧ ਕੇ ਅਨੁਸਰਨਾ।**
**ਗਨ ਮਸੰਦ ਜਿਤ ਕਿਤ ਕੋ ਧਾਏ। ਕਰੀ ਸਕਲ ਵਸਤੂ ਇਕ ਥਾਏਂ॥ ੪੦॥**

ਜੋ ਵੀ ਲੈਣ ਦੇਣ ਦੀ ਸੰਭਾਲ ਕਰਨੀ ਸੀ, ਉਹ ਸਭ ਕੁਝ ਬਾਬਾ ਬੁੱਢਾ ਜੀ ਦੀ ਆਗਿਆ ਅਨੁਸਾਰ ਚਲਦਾ ਸੀ। ਸਾਰੇ ਮਸੰਦ ਜਿਥੇ-ਕਿਥੇ ਵਲ ਦੌੜ ਪਏ ਤੇ ਸਾਰੀਆਂ ਵਸਤਾਂ ਇਕ ਥਾਂ ਇਕੱਠੀਆਂ ਕੀਤੀਆਂ॥੪੦॥

**ਮੇਲ ਹਕਾਰਨ ਮਨੁਜ ਪਠਾਏ। ਗੋਇੰਦਵਾਲ ਖਡੂਰਿ ਸਿਧਾਏ।**
**ਲਵਪੁਰਿ ਮਹਿਂ ਸੋਢੀ ਰਹਿਂ ਭਾਈ। ਸੁਧਿ ਬਜਾਹ ਕੀ ਤੁਰਤ ਪਠਾਈ॥ ੪੧॥**

ਮੇਲ ਨੂੰ ਬੁਲਾਉਣ ਵਾਸਤੇ ਮਨੁੱਖਾਂ ਨੂੰ ਭੇਜਿਆ ਗਿਆ, ਉਹ ਗੋਇੰਦਵਾਲ ਅਤੇ ਖਡੂਰ ਵਲ ਗਏ। ਲਾਹੌਰ ਵਿਚ ਵੀ ਸੋਢੀ ਭਾਈਬੰਦ ਰਹਿੰਦੇ ਸਨ, ਉਨ੍ਹਾਂ ਨੂੰ ਵੀ ਤੁਰਤ ਵਿਆਹ ਦੀ ਖ਼ਬਰ ਭੇਜੀ॥੪੧॥

ਬਹੁਰ ਗ੍ਰਾਮ ਮਉ ਓਰ ਗਏ ਹੈਂ। ਸੁਨਿ ਸੁਨਿ ਸਭਿ ਕੇ ਅਨੰਦ ਭਏ ਹੈਂ।
'ਸ੍ਰੀ ਅਰਜਨ ਕੋ ਬਡੋ ਸਪੂਤ'। ਜਹਿਂ ਕਹਿਂ ਸੁਜਸੁ ਕਹਤਿ ਹੈਂ ਪੂਤ॥ ੪੨॥

ਫਿਰ ਲਾਗੀ ਮਉ ਪਿੰਡ ਵਲ ਗਏ ਹਨ, ਸਾਰੇ ਸੁਣ ਸੁਣ ਕੇ ਬਹੁਤ ਪ੍ਰਸੰਨ ਹੋਏ ਹਨ ਅਤੇ ਕਹਿੰਦੇ ਹਨ, "ਸ੍ਰੀ ਗੁਰੂ ਅਰਜਨ ਦੇਵ ਜੀ ਦੇ ਮਹਾਨ ਸਪੁੱਤਰ ਹਨ" ਜਿਥੇ ਕਿਥੇ ਗੁਰੂ ਜੀ ਦਾ ਸ੍ਰੇਸ਼ਟ ਜੱਸ ਕਰਦੇ ਹਨ॥੪੨॥

'ਸਭਿ ਬਿਧਿ ਤੇ ਬਿਰਧਾਇ ਸਮਾਜਾ। ਸੈਨ ਸਕੇਲਿ ਬਨਜੋ ਮਹਾਂਰਾਜਾ।
ਤਿਮਹੀ ਦੂਸਰ ਬਜਾਹਿ ਕਰਾਯਹੁ। ਪਤਿਸ਼ਾਹਨਿ ਤੇ ਚਰਨ ਪੁਜਾਯਹੁ॥ ੪੩॥

ਸਭ ਵਿਧੀਆਂ ਨਾਲ ਸਾਜ਼ੋ-ਸਾਮਾਨ ਨੂੰ ਵਧਾਇਆ ਹੈ, ਸੈਨਾ ਇਕੱਠੀ ਕਰਕੇ ਮਹਾਰਾਜਾ ਬਣ ਗਿਆ ਹੈ। ਮਹਾਰਾਜਿਆਂ ਵਾਂਗ ਹੀ ਦੂਸਰਾ ਵਿਆਹ ਕਰਵਾ ਰਹੇ ਹਨ ਤੇ ਬਾਦਸ਼ਾਹਾਂ ਪਾਸੋਂ ਆਪਣੇ ਚਰਨਾਂ ਦੀ ਪੂਜਾ ਕਰਵਾਉਂਦੇ ਹਨ॥੪੩॥

ਕਾਜ਼ੀ ਤਨੁਜਾ ਕੋ ਅਪਰਾਧ। ਸ਼ਾਹੁ ਸੁਨਤਿ ਸਹਿ ਤੂਸ਼ਨਿ ਸਾਧ।
ਕਰਜੋ ਅਦਾਇਬ, ਕਛੂ ਨ ਕੀਨਾ। ਯਾਂਤੇ ਲਖੀਯਤਿ ਭੇ ਬਡਿ ਪੀਨਾ'॥ ੪੪॥

ਕਾਜ਼ੀ ਦੀ ਲੜਕੀ ਨੂੰ ਲਿਆਉਣ ਦਾ ਜਿਹੜਾ ਕਾਰਜ ਕੀਤਾ ਸੀ, ਬੇਸ਼ਕ ਲੋਕ ਉਸ ਨੂੰ ਅਪਰਾਧ ਸਮਝਦੇ ਸਨ, ਪਰ ਬਾਦਸ਼ਾਹ ਸੁਣ ਕੇ ਚੁੱਪ ਵੱਟ ਗਿਆ। ਅਦਬ ਕਰਦਾ ਸੀ, ਇਸ ਲਈ ਕੁਝ ਨਾ ਕੀਤਾ। ਇਸ ਕਰਕੇ ਸਾਰੇ ਵੱਡਾ ਬਲਵਾਨ ਸਮਝਦੇ ਹਨ॥੪੪॥

*ਪੰਜਵੀਂ ਰਾਸ ਦਾ ਛੱਬੀਵਾਂ ਅਧਿਆਇ ਸਮਾਪਤ ਹੋਇਆ॥ ੨੬॥*

## ਅਧਿਆਇ ਸਤਾਈਵਾਂ

### ਬਰਾਤ

*ਦੋਹਰਾ-* ਸੁਨਿ ਸੁਨਿ ਗੁਰ ਉਤਸਾਹੁ ਕੋ ਮੇਲ ਭਯੋ ਆਮੋਦ।
ਆਵਨ ਕੋ ਤਜਾਰੀ ਕਰੀ ਠਾਨਤਿ ਹਾਸ ਬਿਨੋਦ॥ ੧॥

ਗੁਰੂ ਜੀ ਦੇ ਉਤਸ਼ਾਹ ਬਾਰੇ ਸੁਣ ਸੁਣ ਕੇ, ਮੇਲ ਬਹੁਤ ਅਨੰਦਮਈ ਹੋਇਆ। ਸਾਰੇ ਹਾਸ ਬਿਲਾਸ ਧਾਰ ਕੇ ਆਉਣ ਦੀ ਤਿਆਰੀ ਕਰਨ ਲੱਗੇ॥੧॥

*ਚੌਪਈ-* ਇਕ ਤੌਂ ਕਰਹਿ ਸੁਧਾਸਰ ਮੱਜਨ। ਦਿਵਸ ਵਿਸਾਖੀ ਮੇਲਾ ਸ੍ਰੱਜਨ।
ਦੁਤੀਏ ਸਨਬੰਧੀ ਜੇ ਆਵੈਂ। ਸਭਿ ਸੋਂ ਮਿਲੈ ਅਨੰਦ ਉਪਜਾਵੈਂ॥੨॥

ਸੋਚਦੇ ਸਨ ਕਿ ਇਕ ਤਾਂ ਅੰਮ੍ਰਿਤ ਸਰੋਵਰ ਵਿਚ ਜਾ ਕੇ ਇਸ਼ਨਾਨ ਕਰਾਂਗੇ, ਵਿਸਾਖੀ ਵਾਲੇ ਦਿਨ ਮੇਲਾ ਹੋਣ ਕਰਕੇ ਸਾਰੇ ਮਿੱਤਰਾਂ ਦਾ ਮੇਲ ਹੋਵੇਗਾ। ਦੂਸਰਾ ਜਿਹੜੇ ਸੰਬੰਧੀ ਆਉਣਗੇ, ਸਾਰਿਆਂ ਨਾਲ ਮਿਲ ਕੇ ਅਨੰਦ ਪ੍ਰਾਪਤ ਕਰਾਂਗੇ॥੨॥

ਤ੍ਰਿਤੀਏ ਸ੍ਰੀ ਗੁਰੁ ਹਰਿ ਗੋਬਿੰਦ। ਮਿਲੇ ਪ੍ਰਥਮ ਭਾ ਕਾਲ ਬਿਲੰਦ।
ਜਹਾਂਗੀਰ ਨੇ ਰਾਖੇ ਤੀਰ। ਰਹੇ ਨਿਕੇਤ ਨਹੀਂ ਬਰ ਬੀਰ॥ ੩॥

ਤੀਸਰੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਬੜੇ ਲੰਮੇ ਸਮੇਂ ਬਾਅਦ ਪਹਿਲੀ ਵਾਰ ਮਿਲਣਗੇ। ਬਾਦਸ਼ਾਹ ਜਹਾਂਗੀਰ ਨੇ ਉਨ੍ਹਾਂ ਨੂੰ ਆਪਣੇ ਪਾਸ ਰਖਿਆ ਸੀ, ਸ੍ਰੇਸ਼ਟ ਸੂਰਬੀਰ ਬਹੁਤ ਸਮਾਂ ਘਰ ਵਿਚ ਨਹੀਂ ਰਹੇ ਹਨ॥੩॥

ਚੰਦੂ ਆਦਿਕ ਮਾਰਨਿ ਕਰੇ। ਮਾਨਹਿ ਸ਼ਾਹੁ ਅਦਬ ਕੋ ਧਰੇ।
ਆਯੁਧ ਬਿੱਦਜਾ ਮਹਿਂ ਅਭੱਜਾਸੂ। ਇੱਤਜਾਦਿਕ ਭਾ ਸੁਜਸੁ ਪ੍ਰਕਾਸ਼ੂ॥ ੪॥

ਚੰਦੂ ਆਦਿ ਨੂੰ ਮਾਰਨ ਦਿੱਤਾ, ਬਾਦਸ਼ਾਹ ਬੜੇ ਅਦਬ ਨਾਲ ਉਨ੍ਹਾਂ ਦੀ ਗੱਲ ਨੂੰ ਮੰਨਦੇ ਸਨ। ਸ਼ਸਤਰ ਵਿਦਿਆ ਦਾ ਬਹੁਤ ਅਭਿਆਸ ਹੈ, ਇਤਿਆਦਿ ਕਈ ਪ੍ਰਕਾਰ ਦਾ ਉੱਤਮ ਜੱਸ ਪ੍ਰਕਾਸ਼ਤ ਕਰਦੇ ਹਨ॥੪॥

ਸੁਨਿ ਸੁਨਿ ਪਿਖਨਿ ਹੋਤਿ ਚਿਤ ਚਾਊ। ਬਹੁਰ ਬਜਾਹੁ ਕੋ ਸਬਬ ਬਨਾਊ।
ਯਾਂਤੇ ਬਹੁ ਅਨੰਦ ਜੁਤਿ ਸਬੈ। ਮਿਲਜੋ ਮੇਲ ਮਿਲਿ ਮੋਦਤਿ ਤਬੈ॥ ੫॥

ਸੁਣ-ਸੁਣ ਕੇ ਵੇਖਣ ਵਾਸਤੇ ਚਿੱਤ ਵਿਚ ਚਾਹਤ ਵਧਦੀ ਸੀ, ਫਿਰ ਵਿਆਹ ਦਾ ਸਬੱਬ ਬਣਾ ਲਿਆ ਹੈ। ਇਸ ਕਰਕੇ ਸਾਰੇ ਬੜੇ ਅਨੰਦ ਸਹਿਤ ਸਨ। ਫਿਰ ਸਾਰੇ ਮੇਲੀ ਮਿਲ ਮਿਲ ਕੇ ਬਹੁਤ ਪ੍ਰਸੰਨ ਹੋਏ॥੫॥

ਕੁਲ ਭੱਲਜਨ ਕੀ ਗੋਇੰਦਵਾਲ। ਪਹੁਚੇ ਆਨਿ ਤ੍ਰਿਯਾ ਨਰ ਜਾਲ।
ਤ੍ਰੇਹਣ ਕੁਲ ਖਡੂਰ ਤੇ ਆਏ। ਗੰਗ ਮਾਤ ਪਿਤ ਮਉ ਤੇ ਧਾਏ॥ ੬॥

ਭੱਲਿਆਂ ਦੀ ਕੁਲ ਗੋਇੰਦਵਾਲ ਵਿਚ ਰਹਿੰਦੀ ਸੀ, ਓਥੋਂ ਬਹੁਤ ਇਸਤਰੀਆਂ ਅਤੇ ਮਰਦ ਆਏ। ਤ੍ਰੇਹਣ ਕੁਲ ਦੇ ਮਰਦ ਇਸਤਰੀਆਂ ਖਡੂਰ ਤੋਂ ਆਏ। ਮਾਤਾ ਗੰਗਾ ਜੀ ਦੇ ਮਾਤਾ ਪਿਤਾ ਮਉ ਪਿੰਡ ਤੋਂ ਚਲ ਪਏ॥੬॥

ਅਪਰ ਮੇਲ ਲਵਪੁਰਿ ਤੇ ਆਦੀ। ਆਨਿ ਪਿਖੀ ਸੁੰਦਰ ਗੁਰੁ ਸ਼ਾਦੀ।
ਜਥਾ ਜੋਗ ਮਿਲਿ ਸਭਿ ਹਰਖਾਏ। ਇਸਤ੍ਰੀ ਪੁਰਖ ਮੇਲ ਸਮੁਦਾਏ॥ ੭॥

ਹੋਰ ਮੇਲ ਲਾਹੌਰ ਤੋਂ ਆਇਆ, ਉਨ੍ਹਾਂ ਨੇ ਆ ਕੇ ਗੁਰੂ ਜੀ ਦੀ ਸੁੰਦਰ ਸ਼ਾਦੀ ਵੇਖੀ, ਯਥਾਯੋਗ ਸਾਰੇ ਮਿਲ ਕੇ ਬਹੁਤ ਪ੍ਰਸੰਨ ਹੋਏ, ਇਸਤਰੀਆਂ ਮਰਦਾਂ ਦਾ ਵੱਡਾ ਇਕੱਠ ਹੋਇਆ॥੭॥

ਕਰਿ ਕਰਿ ਸਗੁਨ ਗੀਤ ਗੁਨ ਗਾਵੈਂ। ਕੌਤਕ ਕਰਤਿ ਅਨੇਕ ਸੁਹਾਵੈਂ।
ਨੌਬਤ ਬਜਤਿ ਮੋਦ ਉਪਜਾਵਤਿ। ਉਤਸਵ ਸਕਲ ਦਿਸ਼ਿਨਿ ਦਿਸਿ ਆਵਤਿ॥੮॥

ਸ਼ਗਨ ਕਰ ਕਰ ਕੇ ਉਪਮਾ ਦੇ ਗੀਤ ਗਾਉਂਦੇ ਸਨ, ਅਨੇਕ ਪ੍ਰਕਾਰ ਦੇ ਕੌਤਕ ਕਰਦੇ ਸਨ ਜਿਹੜੇ ਬਹੁਤ ਸ਼ੋਭਦੇ ਸਨ। ਨਗਾਰੇ ਵੱਜ ਰਹੇ ਸਨ ਜਿਹੜੇ ਬੜੀ ਖ਼ੁਸ਼ੀ ਪ੍ਰਗਟ ਕਰ ਰਹੇ ਸਨ, ਸਾਰੇ ਪਾਸੇ ਉਤਸਵ ਦਿਖਾਈ ਦੇ ਰਿਹਾ ਸੀ॥੮॥

ਚਹੁੰਦਿਸ਼ਿ ਕੀ ਸੰਗਤਿ ਬਹੁ ਆਈ। ਸੁਨਿ ਪਿਖਿ ਬਜਾਹੁ ਮੁਦਤਿ ਅਧਿਕਾਈ।
ਅਨਗਨਿ ਭੀਰ ਸੁਧਾਸਰ ਹੋਈ। ਉਤਸਵ ਪਿਖਜੋ ਚਹਤਿ ਸਭਿ ਕੋਈ॥ ੯॥

ਚਾਰੇ ਪਾਸਿਆਂ ਤੋਂ ਬਹੁਤ ਸੰਗਤ ਆਈ, ਵਿਆਹ ਬਾਰੇ ਸੁਣ ਕੇ ਸਾਰੇ ਬਹੁਤ ਖੁਸ਼ ਹੋ ਰਹੇ ਸਨ। ਅੰਮ੍ਰਿਤਸਰ ਵਿਚ ਬਹੁਤ ਭੀੜ ਇਕੱਠੀ ਹੋ ਗਈ। ਸਾਰੇ ਹੀ ਉਤਸਵ ਨੂੰ ਵੇਖਣਾ ਚਾਹੁੰਦੇ ਸਨ॥੯॥

ਅਨਗਨ ਆਇ ਉਪਾਇਨ ਤਬੈ। ਬ੍ਰਿੰਦ ਮਸੰਦ ਸੰਭਾਰਤਿ ਸਬੈ।
ਤਖਤ ਥਿਰਹਿਂ ਸ਼੍ਰੀ ਹਰਿ ਗੋਵਿੰਦ। ਤਮ ਹਤਿ ਮਾਰਤੰਡ ਮਾਨਿੰਦ॥ ੧੦॥

ਫਿਰ ਅਣਗਿਣਤ ਉਪਹਾਰ ਅਤੇ ਭੇਟਾਵਾਂ ਆਈਆਂ, ਬਹੁਤ ਮਸੰਦ ਉਨ੍ਹਾਂ ਦੀ ਸੰਭਾਲ ਕਰ ਰਹੇ ਸਨ। ਸ੍ਰੀ ਹਰਿਗੋਬਿੰਦ ਜੀ ਅਕਾਲ ਤਖਤ ਵਿਖੇ ਬਿਰਾਜੇ ਹੋਏ ਸਨ, ਹਨ੍ਹੇਰੇ ਨੂੰ ਦੂਰ ਕਰਨ ਵਾਸਤੇ ਉਹ ਸੂਰਜ ਵਾਂਗ ਸਨ॥੧੦॥

ਦਾਸਨ ਬਦਨ ਬਿਲੰਦ ਅਨੰਦਤਿ। ਅਰਬਿੰਦਨਿ ਦੁਤਿ ਬ੍ਰਿੰਦ ਮਨਿੰਦਤਿ।
ਚੱਕ੍ਰਵਾਕ ਸਮ ਚਾਰਹੁਂ ਬਰਨਾ। ਬਿਰਹ ਬਿਨਾਸ਼ਕ ਦਰਸ਼ਨ ਕਰਨਾ॥ ੧੧॥

ਦਾਸਾਂ ਦੇ ਚਿਹਰੇ ਅਨੰਦ ਨਾਲ ਖਿੜੇ ਹੋਏ ਸਨ, ਮਾਨੋਂ ਅਨੇਕਾਂ ਕੰਵਲ ਦੇ ਫੁੱਲ ਸ਼ੋਭ ਰਹੇ ਹੋਣ। ਚਕਵੇ ਚਕਵੀ ਵਾਂਗ ਬਿਰਹਾ ਭਰਪੂਰ ਚਾਰੇ ਵਰਨਾਂ ਦੇ ਲੋਕ, ਬਿਰਹਾ ਦਾ ਨਾਸ਼ ਕਰਨ ਵਾਲੇ ਗੁਰੂ ਜੀ ਦੇ ਦਰਸ਼ਨ ਕਰ ਰਹੇ ਹਨ॥੧੧॥

**ਗੁਰੁ ਦੋਖੀ ਪੇਚਕ ਸਮ ਦੁਰੇ। ਤਿਮਰ ਦੰਭ ਹਤਿ ਬੇਮੁਖ ਮੁਰੇ।**
**ਬਡੋ ਦਿਵਾਨ ਲਗਤਿ ਸਭਿ ਓਰ। ਫਰਸ਼ ਹੋਤਿ ਪੂਰਬ ਚਹੁੰ ਕੋਰ॥ ੧੨॥**

ਗੁਰੂ ਦੋਖੀ ਉੱਲੂ ਵਾਂਗ ਲੁਕੇ ਹੀ ਰਹੇ, ਦੰਭ ਰੂਪੀ ਹਨੇਰਾ ਦੂਰ ਹੋਇਆ ਤੇ ਬੇਮੁਖ ਵਾਪਸ ਮੁੜ ਗਏ। ਚਾਰੇ ਪਾਸੇ ਵੱਡਾ ਦੀਵਾਨ ਲੱਗਦਾ ਸੀ, ਪਹਿਲਾਂ ਚਾਰੇ ਕੋਨਿਆਂ ਵਿਚ ਗਲੀਚੇ ਅਤੇ ਕਾਲੀਨ ਵਿਛਾਏ ਜਾਂਦੇ ਸਨ॥੧੨॥

**ਚਾਮੀਕਰ ਚਿੱਤ੍ਰਿਤਿ ਗੁਲਜ਼ਾਰ। ਬਿਜਨਾ ਝੁਲਤਿ ਮੰਡਲਕਾਰ।**
**ਜਨੁ ਸੂਰਜ ਝੁਕਿ ਝੁਕਿ ਚਢਿ ਜਾਤਿ। ਚਮਕਤਿ ਚਾਰੁ ਚਲਤਿ ਚਪਲਾਤਿ॥੧੩॥**

ਜਿਨ੍ਹਾਂ ਉਤੇ ਸੋਨੇ ਦੇ ਬੇਲ ਬੂਟੇ ਚਿਤਰੇ ਹੁੰਦੇ ਸਨ ਅਤੇ ਗੋਲਾਕਾਰ ਪੱਖਾ ਝੂਲ ਰਿਹਾ ਸੀ, ਮਾਨੋਂ ਸੂਰਜ ਝੁਕ ਕੇ ਚੜ੍ਹ ਰਿਹਾ ਹੋਵੇ, ਬੜੀ ਚੰਚਲਤਾ ਨਾਲ ਚਲਦਾ ਹੋਇਆ ਬੜਾ ਸੁੰਦਰ ਚਮਕ ਰਿਹਾ ਸੀ॥੧੩॥

**ਚਹੁੰਦਿਸ਼ਿ ਤੇ ਬੰਦਹਿਂ ਕਰ ਜੋਰਿ। ਚਾਰ ਚਮਰੁ ਢੋਰਤਿ ਜੁਗ ਓਰ।**
**ਅਰਪਹਿਂ, ਖਰੇ ਹੋਹਿ ਅਰਦਾਸ। ਦਰਸ਼ਨ ਕਰਤਿ ਭੀਰ ਬਡਿ ਪਾਸ॥ ੧੪॥**

ਚਾਰੇ ਪਾਸੇ ਹੱਥ ਜੋੜ ਕੇ ਬੰਦਨਾ ਕਰ ਰਹੇ ਸਨ, ਦੋਵੀਂ ਪਾਸੀਂ ਸੁੰਦਰ ਚੌਰ ਹੋ ਰਹੇ ਸਨ। ਉਪਹਾਰ ਅਰਪਣ ਕਰਕੇ, ਸੇਵਕ ਅਰਦਾਸ ਕਰਦੇ ਸਨ। ਬਹੁਤ ਵੱਡੀ ਗਿਣਤੀ ਵਿਚ ਮਨੁੱਖ ਦਰਸ਼ਨ ਕਰਨ ਵਾਸਤੇ ਆਉਂਦੇ ਸਨ॥੧੪॥

**ਚਮੂ ਸੁਭਟ ਗਹਿ ਖੜਗ ਰੁ ਢਾਲੇ। ਗੁਰੁ ਪ੍ਰਤਾਪ ਤੇ ਬਲੀ ਬਿਸਾਲੇ।**
**ਕੇਹਰਿ ਕੀ ਸਮਤਾ ਕੌ ਧਰੈਂ। ਬੈਠੇ ਸ਼ੁਭਤਿ, ਸੁ ਦਰਸ਼ਨ ਕਰੈਂ॥ ੧੫॥**

ਸੈਨਾਂ ਦੇ ਸੂਰਮਿਆਂ ਨੇ ਤਲਵਾਰਾਂ ਅਤੇ ਢਾਲਾਂ ਪਹਿਨੀਆਂ ਹੋਈਆਂ ਸਨ। ਗੁਰੂ ਜੀ ਦੇ ਪ੍ਰਤਾਪ ਨਾਲ ਉਹ ਬਹੁਤ ਬਲਵਾਨ ਹੋ ਗਏ ਸਨ। ਉਹ ਸ਼ੇਰ ਦੀ ਬਰਾਬਰੀ ਕਰਦੇ ਸਨ। ਬੈਠੇ ਬਹੁਤ ਸ਼ੋਭਦੇ ਸਨ ਤੇ ਗੁਰੂ ਜੀ ਦੇ ਦਰਸ਼ਨ ਕਰ ਰਹੇ ਸਨ॥੧੫॥

**ਭੱਲੇ ਤੇਹਣ ਆਦਿਕ ਔਰ। ਭੀਰ ਹਜ਼ਾਰੋਂ ਕੀ ਤਿਸ ਠੌਰ।**
**ਕੌਨ ਕੌਨ ਕਹਿ ਗਿਨੇ ਸਮਾਜ। ਲੇਨਿ ਦੇਨਿ ਸਮ ਹੁਇ ਮਹਾਰਾਜ॥ ੧੬॥**

ਭੱਲੇ, ਤ੍ਰੇਹਣ ਆਦਿ ਦੀ ਹਜ਼ਾਰਾਂ ਦੀ ਗਿਣਤੀ ਵਿਚ ਵੱਡੀ ਭੀੜ ਇਕੱਠੀ ਹੋਈ ਸੀ। ਸਾਜ਼ੋ-ਸਾਮਾਨ ਅਤੇ ਮਨੁੱਖਾਂ ਦੀ ਕਿਥੋਂ ਤਕ ਕੋਈ ਗਿਣਤੀ ਕਰੇ, ਲੈਣ ਦੇਣ ਵਿਚ ਬਾਦਸ਼ਾਹਾਂ ਦੇ ਬਰਾਬਰ ਹੋਏ ਸਨ॥੧੬॥

**ਨਿਕਟ ਬਜਾਹੁ ਕੋ ਦਿਵਸ ਜੁ ਆਯੋ। ਅੰਤਹਿ ਪੁਰ ਸ੍ਰੀ ਗੁਰ ਬੁਲਾਯੋ।**
**ਲੌਕਿਕ ਬੈਦਿਕ ਰੀਤਿ ਅਨੇਕ। ਸਕਲ ਕਰੀ ਕੋ ਕਹੈ ਬਿਬੇਕ॥ ੧੭॥**

ਜਦ ਵਿਆਹ ਦਾ ਦਿਨ ਨੇੜੇ ਆ ਗਿਆ ਤਾਂ ਅੰਦਰਲੇ ਘਰ ਗੁਰੂ ਜੀ ਨੂੰ ਬੁਲਾਇਆ ਗਿਆ। ਲੌਕਿਕ ਬੈਦਿਕ ਕਈ ਪ੍ਰਕਾਰ ਦੀਆਂ ਰੀਤਾਂ ਕੀਤੀਆਂ ਗਈਆਂ। ਸਭ ਕੁਝ ਕੀਤਾ ਗਿਆ, ਉਸ ਬਾਰੇ ਕੌਣ ਵੀਚਾਰ ਕਰ ਸਕਦਾ ਹੈ॥੧੭॥

**ਕੀਨਿਸਿ ਬਟਨਾ ਮਰਦਨਿ ਤਨ ਕੋ। ਸਪਤ ਸੁਹਾਗਨਿ ਮਿਲੀ ਸ਼ਗੁਨ ਕੋ।**
**ਕੰਚਨ ਭੀਨੇ ਭੂਖਨ ਅੰਗਾ। ਸੂਖਮ ਬਸਤ੍ਰ ਧਰੇ ਬਹੁ ਰੰਗਾ॥ ੧੮॥**

ਗੁਰੂ ਜੀ ਦੇ ਸਰੀਰ ਨੂੰ ਵਟਣਾ ਮਲਿਆ ਗਿਆ, ਸੱਤ ਸੁਹਾਗਣਾਂ ਸ਼ਗਨ ਵਾਸਤੇ ਮਿਲੀਆਂ। ਸੋਨੇ ਦੇ ਗਹਿਣਿਆਂ ਨਾਲ ਅੰਗ ਭਰੇ ਹੋਏ ਸਨ, ਮਾਤਾ ਗੰਗਾ ਜੀ ਨੇ ਬੜੇ ਸੂਖਮ ਵਸਤਰ ਪਹਿਨੇ ਹੋਏ ਸਨ॥੧੮॥

ਜੁਤਿ ਦਮੋਦਰੀ ਅਪਰ ਸਹੇਲੀ। ਗੀਤਨ ਕੀ ਚਰਚਾ ਬਹੁ ਮੇਲੀ।
ਸਾਕ ਸ਼ਰੀਕਨਿ ਤ੍ਰਿਯ ਗਨ ਮੇਲਿ। ਗਾਵਤਿ, ਗਾਰਿ ਨਿਕਾਰਤਿ ਗੇਲ॥੧੯॥

ਮਾਤਾ ਦਮੋਦਰੀ ਜੀ ਹੋਰ ਸਹੇਲੀਆਂ ਸਹਿਤ ਮਿਲ ਕੇ ਬਹੁਤ ਗੀਤ ਗਾ ਰਹੇ ਸਨ। ਸਾਕ ਸੰਬੰਧੀਆਂ ਦੀਆਂ ਸਾਰੀਆਂ ਇਸਤਰੀਆਂ ਮਿਲ ਕੇ ਗੀਤ ਗਾ ਰਹੀਆਂ ਸਨ ਤੇ ਇਕ ਦੂਸਰੀ ਨੂੰ ਸਿਠਣੀਆਂ ਦੇ ਰਹੀਆਂ ਸਨ॥੧੯॥

ਪੀਤ ਬਸਤ੍ਰ ਸੁੰਦਰ ਬਹੁ ਰੰਗ। ਸ੍ਰੀ ਗੁਰ ਹਰਿਗੁਬਿੰਦ ਧਰਿ ਅੰਗ।
ਉਦਤਿ ਅਧਿਕ ਦੁਤਿ ਮੁਦਤਿ ਨਿਹਾਰਹਿਂ। ਤਨ ਮਨ ਧਨ ਤ੍ਰੀਯਨਿ ਗਨ ਵਾਰਹਿਂ॥੨੦॥

ਸ੍ਰੀ ਹਰਿਗੋਬਿੰਦ ਜੀ ਨੇ ਪੀਲੇ ਰੰਗ ਦੇ ਬੜੇ ਸੁੰਦਰ ਵਸਤਰ ਪਹਿਣੇ ਹੋਏ ਸਨ, ਜਿਹੜੇ ਉਨ੍ਹਾਂ ਨੂੰ ਬਹੁਤ ਫੱਬ ਰਹੇ ਸਨ ਤੇ ਉਨ੍ਹਾਂ ਦੀ ਸੁੰਦਰਤਾ ਨੂੰ ਵੇਖ ਕੇ ਸਾਰੇ ਪ੍ਰਸੰਨ ਹੋ ਰਹੇ ਹਨ। ਇਸਤਰੀਆਂ ਉਨ੍ਹਾਂ ਉੱਤੋਂ ਤਨ, ਮਨ ਅਤੇ ਧਨ ਵਾਰ ਰਹੀਆਂ ਹਨ॥੨੦॥

ਜਬਰ ਜਰਾਉ ਜਵਾਹਰ ਜਰੇ। ਭੂਖਤਿ ਭੂਖਨ ਅੰਗਨਿ ਧਰੇ।
ਚਿਤਵਤਿ ਚਿਤਹਿ ਚੁਰਾਵਤਿ ਚਾਰੂ। ਹਾਥ ਕੰਕਨਾ ਬੰਧਿ ਉਦਾਰੂ॥ ੨੧॥

ਸਾਰੇ ਗਹਿਣੇ ਹੀਰੇ ਜਵਾਹਰਾਤ ਨਾਲ ਜੜੇ ਹੋਏ ਸਨ, ਬਹੁਤ ਸੁੰਦਰ ਗਹਿਣੇ ਸਾਰੇ ਅੰਗਾਂ ਤੇ ਧਾਰਨ ਕੀਤੇ ਹੋਏ ਹਨ। ਗੁਰੂ ਜੀ ਸੋਹਣੀ ਤੱਕਣੀ ਨਾਲ ਚਿੱਤ ਨੂੰ ਚੁਰਾ ਰਹੇ ਹਨ। ਹੱਥ ਨਾਲ ਉੱਤਮ ਕੰਗਣ ਬੱਧਾ ਹੋਇਆ ਹੈ॥੨੧॥

ਬ੍ਰਿੰਦ ਮਸੰਦ ਬਿਲੰਦ ਬਰਾਤੀ। ਭੱਲੇ ਤ੍ਰੇਹਨ ਸਜਿ ਭਲਿ ਭਾਂਤੀ।
ਸਿਖ ਪਰਧਾਨ ਬਿਦੇਸ਼ਨਿ ਆਏ। ਸੰਗ ਸੰਗਤਾਂ ਜਿਨਿ ਸਮੁਦਾਏ॥ ੨੨॥

ਸਮੂਹ ਮਸੰਦ ਬਰਾਤ ਵਿਚ ਸ਼ਾਮਲ ਹੋਏ ਹਨ, ਭੱਲੇ ਅਤੇ ਤ੍ਰੇਹਣ ਵੀ ਭਲੀ-ਭਾਂਤ ਸੱਜੇ ਹੋਏ ਹਨ, ਪ੍ਰਮੁੱਖ ਸਿੱਖ ਵਦੇਸ਼ਾਂ ਵਿਚੋਂ ਆਏ ਹਨ, ਜਿਨ੍ਹਾਂ ਨਾਲ ਬਹੁਤ ਸੰਗਤਾਂ ਇਕੱਠੀਆਂ ਹੋ ਕੇ ਆਈਆਂ ਹਨ॥੨੨॥

ਭਈ ਬਟੋਰਨਿ ਬਡੀ ਬਰਾਤ। ਸ੍ਰੀ ਸਤਿਗੁਰੁ ਅਸੁ ਚਢੇ ਪ੍ਰਯਾਤਿ।
ਡਫ ਗਨ ਪਟਹ ਬੰਸਰੀ ਬਾਜਤਿ। ਧੁਨਿ ਦੁੰਦਭਿ ਸੁਨਿ ਕੈ ਘਨ ਲਾਜਤਿ॥੨੩॥

ਬਹੁਤ ਵੱਡੀ ਬਰਾਤ ਇਕੱਠੀ ਹੋਈ। ਸ੍ਰੀ ਸਤਿਗੁਰੂ ਜੀ ਇਸ ਤਰ੍ਹਾਂ ਘੋੜੇ ਤੇ ਚੜ੍ਹ ਕੇ ਬਰਾਤ ਨਾਲ ਚਲ ਪਏ। ਬਹੁਤ ਡਫਾਂ, ਵੱਡੇ ਢੋਲ ਅਤੇ ਬੰਸਰੀਆਂ ਵੱਜ ਰਹੀਆਂ ਸਨ, ਦੁੰਦਭੀਆਂ ਦੀ ਧੁਨ ਸੁਣ ਕੇ ਬੱਦਲ ਵੀ ਸ਼ਰਮਸਾਰ ਹੋ ਰਹੇ ਸਨ॥੨੩॥

ਚਲੇ ਬੈਰਕਾਂ ਧਰੇ ਅਗਾਰੀ। ਖਰੇ ਪੁੰਜ ਹੇਰਤਿ ਨਰ ਨਾਰੀ।
ਹਯ ਪੌਰਨਿ ਤੇ ਨਾਦਤਿ ਅਵਨੀ। ਦੂਲਹੁ ਜੁਤਿ ਬਰਾਤ ਬਨਿ ਰਵਨੀ॥੨੪॥

ਝੰਡੀਆਂ ਲਗਾ ਕੇ ਅੱਗੇ ਚਲ ਪਏ, ਇਸਤਰੀਆਂ ਮਰਦ ਖੜੇ ਹੋ ਕੇ ਵੇਖ ਰਹੇ ਸਨ। ਘੋੜਿਆਂ ਦੇ ਪੌੜਾਂ ਨਾਲ ਧਰਤੀ ਤੇ ਸੰਗੀਤ ਪੈਦਾ ਹੋ ਰਿਹਾ ਸੀ। ਦੂਲੇ ਸਮੇਤ ਬਰਾਤ ਚਲ ਪਈ॥੨੪॥

ਪੁਰਿ ਮਹਿਂ ਸਦਨ ਹੁਤੋ ਜਿਸ ਥਾਨ। ਹਰੀ ਚੰਦ ਜਿਹ ਭਾਗ ਮਹਾਨ।
ਇਕ ਥਲ ਮਿਲਿ ਖੱਤ੍ਰੀ ਸਮੁਦਾਏ। ਹਿਤ ਸਨਮਾਨ ਅਗਾਉ ਆਏ॥ ੨੫॥

ਨਗਰ ਵਿਚ ਜਿਸ ਥਾਂ ਵੱਡੇ ਭਾਗਾਂ ਵਾਲੇ ਹਰੀ ਚੰਦ ਦਾ ਘਰ ਸੀ, ਓਥੇ ਸਾਰੇ ਖੱਤਰੀ ਇਕੱਠੇ ਹੋ ਕੇ ਇਕ ਥਾਂ ਮਿਲਣ ਵਾਸਤੇ ਆਏ। ਸਨਮਾਨ ਵਜੋਂ ਉਹ ਅੱਗੇ ਆ ਕੇ ਲੈਣ ਆਏ॥੨੫॥

ਅਨਗਨ ਧਨ ਜਨੁ ਘਨ ਬਨਿ ਬਰਖੇ। ਗੁਰੁ ਰੁਖ਼ ਪਿਖਿ ਗੇਰਤਿ ਉਰ ਹਰਖੇ।
ਭਏ ਨਿਹਾਲ ਰੰਕ ਜੇ ਜਾਲ। ਗੁਰੁ ਕੀਰਤਿ ਬਰਨੰਤਿ ਬਿਸਾਲ॥ ੨੬॥

ਅਣਗਿਣਤ ਧਨ ਦੀ ਮੀਂਹ ਵਾਂਗ ਵਰਖਾ ਹੋ ਰਹੀ ਸੀ, ਗੁਰੂ ਜੀ ਦਾ ਰੁਖ ਵੇਖ ਕੇ ਧਨ ਸੁੱਟ ਕੇ ਦਿਲ ਵਿਚ ਬਹੁਤ ਖ਼ੁਸ਼ ਹੁੰਦੇ ਸਨ। ਸਾਰੇ ਗ਼ਰੀਬ ਨਿਹਾਲ ਹੋ ਗਏ, ਉਹ ਗੁਰੂ ਜੀ ਦੀ ਬੜੀ ਕੀਰਤੀ ਵਰਣਨ ਕਰਦੇ ਸਨ॥੨੬॥

ਹਰੀਚੰਦ ਹਿਤ ਮਿਲਨੀ ਆਯੋ। ਬਸਤ੍ਰ ਦਰਬ ਅਰਪਨ ਕੋ ਲਜਾਯੋ।
ਇਤ ਸਤਿਗੁਰ ਨੇ ਰਿਦੇ ਬਿਚਾਰਯੋ। ਮਿਲਹਿਂ ਬ੍ਰਿੱਧ ਸਾਹਿਬ ਨਿਰਧਾਰਯੋ॥੨੭॥

ਸ੍ਰੀ ਹਰੀ ਚੰਦ ਮਿਲਣੀ ਵਾਸਤੇ ਆਇਆ ਤੇ ਵਸਤਰ ਅਤੇ ਧਨ ਅਰਪਣ ਕਰਨ ਵਾਸਤੇ ਲਿਆਇਆ। ਸਤਿਗੁਰੂ ਜੀ ਨੇ ਇਸ ਤਰ੍ਹਾਂ ਹਿਰਦੇ ਵਿਚ ਵਿਚਾਰਿਆ ਕਿ ਬਾਬਾ ਬੁੱਢਾ ਜੀ ਉਨ੍ਹਾਂ ਨਾਲ ਮਿਲਣੀ ਕਰਨ॥੨੭॥

ਕਰਿ ਕੁਲ ਰੀਤਿ ਮਿਲਯੋ, ਹਟਿ ਆਏ। ਤਬਿ ਢੁਕਾਉ ਕਰਿ ਬੇਗ ਮੰਗਾਏ।
ਲੋਕ ਹਜ਼ਾਰਨਿ ਹੇਰਨਿ ਕਰੈਂ। ਭਈ ਭੀਰ ਭਾਰੀ ਭਰਪੂਰੈ॥ ੨੮॥

ਕੁਲ ਦੀ ਰੀਤੀ ਕਰਕੇ ਬਾਬਾ ਜੀ ਨੇ ਮਿਲਣੀ ਕੀਤੀ ਤੇ ਫਿਰ ਵਾਪਿਸ ਆ ਗਏ, ਤਦ ਢੁਕਾਓ ਕਰਕੇ ਛੇਤੀ ਹੀ ਮੰਗਵਾ ਲਏ। ਹਜ਼ਾਰਾਂ ਲੋਕ ਵੇਖਣ ਆਏ। ਭਾਰੀ ਗਿਣਤੀ ਵਿਚ ਲੋਕ ਇਕੱਠੇ ਹੋ ਗਏ॥੨੮॥

ਦੂਲਹੁ ਚਢਿ ਬੜਵਾ ਅਤਿ ਸੋਹਤਿ। ਗਨ ਨਰ ਨਾਰਿਨਿ ਕੇ ਮਨ ਮੋਹਤਿ।
ਜਾਇ ਦ੍ਵਾਰ ਲਗਿ ਕਿਯ.ਕੁਲ ਚਾਲ। ਬੋਲਤਿ ਮਧੁਰ ਬਿਲੋਕਤਿ ਬਾਲ॥੨੯॥

ਦੂਲਹਾ ਘੋੜੇ ਤੇ ਚੜ੍ਹਿਆ ਬਹੁਤ ਫੱਬ ਰਿਹਾ ਸੀ, ਸਾਰੇ ਇਸਤਰੀ ਪੁਰਸ਼ਾਂ ਦੇ ਮਨ ਮੋਹ ਰਹੇ ਸਨ। ਦਰਵਾਜ਼ੇ ਲਾਗੇ ਜਾ ਕੇ ਕੁਲ ਦੀ ਰੀਤੀ ਕੀਤੀ। ਇਸਤਰੀਆਂ ਵੇਖ ਕੇ ਬਹੁਤ ਮਿੱਠੇ ਬਚਨ ਬੋਲ ਰਹੀਆਂ ਸਨ॥੨੯॥

ਬਹੁਰ ਬਰਾਤ ਕਰਯੋ ਸਭਿ ਡੇਰਾ। ਜਥਾ ਜੋਗ ਜਹਿਂ ਥਲ ਜਿਨਿ ਹੇਰਾ।
ਅਧਿਕ ਧੂਮ ਸਗਰੇ ਪੁਰਿ ਹੋਈ। ਦੇਖਨਿ ਹੇਤ ਮਿਲੇ ਸਭਿ ਕੋਈ॥ ੩੦॥

ਫਿਰ ਬਰਾਤ ਨੇ ਡੇਰਾ ਕੀਤਾ, ਯਥਾ-ਯੋਗ ਜਿਥੇ ਸਥਾਨ ਵੇਖਿਆ ਸਾਰੀ ਨਗਰੀ ਵਿਚ ਬਹੁਤ ਧੂਮ ਮੱਚ ਗਈ, ਵੇਖਣ ਵਾਸਤੇ ਸਾਰੇ ਮਿਲ ਕੇ ਇਕੱਠੇ ਹੋ ਗਏ ਸਨ॥੩੦॥

ਜੋ ਮੰਗਤ ਜਨ ਮਾਂਗਤਿ ਆਵੈ। ਮਨ ਭਾਵਤਿ ਸਤਿਗੁਰ ਤੇ ਪਾਵੈ।
ਆਇਸੁ ਪਾਇ ਮਸੰਦਨਿ ਦਰਬ। ਦਿਯੋ ਰੰਕ ਗਨ ਕੋ, ਜੇ ਸਰਬ॥ ੩੧॥

ਜਿਹੜੇ ਮੰਗਤੇ ਮੰਗਣ ਵਾਸਤੇ ਆਉਂਦੇ ਸਨ, ਉਹ ਸਤਿਗੁਰੂ ਪਾਸੋਂ ਮਨ-ਭਾਉਂਦੇ ਧਨ ਪਾਉਂਦੇ ਸਨ। ਆਗਿਆ ਪਾ ਕੇ ਮਸੰਦਾਂ ਨੇ ਸਭ ਗ਼ਰੀਬਾਂ ਨੂੰ ਧਨ ਦਿੱਤਾ॥੩੧॥

ਬਾਜੇ ਬਜਹਿਂ ਅਨੇਕ ਪ੍ਰਕਾਰ। ਬੀਤਯੋ ਦਿਵਸ ਤਿਮਰ ਬਿਸਤਾਰ।
ਝਾਰ ਮਸਾਲੈਂ ਜ੍ਵਲਤਿ ਮਤਾਬੀ। ਹਰੀਚੰਦ ਨਰ ਪਠਯੋ ਸ਼ਿਤਾਬੀ॥ ੩੨॥

ਅਨੇਕ ਪ੍ਰਕਾਰ ਦੇ ਵਾਜੇ ਵੱਜ ਰਹੇ ਸਨ, ਦਿਨ ਬੀਤ ਗਿਆ ਤੇ ਹਨੇਰਾ ਫੈਲ ਗਿਆ। ਪਲੀਤੇ ਲਾ ਕੇ ਜਗਾਉਣ ਵਾਲੀਆਂ ਮਸ਼ਾਲਾਂ ਜਗ ਰਹੀਆਂ ਸਨ। ਹਰੀ ਚੰਦ ਨੇ ਫਿਰ ਛੇਤੀ ਹੀ ਮਨੁੱਖਾਂ ਨੂੰ ਭੇਜਿਆ॥੩੨॥

'ਭਲੋ ਮਹੂਰਤਿ ਧੇਨੂ ਧੂਲਿ। ਬਿਨ ਬੂਝੇ ਸ਼ੁਭ ਮੰਗਲ ਮੂਲ'।
ਸੁਨਤਿ ਹਨੇ ਬਾਜਨਿ ਪਰ ਡੰਕੇ। ਦੂਲਹੁ ਚਲਯੋ ਬੇਸ ਬਰ ਬੰਕੇ॥ ੩੩॥

"ਭਲੇ ਮਹੂਰਤ ਲਈ ਗਊ ਧੂੜ ਦਾ ਵੇਲਾ ਹੋ ਗਿਆ ਹੈ ਅਤੇ ਮੰਗਲ ਮੂਲ ਦਾ ਸ਼ੁਭ ਸਮਾਂ ਆ ਗਿਆ ਹੈ।" ਇਹ ਸੁਣ ਕੇ ਓਸੇ ਵੇਲੇ ਵਾਜਿਆਂ ਤੇ ਡੱਗੇ ਲੱਗ ਗਏ, ਦੂਲਹਾ ਬਾਂਕੇ ਵੇਸ ਵਿਚ ਚਲ ਪਿਆ॥੩੩॥

**ਮੁੱਖਿ ਮਸੰਦ ਸੰਗਿ ਸਭਿ ਗਏ। ਜਾਇ ਬੇਦਕਾ ਮਹਿਂ ਥਿਤ ਭਏ।**
**ਦੇਖਤਿ ਉਠੇ ਤਹਾਂ ਸਮੁਦਾਇ। ਬੈਠਿ ਗਏ ਸਤਿਗੁਰੁਨਿ ਬਿਠਾਇ॥ ੩੪॥**

ਸਾਰੇ ਮੁਖੀ ਮਸੰਦ ਨਾਲ ਗਏ ਤੇ ਵੇਦੀ ਦੇ ਪਾਸ ਜਾ ਕੇ ਬੈਠ ਗਏ। ਸਾਰੇ ਲੋਕ ਵੇਖ ਕੇ ਉੱਠ ਖਲੋਤੇ, ਫਿਰ ਸਤਿਗੁਰੂ ਜੀ ਦੇ ਬੈਠਾਉਣ ਤੇ ਸਾਰੇ ਬੈਠ ਗਏ॥੩੪॥

**ਬ੍ਰਿੱਪ ਰੀਤਿ ਸ਼ੁਭ ਪੂਜਨ ਕੇਰੀ। ਲਈ ਦੱਛਨਾ ਜਾਚਿ ਘਨੇਰੀ।**
**ਕਰਜੋ ਪ੍ਰਕਾਸ਼ ਹੁਤਾਸਨ ਤਹਾਂ। ਡਾਰ ਸਰੋਏ ਤੇ ਘ੍ਰਿਤ ਮਹਾਂ॥ ੩੫॥**

ਬ੍ਰਾਹਮਣ ਰੀਤ ਅਨੁਸਾਰ ਸ਼ੁਭ ਪੂਜਾ ਕੀਤੀ, ਉਨ੍ਹਾਂ ਨੇ ਮੰਗ ਕੇ ਚੰਗੀ ਦੱਛਣਾ ਲਈ। ਕੜਛੀ ਨਾਲ ਵੇਦੀ ਵਿਚ ਬਹੁਤ ਘਿਉ ਪਾ ਕੇ ਬਹੁਤ ਰੌਸ਼ਨੀ ਕੀਤੀ॥੩੫॥

**ਹਰੀਚੰਦੁ ਨਿਜ ਤਨੁਜਾ ਸਾਥਿ। ਅਗਨਿ ਪ੍ਰਦੱਛਨ ਫੇਰੇ ਨਾਥ।**
**ਅਪਰ ਰੀਤਿ ਸਭਿ ਜੇਤਿਕ ਹੋਇ। ਜਥਾ ਜੋਗ ਕਹਿ ਕੀਨੀ ਸੋਇ॥ ੩੬॥**

ਹਰੀ ਚੰਦ ਆਪਣੀ ਕੰਨਿਆਂ ਨੂੰ ਲੈ ਕੇ ਆਇਆ ਤੇ ਗੁਰੂ ਜੀ ਨਾਲ ਵੇਦੀ ਦੇ ਫੇਰੇ ਦਵਾਏ। ਹੋਰ ਰੀਤਾਂ ਜਿਹੜੀਆਂ ਸਨ, ਸਭ ਕੀਤੀਆਂ, ਕਹਿ ਕੇ ਯਥਾਯੋਗ ਸਾਰੀਆਂ ਕੀਤੀਆਂ ਗਈਆਂ॥੩੬॥

**ਲੇ ਲਾਵਾਂ ਡੇਰੇ ਜਬਿ ਆਏ। ਬੈਠੇ ਹੁਤੇ ਕੁਛਕ ਨਿਜ ਥਾਏਂ।**
**ਹੇਤੁ ਅਹਾਰ ਹਕਾਰਨਿ ਆਏ। ਗੁਰੁ ਜੁਤਿ ਚਲਿ ਬਰਾਤਿ ਸਮੁਦਾਏ॥ ੩੭॥**

ਲਾਵਾਂ ਲੈ ਕੇ ਜਦ ਡੇਰੇ ਆਏ, ਕੁਝ ਬਰਾਤੀ ਆਪਣੀ ਥਾਂ ਤੇ ਹੀ ਬੈਠੇ ਸਨ। ਭੋਜਨ ਖਾਣ ਵਾਸਤੇ ਉਨ੍ਹਾਂ ਨੂੰ ਬੁਲਾਉਣ ਆਏ, ਗੁਰੂ ਜੀ ਸਮੇਤ ਸਾਰੀ ਬਰਾਤ ਇਕੱਠੀ ਹੋ ਕੇ ਚੱਲ ਪਈ॥੩੭॥

**ਆਤਸ਼ਬਾਜੀ ਛੁਟਤਿ ਹਵਾਈ। ਜਨੁ ਸੁਰ ਪੁਰਿ ਕੋ ਖ਼ਬਰ ਪਠਾਈ।**
**ਕੌਤਕ ਭਾਂਤਿ ਅਨੇਕਨਿ ਹੋਤਿ। ਪਿਖਿ ਪਿਖਿ ਸਭਿ ਕੇ ਅਨੰਦ ਉਦੋਤਿ॥੩੮॥**

ਆਤਸ਼ਬਾਜ਼ੀ ਚਲ ਰਹੀ ਹੈ ਤੇ ਹਵਾਈਆਂ ਚਲ ਰਹੀਆਂ ਹਨ, ਮਾਨੋਂ ਦੇਵਤਿਆਂ ਦੀ ਨਗਰੀ ਨੂੰ ਖਬਰ ਭੇਜ ਰਹੇ ਹਨ। ਫਿਰ ਅਨੇਕ ਪ੍ਰਕਾਰ ਦੇ ਕੌਤਕ ਹੋਏ, ਵੇਖ ਵੇਖ ਕੇ ਸਾਰੇ ਅਨੰਦ ਲੈ ਰਹੇ ਸਨ॥੩੮॥

**ਹਰੀਚੰਦ ਕੇ ਸਦਨ ਪਹੂਚੇ। ਭੋਜਨ ਹੇਤੁ ਬੈਠਿ ਕਰਿ ਊਚੇ।**
**ਗੁਰੁ ਹਿਤ ਚੌਕੀ ਬਡੀ ਬਿਛਾਇ। ਜਥਾ ਉਚਿਤ ਸਭਿ ਦਿਏ ਬਿਠਾਇ॥੩੯॥**

ਹਰੀ ਚੰਦ ਦੇ ਘਰ ਜਾ ਪਹੁੰਚੇ, ਭੋਜਨ ਛਕਣ ਵਾਸਤੇ ਉੱਚੇ ਥਾਂ 'ਤੇ ਬੈਠ ਗਏ। ਗੁਰੂ ਜੀ ਵਾਸਤੇ ਵੱਡੀ ਚੌਕੀ ਵਿਛਾਈ, ਜਿਵੇਂ ਉਚਿਤ ਸੀ ਸਾਰੇ ਉਸ ਤਰ੍ਹਾਂ ਬਿਠਾ ਦਿੱਤੇ॥੩੯॥

**ਭਾਂਤਿ ਭਾਂਤਿ ਕੇ ਗਨ ਪਕਵਾਨ। ਧਰਿ ਧਰਿ ਥਾਰਿ ਪਰੋਸਨ ਠਾਨਿ।**
**ਮੇਵੇ ਬਹੁ ਮਿਲਾਇ ਬਨਿਵਾਏ। ਸਭਿ ਕੋ ਦੇ ਕਰਿ ਕਹਿ ਅਚਵਾਏ॥ ੪੦॥**

ਭਾਂਤ-ਭਾਂਤ ਦੇ ਪਕਵਾਨ ਬਣੇ ਸਨ, ਥਾਲ ਧਰ ਧਰ ਕੇ ਖਾਣਾ ਪਰੋਸੀ ਜਾਂਦੇ ਸੀ। ਬਹੁਤ ਮੇਵੇ ਮਿਲਾ ਕੇ ਖਾਣੇ ਤਿਆਰ ਕਰਵਾਏ ਸਨ, ਸਾਰਿਆਂ ਨੂੰ ਦੇ ਕੇ ਕਹਿ ਕੇ ਖਵਾਏ॥੪੦॥

**ਸ੍ਵਾਦਤਿ ਅਚਵਨਿ ਲਗੇ ਅਹਾਰ। ਕੋਕਿਲ ਕੰਠੀ ਗਾਵਤਿ ਨਾਰਿ।**
**ਹੋਤ ਅਨੰਦਤਿ ਹੇਰਤਿ ਅਚਵਤਿ। ਸਨੇ ਸਨੇ ਭੋਜਨ ਤੇ ਤ੍ਰਿਪਵਤਿ॥ ੪੧॥**

ਬਹੁਤ ਸਵਾਦੀ ਪਦਾਰਥ ਖਾਣ ਲੱਗੇ, ਕੋਇਲਾਂ ਵਰਗੇ ਗਲੇ ਵਾਲੀਆਂ ਇਸਤਰੀਆਂ ਗਾ ਰਹੀਆਂ ਸਨ। ਖਾਣਾ ਖਾਂਦਿਆਂ ਨੂੰ ਵੇਖ ਕੇ ਬਹੁਤ ਪ੍ਰਸੰਨ ਹੋ ਰਹੀਆਂ ਸਨ, ਹੌਲੀ-ਹੌਲੀ ਭੋਜਨ ਛੱਕ ਕੇ ਸਭ ਤ੍ਰਿਪਤ ਹੋ ਗਏ॥੪੧॥

**ਜੂਠ ਬਿਖੈ ਬਹੁ ਧਨ ਕੋ ਡਾਰੇ। ਲੇ ਸਭਿ ਨੇ ਜਲ ਪਾਨ ਪਖਾਰੇ।**
**ਇਸੀ ਪ੍ਰਕਾਰ ਤੀਨ ਦਿਨ ਬਾਸੇ। ਰੀਤਿ ਜਥੋਚਿਤ ਸਕਲ ਪ੍ਰਗਾਸੇ॥ ੪੨॥**

ਜੂਠ ਵਾਸਤੇ ਬਹੁਤ ਧਨ ਦਿੱਤਾ, ਫਿਰ ਸਾਰਿਆਂ ਨੇ ਜਲ ਲੈ ਕੇ ਹੱਥ ਸਾਫ ਕੀਤੇ। ਏਸੇ ਪ੍ਰਕਾਰ ਤਿੰਨ ਦਿਨ ਓਥੇ ਹੀ ਠਹਿਰੇ। ਜਿਵੇਂ ਚਿੱਤ ਦੀ ਰੀਤ ਸੀ ਸਾਰੀ ਪ੍ਰਗਟ ਕੀਤੀ॥੪੨॥

*ਨੋਟ :- ਧਨ ਲੁਟਾਉਣ ਅਤੇ ਗਵਾਉਣ ਦੀ ਰੀਤੀ ਰਾਜਿਆਂ ਮਹਾਰਾਜਿਆਂ ਦੇ ਸਮੇਂ ਪ੍ਰਚੱਲਤ ਹੋਈ ਸੀ, ਗੁਰੂ ਜੀ ਧਨ ਨੂੰ ਇਸ ਤਰ੍ਹਾਂ ਨਹੀਂ ਸੀ ਬਰਬਾਦ ਕਰਦੇ।*

**ਦਾਇਜ ਦੀਨਿ ਪ੍ਰਯੰਕ ਬਿਠਾਏ। ਬਸਤ੍ਰ ਬਿਭੂਖਨ ਧਰਿ ਸਮੁਦਾਏ।**
**ਜਥਾਸ਼ਕਤਿ ਬਡ ਬਾਸਨ ਦੀਨਿ। ਹਾਥ ਜੋਰਿ ਬਿਨਤੀ ਪੁਨ ਕੀਨਿ॥ ੪੩॥**

ਦਾਜ ਦੇਣ ਵਾਸਤੇ ਪਲੰਘਾਂ ਤੇ ਬਿਠਾਏ, ਵਸਤਰ, ਗਹਿਣੇ ਸਭ ਧਰ ਦਿੱਤੇ। ਆਪਣੀ ਸਮਰੱਥਾ ਅਨੁਸਾਰ ਬਰਤਨ ਵੀ ਦਿੱਤੇ, ਫਿਰ ਹੱਥ ਜੋੜ ਕੇ ਬੇਨਤੀ ਕੀਤੀ॥੪੩॥

**ਹਰੀਚੰਦ ਹਰਦੇਈ ਦੰਪਤਿ। ਕਹੈਂ 'ਗੁਰੂ ਹਮ ਦਈ ਜੁ ਸੰਪਤਿ।**
**ਭੁਗਤੈਂ ਸਗਰੋ ਦਾਨ ਤੁਮਾਰ। ਨਹਿਂ ਸਮ ਕੋ, ਸਭਿ ਕੇ ਦਾਤਾਰ॥ ੪੪॥**

ਹਰੀ ਚੰਦ ਤੇ ਹਰਦੇਈ, ਪਤੀ-ਪਤਨੀ ਦੋਹਾਂ ਨੇ ਕਿਹਾ, "ਗੁਰੂ ਜੀ ਨੇ ਜੋ ਸਾਨੂੰ ਸੰਪਤੀ ਦਿੱਤੀ ਹੈ, ਤੁਹਾਡਾ ਦਿੱਤਾ ਹੋਇਆ ਸਾਰਾ ਕੁਝ ਭੋਗ ਰਹੇ ਹਾਂ, ਤੁਹਾਡੇ ਬਰਾਬਰ ਕੋਈ ਨਹੀਂ ਹੈ, ਤੁਸੀ ਸਭ ਦੇ ਦਾਤਾਰ ਹੋ॥੪੪॥

**ਇਕ ਦਾਸੀ ਸੇਵਾ ਹਿਤ ਦੀਨਿ'। ਇਮ ਕਹਿ ਦੁਹਨਿ ਬੰਦਨਾ ਕੀਨਿ।**
**ਬਿਦਾ ਕਰੇ ਸਗਰੀ ਬਿਧਿ ਆਛੇ। ਜਾਤਿ ਚਲੀ ਤਨੁਜਾ ਕੋ ਪਾਛੇ॥ ੪੫॥**

ਤੁਹਾਨੂੰ ਅਸੀਂ ਆਪਣੀ ਧੀ, ਦਾਸੀ ਦੇ ਤੌਰ ਤੇ ਸੇਵਾ ਵਾਸਤੇ ਦਿੱਤੀ ਹੈ" ਇਹ ਕਹਿ ਕੇ ਦੋਹਾਂ ਬੰਦਨਾਂ ਕੀਤੀ ਅਤੇ ਚੰਗੀ ਵਿਧੀ ਅਨੁਸਾਰ ਤੁਰੀ ਜਾਂਦੀ ਪੁੱਤਰੀ ਨੂੰ ਪਿੱਛੇ ਜਾ ਕੇ ਵਿਦਾ ਕੀਤਾ॥੪੫॥

**ਲਾਇ ਗਰੇ ਸੰਗਿ ਦ੍ਰਿਗ ਜਲ ਭਰੇ। ਅਪਰ ਸਹੇਲੀ ਮਿਲਿਬੋ ਕਰੇ।**
**ਬਿਦਾ ਹੋਇ ਸਤਿਗੁਰ ਚਲਿ ਪਰੇ। ਅਪਨੇ ਸਦਨ ਆਇਬੋ ਕਰੇ॥ ੪੬॥**

ਆਪਣੀ ਪੁੱਤਰੀ ਨੂੰ ਗਲ ਨਾਲ ਲਾ ਕੇ ਅੱਖਾਂ ਵਿਚ ਜਲ ਭਰ ਆਇਆ, ਫਿਰ ਹੋਰ ਸਹੇਲੀਆਂ ਵੀ ਮਿਲੀਆਂ। ਵਦਾਇਗੀ ਲੈ ਕੇ ਸਤਿਗੁਰੂ ਜੀ ਚਲ ਪਏ ਅਤੇ ਆਪਣੇ ਘਰ ਆ ਗਏ॥੪੬॥

*ਪੰਜਵੀਂ ਰਾਸ ਦਾ ਸਤਾਈਵਾਂ ਅਧਿਆਇ ਸਮਾਪਤ ਹੋਇਆ॥ ੨੭॥*



# ਅਧਿਆਇ ਅਠਾਈਵਾਂ

## ਸ੍ਰੀ ਨਾਨਕ ਮਤੇ ਦਾ ਹਾਲ

*ਦੋਹਰਾ-* ਸ੍ਰੀ ਗੰਗਾ ਆਗਵਨ ਲਖਿ ਸਹਿਤ ਸਨੂਖਾ ਨੰਦ।
ਸਭਿ ਬਰਾਤ ਜੁਤਿ ਪ੍ਰਥਮ ਗੇ ਹਰਿਮੰਦਰ ਸੁਖ ਕੰਦ॥ ੧ ॥

ਮਾਤਾ ਗੰਗਾ ਜੀ ਨੇ ਜਦ ਸੁਣਿਆ ਕਿ ਉਸਦੀ ਨੂੰਹ ਪੁੱਤਰ ਆ ਰਹੇ ਹਨ ਤਾਂ ਸਾਰੀ ਬਰਾਤ ਸਮੇਤ ਪਹਿਲਾਂ ਗੁਰੂ ਜੀ ਨਾਲ ਹਰਿਮੰਦਰ ਸਾਹਿਬ ਗਏ॥੧॥

*ਚੌਪਈ-* ਹਾਥ ਬੰਦਿ ਬੰਦਨ ਕਰਿ ਆਛੇ। ਦਈ ਪ੍ਰਦਛਨ ਫਿਰ ਸੁਖ ਬਾਂਛੇ।
ਲੇ ਪੁਨ ਗਈ ਸਦਨ ਕੋ ਗੰਗਾ। ਕਰਿ ਕੁਲਿ ਰੀਤਿ ਜਥੋਚਿਤ ਸੰਗਾ॥੨॥

ਹੱਥ ਜੋੜ ਕੇ ਚੰਗੀ ਤਰ੍ਹਾਂ ਬੰਦਨਾ ਕੀਤੀ, ਫਿਰ ਪਰਿਕਰਮਾਂ ਕਰਕੇ ਸੁਖ ਮੰਗਿਆ, ਫਿਰ ਮਾਤਾ ਗੰਗਾ ਜੀ ਆਪਣੀ ਨੂੰਹ ਪੁੱਤਰ ਨੂੰ ਲੈ ਕੇ ਘਰ ਨੂੰ ਚਲੇ ਗਏ ਤੇ ਆਪਣੇ ਮਨ ਦੀ ਇੱਛਾ ਅਨੁਸਾਰ ਕੁਲ ਦੀ ਰੀਤ ਕੀਤੀ॥੨॥

ਵਾਰਿ ਦਰਬ ਕੋ ਦੇਤਿ ਘਨੇਰੇ। ਸਗਰੇ ਹਰਖਹਿਂ ਮੁਖ ਗੁਰੁ ਹੇਰੇ।
ਬਸਤ੍ਰ ਬਜਾਹ ਕੇ ਪੀਤ ਸੁਹਾਏ। ਪਿਖਹਿਂ ਜਿ ਦੇਸ਼ ਬਿਦੇਸ਼ਨਿ ਆਏ॥੩॥

ਆਪਣੀ ਨੂੰਹ ਪੁੱਤਰ ਦੇ ਉਤੋਂ ਦੀ ਵਾਰ ਵਾਰ ਕੇ ਬਹੁਤ ਧਨ ਦੇ ਰਹੇ ਸਨ, ਸਾਰੇ ਗੁਰੂ ਜੀ ਦੇ ਮੁਖ ਨੂੰ ਵੇਖ-ਵੇਖ ਪ੍ਰਸੰਨ ਹੋ ਰਹੇ ਸਨ। ਗੁਰੂ ਜੀ ਦੇ ਪਹਿਨੇ ਹੋਏ ਵਿਆਹ ਦੇ ਪੀਲੇ ਵਸਤਰ ਬਹੁਤ ਸ਼ੋਭ ਰਹੇ ਸਨ। ਦੇਸ਼ਾਂ ਬਦੇਸ਼ਾਂ ਤੋਂ ਆਏ ਮਨੁੱਖ ਵੇਖ ਰਹੇ ਸਨ॥੩॥

ਕਰੈਂ ਕਾਮਨਾ ਮਨ ਮੈਂ ਜੈਸੇ। ਤਿਸ ਛਿਨਿ ਦਰਸ ਦੇਇਂ ਗੁਰ ਤੈਸੇ।
ਜੇ ਸਿਖ ਅਬਿ ਲਗਿ ਧਾਰੈਂ ਧਜਾਨਾ। ਸੁੰਦਰ ਬਨਜੋ ਕੇਸਰੀ ਬਾਨਾ॥੪॥

ਜਿਸ ਤਰ੍ਹਾਂ ਵੀ ਮਨ ਵਿਚ ਕਾਮਨਾ ਕਰਦੇ ਸਨ, ਉਸ ਤਰ੍ਹਾਂ ਹੀ ਓਸੇ ਵੇਲੇ ਗੁਰੂ ਜੀ ਦਰਸ਼ਨ ਦੇ ਦਿੰਦੇ ਸਨ। ਜਿਹੜੇ ਸਿੱਖ ਹੁਣ ਤਕ ਗੁਰੂ ਜੀ ਦਾ ਧਿਆਨ ਧਾਰਨ ਕਰਦੇ ਸਨ ਤਾਂ ਉਨ੍ਹਾਂ ਨੂੰ ਸੁੰਦਰ ਕੇਸਰੀ ਬਾਣਾ ਪ੍ਰਾਪਤ ਹੋ ਜਾਂਦਾ ਹੈ॥੪॥

ਕਯੋਂ ਨ ਕਾਮਨਾ ਸਿਖ ਸੋ ਲਹੈਂ। ਜਿਨ ਕੇ ਰਿਦੇ ਸਤਿਗੁਰੂ ਰਹੈਂ।
ਜਲ ਕੋ ਵਾਰਿ ਪਾਨਿ ਕਰਿ ਗੰਗਾ। ਮੰਦਰ ਕੇ ਅੰਦਰ ਲੇ ਸੰਗਾ॥੫॥

ਸਿੱਖ ਆਪਣੀ ਕਾਮਨਾ ਕਿਉਂ ਪੂਰੀ ਨਾ ਕਰਨ, ਜਿਨ੍ਹਾਂ ਦੇ ਹਿਰਦੇ ਵਿਚ ਹਰ ਵੇਲੇ ਸਤਿਗੁਰੂ ਜੀ ਰਹਿੰਦੇ ਹਨ। ਜਲ ਨੂੰ ਵਾਰ ਕੇ ਪਾਣੀ ਪੀ ਕੇ ਮਾਤਾ ਗੰਗਾ ਜੀ ਆਪਣੀ ਨੂੰਹ ਨੂੰ ਲੈ ਕੇ ਅੰਦਰ ਚਲੇ ਗਏ॥੫॥

ਨੁਖਾ ਦੂਸਰੀ ਜਾਇ ਬਿਠਾਈ। ਨਾਰਿ ਬਿਲੋਕਤਿ ਹੈਂ ਸਮੁਦਾਈ।
ਨਾਮ ਨਾਨਕੀ ਸੁੰਦਰ ਰੂਪ। ਜੋ ਸਭਿ ਤੇ ਬਡਿਭਾਗ ਅਨੂਪ॥੬॥

ਦੂਸਰੀ ਨੂੰਹ ਨੂੰ ਜਾ ਕੇ ਬਿਠਾ ਦਿੱਤਾ, ਸਾਰੀਆਂ ਇਸਤਰੀਆਂ ਇਕੱਠੀਆਂ ਹੋ ਕੇ ਵੇਖ ਰਹੀਆਂ ਸਨ। ਦੂਸਰੀ ਨੂੰਹ ਦਾ ਨਾਂ ਨਾਨਕੀ ਸੀ ਤੇ ਉਸ ਦਾ ਸੁੰਦਰ ਸਰੂਪ ਸੀ, ਜੋ ਸਭ ਤੋਂ ਅਨੂਪਮ ਵੱਡੇ ਭਾਗਾਂ ਵਾਲੀ ਸੀ॥੬॥

ਤੇਗਬਹਾਦਰ ਜਿਨ ਹੁਇਂ ਨੰਦਨ। ਪੌਤ੍ਰ ਬਲੀ ਬਿਦਤਹਿ ਜਗ ਬੰਦਨ।
ਜੋ ਨਿਜ ਦਾਸਨਿ ਦੇ ਛਿਤਿ ਰਾਜ। ਕਰਹਿ ਬਿਨਾਸ਼ਨਿ ਤੁਰਕ ਸਮਾਜ॥੭॥

ਜਿਨ੍ਹਾਂ ਦੇ ਗ੍ਰਹਿ ਵਿਖੇ ਸ੍ਰੀ ਤੇਗ ਬਹਾਦਰ ਨਾਮੀਂ ਪੁੱਤਰ ਨੇ ਜਨਮ ਲਿਆ ਅਤੇ ਬੜਾ ਬਲਵਾਨ ਪੋਤਰਾ ਪ੍ਰਗਟ ਹੋਇਆ, ਜਿਸ ਨੇ ਸਾਰੇ ਜਗਤ ਦੇ ਬੰਦਨ ਕੱਟ ਦਿੱਤੇ॥੭॥

ਪਿਖਹਿ ਪੌਤ੍ਰ ਜਿਹ ਬੈਸ ਬਡੇਰੀ। ਯਾਂਤੇ ਬਡ ਭਾਗਨਿ ਸਭਿ ਹੇਰੀ।
ਤੇਹਣ ਭੱਲਜਨਿ ਕੁਲ ਕੀ ਦਾਰਾ। ਕਰਹਿਂ ਸਰਾਹਨ 'ਰੂਪ ਉਦਾਰਾ'॥੮॥

ਜਿਸ ਦੀ ਵੱਡੀ ਉਮਰ ਹੋਵੇਗੀ ਤੇ ਜਿਹੜੀ ਆਪਣੇ ਪੋਤਰੇ ਨੂੰ ਵੀ ਵੇਖੇਗੀ, ਇਸ ਕਰਕੇ ਸਾਰਿਆਂ ਨੇ ਵੱਡੇ ਭਾਗਾਂ ਵਾਲੀ ਨੂੰ ਵੇਖਿਆ, ਤ੍ਰੇਹਣ ਤੇ ਭੱਲਿਆਂ ਦੇ ਕੁਲ ਦੀਆਂ ਇਸਤਰੀਆਂ ਉੱਤਮ ਰੂਪ ਵੇਖ ਕੇ ਬਹੁਤ ਸ਼ਲਾਘਾ ਕਰਦੀਆਂ ਸਨ॥੮॥

ਇਮ ਦਿਨ ਕਿਤਿਕ ਮੇਲ ਸਭਿ ਰਹਯੋ। ਬਹੁਰ ਸਦਨ ਗਮਨੈ ਚਿਤ ਚਹਯੋ।
ਜੇ ਦਮੋਦਰੀ ਕੇ ਪਿਤ ਮਾਤਾ। ਰੀਤਿ ਜਥੋਚਿਤ ਕਰੇ ਪ੍ਰਯਾਤਾ॥੯॥

ਇਸ ਤਰ੍ਹਾਂ ਕਈ ਦਿਨਾਂ ਤਕ ਮੇਲ ਓਥੇ ਠਹਿਰਿਆ, ਫਿਰ ਸਾਰੇ ਆਪਣੇ-ਆਪਣੇ ਘਰਾਂ ਨੂੰ ਚਲੇ ਗਏ। ਜਿਹੜੇ ਮਾਤਾ ਦਮੋਦਰੀ ਜੀ ਦੇ ਮਾਤਾ ਪਿਤਾ ਸਨ, ਉਹ ਆਪਣੇ ਚਿੱਤ ਦੀ ਚਾਹਤ ਅਨੁਸਾਰ ਰੀਤ ਕਰਕੇ ਚਲੇ ਗਏ॥੯॥

ਗੋਇੰਦਵਾਲ ਖਡੂਰ ਜੁ ਮੇਲ। ਦਾਨ ਮਾਨ ਜੁਤਿ ਗਮਨੇ ਗੇਲ।
ਪੁਨ ਸੰਗਤਿ ਜੋ ਮੇਲੇ ਆਈ। ਦਰਸਯੋ ਬਯਾਹ ਮੋਦ ਉਪਜਾਈ॥੧੦॥

ਗੋਇੰਦਵਾਲ ਅਤੇ ਖਡੂਰ ਤੋਂ ਜਿਹੜਾ ਮੇਲ ਆਇਆ ਸੀ, ਉਹ ਦਾਨ ਮਾਨ ਸਹਿਤ ਆਪਣੇ ਘਰਾਂ ਨੂੰ ਚਲੇ ਗਏ। ਹੋਰ ਸੰਗਤ ਜਿਹੜੀ ਮੇਲ ਵਿਚ ਆਈ ਸੀ, ਉਨ੍ਹਾਂ ਨੇ ਵੀ ਬੜੇ ਪ੍ਰਸੰਨ ਹੋ ਕੇ ਵਿਆਹ ਵੇਖਿਆ॥੧੦॥

ਲੇ ਲੇ ਸਿਰੋਪਾਉ ਗੁਰੁ ਘਰ ਤੇ। ਨਿਜ ਨਿਜ ਘਰ ਗੇ ਜਸੁ ਗੁਰੁ ਕਰਤੇ।
'ਪ੍ਰਥਮ ਗੁਰਨਿ ਤੇ ਇਨਿ ਬਿਧਿ ਨਯਾਰੀ। ਪੀਰੀ ਮੀਰੀ ਲੀਨਿ ਉਦਾਰੀ॥੧੧॥

ਗੁਰੂ ਘਰ ਤੋਂ ਸਿਰੋਪੇ ਲੈ ਲੈ, ਉਹ ਗੁਰੂ ਜੀ ਦਾ ਜੱਸ ਕਰਦੇ ਆਪਣੇ ਆਪਣੇ ਘਰਾਂ ਨੂੰ ਚਲੇ ਗਏ। ਕਹਿੰਦੇ ਸਨ ਪਹਿਲਾਂ ਗੁਰੂ ਸਾਹਿਬਾਨ ਨਾਲੋਂ ਇਨ੍ਹਾਂ ਦੀ ਵਿਧੀ ਵੱਖਰੀ ਹੈ, ਇਨ੍ਹਾਂ ਉੱਤਮ ਪੀਰੀ ਮੀਰੀ ਧਾਰਨ ਕੀਤੀ ਹੈ॥੧੧॥

ਮਹਾਰਾਜ ਸਮ ਵਧਯੋ ਸਮਾਜੇ। ਬਡਿ ਐਸ਼੍ਵਰਜ ਕੇ ਸਹਿਤ ਬਿਰਾਜੇ'।
ਇਮਿ ਉਤਸਵ ਸਤਿਗੁਰ ਕੇ ਭਯੋ। ਕਰਿ ਸੰਖੇਪ ਜਥਾ ਕਹਿ ਦਯੋ॥੧੨॥

ਮਹਾਰਾਜਿਆਂ ਵਾਂਗ ਸਾਜ਼ੋ-ਸਾਮਾਨ ਅਤੇ ਸਿੱਖ ਸੇਵਕ ਵਧੇ ਹਨ, ਵੱਡੇ ਧਨ ਅਤੇ ਸੰਪਤੀ ਸਹਿਤ ਬਿਰਾਜਦੇ ਹਨ।" ਇਸ ਤਰ੍ਹਾਂ ਸਤਿਗੁਰੂ ਜੀ ਨੇ ਉਤਸਵ ਕੀਤੇ ਹਨ, ਮੈਂ ਸੰਖੇਪ ਵਿਚ ਸਾਰਾ ਹਾਲ ਕਹਿ ਦਿੱਤਾ ਹੈ॥੧੨॥

ਤਿਹ ਪੀਛੇ ਸ਼੍ਰੀ ਹਰਿ ਗੋਬਿੰਦ। ਬਸੇ ਕਿਤਿਕ ਦਿਨ ਅਨੰਦ ਬਿਲਦ।
ਬਡਭਾਗੀ ਸਿਖ ਮਿਲਹਿਂ ਜਿ ਆਇ। ਦੇਂ ਉਪਦੇਸ਼ ਗਯਾਨ ਸਿਖਰਾਇ॥੧੩॥

ਇਸ ਪਿਛੋਂ ਸ੍ਰੀ ਗੁਰੂ ਹਰਿਗੋਬਿੰਦ ਜੀ ਕਈ ਦਿਨਾਂ ਤਕ ਬੜੇ ਅਨੰਦ ਨਾਲ ਅੰਮ੍ਰਿਤਸਰ ਵਿਚ ਰਹੇ। ਵੱਡੇ ਭਾਗਾਂ ਵਾਲੇ ਸਿੱਖ ਜਿਹੜੇ ਆ ਕੇ ਮਿਲਦੇ ਸਨ। ਉਨ੍ਹਾਂ ਨੂੰ ਉਪਦੇਸ਼ ਦੇ ਕੇ ਗਿਆਨ ਦੀ ਸਿਖਿਆ ਦਿੰਦੇ ਸਨ॥੧੩॥

ਗਯਾਨ ਪਾਇ ਭੇ ਮੁਕਤਿ ਘਨੇਰੇ। ਜੋ ਜੋ ਆਇ ਚਰਨ ਗੁਰ ਹੇਰੇ।
ਨਾਨਕ ਮਤੇ ਜਾਨ ਕੀ ਕਥਾ। ਭਈ ਜਥਾ ਅਬਿ ਉਚਰੌਂ ਤਥਾ॥੧੪॥

ਗਿਆਨ ਪ੍ਰਾਪਤ ਕਰਕੇ ਕਈਆਂ ਨੇ ਮੁਕਤੀ ਪ੍ਰਾਪਤ ਕੀਤੀ। ਜਿਹੜੇ-ਜਿਹੜੇ ਵੀ ਆਉਂਦੇ ਸਨ, ਉਹ ਗੁਰੂ ਜੀ ਦੇ ਚਰਨਾਂ ਨੂੰ ਵੇਖਦੇ ਸਨ। ਨਾਨਕ ਮਤੇ ਜਾਣ ਦੀ ਕਥਾ ਜਿਵੇਂ ਹੋਈ, ਉਸ ਤਰ੍ਹਾਂ ਹੀ ਮੈਂ ਬਿਆਨ ਕਰਦਾ ਹਾਂ॥੧੪॥

**ਇਕਿ ਸਤਿਗੁਰ ਕੋ ਸਿਖ ਮਤਿਵੰਤਾ। ਤੀਰਥ ਕਰਨਿ ਗਯੋ ਰਤਿਵੰਤਾ।**
**ਕਰਤਿ ਕਰਤਿ ਪੂਰਬ ਕੀ ਓਰ। ਮੱਜਤਿ ਜਾਤਿ ਪਾਵਨੀ ਠੌਰ॥ ੧੫॥**

ਸਤਿਗੁਰੂ ਜੀ ਦਾ ਇਕ ਬੜਾ ਬੁਧੀਮਾਨ ਸਿੱਖ ਸੀ, ਬੜੇ ਪਿਆਰ ਵਾਲਾ ਤੀਰਥਾਂ ਦੇ ਦਰਸ਼ਨ ਕਰਨ ਗਿਆ। ਤੀਰਥਾਂ ਦੇ ਦਰਸ਼ਨ ਕਰਦਾ-ਕਰਦਾ ਉਹ ਪੂਰਬ ਵਾਲੇ ਪਾਸੇ ਚਲੇ ਗਿਆ, ਪਵਿੱਤਰ ਤੀਰਥਾਂ ਵਿਚ ਇਸ਼ਨਾਨ ਕਰਦਾ ਜਾਂਦਾ ਸੀ॥੧੫॥

**ਪਹੁੰਚਯੋ ਤਬਿ ਸ੍ਰੀ ਨਾਨਕ ਮਤੇ। ਬੰਦਨ ਕਰਿ ਸਥਾਨ ਸ਼ੁਭ ਚਿਤੇ।**
**ਜ਼ਾਹਰਿ ਜਹਿਂ ਅਜ਼ਮਤਿ ਦ੍ਰਿਸ਼ਟਾਵੈ। ਚਲਦਲ ਫੈਨਲ ਬ੍ਰਿੱਛ ਸੁਹਾਵੈ॥ ੧੬॥**

ਇਸ ਤਰ੍ਹਾਂ ਚਲਦਾ-ਚਲਦਾ, ਉਹ ਸ੍ਰੀ ਨਾਨਕ ਮਤੇ ਪਹੁੰਚ ਗਿਆ, ਬੰਦਨਾ ਕਰਕੇ ਪਵਿੱਤਰ ਸਥਾਨ ਦੇ ਦਰਸ਼ਨ ਕੀਤੇ। ਜਿਥੇ ਗੁਰੂ ਨਾਨਕ ਦੇਵ ਜੀ ਨੇ ਜ਼ਾਹਰਾ ਕਰਾਮਾਤ ਵਿਖਾਈ ਸੀ, ਓਥੇ ਇਕ ਪਿੱਪਲ ਦਾ ਦਰੱਖਤ ਸ਼ੋਭ ਰਿਹਾ ਸੀ॥੧੬॥

**ਤਹਿਂ ਗੋਰਖ ਚੇਲਨਿ ਕੋ ਬਾਸਾ। ਅਪਨੋ ਕੀਨਸਿ ਅਧਿਕ ਪ੍ਰਕਾਸ਼ਾ।**
**ਗੁਰ ਕੇ ਥਾਨ ਅਵੱਗਜਾ ਕਰੈਂ। ਗੋਰਖ ਕੋ ਜਸੁ ਸੋ ਵਿਸਤਰੈਂ॥ ੧੭॥**

ਓਥੇ ਗੋਰਖ ਨਾਥ ਦੇ ਚੇਲੇ ਰਹਿੰਦੇ ਸਨ, ਉਹ ਆਪਣੀ ਬਹੁਤ ਮਸ਼ਹੂਰੀ ਕਰਦੇ ਸਨ। ਗੁਰੂ ਜੀ ਦੇ ਸਥਾਨ ਦੀ ਅਵੱਗਿਆ ਕਰਦੇ ਸਨ ਅਤੇ ਗੋਰਖ ਨਾਥ ਦਾ ਜੱਸ ਫੈਲਾਉਂਦੇ ਸਨ॥੧੭॥

**ਸਹਿ ਨ ਸਕਯੋ ਪਿਖਿ ਕਰਿ ਅਕੁਲਾਯਹੁ। ਨਿਜ ਗੁਰੁ ਥਲ ਲਖਿ ਕਰਿ ਠਹਿਰਾਯਹੁ।**
**ਸੇਵਾ ਕਰਨਿ ਲਗਯੋ ਸਭਿ ਭਾਂਤਿ। ਦੀਪਕ ਬਾਰਹਿ ਹੋਵਤਿ ਰਾਤਿ॥ ੧੮॥**

ਉਸ ਸਿੱਖ ਨੇ ਜਦ ਇਹ ਕੁਝ ਵੇਖਿਆ ਤਾਂ ਉਹ ਸਹਿ ਨਾ ਸਕਿਆ ਤੇ ਬੜਾ ਵਿਆਕੁਲ ਹੋ ਗਿਆ, ਆਪਣੇ ਗੁਰੂ ਜੀ ਦੀ ਸ਼ਕਤੀ ਵੇਖ ਕੇ ਓਥੇ ਹੀ ਠਹਿਰ ਗਿਆ। ਸਭ ਪ੍ਰਕਾਰ ਨਾਲ ਓਥੇ ਸੇਵਾ ਕਰਨ ਲੱਗਾ, ਰਾਤ ਹੋਣ ਤੇ ਦੀਵਾ ਜਗਾਉਂਦਾ ਸੀ॥੧੮॥

**ਭੋਰ ਉਠਹਿ ਇਸ਼ਨਾਨ ਕੰਰਤਾ। ਸ੍ਰੀ ਹਰਿਗੋਬਿੰਦ ਕੋ ਸਿਮਰੰਤਾ।**
**ਬਦਨੀ ਫੇਰੈ, ਲੇਪਨ ਕਰਿਤਾ। ਪੁਸ਼ਪ ਧੂਪ ਪੂਜਨਿ ਆਚਰਿਤਾ॥ ੧੯॥**

ਸਵੇਰੇ ਉੱਠ ਕੇ ਇਸ਼ਨਾਨ ਕਰਦਾ ਸੀ ਅਤੇ ਸ੍ਰੀ ਗੁਰੂ ਹਰਿਗੋਬਿੰਦ ਜੀ ਨੂੰ ਯਾਦ ਕਰਦਾ ਸੀ, ਝਾੜੂ ਫੇਰਦਾ ਸੀ ਅਤੇ ਪੋਚਾ ਫੇਰਦਾ ਸੀ, ਫੁੱਲ ਧੂਪ ਨਾਲ ਪੂਜਾ ਕਰਦਾ ਸੀ॥੧੯॥

**ਤਹਾਂ ਜੁ ਬਾਸ ਸਿੱਧ ਕੁਛ ਕਰਿਤੇ। ਧਰਹਿਂ ਈਰਖਾ ਇਸਹਿ ਨਿਹਰਿਤੇ।**
**ਬਹੁਰੋ ਬਾਦ ਕਰਨ ਕੋ ਲਾਗੇ। 'ਚਲਯੋ ਜਾਹੁ ਇਸਿ ਥਲ ਕੋ ਤਜਾਗੇ' ॥੨੦॥**

ਓਥੇ ਜਿਹੜੇ ਕੁਝ ਸਿੱਧ ਰਹਿੰਦੇ ਸਨ, ਉਹ ਉਸ ਸਿੱਖ ਨੂੰ ਵੇਖ ਈਰਖਾ ਕਰਦੇ ਸਨ, ਬਾਅਦ ਵਿਚ ਝਗੜਾ ਕਰਨ ਲੱਗ ਗਏ ਅਤੇ ਕਹਿਣ ਲੱਗੇ, "ਇਸ ਥਾਂ ਨੂੰ ਛੱਡ ਕੇ ਚਲੇ ਜਾ" ॥੨੦॥

**ਦਿਨ ਪ੍ਰਤਿ ਬੋਲਤਿ ਬਧਯੋ ਬਿਖੇਰਾ। ਕਰਹਿਂ ਓਜ ਇਹ ਏਕਲਾ ਹੇਗਾ।**
**'ਗੁਰੁ ਕੋ ਸਿੱਖ ਨਹੀਂ ਕੋ ਨੇਰੇ। ਦਿਹੁ ਨਿਕਾਸ ਹਮ ਅਹੈਂ ਘਨੇਰੇ॥ ੨੧॥**

ਰੋਜ਼ ਦੇ ਬੋਲਣ ਨਾਲ ਝਗੜਾ ਬਹੁਤ ਵਧ ਗਿਆ, ਉਸ ਨੂੰ ਇਕੱਲਾ ਵੇਖ ਕੇ ਤਾਕਤ ਦੀ ਵਰਤੋਂ ਕਰਦੇ ਸਨ, ਕਹਿੰਦੇ ਸਨ, "ਏਥੇ ਨੇੜੇ ਕੋਈ ਗੁਰੂ ਦਾ ਸਿੱਖ ਨਹੀਂ ਹੈ, ਇਸ ਲਈ ਅਸੀਂ ਇਸ ਨੂੰ ਧੱਕੇ ਨਾਲ ਹੀ ਕੱਢ ਦੇਵਾਂਗੇ॥੨੧॥

**ਪੂਰਬ ਹੁਤੋ ਹਮਾਰੋ ਥਾਨ। ਬੈਠਜੋ ਗੋਰਖ, ਤਪਜੋ ਮਹਾਨ।**
**ਸ਼੍ਰੀ ਨਾਨਕ ਤਿਨ ਕੇ ਢਿਗਿ ਆਏ। ਦੁਇ ਤ੍ਰੈ ਬਾਸੁਰ ਬਸਜੋ ਬਿਤਾਏ॥੨੨॥**

ਪਹਿਲਾਂ ਇਹ ਸਾਡਾ ਸਥਾਨ ਸੀ, ਗੋਰਖ ਨੇ ਏਥੇ ਬੈਠ ਕੇ ਬਹੁਤ ਤਪ ਕੀਤਾ ਸੀ। ਗੁਰੂ ਨਾਨਕ ਜੀ ਉਨ੍ਹਾਂ ਪਾਸ ਆਏ ਸਨ, ਦੋ ਤਿੰਨ ਦਿਨ ਏਥੇ ਰਹਿ ਕੇ ਬਤੀਤ ਕੀਤੇ ਸਨ॥੨੨॥

**ਜਿਮ ਪਰਾਹੁਨੋਂ ਕਿਸ ਕੇ ਆਵੈ। ਕਜਾ ਮਾਲਿਕ ਤਿਸ ਘਰ ਹੁਇ ਜਾਵੈ?।**
**ਤਿਮ ਬੈਠੇ ਗੁਰੁ ਕੋ ਕਿਮ ਅਹੈ? ਚਿਰੰਕਾਲ ਕੇ ਸਿਧ ਗਨ ਰਹੈਂ॥੨੩॥**

ਜਿਵੇਂ ਕਿਸੇ ਦੇ ਘਰ ਕੋਈ ਪ੍ਰਾਹੁਣਾ ਆਵੇ, ਕੀ ਉਹ ਆ ਕੇ ਘਰ ਦਾ ਮਾਲਕ ਹੋ ਜਾਂਦਾ ਹੈ? ਉਸ ਤਰ੍ਹਾਂ ਪ੍ਰਾਹੁਣੇ ਵਾਂਗ ਆ ਕੇ ਬੈਠੇ ਗੁਰੂ ਜੀ ਨੂੰ ਇਹ ਕਿਵੇਂ ਮਾਲਕ ਸਮਝਦਾ ਹੈ? ਬੜੇ ਚਿਰਾਂ ਤੋਂ ਸਿੱਧ ਸਮੂਹ ਏਥੇ ਰਹਿੰਦੇ ਆਏ ਹਨ॥੨੩॥

**ਗੋਰਖ ਮਤਾ ਬਿਦਤਿ ਜਗ ਨਾਮੂ। ਤਪ ਤੇ ਕਿਯ ਪੁਨੀਤ ਅਭਿਰਾਮੂ'।**
**ਗੁਰੁ ਸਿਖ ਕਹੈ 'ਬ੍ਰਿੱਛ ਇਹ ਦੋਊ। ਅਜ਼ਮਤ ਇਨ ਮੈਂ ਜ਼ਾਹਰ ਹੋਊ॥੨੪॥**

ਜਗਤ ਵਿਚ ਇਸ ਸਥਾਨ ਦਾ ਨਾਂ ਗੋਰਖ ਮਤਾ ਮਸ਼ਹੂਰ ਸੀ, ਗੋਰਖ ਨਾਥ ਨੇ ਤਪ ਕਰਕੇ ਇਸ ਸਥਾਨ ਨੂੰ ਪਵਿੱਤਰ ਕੀਤਾ ਸੀ।" ਗੁਰੂ ਜੀ ਦਾ ਸਿੱਖ ਕਹਿੰਦਾ ਸੀ, "ਇਹੀ ਬ੍ਰਿੱਛ ਹੈ, ਜਿਸ ਵਿਚ ਕਰਾਮਾਤ ਪ੍ਰਗਟ ਹੋਈ ਸੀ॥੨੪॥

**ਸ਼੍ਰੀ ਨਾਨਕ ਕੋ ਥਾਨ ਜਨਾਵੈਂ। ਸਿੱਖ ਗੁਰੂ ਕੇ ਪੂਜਨਿ ਆਵੈਂ।**
**ਗੁਰੁ ਕੇ ਚਿੰਨ੍ਹ, ਅਜਹੁਂ ਦਰਸੰਤੇ। ਕਰੌਂ ਬਤਾਵਨਿ ਕਜੋਂ ਨ ਪਿਖੰਤੇ॥੨੫॥**

ਇਹੀ ਗੁਰੂ ਨਾਨਕ ਦੇਵ ਜੀ ਦਾ ਥਾਂ ਪ੍ਰਗਟ ਕਰਦਾ ਹੈ, ਗੁਰੂ ਜੀ ਦੇ ਸਿੱਖ ਇਸ ਦੀ ਪੂਜਾ ਕਰਨ ਆਉਂਦੇ ਹਨ, ਇਸ ਰੁੱਖ ਵਿਚ ਗੁਰੂ ਜੀ ਦੇ ਚਿੰਨ੍ਹ ਪ੍ਰਗਟ ਰੂਪ ਵਿਚ ਦਿਸਦੇ ਹਨ, ਮੈਂ ਤੁਹਾਨੂੰ ਦੱਸਦਾ ਹਾਂ, ਕਿਉਂ ਨਹੀ ਵੇਖਦੇ ਹੋ?॥੨੫॥

**ਚਲ ਦਲਦਲ ਪਰ ਕਰ ਗੁਰ ਚਿੰਨ੍ਹ। ਯਾਂਤੇ ਸਭਿ ਤਰੁ ਤੇ ਇਹ ਭਿੰਨ।**
**ਫੇਨਲ ਕੋ ਤਰੁ ਦੋਇ ਪ੍ਰਕਾਰ। ਜਿਸ ਕੇ ਹੈਂ ਬਿਸਾਲ ਦ੍ਵੈ ਡਾਰਿ॥੨੬॥**

ਪਿੱਪਲ ਦੇ ਪੱਤਿਆਂ ਉਤੇ ਤਾਂ ਗੁਰੂ ਜੀ ਦੇ ਹੱਥ ਦੇ ਨਿਸ਼ਾਨ ਵੀ ਹਨ, ਇਸ ਕਰਕੇ ਇਹ ਸਾਰੇ ਦਰੱਖਤਾਂ ਨਾਲੋਂ ਵੱਖਰਾ ਹੈ। ਰੇਠੜੇ ਦਾ ਦਰੱਖਤ ਵੀ ਦੋ ਪ੍ਰਕਾਰ ਦਾ ਹੈ, ਜਿਸ ਦੀਆਂ ਵੱਡੀਆਂ-ਵੱਡੀਆਂ ਦੋ ਡਾਹਣੀਆਂ ਹਨ॥੨੬॥

**ਇਕਿ ਕੇ ਫਲ ਮਧੁਰੇ ਇਕ ਕੋਰੇ। ਮਧੁਰ ਭਯੋ ਕਾਂਡ ਜੁ ਗੁਰੁ ਓਰੇ।**
**ਸਿੱਧਨਿ ਦਿਸ਼ਿ ਕੋ ਅਬਿ ਕੌਰਾ। ਜਿਸ ਤੇ ਮਾਨ ਭਯੋ ਤਿਨ ਹੌਰਾ॥੨੭॥**

ਇਕ ਡਾਹਣੀ ਨੂੰ ਫਲ ਮਿੱਠੇ ਲਗਦੇ ਹਨ ਤੇ ਦੂਸਰੀ ਦੇ ਫਲ ਕੌੜੇ ਹਨ। ਰੀਠੇ ਦੀ ਜਿਹੜੀ ਡਾਹਣੀ ਗੁਰੂ ਜੀ ਵਲ ਸੀ ਉਸ ਦੇ ਫਲ ਮਿੱਠੇ ਹਨ, ਜਿਹੜੀ ਡਾਹਣੀ ਸਿੱਧਾਂ ਵਾਲੇ ਪਾਸੇ ਸੀ, ਉਸ ਦੇ ਫਲ ਹਾਲੇ ਤਕ ਕੌੜੇ ਹਨ, ਜਿਸ ਕਾਰਨ ਉਨ੍ਹਾਂ ਦਾ ਮਾਨ ਹੌਲਾ ਪੈ ਗਿਆ ਸੀ॥੨੭॥

**ਸ਼੍ਰੀ ਨਾਨਕ ਕੀ ਕਥਾ ਰਸਾਲਾ। ਹਮ ਨੇ ਪਠੀ ਸੁਨੀ ਤਤਕਾਲਾ।**
**ਸਰਬ ਬ੍ਰਿਤਾਂਤ ਇਹਾਂ ਕੋ ਜਾਨਾ। ਸਭਿ ਸਿੱਧਨਿ ਕੋ ਹਾਨਿਸਿ ਮਾਨਾ॥੨੮॥**

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਕਥਾ ਬੜੀ ਰਸੀਲੀ ਹੈ, ਮੈਂ ਤੁਰਤ ਸਾਰੀ ਕਹਾਣੀ ਪੜ੍ਹੀ ਅਤੇ ਸੁਣੀ ਹੈ। ਇਸ ਸਥਾਨ ਦਾ ਸਾਰਾ ਬ੍ਰਿਤਾਂਤ ਜਾਣਿਆ ਹੈ ਤੇ ਸਾਰੇ ਸਿੱਧਾਂ ਨੂੰ ਹੀਣੇ ਸਮਝਿਆ ਹੈ॥੨੮॥

ਮੈਂ ਨਿਜ ਗੁਰ ਕੀ ਥਾਉਂ ਨ ਛੋਰੌਂ। ਨਿਜ ਪ੍ਰਾਕ੍ਰਮ ਤੇ ਮੁਖ ਤੁਮ ਮੋਰੌਂ।
ਸ਼੍ਰੀ ਨਾਨਕ ਕੀ ਗਾਦੀ ਤਾਂ ਪਰਿ। ਬੈਠੇ ਗੁਰੁ ਹਰਿਗੋਵਿੰਦ ਜਾਂ ਪਰ॥ ੨੯॥

ਮੈਂ ਆਪਣੇ ਗੁਰੂ ਦਾ ਸਥਾਨ ਨਹੀਂ ਛੱਡਾਂਗਾ ਤੇ ਆਪਣੀ ਸ਼ਕਤੀ ਨਾਲ ਹੀ ਤੁਹਾਡਾ ਮੂੰਹ ਮੋੜਾਂਗਾ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਉਤੇ ਇਸ ਸਮੇਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਬੈਠੇ ਹਨ॥੨੯॥

ਪੀਰੀ ਮੀਰੀ ਧਰੀ ਪ੍ਰਚੰਡ। ਦੰਡ ਉਚਿਤ ਕੇ ਦਾਤਾ ਦੰਡ।
ਸਿਮਰੇ ਜਹਿਂ ਕਹਿਂ ਹਾਜ਼ਰ ਸਾਰੇ। ਸਿੱਖੀ ਬੇਲ ਬਧਾਵਨਿ ਹਾਰੇ॥ ੩੦॥

ਜਿਨ੍ਹਾਂ ਨੇ ਪ੍ਰਚੰਡ ਮੀਰੀ ਪੀਰੀ ਧਾਰਨ ਕੀਤੀ ਹੈ, ਉਹ ਦੰਡਯੋਗ ਨੂੰ ਦੰਡ ਦੇਣ ਵਾਲੇ ਹਨ। ਜਿੱਥੇ ਵੀ ਉਨ੍ਹਾਂ ਨੂੰ ਕੋਈ ਯਾਦ ਕਰਦਾ ਹੈ ਓਥੇ ਹੀ ਹਾਜ਼ਰ ਹੋ ਜਾਂਦੇ ਹਨ, ਉਹ ਸਿੱਖੀ ਦੀ ਵੇਲ ਨੂੰ ਵਧਾਉਣ ਵਾਲੇ ਹਨ॥੩੦॥

ਐਸੇ ਗੁਰੁ ਪੂਰਨ ਸਮਰੱਥ। ਸਿਰ ਮੇਰੇ ਪਰ ਤਿਨ ਕੋ ਹੱਥ।
ਕਰਹਿਂ ਸਹਾਇ ਆਨਿ ਤਤਕਾਲਾ। ਲਖਹੁ ਇਕਾਕੀ ਨਹਿਂ, ਇਸ ਹਾਲਾ' ॥੩੧॥

ਐਸੇ ਗੁਰੂ ਜੀ ਪੂਰਨ ਸਮਰੱਥ ਹਨ, ਉਨ੍ਹਾਂ ਦਾ ਮੇਰੇ ਸਿਰ ਉਤੇ ਹੱਥ ਹੈ। ਉਹ ਤੁਰਤ ਆ ਕੇ ਮੇਰੀ ਸਹਾਇਤਾ ਕਰਨਗੇ, ਹੇ ਸਿਧੋ! ਮੈਨੂੰ ਇਸ ਸਮੇਂ ਇਕੱਲਾ ਨਾ ਸਮਝੋ"॥੩੧॥

ਸੁਨਿ ਕਨਪਾਟੇ ਜੋਗੀ ਬ੍ਰਿੰਦ। ਉਠੇ ਤੁਰਤ ਰਿਸਿ ਧਾਰਿ ਬਿਲੰਦ।
'ਦੇਖਹਿਂ ਤੋਰ ਗੁਰੂ ਕਜਾ ਕਰੈ। ਇਸ ਪੀਪਰ ਕੋ ਹਮ ਪਰਹਰੈਂ॥ ੩੨॥

ਇਹ ਸੁਣ ਕੇ ਸਾਰੇ ਕੰਨਪਾਟੇ ਜੋਗੀ, ਬਹੁਤ ਗੁੱਸਾ ਧਾਰ ਕੇ ਤੁਰਤ ਉੱਠ ਪਏ ਤੇ ਕਹਿਣ ਲੱਗੇ, "ਵੇਖਦੇ ਹਾਂ ਤੇਰਾ ਗੁਰੂ ਕੀ ਕਰਦਾ ਹੈ, ਇਸ ਪਿੱਪਲ ਨੂੰ ਅਸੀਂ ਸਾੜ ਕੇ ਸੁੱਟ ਦੇਵਾਂਗੇ॥੩੨॥

ਯਹੀ ਚਿੰਨ੍ਹ ਤੂ ਬਹੁਤ ਬਤਾਵੈਂ। ਯਾਂਕੋ ਖੋਜ ਰਹਨਿ ਨਹਿਂ ਪਾਵੈ'।
ਈਂਧਨ ਅਗਨਿ ਲੀਏ ਸਭਿ ਆਏ। ਧਰਿ ਚਹੁੰਦਿਸ਼ਿ ਮੈਂ ਕਰਿ ਸਮੁਦਾਏ॥੩੩॥

ਇਹੀ ਨਿਸ਼ਾਨੀ ਤੂੰ ਬਾਰ-ਬਾਰ ਦੱਸਦਾ ਹੈਂ, ਇਸ ਦਾ ਅਸੀਂ ਖੁਰਾ-ਖੋਜ ਹੀ ਮਿਟਾ ਦੇਵਾਂਗੇ।" ਇਹ ਕਹਿ ਕੇ ਸਾਰੇ ਅੱਗ ਅਤੇ ਬਾਲਣ ਲੈ ਕੇ ਆ ਗਏ। ਪਿੱਪਲ ਦੇ ਚਾਰੇ ਪਾਸੇ ਸਾਰਾ ਬਾਲਣ ਧਰ ਕੇ ਅੱਗ ਲਾ ਦਿੱਤੀ॥੩੩॥

ਜਾਰਿ ਦਯੋ ਪੀਪੁਰ ਮਤਿਮੰਦ। ਤਬਿ ਬੋਲਜੋ ਅਲਮਸਤ ਬਿਲੰਦ।
'ਆਗੈ ਸਿਧ ਗੋਰਖ ਜੁਤਿ ਹੋਇ। ਲਗੇ ਉਡਾਵਨਿ ਚਲਦਲ ਸੋਇ॥ ੩੪॥

ਮਾੜੀ ਮੱਤ ਵਾਲਿਆਂ ਨੇ ਪਿੱਪਲ ਨੂੰ ਸਾੜ ਦਿੱਤਾ। ਫਿਰ ਬਾਬਾ ਅਲਮਸਤ ਬੜੀ ਉੱਚੀ ਆਵਾਜ਼ ਵਿਚ ਬੋਲਿਆ, "ਪਹਿਲਾਂ ਸਿੱਧ ਗੋਰਖ ਨਾਥ ਸਮੇਤ ਇਕੱਠੇ ਹੋ ਕੇ, ਇਸ ਪਿੱਪਲ ਦੇ ਦਰੱਖਤ ਨੂੰ ਪੁੱਟ ਕੇ ਉਡਾ ਦੇਣ ਲੱਗੇ ਸਨ॥੩੪॥

ਸ਼੍ਰੀ ਨਾਨਕ ਨਿਜ ਕਰ ਤੇ ਗਹਜੋ। ਸਿਧ ਹਾਰੇ ਇਸਥਿਰੁ ਹੀ ਰਹਜੋ।
ਅਬਿ ਭੀ ਸਤਿਗੁਰ ਬਨੈਂ ਸਹਾਈ। ਸਕਲ ਥਾਨ ਮੈਂ ਲੇਉਂ ਛੁਟਾਈ॥ ੩੫॥

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹੱਥ ਨਾਲ ਫੜ ਲਿਆ ਸੀ, ਸਿੱਧ ਹਾਰ ਗਏ ਤੇ ਪਿੱਪਲ ਖੜਾ ਹੀ ਰਿਹਾ। ਹੁਣ ਵੀ ਸਤਿਗੁਰੂ ਜੀ ਸਹਾਇਤਾ ਕਰਨਗੇ, ਸਾਰਾ ਸਥਾਨ ਮੈਂ ਛੁਡਵਾ ਲਵਾਂਗਾ॥੩੫॥

ਕਰਹੁ ਅਵੱਗਜਾ ਤਸ ਫਲ ਪਾਵਹੁ। ਅਪਨਿ ਉਖਾਰ ਜਰਾਂ ਪਛੁਤਾਵਹੁ'।
ਇਮ ਉਤਪਾਤ ਕਰਜੋ ਜੋਗੀਨਿ। ਰਿਪੁ ਗਨ ਆਪ ਇਕਾਕੀ ਚੀਨਿ॥ ੩੬॥

ਜੈਸੀ ਅਵੱਗਿਆ ਕਰੋਗੇ, ਵੈਸਾ ਫਲ ਪਾਵੋਗੇ, ਆਪਣੀਆਂ ਜੜ੍ਹਾਂ ਆਪ ਉਖਾੜ ਕੇ ਪਛੁਤਾਵੋਗੇ।'' ਇਸ ਤਰ੍ਹਾਂ ਜੋਗੀਆਂ ਨੇ ਉਪੱਦਰ ਕੀਤਾ। ਵੈਰੀ ਬਹੁਤੇ ਸਨ ਤੇ ਭਾਈ ਅਲਮਸਤ ਨੂੰ ਉਨ੍ਹਾਂ ਇਕੱਲਾ ਜਾਣਿਆ॥੩੬॥

**ਲਗਯੋ ਅਰਾਧਨਿ ਤਪ ਕਰਿ ਬ੍ਰਿੰਦ। ਬਿਨਤੀ ਨਿਤਪ੍ਰਤਿ ਕਰਤਿ ਬਿਲੰਦ।**
**'ਸ੍ਰੀ ਹਰਿ ਗੋਵਿੰਦ ! ਬਨਹੁ ਸਹਾਯਕ। ਰੱਛਹੁ ਆਪ ਸਿੱਖ ਕੀ ਲਾਯਕ॥੩੭॥**

ਭਾਈ ਅਲਮਸਤ, ਬਹੁਤ ਤਪ ਕਰਕੇ ਗੁਰੂ ਜੀ ਦੀ ਅਰਾਧਨਾ ਕਰਨ ਲੱਗਾ ਅਤੇ ਹਰ ਵੇਲੇ ਬਹੁਤ ਬੇਨਤੀਆਂ ਕਰਨ ਲੱਗਾ ''ਹੇ ਸ੍ਰੀ ਗੁਰੂ ਹਰਿਗੋਬਿੰਦ ਜੀ ! ਮੇਰੇ ਸਹਾਇਕ ਬਣੋ, ਤੁਸੀਂ ਸਦਾ ਹੀ ਆਪਣੇ ਸਿੱਖਾਂ ਦੀ ਸਹਾਇਤਾ ਕਰਦੇ ਹੋ॥੩੭॥

**ਸਰਬ ਘਟਨਿ ਕੋ ਅੰਤਰਜਾਮੀ!। ਦਾਤਾ ਸਭਿ ਜੀਵਨਿ ਕੋ ਸ੍ਵਾਮੀ!।**
**ਪਰੀ ਭੀਰ ਸਿਮਰਨ ਉਰ ਕਰਿਤਾ। ਰਿਦੇ ਭਰੋਸਾ ਰਾਵਰਿ ਧਰਿਤਾ॥ ੩੮॥**

ਤੁਸੀਂ ਅੰਤਰਜਾਮੀ ਸਭ ਦੇ ਦਿਲਾਂ ਦੀਆਂ ਜਾਣਦੇ ਹੋ, ਹੇ ਸਵਾਮੀ ਜੀ ! ਤੁਸੀਂ ਸਭ ਦੇ ਜੀਵਨ ਦਾਤਾ ਹੋ। ਮੇਰੇ ਉਤੇ ਭੀੜ ਆ ਬਣੀ ਹੈ, ਇਸ ਲਈ ਮੈਂ ਤੁਹਾਨੂੰ ਦਿਲ ਵਿਚ ਯਾਦ ਕਰ ਰਿਹਾ ਹਾਂ, ਮੈਂ ਆਪਣੇ ਹਿਰਦੇ ਵਿਚ ਤੁਹਾਡਾ ਹੀ ਭਰੋਸਾ ਧਾਰਨ ਕੀਤਾ ਹੈ॥੩੮॥

**ਬਹੁ ਮਿਲਿ ਬਲ ਕੀਨਿਸ ਜੋਗੀਨਿ। ਸ਼੍ਰੀ ਨਾਨਕ ਥਲ ਲੀਨਿਸ ਛੀਨ।**
**ਦੇਸ਼ ਦੂਰ ਰਾਵਰਿ ਕੋ ਅਹੈ। ਬਿਨ ਆਏ ਇਹ ਥਾਨ ਨ ਰਹੈ॥ ੩੯॥**

ਜੋਗੀਆਂ ਨੇ ਇਕੱਠੇ ਹੋ ਕੇ ਬਹੁਤ ਬਲ ਧਾਰਨ ਕੀਤਾ ਹੈ, ਗੁਰੂ ਨਾਨਕ ਦੇਵ ਜੀ ਨੇ ਉਨ੍ਹਾਂ ਦਾ ਬਲ ਖੋਹ ਲਿਆ ਸੀ, ਆਪ ਜੀ ਦਾ ਦੇਸ਼ ਏਥੋਂ ਬਹੁਤ ਦੂਰ ਹੈ, ਆਪ ਜੀ ਦੇ ਆਏ ਬਗੈਰ ਇਹ ਸਥਾਨ ਨਹੀਂ ਰਹੇਗਾ॥੩੯॥

**ਬਿਰਦ ਆਪ ਕੋ ਹੋਵਤਿ ਹੀਨ। ਧਰਹਿ ਦਾਸ ਬਿਸਵਾਸੁ ਸੁ ਪੀਨ।**
**ਜਨ ਰੱਖਜਕ ਇਹ ਨਾਮ ਤੁਮਾਰਾ। ਬਿਦਤਿ ਪੁਕਾਰਤਿ ਹੈ ਜਗ ਸਾਰਾ' ॥੪੦॥**

ਆਪ ਜੀ ਦਾ ਧਰਮ ਹੀਨ ਹੋਵੇਗਾ, ਮੈਂ ਆਪ ਜੀ ਦਾ ਦਾਸ, ਆਪ ਜੀ ਤੇ ਭਾਰੀ ਭਰੋਸਾ ਰਖਦਾ ਹਾਂ। ਸੇਵਕ ਰਖਿਅਕ ਤੁਹਾਡਾ ਨਾਂ ਹੈ, ਪ੍ਰਗਟ ਰੂਪ ਵਿਚ ਸਾਰਾ ਜੱਗ ਪੁਕਾਰਦਾ ਹੈ'' ॥੪੦॥

**ਇੱਤਯਾਦਿਕ ਨਿਤ ਬਿਨਤੀ ਕਰਿਤਾ। ਖਾਨ ਪਾਨ ਕੋ ਸੰਜਮ ਧਰਿਤਾ।**
**ਆਤਪ ਬਰਖਾ ਸੀਤ ਸਹਾਰੇ। ਕਰੈ ਸ਼ਨਾਨ ਕਿ ਗੁਰੂ ਚਿਤਾਰੈ॥ ੪੧॥**

ਇੱਤਿਆਦਿ ਸਦਾ ਬੇਨਤੀ ਕਰਦਾ ਸੀ, ਖਾਣ ਪੀਣ ਦਾ ਸੰਜਮ ਰੱਖਦਾ ਸੀ। ਗਰਮੀ, ਵਰਖਾ ਅਤੇ ਠੰਡ ਨੂੰ ਸਹਾਰਦਾ ਸੀ, ਇਸ਼ਨਾਨ ਕਰਕੇ ਗੁਰੂ ਜੀ ਦੀ ਅਰਾਧਨਾ ਕਰਦਾ ਸੀ॥੪੧॥

**ਮਹਾਂ ਪ੍ਰੇਮ ਤੇ ਰਿਦੇ ਬਸਾਏ। ਰਾਤਿ ਦਿਵਸ ਨਹਿਂ ਧਯਾਨ ਡੁਲਾਏ।**
**ਸ਼੍ਰੀ ਹਰਿਗੋਬਿੰਦ ਸਭਿ ਬਿਧਿ ਜਾਨੀ। ਭਈ ਪ੍ਰੇਮ ਕੀ ਖੈਂਚ ਮਹਾਨੀ॥ ੪੨॥**

ਮਹਾਨ ਪ੍ਰੇਮ ਕਰਕੇ ਹਿਰਦੇ ਵਿਚ ਵਸਾਉਂਦਾ ਸੀ, ਰਾਤ ਦਿਨ ਧਿਆਨ ਨੂੰ ਡੋਲਣ ਨਹੀ ਸੀ ਦਿੰਦਾ। ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਸਭ ਵਿਧੀਆਂ ਨਾਲ ਜਾਣ ਲਿਆ, ਪ੍ਰੇਮ ਦੀ ਬਹੁਤ ਵੱਡੀ ਖਿੱਚ ਪਈ॥੪੨॥

**ਰਹਯੋ ਨ ਜਾਇ ਅਧਿਕ ਅਕੁਲਾਏ। ਘਰੀ ਘਰੀ ਛਿਨਿ ਛਿਨਿ ਲਲਚਾਏ।**
**ਪ੍ਰਿਯ ਸੇਵਕ ਕੋ ਮਿਲਹਿਂ ਨ ਜਾਵਤਿ। ਕਹਾਂ ਸ਼ਾਂਤਿ ਸਤਿਗੁਰ ਕੋ ਭਾਵਤਿ॥੪੩॥**

ਰਿਹਾ ਨਹੀਂ ਸੀ ਜਾਂਦਾ, ਬਹੁਤ ਵਿਆਕੁਲ ਹੋ ਗਏ, ਘੜੀ-ਘੜੀ ਪੱਲ-ਪੱਲ ਲਲਚਾਉਂਦੇ ਸਨ। ਜਦ ਤਕ ਪਿਆਰੇ ਸੇਵਕ ਨੂੰ ਮਿਲ ਨਹੀਂ ਸਨ ਲੈਂਦੇ, ਸਤਿਗੁਰੂ ਜੀ ਨੂੰ ਸ਼ਾਂਤੀ ਕਿਥੇ ਚੰਗੀ ਲੱਗਦੀ ਸੀ॥੪੩॥

ਏਕਲ ਬਨਹਿ ਨ ਤਿਹਠਾਂ ਜਾਨੋ। ਨਾਂਹਿ ਤ ਨਾਨਕ ਬਿਖੈ ਪ੍ਰਸਥਾਨੋ।
ਕੁਛ ਸੁਭਟਨਿ ਕੋ ਲੇ ਕਰਿ ਸਾਥ। ਬਨਹਿਂ ਸਹਾਯਕ ਤੌ ਸ਼ੁਭ ਗਾਥ॥ ੪੪ ॥

ਓਥੇ ਇਕੱਲੇ ਜਾਣਾ ਬਣਦਾ ਨਹੀਂ ਸੀ, ਨਹੀਂ ਤਾਂ ਇਕ ਪੱਲਕ ਵਿਚ ਨਾਨਕ ਮਤੇ ਵਿਖੇ ਪਹੁੰਚ ਜਾਂਦੇ। ਕੁਝ ਸੂਰਮਿਆਂ ਨੂੰ ਨਾਲ ਲੈ ਕੇ ਜੇ ਸਹਾਇਤਾ ਕਰੀਏ ਤਾਂ ਸ਼ੁਭ ਗੱਲ ਬਣਦੀ ਹੈ॥੪੪॥

ਇੱਤਜਾਦਿਕ ਬਹੁ ਰਿਦੈ ਬਿਚਾਰੈਂ। ਕਿਮ ਸ਼੍ਰੀ ਨਾਨਕ ਮਤੇ ਸਿਧਾਰੈਂ।
ਇਕ ਤੌ ਖੈਂਚ ਸਾਧ ਨੈ ਕਰੀ। ਇਹਠਾਂ ਮਿਲਹਿਂ ਕਾਮਨਾ ਧਰੀ॥ ੪੫ ॥

ਇੱਤਿਆਦ ਹਿਰਦੇ ਵਿਚ ਬਹੁਤ ਕੁਝ ਵਿਚਾਰਦੇ ਸਨ, ਸ੍ਰੀ ਨਾਨਕ ਮਤੇ ਕਿਵੇਂ ਜਾਈਏ। ਇਕ ਤਾਂ ਸੇਵਕ ਨੇ ਬੜੀ ਖਿਚ ਪਾਈ ਹੈ, ਕਹਿੰਦਾ ਹੈ ਮੈਨੂੰ ਏਥੇ ਆ ਕੇ ਮਿਲੋ, ਇਹ ਕਾਮਨਾ ਉਸ ਧਾਰਨ ਕੀਤੀ ਸੀ॥੪੫॥

*ਪੰਜਵੀਂ ਰਾਸ ਦਾ ਅਠਾਈਵਾਂ ਅਧਿਆਇ ਸਮਾਪਤ ਹੋਇਆ॥ ੨੮॥*

## *ਅਧਿਆਇ ਉਣੱਤੀਵਾਂ*

*ਡਰੋਲੀ, ਭਾਈ ਸਾਈਂਦਾਸ-ਬੀਬੀ ਰਾਮੋ*

*ਦੋਹਰਾ-* ਡੱਲੇ ਗ੍ਰਾਮ ਦਮੋਦਰੀ ਮਾਤ ਪਿਤਾ ਕੇ ਧਾਮ।
ਇਕ ਭਗਨੀ ਇਸ ਕੀ ਬਡੀ ਰਾਮੋਂ ਤਿਸ ਕੋ ਨਾਮ॥ ੧ ॥

ਮਾਤਾ ਦਮੋਦਰੀ ਜੀ ਦਾ ਡੱਲੇ ਪਿੰਡ ਵਿਚ ਉਸ ਦੇ ਮਾਪਿਆਂ ਦਾ ਘਰ ਸੀ, ਉਸ ਦੀ ਇਕ ਵੱਡੀ ਭੈਣ ਸੀ ਜਿਸ ਦਾ ਨਾਂ ਬੀਬੀ ਰਾਮੋਂ ਸੀ॥੧॥

*ਚੌਪਈ-* ਤਿਸ ਕੋ ਪਤਿ ਸਿਖ ਸਾਂਈ ਦਾਸ। ਗ੍ਰਾਮ ਡਰੋਲੀ ਵਸਹਿ ਅਵਾਸ।
ਸਤਿਸੰਗਤ ਬਹੁ ਡੱਲੇ ਗ੍ਰਾਮੁ। ਮਿਲਿ ਮਿਲਿ ਸਿਮਰਤਿ ਹੈ ਸਤਿਨਾਮੁ॥੨॥

ਉਸ ਦੇ ਪਤੀ ਗੁਰੂ ਜੀ ਦੇ ਸਿੱਖ ਸਨ ਤੇ ਉਨ੍ਹਾਂ ਦਾ ਨਾਂ ਸਾਈਂ ਦਾਸ ਸੀ। ਉਹ ਡਰੋਲੀ ਪਿੰਡ ਵਿਚ ਰਹਿੰਦਾ ਸੀ। ਡੱਲੇ ਪਿੰਡ ਵਿਚ ਬਹੁਤ ਸਤਿਸੰਗ ਹੁੰਦਾ ਸੀ, ਸਾਰੇ ਮਿਲ ਕੇ ਸਤਿਨਾਮ ਦਾ ਸਿਮਰਨ ਕਰਦੇ ਸਨ॥੨॥

ਸਾਈਂ ਦਾਸ ਬਸਜੋ ਸਸੁਰਾਰੇ। ਨਰ ਗਨ ਹੇਰੇ ਗੁਰਮਤਿ ਧਾਰੇ।
ਤਿਨ ਕੀ ਸੰਗਤਿ ਤੇ ਮਨ ਢਰਜੋ। ਸ਼੍ਰੀ ਅਰਜਨ ਕੋ ਸਤਿਗੁਰ ਕਰਜੋ॥੩॥

ਸਾਈਂ ਦਾਸ ਸਹੁਰੇ ਪਿੰਡ ਵਿਚ ਵਸਦਾ ਸੀ, ਬਹੁਤ ਮਨੁੱਖ ਵੇਖ ਕੇ ਗੁਰਮਤਿ ਧਾਰਨ ਕਰਦੇ ਸਨ। ਉਨ੍ਹਾਂ ਦੀ ਸੰਗਤ ਕਰਕੇ ਮਨ ਢਲ ਗਿਆ ਤੇ ਸਤਿਗੁਰੂ ਅਰਜਨ ਦੇਵ ਜੀ ਦਾ ਸਿੱਖ ਬਣ ਗਿਆ॥੩॥

ਸਿੱਖੀ ਗੁਨ ਸਮੇਤ ਉਰ ਧਾਰੀ। ਸ਼ਰਧਾਲੂ ਚਿਤ ਭਗਤਿ ਉਦਾਰੀ।
ਨਿਜ ਨਿਕੇਤ ਗਮਨਜੋ ਗੁਰ ਭਜੈ। ਸਿਮਰਤਿ ਸੱਤਿਨਾਮ ਨਿਤ ਜਜੈ॥੪॥

ਸਿੱਖੀ ਗੁਣਾਂ ਨੂੰ ਹਿਰਦੇ ਵਿਚ ਧਾਰ ਕੇ ਅਤੇ ਉੱਤਮ ਭਗਤੀ ਵਲ ਸ਼ਰਧਾਲੂ ਚਿੱਤ ਲਾ ਕੇ ਆਪਣੇ ਘਰ ਡਰੋਲੀ ਚਲੇ ਗਿਆ ਤੇ ਓਥੇ ਜਾ ਕੇ ਗੁਰੂ ਜੀ ਦੀ ਕਿਰਪਾ ਨਾਲ ਨਿਤ ਸਤਿਨਾਮ ਦਾ ਸਿਮਰਨ ਕਰਨ ਲੱਗਾ॥੪॥

ਇਮ ਸਿਖ ਭਾ ਕੇਤਿਕ ਦਿਨ ਪਾਛੈ। ਭਾ ਸਨਬੰਧ ਗੁਰੂ ਕੋ ਆਛੈ।
ਅਤਿ ਅਨੰਦ ਤਿਸ ਕੋ ਮਨ ਹੋਵਾ। ਕਈ ਬਾਰ ਗੁਰੁ ਦਰਸ਼ਨ ਜੋਵਾ॥ ੫॥

ਇੰਞ ਜਦ ਸਿੱਖ ਬਣਿਆ ਤਾਂ ਕਈ ਦਿਨ ਬਾਅਦ ਗੁਰੂ ਜੀ ਨਾਲ ਚੰਗੇ ਸੰਬੰਧ ਜੁੜ ਗਏ। ਇਹ ਵੇਖ ਕੇ ਉਹ ਮਨ ਵਿਚ ਬਹੁਤ ਖ਼ੁਸ਼ ਹੋਇਆ ਅਤੇ ਕਈ ਵਾਰ ਗੁਰੂ ਜੀ ਦੇ ਦਰਸ਼ਨ ਕਰਨ ਆਇਆ॥੫॥

ਪਾਰੋ ਪਰਮ ਸਿੱਖ ਕੁਲ ਜਾਂਹੀ। ਰਾਮੋ ਜਨਮ ਲੀਨਿ ਤਿਸ ਮਾਂਹੀ।
ਪਰੰਪਾਰ ਸਿੱਖੀ ਘਰ ਜਾਂਹੂ। ਯਾਂਤੇ ਗੁਰੁਮਤਿ ਧਰਿ ਉਰ ਮਾਂਹੂ॥ ੬॥

ਜਿਥੇ ਪਰਮ ਸਿੱਖ ਪਾਰੋ ਦੀ ਕੁਲ ਚਲਦੀ ਸੀ, ਉਸ ਘਰ ਵਿਚ ਬੀਬੀ ਰਾਮੋ ਨੇ ਜਨਮ ਲਿਆ। ਜਿਸ ਘਰ ਵਿਚ ਪਹਿਲਾਂ ਹੀ ਸਿੱਖੀ ਦੀ ਪਰੰਪਰਾ ਚਲਦੀ ਸੀ, ਇਸ ਕਰਕੇ ਉਸ ਨੇ ਮਨ ਵਿਚ ਗੁਰਮਤਿ ਧਾਰਨ ਕਰ ਲਈ॥੬॥

ਮਾਤ ਪਿਤਾ ਗੁਰੁ ਕੇ ਸਿੱਖ ਭਾਰੇ। ਕਜੋਂ ਸੰਤਤਿ ਸਿੱਖੀ ਨਹਿਂ ਧਾਰੇ।
ਰਾਮੋ ਸਿਮਰਤਿ ਸਤਿਗੁਰੁ ਨੀਤਿ। ਹਿਤ ਕੱਲਜਾਨ ਪ੍ਰੇਮ ਧਰਿ ਚੀਤ॥ ੭॥

ਉਸ ਦੇ ਮਾਤਾ ਪਿਤਾ ਗੁਰੂ ਜੀ ਦੇ ਵੱਡੇ ਸਿੱਖ ਸਨ, ਫਿਰ ਉਨ੍ਹਾਂ ਦੀ ਸੰਤਾਨ ਸਿੱਖੀ ਕਿਉਂ ਨਾ ਧਾਰਦੀ। ਬੀਬੀ ਰਾਮੋ ਸਦਾ ਹੀ ਸਤਿਗੁਰ ਦਾ ਸਿਮਰਨ ਕਰਦੀ ਸੀ ਆਪਣੇ ਕਲਿਆਣ ਹਿਤ ਉਸ ਨੇ ਮਨ ਵਿਚ ਪ੍ਰੇਮ ਧਾਰਨ ਕੀਤਾ ਸੀ॥੭॥

ਦੰਪਤਿ ਮਹਿਂ ਗੁਰਮਤਿ ਅਤਿ ਹੋਈ। ਗੁਰੁ ਗੁਰੁ ਸਿਮਰਤਿ ਦੁਰਮਤਿ ਖੋਈ।
ਹੋਇ ਪੁਰਬ ਦਿਨ ਦੀਪਕ ਮਾਲਾ। ਕਿਧੋਂ ਵਿਸਾਖੀ ਮੇਲ ਬਿਸਾਲਾ॥ ੮॥

ਦੋਵਾਂ ਪਤੀ ਪਤਨੀ ਵਿਚ ਗੁਰਮਤਿ ਦਾ ਗੂੜ੍ਹਾ ਰੰਗ ਚੜ੍ਹਿਆ ਸੀ, ਉਨ੍ਹਾਂ 'ਗੁਰੂ-ਗੁਰੂ' ਸਿਮਰ ਕੇ ਭੈੜੀ ਮੱਤ ਦੂਰ ਕਰ ਲਈ ਸੀ। ਗੁਰਪੁਰਬ ਵਾਲੇ ਦਿਨ ਦੀਵਾਲੀ ਜਾਂ ਵਿਸਾਖੀ ਤੇ ਵਿਸ਼ਾਲ ਮੇਲਾ ਅੰਮ੍ਰਿਤਸਰ ਵਿਖੇ ਲੱਗਦਾ ਸੀ॥੮॥

ਦੰਪਤਿ ਆਇ ਦਰਸ ਕੌ ਕਰਿਤੇ। ਮਿਲਿ ਮਿਲਿ ਬ੍ਰਿਹੁ ਕੇ ਦੁਖ ਪਰਹਰਿਤੇ।
ਤਿਨਹੁ ਸਦਨ ਚਿਨਵਾਵਨਿ ਕੀਨਾ। ਧਨ ਗਨ ਤਹਿਂ ਲਗਾਇ ਸੁਖ ਭੀਨਾ॥੯॥

ਪਤੀ ਪਤਨੀ ਦੋਵੇਂ ਅੰਮ੍ਰਿਤਸਰ ਆਉਂਦੇ ਸਨ ਤੇ ਗੁਰੂ ਜੀ ਦੇ ਦਰਸ਼ਨ ਕਰਦੇ ਸਨ ਅਤੇ ਆਪਸ ਵਿਚ ਮਿਲ ਕੇ ਵਿਛੋੜੇ ਦੇ ਦੁਖ ਨੂੰ ਦੂਰ ਕਰਦੇ ਸਨ। ਉਨ੍ਹਾਂ ਨੇ ਡਰੋਲੀ ਵਿਖੇ ਆਪਣਾ ਇਕ ਸੁੰਦਰ ਮਕਾਨ ਬਣਾਇਆ। ਮਕਾਨ ਬਣਾਉਣ ਵਿਚ ਬਹੁਤ ਧਨ ਲਾ ਕੇ ਸੁਖ ਪਾਇਆ॥੯॥

ਬਹੁ ਸੁੰਦਰ ਮੰਦਿਰ ਜਬਿ ਬਨਜੋ। ਕਾਰੀਗਰਨਿ ਸੁਮਤਿ ਤੇ ਚਿਨਜੋ।
ਦੰਪਤਿ ਨੇ ਅਵਿਲੋਕਜੋ ਆਛੇ। ਤਿਸ ਮੈਂ ਬਸਿਬੋ ਨਹਿਂ ਉਰ ਬਾਂਛੇ॥ ੧੦॥

ਘਰ ਬਹੁਤ ਸੁੰਦਰ ਬਣ ਗਿਆ, ਜਿਸ ਨੂੰ ਕਾਰੀਗਰਾਂ ਸ੍ਰੇਸ਼ਟ ਬੁੱਧੀ ਨਾਲ ਉਸਾਰਿਆ ਸੀ। ਜਦ ਦੰਪਤੀ (ਬੀਬੀ ਰਾਮੋ ਤੇ ਭਾਈ ਸਾਈਂ ਦਾਸ) ਨੇ ਸੁੰਦਰ ਘਰ ਨੂੰ ਵੇਖਿਆ ਤਾਂ ਉਸ ਵਿਚ ਰਹਿਣਾ ਉਨ੍ਹਾਂ ਦੇ ਮਨ ਨੂੰ ਚੰਗਾ ਨਾ ਲੱਗਾ॥੧੦॥

ਕਰਜੋ ਪ੍ਰੇਮ 'ਗੁਰੁ ਪੂਰਬ ਬਸੈਂ। ਪੁਨ ਪਸ਼ਚਾਤਿ ਸਦਨ ਇਸ ਧਸੈਂ।
ਪ੍ਰਥਮ ਨਹੀਂ ਇਹ ਹਮਰੇ ਜੋਗ। ਗੁਰੁ ਪੀਛੇ ਹਮ ਬਸਿਬੋ ਹੋਗ'॥ ੧੧॥

ਬੜਾ ਪ੍ਰੇਮ ਕਰਕੇ ਕਹਿਣ ਲੱਗੇ, "ਪਹਿਲਾਂ ਇਸ ਵਿਚ ਗੁਰੂ ਜੀ ਨੂੰ ਰਹਿਣਾ ਚਾਹੀਦਾ ਹੈ, ਬਾਅਦ ਵਿਚ ਅਸੀਂ ਇਸ ਘਰ ਵਿਚ ਦਾਖਲ ਹੋਵਾਂਗੇ। ਪਹਿਲੀ ਵਾਰ ਇਹ ਸਾਡੇ ਵੱਸਣਯੋਗ ਨਹੀਂ ਹੈ, ਗੁਰੂ ਜੀ ਤੋਂ ਬਾਅਦ ਇਹ ਸਾਡੇ ਵੱਸਣਯੋਗ ਹੋਵੇਗਾ॥੧੧॥

ਇਮ ਗਾਢੋ ਪ੍ਰਣ ਕਰਿ ਮਨ ਮਾਂਹੂ। ਰੁਚਿਰ ਕਿਵਾਰ ਬਨਾਇਸਿ ਤਾਂਹੂ।
ਦ੍ਵਾਰ ਅਸੰਜਤਿ ਕਰਿ ਦਿਯ ਤਾਰੋ। ਕਬਹੁੰ ਨ ਹੇਰਨਿ ਹੇਤੁ ਉਘਾਰੋ॥੧੨॥

ਇਸ ਤਰ੍ਹਾਂ ਮਨ ਵਿਚ ਪੱਕਾ ਪ੍ਰਣ ਧਾਰਨ ਕਰ ਲਿਆ, ਮਕਾਨ ਦੇ ਬਹੁਤ ਸੁੰਦਰ ਦਰਵਾਜ਼ੇ ਬਣਾਏ। ਫਿਰ ਬਾਹਰਲਾ ਦਰਵਾਜ਼ਾ ਬੰਦ ਕਰਕੇ ਤਾਲਾ ਮਾਰ ਦਿੱਤਾ, ਕਦੇ ਵੇਖਣ ਵਾਸਤੇ ਵੀ ਨਾ ਖੋਲ੍ਹਿਆ॥੧੨॥

ਦੀਨਬੰਧੁ ਗੁਰੁ ਬਿਰਦ ਬਿਸਾਲਾ। ਜਨ ਇਛਾ ਪੁਰਵਹਿਂ ਤਤਕਾਲਾ।
ਅਪਰ ਸਮੱਗ੍ਰੀ ਕਰਿ ਕਰਿ ਤਜਾਰੀ। ਸਿਮਰਤਿ ਰਾਖਤਿ ਸਦਨ ਮਝਾਰੀ॥੧੩॥

ਦੀਨ ਬੰਧੂ ਗੁਰੂ ਜੀ ਆਪਣੇ ਧਰਮ ਦੀ ਪਾਲਣਾ ਕਰਨ ਵਾਲੇ ਹਨ, ਆਪਣੇ ਸੇਵਕ ਦੀ ਤੁਰਤ ਇੱਛਾ ਪੂਰੀ ਕਰ ਦਿੰਦੇ ਹਨ, ਹੋਰ ਸਾਰੀ ਸਮੱਗਰੀ ਤਿਆਰ ਕਰਕੇ, ਦੋਵੇਂ ਜੀਅ (ਬੀਬੀ ਰਾਮੋ ਤੇ ਭਾਈ ਸਾਈਂ ਦਾਸ) ਆਪਣੇ ਘਰ ਵਿਚ ਗੁਰੂ ਜੀ ਨੂੰ ਯਾਦ ਕਰਦੇ ਰਹਿੰਦੇ ਸਨ॥੧੩॥

ਬਹੁ ਸੁੰਦਰ ਪਰਯੰਕ ਬਨਾਏ। ਦੇ ਦੇ ਦਰਬ ਤਜਾਰਿ ਕਰਿਵਾਏ।
ਹਿਤ ਭੋਜਨ ਕੇ ਸੁੰਦਰ ਅੰਨ। ਆਨਿ ਧਰਹਿ ਹੁਇ ਸਿਦਕ ਸਪੰਨ॥੧੪॥

ਬਹੁਤ ਸੁੰਦਰ ਪਲੰਘ ਬਣਾਏ, ਬਹੁਤ ਧਨ ਦੇ ਦੇ ਕੇ ਤਿਆਰ ਕਰਵਾਏ। ਭੋਜਨ ਵਾਸਤੇ ਸੁੰਦਰ ਅਨਾਜ ਮੰਗਵਾਇਆ, ਲਿਆ ਕੇ ਗੁਰੂ ਜੀ ਦੇ ਅੱਗੇ ਧਰ ਦੇਵਾਂਗੇ ਤਾਂ ਸਾਡਾ ਸਿਦਕ ਪੂਰਾ ਹੋ ਜਾਵੇਗਾ॥੧੪॥

ਜਜੋਂ ਜਜੋਂ ਵਸਤੁ ਤਜਾਰ ਕਰਿ ਜੋਵਤਿ। ਤਜੋਂ ਤਜੋਂ ਅਧਿਕ ਪ੍ਰੇਮ ਉਰ ਹੋਵਤਿ।
ਦਿਨ ਪ੍ਰਤਿ ਪ੍ਰੇਮਾਤੁਰ ਹੁਇ ਦੰਪਤਿ। ਗੁਰ ਬਿਨ ਲਗਹਿ ਨ ਆਛੀ ਸੰਪਤਿ॥੧੫॥

ਜਿਵੇਂ-ਜਿਵੇਂ ਵਸਤਾਂ ਤਿਆਰ ਕਰਕੇ ਵੇਖਦੇ ਸਨ, ਤਿਵੇਂ-ਤਿਵੇਂ ਹਿਰਦੇ ਵਿਚ ਪ੍ਰੇਮ ਵੱਧਦਾ ਜਾਂਦਾ ਸੀ। ਦੰਪਤੀ ਦਿਨ ਪ੍ਰਤਿ ਪ੍ਰੇਮ ਨਾਲ ਵਿਆਕੁਲ ਹੁੰਦੇ ਜਾ ਰਹੇ ਸਨ। ਗੁਰੂ ਜੀ ਤੋਂ ਬਗੈਰ ਸੰਪਤੀ ਚੰਗੀ ਨਹੀਂ ਸੀ ਲੱਗਦੀ॥੧੫॥

ਕਰਹਿਂ ਪ੍ਰਤੀਖਨ ਕਬਿ ਗੁਰ ਆਵਹਿਂ। ਹਮਰੇ ਮਨ ਅਭਿਲਾਖ ਪੁਰਾਵਹਿਂ।
ਗੁਰੁ ਪ੍ਰਸੰਗ ਕਹਿ ਆਪਸ ਮਾਂਹੂ। ਸੁਜਸੁ ਬਖਾਨਤਿ ਰਿਦੇ ਉਮਾਹੂ॥੧੬॥

ਇਹ ਇੰਤਜ਼ਾਰ ਕਰ ਰਹੇ ਸਨ ਕਿ ਕਦ ਗੁਰੂ ਜੀ ਆਉਣਗੇ, ਸਾਡੇ ਮਨ ਦੀ ਅਭਿਲਾਸ਼ਾ ਪੂਰੀ ਕਰਨਗੇ। ਆਪਸ ਵਿਚ ਗੁਰੂ ਜੀ ਦਾ ਪ੍ਰਸੰਗ ਛੇੜ ਕੇ ਗੁਰੂ ਜੀ ਦਾ ਸ੍ਰੇਸ਼ਟ ਜੱਸ ਕਰਕੇ ਦਿਲ ਬੜੇ ਉਮਾਹ ਨਾਲ ਭਰ ਜਾਂਦੇ ਸਨ॥੧੬॥

ਬੀਤੇ ਕਿਤਿਕ ਦਿਵਸ ਇਸ ਭਾਂਤੀ। ਗੁਰੁ ਨ ਆਏ ਤਾਪਤਿ ਛਾਤੀ।
ਕਜਾ ਕਾਰਨ ਭਾ ਮਿਲੇ ਨ ਸ੍ਵਾਮੀ?। ਚੌਦਹਿ ਲੋਕਨਿ ਅੰਤਰਜਾਮੀ॥੧੭॥

ਇਸ ਪ੍ਰਕਾਰ ਕਈ ਦਿਨ ਬੀਤ ਗਏ, ਗੁਰੂ ਜੀ ਦੇ ਨਾ ਆਉਣ ਕਰਕੇ ਛਾਤੀ ਤਪਦੀ ਸੀ। ਸੋਚਦੇ ਸਨ ਕਿ ਕੀ ਕਾਰਨ ਹੈ ਕਿ ਸਵਾਮੀ ਜੀ ਮਿਲੇ ਨਹੀਂ ਹਨ? ਉਹ ਤਾਂ ਚੌਦਾਂ ਲੋਕਾਂ ਦੇ ਅੰਤਰਜਾਮੀ ਹਨ॥੧੭॥

ਸ੍ਰੀ ਗੁਰੁ ਹਰਿਗੋਵਿੰਦ ਮੁਖ ਚੰਦ। ਹਮ ਚਕੋਰ ਕਬਿ ਦੇਹਿਂ ਅਨੰਦ।
ਸਮ ਸੂਰਜ ਕਬਿ ਤੇਜ ਦਿਖਾਵੈਂ। ਹਮਰੇ ਰਿਦੇ ਕਮਲ ਬਿਕਸਾਵੈਂ॥੧੮॥

ਸ੍ਰੀ ਗੁਰੂ ਹਰਿਗੋਬਿੰਦ ਜੀ ਦਾ ਚੰਦ ਵਰਗਾ ਮੁਖੜਾ ਹੈ, ਅਸੀਂ ਚਕੋਰ ਵਾਂਗ ਤੱਕ ਰਹੇ ਹਾਂ, ਕਦ ਦਰਸ਼ਨ ਦੇ ਕੇ ਅਨੰਦ ਬਖਸ਼ਣਗੇ। ਸੂਰਜ ਵਾਂਗ ਕਦ ਆਪਣਾ ਤੇਜ ਵਿਖਾਉਣਗੇ, ਕਦ ਆ ਕੇ ਸਾਡੇ ਹਿਰਦੇ ਦੇ ਕੰਵਲ ਨੂੰ ਖਿੜਾਉਣਗੇ॥੧੮॥

ਚਾਤ੍ਰਿਕ ਸਮ ਦੰਪਤਿ ਬਿਲਪਾਈਂ। ਸ੍ਵਾਂਤਿ ਬੂੰਦ ਕਬਿ ਮਿਲਹਿਂ ਗੁਸਾਈਂ।
ਤਰੁ ਸੁਕਤਿ ਦੁਰਬਲ ਹਮ ਤੈਸੇ। ਕਬਿ ਗੁਰ ਮਿਲਹਿ ਜਲਦ ਜਲ ਜੈਸੇ॥੧੯॥

ਚਾਤ੍ਰਿਕ ਵਾਂਗ ਦੰਪਤੀ ਵਿਲਕਦੀ ਸੀ, ਗੁਰੂ ਰੂਪੀ ਸਵਾਂਤ ਬੂੰਦ ਕਦ ਆ ਕੇ ਮਿਲੇਗੀ। ਜਿਵੇਂ ਸੁੱਕਾ ਦਰੱਖਤ ਹੁੰਦਾ ਹੈ, ਉਸ ਤਰ੍ਹਾਂ ਅਸੀਂ ਦੁਰਬਲ ਹੋ ਗਏ ਹਾਂ, ਕਦ ਜਲ ਸਮਾਨ ਗੁਰੂ ਜੀ ਸਾਨੂੰ ਆ ਕੇ ਮਿਲਣ ਤੇ ਅਸੀਂ ਫਿਰ ਹਰੇ ਹੋ ਜਾਈਏ॥੧੯॥

**ਜਬਿ ਦੇਖੈਂ ਜੁਗੁ ਪਦ ਅਰਬਿੰਦ। ਤਬਿ ਹਰਖਹਿਂ ਮਨ ਹੋਇ ਮਲਿੰਦ।**
**ਅਜਹੁੰ ਨ ਆਏ, ਹਮ ਨਿਰਭਾਗੇ। ਕਿਧੌਂ ਨ ਰਿਦੈ ਪ੍ਰੇਮ ਬਹੁ ਜਾਗੇ॥ ੨੦॥**

ਜਦ ਅਸੀਂ ਗੁਰੂ ਜੀ ਦੇ ਚਰਨ ਕੰਵਲ ਵੇਖਾਂਗੇ, ਤਦ ਬਹੁਤ ਪ੍ਰਸੰਨ ਹੋਵਾਂਗੇ ਤੇ ਮਨ ਸਾਡੇ ਕੋਮਲ ਹੋ ਜਾਣਗੇ। ਹਾਲੇ ਤਕ ਨਹੀਂ ਆਏ ਅਸੀਂ ਬਹੁਤ ਅਭਾਗੇ ਹਾਂ, ਜਾਂ ਸਾਡੇ ਹਿਰਦੇ ਵਿਚ ਬਹੁਤ ਪ੍ਰੇਮ ਨਹੀਂ ਜਾਗਿਆ ਹੈ॥੨੦॥

**ਬਸੀ ਪ੍ਰੀਤਿ ਕੇ ਸੁਨੇ ਸਦੀਵੇ। ਆਇਂ ਤੁਰਤ ਜਿਮ ਜਲ ਥਲ ਨੀਵੇ।**
**ਕਰਤਿ ਪ੍ਰਤੀਖਨ ਦਿਨ ਭੇ ਘਨੇ। ਤਬਿ ਰਾਮੋ ਨਿਜ ਪਤਿ ਸੌਂ ਭਨੇ॥ ੨੧॥**

ਅਸੀਂ ਤਾਂ ਸੁਣਿਆ ਹੈ ਕਿ ਸਦਾ ਪ੍ਰੇਮ ਵੱਸ ਰਹਿੰਦੇ ਹਨ, ਤੁਰਤ ਆ ਜਾਂਦੇ ਹਨ, ਜਿਵੇਂ ਜਲ ਨੀਵੇਂ ਥਾਵਾਂ ਵਲ ਚਲ ਪੈਂਦਾ ਹੈ। ਇੰਤਜ਼ਾਰ ਕਰਦਿਆਂ ਬਹੁਤ ਦਿਨ ਬੀਤ ਗਏ ਹਨ। ਫਿਰ ਰਾਮੋ ਨੇ ਆਪਣੇ ਪਤੀ ਨੂੰ ਕਿਹਾ॥੨੧॥

**'ਚਲਹੁ ਸੁਧਾਸਰ ਮਿਲਿ ਕਰਿ ਲਜਾਵੈਂ। ਬਿਨਤੀ ਬਨਿ ਕੈ ਦੀਨ ਸੁਨਾਵੈਂ।**
**ਜਜੌਂ ਕਜੌਂ ਕਰਿ ਨਿਜ ਘਰਿ ਮਹਿਂ ਆਨੈ। ਸਦਨ ਬਸਾਵਹਿਂ ਜਜੌਂ ਇਛ ਠਾਨੈਂ॥੨੨॥**

"ਚਲੋ ਅੰਮ੍ਰਿਤਸਰ ਜਾ ਕੇ ਉਨ੍ਹਾਂ ਨੂੰ ਮਿਲ ਕੇ ਲਿਆਉਂਦੇ ਹਾਂ, ਦੀਨ ਬਣ ਕੇ ਬੇਨਤੀ ਕਰਾਂਗੇ, ਜਿਵੇਂ-ਕਿਵੇਂ ਕਰਕੇ ਆਪਣੇ ਘਰ ਵਿਚ ਲਿਆਈਏ ਤੇ ਜਿਵੇਂ ਅਸੀਂ ਇੱਛਾ ਧਾਰਨ ਕੀਤੀ ਹੈ, ਉਸ ਤਰ੍ਹਾਂ ਉਨ੍ਹਾਂ ਨੂੰ ਘਰ ਵਿਚ ਵਸਾਈਏ॥੨੨॥

**ਸਾਈਂ ਦਾਸ ਭਨਜੋ 'ਸੁਨਿ ਭੋਰੀ!। ਨੀਕੀ ਲਗਹਿ ਬਾਤਿ ਨਹਿਂ ਤੋਰੀ।**
**ਅਲਪੱਗਜਨਿ ਸੌਂ ਇਮ ਬਨਿ ਆਵੈ। ਬਿਨਾਂ ਭਨੇ ਜੋ ਭੇਵ ਨ ਪਾਵੈਂ॥ ੨੩॥**

ਸਾਈਂ ਦਾਸ ਨੇ ਕਿਹਾ, "ਹੇ ਭੋਲੀ ਭਾਲੀ! ਸੁਣੋ, ਤੇਰੀ ਗੱਲ ਚੰਗੀ ਨਹੀਂ ਲੱਗਦੀ ਹੈ। ਥੋੜ੍ਹੇ ਗਿਆਨ ਵਾਲੇ ਨੂੰ ਇਸ ਤਰ੍ਹਾਂ ਕਰਨਾ ਬਣਦਾ ਹੈ, ਜਿਹੜੇ ਕਹਿਣ ਬਗੈਰ ਭੇਦ ਨਹੀਂ ਪਾਉਂਦੇ ਹਨ॥੨੩॥

**ਗੁਰੁ ਹੈਂ ਪੂਰਨ ਪੁਰਖ ਕ੍ਰਿਪਾਲੂ। ਘਟ ਘਟ ਕੀ ਜਾਨਹਿਂ ਸਭਿ ਕਾਲੂ।**
**ਮਨ ਚਿਤਵਨਿ ਤੇ ਇਹਾਂ ਬੁਲਾਵੈਂ। ਨਹਿਂ ਆਵਹਿਂ, ਬੈਠੇ ਗੁਨ ਗਾਵੈਂ॥ ੨੪॥**

ਗੁਰੂ ਜੀ ਪੂਰਨ ਪੁਰਖ ਕ੍ਰਿਪਾਲੂ ਹਨ ਉਹ ਹਰ ਸਮੇਂ ਘਟ-ਘਟ ਦੀ ਜਾਣਦੇ ਹਨ। ਮਨ ਵਿਚ ਸਿਮਰਨ ਕਰਕੇ, ਉਨ੍ਹਾਂ ਨੂੰ ਏਥੇ ਬੁਲਾਵਾਂਗੇ, ਜੇ ਨਹੀਂ ਆਉਣਗੇ ਤਾਂ ਬੈਠ ਕੇ ਗੁਣ ਗਾਵਾਂਗੇ॥੨੪॥

**ਕਬਹੂੰ ਪਿਖਹਿਂ ਹਮਾਰੀ ਓਰ। ਪੂਰਨਿ ਕਰੈਂ ਆਇ ਕਰਿ ਲੋਰ'।**
**ਸਾਈਂ ਦਾਸ ਪ੍ਰੇਮ ਭਾ ਗਾਢੋ। 'ਘਰ ਮਹਿਂ ਦਰਸੋਂ' ਇਮ ਨਿਤ ਬਾਢੋ॥ ੨੫॥**

ਕਦੀ ਤਾਂ ਸਾਡੀ ਵੱਲ ਵੇਖਣਗੇ, ਉਹ ਆ ਕੇ ਸਾਡੀ ਲੋੜ ਪੂਰੀ ਕਰਨਗੇ, ਭਾਈ ਸਾਈਂ ਦਾਸ ਦਾ ਬੜਾ ਗੂੜ੍ਹਾ ਪ੍ਰੇਮ ਸੀ, "ਘਰ ਵਿਚ ਹੀ ਦਰਸ਼ਨ ਕਰਾਂਗੇ" ਨਿਤ ਇਸ ਤਰ੍ਹਾਂ ਕਹਿੰਦੇ ਸਨ॥੨੫॥

**ਊਠਤਿ ਬੈਠਤਿ ਸੋਵਤਿ ਚਾਲਤਿ। ਗੁਰ ਆਗਵਨ ਸਦੀਵ ਸੰਭਾਲਤਿ।**
**'ਯੁਤਿ ਦਮੋਦਰੀ ਕੇ ਚਲਿ ਆਵੈਂ। ਮਮ ਘਰ ਬੈਠਹਿਂ ਦਰਸ ਦਿਖਾਵੈਂ' ॥੨੬॥**

ਉਠਦੇ, ਬੈਠਦੇ, ਸੌਂਦੇ, ਚਲਦੇ, ਸਦਾ ਹੀ ਗੁਰੂ ਜੀ ਦੇ ਆਉਣ ਦਾ ਇੰਤਜ਼ਾਰ ਕਰਦੇ ਰਹਿੰਦੇ ਸਨ। ਮੇਰੀ ਭੈਣ ਦਮੋਦਰੀ ਨਾਲ ਚਲ ਕੇ ਆਉਣ, ਸਾਨੂੰ ਘਰ ਬੈਠਿਆਂ ਨੂੰ ਦਰਸ਼ਨ ਦਿਖਾਉਣ॥੨੬॥

ਕਿਤਿਕ ਦਿਵਸ ਐਸੇ ਜਬਿ ਬੀਤੇ। ਪੁਨ ਰਾਮੋ ਕਹਿ ਪਤਿ ਸੋਂ ਪ੍ਰੀਤੇ।
'ਜੇ ਨਹਿਂ ਚਲਹੁ ਮਾਨਿ ਬਚ ਮੋਰਾ। ਪਾਤੀ ਲਿਖਿ ਪਠੀਅਹਿ ਗੁਰ ਓਰਾ॥੨੭॥

ਜਦ ਇਸ ਤਰ੍ਹਾਂ ਕਈ ਦਿਨ ਬੀਤ ਗਏ ਤਾਂ ਬੀਬੀ ਰਾਮੋ ਬੜੀ ਪ੍ਰੀਤ ਨਾਲ ਆਪਣੇ ਪਤੀ ਨੂੰ ਕਹਿਣ ਲੱਗੀ, "ਜੇ ਓਥੇ ਨਹੀਂ ਜਾਣਾ ਹੈ ਤਾਂ ਮੇਰਾ ਬਚਨ ਮੰਨੋ, ਇਕ ਚਿੱਠੀ ਲਿਖ ਕੇ ਗੁਰੂ ਜੀ ਵਲ ਭੇਜ ਦੇਈਏ॥੨੭॥

ਉੱਤਰਿ ਲਿਖਹਿਂ ਜਾਇ ਸਭਿ ਜਾਨੀ। ਆਵਨਿ ਹੋਹਿ ਕਿ ਨਹਿਂ ਇਸ ਥਾਨੀ।
ਬਹੁਰ ਕਰਹੁ ਜਿਮ ਤੁਵ ਉਰ ਭਾਵੈ। ਪ੍ਰਣ ਪੂਰਨ ਕੀ ਸਭਿ ਸੁਨਿ ਪਾਵੈਂ"॥੨੮॥

ਜਦ ਉੱਤਰ ਲਿਖਣਗੇ ਤਾਂ ਅਸੀਂ ਸਭ ਕੁਝ ਜਾਣ ਜਾਵਾਂਗੇ, ਕਿ ਉਨ੍ਹਾਂ ਦਾ ਇਸ ਥਾਂ ਆਉਣਾ ਹੋਵੇਗਾ ਕਿ ਨਹੀਂ। ਫਿਰ ਉਸ ਤਰ੍ਹਾਂ ਕਰੋ ਜਿਵੇਂ ਤੁਹਾਡੇ ਮਨ ਵਿਚ ਭਾਵੇ, ਆਪਣੇ ਪੂਰਨ ਪ੍ਰੱਣ ਦੀ ਸਾਰੀ ਗੱਲ ਸੁਣ ਲਈਏ"॥੨੮॥

ਸਾਈਂ ਦਾਸ ਭਨਜੋ ਪੁਨ ਬੈਨ। ਬੋਲਤਿ ਭਰਜੋ ਪ੍ਰੇਮ ਜਲ ਨੈਨ।
'ਹੇ ਸੁਮੱਧਮੇਂ! ਨਹਿਂ ਮੈਂ ਮਾਨੌਂ। ਰਿਦੈ ਪ੍ਰੇਮ ਤੇ ਇਹਠਾਂ ਆਨੌਂ॥ ੨੯॥

ਸਾਈਂ ਦਾਸ ਨੇ ਫਿਰ ਬਚਨ ਕਹੇ ਤੇ ਬੋਲਣ ਲਗਿਆਂ ਪ੍ਰੇਮ ਨਾਲ ਅੱਖਾਂ ਵਿਚ ਜਲ ਭਰ ਆਇਆ, "ਹੇ ਸੁੰਦਰੀ! ਮੈਂ ਨਹੀਂ ਮੰਨਾਂਗਾ, ਮੈਂ ਆਪਣੇ ਹਿਰਦੇ ਦੇ ਪ੍ਰੇਮ ਨਾਲ ਇਸ ਥਾਂ ਲਿਆਵਾਂਗਾ॥੨੯॥

ਸਕਲ ਦੇਸ਼ ਕੋ ਹੋਵਹਿ ਭਲੇ। ਸਿੱਖੀ ਸਾਰਹਿ ਸਿਤਗੁਰੁ ਮਿਲੇ।
ਆਪ ਨ ਜਾਉਂ, ਲਿਖੋਂ ਨਹਿਂ ਪਾਤੀ। ਸਿਮਰੌਂ ਨਿਸ ਦਿਨ ਕਰਿ ਮਤਿ ਰਾਤੀ॥੩੦॥

ਸਾਰੇ ਦੇਸ਼ ਦਾ ਭਲਾ ਹੋਵੇਗਾ, ਸਤਿਗੁਰੂ ਜੀ ਨੂੰ ਮਿਲ ਕੇ ਸਾਰੇ ਸਿੱਖੀ ਨੂੰ ਸੰਭਾਲਣਗੇ। ਨਾ ਮੈਂ ਆਪ ਜਾਵਾਂਗਾ, ਨਾ ਹੀ ਚਿੱਠੀ ਲਿਖਾਂਗਾ। ਮੈਂ ਤਾਂ ਰਾਤ ਦਿਨ ਉਨ੍ਹਾਂ ਦੇ ਪ੍ਰੇਮ ਵਿਚ ਰੰਗਿਆ ਹੋਇਆ ਉਨ੍ਹਾਂ ਦਾ ਸਿਮਰਨ ਕਰਾਂਗਾ॥੩੦॥

ਆਇਂ ਆਪ ਹੀ ਤੇ ਸੁਖ ਕਰੈਂ। ਲਖਿਹਂ ਪ੍ਰੀਤਿ ਉਰ ਆਸ਼ਾ ਪੁਰੈਂ"।
ਦਿਨ ਪ੍ਰਤਿ ਵਸਤੂ ਸਕਲ ਸਕੇਲੇ। 'ਬਹੁ ਦਾਸਨ ਯੁਤ ਗੁਰੁ ਕੋ ਮੇਲੇ॥ ੩੧॥

ਆਪ ਹੀ ਆ ਕੇ ਸੁਖੀ ਕਰਨਗੇ, ਸਾਡੀ ਪ੍ਰੀਤ ਵੇਖ ਕੇ ਸਾਡੀ ਆਸ ਪੂਰੀ ਕਰਨਗੇ। ਦਿਨ ਪ੍ਰਤਿ ਬਹੁਤ ਵਸਤਾਂ ਇਕੱਠੀਆਂ ਕਰਾਂਗੇ, ਬਹੁਤ ਸੇਵਕਾਂ ਸਮੇਤ ਗੁਰੂ ਜੀ ਨੂੰ ਮਿਲਾਂਗੇ॥੩੧॥

ਸਗਰੀ ਸੇਵ ਕਰੌਂ ਨਿਜ ਘਰ ਤੇ। ਨਹੀਂ ਆਪ ਤੇ ਲੇ ਕੁਛ ਬਰਤੇਂ"।
ਤਜਾਰੀ ਕਰਤਜੋ ਦਿਵਸ ਬਿਤਾਵੈ। ਕਹੌਂ ਕਹਾਂ ਲਗਿ ਪ੍ਰੇਮ ਉਪਾਵੈ॥ ੩੨॥

ਸਾਰੀ ਸੇਵਾ ਆਪਣੇ ਘਰ ਤੋਂ ਕਰਾਂਗਾ, ਆਪ ਤੋਂ ਲੈ ਕੇ ਕੁਝ ਨਹੀਂ ਵਰਤਾਂਗਾ।" ਭਾਈ ਸਾਈਂ ਦਾਸ ਤਿਆਰੀ ਕਰਦਿਆਂ ਦਿਨ ਲੰਘਾ ਦਿੰਦੇ ਸਨ, ਕਿਥੋਂ ਤਕ ਕਹਾਂ, ਉਨ੍ਹਾਂ ਵਿਚ ਕਿੰਨਾ ਪ੍ਰੇਮ ਪ੍ਰਗਟ ਹੋਇਆ ਸੀ॥੩੨॥

ਬਸਨ ਬਿਭੂਖਨ ਦੇਨ ਉਪਾਇਨ। ਕਰਿ ਕਰਿ ਤਜਾਰ ਧਰਤਿ ਹੈ ਆਇਨ।
'ਆਜ ਕਾਲਿ ਮਹਿਂ ਗੁਰੁ ਆਗਵਨੁ। ਆਇ ਬਿਰਾਜਹਿਂਗੇ ਮਮ ਭਵਨ॥੩੩॥

ਵਸਤਰ, ਗਹਿਣੇ ਅਤੇ ਦੇਣ ਵਾਲੇ ਉਪਹਾਰ ਤਿਆਰ ਕਰ ਕਰ ਕੇ ਘਰ ਵਿਚ ਰੱਖੀ ਜਾਂਦੇ ਸਨ। ਕਹਿੰਦੇ ਸਨ, "ਅੱਜ ਕਲ੍ਹ ਵਿਚ ਗੁਰੂ ਜੀ ਆ ਜਾਣਗੇ, ਆ ਕੇ ਮੇਰੇ ਘਰ ਵਿਚ ਬਿਰਾਜਮਾਨ ਹੋਣਗੇ॥੩੩॥

ਧੰਨ ਭਾਗ ਮੈਂ ਤਿਸ ਦਿਨ ਹੋਵੌਂ। ਨਿਜ ਘਰ ਮਹਿਂ ਥਿਤ ਸਤਿਗੁਰੁ ਜੋਵੌਂ।
ਜਬਹਿ ਕ੍ਰਿਪਾ ਧਾਰਹਿਂਗੇ ਨਾਥ। ਸਭਿ ਪਰਵਾਰ ਲੇਹਿਂ ਨਿਜ ਸਾਥ॥ ੩੪॥

ਮੈਂ ਉਸ ਦਿਨ ਵੱਡੇ ਭਾਗਾਂ ਵਾਲਾ ਹੋਵਾਂਗਾ, ਆਪਣੇ ਘਰ ਵਿਚ ਜਦ ਸਤਿਗੁਰੂ ਜੀ ਨੂੰ ਵੇਖਾਂਗਾ। ਜਦ ਸਵਾਮੀ ਜੀ ਕਿਰਪਾ ਧਾਰਨਗੇ ਤਾਂ ਸਾਰਾ ਪਰਿਵਾਰ ਆਪਣੇ ਨਾਲ ਲੈ ਕੇ ਆ ਜਾਣਗੇ॥੩੪॥

**ਮੋਹਿ ਦੀਨ ਕੀ ਦਸ਼ਾ ਨਿਹਾਰਹਿਂ। ਤਤਛਿਨ ਮਾਰਗ ਮਹਿਂ ਪਗ ਡਾਰਹਿਂ।**
**ਸਫਲ ਕਰੈਂ ਮਮ ਸਦਨ ਚਿਨਾਯੋ। ਬਸਹਿਂ ਆਨ ਪਰਯੰਕ ਡਸਾਯੋ॥ ੩੫॥**

ਮੇਰੇ ਗ਼ਰੀਬ ਦੀ ਹਾਲਤ ਵੇਖ ਕੇ, ਤੁਰਤ ਮਾਰਗ ਵਿਚ ਪੈਰ ਧਰ ਦੇਣਗੇ। ਮੇਰੇ ਇਸ ਨਵੇਂ ਬਣਾਏ ਘਰ ਨੂੰ ਸਫਲ ਕਰਨਗੇ। ਪਲੰਘ ਡੁਹਾ ਕੇ ਏਥੇ ਆ ਕੇ ਰਹਿਣਗੇ॥੩੫॥

**ਹਾਥ ਜੋਰਿ ਮੈਂ ਥਿਰੌਂ ਅਗਾਰੀ। ਕਰਿ ਹੌਂ ਜਜੋਂ ਜਜੋਂ ਸੁਮੁਖ ਉਚਾਰੀ'।**
**ਐਸੀ ਖੈਂਚਿ ਪ੍ਰੇਮ ਕੀ ਭਈ। ਸੁਧਿ ਬਿਵਹਾਰ ਬਿਸਰਿ ਸਭਿ ਗਈ॥ ੩੬॥**

ਹੱਥ ਜੋੜ ਕੇ ਮੈਂ ਅੱਗੇ ਖੜਾ ਹੋ ਜਾਵਾਂਗਾ, ਉਸ ਤਰ੍ਹਾਂ ਹੀ ਕਰਾਂਗਾ ਜਿਵੇਂ-ਜਿਵੇਂ ਗੁਰੂ ਜੀ ਆਪਣੇ ਸੋਹਣੇ ਮੁਖ ਤੋਂ ਉਚਾਰਣ ਕਰਨਗੇ'' ਪ੍ਰੇਮ ਦੀ ਐਸੀ ਖਿੱਚ ਪਈ, ਕਿ ਸਭ ਪ੍ਰਕਾਰ ਦੀ ਸੋਝੀ ਅਤੇ ਕਾਰ ਵਿਹਾਰ ਵਿਸਰ ਗਏ॥੩੬॥

**ਦੋਨਹੁਂ ਦਿਸ਼ਿ ਕੋ ਪ੍ਰੇਮ ਪਛਾਨਾ। ਸ੍ਰੀ ਗੁਰੁ ਹਰਿਗੋਵਿੰਦ ਸੁਜਾਨਾ।**
**ਨਾਨਕ ਮਤੇ ਅਰਾਧਹਿ ਸਾਧੂ। ਸਿੱਧਨ ਤੇ ਲਹਿ ਬਾਧਾ ਆਧੂ॥ ੩੭॥**

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਦੋਵਾਂ ਪਾਸਿਆਂ ਦੇ ਪ੍ਰੇਮ ਨੂੰ ਪਛਾਣਿਆ, ਨਾਨਕ ਮਤੇ ਵਿਖੇ ਅਲਮਸਤ ਨਾਮੀਂ ਸਾਧੂ ਅਰਾਧਣਾ ਕਰ ਰਿਹਾ ਸੀ, ਉਹ ਸਿੱਧਾਂ ਪਾਸੋਂ ਮਾਨਸਿਕ ਪੀੜ ਲੈ ਰਿਹਾ ਸੀ॥੩੭॥

**ਗ੍ਰਾਮ ਡਰੋਲੀ ਸਾਈਂਦਾਸ। ਠਾਨਜੋ ਪ੍ਰਣ 'ਗੁਰੁ ਬਸਹਿਂ ਅਵਾਸ'।**
**ਪ੍ਰੇਮ ਦਾਮ ਤੇ ਐਂਚਨਿ ਹੋਏ। ਮਿਲਜੋ ਚਹਤਿ ਚਿਤਵਤਿ ਦਿਸ਼ਿ ਦੋਏ॥ ੩੮॥**

ਡਰੋਲੀ ਪਿੰਡ ਵਿਚ ਭਾਈ ਸਾਈਂ ਦਾਸ ਨੇ ਪ੍ਰਣ ਕੀਤਾ ਹੋਇਆ ਸੀ ਕਿ ਇਕ ਵਾਰ ਗੁਰੂ ਜੀ ਆ ਕੇ ਮੇਰੇ ਘਰ ਵਿਚ ਵੱਸਣ। ਪ੍ਰੇਮ ਦੇ ਖਿੱਚੇ ਹੋਏ ਦੋਵਾਂ ਨੂੰ ਹੀ ਮਿਲਣ ਬਾਰੇ ਸੋਚ ਰਹੇ ਸਨ॥੩੮॥

**ਬਿਰਦ ਸੰਭਾਰਿ ਗ਼ਰੀਬ ਨਿਵਾਜੂ। ਚਹਤਿ ਕਰੇ ਦਾਸਨਿ ਕੇ ਕਾਜੂ।**
**ਜੁਤਿ ਪਰਵਾਰ ਡਰੋਲੀ ਚਾਹਤਿ। ਨਿਜ ਘਰ ਬਿਖੈ ਬਸਾਇ ਉਮਾਹਤਿ॥ ੩੯॥**

ਗੁਰੂ ਗਰੀਬ ਨਿਵਾਜ਼ ਨੇ ਆਪਣੇ ਧਰਮ ਨੂੰ ਪਛਾਣਿਆ, ਆਪਣੇ ਦਾਸਾਂ ਦਾ ਕਾਰਜ ਕਰਨਾ ਚਾਹੁੰਦੇ ਸਨ। ਪਰਿਵਾਰ ਸਹਿਤ ਡਰੋਲੀ ਜਾਣਾ ਚਾਹੁੰਦੇ ਸਨ, ਕਿਉਂਕਿ ਭਾਈ ਸਾਈਂ ਦਾਸ ਉਨ੍ਹਾਂ ਨੂੰ ਆਪਣੇ ਘਰ ਵਿਚ ਵਸਾਉਣਾ ਚਾਹੁੰਦੇ ਸਨ॥੩੯॥

**ਸਾਧ ਚਹੈ ਜੋਗਨਿ ਕੀ ਜੀਤਿ। ਸ੍ਰੀ ਨਾਨਕ ਥਲ ਮਹਿਂ ਧਰਿ ਪ੍ਰੀਤਿ।**
**ਜਿਮ ਪ੍ਰਸਥਾਨ ਬਨਹਿ ਜੁਗ ਥਾਨ। ਤਥਾ ਬਿਚਾਰਤਿ ਗੁਰੁ ਭਗਵਾਨ॥ ੪੦॥**

ਸਾਧੂ ਅਲਮਸਤ ਜੋਗੀਆਂ ਉਤੇ ਜਿੱਤ ਪਾਉਣੀ ਚਾਹੁੰਦਾ ਸੀ, ਕਿਉਂਕਿ ਉਸ ਨੇ ਗੁਰੂ ਨਾਨਕ ਦੇਵ ਜੀ ਦੇ ਪਵਿੱਤਰ ਸਥਾਨ ਨਾਲ ਪ੍ਰੇਮ ਧਾਰਨ ਕੀਤਾ ਸੀ। ਦੋਵਾਂ ਥਾਵਾਂ ਤੇ ਕਿਵੇਂ ਜਾਣਾ ਬਣਦਾ ਸੀ, ਗੁਰੂ ਭਗਵਾਨ ਜੀ ਉਸ ਤਰ੍ਹਾਂ ਹੀ ਵਿਚਾਰ ਕਰ ਰਹੇ ਸਨ॥੪੦॥

**ਸਭਿ ਬਿਧਿ ਕੋ ਸਮੁਝਨਿ ਕਰਿ ਮਨ ਮੈਂ। ਚਿਤ ਕੋ ਧਾਰਤਿ ਪੰਥ ਗਮਨਿ ਮੈਂ।**
**ਬਨਜੋ ਅਵੱਸਜ ਪਹੁਚਨੋ ਤਹਾਂ। ਸ੍ਰੀ ਹਰਿਗੋਬਿੰਦ ਸਮਰਥ ਮਹਾਂ॥ ੪੧॥**

ਸਭ ਤਰ੍ਹਾਂ ਨਾਲ ਮਨ ਵਿਚ ਸਮਝ ਕੇ, ਚਿੱਤ ਵਿਚ ਚੱਲਣ ਦਾ ਇਰਾਦਾ ਬਣਾ ਲਿਆ। ਓਥੇ ਜਾਣਾ ਅਵੱਸ਼ ਬਣਦਾ ਹੈ, ਸ੍ਰੀ ਹਰਿਗੋਬਿੰਦ ਸਾਹਿਬ ਜੀ ਮਹਾਨ ਸਮਰੱਥ ਹਨ॥੪੧॥

*ਪੰਜਵੀਂ ਰਾਸ ਦਾ ਉਣੱਤੀਵਾਂ ਅਧਿਆਇ ਸਮਾਪਤ ਹੋਇਆ॥ ੨੯॥*

# ਅਧਿਆਇ ਤੀਹਵਾਂ

*ਮਾਤਾ ਗੰਗਾ ਜੀ ਡਰੋਲੀ ਪੁੱਜੇ*

ਦੋਹਰਾ-ਗੁਰ ਇਕੰਤ ਦਾਮੋਦਰੀ ਨਿਕਟਿ ਸੁ ਬੈਠੀ ਆਇ।
ਤਿਸ ਕੀ ਬਹਨਿ ਪ੍ਰਸੰਗ ਕੋ ਸਗਰੋ ਦਿਯੋ ਸੁਨਾਇ॥ ੧॥

ਗੁਰੂ ਜੀ ਇਕਾਂਤ ਵਿਚ ਬੈਠੇ ਸਨ ਕਿ ਉਨ੍ਹਾਂ ਦੀ ਪਤਨੀ ਦਾਮੋਦਰੀ ਉਨ੍ਹਾਂ ਦੇ ਪਾਸ ਆ ਕੇ ਬੈਠ ਗਈ। ਗੁਰੂ ਜੀ ਨੇ ਉਸ ਦੀ ਭੈਣ ਰਾਮੋ ਦੇ ਸਾਰੇ ਪ੍ਰਸੰਗ ਨੂੰ ਸੁਣਾ ਦਿੱਤਾ॥੧॥

ਚੌਪਾਈ: ਸਾਈਂ ਦਾਸ ਸਦਨ ਚਿਨਵਾਯੋ। ਪਿਖਿ ਸੁੰਦਰ ਪ੍ਰਣ ਰਿਦੇ ਬਸਾਯੋ।
ਤੋਹਿ ਸਹਤ ਚਹਿ ਹਮਹਿ ਬਸਾਯਹੁ। ਇਸ ਕਾਰਣ ਤੇ ਇਹਾਂ ਨ ਆਯਹੁ॥੨॥

"ਭਾਈ ਸਾਈਂ ਦਾਸ ਨੇ ਨਵਾਂ ਘਰ ਬਣਵਾਇਆ ਹੈ, ਸੁੰਦਰ ਬਣਿਆ ਵੇਖ ਕੇ ਹਿਰਦੇ ਵਿਚ ਇਹ ਪ੍ਰਣ ਕੀਤਾ ਹੈ। ਪਹਿਲਾਂ ਤੁਹਾਡੇ ਸਹਿਤ ਮੈਨੂੰ ਓਥੇ ਵਸਾਉਣਾ ਚਾਹੁੰਦੇ ਹਨ, ਇਸ ਕਰਕੇ ਉਹ ਏਥੇ ਨਹੀਂ ਆਏ ਹਨ॥੨॥

ਦੰਪਤਿ ਸਿਮਰਤਿ ਚਾਤ੍ਰਿਕ ਜੈਸੇ। ਨਿਸ ਦਿਨ ਮਹਿਂ ਬਿਸਰਤਿ ਨਹਿਂ ਕੈਸੇ।
ਦਿਹੁ ਸਲਾਹਿ ਕਿਮ ਕਰਿਹਂ ਪਯਾਨਾ। ਮਿਲਹਿਂ ਤਿਨਹੁਂ ਬ੍ਰਿਹੁ ਕਰਿਹੈਂ ਹਾਨਾ॥੩॥

ਦੰਪਤੀ ਚਾਤ੍ਰਿਕ ਵਾਂਗ ਸਿਮਰਨ ਕਰਦੇ ਹਨ, ਰਾਤ ਦਿਨ ਕਿਸੇ ਸਮੇਂ ਵੀ ਵਿਸਾਰਦੇ ਨਹੀਂ ਹਨ। ਆਪਣੀ ਸਲਾਹ ਦੇਵੋ ਕਿ ਕਿਸ ਤਰ੍ਹਾਂ ਚਲੀਏ, ਉਨ੍ਹਾਂ ਨੂੰ ਮਿਲੀਏ ਤੇ ਵਿਛੋੜੇ ਦੇ ਦੁੱਖ ਨੂੰ ਦੂਰ ਕਰੀਏ"॥੩॥

ਸੁਨਿ ਦਮੋਦਰੀ ਭਗਨਿ ਪ੍ਰਸੰਗਿ। ਬਿਨੈ ਭਨੀ ਮਨ ਸੰਗ ਉਮੰਗ।
'ਬਾਂਛਤਿ ਬਾਨੀ ਕਾਨ ਸੁਨਾਈ। ਸਾਈਂ ਦਾਸ ਭਗਨਿ ਕੋ ਸਾਈਂ॥ ੪॥

ਜਦ ਸ੍ਰੀ ਮਤੀ ਦਮੋਦਰੀ ਜੀ ਨੇ ਆਪਣੀ ਭੈਣ ਦੇ ਪ੍ਰਸੰਗ ਨੂੰ ਸੁਣਿਆ ਤਾਂ ਬੜੇ ਉਤਸ਼ਾਹ ਨਾਲ ਭਰ ਕੇ ਬੇਨਤੀ ਕੀਤੀ, "ਤੁਸੀਂ ਤਾਂ ਮਨ-ਇੱਛਤ ਗੱਲ ਸੁਣਾਈ ਹੈ। ਸਾਈਂ ਦਾਸ ਜੀ ਭੈਣ ਜੀ ਦੇ ਮਾਲਕ ਹਨ॥੪॥

ਏਵ ਕਾਮਨਾ ਜੇ ਤਿਨ ਕੀਨਿ। ਦੰਪਤਿ ਸਿਮਰਤਿ ਜੇ ਬਨਿ ਦੀਨ।
ਅਹੈ ਪ੍ਰੇਮ ਬਸਿ ਬਿਰਦ ਤੁਮਾਰੇ। ਦਾਸਨਿ ਕੇ ਸਦ ਹੀ ਹਿਤਕਾਰੇ॥ ੫॥

ਜੇ ਉਨ੍ਹਾਂ ਨੇ ਇਸ ਤਰ੍ਹਾਂ ਕਾਮਨਾ ਕੀਤੀ ਹੈ, ਜੇ ਦੋਵੇਂ ਦੀਨ ਬਣ ਕੇ ਯਾਦ ਕਰਦੇ ਹਨ। ਤੁਹਾਡਾ ਧਰਮ ਵੀ ਪ੍ਰੇਮ-ਵੱਸ ਹੈ ਅਤੇ ਤੁਸੀਂ ਸਦਾ ਆਪਣੇ ਦਾਸਾਂ ਨੂੰ ਪ੍ਰੇਮ ਕਰਦੇ ਹੋ॥੫॥

ਬਹੁਰ ਸੰਬੰਧ ਅਹੈ ਤਿਨ ਸਾਥਿ। ਚਲਹੁ ਮਿਲਹੁ ਤੂਰਨ ਹੀ, ਨਾਥ!।
ਬਿਛੁਰਨਿ ਤੇ ਬੀਤਯੋ ਚਿਰਕਾਲ। ਦੇਖਨਿ ਕੋ ਚਿਤ ਚਹਤਿ ਬਿਸਾਲ'॥੬॥

ਫਿਰ ਉਨ੍ਹਾਂ ਨਾਲ ਸਾਡਾ ਸੰਬੰਧ ਵੀ ਐਸਾ ਹੈ, ਹੇ ਮੇਰੇ ਮਾਲਕ ! ਤੁਰਤ ਚੱਲ ਕੇ ਉਨ੍ਹਾਂ ਨੂੰ ਮਿਲੋ। ਉਨ੍ਹਾਂ ਤੋਂ ਵਿਛੜਿਆਂ ਨੂੰ ਬਹੁਤ ਸਮਾਂ ਬੀਤ ਗਿਆ ਹੈ, ਉਨ੍ਹਾਂ ਨੂੰ ਵੇਖਣ ਲਈ ਬੜਾ ਚਿੱਤ ਚਾਹੁੰਦਾ ਹੈ"॥੬॥

ਸ੍ਰੀ ਗੁਰ ਕਹਯੋ 'ਕਰਹੁ ਅਬਿ ਤਯਾਰੀ। ਗਮਹੁ ਡਰੋਲੀ ਬਿਲਮ ਬਿਸਾਰੀ।
ਨਿਸ ਦਿਨ ਕਸਕਤਿ ਹੈ ਮਨ ਮੇਰੋ। ਜਾਨਿ ਜਾਨਿ ਤਿਨ ਪ੍ਰੇਮ ਘਨੇਰੋ॥੭॥

ਗੁਰੂ ਜੀ ਨੇ ਕਿਹਾ, "ਹੁਣ ਤਿਆਰੀ ਕਰੋ, ਕਿਸੇ ਦੇਰ ਤੋਂ ਬਗੈਰ ਡਰੋਲੀ ਨੂੰ ਚਲੋ। ਮੇਰਾ ਮਨ ਰਾਤ ਦਿਨ ਪੀੜ ਕਰਦਾ ਹੈ, ਜਦ ਮੈਂ ਉਨ੍ਹਾਂ ਦੇ ਏਨੇ ਗੂੜ੍ਹੇ ਪ੍ਰੇਮ ਨੂੰ ਜਾਣਦਾ ਹਾਂ॥੭॥

**ਰਹਜੋ ਨ ਜਾਹਿ ਮੋਹਿ ਤੇ ਕੈਸੇ। ਬੰਧ ਜਿ ਬਾਰੂ ਬਾਰੀ ਜੈਸੇ'।**
**ਇਮ ਕਹਿ ਮਾਤਾ ਕੇ ਢਿਗ ਆਏ। ਦੁਹੁਦਿਸ਼ ਕੇ ਪ੍ਰਸਤਾਵ ਸੁਨਾਏ॥ ੮ ॥**

ਮੇਰੇ ਪਾਸੋਂ ਕਿਸੇ ਤਰ੍ਹਾਂ ਵੀ ਰਿਹਾ ਨਹੀਂ ਜਾਂਦਾ, ਜਿਵੇਂ ਰੇਤੇ ਦੇ ਬੰਨ੍ਹ ਨਾਲ ਜਲ ਨਹੀਂ ਰੁਕ ਸਕਦਾ।" ਗੁਰੂ ਜੀ ਇਸ ਤਰ੍ਹਾਂ ਕਹਿ ਕੇ ਮਾਤਾ ਜੀ ਦੇ ਪਾਸ ਆਏ, ਦੋਵਾਂ ਪਾਸਿਆਂ ਦੇ (ਭਾਵ ਸ੍ਰੀ ਨਾਨਕ ਮਤੇ ਅਤੇ ਡਰੋਲੀ) ਪ੍ਰਸੰਗ ਸੁਣਾਏ॥੮॥

**'ਨਾਨਕ ਮਤੈ ਜ਼ਰੂਰੀ ਜਾਨਾ। ਤਹਾਂ ਸਾਧ ਕੇ ਪ੍ਰੇਮ ਮਹਾਨਾ।**
**ਝਗਰਹਿੰ ਕਨਪਾਟੇ ਜੋਗੀਨਿ। ਸਿਖ ਏਕਲ ਕੋ ਕੀਨਸਿ ਦੀਨ॥ ੯ ॥**

"ਮੇਰਾ ਨਾਨਕ ਮਤੇ ਵੀ ਜਾਣਾ ਬਹੁਤ ਜ਼ਰੂਰੀ ਹੈ, ਓਥੇ ਇਕ ਸਾਧੂ ਬਹੁਤ ਪ੍ਰੇਮ ਕਰ ਰਿਹਾ ਹੈ। ਕੰਨਪਾਟੇ ਜੋਗੀ ਉਸ ਨਾਲ ਝਗੜਦੇ ਹਨ, ਇਕੱਲੇ ਇਕ ਸਿੱਖ ਨੂੰ ਉਨ੍ਹਾਂ ਦੀਨ ਬਣਾਇਆ ਹੈ॥੯॥

**ਸਤਿਗੁਰ ਕੋ ਇਸਥਾਨ ਬਿਗਾਰਾ। ਹਮਰੋ ਤ੍ਰਾਸ ਨਹੀਂ ਉਰ ਧਾਰਾ।**
**ਬਨੌਂ ਸਹਾਇ ਸਥਾਨ ਛੁਰਾਵੌਂ। ਬਿਲਮ ਬਿਹੀਨ ਤਹਾਂ ਕੋ ਜਾਵੌਂ॥ ੧੦ ॥**

ਸਤਿਗੁਰੂ ਨਾਨਕ ਦੇਵ ਜੀ ਦੇ ਸਥਾਨ ਨੂੰ ਵਿਗਾੜ ਦਿੱਤਾ ਹੈ, ਦਿਲ ਵਿਚ ਸਾਡਾ ਡਰ ਨਹੀਂ ਮੰਨਿਆ ਹੈ। ਓਥੇ ਜਾ ਕੇ ਉਸ ਸਾਧੂ ਦੀ ਸਹਾਇਤਾ ਕਰਕੇ ਉਹ ਸਥਾਨ ਛੁਡਾਵਾਂਗਾ। ਕਿਸੇ ਦੇਰ ਤੋਂ ਬਗੈਰ ਓਥੇ ਜਾਵਾਂਗਾ॥੧੦॥

**ਦੁਤਿਯ ਪ੍ਰਸੰਗ ਡਰੋਲੀ ਮਾਂਹਿ। ਤੋਰ ਨੁਖਾ ਕੀ ਭਗਨੀ ਤਾਂਹਿ।**
**ਪਤਿ ਜੁਤਿ ਸਿਮਰਤਿ ਸਦਨ ਉਤਾਰਨ। ਹਮ ਹਿਤ ਕੀਨਿ ਨਵੀਨਿ ਉਸਾਰਨ॥੧੧॥**

ਦੂਸਰਾ ਪ੍ਰਸੰਗ ਡਰੋਲੀ ਦਾ ਹੈ, ਓਥੇ ਤੁਹਾਡੀ ਨੂੰਹ ਦੀ ਭੈਣ ਰਹਿੰਦੀ ਹੈ। ਉਹ ਪਤੀ ਸਮੇਤ ਮੈਨੂੰ ਆਪਣੇ ਘਰ ਵਿਚ ਲੈ ਜਾਣਾ ਚਾਹੁੰਦੇ ਹਨ। ਸਾਡੇ ਵਾਸਤੇ ਉਨ੍ਹਾਂ ਨੇ ਨਵੇਂ ਘਰ ਦੀ ਉਸਾਰੀ ਕੀਤੀ ਹੈ॥੧੧॥

**ਤਿਸ ਮਹਿਂ ਆਪ ਨ ਪ੍ਰਵਿਸ਼ਹਿ ਸੋਇ। ਪ੍ਰਥਮ ਨਿਵਾਸ ਗੁਰੂ ਕੋ ਹੋਇ।**
**ਪਾਛੇ ਆਪ ਬਸਨਿ ਤਹਿਂ ਚਾਹੈ। ਨਿਸ ਦਿਨ ਮਮ ਸਿਮਰਨ ਮਨ ਮਾਂਹੈ'॥੧੨॥**

ਉਸ ਘਰ ਵਿਚ ਤਦ ਤਕ ਆਪ ਪ੍ਰਵੇਸ਼ ਨਹੀਂ ਕਰਨਗੇ, ਜਦ ਤਕ ਪਹਿਲਾਂ ਜਾ ਕੇ ਅਸੀਂ ਉਸ ਵਿਚ ਨਿਵਾਸ ਨਹੀਂ ਕਰਦੇ ਹਾਂ। ਬਾਅਦ ਵਿਚ ਉਸ ਵਿਚ ਆਪ ਰਹਿਣਾ ਚਾਹੁੰਦੇ ਹਨ, ਰਾਤ ਦਿਨ ਮਨ ਵਿਚ ਮੇਰਾ ਸਿਮਰਨ ਕਰਦੇ ਰਹਿੰਦੇ ਹਨ"॥੧੨॥

**ਸੁਨਿ ਮਾਤਾ ਨੇ ਸੁਤ ਚਿਤ ਕੇਰੀ। ਕਹਜੋ 'ਬਾਟ ਤੁਹਿ ਪਰਹਿ ਘਨੇਰੀ।**
**ਪੂਰਬ ਮਹਿਂ ਸਥਾਨ ਬਹੁ ਦੂਰ। ਤਹਾਂ ਜਾਨਿ ਕੋ ਚਹਹਿਂ ਜ਼ਰੂਰ॥ ੧੩ ॥**

ਮਾਤਾ ਗੰਗਾ ਜੀ ਨੇ ਆਪਣੇ ਪੁੱਤਰ ਦੀ ਗੱਲ ਸੁਣ ਕੇ ਕਿਹਾ, "ਤੁਹਾਡਾ ਪੂਰਬ ਵਿਚ ਸ੍ਰੀ ਨਾਨਕ ਮਤੇ ਵਾਲਾ ਪੈਂਡਾ ਬਹੁਤ ਲੰਮਾ ਹੈ, ਤੁਸੀਂ ਓਥੇ ਜ਼ਰੂਰ ਜਾਣਾ ਚਾਹੁੰਦੇ ਹੋ॥੧੩॥

**ਬਹੁਰ ਡਰੋਲੀ ਜੁਤਿ ਪਰਵਾਰ। ਗਮਨੇ ਚਾਹਤਿ ਪ੍ਰੇਮ ਸੰਭਾਰਿ।**
**ਤੁਮ ਸਮਰੱਥ ਕਰਹੁ ਜਿਮ ਭਾਵੈ। ਜਿਸ ਕਰਿਬੇ ਬਿਨ ਨਹਿਂ ਬਨਿ ਆਵੈ'॥੧੪॥**

ਫਿਰ ਪਰਿਵਾਰ ਸਹਿਤ ਡਰੋਲੀ ਜਾਣਾ ਚਾਹੁੰਦੇ ਹੋ, ਓਥੇ ਵੀ ਪ੍ਰੇਮ ਨੂੰ ਸੰਭਾਲਣਾ ਚਾਹੁੰਦੇ ਹੋ। ਤੁਸੀਂ ਸਮਰੱਥ ਹੋ, ਜਿਵੇਂ ਚੰਗਾ ਲਗਦਾ ਹੈ, ਉਸ ਤਰ੍ਹਾਂ ਕਰੋ, ਜਿਸ ਕਰਨ ਤੋਂ ਬਗੈਰ ਬਣ ਨਹੀਂ ਆਉਂਦੀ ਹੈ"॥੧੪॥

ਸੁਨਿ ਗੰਗਾ ਤੇ ਗੁਰੂ ਉਚਾਰੀ। 'ਇਸ ਪ੍ਰਕਾਰ ਹਮ ਰਿਦੇ ਬਿਚਾਰੀ।
ਦੋਨਹੁ ਨੁਖਾ ਸੰਗਿ ਨਿਜ ਲੀਜੈ। ਗਮਨ ਡਰੋਲੀ ਕੋ ਤੁਮ ਕੀਜੈ॥ ੧੫॥

ਮਾਤਾ ਗੰਗਾ ਜੀ ਪਾਸੋਂ ਗੁਰੂ ਜੀ ਨੇ ਸੁਣ ਕੇ ਇਸ ਤਰ੍ਹਾਂ ਕਿਹਾ, "ਅਸੀਂ ਇਸ ਤਰ੍ਹਾਂ ਹਿਰਦੇ ਵਿਚ ਵਿਚਾਰ ਕੀਤੀ ਹੈ। ਆਪਣੀਆਂ ਦੋਹਾਂ ਨੌਂਹਾਂ ਨੂੰ ਨਾਲ ਲੈ ਲਵੋ ਤੇ ਤੁਸੀਂ ਡਰੋਲੀ ਪਿੰਡ ਨੂੰ ਚਲੇ ਜਾਵੋ॥੧੫॥

ਚਲਿ ਧੀਰਜ ਦਿਹੁ ਸਾਈਂਦਾਸ। ਮਿਲਿ ਕਰਿ ਬਾਸਹੁ ਤਾਂਹਿ ਅਵਾਸ।
ਦਾਸੀ ਦਾਸ ਲੇਹੁ ਸਭਿ ਸੰਗ। ਸੁਭਟ ਪਚੀਸ ਜੁ ਚਢੇ ਤੁਰੰਗ॥ ੧੬॥

ਸਾਈਂ ਦਾਸ ਨੂੰ ਚਲ ਕੇ ਧੀਰਜ ਦੇਵੋ, ਉਨ੍ਹਾਂ ਦੇ ਘਰ ਵਿਚ ਮਿਲ ਕੇ ਰਹੋ, ਸਾਰੀਆਂ ਦਾਸ ਦਾਸੀਆਂ ਨੂੰ ਆਪਣੇ ਨਾਲ ਲੈ ਲਵੋ। ਪੰਝੀ ਦੇ ਕਰੀਬ ਘੋੜ-ਸਵਾਰ ਸੂਰਮੇ ਲੈ ਲਵੋ॥੧੬॥

ਸਜੰਦਨ ਬਹਿਲ ਸਕਟ ਧਰਿ ਭਾਰਾ। ਸਨੈ ਸਨੈ ਕਰਿ ਪੰਥ ਪਧਾਰਾ।
ਸੁਖ ਸੋਂ ਸਭਿ ਸੰਭਾਰਿ ਬਸੀਜੈ। ਹਮ ਆਗਵਨ ਪ੍ਰਤੀਖਨ ਕੀਜੈ॥ ੧੭॥

ਗੜਬਹਿਲਾਂ ਅਤੇ ਛਕੜਿਆਂ ਵਿਚ ਸਾਰਾ ਭਾਰ ਧਰ ਲਵੋ, ਹੌਲੀ-ਹੌਲੀ ਰਾਹੇ-ਰਾਹ ਚਲਦੇ ਜਾਵੋ। ਸਭ ਦੀ ਸੰਭਾਲ ਕਰਕੇ ਸੁਖ ਨਾਲ ਵਸੋ ਤੇ ਸਾਡੇ ਆਉਣ ਦਾ ਇੰਤਜ਼ਾਰ ਕਰੋ॥੧੭॥

ਦਿਨ ਕੇਤਿਕ ਮਹਿਂ ਹਮ ਚਲਿ ਆਵੈਂ। ਮਿਲਹਿਂ ਡਰੋਲੀ ਅਨੰਦ ਉਪਾਵੈਂ'।
ਇਮ ਮਸਲਤ ਕਰਿ ਮਾਤਾ ਸਾਥ। ਨਿਕਸੇ ਆਇ ਸਭਾ ਮਹਿਂ ਨਾਥ॥ ੧੮॥

ਕੁਝ ਦਿਨਾਂ ਬਾਅਦ ਅਸੀਂ ਚਲ ਕੇ ਆ ਜਾਵਾਂਗੇ, ਡਰੋਲੀ ਆ ਕੇ ਮਿਲ ਕੇ ਅਨੰਦ ਪਾਵਾਂਗੇ।" ਇੰਝ ਮਾਤਾ ਜੀ ਨਾਲ ਸਲਾਹ ਕਰਕੇ ਗੁਰੂ ਜੀ ਨਿਕਲ ਕੇ ਸਭਾ ਵਿਚ ਆ ਗਏ॥੧੮॥

ਬ੍ਰਿਧ ਜੁਤਿ ਸਭਿਨਿ ਮਸੰਦਨਿ ਸੰਗਿ। ਚਲਿਬੇ ਬਰਨਜੋ ਸਕਲ ਪ੍ਰਸੰਗ।
'ਬਨਜੋ ਅਵੱਸ਼ਜਕ ਜਾਨਿ ਹਮਾਰਾ। ਕਰਿ ਨਿਰਨੈ ਚਿਤ ਲੀਨਿ ਬਿਚਾਰਾ' ॥੧੯॥

ਬਾਬਾ ਬੁੱਢਾ ਜੀ ਸਮੇਤ ਸਾਰੇ ਮਸੰਦਾਂ ਨਾਲ ਚਲਣ ਦਾ ਸਾਰਾ ਪ੍ਰਸੰਗ ਸੁਣਾਇਆ। ਕਹਿਣ ਲੱਗੇ, "ਸਾਡਾ ਜਾਣਾ ਬੜਾ ਜ਼ਰੂਰੀ ਹੋ ਗਿਆ ਹੈ, ਨਿਰਣਾ ਕਰਕੇ ਚਿੱਤ ਵਿਚ ਵਿਚਾਰ ਲਵੋ" ॥੧੯॥

ਬਿਰਹੁ ਹੋਨਿ ਤੇ ਸਭਿ ਅਕੁਲਾਏ। ਨਿਜ ਨਿਜ ਹਿਤ ਕੇ ਬਾਕ ਸੁਨਾਏ।
ਦੀਨਿ ਅਖਿਲ ਕੋ ਧੀਰ ਘਨੇਰੇ। ਕਰੀ ਮਾਤ ਤਜਾਰੀ ਤਿਸ ਬੇਰੇ॥ ੨੦॥

ਵਿਛੋੜਾ ਹੋਣ ਤੇ ਸਾਰੇ ਵਿਆਕੁਲ ਹੋ ਗਏ, ਸਾਰਿਆਂ ਨੇ ਆਪਣੇ-ਆਪਣੇ ਹਿਤ ਦੀਆਂ ਗੱਲਾਂ ਕੀਤੀਆਂ। ਸਾਰਿਆਂ ਨੂੰ ਬਹੁਤ ਧੀਰਜ ਦੇ ਕੇ ਮਾਤਾ ਗੰਗਾ ਜੀ ਨੇ ਓਸੇ ਵੇਲੇ ਤਿਆਰੀ ਸ਼ੁਰੂ ਕਰ ਦਿੱਤੀ॥੨੦॥

ਨਾਰਿ ਨਗਰ ਕੀ ਸੁਨਿ ਕਰਿ ਆਈ। ਅਰਪਿ ਅਕੋਰਨਿ ਬਿਨੈ ਅਲਾਈ।
'ਤੂਰਨ ਨਿਜ ਪੁਰਿ ਕੀ ਸੁਧਿ ਲੀਜੈ। ਆਨਿ ਹਮੈ ਦਰਸ਼ਨ ਕੋ ਦੀਜੈ॥ ੨੧॥

ਸਾਰੇ ਨਗਰ ਦੀਆਂ ਇਸਤਰੀਆਂ ਸੁਣ ਕੇ ਆਈਆਂ, ਭੇਟਾਵਾਂ ਅਰਪਣ ਕਰਕੇ ਉਨ੍ਹਾਂ ਬੇਨਤੀ ਕੀਤੀ, "ਛੇਤੀ ਵਾਪਸ ਆ ਕੇ ਆਪਣੇ ਨਗਰ ਦੀ ਖਬਰ ਲਵੋ ਤੇ ਆ ਕੇ ਸਾਨੂੰ ਦਰਸ਼ਨ ਦੇਵੋ॥੨੧॥

ਤੁਮਰੇ ਕਰਿ ਸਨਾਥ ਹਮ ਸਾਰੇ। ਏਕ ਆਸਰੋ ਗੁਰੁ ਕੋ ਧਾਰੇ।
ਤੁਮ ਬਿਨ ਰੱਖਜਕ ਕੌਨ ਹਮਾਰੋ। ਤਾਂਤੇ ਵਹਿਰ ਨ ਬਹੁ ਦਿਨ ਟਾਰੋ' ॥੨੨॥

ਤੁਹਾਡੇ ਕਰਕੇ ਅਸੀਂ ਸਾਰੇ ਮਾਲਕ ਵਾਲੇ ਹਾਂ, ਅਸੀਂ ਇਕੋ ਆਸਰਾ ਗੁਰੂ ਜੀ ਦਾ ਧਾਰਿਆ ਹੋਇਆ ਹੈ, ਤੁਹਾਡੇ ਬਗੈਰ ਸਾਡਾ ਕੌਣ ਰਖਵਾਲਾ ਹੈ, ਇਸ ਕਰਕੇ ਬਾਹਰ ਬਹੁਤ ਦਿਨ ਨਾ ਲਾਵੋ" ॥੨੨॥

**ਸੁਨਿ ਮਾਤਾ ਨੇ ਧੀਰਜ ਦੀਨੋ। 'ਪੁਰਿ ਕੇ ਰੱਖਜਕ ਨਿਤ ਗੁਰ ਚੀਨੋ।**
**ਕਰਹੁ ਅਰਾਧਨਿ ਸ੍ਰੀ ਹਰਿਮੰਦਰ। ਜਾਗਤਿ ਜੋਤਿ ਗੁਰੂ ਕੀ ਅੰਦਰਿ' ॥੨੩॥**

ਇਹ ਸੁਣ ਮਾਤਾ ਗੰਗਾ ਜੀ ਨੇ ਸਾਰਿਆਂ ਨੂੰ ਧੀਰਜ ਦਿੱਤਾ, "ਨਗਰ ਦੇ ਰਖਵਾਲੇ ਸਦਾ ਗੁਰੂ ਜੀ ਨੂੰ ਸਮਝੋ, ਸ੍ਰੀ ਹਰਿਮੰਦਰ ਸਾਹਿਬ ਦੀ ਸਦਾ ਆਰਾਧਨਾ ਕਰੋ, ਉਸ ਵਿਚ ਗੁਰੂ ਜੀ ਦੀ ਜੋਤ ਜਗਦੀ ਹੈ" ॥੨੩॥

**ਸੁਨਿ ਬੰਦਨ ਕਰਿ ਦਰਸ਼ਨ ਦੇਖਿ। ਗਮਨੀ ਪੁਰਿ ਕੀ ਤ੍ਰਿਯਾ ਵਿਸ਼ੇਖ।**
**ਸ੍ਰੀ ਅੰਮ੍ਰਿਤਸਰ ਗੰਗ ਸ਼ਨਾਨੀ। ਪੌਰ ਦਰਸ਼ਨੀ ਬੰਦਨ ਠਾਨੀ॥ ੨੪॥**

ਇਹ ਸੁਣ ਕੇ ਬੰਦਨਾ ਕਰਕੇ ਅਤੇ ਦਰਸ਼ਨ ਪਾ ਕੇ ਸ਼ਹਿਰ ਦੀਆਂ ਸਾਰੀਆਂ ਇਸਤਰੀਆਂ ਨਗਰ ਨੂੰ ਚਲੇ ਗਈਆਂ। ਮਾਤਾ ਗੰਗਾ ਜੀ ਨੇ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕੀਤਾ ਅਤੇ ਦਰਸ਼ਨੀ ਡਿਉੜੀ ਤੇ ਜਾ ਕੇ ਬੰਦਨਾ ਕੀਤੀ॥੨੪॥

**ਖਿਰੀ ਜਾਇ ਦਰਬਾਰ ਅਗਾਰੀ। ਦੌਨ ਸਨੂਖਾ ਕੇਰਿ ਮਝਾਰੀ।**
**ਬਿਨਤੀ ਭਨੀ ਜੋਤਿ ਗੁਰ ਜ਼ਾਹਰ। 'ਕੁਸ਼ਲ ਕਰਹੁ ਸਭਿ ਘਰ ਅਰੁ ਬਾਹਰ" ॥੨੫॥**

ਫਿਰ ਦਰਬਾਰ ਸਾਹਿਬ ਦੇ ਸਾਹਮਣੇ ਜਾ ਕੇ ਖੜੀ ਹੋ ਗਈ, ਦੋਹਾਂ ਨੂੰਹਾਂ ਨੂੰ ਆਪਣੇ ਦੋਈਂ ਪਾਸੀਂ ਖੜੇ ਕਰ ਲਿਆ ਤੇ ਗੁਰੂ ਜੀ ਦੀ ਜ਼ਾਹਰਾ ਜੋਤ ਨੂੰ ਬੇਨਤੀ ਕੀਤੀ, "ਸਾਡੇ ਘਰ ਅਤੇ ਬਾਹਰ ਕੁਸ਼ਲਤਾ ਬਖਸ਼ੋ" ॥੨੫॥

**ਹਾਥ ਜੋਰਿ ਅਰਦਾਸ ਕਰਾਇ। ਦਈ ਪ੍ਰਦੱਛਨਿ ਸੀਸ ਨਿਵਾਇ।**
**ਨਿਕਸਿ ਵਹਿਰ ਫਿਰਿ ਤਾਲ ਚੁਫੇਰੇ। ਪੁਨਪੁਨ ਬੰਦਤਿ ਮੰਦਿਰ ਹੇਰੇ॥ ੨੬॥**

ਹੱਥ ਜੋੜ ਕੇ ਅਰਦਾਸ ਕਰਵਾਈ ਅਤੇ ਸੀਸ ਨਿਵਾ ਕੇ ਪਰਿਕਰਮਾਂ ਕੀਤੀਆਂ। ਫਿਰ ਬਾਹਰ ਨਿਕਲ ਕੇ ਸਰੋਵਰ ਦੇ ਚਾਰ-ਚੁਫੇਰੇ ਪਰਿਕਰਮਾਂ ਕੀਤੀਆਂ ਤੇ ਬਾਰ-ਬਾਰ ਹਰਿਮੰਦਰ ਸਾਹਿਬ ਨੂੰ ਵੇਖ ਕੇ ਬੰਦਨਾ ਕੀਤੀ॥੨੬॥

**ਰਥ ਅਰੂਢ ਗੰਗਾ ਤਿਸ ਬੇਰੇ। ਸੂਤ ਤੁਰੰਗਮ ਮਾਰਗ ਪ੍ਰੇਰੇ।**
**ਦੌਨ ਸਨੂਖਾ ਚਢਿ ਕਰਿ ਡੋਰੇ। ਗਮਨ ਕੀਨਿ ਦੱਖਣ ਦਿਸ਼ਿ ਓਰੇ॥ ੨੭॥**

ਮਾਤਾ ਗੰਗਾ ਜੀ ਫਿਰ ਰੱਥ ਤੇ ਚੜ੍ਹ ਗਈ ਤੇ ਰਥਵਾਹੀ ਨੇ ਘੋੜਿਆਂ ਨੂੰ ਰਸਤੇ ਪੈਣ ਲਈ ਹਿੱਕਿਆ। ਦੋਵੇਂ ਨੂੰਹਾਂ ਡੋਲਿਆਂ ਵਿਚ ਬੈਠ ਗਈਆਂ ਤੇ ਓਸੇ ਵੇਲੇ ਦੱਖਣ ਵਾਲੇ ਪਾਸੇ ਚਲ ਪਏ॥੨੭॥

**ਦਾਸੀ ਬਹਿਲਨ ਮਹਿਂ ਚਢਿ ਚਾਲੀ। ਭਾਰ ਉਸ਼ਟ ਪਰ ਗਮਨੇ ਨਾਲ।**
**ਸੁਭਟ ਤੁਰੰਗ ਅਰੂਢਤਿ ਹੋਏ। ਹਿਤ ਸਵਧਾਨੀ ਸ਼ਸਤ੍ਰੀ ਜੋਏ॥ ੨੮॥**

ਸਾਰੀਆਂ ਦਾਸੀਆਂ ਗੜਬਹਿਲਾਂ ਵਿਚ ਚੜ੍ਹ ਗਈਆਂ, ਊਠ ਭਾਰ ਚੁਕ ਕੇ ਨਾਲ-ਨਾਲ ਚਲ ਪਏ। ਸੂਰਮੇ ਘੋੜਿਆਂ ਉਤੇ ਸਵਾਰ ਹੋ ਗਏ, ਰਖਵਾਲੀ ਵਾਸਤੇ ਉਨ੍ਹਾਂ ਨੇ ਸ਼ਸਤਰ ਧਾਰਨ ਕੀਤੇ ਹੋਏ ਸਨ॥੨੮॥

**ਸਿਖ ਸੇਵਕ ਗਨ ਚਾਲੇ ਸੰਗ। ਹਿਤ ਸੇਵਾ ਕੇ ਹਰਖਤਿ ਅੰਗ।**
**ਸਨੇ ਸਨੇ ਮਗਉ ਲਘੇ ਸਾਰਾ। ਤੀਰਥ ਤਾਰਨ ਤਰਨ ਨਿਹਾਰਾ॥ ੨੯॥**

ਸਾਰੇ ਸਿੱਖ ਸੇਵਕ ਨਾਲ ਚਲ ਪਏ, ਸੇਵਾ ਕਰਨ ਲਈ ਉਨ੍ਹਾਂ ਦਾ ਅੰਗ-ਅੰਗ ਪ੍ਰਸੰਨ-ਚਿੱਤ ਸੀ। ਹੌਲੀ-ਹੌਲੀ ਪੈਂਡਾ ਮੁਕਾਇਆ ਤੇ ਤਰਨ ਤਾਰਨ ਦੇ ਤੀਰਥ ਨੂੰ ਜਾ ਵੇਖਿਆ॥੨੯॥

ਪ੍ਰਥਮ ਬਾਸ ਕਰਿ ਨਿਸ ਬਿਸਰਾਮੇ। ਉਠੇ ਪ੍ਰਾਤਿ ਸਿਮਰਤਿ ਗੁਰੁ ਨਾਮੇ।
ਕੀਨਿ ਸ਼ਨਾਨ ਪ੍ਰਦੱਛਨ ਦੈਕੈ। ਹਾਥ ਜੋਰਿ ਅਭਿਬੰਦਨ ਕੈਕੈ॥ ੩੦॥

ਪਹਿਲਾਂ ਇਕ ਰਾਤ ਓਥੇ ਵਿਸ਼ਰਾਮ ਕਰਕੇ, ਫਿਰ ਸਵੇਰੇ ਸਵੱਖਤੇ ਉਠ ਕੇ ਗੁਰੂ ਜੀ ਦਾ ਨਾਮ ਸਿਮਰ ਕੇ ਅਤੇ ਸਰੋਵਰ ਦੀਆਂ ਪਰਿਕਰਮਾਂ ਕਰਕੇ ਇਸ਼ਨਾਨ ਕੀਤਾ ਤੇ ਹੱਥ ਜੋੜ ਕੇ ਬੰਦਨਾ ਕੀਤੀ॥੩੦॥

ਗਮਨੇ ਮਾਰਗ ਗਏ ਅਗਾਰੀ। ਸਨੈ ਸਨੈ ਚਲਿ ਇਸੀ ਪ੍ਰਕਾਰੀ।
ਕਿਤਿਕ ਦਿਵਸ ਮਹਿਂ ਪਹੁਚੇ ਜਾਈ। ਪਠਜੋ ਸਊਰ ਏਕ ਅਗੁਵਾਈ॥ ੩੧॥

ਰਾਹੇ ਰਾਹ ਚੱਲ ਕੇ ਅੱਗੇ ਚਲੇ ਗਏ, ਹੌਲੀ-ਹੌਲੀ ਇਸ ਤਰ੍ਹਾਂ ਚਲ ਕੇ ਕਈ ਦਿਨਾਂ ਬਾਅਦ ਡਰੋਲੀ ਪਹੁੰਚ ਗਏ। ਇਕ ਸਵਾਰ ਨੂੰ ਖ਼ਬਰ ਦੇਣ ਵਾਸਤੇ ਪਹਿਲਾਂ ਹੀ ਭੇਜ ਦਿੱਤਾ॥੩੧॥

ਮਿਲਜੋ ਜਾਇ ਕਰਿ ਸਾਂਈਦਾਸ। ਕੀਨੋ ਸਕਲ ਪ੍ਰਸੰਗ ਪ੍ਰਕਾਸ਼।
ਜਨੁ ਤਰੁਵਰ ਕੁਮਲਾਵਤਿ ਜਾਤੋ। ਮਿਲਜੋ ਨੀਰ ਭਾ ਹਰੋ ਸਪਾਤੋ॥ ੩੨॥

ਉਹ ਸਵਾਰ ਜਾ ਕੇ ਸਾਈਂਦਾਸ ਨੂੰ ਮਿਲਿਆ ਤੇ ਉਸਨੂੰ ਸਾਰਾ ਪ੍ਰਸੰਗ ਸੁਣਾਇਆ। ਜਿਵੇਂ ਦਰੱਖਤ ਕੁਮਲਾ ਰਿਹਾ ਹੋਵੇ ਤੇ ਪਾਣੀ ਮਿਲਣ ਨਾਲ ਪੱਤਿਆਂ ਸਮੇਤ ਫਿਰ ਹਰਿਆ ਹੋ ਜਾਵੇ॥੩੨॥

ਜਨੁ ਗ੍ਰੀਖਮ ਮਹਿਂ ਸਰ ਜਲ ਥੋਰਾ। ਤਰਫਤਿ ਝਖ, ਬਰਖਜੋ ਘਨ ਘੋਰਾ।
ਔਚਕ ਸੁਨਿ ਆਨੰਦ ਬਿਲੰਦਾ। ਮੇਘ ਗਰਜ ਤੇ ਮੋਰ ਮਨਿੰਦਾ॥ ੩੩॥

ਜਿਵੇਂ ਸਰੋਵਰ ਵਿਚ ਥੋੜ੍ਹਾ ਜਲ ਰਹਿਣ ਨਾਲ ਮੱਛੀਆਂ ਤੜਫ ਰਹੀਆਂ ਹੋਣ ਤੇ ਕਾਲੀਆਂ ਘਟਾਵਾਂ ਬਹੁਤ ਵਰਖਾ ਕੀਤੀ ਹੋਵੇ। ਇਸ ਤਰ੍ਹਾਂ ਸੁਣ ਕੇ ਬਹੁਤ ਪ੍ਰਸੰਨ ਹੋਇਆ, ਜਿਵੇਂ ਬੱਦਲਾਂ ਦੀ ਗਰਜ ਸੁਣ ਕੇ ਮੋਰ ਨੱਚ ਉਠਦਾ ਹੈ॥੩੩॥

ਜਾਇ ਭਾਰਜਾ ਨਿਕਟਿ ਸੁਨਾਈ। 'ਗੁਰ ਜਨਨੀ ਗੰਗਾ ਚਲਿ ਆਈ।
ਸੰਗ ਨੁਖਾ ਜੁਗ ਮਿਲਿਬੇ ਹੇਤੁ। ਕ੍ਰਿਪਾ ਕਰੀ ਹਮ ਅਏ ਨਿਕੇਤ'॥ ੩੪॥

ਸਾਈਂਦਾਸ ਨੇ ਸਾਰਾ ਕੁਝ ਜਾ ਕੇ ਆਪਣੀ ਪਤਨੀ ਨੂੰ ਸੁਣਾਇਆ, "ਗੁਰੂ ਜੀ ਦੇ ਮਾਤਾ ਗੰਗਾ ਜੀ ਚਲ ਕੇ ਆਏ ਹਨ। ਉਨ੍ਹਾਂ ਦੇ ਨਾਲ ਉਨ੍ਹਾਂ ਦੀਆਂ ਦੋਵੇਂ ਨੂੰਹਾਂ ਵੀ ਮਿਲਣ ਆਈਆਂ ਹਨ। ਬੜੀ ਕਿਰਪਾ ਕੀਤੀ ਹੈ ਸਾਡੇ ਘਰ.ਆ ਰਹੇ ਹਨ"॥੩੪॥

ਮੁਦਤਿ ਲਗੀ ਬੂਝਨਿ ਪਤਿ ਪਾਹੀ। 'ਸਤਿਗੁਰ ਨਾਥ ਸਾਥਿ ਕੈ ਨਾਂਹੀ ?'।
'ਸੁਨਹੁ ਪ੍ਰਿਯੇ ਗੁਰੁ ਪੁਰਵਹਿਂ ਆਸ। ਕਜੋਂ ਨ ਆਇ ਦੇਂ ਦਰਸ਼ਨ ਪਾਸ॥ ੩੫॥

ਫਿਰ ਆਪਣੇ ਪਤੀ ਪਾਸੋਂ ਪੁੱਛਣ ਲੱਗੀ, "ਸਵਾਮੀ ਸਤਿਗੁਰੂ ਜੀ ਨਾਲ ਹਨ ਕਿ ਨਹੀਂ ?" ਸਾਈਂਦਾਸ ਨੇ ਕਿਹਾ, "ਹੇ ਪਿਆਰੀ ! ਸੁਣੋ ਗੁਰੂ ਜੀ ਸਾਡੀ ਆਸ ਪੂਰੀ ਕਰਨਗੇ, ਉਹ ਕਿਉਂ ਸਾਡੇ ਪਾਸ ਆ ਕੇ ਦਰਸ਼ਨ ਨਹੀਂ ਦੇਣਗੇ ?॥੩੫॥

ਨਾਨਕ ਮਤੈ ਆਪ ਅਬਿ ਗਏ। ਹਮ ਸਮ ਉਨੈ ਅਵਾਹਨਿ ਕਿਏ।
ਬਸੀ ਪ੍ਰੇਮ ਕੇ ਟਿਕਜੋ ਨ ਜਾਇ। ਹਿਤ ਰੱਛਜਾ ਕੇ ਗੇ ਸਹਿਸਾਇ॥ ੩੬॥

ਹੁਣ ਸਤਿਗੁਰੂ ਜੀ ਨਾਨਕ ਮਤੇ ਗਏ ਹਨ, ਸਾਡੇ ਵਾਂਗ ਹੀ ਓਥੇ ਕਿਸੇ ਨੇ ਉਨ੍ਹਾਂ ਨੂੰ ਯਾਦ ਕੀਤਾ ਹੈ, ਪ੍ਰੇਮ-ਵੱਸ ਹੋ ਕੇ ਫਿਰ ਉਨ੍ਹਾਂ ਪਾਸੋਂ ਰਿਹਾ ਨਹੀਂ ਜਾਂਦਾ, ਰੱਖਿਆ ਵਾਸਤੇ ਉਸ ਪ੍ਰੇਮੀ ਦੇ ਪਾਸ ਗਏ ਹਨ॥੩੬॥

ਹਟਹਿਂ ਤਹਾਂ ਤੇ ਕਰੁਨਾ ਧਰਿ ਹੈਂ। ਹਮਹਿਂ ਨਿਹਾਲ ਦਰਸ ਦੇ ਕਰਿ ਹੈਂ।
ਪੂਣ ਮੇਰੋ ਪੂਰਜੋ ਲਖਿ ਦੀਨ। ਅੰਤਰਜਾਮੀ ਗੁਰੂ ਪ੍ਰਬੀਨ॥ ੩੭॥

ਜਦ ਪ੍ਰੇਮ ਧਾਰ ਕੇ ਵਾਪਸ ਆਉਣਗੇ ਤਾਂ ਸਾਨੂੰ ਵੀ ਦਰਸ਼ਨ ਦੇ ਕੇ ਨਿਹਾਲ ਕਰਨਗੇ। ਮੇਰਾ ਪ੍ਰਣ ਪੂਰਾ ਕਰਨਾ ਸਮਝ ਲਿਆ ਹੈ, ਗੁਰੂ ਜੀ ਪੂਰਨ ਅੰਤਰਜਾਮੀ ਹਨ॥੩੭॥

ਅਬਿ ਤੂੰ ਉਠਹੁ ਉਤਾਇਲ ਠਾਨਿ। ਆਗੇ ਚਲਹੁ ਕਰਨਿ ਸਨਮਾਨ।
ਮਸਤਕ ਟੇਕਿ ਸਫਲ ਹਮ ਹੋਵੈਂ। ਅਨਿਕ ਜਨਮ ਕੇ ਪਾਤਿਕ ਖੋਵੈਂ॥ ੩੮॥

ਹੁਣ ਤੁਸੀਂ ਛੇਤੀ ਨਾਲ ਉਠੋ ਤੇ ਮਾਤਾ ਗੰਗਾ ਜੀ ਨੂੰ ਸਨਮਾਨ ਸਹਿਤ ਲੈਣ ਵਾਸਤੇ ਅੱਗੇ ਜਾ ਕੇ ਮਿਲੋ। ਮੱਥਾ ਟੇਕ ਕੇ ਅਸੀਂ ਸਫਲ ਹੋਵਾਂਗੇ ਅਤੇ ਅਨੇਕਾਂ ਜਨਮਾਂ ਦੇ ਪਾਪ ਦੂਰ ਕਰ ਲਵਾਂਗੇ"॥੩੮॥

ਤਤਛਿਨ ਪੂਰਜੋ ਥਾਰ ਪ੍ਰਸਾਦਿ। ਦੰਪਤਿ ਚਲੇ ਧਰੇ ਅਹਿਲਾਦ।
ਨਗਨ ਚਰਨ ਹ੍ਵੈ ਗਏ ਅਗਾਰੀ। ਮਿਲੇ ਮਾਤ ਕੋ ਬੰਦਨ ਧਾਰੀ॥ ੩੯॥

ਤੁਰਤ ਥਾਲ ਪ੍ਰਸ਼ਾਦਿ ਨਾਲ ਭਰ ਲਿਆ ਤੇ ਦੋਵੇਂ ਪਤੀ ਪਤਨੀ ਬੜਾ ਅਨੰਦ ਧਾਰ ਕੇ ਚਲ ਪਏ। ਨੰਗੇ ਪੈਰੀ ਅੱਗੇ ਗਏ ਅਤੇ ਮਾਤਾ ਜੀ ਨੂੰ ਬੰਦਨਾਂ ਕਰਕੇ ਮਿਲੇ॥੩੯॥

ਦੋਨਹੁ ਨੇ ਪਗ ਪਰ ਸਿਰ ਰਾਖਾ। ਗੰਗਾ ਪਿਖਿ ਆਸ਼ਿਖ ਮੁਖ ਭਾਖਾ।
ਬੂਝੀ 'ਕੁਸ਼ਲ ਅਹੈ ਸਭਿ ਥਾਰੇ?'। 'ਕ੍ਰਿਪਾ ਆਪ ਕੀ' ਤਿਨਹੁਂ ਉਚਾਰੇ॥ ੪੦॥

ਦੋਹਾਂ ਨੇ ਮਾਤਾ ਗੰਗਾ ਜੀ ਦੇ ਚਰਨਾਂ ਤੇ ਸਿਰ ਰਖਿਆ, ਮਾਤਾ ਗੰਗਾ ਜੀ ਨੇ ਵੇਖ ਕੇ ਮੁਖ ਤੋਂ ਅਸੀਸ ਦਿੱਤੀ ਤੇ ਪੁਛਿਆ, "ਸਭ ਤਰ੍ਹਾਂ ਨਾਲ ਕੁਸ਼ਲ ਅਨੰਦ ਹੈ ?" "ਆਪ ਜੀ ਦੀ ਬਹੁਤ ਕਿਰਪਾ ਹੈ" ਉਨ੍ਹਾਂ ਨੇ ਉੱਤਰ ਦਿੱਤਾ॥੪੦॥

ਕਰਿ ਦਰਸ਼ਨਿ ਵਧਿ ਗਯੋ ਅਨੰਦ। ਪਿਖਯੋ ਚਕੋਰਨਿ ਪੂਰਨ ਚੰਦ।
ਪੁਨ ਰਾਮੋ ਨਿਜ ਭਗਨੀ ਸੰਗਿ। ਮਿਲੀ ਗਰੇ ਸੋਂ ਹਰਖਤਿ ਅੰਗ॥ ੪੧॥

ਦਰਸ਼ਨ ਕਰਕੇ ਅਨੰਦ ਵੱਧ ਗਿਆ, ਜਿਵੇਂ ਚਕੋਰਾਂ ਨੇ ਪੂਰਨਮਾਸ਼ੀ ਦਾ ਚੰਦ ਵੇਖਿਆ ਹੋਵੇ। ਫਿਰ ਬੀਬੀ ਰਾਮੋ ਆਪਣੀ ਭੈਣ ਦਮੋਦਰੀ ਨੂੰ ਗਲੇ ਮਿਲ ਕੇ ਬਹੁਤ ਪ੍ਰਸੰਨ ਹੋਈ॥੪੧॥

ਜਬਿ ਬੰਦਨ ਪਾਇਨ ਪਰ ਕੀਨਿ। ਤਬਿ ਦਮੋਦਰੀ ਬਰਜਤਿ ਚੀਨ।
'ਮੋ ਤੇ ਬਡੀ ਆਰਬਲ ਤੇਰੀ। ਉਚਿਤ ਨ ਨਮੋ ਕਰਨਿ ਕੋ ਮੇਰੀ'॥ ੪੨॥

ਜਦ ਬੀਬੀ ਰਾਮੋ ਪੈਰਾਂ ਤੇ ਬੰਦਨਾ ਕਰਨ ਲੱਗੀ ਤਾਂ ਮਾਤਾ ਦਮੋਦਰੀ ਜੀ ਨੇ ਵੇਖ ਕੇ ਰੋਕ ਦਿੱਤਾ ਤੇ ਕਿਹਾ, "ਮੇਰੇ ਨਾਲੋਂ ਤੇਰੀ ਵੱਡੀ ਉਮਰ ਹੈ, ਤੁਹਾਡਾ ਮੈਨੂੰ ਨਮਸਕਾਰ ਕਰਨਾ ਉਚਿਤ ਨਹੀਂ ਹੈ"॥੪੨॥

ਕਹਿ ਰਾਮੋ 'ਤੂੰ ਹੈਂ ਬਡਿਭਾਗਨਿ। ਜਗ ਬੰਦਨ ਕੀ ਪ੍ਰਿਯਾ ਸੁਹਾਗਨਿ।
ਭੂਤਲ ਕਹਾਂ ਜਿ ਚੌਦਹਿਂ ਲੋਗ। ਤੂੰ ਸਭਿ ਕੇ ਨਿਤ ਬੰਦਨ ਜੋਗ'॥ ੪੩॥

ਰਾਮੋ ਨੇ ਕਿਹਾ, "ਤੂੰ ਵੱਡੇ ਭਾਗਾਂ ਵਾਲੀ ਹੈਂ, ਜਗਤ ਦੇ ਬੰਦਨਾ ਯੋਗ ਮਾਲਕ ਦੀ ਪਿਆਰੀ ਹੈਂ, ਇਹ ਧਰਤੀ ਤਾਂ ਕਿਤੇ ਰਹੀ, ਤੂੰ ਚੌਦਾਂ ਲੋਕਾਂ ਦੇ ਬੰਦਨਾ ਦੇ ਯੋਗ ਹੈਂ"॥੪੩॥

ਛੋਟਿ ਬਧੂ ਗੁਰ ਕੀ ਪਿਖਿ ਦੂਜੀ। ਮਿਲਿ ਕਰਿ ਨਮੋ ਕਰਨਿ ਤੇ ਪੂਜੀ।
ਮਿਲੀ ਗਰੇ ਸੋਂ ਮੋਦ ਵਧਾਏ। ਕੁਸ਼ਲ ਪ੍ਰਸ਼ਨ ਕਰਿ ਦੁਹਨਿ ਬਤਾਏ॥ ੪੪॥

ਗੁਰੂ ਜੀ ਦੀ ਛੋਟੀ ਪਤਨੀ ਨੂੰ ਵੇਖ ਕੇ ਮਿਲ ਕੇ ਨਮਸਕਾਰ ਕਰਕੇ ਪੂਜਾ ਕੀਤੀ। ਬੜੀ ਖ਼ੁਸ਼ੀ ਵਧਾ ਕੇ ਗਲੇ ਮਿਲੀ, ਦੋਹਾਂ ਨੇ ਪੁੱਛਣ ਤੇ ਆਪਣੀ ਕੁਸ਼ਲਤਾ ਬਾਰੇ ਦੱਸਿਆ॥੪੪॥

**ਇਮ ਸਨਮਾਨਤਿ ਲੈ ਕਰਿ ਸੰਗਿ। ਆਈ ਸਦਨ ਅਨੰਦਤਿ ਅੰਗ।**
**ਸਨੈ ਸਨੈ ਸਭਿ ਕੋ ਉਤਰਾਵਾ। ਸਭਿ ਵਾਹਨ ਕੋ ਸਿਵਰ ਕਰਾਵਾ॥ ੪੫॥**

ਇਸ ਤਰ੍ਹਾਂ ਨਾਲ ਲੈ ਕੇ ਸਨਮਾਨ ਕੀਤਾ ਤੇ ਬਹੁਤ ਅਨੰਦਮਈ ਹੋ ਕੇ ਆਪਣੇ ਘਰ ਆਈ। ਹੌਲੀ-ਹੌਲੀ ਸਾਰਿਆਂ ਨੂੰ ਉਤਾਰਿਆ, ਸਾਰੀਆਂ ਗੱਡੀਆਂ ਨੂੰ ਇਕ ਟਿਕਾਣੇ ਤੇ ਖੜੇ ਕਰਵਾ ਦਿੱਤਾ॥੪੫॥

**ਦੋਨਹੁ ਲਏ ਸਨੂਖਾ ਸੰਗ। ਆਈ ਸਦਨ ਅਨੰਦਤਿ ਅੰਗ।**
**ਜੋ ਸਤਿਗੁਰ ਹਿਤ ਰਾਖਜੋ ਮੰਦਰ। ਖੋਲਿ ਕਿਵਾਰ ਉਤਾਰੇ ਅੰਦਰ॥ ੪੬॥**

ਮਾਤਾ ਗੰਗਾ ਜੀ ਨੇ ਆਪਣੀਆਂ ਦੋਵਾਂ ਨੂੰਹਾਂ ਨੂੰ ਨਾਲ ਲਿਆ ਤੇ ਬੜੀ ਪ੍ਰਸੰਨ ਹੋ ਕੇ ਘਰ ਆ ਗਈ। ਜਿਹੜਾ ਨਵਾਂ ਮਕਾਨ ਸਤਿਗੁਰਾਂ ਵਾਸਤੇ ਰਾਖਵਾਂ ਰਖਿਆ ਸੀ, ਉਸ ਦੇ ਦਰਵਾਜ਼ੇ ਖੋਲ੍ਹ ਕੇ ਸਾਰਿਆਂ ਨੂੰ ਅੰਦਰ ਬਿਠਾ ਦਿੱਤਾ॥੪੬॥

**ਜਥਾ ਜੋਗ ਸਭਿ ਸੇਵਾ ਕੀਨਿ। ਬ੍ਰਿਖਭ ਤੁਰੰਗਨਿ ਦਾਨਾ ਦੀਨਿ।**
**ਮਨ ਭਾਵਤਿ ਤ੍ਰਿਣ ਦਏ ਬਤਾਇ। 'ਇਹ ਆਗੇ ਮੈਂ ਰਖੇ ਬਨਾਇ' ॥ ੪੭॥**

ਯਥਾਯੋਗ ਸਭ ਦੀ ਸੇਵਾ ਕੀਤੀ। ਬਲਦਾਂ ਅਤੇ ਘੋੜਿਆਂ ਵਾਸਤੇ ਦਾਣੇ ਦਿੱਤੇ। ਮਨ-ਭਾਉਂਦੇ ਘਾਹ ਬਾਰੇ ਦੱਸ ਦਿੱਤਾ, "ਇਹ ਮੈਂ ਪਹਿਲਾਂ ਹੀ ਤਿਆਰ ਕਰਕੇ ਰੱਖਿਆ ਹੈ" ॥੪੭॥

**ਬਹੁ ਬਿਧਿ ਕੇ ਅਹਾਰ ਕਰਿ ਤਜਾਰਾ। ਭਾਉ ਸਮੇਤਿ ਪਰੋਸੇ ਥਾਰਾ।**
**ਮ੍ਰਿਦੁਲ ਗਿਰਾ ਜੁਤਿ ਧਰਿ ਅਚਵਾਏ। ਕਰਿ ਸੇਵਾ ਸਗਰੇ ਹਰਖਾਏ॥ ੪੮॥**

ਬਹੁਤ ਪ੍ਰਕਾਰ ਦੇ ਭੋਜਨ ਤਿਆਰ ਕੀਤੇ ਅਤੇ ਪ੍ਰੇਮ ਸਹਿਤ ਥਾਲ ਪ੍ਰੋਸੇ। ਕੋਮਲ ਤੇ ਮਿੱਠੇ ਬਚੰਨ ਬੋਲ ਕੇ ਸਭ ਨੂੰ ਖਵਾਏ। ਸੇਵਾ ਕਰਕੇ ਸਾਰੇ ਬਹੁਤ ਪ੍ਰਸੰਨ ਹੋਏ॥੩੮॥

*ਪੰਜਵੀ ਰਾਸ ਦਾ ਤੀਹਵਾਂ ਅਧਿਆਇ ਸਮਾਪਤ ਹੋਇਆ॥੩੦॥*

## *ਅਧਿਆਇ ਇਕੱਤੀਵਾਂ*

### *ਕਰਤਾਰਪੁਰ ਵਿਖੇ ਪਠਾਣ ਆਏ*

*ਦੋਹਰਾ-* **ਦੰਪਤਿ ਸੇਵਾ ਕਰਤਿ ਭੇ ਵਸਤੁ ਹੁਤੀ ਸਭ ਤਜਾਰ।**
**ਭਾਂਤਿ ਭਾਂਤਿ ਭੋਜਨ ਕਰੇ ਮਹਾਂ ਪ੍ਰੇਮ ਕੋ ਧਾਰਿ॥ ੧॥**

ਪਤੀ-ਪਤਨੀ (ਬੀਬੀ ਰਾਮੋ ਤੇ ਭਾਈ ਸਾਈਂਦਾਸ) ਬਹੁਤ ਸੇਵਾ ਕਰ ਰਹੇ ਸਨ, ਸਭ ਵਸਤਾਂ ਤਿਆਰ ਹੁੰਦੀਆਂ ਸਨ। ਭਾਂਤ-ਭਾਂਤ ਦੇ ਭੋਜਨ ਬੜੇ ਪਿਆਰ ਨਾਲ ਤਿਆਰ ਕਰਦੇ ਸਨ॥੧॥

*ਚੌਪਈ-* **ਰਾਮੋ ਤ੍ਰਿਯ ਪਤਿ ਸਾਂਈਦਾਸ। ਨਿਸ ਮਹਿਂ ਬੈਠਿ ਮਾਤ ਕੇ ਪਾਸ।**
**ਪ੍ਰਥਮ ਗੁਰੂ ਕੇ ਜ਼ਿਕਰ ਚਲਾਏ। 'ਕਜੋਂ ਨਹਿਂ ਸੰਗ ਆਪ ਕੇ ਆਏ ? ॥੨॥**

ਬੀਬੀ ਰਾਮੋ ਅਤੇ ਉਨ੍ਹਾਂ ਦੇ ਪਤੀ ਭਾਈ ਸਾਈਂਦਾਸ ਨੇ ਮਾਤਾ ਗੰਗਾ ਜੀ ਦੇ ਪਾਸ ਬੈਠ ਕੇ ਪਹਿਲਾਂ ਗੁਰੂ ਜੀ ਦਾ ਪ੍ਰਸੰਗ ਚਲਾਇਆ। "ਉਹ ਆਪ ਜੀ ਦੇ ਨਾਲ ਕਿਉਂ ਨਹੀਂ ਆਏ ਹਨ ? ॥੨॥

ਅਬਿ ਕੇਤਿਕ ਦਿਨ ਮਹਿਂ ਚਲਿ ਆਵੈਂ ? ਹਮ ਦੋਨਹੁਂ ਜਿਸ ਨਿਸ ਦਿਨ ਧਜਾਵੈਂ।
ਘਰ ਨ ਪ੍ਰੇਵਸ਼ਹਿਂ ਹਮ ਪ੍ਰਣ ਕੀਨਿ। ਗੁਰ ਅੰਤਰਜਾਮੀ ਸਭ ਚੀਨ'॥ ੩॥

ਹੁਣ ਕਿੰਨੇ ਦਿਨਾਂ ਵਿਚ ਚਲ ਕੇ ਆਉਣਗੇ ? ਅਸੀਂ ਦੋਵੇਂ ਜਿਨ੍ਹਾਂ ਨੂੰ ਦਿਨ ਰਾਤ ਧਿਆਉਂਦੇ ਹਾਂ। ਅਸੀਂ ਇਹ ਪ੍ਰਣ ਕੀਤਾ ਸੀ ਕਿ ਨਵੇਂ ਘਰ ਵਿਚ ਪ੍ਰਵੇਸ਼ ਨਹੀਂ ਕਰਾਂਗਾ। ਗੁਰੂ ਜੀ ਅੰਤਰਜਾਮੀ ਸਭ ਕੁਝ ਜਾਣਦੇ ਹਨ"॥੩॥

ਸ੍ਰੀ ਗੰਗਾ ਤਬਿ ਸਕਲ ਬਤਾਈ। 'ਉਤ ਕੀ ਹੁਤੀ ਅਧਿਕ ਸਹਿਸਾਈ।
ਸ੍ਰੀ ਨਾਨਕ ਕੋ ਥਾਨ ਬਿਗਾਰਾ। ਹੁਇ ਆਤੁਰ ਤਿਹ ਸਿਮਰਨ ਧਾਰਾ॥ ੪॥

ਮਾਤਾ ਗੰਗਾ ਜੀ ਨੇ ਫਿਰ ਸਾਰੀ ਗੱਲ ਦੱਸੀ, "ਓਥੇ ਜਾਣ ਦੀ ਅਤਿ ਅਵੱਸ਼ਕਤਾ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਸਬੰਧਤ ਸਥਾਨ ਵਿਗਾੜ ਦਿੱਤਾ ਹੈ, ਓਥੇ ਰਹਿਣ ਵਾਲੇ ਇਕ ਸਿੱਖ ਨੇ ਬਹੁਤ ਦੁਖੀ ਹੋ ਕੇ ਗੁਰੂ ਜੀ ਨੂੰ ਯਾਦ ਕੀਤਾ ਹੈ॥੪॥

ਇਤ ਤੁਮਰੋ ਲਖਿ ਪ੍ਰੇਮ ਘਨੇਰਾ। ਰਹੇ ਬਿਚਾਰਤਿ ਬਹੁਤੀ ਬੇਰਾ।
ਦੋਨਹੁਂ ਦਿਸ਼ਿ ਕੀ ਪੂਰਵਨਿ ਆਸਾ। ਹਮ ਕੋ ਪਠਜੋ ਕਿ ਦੇਹੁ ਦਿਲਾਸਾ॥੫॥

ਏਧਰ ਤੁਹਾਡਾ ਵੀ ਬਹੁਤ ਪ੍ਰੇਮ ਵੇਖ ਕੇ, ਬਹੁਤ ਵਾਰ ਵਿਚਾਰਦੇ ਰਹੇ ਹਨ। ਦੋਹਾਂ ਪਾਸਿਆਂ ਦੀ ਆਸ ਪੂਰੀ ਕਰਨਗੇ, ਸਾਨੂੰ ਭੇਜਿਆ ਹੈ ਕਿ ਉਨ੍ਹਾਂ ਨੂੰ ਜਾ ਕੇ ਦਿਲਾਸਾ ਦੇਵੋ॥੫॥

ਕਹਤਿ ਭਏ ਹਮ ਪੂਰਬ ਜਾਇ। ਕਰਹਿਂ ਸੰਤ ਕੀ ਤਹਾਂ ਸਹਾਇ।
ਇਤਨੇ ਸਮੇਂ ਜੁ ਸਾਂਈਦਾਸ। ਬਿਹਬਲ ਹੋਵੈ ਪ੍ਰੇਮ ਪ੍ਰਕਾਸ਼॥ ੬॥

ਕਹਿੰਦੇ ਸਨ, ਅਸੀਂ ਪਹਿਲਾਂ ਪੂਰਬ ਵਿਚ ਜਾ ਕੇ ਸੰਤ ਅਲਮਸਤ ਦੀ ਸਹਾਇਤਾ ਕਰਾਂਗੇ। ਏਨੇ ਸਮੇਂ ਦੌਰਾਨ ਜਿਹੜੇ ਭਾਈ ਸਾਈਂਦਾਸ ਪ੍ਰੇਮ ਨਾਲ ਬਿਹਬਲ ਹੋਏ ਹਨ॥੬॥

ਤਹਾਂ ਜਾਇ ਮਿਲਿ ਦੇਹੁ ਸੁਨਾਏ। ਹਮ ਕੇਤਿਕ ਦਿਨ ਮਹਿਂ ਅਬਿ ਆਏ।
ਬਸਹਿਂ ਤੁਮਾਰੇ ਢਿਗ ਚਿਰ ਕਾਲ। ਜਾਨਿ ਸਰਾਹਜੋ ਪ੍ਰੇਮ ਬਿਸਾਲ'॥ ੭॥

ਓਥੇ ਜਾ ਕੇ ਮਿਲ ਕੇ ਉਨ੍ਹਾਂ ਨੂੰ ਸਭ ਕੁਝ ਦੱਸੋ, ਅਸੀਂ ਕੁਝ ਦਿਨਾਂ ਵਿਚ ਵਾਪਸ ਆ ਜਾਵਾਂਗੇ। ਆ ਕੇ ਤੁਹਾਡੇ ਘਰ ਵਿਖੇ ਕਾਫੀ ਸਮੇਂ ਤਕ ਠਹਿਰਨਗੇ, ਤੁਹਾਡਾ ਵਿਸ਼ਾਲ ਪ੍ਰੇਮ ਜਾਣ ਕੇ ਬਹੁਤ ਸ਼ਲਾਘਾ ਕੀਤੀ ਹੈ"॥੭॥

ਇੱਤਜਾਦਿਕ ਕਹਿ ਸੁਨਿ ਬਹੁ ਭਾਂਤੀ। ਸੁਪਤਿ ਜਥਾ ਸੁਖ ਸਭਿ ਤਿਸ ਰਾਤੀ।
ਭਈ ਭੋਰ ਸੁਧਿ ਕੁਸ਼ਲ ਬਤਾਵਨਿ। ਸੁਤ ਢਿਗ ਮਾਨਵ ਕੀਨਿ ਪਠਾਵਨਿ॥੮॥

ਇੱਤਿਆਦਿ ਬਹੁਤ ਪ੍ਰਕਾਰ ਕਹਿ ਸੁਣ ਕੇ, ਉਸ ਰਾਤ ਸਾਰੇ ਬੜੇ ਆਰਾਮ ਨਾਲ ਸੌਂ ਗਏ। ਸਵੇਰ ਹੋਣ ਤੇ ਕੁਸ਼ਲਤਾ ਦੱਸਣ ਵਾਸਤੇ, ਪੁੱਤਰ ਪਾਸ ਇਕ ਮਨੁੱਖ ਨੂੰ ਭੇਜਿਆ॥੮॥

'ਪੰਥ ਉਲੰਘਨ ਸਗਰੋ ਕੀਨਿ। ਕੁਸ਼ਲ ਸਹਤ ਪਹੁੰਚੇ ਹਮ ਚੀਨ।
ਮਿਲੇ ਡਰੋਲੀ ਬਾਸੇ ਆਇ। ਤੁਮ ਤੂਰਨ ਪਹੁੰਚਹੁ ਇਸ ਥਾਇਂ॥ ੯॥

ਉਸ ਮਨੁੱਖ ਨੂੰ ਦੱਸਿਆ, "ਸਾਰਾ ਪੈਂਡਾ ਤਹਿ ਕਰਕੇ ਅਸੀਂ ਕੁਸ਼ਲ ਅਨੰਦ ਸਹਿਤ ਏਥੇ ਪਹੁੰਚ ਗਏ ਹਾਂ, ਡਰੋਲੀ ਪਹੁੰਚ ਕੇ ਸੰਬੰਧੀਆਂ ਨੂੰ ਮਿਲ ਪਏ ਹਾਂ ਤੇ ਏਥੇ ਹੀ ਵਾਸਾ ਕਰ ਲਿਆ ਹੈ। ਤੁਸੀਂ ਤੁਰਤ ਇਸ ਥਾਂ ਪਹੁੰਚ ਜਾਵੋ॥੯॥

ਸਾਈਂਦਾਸ ਪ੍ਰਤੀਖਨ ਕਰਤਾ। ਪ੍ਰੇਮ ਆਪ ਕੋ ਉਰ ਬਹੁ ਧਰਿਤਾ'।
ਸੁਨਤਿ ਸੰਦੇਸ ਵਿਸ਼ੇਸ਼ ਪਯਾਨਾ। ਮਾਰਗ ਸਕਲ ਤੁਰਤ ਉਲੰਘਾਨਾ॥ ੧੦॥

ਭਾਈ ਸਾਈਂਦਾਸ ਤੁਹਾਡਾ ਇੰਤਜ਼ਾਰ ਕਰ ਰਿਹਾ ਹੈ, ਉਸ ਨੇ ਆਪ ਬਾਰੇ ਬੜਾ ਪ੍ਰੇਮ ਧਾਰਨ ਕੀਤਾ ਹੋਇਆ ਹੈ।'' ਵਿਸ਼ੇਸ਼ ਸੰਦੇਸ਼ਾ ਸੁਣ ਕੇ ਏਲਚੀ ਚਲਾ ਗਿਆ, ਉਹ ਤੁਰਤ ਸਾਰਾ ਪੈਂਡਾ ਤਹਿ ਕਰ ਗਿਆ॥੧੦॥

**ਸੁਧਾ ਸਰੋਵਰ ਦਰਸਜੋ ਜਾਇ। ਮਿਲਜੋ ਗੁਰੂ ਬੈਠਜੋ ਜਿਸ ਥਾਇਂ।**
**ਰਾਮੋ ਸਾਈਂਦਾਸ ਦੁਹਨਿ ਕੀ। ਬਿਨੈ ਸੁਨਾਈ ਪ੍ਰੀਤਿ ਸੁ ਮਨ ਕੀ॥ ੧੧॥**

ਏਲਚੀ ਛੇਤੀ ਹੀ ਅੰਮ੍ਰਿਤਸਰ ਪਹੁੰਚ ਗਿਆ ਤੇ ਗੁਰੂ ਜੀ ਨੂੰ ਉਸ ਸਥਾਨ ਤੇ ਜਾ ਮਿਲਿਆ, ਜਿਥੇ ਉਹ ਬੈਠੇ ਹੋਏ ਸਨ। ਉਸ ਨੇ ਜਾ ਕੇ ਬੀਬੀ ਰਾਮੋ ਅਤੇ ਭਾਈ ਸਾਈਂਦਾਸ ਦੀ ਬੇਨਤੀ ਸੁਣਾਈ, ਜਿਵੇਂ ਉਨ੍ਹਾਂ ਮਨ ਵਿਚ ਪ੍ਰੀਤ ਧਾਰਨ ਕੀਤੀ ਹੋਈ ਸੀ॥੧੧॥

**'ਤੁਮ ਕੋ ਸਿਮਰਤਿ ਸਮੈ ਬਿਤਾਵੈਂ। ਕਬਿ ਦਰਸ਼ਨ ਹੁਇ, ਬਹੁ ਲਲਚਾਵੈਂ।**
**ਕਹਜੋ ਮਾਤ, ਸੁਨੀਯਹਿ ਗੁਰੁ ਪੂਰਨ !। ਤਹਿਂ ਕਾਰਜ ਕਰਿ ਆਵਹਿ ਤੂਰਨ' ॥੧੨॥**

ਏਲਚੀ ਕਹਿਣ ਲੱਗਾ, ''ਤੁਹਾਨੂੰ ਯਾਦ ਕਰਦੇ ਹੀ ਸਮਾਂ ਬਤੀਤ ਕਰਦੇ ਹਨ, ਕਦ ਦਰਸ਼ਨ ਹੋਣਗੇ, ਬਹੁਤ ਲਲਚਾਏ ਹੋਏ ਹਨ। ਹੇ ਪੂਰਨ ਗੁਰੂ ਸਾਹਿਬ ! ਸੁਣੋ, ਮਾਤਾ ਜੀ ਨੇ ਕਿਹਾ ਹੈ, ਕਿ ਤੁਸੀਂ ਆਪਣਾ ਕਾਰਜ ਪੂਰਾ ਕਰਕੇ ਛੇਤੀ ਆਵੋ'' ॥੧੨॥

**ਸੁਨੀ ਕੁਸ਼ਲ ਸੁਧਿ ਪਹੁਚਨ ਕੇਰੀ। ਹਰਖੇ ਸ੍ਰੀ ਸਤਿਗੁਰ ਤਿਸ ਬੇਰੀ।**
**ਅਪਨੀ ਤਜਾਰੀ ਚਲਿਬੇ ਹੇਤੁ। ਕਰਤਿ ਭਏ ਤਤਕਾਲ ਸੁਚੇਤ॥ ੧੩॥**

ਜਦ ਗੁਰੂ ਜੀ ਨੇ ਕੁਸ਼ਲਤਾ ਨਾਲ ਪਹੁੰਚਣ ਦੀ ਖ਼ਬਰ ਸੁਣੀ ਤਾਂ ਸਤਿਗੁਰੂ ਜੀ ਉਸ ਸਮੇਂ ਬਹੁਤ ਪ੍ਰਸੰਨ ਹੋਏ। ਆਪਣੇ ਚਲਣ ਦੀ ਤਿਆਰੀ ਕਰਨ ਵਾਸਤੇ ਉਨ੍ਹਾਂ ਨੇ ਸਾਰਿਆਂ ਨੂੰ ਤੁਰਤ ਸੁਚੇਤ ਕਰ ਦਿੱਤਾ॥੧੩॥

**ਸ੍ਰੀ ਹਰਿ ਮੰਦਿਰ ਸੇਵਨਿ ਹੇਤੁ। ਅਪਰ ਕਾਰ ਜੇ ਸਰਬ ਨਿਕੇਤ।**
**ਸੌਂਪੀ ਬ੍ਰਿਧ ਕੋ ਅਰੁ ਗੁਰਦਾਸ। ਅਪਰ ਮਸੰਦ ਬ੍ਰਿੰਦ ਤਜਿ ਪਾਸ॥ ੧੪॥**

ਸ੍ਰੀ ਹਰਿਮੰਦਰ ਸਾਹਿਬ ਦੀ ਸੇਵਾ ਕਰਨ ਵਾਸਤੇ ਅਤੇ ਘਰ ਦੇ ਹੋਰ ਸਾਰੇ ਕਾਰਜ ਨਿਪਟਾਉਣ ਵਾਸਤੇ, ਉਨ੍ਹਾਂ ਸਾਰੀ ਜ਼ਿੰਮੇਂਵਾਰੀ ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਨੂੰ ਸੌਂਪ ਦਿੱਤੀ, ਹੋਰ ਕਈ ਮਸੰਦ ਵੀ ਸਹਾਇਤਾ ਵਾਸਤੇ ਪਾਸ ਛੱਡ ਦਿੱਤੇ॥੧੪॥

**'ਕਾਰ ਗੁਜ਼ਾਰਹੁ ਇਸਹੀ ਰੀਤਿ। ਕਰਹੁ ਕਾਜ ਨਿਜ ਨਿਜ ਧਰਿ ਪ੍ਰੀਤਿ'।**
**ਇਮ ਕਹਿ ਕਰਿ ਕੌਲਾਂ ਢਿਗ ਆਏ। ਪੂਰਬ ਚਲਨਿ ਪ੍ਰਸੰਗ ਸੁਨਾਏ॥ ੧੫॥**

ਉਨ੍ਹਾਂ ਨੂੰ ਕਿਹਾ, ''ਏਸੇ ਰੀਤੀ ਅਨੁਸਾਰ ਕਾਰ-ਵਿਹਾਰ ਕਰੋ, ਆਪਣੀ-ਆਪਣੀ ਪ੍ਰੀਤ ਧਾਰਨ ਕਰਕੇ ਕੰਮ-ਕਾਜ ਕਰੋ। ਇਸ ਤਰ੍ਹਾਂ ਕਹਿ ਕੇ ਬੀਬੀ ਕੌਲਾਂ ਜੀ ਪਾਸ ਆਏ, ਉਨ੍ਹਾਂ ਨੂੰ ਪਹਿਲਾਂ ਜਾਣ ਦਾ ਪ੍ਰਸੰਗ ਦੱਸਿਆ॥੧੫॥

**'ਨਾਨਕ ਮਤੈ ਅਵੱਸ਼ਜਕ ਜਾਨਾ। ਤੂੰ ਧਰਿ ਧੀਰ ਬਸਹੁ ਇਸ ਥਾਨਾ।**
**ਪੁਨ ਕੇਤਿਕ ਦਿਨ ਮਹਿਂ ਹਮ ਆਵੈਂ। ਤਹਾਂ ਜਾਇ ਕਰਿ ਕਾਜ ਬਨਾਵੈਂ' ॥੧੬॥**

''ਸਾਨੂੰ ਨਾਨਕ ਮਤੇ ਜ਼ਰੂਰੀ ਜਾਣਾ ਪੈ ਗਿਆ ਹੈ, ਤੂੰ ਧੀਰਜ ਧਾਰ ਕੇ ਇਸ ਥਾਂ ਰਹੋ। ਫਿਰ ਕੁਝ ਦਿਨਾਂ ਵਿਚ ਅਸੀਂ ਵਾਪਸ ਆ ਜਾਵਾਂਗੇ, ਓਥੇ ਜਾ ਕੇ ਆਪਣਾ ਕਾਰਜ ਕਰੀਏ'' ॥੧੬॥

**ਸੁਨਿ ਕੌਲਾਂ ਦੁਰਬਲ ਤਤਕਾਲਾ। ਮਾਨਜੋ ਬ੍ਰਿਹੁ ਤੇ ਕਸ਼ਟ ਬਿਸਾਲਾ।**
**ਬੂੰਦੈ ਗਿਰੀ ਬਿਲੋਚਨ ਧਰਨੀ। ਹੋਇ ਗਈ ਤਨ ਪੀਤ ਸੁ ਬਰਨੀ॥ ੧੭॥**

ਇਹ ਸੁਣ ਕੇ ਬੀਬੀ ਕੌਲਾਂ ਤੁਰਤ ਨਿਰਬਲ ਹੋ ਗਈ, ਵਿਛੋੜੇ ਦੇ ਮਹਾਨ ਕਸ਼ਟ ਨੂੰ ਜਾਣਿਆ, ਤੁਰੰਤ ਧਰਤੀ ਤੇ ਮੂੰਹ ਭਾਰ ਡਿੱਗ ਪਈ। ਤਨ ਦਾ ਰੰਗ ਪੀਲਾ ਪੈ ਗਿਆ॥੧੭॥

'ਬਨਜੋ ਅਵੱਸ਼ਜਕ ਰਾਵਰਿ ਜਾਨਾ। ਭਯੋ ਬਿਯੋਗ ਅਧਿਕ ਦੁਖ ਦਾਨਾ।
ਕਹਾਂ ਚਲਹਿ ਤਬਿ ਮੇਰੋ ਚਾਰਾ। ਨਿਤ ਦਰਸਤਿ ਸ਼ੁਭ ਦਰਸ ਤੁਮਾਰਾ॥੧੮॥

ਬੀਬੀ ਕੌਲਾਂ ਫਿਰ ਬੋਲੀ, "ਆਪ ਜੀ ਦਾ ਜਾਣਾ ਬਹੁਤ ਜ਼ਰੂਰੀ ਹੈ, ਵਿਛੋੜਾ ਹੋ ਜਾਵੇਗਾ, ਜਿਹੜਾ ਬਹੁਤ ਦੁਖਦਾਇਕ ਹੈ। ਮੇਰਾ ਏਥੇ ਕੀ ਚਾਰਾ ਚਲਦਾ ਹੈ। ਨਿਤ ਆਪ ਜੀ ਦੇ ਸ਼ੁਭ ਦਰਸ਼ਨ ਕਰਦੀ ਹਾਂ॥੧੮॥

ਅਚੌਂ ਅਹਾਰ ਬਿਨਾ ਅਬਿ ਦੇਖੇ। ਮੋਕਹੁ ਬਨੀ ਅਯੋਗ ਵਿਸ਼ੇਖੇ।
ਨਹੀਂ ਗਰਾਸ ਜਾਇ ਹੈ ਅੰਤਰ। ਰਹੈ ਲਾਲਸਾ ਰਿਦੇ ਨਿਰੰਤਰ॥ ੧੯॥

ਹੁਣ ਆਪ ਜੀ ਦੇ ਦਰਸ਼ਨਾਂ ਬਗੈਰ ਭੋਜਨ ਛਕਾਂਗੀ, ਮੇਰੇ ਨਾਲ ਵਿਸ਼ੇਸ਼ ਤੌਰ ਤੇ ਅਯੋਗ ਬਣੀ ਹੈ, ਅੰਨ ਦੀ ਗ੍ਰਾਹੀ ਅੰਦਰ ਨਹੀਂ ਜਾਵੇਗੀ, ਹਿਰਦੇ ਵਿਚ ਲਗਾਤਾਰ ਲਾਲਸਾ ਰਹੇਗੀ॥੧੯॥

ਮੈ ਤੌ ਧੀਰਜ ਧਰੌ ਘਨੇਰਾ। ਜੇ ਕਰਿ ਹੋਇ ਸਥਿਰ ਮਨ ਮੇਰਾ।
ਮਹਾਂ ਕਸ਼ਟ ਤੇ ਛੁਟਹਿਂ ਨ ਪ੍ਰਾਨਾ। ਇਹ ਉਪਾਇ ਕੁਛ ਕਰਹੁ ਬਖਾਨਾ॥੨੦॥

ਮੈਂ ਤਾਂ ਬਹੁਤ ਧੀਰਜ ਧਾਰਨ ਕਰਾਂਗੀ, ਜੇ ਮੇਰਾ ਮਨ ਕਿਸੇ ਤਰ੍ਹਾਂ ਸਥਿਰ ਹੋ ਜਾਵੇ। ਮਹਾਨ ਕਸ਼ਟ ਨਾਲ ਪ੍ਰਾਣ ਨਾ ਛੁੱਟ ਜਾਣ, ਇਸ ਬਾਰੇ ਕੋਈ ਉਪਾਅ ਦੱਸੋ॥੨੦॥

ਜੇ ਤਰਸਤਿ ਤਰਫਤਿ ਮਰਿ ਗਈ। ਯਾਂਤੇ ਮੈਂ ਸੁਧਿ ਸਭਿ ਕਹਿ ਦਈ'।
ਸ੍ਰੀ ਹਰਿਗੋਵਿੰਦ ਤਬਹਿ ਉਚਾਰਾ। 'ਇਕ ਛਿਨ ਹੁਇ ਨਿਤ ਦਰਸ ਹਮਾਰਾ॥੨੧॥

ਜੇ ਤਰਸਦੀ ਅਤੇ ਤੜਫਦੀ ਮਰ ਗਈ, ਇਸ ਕਰਕੇ ਮੈਂ ਸਾਰੀ ਗੱਲ ਕਹਿ ਦਿੱਤੀ ਹੈ।" ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਫਿਰ ਕਿਹਾ, "ਇਕ ਛਿਨ ਵਾਸਤੇ ਸਾਡੇ ਨਿਤ ਦਰਸ਼ਨ ਹੋਣਗੇ॥੨੧॥

ਪਾਛਿਲ ਰਾਤ ਉਠਹੁ ਇਸ਼ਨਾਨਹੁ। ਜਪੁਜੀ ਮੁਖ ਤੇ ਪਾਠ ਬਖਾਨਹੁ।
ਭੋਗ ਪਾਇ ਜਬਿ ਸੀਸ ਨਿਵਾਵੈ। ਦਰਸ ਹਮਾਰੋ ਤੂੰ ਤਬਿ ਪਾਵੈਂ॥ ੨੨॥

ਪਿਛਲੀ ਰਾਤ ਉਠ ਕੇ ਇਸ਼ਨਾਨ ਕਰੋ, ਮੁਖ ਤੋਂ ਜਪੁਜੀ ਸਾਹਿਬ ਦਾ ਪਾਠ ਪੜ੍ਹੋ, ਭੋਗ ਪਾ ਕੇ ਜਦ ਸੀਸ ਨਿਵਾਵੋਗੇ ਤਦ ਤੁਸੀਂ ਸਾਡੇ ਦਰਸ਼ਨ ਪਾ ਲਵੋਗੇ॥੨੨॥

ਸਭਿ ਦਰਸ਼ਨ ਕਰ ਲੇਹਿਂ ਸੁਖਾਰੋ। ਬਹੁਰ ਬਿਯੋਗ ਨ ਬਾਧਾ ਧਾਰੋ।
ਕੀਜਹਿ ਹਿਤ ਸੋਂ ਖਾਨ ਰੁ ਪਾਨਾ। ਹਮਹਿਂ ਪ੍ਰਤੀਖਤਿ ਰਹੋ ਮਹਾਨਾ॥ ੨੩॥

ਸਭ ਦਰਸ਼ਨ ਕਰਕੇ ਸੁਖ ਪ੍ਰਾਪਤ ਕਰੋ, ਫਿਰ ਵਿਛੋੜੇ ਦਾ ਦੁਖ ਨਹੀਂ ਧਾਰੋਗੇ। ਪ੍ਰੇਮ ਨਾਲ ਖਾਣ ਪੀਣ ਕਰੋ, ਸਾਡੀ ਸਦਾ ਇੰਤਜ਼ਾਰ ਕਰਦੇ ਰਹੋ॥੨੩॥

ਹੇ ਸੂਖਮ ਅੰਗੀ! ਧਰਿ ਧੀਰ। ਆਵਹਿਂ ਕਿਤਿਕ ਦਿਵਸ ਮਹਿਂ ਤੀਰ'।
ਸੁਨਿ ਹਰਖੀ ਗੁਰੁ ਧੀਰਜ ਦੀਨਿ। ਨਿਕਸ ਵਹਿਰ ਪੁਨ ਤਜਾਰੀ ਕੀਨਿ ॥੨੪॥

ਹੇ ਕੋਮਲ ਅੰਗਾਂ ਵਾਲੀ! ਧੀਰਜ ਧਾਰਨ ਕਰੋ, ਕੁਝ ਦਿਨਾਂ ਬਾਅਦ ਅਸੀਂ ਤੁਹਾਡੇ ਪਾਸ ਆ ਜਾਵਾਂਗੇ।" ਬੀਬੀ ਕੌਲਾਂ ਗੁਰੂ ਜੀ ਦੇ ਧੀਰਜ ਦੇਣ ਤੇ ਪ੍ਰਸੰਨ ਹੋ ਗਈ ਤੇ ਬਾਹਰ ਨਿਕਲ ਕੇ ਫਿਰ ਤਿਆਰੀ ਕੀਤੀ॥੨੪॥

ਕੁਛਕ ਸੈਨ ਬ੍ਰਿਧ ਕੇ ਢਿਗ ਛੋਰੀ। ਗਮਨੇ ਸ੍ਰੀ ਹਰਿਮੰਦਿਰ ਓਰੀ।
ਬੰਦਨ ਕਰੀ ਪ੍ਰਦੱਛਨਾ ਜਾਇ। ਖਰੇ ਹੋਇ ਅਰਦਾਸ ਕਰਾਇ॥ ੨੫॥

ਕੁਝ ਸੈਨਾ ਬਾਬਾ ਬੁੱਢਾ ਜੀ ਪਾਸ ਛੱਡ ਦਿੱਤੀ ਤੇ ਗੁਰੂ ਜੀ ਹਰਿਮੰਦਰ ਸਾਹਿਬ ਵਲ ਚਲ ਪਏ। ਬੰਦਨਾ ਕਰਕੇ ਪਰਿਕਰਮਾਂ ਕੀਤੀਆਂ ਤੇ ਖੜੇ ਹੋ ਕੇ ਅਰਦਾਸ ਕਰਵਾਈ॥੨੫॥

ਕਹ੍ਯੋ ਨਿਕਸਿ ਕਰਿ 'ਇਤ ਤ੍ਰਿਣ ਥੋਰੇ। ਦੁਰਬਲ ਤਨ ਹੁਇ ਹੈਂ ਸਭਿ ਘੋਰੇ।
ਯਾਂਤੇ ਸੰਗ ਚਲਹੁ ਜੇ ਅਹੈਂ। ਸਭਿ ਕਰਤਾਰਪੁਰੇ ਭਟ ਰਹੈਂ॥ ੨੬॥

ਫਿਰ ਬਾਹਰ ਨਿਕਲ ਕੇ ਕਿਹਾ, "ਏਧਰ ਘਾਹ ਬਹੁਤ ਥੋੜ੍ਹਾ ਹੈ, ਸਾਰੇ ਘੋੜਿਆਂ ਦਾ ਸਰੀਰ ਦੁਰਬਲ ਹੋ ਗਿਆ ਹੈ। ਇਸ ਕਰਕੇ ਕੁਝ ਸੂਰਮੇ ਸਾਡੇ ਨਾਲ ਚਲੋ ਬਾਕੀ ਸਾਰੇ ਸੂਰਮੇ ਕਰਤਾਰਪੁਰ ਜਾ ਕੇ ਰਹਿਣ॥੨੬॥

ਬੀਚ ਦੁਆਬੇ ਤ੍ਰਿਣ ਤਹਿਂ ਘਨੇ। ਹੋਇਂ ਪੁਸ਼ਟ ਹਯ ਭਟ ਸੁਖ ਸਨੇ'।
ਇਮ ਸਲਾਹ ਕਰਿ ਚਢੇ ਤੁਰੰਗ। ਸੈਨਾ ਸਕਲ ਅਰੂਢੀ ਸੰਗ॥ ੨੭॥

ਦੁਆਬੇ ਵਿਚ ਘਾਹ ਬਹੁਤ ਹੈ, ਘੋੜੇ ਸੂਰਮਿਆਂ ਦੇ ਸੁਖ ਸਮੇਤ ਮੋਟੇ ਹੋ ਜਾਣਗੇ।" ਇਸ ਤਰ੍ਹਾਂ ਸਲਾਹ ਕਰਕੇ ਘੋੜੇ ਤੇ ਚੜ੍ਹ ਗਏ। ਸਾਰੀ ਸੈਨਾ ਵੀ ਆਪਣੇ-ਆਪਣੇ ਘੋੜਿਆਂ ਤੇ ਸਵਾਰ ਹੋ ਗਈ॥੨੭॥

ਕਰ੍ਯੋ ਚਲਨਿ ਮਾਰਗ ਦਿਨ ਚਾਰ। ਆਇ ਪਹੂਚੇ ਪੁਰਿ ਕਰਤਾਰ।
ਡੇਰਾ ਕਰ੍ਯੋ ਆਪਨੇ ਥਾਨ। ਸੁਖ ਸੋਂ ਕਰਿ ਕੈ ਖਾਨ ਰੁ ਪਾਨ॥ ੨੮॥

ਚਾਰ ਦਿਨ ਮਾਰਗ ਵਿਚ ਚਲਦੇ ਰਹੇ ਤੇ ਫਿਰ ਆ ਕੇ ਕਰਤਾਰਪੁਰ ਪਹੁੰਚ ਗਏ। ਆਪਣੇ ਸਥਾਨ 'ਤੇ ਪਹੁੰਚ ਕੇ ਡੇਰਾ ਕੀਤਾ, ਸੁਖ ਨਾਲ ਖਾ ਪੀ ਕੇ ਆਰਾਮ ਕੀਤਾ॥੨੮॥

ਸਕਲ ਚਮੂੰ ਬਸਿ ਹੈ ਅਬਿ ਇਹਾਂ। ਯਾਂਤੇ ਗੁਰ ਮੁਕਾਮ ਕਰਿ ਤਹਾਂ।
ਭਈ ਭੋਰ ਬਡ ਲਗ੍ਯੋ ਦਿਵਾਨ। ਗਾਇਂ ਰਬਾਬੀ ਸ਼ਬਦ ਮਹਾਨ॥ ੨੯॥

ਸਾਰੀ ਫੌਜ ਹੁਣ ਏਥੇ ਵਸੇਗੀ, ਇਸ ਕਰਕੇ ਗੁਰੂ ਜੀ ਨੇ ਓਥੇ ਮੁਕਾਮ ਕੀਤਾ। ਜਦ ਸਵੇਰ ਹੋਈ ਤਾਂ ਵੱਡਾ ਦੀਵਾਨ ਲੱਗਾ, ਰਬਾਬੀ ਸ਼ਬਦਾਂ ਦਾ ਗਾਇਣ ਕਰ ਰਹੇ ਸਨ॥੨੯॥

ਨਿਕਟਿ ਨਿਕਟਿ ਗਨ ਗ੍ਰਾਮ ਚੁਫੇਰੇ। ਸਭਿ ਮਹਿਂ ਸੁਧਿ ਪ੍ਰਗਟੀ ਤਿਹ ਬੇਰੇ।
'ਗੁਰ ਕਰਤਾਰਪੁਰੇ ਮਹਿ ਆਏ'। ਸੁਨਿ ਸੁਨਿ ਦਰਸ਼ਨ ਕੋ ਲਲਚਾਏ॥ ੩੦॥

ਨੇੜੇ-ਨੇੜੇ ਦੇ ਜਿਹੜੇ ਚਾਰ-ਚੁਫੇਰੇ ਦੇ ਪਿੰਡ ਸਨ, ਸਾਰਿਆਂ ਨੂੰ ਉਸ ਸਮੇਂ ਇਹ ਖ਼ਬਰ ਹੋ ਗਈ, "ਗੁਰੂ ਜੀ ਕਰਤਾਰਪੁਰ ਵਿਚ ਆਏ ਹਨ" ਸਾਰੇ ਸੁਣ ਸੁਣ ਕੇ ਦਰਸ਼ਨਾਂ ਵਾਸਤੇ ਲਲਚਾ ਗਏ॥੩੦॥

ਲੈ ਲੈ ਸਭਿ ਅਕੋਰ ਸਮੁਦਾਈ। ਆਇ ਗੁਰੂ ਢਿਗ ਗ੍ਰੀਵ ਨਿਵਾਈ।
ਕਰਹਿਂ ਕਾਮਨਾ ਦਰਸ਼ਨ ਪਾਇ। ਪੂਰਹਿਂ ਉਰ ਕੀ ਲਖਿ ਸਮੁਦਾਇ॥ ੩੧॥

ਸਾਰੇ ਨਜ਼ਰਾਨੇ ਲੈ ਲੈ ਕੇ ਇਕੱਠੇ ਹੋ ਕੇ ਆਏ ਅਤੇ ਗੁਰੂ ਜੀ ਦੇ ਸਾਹਮਣੇ ਜਾ ਕੇ ਸਿਰ ਝੁਕਾਇਆ। ਕਾਮਨਾ ਧਾਰ ਕੇ ਦਰਸ਼ਨ ਪਾਉਂਦੇ ਸਨ ਤੇ ਹਿਰਦੇ ਦੀਆਂ ਸਾਰੀਆਂ ਅਭਿਲਾਸ਼ਾਵਾਂ ਪੂਰੀਆਂ ਕਰਦੇ ਸਨ।

ਮੀਰ ਵਡੇ ਸੁ ਗ੍ਰਾਮ ਕੋ ਨਾਮੂ। ਤਹਾਂ ਪਠਾਨ ਬਸਹਿਂ ਗਨ ਧਾਮੂ।
ਕਰਤਿ ਚਾਕਰੀ ਜਹਿਂ ਬਨਿ ਜਾਇ। ਆਯੁਧ ਬਿੱਦ੍ਯਾ ਸਦਾ ਕਮਾਇਂ॥ ੩੨॥

ਵੱਡੇ ਮੀਰ ਇਕ ਪਿੰਡ ਦਾ ਨਾਂ ਸੀ, ਓਥੇ ਬਹੁਤ ਪਠਾਣ ਰਹਿੰਦੇ ਸਨ। ਉਹ ਨੌਕਰੀ ਕਰਦੇ ਸਨ, ਜਿਥੇ ਵੀ ਮਿਲ ਜਾਂਦੀ ਸੀ ਤੇ ਸ਼ਸਤਰ ਵਿਦਿਆ ਦੀ ਸਦਾ ਕਮਾਈ ਕਰਦੇ ਸਨ॥੩੨॥

ਤਿਨਹੁं ਸੁਨੀ 'ਹਰਿਗੋਵਿੰਦ ਆਏ। ਸੈਨਾ ਸੰਗ ਜਿਨਹੁं ਸਮੁਦਾਏ'।
ਕਰੀ ਸਲਾਹ 'ਚਲਹੁ ਦਰਸੈਹੈਂ। ਜੇ ਰਾਖਹਿਂ ਚਾਕਰ ਰਹਿ ਜੈ ਹੈਂ॥ ੩੩॥

ਉਨ੍ਹਾਂ ਸੁਣਿਆ ਕਿ ਸ੍ਰੀ ਹਰਿਗੋਬਿੰਦ ਜੀ ਆਏ ਹਨ, ਸੈਨਾ ਸਮੇਤ ਜਿਨ੍ਹਾਂ ਪਾਸ ਬਹੁਤ ਮਨੁੱਖ ਹਨ।" ਉਨ੍ਹਾਂ ਸਲਾਹ ਕੀਤੀ, "ਚਲੋ ਗੁਰ ਜੀ ਦੇ ਦਰਸ਼ਨ ਕਰਦੇ ਹਾਂ, ਜੇ ਸਾਨੂੰ ਨੌਕਰ ਰੱਖ ਲੈਣਗੇ ਤਾਂ ਨੌਕਰੀ ਕਰ ਲਵਾਂਗੇ॥੩੩॥

ਨਾਂਹਿ ਤ ਦਰਸ਼ਨ ਪਰਸਨ ਕਰਿਕੈ। ਆਵਹਿਂ ਅਪਨੇ ਗ੍ਰਾਮ ਬਿਚਰਿਕੈ'।
ਦਸ ਕੁ ਪਠਾਨ ਮਿਲੇ ਇਕ ਠਾਏ। ਸਿਪਰ ਖੜਗ ਕੋ ਅੰਗਿ ਲਗਾਏ॥ ੩੪॥

ਨਹੀਂ ਤਾਂ ਦਰਸ਼ਨ ਪਰਸਨ ਕਰਕੇ, ਫਿਰ ਤੁਰ ਕੇ ਆਪਣੇ ਪਿੰਡ ਆ ਜਾਵਾਂਗੇ। ਲਗ ਪਗ ਦਸ ਪਠਾਣ ਇਕ ਥਾਂ ਇਕੱਠੇ ਹੋਏ, ਢਾਲ ਤੇ ਤਲਵਾਰ ਉਨ੍ਹਾਂ ਆਪਣੇ ਸਰੀਰ ਤੇ ਪਹਿਨ ਲਏ॥੩੪॥

ਚਲਿ ਕਰਿ ਆਏ ਪੁਰਿ ਕਰਤਾਰ। ਸੁਨੇ 'ਗੁਰੂ ਹੈਂ ਸਭਾ ਮਝਾਰ'।
ਮੁਦਤਿ ਖ਼ਾਨ ਪਹੁਚੇ ਤਿਸ ਥਾਨ। ਸ਼੍ਰੀ ਅਰਜਨ ਸੁਤ ਬੀਚ ਦਿਵਾਨ॥ ੩੫॥

ਉਹ ਚਲ ਕੇ ਕਰਤਾਰਪੁਰ ਆ ਗਏ, ਉਨ੍ਹਾਂ ਨੂੰ ਪਤਾ ਲੱਗਾ ਕਿ ਗੁਰੂ ਜੀ ਸਭਾ ਦੇ ਵਿਚ ਬੈਠੇ ਹਨ। ਪ੍ਰਸੰਨ ਹੋ ਕੇ ਖਾਨ ਓਥੇ ਪਹੁੰਚ ਗਏ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਪੁੱਤਰ ਭਾਵ ਗੁਰੂ ਹਰਿਗੋਬਿੰਦ ਜੀ ਦੀਵਾਨ ਵਿਚ ਬੈਠੇ ਸਨ॥੩੫॥

ਨਰ ਨਾਰਿਨਿ ਕੀ ਭੀਰ ਘਨੇਰੀ। ਕਰਿ ਕਰਿ ਦਰਸ ਜਾਇਂ ਤਿਸ ਬੇਰੀ।
ਸਭਾ ਦੂਰ ਲਗਿ ਬੈਠੀ ਪਾਸ। ਖਰੇ ਕਰਤਿ ਸੰਗਤਿ ਅਰਦਾਸ॥ ੩੬॥

ਇਸਤਰੀ ਪੁਰਸ਼ਾਂ ਦੀ ਵੱਡੀ ਭੀੜ ਲੱਗੀ ਹੋਈ ਸੀ, ਸਾਰੇ ਦਰਸ਼ਨ ਕਰ ਕਰ ਕੇ ਜਾ ਰਹੇ ਸਨ, ਸੰਗਤ ਦੂਰ ਤਕ ਪਾਸ ਬੈਠੀ ਹੋਈ ਸੀ, ਪਠਾਣਾਂ ਨੇ ਸੰਗਤ ਵਿਚ ਖੜੇ ਹੋ ਕੇ ਅਰਦਾਸ ਕੀਤੀ॥੩੬॥

ਨਿਕਟ ਹੋਨਿ ਕੋ ਥਾਉਂ ਨ ਪਾਈ। ਤੀਰ ਭੀਰ ਆਵਤਿ ਇਕ ਜਾਈ।
ਸਭਾ ਬਿਖੈ ਭੀ ਬੈਠਨਿ ਥਾਨ। ਨਹਿਂ ਦੇਖਯੋ, ਥਿਰ ਸੁਭਟ ਮਹਾਨ॥ ੩੭॥

ਪਠਾਣਾਂ ਨੇ ਨੇੜੇ ਜਾਣ ਲਈ ਥਾਂ ਨਾ ਪਾਇਆ। ਭੀੜ ਵਿਚੋਂ ਇਕ ਆਉਂਦਾ ਸੀ ਤੇ ਇਕ ਜਾਂਦਾ ਸੀ। ਸਭਾ ਵਿਚ ਵੀ ਬੈਠਣ ਦੀ ਥਾਂ ਨਾ ਵੇਖੀ, ਮਹਾਨ ਸੂਰਮੇ ਖੜੇ ਸਨ॥੩੭॥

ਕੀਨਿ ਸਲਾਮ ਤਮਾਮ ਪਠਾਨ। ਖਰੇ ਭਏ ਪਸ਼ਚਾਤ ਦਿਵਾਨ।
ਕਿਤਿਕ ਕਾਲ ਬੀਤਯੋ ਤਹਿਂ ਠਾਂਢੇ। ਗੁਰ ਸਰੂਪ ਪਿਖਿ ਆਨੰਦ ਬਾਢੇ॥ ੩੮॥

ਸਾਰੇ ਪਠਾਣਾਂ ਨੇ ਸਲਾਮ ਕੀਤੇ ਤੇ ਦੀਵਾਨ ਦੇ ਪਿੱਛੇ ਖੜੇ ਹੋ ਗਏ। ਓਥੇ ਖੜੇ-ਖੜੇ ਕਾਫੀ ਸਮਾਂ ਬੀਤ ਗਿਆ, ਗੁਰੂ ਜੀ ਦਾ ਸਰੂਪ ਵੇਖ ਕੇ ਆਨੰਦ ਵਧਦਾ ਸੀ॥੩੮॥

ਦ੍ਰਿਸ਼ਟਿ ਗਈ ਸਤਿਗੁਰੁ ਕੀ ਜਬੈ। ਪਿਖੇ ਪਠਾਨ ਖਰੇ ਗਨ ਤਬੈ।
ਸਿਪਰ ਖੜਗ ਕੇ ਅਧਿਕ ਸਿਪਾਹੀ। ਪਿਖੀਯਤਿ ਐਂਠ ਜਿਨਹੁं ਕੇ ਮਾਂਹੀ॥ ੩੯॥

ਜਦ ਸਤਿਗੁਰੂ ਜੀ ਦੀ ਉਨ੍ਹਾਂ ਉਤੇ ਨਜ਼ਰ ਪਈ ਤਦ ਉਨ੍ਹਾਂ ਕਈ ਪਠਾਣ ਖੜੇ ਵੇਖੇ। ਢਾਲ ਤਲਵਾਰ ਪਹਿਣ ਸਿਪਾਹੀ ਬਣੇ ਸਨ, ਜਿਨ੍ਹਾਂ ਦੇ ਵਿਚ ਗੁਰੂ ਜੀ ਨੇ ਆਕੜ ਵੇਖੀ॥੩੯॥

ਬਸਤ੍ਰ ਸ਼ਸਤ੍ਰ ਤੇ ਬਾਨਾ ਬਨਜੋ। ਜਨੁ ਰਣ ਚਹਤਿ ਬੀਰ ਰਸ ਸਨਜੋ।
ਸ੍ਰੀ ਸਤਿਗੁਰੁ ਕੋ ਸਹਜ ਸੁਭਾਊ। ਜਹਾਂ ਬਿਲੋਕਹਿਂ ਬੀਰ ਬਨਾਊ॥ ੪੦॥

ਵਸਤ੍ਰਾਂ ਸ਼ਸਤ੍ਰਾਂ ਦਾ ਬਾਣਾ ਧਾਰਨ ਕੀਤਾ ਸੀ, ਮਾਨੋ ਬੀਰ-ਰਸ ਸਹਿਤ ਯੁਧ ਖੇਤਰ ਚਾਹੁੰਦੇ ਸਨ। ਸ੍ਰੀ ਸਤਿਗੁਰੂ ਜੀ ਨੂੰ ਸਹਿਜ ਸੁਭਾਅ ਜਿਥੇ ਵੀ ਵੇਖਦੇ ਸਨ ਸੂਰਮੇ ਦਾ ਬਾਣਾ ਨਜ਼ਰ ਆਉਂਦਾ ਸੀ॥੪੦॥

ਕ੍ਰਿਪਾ ਕਰਹਿਂ ਬੂਝਹਿਂ ਤਿਹ ਬਾਤ। ਲਰਿਬੇ ਜੁੱਧ ਸ਼ਸਤ੍ਰ ਕੇ ਘਾਤਿ।
ਸੁਨਹਿਂ ਸੁਭਟ ਰਣ ਕਥਾ ਸੁਨਾਵੈਂ। 'ਇਮ ਲਰਿ ਬੀਰ ਬਿਜੈ ਬਡ ਪਾਵੈਂ' ॥੪੧॥

ਕਿਰਪਾ ਕਰਨ ਤਾਂ ਉਨ੍ਹਾਂ ਨੂੰ ਪੁਛੀਏ, ਅਸੀਂ ਯੁੱਧ ਵਿਚ ਸ਼ਸਤਰਾਂ ਨਾਲ ਲੜਨਾ ਜਾਣਦੇ ਹਾਂ। ਗੁਰੂ ਜੀ ਉਸ ਸਮੇਂ ਕਥਾ ਸੁਣਾ ਰਹੇ ਸਨ, ਜਿਸ ਨੂੰ ਸੂਰਮੇ ਸੁਣ ਰਹੇ ਸਨ, "ਇਸ ਤਰ੍ਹਾਂ ਸੂਰਮੇ ਲੜ ਕੇ ਵੱਡੀ ਵਿਜੇ ਪਾਉਂਦੇ ਹਨ" ॥੪੧॥

ਪੁਨ ਸ੍ਰੀ ਮੁਖ ਤੇ ਦਾਵ ਕਹੰਤੇ। 'ਇਮ ਸ਼ਸਤ੍ਰਨਿ ਹਤਿ ਸ਼ੱਤ੍ਰ ਜਿਤੰਤੇ'।
ਯਾਂਤੇ ਪਿਖੇ ਪਠਾਨ ਅਗਾਰੀ। ਨਿਕਟਿ ਦਾਸ ਤਿਹ ਸੰਗ ਉਚਾਰੀ॥ ੪੨॥

ਫਿਰ ਗੁਰੂ ਜੀ ਨੇ ਮੁਖ ਤੋਂ ਇਕ ਦਾਅ ਬਾਰੇ ਕਿਹਾ, "ਇਸ ਤਰ੍ਹਾਂ ਸ਼ਸਤਰਾਂ ਨਾਲ ਮਾਰ ਕੇ ਸ਼ਤਰੂ ਤੇ ਜਿੱਤ ਪਾਈ ਜਾਂਦੀ ਹੈ।" ਇਸ ਤਰ੍ਹਾਂ ਜਦ ਗੁਰੂ ਜੀ ਨੇ ਸਾਹਮਣੇ ਪਠਾਣ ਖੜੇ ਵੇਖੇ ਤਾਂ ਜਿਹੜਾ ਦਾਸ ਨੇੜੇ ਖੜਾ ਸੀ, ਉਸ ਨੂੰ ਕਿਹਾ॥੪੨॥

'ਇਨ ਖਾਨਨਿ ਸੋਂ ਬੂਝਹੁ ਜਾਇ। ਕੌਨ ਅਹੋ ਤੁਮ ਕਹਿਂ ਤੇ ਆਇ?।
ਦਰਸ਼ਨ ਕਰਹੁ ਕਿ ਕਾਰਜ ਕੋਊ?। ਸੁਨਿ ਜੋ ਕਹੈਂ, ਆਨਿ ਕਹੁ ਸੋਊ' ॥੪੩॥

"ਇਨ੍ਹਾਂ ਪਠਾਣਾਂ ਨੂੰ ਜਾ ਕੇ ਪੁਛੋ ਕਿ ਤੁਸੀਂ ਕੌਣ ਹੋ ਤੇ ਕਿਥੋਂ ਆਏ ਹੋ ? ਦਰਸ਼ਨ ਕਰਨ ਆਏ ਹਨ ਕਿ ਕੋਈ ਕੰਮ ਹੈ, ਸੁਣ ਕੇ ਜੋ ਕਹਿੰਦੇ ਹਨ, ਆ ਕੇ ਦੱਸੋ" ॥੪੩॥

ਸੁਨਤਿ ਸਿੱਖ ਉਤਲਾਵਤਿ ਗਯੋ। ਸਤਿਗੁਰ ਦਿਸ਼ਿ ਤੇ ਬੂਝਤਿ ਭਯੋ।
ਸੁਨਿ ਖਾਨਨਿ ਆਨਨ ਤੇ ਭਾਖਾ। 'ਹਮ ਆਏ ਦਰਸ਼ਨ ਕੀ ਕਾਂਖਾ॥ ੪੪॥

ਸਿੱਖ ਗੁਰੂ ਜੀ ਦੀ ਆਗਿਆ ਸੁਣ ਕੇ ਤੁਰਤ ਗਿਆ, ਤੇ ਸਤਿਗੁਰੂ ਜੀ ਵਲੋਂ ਪੁੱਛਣ ਲੱਗਾ। ਸੁਣ ਕੇ ਪਠਾਣਾਂ ਨੇ ਆਪਣੇ ਮੂੰਹ ਤੋਂ ਕਿਹਾ, "ਅਸੀਂ ਦਰਸ਼ਨ ਦੀ ਅਭਿਲਾਸ਼ਾ ਲੈ ਕੇ ਆਏ ਹਾਂ॥੪੪॥

ਨਿਕਟਿ ਆਪ ਕੇ ਹਮਰੋ ਗ੍ਰਾਮੂ। ਭਾਖਹਿਂ ਮੀਰ ਵਡੇ ਤਿਸ ਨਾਮੂ।
ਬਸਹਿਂ ਸਮੀਪੀ ਪਿਖਿ ਹਰਖਾਵੈਂ। ਕੁਈ ਕਾਜ ਇਨ ਤੇ ਬਨਿ ਜਾਵੈ' ॥੪੫॥

ਸਾਡਾ ਪਿੰਡ ਆਪ ਜੀ ਦੇ ਨੇੜੇ ਹੀ ਹੈ, ਮੀਰ ਵੱਡੇ ਕਰਕੇ ਉਸ ਦਾ ਨਾਮ ਹੈ। ਨੇੜੇ ਵੱਸਣ ਕਰਕੇ ਵੇਖ ਕੇ ਪ੍ਰਸੰਨ ਹੋਏ ਹਾਂ, ਸੋਚਦੇ ਹਾਂ ਇਨ੍ਹਾਂ ਪਾਸੋਂ ਸਾਡਾ ਕੋਈ ਕੰਮ ਬਣ ਜਾਵੇ" ॥੪੫॥

ਸੁਨਿ ਸਿੱਖਨਿ ਸਭਿ ਜਾਇ ਸੁਨਾਯੋ। 'ਬਾਂਛਤਿ ਤੁਮ ਦਰਸ਼ਨ ਮਨ ਭਾਯੋ'।
ਪੁਨ ਗੁਰ ਤਿਨ ਕੀ ਹੀ ਦਿਸ਼ਿ ਦੇਖੇ। ਭਿੰਨ ਭਿੰਨ ਤਨ ਬਲ ਅਵਿਰੇਖੇ॥ ੪੬॥

ਸਿੱਖਾਂ ਨੇ ਸੁਣ ਕੇ ਗੁਰੂ ਜੀ ਨੂੰ ਜਾ ਕੇ ਸੁਣਾਇਆ, ਤੁਹਾਡੇ ਦਰਸ਼ਨ ਕਰਨਾ ਚਾਹੁੰਦੇ ਹਨ। ਫਿਰ ਗੁਰੂ ਜੀ ਨੇ ਉਨ੍ਹਾਂ ਵਲ ਵੇਖਿਆ ਭਿੰਨ-ਭਿੰਨ ਉਨ੍ਹਾਂ ਦੇ ਸਰੀਰ ਦੇ ਬਲ ਪਰਖੇ ॥੪੬॥

ਇਕ ਖੋੜਸ ਬਰਖਨਿ ਕੋ ਖਾਨ। ਹੋਨਹਾਰ ਜਿਹ ਡੀਲ ਮਹਾਨ।
ਦੀਰਘ ਅੰਗ ਸਰਬ ਹੀ ਹੇਰੇ। ਬੀਰ ਸੁ ਬਨਹਿ ਬਨਾਉ ਬਡੇਰੇ॥ ੪੭॥

ਇਕ ਛੋਟੀ ਉਮਰ ਦਾ ਪਠਾਣ ਸੀ, ਜਿਸ ਦੇ ਸਰੀਰ ਦਾ ਡੀਲ-ਡੌਲ ਬੜਾ ਵੱਡਾ ਸੀ ਤੇ ਉਹ ਇਕ ਹੋਣਹਾਰ ਗਭਰੂ ਲੱਗਦਾ ਸੀ। ਉਸ ਦੇ ਵੱਡੇ-ਵੱਡੇ ਅੰਗਾਂ ਨੂੰ ਵੇਖਿਆ ਤੇ ਸੋਚਿਆ ਕਿ ਇਹ ਵੱਡੀ ਬਣਤ ਵਾਲਾ ਸੂਰਮਾ ਬਣੇਗਾ॥੪੭॥

**ਆਯੁਤ ਬਦਨ ਬਿਲੋਚਨ ਜਾਂਕੇ। ਬੰਧੇ ਪਰੇ ਬਾਰ ਬਰ ਬਾਂਕੇ।**
**ਲਾਂਬੀ ਬਾਂਹੁ ਪੁਸ਼ਟ ਭੁਜਦੰਡ। ਜਨੁ ਮਤੰਗ ਕੀ ਸੁੰਡ ਪ੍ਰਚੰਡ॥ ੪੮॥**

ਉਸਦਾ ਚੌੜਾ ਮੂੰਹ ਅਤੇ ਵੱਡੀਆਂ-ਵੱਡੀਆਂ ਅੱਖਾਂ ਸਨ ਅਤੇ ਸ੍ਰੇਸ਼ਟ ਸੁੰਦਰ ਵਾਲਾਂ ਨੂੰ ਕੁੰਡਲ ਪਏ ਹੋਏ ਸਨ। ਉਸ ਦੀਆਂ ਲੰਮੀਆਂ ਬਾਹਾਂ ਸਨ ਤੇ ਡੌਲੇ ਬੜੇ ਪੁਸ਼ਟ ਸਨ। ਇੰਝ ਜਾਪਦਾ ਸੀ ਜਿਵੇਂ ਮਸਤ ਹਾਥੀ ਦੀ ਸੁੰਢ ਹੋਵੇ॥੪੮॥

**ਬਡ ਬਿਸਤਾਰ ਸਹਤ ਦ੍ਰਿਢ ਛਾਤੀ। ਸਰਬ ਸਰੀਰ ਸੰਧਿ ਦਿਢ ਭਾਂਤੀ।**
**ਲਾਂਬੀ ਗ੍ਰੀਵ ਬਨ੍ਹਜੋ ਸਿਰ ਚੀਰਾ। ਅਪਰ ਸ਼ਰੀਰ ਬਿਖੈ ਬਰ ਚੀਰਾ॥ ੪੯॥**

ਵੱਡੇ ਫੈਲਾਵ ਸਹਿਤ ਦ੍ਰਿੜ੍ਹ ਚੌੜੀ ਛਾਤੀ ਸੀ, ਤੇ ਸਰੀਰ ਦੇ ਜੋੜ ਬੜੇ ਦ੍ਰਿੜ੍ਹ ਅਤੇ ਪੁਸ਼ਟ ਸਨ। ਲੰਮੀ ਗਰਦਨ ਸੀ ਤੇ ਸਿਰ ਉਤੇ ਰੰਗਦਾਰ ਪੱਗ ਬੱਧੀ ਹੋਈ ਸੀ। ਬਾਕੀ ਸਰੀਰ ਤੇ ਵੀ ਸੁੰਦਰ ਵਸਤਰ ਧਾਰਨ ਕੀਤੇ ਹੋਏ ਸਨ॥੪੯॥

**ਕਰਿ ਪਸੰਦ ਰਾਖਨਿ ਕੋ ਚਾਹਾ। ਸਰਬ ਪਠਾਨ ਹਕਾਰੇ ਪਾਹਾ।**
**ਆਗਜਾ ਸੁਨਤਿ ਨਿਕਟਿ ਚਲਿ ਆਏ। ਖਰੇ ਭਏ ਸਤਿਗੁਰੁ ਸਮੁਹਾਏ॥ ੫੦॥**

ਉਸ ਨੂੰ ਪਸੰਦ ਕਰਕੇ ਗੁਰੂ ਜੀ ਨੇ ਨੌਕਰ ਰੱਖਣਾ ਚਾਹਿਆ ਤੇ ਫਿਰ ਸਾਰੇ ਪਠਾਣਾਂ ਨੂੰ ਆਪਣੇ ਪਾਸ ਬੁਲਾਇਆ। ਆਗਿਆ ਸੁਣ ਕੇ ਉਹ ਚੱਲ ਕੇ ਨੇੜੇ ਆ ਗਏ, ਉਹ ਸਤਿਗੁਰੂ ਜੀ ਦੇ ਸਹਾਮਣੇ ਖੜੇ ਹੋ ਗਏ॥੫੦॥

*ਪੰਜਵੀਂ ਰਾਸ ਦਾ ਇਕੱਤੀਵਾਂ ਅਧਿਆਇ ਸਮਾਪਤ ਹੋਇਆ॥੩੧॥*

## ਅਧਿਆਇ ਬੱਤੀਵਾਂ

### ਪੈਂਦੇ ਖਾਂ ਨੌਕਰ ਰੱਖਿਆ

*ਦੋਹਰਾ*- **ਸਤਿਗੁਰੁ ਕੋ ਰੁਖ ਦੇਖਿ ਕੈ ਆਏ ਨਿਕਟ ਪਠਾਨ।**
**ਸਨਮੁਖ ਠਾਂਢੇ ਹ੍ਵੈ ਰਹੇ ਬਨਿ ਕੈ ਸਕਲ ਸਮਾਨ॥ ੧॥**

ਸਤਿਗੁਰੂ ਜੀ ਦਾ ਰੁਖ ਵੇਖ ਕੇ ਪਠਾਣ ਗੁਰੂ ਜੀ ਦੇ ਪਾਸ ਆਏ। ਸਾਰੇ ਸਤਿਗੁਰੂ ਜੀ ਦੇ ਸਾਹਮਣੇ ਇਕ ਕਤਾਰ ਬਣਾ ਕੇ ਖਲੋਤੇ ਰਹੇ॥੧॥

*ਚੌਪਈ*- **ਸ੍ਰੀ ਹਰਿ ਗੋਵਿੰਦ ਬੂਝਨਿ ਠਾਨਿ। 'ਨਈ ਬੈਸ ਕੋ ਹੈ ਜੁ ਪਠਾਨ।**
**ਕਿਸ ਕੋ ਪੁੱਤ੍ਰ ਨਾਮ ਕਜਾ ਅਹੈ ?। ਤੁਮ ਢਿਗ ਬਸਹਿ ਕਿ ਅਨਤੈ ਰਹੈ ?' ॥੨॥**

ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਪੁਛਿਆ, "ਜੋ ਛੋਟੀ ਉਮਰ ਦਾ ਪਠਾਣ ਹੈ, ਉਹ ਕਿਸ ਦਾ ਪੁੱਤਰ ਹੈ ਅਤੇ ਉਸ ਦਾ ਕੀ ਨਾਮ ਹੈ, ਉਹ ਤੁਹਾਡੇ ਪਾਸ ਰਹਿੰਦਾ ਹੈ ਕਿ ਹੋਰ ਕਿਤੇ ਰਹਿੰਦਾ ਹੈ ?" ॥੨॥

**ਸੁਨ ਇਸਮਾਇਲ ਖਾਨ ਬਖਾਨੇ। 'ਗੁਰੂ ਗਰੀਬ ਨਿਵਾਜ ਮਹਾਨੇ!।**
**ਆਲਮਪੁਰਾ ਗਿੱਲਜੀਆ ਨਾਮ। ਪੂਰਬ ਹੁਤੋ ਤਹਾਂ ਇਸ ਧਾਮ॥ ੩॥**

ਇਹ ਸੁਣ ਇਸਮਾਇਲ ਖਾਂ ਬੋਲਿਆ, "ਹੇ ਮਹਾਨ ਗੁਰੂ ਗਰੀਬ ਨਿਵਾਜ਼ ਜੀ! ਜਿਹੜਾ ਆਲਮ ਪੁਰਾ ਗਿਲਜੀਆਂ ਨਾਮ ਦਾ ਪਿੰਡ ਹੈ, ਪਹਿਲਾਂ ਓਥੇ ਇਸ ਦਾ ਘਰ ਸੀ॥੩॥

ਹੁਤੇ ਨਾਨਕੇ ਮੀਰ ਵਡੇ ਮਹਿਂ। ਸੁਰਤਿ ਸੰਭਾਰੀ ਬਡੇ ਹੋਹਿ ਤਹਿਂ।
ਮਾਦਰ ਪਿਦਰ ਭਿਸਤ ਕੌ ਗਏ। ਇਸ ਲਘੁ ਕੋ ਹੀ ਤਜਾਗਤਿ ਭਏ॥ ੪॥

ਇਸ ਦੇ ਨਾਨਕੇ ਵੱਡੇ ਮੀਰ ਵਿਖੇ ਹਨ, ਸੁਰਤ ਸੰਭਾਲੀ ਤੇ ਓਥੇ ਹੀ ਵੱਡਾ ਹੋਇਆ ਹੈ। ਇਸ ਦੇ ਮਾਤਾ ਪਿਤਾ ਬਹਿਸ਼ਤਾਂ ਨੂੰ ਚਲੇ ਗਏ ਹਨ, ਇਸ ਨੂੰ ਛੋਟੀ ਉਮਰ ਵਿਚ ਹੀ ਛੱਡ ਕੇ ਮਰ ਗਏ ਸਨ॥੪॥

ਮਮ ਭਗਨੀ ਸੁਤ ਲਾਗਤਿ ਜਾਨਾ। ਲੇ ਪਾਰਜੋ ਮੁਹਿ ਅਪਨੇ ਖਾਨਾ।
ਕੁਛਕ ਹੋਸ਼ ਅਬਿ ਕਰੀ ਸੰਭਾਰਨਿ। ਧਰਿ ਕਰਿ ਅੰਗ ਬਿਖੈ ਹਥਜਾਰਨ॥ ੫॥

ਮੈਂ ਆਪਣੀ ਭੈਣ ਦਾ ਪੁੱਤਰ ਲਗਦਾ ਜਾਣਕੇ, ਆਪਣੇ ਘਰ ਲਿਆ ਕੇ ਪਾਲਿਆ ਹੈ। ਹੁਣ ਇਸ ਨੇ ਕੁਝ ਹੋਸ਼ ਸੰਭਾਲੀ ਹੈ ਤੇ ਸਰੀਰ ਤੇ ਹਥਿਆਰ ਧਾਰਨ ਕੀਤੇ ਹਨ॥੫॥

ਦਰਸ ਆਪ ਕੇ ਆਯਹੁ ਸੰਗ। ਕਰਿ ਚਿਤ ਚੌਂਪ ਬਿਲੰਦ ਉਮੰਗ।
ਪੈਂਦੇ ਖਾਨ ਨਾਮ ਕੋ ਕਹੈਂ। ਅਬਿ ਲੌ ਹਮਰੇ ਹੀ ਘਰ ਰਹੈ'॥ ੬॥

ਆਪ ਜੀ ਦੇ ਦਰਸ਼ਨਾਂ ਲਈ ਇਹ ਸਾਡੇ ਨਾਲ ਆਇਆ ਹੈ, ਚਿੱਤ ਵਿਚ ਬੜਾ ਚਾਅ ਅਤੇ ਉਤਸ਼ਾਹ ਹੈ। ਇਸ ਦਾ ਨਾਂ ਪੈਂਦੇ ਖ਼ਾਂ ਹੈ, ਹੁਣ ਤਕ ਸਾਡੇ ਹੀ ਘਰ ਰਹਿੰਦਾ ਹੈ"॥੬॥

ਸੁਨਿ ਸ੍ਰੀ ਹਰਿਗੋਵਿੰਦ ਉਚਾਰਾ। 'ਅਬਿ ਤੌ ਹੋਨਿ ਲਗਜੋ ਹੁਸ਼ੀਆਰਾ।
ਮਹਾਂ ਡੀਲ ਹੁਇ ਸ਼ਸਤ੍ਰ ਧਰੈਯਾ। ਸੰਘਰ ਮਹਿਂ ਬਡ ਕਾਜ ਕਰੈਯਾ॥ ੭॥

ਇਹ ਸੁਣ ਕੇ ਸ੍ਰੀ ਹਰਿਗੋਬਿੰਦ ਜੀ ਨੇ ਕਿਹਾ, "ਹੁਣ ਤਾਂ ਬੜਾ ਹੁਸ਼ਿਆਰ ਹੋਣ ਲੱਗਾ ਹੈ। ਵੱਡਾ ਡੀਲ-ਡੌਲ ਹੋਇਆ ਹੈ ਤੇ ਸ਼ਸਤਰ ਧਾਰਨ ਕੀਤੇ ਹਨ, ਯੁੱਧ ਵਿਚ ਵੱਡੇ ਕਾਰਜ ਕਰੇਗਾ॥੭॥

ਜੇ ਚਾਕਰ ਇਸ ਰਾਖਨਿ ਕਰੈਂ। ਰਹੈ, ਕਿ ਨਹੀਂ ਮਨੋਰਥ ਧਰੈਂ?'।
ਬਹੁਰ ਖਾਨਿ ਗੁਰੁ ਸੰਗਿ ਬਖਾਨਾ। 'ਸਕਲ ਪਠਾਨਨਿ ਕੌਮ ਜੁ ਜਾਨਾ॥ ੮॥

ਜੇ ਅਸੀਂ ਇਸ ਨੂੰ ਨੌਕਰ ਰਖਣਾ ਚਾਹੀਏ, ਕੀ ਰਹਿਣ ਦਾ ਕਿ ਨਾ ਰਹਿਣ ਦਾ ਮਨੋਰਥ ਰਖਦਾ ਹੈ?" ਫਿਰ ਖਾਨ ਨੇ ਗੁਰੂ ਜੀ ਨੂੰ ਕਿਹਾ, "ਜਿਹੜੀ ਸਾਰੀ ਪਠਾਣ ਕੌਮ ਤੁਸੀਂ ਜਾਣਦੇ ਹੋ॥੮॥

ਇਨਕੋ ਕਾਮ ਚਾਕਰੀ ਅਹੈ। ਤੁਮ ਸਮ ਕੇ ਸਾਮੀਪੀ ਰਹੈਂ
ਕਰਹਿਂ ਆਪਨੀ ਨਿਤ ਗੁਜ਼ਰਾਨ। ਜਿਸ ਕੀ ਜੈਸੀ ਬਨਹਿ ਜਹਾਨ॥ ੯॥

ਇਨ੍ਹਾਂ ਦਾ ਕੰਮ ਹੀ ਨੌਕਰੀ ਕਰਨਾ ਹੈ, ਆਪ ਵਰਗੇ ਵੱਡੇ ਲੋਕਾਂ ਦੇ ਨੇੜੇ ਰਹੇਗਾ। ਨਿਤ ਆਪਣਾ ਗੁਜ਼ਾਰਾ ਕਰੇਗਾ, ਜਿਸ ਦੀ ਜੈਸੀ ਜਹਾਨ ਵਿਚ ਬਣੀ ਹੈ॥੯॥

ਤਕਰੀ ਤੁਲਨਿ ਕਿ ਖੇਤੀ ਕਰਨੀ। ਜੇ ਇੱਤਜਾਦ ਕਾਰ ਜਗ ਬਰਨੀ।
ਕਰੈਂ ਪਠਾਨ ਨ ਅੰਗੀਕਾਰਾ। ਇਨ ਕੋ ਹਿਤ ਹੈ ਜੰਗ ਅਖਾਰਾ॥ ੧੦॥

ਤੱਕੜੀ ਤੋਲਣੀ, ਜਾਂ ਖੇਤੀ ਕਰਨੀ, ਜਿਹੜੇ ਇਤਿਆਦਿ ਜੱਗ ਵਿਚ ਕਸਬ ਹਨ, ਪਠਾਣ ਇਨ੍ਹਾਂ ਕੰਮਾਂ ਨੂੰ ਅੰਗੀਕਾਰ ਨਹੀਂ ਕਰਦੇ ਹਨ, ਇਨ੍ਹਾਂ ਦਾ ਤਾਂ ਜੰਗ ਦੇ ਅਖਾੜੇ ਨਾਲ ਹੀ ਪ੍ਰੇਮ ਹੈ॥੧੦॥

ਮਿਹਰਵਾਨਗੀ ਆਪ ਜਿ ਧਰਿਹੋ। ਰਾਖਹੁ ਢਿਗ ਪ੍ਰਤਿਪਾਰਨ ਕਰਿਹੋ।
ਇਹ ਪਠਾਨ ਕੋ ਪੂਤ ਮਹਾਨੋ। ਕਰਹਿ ਕਾਜ ਜਬਿ ਤੁਮ ਰਣ ਠਾਨੋ॥੧੧॥

ਜੇ ਆਪ ਜੀ ਮਿਹਰਬਾਨੀ ਕਰਨੀ ਧਾਰਨ ਕੀਤੀ ਹੈ ਤਾਂ ਇਸ ਨੂੰ ਆਪਣੇ ਪਾਸ ਰੱਖ ਕੇ ਇਸ ਦੀ ਪ੍ਰਤਿਪਾਲਣਾ ਕਰੋ। ਇਹ ਮਹਾਨ ਪਠਾਣ ਪੁੱਤਰ ਹੈ, ਜਦ ਵੀ ਤੁਸੀਂ ਯੁੱਧ ਕਰੋਗੇ ਤਾਂ ਇਹ ਪੂਰਾ ਕਾਰਜ ਕਰੇਗਾ॥੧੧॥

ਜੇ ਪਰਵਸਤਿ ਕਰਹੁ ਤੁਮ ਆਛੇ। ਮਿਲਹਿ ਪਦਾਰਥ ਜਸ ਮਨ ਬਾਂਛੇ।
ਬਹੁਰ ਦੇਖੀਯਹਿ ਡੀਲ ਬਿਲੰਦ। ਇਹ ਏਕਲ ਹੀ ਸਮ ਨਰ ਬ੍ਰਿੰਦ॥੧੨॥

ਜੇ ਤੁਸੀਂ ਇਸ ਦੀ ਚੰਗੀ ਤਰ੍ਹਾਂ ਪਾਲਣਾ ਕਰੋਗੇ ਅਤੇ ਇਸ ਨੂੰ ਮਨ-ਭਾਉਂਦੇ ਪਦਾਰਥ ਮਿਲਣਗੇ। ਫਿਰ ਇਸ ਦੇ ਵੱਡੇ ਡੀਲ-ਡੌਲ ਨੂੰ ਵੇਖਣਾ, ਇਹ ਇਕੱਲਾ ਹੀ ਕਈ ਮਨੁੱਖਾ ਦੇ ਬਰਾਬਰ ਹੋਵੇਗਾ॥੧੨॥

ਬਲੀ ਬਿਸਾਲ ਹੋਇ ਜਸ ਤਨੁ ਹੈ। ਰਾਖਹੁ ਨਿਕਟ ਬੀਰ ਬਰ ਬਨਿ ਹੈ'।
ਸ੍ਰੀ ਹਰਿਗੋਬਿੰਦ ਬਹੁਰ ਸੁਨਾਯੋ। 'ਅਬਿ ਤੌ ਦਰਸ਼ਨ ਕੇ ਹਿਤ ਆਯੋ॥੧੩॥

ਇਸ ਦਾ ਸਰੀਰ ਵਿਸ਼ਾਲ ਬਲਵਾਨ ਹੋ ਜਾਵੇਗਾ, ਇਸ ਨੂੰ ਆਪਣੇ ਪਾਸ ਰਖੋ, ਵੱਡਾ ਸ੍ਰੇਸ਼ਟ ਯੋਧਾ ਬਣੇਗਾ।'' ਸ੍ਰੀ ਹਰਿਗੋਬਿੰਦ ਜੀ ਨੇ ਫਿਰ ਕਿਹਾ, ''ਹੁਣ ਤਾਂ ਦਰਸ਼ਨਾਂ ਵਾਸਤੇ ਆਇਆ ਹੈ॥੧੩॥

ਲੇ ਗਮਨਹੁ ਅਬਿ ਸਦਨ ਮਝਾਰੇ। ਪੁਨ ਆਵਹਿ ਉਠਿ ਹੋਤਿ ਸਕਾਰੇ।
ਰਹੈ ਸੈਨ ਮਹਿਂ ਪੁਰਿ ਕਰਤਾਰ। ਹਮ ਗਮਨਹਿਂ ਪੂਰਬ ਕੋ ਤਜਾਰਿ॥੧੪॥

ਹੁਣ ਇਸ ਨੂੰ ਆਪਣੇ ਘਰ ਲੈ ਜਾਵੋ, ਫਿਰ ਵਿਹਲੇ ਹੋ ਕੇ ਆਵੋ, ਕਰਤਾਰਪੁਰ ਵਿਚ ਇਹ ਸੈਨਾ ਵਿਚ ਰਹੇਗਾ, ਅਸੀਂ ਪੂਰਬ ਨੂੰ ਜਾਣ ਦੀ ਤਿਆਰੀ ਕਰ ਰਹੇ ਹਾਂ॥੧੪॥

ਕੇਤਿਕ ਮਾਸਨ ਮਹਿਂ ਚਲਿ ਆਵਹਿਂ। ਬਸਤ੍ਰ ਸ਼ਸਤ੍ਰ ਦੇ ਬੀਰ ਬਨਾਵੈ'।
ਇਮ ਕਹਿ ਇਕ ਦਸ ਦੀਨਿ ਰੁਪੱਯੇ। 'ਪੁਰਿ ਤੇ ਲਿਹੁ ਅਹਾਰ ਇਨ ਖੱਯੇ'॥੧੫॥

ਕਈ ਮਹੀਨਿਆਂ ਬਾਅਦ ਚਲ ਕੇ ਆਵਾਂਗੇ, ਵਸਤਰ ਸ਼ਸਤਰ ਦੇ ਕੇ ਇਸ ਨੂੰ ਸੂਰਮਾ ਬਣਾਵਾਂਗੇ।'' ਇਹ ਕਹਿ ਕੇ ਗਿਆਰਾਂ ਰੁਪਏ ਦਿੱਤੇ, ''ਨਗਰ ਤੋਂ ਭੋਜਨ ਲੈ ਕੇ ਇਸ ਨੂੰ ਖਵਾਓ''॥੧੫॥

ਕਰੀ ਸਲਾਮ ਪਠਾਨ ਤਮਾਮੂ। ਹਰਖਤਿ ਹੁਇ ਕਰਿ ਗਮਨੇ ਧਾਮੂ।
ਸੋ ਦਿਨ ਕਰਜੋ ਬਿਤਾਵਨਿ ਸਾਰੋ। ਨਿਸ ਮਹਿਂ ਸਤਿਗੁਰੁ ਖਾਇ ਅਹਾਰੋ॥੧੬॥

ਸਾਰੇ ਪਠਾਣਾਂ ਨੇ ਸਲਾਮ ਕੀਤੀ, ਬਹੁਤ ਖੁਸ਼ ਹੋ ਕੇ ਆਪਣੇ ਘਰਾਂ ਨੂੰ ਚਲੇ ਗਏ, ਉਹ ਦਿਨ ਸਾਰਾ ਇਸ ਤਰ੍ਹਾਂ ਬਤੀਤ ਕੀਤਾ। ਰਾਤ ਨੂੰ ਸਤਿਗੁਰੂ ਜੀ ਨੇ ਭੋਜਨ ਛਕਿਆ॥੧੬॥

ਸੁਪਤਿ ਜਥਾ ਸੁਖ ਰਾਤਿ ਬਿਤਾਈ। ਕਰੀ ਕ੍ਰਿਯਾ ਨਿਤ ਕੀ ਚਿਤ ਲਾਈ।
ਦਿਵਸ ਚਢੇ ਪੁਨ ਸੰਗਤਿ ਆਇ। ਦਰਸ਼ਨ ਕੋ ਸਗਰੀ ਉਮਡਾਇ॥੧੭॥

ਸੌਂ ਕੇ ਸੁਖ ਸਹਿਤ ਰਾਤ ਬਤੀਤ ਕੀਤੀ ਅਤੇ ਚਿੱਤ ਲਾ ਕੇ ਨਿਤ ਦੀ ਕ੍ਰਿਆ ਕੀਤੀ। ਦਿਨ ਚੜ੍ਹਨ ਤੇ ਫਿਰ ਸੰਗਤ ਆਈ, ਦਰਸ਼ਨਾਂ ਵਾਸਤੇ ਸਾਰੇ ਇੱਕਠੇ ਹੋ ਕੇ ਬੜੇ ਚਾਅ ਨਾਲ ਆਏ॥੧੭॥

ਬੈਠੇ ਸਤਿਗੁਰੁ ਲਾਇ ਦਿਵਾਨ। ਸ਼ਬਦ ਬਿਲਾਵਲ ਕੇ ਸੁਨਿ ਕਾਨ।
ਧਰਹਿਂ ਉਪਾਇਨਿ ਅਨਗਨ ਸੰਗਤਿ। ਦਰਸ਼ਨ ਕਰਹਿਂ ਖਿਰਹਿਂ ਬਨਿ ਪੰਗਤਿ॥੧੮॥

ਸਤਿਗੁਰੂ ਜੀ ਦੀਵਾਨ ਲਾ ਕੇ ਬੈਠੇ ਸਨ, ਬਿਲਾਵਲ ਰਾਗ ਦੇ ਇਕ ਸ਼ਬਦ ਨੂੰ ਕੰਨਾਂ ਨਾਲ ਸੁਣ ਰਹੇ ਸਨ। ਸੰਗਤ ਉਪਹਾਰ ਅੱਗੇ ਰੱਖ ਕੇ ਦਰਸ਼ਨ ਕਰ ਰਹੀ ਸੀ, ਫਿਰ ਪੰਗਤ ਵਿਚ ਜਾ ਕੇ ਬੈਠ ਜਾਂਦੇ ਸਨ॥੧੮॥

**ਪੰਚ ਪਠਾਨ ਲਿਏ ਨਿਜ ਸੰਗ। ਆਯੋ ਪੈਂਦੇ ਖਾਨ ਉਮੰਗ।**
**ਗੁਰੁ ਦਰਮਾਹਾ ਸਭਿ ਕੋ ਕਿਯੋ। ਬਸਿਬੇ ਕੋ ਇਕ ਥਲ ਤਿਨ ਦਿਯੋ॥੧੯॥**

ਪੰਜ ਪਠਾਣਾਂ ਨੂੰ ਨਾਲ ਲੈ ਕੇ, ਪੈਂਦੇ ਖਾਂ ਬੜੀ ਉਮੰਗ ਨਾਲ ਗੁਰੂ ਜੀ ਪਾਸ ਆਇਆ। ਗੁਰੂ ਜੀ ਨੇ ਸਾਰਿਆਂ ਦੀ ਤਨਖਾਹ ਮੁਕੱਰਰ ਕਰ ਲਈ ਅਤੇ ਰਹਿਣ ਵਾਸਤੇ ਉਨ੍ਹਾਂ ਨੂੰ ਇਕ ਸਥਾਨ ਦੇ ਦਿੱਤਾ॥੧੯॥

**ਜੁਗ ਮਹਿਖੀ ਦੇ ਦੁਗਧ ਮਹਾਨਾ। ਸੇਵਕ ਸੌਂ ਗੁਰੁ ਕੀਨਿ ਬਖਾਨਾ।**
**'ਸਭਿ ਪੈ ਲੇ ਕਰਿ ਕਰਹੁ ਤਪਾਵਨਿ। ਪਿਸਤਾ ਅਰੁ ਬਦਾਮ ਕਰਿ ਪਾਵਨੁ॥੨੦॥**

ਦੋ ਮੱਝਾਂ ਦੁੱਧ ਵਾਸਤੇ ਲੈ ਦਿਤੀਆਂ ਤੇ ਸੇਵਕ ਨੂੰ ਗੁਰੂ ਜੀ ਨੇ ਕਿਹਾ, "ਸਾਰਾ ਦੁੱਧ ਲੈ ਕੇ ਉਸ ਨੂੰ ਗਰਮ ਕਰੋ ਅਤੇ ਪਿਸਤਾ ਅਤੇ ਬਦਾਮ ਵਿਚ ਪਾਵੋ॥੨੦॥

**ਆਦਿ ਛੁਹਾਰੇ ਮੇਵਾ ਸਾਨੋ। ਚਾਰ ਘਰੀ ਦਿਨ ਰਹਿ ਜਬਿ ਜਾਨੋ।**
**ਮਿਸਰੀ ਕੋ ਮਿਲਾਇ ਕਰਿ ਆਛੇ। ਕਰਹੁ ਖੁਵਾਵਨਿ ਜੇਤਿਕ ਬਾਂਛੇ॥੨੧॥**

ਹੋਰ ਛੁਹਾਰੇ ਆਦਿ ਅਤੇ ਮੇਵੇ ਲੈ ਕੇ ਮਿਲਾਵੋ, ਜਦ ਚਾਰ ਘੜੀ ਦਿਨ ਰਹਿ ਜਾਵੇ ਤਾਂ ਉਸ ਵਿਚ ਚੰਗੀ ਤਰ੍ਹਾਂ ਮਿਸ਼ਰੀ ਮਿਲਾ ਕੇ ਇਸ ਨੂੰ ਪਿਲਾਵੋ, ਜਿੰਨਾ ਵੀ ਇਹ ਚਾਹੇ॥੨੧॥

**ਪੰਚ ਰਜਤਪਣ ਨਿਤ ਦਰਮਾਹਾ। ਦਿਹੁ ਪੈਂਦੇ ਖਾਂ ਕੋ ਸੁਖ ਪਾਹਾ'।**
**ਇੱਤਜਾਦਿਕ ਸੇਵਾ ਜੇ ਆਨ। ਨਿਜ ਦਾਸਨਿ ਸੌਂ ਗੁਰੂ ਬਖਾਨਿ॥੨੨॥**

ਪੰਜ ਚਾਂਦੀ ਦੇ ਰੁਪਏ ਨਿਤ ਤਨਖਾਹ ਦੇਵੋ ਤਾਂਕਿ ਪੈਂਦੇ ਖਾਂ ਸਦਾ ਹੀ ਸੁਖ ਪਾਵੇ" ਇੱਤਿਆਦਿ ਸੇਵਾ ਜੋ ਵੀ ਹੋਵੇ, ਗੁਰੂ ਜੀ ਨੇ ਆਪਣੇ ਸੇਵਕਾਂ ਨੂੰ ਸਮਝਾ ਦਿੱਤਾ॥੨੨॥

**ਪ੍ਰਤਿਪਾਰਨਿ ਕੀ ਕਰਿ ਤਕਰਾਈ। ਸਰਬ ਰੀਤਿ ਇਕ ਬਾਰ ਬਨਾਈ।**
**ਭਏ ਪਠਾਨ ਅਨੰਦ ਮਹਾਨੇ। ਗੁਰ ਕੀ ਖੁਸ਼ੀ ਬਿਸਾਲ ਪਛਾਨੇ॥੨੩॥**

ਪ੍ਰਤਿਪਾਲਣ ਦੀ ਤਕੜਾਈ ਕਰਕੇ, ਸਾਰੀਆਂ ਰੀਤੀਆਂ ਇਕ ਵਾਰ ਬਣਾ ਦਿਤੀਆਂ। ਇਹ ਵੇਖ ਕੇ ਪਠਾਣ ਬਹੁਤ ਪ੍ਰਸੰਨ ਹੋਏ, ਉਨ੍ਹਾਂ ਗੁਰੂ ਜੀ ਦੀ ਵਿਸ਼ਾਲ ਖ਼ੁਸ਼ੀ ਨੂੰ ਪਛਾਣਿਆਂ॥੨੩॥

**ਇਕ ਦਿਨ ਨਿਜ ਹਜ਼ੂਰ ਕਰਿਵਾਯੋ। ਨਿਕਟ ਬਿਠਾਇ ਗੁਰੂ ਅਚਵਾਯੋ।**
**ਦ੍ਵੈ ਨਰ ਜੇਤਿਕ ਖਾਨਾ ਖਾਵੈਂ। ਤਿਤਿਕ ਖਾਇਗਾ, ਪਿਖਿ ਹਰਖਾਵੈਂ॥੨੪॥**

ਇਕ ਦਿਨ ਗੁਰੂ ਜੀ ਨੇ ਅਪਣੇ ਪਾਸ ਮੰਗਵਾਇਆ ਤੇ ਪਾਸ ਬਿਠਾ ਕੇ ਭੋਜਨ ਖਵਾਇਆ, ਜਿੰਨਾ ਖਾਣਾ ਦੋ ਮਨੁੱਖ ਖਾਂਦੇ ਹਨ, ਓਨਾ ਇਕੱਲੇ ਪੈਂਦੇ ਖਾਂ ਨੇ ਖਾਧਾ, ਜਿਸ ਨੂੰ ਵੇਖ ਕੇ ਗੁਰੂ ਜੀ ਪ੍ਰਸੰਨ ਹੋਏ॥੨੪॥

**'ਇਮ ਸਦੀਵ ਹੀ ਦੀਜਹਿ ਖਾਨਾ'। ਨਿਜ ਦਾਸਨਿ ਸੰਗਿ ਗੁਰੂ ਬਖਾਨਾ।**
**ਸੈਨਾ ਮਹਿਂ ਮਿਲਾਇ ਇਮ ਰਾਖਾ। ਮਹਾਂ ਬਲੀ ਹੁਇ ਉਰ ਅਭਿਲਾਖਾ॥੨੫॥**

ਗੁਰੂ ਜੀ ਨੇ ਆਪਣੇ ਸੇਵਕਾਂ ਨੂੰ ਕਿਹਾ, "ਇਸ ਤਰ੍ਹਾਂ ਹੀ ਸਦਾ ਇਸ ਨੂੰ ਖ਼ੁਰਾਕ ਖਵਾਓ" ਇਸ ਤਰ੍ਹਾਂ ਸੈਨਾ ਵਿਚ ਮਿਲਾ ਕੇ ਰਖਿਆ, ਵੱਡਾ ਮਹਾਂਬਲੀ ਬਣੇ ਹਿਰਦੇ ਵਿਚ ਇਹ ਅਭਿਲਾਸ਼ਾ ਸੀ॥੨੫॥

ਅਗਲੀ ਪ੍ਰਾਤ ਕਰੀ ਨਿਜ ਤਜਾਰੀ। ਸ਼ਸਤ੍ਰ ਧਰੇ ਹਯ ਕੀ ਅਸੁਵਾਰੀ।
ਸ਼੍ਰੀ ਗੁਰ ਹਰਿਗੋਬਿੰਦ ਪਯਾਨੇ। ਪੰਦ੍ਰਹ ਕੋਸ ਪੰਥ ਉਲੰਘਾਨੇ॥ ੨੬॥

ਅਗਲੇ ਦਿਨ ਸਵੇਰ ਹੁੰਦਿਆਂ ਹੀ ਤਿਆਰੀ ਕਰ ਲਈ, ਸ਼ਸਤ੍ਰ ਧਾਰਨ ਕਰਕੇ ਘੋੜੇ ਤੇ ਚੜ੍ਹ ਗਏ। ਸ੍ਰੀ ਗੁਰੂ ਹਰਿਗੋਬਿੰਦ ਜੀ ਚੱਲ ਪਏ ਤੇ ਪੰਦਰਾਂ ਕੋਹ ਦਾ ਪੈਂਡਾ ਮੁਕਾ ਲਿਆ॥੨੬॥

ਕਰਿ ਡੇਰਾ ਤਹਿਂ ਨਿਸਾ ਬਿਤਾਈ। ਭਈ ਭੋਰ ਮਗ ਚਲੇ ਗੁਸਾਈਂ।
ਇਸੀ ਰੀਤਿ ਦਿਨਪ੍ਰਤਿ ਪ੍ਰਸਥਾਨਹਿਂ। ਪਰੈ ਰਾਤ ਡੇਰਾ ਤਬਿ ਠਾਨਹਿਂ॥੨੭॥

ਓਥੇ ਡੇਰਾ ਕਰ ਕੇ ਰਾਤ ਗੁਜ਼ਾਰੀ, ਸਵੇਰ ਹੋਣ ਤੇ ਮਾਲਕ ਸਤਿਗੁਰੂ ਜੀ ਅੱਗੇ ਚਲ ਪਏ। ਏਸੇ ਰੀਤ ਅਨੁਸਾਰ ਚਲੇ ਜਾ ਰਹੇ ਸਨ, ਤੇ ਜਦ ਰਾਤ ਪੈਂਦੀ ਸੀ ਤਾਂ ਕਿਤੇ ਡੇਰਾ ਕਰ ਲੈਂਦੇ ਸੀ॥੨੭॥

ਤੀਰਥ ਮਹਾਂ ਪਹੋਆ ਨਾਮੂ। ਸਾਰਸੁਤੀ ਸਲਿਤਾ ਅਭਿਰਾਮੂ।
ਗਨ ਪਾਪਨਿ ਕੋ ਖਾਪਨਿ ਕਰਨੀ। ਜਿਸ ਕੀ ਮਹਿਮਾ ਬੇਦ ਸੁ ਬਰਨੀ॥੨੮॥

ਰਾਹ ਦੇ ਵਿਚ ਇਕ ਪਹੋਆ ਨਾਂ ਦਾ ਤੀਰਥ ਆਇਆ ਜਿਥੇ ਸੁੰਦਰ ਨਦੀ ਸਰਸਵਤੀ ਵਗਦੀ ਸੀ। ਉਹ ਪਾਪਾਂ ਨੂੰ ਦੂਰ ਕਰਨ ਵਾਲੀ ਹੈ, ਜਿਸ ਦੀ ਮਹਿਮਾਂ ਵੇਦਾਂ ਵਿਚ ਲਿਖੀ ਹੋਈ ਹੈ॥੨੮॥

ਸੋ ਖਟ ਕੋਸ ਰਹੀ ਜਬਿ ਆਵਨਿ। ਚਹੈਂ ਕਿ ਚਲਿ ਤਹਿਂ ਡੇਰਾ ਪਾਵਨਿ।
ਤਹਿਂ ਇਕ ਪਿੰਗਲ ਆਂਖਨ ਹੀਨਾ। ਕਿਹ ਸਿਖ ਨੇ ਉਪਦੇਸ਼ਨਿ ਕੀਨਾ॥੨੯॥

ਜਦ ਛੇ ਕੋਹ ਉਸ ਤੋਂ ਦੂਰ ਰਹਿ ਗਏ ਤਾਂ ਗੁਰੂ ਜੀ ਚਾਹੁੰਦੇ ਸਨ ਕਿ ਓਥੇ ਜਾ ਕੇ ਡੇਰਾ ਕਰੀਏ। ਓਥੇ ਇਕ ਅੰਨ੍ਹਾ ਪਿੰਗਲਾ ਰਹਿੰਦਾ ਸੀ। ਕਿਸੇ ਸਿੱਖ ਨੇ ਉਸ ਨੂੰ ਉਪਦੇਸ਼ ਦਿੱਤਾ ਸੀ॥੨੯॥

ਨਿਸ ਦਿਨ ਗੁਰ ਕੋ ਸਿਮਰਤਿ ਸੋਈ। ਕਹੈ ਕਿ 'ਅਬਿ ਨਹਿਂ ਮੇਰੋ ਕੋਈ।
ਮਿਲਹਿਂ ਗੁਰੂ ਸਭਿ ਜਗ ਕੇ ਦਾਤਾ। ਤੌ ਮੇਰੋ ਸੰਕਟ ਹੁਇ ਹਾਤਾ॥ ੩੦॥

ਜਿਸ ਕਰਕੇ ਉਹ ਦਿਨ ਰਾਤ ਗੁਰੂ ਜੀ ਦਾ ਸਿਮਰਨ ਕਰਦਾ ਸੀ ਤੇ ਕਹਿੰਦਾ ਸੀ, "ਹੁਣ ਮੇਰਾ ਕੋਈ ਨਹੀਂ ਹੈ, ਸਭ ਜਗਤ ਦੇ ਦਾਤਾ ਗੁਰੂ ਜੀ ਮੈਨੂੰ ਆ ਕੇ ਮਿਲਣ ਜਿਸ ਨਾਲ ਮੇਰਾ ਇਹ ਦੁੱਖ ਦੂਰ ਹੋਵੇ॥੩੦॥

ਚਲਿ ਪਹੁਚਨਿ ਕੀ ਸ਼ਕਤਿ ਨ ਮੇਰੀ। ਆਇਂ ਇਹਾਂ ਧਰਿ ਕ੍ਰਿਪਾ ਘਨੇਰੀ'।
ਇਮ ਮਨ ਠਾਨਿ ਕਰਾ ਇਕ ਗ੍ਰਾਮੂ। ਗੁਰ ਸਿਮਰਹਿ ਤਹਿਂ ਬਿਸਰਾਮੂ॥ ੩੧॥

ਉਨ੍ਹਾਂ ਪਾਸ ਚਲ ਕੇ ਜਾਣ ਦੀ ਮੇਰੇ ਪਾਸ ਸ਼ਕਤੀ ਨਹੀਂ ਹੈ, ਵੱਡੀ ਕਿਰਪਾ ਕਰਕੇ, ਏਥੇ ਮੇਰੇ ਪਾਸ ਆਉਣਾ"। ਇਸ ਤਰ੍ਹਾਂ ਮਨ ਵਿਚ ਧਾਰ ਕੇ 'ਕਰਾ' ਨਾਮੀ ਪਿੰਡ ਵਿਚ ਵਿਸ਼ਰਾਮ ਕਰਕੇ ਗੁਰੂ ਜੀ ਦਾ ਸਿਮਰਨ ਕਰਦਾ ਸੀ॥੩੧॥

ਤਿਸ ਕੋ ਸੰਕਟ ਕਾਟਨਿ ਹੇਤਾ। ਉਤਰਿ ਪਰੇ ਤਹਿਂ ਕ੍ਰਿਪਾ ਨਿਕੇਤਾ।
ਸੁਭਟਨਿ ਕਰੇ ਤੁਰੰਗ ਲਗਾਵਨਿ। ਸੇਵਤ ਲਗੇ ਤ੍ਰਿਣਨਿ ਕੋ ਲਜਾਵਨਿ॥੩੨॥

ਉਸ ਅੰਨ੍ਹੇ ਕੋਹੜੀ ਦਾ ਸੰਕਟ ਦੂਰ ਕਰਨ ਵਾਸਤੇ, ਗੁਰੂ ਜੀ ਨੇ 'ਕਰਾ' ਪਿੰਡ ਵਿਚ ਹੀ ਉਤਾਰਾ ਕਰ ਲਿਆ, ਸੂਰਮਿਆਂ ਨੇ ਕਰੇ ਪਿੰਡ ਵਿਚ ਘੋੜੇ ਬੰਨ੍ਹ ਦਿੱਤੇ, ਘੋੜਿਆਂ ਦੇ ਖਾਣ ਵਾਸਤੇ ਘਾਹ ਲਿਆਉਣ ਲੱਗੇ॥੩੨॥

ਰਸਦ ਖ਼ਰੀਦੀ ਗ੍ਰਾਮ ਮਝਾਰਾ। ਕਰਨਿ ਲਗੇ ਸਭਿ ਤਜਾਰ ਅਹਾਰਾ।
ਪਿੰਗਲ ਸੁਨੀ ਕਿ 'ਸਤਿਗੁਰੁ ਆਏ'। ਭਯੋ ਅਨੰਦ ਅੰਗ ਨਹਿਂ ਮਾਏ॥ ੩੩॥

ਪਿੰਡ ਵਿਚੋਂ ਰਸਦ ਖਰੀਦੀ ਤੇ ਸਾਰੇ ਭੋਜਨ ਤਿਆਰ ਕਰਨ ਲੱਗੇ, ਜਦ ਪਿੰਗਲੇ ਨੇ ਸੁਣਿਆ ਕਿ 'ਗੁਰੂ ਜੀ ਆਏ ਹਨ' ਤਾਂ ਅਨੰਦ ਨਾਲ ਭਰ ਗਿਆ ਤੇ ਆਪਣੇ ਅੰਗਾਂ ਵਿਚ ਸਮਾਉਂਦਾ ਨਹੀਂ ਸੀ॥੩੩॥

ਰੁੜ੍ਹਤਿ ਚਲਤਿ ਨਿਕਸਜੋ ਤਜਿ ਗ੍ਰਾਮੂ। ਗੁਰੁ ਗੁਰੁ ਜਪਤਿ ਰਿਦੇ ਮੁਖ ਨਾਮੂ।
ਜਿਸ ਥਲ ਸਤਿਗੁਰੁ ਥਿਰੇ ਸੁਹਾਵਤਿ। ਬੂਝਿ ਬੂਝਿ ਤਿਸਹੀ ਥਲ ਆਵਤਿ॥੩੪॥

ਰਿੜ੍ਹਦਾ-ਰਿੜ੍ਹਦਾ ਪਿੰਡ ਛੱਡ ਕੇ ਬਾਹਰ ਨਿਕਲਿਆ। ਦਿਲ ਵਿਚ 'ਗੁਰੂ ਗੁਰੂ' ਹੀ ਜਪ ਰਿਹਾ ਸੀ। ਜਿਸ ਥਾਂ ਤੇ ਸਤਿਗੁਰੂ ਜੀ ਠਹਿਰੇ ਹੋਏ ਸ਼ੋਭ ਰਹੇ ਸਨ, ਪੁਛਦਾ-ਪੁਛਦਾ ਉਸ ਥਾਂ ਆ ਗਿਆ॥੩੪॥

ਆਨਿ ਪ੍ਰਭੁ ਕੋ ਸੀਸ ਨਿਵਾਯਹੁ। ਸਨਮੁਖ ਬੈਠਤਿ ਬਾਕ ਅਲਾਯਹੁ।
'ਇਨ ਬਾਤਨਿ ਤੇ ਰਾਵਰਿ ਨਾਮੂ। ਦੀਨਾਨਾਥ ਭਨੈਂ ਅਭਿਰਾਮੂ॥ ੩੫॥

ਆ ਕੇ ਗੁਰੂ ਜੀ ਅੱਗੇ ਸਿਰ ਨਿਵਾਇਆ ਤੇ ਸਾਹਮਣੇ ਬੈਠ ਕੇ ਬੇਨਤੀ ਕੀਤੀ, "ਇਨ੍ਹਾਂ ਗੱਲਾਂ ਕਰਕੇ ਹੀ ਆਪ ਜੀ ਦਾ ਨਾਮ 'ਦੀਨਾ ਨਾਥ ਪ੍ਰਭੂ' ਕਹਿੰਦੇ ਹਨ॥੩੫॥

ਤੁਮ ਬਿਨ ਨਹਿਂ ਕੋ ਜਗਤ ਹਮਾਰਾ। ਪਗ ਦ੍ਰਿਗ ਬਿਨ ਨਹਿਂ ਜਾਤਿ ਪਧਾਰਾ।
ਰਹਜੋ ਪ੍ਰਤੀਖਤਿ ਆਸ ਤੁਮਾਰੀ। ਮਮ ਹਿਤ ਆਏ ਕਰੁਨਾ ਧਾਰੀ॥ ੩੬॥

ਤੁਹਾਡੇ ਬਗ਼ੈਰ ਜਗਤ ਵਿਚ ਹੋਰ ਕੋਈ ਮੇਰਾ ਨਹੀਂ ਹੈ, ਪੈਰਾਂ ਅਤੇ ਅੱਖਾਂ ਬਗ਼ੈਰ ਚਲਿਆ ਨਹੀਂ ਜਾ ਸਕਦਾ, ਇਸ ਕਰਕੇ ਤੁਹਾਡੀ ਉਡੀਕ ਕਰਦਾ ਰਿਹਾ ਹਾਂ, ਮੇਰੇ ਵਾਸਤੇ ਕਿਰਪਾ ਧਾਰ ਕੇ ਆਏ ਹੋ॥੩੬॥

ਕੇਤਿਕ ਬਰਖ ਬਿਤੀਤੇ ਮੋਹੀ। ਸਿਮਰਨ ਕਰਤਿ ਸਦਾ ਗੁਰੁ ਤੋਹੀ।
ਆਏ ਮੋਹਿ ਨਿਵਾਜ਼ਨਿ ਹੇਤੁ। ਦਿਹੁ ਦ੍ਰਿਗ ਪਗ ਮੈਂ ਬਨੌਂ ਸੁਚੇਤ' ॥ ੩੭॥

ਮੈਂ ਕਈ ਸਾਲ ਬਤੀਤ ਕੀਤੇ ਹਨ, ਹੇ ਗੁਰੂ ਜੀ! ਸਦਾ ਤੁਹਾਡਾ ਹੀ ਸਿਮਰਨ ਕਰਦਾ ਰਿਹਾ ਹਾਂ; ਹੁਣ ਮੇਰੇ ਤੇ ਕਿਰਪਾ ਕਰਨ ਵਾਸਤੇ ਆਏ ਹੋ, ਮੈਨੂੰ ਅੱਖਾਂ ਤੇ ਪੈਰ ਬਖਸ਼ੋ, ਤਾਂਕਿ ਮੈਂ ਸੁਚੇਤ ਬਣ ਜਾਵਾਂ"॥੩੭॥

ਗੁਰ ਢਿਗ ਸਿੱਖਨਿ ਬਾਕ ਸੁਨਾਏ। 'ਚਰਨ ਕਮਲ ਕੀ ਲਿਹੁ ਰਜ ਪਾਏ'।
ਧਰਜੋ ਉਪਨਾਯ ਗੁਰੁ ਕੋ ਚੀਨਿ। ਲੇ ਤਿਨ ਅੰਗਰੀ ਘਸਵਨਿ ਕੀਨਿ॥ ੩੮॥

ਜਿਹੜੇ ਗੁਰੂ ਜੀ ਪਾਸ ਸਿੱਖ ਬੈਠੇ ਸਨ, ਉਨ੍ਹਾਂ ਨੇ ਕਿਹਾ, "ਗੁਰੂ ਜੀ ਦੇ ਚਰਨ ਕੰਵਲਾਂ ਦੀ ਖਾਕ ਨੂੰ ਲਵੋ।" ਗੁਰੂ ਜੀ ਨੂੰ ਸਮਝ ਕੇ ਉਸ ਗੁਰੂ ਜੀ ਦੀ ਜੁੱਤੀ ਨੂੰ ਫੜਿਆ ਤੇ ਉਸ ਦੇ ਹੇਠਲੇ ਪਾਸੇ ਆਪਣੀ ਉਂਗਲ ਨੂੰ ਘਸਾਇਆ॥੩੮॥

ਜਬਿ ਨੇਤ੍ਰਨਿ ਕੇ ਬਿਚ ਤਿਨ ਪਾਈ। ਭਈ ਆਂਖਿ ਜਨੁ ਪ੍ਰਥਮ ਬਨਾਈ।
ਗੁਰੁ ਬਪੁ ਸੁੰਦਰ ਪਿਖਜੋ ਅਗਾਰੀ। ਬਾਰਿ ਬਾਰਿ ਹੋਵਤਿ ਬਲਿਹਾਰੀ॥ ੩੯॥

ਉਂਗਲ ਨੂੰ ਲੱਗੀ ਖਾਕ ਨੂੰ ਜਦ ਅੱਖਾਂ ਵਿਚ ਪਾਇਆ ਤਾਂ ਅੱਖਾਂ ਉਸ ਤਰ੍ਹਾਂ ਦੀਆਂ ਇੰਝ ਹੋ ਗਈਆਂ ਜਿਵੇਂ ਪਹਿਲਾਂ ਨਵੀਆਂ ਨਰੋਈਆਂ ਸਨ, ਸਾਹਮਣੇ ਸੁੰਦਰ ਗੁਰੂ ਜੀ ਦਿਖਾਈ ਦਿੱਤੇ, ਬਾਰ-ਬਾਰ ਬਲਿਹਾਰ ਜਾ ਰਿਹਾ ਸੀ॥੩੯॥

'ਧੰਨ ਗੁਰੂ ਜਿਮ ਸੁਨਜੋ ਬਿਸ਼ੇਖਾ। ਤਥਾ ਬਿਲੋਚਨ ਤੇ ਅਬਿ ਦੇਖਾ।
ਨਿਤ ਦੀਨਨਿ ਪਰ ਕਿਰਪਾ ਧਾਰੋ। ਹਮ ਸਮ ਪਤਿਤਨਿ ਪੁੰਜ ਉਧਾਰੋ' ॥੪੦॥

ਕਹਿਣ ਲੱਗਾ, "ਹੇ ਗੁਰੂ ਜੀ! ਤੁਸੀਂ ਧੰਨ ਹੋ, ਜਿਵੇਂ ਤੁਹਾਡੇ ਬਾਰੇ ਵਿਸ਼ੇਸ਼ ਤੌਰ ਤੇ ਸੁਣਿਆ ਸੀ, ਉਸ ਤਰ੍ਹਾਂ ਦੇ ਹੀ ਆਪਣੀਆਂ ਅੱਖਾਂ ਨਾਲ ਵੇਖਿਆ ਹੈ। ਸਦਾ ਗ਼ਰੀਬਾਂ ਤੇ ਆਪਣੀ ਕਿਰਪਾ ਧਾਰਦੇ ਹੋ, ਸਾਡੇ ਵਰਗੇ ਪਤਿਤਾਂ ਦਾ ਉਧਾਰ ਕਰਦੇ ਹੋ"॥੪੦॥

ਇੱਤਜਾਦਿਕ ਬਹੁ ਉਸਤਤਿ ਕੀਨਿ। ਸਤਿਗੁਰੁ ਕ੍ਰਿਪਾਦ੍ਰਿਸ਼ਟਿ ਦੁਖ ਹੀਨ।
ਕਹਜੋ ਕਿ ਲੋਚਨ ਤੈਂ ਅਬਿ ਪਾਏ। ਇਸ ਥਲ ਕੋ ਸੇਵਹੁ ਹਿਤਲਾਏ॥ ੪੧॥

ਇੱਤਿਆਦਿ ਬਹੁਤ ਉਸਤਤ ਕੀਤੀ, ਸਤਿਗੁਰੂ ਜੀ ਨੇ ਕਿਰਪਾ-ਦ੍ਰਿਸ਼ਟੀ ਕਰਕੇ ਉਸ ਦੇ ਦੁੱਖ ਦੂਰ ਕਰ ਦਿੱਤੇ। ਗੁਰੂ ਜੀ ਨੇ ਉਸ ਨੂੰ ਕਿਹਾ ਕਿ ਇਸ ਥਾਂ ਤੂੰ ਅੱਖਾਂ ਪਾਈਆਂ ਹਨ, ਇਸ ਸਥਾਨ ਦੀ ਬੜੇ ਪ੍ਰੇਮ ਨਾਲ ਸੇਵਾ ਕਰੋ॥੪੧॥

ਬਢਨੀ ਫੇਰਹੁ ਦੀਪਕ ਬਾਰਹੁ। ਸਦਾ ਗੁਰੂ ਕੋ ਨਾਮ ਸੰਭਾਰਹੁ।
ਜੋ ਸਿਖ ਪੂਜਹਿ ਦੇ ਧਨ ਆਨ। ਤਿਸ ਕੋ ਬਾਂਟਿ ਕਰਹੁ ਗੁਜ਼ਰਾਨ॥ ੪੨॥

ਝਾੜੂ ਫੇਰੋ ਤੇ ਦੀਵਾ ਬਾਲੋ ਅਤੇ ਸਦਾ ਹੀ ਗੁਰੂ ਜੀ ਦਾ ਨਾਮ ਸੰਭਾਲੋ। ਜਿਹੜੇ ਸਿੱਖ ਪੂਜਾ ਵਜੋਂ ਆ ਕੇ ਧਨ ਦੇਣ, ਉਸ ਨੂੰ ਵੰਡ ਕੇ ਗੁਜ਼ਾਰਾ ਕਰੋ॥੪੨॥

ਆਵਤਿ ਜਾਤਿ ਸਿੱਖ ਬਸਿ ਜਾਏ। ਤਿਨ ਕਹੁ ਦੇ ਅਹਾਰ ਅਚਵਾਏ।
ਪੀਛੇ ਆਪ ਕਰਹੁ ਪੁਨ ਖਾਨਿ। ਕਰਹੁ ਕਾਰ ਸਭਿ ਹੀ ਇਸਥਾਨ'॥ ੪੩॥

ਆਉਂਦਾ ਜਾਂਦਾ ਜਿਹੜਾ ਵੀ ਸਿੱਖ ਏਥੇ ਠਹਿਰੇ, ਉਸ ਨੂੰ ਪਹਿਲਾਂ ਭੋਜਨ ਖਵਾਓ, ਬਾਅਦ ਵਿਚ ਆਪ ਖਾਵੋ, ਸਾਰੀ ਕਾਰ ਇਸ ਸਥਾਨ ਵਿਖੇ ਕਰੋ"॥੪੩॥

ਇਸ ਪ੍ਰਕਾਰ ਕੀ ਸਿੱਖਯਾ ਦੀਨਸਿ। ਪਿੰਗਲ ਭਾ ਪ੍ਰਸੰਨ ਹਿਤ ਚੀਨਸਿ।
'ਸਿਰ ਧਰਿ ਕਰਿਹੋਂ ਬਾਕ ਤੁਮਾਰਾ। ਹਲਤ ਪਲਤ ਮੁਰਿ ਸਰਬ ਸੁਧਾਰਾ॥੪੪॥

ਇਸ ਪ੍ਰਕਾਰ ਦੀ ਸਿੱਖਿਆ ਦਿੱਤੀ, ਪਿੰਗਲਾ ਆਪਣਾ ਹਿਤ ਵੇਖ ਕੇ ਬਹੁਤ ਪ੍ਰਸੰਨ ਹੋਇਆ ਅਤੇ ਕਹਿਣ ਲੱਗਾ, "ਤੁਹਾਡੇ ਬਚਨ ਸਿਰ ਮੱਥੇ ਧਰ ਕੇ ਪੂਰੇ ਕਰਾਂਗਾ, ਤੁਸੀਂ ਮੇਰਾ ਲੋਕ ਪਰਲੋਕ ਸਭ ਸਵਾਰ ਦਿੱਤਾ ਹੈ॥੪੪॥

ਤੁਮ ਸਮਾਨ ਹੈ ਕਹਾਂ ਕ੍ਰਿਪਾਲੂ। ਦੀਨਨਿ ਦਜਾਲ ਸੁ ਨਾਮ ਬਿਸਾਲੂ'।
ਤਿਹ ਸਥਾਨ ਸ਼੍ਰੀ ਹਰਿ ਗੋਵਿੰਦ। ਕਰਜੋ ਪੁਜਾਰੀ ਕ੍ਰਿਪਾ ਬਿਲੰਦ॥ ੪੫॥

ਤੁਹਾਡੇ ਵਰਗਾ ਹੋਰ ਕ੍ਰਿਪਾਲੂ ਕਿਥੇ ਹੈ, ਤੁਹਾਡਾ ਦੀਨ ਦਿਆਲ ਵੱਡਾ ਸ੍ਰੇਸ਼ਟ ਨਾਮ ਹੈ।" ਗੁਰੂ ਹਰਿਗੋਬਿੰਦ ਜੀ ਨੇ ਉਸ ਨੂੰ ਉਸ ਸਥਾਨ ਦਾ ਪੁਜਾਰੀ ਬਣਾ ਕੇ ਵੱਡੀ ਕਿਰਪਾ ਕੀਤੀ॥੪੫॥

ਸੇਵਤਿ ਹੀ ਤਿਸ ਥਲ ਕੋ ਰਹਜੋ। ਕਿਤਿਕ ਬਰਖ ਬੀਤੇ ਦੁਖ ਦਹਜੋ।
ਸ਼੍ਰੀ ਗੁਰ ਤੇਗ ਬਹਾਦਰ ਗਏ। ਨਿਜ ਨਿਵੇਸ ਤਹਿਂ ਕਰਤੇ ਭਏ॥ ੪੬॥

ਉਸ ਸਥਾਨ ਦੀ ਸੇਵਾ ਕਰਦਾ ਰਿਹਾ, ਕਈ ਸਾਲ ਬੀਤ ਜਾਣ ਬਾਅਦ ਸਾਰਾ ਦੁੱਖ ਜਾਂਦਾ ਰਿਹਾ। ਫਿਰ ਗੁਰੂ ਤੇਗ ਬਹਾਦਰ ਜੀ ਉਸ ਸਥਾਨ ਵਿਖੇ ਗਏ, ਉਨ੍ਹਾਂ ਨੇ ਆਪਣਾ ਨਿਵਾਸ ਓਥੇ ਕੀਤਾ॥੪੬॥

ਤਿਨ ਕੋ ਦਰਸ਼ਨ ਕਰਿ ਹਰਖਾਯੋ। ਸੱਤਿਨਾਮ ਸਿਮਰਨ ਬਰ ਪਾਯੋ।
ਕੂਪ ਬਾਗ ਹਿਤ ਧਨ ਬਹੁ ਦੀਨੋ। ਆਨ ਥਾਨ ਪੁਨ ਪਜਾਨਾ ਕੀਨੋ॥ ੪੭॥

ਪਿੰਗਲਾ ਉਨ੍ਹਾਂ ਦੇ ਦਰਸ਼ਨ ਕਰਕੇ ਬਹੁਤ ਪ੍ਰਸੰਨ ਹੋਇਆ ਤੇ ਸਤਿਨਾਮ ਦੇ ਸਿਮਰਨ ਦਾ ਵਰ ਪਾਇਆ। ਖੂਹ ਅਤੇ ਬਾਗ਼ ਵਾਸਤੇ ਬਹੁਤ ਧਨ ਦਿੱਤਾ, ਫਿਰ ਹੋਰ ਸਥਾਨ ਵਿਖੇ ਚਲੇ ਗਏ॥੪੭॥

ਪੁਨ ਸਤਿਗੁਰ ਦਸਮੇਂ ਪਤਿਸ਼ਾਹੂ। ਪਹੁੰਚੇ, ਦੇਖੈਂ, ਨਰ ਥਿਤ ਤਾਹੂ।
ਹਿਤ ਸਨਮਾਨ ਖਰੋ ਨਹਿਂ ਹੋਵਾ। ਹਯ ਪਰ ਚਰੇ ਸਥਿਰ ਗੁਰ ਜੋਵਾ॥ ੪੮॥

ਫਿਰ ਸਤਿਗੁਰੂ ਦਸਵੇਂ ਪਾਤਿਸ਼ਾਹ ਜੀ ਓਥੇ ਪਹੁੰਚੇ, ਉਨ੍ਹਾਂ ਵੇਖਿਆ ਕਿ ਓਥੇ ਕੋਈ ਮਨੁੱਖ ਬੈਠਾ ਹੈ, ਪਰ ਸਨਮਾਨ ਵਾਸਤੇ ਖੜਾ ਨਹੀਂ ਹੋਇਆ ਹੈ, ਘੋੜੇ ਤੇ ਚੜ੍ਹੇ ਹੀ ਗੁਰੂ ਓਥੇ ਖਲੋਤੇ ਰਹੇ॥੪੮॥

**ਬੂਝੇ ਮਨੁਜ 'ਅਹੈ ਇਹ ਕੌਨ?'। ਕਹਜੋ 'ਗ੍ਰਾਮ ਕਰਹਾਲੀ ਭੌਨ।**
**ਆਯੋ ਇਹ ਠਾਂ ਹੈ ਸਸੁਰਾਰਿ। ਬਿਚ ਪਰਗਨੇ ਠਿਕਾਨੇਦਾਰ'॥ ੪੯॥**

ਕਿਸੇ ਮਨੁੱਖ ਨੂੰ ਪੁਛਿਆ, "ਇਹ ਕੌਣ ਹੈ?" ਉਸ ਮਨੁੱਖ ਨੇ ਦੱਸਿਆ, "ਇਸ ਦਾ ਕਰਹਾਲੀ ਪਿੰਡ ਵਿਚ ਘਰ ਹੈ, ਜਿਥੇ ਇਹ ਹੁਣ ਆਇਆ ਹੈ, ਏਥੇ ਇਸ ਦੇ ਸਹੁਰੇ ਹਨ, ਇਸ ਪਰਗਨੇ ਵਿਚ ਇਹ ਠਿਕਾਣੇਦਾਰ ਹੈ"॥੪੯॥

**ਸਹਿਜ ਸੁਭਾਇਕ ਸੁਨਤਿ ਬਖਾਨੇ। ਸ੍ਰੀ ਕਲਗੀਧਰ ਤੇਜ ਮਹਾਨੇ।**
**'ਅਬਿ ਸਭਿ ਗਏ ਠਿਕਾਨੇ ਨਰਕ। ਗਏ ਪ੍ਰਥਮ ਕੇ ਟਿੱਕੇ ਟਰਕ'॥ ੫੦॥**

ਸ੍ਰੀ ਕਲਗੀਧਰ, ਜਿਨ੍ਹਾਂ ਦਾ ਮਹਾਨ ਤੇਜ ਸੀ, ਇਹ ਸੁਣ ਕੇ ਸਹਿਜ-ਸੁਭਾਅ ਕਹਿ ਦਿੱਤਾ, "ਹੁਣ ਇਸ ਦੇ ਸਾਰੇ ਠਿਕਾਣੇ ਨਾਸ਼ ਹੋਏ, ਪਹਿਲਾਂ ਦੇ ਟਿਕੇ ਹੋਏ ਵੀ ਟਰਕ ਗਏ, ਭਾਵ ਹੁਣ ਇਸ ਦੀ ਵਡਿਆਈ ਨਾਸ਼ ਹੋ ਜਾਵੇਗੀ"॥੫੦॥

**ਇਮ ਕਹਿ ਤੁਰਤ ਤੁਰੰਗ ਹਟਾਏ। ਉਤਰੇ ਕਲਸੇ ਗ੍ਰਾਮ ਸੁ ਜਾਏ।**
**ਸ੍ਰੀ ਹਰਿਗੋਵਿੰਦ ਨਿਸਾ ਬਿਤਾਈ। ਭਈ ਪ੍ਰਾਤਿ ਚਾਲੇ ਅਗਵਾਈ॥ ੫੧॥**

ਇਹ ਕਹਿ ਕੇ ਤੁਰਤ ਘੋੜੇ ਨੂੰ ਪਿਛਾਂਹ ਮੋੜ ਲਿਆ। ਓਥੋਂ ਚਲ ਕੇ ਕਲਸੇ ਪਿੰਡ ਵਿਖੇ ਪਹੁੰਚ ਗਏ। ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਓਥੇ ਰਾਤ ਬਤੀਤ ਕੀਤੀ, ਜਦ ਸਵੇਰ ਹੋਈ ਤਾਂ ਅੱਗੇ ਚਲ ਪਏ॥੫੧॥

*ਪੰਜਵੀਂ ਰਾਸ ਦਾ ਬੱਤੀਵਾਂ ਅਧਿਆਇ ਸਮਾਪਤ ਹੋਇਆ॥੩੨॥*

# *ਅਧਿਆਇ ਤੇਤੀਵਾਂ*

## *ਸ੍ਰੀ ਨਾਨਕ ਮਤੇ ਪੁੱਜੇ*

*ਦੋਹਰਾ-* **ਭਏ ਤਯਾਰਿ ਸ੍ਰੀ ਸਤਿਗੁਰੂ ਗਮਨੇ ਮਾਰਗ ਜਾਇ।**
**ਖ਼ਸ਼ਟ ਕੋਸ ਪਰ ਸਰਸੁਤੀ ਹੇਰੀ ਜਲ ਅਲਪਾਇ॥ ੧॥**

ਅਗਲੇ ਦਿਨ ਸਤਿਗੁਰੂ ਜੀ ਤਿਆਰ ਹੋ ਕੇ ਰਸਤੇ ਪੈ ਗਏ। ਛੇ ਕੋਹ ਤੇ ਜਾ ਕੇ ਸਰਸਵਤੀ ਨਦੀ ਨੂੰ ਵੇਖਿਆ, ਜਿਸ ਵਿਚ ਜਲ ਬਹੁਤ ਥੋੜ੍ਹਾ ਸੀ॥੧॥

*ਚੌਪਈ-* **ਤਹਿਂ ਸ਼ਨਾਨ ਕਰਿ ਦੇ ਧਨ ਦਾਨ। ਪੁਨ ਆਗੈ ਕੀਨਸਿ ਪ੍ਰਸਥਾਨਿ।**
**ਚਲੇ ਜਾਹਿਂ ਕੁਛ ਸੈਨਾ ਸਾਥ। ਕਰਹਿਂ ਨਿਵੇਸ ਨਿਸਾ ਮਹਿਂ ਨਾਥ॥੨॥**

ਓਥੇ ਇਸ਼ਨਾਨ ਕਰਕੇ ਧਨ ਦਾਨ ਕੀਤਾ ਤੇ ਫਿਰ ਅੱਗੇ ਚਲ ਪਏ। ਚਲੇ ਜਾ ਰਹੇ ਸਨ ਤੇ ਕੁਝ ਸੈਨਾ ਨਾਲ ਸੀ, ਰਾਤ ਸਮੇਂ ਕਿਤੇ ਨਿਵਾਸ ਕਰ ਲੈਂਦੇ ਸਨ॥੨॥

**ਸ਼ਜਾਮਲ ਜਲ ਜਮਨਾ ਤਬਿ ਆਈ। ਕਰਿ ਸ਼ਨਾਨ ਉਲੰਘੇ ਅਗਵਾਈ।**
**ਗੜ੍ਹਗੰਗਾ ਕੇ ਪੰਥ ਪਧਾਰੇ। ਚਲੇ ਜਾਹਿਂ ਤੂਰਨਤਾ ਧਾਰੇ॥ ੩॥**

ਤਦ ਜਮਨਾ ਦਾ ਕਾਲੇ ਰੰਗ ਦਾ ਪਾਣੀ ਆਇਆ, ਉਥੇ ਵੀ ਇਸ਼ਨਾਨ ਕਰਕੇ ਅੱਗੇ ਲੰਘ ਗਏ। ਫਿਰ ਗੜ੍ਹ ਗੰਗਾ ਦਰਿਆ ਦੇ ਨਾਲ-ਨਾਲ ਰਸਤੇ ਪੈ ਗਏ, ਬੜੀ ਕਾਹਲੀ-ਕਾਹਲੀ ਤੁਰੇ ਜਾ ਰਹੇ ਸਨ॥੩॥

ਸਿਖ ਪ੍ਰੇਮੀ ਜਹਿਂ ਕਹਿਂ ਜਿਨ ਬਾਸਾ। ਸੁਨਹਿਂ 'ਗੁਰੂ ਆਯਹੁ ਇਤ ਆਸਾ'।
ਨਿਕਟਿ ਨਿਕਟਿ ਜੇ ਗ੍ਰਾਮ ਅਨੇਕ। ਕਹਿਂ ਲਗਿ ਤਿਨ ਕਹੁ ਕਰਹੁਂ ਬਿਬੇਕ॥੪॥

ਜਿਥੇ ਕਿਤੇ ਵੀ ਸਿੱਖ ਪ੍ਰੇਮੀ ਵਸਦਾ ਸੀ, ਜਦ ਉਸ ਨੂੰ ਪਤਾ ਲੱਗਦਾ ਸੀ ਕਿ "ਗੁਰੂ ਜੀ ਇਸ ਪਾਸੇ ਆ ਰਹੇ ਹਨ" ਨੇੜੇ ਨੇੜੇ ਜਿਹੜੇ ਅਨੇਕਾਂ ਪਿੰਡ ਸਨ, ਕਿਥੋਂ ਤਕ ਉਨ੍ਹਾਂ ਦਾ ਵਰਣਨ ਕਰਾਂ॥੪॥

ਕੇਤਿਕ ਮਗ ਮਹਿਂ ਮਿਲਹਿਂ ਸੁ ਆਇ। ਅਰਪਹਿਂ ਵਸਤੁਨਿ ਕੋ ਸਮੁਦਾਇ।
ਕੇਤਿਕ ਜਬਿ ਨਿਵੇਸ ਕੋ ਕਰੈਂ। ਆਨਿ ਅਕੋਰਨ ਆਗੈ ਧਰੈਂ॥ ੫॥

ਕਈ ਰਾਹ ਵਿਚ ਹੀ ਆ ਕੇ ਮਿਲ ਪੈਂਦੇ ਸਨ, ਕਈ ਪ੍ਰਕਾਰ ਦੀਆਂ ਵਸਤਾਂ ਅਰਪਣ ਕਰਦੇ ਸਨ। ਜਦ ਕਿਤੇ ਠਹਿਰਦੇ ਸਨ ਤਾਂ ਉਹ ਆ ਕੇ ਉਪਹਾਰ ਅੱਗੇ ਧਰ ਦਿੰਦੇ ਸਨ॥੫॥

ਦੁਗਧ ਅਧਿਕ ਦਧਿ ਆਵਹਿ ਡੇਰੇ। ਜਥਾ ਸ਼ਕਤਿ ਧਰਿ ਦਰਬ ਅਗੇਰੇ।
ਬੰਦਨ ਕਰਿ ਕਰਿ ਦਰਸਹਿਂ, ਜਾਵਹਿਂ। ਅਪਰਨਿ ਕੇ ਢਿਗ ਸੁਜਸੁ ਅਲਾਵਹਿਂ॥੬॥

ਦੁੱਧ ਅਤੇ ਦਹੀਂ ਲੈ ਕੇ ਡੇਰੇ ਪਹੁੰਚ ਜਾਂਦੇ ਸਨ, ਅਤੇ ਸਮਰੱਥਾ ਅਨੁਸਾਰ ਧਨ ਭੇਟ ਕਰਦੇ ਸਨ। ਬੰਦਨਾ ਕਰ ਕਰ ਦਰਸ਼ਨ ਕਰਦੇ ਸਨ ਤੇ ਜਾ ਕੇ ਦੂਸਰਿਆਂ ਦੇ ਪਾਸ ਸ੍ਰੇਸ਼ਟ ਜੱਸ ਕਰਦੇ ਸਨ॥੬॥

ਇਮ ਗਮਨਤਿ ਪਹੁਚੇ ਗੜ੍ਹ ਗੰਗਾ। ਪਿਖਜੋ ਪ੍ਰਵਾਹੁ ਬਿਮਲ ਜਲ ਚੰਗਾ।
ਉਤਰੇ ਸਤਿਗੁਰ ਕੀਨਿ ਸ਼ਨਾਨ। ਦੀਨੋ ਅਧਿਕ ਦਿਜਨਿ ਕਹੁ ਦਾਨ॥ ੭॥

ਇਸ ਤਰ੍ਹਾਂ ਚਲਦੇ ਗੜ੍ਹ ਮੁਕਤੇਸ਼ਰ ਪਾਸ ਪਹੁੰਚ ਗਏ। ਉਥੇ ਗੰਗਾ ਦੇ ਜਲ ਦੇ ਨਿਰਮਲ ਪ੍ਰਵਾਹ ਨੂੰ ਵੇਖਿਆ। ਸਤਿਗੁਰੂ ਜੀ ਨੇ ਘੋੜੇ ਤੋਂ ਉਤਰ ਕੇ ਇਸ਼ਨਾਨ ਕੀਤਾ ਅਤੇ ਬ੍ਰਾਹਮਣਾਂ ਨੂੰ ਬਹੁਤ ਦਾਨ ਦਿੱਤਾ॥੭॥

ਪੂਰਨ ਗੁਰੂ ਨਹੀਂ ਤਿਨ ਜਾਨਾ। ਜਾਚਜੋ ਨਹੀਂ ਭਗਤਿ ਗੁਨ ਗਜਾਨਾ।
ਧਨ ਲਾਲਚ ਕੋ ਜਿਨ ਮਨ ਕੀਨਿ। ਕਿਮ ਪ੍ਰਭੁ ਲਖਹਿਂ ਬਿਸ਼ਯ ਮਨ ਭੀਨ॥੮॥

ਉਨ੍ਹਾਂ ਨੇ ਗੁਰੂ ਜੀ ਨੂੰ ਪੂਰਨ ਗੁਰੂ ਨਾ ਜਾਣਿਆ ਤੇ ਭਗਤੀ ਗੁਣ ਗਿਆਨ ਨਾ ਮੰਗਿਆ। ਜਿਨ੍ਹਾਂ ਦਾ ਮਨ ਧਨ ਦੇ ਲਾਲਚ ਵਿਚ ਹੀ ਲੱਗਾ ਹੋਇਆ ਸੀ, ਜਿਨ੍ਹਾਂ ਦੇ ਮਨ ਵਿਸ਼ਿਆਂ ਵਿਚ ਭਿੱਜੇ ਹੋਏ ਸਨ, ਉਹ ਪ੍ਰਭੂ ਨੂੰ ਕਿਵੇਂ ਪਹਿਚਾਣ ਸਕਦੇ ਸਨ॥੮॥

ਪੁਨ ਤਹਿਂ ਤੇ ਕਰਿ ਕੂਚ ਪਯਾਨੇ। ਚਲੇ ਜਾਹਿਂ ਆਗੈ ਸੁਖ ਸਾਨੇ।
ਇਕ ਸਾਧੂ ਕੀ ਸ਼ਰਧਾ ਪੂਰਨ। ਪਹੁੰਚਜੋ ਚਹੈਂ ਤਹਾਂ ਗੁਰੁ ਤੂਰਨ॥ ੯॥

ਫਿਰ ਉਥੋਂ ਗੁਰੂ ਜੀ ਅੱਗੇ ਚਲੇ ਗਏ, ਸੁਖ ਸਹਿਤ ਅੱਗੇ ਚਲੇ ਜਾ ਰਹੇ ਸਨ। ਨਾਨਕ ਮਤੇ ਵਿਖੇ ਇਕ ਸਾਧੂ ਦੀ ਸ਼ਰਧਾ ਪੂਰੀ ਕਰਨ ਵਾਸਤੇ, ਗੁਰੂ ਜੀ ਉਥੇ ਤੁਰਤ ਪਹੁੰਚਣਾ ਚਾਹੁੰਦੇ ਸਨ॥੯॥

ਪੁਨ ਸ਼੍ਰੀ ਨਾਨਕ ਮਤੇ ਸਥਾਨ। ਜਾਇ ਪਹੂਚੇ ਕ੍ਰਿਪਾ ਨਿਧਾਨ।
ਉਤਰਜੋ ਡੇਰਾ ਤੁਰੰਗ ਲਗਾਏ। ਇਤ ਉਤ ਸੁਭਟ ਫਿਰਤਿ ਸਮੁਦਾਏ॥੧੦॥

ਫਿਰ ਕਿਰਪਾ ਨਿਧਾਨ ਸਤਿਗੁਰੂ ਜੀ ਸ੍ਰੀ ਨਾਨਕ ਮਤੇ ਵਾਲੇ ਸਥਾਨ ਵਿਖੇ ਪਹੁੰਚ ਗਏ। ਉਥੇ ਘੋੜੇ ਤੋਂ ਉਤਰ ਕੇ ਡੇਰਾ ਲਾ ਦਿੱਤਾ ਤੇ ਸੂਰਬੀਰ ਇਕੱਠੇ ਹੋ ਕੇ ਏਧਰ ਓਧਰ ਘੁੰਮਣ ਫਿਰਨ ਲਗੇ॥੧੦॥

ਇਕ ਕਨਪਾਟੇ ਬੂਝਨਿ ਕੀਨੇ। 'ਕੋ ਸਰਦਾਰ ਆਇ ਭਟ ਲੀਨੇ?'।
ਸਿੱਖਨ ਕਹ੍ਯੋ 'ਸਾਚ ਪਤਿਸ਼ਾਹੂ। ਸ੍ਰੀ ਹਰਿ ਗੋਵਿੰਦ ਗੁਰੁ, ਦੁਖੁ ਦਾਹੂ' ॥੧੧॥

ਇਕ ਕੰਨਪਾਟੇ ਜੋਗੀ ਨੇ ਪੁਛਿਆ, "ਕੌਣ ਸਰਦਾਰ ਸੂਰਮਿਆਂ ਨੂੰ ਲੈ ਕੇ ਆਇਆ ਹੈ?" ਸਿੱਖਾਂ ਨੇ ਕਿਹਾ, "ਦੁੱਖਾਂ ਨੂੰ ਦੂਰ ਕਰਨ ਵਾਲੇ ਸੱਚੇ ਪਾਤਿਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਜੀ ਆਏ ਹਨ" ॥੧੧॥

ਸੁਨਿ ਕਰਿ ਜੋਗੀ ਭਾਜਿ ਪਧਾਰੇ। ਨਹਿਂ ਬੰਧਹਿਂ ਹਮ ਕੋ ਡਰ ਧਾਰੇ।
ਸਿਖ ਕੀ ਦਸ਼ਾ ਸੁਨਹੁਂ ਜਿਮ ਹੋਈ। ਗੁਰੂ ਧ੍ਯਾਨ ਮੈਂ ਥਿਰ ਹੈ ਸੋਈ ॥੧੨॥

ਇਹ ਸੁਣ ਕੇ ਜੋਗੀ ਭੱਜ ਗਏ, ਸਾਨੂੰ ਕੈਦ ਨਾ ਕਰ ਲਵੇ, ਉਹ ਡਰ ਗਏ। ਉਸ ਸਿੱਖ ਸਾਧੂ ਅਲਮਸਤ ਦੀ ਜੋ ਹਾਲਤ ਹੋਈ, ਉਸ ਬਾਰੇ ਵੀ ਸੁਣੋ, ਜਿਹੜਾ ਗੁਰੂ ਜੀ ਦੇ ਧਿਆਨ ਵਿਚ ਇਕਾਗਰ ਹੋਇਆ ਬੈਠਾ ਸੀ॥੧੨॥

ਤਨ ਕੀ ਕ੍ਰਿਆ ਸਾਧਿ ਇਕ ਬਾਰੀ। ਬਹੁਰ ਥਿਰਹਿ ਨਿਸ ਦ੍ਯੋਸ ਮਝਾਰੀ।
ਗੁਰੁ ਸਿਮਰਨ ਕੇ ਤਤਪਰ ਹੋਵਾ। ਜਬਿ ਕੋ ਬਿਗਰ੍ਯੋ ਚਲਦਲ ਜੋਵਾ ॥੧੩॥

ਇਕ ਵਾਰੀ ਤਨ ਦੀ ਕ੍ਰਿਆ ਸਾਧ ਕੇ ਅਤੇ ਕੁਝ ਖਾ ਪੀ ਕੇ ਫਿਰ ਦਿਨ ਰਾਤ ਸਥਿਰ ਹੋ ਕੇ ਬੈਠ ਜਾਂਦਾ ਸੀ ਤੇ ਗੁਰੂ ਜੀ ਦਾ ਸਿਮਰਨ ਕਰਨ ਲੱਗ ਜਾਂਦਾ ਸੀ। ਜਦ ਦਾ ਪਿੱਪਲ ਦੇ ਦਰੱਖਤ ਦਾ ਵਿਗਾੜ ਹੋਇਆ ਸੀ॥੧੩॥

ਬਹੁਤ ਬਿਸੂਰਤਿ ਦੁਖ ਉਰ ਧਾਰਤਿ। ਗੁਰੂ ਅਵੱਗ੍ਯਾ ਨਹੀਂ ਸਹਾਰਤਿ।
ਅਨਿਕ ਪ੍ਰਕਾਰਨਿ ਕੀ ਮਨ ਗਿਨਤੀ। ਹੋਇ ਦੀਨ ਬਹੁ ਬੋਲਤਿ ਬਿਨਤੀ ॥੧੪॥

ਉਹ ਬਹੁਤ ਝੂਰਦਾ ਸੀ ਅਤੇ ਦਿਲ ਵਿਚ ਬਹੁਤ ਦੁੱਖ ਧਾਰਨ ਕੀਤਾ ਹੋਇਆ ਸੀ, ਉਸ ਪਾਸੋਂ ਸਤਿਗੁਰੂ ਨਾਨਕ ਦੇਵ ਜੀ ਦੀ ਅਵੱਗਿਆ ਬਰਦਾਸ਼ਤ ਨਹੀਂ ਸੀ ਹੋ ਰਹੀ। ਮਨ ਵਿਚ ਅਨੇਕ ਪ੍ਰਕਾਰ ਦੀਆਂ ਗਿਣਤੀਆਂ ਗਿਣਦਾ ਸੀ, ਬਹੁਤ ਦੀਨ ਹੋ ਕੇ ਬੇਨਤੀਆਂ ਕਰਦਾ ਸੀ॥੧੪॥

'ਹੇ ਪ੍ਰਭੁ! ਰਾਵਰ ਕੋ ਅਪਵਾਦ। ਬਿਗਰਹਿ ਬਿਰਦ, ਰਖਹੁ ਮਿਰਜਾਦਿ।
ਸਤਿਗੁਰ ਸਦਾ ਸਲਾਮਤ ਗਾਦੀ। ਕਿਮ ਹੁਇਂ ਪ੍ਰਾਪਤਿ ਜੈ ਕਹੁ ਬਾਦੀ ॥੧੫॥

"ਹੇ ਪ੍ਰਭੂ ਜੀ! ਆਪ ਜੀ ਦੀ ਨਿੰਦਿਆ ਹੋਵੇਗੀ, ਧਰਮ ਵਿਗੜੇਗਾ, ਇਸ ਲਈ ਮਰਯਾਦਾ ਨੂੰ ਕਾਇਮ ਰਖੋ। ਸਤਿਗੁਰੂ ਜੀ ਦੀ ਗੱਦੀ ਸਦਾ ਸਲਾਮਤ ਹੈ, ਆਪ ਜੀ ਨੂੰ ਕਿਵੇਂ ਮਿਲਾਂ ਜੇ ਕੋਈ ਝਗੜਾ ਕਰਨ ਵਾਲੇ ਸ਼ਬਦ ਕਹੇ॥੧੫॥

ਮਮ ਤਨ ਤਜੇ ਜਿ ਸੁਧਰਹਿ ਥਾਨੂ। ਤੌ ਤਜਿ ਦੇਉਂ ਤਨਕ ਮਹਿਂ ਪ੍ਰਾਨੂ।
ਤਊ ਨ ਜੋਗੀ ਲਹੈਂ ਬਿਸਾਦੂ। ਕਰਿ ਹੰਕਾਰ ਉਠਾਵਹਿ ਬਾਦੂ ॥੧੬॥

ਮੇਰਾ ਸਰੀਰ ਛੱਡਣ ਨਾਲ ਇਹ ਸਥਾਨ ਦਾ ਸੁਧਾਰ ਹੋ ਸਕਦਾ ਹੈ ਤਾਂ ਮੈਂ ਇਕ ਪਲ ਵਿਚ ਪ੍ਰਾਣ ਛੱਡ ਜਾਵਾਂਗਾ, ਫਿਰ ਜੋਗੀਆਂ ਨੂੰ ਕੋਈ ਪੀੜ ਨਹੀਂ ਹੋਵੇਗੀ, ਉਹ ਹੰਕਾਰ ਕਰਕੇ ਝਗੜਾ ਖੜਾ ਕਰ ਰਹੇ ਹਨ॥੧੬॥

ਸ੍ਰੀ ਨਾਨਕ ਕੀ ਮਹਿਮਾ ਗੌਰੀ। ਤੁਮਰੇ ਅਛਤ ਹੋਤਿ ਅਬਿ ਹੌਰੀ।
ਤੌ ਪਾਛੇ ਕੀ ਕਜਾ ਹੈ ਚਲੀ। ਅਲਪ ਸ਼ਕਤਿ ਭੀ ਨਿਰਭੈ ਦਲੀ ॥੧੭॥

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਮਹਿਮਾਂ ਬਹੁਤ ਭਾਰੀ ਹੈ, ਤੁਹਾਡੇ ਛੋਹ ਤੋਂ ਬਗੈਰ ਇਹ ਹੌਲੀ ਹੋ ਜਾਵੇਗੀ। ਤਾਂ ਪਿਛੋਂ ਕੀ ਚਲੇਗਾ, ਥੋੜ੍ਹੀ ਤਾਕਤ ਵਾਲੇ ਵੀ ਨਿਰਭੈ ਹੋ ਕੇ ਇਸ ਅਸਥਾਨ ਦਾ ਨਾਸ਼ ਕਰਨਗੇ॥੧੭॥

ਕ੍ਯੋਂ ਨ ਉਤਾਇਲ ਬਨਹੁ ਸਹਾਯਕ। ਅਸ ਕਾਰਜ ਤੁਮਰੇ ਹੀ ਲਾਇਕ।
ਲਈ ਜਗਤ ਤੇ ਪੀਰੀ ਮੀਰੀ। ਕ੍ਯੋਂ ਨ ਕਰੋ ਸਿੱਖਨ ਕਰ ਗੀਰੀ ॥੧੮॥

ਉਤਾਵਲੇ ਹੋ ਕੇ ਕਿਉਂ ਸਹਾਇਕ ਨਹੀਂ ਬਣਦੇ ਹੋ, ਅਜਿਹਾ ਕਾਰਜ ਕੇਵਲ ਤੁਹਾਡੇ ਹੀ ਲਾਇਕ ਹੈ। ਤੁਸੀਂ ਜਗਤ ਤੇ ਪੀਰੀ ਮੀਰੀ ਧਾਰਨ ਕੀਤੀ ਹੈ, ਸਿੱਖਾਂ ਦਾ ਹੱਥ ਕਿਉਂ ਨਹੀਂ ਫੜਦੇ ਹੋ ਭਾਵ ਉਨ੍ਹਾਂ ਦੀ ਸਹਾਇਤਾ ਕਿਉਂ ਨਹੀਂ ਕਰਦੇ ਹੋ ?॥੧੮॥

**ਜਗ ਗੁਰ ਸਭਿਹਿਨਿ ਕੇ ਸਿਰਮੌਰ। ਅਜ਼ਮਤ ਜੁਤਿ ਬਿਗਰਤਿ ਬਰ ਠੌਰ।**
**ਸ੍ਰੀ ਹਰਿਗੋਵਿੰਦ ! ਬਨਹੁ ਸਹਾਈ। ਦਿਹੁ ਉਠਾਇ ਜੋਗੀ ਸਮੁਦਾਈ' ॥੧੯॥**

ਹੇ ਜਗਤ ਗੁਰੂ ਜੀ ਤੁਸੀਂ ਸਾਰਿਆਂ ਦੇ ਸਿਰਮੌਰ ਹੋ, ਕਰਾਮਾਤ ਸਹਿਤ ਹੁੰਦਿਆਂ ਵੀ ਸ੍ਰੇਸ਼ਟ ਸਥਾਨ ਦਾ ਵਿਗਾੜ ਹੋ ਰਿਹਾ ਹੈ। ਹੇ ਸ੍ਰੀ ਹਰਿਗੋਬਿੰਦ ਜੀ ! ਮੇਰੇ ਸਹਾਇਕ ਬਣੋ, ਇਨ੍ਹਾਂ ਸਭ ਜੋਗੀਆਂ ਨੂੰ ਏਥੋਂ ਭਜਾ ਦੇਵੋ" ॥੧੯॥

**ਇੱਤਜਾਦਿਕ ਮੁਖ ਬਿਨੈ ਬਖਾਨਤਿ। ਜੀਤ ਰਿਖੀਕ ਧ੍ਯਾਨ ਗੁਰ ਠਾਨਤਿ।**
**ਭਯੋ ਸ਼ਬਦ ਹਯ ਕੀਨਿ ਹਿਰੇਖਾ। ਸੁਨਤਿ ਅਚਾਨਕ ਚਾਹਤਿ ਦੇਖਾ॥੨੦॥**

ਇੱਤਿਆਦਿ ਮੁਖ ਤੋਂ ਬਿਨੈ ਕਰਦਾ ਸੀ, ਆਪਣੀਆਂ ਇੰਦਰੀਆਂ ਨੂੰ ਜਿੱਤ ਕੇ ਗੁਰੂ ਜੀ ਵਿਚ ਧਿਆਨ ਸਥਿਰ ਰੱਖਦਾ ਸੀ। ਜਦ ਘੋੜਿਆਂ ਦੇ ਹਿਣਕਣ ਦੀ ਆਵਾਜ਼ ਆਈ ਤਾਂ ਬਹੁਤ ਪ੍ਰਸੰਨ ਹੋਇਆ, ਅਚਾਨਕ ਸੁਣ ਕੇ ਵੇਖਣਾ ਚਾਹੁੰਦਾ ਸੀ॥੨੦॥

**ਨਿਕਸ ਕੁਟੀ ਤੇ ਬਾਹਰ ਆਯੋ। ਮਾਨਵ ਗਨ ਕੋ ਥਿਰਿ ਦਰਸਾਯੋ।**
**ਲੋਕ ਪੰਜਾਬੀ ਕਰਹਿ ਚਿਨਾਰੀ। ਸੰਗ ਏਕ ਕੇ ਮਿਲਜੋ ਉਚਾਰੀ॥ ੨੧॥**

ਕੁਟੀਆ ਵਿਚੋਂ ਨਿਕਲ ਕੇ ਬਾਹਰ ਆ ਗਿਆ, ਬਹੁਤ ਮਨੁੱਖਾਂ ਨੂੰ ਓਥੇ ਖੜੇ ਵੇਖਿਆ। ਉਹ ਲੋਕ ਆਪਸ ਵਿਚ ਪੰਜਾਬੀ ਬੋਲ ਰਹੇ ਸਨ, ਇਕ ਮਨੁੱਖ ਨੂੰ ਮਿਲ ਕੇ ਉਸ ਕਿਹਾ॥੨੧॥

**'ਕਿਸ ਕੋ ਡੇਰਾ ਉਤਰਜੋ ਆਇ ?। ਕਿਤ ਤੇ ਆਨਿ ਕਹਾਂ ਕੋ ਜਾਇ ?'।**
**ਸਿਖ ਨੇ ਕਹਜੋ 'ਅਹੈ ਜਗ ਗੁਰੂ। ਦਰਸ਼ਨ ਸਿੰਘ ਬਿਘਨ ਗਨ ਰੁਰੂ' ॥੨੨॥**

"ਇਹ ਕਿਸ ਦਾ ਡੇਰਾ ਆ ਕੇ ਉਤਰਿਆ ਹੈ ? ਕਿਥੋਂ ਆਇਆ ਹੈ ਅਤੇ ਕਿਥੇ ਜਾਣਾ ਹੈ"? ਸਿੱਖ ਨੇ ਕਿਹਾ, "ਇਹ ਜਗਤ ਗੁਰੂ ਜੀ ਆਏ ਹਨ, ਸਮੂਹ ਵਿਘਨਾਂ ਰੂਪੀ ਮਿਰਗਾਂ ਲਈ, ਜਿਸ ਗੁਰੂ ਜੀ ਦਾ ਦਰਸ਼ਨ ਸ਼ੇਰ ਰੂਪ ਹੈ" ॥੨੨॥

**ਅੰਮ੍ਰਿਤ ਬਾਕ ਸ੍ਰਵਨ ਪੁਟ ਪਾਨਾ। ਹੁਤੋ ਮ੍ਰਿਤਕ ਮਨੁ ਭਾ ਸਵਧਾਨਾ।**
**ਧਾਇ ਧਰੈ ਧਰਿ ਪਦ ਬਿਚਲੰਤਿ। ਚਲਜੋ ਨ ਜਾਤਿ ਅਧਿਕ ਉਤਲੰਤਿ॥੨੩॥**

ਸਿੱਖ ਦੇ ਅੰਮ੍ਰਿਤ ਬਚਨਾਂ ਨੂੰ ਕੰਨਾਂ ਰੂਪੀ ਡੂਨਿਆਂ ਨਾਲ ਪੀ ਕੇ ਮਰਿਆ ਹੋਇਆ ਮਨ ਫਿਰ ਹੁਸ਼ਿਆਰ ਹੋ ਗਿਆ। ਧਰਤੀ ਤੇ ਪੈਰ ਧਰਦਾ ਸੀ ਤਾਂ ਪੈਰ ਤਿਲਕਦਾ ਸੀ, ਚਲਿਆ ਨਹੀਂ ਸੀ ਜਾਂਦਾ, ਏਨਾ ਉਤਾਵਲਾ ਹੋ ਗਿਆ॥੨੩॥

**ਹੁਤੇ ਖਰੇ ਗੁਰ ਸਹਿਜ ਸੁਭਾਇ। ਬਸਤ੍ਰ ਸ਼ਸਤ੍ਰ ਜੁਤਿ, ਰਜ ਦੁਤਿ ਪਾਇ।**
**ਪਦ ਅਰਬਿੰਦ ਮ੍ਰਿਦੁਲ ਬਰ ਲਾਲ। ਹੁਤੇ ਉਪਾਨਯ ਮਹਿਂ ਤਿਸ ਕਾਲ॥੨੪॥**

ਗੁਰੂ ਜੀ ਸਹਿਜ-ਸੁਭਾਅ ਖੜੇ ਸਨ, ਬਸਤ੍ਰਾਂ ਸ਼ਸਤ੍ਰਾਂ ਸਮੇਤ ਬੜੀ ਸ਼ੋਭਾ ਪਾਈ ਸੀ, ਚਰਨ ਕੰਵਲ ਬੜੇ ਕੋਮਲ ਅਤੇ ਲਾਲ ਸੁਰਖ ਸਨ, ਉਸ ਸਮੇਂ ਜੋੜਿਆਂ ਵਿਚ ਲੁਕੇ ਹੋਏ ਸਨ॥੨੪॥

**ਪਹੁੰਚਿ ਸਮੀਪ ਦੰਡ ਸਮ ਪਰਜੋ। ਭਰਜੋ ਪ੍ਰੇਮ ਤੇ ਦ੍ਰਿਗ ਜਲ ਢਰਜੋ।**
**ਪਦ ਰਜ ਲੇ ਸਿਰ ਮੁਖ ਪਰ ਲਾਈ। 'ਧੰਨ ਗੁਰੂ ! ਤੇਰੀ ਵਡਿਆਈ' ॥੨੫॥**

ਨੇੜੇ ਪਹੁੰਚ ਕੇ ਡੰਡੌਤ ਬੰਦਨਾ ਕੀਤੀ, ਪ੍ਰੇਮ ਨਾਲ ਭਰਨ ਕਰਕੇ ਨੈਣਾਂ ਵਿਚ ਜਲ ਭਰ ਆਇਆ। ਪੈਰਾਂ ਦੀ ਧੂੜ ਲੈ ਕੇ ਸਿਰ ਅਤੇ ਮੁਖ ਤੇ ਲਾਈ, "ਹੇ ਗੁਰੂ ਜੀ ! ਤੁਹਾਡੀ ਵਡਿਆਈ ਧੰਨ ਹੈ" ॥੨੫॥

ਹਾਥ ਜੋਰਿ ਭਾ ਸਨਮੁਖ ਠਾਂਢੋ। ਕਰਤਿ ਸੁਜਸੁ ਕੋ ਆਨੰਦ ਬਾਢੋ।
'ਚੌਦਹਿ ਲੋਕਨਿ ਘਟਿ ਘਟਿ ਅੰਤਰ। ਸਭਿ ਸੁਧਿ ਜਾਨਤਿ ਸਦਾ ਨਿਰੰਤਰ॥੨੬॥

ਹੱਥ ਜੋੜ ਕੇ ਸਾਹਮਣੇ ਖਲੋ ਗਿਆ, ਆਨੰਦ ਵਧਾ ਕੇ ਸ੍ਰੇਸ਼ਟ ਜੱਸ ਕਰਨ ਲੱਗਾ, "ਚੌਦਾਂ ਲੋਕਾਂ ਦੇ ਮਨੁੱਖਾਂ ਦੇ ਘਟ-ਘਟ ਵਿਚ ਵੱਸਦੇ ਹੋ, ਸਭ ਕੁਝ ਜਾਣਦੇ ਹੋ ਤੇ ਸਦਾ ਇਕ-ਰਸ ਰਹਿੰਦੇ ਹੋ॥੨੬॥

ਇਕ ਮਮ ਘਟ ਕੀ ਲਖਿ ਕਰਿ ਆਏ। ਨਹਿਂ ਅਚਰਜ, ਤੁਮਰੇ ਬਨਿ ਆਏ।
ਸ਼ਕਤਿ ਅਨੰਤਨਿ ਕੇ ਬਡ ਸਾਗਰ। ਦੇਵਨਿ ਦੇਵ ਉਜਾਗਰ ਨਾਗਰ॥੨੭॥

ਮੇਰੇ ਦਿਲ ਦੀ ਹਾਲਤ ਜਾਣ ਕੇ ਆਏ ਹੋ, ਇਹ ਕੋਈ ਅਸਚਰਜ ਗੱਲ ਨਹੀਂ, ਤੁਹਾਡੇ ਵਾਸਤੇ ਆਉਣਾ ਬਣਦਾ ਹੈ। ਅਨੰਤ ਸ਼ਕਤੀਆਂ ਦੇ ਤੁਸੀਂ ਵੱਡੇ ਸਾਗਰ ਹੋ, ਤੁਸੀਂ ਦੇਵਤਿਆਂ ਦੇ ਦੇਵਤੇ ਹੋ ਅਤੇ ਤੁਹਾਡੀ ਪ੍ਰਬੀਨਤਾ ਸਾਰੇ ਪ੍ਰਗਟ ਹੈ॥੨੭॥

ਨਿਰਨੇ ਕਰਿ ਤੁ ਮਹਿਂ ਗੁਨ ਹੇਰਾ। ਰਹਹੁ ਪ੍ਰੇਮ ਕੇ ਬਸੀ ਘਨੇਰਾ।
ਪ੍ਰੀਤ ਦ੍ਰੋਪਤੀ ਕੀ ਲਖਿ ਸਾਚੀ। ਭਈ ਦੀਨ ਮਨ ਬਿਨੈ ਉਬਾਚੀ॥੨੮॥

ਨਿਰਣੇ ਕਰਕੇ ਤੁਹਾਡੇ ਵਿਚ ਇਹ ਗੁਣ ਵੇਖਿਆ ਹੈ, ਸਦਾ ਹੀ ਪ੍ਰੇਮ ਦੇ ਵੱਸ ਵਿਚ ਰਹਿੰਦੇ ਹੋ। ਤੁਸੀਂ ਜਦ ਦਰੋਪਤੀ ਦੇ ਸੱਚੇ ਪਿਆਰ ਨੂੰ ਵੇਖਿਆ, ਜਦ ਮਨ ਵਿਚ ਦੀਨ ਹੋ ਕੇ ਉਸ ਬੇਨਤੀ ਕੀਤੀ॥੨੮॥

ਸਭਾ ਸ਼ਰੀਕਨਿ ਕੀ ਰਿਸ ਰਾਚੀ। ਬੇ ਮਿਰਜਾਦਿ ਕਰਨਿ ਕਹੁ ਬਾਚੀ।
ਪਰ ਸ਼ਰਨ ਰੱਛਜਾ ਤਬਿ ਜਾਚੀ। ਰਾਖੀ ਲਾਜ ਜਾਨਿ ਜਨ ਤਾਚੀ॥੨੯॥

ਸ਼ਰੀਕਾਂ ਦੀ ਸਭਾ ਵਿਚ ਕ੍ਰੋਧ ਨਾਲ ਭਰੀ ਸੀ, ਉਨ੍ਹਾਂ ਬੇ-ਮਰਯਾਦਾ ਗੱਲ ਕਰਨ ਵਾਸਤੇ ਕਿਹਾ। ਤੁਹਾਡੀ ਸ਼ਰਨ ਪੈ ਕੇ ਉਸ ਰੱਖਿਆ ਮੰਗੀ, ਤੁਸੀਂ ਆਪਣੀ ਦਾਸੀ ਜਾਣ ਕੇ ਉਸ ਦੀ ਲਾਜ ਰੱਖੀ॥੨੯॥

ਸੰਕਟ ਤੇ ਪ੍ਰਹਿਲਾਦ ਉਬਾਰਜੋ। ਦੁਖਦ ਦੈਤ ਕਹੁ ਤਤਛਿਨ ਮਾਰਜੋ।
ਤਿਮ ਬਹੁ ਸਿੱਖਨਿ ਭਏ ਸਹਾਇ। ਮਹਾਂ ਬਿਘਨ ਤੇ ਲੀਨਿ ਬਚਾਇ॥੩੦॥

ਤੁਸੀਂ ਪ੍ਰਹਿਲਾਦ ਨੂੰ ਵੀ ਸੰਕਟ ਤੋਂ ਬਚਾਇਆ, ਦੁਖ ਦੇਣ ਵਾਲੇ ਦੈਂਤ ਨੂੰ ਤੁਰਤ ਮਾਰ ਦਿੱਤਾ, ਉਸ ਤਰ੍ਹਾਂ ਹੀ ਤੁਸੀਂ ਸਿੱਖਾਂ ਦੀ ਸਹਾਇਤਾ ਕੀਤੀ ਹੈ, ਵੱਡੇ ਵਿਘਨਾਂ ਤੋਂ ਬਚਾ ਲਏ ਹਨ॥੩੦॥

ਕਰੀ ਤਿਲੋਕੇ ਕੀ ਤਲਵਾਰ। ਹੁਤੀ ਕਾਠ ਕੀ ਬਨਿਗੀ ਸਾਰ।
ਸਿਖ ਕੋ ਬਾਟ ਘਾਟ ਥੋ ਜੋਈ। ਕਰਜੋ ਸਭਾ ਮਹਿਂ ਪੂਰਨ ਸੋਈ॥੩੧॥

ਤੁਸੀਂ ਆਪਣੇ ਸਿੱਖ ਤਰਲੋਕੇ ਦੀ ਸਹਾਇਤਾ ਕੀਤੀ, ਉਸ ਦੀ ਲੱਕੜ ਦੀ ਤਲਵਾਰ ਸੀ, ਪਰ ਜਾਂਚ ਸਮੇਂ ਉਹ ਲੋਹੇ ਦੀ ਬਣ ਗਈ। ਇਕ ਸਿੱਖ ਦਾ ਤੋਲਣ ਵਾਲਾ ਵੱਟਾ ਘੱਟ ਸੀ, ਤੁਸੀਂ ਸਭਾ ਵਿਚ ਬੈਠਿਆਂ ਹੀ ਪੂਰਾ ਕਰ ਦਿੱਤਾ॥੩੧॥

ਖਸ਼ਟ ਰੂਪ ਸਿਖ ਭਏ ਸਹਾਈ। ਕਹਿਂ ਲੌ ਗਿਨੌਂ ਗਿਨੇ ਨਹਿਂ ਜਾਈ।
ਮੋਹਿ ਦੀਨ ਪਰ ਕਰੁਨਾ ਧਰਿ ਕੈ। ਮਾਰਗ ਦੂਰ ਉਲੰਘਨ ਕਰਿ ਕੈ॥੩੨॥

ਗੁਰੂ ਜੀ ਦੇ ਛੇਆਂ ਰੂਪਾਂ ਨੇ ਹੀ ਸਿੱਖਾਂ ਦੀ ਸਹਾਇਤਾ ਕੀਤੀ ਹੈ, ਕਿਥੋਂ ਤਕ ਗਿਣਾਂ, ਗਿਣੇ ਨਹੀਂ ਜਾ ਸਕਦੇ। ਮੇਰੇ ਗ਼ਰੀਬ ਤੇ ਕਿਰਪਾ ਧਾਰਨ ਕਰਕੇ, ਬਹੁਤ ਲੰਮਾ ਪੈਂਡਾ ਲੰਘ ਕੇ ਆਏ ਹੋ॥੩੨॥

ਭਏ ਸਹਾਇਕ ਅੰਤਰਜਾਮੀ। ਨਮੋ ਨਮੋ ਪਗ ਪਰ ਜਗ ਸ੍ਵਾਮੀ।
ਅਪਨਿ ਬਿਰਦ ਪ੍ਰਭੁ ਆਪ ਸੰਭਾਰਹੁ। ਸੇਵਕ ਕੇ ਨਿਜ ਕਾਜ ਸੁਧਾਰਹੁ'॥੩੩॥

ਹੇ ਅੰਤਰਜਾਮੀ ਜੀ ! ਤੁਸੀਂ ਮੇਰੇ ਸਹਾਇਕ ਬਣੇ ਹੋ, ਹੇ ਜਗਤ ਦੇ ਸਵਾਮੀ ! ਮੇਰੀ ਤੁਹਾਡੇ ਚਰਨਾਂ ਤੇ ਨਮਸਕਾਰ ਹੈ, ਨਮਸਕਾਰ ਹੈ। ਹੇ ਪ੍ਰਭੂ ਜੀ ! ਆਪਣਾ ਧਰਮ ਤੁਸੀਂ ਆਪ ਹੀ ਸੰਭਾਲਦੇ ਹੋ, ਆਪਣੇ ਸੇਵਕ ਦੇ ਨਿਜੀ ਕਾਰਜ ਸੁਧਾਰਦੇ ਹੋ" ॥੩੩॥

**ਇੱਤਜਾਦਿਕ ਬਹੁ ਕਰਿ ਕਰਿ ਬਿਨੈ। ਭਨੈਂ ਸੁ ਬੈਨ ਪ੍ਰੇਮ ਕੇ ਸਨੈ।**
**ਸ਼੍ਰੀ ਹਰਿਗੋਵਿੰਦ ਭਏ ਪ੍ਰਸੰਨ। ਕਹਜੋ 'ਸਿੱਖ! ਤੂੰ ਅਹੈਂ ਅਨੰਨ॥ ੩੪॥**

ਇੱਤਿਆਦਿ ਬਹੁਤ ਪ੍ਰਕਾਰ ਦੀਆਂ ਬੇਨਤੀਆਂ ਕੀਤੀਆਂ, ਬੜੇ ਪ੍ਰੇਮ ਨਾਲ ਬਚਨ ਕੀਤੇ। ਇਹ ਸੁਣ ਕੇ ਸ੍ਰੀ ਹਰਿਗੋਬਿੰਦ ਜੀ ਬਹੁਤ ਪ੍ਰਸੰਨ ਹੋ ਗਏ ਤੇ ਉਨ੍ਹਾਂ ਕਿਹਾ, "ਹੇ ਸਿੱਖਾ ! ਤੂੰ ਅਨੰਨ ਭਗਤ ਹੈਂ॥੩੪॥

**ਗੁਰੁ ਪਰ ਸਿਦਕ ਧਾਰਿ ਕਰਿ ਬੈਸੇ। ਮਨੋ ਕਾਮਨਾ ਲਹੈਂ ਨ ਕੈਸੇ।**
**ਕਹੁ ਅਲਮਸਤ ! ਗਾਤਿ ਕੁਸ਼ਰਾਤਿ। ਕਿਮ ਕਟਪਾਟੇ ਕਿਯ ਉਤਪਾਤ ?' ॥੩੫॥**

ਗੁਰੂ ਜੀ ਉਤੇ ਸਿਦਕ ਧਾਰ ਕੇ ਬੈਠਾ ਸੀ, ਫਿਰ ਤੇਰੀ ਮਨੋਕਾਮਨਾ ਕਿਵੇਂ ਪੂਰੀ ਨਾ ਹੁੰਦੀ ? ਹੇ ਅਲਮਸਤ ! ਆਪਣੇ ਸਰੀਰ ਦੀ ਸੁਖ-ਸਾਂਦ ਬਾਰੇ ਦਸੋ, ਕੰਨਪਾਟੇ ਜੋਗੀਆਂ ਨੇ ਕਿਵੇਂ ਉਪੱਦਰ ਕੀਤਾ ਹੈ ?" ॥੩੫॥

**'ਪ੍ਰਭੁ ਜੀ ! ਸੁਨਹੁ ਕ੍ਰਿਪਾ ਤੁਮ ਪਾਇ। ਕੁਸ਼ਲ ਸਰੀਰ ਅਹੈ, ਸੁਖਾਦਇ!।**
**ਮਤਸਰ ਪਾਵਕ ਅਤਿ ਜੋਗੀਨਿ। ਜਰਹਿਂ ਸਦਾ ਉਰ ਸ਼ਾਂਤਿ ਬਿਹੀਨ॥ ੩੬॥**

ਭਾਈ ਅਲਮਸਤ ਨੇ ਕਿਹਾ, "ਹੇ ਪ੍ਰਭੂ ਜੀ ! ਸੁਣੋ, ਤੁਹਾਡੀ ਕਿਰਪਾ ਪਾ ਕੇ ਮੇਰਾ ਸਰੀਰ ਕੁਸ਼ਲ ਅਨੰਦ ਹੈ ਅਤੇ ਹਰ ਪ੍ਰਕਾਰ ਸੁਖੀ ਹਾਂ। ਘੁਮੰਡੀ ਜੋਗੀ ਸ਼ਾਂਤੀ-ਰਹਿਤ ਹੋ ਕੇ ਸਦਾ ਹੀ ਦਿਲ ਵਿਚ ਸੜਦੇ ਰਹਿੰਦੇ ਹਨ॥੩੬॥

**ਚਲਦਲ ਜਾਰਜੋ ਅਗਨਿ ਲਗਾਇ। ਮਮ ਆਸਨ ਕੋ ਦਯੋ ਉਠਾਇ।**
**ਕਰੀ ਅਵੱਗਜਾ ਇਸ ਤੇ ਆਦਿ। ਬਹੁ ਅਪਵਾਦ ਕਹਜੋ ਕਰਿ ਬਾਦ' ॥ ੩੭॥**

ਪਿੱਪਲ ਦੇ ਪਵਿੱਤਰ ਦਰੱਖਤ ਨੂੰ ਉਨ੍ਹਾਂ ਅੱਗ ਲਾ ਕੇ ਸਾੜ ਦਿੱਤਾ ਹੈ, ਮੇਰੇ ਰਿਹਾਇਸ਼ ਅਸਥਾਨ ਨੂੰ ਵੀ ਚੁੱਕ ਦਿੱਤਾ ਹੈ। ਇਸ ਤੋਂ ਪਹਿਲਾਂ ਵੀ ਅਵੱਗਿਆ ਕੀਤੀ ਹੈ, ਝਗੜਾ ਕਰਕੇ ਬਹੁਤ ਭੈੜੇ ਸ਼ਬਦ ਕਹੇ ਹਨ" ॥੩੭॥

**ਸੁਨਿ ਸਤਿਗੁਰ ਨੇ ਧੀਰਜ ਦੀਨਿ। 'ਪੁਰਹਿਂ ਕਾਮਨਾ ਤੋਹਿ, ਪ੍ਰਬੀਨ!'।**
**ਪੁਨ ਸਤਿਗੁਰੁ ਹਿਤ ਫਰਸ਼ ਡਸਾਇਵ। ਬੈਠਿ ਸਰਬ ਰਜ ਕੋ ਝਰਵਾਇਵ॥੩੮॥**

ਇਹ ਸੁਣ ਕੇ ਸਤਿਗੁਰ ਨੇ ਧੀਰਜ ਦਿੱਤਾ, "ਹੇ ਚਤੁਰ ਸਿੱਖ ! ਤੇਰੀ ਕਾਮਨਾ ਪੂਰੀ ਕਰਾਂਗੇ।" ਫਿਰ ਸਤਿਗੁਰ ਵਾਸਤੇ ਚਾਦਰ ਵਿਛਾਈ ਤੇ ਬੈਠਾ ਕੇ ਸਾਰੇ ਘੱਟੇ ਮਿੱਟੀ ਨੂੰ ਝਾੜਿਆ॥੩੮॥

**ਸ਼ਸਤ੍ਰ ਉਤਾਰਿ ਬਿਰਾਜਤਿ ਭਏ। ਸੁਭਟਨਿ ਚਹੁੰਦਿਸ਼ਿ ਡੇਰਾ ਕਏ।**
**ਹਰੇ ਤ੍ਰਿਣਨਿ ਗਨ ਸੇਵਕ ਲਜਾਏ। ਚਾਰੇ ਹਯਨਿ ਜ਼ੀਨਿ ਉਤਰਾਏ॥ ੩੯॥**

ਗੁਰੂ ਜੀ ਸ਼ਸਤਰ ਉਤਾਰ ਕੇ ਬਿਰਾਜ ਗਏ ਤੇ ਸੂਰਮਿਆਂ ਨੇ ਚਾਰੇ ਪਾਸੇ ਡੇਰੇ ਲਾ ਲਏ। ਸੇਵਕ ਬਹੁਤ ਹਰਿਆ ਘਾਹ ਲੈ ਕੇ ਆਏ, ਘੋੜਿਆਂ ਦੀਆਂ ਕਾਠੀਆਂ ਲਾਹ ਕੇ ਉਨ੍ਹਾਂ ਨੂੰ ਘਾਹ ਚਰਵਾਇਆ॥੩੯॥

**ਗ੍ਰਾਮਨਿ ਤੇ ਗਨ ਰਸਦ ਮੰਗਾਈ। ਲਾਗੇ ਕਰਨਿ ਦੇਗ ਮਨ ਭਾਈ।**
**ਖਸ਼ਟ ਘਰੀ ਦਿਨ ਬਾਕੀ ਰਹਜੋ। 'ਆਨਹੁ ਨਿਰਮਲ ਜਲ' ਗੁਰੁ ਕਹਜੋ॥੪੦॥**

ਪਿੰਡਾਂ ਤੋਂ ਬਹੁਤ ਰਸਦ ਮੰਗਵਾਈ ਅਤੇ ਮਨ-ਭਾਉਂਦਾ ਲੰਗਰ ਤਿਆਰ ਕਰਨ ਲੱਗੇ। ਛੇ ਘੜੀ ਦਿਨ ਬਾਕੀ ਰਹਿੰਦਾ ਸੀ। ਗੁਰੂ ਜੀ ਨੇ ਕਿਹਾ, "ਨਿਰਮਲ ਜਲ ਲੈ ਕੇ ਆਵੋ" ॥੪੦॥

**ਕਰ ਪਗ ਬਦਨ ਪਖਾਰਨਿ ਕੀਨੇ। ਪੁਨ ਮੱਜਨ ਜਲ ਤੇ ਮਲ ਹੀਨੇ।**
**ਬਸਤ੍ਰ ਪਹਿਰਿ ਤਨ ਹ੍ਵੈ ਕਰਿ ਨਜਾਰੇ। ਕਹਜੋ 'ਚਲਹੁ, ਗੁਰੁ ਥਾਨ ਨਿਹਾਰੇਂ' ॥੪੧॥**

ਹੱਥ ਪੈਰ ਅਤੇ ਚਿਹਰੇ ਨੂੰ ਚੰਗੀ ਤਰ੍ਹਾਂ ਸਾਫ ਕੀਤਾ, ਫਿਰ ਜਲ ਨਾਲ ਇਸ਼ਨਾਨ ਕਰਕੇ ਸਾਰੀ ਮੈਲ ਉਤਾਰੀ, ਫਿਰ ਕਪੜੇ ਪਹਿਣ ਕੇ ਸਰੀਰ ਨੂੰ ਨਿਆਰਾ ਬਣਾ ਕੇ ਕਹਿਣ ਲੱਗੇ, "ਚਲੋ, ਗੁਰੂ ਜੀ ਦਾ ਸਥਾਨ ਵੇਖੀਏ" ॥੪੧॥

**ਭਯੋ ਸੰਗ ਅਲਮਸਤ ਬਤਾਵਤਿ। 'ਇਹ ਥਲ ਪਿਖਹੁ ਮਹਾਂ ਛਬਿ ਪਾਵਤਿ।**
**ਸੁਨਿ ਪਿਖਿ ਰਾਵਰ ਕੋ ਆਗਵਨੂ। ਭਾਜਿ ਗਏ ਜੋਗੀ ਤਜਿ ਭਵਨੂ ॥ ੪੨ ॥**

ਸਥਾਨ ਨੂੰ ਵਿਖਾਉਣ ਵਾਸਤੇ ਭਾਈ ਅਲਮਸਤ ਵੀ ਨਾਲ ਹੋ ਗਿਆ ਤੇ ਉਹ ਕਹਿਣ ਲੱਗਾ, "ਇਹ ਸਥਾਨ ਵੇਖੋ ਮਹਾਨ ਸ਼ੋਭਾ ਪਾ ਰਿਹਾ ਹੈ। ਆਪ ਜੀ ਦੇ ਆਉਣ ਬਾਰੇ ਸੁਣ ਕੇ ਅਤੇ ਵੇਖ ਕੇ ਜੋਗੀ ਆਪਣੇ ਘਰ ਛੱਡ ਕੇ ਭੱਜ ਗਏ ਹਨ ॥੪੨॥

**ਇਸ ਥਲ ਚਲਦਲ ਦਲ ਕਲ ਹਰੀਅਲ। ਜੋਗਿਨਿ ਦੁਸ਼ਟ ਅਵੱਗਜਾ ਕਰੀਅਲਿ।**
**ਮੁਝਤੇ ਪ੍ਰਥਮ ਲਖਜੋ ਤੁਮ ਆਏ। ਦੇਖਿ ਰਹਜੋ, ਥਲ ਤਜਾਗਿ ਪਲਾਏ ॥ ੪੩ ॥**

ਇਸ ਸਥਾਨ ਵਿਖੇ ਸੋਹਣੇ ਹਰੇ ਪੱਤਿਆਂ ਸਮੇਤ ਪਿੱਪਲ ਦਾ ਪੇੜ ਸੀ। ਦੁਸ਼ਟ ਜੋਗੀਆਂ ਨੇ ਅਵੱਗਿਆ ਕੀਤੀ ਹੈ। ਮੈਥੋਂ ਪਹਿਲਾਂ ਹੀ ਉਹ ਸਮਝ ਗਏ ਕਿ ਤੁਸੀਂ ਆਏ ਹੋ, ਇਸ ਸਥਾਨ ਨੂੰ ਛੱਡ ਕੇ ਭੱਜ ਗਏ ॥੪੩॥

**ਇਹ ਫੇਨਲ ਕੋ ਤਰੁ ਬਚ ਰਹਜੋ। ਅਜ਼ਮਤ ਮਹਿਂ ਤਿਸ ਹਿਤ ਇਹ ਲਹਜੋ।**
**ਇਕ ਸਿਕੰਧ ਕੇ ਮਾਧੁਰ ਫਲ ਹੈਂ। ਜਿਤ ਦਿਸ਼ਿ ਸ੍ਰੀ ਨਾਨਕ ਥਿਰ ਥਲ ਹੈਂ ॥੪੪॥**

ਇਹ ਰੇਠੜੇ ਦਾ ਦਰੱਖਤ ਬਚਿਆ ਰਿਹਾ ਹੈ, ਇਹ ਬੜਾ ਕਰਾਮਾਤੀ ਪੇੜ ਹੈ, ਇਸ ਕਰਕੇ ਇਹ ਠੀਕ ਰਿਹਾ ਹੈ। ਇਸ ਦੀ ਇਕ ਡਾਹਣੀ ਨੂੰ ਮਿੱਠਾ ਫਲ ਲੱਗਦਾ ਹੈ, ਜਿਸ ਪਾਸੇ ਸ੍ਰੀ ਗੁਰੂ ਨਾਨਕ ਦੇਵ ਜੀ ਬੈਠੇ ਸਨ ॥੪੪॥

**ਦੁਤਿਯ ਡਾਰ ਕੇ ਫਲ ਹੈਂ ਕੌਰੇ। ਜਿਸ ਤੇ ਗੋਰਖਾਦਿ ਸਿਧ ਹੌਰੇ।**
**ਸ੍ਰੀ ਹਰਿ ਗੋਵਿੰਦ ਸੁਨਜੋ ਪ੍ਰਸੰਗ। ਧੀਰਜ ਦਈ 'ਬਨਹਿ ਤਿਮ ਰੰਗ' ॥ ੪੫ ॥**

ਦੂਸਰੀ ਡਾਹਣੀ ਦੇ ਫਲ ਕੌੜੇ ਹਨ, ਜਿਸ ਕਾਰਨ ਗੋਰਖ ਨਾਥ ਆਦਿ ਸਿੱਧ ਹੌਲੇ ਪੈ ਗਏ ਸਨ। ਜਦ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਪ੍ਰਸੰਗ ਸੁਣਿਆ ਤਾਂ ਭਾਈ ਅਲਮਸਤ ਨੂੰ ਧੀਰਜ ਦਿੱਤੀ ਅਤੇ ਕਿਹਾ, "ਪਹਿਲਾਂ ਵਾਂਗ ਹੀ ਅਨੰਦ ਬਣੇਗਾ" ॥੪੫॥

**ਤਹਾਂ ਫਰਸ਼ ਸਤਿਗੁਰੂ ਕਰਾਯਹੁ। ਬੈਠਿ ਸਭਿਨਿ ਦੀਵਾਨ ਲਗਾਯਹੁ।**
**ਸੋਦਰ ਕੀ ਚੌਕੀ ਥਿਰਿ ਸੁਨੀ। ਜਿਸ ਮਹਿਂ ਮਹਿਮਾ ਗੁਰੁ ਹਰਿ ਭਨੀ ॥ ੪੬ ॥**

ਓਥੇ ਸਤਿਗੁਰੂ ਜੀ ਨੇ ਕੱਪੜੇ ਵਿਛਵਾਏ ਤੇ ਸਾਰਿਆਂ ਬੈਠ ਕੇ ਦੀਵਾਨ ਲਾਇਆ। ਬੈਠ ਕੇ ਸੋਦਰ ਦੀ ਚੌਕੀ ਸੁਣੀ, ਜਿਸ ਵਿਚ ਗੁਰੂ ਜੀ ਦੀ ਮਹਿਮਾ ਗਾਈ ਗਈ ਹੈ ॥੪੬॥

*ਪੰਜਵੀਂ ਰਾਸ ਦਾ ਤੇਤੀਵਾਂ ਅਧਿਆਇ ਸਮਾਪਤ ਹੋਇਆ ॥ ੩੩ ॥*



# ਅਧਿਆਇ ਚੌਤੀਵਾਂ

## ਸਿੱਧਾਂ ਨੂੰ ਭਜਾਇਆ

ਦੋਹਰਾ- ਪਢਿ ਸੋਦਰ ਅਰਦਾਸ ਭੀ ਸਿਭਨਿ ਨਿਵਾਯਹੁ ਸੀਸ।
ਸ੍ਰੀ ਹਰਿ ਗੋਵਿੰਦ ਚੰਦ ਜੀ ਗੁਰੁ ਸਮਰਥ ਜਗਦੀਸ਼॥ ੧॥

ਸੋਦਰ ਦਾ ਪਾਠ ਪੜ੍ਹ ਕੇ ਅਰਦਾਸ ਕੀਤੀ ਤੇ ਫਿਰ ਸਾਰਿਆਂ ਨੇ ਆਪਣੇ ਸੀਸ ਨਿਵਾਏ। ਸ੍ਰੀ ਗੁਰੂ ਹਰਿਗੋਬਿੰਦ ਜੀ, ਸਮਰੱਥ ਗੁਰੂ ਆਪ ਜਗਤ ਦੇ ਈਸ਼ਵਰ ਹਨ॥੧॥

ਚੌਪਈ- ਚਲਦਲ ਪ੍ਰਥਮ ਸਤੁਲ ਚਹਿ ਕਰਜੋ। ਦਲ ਸੋਂ ਕਲਿਤ ਹੁਤੋ ਜਿਮ ਹਰਜੋ।
ਨਿਰਮਲ ਜਲ ਪਾਵਨ ਅਨਵਾਵਾ। ਕਹਿ ਕਰਿ ਕੁੰਕਮ ਕੋ ਘਸਵਾਵਾ॥੨॥

ਪਿੱਪਲ ਦਾ ਦਰੱਖਤ ਪਹਿਲਾਂ ਵਰਗਾ ਕਰਨਾ ਚਾਹੁੰਦੇ ਸਨ, ਜਿਵੇਂ ਪੱਤਿਆਂ ਸਮੇਤ ਪਹਿਲਾਂ ਸ਼ਸ਼ੋਭਤ ਹਰਿਆ ਭਰਿਆ ਸੀ। ਪਹਿਲਾਂ ਨਿਰਮਲ ਪਵਿੱਤਰ ਜਲ ਮੰਗਵਾਇਆ, ਫਿਰ ਕਹਿ ਕੇ ਕੇਸਰ ਚੰਦਨ ਨੂੰ ਘਸਾਇਆ॥੨॥

ਆਪ ਖਰੇ ਹੁਇ ਕਰ ਮਹਿਂ ਧਾਰਜੋ। 'ਸੱਤਿਨਾਮ' ਮੁਖਮੰਤ੍ਰ ਉਚਾਰਜੋ।
ਨਿਜ ਕਰ ਤੇ ਛਿਰਕਨਿ ਕੋ ਕੀਨਿ। ਤਤਛਿਨ ਨਿਕਸਜੋ ਦਿਪਤਿ ਨਵੀਨ॥੩॥

ਗੁਰੂ ਜੀ ਨੇ ਆਪ ਖੜੇ ਹੋ ਕੇ ਜਲ ਨੂੰ ਹੱਥ ਵਿਚ ਧਾਰਨ ਕੀਤਾ ਅਤੇ ਸਤਿਨਾਮ ਦੇ ਮੁਖਮੰਤ੍ਰ ਦਾ ਉਚਾਰਨ ਕੀਤਾ, ਆਪਣੇ ਹੱਥਾਂ ਨਾਲ ਫਿਰ ਜਲ ਦਾ ਛਿੜਕਾਅ ਕੀਤਾ, ਤੁਰਤ ਨਵੇਂ ਪੱਤੇ ਨਿਕਲ ਆਏ॥੩॥

ਪ੍ਰਥਮ ਲਗਰ ਨਿਕਸੀ ਪਿਖਿ ਐਸੇ। ਬਿਵਰ ਬਿਖੈ ਤੇ ਬਿਸੀਯਰ ਜੈਸੇ।
ਛਿਰਕੇ ਦੇਤਿ ਨੀਰ ਕੇ ਜਜੋਂ ਜਜੋਂ। ਫੈਲਤਿ ਬ੍ਰਿਧਤਿ ਜਾਤਿ ਹੈ ਤਜੋਂ ਤਜੋਂ॥੪॥

ਪਹਿਲੀ ਲਗਰ ਨਿਕਲਦੀ ਇਸ ਤਰ੍ਹਾਂ ਲੱਗੀ, ਜਿਵੇਂ ਵਰਮੀ ਵਿਚੋਂ ਸੱਪ ਨਿਕਲਿਆ ਹੋਵੇ। ਜਿਵੇਂ ਪਾਣੀ ਨੂੰ ਛਿੜਕਦੇ ਜਾਂਦੇ ਹਨ, ਉਸ ਤਰ੍ਹਾਂ ਹੀ ਟਹਿਣੀਆਂ ਫੈਲਦੀਆਂ ਅਤੇ ਵਧਦੀਆਂ ਜਾਂਦੀਆਂ ਸਨ॥੪॥

ਤਬਿ ਅਲਮਸਤ ਕਹਜੋ ਕਰ ਬੰਦਿ। 'ਸ੍ਰੀ ਸਤਿਗੁਰ! ਸਭਿ ਰੀਤਿ ਬਿਲੰਦ।
ਪ੍ਰਥਮ ਚਿੰਨ੍ਹ ਇਸ ਪਰ ਗੁਰੁ ਕਰਕੋ। ਮਹਾਂ ਮਹਾਤਮ ਜੁਤ ਪਿਖਿ ਤਰੁ ਕੋ॥੫॥

ਫਿਰ ਭਾਈ ਅਲਮਸਤ ਨੇ ਹੱਥ ਜੋੜ ਕੇ ਕਿਹਾ, "ਹੇ ਸਤਿਗੁਰੂ ਜੀ! ਤੁਸੀਂ ਸਭ ਰੀਤੀਆਂ ਅਨੁਸਾਰ ਮਹਾਨ ਹੋ। ਪਹਿਲਾਂ ਇਸ ਉਤੇ ਗੁਰੂ ਨਾਨਕ ਦੇਵ ਜੀ ਦੇ ਹੱਥ ਦਾ ਨਿਸ਼ਾਨ ਸੀ, ਮਹਾਨ ਮਹਾਤਮ ਸਹਿਤ ਦਰੱਖਤ ਨੂੰ ਵੇਖਦੇ ਸੀ॥੫॥

ਅਬਿ ਨਹਿਂ ਪਿਖੀਯਤਿ ਤਥਾ ਬਨਾਵਹੁ। ਸਤਿਗੁਰ ਤੇ ਚਿੰਨ੍ਹਤਿ ਦਿਖਰਾਵਹੁ'।
ਸ੍ਰੀ ਹਰਿ ਗੋਵਿੰਦ ਕਰਜੋ ਉਚਾਰਨਿ। 'ਅਪਰ ਚਿੰਨ੍ਹ ਯੁਤ ਵਧਹਿ ਸ ਡਾਰਨਾ॥੬॥

ਅਸੀਂ ਹੁਣ ਉਸ ਤਰ੍ਹਾਂ ਦਾ ਗੁਰੂ ਜੀ ਦਾ ਹੱਥ ਨਹੀਂ ਵੇਖਦੇ ਹਾਂ, ਇਸ ਲਈ ਉਸ ਤਰ੍ਹਾਂ ਦਾ ਬਣਾਵੋ, ਸਤਿਗੁਰੂ ਜੀ ਦੇ ਹੱਥ ਦਾ ਚਿੰਨ੍ਹ ਵਿਖਾਵੋ।" ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਕਿਹਾ, "ਹੋਰ ਡਾਹਣੀਆਂ ਚਿੰਨ੍ਹ ਸਹਿਤ ਵਧਣਗੀਆਂ"॥੬॥

ਇਮ ਕਹਿ ਕੁੰਕਮ ਕੋ ਛਿਰਕਾਯਹੁ। ਛੋਟੀ ਬਡੀ ਬੂੰਦ ਬਰਸਾਯਹੁ।
'ਇਨ ਛੀਟਨਿ ਤੇ ਚਿੰਨ੍ਹਤਿ ਰਹੈ। ਜਬਿ ਲੌ ਥਿਰ ਪ੍ਰਥਮੀ ਪਰ ਅਹੈ॥੭॥

ਇਸ ਤਰ੍ਹਾਂ ਕਹਿ ਕੇ ਕੇਸਰ ਦਾ ਛਿੜਕਾਅ ਕੀਤਾ, ਛੋਟੀਆਂ ਵੱਡੀਆਂ ਬੂੰਦਾਂ ਵਰਸਾਈਆਂ ਤੇ ਕਿਹਾ, "ਇਨ੍ਹਾਂ ਛਿਟਾਂ ਦੇ ਚਿੰਨ੍ਹ ਰਹਿਣਗੇ, ਜਦ ਤਕ ਇਹ ਪਿੱਪਲ ਪ੍ਰਿਥਵੀ ਤੇ ਸਥਿਰ ਰਹੇਗਾ॥੭॥

ਅਬਿ ਇਹ ਨਿਸ ਮਹਿਂ ਬਰਧਹਿ ਤੇਤੋ। ਜੋਗਨਿ ਜਾਰਜੋ ਹੁਤੋ ਸੁ ਜੇਤੋ'।
ਪੁਨ ਸਤਿਗੁਰ ਡੇਰੇ ਕਉ ਆਏ। ਜਥਾ ਰੁਚੀ ਭੋਜਨ ਤ੍ਰਿਪਤਾਏ॥ ੮॥

ਹੁਣ ਇਹ ਰਾਤ ਨੂੰ ਓਨਾ ਵੱਧ ਜਾਵੇਗਾ, ਜਿੰਨਾ ਜੋਗੀਆਂ ਨੇ ਸਾੜਿਆ ਸੀ। ਫਿਰ ਸਤਿਗੁਰੂ ਜੀ ਡੇਰੇ ਨੂੰ ਆ ਗਏ ਤੇ ਰੁਚੀ ਅਨੁਸਾਰ ਭੋਜਨ ਛੱਕ ਕੇ ਤ੍ਰਿਪਤ ਹੋਏ॥੮॥

ਭਏ ਸੁਪਤਿ ਸੁਖ ਰਾਤਿ ਬਿਤਾਈ। ਉਠੇ ਗੁਰੂ ਨਿਤ ਕ੍ਰਿਯਾ ਕਰਾਈ।
ਭਈ ਪ੍ਰਾਤਿ ਬਡ ਲਗਜੋ ਦਿਵਾਨ। ਸਤਿਗੁਰ ਬੈਠੇ ਦਿਪਤਿ ਮਹਾਨ॥ ੯॥

ਫਿਰ ਸੌਂ ਗਏ ਤੇ ਸੁਖ ਨਾਲ ਰਾਤ ਬਤੀਤ ਕੀਤੀ, ਸਵੇਰੇ ਉੱਠ ਕੇ ਗੁਰੂ ਜੀ ਨੇ ਨਿਤ ਦੀ ਕ੍ਰਿਆ ਕੀਤੀ। ਸਵੇਰ ਹੋਣ ਤੇ ਵੱਡਾ ਦੀਵਾਨ ਲੱਗਾ। ਸਤਿਗੁਰੂ ਜੀ ਬੈਠੇ ਮਹਾਨ ਸ਼ੋਭਾ ਪਾ ਰਹੇ ਸਨ॥੯॥

ਜੋਗੀ ਗੁਰ ਕੇ ਦੇਖਿ ਪਲਾਏ। ਸੋ ਗੋਰਖ ਕੇ ਨਿਕਟ ਸਿਧਾਏ।
ਸਭਿਹਿਨਿ ਕੋ ਆਦੇਸ ਬਖਾਨੀ। ਬੈਠੇ ਨਿਕਟਿ ਹੌਲ ਉਰ ਠਾਨੀ॥ ੧੦॥

ਗੁਰੂ ਜੀ ਨੂੰ ਵੇਖ ਕੇ ਜੋਗੀ ਭੱਜ ਗਏ ਤੇ ਗੋਰਖ ਨਾਥ ਦੇ ਪਾਸ ਪਹੁੰਚ ਗਏ। ਸਾਰਿਆਂ ਨੇ ਆਦੇਸ਼ ਆਦੇਸ਼ ਕਿਹਾ, ਤੇ ਦਿਲ ਵਿਚ ਬੜਾ ਡਰ ਮੰਨ ਕੇ ਗੋਰਖ ਨਾਥ ਦੇ ਪਾਸ ਬੈਠ ਗਏ॥੧੦॥

ਮਾਨੋਂ ਮਹਾਂ ਜੰਗ ਤੇ ਭਾਜੇ। ਬੋਲ ਨ ਸਕਹਿਂ ਅਧਿਕ ਮਨ ਲਾਜੇ।
ਕਿਤਿਕ ਦੇਰ ਮਹਿਂ ਧੀਰਜ ਧਾਰਾ। ਬਹੁਰੋ ਸਰਬ ਪ੍ਰਸੰਗ ਉਚਾਰਾ॥ ੧੧॥

ਮਾਨੋਂ ਜਿਵੇਂ ਕਿਸੇ ਵੱਡੇ ਜੰਗ ਦੇ ਮੈਦਾਨ ਤੋਂ ਭੱਜ ਕੇ ਆਏ ਹੋਣ, ਬੋਲ ਨਹੀਂ ਸੀ ਸਕਦੇ, ਮਨ ਵਿਚ ਬਹੁਤ ਸ਼ਰਮਿੰਦੇ ਹੋਏ ਸਨ। ਕਾਫੀ ਦੇਰ ਬਾਅਦ ਧੀਰਜ ਧਾਰਨ ਕੀਤਾ, ਫਿਰ ਸਾਰਾ ਪ੍ਰਸੰਗ ਸੁਣਾਇਆ॥੧੧॥

'ਪ੍ਰਥਮ ਹਮਾਰੇ ਗੁਰੂ ਕੋ ਥਾਨਾ। ਗੋਰਖ ਮਤਾ ਨਾਮ ਸਭਿ ਜਾਨਾ।
ਸ੍ਰੀ ਨਾਨਕ ਜਬਿ ਤਿਹ ਠਾਂ ਆਏ। ਸੋ ਪ੍ਰਸੰਗ ਤੁਮ ਲਖਹੁ ਸਬਾਏ॥ ੧੨॥

"ਪਹਿਲਾਂ ਉਹ ਸਾਡੇ ਗੁਰੂ ਜੀ ਦਾ ਅਸਥਾਨ ਸੀ, ਸਾਰੇ ਉਸ ਦਾ ਨਾਂ ਗੋਰਖ ਮਤਾ ਵਜੋਂ ਜਾਣਦੇ ਸਨ। ਗੁਰੂ ਨਾਨਕ ਜੀ ਜਦ ਉਸ ਸਥਾਨ ਤੇ ਆਏ ਹਨ, ਉਹ ਸਾਰਾ ਪ੍ਰਸੰਗ ਤੁਸੀਂ ਚੰਗੀ ਤਰ੍ਹਾਂ ਜਾਣਦੇ ਹੋ॥੧੨॥

ਗੁਰੁ ਕੋ ਨਾਮ ਲੋਪ ਹੁਇ ਗਯੋ। ਨਾਨਕ ਮਤਾ ਨਾਮ ਬਿਦਤਯੋ।
ਟਿਕਜੋ ਨ ਜੋਗੀ ਕੋ ਤਿਸ ਥਾਨ। ਬਿਨ ਸੇਵਾ ਥਲ ਰਹਜੋ ਵਿਰਾਨ॥ ੧੩॥

ਸਾਡੇ ਗੁਰੂ ਗੋਰਖ ਨਾਥ ਦਾ ਨਾਂ ਅਲੋਪ ਹੋ ਗਿਆ ਹੈ, ਹੁਣ ਨਾਨਕ ਮਤਾ ਨਾਂ ਪ੍ਰਗਟ ਹੋਇਆ ਹੈ, ਉਸ ਸਥਾਨ ਤੇ ਕੋਈ ਜੋਗੀ ਵੀ ਟਿਕਿਆ ਨਹੀਂ ਹੈ, ਸੇਵਾ ਤੋਂ ਬਗੈਰ ਸਥਾਨ ਵੈਰਾਨ ਪਿਆ ਰਿਹਾ॥੧੩॥

ਹਮ ਨੇ ਚਿਤ ਮਹਿਂ ਹੇਰਿ ਬਿਚਾਰੀ। ਸੇਵਾ ਕਰਨ ਰਿਦੈ ਬੁਧਿ ਧਾਰੀ।
ਬੈਠਹਿਂ ਇਸਿ ਥਲ ਜੋਗ ਕਮਾਵੈਂ। ਅਰੁ ਨਿਜ ਗੁਰੂ ਨਾਮ ਬਿਦਤਾਵੈਂ॥ ੧੪॥

ਅਸੀਂ ਚਿੱਤ ਵਿਚ ਵੇਖ ਕੇ ਵਿਚਾਰ ਕੀਤੀ, ਹਿਰਦੇ ਵਿਚ ਉਸ ਸਥਾਨ ਦੀ ਸੇਵਾ ਕਰਨ ਦੀ ਬੁੱਧੀ ਧਾਰਨ ਕੀਤੀ। ਅਸੀਂ ਸੋਚਿਆ ਸੀ, ਉਸ ਸਥਾਨ ਤੇ ਬੈਠ ਕੇ ਜੋਗ ਕਮਾਵਾਂਗੇ ਅਤੇ ਆਪਣੇ ਗੁਰੂ ਜੀ ਦਾ ਨਾਮ ਪ੍ਰਗਟ ਕਰਾਂਗੇ॥੧੪॥

ਬੀਤਯੋ ਹਮਹਿਂ ਰਹਤਿ ਚਿਰਕਾਲ। ਸਦ ਸਥਾਨ ਕੀ ਸੇਵਾ ਘਾਲਿ।
ਇਕ ਫਕੀਰ ਆਯੋ ਨਰ ਬਾਵਰ। ਨਹੀਂ ਤ੍ਰਾਸ ਧਾਰਯੋ ਜਿਨ ਰਾਵਰਿ॥੧੫॥

ਸਾਨੂੰ ਓਥੇ ਰਹਿੰਦਿਆਂ ਨੂੰ ਕਾਫੀ ਸਮਾਂ ਬੀਤ ਗਿਆ, ਸਦਾ ਹੀ ਸਥਾਨ ਦੀ ਬੜੀ ਮਿਹਨਤ ਨਾਲ ਸੇਵਾ ਕਰਦੇ ਸੀ। ਓਥੇ ਫਿਰ ਇਕ ਫਕੀਰ ਆਇਆ ਜਿਹੜਾ ਕੋਈ ਪਾਗਲ ਜਿਹਾ ਮਨੁੱਖ ਹੈ, ਉਸ ਨੇ ਆਪ ਜੀ ਦਾ ਕੋਈ ਵੀ ਡਰ ਨਹੀਂ ਮੰਨਿਆ ਹੈ॥੧੫॥

ਸ੍ਰੀ ਨਾਨਕ ਕੋ ਨਾਮ ਬਖਾਨਾ। ਤਰੁ ਚਲਦਲ ਤਰ ਆਸਨ ਠਾਨਾ।
ਕਿਤਿਕ ਥਾਨ ਪਰ ਮਮਤਾ ਧਾਰੀ। 'ਹਮਰੇ ਗੁਰੁ ਕੀ' ਕਰਤਿ ਉਚਾਰੀ॥੧੬॥

ਸ੍ਰੀ ਗੁਰੂ ਨਾਨਕ ਦੇਵ ਦਾ ਨਾਂ ਲੈ ਕੇ, ਪਿੱਪਲ ਦੇ ਪੇੜ ਥੱਲੇ ਆਪਣਾ ਆਸਣ ਲਾ ਲਿਆ, ਕਿੰਨੇ ਹੀ ਸਥਾਨ ਉਤੇ ਮਮਤਾ ਧਾਰਨ ਕੀਤੀ, ਕਹਿਣ ਲੱਗਾ, "ਇਹ ਸਾਡੇ ਗੁਰੂ ਜੀ ਦਾ ਹੀ ਅਸਥਾਨ ਹੈ"॥੧੬॥

ਬਾਦ ਕਰਯੋ ਤਿਨ ਹਮਰੇ ਨਾਲ। ਹਟਯੋ ਨ ਉਰ ਧਰਿ ਤ੍ਰਾਸ ਬਿਸਾਲ।
ਲੇ ਕਰਿ ਗਨ ਈਂਧਨ ਕੋ ਡਾਰਾ। ਲਾਇ ਅਗਨਿ ਹਮ ਚਲਦਲ ਜਾਰਾ॥੧੭॥

ਉਸ ਨੇ ਸਾਡੇ ਨਾਲ ਬਹੁਤ ਝਗੜਾ ਕੀਤਾ, ਜਦ ਪਿੱਛੇ ਨਾ ਹਟਿਆ ਤਾਂ ਅਸੀਂ ਦਿਲ ਵਿਚ ਬਹੁਤ ਡਰ ਮੰਨ ਕੇ, ਬਾਲਣ ਤੇ ਅਗਨੀ ਲੈ ਕੇ, ਪਿੱਪਲ ਦੇ ਦਰੱਖਤ ਨੂੰ ਅੱਗ ਲਾ ਕੇ ਸਾੜ ਦਿੱਤਾ॥੧੭॥

ਤਬਿ ਨਿਰਾਸ ਹੁਇ ਬੈਠਯੋ ਦੂਰ। ਇਕ ਝੁੰਗੀ ਕਰਿ ਬਸਯੋ ਬਿਸੂਰ।
ਕੋ ਜਾਨੈ ਕਿਨ ਜਾਇ ਸੁਨਾਯੋ। ਤਿਨ ਕੋ ਗੁਰ ਤਿਹ ਠਾਂ ਚਲਿ ਆਯੋ॥੧੮॥

ਫਿਰ ਨਿਰਾਸ਼ ਹੋ ਕੇ ਦੂਰ ਜਾ ਬੈਠਾ ਤੇ ਝੂਰਦਾ ਹੋਇਆ ਇਕ ਝੁੱਗੀ ਬਣਾ ਕੇ ਰਹਿਣ ਲੱਗਾ। ਕੌਣ ਜਾਣੇ, ਕਿਸ ਨੇ ਜਾ ਕੇ ਦੱਸ ਦਿੱਤਾ, ਉਨ੍ਹਾਂ ਦਾ ਗੁਰੂ ਉਸ ਥਾਂ ਚਲ ਕੇ ਆ ਗਿਆ ਹੈ॥੧੮॥

ਸ੍ਰੀ ਨਾਨਕ ਕੀ ਦੀਰਘ ਗਾਦੀ। ਤਿਸ ਪਰ ਥਿਰਯੋ, ਜਿਨਹੁਂ ਬਡ ਸ਼ਾਦੀ।
ਕੁਛਕ ਚਮੂੰ ਹੈ ਤਿਨਕੇ ਸੰਗਿ। ਚੰਚਲ ਬਲੀ ਅਰੂਢਿ ਤੁਰੰਗ॥ ੧੯॥

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਬੜੀ ਮਹਾਨ ਹੈ, ਉਹ ਵੱਡੇ ਭਾਗਾਂ ਵਾਲੇ ਉਸ ਗੱਦੀ ਤੇ ਬੈਠੇ ਹਨ। ਉਨ੍ਹਾਂ ਦੇ ਨਾਲ ਕੁਝ ਸੈਨਾ ਵੀ ਹੈ, ਉਨ੍ਹਾਂ ਪਾਸ ਬੜੇ ਚੰਚਲ ਅਤੇ ਬਲਵਾਨ ਘੋੜੇ ਹਨ, ਜਿਨ੍ਹਾਂ ਉਤੇ ਉਹ ਸਵਾਰ ਹਨ॥੧੯॥

ਹਮ ਨੈ ਹੇਰਤਿ ਰਿਦੈ ਬਿਚਾਰੀ। ਅਰਯੋ ਨ ਜੈ ਹੈ ਇਨਹੁਂ ਅਗਾਰੀ।
ਅਪਰ ਚੱਕ੍ਰਵਰਤੀ ਹੁਇ ਰਾਜਾ। ਲਾਖਹੁਂ ਸੈਨਾ ਬੀਰ ਸਮਾਜਾ॥ ੨੦॥

ਅਸੀਂ ਵੇਖ ਕੇ ਹਿਰਦੇ ਵਿਚ ਵਿਚਾਰ ਕੀਤੀ ਕਿ ਇਨ੍ਹਾਂ ਦੇ ਅੱਗੇ ਅੜਿਆ ਨਹੀਂ ਜਾ ਸਕਦਾ। ਹੋਰ ਭਾਵੇਂ ਕੋਈ ਚੱਕ੍ਰਵਰਤੀ ਰਾਜਾ ਹੋਵੇ ਜਿਸ ਪਾਸ ਲੱਖਾਂ ਦੀ ਸੈਨਾ ਅਤੇ ਸੂਰਬੀਰ ਸੂਰਮੇ ਹੋਣ॥੨੦॥

ਅਪਨੀ ਸਿੱਧਾਂ ਕੋ ਬਲ ਪਾਇ। ਤਿਸ ਕੋ ਭੀ ਹਮ ਲੇਹਿਂ ਹਰਾਇ।
ਇਹ ਤੌ ਏਕਲ ਭੀ ਬਲਵਾਨ। ਜਿਨ ਕੀ ਅਜ਼ਮਤ ਬਿਦਤ ਜਹਾਨ॥੨੧॥

ਆਪਣੀਆਂ ਸਿੱਧੀਆਂ ਦੀਆਂ ਸ਼ਕਤੀਆਂ ਨਾਲ, ਅਸੀਂ ਉਸ ਨੂੰ ਵੀ ਹਰਾ ਸਕਦੇ ਹਾਂ। ਪਰ ਇਹ ਤਾਂ ਇਕੱਲਾ ਵੀ ਬਲਵਾਨ ਹੈ, ਜਿਨ੍ਹਾਂ ਦੀ ਕਰਾਮਾਤ ਸਾਰੇ ਜਹਾਨ ਵਿਚ ਮਸ਼ਹੂਰ ਹੈ॥੨੧॥

ਹੋਇ ਨ ਅਸ ਹਮ ਕੋ ਗਹਿ ਲੇਹਿ। ਮਨ ਬਾਂਛਤਿ ਪੁਨ ਸੰਕਟ ਦੇਹਿ।
ਚੁਲਦਲ ਜਰਯੋ ਲਖਹਿ ਅਪਰਾਧੀ। ਹਿਤ ਬਾਧਾ ਬਹੁ ਨਰ ਲੇ ਬਾਂਧੀ॥੨੨॥

ਅਸੀਂ ਸਮਝਿਆ ਕਿ ਐਸਾ ਨਾ ਹੋਵੇ ਕਿ ਸਾਨੂੰ ਫੜ ਲਵੇ, ਆਪਣੀ ਮਨ-ਮਰਜ਼ੀ ਅਨੁਸਾਰ ਫਿਰ ਸਾਨੂੰ ਦੁਖ ਦੇਵੇ। ਪਿੱਪਲ ਦੇ ਰੁੱਖ ਨੂੰ ਸਾੜਨ ਕਰਕੇ ਅਸੀਂ ਆਪਣੇ ਆਪ ਨੂੰ ਅਪਰਾਧੀ ਸਮਝਦੇ ਹਾਂ। ਉਸ ਦੇ ਨਾਲ ਬਹੁਤ ਨਰ ਹਨ। ਅਸੀਂ ਡਰਦੇ ਹਾਂ ਕਿ ਦੁਖ ਦੇਣ ਲਈ ਸਾਨੂੰ ਕਿਤੇ ਬੰਨ੍ਹ ਨਾ ਲੈਣ॥੨੨॥

**ਤ੍ਰਾਸ ਪਾਇ ਹਮ ਸੁਧਿ ਹਿਤ ਆਏ। ਗੁਰੂ ਜੁਤਿ ਕਰਹੁ ਜਥਾ ਮਨ ਭਾਏ'।**
**ਸਭਿ ਸਿੱਧਨਿ ਗੋਰਖ ਦਿਸ਼ਿ ਦੇਖਾ। ਜਿਸ ਕੀ ਆਇਸੁ ਬਿਖੈ ਅਸ਼ੇਖਾ॥੨੩॥**

ਅਸੀ ਡਰਦੇ ਹੋਏ ਆਪ ਜੀ ਨੂੰ ਖ਼ਬਰ ਦੇਣ ਆਏ ਹਾਂ, ਗੁਰੂ ਸਹਿਤ ਉਸ ਤਰ੍ਹਾਂ ਕਰੋ ਜਿਵੇਂ ਤੁਹਾਡੇ ਮਨ ਨੂੰ ਚੰਗਾ ਲੱਗੇ।'' ਸਾਰੇ ਸਿੱਧਾਂ ਨੇ ਫਿਰ ਗੋਰਖ ਵਾਲੇ ਪਾਸੇ ਵੇਖਿਆ, ਵਿਸ਼ੇਸ਼ ਤੌਰ ਤੇ ਜਿਸ ਦੀ ਆਗਿਆ ਵਿਚ ਸਨ॥੨੩॥

**ਸਭਿ ਕੇ ਮਨ ਕੀ ਗੋਰਖ ਜਾਨੀ। ਸਰਲ ਰਿਦੇ ਬੋਲਜੋ ਬਰ ਬਾਨੀ।**
**'ਸ਼੍ਰੀ ਨਾਨਕ ਸੰਗ ਮੇਲ ਸੁਹੇਲਾ। ਭਯੋ ਜਬਹਿ, ਸਿਧ ਗਨ, ਸੁ ਇਕੇਲਾ॥੨੪॥**

ਗੋਰਖ ਨੇ ਸਾਰਿਆਂ ਦੇ ਮਨ ਦੀ ਜਾਣ ਲਈ ਤੇ ਸਰਲ ਹਿਰਦੇ ਨਾਲ ਸ੍ਰੇਸ਼ਟ ਬਾਣੀ ਬੋਲਿਆ। ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਜਦ ਵੀ ਮੇਲ ਹੁੰਦਾ ਰਿਹਾ ਹੈ, ਸਿੱਧ ਬਹੁਤ ਹੁੰਦੇ ਸਨ ਤੇ ਗੁਰੂ ਨਾਨਕ ਦੇਵ ਜੀ ਇਕੱਲੇ ਹੁੰਦੇ ਸਨ॥੨੪॥

**ਜਿਨ ਕੇ ਮਨ ਮਹਿਂ ਮਾਨ ਮਹਾਨਾ। ਸਭਿ ਮਿਲਿ ਮਹਾਂ ਬਾਦ ਕੋ ਠਾਨਾ।**
**ਅਜ਼ਮਤਿ ਜੁਤਿ ਚਰਚਾ ਕਰਿ ਹਾਰੇ। ਬਾਰ ਬਾਰ ਅਭਿਮਾਨ ਉਤਾਰੇ॥੨੫॥**

ਜਿਸ ਦੇ ਮਨ ਵਿਚ ਮਹਾਨ ਘੁਮੰਡ ਹੁੰਦਾ ਸੀ, ਸਾਰੇ ਮਿਲ ਕੇ ਬਹੁਤ ਵਾਦ-ਵਿਵਾਦ ਕਰਦੇ ਸਨ। ਕਰਾਮਾਤਾਂ ਸਹਿਤ ਚਰਚਾ ਕਰਕੇ ਹਾਰ ਜਾਂਦੇ ਸਨ, ਗੁਰੂ ਨਾਨਕ ਦੇਵ ਜੀ ਬਾਰ-ਬਾਰ ਉਨ੍ਹਾਂ ਦੇ ਅਭਿਮਾਨ ਨੂੰ ਦੂਰ ਕਰ ਦਿੰਦੇ ਸਨ॥੨੫॥

**ਭੰਗਰਨਾਥ ਅਰਜੋ ਨਹਿਂ ਮਾਨਾ। ਮਾਰਿ ਖਾਇ ਕਰਿ ਬੰਦਨ ਠਾਨਾ।**
**ਸਿਧ ਗੋਸਟ ਕਰਿ ਸਭਿ ਹਰਖਾਏ। ਸਗਰੇ ਸਿੱਧਨਿ ਸੀਸ ਨਿਵਾਏ'॥੨੬॥**

ਭੰਗਰ ਨਾਥ ਅੜ ਗਿਆ, ਨਾ ਮੰਨਿਆ ਤਾਂ ਫਿਰ ਮਾਰ ਖਾ ਕੇ ਚਰਨਾਂ ਤੇ ਢਹਿ ਪਿਆ। ਉਨ੍ਹਾਂ ਨਾਲ ਸਿੱਧ ਗੋਸ਼ਟ ਕਰਕੇ ਸਾਰੇ ਬਹੁਤ ਪ੍ਰਸੰਨ ਹੋਏ, ਸਾਰੇ ਸਿੱਧਾਂ ਨੇ ਸੀਸ ਨਿਵਾਏ''॥੨੬॥

**ਸੁਨਿ ਭੰਗਰ ਕ੍ਰੋਧੀ ਉਰ ਭਾਰਾ। ਨਹਿਂ ਗੋਰਖ ਕੋ ਬਾਕ ਸਹਾਰਾ।**
**ਕਹਤਿ ਭਯੋ 'ਸੋ ਗ੍ਰਿਹਸਤ ਮਝਾਰੇ। ਜੋਗ ਸਾਧਨਾ ਬ੍ਰਿਕਤ ਹਮਾਰੇ॥੨੭॥**

ਇਹ ਸੁਣ ਕੇ ਭੰਗਰ ਨੇ ਹਿਰਦੇ ਵਿਚ ਬੜਾ ਕ੍ਰੋਧ ਧਾਰਨ ਕੀਤਾ, ਤੇ ਉਹ ਗੋਰਖ ਨਾਥ ਦੇ ਬਚਨ ਸਹਾਰ ਨਾ ਸਕਿਆ, ਕਹਿਣ ਲੱਗਾ, ''ਗੁਰੂ ਨਾਨਕ ਦੇਵ ਜੀ ਗ੍ਰਹਿਸਤੀ ਸਨ, ਅਸੀਂ ਜੋਗ ਸਾਧਨਾ ਤਿਆਗੀ ਰਹਿ ਕੇ ਕਰਦੇ ਹਾਂ॥੨੭॥

**ਅਸਮੰਜਸ ਅਸ ਰੀਤਿ ਚਲਾਈ। ਤਿਸ ਕੋ ਗੁਰੁ ਕਹਿ ਗ੍ਰੀਵ ਨਿਵਾਈ।**
**ਤਿਨ ਕੋ ਪਿਖਿ ਰੁਖ ਬੰਦਨ ਧਾਰੀ। ਨਤੁ ਭੰਗਰ ਕਿਸ ਨਿਵੈ ਅਗਾਰੀ ?'॥੨੮॥**

ਉਨ੍ਹਾਂ ਐਸੀ ਉਲਟੀ ਰੀਤ ਚਲਾਈ ਸੀ, ਤੁਸੀਂ ਉਸ ਨੂੰ ਗੁਰੂ ਜੀ ਕਹਿ ਕੇ ਸਿਰ ਨਿਵਾਇਆ ਸੀ, ਇਸ ਲਈ ਤੁਹਾਡਾ ਰੁਖ ਵੇਖ ਕੇ ਮੈਂ ਵੀ ਮੱਥਾ ਟੇਕ ਦਿੱਤਾ ਸੀ, ਨਹੀਂ ਤਾਂ ਭੰਗਰ ਕਿਸੇ ਅੱਗੇ ਨੀਵਾਂ ਨਹੀਂ ਹੁੰਦਾ''॥੨੮॥

**ਬੋਲਜੋ ਮੰਗਲ ਨਾਥ ਸੁਜਾਨਾ। 'ਸਭਿ ਮਹਿਂ ਓਜ ਕਰੇ ਜੁ ਬਖਾਨਾ।**
**ਤਿਸ ਕੋ ਉਚਿਤ ਸੁ ਕਰਿ ਦਿਖਰਾਵੈ। ਬਿਨਾ ਕਹੇ ਦੀਰਘ ਜਸੁ ਪਾਵੈ'॥੨੯॥**

ਸ੍ਰੇਸ਼ਟ ਬੁਧੀ ਵਾਲਾ ਮੰਗਲ ਨਾਥ ਬੋਲਿਆ, ''ਜੋ ਸਾਰਿਆਂ ਵਿਚ ਆਪਣੀ ਸ਼ਕਤੀ ਬਿਆਨ ਕਰਦਾ ਹੈ, ਉਸ ਵਾਸਤੇ ਉਚਿਤ ਹੈ ਕਿ ਆਪ ਕਰ ਕੇ ਵਿਖਾਵੇ, ਬਿਨਾਂ ਕਹੇ ਵੱਡਾ ਜੱਸ ਪਾਵੇ॥੨੯॥

ਬੋਲਯੋ ਭਰਥਰਿ 'ਹੈ ਇਹ ਕਾਲ। ਹੌਰਾ ਪੱਖ ਪਰਯੋ ਹਮ ਹਾਲ।
ਆਪ ਗੁਰੂ ਨਾਨਕ ਭੀ ਨਾਂਹੀ। ਥਾਨ ਛੁਰਾਵਹੁ ਅਬਿ ਤਿਹ ਪਾਹੀ' ॥ ੩੦ ॥

ਭਰਥਰੀ ਬੋਲਿਆ, "ਇਸ ਸਮੇਂ ਸਾਡਾ ਪੱਖ ਹੌਲਾ ਪੈ ਗਿਆ ਹੈ, ਗੁਰੂ ਨਾਨਕ ਦੇਵ ਜੀ ਆਪ ਵੀ ਨਹੀ ਹਨ, ਹੁਣ ਉਸ ਪਾਸੋਂ ਸਥਾਨ ਛੁਡਵਾ ਲਵੋ" ॥੩੦॥

ਝੰਗਰ ਆਦਿਕ ਮਾਨੀ ਜੇਯ। ਸਭਿ ਨੇ ਕਹਯੋ 'ਕਯੋਂ ਨ ਹਮ ਲੇਯ'।
ਗੋਰਖ ਹਸਯੋ ਜਾਨਿ ਹੰਕਾਰੀ। 'ਨਹਿਂ ਇਨ ਸੰਤਨਿ ਕੀ ਮਤਿ ਧਾਰੀ ॥ ੩੧ ॥

ਝੰਗਰ ਆਦਿ ਨੇ ਮੰਨ ਲਈ ਤੇ ਫਿਰ ਸਭ ਨੇ ਕਿਹਾ, "ਅਸੀਂ ਆਪਣਾ ਸਥਾਨ ਕਿਉਂ ਨਾ ਲਈਏ" ਉਨ੍ਹਾਂ ਨੂੰ ਹੰਕਾਰੀ ਜਾਣ ਕੇ ਗੋਰਖ ਹੱਸਿਆ। "ਇਨ੍ਹਾਂ ਨੇ ਸੰਤਾਂ ਦੀ ਮੱਤ ਧਾਰਨ ਨਹੀਂ ਕੀਤੀ ਹੈ॥੧੩॥

ਜਿਮ ਜਗ ਮਹਿਂ ਪਖਬਾਦ ਹੰਕਾਰਾ। ਸਗਰੇ ਧਰਯੋ, ਨ ਤਜੇ ਬਿਕਾਰਾ।
ਮਾਨ ਹਾਨਿ ਬਹੁ ਭਏ ਅਗਾਰੀ। ਹੁਇ ਲੱਜਤਿ ਅਬਿ ਸੰਕਟ ਭਾਰੀ ॥ ੩੨ ॥

ਜਿਸ ਤਰ੍ਹਾਂ ਜੱਗ ਵਿਚ ਪੱਖਪਾਤ ਅਤੇ ਹੰਕਾਰ ਪ੍ਰਚੱਲਤ ਹੈ, ਸਭ ਨੇ ਧਾਰਨ ਕੀਤਾ ਅਤੇ ਵਿਕਾਰਾਂ ਨੂੰ ਛੱਡਦੇ ਨਹੀਂ ਹਨ। ਉਥੇ ਜਾ ਕੇ ਬਹੁਤ ਅਪਮਾਨ ਹੋਵੇਗਾ, ਹੁਣ ਭਾਰੀ ਦੁੱਖ ਪਾ ਕੇ ਲੱਜਤ ਹੋਣਗੇ॥੩੨॥

ਤਊ ਹੋਇ ਗੁਨ, ਦੂਖਨ ਜਾਇ।" ਇਮ ਲਖਿ ਭਾਖਤਿ ਭਯੋ ਰਜਾਇ:-
'ਜੇ ਥਲ ਜਾਇ ਛੁਰਾਵਹੁ ਆਜ। ਸਭਿ ਸਿੱਧਨਿ ਕੋ ਸੁਧਰਹਿ ਕਾਜ ॥ ੩੩ ॥

ਤਾਂ ਵੀ ਹੁਣ ਵੀ ਗੁਣ ਹੀ ਹੋਵੇਗਾ, ਕਿਉਂਕਿ ਹੰਕਾਰ ਰੂਪੀ ਦੋਸ਼ ਦੂਰ ਹੋ ਜਾਵੇਗਾ।" ਇਸ ਤਰ੍ਹਾਂ ਵੇਖ ਕੇ ਗੋਰਖ ਨਾਥ ਨੇ ਸਾਰਿਆਂ ਨੂੰ ਹੁਕਮ ਕੀਤਾ, "ਜੇ ਅੱਜ ਹੀ ਜਾ ਕੇ ਉਸ ਸਥਾਨ ਨੂੰ ਛੁਡਵਾ ਲਵੋ ਤਾਂ ਸਾਰੇ ਸਿੱਧਾਂ ਦੇ ਕਾਰਜ ਅੱਜ ਹੀ ਸੁਧਰ ਜਾਣਗੇ॥੩੩॥

ਬਦਹਿ ਬ੍ਰਿੰਦ ਮਹਿਂ ਬਹੁ ਵਡਿਆਈ। ਆਛੀ ਬਾਤ ਕਰਹੁ ਸਹਿਸਾਈ'।
ਬਚ ਗੋਰਖ ਕੇ ਨਿਜ ਅਨੁਸਾਰੇ। ਸੁਨਿ ਕਰਿ ਮਾਨੀ ਸਿੱਧ ਸਿਧਾਰੇ ॥ ੩੪ ॥

ਲੋਕਾਂ ਵਿਚ ਤੁਹਾਡੀ ਬਹੁਤ ਵਡਿਆਈ ਵਧੇਗੀ, ਇਸ ਚੰਗੀ ਗੱਲ ਨੂੰ ਜਾ ਕੇ ਕਰੋ।" ਸਾਰੇ ਸਿੱਧ ਗੋਰਖ ਦੇ ਬਚਨਾਂ ਅਨੁਸਾਰ ਹੋ ਗਏ, ਗੋਰਖ ਜੀ ਦੀ ਗੱਲ ਸੁਣ ਕੇ ਮੰਨ ਲਈ ਤੇ ਸਾਰੇ ਸਿੱਧ ਚਲੇ ਗਏ॥੩੪॥

ਜਹਾਂ ਗੁਰੂ ਕੌ ਲਗਯੋ ਦਿਵਾਨ। ਚਲਿ ਆਏ 'ਆਦੇਸ' ਬਖਾਨਿ।
ਸੁਨਿ ਬੋਲੇ ਸਤਿਗੁਰੁ ਜਗਤੇਸ਼। 'ਹੁਇ ਆਦੇਸ ਤਿਸੈ ਆਦੇਸ਼' ॥ ੩੫ ॥

ਜਿੱਥੇ ਗੁਰੂ ਜੀ ਦਾ ਦੀਵਾਨ ਲੱਗਾ ਸੀ, ਓਥੇ ਪਹੁੰਚ ਕੇ 'ਆਦੇਸ਼ ਆਦੇਸ਼' ਬੁਲਾਇਆ। ਸਤਿਗੁਰੂ ਜੀ ਜਗਤ ਦੇ ਮਾਲਕ ਸੁਣ ਕੇ ਬੋਲੇ, "ਹੋਇ ਆਦੇਸ਼ ਤਿਸੈ ਆਦੇਸ਼" ॥੩॥

ਗੁਰ ਸਮੀਪ ਸਨਮੁਖ ਹੁਇ ਬੈਸੇ। ਸਿਰ ਮੁਡਤਿ ਹੁਇ ਹੰਡੀਆ ਜੈਸੇ।
ਮੁੰਦ੍ਰਾ ਫਟਕ ਸ੍ਰਵਣ ਮਹਿਂ ਡਾਰੀ। ਭਸਮ ਲਗੇ ਝੋਰੀ ਤਨ ਧਾਰੀ ॥ ੩੬ ॥

ਗੁਰੂ ਜੀ ਦੇ ਲਾਗੇ ਸਾਹਮਣੇ ਹੋ ਕੇ ਬੈਠ ਗਏ, ਤੌੜੀਆਂ ਵਾਂਗ ਉਨ੍ਹਾਂ ਦੇ ਸਿਰ ਮੁੰਨੇ ਹੋਏ ਸਨ। ਵੱਡੀਆਂ-ਵੱਡੀਆਂ ਮੁੰਦਰਾਂ ਕੰਨਾਂ ਵਿਚ ਪਾਈਆਂ ਸਨ, ਭਸਮ ਮਲ ਕੇ, ਝੋਲੀ ਧਾਰਨ ਕੀਤੀ ਹੋਈ ਸੀ॥੩੬॥

ਸੇਲੀ ਮੇਲੀ ਕਟ ਲੰਗੋਟੀ। ਅਸ ਤਨ ਬੇਖ, ਤਊ ਇਛ ਖੋਟੀ।
ਸਭਿ ਸਿੱਧਾਂ ਕੇ ਬਲ ਹੈਂ ਭਾਰੇ। ਹਾਥ ਬਿਰਾਗਣ ਫਹੁਰੀ ਧਾਰੇ ॥ ੩੭ ॥

ਸਿਰ ਉਤੇ ਸੇਲੀ ਟੋਪੀ ਧਾਰਨ ਕੀਤੀ ਸੀ ਤੇ ਤੇੜ ਲੰਗੋਟੀ ਬੰਨ੍ਹੀ ਹੋਈ ਸੀ, ਇਸ ਤਰ੍ਹਾਂ ਖੋਟੀ ਨੀਤ ਵਾਲਿਆਂ ਨੇ ਭੇਸ ਧਾਰਨ ਕੀਤਾ ਹੋਇਆ ਸੀ। ਸਭ ਸਿੱਧਾਂ ਪਾਸ ਭਾਰੀ ਸ਼ਕਤੀਆਂ ਸਨ, ਹੱਥ ਵਿਚ ਬਿਰਾਗਣ ਅਤੇ ਫਹੁਰੀ ਧਾਰਨ ਕੀਤੀ ਹੋਈ ਸੀ॥ ੩੭॥

**ਸਤਿਗੁਰ ਸੋਂ ਭੰਗਰ ਤਬਿ ਕਹੇ। 'ਜਗ ਮਹਿਂ ਗ੍ਰਿਹਸਤੀ ਤੁਮ ਬਨ ਰਹੇ।**
**ਹਮ ਸਿਧ ਭਏ ਜਗਤ ਤੇ ਨਜਾਰੇ। ਭੋਗ ਬਿਖੈ ਤਜਾਗੇ ਸੁਖ ਭਾਰੇ॥ ੩੮॥**

ਸਤਿਗੁਰੂ ਜੀ ਨੂੰ ਫਿਰ ਭੰਗਰ ਨਾਥ ਨੇ ਕਿਹਾ, "ਤੁਸੀਂ ਜਗਤ ਵਿਚ ਗ੍ਰਹਿਸਤੀ ਬਣੇ ਹੋਏ ਹੋ। ਅਸੀਂ ਸਿੱਧ ਜਗਤ ਤੋਂ ਵੱਖਰੀ ਪ੍ਰਕਾਰ ਨਾਲ ਰਹਿੰਦੇ ਹਾਂ, ਭੋਗ ਵਿਸ਼ਾ ਅਤੇ ਸਾਰੇ ਸੁੱਖ ਤਿਆਗ ਦਿੱਤੇ ਹਨ॥੩੮॥

**ਹਮਰੇ ਸੰਗ ਤੁਮਾਰੋ ਅਰਨਾ। ਅਸਮੰਜਸ, ਨਰ ਬ੍ਰਿਧ ਗਨ ਬਰਨਾ।**
**ਯਾਂਤੇ ਨਹੀਂ ਓਜ ਕਛੁ ਕੀਜੈ। ਗੋਰਖਮਤਾ ਛੋਰਿ ਥਲ ਦੀਜੈ॥ ੩੯॥**

ਸਾਡੇ ਨਾਲ ਤੁਹਾਡਾ ਅੜਨਾ ਬਣਦਾ ਨਹੀਂ ਹੈ। ਬੁੱਢੇ ਮਨੁੱਖ ਕਈ ਪ੍ਰਕਾਰ ਦੇ ਰੰਗ ਰੂਪਾਂ ਵਾਲੇ ਹਨ। ਜਾਂ ਤਾਂ ਸਾਨੂੰ ਕੋਈ ਸ਼ਕਤੀ ਵਿਖਾਓ, ਨਹੀਂ ਤਾਂ ਗੋਰਖ ਮਤੇ ਦਾ ਸਥਾਨ ਛੱਡ ਦੇਵੋ॥੩੯॥

**ਇਹ ਸਿੱਧਨਿ ਕੋ ਥਾਨ ਪੁਰਾਨਾ। ਛਪਜੋ ਨਹੀਂ ਕੁਛ ਬਿਦਤਿ ਜਹਾਨਾ'।**
**ਸ਼੍ਰੀ ਹਰਿਗੋਵਿੰਦ ਬਿਕਸਤਿ ਨੈਨ। ਉਤ੍ਰ ਦੇਨਿ ਕੋ ਬੋਲੇ ਬੈਨ॥ ੪੦॥**

ਇਹ ਸਿੱਧਾਂ ਦਾ ਪੁਰਾਣਾ ਥਾਂ ਹੈ, ਜਹਾਨ ਵਿਚ ਪ੍ਰਗਟ ਹੈ, ਕਿਤੇ ਲੁਕਿਆ ਛੁਪਿਆ ਨਹੀਂ ਹੈ।" ਸ੍ਰੀ ਹਰਿਗੋਬਿੰਦ ਜੀ ਦੇ ਨੈਣ ਖਿੜ ਉਠੇ, ਉੱਤਰ ਦੇਣ ਵਾਸਤੇ ਬਚਨ ਬੋਲੇ॥ ੪੦॥

**'ਬੰਧਨ ਮੁਕਤਿ ਬੇਸ ਤੇ ਨਾਂਹੀ। ਬੰਧੇ, ਤਨ ਹੰਤਾ ਜਿਨ ਮਾਂਹੀ।**
**ਮਮਤਾ ਧਰਤਿ ਮਹਾਂ ਮਨ ਮਾਨੀ। ਲਖਜੋ ਨ ਰੂਪ, ਨ ਦੁਬਿਧਾ ਹਾਨੀ॥੪੧॥**

"ਭੇਖ ਨਾਲ ਮੁਕਤੀ ਤੇ ਬੰਧਾਇਮਾਨਤਾ ਨਹੀਂ ਮਿਲਦੀ ਹੈ, ਜਿਨ੍ਹਾਂ ਦੇ ਵਿਚ ਸਰੀਰਕ ਹਉਮੈ ਬੰਨ੍ਹੀ ਹੋਈ ਹੈ। ਮਨ ਵਿਚ ਮਹਾਨ ਤ੍ਰਿਸ਼ਨਾ ਧਾਰਨ ਕੀਤੀ ਹੈ। ਆਪਣਾ ਸਰੂਪ ਪਹਿਚਾਣਿਆ ਨਹੀਂ ਅਤੇ ਨਾ ਹੀ ਦੁਬਿਧਾ ਨੂੰ ਦੂਰ ਕੀਤਾ ਹੈ॥੪੧॥

**ਵਹਿਰ ਬੇਖ ਧਰਿ ਮਨ ਨਹਿਂ ਸਾਧਾ। ਸੋ ਕਬਿ ਛੁਟਹਿ ਨ, ਬੰਧਨ ਬਾਧਾ।**
**ਜਿਨ ਕੇ ਤਨ ਹੰਤਾ ਨਹੀਂ ਲੇਸ਼। ਨਿਜ ਸਰੂਪ ਲਖਿ ਜਗਤ ਅਸ਼ੇਸ਼॥ ੪੨॥**

ਬਾਹਰਲਾ ਭੇਖ ਧਾਰਨ ਕੀਤਾ ਹੈ, ਪਰ ਆਪਣੇ ਮਨ ਨੂੰ ਨਹੀਂ ਸਾਧਿਆ ਹੈ। ਇਸ ਕਰਕੇ ਕਦੀ ਛੁਟਕਾਰਾ ਨਹੀਂ ਹੋਵੇਗਾ, ਉਨ੍ਹਾਂ ਬੰਧਨਾਂ ਕਰਕੇ ਬੱਧੇ ਹੋਏ ਹੋ। ਜਿਨ੍ਹਾਂ ਦੇ ਸਰੀਰ ਵਿਚ ਹਉਮੈ ਰਾਈ ਮਾਤ੍ਰ ਵੀ ਨਹੀ ਹੈ, ਜਿਨ੍ਹਾਂ ਨੇ ਆਪਣੇ ਸਰੂਪ ਅਤੇ ਜਗਤ ਨੂੰ ਪਹਿਚਾਣ ਲਿਆ ਹੈ॥੪੨॥

**ਮਮਤਾ ਗਈ, ਨ ਪੱਯਤਿ ਕਹਾਂ। ਸੋ ਬਿਨ ਬੰਧਨ, ਗਜਾਨੀ ਮਹਾਂ।**
**ਬੇਖ ਦੇਖਿ ਬਿਰਮਹਿਂ ਅਨਜਾਨ। ਮਨ ਬਿਕਾਰ ਤੁਮਰੇ ਮਨ ਮਾਨ॥ ੪੩॥**

ਮਮਤਾ ਗਈ ਹੋਈ ਕਿਧਰੇ ਵੀ ਨਹੀਂ ਪਾਈਦੀ, ਉਹ ਬੰਧਨ ਰਹਿਤ ਮਹਾਨ ਗਿਆਨੀ ਹਨ। ਅਣਜਾਣ ਭੇਖ ਵੇਖ ਕੇ ਭਰਮ ਜਾਂਦੇ ਹਨ, ਤੁਹਾਡੇ ਮਨਾਂ ਵਿਚ ਵਿਕਾਰ ਅਤੇ ਹਉਮੈ ਭਰੀ ਹੋਈ ਹੈ॥੪੩॥

**ਯਾਂਤੇ ਹੋ ਸਜ਼ਾਇ ਕੀ ਲਾਇਕ। ਬੰਚਕ ਜਿਮ ਤਨੁ ਬੇਖ ਬਨਾਇਕ'।**
**ਸੁਨਤਿ ਛੋਭ ਕਰਿ ਸਕਲ ਉਡਾਨੇ। ਨਿਜ ਅਜ਼ਮਤ ਕੋ ਚਹਿਂ ਦਿਖਰਾਨੇ॥੪੪॥**

ਇਸ ਕਰਕੇ ਤੁਸੀਂ ਸਜ਼ਾ ਦੇ ਲਾਇਕ ਹੋ, ਜਿਵੇਂ ਠੱਗ ਆਪਣੇ ਸਰੀਰ ਦਾ ਭੇਖ ਬਣਾਉਂਦੇ ਹਨ।" ਇਹ ਸੁਣ ਕੇ ਡਰ ਕੇ ਸਾਰੇ ਉੱਡ ਗਏ, ਆਪਣੀਆਂ ਕਰਾਮਾਤਾਂ ਨੂੰ ਵਿਖਾਉਣਾ ਚਾਹੁੰਦੇ ਸਨ॥੪੪॥

ਬਰਖਾ ਪਾਥਰ ਕੀ ਗਨ ਬਰਖਤਿ। ਬਡੇ ਰੂਪ ਧਰਿ ਸਿੱਖਨਿ ਧਰਖਤਿ।
ਐਂਚਤਿ ਕੰਕਰ ਧੂਰਿ ਘਨੇਰੀ। ਬਲ ਤੇ ਬਾਯੂ ਬਹੀ ਬਡੇਰੀ॥ ੪੫॥

ਪੱਥਰਾਂ ਦੀ ਵਰਖਾ ਹੋਣ ਲੱਗੀ, ਵੱਡੇ ਰੂਪ ਧਾਰ ਕੇ ਸਿੱਖਾਂ ਨੂੰ ਦਬਾਉਂਦੇ ਸਨ। ਕੰਕਰ ਅਤੇ ਧੂੜ ਬਹੁਤ ਖਿਚਦੇ ਹਨ, ਆਪਣੀ ਤਾਕਤ ਨਾਲ ਬਹੁਤ ਤੇਜ਼ ਹਨੇਰੀ ਚਲਾਈ॥੪੫॥

ਅਧਿਕ ਪ੍ਰਕਾਸ਼ਤਿ ਉਲਕਾ ਡਾਰਤਿ। 'ਮਾਰਿ ਲੇਹੁ ਇਨ' ਬਦਨ ਪੁਕਾਰਤਿ।
'ਬਹੁਰ ਨ ਕਰਹਿਂ ਬਿਖੇਰਾ ਆਇ'। ਬੋਲਜੋ ਭੰਗਰ ਕ੍ਰੋਧ ਵਧਾਇ॥ ੪੬॥

ਬਹੁਤ ਪ੍ਰਕਾਸ਼ ਵਾਲੇ ਟੁੱਟਦੇ ਤਾਰੇ ਸੁਟਦੇ ਸਨ, "ਇਨ੍ਹਾਂ ਨੂੰ ਮਾਰ ਲਵੋ" ਮੂੰਹ ਨਾਲ ਪੁਕਾਰਦੇ ਸਨ। "ਫਿਰ ਆ ਕੇ ਕੋਈ ਬਿਖੇੜਾ ਨਾ ਕਰਨ" ਭੰਗਰ ਨਾਥ ਬੜਾ ਕ੍ਰੋਧ ਵਧਾ ਕੇ ਬੋਲਿਆ॥੪੬॥

'ਹਮ ਨੀਕੇ ਸਮੁਝਾਇ ਨ ਮਾਨੀ। ਕਰਹਿਂ ਚਮੂੰ ਜੁਤਿ ਅਬਿ ਤੁਵ ਹਾਨੀ।
ਨਾਂਹਿ ਤ ਤੂਰਨ ਜਾਹੁ ਪਲਾਈ'। ਬੋਲਤਿ ਦਾਰੁਨ ਰੂਪ ਬਨਾਈ॥ ੪੭॥

ਅਸੀਂ ਬੜੀ ਚੰਗੀ ਤਰ੍ਹਾਂ ਸਮਝਾਇਆ ਸੀ, ਮੰਨੇ ਨਹੀਂ, ਫੌਜ ਸਹਿਤ ਤੈਨੂੰ ਮਾਰ ਮੁਕਾਵਾਂਗੇ, ਨਹੀਂ ਤਾਂ ਤੁਰਤ ਏਥੋਂ ਭੱਜ ਜਾਵੋ" ਬੜਾ ਭਿਆਨਕ ਰੂਪ ਬਣਾ ਕੇ ਬੋਲਦਾ ਸੀ॥੪੭॥

ਸ਼ੇਰ ਸਰਪ ਗਿਰ ਸਮ ਵਧਿ ਗਏ। ਦੇਖਤਿ ਸਿੱਖ ਬਿਸਮ ਉਰ ਭਏ।
ਸੁਨਤਿ ਹੁਤੇ ਸ਼੍ਰੀ ਨਾਨਕ ਸਾਥ। ਅਜ਼ਮਤਿ ਲਾਇ ਥਕੇ ਸਿਧ ਨਾਥ॥ ੪੮॥

ਸ਼ੇਰ ਅਤੇ ਸੱਪ ਵਧ ਕੇ ਪਹਾੜਾਂ ਬਰਾਬਰ ਹੋ ਗਏ, ਸਿੱਖ ਵੇਖ ਕੇ ਦਿਲ ਵਿਚ ਬਹੁਤ ਹੈਰਾਨ ਹੋਏ। ਕਹਿੰਦੇ ਸਨ ਅਸੀਂ ਸੁਣਦੇ ਹੁੰਦੇ ਸੀ ਕਿ ਗੁਰੂ ਨਾਨਕ ਦੇਵ ਜੀ ਨਾਲ ਸਿੱਧ ਨਾਥ ਬਹੁਤ ਕਰਾਮਾਤਾਂ ਲਾ ਲਾ ਕੇ ਥੱਕ ਗਏ ਸਨ॥੪੮॥

ਤਿਮ ਅਬਿ ਗੁਰੁ ਸੋਂ ਕੀਨਿ ਬਿਖੇਰਾ। ਬੋਲੇ ਹਰਿਗੋਵਿੰਦ ਤਿਸ ਬੇਰਾ।
'ਬੈਠੇ ਰਹਹੁ ਬਿਲੋਕ ਤਮਾਸ਼ਾ। ਸਭਿ ਇਨ ਸ਼ਕਤੀ ਹੋਹਿ ਬਿਨਾਸ਼ਾ' ॥ ੪੯॥

ਉਸ ਤਰ੍ਹਾਂ ਉਨ੍ਹਾਂ ਨੇ ਹੁਣ ਗੁਰੂ ਜੀ ਦੇ ਨਾਲ ਬਿਖੇੜਾ ਕੀਤਾ ਹੈ, ਫਿਰ ਉਸ ਸਮੇਂ ਗੁਰੂ ਹਰਿਗੋਬਿੰਦ ਜੀ ਬੋਲੇ, "ਹੇ ਸਿੱਖੋ ! ਬੈਠ ਕੇ ਤਮਾਸ਼ਾ ਵੇਖਦੇ ਰਹੋ, ਇਨ੍ਹਾਂ ਦੀਆਂ ਸਾਰੀਆਂ ਸ਼ਕਤੀਆਂ ਦਾ ਨਾਸ਼ ਹੋ ਜਾਵੇਗਾ" ॥੪੯॥

ਗੁਰ ਡੇਰੇ ਤੇ ਦੂਰ ਫਿਰੰਤੇ। ਗੁਰੂ ਤੇਜ ਤੇ ਅੰਗ ਜਰੰਤੇ।
ਬਰਖਾ ਆਦਿਕ ਬਡ ਉਤਪਾਤ। ਗੁਰ ਨਰ ਕੇ ਨ ਛੁਏ ਕੁਛ ਗਾਤ॥ ੫੦॥

ਗੁਰੂ ਜੀ ਡੇਰੇ ਤੋਂ ਦੂਰ ਫਿਰ ਰਹੇ ਸਨ, ਗੁਰੂ ਜੀ ਦੇ ਤੇਜ ਨਾਲ ਉਨ੍ਹਾਂ ਦੇ ਅੰਗ ਸੜਨ ਲੱਗੇ। ਬਰਖਾ ਆਦਿ ਜੋ ਵੀ ਉਨ੍ਹਾਂ ਨੇ ਉਪੱਦਰ ਕੀਤੇ ਸਨ, ਗੁਰੂ ਜੀ ਦੇ ਕਿਸੇ ਮਨੁੱਖ ਨੂੰ ਵੀ ਉਹ ਛੂਹ ਨਾ ਸਕੇ॥੫੦॥

ਗੁਰੂ ਪ੍ਰਤਾਪ ਅਪਨਿ ਦਿਖਰਾਵਾ। ਸਮ ਸੂਰਜ ਕੇ ਤਿਨਹੁ ਦਿਖਾਵਾ।
ਜਹਿਂ ਜਹਿਂ ਫਿਰਤਿ ਧਾਇ ਕਰਿ ਸਾਰੇ। ਅਗਨ ਸਮਾਨ ਤਹਾਂ ਤਹਿਂ ਜਾਰੇ॥੫੧॥

ਫਿਰ ਗੁਰੂ ਜੀ ਨੇ ਆਪਣਾ ਪ੍ਰਤਾਪ ਵਿਖਾਇਆ, ਉਨ੍ਹਾਂ ਨੂੰ ਸੂਰਜ ਬਰਾਬਰ ਬਣ ਕੇ ਵਿਖਾਇਆ। ਜਿਥੇ ਜਿਥੇ ਧਾ ਕੇ ਭੱਜੇ ਫਿਰਦੇ ਸਨ, ਗੁਰੂ ਜੀ ਨੇ ਅਗਨੀ ਵਾਂਗ ਓਥੇ-ਓਥੇ ਸਾੜ ਦਿੱਤੇ॥੫੧॥

ਸਹਿ ਨ ਸਕਹਿਂ ਭਾਜਨਿ ਹੀ ਧਾਰਾ। ਬਜਾਕੁਲ ਹੋਤਿ ਲਾਇ ਬਲ ਸਾਰਾ।
ਜਰੇ ਜਾਹਿਂ ਤਨ ਜਤਨ ਕਰੰਤੇ। ਚਲੇ ਪਲਾਇ ਰਿਦੇ ਪਛੁਤੰਤੇ॥ ੫੨॥

ਸੇਕ ਨੂੰ ਸਹਿ ਨਾ ਸਕੇ ਤੇ ਭੱਜਣ ਲਈ ਤਿਆਰ ਹੋ ਗਏ, ਸਾਰੀ ਸ਼ਕਤੀ ਲਾ ਕੇ ਵਿਆਕੁਲ ਹੋ ਗਏ। ਜਿਥੇ ਵੀ ਜਾਣ ਦਾ ਯਤਨ ਕਰਦੇ ਸਨ, ਓਥੇ ਹੀ ਜਾ ਕੇ ਸੜਦੇ ਜਾਂਦੇ ਸਨ, ਹਾਰ ਕੇ ਭੱਜ ਉਠੇ, ਹਿਰਦੇ ਵਿਚ ਪਛੁਤਾਅ ਰਹੇ ਸਨ॥੫੨॥

**ਠਹਿਰਜੋ ਗਯੋ ਨ ਬਡ ਹਠ ਧਾਰਤਿ। ਕੋਸ ਕੋਸ ਲਗਿ ਚਹੁੰਦਿਸ਼ਿ ਜਾਰਤਿ।**
**ਤਜਿ ਧੀਰਜ ਕੋ ਗਏ ਪਲਾਈ। ਜਹਿਂ ਗੋਰਖ ਜੁਤਿ ਸਿਧ ਸਮੁਦਾਈ॥੫੩॥**

ਠਹਿਰਿਆ ਨਾ ਗਿਆ, ਬੇਸ਼ਕ ਵੱਡਾ ਹੱਠ ਧਾਰਨ ਕੀਤਾ ਸੀ, ਕੋਹ-ਕੋਹ ਤਕ ਚਾਰੇ ਪਾਸੇ ਸਾੜ ਦਿੱਤੇ। ਧੀਰਜ ਛੱਡ ਕੇ ਸਾਰੇ ਭੱਜ ਗਏ ਜਿਥੇ ਗੋਰਖ ਦੇ ਨਾਲ ਹੋਰ ਸਿੱਧ ਇਕੱਠੇ ਹੋ ਕੇ ਬੈਠੇ ਸਨ॥੫੩॥

*ਪੰਜਵੀਂ ਰਾਸ ਦਾ ਚੌਤੀਵਾਂ ਅਧਿਆਇ ਸਮਾਪਤ ਹੋਇਆ॥ ੩੪॥*

# ਅਧਿਆਇ ਪੈਂਤੀਵਾਂ

*ਵਾਪਸ ਪੰਜਾਬ ਨੂੰ, ਥਨੇਸਰ, ਡਰੋਲੀ*

*ਦੋਹਰਾ*- **ਭਾਜਿ ਗਏ ਤਜਿ ਲਾਜ ਕੋ ਸਿੱਧ ਸਮਾਜ ਮਝਾਰ।**
**ਜਾਨੀ ਗੋਰਖ ਬਾਰਤਾ ਬੋਲਜੋ ਕੁਛ ਰਿਸ ਧਾਰਿ॥ ੧॥**

ਸ਼ਰਮ ਛੱਡ ਕੇ ਸਾਰੇ ਭੱਜ ਗਏ ਤੇ ਸਿੱਧ ਸਮਾਜ ਵਿਚ ਪਹੁੰਚ ਗਏ, ਜਦ ਗੋਰਖ ਨੇ ਸਾਰੀ ਵਾਰਤਾ ਜਾਣੀ, ਤਾਂ ਉਹ ਕੁਝ ਗੁੱਸੇ ਵਿਚ ਆ ਕੇ ਬੋਲਿਆ॥੧॥

*ਚੌਪਈ*- **'ਸੁਨਿ ਭੰਗਰ ! ਤੈਂ ਲਾਜ ਬਿਸਾਰੀ। ਬਨਿ ਬਨਿ ਬੈਠਤਿ ਬਡ ਹੰਕਾਰੀ।**
**ਸ਼੍ਰੀ ਨਾਨਕ ਕੀ ਪ੍ਰਥਮ ਖਰਾਵਾਂ। ਤਿਸ ਕੀ ਮਾਰ ਖਾਇ ਪਛੁਤਾਵਾ॥੨॥**

"ਹੇ ਭੰਗਰ ! ਸੁਣੋ, ਤੂੰ ਸ਼ਰਮ ਵਿਸਾਰ ਦਿੱਤੀ ਹੈ, ਵੱਡਾ ਹੰਕਾਰੀ ਬਣ ਕੇ ਬੈਠਦਾ ਸੀ, ਪਹਿਲਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਖੜਾਵਾਂ ਖਾਧੀਆਂ ਸਨ, ਉਨ੍ਹਾਂ ਦੀ ਮਾਰ ਖਾ ਕੇ ਫਿਰ ਬਹੁਤ ਪਛੁਤਾਇਆ ਸੀ॥੨॥

**ਅਪਨੇ ਸਾਥਿ ਅਨੁਚਿਤ ਕਰਾਈ। ਤੌ ਗੁਰ ਆਗੇ ਗ੍ਰੀਵ ਨਿਵਾਈ।**
**ਜਗ ਮਹਿਂ ਪ੍ਰਗਟਨ, ਦੇਨਿ ਦਿਖਾਈ। ਜਹਿਂ ਕਹਿਂ ਨਰ ਗਨ ਤੇ ਪੁਜਵਾਈ॥੩॥**

ਤੂੰ ਆਪਣੇ ਨਾਲ ਉਚਿਤ ਗੱਲ ਨਹੀਂ ਸੀ ਕਰਾਈ ਤੇ ਗੁਰੂ ਜੀ ਅੱਗੇ ਫਿਰ ਧੌਣ ਨਿਵਾਈ ਸੀ। ਉਹ ਜੱਗ ਉਤੇ ਪ੍ਰਗਟ ਹੋ ਕੇ ਵਿਖਾਈ ਦਿੱਤੇ ਸਨ, ਜਿਥੇ ਕਿਥੇ ਉਨ੍ਹਾਂ ਮਨੁੱਖਾਂ ਪਾਸੋਂ ਪੂਜਾ ਕਰਵਾਈ॥੩॥

**ਤਬਿ ਕੀ ਹਮ ਨੇ ਦੀਨਸਿ ਛੋਰ। ਜਾਨਜੋ ਪਸਰਜੋ ਕਲਿਜੁਗ ਘੋਰ।**
**ਸੋ ਪ੍ਰਣ ਤਜਿ ਅਬਿ ਗਮਨੇ ਦੌਰਿ। ਕਜਾ ਕਰਤੂਤ ਕਰੀ ਤਿਸ ਠੌਰਿ॥੪॥**

ਤਦ ਤੋਂ ਹੀ ਮੈਂ ਉਨ੍ਹਾਂ ਨਾਲ ਵੈਰ ਰਖਣਾ ਛੱਡ ਦਿੱਤਾ ਹੈ, ਮੈਂ ਸਮਝਿਆ ਕਿ ਸਾਰੇ ਘੋਰ ਕਲਿਜੁਗ ਪਸਰਿਆ ਹੈ। ਤੁਸੀਂ ਹੁਣ ਪ੍ਰਣ ਛੱਡ ਕੇ ਦੌੜ ਕੇ ਗਏ ਸੀ, ਓਥੇ ਜਾ ਕੇ ਫਿਰ ਕੀ ਕਰਤੂਤ ਕੀਤੀ॥੪॥

**ਸਭਿ ਸਿੱਧਨਿ ਕੋ ਕੀਨਸਿ ਹੌਰਾ। ਮਦ ਹੰਕਾਰ ਪਾਨ ਤੇ ਬੌਰਾ।**
**ਜੋ ਸਿਧ ਹੁਇ ਮਮ ਬਚ ਅਨੁਸਾਰੀ। ਰਹੈ ਦੁਰਜੋ ਅਬਿ ਗਿਰਨ ਮਝਾਰੀ॥੫॥**

ਉਨ੍ਹਾਂ ਨੇ ਸਭ ਸਿੱਧਾਂ ਨੂੰ ਹੌਲਿਆਂ ਕੀਤਾ ਜਿਹੜੇ ਹੰਕਾਰ ਦੇ ਨਸ਼ੇ ਵਿਚ ਪਾਗਲ ਹੋਏ ਸੀ। ਜਿਹੜੇ ਸਿੱਧ ਮੇਰੀ ਆਗਿਆ ਅਨੁਸਾਰ ਚਲੇ ਉਹ ਪਹਾੜਾਂ ਵਿਚ ਛੁਪੇ ਰਹੇ॥੫॥

**ਨਹਿਂ ਦੇਸ਼ਨਿ ਤਿਨ ਦੇਹਿਂ ਦਿਖਾਈ। ਚਹਹਿ ਨ ਬਿਦਤਿ ਹੋਨਿ ਪੁਜਵਾਈ।**
**ਬੇ ਮਿਰਜਾਦ ਕਰਹਿ ਅਬਿ ਕੋਈ। ਸਿਧ ਮੰਡਲ ਤੇ ਨਿਕਸਹਿ ਸੋਈ' ॥ ੬ ॥**

ਉਹ ਦੇਸ਼ਾਂ ਵਿਚ ਦਿਖਾਈ ਨਹੀਂ ਦਿੰਦੇ, ਉਹ ਪ੍ਰਗਟ ਹੋ ਕੇ ਪੂਜਾ ਕਰਵਾਉਣੀ ਨਹੀਂ ਚਾਹੁੰਦੇ। ਹੁਣ ਜੇ ਕੋਈ ਗ਼ੈਰ ਮਰਯਾਦਾ ਕੰਮ ਕਰੇਗਾ ਤਾਂ ਸਿੱਧ ਮੰਡਲੀ ਤੋਂ ਉਸ ਨੂੰ ਬਾਹਰ ਕੱਢ ਦੇਵਾਂਗੇ" ॥੬॥

**ਸਭਿ ਸਿਧ ਭੰਗਰ ਕੀ ਦਿਸ਼ਿ ਦੇਖ। ਹਸਹਿਂ, ਲਖਹਿਂ ਮਤਿਮੰਦ ਬਿਸ਼ੇਖ।**
**ਬੈਠਿ ਰਹ੍ਯੋ ਕਰਿ ਕੈ ਮੁਖ ਨੀਚਾ। ਮਨਹੁਂ ਸ੍ਰੈਂਕਰੇ ਘਟ ਜਲ ਸੀਂਚਾ॥ ੭ ॥**

ਸਾਰੇ ਸਿਧਾਂ ਨੇ ਭੰਗਰ ਵਾਲੇ ਪਾਸੇ ਵੇਖਿਆ, ਵੱਡੇ ਮੂਰਖ ਵੱਲ ਵੇਖ ਕੇ ਸਾਰੇ ਹੱਸਦੇ ਸਨ। ਉਹ ਮੂੰਹ ਨੀਵਾਂ ਕਰਕੇ ਬੈਠਾ ਰਿਹਾ, ਮਾਨੋਂ ਸੈਂਕੜੇ ਘੜੇ ਜਲ ਨਾਲ ਭਿਜਿਆ ਹੋਵੇ ਭਾਵ ਸ਼ਰਮਿੰਦਾ ਹੋਇਆ ਹੋਵੇ॥੭॥

**ਸੁਨਿ ਗੋਰਖ ਤੇ ਸਿੱਧਨਿ ਮਾਨੀ। ਬਹੁਰ ਨ ਬਿਦਤਿ ਭਏ ਕਿਸ ਥਾਨੀ।**
**ਟਿਕੇ ਜਾਇ ਕਰਿ ਸਰਬ ਸੁਮੇਰ। ਕਰਹਿਂ ਜੋਗ ਕੋ ਬੈਸ ਬਡੇਰ॥ ੮ ॥**

ਇਹ ਸੁਣ ਕੇ ਸਾਰੇ ਸਿੱਧਾਂ ਨੇ ਗੋਰਖ ਦੀ ਗੱਲ ਮੰਨ ਲਈ, ਫਿਰ ਉਹ ਕਿਸੇ ਥਾਂ ਵੀ ਨੱਠੇ ਭੱਜੇ ਨਹੀਂ। ਸੁਮੇਰ ਪਰਬਤ ਵਾਂਗ ਸਾਰੇ ਇਕ ਥਾਂ ਟਿਕ ਗਏ, ਬੈਠ ਕੇ ਜੋਗ ਕਮਾਉਣ ਲੱਗੇ॥੮॥

**ਸਭਿ ਉਤਪਾਤ ਬਿਸਾਲ ਬਿਲੋਕੇ। ਅਪਨਿ ਤੇਜ ਤੇ ਸ੍ਰੀ ਗੁਰੁ ਰੋਕੇ।**
**ਸੁਭਟ ਜਿ ਸਿੱਖ ਸਾਧ ਅਲਮਸਤ। ਸਿਧ ਭਾਗੇ ਪਿਖਿ ਹਰਖ ਸਮਸਤ॥ ੯ ॥**

ਸਾਰਿਆਂ ਵੱਡਾ ਬਖੇੜਾ ਵੇਖਿਆ, ਆਪਣੇ ਤੇਜ ਨਾਲ ਗੁਰੂ ਜੀ ਨੇ ਰੋਕਿਆ, ਸੂਰਮੇ ਤੇ ਜਿਹੜਾ ਅਲਮਸਤ ਨਾਮੀਂ ਸਾਧ ਸੀ, ਸਿੱਧਾਂ ਨੂੰ ਭੱਜਦਿਆਂ ਵੇਖ ਕੇ ਬਹੁਤ ਪ੍ਰਸੰਨ ਹੋਇਆ॥੯॥

**ਸ੍ਰੀ ਮੁਖ ਤੇ ਸਭਿਹੂੰਨਿ ਸੁਨਾਯੋ। 'ਭਯੋ ਬਿਘਨ ਹਮ ਸਕਲ ਮਿਟਾਯੋ।**
**ਅਬਿ ਤੇ ਆਗੇ ਹੋਹਿ ਨ ਕੋਈ। ਨਹਿਂ ਆਵਹਿ ਕਬਿ ਕੋ ਸਿਧ ਜੋਈ॥ ੧੦ ॥**

ਸ੍ਰੀ ਗੁਰੂ ਜੀ ਨੇ ਆਪਣੇ ਮੁਖ ਨਾਲ ਸਾਰਿਆਂ ਨੂੰ ਸੁਣਾਇਆ। "ਜਿਹੜਾ ਵਿਘਨ ਪਿਆ ਸੀ, ਉਸ ਸਾਰੇ ਨੂੰ ਅਸੀਂ ਖਤਮ ਕਰ ਦਿੱਤਾ ਹੈ। ਇਸ ਤੋਂ ਬਾਅਦ ਕੋਈ ਬਖੇੜਾ ਪੈਦਾ ਨਹੀਂ ਹੋਵੇਗਾ, ਹੁਣ ਕੋਈ ਸਿੱਧ ਦੁਬਾਰਾ ਨਹੀਂ ਆਵੇਗਾ॥੧੦॥

**ਭਯੋ ਅਚਲ ਸ੍ਰੀ ਨਾਨਕ ਮਤਾ। ਬਿਘਨ ਭਵਿੱਖਜਤਿ ਕੇ ਸਭਿ ਹਤਾ'।**
**ਸੁਨਤਿ ਅਨੰਦ ਭਏ ਸਿਖ ਸਾਰੇ। ਸਦਾ ਗੁਰੂ ਕੀ ਬਿਜੈ ਉਚਾਰੇਂ॥ ੧੧ ॥**

ਸ੍ਰੀ ਨਾਨਕ ਮਤਾ ਹੁਣ ਅਚੱਲ ਹੋ ਗਿਆ ਹੈ, ਭਵਿੱਖ ਦੇ ਸਾਰੇ ਵਿਘਨ ਖਤਮ ਕਰ ਦਿੱਤੇ ਹਨ।" ਇਹ ਸੁਣ ਕੇ ਸਾਰੇ ਸਿੱਖ ਪ੍ਰਸੰਨ ਹੋ ਗਏ। ਸਦਾ ਹੀ ਗੁਰੂ ਜੀ ਦੀ ਜਿੱਤ ਦਾ ਉਚਾਰਨ ਕਰਦੇ ਸਨ॥੧੧॥

**ਤਿਸ ਦਿਨ ਸਤਿਗੁਰ ਡੇਰੇ ਮਾਂਹਿ। ਥਿਰੇ ਰਹੇ ਕਿਤ ਗਮਨੇ ਨਾਂਹਿ।**
**ਪੰਚਾਂਮ੍ਰਿਤ ਘਨੋ ਕਰਿਵਾਯੋ। ਨਰ ਗਨ ਮਿਲੇ ਸਭਿਨਿ ਵਰਤਾਯੋ॥ ੧੨ ॥**

ਉਸ ਦਿਨ ਸਤਿਗੁਰੂ ਜੀ ਡੇਰੇ ਵਿਚ ਬੈਠੇ ਰਹੇ, ਕਿਤੇ ਵੀ ਗਏ ਨਹੀਂ। ਵੱਡੀ ਮਿਕਦਾਰ ਵਿਚ ਕੜਾਹ ਪ੍ਰਸ਼ਾਦਿ ਕਰਵਾਇਆ, ਸਾਰੇ ਮਨੁੱਖਾਂ ਨੂੰ ਵਰਤਾ ਦਿੱਤਾ ਗਿਆ॥ ੧੨ ॥

ਸੁਨਿ ਕਰਿ ਪਿਖਿ ਕਰਿ ਗੁਰ ਆਗਵਨੂ। ਜਿਸ ਪੁਰਿ ਗ੍ਰਾਮ ਹੁਤੋ ਸਿਖ ਭਵਨੂ।
ਨਰ ਨਾਰੀ ਆਨੰਦ ਬਿਲੰਦੇ। ਮਿਲਿ ਮਿਲਿ ਜਹਿਂ ਕਹਿਂ ਭੇ ਸਿਖ ਬ੍ਰਿੰਦੇ॥੧੩॥

ਗੁਰੂ ਜੀ ਦੇ ਆਗਮਨ ਬਾਰੇ ਸੁਣ ਕੇ ਅਤੇ ਵੇਖਕੇ, ਜਿਸ ਵੀ ਨਗਰ ਜਾਂ ਪਿੰਡ ਵਿਚ ਸਿੱਖਾਂ ਦਾ ਘਰ ਸੀ, ਸਭ ਇਸਤਰੀ ਪੁਰਸ਼ ਬਹੁਤ ਪ੍ਰਸੰਨ ਹੋ ਕੇ ਅਤੇ ਜਿਥੋਂ ਕਿਥੋਂ ਮਿਲ ਮਿਲ ਕੇ ਇਕੱਠੇ ਹੋ ਕੇ ਆਏ॥੧੩॥

ਦਰਸ਼ਨ ਹਿਤ ਉਤਲਾਵਤ ਆਏ। ਮਨਹੁਂ ਅਮੀ ਸਰ ਮਰਿ ਮੁਹਿ ਪਾਏ।
ਜਿਨਕੋ ਸੁਨਤਿ ਦੂਰਿ ਤੇ ਦੂਰਿ। ਹਮ ਭਾਗਨਿ ਕਰਿ ਅਏ ਹਦੂਰਿ॥ ੧੪॥

ਗੁਰੂ ਜੀ ਦੇ ਦਰਸ਼ਨਾਂ ਵਾਸਤੇ ਬਹੁਤ ਉਤਾਵਲੇ ਸਨ, ਮੁਰਦੇ ਸਮਾਨ ਹੋਏ ਮਨੁੱਖਾਂ ਦੇ ਮੂੰਹਾਂ ਵਿਚ ਮਾਨੋਂ ਅੰਮ੍ਰਿਤ ਪਾਇਆ ਹੈ, ਜਿਨ੍ਹਾਂ ਬਾਰੇ ਸੁਣ ਕੇ ਦੂਰ ਦੂਰ ਤੋਂ ਭੱਜ ਕੇ ਅਸੀਂ ਗੁਰੂ ਜੀ ਦੀ ਹਜ਼ੂਰੀ ਵਿਚ ਆਏ ਹਾਂ॥੧੪॥

ਧਰਿ ਧਰਿ ਆਗੈ ਪੁੰਜ ਅਕੋਰ। ਚਰਨ ਕਮਲ ਬੰਦਹਿਂ ਕਰ ਜੋਰਿ।
ਜਸ ਜਸ ਕਰਹਿਂ ਕਾਮਨਾ, ਪਾਵਹਿਂ। ਦਰਸ਼ਨ ਤੇ ਨਿਰਮਲ ਬਨਿ ਜਾਵਹਿਂ॥੧੫॥

ਗੁਰੂ ਜੀ ਅੱਗੇ ਭੇਟਾਵਾਂ ਧਰ ਧਰ ਕੇ, ਹੱਥ ਜੋੜ ਕੇ ਚਰਨ ਕੰਵਲਾਂ ਤੇ ਬੰਦਨਾ ਕਰਦੇ ਸਨ। ਜਿਹੜੀ-ਜਿਹੜੀ ਵੀ ਕਾਮਨਾ ਕਰਦੇ ਸਨ, ਉਹ ਪੂਰੀ ਹੁੰਦੀ ਸੀ, ਦਰਸ਼ਨ ਕਰਕੇ ਮਨ ਨਿਰਮਲ ਹੋ ਜਾਂਦੇ ਸਨ॥੧੫॥

ਸੱਤਿਨਾਮ ਸਿਮਰਨ ਲਿਵ ਲਾਗੇ। ਜਿਨ ਮਨ ਸੁਪਤਿ ਭਗਤਿ ਮਹਿਂ ਜਾਗੇ।
ਭਈ ਭੀਰ ਗੁਰੁ ਕੇ ਚਹੁਂਫੇਰੇ। ਆਵਤਿ ਗਮਨਤਿ ਚਹੁਂ ਦਿਸ਼ਿ ਕੇਰੇ॥ ੧੬॥

ਸਤਿਨਾਮ ਸਿਮਰਨ ਨਾਲ ਲਿਵ ਲੱਗ ਗਈ, ਜਿਨ੍ਹਾਂ ਦੇ ਮਨ ਸੁੱਤੇ ਹੋਏ ਸਨ ਉਹ ਭਗਤੀ ਵਿਚ ਜਾਗ ਪਏ। ਗੁਰੂ ਜੀ ਦੇ ਚਾਰ-ਚੌਫੇਰੇ ਭੀੜ ਲੱਗ ਗਈ, ਚਾਰੇ ਪਾਸਿਆਂ ਤੋਂ ਆਉਂਦੇ ਜਾਂਦੇ ਸਨ॥੧੬॥

ਸੁਜਸੁ ਬਖਾਨਤਿ ਜਹਿਂ ਕਹਿਂ ਜਾਤੇ। ਪੁਰਹਿਂ ਕਾਮਨਾ ਉਰ ਹਰਖਾਤੇ।
ਸ੍ਰੀ ਹਰਿਗੋਵਿੰਦ ਹਯ ਆਰੂੜੇ। ਕਰਹਿਂ ਅਖੇਰ ਬ੍ਰਿਤੀ ਬਨਿ ਗੂੜੇ॥ ੧੭॥

ਜਿਥੇ ਕਿਥੇ ਜਾਂਦੇ ਸਨ ਸ੍ਰੇਸ਼ਟ ਜੱਸ ਕਰਦੇ ਸਨ। ਜਦ ਹਿਰਦੇ ਦੀਆਂ ਕਾਮਨਾਵਾਂ ਪੂਰੀਆਂ ਹੋ ਜਾਂਦੀਆਂ ਸਨ ਤਾਂ ਬਹੁਤ ਪ੍ਰਸੰਨ ਹੁੰਦੇ ਸਨ। ਸ੍ਰੀ ਹਰਿਗੋਬਿੰਦ ਜੀ ਘੋੜੇ ਤੇ ਚੜ੍ਹ ਕੇ ਸੰਘਣੇ ਜੰਗਲ ਵਿਚ ਸ਼ਿਕਾਰ ਖੇਡਦੇ ਸਨ॥੧੭॥

ਬੀਨ ਬੀਨ ਕਰਿ ਕੇਹਿਰ ਮਾਰੇ। ਸ਼ੂਕਰ ਸਸੇ ਧਾਇ ਸੰਘਾਰੇ।
ਪਾੜ੍ਹੇ ਮਿਰਗ ਜਾਨਿ ਨਹਿਂ ਪਾਵੈਂ। ਤੀਰਨਿ ਤਰ ਕੈ ਤੁਪਕਨਿ ਘਾਵੈਂ॥ ੧੮॥

ਚੁਣ ਚੁਣ ਕੇ ਸ਼ੇਰ ਮਾਰੇ ਤੇ ਸੂਰ, ਖ਼ਰਗੋਸ਼ ਭਜਾ ਭਜਾ ਕੇ ਪਾਰ ਬੁਲਾਏ। ਪਾੜ੍ਹੇ ਅਤੇ ਮਿਰਗਾਂ ਨੂੰ ਭੱਜਣ ਨਾ ਦਿੱਤਾ, ਤੀਰਾਂ ਅਤੇ ਬੰਦੂਕਾਂ ਨਾਲ ਝਟਕਾ ਲਏ॥੧੮॥

ਬਨ ਮਹਿਂ ਬਿਚਰਤਿ ਰਹਤਿ ਬਡੇਰੇ। ਸੰਗਤਿ ਆਇ ਥਿਰਹਿ ਬਿਚ ਡੇਰੇ।
ਜਬਿ ਸੱਤਿਗੁਰ ਅਖੇਰ ਕਰਿ ਆਵੈਂ। ਤਬਿ ਸੁੰਦਰ ਦਰਸ਼ਨ ਕੋ ਪਾਵੈਂ॥ ੧੯॥

ਬਹੁਤ ਦੇਰ ਤਕ ਜੰਗਲ ਵਿਚ ਫਿਰਦੇ ਰਹਿੰਦੇ ਸਨ, ਸੰਗਤਾਂ ਆ ਕੇ ਡੇਰੇ ਵਿਚ ਬੈਠ ਜਾਂਦੀਆਂ ਸਨ। ਜਦ ਸਤਿਗੁਰੂ ਜੀ ਸ਼ਿਕਾਰ ਖੇਡ ਕੇ ਆਉਂਦੇ ਸਨ, ਤਦ ਉਨ੍ਹਾਂ ਦੇ ਦਰਸ਼ਨ ਪਾਉਂਦੀਆਂ ਸਨ॥੧੯॥

ਗ੍ਰਾਮਨਿ ਮਹਿਂ ਬਹੁ ਸਿਖ ਬਨਜਾਰੇ। ਧਨੀ ਬਿਸਾਲ ਕਰਹਿਂ ਬਿਵਹਾਰੇ।
ਅਰਪਹਿਂ ਦਰਬ ਸਰਬ ਤਹਿਂ ਆਨਿ। ਗੁਰੂ ਕਾਮਨਾ ਪੁਰਹਿਂ ਮਹਾਂਨ॥ ੨੦॥

ਪਿੰਡਾਂ ਵਿਚ ਬਹੁਤ ਵਣਜਾਰੇ ਸਿੱਖ ਰਹਿੰਦੇ ਸਨ, ਉਹ ਬਹੁਤ ਅਮੀਰ ਸਨ ਤੇ ਵਪਾਰ ਦਾ ਕਾਰੋਬਾਰ ਕਰਦੇ ਸਨ। ਉਹ ਸਾਰੇ ਆ ਕੇ ਬਹੁਤ ਧਨ ਭੇਟ ਕਰਦੇ ਸਨ, ਗੁਰੂ ਜੀ ਉਨ੍ਹਾਂ ਦੀਆਂ ਸਭ ਕਾਮਨਾਵਾਂ ਪੂਰੀਆਂ ਕਰਦੇ ਸਨ॥੨੦॥

**ਇਸ ਪ੍ਰਕਾਰ ਦਿਨ ਕਿਤਿਕ ਬਿਤਾਏ। ਸਭਿ ਥਲ ਕੇ ਸਿਖ ਮੁੱਖਜ ਬੁਲਾਏ।**
**ਜਬਿ ਸਮੁਦਾਇ ਆਨਿ ਕਰਿ ਬੈਸੇ। ਸ੍ਰੀ ਹਰਿਗੋਵਿੰਦ ਉਚਰਜੋ ਐਸੇ॥੨੧॥**

ਇਸ ਪ੍ਰਕਾਰ ਕਈ ਦਿਨ ਬਿਤੀਤ ਕੀਤੇ, ਫਿਰ ਸਭ ਥਾਵਾਂ ਤੋਂ ਮੁਖੀ ਸਿੱਖਾਂ ਨੂੰ ਬੁਲਾਇਆ ਗਿਆ। ਜਦ ਸਾਰੇ ਇਕੱਠੇ ਹੋ ਕੇ ਬੈਠੇ ਤਾਂ ਸਤਿਗੁਰੂ ਜੀ ਨੇ ਉਨ੍ਹਾਂ ਨੂੰ ਇਸ ਤਰ੍ਹਾਂ ਕਿਹਾ॥੨੧॥

**'ਪ੍ਰਥਮ ਗੁਰੂ ਕੋ ਇਹ ਅਸਥਾਨ। ਦਰਸ਼ਨ ਕੋ ਫਲ ਪੁੰਨ ਮਹਾਨ।**
**ਅਘ ਓਘਨਿ ਹਰਤਾ ਉਰ ਧਰੀਯਹਿ। ਪੁਰਬ ਦਿਵਸ ਕੇ ਮੇਲਾ ਕਰੀਯਹਿ॥੨੨॥**

"ਇਹ ਪਹਿਲੇ ਗੁਰੂ ਜੀ ਦਾ ਅਸਥਾਨ ਹੈ, ਇਸ ਦੇ ਦਰਸ਼ਨ ਕਰਨ ਨਾਲ ਮਹਾਨ ਪੁੰਨ ਪ੍ਰਾਪਤ ਹੁੰਦਾ ਹੈ, ਹਿਰਦੇ ਵਿਚ ਧਾਰਨ ਨਾਲ ਪਾਪਾਂ ਦਾ ਨਾਸ਼ ਹੁੰਦਾ ਹੈ, ਪੁਰਬ ਵਾਲੇ ਦਿਨ ਏਥੇ ਮੇਲਾ ਲਾਉ॥੨੨॥

**ਸਤਿਗੁਰ ਸ਼ਬਦ ਪਠਹੁ ਅਰੁ ਸੁਨੀਯਹਿ। ਕਰੋ ਕੀਰਤਨੁ ਨਿਰਮਲ ਬਨੀਯਹਿ।**
**ਬਿਘਨ ਉਠਾਵਹਿ ਕੋ ਇਤ ਆਇ। ਨਿਰਵਾਰਹੁ ਮਿਲਿ ਕਰਿ ਸਮੁਦਾਇ'॥੨੩॥**

ਸਤਿਗੁਰੂ ਜੀ ਦੇ ਸ਼ਬਦ ਪੜ੍ਹੋ ਅਤੇ ਸੁਣੋ, ਕੀਰਤਨ ਕਰਕੇ ਨਿਰਮਲ ਬਣੋ। ਜੇ ਕੋਈ ਏਥੇ ਆ ਕੇ ਵਿਘਨ ਖੜਾ ਕਰੇ ਤਾਂ ਸਾਰੇ ਇਕੱਠੇ ਹੋ ਕੇ ਦੂਰ ਕਰੋ"॥੨੩॥

**ਸੁਨਿ ਗੁਰਿ ਤੇ ਸਭਿਹੂੰਨਿ ਬਖਾਨੀ। 'ਅਬਿ ਤੇ ਕਰਹਿਂ ਕਹੀ ਜਿਮ ਬਾਨੀ।**
**ਜਿਸ ਪ੍ਰਕਾਰ ਹਮਰੋ ਕੱਲਜਾਨ। ਤਿਮ ਤੁਮ ਹਮ ਸੋਂ ਕਰਤਿ ਬਖਾਨ'॥੨੪॥**

ਇਸ ਪ੍ਰਕਾਰ ਗੁਰੂ ਜੀ ਪਾਸੋਂ ਸੁਣ ਕੇ ਸਾਰਿਆਂ ਨੇ ਕਿਹਾ, "ਤੁਸੀਂ ਜਿਵੇਂ ਫੁਰਮਾਇਆ ਹੈ ਅਸੀਂ ਉਸ ਤਰ੍ਹਾਂ ਹੀ ਕਰਾਂਗੇ, ਜਿਸ ਪ੍ਰਕਾਰ ਸਾਡਾ ਕਲਿਆਣ ਹੋਵੇ, ਜਿਵੇਂ ਤੁਸੀਂ ਸਾਨੂੰ ਆਦੇਸ਼ ਕੀਤਾ ਹੈ"॥੨੪॥

**'ਅਬਿ ਤੇ ਸਾਧ ਫਕੀਰੀ ਬੇਸ। ਰਹੈ ਇਹਾਂ' ਬੋਲੇ ਜਗਤੇਸ਼।**
**ਪੁਨ ਅਲਮਸਤ ਸਾਧ ਕੋ ਧੀਰ। ਦੇ ਕਰਿ ਭਲੇ ਗੁਰੂ ਬਰ ਬੀਰ॥੨੫॥**

ਗੁਰੂ ਜੀ ਨੇ ਕਿਹਾ, "ਹੁਣ ਤੋਂ ਏਥੇ ਸਾਧੂ ਫਕੀਰੀ ਵੇਸ ਵਿਚ ਰਹਿਣਗੇ" ਫਿਰ ਸਾਧੂ ਭਾਈ ਅਲਮਸਤ ਨੂੰ ਧੀਰਜ ਦੇ ਕੇ, ਗੁਰੂ ਜੀ ਨੇ ਚੰਗੇ ਵਰ ਬਖਸ਼ੇ॥੨੫॥

**ਅਪਨੇ ਦੇਸ਼ ਚਲਨਿ ਕੇ ਹੇਤੁ। ਕਹਜੋ ਸਭਿਨਿ ਸੋਂ 'ਬਨਹੁੰ ਸੁਚੇਤ'।**
**ਤਿਸ ਥਲ ਥਿਰ ਹੁਇ ਕਰਿ ਅਰਦਾਸ। ਅਭਿਬੰਦਨ ਚਿਤ ਧਰੇ ਹੁਲਾਸ॥੨੬॥**

ਫਿਰ ਆਪਣੇ ਦੇਸ਼ ਨੂੰ ਚਲਣ ਵਾਸਤੇ ਸਾਰਿਆਂ ਨੂੰ ਕਿਹਾ, "ਸਾਵਧਾਨ ਹੋ ਜਾਵੋ।" ਫਿਰ ਉਸ ਥਾਂ ਖੜੇ ਹੋ ਕੇ ਅਰਦਾਸ ਕੀਤੀ ਤੇ ਬੰਦਨਾ ਕਰ ਕੇ ਚਿੱਤ ਵਿਚ ਪ੍ਰਸੰਨਤਾ ਧਾਰਨ ਕੀਤੀ॥੨੬॥

**ਹਯ ਅਰੋਹ ਸਤਿਗੁਰ ਮਗ ਚਲੇ। ਕਰਿ ਕਰਿ ਬੰਦਨ ਨਰ ਗਨ ਮਿਲੇ।**
**ਸਭਿਹਿਨਿ ਕਹੁ ਹਰਖਾਇ ਸੁ ਆਛੇ। ਪ੍ਰਸਥਾਨੇ ਕੁਛ ਸੈਨਾ ਪਾਛੇ॥੨੭॥**

ਘੋੜੇ ਤੇ ਅਸਵਾਰ ਹੋ ਕੇ ਫਿਰ ਗੁਰੂ ਜੀ ਚਲ ਪਏ, ਤੇ ਸਭ ਮਨੁੱਖ ਬੰਦਨਾ ਕਰ ਕਰ ਕੇ ਮਿਲੇ, ਸਾਰਿਆਂ ਨੂੰ ਚੰਗੀ ਤਰ੍ਹਾਂ ਖੁਸ਼ ਕਰਕੇ ਗੁਰੂ ਜੀ ਚਲ ਪਏ, ਕੁਝ ਸੈਨਾ ਉਨ੍ਹਾਂ ਦੇ ਪਿੱਛੇ-ਪਿੱਛੇ ਆ ਰਹੀ ਸੀ॥੨੭॥

ਕ੍ਰਮ ਕ੍ਰਮ ਕਰਿ ਮਗ ਉਲੰਘਨਿ ਕਰਯੋ। ਆਇ ਸੁਰਸਰੀ ਨੀਰ ਨਿਹਰਯੋ।
ਤਟ ਪ੍ਰਵਾਹ ਕੇ ਡੇਰਾ ਪਾਇ। ਜਲ ਮਹਿਂ ਕ੍ਰੀੜਤਿ ਅਨੰਦ ਉਪਾਇ॥੨੮॥

ਹੌਲੀ-ਹੌਲੀ ਕਾਫੀ ਲੰਮਾ ਪੈਂਡਾ ਮੁਕਾਇਆ ਤੇ ਆ ਕੇ ਗੰਗਾ ਦੇ ਜਲ ਨੂੰ ਵੇਖਿਆ। ਗੰਗਾ ਦੇ ਕਿਨਾਰੇ ਤੇ ਡੇਰਾ ਲਾ ਲਿਆ ਤੇ ਫਿਰ ਜਲ ਵਿਚ ਦਾਖਲ ਹੋ ਕੇ ਕਈ ਪ੍ਰਕਾਰ ਦੀਆਂ ਖੇਡਾਂ ਖੇਡ ਕੇ ਅਨੰਦ ਪ੍ਰਾਪਤ ਕਰ ਰਹੇ ਸਨ॥੨੮॥

ਬਿਧੀਆ ਜੇਠਾ ਆਦਿਕ ਸਾਰੇ। ਗੁਰ ਪਾਛੇ ਬਰਿ ਗੰਗ ਮਝਾਰੇ।
ਇਤ ਉਤ ਪੈਰਤਿ ਬੇਗ ਕਰੰਤੇ। ਨਿਰਮਲ ਜਲ ਤੇ ਉਰ ਹਰਖੰਤੇ॥੨੯॥

ਬਿਧੀ ਚੰਦ, ਜੇਠਾ ਆਦਿ ਸਾਰੇ ਗੁਰੂ ਜੀ ਦੇ ਪਿੱਛੇ ਜਲ ਵਿਚ ਦਾਖਲ ਹੋ ਗਏ। ਬੜੀ ਤੇਜ਼ੀ ਨਾਲ ਏਧਰ ਓਧਰ ਤਰਦੇ ਸਨ। ਨਿਰਮਲ ਜਲ ਵੇਖ ਕੇ ਦਿਲ ਵਿਚ ਬਹੁਤ ਪ੍ਰਸੰਨ ਹੁੰਦੇ ਸਨ॥੨੯॥

ਇਤਨੇ ਮਹਿਂ ਸੁਨਿ ਦਿਜ ਗਨ ਆਏ। ਜਾਚਿ ਗੁਰੂ ਤੇ ਧਨ ਬਹੁ ਪਾਏ।
ਕੀਰਤਿ ਕਰਤਿ ਸਦਨ ਕੋ ਗਏ। 'ਇਨਿ ਸਮ ਦਾਤਾ ਨਹਿਂ ਦ੍ਰਿਸ਼ਟਏ॥੩੦॥

ਏਨੇ ਵਿਚ ਸੁਣ ਕੇ ਬਹੁਤ ਪਾਂਡੇ ਓਥੇ ਆਏ, ਗੁਰੂ ਜੀ ਤੋਂ ਮੰਗ ਕੇ ਉਨ੍ਹਾਂ ਬਹੁਤ ਧਨ ਪ੍ਰਾਪਤ ਕੀਤਾ, ਫਿਰ ਗੁਰੂ ਜੀ ਦਾ ਜੱਸ ਕਰਦੇ ਉਹ ਘਰਾਂ ਨੂੰ ਚਲੇ ਗਏ, ਕਹਿੰਦੇ ਸਨ, "ਇਨ੍ਹਾਂ ਵਰਗਾ ਦਾਤਾ ਕੋਈ ਨਹੀਂ ਸੀ ਵੇਖਿਆ॥੩੦॥

ਜਿਨਹੁ ਦਾਨ ਸਤਿਗੁਰ ਤੇ ਪਾਯੋ। ਦਾਰਿਦ ਸਗਰੀ ਬੈਸ ਗਵਾਯੋ।
ਜਿਸ ਕੋ ਦੇਤੇ ਕਰਤਿ ਨਿਹਾਲਾ'। ਪਸਰਯੋ ਜਹਿਂ ਕਹਿਂ ਸੁਜਸੁ ਉਜਾਲਾ॥੩੧॥

ਜਿਨ੍ਹਾਂ ਵੀ ਸਤਿਗੁਰੂ ਜੀ ਪਾਸੋਂ ਦਾਨ ਪਾਇਆ, 'ਉਨ੍ਹਾਂ ਦੀ ਸਾਰੀ ਉਮਰ ਦੀ ਗ਼ਰੀਬੀ ਦੂਰ ਹੋ ਗਈ, ਜਿਸ ਨੂੰ ਵੀ ਧਨ ਦਿੰਦੇ ਸਨ, ਨਿਹਾਲ ਕਰ ਦਿੰਦੇ ਸਨ।" ਜਿਥੇ ਕਿਥੇ ਸ੍ਰੇਸ਼ਟ ਜੱਸ ਪ੍ਰਕਾਸ਼ਤ ਹੋਇਆ॥੩੧॥

ਮਨ ਭਾਵਤਿ ਗੁਰੁ ਕਰੇ ਬਿਲਾਸਾ। ਰਹੇ ਕਿਤਿਕ ਦਿਨ ਸੁਰਸਰਿ ਪਾਸਾ।
ਚਢੇ ਤਹਾਂ ਤੇ ਚਲੇ ਅਗਾਰੀ। ਸਨੈ ਸਨੈ ਵਾਹਨ ਸੁਖ ਧਾਰੀ॥ ੩੨॥

ਗੁਰੂ ਜੀ ਮਨ ਭਾਉਂਦਾ ਅਨੰਦ-ਮੰਗਲ ਕਰਦੇ ਰਹੇ ਅਤੇ ਕਈ ਦਿਨ ਗੰਗਾ ਨਦੀ ਦੇ ਪਾਸ ਰਹੇ। ਓਥੋਂ ਫਿਰ ਅਸਵਾਰ ਹੋ ਕੇ ਅੱਗੇ ਚਲ ਪਏ, ਹੌਲੀ-ਹੌਲੀ ਸਾਰੇ ਸਵਾਰ ਸੁਖ ਧਾਰ ਕੇ ਚਲਦੇ ਗਏ॥੩੨॥

ਆਈ ਸ਼ਜਾਮਲ ਵਾਰੀ ਵਾਰੀ। ਸ਼੍ਰੀ ਜਮਨਾ ਪਾਵਨ ਅਘ ਹਾਰੀ।
ਤਟ ਡੇਰਾ ਕਰਿ ਤਹਾਂ ਨਹਾਏ। ਦਿਯੋ ਦਾਨ ਦਿਜ ਜੋ ਚਲਿ ਆਏ॥ ੩੩॥

ਫਿਰ ਕਾਲੇ ਜਲ ਵਾਲੀ ਸ੍ਰੀ ਜਮਨਾ ਨਦੀ ਆ ਗਈ, ਜਿਹੜੀ ਪਾਪਾਂ ਨੂੰ ਨਾਸ਼ ਕਰਨ ਵਾਲੀ ਹੈ। ਗੁਰੂ ਜੀ ਨੇ ਜਮਨਾ ਨਦੀ ਦੇ ਕਿਨਾਰੇ ਡੇਰਾ ਲਾ ਕੇ ਇਸ਼ਨਾਨ ਕੀਤਾ, ਜਿਹੜੇ ਬ੍ਰਾਹਮਣ ਚਲ ਕੇ ਆਏ ਉਨ੍ਹਾਂ ਨੂੰ ਦਾਨ ਦਿੱਤਾ॥੩੩॥

ਪਰੇ ਪਾਰ ਗੁਰੁ ਸੈਨ ਸਮੇਤਾ। ਆਗੈ ਗਮਨੇ ਹੋਇ ਸੁਚੇਤਾ।
ਪ੍ਰਾਪਤਿ ਭਏ ਥਨੇਸੁਰ ਆਏ। ਡੇਰਾ ਕਰਯੋ ਤੁਰੰਗ ਲਗਾਏ॥ ੩੪॥

ਫਿਰ ਗੁਰੂ ਜੀ ਸੈਨਾ ਸਮੇਤ ਦਰਿਆ ਪਾਰ ਕਰ ਗਏ ਤੇ ਅੱਗੇ ਚਲ ਕੇ ਸੁਚੇਤ ਹੋ ਗਏ। ਥੋੜ੍ਹੀ ਦੇਰ ਵਿਚ ਹੀ ਥਨੇਸਰ ਪਹੁੰਚ ਗਏ, ਘੋੜਿਆਂ ਨੂੰ ਇਕ ਥਾਂ ਬੰਨ੍ਹ ਕੇ ਓਥੇ ਡੇਰਾ ਲਾ ਲਿਆ॥੩੪॥

ਬਡੇ ਤਾਲ ਮਹਿਂ ਕੀਨਿ ਸ਼ਨਾਨਾ। ਪੁਨ ਗਮਨੇ ਗੁਰੁ ਨਾਨਕ ਥਾਨਾ।
ਦਰਸ਼ਨ ਕਰਯੋ ਪ੍ਰਸ਼ਾਦਿ ਬ੍ਰਤਾਯੋ। ਹਰਖਤਿ ਸਭਿ ਸਿੱਖਨਿ ਲੇ ਖਾਯੋ॥ ੩੫॥

ਵੱਡੇ ਸਰੋਵਰ ਵਿਚ ਇਸ਼ਨਾਨ ਕੀਤਾ, ਫਿਰ ਗੁਰੂ ਨਾਨਕ ਜੀ ਦੇ ਸਥਾਨ 'ਤੇ ਚਲੇ ਗਏ। ਦਰਸ਼ਨ ਕਰਕੇ ਕੜਾਹ ਪ੍ਰਸ਼ਾਦਿ ਵਰਤਾਇਆ। ਸਾਰੇ ਸਿੱਖਾਂ ਨੇ ਪ੍ਰਸੰਨ ਹੋ ਕੇ ਪ੍ਰਸ਼ਾਦਿ ਛੱਕਿਆ॥੩੫॥

**ਦਾਸਨਿ ਬੂਝਜੋ ਥਾਨ ਪ੍ਰਸੰਗ। ਗੁਰੂ ਸੁਨਾਯਹੁ ਸਭਿ ਕੇ ਸੰਗ।**
**'ਸੂਰਜ ਪਰਬ ਇਹਾਂ ਗੁਰੁ ਆਏ। ਸੰਨਜਾਸੀ ਦਿਜਿ ਮਿਲਿ ਸਮੁਦਾਏ॥ ੩੬॥**

ਸੇਵਕਾਂ ਉਸ ਸਥਾਨ ਦੇ ਪ੍ਰਸੰਗ ਬਾਰੇ ਪੁਛਿਆ ਤਾਂ ਗੁਰੂ ਜੀ ਨੇ ਸਾਰਿਆਂ ਨੂੰ ਸੁਣਾਇਆ, "ਸੂਰਜ ਗ੍ਰਹਿਣ ਸਮੇਂ ਗੁਰੂ ਨਾਨਕ ਦੇਵ ਜੀ ਏਥੇ ਆਏ ਸਨ, ਉਨ੍ਹਾਂ ਨੂੰ ਸੰਨਿਆਸੀ ਅਤੇ ਬ੍ਰਾਹਮਣ ਇਕੱਠੇ ਹੋ ਕੇ ਮਿਲੇ ਸਨ॥੩੬॥

**ਮਨ ਮਲੀਨ ਸਭਿ ਕੇ ਗੁਰੁ ਜਾਨੇ। ਵਹਿਰ ਬੇਖ ਕੂਰੇ ਤਨ ਠਾਨੇ।**
**ਕਰਿ ਚਰਚਾ ਸਭਿ ਕੋ ਮਗ ਪਾਯਹੁ। ਗੁਰੁ ਸਿੱਖੀ ਜਗ ਮਹਿਂ ਬਿਦਤਾਯਹੁ॥੩੭॥**

ਗੁਰੂ ਜੀ ਨੇ ਜਾਣ ਲਿਆ ਕਿ ਸਾਰਿਆਂ ਦੇ ਮਨ ਮੈਲੇ ਹਨ, ਬਾਹਰਲੇ ਝੂਠੇ ਭੇਖ ਧਾਰਨ ਕੀਤੇ ਹੋਏ ਸਨ। ਉਨ੍ਹਾਂ ਨਾਲ ਚਰਚਾ ਕਰਕੇ ਸਾਰਿਆਂ ਨੂੰ ਸੱਚੇ ਰਾਹ ਪਾਇਆ ਅਤੇ ਗੁਰਸਿਖੀ ਨੂੰ ਜਗਤ ਵਿਚ ਪ੍ਰਗਟ ਕੀਤਾ॥੩੭॥

**ਇਕਠੇ ਭਏ ਬਿਦੁਖਨਿ ਬਿਲੋਕ। ਸ੍ਰੀ ਨਾਨਕ ਤਬਿ ਕੀਨਿ ਸ਼ਲੋਕ।**
**ਕਰਹਿ ਤਰਕਨਾ ਜੋ ਪਿਖਿ ਮਾਸ। ਤਿਨ ਪਰ ਕੀਨੇ ਬਾਕ ਬਿਲਾਸ' ॥ ੩੮॥**

ਸਾਰੇ ਬ੍ਰਾਹਮਣ ਵੇਖ ਕੇ ਇਕੱਠੇ ਹੋਏ, ਸ੍ਰੀ ਗੁਰੂ ਨਾਨਕ ਦੇਵ ਜੀ ਨੇ ਫਿਰ ਇਕ ਸਲੋਕ ਦਾ ਉਚਾਰਨ ਕੀਤਾ। ਜਿਹੜੇ ਮਾਸ ਨੂੰ ਵੇਖ ਕੇ ਤਰਕ ਕਰਦੇ ਸਨ, ਗੁਰੂ ਜੀ ਨੇ ਉਨ੍ਹਾਂ ਬਾਰੇ ਬਚਨ ਕਹੇ"॥੩੮॥

**ਸ੍ਰੀ ਗੁਰੁ ਹਰਿਗੋਵਿੰਦ ਮੁਕਾਮੂ। ਕਿਤਿਕ ਦਜੋਸ ਕੀਨਿਸਿ ਬਿਸਰਾਮੂ।**
**ਸਭਿ ਤੀਰਥ ਕੋ ਕਰੇ ਸ਼ਨਾਨ। ਪੁਨ ਤਹਿਂ ਤੇ ਚਾਹਜੋ ਪ੍ਰਸਥਾਨ॥ ੩੯॥**

ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਓਥੇ ਮੁਕਾਮ ਕਰਕੇ ਕਈ ਦਿਨਾਂ ਤਕ ਵਿਸ਼ਰਾਮ ਕੀਤਾ। ਸਭ ਤੀਰਥਾਂ ਤੇ ਇਸ਼ਨਾਨ ਕੀਤਾ, ਫਿਰ ਓਥੋਂ ਅੱਗੇ ਚਲਣਾ ਚਾਹਿਆ॥੩੯॥

**ਸਨੈ ਸਨੈ ਗਮਨੇ ਮਗ ਮਾਂਹੀ॥ ਮਿਲਹਿਂ ਸਿੱਖ ਸੁਨ ਆਵਤਿ ਪਾਹੀ।**
**ਪੰਥ ਬਿਖੈ ਕੇਤਿਕ ਮਿਲਿ ਕਰੈ। ਦੌਰਿ ਦੌਰਿ ਪਦ ਪਰ ਸਿਰ ਧਰੈਂ॥ ੪੦॥**

ਹੌਲੀ-ਹੌਲੀ ਅੱਗੇ ਮਾਰਗ ਤੇ ਚਲ ਪਏ, ਸਿੱਖ ਸੁਣ ਕੇ ਪਾਸ ਆ ਕੇ ਮਿਲਦੇ ਸਨ। ਰਾਹ ਦੇ ਵਿਚ ਹੀ ਕਈ ਮਿਲਦੇ ਸਨ। ਭੱਜ ਭੱਜ ਕੇ ਗੁਰੂ ਜੀ ਦੇ ਚਰਨਾਂ ਤੇ ਸਿਰ ਧਰਦੇ ਸਨ॥੪੦॥

**ਡੇਰਾ ਹੋਤਿ ਅਨਿਕ ਚਲਿ ਆਵੈਂ। ਅਰਪ ਅਕੋਰਨਿ ਸੀਸ ਨਿਵਾਵੈਂ।**
**ਇਸਿ ਬਿਧਿ ਦਿਨ ਪ੍ਰਤਿ ਭੀਰ ਭਰਤਿ ਹੈ। ਮੇਲਾ ਬਡਿ ਗੁਰੁ ਨਿਕਟਿ ਕਰਤਿ ਹੈਂ॥੪੧॥**

ਜਿਥੇ ਗੁਰੂ ਜੀ ਡੇਰਾ ਕਰਦੇ ਸਨ, ਓਥੇ ਅਨਗਿਣਤ ਚਲ ਕੇ ਆਉਂਦੇ ਸਨ। ਭੇਟਾਵਾਂ ਅਰਪਣ ਕਰਕੇ ਸਿਰ ਨਿਵਾਉਂਦੇ ਸਨ। ਇਸ ਤਰ੍ਹਾਂ ਪ੍ਰਤਿ ਦਿਨ ਭੀੜ ਭਰ ਜਾਂਦੀ ਸੀ ਤੇ ਗੁਰੂ ਜੀ ਪਾਸ ਵੱਡਾ ਮੇਲਾ ਲੱਗ ਜਾਂਦਾ ਸੀ॥੪੧॥

**ਸਨੈ ਸਨੈ ਸਭਿ ਉਲੰਘਤਿ ਗਏ। ਨਿਕਟਿ ਡਰੋਲੀ ਪਹੁੰਚਤਿ ਭਏ।**
**ਪਰਖਤਿ ਸਗੁਨ ਸਕਲ ਪਰਵਾਰ। ਕਰਤਿ ਪ੍ਰਤੀਖਨ ਪ੍ਰੇਮ ਉਦਾਰ॥ ੪੨॥**

ਹੌਲੀ-ਹੌਲੀ ਸਾਰਾ ਪੰਧ ਮੁਕਾਉਂਦੇ ਗਏ ਤੇ ਡਰੋਲੀ ਪਿੰਡ ਦੇ ਨੇੜੇ ਪਹੁੰਚ ਗਏ। ਸਾਰਾ ਪਰਿਵਾਰ ਸ੍ਰੇਸ਼ਟ ਗੁਣ ਪਰਖ ਰਿਹਾ ਸੀ ਅਤੇ ਬੜੇ ਪ੍ਰੇਮ ਨਾਲ ਗੁਰੂ ਜੀ ਦਾ ਇੰਤਜ਼ਾਰ ਕਰ ਰਹੇ ਸਨ॥੪੨॥

ਬੋਲਤਿ ਕਾਕ ਉਡਾਵਨਿ ਕਰੈਂ। 'ਗੁਰੁ ਆਵਹਿਂ' ਇਮ ਬਾਕ ਉਚਰੈਂ।
ਗੰਗਾ ਰਿਦੇ ਸਨੇਹ ਅਛੇਹ। ਸੁਤ ਦਰਸ਼ਨ ਧੌ ਬਾਂਛਤਿ ਗ੍ਰੇਹ॥ ੪੩॥

ਬੋਲ ਕੇ ਕਾਂ ਨੂੰ ਉਡਾਉਂਦੇ ਸਨ ਅਤੇ ਕਹਿੰਦੇ ਸਨ, "ਦੱਸ ਕਾਵਾਂ ਗੁਰੂ ਜੀ ਕਦ ਆਉਣਗੇ" ਮਾਤਾ ਗੰਗਾ ਜੀ ਦੇ ਹਿਰਦੇ ਵਿਚ ਬਹੁਤ ਪਿਆਰ ਸੀ, ਉਹ ਆਪਣੇ ਪੁੱਤਰ ਦੇ ਦਰਸ਼ਨਾਂ ਵਾਸਤੇ ਬਹੁਤ ਉਤਾਵਲੀ ਸੀ॥੪੩॥

*ਦੋਹਰਾ*- ਗੁਰੁ ਘਰਨੀ ਦਾਮੋਦਰੀ ਦੁਤਿਯ ਨਾਨਕੀ ਜਾਨ।
ਚਿਤਵਤਿ ਗੁਰੁ ਆਗਵਨਿ ਕੋ ਕਰਿ ਕਰਿ ਪ੍ਰੀਤ ਮਹਾਨ॥੪੪॥

ਗੁਰੂ ਜੀ ਦੀਆਂ ਸੁਪਤਨੀਆਂ ਦਮੋਦਰੀ ਅਤੇ ਦੂਸਰੀ ਨਾਨਕੀ ਮਹਾਨ ਪ੍ਰੀਤ ਕਰਕੇ ਗੁਰੂ ਜੀ ਦੇ ਆਉਣ ਬਾਰੇ ਸੋਚਦੀਆਂ ਰਹਿੰਦੀਆਂ ਸਨ॥੪੪॥

*ਚੌਪਈ*- ਤਿਮ ਰਾਮੋ ਅਰੁ ਸਾਈਂਦਾਸ। ਕਰਹਿਂ ਪ੍ਰਤੀਖਨ ਆਵਨਿ ਆਸ।
ਆਂਖ ਨਾਨਕੀ ਫਰਕੀ ਬਾਮੂ। ਸਮ ਇੰਦੀਬਰ ਬਡਿ ਅਭਿਰਾਮੂ॥੪੫॥

ਉਸ ਤਰ੍ਹਾਂ ਹੀ ਬੀਬੀ ਰਾਮੋ ਅਤੇ ਸਾਈਂਦਾਸ ਗੁਰੂ ਜੀ ਦੇ ਆਉਣ ਦੀ ਆਸ ਧਾਰ ਕੇ ਇੰਤਜ਼ਾਰ ਕਰ ਰਹੇ ਸਨ। ਬੀਬੀ ਨਾਨਕੀ ਦੀ ਖੱਬੀ ਅੱਖ ਫਰਕੀ, ਤਾਂ ਉਹ ਨੀਲੇ ਰੰਗ ਦੇ ਕੰਵਲ ਵਾਂਗ ਸੁੰਦਰ ਖਿੜ ਗਈ॥੪੫॥

ਪਟ ਦਮੋਦਰੀ ਕੋ ਸਰਕੰਤਿ। ਬਾਮ ਭੁਜਾ ਛਿਨ ਛਿਨ ਫਰਕੰਤਿ।
ਤਿਮ ਸ਼ੁਭ ਸ਼ਗੁਨ ਗੰਗ ਪਰਖੰਤੀ। ਸੁਤ ਆਵਹਿ ਅਬਿ ਸ਼ੀਘ੍ਰ ਲਖੰਤੀ॥੪੬॥

ਬੀਬੀ ਦਮੋਦਰੀ ਦਾ ਦੁੱਪਟਾ ਸਰਕ ਗਿਆ, ਖੱਬੀ ਬਾਂਹ ਹੌਲੀ-ਹੌਲੀ ਫਰਕਦੀ ਸੀ। ਇਸ ਤਰ੍ਹਾਂ ਦੇ ਸੁਭ ਸ਼ਗਨ ਪਰਖ ਕੇ ਮਾਤਾ ਗੰਗਾ ਜੀ ਸਮਝ ਗਏ ਕਿ ਪੁੱਤਰ ਜੀ ਛੇਤੀ ਹੀ ਆ ਜਾਣਗੇ॥੪੬॥

ਸੁਨਿ ਸੁਨਿ ਪਿਖਿ ਪਿਖਿ ਸੌਨ ਪ੍ਰਕਾਸ਼। ਹਰਖਤਿ ਰਾਮੋ ਸਾਈਂਦਾਸ।
ਗੁਰੁ ਆਗਵਨ ਜਾਨਿ ਨਿਯਰਾਯੋ। ਸਰਬ ਸਮਾਜ ਤਯਾਰ ਕਰਿਵਾਯੋ॥੪੭॥

ਇਸ ਤਰ੍ਹਾਂ ਸੁਣ-ਸੁਣ ਅਤੇ ਸ਼ੁਭ ਸ਼ਗਨਾਂ ਦਾ ਪ੍ਰਕਾਸ਼ ਵੇਖ ਵੇਖ ਕੇ ਬੀਬੀ ਰਾਮੋ ਅਤੇ ਭਾਈ ਸਾਈਂਦਾਸ ਜੀ ਵੀ ਬਹੁਤ ਪ੍ਰਸੰਨ ਹੋਏ। ਜਦ ਗੁਰੂ ਜੀ ਦਾ ਆਉਣਾ ਸਮਝ ਲਿਆ ਤਾਂ ਸਾਰੀਆਂ ਵਸਤਾਂ ਤਿਆਰ ਕਰਵਾਈਆਂ॥੪੭॥

ਤ੍ਰਿਣ ਆਦਿਕ ਜੇ ਚਹਿਯਹਿ ਆਏ। ਕੀਨੇ ਤਯਾਰ ਸਕਲ ਸਮੁਦਾਏ।
ਕਰਹਿਂ ਪ੍ਰਤੀਖਨ ਦਿਨ ਪ੍ਰਤਿ ਐਸੇ। ਗ੍ਰੀਖਮ ਮਹਿਂ ਬਰਹੀ ਘਨ ਜੈਸੇ॥੪੮॥

ਘਾਹ ਆਦਿ ਦੀ ਜਿਹੜੀ ਲੋੜ ਸੀ, ਉਹ ਸਾਰਾ ਤਿਆਰ ਕਰਕੇ ਇਕੱਠਾ ਕਰਵਾਇਆ। ਪ੍ਰਤਿ ਦਿਨ ਇਸ ਤਰ੍ਹਾਂ ਇੰਤਜ਼ਾਰ ਕਰ ਰਹੇ ਸਨ, ਜਿਵੇਂ ਮੋਰ ਬੱਦਲਾਂ ਨੂੰ ਉਡੀਕਦਾ ਹੈ॥੪੮॥

*ਪੰਜਵੀਂ ਰਾਸ ਦਾ ਪੈਂਤੀਵਾਂ ਅਧਿਆਇ ਸਮਾਪਤ ਹੋਇਆ॥ ੩੫॥*



# ਅਧਿਆਇ ਛੱਤੀਵਾਂ

## ਡਰੋਲੀ

ਦੋਹਰਾ- **ਸ੍ਰੀ ਗੁਰੂ ਹਰਿ ਗੋਵਿੰਦ ਜੀ ਪ੍ਰਥਮ ਪਠਜੋ ਅਸਵਾਰ।**
**ਗ੍ਰਾਮ ਡਰੋਲੀ ਸੁਧਿ ਦਈ ਸੁਨਿ ਹਰਖਜੋ ਪਰਵਾਰ॥ ੧॥**

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਪਹਿਲਾਂ ਇਕ ਘੋੜ ਸਵਾਰ ਨੂੰ ਡਰੋਲੀ ਭੇਜਿਆ, ਉਸ ਨੇ ਡਰੋਲੀ ਪਿੰਡ ਵਿਚ ਜਾ ਕੇ ਗੁਰੂ ਜੀ ਦੇ ਆਉਣ ਬਾਰੇ ਖ਼ਬਰ ਦਿੱਤੀ ਤਾਂ ਪਰਿਵਾਰ ਬਹੁਤ ਪ੍ਰਸੰਨ ਹੋਇਆ॥੧॥

ਚੌਪਈ- **ਸਾਈਂਦਾਸ ਦਾਸ ਲੇ ਬ੍ਰਿੰਦ। ਸੁਨਿ ਸਨਮਾਨਨਿ ਹੇਤੁ ਬਿਲੰਦ।**
**ਨਿਕਸਿ ਗ੍ਰਾਮ ਤੇ ਵਧਜੋ ਪ੍ਰਮੋਦ। ਤੂਰਨਿ ਗਮਨਜੋ ਸਤਿਗੁਰੁ ਕੋਦ॥੨॥**

ਇਹ ਸੁਣ ਕੇ ਭਾਈ ਸਾਈਂਦਾਸ ਬਹੁਤ ਮਨੁੱਖਾਂ ਨੂੰ ਲੈ ਕੇ, ਗੁਰੂ ਜੀ ਦਾ ਸਨਮਾਨ ਕਰਨ ਵਾਸਤੇ ਚਲ ਪਏ। ਪਿੰਡ ਵਿਚੋਂ ਬਾਹਰ ਨਿਕਲ ਕੇ ਬਹੁਤ ਪ੍ਰਸੰਨ ਹੋਏ, ਤੇ ਤੁਰੰਤ ਸਤਿਗੁਰੂ ਜੀ ਦੇ ਪਾਸ ਪਹੁੰਚ ਗਏ॥੨॥

**'ਸੁੰਦਰ ਮੰਦਰ ਬਿਖੈ ਪ੍ਰਯੰਕ। ਕਰਜੋ ਡਸਾਵਨਿ ਹਰਖਤਿ ਅੰਕ।**
**ਉੱਜਲ ਆਸਤਰਨ ਕਸਵਾਇ। ਰੇਸ਼ਮ ਡੋਰ ਗੁੰਫ ਲਰਕਾਇ॥ ੩॥**

ਭਾਈ ਸਾਈਂਦਾਸ ਜੀ ਨੇ ਬੀਬੀ ਰਾਮੋ ਨੂੰ ਕਿਹਾ, "ਸੁੰਦਰ ਘਰ ਦੇ ਅੰਦਰ ਪਲੰਘ ਡੁਹਾਓ ਅਤੇ ਉਸ ਦੇ ਉਤੇ ਉੱਜਲ ਵਿਛਾਉਣੇ ਵਿਛਾਓ, ਜਿਨ੍ਹਾਂ ਦੇ ਨਾਲ ਰੇਸ਼ਮ ਦੇ ਗੁੱਛੇ ਲਟਕਦੇ ਹੋਣ॥੩॥

**ਅੰਤਰ ਵਹਿਰ ਨਿਰੰਤਰ ਘਰ ਕੋ। ਕਰੀਯਹਿ ਤਜਾਰਿ ਮਾਰਜਨਿ ਕਰਿ ਕੋ।**
**ਅਤਰਨ ਕੀ ਖੁਸ਼ਬੋਇ ਫੈਲਾਵਹੁ। ਦਾਸ ਭੇਜਿ ਗਨ ਫੂਲ ਅਨਾਵਹੁ॥੪॥**

ਘਰ ਦਾ ਅੰਦਰ ਬਾਹਰ ਸੁੰਦਰ ਤਿਆਰ ਕਰਵਾਓ, ਅਤਰਾਂ ਦਾ ਛਿੜਕਾਅ ਕਰੋ ਅਤੇ ਨੌਕਰਾਂ ਨੂੰ ਭੇਜ ਕੇ ਵਧੀਆ ਫੁੱਲ ਮੰਗਵਾਓ॥੪॥

**ਕੁੰਭ ਅੰਬ ਹਿਤ, ਦੀਜਹਿ ਕੋਰੇ। ਸੀਤਲ ਜਲ ਕੀਜਹਿ ਸਮ ਓਰੇ।**
**ਤਰ ਊਪਰ ਦੇ ਕਰਿ ਬਹੁ ਸ਼ੋਰਾ। ਕਰਹੁ ਭਲੇ ਇਹ ਕਾਰਜ ਤੋਰਾ' ॥੫॥**

ਜਲ ਵਾਸਤੇ ਕੋਰੇ ਘੜੇ ਮੰਗਵਾਓ ਅਤੇ ਆਉਣ ਤੇ ਠੰਡਾ ਜਲ ਸਾਹਮਣੇ ਪੇਸ਼ ਕਰੋ। ਧਰਤੀ ਤੇ ਟੋਏ ਪੁੱਟ ਕੇ ਵਿਚ ਪਾਨੀ ਪਾਵੋ ਤੇ ਇਸ ਪਾਨੀ ਵਿਚ ਸ਼ੋਰਾ ਪਾ ਕੇ ਉਸ ਵਿਚ ਪਾਨੀ ਦੇ ਘੜੇ ਰਖੋ, ਇਸ ਕੰਮ ਨੂੰ ਚੰਗੀ ਤਰ੍ਹਾਂ ਕਰੋ, ਇਹ ਤੁਹਾਡਾ ਕੰਮ ਹੈ" ॥੫॥

*ਨੋਟ:-ਪਾਣੀ ਵਿਚ ਸ਼ੋਰਾ ਪਾ ਕੇ ਜੇ ਵਿਚ ਪਾਣੀ ਦੇ ਘੜੇ ਰੱਖੇ ਜਾਣ ਤਾਂ ਪਾਣੀ ਬਹੁਤ ਠੰਡਾ ਹੋ ਜਾਂਦਾ ਹੈ।*

**ਕਹਿ ਰਾਮੋ ਸੰਗ ਆਪ ਪਯਾਨਾ। ਗੁਰੁ ਸਨਮੁਖ, ਕਰਿਬੇ ਸਨਮਾਨਾ।**
**ਮਧੁਰ ਪ੍ਰਸ਼ਾਦਿ ਉਠਾਏ ਹਾਥ। ਅਤਿ ਚਿਤ ਚੌਂਪ ਪਿਖਨਿ ਕੋ ਨਾਥ॥੬॥**

ਬੀਬੀ ਰਾਮੋ ਨੂੰ ਇਹ ਹਦਾਇਤਾਂ ਦੇ ਕੇ ਆਪ ਬਾਕੀ ਮਨੁੱਖਾਂ ਨਾਲ ਗੁਰੂ ਜੀ ਨੂੰ ਲੈਣ ਵਾਸਤੇ ਚਲ ਪਿਆ। ਗੁਰੂ ਜੀ ਦੇ ਸਨਮੁਖ ਹੋ ਕੇ ਉਨ੍ਹਾਂ ਦਾ ਸਨਮਾਨ ਕਰਨ ਚਲੇ ਗਿਆ। ਮਿੱਠੇ ਪ੍ਰਸ਼ਾਦਿ ਨੂੰ ਆਪਣੇ ਹੱਥਾਂ ਵਿਚ ਫੜ ਲਿਆ ਅਤੇ ਬੜਾ ਪ੍ਰਸੰਨ ਹੋ ਕੇ ਗੁਰੂ ਜੀ ਨੂੰ ਵੇਖਣ ਚਲੇ ਗਿਆ॥੬॥

ਮਾਤ ਗੰਗ ਕੇ ਸੇਵਕ ਸੰਗ। ਮਿਲੇ ਡਰੋਲੀ ਮਨੁਜ ਉਮੰਗ।
ਸਭਿਹਿਨਿ ਕੇ ਚਿਤ ਚਾਉ ਬਡੇਰੇ। ਪੈਰ ਨਗਨ ਗੇ ਕੋਸ ਅਗੇਰੇ॥ ੭॥

ਮਾਤਾ ਗੰਗਾ ਜੀ ਦੇ ਸੇਵਕ ਅਤੇ ਡਰੋਲੀ ਪਿੰਡ ਦੇ ਮਨੁੱਖ ਬਹੁਤ ਉਤਸ਼ਾਹ ਨਾਲ ਇਕੱਠੇ ਹੋਏ। ਸਾਰਿਆਂ ਦੇ ਚਿੱਤ ਵਿਚ ਬੜਾ ਚਾਅ ਸੀ, ਉਹ ਨੰਗੇ ਪੈਰੀਂ ਇਕ ਕੋਹ ਲੈਣ ਵਾਸਤੇ ਗਏ॥੭॥

ਪਿਖੇ ਦੂਰ ਤੇ ਉਡਤੀ ਧੂਰ। ਭੇ ਅਨੰਦ ਤੇ ਉਰ ਭਰਪੂਰ।
ਉਦਜੋ ਮਨੋ ਪੂਰਬ ਦਿਸ਼ਿ ਚੰਦ। ਭਏ ਚਕੋਰ ਬਿਲੋਚਨ ਦੂੰਦ॥ ੮॥

ਜਦ ਦੂਰ ਤੋਂ ਧੂੜ ਉੱਡਦੀ ਵੇਖੀ ਤਾਂ ਅਨੰਦ ਨਾਲ ਉਨ੍ਹਾਂ ਦੇ ਹਿਰਦੇ ਭਰਪੂਰ ਹੋ ਗਏ, ਮਾਨੋਂ ਪੂਰਬ ਵਾਲੇ ਪਾਸੇ ਚੰਦ ਚੜ੍ਹਿਆ ਸੀ, ਚਕੋਰ ਬਣ ਕੇ ਵੇਖਣ ਚਲੇ ਗਏ॥੮॥

ਕਰਤਿ ਉਤਾਇਲ ਕਿਮ ਮਿਲਿ ਜਾਇ। ਜਨੁ ਰਵਿ ਪਿਖਿ ਪੰਕਜ ਬਿਕਸਾਇ।
ਚਰਨ ਧਰਤਿ ਆਗੇ, ਬਿਚਲੰਤੇ। ਗਦ ਗਦ ਗਿਰਾ ਨ ਬੋਲ ਸਕੰਤੇ॥ ੯॥

ਬੜੇ ਉਤਾਵਲੇ ਹੋ ਗਏ ਕਿ ਛੇਤੀ ਤੋਂ ਛੇਤੀ ਮਿਲ ਪੈਣ, ਜਿਵੇਂ ਸੂਰਜ ਨੂੰ ਵੇਖ ਕੇ ਕੰਵਲ ਖਿੜ ਉਠਦਾ ਹੈ। ਚਰਨ ਧਰ ਕੇ ਅੱਗੇ ਜਾ ਰਹੇ ਸਨ। ਖ਼ੁਸ਼ੀ ਨਾਲ ਗਲੇ ਭਰ ਆਏ ਸਨ ਤੇ ਕੁਝ ਬੋਲ ਨਹੀਂ ਸੀ ਸਕਦੇ॥੯॥

ਭਈ ਦਸ਼ਾ ਅਸ ਸਾਈਂਦਾਸ। ਮਨ ਕੋ ਪ੍ਰੇਮ ਬਿਸਾਲ ਪ੍ਰਕਾਸ਼।
ਜਲ ਕੀ ਬੂੰਦ ਬਿਲੋਚਨ ਬਰਨੀ। ਢਰਿ ਢਰਿ ਪਰਤਿ ਬਦਨ ਤੇ ਧਰਨੀ॥੧੦॥

ਭਾਈ ਸਾਈਂਦਾਸ ਦੀ ਅਜਿਹੀ ਦਸ਼ਾ ਹੋਈ ਸੀ ਕਿ ਮਨ ਵਿਚ ਵਿਸ਼ਾਲ ਪ੍ਰਕਾਸ਼ ਹੋਇਆ ਸੀ। ਨੈਣਾਂ ਵਿਚ ਜਲ ਦੀਆਂ ਬੂੰਦਾਂ ਡਿੱਗ ਡਿੱਗ ਕੇ ਮੁਖੜੇ ਤੋਂ ਧਰਤੀ ਤੇ ਡਿੱਗ ਰਹੀਆਂ ਸਨ॥੧੦॥

ਇਤਨੇ ਮਹਿਂ ਸਤਿਗੁਰ ਸਹਿਸਾਏ। ਪ੍ਰੇਮਾਤੁਰ ਕੋ ਚਹਿਸਿ ਮਿਲਾਏ।
ਪਰਮ ਪਵੰਗਮ ਪਾਯੋ ਪੋਈਏ। ਅਪਨੇ ਜਨ ਕੋ ਤੂਰਨ ਜੋਈਏ॥ ੧੧॥

ਏਨੇ ਵਿਚ ਸਤਿਗੁਰੂ ਜੀ ਵੀ ਸਮਝ ਗਏ, ਉਹ ਪ੍ਰੇਮ ਨਾਲ ਵਿਆਕੁਲ ਹੋਏ ਸਾਈਂਦਾਸ ਨੂੰ ਮਿਲਣਾ ਚਾਹੁੰਦੇ ਸਨ। ਬਹੁਤ ਤੇਜ਼ ਘੋੜੇ ਨੂੰ ਉਨ੍ਹਾਂ ਰਾਹੇ ਪਾਇਆ, ਆਪਣੇ ਸੇਵਕ ਨੂੰ ਤੁਰਤ ਵੇਖਣਾ ਚਾਹੁੰਦੇ ਸਨ॥੧੧॥

ਨਿਕਟਿ ਹੋਇ ਕਰਿ ਲੀਨਿ ਟਿਕਾਇ। ਸੰਗ ਸੁਭਟ ਪਸ਼ਚਾਤੀ ਆਇ।
ਸਾਂਈਂਦਾਸ ਉਤਾਇਲ ਕਰਿਕੈ। ਦਰਸ਼ਨ ਦੇਖਿ ਚਰਨ ਕਰ ਧਰਿਕੈ॥ ੧੨॥

ਨੇੜੇ ਪਹੁੰਚ ਕੇ ਘੋੜੇ ਨੂੰ ਖੜਾ ਕਰ ਲਿਆ, ਬਾਕੀ ਸੂਰਮੇ ਬਾਅਦ ਵਿਚ ਆਏ। ਭਾਈ ਸਾਈਂਦਾਸ ਨੇ ਉਤਾਵਲਾ ਹੋ ਕੇ, ਦਰਸ਼ਨ ਕਰਕੇ ਚਰਨਾਂ ਤੇ ਹੱਥ ਧਰ ਦਿੱਤੇ॥੧੨॥

ਸਿਰ ਧਰਿ ਪਗ ਪਰ ਤਿਹ ਥਲ ਥਿਰਜੋ। ਮਨਹੁਂ ਪਖਾਰਨਿ ਦ੍ਰਿਗ ਜਲ ਕਰਜੋ।
ਆਪ ਦਾਸ ਦੂਸਰਿ ਪਗ ਗਹਜੋ। ਧਰਿ ਧਰਿ ਸਿਰ ਸਭਿ ਆਨੰਦ ਲਹਜੋ॥੧੩॥

ਆਪਣੇ ਸਿਰ ਨੂੰ ਚਰਨ ਉਤੇ ਧਰ ਕੇ ਓਸੇ ਸਥਾਨ ਤੇ ਸਥਿਰ ਹੋ ਗਿਆ। ਮਾਨੋਂ ਆਪਣੇ ਨੈਣਾਂ ਦੇ ਜਲ ਨਾਲ ਚਰਨਕੰਵਲਾਂ ਨੂੰ ਧੋ ਰਿਹਾ ਸੀ। ਦੂਸਰੇ ਸੇਵਕਾਂ ਨੇ ਦੂਸਰਾ ਚਰਨ ਫੜ ਲਿਆ, ਸਿਰ ਧਰ ਧਰ ਕੇ ਸਭ ਨੇ ਬਹੁਤ ਅਨੰਦ ਲਿਆ॥੧੩॥

ਸ੍ਰੀ ਹਰਿ ਗੋਵਿੰਦ ਪਰਸਜੋ ਪਾਨ। ਬੂਝੀ 'ਕੁਸ਼ਲ ਅਹੈ ਸੁਖ ਥਾਨ?'।
'ਸਭਿ ਅਨੰਦ ਹੈ, ਕ੍ਰਿਪਾ ਤੁਮਾਰੀ। ਨਿਸ ਦਿਨ ਅਖਿਲ ਪ੍ਰਤੀਨ ਧਾਰੀ॥੧੪॥

ਸ੍ਰੀ ਹਰਿਗੋਬਿੰਦ ਜੀ ਨੇ ਉਨ੍ਹਾਂ ਦੇ ਹੱਥਾਂ ਨੂੰ ਪਲੋਸਿਆ ਤੇ ਪੁਛਿਆ, "ਘਰ ਵਿਚ ਸਭ ਕੁਸ਼ਲ ਆਨੰਦ ਹੈ ?" ਭਾਈ ਸਾਈਂਦਾਸ ਨੇ ਉੱਤਰ ਦਿੱਤਾ, "ਸਭ ਅਨੰਦ ਹੈ, ਤੁਹਾਡੀ ਕਿਰਪਾ ਹੈ। ਦਿਨ ਰਾਤ ਇੰਤਜ਼ਾਰ ਕਰ ਰਹੇ ਹਾਂ॥੧੪॥

**ਸਹਤ ਸਨੂਖਾ ਜਨਨੀ ਗੰਗਾ। ਕੁਸ਼ਲ ਸਹਿਤ ਸੇਵਕ ਸਰਬੰਗਾ।**
**ਦਿਨ ਸੰਮਤ ਸਮ ਬੀਤਤਿ ਰਹਜੋ। ਲਗੀ ਉਡੀਕ ਦਰਸ ਅਬਿ ਲਹਜੋ' ॥੧੫॥**

ਨੂੰਹ ਸਹਿਤ ਤੁਹਾਡੇ ਮਾਤਾ ਗੰਗਾ ਜੀ ਅਤੇ ਸਾਰੇ ਸੇਵਕ ਕੁਸ਼ਲ ਪ੍ਰਸੰਨ ਹਨ। ਦਿਨ ਇਕ ਸਾਲ ਵਾਂਗ ਬੀਤਦਾ ਰਿਹਾ ਹੈ, ਬਹੁਤ ਉਡੀਕ ਕਰ ਰਹੇ ਸੀ, ਅੱਜ ਤੁਹਾਡੇ ਦਰਸ਼ਨ ਹੋਏ ਹਨ" ॥੧੫॥

**ਸਨੈ ਸਨੈ ਗਮਨੇ ਦਿਸ਼ਿ ਗ੍ਰਾਮੂ। ਬੋਲਤਿ ਬਾਤ ਕਰਤਿ ਅਭਿਰਾਮੂ।**
**'ਸਾਈਂਦਾਸ! ਸਦਾ ਰਿਦ ਮੇਰੇ। ਬਸਤਿ ਰਹਜੋ ਤੁਵ ਪ੍ਰੇਮ ਬਡੇਰੇ॥ ੧੬॥**

ਹੌਲੀ-ਹੌਲੀ ਪਿੰਡ ਵਲ ਚਲ ਪਏ, ਬਹੁਤ ਮਿੱਠੀਆਂ-ਮਿੱਠੀਆਂ ਗੱਲਾਂ ਕਰਦੇ ਜਾਂਦੇ ਸੀ, "ਹੇ ਸਾਈਂਦਾਸ ਜੀ ਤੁਸੀਂ ਸਦਾ ਹੀ ਮੇਰੇ ਹਿਰਦੇ ਵਿਚ ਵੱਸਦੇ ਰਹੇ ਹੋ, ਤੁਹਾਡਾ ਪ੍ਰੇਮ ਮਹਾਨ ਹੈ॥੧੬॥

**ਸਿਮਰਤਿ ਕਰਤਿ ਚਹਤਿ ਇਤਿ ਆਵਨ। ਹਿਤ ਕਾਰਜ ਬਿਲਮੇਂ ਸਭਿ ਥਾਵਨ।**
**ਭਏ ਸਿੱਧ, ਨਹਿਂ ਦੇਰ ਲਗਾਏ। ਸ਼ੀਘ੍ਰ ਕਰਤਿ ਤੇਰੀ ਦਿਸ਼ਿ ਆਏ॥ ੧੭॥**

ਸਦਾ ਯਾਦ ਕਰਦੇ ਰਹਿੰਦੇ ਸੀ, ਤੇ ਸਦਾ ਏਧਰ ਆਉਣਾ ਚਾਹੁੰਦੇ ਸੀ। ਇਹ ਵੇਖ ਕੇ ਅਸੀਂ ਸਭ ਥਾਵਾਂ ਵਿਚ ਕੰਮ ਮਾਤ੍ਰ ਲਈ ਹੀ ਠਹਿਰੇ ਹਾਂ, ਜਦੋਂ ਕਾਰਜ ਸਿੱਧ ਹੋ ਗਏ ਫਿਰ ਅਸੀਂ ਦੇਰ ਨਹੀਂ ਲਾਈ ਹੈ, ਸ਼ੀਘਰਤਾ ਨਾਲ ਤੁਹਾਡੇ ਪਾਸੇ ਆ ਗਏ ਹਾਂ॥੧੭॥

**ਮਗ ਮਹਿਂ ਸਿਖ ਸੰਗਤਿ ਸਭਿ ਥਾਈਂ। ਕਰਿ ਕਰਿ ਬਿਨਤੀ ਲਿਏ ਟਿਕਾਈ।**
**ਸਭਿਹਨਿ ਮਨੋ ਕਾਮਨਾ ਪੂਰਿ। ਆਏ ਸ਼ੀਘ੍ਰ ਲਖਹੁ ਮਗ ਦੂਰ' ॥ ੧੮॥**

ਰਾਹ ਦੇ ਵਿਚ ਸਭ ਥਾਂ ਸਿੱਖ ਸੰਗਤ, ਬੇਨਤੀਆਂ ਕਰ ਕਰ ਕੇ ਰੋਕ ਲੈਂਦੀ ਸੀ। ਸਾਰਿਆਂ ਦੀਆਂ ਮਨੋਕਾਮਨਾਵਾਂ ਪੂਰੀਆਂ ਕੀਤੀਆਂ ਹਨ, ਸ਼ੀਘਰ ਹੀ ਆ ਗਏ ਹਾਂ, ਇਹ ਵੇਖੋ ਕਿ ਪੈਂਡਾ ਕਿੰਨਾ ਲੰਮਾ ਹੈ" ॥੧੮॥

**ਇਮ ਬੋਲਤਿ ਬਿਹਸਤਿ ਗੁਰੁ ਨਾਥ। ਸਾਈਂਦਾਸ ਲਿਏ ਨਿਜ ਸਾਥ।**
**ਗ੍ਰਾਮ ਡਰੋਲੀ ਭਏ ਪ੍ਰਵੇਸ਼। ਆਇ ਮਿਲੇ ਤਹਿਂ ਲੋਕ ਅਸ਼ੇਸ਼॥ ੧੯॥**

ਇਸ ਤਰ੍ਹਾਂ ਬੋਲ ਕੇ ਗੁਰੂ ਜੀ ਮੁਸਕਰਾਏ, ਭਾਈ ਸਾਈਂਦਾਸ ਉਨ੍ਹਾਂ ਨੂੰ ਆਪਣੇ ਨਾਲ ਲੈ ਗਏ। ਡਰੋਲੀ ਪਿੰਡ ਵਿਚ ਪ੍ਰਵੇਸ਼ ਕੀਤਾ, ਓਥੇ ਪਿੰਡ ਦੇ ਰਹਿੰਦੇ ਮਨੁੱਖ ਆ ਕੇ ਮਿਲ ਪਏ॥੧੯॥

**ਜਥਾ ਜੋਗ ਮਿਲਿ ਬੋਲਨਿ ਕਰਿਕੈ। ਹਯ ਟਿਕਾਇ ਦਰ ਤਰੇ ਉਤਰਿ ਕੈ।**
**ਗਏ ਪ੍ਰਥਮ ਗੰਗਾ ਕੇ ਪਾਸੀ। ਤਨੁਜ ਬਿਲੋਕਨ ਕੀ ਬਡ ਪਯਾਸੀ॥ ੨੦॥**

ਯਥਾਯੋਗ ਮਿਲ ਕੇ ਬੋਲੇ, ਘੋੜੇ ਨੂੰ ਰੋਕ ਕੇ ਦਰਵਾਜ਼ੇ ਥੱਲੇ ਉਤਰ ਕੇ, ਸਭ ਤੋਂ ਪਹਿਲਾਂ ਮਾਤਾ ਗੰਗਾ ਜੀ ਪਾਸ ਗਏ ਜਿਹੜੇ ਪੁੱਤਰ ਨੂੰ ਵੇਖਣ ਵਾਸਤੇ ਬੜੇ ਪਿਆਸੇ ਸਨ॥੨੦॥

**ਸੁਨਿ ਆਗਵਨ ਅਨੰਦਤਿ ਹੋਈ। ਪ੍ਰਿਯ ਪੁੱਤ੍ਰਾਂ ਥਿਰ ਦ੍ਵਾਰ ਅਲੋਈ।**
**ਆਗੈ ਗਏ ਦੌਰ ਬਹੁ ਪਾਸ। ਜਿਨ ਗੁਰ ਦੇਖਜੋ ਧਰੇ ਹੁਲਾਸ॥ ੨੧॥**

ਸਪੁੱਤਰ ਦਾ ਆਉਣਾ ਸੁਣ ਕੇ ਬਹੁਤ ਪ੍ਰਸੰਨ ਹੋਏ, ਦਰਵਾਜ਼ੇ ਵਿਚ ਖੜੇ ਹੋ ਕੇ ਪੁੱਤਰ ਨੂੰ ਵੇਖ ਰਹੇ ਸਨ। ਗੁਰੂ ਜੀ ਅੱਗੇ ਜਾ ਕੇ ਉਨ੍ਹਾਂ ਦੇ ਪਾਸ ਗਏ, ਜਿਨ੍ਹਾਂ ਨੇ ਗੁਰੂ ਜੀ ਨੂੰ ਬੜਾ ਪ੍ਰੇਮ ਧਾਰਨ ਕਰਕੇ ਵੇਖਿਆ॥੨੧॥

'ਮਾਤਾ ਜੀ ਆਏ ਗੁਰ ਪੂਰੇ। ਸਭਿਹਿਨਿ ਕੀਨਸਿ ਦਰਸ਼ਨ ਰੂਰੇ'।
ਇਤਨੇ ਮਹਿਂ ਸ੍ਰੀ ਹਰਿਗੋਵਿੰਦ। ਪਰੇ ਮਾਤ ਕੇ ਪਦ ਅਰਬਿੰਦ॥ ੨੨॥

"ਮਾਤਾ ਜੀ ਪੂਰਨ ਗੁਰੂ ਜੀ ਆ ਗਏ ਹਨ, ਸਾਰਿਆਂ ਨੇ ਸੁੰਦਰ ਦਰਸ਼ਨ ਕੀਤੇ ਹਨ।" ਏਨੇ ਵਿਚ ਸ੍ਰੀ ਹਰਿਗੋਬਿੰਦ ਜੀ ਆਪਣੇ ਮਾਤਾ ਜੀ ਦੇ ਚਰਨ ਕੰਵਲਾਂ ਤੇ ਢਹਿ ਪਏ॥੨੨॥

ਪਿਖਿ ਸਪੂਤ ਕੋ ਅੰਕ ਲਗਾਯਵ। ਉਰ ਅਨੰਦ ਦ੍ਰਿਗ ਜਲ ਭਰਿ ਆਇਵ।
ਮਸਤਕ ਸੂੰਘਤਿ ਬਰ ਮੁਖ ਹੇਰਤਿ। ਰਜ ਝਾਰਤਿ ਅੰਚਰ ਕੋ ਪ੍ਰੇਰਤਿ॥ ੨੩॥

ਸਪੁੱਤਰ ਨੂੰ ਵੇਖ ਕੇ ਆਪਣੇ ਅੰਗਾਂ ਨਾਲ ਲਾਇਆ, ਹਿਰਦੇ ਵਿਚ ਬਹੁਤ ਅਨੰਦ ਭਰ ਗਿਆ ਤੇ ਨੈਣਾਂ ਵਿਚ ਜਲ ਭਰ ਆਇਆ। ਮੱਥਾ ਚੁੰਮ ਰਹੇ ਸਨ ਤੇ ਸੁੰਦਰ ਮੁਖੜੇ ਵਲ ਵੇਖ ਰਹੇ ਸਨ। ਚੋਲੇ ਨੂੰ ਹਿਲਾ ਕੇ ਘੱਟਾ ਝਾੜਿਆ॥੨੩॥

ਕਰੇ ਪ੍ਰੇਮ ਕੋ ਕਰ ਤਨੁ ਫੇਰਤਿ। ਮਨਹੁ ਬਿਰ੍ਹਾ ਕੋ ਕਸ਼ਟ ਨਿਬੇਰਤਿ।
'ਕਹੁ ਸੁਤ ! ਸਕਲ ਕਾਜ ਸਿੱਧ ਕੀਨੇ। ਜਿਸ ਹਿਤ ਇਤੇ ਪੰਥ ਪਗ ਦੀਨੇ॥੨੪॥

ਪ੍ਰੇਮ ਨਾਲ ਸਰੀਰ ਉਤੇ ਹੱਥ ਫੇਰਦੇ ਸਨ, ਮਾਨੋਂ ਬਿਰ੍ਹਾ ਦੇ ਦੁਖ ਨੂੰ ਦੂਰ ਕਰ ਰਹੇ ਸਨ। ਕਹਿਣ ਲੱਗੇ, "ਹੇ ਪੁੱਤਰ ! ਦੱਸੋ, ਸਾਰੇ ਕਾਰਜ ਸਿੱਧ ਹੋ ਗਏ ਹਨ, ਜਿਸ ਵਾਸਤੇ ਏਨੇ ਲੰਮੇ ਸਫਰ ਤੇ ਗਏ ਸੀ॥੨੪॥

ਰਹਜੋ ਕੁਸ਼ਲ ਸੋਂ ਤਨ ਸਭਿ ਦਿਨ ਮੇਂ। ਵਧਜੋ ਕਿ ਨਹੀ ਪ੍ਰਮੋਦ ਜਿ ਮਨਮੇਂ'।
ਸੁਨਿ ਸ਼ਤਿਗੁਰ ਨੇ ਸਕਲ ਸੁਨਾਏ। ਜੋ ਪ੍ਰਸੰਗ ਸ੍ਰੀ ਨਾਨਕ ਥਾਏਂ॥ ੨੫॥

ਸਾਰੇ ਦਿਨ ਸਰੀਰ ਕੁਸ਼ਲ ਅਨੰਦ ਰਿਹਾ ਹੈ ਤੇ ਮਨ ਦੀ ਅਨੰਦਮਈ ਅਵਸੰਥਾ ਵਧੀ ਹੈ ਕਿ ਨਹੀ।" ਇਹ ਸੁਣ ਕੇ ਸਤਿਗੁਰੂ ਜ਼ੀ ਨੇ ਸਾਰੀ ਕਥਾ ਸੁਣਾਈ ਜਿਹੜਾ ਪ੍ਰਸੰਗ ਨਾਨਕ ਮਤੇ ਵਿਖੇ ਹੋਇਆ॥੨੫॥

ਕਿਤਿਕ ਸਮੈਂ ਤਹਿਂ ਬੈਠੇ ਰਹੇ। ਪੁਨ ਇਕੰਤ ਹੋਵਨਿ ਕੋ ਚਹੇ।
ਉਠੇ ਗੁਰੂ ਲਖਿ ਸਾਈਂਦਾਸ। ਬੋਲਜੋ ਹਾਥ ਜੋਰਿ ਹੁਇ ਪਾਸ॥ ੨੬॥

ਕਾਫੀ ਸਮੇਂ ਤਕ ਓਥੇ ਬੈਠੇ ਰਹੇ, ਫਿਰ ਇਕਾਂਤ ਵਿਚ ਜਾਣਾ ਚਾਹੁੰਦੇ ਸਨ। ਭਾਈ ਸਾਈਂਦਾਸ ਨੂੰ ਵੇਖ ਕੇ ਗੁਰੂ ਜੀ ਉੱਠ ਖਲੋਤੇ, ਉਹ ਹੱਥ ਜੋੜ ਕੇ ਪਾਸ ਹੋ ਕੇ ਬੋਲਿਆ॥੨੬॥

'ਮੰਦਿਰ ਸੁੰਦਰ ਜਹਾਂ ਸੁਧਾਰਜੋ। ਤੁਮਹਿ ਬਸਾਵਨਿ ਕੋ ਪ੍ਰਨ ਧਾਰਜੋ।
ਤਹਾਂ ਚਲਹੁ ਕੀਜਹਿ ਬਿਸਰਾਮੂ। ਕਰਹੁ ਸਫਲ ਪਾਵਨ ਸ਼ੁਭ ਧਾਮੂ' ॥ ੨੭॥

"ਜਿਥੇ ਅਸੀਂ ਸੁੰਦਰ ਘਰ ਬਣਵਾਇਆ ਹੈ, ਓਥੇ ਸਭ ਤੋਂ ਪਹਿਲਾਂ ਤੁਹਾਨੂੰ ਠਹਿਰਾਉਣ ਦਾ ਪ੍ਰਣ ਧਾਰਨ ਕੀਤਾ ਹੈ। ਓਥੇ ਚਲ ਕੇ ਵਿਸ਼ਰਾਮ ਕਰੋ। ਸਾਰੇ ਘਰ ਨੂੰ ਸ਼ੁਭ ਢੰਗ ਨਾਲ ਪਵਿੱਤਰ ਕਰੋ" ॥੨੭॥

ਇਮ ਕਹਿ ਆਪਿ ਸੰਗ ਲੇ ਚਲਜੋ। ਬੂਝੀ ਕੁਸ਼ਲ ਆਨਿ ਜੋ ਮਿਲਜੋ।
ਸੁੰਦਰ ਸਰਬ ਸੇਜ ਮ੍ਰਿਦੁ ਕਰੀ। ਰਾਮੋ ਤਹਾਂ ਪ੍ਰਤੀਖਤਿ ਖਿਰੀ॥ ੨੮॥

ਇੰਝ ਕਹਿ ਕੇ ਆਪ ਨਾਲ ਲੈ ਕੇ ਚਲ ਪਿਆ, ਜਿਹੜੇ ਵੀ ਆ ਕੇ ਮਿਲੇ, ਉਨ੍ਹਾਂ ਪਾਸੋਂ ਸੁਖ-ਸਾਂਦ ਪੁੱਛੀ। ਸਾਰੀ ਸੇਜ ਤੇ ਸੁੰਦਰ ਅਤੇ ਨਰਮ ਵਸਤਰ ਵਿਛਾਏ ਹੋਏ ਸਨ, ਬੀਬੀ ਰਾਮੋ ਓਥੇ ਖੜੀ ਹੋ ਕੇ ਇੰਤਜ਼ਾਰ ਕਰ ਰਹੀ ਸੀ॥੨੮॥

ਪ੍ਰਵਿਸ਼ੇ ਦ੍ਵਾਰ ਦੌਰਿ ਕਰਿ ਆਈ। ਕੋਮਲ ਪਗ ਪੰਕਜ ਲਪਟਾਈ।
'ਘਰੀ ਆਜ ਕੀ ਸ਼ੁਭ ਮੈਂ ਧੰਨ। ਜਿਸ ਪਰ ਸਤਿਗੁਰ ਭਏ ਪ੍ਰਸੰਨ॥ ੨੯॥

ਜਦ ਦਰਵਾਜ਼ੇ ਦੇ ਅੰਦਰ ਦਾਖਲ ਹੋਏ ਤਾਂ ਉਹ ਦੌੜ ਕੇ ਆਈ ਤੇ ਕੋਮਲ ਚਰਨ ਕੰਵਲਾਂ ਨਾਲ ਲਿਪਟ ਗਈ। ਕਹਿਣ ਲੱਗੀ, "ਅੱਜ ਦੀ ਘੜੀ ਸ਼ੁਭ ਹੈ ਤੇ ਮੈਂ ਧੰਨ ਹੋ ਗਈ ਹਾਂ, ਜਿਸ ਉਤੇ ਸਤਿਗੁਰੂ ਜੀ ਪ੍ਰਸੰਨ ਹੋ ਗਏ ਹਨ॥੨੯॥

**ਸਦਨ ਆਨਿ ਕੈ ਚਰਨ ਦਿਖਾਏ। ਅਪਨੇ ਜਨ ਜਾਨੇ ਮਨ ਭਾਏ'।**
**'ਕਹੁ ਰਾਮੋ! ਤੂੰ ਹੈਂ ਸੁਖ ਸਾਥ?। ਪ੍ਰੇਮੀ ਭਗਤਿ ਸਿੱਖ ਤੁਵ ਨਾਥ॥ ੩੦॥**

ਘਰ ਵਿਚ ਆ ਕੇ ਚਰਨਾਂ ਦੇ ਦਰਸ਼ਨ ਕਰਵਾਏ ਹਨ, ਆਪਣੇ ਸੇਵਕ ਜਾਣ ਕੇ ਮਨ ਨੂੰ ਚੰਗੇ ਲੱਗੇ ਹਨ।" ਗੁਰੂ ਜੀ ਨੇ ਕਿਹਾ, "ਬੀਬੀ ਰਾਮੋ ਜੀ! ਸੁਣਾਓ ਸੁਖ ਪ੍ਰਸੰਨ ਹੋ? ਤੁਸੀਂ ਮਾਲਕ ਦੇ ਪ੍ਰੇਮ ਭਗਤੀ ਵਾਲੇ ਸਿੱਖ ਹੋ॥੩੦॥

**ਪ੍ਰੀਤਿ ਦਾਮ ਤੇ ਐਂਚਿ ਮੰਗਾਏ। ਕੇਵਲ ਇਸ ਘਰ ਕੇ ਹਿਤ ਆਏ'।**
**ਇਮ ਬੋਲਤਿ ਸੁ ਪ੍ਰਯੰਕ ਬਿਰਾਜੇ। ਜਿਨ ਕੋ ਸਿਮਰਨ ਤੇ ਅਘ ਭਾਜੇ॥ ੩੧॥**

ਪ੍ਰੀਤ ਦੀ ਡੋਰ ਨਾਲ ਖਿੱਚ ਕੇ ਮੈਨੂੰ ਏਥੇ ਮੰਗਵਾ ਲਿਆ ਹੈ, ਕੇਵਲ ਇਸ ਘਰ ਵਾਸਤੇ ਏਥੇ ਆਇਆ ਹਾਂ।" ਇੰਞ ਕਹਿ ਕੇ ਗੁਰੂ ਜੀ ਪਲੰਘ ਤੇ ਬਿਰਾਜ ਗਏ, ਜਿਨ੍ਹਾਂ ਦਾ ਸਿਮਰਨ ਕਰਨ ਨਾਲ ਪਾਪ ਦੂਰ ਹੋ ਜਾਂਦੇ ਹਨ॥੩੧॥

**ਤਬਿ ਰਾਮੋ ਪਿਖਿ ਤੂਰਨ ਤਰਨੀ। ਲੇ ਕਰਿ ਸੰਗ ਅਈ ਗੁਰ ਘਰਨੀ।**
**ਦੋਨਹੁਂ ਹਾਥ ਜੋਰਿ ਕਰਿ ਬੰਦਤਿ। ਪਤਿ ਕੋ ਦਰਸ਼ਨ ਕਰਿ ਅਭਿਨੰਦਤਿ॥੩੨॥**

ਤਦ ਬੀਬੀ ਰਾਮੋ ਵੇਖ ਕੇ ਤੁਰਤ ਚਲੀ ਗਈ ਤੇ ਗੁਰੂ ਜੀ ਦੇ ਦੋਹਾਂ ਮਹਿਲਾਂ ਨੂੰ ਨਾਲ ਲੈ ਕੇ ਆ ਗਈ। ਦੋਵਾਂ ਨੇ ਹੱਥ ਜੋੜ ਕੇ ਬੰਦਨਾ ਕੀਤੀ ਤੇ ਪਤੀ ਦੇਵ ਦੇ ਦਰਸ਼ਨ ਕਰਕੇ ਅਨੰਦਮਈ ਹੋ ਗਈਆਂ॥੩੨॥

**ਕੁਸ਼ਲ ਬੂਝ ਕਰਿ ਧੀਰਜ ਦੀਨਿ। ਪੁਨ ਅਹਾਰ ਕੀ ਤਜਾਰੀ ਕੀਨਿ।**
**ਅਨਿਕ ਪ੍ਰਕਾਰ ਮਧੁਰ ਕਰਿ ਧਰੇ। ਤੁਰਸ਼ ਸਲਵਣ ਸ੍ਵਾਦ ਸੋਂ ਭਰੇ॥ ੩੩॥**

ਸੁਖ-ਸਾਂਦ ਪੁੱਛ ਕੇ ਧੀਰਜ ਦਿੱਤਾ। ਫਿਰ ਭੋਜਨ ਦੀ ਤਿਆਰੀ ਕੀਤੀ। ਅਨੇਕ ਪ੍ਰਕਾਰ ਦੇ ਮਿੱਠੇ ਪਕਵਾਨ ਤਿਆਰ ਕਰਵਾਏ। ਕਈ ਖੱਟੇ ਅਤੇ ਲੂਣ ਵਾਲੇ ਸਵਾਦ ਨਾਲ ਭਰੇ ਸਨ॥੩੩॥

**ਰਾਮੋ ਨਿਜ ਕਰ ਸੋਂ ਗੁਰ ਕਾਰਨ। ਭਾਂਤਿ ਭਾਂਤਿ ਕੇ ਰਚੇ ਅਹਾਰਨਿ।**
**ਥਾਰ ਪਰੋਸਜੋ ਪ੍ਰੇਮ ਸੁ ਕਰਿ ਕਰਿ। ਪ੍ਰਿਥਕ ਪ੍ਰਿਥਕ ਸਭਿ ਰਸ ਕੋ ਧਰਿ ਧਰਿ॥੩੪॥**

ਬੀਬੀ ਰਾਮੋ ਨੇ ਗੁਰੂ ਜੀ ਵਾਸਤੇ ਆਪਣੇ ਹੱਥਾਂ ਨਾਲ ਕਈ ਪ੍ਰਕਾਰ ਦੇ ਭੋਜਨ ਤਿਆਰ ਕੀਤੇ ਤੇ ਬੜਾ ਪ੍ਰੇਮ ਕਰਕੇ ਥਾਲ ਪਰੋਸਿਆ। ਵੱਖ-ਵੱਖ ਰਸਾਂ ਵਾਲੇ ਪਦਾਰਥਾਂ ਨੂੰ ਵਿਚ ਧਰਿਆ॥੩੪॥

**ਲੇ ਕਰਿ ਗਈ ਆਪ ਹਰਖੰਤੀ। ਅਪਨਿ ਸਰੀਰ ਅਮੋਘ ਕਰੰਤੀ।**
**ਸਾਈਂਦਾਸ ਸੰਗ ਜਿਹ ਸਾਈਂ। ਜਲ ਸੀਤਲ ਨਿਜ ਹਾਥ ਉਚਾਈ॥ ੩੫॥**

ਪ੍ਰਸੰਨ ਹੋ ਕੇ ਆਪ ਭੋਜਨ ਦੇ ਥਾਲ ਲੈ ਕੇ ਗਈ, ਮਾਨੋ ਆਪਣੇ ਸਰੀਰ ਨੂੰ ਸਫਲ ਕੀਤਾ। ਜਿਸ ਬੀਬੀ ਰਾਮੋ ਦਾ ਪਤੀ ਸਾਈਂਦਾਸ ਨਾਲ ਹੈ, ਸੀਤਲ ਜਲ ਨੂੰ ਹੱਥਾਂ ਵਿਚ ਚੁਕ ਕੇ ਗਈ॥੩੫॥

**ਆਨਿ ਥਾਰ ਕੋ ਧਰਜੋ ਅਗਾਰੀ। ਪਿਖਤਿ ਨ ਤ੍ਰਿਪਤਹਿ ਪ੍ਰੀਤਿ ਉਦਾਰੀ।**
**ਪਤਿ ਬਿਜਨਾ ਗਹਿ ਹਾਂਕਤਿ ਬਾਯੂ। ਮੰਦ ਮੰਦ ਗੁਰ ਦੇਹਿ ਲਗਾਯੂ॥ ੩੬॥**

ਆ ਕੇ ਥਾਲ ਨੂੰ ਗੁਰੂ ਜੀ ਅੱਗੇ ਧਰ ਦਿੱਤਾ, ਵੱਡੀ ਪ੍ਰੀਤ ਸੀ, ਵੇਖ ਵੇਖ ਕੇ ਤ੍ਰਿਪਤ ਨਹੀਂ ਸੀ ਹੋ ਰਹੀ। ਪਤੀ ਸਾਈਂਦਾਸ ਹੱਥ ਵਿਚ ਪੱਖਾ ਫੜ ਕੇ ਹਵਾ ਝੱਲ ਰਿਹਾ ਸੀ, ਹੌਲੀ-ਹੌਲੀ ਗੁਰੂ ਜੀ ਦੇ ਸਰੀਰ ਨੂੰ ਹਵਾ ਦੇ ਰਿਹਾ ਸੀ॥੩੬॥

ਤ੍ਰਿਯਾ ਹਾਥ ਮੈਂ ਧਰੇ ਰੁਮਾਲ। ਫੇਰ ਥਾਰ ਪਰ ਖਿਰ ਤਿਸ ਕਾਲ।
ਇਮ ਦੰਪਤਿ ਉਰ ਭਾਉ ਸੁ ਧਰਿ ਧਰਿ। ਅਚਵਾਵਤਿ ਭੋਜਨ ਹਿਤ ਕਰਿ ਕਰਿ॥੩੭॥

ਇਸਤਰੀ ਹੱਥ ਵਿਚ ਰੁਮਾਲ ਫੜ ਕੇ, ਥਾਲ ਤੇ ਫੇਰ ਕੇ ਉਸ ਸਮੇਂ ਓਥੇ ਖੜੀ ਸੀ। ਇਸ ਤਰ੍ਹਾਂ ਪਤੀ-ਪਤਨੀ ਹਿਰਦੇ ਵਿਚ ਬਹੁਤ ਪ੍ਰੇਮ ਧਾਰਨ ਕਰਕੇ ਗੁਰੂ ਜੀ ਨੂੰ ਬੜੇ ਪ੍ਰੇਮ ਨਾਲ ਭੋਜਨ ਛਕਾ ਰਹੇ ਸਨ॥੩੭॥

ਸਨੈ ਸਨੈ ਬਾਤਨਿ ਬਤਰਾਵਤਿ। 'ਇਹ ਸ੍ਵਾਦਲ' ਕਹਿ ਕਹਿ ਕੈ ਖ੍ਵਾਵਤਿ।
ਅਤਿ ਪ੍ਰਸੰਨ ਪਿਖਿ ਕਰਿ ਗੁਰੁ ਹੋਏ। ਪ੍ਰੇਮੀ ਮਹਾਂ ਜਾਨਿ ਕਰਿ ਦੋਏ॥੩੮॥

ਹੌਲੀ-ਹੌਲੀ ਗੱਲਾਂ ਕਰਦੇ ਸਨ, "ਇਹ ਭੋਜਨ ਸਵਾਦੀ ਹੈ" ਕਹਿ ਕਹਿ ਕੇ ਖਵਾ ਰਹੇ ਸਨ। ਗੁਰੂ ਜੀ ਵੇਖ ਕੇ ਅਤਿ ਪ੍ਰਸੰਨ ਹੋਏ। ਉਨ੍ਹਾਂ ਦਿਲ ਵਿਚ ਸਮਝ ਲਿਆ ਕਿ ਦੋਵੇਂ ਵੱਡੇ ਪ੍ਰੇਮੀ ਹਨ॥੩੮॥

'ਸਨਬੰਧੀ ਹੈਂ ਗੁਰੂ ਹਮਾਰੇ'। ਇਹ ਨਿਸ਼ਚੈ ਉਰ ਤੇ ਨਿਰਵਾਰੇ।
ਪ੍ਰਭੁ ਲਖਯੋ ਸਭਿ ਜਗ ਕੋ ਸ੍ਵਾਮੀ। ਆਯਹੁ ਹਮਹਿਂ ਉਧਾਰਨਿ ਕਾਮੀ॥੩੯॥

'ਗੁਰੂ ਜੀ ਸਾਡੇ ਸੰਬੰਧੀ ਹਨ' ਇਸ ਨਿਸ਼ਚੈ ਨੂੰ ਉਨ੍ਹਾਂ ਦਿਲ ਵਿਚੋਂ ਦੂਰ ਕੀਤਾ ਹੈ, ਪ੍ਰਭੂ ਸਭ ਜੱਗ ਦਾ ਸਵਾਮੀ ਸਮਝਿਆ ਹੈ, ਸਾਨੂੰ ਦੁਨੀਆਂਦਾਰਾਂ ਨੂੰ ਤਾਰਨ ਆਏ ਹਨ॥੩੯॥

ਦੀਨ ਬੰਧੁ ਜਿਹ ਨਾਮ ਉਚਾਰੈਂ। ਬਸੀ ਪ੍ਰੇਮ ਕੇ ਸਕਲ ਬਿਚਾਰੈਂ।
ਤੀਨ ਲੋਕ ਪਤਿ ਕੀ ਇਹ ਮੂਰਤਿ। ਸਿੱਖਨਿ ਬਤਸਲ ਸੁੰਦਰ ਸੂਰਤਿ॥੪੦॥

ਜਿਸ ਦਾ ਨਾਂ ਦੀਨਾਬੰਧੁ ਉਚਾਰਨ ਕਰਦੇ ਹਾਂ, ਸਾਰੇ ਸਮਝਦੇ ਹਨ ਕਿ ਉਹ ਪ੍ਰੇਮ ਦੇ ਵੱਸ ਵਿਚ ਹਨ। ਤਿੰਨਾਂ ਲੋਕਾਂ ਦੇ ਮਾਲਕ ਦੀ ਇਹ ਮੂਰਤ ਹਨ, ਇਹ ਸੁੰਦਰ ਸੂਰਤ ਸਿੱਖਾਂ ਦੇ ਹਿਰਦਿਆਂ ਵਿਚ ਵੱਸਦੀ ਹੈ॥੪੦॥

ਇਮ ਨਿਸ਼ਚੈ ਲਖਿ ਸ਼੍ਰੀ ਗੁਰ ਪੂਰੇ। ਭਏ ਪ੍ਰਸੰਨਿ ਚਰਿਤ ਜਿਨ ਰੂਰੇ।
ਅਪਰ ਕਾਮਨਾ ਜਿਨ ਕੈ ਨਾਂਹੀ। ਰਿਦਾ ਬਿਮਲ ਕਰ ਦੀਨਸਿ ਤਾਂਹੀ॥੪੧॥

ਸ੍ਰੀ ਗੁਰੂ ਜੀ ਇਸ ਤਰ੍ਹਾਂ ਦਾ ਨਿਸਚਾ ਵੇਖ ਕੇ ਬਹੁਤ ਪ੍ਰਸੰਨ ਹੋਏ, ਜਿਨ੍ਹਾਂ ਦਾ ਚਰਿਤਰ ਅਤਿ ਸੁੰਦਰ ਹੈ। ਜਿਨ੍ਹਾਂ ਵਿਚ ਹੋਰ ਕੋਈ ਕਾਮਨਾ ਨਹੀਂ ਹੈ, ਉਨ੍ਹਾਂ ਦਾ ਹਿਰਦਾ ਨਿਰਮਲ ਕਰ ਦਿੱਤਾ॥੪੧॥

ਰੁਚਿ ਕਰਿ ਭੋਜਨ ਤੇ ਤ੍ਰਿਪਤਾਏ। ਜਲ ਸੀਤਲ ਪੀਵਤਿ ਹਰਖਾਏ।
ਹਾਥ ਪਖਾਰਨ ਜਬਿ ਕਰਿ ਲੀਨਿ। ਪੌਂਛਨਿ ਹਿਤ ਰੁਮਾਲ ਤਬਿ ਦੀਨਿ॥੪੨॥

ਰੁਚੀ ਅਨੁਸਾਰ ਭੋਜਨ ਕਰਕੇ ਤ੍ਰਿਪਤ ਹੋ ਗਏ, ਸੀਤਲ ਜਲ ਪੀ ਕੇ ਬਹੁਤ ਪ੍ਰਸੰਨ ਹੋਏ। ਜਦ ਹੱਥ ਸਾਫ ਕਰ ਲਏ ਤਾਂ ਪੂੰਝਣ ਵਾਸਤੇ ਰੁਮਾਲ ਦਿੱਤਾ॥੪੨॥

ਕਰਯੋ ਬਚਨ ਉਰ ਭਾਉ ਜੁ ਹੇਰਾ। 'ਹੋਹਿ ਨ ਅਬਿ ਤੇ ਭਵਜਲਿ ਫੇਰਾ।
ਅਤਿ ਪ੍ਰਸੰਨ ਮੋਕਹੁ ਤੁਮ ਕੀਨਾ। ਇਸ ਕਾਰਨ ਤੇ ਗਤਿ ਬਰ ਦੀਨਾ'॥੪੩॥

ਜਦ ਗੁਰੂ ਜੀ ਨੇ ਹਿਰਦੇ ਦੇ ਪ੍ਰੇਮ ਨੂੰ ਵੇਖਿਆ ਤਾਂ ਬਚਨ ਕੀਤਾ, "ਹੁਣ ਦੁਬਾਰਾ ਭਵਜਲ ਵਿਚ ਫੇਰਾ ਨਹੀਂ ਪਵੇਗਾ, ਤੁਸੀਂ ਮੈਨੂੰ ਬਹੁਤ ਪ੍ਰਸੰਨ ਕੀਤਾ ਹੈ, ਇਸ ਕਰਕੇ ਮੈਂ ਤੁਹਾਨੂੰ ਮੁਕਤੀ ਦਾ ਵਰ ਦਿੱਤਾ ਹੈ"॥੪੩॥

ਦੇਖਯੋ ਅਪਨੇ ਰਿਦੇ ਬਿਚਾਰਿ। ਭਰਮ ਮੋਹ ਕੇ ਮਿਟੇ ਕਿਵਾਰ।
ਗਯਾਨ ਬ੍ਰਿਤੀ ਜਿਨ ਕੇ ਉਰ ਜਾਗੀ। ਰਾਗ ਦ੍ਵੈਖ ਤਨਹੰਤਾ ਤਯਾਗੀ॥੪੪॥

ਉਨ੍ਹਾਂ ਨੇ ਆਪਣੇ ਹਿਰਦੇ ਵਿਚ ਵਿਚਾਰ ਕੇ ਵੇਖਿਆ, ਭਰਮ ਅਤੇ ਮੋਹ ਦੇ ਕਿਵਾੜ ਮਿਟ ਗਏ ਹਨ। ਗਿਆਨ ਦੀ ਬ੍ਰਿਤੀ ਉਨ੍ਹਾਂ ਦੇ ਹਿਰਦੇ ਵਿਚ ਜਾਗੀ, ਪ੍ਰੇਮ, ਦ੍ਵੈਖ ਅਤੇ ਅਹੰਕਾਰ ਦੂਰ ਹੋ ਗਿਆ॥੪੪॥

ਗੁਰੂ ਮਹਾਤਮ ਨੀਕੇ ਜਾਨਾ। ਬਿਸ਼ਿਯਨਿ ਤੇ ਮਨ ਜਬਿ ਸਿਤਲਾਨਾ।
ਬਡੇ ਭਾਗ ਤੇ ਜਾਗਜੋ ਗਜਾਨ। ਭਏ ਜਗਤ ਕੇ ਬੰਧਨ ਹਾਨ॥ ੪੫॥

ਗੁਰੂ ਦਾ ਮਹਾਤਮ ਚੰਗੀ ਤਰ੍ਹਾਂ ਜਾਣਿਆ, ਵਿਸ਼ਿਆਂ ਤੋਂ ਜਦ ਮਨ ਸੀਤਲ ਹੋ ਗਿਆ। ਵੱਡੇ ਭਾਗਾਂ ਨਾਲ ਗਿਆਨ ਜਾਗਿਆ, ਜਗਤ ਦੇ ਬੰਧਨਾਂ ਦਾ ਨਾਸ਼ ਹੋ ਗਿਆ॥੪੫॥

*ਪੰਜਵੀਂ ਰਾਸ ਦਾ ਛੱਤੀਵਾਂ ਅਧਿਆਇ ਸਮਾਪਤ ਹੋਇਆ॥ ੩੬॥*

## *ਅਧਿਆਇ ਸੈਂਤੀਵਾਂ*

### *ਸ੍ਰੀ ਬਾਬਾ ਗੁਰਦਿੱਤਾ ਜੀ ਜਨਮ*

*ਦੋਹਰਾ-* ਰਹਨਿ ਲਗੇ ਸ਼੍ਰੀ ਸਤਿਗੁਰੂ ਮਿਲਿ ਕਰਿ ਸਕਲ ਪ੍ਰਵਾਰ।
ਗਰਭਵਤੀ ਦਾਮੋਦਰੀ ਪੁੱਤ੍ਰ ਪ੍ਰਤੀਖਨ ਧਾਰਿ॥ ੧॥

ਗੁਰੂ ਜੀ ਸਾਰਾ ਪਰਿਵਾਰ ਮਿਲ ਕੇ ਇਕੱਠੇ ਰਹਿਣ ਲੱਗੇ, ਵੱਡੇ ਮਹਿਲ ਦਾਮੋਦਰੀ ਜੀ ਗਰਭਵਤੀ ਹੋਣ ਕਰਕੇ ਪੁੱਤਰ ਦੀ ਪ੍ਰਤੀਖਿਆ ਕਰ ਰਹੇ ਸਨ॥੧॥

*ਚੌਪਈ-* ਸੇਵਾ ਕਰੈ ਨਾਨਕੀ ਕਰ ਸੌਂ। ਪਤਿ ਮਹਿਂ ਪ੍ਰੀਤੀ ਧਾਰਤਿ ਉਰ ਸੌਂ।
ਗੰਗਾ ਹੇਰਿ ਹੇਰਿ ਪ੍ਰਿਯ ਨੰਦਨ। ਕਰਹਿ ਆਨਿ ਜਗ ਜਿਨ ਕੋ ਬੰਦਨ॥੨॥

ਛੋਟੇ ਮਹਿਲ ਨਾਨਕੀ ਜੀ ਗੁਰੂ ਜੀ ਦੀ ਸੇਵਾ ਕਰ ਰਹੇ ਸਨ, ਦਿਲ ਨਾਲ ਪਤੀ ਵਿਚ ਪ੍ਰੀਤ ਧਾਰਨ ਕਰਦੇ ਸਨ। ਮਾਤਾ ਗੰਗਾ ਆਪਣੇ ਪਿਆਰੇ ਪੁੱਤਰ, ਜਿਨ੍ਹਾਂ ਨੂੰ ਸਾਰਾ ਜਗਤ ਆ ਕੇ ਬੰਦਨਾ ਕਰਦਾ ਸੀ, ਵੇਖ ਵੇਖ ਕੇ॥੨॥

ਅਤਿ ਅਨੰਦ ਚਿਤ ਜਿਸਕੇ ਹੋਵਾ। ਵਧਜੋ ਪ੍ਰਤਾਪ ਪੁੱਤ੍ਰ ਕੋ ਜੋਵਾ।
ਪੌਤ੍ਰਾ ਪਿਖਿਨਿ ਲਾਲਸਾ ਜਾਂਹੀ। ਰਖਹਿ ਸਨੁਖਾ ਕੋ ਨਿਜ ਪਾਹੀ॥ ੩॥

ਉਨ੍ਹਾਂ ਦੇ ਚਿੱਤ ਵਿਚ ਅਤਿ ਅਨੰਦ ਪੈਦਾ ਹੋਇਆ ਸੀ, ਉਨ੍ਹਾਂ ਦੇ ਜਿਸ ਪੁੱਤਰ ਦਾ ਪ੍ਰਤਾਪ ਬਹੁਤ ਵਧਿਆ ਸੀ। ਉਨ੍ਹਾਂ ਨੂੰ ਹੁਣ ਪੋਤਰਾ ਵੇਖਣ ਦੀ ਲਾਲਸਾ ਸੀ। ਉਹ ਆਪਣੀ ਵੱਡੀ ਨੂੰਹ ਨੂੰ ਆਪਣੇ ਪਾਸ ਹੀ ਰੱਖਦੀ ਸੀ॥੩॥

ਬ੍ਰਿੰਦ ਬਿਘਨ ਤੇ ਰੱਛਜਾ ਕਰਿਹੀ। ਜਤਨ ਅਨੇਕਨਿ ਕੇ ਅਨੁਸਰਹੀ।
ਸਤਿਗੁਰੁ ਵਹਿਰ ਦਿਵਾਨ ਲਗਾਵੈਂ। ਸੁਨਿ ਸੰਗਤਿ ਬਹੁ ਦਿਸ਼ਿ ਤੇ ਆਵੈ॥੪॥

ਸਮੂਹ ਵਿਘਨਾਂ ਤੋਂ ਰਖਿਆ ਕਰਦੀ ਹੈ ਤੇ ਅਨੇਕਾਂ ਜਤਨ ਕਰਦੀ ਹੈ। ਸਤਿਗੁਰੂ ਜੀ ਬਾਹਰ ਦੀਵਾਨ ਲਾਉਂਦੇ ਸਨ, ਸੰਗਤ ਸੁਣ ਕੇ ਬਹੁਤ ਪਾਸਿਆਂ ਤੋਂ ਆਉਂਦੀ ਸੀ॥੪॥

ਨਿਕਟਿ ਨਿਕਟਿ ਜੇ ਗ੍ਰਾਮ ਤਮਾਮੂ। ਸੁਨਿ ਸੁਨਿ ਗੁਰੁ ਕੋ ਜਸ ਅਭਿਰਾਮੂ।
ਪ੍ਰਥਮ ਨ ਸਿੱਖ ਭਏ, ਸੋ ਆਵੈਂ। ਲੇ ਸਿੱਖਜਾ ਕੋ ਉਰ ਹੁਲਸਾਵੈਂ॥ ੫॥

ਨੇੜੇ ਨੇੜੇ ਦੇ ਸਾਰੇ ਪਿੰਡ, ਗੁਰੂ ਜੀ ਦਾ ਸੁੰਦਰ ਜੱਸ ਸੁਣ ਸੁਣ ਕੇ ਜਿਹੜੇ ਪਹਿਲਾਂ ਸਿੱਖ ਵੀ ਨਹੀਂ ਬਣੇ ਸਨ, ਉਹ ਵੀ ਆਉਂਦੇ ਸਨ ਤੇ ਸਿੱਖਿਆ ਲੈ ਕੇ ਦਿਲ ਵਿਚ ਬਹੁਤ ਪ੍ਰਸੰਨ ਹੁੰਦੇ ਸਨ॥੫॥

**ਬਨਹਿ ਦਾਸ ਮਨੁ ਕਾਮਨ ਪਾਵੈਂ। ਅਨਿਕ ਅਕੋਰਨ ਕੋ ਅਰਪਾਵੈਂ।**
**ਕੇਤਿਕ ਦਿਨ ਪ੍ਰਤਿ ਦਰਸ਼ਨ ਆਵੈਂ। ਕਿਤਿਕ ਨਿਕਟ ਰਹਿ ਸੇਵ ਕਮਾਵੈਂ॥੬॥**

ਸੇਵਕ ਬਣ ਕੇ ਮਨ ਦੀਆਂ ਕਾਮਨਾਵਾਂ ਪਾਉਂਦੇ ਸਨ, ਅਨੇਕ ਪ੍ਰਕਾਰ ਦੀਆਂ ਭੇਟਾਵਾਂ ਅਰਪਣ ਕਰਦੇ ਸਨ। ਕਈ ਦਿਨ ਪ੍ਰਤਿ ਦਰਸ਼ਨਾਂ ਨੂੰ ਆਉਂਦੇ ਸਨ, ਕਈ ਗੁਰੂ ਜੀ ਦੇ ਨੇੜੇ ਰਹਿ ਕੇ ਸੇਵਾ ਕਰਦੇ ਸਨ॥੬॥

**ਸਿੱਖੀ ਅਧਿਕ ਹੋਨਿ ਤਹਿ ਲਾਗੀ। ਸਿਮਰਹਿ ਸੱਤਿਨਾਮ ਬਡਿਭਾਗੀ।**
**ਭਏ ਦੇਸ਼ ਤਿਸ ਬ੍ਰਿੰਦ ਨਿਹਾਲ। ਫੈਲਿ ਰਹਜੋ ਸਤਿਗੁਰੁ ਜਸੁ ਜਾਲ॥ ੭॥**

ਸਿੱਖ ਸੇਵਕੀ ਬਹੁਤ ਵਧਣ ਲੱਗੀ, ਵੱਡੇ ਭਾਗਾਂ ਵਾਲੇ ਸਤਿਨਾਮ ਦਾ ਸਿਮਰਨ ਕਰਦੇ ਸਨ, ਉਸ ਦੇਸ਼ ਦੇ ਬਹੁਤ ਲੋਕ ਨਿਹਾਲ ਹੋ ਗਏ, ਸਤਿਗੁਰੂ ਜੀ ਦਾ ਬਹੁਤ ਜੱਸ ਫੈਲ ਰਿਹਾ ਸੀ॥੭॥

**ਇਸ ਪ੍ਰਕਾਰ ਤਹਿ ਬਸਤਿ ਬਿਤਾਯੋ। ਸਮੈ ਪ੍ਰਸੂਤ ਹੋਨਿ ਕੋ ਆਯੋ।**
**ਮਾਤ ਗੰਗ ਨਿਸਿ ਦਿਨ ਸਵਧਾਨਾ। ਨਿਕਟ ਨੁਖਾ ਕੇ ਰਹਤਿ ਸੁਜਾਨਾ॥ ੮॥**

ਇਸ ਪ੍ਰਕਾਰ ਓਥੇ ਰਹਿੰਦਿਆਂ ਬਤੀਤ ਕੀਤੇ ਤਾਂ ਬਾਲਕ ਦੇ ਪੈਦਾ ਹੋਣ ਦਾ ਸਮਾਂ ਆਇਆ। ਮਾਤਾ ਗੰਗਾ ਜੀ ਰੋਜ਼ ਸਾਵਧਾਨ ਰਹਿੰਦੇ ਸਨ, ਸਦਾ ਆਪਣੀ ਨੂੰਹ ਦੇ ਪਾਸ ਰਹਿੰਦੇ ਸਨ॥੮॥

**ਜਗਤ ਬਿਖੈ ਰੁਤਿ ਸਰਦ ਪ੍ਰਕਾਸ਼ੀ। ਕਾਤਿਕ ਸੁੰਦਰ ਪੂਰਨਮਾਸ਼ੀ।**
**ਗ੍ਰਿਹ ਨਿਛੱਤ੍ਰ ਸ਼ੁਭ ਲਗਨ ਮਝਾਰਾ। ਅਰਧ ਰਾਤਿ ਮਹਿ ਚੰਦ ਉਦਾਰਾ॥ ੯॥**

ਜਗਤ ਵਿਚ ਸਰਦ ਰੁਤ ਦਾ ਆਗਮਨ ਹੋਇਆ, ਕੱਤਕ ਮਹੀਨੇ ਦੀ ਸੁੰਦਰ ਪੂਰਨਮਾਸ਼ੀ ਸੀ। ਲਗਨ ਵਿਚ ਗ੍ਰਹਿ ਨਛੱਤ੍ਰ ਸ਼ੁਭ ਸੀ, ਅੱਧੀ ਰਾਤ ਸਮੇਂ ਪੂਰਨ ਚੰਦ ਸੀ॥੯॥

**ਜਨਮਜੋ ਬਾਲਕ ਸੁੰਦਰ ਦੇਹਿ। ਸੁਨਿ ਗੰਗਾ ਭਈ ਆਨੰਦ ਗ੍ਰੇਹ।**
**ਦਾਸੀ ਦਾਸ ਫਿਰਹਿ ਉਤਲਾਏ। ਮੰਗਲ ਵਸਤੁ ਸੰਚਿ ਸਮੁਦਾਏ॥ ੧੦॥**

ਸੁੰਦਰ ਬਾਲਕ ਨੇ ਜਨਮ ਲਿਆ, ਇਹ ਸੁਣ ਕੇ ਮਾਤਾ ਗੰਗਾ ਜੀ ਬਹੁਤ ਪ੍ਰਸੰਨ ਹੋਏ। ਸਭ ਦਾਸ ਦਾਸੀਆਂ ਉਤਾਵਲੇ ਹੋਏ ਫਿਰਦੇ ਸਨ। ਅਨੰਦ ਮੰਗਲ ਦੇਣ ਵਾਲੀਆਂ ਵਸਤਾਂ ਇਕੱਠੀਆਂ ਕਰ ਰਹੇ ਸਨ॥੧੦॥

**ਆਪਸ ਮਹਿ ਕਹਿ ਹਰਖਤਿ ਹੋਤਿ। ਸਭਿ ਕੁਟੰਬ ਕੇ ਅਨੰਦ ਉਦੋਤਿ।**
**ਗੁਰ ਢਿਗ ਸੁਧਿ ਕਹਿ ਧਨ ਗਨ ਪਾਯੋ। ਸਭਿਨਿ ਬਿਖੈ ਮੰਗਲ ਪ੍ਰਗਟਾਯੋ॥੧੧॥**

ਦਾਸੀਆਂ ਆਪਸ ਵਿਚ ਕਹਿ ਕੇ ਪ੍ਰਸੰਨ ਹੋ ਰਹੀਆਂ ਸਨ, ਸਭ ਪਰਿਵਾਰ ਦਾ ਅਨੰਦ ਬਹੁਤ ਵਧਿਆ। ਗੁਰੂ ਜੀ ਪਾਸ ਖਬਰ ਪਹੁੰਚਾ ਕੇ ਬਹੁਤ ਧਨ ਪਾਇਆ, ਸਾਰਿਆਂ ਦੇ ਵਿਚ ਅਨੰਦ-ਮੰਗਲ ਪ੍ਰਗਟ ਕੀਤਾ॥੧੧॥

**ਭਈ ਪ੍ਰਭਾਤੀ ਬਜੀ ਬਧਾਈ। ਲਘੁ ਨੌਬਤ ਬਾਜਤਿ ਸ਼ਹਨਾਈ।**
**ਮੰਗਤ ਜਨੁ ਸੁਨਿ ਸੁਨਿ ਸਮੁਦਾਏ। ਜਾਚਨ ਹੇਤੁ ਗੁਰੂ ਤੇ ਆਏ॥ ੧੨॥**

ਜਦ ਸਵੇਰ ਹੋਈ ਤਾਂ ਵਧਾਈਆਂ ਵੱਜ ਪਈਆਂ, ਛੋਟੀਆਂ ਨੌਬਤਾਂ ਅਤੇ ਸ਼ਹਿਨਾਈਆਂ ਗੂੰਜ ਉਠੀਆਂ। ਮੰਗਤੇ ਅਤੇ ਗਰੀਬ ਮਨੁੱਖ ਸੁਣ ਸੁਣ ਕੇ ਇਕੱਠੇ ਹੋ ਗਏ, ਧਨ ਮੰਗਣ ਵਾਸਤੇ ਗੁਰੂ ਜੀ ਪਾਸ ਆਏ॥੧੨॥

ਜੇਠੇ ਸੰਗ ਕਹਜੋ 'ਧਨ ਲੀਜੈ। ਗਨ ਮੰਗਤ ਜਨ ਕੋ ਬਹੁ ਦੀਜੈ'।
ਲੇ ਤਬਿ ਏਕਲ ਥਾਨ ਥਿਰਜੋ ਹੈ। ਦੇ ਸਭਿਹਿਨ ਕੋ ਅਨਂਦ ਕਰਜੋ ਹੈ॥੧੩॥

ਗੁਰੂ ਜੀ ਨੇ ਜੇਠੇ ਨੂੰ ਕਿਹਾ, "ਧਨ ਲਵੋ ਤੇ ਮੰਗਤਿਆਂ ਅਤੇ ਗਰੀਬਾਂ ਨੂੰ ਬਹੁਤ ਦੇਵੋ।" ਭਾਈ ਜੇਠਾ ਧਨ ਲੈ ਕੇ ਇਕ ਥਾਂ ਖੜਾ ਹੋ ਗਿਆ ਤੇ ਸਾਰਿਆਂ ਨੂੰ ਧਨ ਦੇ ਕੇ ਅਨੰਦ ਪ੍ਰਸੰਨ ਕਰ ਦਿੱਤਾ॥੧੩॥

ਘਰ ਦਰ ਅੱਗ੍ਰ ਹੀਜਰੇ ਨਾਚਹਿਂ। ਪਿਖਹਿਂ ਅਨੇਕ ਹਰਖ ਚਿਤ ਰਾਚਹਿਂ।
ਢੋਲਕ ਟਲਕਾ ਘੁੰਘਰੂ ਤਾਲੀ। ਗਾਇ ਬਜਾਵਤਿ ਲੇਤਿ ਭਵਾਲੀ॥ ੧੪॥

ਘਰ ਦੇ ਦਰਵਾਜ਼ੇ ਅੱਗੇ ਖੁਸਰੇ ਆ ਕੇ ਨੱਚਣ ਲੱਗੇ, ਅਨੇਕਾਂ ਲੋਕ ਉਨ੍ਹਾਂ ਨੂੰ ਵੇਖ ਵੇਖ ਕੇ ਚਿੱਤ ਵਿਚ ਪ੍ਰਸੰਨ ਹੋ ਰਹੇ ਸਨ। ਢੋਲਕ, ਟੱਲੀਆਂ, ਘੁੰਘਰੂ ਅਤੇ ਤਾਲੀਆਂ ਵੱਜ ਰਹੀਆਂ ਸਨ, ਗਾਉਂਦੇ ਸੀ, ਸਾਜ਼ ਵਜਾਉਂਦੇ ਸੀ ਤੇ ਫੇਰ ਭੁਆਟਣੀਆਂ ਲੈਂਦੇ ਸਨ॥੧੪॥

ਗੁੰਥਤਿ ਫੂਲਨਿ ਪਾਤ ਸੁਧਾਰੈ। ਦਰ ਪਰ ਬਾਂਧੀ ਬੰਦਨਵਾਰੈਂ।
ਜੇਠਾ ਸੁਤ ਜਨਮਜੋ ਬਡਭਾਗੀ। ਗਾਵਤਿ ਮਿਲੀ ਤ੍ਰਿਯਾ ਅਨੁਰਾਗੀ॥ ੧੫॥

ਪੱਤੇ ਤੇ ਫੁੱਲ ਚੰਗੀ ਤਰ੍ਹਾਂ ਸੁਧਾਰ ਕੇ ਗੁੰਦ ਕੇ, ਦਰਵਾਜ਼ੇ ਵਿਚ ਬੰਦਨਵਾਰ ਬੰਨ੍ਹ ਦਿੱਤੇ। ਵੱਡੇ ਭਾਗਾਂ ਵਾਲਾ ਵੱਡਾ ਪੁੱਤਰ ਜਨਮਿਆ ਹੈ, ਇਸਤਰੀਆਂ ਬੜੇ ਪ੍ਰੇਮ ਨਾਲ ਮਿਲ ਕੇ ਗਾ ਰਹੀਆਂ ਸਨ॥੧੫॥

ਆਨਿ ਆਨਿ ਗਨ ਦੇਤਿ ਬਧਾਈ। ਸੁਨਿ ਸੁਨਿ ਮੋਦ ਗੰਗ ਉਰ ਪਾਈ।
ਜੋ ਕੁਲ ਰੀਤਿ ਹੁਤੀ ਸਭਿ ਕੀਨੀ। ਜਥਾ ਜੋਗ ਵਥੁ ਤ੍ਰੀਯਨਿ ਦੀਨੀ॥ ੧੬॥

ਸਮੂਹ ਲੋਕ ਆ ਆ ਕੇ ਵਧਾਈਆਂ ਦਿੰਦੇ ਸਨ ਅਤੇ ਸੁਣ ਸੁਣ ਕੇ ਮਾਤਾ ਗੰਗਾ ਜੀ ਪ੍ਰਸੰਨ ਹੋ ਰਹੇ ਸਨ। ਜਿਹੜੀਆਂ ਵੀ ਕੁਲ ਦੀਆਂ ਰੀਤਾਂ ਸੀ, ਉਹ ਸਭ ਕੀਤੀਆਂ, ਯਥਾਯੋਗ ਇਸਤਰੀਆਂ ਨੂੰ ਵਸਤਾਂ ਦਿਤੀਆਂ ਗਈਆਂ॥੧੬॥

ਸਾਈਂ ਦਾਸ ਪ੍ਰਿਥਕ ਧਨ ਬਾਂਟਾ। ਰਾਮੋ ਜੁਤਿ ਬਡ ਮੰਗਲ ਠਾਟਾ।
ਗੰਗ ਮਾਤ ਕੋ ਦੇਨਿ ਬਧਾਈ। ਗੁਰੁ ਢਿਗ ਕਹਤਿ ਸੁਨਤਿ ਹਰਖਾਈ॥ ੧੭॥

ਪਹਿਲਾਂ ਸਾਈਂਦਾਸ ਨੇ ਧਨ ਵੰਡਿਆ, ਬੀਬੀ ਰਾਮੋ ਨਾਲ ਮਿਲ ਕੇ ਬੜਾ ਅਨੰਦ-ਮੰਗਲ ਕੀਤਾ। ਗੰਗਾ ਮਾਤਾ ਜੀ ਨੂੰ ਉਨ੍ਹਾਂ ਵਧਾਈ ਦਿੱਤੀ, ਗੁਰੂ ਜੀ ਪਾਸ ਕਹਿ ਕੇ ਅਤੇ ਸੁਣ ਕੇ ਬਹੁਤ ਪ੍ਰਸੰਨ ਹੋਈ॥੧੭॥

ਇੱਤਜਾਦਿਕ ਬਡ ਉਤਸਵ ਕੀਨਾ। ਰੰਕਨਿ ਕੋ ਧਨ ਅਨਗਨ ਦੀਨਾ।
ਸੁਨਿ ਸੁਨਿ ਅਪਰ ਗ੍ਰਾਮ ਕੇ ਆਵੈਂ। ਰਿਦੇ ਅਨੰਦਤਿ ਬਾਕ ਸੁਨਾਵੈਂ॥ ੧੮॥

ਇੱਤਿਆਦਿ ਬਹੁਤ ਉਤਸਵ ਕੀਤਾ, ਗਰੀਬਾਂ ਨੂੰ ਅਣਗਿਣਤ ਧਨ ਦਿੱਤਾ। ਸੁਣ ਸੁਣ ਕੇ ਦੂਸਰੇ ਪਿੰਡਾਂ ਦੇ ਲੋਕ ਵੀ ਆਉਂਦੇ ਸਨ, ਹਿਰਦੇ ਵਿਚ ਅਨੰਦਿਤ ਹੋ ਕੇ ਕਹਿੰਦੇ ਸਨ॥੧੮॥

'ਰਾਮਦਾਸ ਗੁਰ ਕੋ ਬਡ ਬੰਸ। ਸਗਰੇ ਸੋਢਿਨਿ ਕੋ ਅਵਤੰਸ਼।
ਗੁਰ ਅਰਜਨ ਕੋ ਉਦਜੋ ਸਪੂਤ। ਮਾਯਾ ਮਹਿਂ ਅਲੇਪ ਅਵਧੂਤ॥ ੧੯॥

"ਰਾਮਦਾਸ ਗੁਰੂ ਜੀ ਦਾ ਵੱਡਾ ਵੰਸ਼ ਵਧਿਆ ਹੈ, ਸਾਰੇ ਸੋਢੀਆਂ ਦਾ ਮੁਕਟ ਹੈ। ਗੁਰੂ ਅਰਜਨ ਦੇਵ ਜੀ ਦੇ ਘਰ ਐਸਾ ਸਪੂਤ ਪੈਦਾ ਹੋਇਆ ਹੈ, ਜਿਹੜਾ ਮਾਇਆ ਵਲੋਂ ਬਿਲਕੁਲ ਨਿਰਲੇਪ ਹੈ॥੧੯॥

ਜੋਧਾਗੁਰੂ ਜਗਤ ਕੋ ਮਾਲਿਕ। ਸਭਿਨਿ ਜੀਵਕਾ ਤੁਮਰੇ ਤਾਲਿਕ।
ਅਲਪ ਘਨੀ ਦੇਤੇ ਸਭਿ ਤਾਂਈ। ਰਾਵਰਿ ਦਾਤ ਸਰਬ ਲੇ ਖਾਈ॥ ੨੦॥

ਵੱਡੇ ਯੋਧਾ ਗੁਰੂ ਜਗਤ ਦੇ ਮਾਲਕ ਹਨ, ਸਾਰਿਆਂ ਦੀ ਜੀਵਕਾ ਉਨ੍ਹਾਂ ਦੇ ਅਧੀਨ ਹੈ। ਹਰ ਇਕ ਨੂੰ ਥੋੜ੍ਹਾ ਬਹੁਤਾ ਦਿੰਦੇ ਹਨ, ਆਪ ਜੀ ਦੀ ਦਾਤ ਸਭ ਨੇ ਲੈ ਕੇ ਖਾਧੀ ਹੈ॥੨੦॥

**ਇੰਦ੍ਰ ਮਨਿੰਦ ਬਿਲੰਦ ਉਦਾਰਾ। ਦੇਤਿ ਦਾਨ ਜਿਸ ਵਾਰ ਨ ਪਾਰਾ।**
**ਸਿਖ ਸੰਤਨ ਕੋ ਗੁਰ ਬਖ਼ਸ਼ੰਤੇ। ਜਨਮ ਮਰਨ ਕੇ ਬੰਧ ਕਟੰਤੇ'॥ ੨੧॥**

ਇੰਦਰ ਵਾਂਗ ਬਹੁਤ ਵੱਡੇ ਖੁਲ੍ਹਦਿਲੇ ਹਨ, ਏਨੀ ਦਾਤ ਦਿੰਦੇ ਹਨ ਕਿ ਜਿਸ ਦਾ ਕੋਈ ਪਾਰਾਵਾਰ ਹੀ ਨਹੀਂ ਹੈ। ਸਿੱਖਾਂ ਸੰਤਾਂ ਉਤੇ ਗੁਰੂ ਜੀ ਬਹੁਤ ਬਖਸ਼ਿਸ਼ ਕਰਦੇ ਹਨ, ਉਨ੍ਹਾਂ ਦੇ ਜਨਮ ਮਰਨ ਦੇ ਬੰਧਨ ਕੱਟ ਦਿੰਦੇ ਹਨ"॥੨੧॥

**ਸੁਨਿ ਸੁਨਿ ਜਸੁ ਸ੍ਰੀ ਹਰਿਗੋਵਿੰਦ। ਬਖਸ਼ਤਿ ਦਰਬ ਦਯਾਲੁ ਬਖਸ਼ਿੰਦ।**
**ਸੁਤ ਜਨਮਤਿ ਉਤਸਵ ਇਮ ਕੀਨਾ। ਜਥਾ ਜੋਗ ਜਨ ਗਨ ਧਨ ਦੀਨਾ॥੨੨॥**

ਸ੍ਰੀ ਗੁਰੂ ਹਰਿਗੋਬਿੰਦ ਜੀ ਦਾ ਜੱਸ ਸੁਣ ਸੁਣ ਕੇ ਕਿ ਦਿਆਲੂ ਗੁਰੂ ਜੀ ਬਹੁਤ ਧਨ ਦੀ ਬਖਸ਼ਿਸ਼ ਕਰ ਰਹੇ ਹਨ। ਪੁੱਤਰ ਦੇ ਜਨਮ ਤੇ ਏਡਾ ਵੱਡਾ ਉਤਸਵ ਕੀਤਾ ਹੈ ਕਿ ਹਰ ਗ਼ਰੀਬ ਨੂੰ ਯਥਾਯੋਗ ਧਨ ਦਿੰਦੇ ਹਨ॥੨੨॥

**ਕਰਨਿ ਲਗੇ ਸੁਤ ਕੀ ਪ੍ਰਿਤਪਾਰੇ। ਪੌਤ੍ਰਾ ਪਿਖਹਿ ਗੰਗ ਮੁਦ ਧਾਰੇ।**
**ਖ਼ਸ਼ਟੀ ਕੀਨਿ ਜਥਾ ਕੁਲ ਚਾਲੀ। ਪਾਇ ਸੂਪ ਮਹਿਂ ਬਰਖਤਿ ਸਾਲੀ॥੨੩॥**

ਪੁੱਤਰ ਦੀ ਪ੍ਰਿਤਪਾਲਣਾ ਕਰਨ ਲੱਗੇ, ਮਾਤਾ ਗੰਗਾ ਜੀ ਆਪਣੇ ਪੋਤਰੇ ਨੂੰ ਬਹੁਤ ਪ੍ਰਸੰਨ ਹੋ ਕੇ ਵੇਖਦੇ ਸਨ। ਜਿਵੇਂ ਕੁਲ ਵਿਚ ਰਿਵਾਜ ਚਲਿਆ ਆਉਂਦਾ ਸੀ, ਬਾਲਕ ਛੇ ਦਿਨ ਦੇ ਹੋ ਜਾਣ ਤੇ ਖ਼ਸ਼ਟੀ ਦੀ ਰਸਮ ਕੀਤੀ, ਛੱਜ ਵਿਚ ਫੁੱਲੀਆਂ ਪਾ ਕੇ ਬਾਲਕ ਉਤੇ ਵਰਸਾਉਂਦੇ ਸਨ॥੨੩॥

**ਸਭਿ ਤ੍ਰੀਯਨ ਕਹੁ ਦੀਨਿ ਕਰਾਹੂ। ਬੰਟਜੋ ਬਹੁਤ ਲੀਨਿਸਿ ਸਭਿ ਕਾਹੂ।**
**ਦਿਨ ਤ੍ਰੌਦਸ਼ਮੇਂ ਕਰਿ ਕੁਲ ਰੀਤਿ। ਹੇਰਿ ਹੇਰਿ ਕਰਿ ਹਰਖਤਿ ਚੀਤ॥੨੪॥**

ਸਾਰੀਆਂ ਇਸਤਰੀਆਂ ਨੂੰ ਕੜਾਹ ਪ੍ਰਸ਼ਾਦਿ ਦਿੱਤਾ ਗਿਆ, ਬਹੁਤ ਵੱਡੀ ਮਿਕਦਾਰ ਵਿਚ ਵੰਡਿਆ ਗਿਆ ਤੇ ਸਭ ਕਿਸੇ ਨੇ ਪ੍ਰਾਪਤ ਕੀਤਾ। ਕੁਲ ਦੀ ਰੀਤੀ ਅਨੁਸਾਰ ਤੇਰ੍ਹਵੇਂ ਦੀ ਵੀ ਰਸਮ ਕੀਤੀ ਗਈ, ਵੇਖ ਵੇਖ ਕੇ ਸਾਰੇ ਚਿੱਤ ਵਿਚ ਪ੍ਰਸੰਨ ਹੁੰਦੇ ਸਨ॥੨੪॥

**ਸਵਾ ਮਾਸ ਜਬਿ ਬਿਤਵਨਿ ਕਰਜੋ। 'ਗੁਰਦਿੱਤਾ' ਗੁਰ ਆਖਯ ਧਰਜੋ।**
**ਪਿਤਾ ਨਿਕਟ ਤਬਿ ਲੇ ਕਰਿ ਆਏ। ਦਾਸੀ ਦਾਸ ਸੰਗ ਸਮੁਦਾਏ॥੨੫॥**

ਜਦ ਸਵਾ ਮਹੀਨਾ ਬੀਤ ਗਿਆ ਤਾਂ ਗੁਰੂ ਜੀ ਨੇ ਪੁੱਤਰ ਦਾ ਨਾਮ ਗੁਰਦਿੱਤਾ ਧਰ ਦਿੱਤਾ। ਪੁੱਤਰ ਨੂੰ ਫਿਰ ਪਿਤਾ ਗੁਰੂ ਹਰਿਗੋਬਿੰਦ ਸਾਹਿਬ ਦੇ ਪਾਸ ਲੈ ਕੇ ਆਏ, ਸਭ ਦਾਸ ਦਾਸੀਆਂ ਨਾਲ ਸਨ॥੨੫॥

**ਸ੍ਰੀ ਹਰਿ ਗੋਬਿੰਦ ਨੰਦਨ ਹੇਰਾ। ਕਰਜੋ ਪਜਾਰ ਸਿਰ ਪਰ ਕਰ ਫੇਰਾ।**
**'ਸ੍ਰੀ ਗੁਰੁ ਸੁਤ ਦੀਨਸਿ ਅਭਿਰਾਮੂ। ਗੁਰਦਿੱਤਾ ਯਾਂ ਤੇ ਧਰਿ ਨਾਮੂ'॥੨੬॥**

ਸ੍ਰੀ ਹਰਿਗੋਬਿੰਦ ਨੇ ਜਦ ਪੁੱਤਰ ਨੂੰ ਵੇਖਿਆ ਤੇ ਗੁਰੂ ਜੀ ਨੇ ਬਾਲਕ ਨੂੰ ਪਿਆਰ ਕੀਤਾ ਤੇ ਸਿਰ ਉਤੇ ਹੱਥ ਫੇਰਿਆ। "ਸ੍ਰੀ ਸਤਿਗੁਰੂ ਜੀ ਨੇ ਬੜਾ ਸੁੰਦਰ ਪੁੱਤਰ ਦਿੱਤਾ ਹੈ, ਇਸ ਲਈ ਇਸ ਦਾ ਨਾਂ ਗੁਰਦਿੱਤਾ ਰੱਖ ਦਿੱਤਾ ਹੈ"॥੨੬॥

**ਕਿਤਿਕ ਲੋਕ ਇਮ ਕਰਤਿ ਉਚਾਰ। 'ਸ੍ਰੀ ਨਾਨਕ ਕੋ ਇਹ ਅਵਤਾਰ'।**
**ਨਹਿਂ ਇਮ ਕਹਹੁ ਅਨੁਚਿਤਿ ਮਹਾਨ। ਹੋਇ ਨ ਗੁਨ,ਅਵਗੁਨ ਪਹਿਚਾਨ॥੨੭॥**

ਕਈ ਲੋਕ ਇਸ ਤਰ੍ਹਾਂ ਉਚਾਰਨ ਕਰਦੇ ਸਨ, "ਇਹ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਲੱਗਦੇ ਹਨ"। ਇਸ ਤਰਾਂ ਨਾ ਕਹੋ, ਇਹ ਗੱਲ ਉਚਿਤ ਨਹੀਂ ਹੈ, ਛੋਟੇ ਬੱਚੇ ਦੇ ਗੁਣ ਔਗੁਣ ਪਹਿਚਾਣੇ ਨਹੀਂ ਜਾ ਸਕਦੇ॥੨੭॥

ਜਿਸ ਕਾਰਨ ਤੇ ਉਚਰਨਿ ਲਾਗੇ। ਸੋ ਭੀ ਕਹੌਂ ਸੁਨਹੁ ਅਨੁਰਾਗੇ।
ਇਕ ਦਿਨ ਮਹਿਂ ਸ੍ਰੀ ਹਰਿ ਗੋਵਿੰਦ। ਮਿਲੇ ਕਹੂੰ ਬੈਠੇ ਸ੍ਰੀ ਚੰਦ॥ ੨੮॥

ਜਿਸ ਕਾਰਨ ਲੋਕ ਇਹ ਕਹਿੰਦੇ ਸਨ, ਉਹ ਵੀ ਮੈਂ ਦੱਸਦਾ ਹਾਂ ਪ੍ਰੇਮ ਨਾਲ ਸੁਣੋ। ਇਕ ਦਿਨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਕਿਸੇ ਸਥਾਨ ਤੇ ਬਾਬਾ ਸ੍ਰੀ ਚੰਦ ਨੂੰ ਮਿਲੇ॥੨੮॥

ਕਰਿ ਬੰਦਨ ਤਬਿ ਥਿਰੇ ਅਗਾਰੀ। ਸ੍ਰੀ ਨਾਨਕ ਸੁਤ ਗਿਰਾ ਉਚਾਰੀ।
'ਕੇਤਿਕ ਨੰਦਨ ਭਏ ਤੁਮਾਰੇ ?। ਗੁਰੂ ਭਏ ਸਭਿ ਜਗਤ ਮਝਾਰੇ'॥ ੨੯॥

ਬੰਦਨਾ ਕਰਕੇ ਅੱਗੇ ਖੜੇ ਹੋ ਗਏ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੁੱਤਰ ਨੇ ਬਚਨ ਕੀਤਾ, ਆਪ ਜੀ ਦੇ ਕਿੰਨੇ ਪੁੱਤਰ ਹਨ, ਆਪ ਸਾਰੇ ਜਗਤ ਵਿਚ ਗੁਰੂ ਹੋਏ ਹੋ"॥੨੯॥

ਹਾਥ ਜੋਰਿ ਬੋਲੇ ਗੁਰ ਭਾਰੀ। 'ਪੰਚ ਪੁੱਤ੍ਰ ਭੇ ਕ੍ਰਿਪਾ ਤੁਮਾਰੀ'।
ਸਿਰੀਚੰਦ ਬਿਕਸਤਿ ਕਹਿ ਬੈਨਾ। 'ਕੋ ਬਾਬੇ ਕੇ ਘਰ ਭੀ ਦੈਨਾ?॥ ੩੦॥

ਹੱਥ ਜੋੜ ਕੇ ਮਹਾਨ ਗੁਰੂ ਜੀ ਬੋਲੇ, "ਤੁਹਾਡੀ ਕਿਰਪਾ ਨਾਲ ਮੇਰੇ ਘਰ ਪੰਜ ਪੁੱਤਰ ਪੈਦਾ ਹੋਏ ਹਨ।" ਬਾਬਾ ਸ੍ਰੀ ਚੰਦ ਨੇ ਮੁਸਕਰਾ ਕੇ ਬਚਨ ਕੀਤਾ, "ਕੋਈ ਬਾਬੇ ਦੇ ਘਰ ਵੀ ਦੇਣਾ ਹੈ ?॥੩੦॥

ਕੈ ਅਪਨੇ ਘਰ ਹੀ ਸਭਿ ਰਾਖਹੁ। ਪੰਚਹੁ ਕੋ ਨ ਬਿਰਹ ਅਭਿਲਾਖਹੁ'?।
ਕਹਜੋ ਗੁਰੂ ਤਬਿ ਨੰਮ੍ਰੀ ਹੋਇ। 'ਕਰਹਿਂ, ਰਜ਼ਾਇ ਆਪ ਕੀ ਜੋਇ॥ ੩੧॥

ਕਿ ਸਾਰੇ ਆਪਣੇ ਹੀ ਘਰ ਰਖੋਗੇ, ਪੰਜਾਂ ਤੋਂ ਵਿਛੜਨਾ ਨਹੀਂ ਚਾਹੁੰਦੇ ਹੋ?" ਗੁਰੂ ਜੀ ਨੇ ਫਿਰ ਸਨਿਮਰ ਹੋ ਕੇ ਕਿਹਾ, "ਜਿਵੇਂ ਆਪ ਜੀ ਦੀ ਰਜ਼ਾ ਹੈ, ਤਿਵੇਂ ਹੀ ਕਰਾਂਗੇ॥੩੧॥

ਅਭਿਲਾਖਹਿਂ ਹਮ, ਸਕਲ ਸਮਾਜਾ। ਹੋਇ ਸਫਲ ਜੋ ਤੁਮਰੇ ਕਾਜਾ।
ਆਦਿ ਗੁਰੂ ਕੇ ਨੰਦਨ ਆਪ। ਜਿਨ ਕੋ ਸਭਿ ਥਲ ਵਧਜੋ ਪ੍ਰਤਾਪ'॥ ੩੨॥

ਅਸੀਂ ਤਾਂ ਸਭ ਵਸਤਾਂ ਦੀ ਅਭਿਲਾਸ਼ਾ ਰੱਖਦੇ ਹਾਂ, ਪਰ ਉਹ ਹੀ ਸਫਲ ਹੁੰਦਾ ਹੈ, ਜੋ ਤੁਹਾਡੇ ਕੰਮ ਆਵੇ। ਪਹਿਲੇ ਗੁਰੂ ਜੀ ਦੇ ਆਪ ਪੁੱਤਰ ਹੋ, ਜਿਨ੍ਹਾਂ ਦਾ ਸਾਰੀ ਦੁਨੀਆਂ ਵਿਚ ਪ੍ਰਤਾਪ ਵਧਿਆ ਸੀ"॥੩੨॥

ਸ੍ਰੀ ਨਾਨਕ ਸੁਤ ਸੁਨਤਿ ਅਲਾਈ। 'ਹਿਤ ਆਦਰ ਕੇ ਕਹਤਿ ਬਨਾਈ।
ਕੈ ਤੁਮ ਸਾਚ ਕਰਹੁ ਹਮ ਜਾਚਾ'। ਹਰਿਗੋਵਿੰਦ ਕਹਿ 'ਜਾਨੋ ਸਾਚਾ'॥ ੩੩॥

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੁੱਤਰ ਨੇ ਸੁਣ ਕੇ ਕਿਹਾ, "ਆਦਰ ਵਾਸਤੇ ਇਹ ਗੱਲ ਕਹਿ ਕੇ ਬਣਾਈ ਹੈ ਜਾਂ ਤੁਸੀਂ ਸਾਡੀ ਮੰਗ ਨੂੰ ਸਚਾਈ ਵਿਚ ਬਦਲ ਦੇਵੋਗੇ ?" ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਕਿਹਾ, "ਇਹ ਗੱਲ ਸੱਚੀ ਜਾਣੋ"॥੩੩॥

ਇਮ ਕਹਿ ਘਰ ਕੋ ਗਏ ਗੁਸਾਈਂ। ਜੇਸ਼ਟ ਨੰਦਨ ਲੀਨਿ ਬੁਲਾਈ।
ਬਸਨ ਬਿਭੂਖਨ ਚਾਰੁ ਨਵੀਨ। ਸ਼ਸਤ੍ਰ ਸਹਤ ਪਹਿਰਾਵਨਿ ਕੀਨ॥ ੩੪॥

ਇਸ ਤਰ੍ਹਾਂ ਕਹਿ ਗੁਰੂ ਜੀ ਆਪਣੇ ਘਰ ਨੂੰ ਗਏ ਤੇ ਜੇਠੇ ਪੁੱਤਰ ਭਾਵ ਗੁਰਦਿੱਤਾ ਜੀ ਨੂੰ ਬੁਲਾ ਲਿਆ। ਵਸਤਰ ਅਤੇ ਗਹਿਣੇ ਸਭ ਨਵੇਂ ਮੰਗਵਾਏ ਤੇ ਸ਼ਸਤ੍ਰਾਂ ਸਹਿਤ ਉਹ ਪਹਿਨਾ ਦਿੱਤੇ॥੩੪॥

ਲੈ ਨਿਜ ਸੰਗਿ ਗਏ ਪੁਨ ਤਹਾਂ। ਬੈਠਜੋ ਸਿਰੀਚੰਦ ਸ਼ੁਭ ਜਹਾਂ।
'ਜੇਠੋ ਨੰਦਨ ਇਹੀ ਹਮਾਰੇ। ਅਰਪਜੋ ਤੁਮਰੇ ਆਨਿ ਅਗਾਰੇ॥ ੩੫॥

ਪੁੱਤਰ ਨੂੰ ਆਪਣੇ ਨਾਲ ਲੈ ਕੇ ਓਥੇ ਗਏ ਜਿਥੇ ਸ਼ੁਭ ਬਾਬਾ ਸਿਰੀਚੰਦ ਜੀ ਬੈਠੇ ਸਨ। ਗੁਰੂ ਜੀ ਕਹਿਣ ਲੱਗੇ, "ਇਹੀ ਸਾਡਾ ਜੇਠਾ ਪੁੱਤਰ ਹੈ, ਇਸ ਨੂੰ ਤੁਹਾਡੇ ਅੱਗੇ ਅਰਪਣ ਕਰ ਦਿੱਤਾ ਹੈ॥੩੫॥

**ਅਪਰ ਪੁੱਤ੍ਰ ਸਭਿ ਦਾਸ ਤੁਮਾਰੇ। ਚਿਤ ਬਾਂਛਹੁ ਲੀਜਹਿ ਅਬਿ ਸਾਰੇ।**
**ਰਾਵਰ ਕੀ ਇਹ ਵਸਤੂ ਸਾਰੀ। ਹਮ ਸਦੀਵ ਐਸੀ ਮਤਿ ਧਾਰੀ'॥ ੩੬॥**

ਦੂਸਰੇ ਪੁੱਤਰ ਸਭ ਤੁਹਾਡੇ ਸੇਵਕ ਹਨ, ਜੇ ਚਿੱਤ ਵਿਚ ਚਾਹੁੰਦੇ ਹੋ ਤਾਂ ਹੁਣ ਸਾਰੇ ਲੈ ਲਵੋ। ਇਹ ਸਾਰੀਆਂ ਆਪ ਜੀ ਦੀਆਂ ਵਸਤਾਂ ਹਨ, ਅਸੀਂ ਸਦਾ ਹੀ ਅਜਿਹੀ ਮਤ ਧਾਰਨ ਕੀਤੀ ਹੋਈ ਹੈ"॥੩੬॥

**ਸੁਨਤਿ ਪ੍ਰਸੰਨ ਭਏ ਸ਼੍ਰੀ ਚੰਦ। 'ਧੰਨ ਤੁਮਹੁ ਇਮ ਬਨੇ ਬਿਲੰਦ।**
**ਹਮ ਪ੍ਰਸੰਨ ਮਨ ਤੁਮ ਪਰ ਭਏ। ਉਚਿਤ ਬਡਾਈ ਕੇ ਲਖਿ ਲਏ॥ ੩੭॥**

ਇਹ ਸੁਣ ਕੇ ਬਾਬਾ ਸ੍ਰੀ ਚੰਦ ਜੀ ਬਹੁਤ ਪ੍ਰਸੰਨ ਹੋਏ, "ਤੁਸੀਂ ਧੰਨ ਹੋ ਏਸੇ ਕਰਕੇ ਏਨੇ ਮਹਾਨ ਬਣੇ ਹੋ, ਅਸੀਂ ਤੁਹਾਡੇ ਉਤੇ ਬਹੁਤ ਪ੍ਰਸੰਨ ਹੋਏ ਹਾਂ, ਤੁਸੀਂ ਉਚਿਤ ਵਡਿਆਈ ਦੇ ਲਾਇਕ ਹੋ, ਅਸੀਂ ਸਮਝ ਲਿਆ ਹੈ॥੩੭॥

**ਜੋ ਇੱਛਾ ਹਮ ਤੇ ਬਰੁ ਲੀਜੈ। ਕੁਛ ਅਦੇਯ ਤੁਮ ਤੇ ਨ, ਜਨੀਜੈ'।**
**ਸ਼੍ਰੀ ਹਰਿ ਗੋਵਿੰਦ ਸੁਨਤਿ ਬਖਾਨਾ। 'ਜੋ ਸਭਿ ਤੇ ਆਛੋ ਤੁਮ ਜਾਨਾ॥ ੩੮॥**

ਜੋ ਵੀ ਤੁਹਾਡੀ ਇੱਛਾ ਹੈ, ਸਾਥੋਂ ਵਰ ਪ੍ਰਾਪਤ ਕਰੋ, ਕੋਈ ਵੀ ਦੁਨੀਆਂ ਤੇ ਅਜਿਹੀ ਵਸਤੂ ਨਹੀਂ ਜਿਹੜੀ ਤੁਹਾਨੂੰ ਦਿੱਤੀ ਨਾ ਜਾ ਸਕੇ, ਐਸਾ ਸਮਝ ਲਵੋ।" ਸ੍ਰੀ ਹਰਿਗੋਬਿੰਦ ਜੀ ਨੇ ਸੁਣ ਕੇ ਕਿਹਾ, "ਜਿਸ ਨੂੰ ਤੁਸੀਂ ਸਭ ਤੋਂ ਚੰਗਾ ਜਾਣਿਆ ਹੈ॥੩੮॥

**ਸੋ ਦੀਜਹਿ ਜੇ ਭਏ ਕ੍ਰਿਪਾਲਾ। ਦਾਤਾ ਤੁਮ ਸਮ ਕੈਨ ਬਿਸਾਲਾ'।**
**ਸਿਰੀ ਚੰਦ ਤਬਿ ਰਿਦੇ ਬਿਚਾਰਾ। ਸ਼੍ਰੀ ਅਰਜਨ ਸੁਤ ਸੰਗ ਉਚਾਰਾ॥ ੩੯॥**

ਜੇ ਹੁਣ ਕ੍ਰਿਪਾਲੂ ਹੋਏ ਹੋ ਤਾਂ ਉਹ ਵਸਤੂ ਦੇ ਦੇਵੋ, ਤੁਹਾਡੇ ਵਰਗਾ ਵਿਸ਼ਾਲ ਦਾਤਾ ਕੌਣ ਹੈ।" ਸ੍ਰੀ ਚੰਦ ਜੀ ਨੇ ਫਿਰ ਹਿਰਦੇ ਵਿਚ ਪਹਿਚਾਣਿਆ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪੁੱਤਰ ਭਾਵ ਸ੍ਰੀ ਹਰਿਗੋਬਿੰਦ ਜੀ ਨੂੰ ਕਿਹਾ॥੩੯॥

**'ਆਗੇ ਹੀ ਤੁਮ ਘਰ ਬਡਿਆਈ। ਸ਼੍ਰੀ ਗੁਰ ਨਾਨਕ ਕੀ ਸ਼ੁਭ ਪਾਈ।**
**ਹਮਰੇ ਸਿਰ ਟੋਪੀ ਇਕ ਅਹੈ। ਸੰਗੀ ਸਦਾ ਸਰਬ ਹੀ ਲਹੈਂ'॥ ੪੦॥**

'ਅੱਗੇ ਹੀ ਤੁਹਾਡੇ ਘਰ ਵਿਚ ਵਡਿਆਈ ਹੈ, ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸ਼ੁਭ ਗੱਦੀ ਪਾਈ ਹੈ। ਸਾਡੇ ਸਿਰ ਤੇ ਵੀ ਇਕ ਸੇਲੀ ਟੋਪੀ ਹੈ ਭਾਵ ਸਾਡੀ ਵੀ ਇਕ ਗੱਦੀ ਹੈ, ਸਾਰੇ ਸੰਗੀ ਸਾਥੀ ਸਦਾ ਹੀ ਇਹ ਜਾਣਦੇ ਹਨ॥੪੦॥

**ਅਪਰ ਪਦਾਰਥ ਸਭਿ ਤੁਮ ਲੀਨੇ। ਹਲਤ ਪਲਤ ਕੋ ਰਾਜ ਪ੍ਰਬੀਨੇ।**
**ਸੋ ਟੋਪੀ ਹਮ ਦੇਂ ਸੁਤ ਤੋਹੀ। ਬਿਦਤਹਿ ਜਗ ਬਖਸ਼ਿਸ਼ ਇਹ ਮੋਹੀ॥ ੪੧॥**

ਹੋਰ ਸਾਰੇ ਪਦਾਰਥ ਤੁਸੀਂ ਪ੍ਰਾਪਤ ਕਰ ਲਏ ਹਨ, ਲੋਕ ਪਰਲੋਕ ਦਾ ਰਾਜ ਪਾਇਆ ਹੈ, ਉਹ ਗੱਦੀ ਅਸੀਂ ਤੁਹਾਡੇ ਪੁੱਤਰ ਨੂੰ ਦਿੰਦੇ ਹਾਂ, ਇਹ ਮੇਰੀ ਬਖਸ਼ਿਸ਼ ਸਾਰੇ ਜਗਤ ਵਿਚ ਪ੍ਰਗਟ ਹੋਵੇਗੀ॥੪੧॥

**ਸਭਿ ਜਗ ਕੀ ਮਹੰਤਤਾ ਭਾਰੀ। ਇਸ ਟੋਪੀ ਕੇ ਹੁਇ ਅਨੁਸਾਰੀ।**
**ਅਪਰ ਨ ਹ੍ਵੈ ਇਸ ਕੇ ਸਮ ਦੂਜਾ। ਚਹੁੰ ਦਿਸ਼ਿ ਦੇਖਿ ਕਰਹਿੰ ਬਡ ਪੂਜਾ॥੪੨॥**

ਸਾਡੇ ਪਾਸ ਸਾਰੇ ਜੱਗ ਦੀ ਅਤੀਤ ਫਕੀਰੀ ਦੀ ਗੱਦੀ ਅਤੇ ਮਹੰਤਤਾਈ ਹੈ, ਇਸ ਗੱਦੀ ਦੇ ਇਹ ਅਨੁਸਾਰੀ ਹੋਣਗੇ, ਇਸ ਬਰਾਬਰ ਹੋਰ ਕੋਈ ਦੂਸਰਾ ਨਹੀਂ ਹੋਵੇਗਾ। ਚਾਰੇ ਪਾਸਿਆਂ ਦੇ ਲੋਕ ਇਨ੍ਹਾਂ ਨੂੰ ਵੇਖ ਕੇ ਵੱਡੀ ਪੂਜਾ ਕਰਨਗੇ ॥੪੨॥

ਲਾਖਹੁਂ ਨਰ ਧਾਰਿਹਂ ਇਹ ਬਾਨਾ। ਕੇਤਿਕ ਨਾਂਗੇ ਬ਼ਨਹਿਂ ਮਹਾਨਾ।
ਬਿਥਰਹਿ ਪੰਥ ਮਹਿਦ ਮਹੀਆਨ। ਜਿਨ ਕੇ ਹੋਇ ਨ ਆਨ ਸਮਾਨ॥ ੪੩॥

ਲੱਖਾਂ ਲੋਕ ਇਹ ਬਾਣਾ ਧਾਰਨਗੇ, ਕਈ ਨੰਗੇ ਵੀ ਮਹਾਨ ਹੋ ਜਾਣਗੇ। ਇਸ ਪੰਥ ਦਾ ਬਹੁਤ ਵਿਸਥਾਰ ਹੋਵੇਗਾ, ਜਿਸ ਦੇ ਬਰਾਬਰ ਕੋਈ ਹੋਰ ਨਹੀਂ ਹੋਵੇਗਾ॥੪੩॥

ਮਮ ਤਪ ਕੋ ਪ੍ਰਤਾਪ ਬਲ ਭਾਰੀ। ਪਸਰਹਿ ਸਗਰੀ ਧਰਨਂ ਮਝਾਰੀ।
ਜੇਤਿਕ ਹਮ ਢਿਗ ਆਛੋ ਰਹਯੋ। ਸੋ ਸਭਿ ਪੁੱਤ੍ਰ ਤੁਮਾਰੇ ਲਹਯੋ॥ ੪੪॥

ਮੇਰੇ ਤਪ ਦਾ ਬੜਾ ਸ਼ਕਤੀਸ਼ਾਲੀ ਪ੍ਰਤਾਪ ਹੈ, ਇਸ ਦਾ ਸਾਰੀ ਧਰਤੀ ਤੇ ਫੈਲਾਵ ਹੋਵੇਗਾ। ਜਿੰਨੀ ਵੀ ਸਾਡੇ ਪਾਸ ਚੰਗੀ ਵਸਤੂ ਸੀ ਉਹ ਸਾਰੀ ਤੁਹਾਡੇ ਪੁੱਤਰ ਨੇ ਪ੍ਰਾਪਤ ਕਰ ਲਈ ਹੈ॥੪੪॥

ਸੌ ਸੰਮਤ ਊਪਰ ਕਿਛ ਜਾਨੋ। ਭਈ ਬੈਸ ਹਮਰੀ ਪਹਿਚਾਨੋ।
ਪਿਤਾ ਗੁਰੂ ਕੀ ਜੋ ਬਡਿਆਈ। ਸੋ ਸਭਿ ਸੋਢਨਿ ਕੇ ਘਰ ਆਈ॥ ੪੫॥

ਸਾਡੀ ਉਮਰ ਸੌ ਸਾਲ ਤੋਂ ਉਪਰ ਸਮਝੋ, ਸਾਡੀ ਇਸ ਬ੍ਰਿਧ ਅਵੱਸਥਾ ਨੂੰ ਪਹਿਚਾਣੋ। ਸਾਡੇ ਪਿਤਾ ਜੀ ਗੁਰੂ ਨਾਨਕ ਦੇਵ ਜੀ ਦੀ ਜੋ ਵਡਿਆਈ ਹੈ, ਉਹ ਸਾਰੀ ਸੋਢੀਆਂ ਦੇ ਘਰ ਆ ਗਈ ਹੈ॥੪੫॥

ਜੇਤਿਕ ਹੁਤੀ ਹਮਾਰੇ ਪਾਸ। ਸੋ ਭੀ ਆਈ ਤੋਹਿ ਅਵਾਸ'।
ਇਮ ਕਹਿ ਨਿਜ ਟੋਪੀ ਲੇ ਹਾਥ। ਧਰੀ ਤਬਹਿ ਗੁਰਦਿੱਤੇ ਮਾਥ॥ ੪੬॥

ਜਿੰਨੀ ਵੀ ਸਾਡੇ ਪਾਸ ਸੀ, ਉਹ ਵੀ ਤੁਹਾਡੇ ਘਰ ਆ ਗਈ ਹੈ'' ਇਸ ਤਰ੍ਹਾਂ ਕਹਿ ਕੇ ਸੇਲੀ ਟੋਪੀ ਨੂੰ ਆਪਣੇ ਹੱਥ ਵਿਚ ਫੜਿਆ ਤੇ ਬਾਬਾ ਗੁਰਦਿੱਤੇ ਜੀ ਦੇ ਮੱਥੇ ਤੇ ਧਰ ਦਿੱਤੀ॥ ੪੬॥

ਹਰਖਤਿ ਕਹਯੋ ਬਦਨ ਕੋ ਜੋਯੋ। 'ਤੂੰ ਅਬਿ ਤੇ ਬਾਬੇ ਕੋ ਹੋਯੋ।
ਅਪਰ ਚਤੁਰ ਸੋ ਗੁਰੁ ਕੇ ਰਹੇ'। ਚਿਤ ਪ੍ਰਸੰਨ ਤੇ ਗੁਰ ਸੁਤ ਕਹੇ॥ ੪੭॥

ਫਿਰ ਬਹੁਤ ਪ੍ਰਸੰਨ ਹੋ ਕੇ ਮੁਖ ਤੋਂ ਕਿਹਾ, ''ਤੂੰ ਹੁਣ ਤੋਂ ਬਾਬੇ ਦਾ ਹੋਇਆ, ਦੂਸਰੇ ਚਾਰੇ ਗੁਰੂ ਜੀ ਦੇ ਰਹਿਣਗੇ'' ਚਿਤ ਵਿਚ ਪ੍ਰਸੰਨ ਹੋ ਕੇ ਗੁਰੂ ਨਾਨਕ ਦੇਵ ਜੀ ਦੇ ਪੁੱਤਰ ਨੇ ਕਿਹਾ॥ ੪੭॥

ਤਬਿ ਤੇ ਸ਼੍ਰੀ ਬਾਬਾ ਗੁਰੁਦਿੱਤਾ। ਕਹਨਿ ਲਗੇ ਜਬਿ ਤੇ ਬਰ ਦਿੱਤਾ।
'ਬਾਬਾ' ਨਾਮ ਕਹਿਨ ਤੇ ਜਾਨਾ। ਪਾਛੇ ਨਰ ਕਰਿ ਕਰਿ ਅਨੁਮਾਨਾ॥ ੪੮॥

ਤਦ ਤੋਂ ਸਾਰੇ ਸ੍ਰੀ ਬਾਬਾ ਗੁਰਦਿੱਤਾ ਕਹਿਣ ਲੱਗ ਗਏ, ਜਦ ਤੋਂ ਬਾਬਾ ਸ੍ਰੀ ਚੰਦ ਜੀ ਨੇ ਵਰ ਦਿੱਤਾ। 'ਬਾਬਾ' ਨਾਮ ਕਹਿਣ ਤੇ ਸਾਰਿਆਂ ਮਨੁੱਖਾਂ ਨੇ ਜਾਣਿਆ, ਪਿੱਛੋਂ ਲੋਕਾਂ ਅਨੁਮਾਨ ਲਾ ਲਾ ਕੇ ਸਮਝਿਆ॥੪੮॥

ਸ਼੍ਰੀ ਨਾਨਕ ਕੋ ਬਾਬਾ ਨਾਮ। ਜਗ ਮਹਿਂ ਬਿਦਤਿ ਲਖਹਿਂ ਅਭਿਰਾਮ।
ਅਪਰ ਨ ਬਾਬਾ ਕਿਸ ਕੋ ਕਹਯੋ। ਗੁਰਤਾ ਥਿਰੁ ਸੁ ਗੁਰੂ ਪਦ ਲਹਯੋ॥ ੪੯॥

ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਜਗਤ ਦੇ ਸਾਰੇ ਲੋਕ 'ਬਾਬਾ' ਹੀ ਕਹਿੰਦੇ ਸਨ ਅਤੇ ਇਹ ਨਾਂ ਸਾਰੇ ਜੱਗ ਵਿਚ ਪ੍ਰਗਟ ਸੀ। ਹੋਰ ਕਿਸੇ ਗੁਰੂ ਸਾਹਿਬਾਨ ਜਾਂ ਗੁਰੂ ਘਰ ਨਾਲ ਸੰਬੰਧਤ ਕਿਸੇ ਵਿਅਕਤੀ ਨੂੰ ਬਾਬਾ ਨਹੀਂ ਸੀ ਕਹਿੰਦੇ, ਜਿਥੇ ਗੁਰਤਾ ਸਥਾਪਿਤ ਸੀ, ਉਨ੍ਹਾਂ ਗੁਰੂ ਜੀ ਦੀ ਪਦਵੀ ਲਈ॥੪੯॥

ਸਭਿ ਸੋਢੀ ਨੈ ਬਾਬਾ ਨਾਇ। ਸ਼੍ਰੀ ਗੁਰਦਿੱਤੇ ਕੋ ਲਖਿ ਪਾਇ।
ਯਾਂਤੇ ਲਖੀਅਹਿ ਰਿਦੇ ਮਝਾਰ। ਸ਼੍ਰੀ ਨਾਨਕ ਕੇ ਭੇ ਅਵਤਾਰ॥ ੫੦॥

ਬਾਬਾ ਗੁਰਦਿੱਤਾ ਜੀ ਦਾ ਨਾਂ ਸਮਝ ਕੇ ਸਾਰੇ ਸੋਢੀਆਂ ਨੂੰ ਵੀ 'ਬਾਬਾ' ਹੀ ਕਹਿੰਦੇ ਹਨ। ਇਸ ਕਰਕੇ ਆਪਣੇ ਹਿਰਦੇ ਵਿਚ ਸਮਝੋ ਕਿ ਬਾਬਾ ਗੁਰਦਿੱਤਾ ਜੀ ਕਿਵੇਂ ਗੁਰੂ ਨਾਨਕ ਦੇਵ ਜੀ ਦਾ ਅਵਤਾਰ ਸਨ॥੫੦॥

**ਇਕ ਤੌ ਕਥਾ ਗੁਰਨਿ ਕੀ ਸਾਰੀ। ਸੁਨੀ ਨਹੀ ਨਹਿਂ ਮਨ ਮਹਿਂ ਧਾਰੀ।**
**ਔਰ ਵਾਸਤਵ ਨਹੀਂ ਬਿਚਾਰੇ। ਇਮ ਕਹਿਤੇ ਮਤਿ ਦੂਖਨਧਾਰੇ॥ ੫੧॥**

ਇਕ ਤਾਂ ਸਾਰੇ ਗੁਰੂ ਸਾਹਿਬਾਨ ਦੀ ਕਥਾ ਨਾ ਸੁਣੀ ਹੈ ਅਤੇ ਨਾ ਹੀ ਮਨ ਵਿਚ ਧਾਰਨ ਕੀਤੀ ਹੈ ਅਤੇ ਵਾਸਤਵ ਸੱਚ ਨੂੰ ਵੀ ਨਹੀਂ ਵਿਚਾਰਿਆ ਹੈ, ਇਸ ਤਰ੍ਹਾਂ ਕਹਿ ਕੇ ਬੁਧੀ ਵਿਚ ਦੂਖਣ ਧਾਰਨ ਕਰਦੇ ਹਨ॥੫੧॥

**ਬੈਠੇ ਗਾਦੀ ਨੌਂ ਗੁਰੁ ਭਾਰੇ। ਸੋ ਕਿਸ ਕੇ ਕਹੀਯਹਿ ਅਵਤਾਰੇ?।**
**ਜੇ ਲਖੀਅਹਿ ਬਾਬਾ ਗੁਰਦਿੱਤਾ। ਸ੍ਰੀ ਨਾਨਕ ਅਵਤਾਰ ਸੁ ਲਿੱਤਾ॥ ੫੨॥**

ਗੱਦੀ ਉਤੇ ਨੌਂ ਵੱਡੇ ਗੁਰੂ ਸਾਹਿਬਾਨ ਬੈਠੇ ਹਨ, ਇਸ ਲਈ ਕਿਸ ਨੂੰ ਅਵਤਾਰ ਕਹੀਏ? ਜੇ ਇਹ ਸਮਝੀਏ ਕਿ ਬਾਬਾ ਗੁਰਦਿੱਤਾ ਜੀ ਨੇ ਗੁਰੂ ਨਾਨਕ ਦੇਵ ਦਾ ਅਵਤਾਰ ਧਾਰਨ ਕੀਤਾ ਸੀ॥੫੨॥

**ਤਿਨਕੇ ਨੌਂ ਰੂਪਨਿ ਅਵਤਾਰ। ਇਹ ਆਸ਼ੈ ਨਿਕਸਜੋ ਕੁਰਿਆਰ।**
**ਜਿਸ ਨੇ ਪ੍ਰਥਮ ਕੀਨਿ ਅਨੁਮਾਨ। ਨਹੀਂ ਭੇਵ ਸੋ ਸਕਜੋ ਪਛਾਨ॥ ੫੩॥**

ਪਰ ਗੁਰੂ ਨਾਨਕ ਦੇਵ ਜੀ ਦੇ ਰੂਪ ਨੌਂ ਅਵਤਾਰ ਹੋਏ ਹਨ, ਇਸ ਕਰਕੇ ਇਹ ਆਸ਼ਾ ਝੂਠਾ ਨਿਕਲਦਾ ਹੈ, ਜਿਸ ਨੇ ਪਹਿਲਾਂ ਅਨੁਮਾਨ ਲਾਇਆ ਹੈ, ਉਹ ਇਹ ਭੇਦ ਨਹੀਂ ਪਛਾਣ ਸਕਿਆ॥੫੩॥

**ਤਿਸ ਨੇ ਸਿਖ ਸੰਗਤਿ ਮਹਿਂ ਕਹਜੋ। ਸੁਨਿ ਪਰੰਪਰਾ ਸਭਿ ਨੇ ਲਹਜੋ।**
**ਕਹਤਿ ਰਹੇ ਸਿਖ ਸੁਨਤੇ ਰਹੇ। ਨਿਰਨੇ ਕਰਿ ਆਸ਼ੈ ਨਹਿਂ ਲਹੇ॥ ੫੪॥**

ਉਸ ਨੇ ਸਿੱਖ ਸੰਗਤਾਂ ਵਿਚ ਕਿਹਾ, ਜਿਸ ਨੂੰ ਸੁਣ ਕੇ ਸਭ ਨੇ ਕਹਿਣਾ ਸ਼ੁਰੂ ਕਰ ਦਿੱਤਾ ਤੇ ਇਕ ਪਰੰਪਰਾ ਬਣ ਗਈ। ਉਹ ਕਹਿੰਦੇ ਰਹੇ ਤੇ ਸਿੱਖ ਸੁਣਦੇ ਰਹੇ, ਨਿਰਣਾ ਕਰਕੇ ਕਿਸੇ ਨੇ ਵੀ ਅਸਲ ਆਸ਼ੇ ਨੂੰ ਨਾ ਸਮਝਿਆ॥੫੪॥

**ਯਾਂ ਤੇ ਕਹਨਿ ਨਹੀਂ ਇਹ ਚੀਨ। ਸਮਝਹੁ ਸਤਿਗੁਰ ਸਿੱਖ ਪ੍ਰਬੀਨ।**
**'ਬਾਬਾ' ਕਹਿਬੇ ਤੇ ਸਭਿ ਜਾਨਾ। ਸਿਰੀ ਚੰਦ ਕਥ ਸੁਨੀ ਨ ਕਾਨਾ॥ ੫੫॥**

ਇਸ ਕਰਕੇ ਇਹ ਕਹਿਣਾ ਠੀਕ ਨਾ ਜਾਣੋ, ਹੇ ਸਤਿਗੁਰੂ ਜੀ ਦੇ ਚਤੁਰ ਸਿੱਖੋ ਸਮਝੋ। ਬਾਬਾ ਕਹਿਣ ਤੇ ਸਾਰਿਆਂ ਨੇ ਜਾਣਿਆ, ਸ੍ਰੀ ਚੰਦ ਦੀ ਕਥਾ ਨੂੰ ਕਿਸੇ ਵੀ ਕੰਨਾਂ ਨਾਲ ਨਾ ਸੁਣਿਆ॥੫੫॥

**ਨਿਰਨੈ ਕਰਨਿਹਾਰ ਸਿਖ ਜੇਈ। ਸਮਝ ਬਿਚਾਰਹੁ ਨੀਕੇ ਤੇਈ।**
**ਸ੍ਰੀ ਹਰਿ ਗੋਬਿੰਦ ਕੇ ਸੁਤ ਜਨਮੇਂ। ਸਰਬ ਕੁਟੰਬ ਅਨੰਦਤਿ ਮਨ ਮੇਂ॥ ੫੬॥**

ਜਿਹੜੇ ਸਿੱਖ ਨਿਰਣਾ ਕਰਨ ਯੋਗ ਹਨ, ਉਹ ਚੰਗੀ ਤਰ੍ਹਾਂ ਸਮਝ ਕੇ ਵਿਚਾਰ ਕਰੋ। ਬਾਬਾ ਗੁਰਦਿੱਤਾ ਜੀ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਘਰ ਪੁੱਤਰ ਪੈਦਾ ਹੋਇਆ ਹੈ, ਸਾਰਾ ਪਰਿਵਾਰ ਮਨ ਵਿਚ ਬਹੁਤ ਪ੍ਰਸੰਨ ਹੋ ਰਿਹਾ ਹੈ ॥੫੬॥

**ਕਰਿ ਕਰਿ ਗੰਗ ਸਨੇਹ ਘਨੇਰਾ। ਪੌਤ੍ਰ ਦੁਲਾਰਤਿ ਸੰਝ ਸਵੇਰਾ।**
**ਗ੍ਰਾਮ ਡਰੋਲੀ ਸਮੈ ਬਿਤਾਵਾ। ਸ੍ਰੀ ਸਤਿਗੁਰੂ ਪ੍ਰਮੋਦ ਬਧਾਵਾ॥ ੫੭॥**

ਮਾਤਾ ਗੰਗਾ ਜੀ ਸ਼ਾਮ ਸਵੇਰੇ ਬੜੇ ਪਿਆਰ ਨਾਲ ਪੋਤਰੇ ਨੂੰ ਦੁਲਾਰਦੇ ਸਨ। ਡਰੋਲੀ ਪਿੰਡ ਵਿਚ ਸਮਾਂ ਬਤੀਤ ਕਰ ਰਹੇ ਸਨ। ਸ੍ਰੀ ਸਤਿਗੁਰੂ ਜੀ ਨੇ ਬੜਾ ਅਨੰਦ ਵਧਾਇਆ ਸੀ॥੫੭॥

*ਪੰਜਵੀਂ ਰਾਸ ਦਾ ਸੈਂਤੀਵਾਂ ਅਧਿਆਇ ਸਮਾਪਤ ਹੋਇਆ॥ ੩੭॥*

# ਅਧਿਆਇ ਅਠੱਤੀਵਾਂ

## ਬਾਬਾ ਬੁੱਢਾ ਜੀ ਨੇ ਚੌਕੀ ਤੋਰੀ

ਦੋਹਰਾ- ਸ੍ਰੀ ਹਰਿ ਗੋਵਿੰਦ ਚੰਦ ਕੇ ਸੁਤ ਉਪਜੇ ਪਸ਼ਚਾਤ।
ਕੇਤਿਕ ਮਾਸ ਬਿਤੀਤ ਭੇ ਸੁੰਦਰ ਬ੍ਰਿੱਧਤਿ ਗਾਤ॥ ੧॥

ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਪੁੱਤਰ ਪੈਦਾ ਹੋਣ ਤੋਂ ਬਾਅਦ, ਕਈ ਮਹੀਨੇ ਸੁੰਦਰ ਅਨੰਦਮਈ ਵਿਧੀ ਅਨੁਸਾਰ ਓਥੇ ਬਤੀਤ ਕੀਤੇ॥੧॥

ਚੌਪਈ- ਰਾਮੋ ਲਗਤਿ ਹੁਤੀ ਗੁਰੁ ਸਾਰੀ। ਸੋ ਸਬੰਧ ਕੋ ਰਿਦੇ ਬਿਸਾਰੀ।
ਪਤਿ ਜੁਤਿ ਜਾਨਜੋ 'ਗੁਰੁ ਜਗਦੀਸ਼'। ਨਿਤ ਉਠਿ ਧਰਤਿ ਚਰਨ ਪਰ ਸੀਸ॥੨॥

ਬੀਬੀ ਰਾਮੋ ਗੁਰੂ ਜੀ ਦੀ ਸਾਲੀ ਲੱਗਦੀ ਸੀ, ਉਸ ਸੰਬੰਧ ਨੂੰ ਉਹ ਹਿਰਦੇ ਵਿਚੋਂ ਵਿਸਾਰ ਚੁਕੀ ਸੀ, ਆਪਣੇ ਪਤੀ ਸਮੇਤ ਉਨ੍ਹਾਂ ਨੇ ਗੁਰੂ ਜੀ ਨੂੰ ਗੁਰੂ ਜਗਤ ਦੇ ਈਸ਼ਵਰ ਜਾਣਿਆ, ਸਦਾ ਉਠ ਕੇ ਚਰਨਾਂ ਤੇ ਸਿਰ ਧਰਦੇ ਸਨ॥੨॥

ਭੋਜਨ ਆਦਿਕ ਸੇਵਾ ਜੋਇ। ਕਰਹਿ ਪ੍ਰੇਮ ਤੇ ਨਿਜ ਕਰ ਸੋਇ।
ਅਸ ਪ੍ਰਤੀਤ ਦੰਪਤਿ ਕੋ ਆਈ। ਸੇਵਤਿ ਸਤਿਗੁਰ ਸ਼ਕਤੀ ਪਾਈ॥ ੩॥

ਭੋਜਨ ਆਦਿ ਦੀ ਜੋ ਸੇਵਾ ਹੁੰਦੀ ਸੀ, ਉਹ ਬੜੇ ਪ੍ਰੇਮ ਨਾਲ ਆਪਣੇ ਹੱਥਾਂ ਨਾਲ ਕਰਦੀ ਸੀ, ਦੰਪਤੀ ਨੂੰ ਇਸ ਤਰ੍ਹਾਂ ਪ੍ਰਤੀਤ ਆ ਗਈ ਸੀ ਕਿ ਸਤਿਗੁਰੂ ਜੀ ਦੀ ਸੇਵਾ ਕਰਨ ਨਾਲ ਸ਼ਕਤੀ ਪ੍ਰਾਪਤ ਹੋ ਗਈ ਸੀ॥੩॥

ਅਜ਼ਮਤਿ ਸਹਤ ਭਯੋ ਉਜੀਆਰਾ। ਚੌਦਹਿ ਲੋਕ ਚਰਿਤ ਲਖਿ ਸਾਰਾ।
ਤਜੋਂ ਤਜੋਂ ਨੰਮ੍ਰੀਭੂਤ ਬਨੰਤੇ। ਸ਼ਕਤਿ ਪਾਇ ਕਰਿ ਨਹਿਂ ਗਰਬੰਤੇ॥ ੪॥

ਕਰਾਮਾਤ ਸਹਿਤ ਮਨ ਵਿਚ ਚਾਨਣ ਹੋ ਗਿਆ। ਜਿਵੇਂ-ਜਿਵੇਂ ਚੌਦਾਂ ਲੋਕਾਂ ਦੇ ਸਾਰੇ ਚਰਿਤਰ ਨੂੰ ਸਮਝ ਰਹੇ ਸਨ, ਤਿਵੇਂ-ਤਿਵੇਂ ਉਹ ਹੋਰ ਸਨਿੰਮਰ ਹੁੰਦੇ ਜਾਂਦੇ ਸਨ, ਸ਼ਕਤੀ ਪਾ ਕੇ ਘੁਮੰਡ ਨਹੀਂ ਸੀ ਕਰਦੇ॥੪॥

ਬਿਲਸਤਿ ਬਡੇ ਬਿਨੋਦ ਬਿਲਾਸੂ। ਤਿਨਕੇ ਸਤਿਗੁਰੁ ਬਸੇ ਅਵਾਸੂ।
ਰਾਮੋ ਲੇ ਗੁਰੁ ਸੁਤ ਕਰਿ ਪਜਾਰੂ। ਬਹੁਤ ਦੁਲਾਰਤਿ ਦੇਖਤਿ ਚਾਰੂ॥ ੫॥

ਕੌਤਕਾਂ-ਭਰਿਆ ਅਨੰਦਮਈ ਜੀਵਨ ਭੋਗ ਰਹੇ ਸਨ, ਸਤਿਗੁਰੂ ਉਨ੍ਹਾਂ ਦੇ ਘਰ ਵਿਚ ਰਹਿ ਰਹੇ ਸਨ। ਬੀਬੀ ਰਾਮੋ ਗੁਰੂ ਦੇ ਪੁੱਤਰ ਨੂੰ ਲੈ ਕੇ ਬਹੁਤ ਪਿਆਰ ਕਰਦੀ ਸੀ, ਸੁੰਦਰ ਬੱਚੇ ਨੂੰ ਵੇਖ ਕੇ ਬਹੁਤ ਲਾਡ ਲਡਾਉਂਦੀ ਸੀ॥੫॥

ਗੁਰ ਸਮੀਪ ਕਬਿ ਕਬਿ ਲੇ ਜਾਵੈ। ਗੋਦ ਪੁੱਤ੍ਰ ਕੋ ਲੇ ਦੁਲਰਾਵੈ।
ਸਾਈਂਦਾਸ ਕਬਹੁਂ ਲੇ ਅੰਕ। ਸੁੰਦਰ ਮਨਹੁਂ ਚੰਦ ਅਕਲੰਕ॥ ੬॥

ਕਦੀ-ਕਦੀ ਗੁਰੂ ਜੀ ਪਾਸ ਲੈ ਕੇ ਚਲੇ ਜਾਂਦੀ ਸੀ, ਉਹ ਪੁੱਤਰ ਨੂੰ ਗੋਦੀ ਵਿਚ ਲੈ ਕੇ ਬਹੁਤ ਦੁਲਾਰਦੇ ਸਨ। ਭਾਈ ਸਾਈਂਦਾਸ ਕਈ ਵਾਰ ਗੋਦ ਵਿਚ ਲੈ ਕੇ ਬੈਠ ਜਾਂਦੇ ਸਨ, ਬਾਲਕ ਏਨਾ ਸੁੰਦਰ ਸੀ ਮਾਨੋਂ ਕਲੰਕ-ਰਹਿਤ ਚੰਦ ਹੋਵੇ॥੬॥

ਪਿਖਿ ਦਮੋਦਰੀ ਹ੍ਵੈ ਬਲਿਹਾਰੀ। ਪਾਰਤਿ ਪੁੱਤ੍ਰ ਪ੍ਰੀਤਿ ਉਰ ਧਾਰੀ।
ਜਰੇ ਜਰਾਉ ਸੁ ਚਾਮੀਕਰ ਕੇ। ਭੂਖਨ ਬਹੁ ਪਹਿਰਾਵਨਿ ਕਰਕੇ॥ ੭॥

ਮਾਤਾ ਦਮੋਦਰੀ ਜੀ ਵੀ ਵੇਖ ਕੇ ਬਲਿਹਾਰ ਜਾਂਦੇ ਸਨ, ਹਿਰਦੇ ਵਿਚ ਬਹੁਤ ਪ੍ਰੀਤ ਧਾਰਨ ਕਰਕੇ ਪੁੱਤਰ ਨੂੰ ਪਾਲ ਰਹੇ ਸਨ। ਸੋਨੇ ਦੇ ਜੜਾਊ ਗਹਿਣੇ ਪਾਏ ਹੋਏ ਸਨ, ਬਹੁਤ ਗਹਿਣੇ ਪਹਿਨਾਉਂਦੇ ਸਨ॥੭॥

**ਸੂਖਮ ਝੀਨ ਬਸਤ੍ਰ ਪਹਿਰਾਵੈ। ਝਗਲੀ ਮਹਿਂ ਸਰੀਰ ਦਿਪਤਾਵੈ।**
**ਤ੍ਰਿਪਤ ਨ ਹੋਤਿ ਦੁਲਾਰਤਿ ਸਾਰੇ। ਬਾਲਕ ਦੁਰਲਭ ਪ੍ਰਥਮ ਨਿਹਾਰੇ॥ ੮॥**

ਬੜੇ ਬਰੀਕ ਅਤੇ ਨਰਮ ਕਪੜੇ ਪਹਿਣਾਉਂਦੇ ਸਨ, ਫਰਾਕ ਵਿਚ ਸੁੰਦਰ ਸਰੀਰ ਬੜਾ ਪ੍ਰਕਾਸ਼ਮਾਨ ਹੁੰਦਾ ਸੀ। ਤ੍ਰਿਪਤ ਨਹੀਂ ਸੀ ਹੁੰਦੇ, ਸਾਰੇ ਬਹੁਤ ਲਾਡ ਪਿਆਰ ਕਰਦੇ ਸਨ, ਦੁਰਲੱਭ ਬਾਲਕ ਪਹਿਲੀ ਵਾਰ ਵੇਖਿਆ ਸੀ ॥੮॥

**ਬੀਤਜੋ ਚੇਤ, ਵਿਸਾਖੀ ਆਈ। ਚਹੁੰਦਿਸ਼ਿ ਤੇ ਸੰਗਤਿ ਉਮਡਾਈ।**
**ਸੁਨਿ ਗੁਰ ਡੇਰਾ ਗ੍ਰਾਮ ਡਰੋਲੀ। ਅਰਪਨਿ ਹਿਤ ਵਸਤੂ ਬਹੁ ਮੋਲੀ॥ ੯॥**

ਚੇਤ ਦਾ ਮਹੀਨਾ ਬੀਤ ਗਿਆ, ਵਿਸਾਖੀ ਆ ਗਈ, ਚਾਰੇ ਪਾਸਿਆਂ ਤੋਂ ਸੰਗਤ ਚਲ ਕੇ ਆ ਗਈ। ਜਦ ਉਨ੍ਹਾਂ ਸੁਣਿਆ ਕਿ ਗੁਰੂ ਜੀ ਦਾ ਡੇਰਾ ਡਰੋਲੀ ਪਿੰਡ ਵਿਚ ਹੈ ਤਾਂ ਬਹੁਤ ਕੀਮਤੀ ਵਸਤੂਆਂ ਅਰਪਣ ਕਰਨ ਵਾਸਤੇ ਚਲ ਪਏ॥੯॥

**ਲੈਬੇ ਖੁਸ਼ੀ ਕਾਮਨਾ ਪੂਰਨ। ਸੰਗਤਿ ਆਇ ਪਹੂਚੀ ਤੂਰਨ।**
**ਦਿਵਸ ਬਸੋਏ ਕੋ ਜਬਿ ਆਵਾ। ਬਡੋ ਫਰਸ਼ ਗੁਰ ਵਹਿਰ ਕਰਾਵਾ॥ ੧੦॥**

ਖ਼ੁਸੀ ਲੈਣ ਅਤੇ ਕਾਮਨਾ ਪੂਰੀ ਕਰਨ ਵਾਸਤੇ ਸੰਗਤ ਤੁਰਤ ਆ ਪਹੁੰਚੀ। ਜਦ ਵਿਸਾਖੀ ਦਾ ਦਿਨ ਆ ਗਿਆ ਤਾਂ ਗੁਰੂ ਜੀ ਨੇ ਬਾਹਰ ਲੰਮੇ ਚੌੜੇ ਸਥਾਨ ਤੇ ਦਰੀਆਂ, ਚਾਦਰਾਂ ਅਤੇ ਗਲੀਚੇ ਵਿਛਵਾ ਦਿੱਤੀਆਂ॥੧੦॥

**ਮਖ਼ਮਲ ਕੀ ਗਾਦੀ ਲਗਿ ਜ਼ਰੀ। ਚਾਰਨਿ ਕੋਰ ਬਰਾਬਰ ਕਰੀ।**
**ਊਪਰ ਧਰੇ ਬਡੇ ਉਪਧਾਨੂ। ਖਰੇ ਢਲੈਤ ਭਏ ਸਵਧਾਨੂ॥ ੧੧॥**

ਮਖ਼ਮਲ ਦੀ ਗੱਦੀ ਜਿਸ ਨੂੰ ਜ਼ਰੀ ਲੱਗੀ ਹੋਈ ਸੀ ਤੇ ਚਾਰੇ ਕੋਨੇ ਬਰਾਬਰ ਕੀਤੇ ਹੋਏ ਸਨ, ਉਸ ਦੇ ਉਤੇ ਵੱਡੇ ਸਰਹਾਣੇ ਧਰੇ ਗਏ, ਖੜੇ ਸੂਰਮੇ ਸਾਵਧਾਨ ਹੋ ਗਏ॥੧੧॥

**ਕੰਚਨ ਦੰਡ ਲਿਏ ਕੋ ਪਾਨੀ। ਖਰੇ ਭਏ ਗੁਰ ਕੇ ਅਗਵਾਨੀ।**
**ਸੂਰਜਮੁਖੀ ਬੀਜਨਾ ਚਮਕਹਿ। ਜਨੁ ਸੂਰਜ ਕਿਰਨਨਿ ਜੁਤਿ ਦਮਕਹਿ॥੧੨॥**

ਸੋਨੇ ਦੇ ਡੰਡੇ ਹੱਥ ਵਿਚ ਲੈ ਕੇ ਗੁਰੂ ਜੀ ਦੀ ਅਗਵਾਈ ਕਰਨ ਵਾਸਤੇ ਖੜੇ ਸਨ, ਸੂਰਜ ਦੇ ਮੁਖ ਵਰਗਾ ਪੱਖਾ ਚਮਕਦਾ ਸੀ, ਮਾਨੋਂ ਸੂਰਜ ਦੀਆਂ ਕਿਰਨਾਂ ਸਹਿਤ ਦਮਕਾਂ ਮਾਰ ਰਿਹਾ ਸੀ॥੧੨॥

**ਸੁੰਦਰ ਮੰਦਿਰ ਕੋ ਤਬਿ ਤਜਾਗੇ। ਆਏ ਬਡੀ ਸਭਾ ਜਹਿਂ ਲਾਗੇ।**
**ਬੋਲਤਿ ਚਲਤਿ ਨਕੀਬ ਅਗਾਰੀ। ਰਾਮੋ ਪਤਿ ਸੌਂ ਕਰ ਕਰ ਧਾਰੀ॥ ੧੩॥**

ਤਦ ਸੁੰਦਰ ਘਰ ਨੂੰ ਛੱਡ ਕੇ, ਗੁਰੂ ਜੀ ਓਥੇ ਆ ਗਏ ਜਿੱਥੇ ਵੱਡੀ ਸਭਾ ਲੱਗੀ ਹੋਈ ਸੀ, ਨਕੀਬ ਅੱਗੇ-ਅੱਗੇ ਬੋਲਦਾ ਜਾਂਦਾ ਸੀ। ਬੀਬੀ ਰਾਮੋ ਦੇ ਪਤੀ ਦਾ ਹੱਥ ਆਪਣੇ ਹੱਥ ਵਿਚ ਧਾਰਨ ਕੀਤਾ ਹੋਇਆ ਸੀ॥੧੩॥

**ਸਨੈ ਸਨੈ ਧਰਿ ਪਦ ਅਰਬਿੰਦ। ਆਵਤਿ ਭੇ ਸ਼੍ਰੀ ਹਰਿਗੋਵਿੰਦ।**
**ਖਰੀ ਦੂਰ ਲੌਂ ਸੰਗਤਿ ਘਨੀ। ਦਰਸ਼ਨ ਕੀ ਅਭਿਲਾਖਾ ਸੁਨੀ॥ ੧੪॥**

ਹੌਲੀ-ਹੌਲੀ ਚਰਨ ਕੰਵਲਾਂ ਨੂੰ ਧਰਦੇ ਹੋਏ ਸ੍ਰੀ ਹਰਿਗੋਬਿੰਦ ਸਾਹਿਬ ਆ ਰਹੇ ਸਨ। ਦੂਰ ਤਕ ਬਹੁਤ ਸੰਗਤ ਖੜੀ ਸੀ, ਜਿਨ੍ਹਾਂ ਦੇ ਹਿਰਦੇ ਵਿਚ ਦਰਸ਼ਨਾਂ ਦੀ ਅਭਿਲਾਸ਼ਾ ਸੀ॥੧੪॥

ਏਕ ਬਾਰ ਸਭਿ ਸੀਸ ਨਿਵਾਏ। ਅਵਿਲੋਕਤਿ ਮਨ ਮੋਦ ਉਪਾਏ।
ਗਾਦੀ ਕੋ ਬੰਦਨ ਕਰ ਬੰਦਿ। ਬੈਠੇ ਊਪਰ ਡੀਲ ਬਿਲੰਦ॥ ੧੫॥

ਇਕ ਵਾਰ ਸਭ ਨੇ ਸੀਸ ਨਿਵਾਏ, ਦਰਸ਼ਨ ਕਰਕੇ ਬਹੁਤ ਪ੍ਰਸੰਨ ਹੋਏ। ਗੁਰੂ ਜੀ ਗੱਦੀ ਨੂੰ ਹੱਥ ਜੋੜ ਕੇ ਬੰਦਨਾ ਕਰਕੇ, ਵੱਡੇ ਡੀਲ-ਡੌਲ ਸਹਿਤ ਉਪਰ ਬਿਰਾਜ ਗਏ॥੧੫॥

ਚਮਰ ਚਾਰੁ ਢੌਰਤਿ ਛਬਿ ਐਸੇ। ਆਵਤਿ ਉਡਤਿ ਹੰਸ ਹੁਇ ਜੈਸੇ।
ਭਯੋ ਮੇਵਰੋ ਖਰੋ ਅਗਾਰੀ। ਹਿਤ ਸਿੱਖਜਨਿ ਅਰਦਾਸ ਉਚਾਰੀ॥ ੧੬॥

ਸੁੰਦਰ ਚੌਰ ਇਸ ਤਰ੍ਹਾਂ ਫਿਰ ਰਹੇ ਸਨ, ਜਿਵੇਂ ਹੰਸ ਉਡ ਰਹੇ ਹੋਣ। ਅਰਦਾਸੀਆ ਅੱਗੇ ਖੜਾ ਸੀ, ਸਿੱਖਾਂ ਨੂੰ ਦਰਸ਼ਨਾਂ ਦੀ ਆਗਿਆ ਲੈਣ ਵਾਸਤੇ ਉਸ ਬੇਨਤੀ ਕੀਤੀ॥੧੬॥

ਹੁਕਮ ਭਯੋ ਸੰਗਤਿ ਕੋ ਤਬੈ। 'ਅਬਿ ਗੁਰ ਦਰਸਹੁ ਆਵਹੁ ਸਬੈ'।
ਸੁਨਤਿ ਬਾਤਿ ਉਤਲਾਵਤਿ ਆਈ। ਧਰਹਿ ਉਪਾਇਨ ਗਨ ਅਗਵਾਈ॥੧੭॥

ਤਦ ਸੰਗਤ ਨੂੰ ਹੁਕਮ ਹੋਇਆ, "ਹੁਣ ਸਾਰੇ ਆ ਕੇ ਗੁਰੂ ਜੀ ਦੇ ਦਰਸ਼ਨ ਕਰੋ।" ਇਹ ਸੁਣ ਕੇ ਸਾਰੇ ਬੜੇ ਉਤਾਵਲੇ ਹੋ ਕੇ ਆਏ ਤੇ ਗੁਰੂ ਜੀ ਅੱਗੇ ਉਪਹਾਰ ਧਰ ਰਹੇ ਸਨ॥੧੭॥

ਦਰਸ਼ਨ ਕਰਿ ਕਰਿ ਜੋਰਤਿ ਹਾਥ। ਪਾਇ ਕਾਮਨਾ ਸ਼ਰਧਾ ਸਾਥ।
ਅਗ ਨਗਨ ਦਰਬ ਚਢ੍ਯੋ ਗੁਰ ਆਗੇ। ਅਰਪਹਿੰ ਜਾਨਹਿੰ ਸਫਲ ਸੁਭਾਗੇ॥੧੮॥

ਦਰਸ਼ਨ ਕਰ-ਕਰ, ਹੱਥ ਜੋੜਦੇ ਸਨ ਅਤੇ ਬੜੀ ਸ਼ਰਧਾ ਨਾਲ ਕਾਮਨਾਵਾਂ ਪਾਉਂਦੇ ਸਨ। ਅਣਗਿਣਤ ਧਨ ਗੁਰੂ ਜੀ ਅੱਗੇ ਚੜ੍ਹ ਗਿਆ। ਧਨ ਅਰਪਣ ਕਰਦੇ ਸਨ, ਜਾਣਦੇ ਸਨ ਕਿ ਉਨ੍ਹਾਂ ਦੇ ਭਾਗ ਸਫਲ ਹੋਏ ਹਨ॥੧੮॥

ਆਵਨਿ ਸਿੱਖਜਨਿ ਕਰਯੋ ਸਕਾਰਥ। ਸਰਬ ਰੀਤਿ ਕਰਿ ਭਏ ਕ੍ਰਿਤਾਰਥ।
ਸਵਾ ਜਾਮ ਗੁਰ ਦਰਸ਼ਨ ਦੀਨਾ। ਪੁਨ ਭੋਜਨ ਹਿਤ ਉਠੇ ਪ੍ਰਬੀਨਾ॥ ੧੯॥

ਸਿੱਖਾਂ ਦਾ ਆਉਣਾ ਸਕਾਰਥ ਕੀਤਾ, ਸਭ ਰੀਤੀਆਂ ਅਨੁਸਾਰ ਕ੍ਰਿਤਾਰਥ ਕਰ ਰਹੇ ਸਨ। ਸਵਾ ਪਹਿਰ ਗੁਰੂ ਜੀ ਨੇ ਦਰਸ਼ਨ ਦਿੱਤੇ, ਫਿਰ ਭੋਜਨ ਛੱਕਣ ਵਾਸਤੇ ਉਠ ਪਏ॥੧੯॥

ਜਯ ਜਯਕਾਰ ਹੋਤਿ ਚਹੁੰ ਫੇਰੇ। ਗਏ ਸਦਨ ਕੋ ਗੁਰ ਤਿਸ ਬੇਰੇ।
ਦੇਗ ਬਿਸਾਲ ਹੋਤਿ ਗੁਰ ਕੇਰੀ। ਕਰਹਿੰ ਤਯਾਰ ਨਿਸਿ ਦਿਵਸ ਘਨੇਰੀ॥੨੦॥

ਚਾਰ-ਚੁਫੇਰੇ ਜੈ ਜੈ ਕਾਰ ਹੋ ਗਈ, ਉਸ ਸਮੇਂ ਗੁਰੂ ਜੀ ਘਰ ਨੂੰ ਚਲੇ ਗਏ। ਗੁਰੂ ਜੀ ਦਾ ਵਿਸ਼ਾਲ ਲੰਗਰ ਚਲਦਾ ਸੀ, ਦਿਨ ਰਾਤ ਹੀ ਬਹੁਤ ਤਿਆਰ ਹੁੰਦਾ ਸੀ॥੨੦॥

ਲੋਕ ਅਨੇਕ ਸੁ ਅਚਹਿੰ ਅਹਾਰਾ। ਨਹਿੰ ਪੱਯਤਿ ਕਿਹ ਸਮੈ ਸ਼ੁਮਾਰਾ।
ਤੀਨ ਦਿਵਸ ਮੇਲਾ ਬਡ ਰਹ੍ਯੋ। ਭਾਉ ਸਹਤ ਗੁਰ ਦਰਸ਼ਨ ਲਹ੍ਯੋ॥ ੨੧॥

ਅਨੇਕ ਲੋਕ ਭੋਜਨ ਛੱਕਦੇ ਸਨ, ਕਿਸੇ ਸਮੇਂ ਵੀ ਉਨ੍ਹਾਂ ਦੀ ਗਿਣਤੀ ਨਹੀਂ ਸੀ ਹੋ ਸਕਦੀ। ਤਿੰਨ ਦਿਨ ਬਹੁਤ ਵੱਡਾ ਮੇਲਾ ਲੱਗਾ ਰਿਹਾ, ਸਾਰੇ ਪ੍ਰੇਮ ਸਹਿਤ ਗੁਰੂ ਜੀ ਦੇ ਦਰਸ਼ਨ ਪਾਉਂਦੇ ਸਨ॥੨੧॥

ਦੇ ਦੇ ਸਿਰੋਪਾਉ ਗੁਰ ਫੇਰ। ਕਰੇ ਬਿਸਰਜਨ ਜਿਤ ਕਿਤ ਕੇਰਿ।
ਚਹੁੰ ਦਿਸ਼ਿ ਕੇ ਪ੍ਰਸਥਨ ਪ੍ਰਸਥਾਨੇ। ਗੁਰ ਜਸ ਕਰਤੇ ਜਾਤਿ ਮਹਾਨੇ॥ ੨੨॥

ਗੁਰੂ ਜੀ ਨੇ ਫਿਰ ਸਾਰਿਆਂ ਨੂੰ ਸਿਰੋਪੇ ਦੇ ਕੇ ਵਿਦਾ ਕੀਤਾ, ਜਿਸ-ਜਿਸ ਪਾਸੇ ਦੇ ਵੀ ਉਹ ਰਹਿਣ ਵਾਲੇ ਸਨ, ਚੌਹਾਂ ਪਾਸਿਆਂ ਦੇ ਰਹਿਣ ਵਾਲੇ ਚਲੇ ਗਏ। ਰਾਹ ਵਿਚ ਜਾਂਦੇ ਗੁਰੂ ਜੀ ਦਾ ਮਹਾਨ ਜੱਸ ਕਰਦੇ ਜਾਂਦੇ ਸਨ॥੨੨॥

**ਗਏ ਸੁਧਾਸਰ ਕੋ ਨਰ ਕੋਈ। ਮੱਜਨ ਕਰਤਿ ਭਏ ਤਹਿਂ ਤੇਈ।**
**ਬੁੱਢੇ ਅਰੁ ਗੁਰਦਾਸਿ ਜਿ ਆਦਿ। ਬੂਝਤਿ ਸੁਧਿ ਕਰਿ ਕਰਿ ਗੁਰ ਯਾਦਿ॥੨੩॥**

ਕਈ ਮਨੁੱਖ ਅੰਮ੍ਰਿਤਸਰ ਨੂੰ ਚਲੇ ਗਏ, ਓਥੇ ਜਾ ਕੇ ਉਨ੍ਹਾਂ ਸਰੋਵਰ ਵਿਚ ਇਸ਼ਨਾਨ ਕੀਤਾ। ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਆਦਿ ਗੁਰੂ ਜੀ ਨੂੰ ਯਾਦ ਕਰ ਕਰ ਉਨ੍ਹਾਂ ਦੀ ਸੁਖ-ਸਾਂਦ ਦੀ ਖ਼ਬਰ ਪੁੱਛਦੇ ਸਨ॥੨੩॥

**ਚਹੈਂ ਦਰਸ ਕਬਿ ਨਿਜ ਘਰ ਆਵਹਿਂ। ਚੰਦ ਬਦਨ ਸੁੰਦਰ ਦਰਸਾਵਹਿਂ।**
**ਸਭਿਹਿਨਿ ਬ੍ਰਿਧ ਸੋਂ ਕੀਨਿ ਬਖਾਨੀ। 'ਲਿਖਹੁ ਅਖਿਲ ਕੀ ਬਿਨੈ ਮਹਾਂਨੀ॥੨੪॥**

ਪੁਛਦੇ ਸਨ ਅਸੀ ਦਰਸ਼ਨ ਕਰਨਾ ਚਾਹੁੰਦੇ ਹਾਂ, ਕਦ ਆਪਣੇ ਘਰ ਆਉਣਗੇ, ਆਪਣਾ ਚੰਦ ਵਰਗਾ ਸੁੰਦਰ ਮੁਖੜਾ ਕਦ ਵਿਖਾਉਣਗੇ। ਸਾਰਿਆਂ ਨੇ ਬਾਬਾ ਬੁੱਢਾ ਜੀ ਨੂੰ ਕਿਹਾ, "ਮਹਾਨ ਬੇਨਤੀ ਲਿਖ ਕੇ ਭੇਜੋ॥੨੪॥

**ਅਭਿਲਾਖਤਿ ਹੈਂ ਦਰਸ ਤੁਮਾਰਾ। ਲਾਗ ਰਹਜੋ ਮਨ ਇਤਹੁਂ ਹਮਾਰਾ।**
**ਆਇਸੁ ਬਿਨਾਂ ਨ ਆਇ ਸਕੈ ਹੈਂ। ਚਿਤ ਚਾਹਤਿ ਹੀ ਦਿਵਸ ਬਿਤੈ ਹੈਂ॥੨੫॥**

ਤੁਹਾਡੇ ਦਰਸ਼ਨ ਕਰਨਾ ਚਾਹੁੰਦੇ ਹਾਂ, ਸਾਡਾ ਮਨ ਇਸ ਪਾਸੇ ਹੀ ਲੱਗਾ ਹੈ, ਆਗਿਆ ਬਗ਼ੈਰ ਆ ਨਹੀਂ ਸਕਦੇ ਹਾਂ, ਚਿੱਤ ਵਿਚ ਚਾਹੁੰਦਿਆਂ ਹੀ ਦਿਨ ਬਤੀਤ ਹੁੰਦਾ ਹੈ॥੨੫॥

**ਸਦਨ ਪ੍ਰਵੇਸ਼ਹੁ ਆਨਿ ਗੁਸਾਈਂ। ਤਹਾਂ ਬਸਨ ਕੈਸੇ ਮਨ ਭਾਈ।**
**ਪਿਤਾ ਪਿਤਾਮ ਸਬੰਧੀ ਥਾਨ। ਤੀਰਥ ਸਤਿਗੁਰ ਕੀਨਿ ਮਹਾਨ॥ ੨੬॥**

ਹੇ ਮਾਲਕ ! ਆਪਣੇ ਘਰ ਵਿਚ ਆ ਕੇ ਪ੍ਰਵੇਸ਼ ਕਰੋ, ਓਥੇ ਵੱਸਣਾ ਕਿਵੇਂ ਮਨ ਨੂੰ ਚੰਗਾ ਲੱਗਾ ਹੈ, ਜਿਹੜਾ ਤੁਹਾਡੇ ਪਿਤਾ ਪਿਤਾਮਾ ਦਾ ਸਥਾਨ ਹੈ, ਜਿਸ ਨੂੰ ਵੱਡੇ ਸਤਿਗੁਰਾਂ ਨੇ ਵੱਡਾ ਤੀਰਥ ਬਣਾਇਆ ਸੀ॥੨੬॥

**ਕਿਮ ਬਿਸਾਰਨੋ ਬਨਹਿ ਜੁ ਐਸੇ। ਬਸਹੁ ਆਪ ਪਿਤ ਦਾਦਾ ਜੈਸੇ'।**
**ਇੱਤਜਾਦਿਕ ਬ੍ਰਿਧ ਲਿਖਜੋ ਘਨੇਰੇ। ਸਿਖ ਗੁਰਦਾਸ ਆਦਿਕਨਿ ਪ੍ਰੇਰੇ॥੨੭॥**

ਤੁਹਾਡਾ ਇਸ ਤਰ੍ਹਾਂ ਉਸਨੂੰ ਵਿਸਾਰਨਾ ਕਿਵੇਂ ਬਣਦਾ ਹੈ, ਆਪਣੇ ਪਿਤਾ ਜੀ ਅਤੇ ਦਾਦਾ ਜੀ ਵਾਂਗ ਰਹੋ।" ਇੱਤਿਆਦਿ ਬਾਬਾ ਬੁੱਢਾ ਜੀ ਨੇ ਬਹੁਤ ਲਿਖਿਆ, ਭਾਈ ਗੁਰਦਾਸ ਆਦਿ ਨੇ ਇਕ ਸਿੱਖ ਨੂੰ ਪ੍ਰੇਰ ਕੇ ਚਿੱਠੀ ਦੇ ਕੇ ਤੋਰਿਆ॥੨੭॥

**ਪਠਜੋ ਸਿੱਖ ਚਲਿ ਤੂਰਨ ਆਯੋ। ਸ਼੍ਰੀ ਸਤਿਗੁਰ ਕੋ ਦਰਸ਼ਨ ਪਾਯੋ।**
**ਕਰਿ ਬੰਦਨ ਕੋ ਬਿਨੈ ਉਚਾਰੀ। ਧਰਿ ਦੀਨਸਿ ਅਰਦਾਸ ਅਗਾਰੀ॥ ੨੮॥**

ਭੇਜਿਆ ਹੋਇਆ ਸਿੱਖ ਤੁਰਤ ਚਲ ਕੇ ਆ ਗਿਆ ਤੇ ਜਾ ਕੇ ਸਤਿਗੁਰੂ ਜੀ ਦੇ ਦਰਸ਼ਨ ਪਾਏ, ਗੁਰੂ ਜੀ ਨੂੰ ਬੰਦਨਾ ਕਰਕੇ ਬੇਨਤੀ ਕੀਤੀ ਤੇ ਉਨ੍ਹਾਂ ਦੇ ਅੱਗੇ ਬੇਨਤੀ-ਪੱਤਰ ਨੂੰ ਧਰ ਦਿੱਤਾ॥੨੮॥

**ਸਭਿ ਕੀ ਕੁਸ਼ਲ ਬੂਝਿ ਤਿਹ ਸੰਗ। ਪੁਨ ਕਾਗਦ ਲੇ ਪਠਜੋ ਪ੍ਰਸੰਗ।**
**ਜਾਨਿ ਬਿਨੈ ਨਿਜ ਸਿੱਖਨਿ ਕੇਰੀ। ਕਰੀ ਗਮਨ ਕੀ ਮਤਿ ਤਿਸ ਬੇਰੀ॥੨੯॥**

ਗੁਰੂ ਜੀ ਨੇ ਉਸ ਪਾਸੋਂ ਸਭ ਦੀ ਕੁਸ਼ਲਤਾ ਬਾਰੇ ਪੁਛਿਆ, ਫਿਰ ਕਾਗਜ਼ ਲੈ ਕੇ ਸਾਰੇ ਪ੍ਰਸੰਗ ਨੂੰ ਪੜ੍ਹਿਆ। ਆਪਣੇ ਸਿੱਖਾਂ ਦੀ ਬੇਨਤੀ ਜਾਣ ਕੇ, ਅੰਮ੍ਰਿਤਸਰ ਨੂੰ ਜਾਣ ਦਾ ਮਨ ਓਸੇ ਸਮੇਂ ਬਣਾ ਲਿਆ ॥੨੯॥

ਬਹੁਰ ਪਠਜੋ ਕਾਗਦ ਲਿਖਿਵਾਇ। 'ਬਿਨਾ ਬਿਲੰਬ ਆਇਂ ਇਸ ਥਾਇਂ।
ਸਰਬ ਕਾਜ ਇਤ ਕੇ ਹੁਇ ਗਏ। ਪੂਰ ਮਨੋਰਥ ਸਿੱਖਜਨਿ ਕਏ॥ ੩੦॥

ਫਿਰ ਚਿੱਠੀ ਲਿਖਵਾ ਕੇ ਉਸ ਸਿੱਖ ਨੂੰ ਵਾਪਸ ਭੇਜ ਦਿੱਤਾ, "ਅਸੀਂ ਕਿਸੇ ਦੇਰ ਤੋਂ ਬਗੈਰ ਏਥੇ ਆ ਰਹੇ ਹਾਂ। ਏਥੇ ਦੇ ਸਭ ਕਾਰਜ ਹੋ ਗਏ ਹਨ, ਸਭ ਸਿੱਖਾਂ ਦੇ ਮਨੋਰਥ ਪੂਰੇ ਕਰ ਦਿੱਤੇ ਹਨ॥੩੦॥

ਸਤਿਗੁਰ ਸ਼ਬਦ ਕਰਹੁ ਪਠਿ ਪ੍ਰੇਮ। ਜੋ ਦਾਤਾ ਦੁਹਿ ਲੋਕਨਿ ਛੇਮ'।
ਲੇ ਗੁਰ ਤੇ ਗਮਨਜੋ ਸਿਖ ਸੋਈ। ਜਾਇ ਪਹੂਚਜੋ ਪੁਰਿ, ਸੁਧਿ ਹੋਈ॥ ੩੧॥

ਬੜਾ ਪ੍ਰੇਮ ਧਾਰ ਕੇ ਸਤਿਗੁਰੂ ਜੀ ਦੇ ਸ਼ਬਦ ਨੂੰ ਪੜ੍ਹੋ, ਜਿਹੜਾ ਦਾਤਾ ਦੋਵਾਂ ਲੋਕਾਂ ਦੀ ਮੁਕਤੀ ਬਖਸ਼ਦਾ ਹੈ।" ਉਹ ਸਿੱਖ ਗੁਰੂ ਜੀ ਤੋਂ ਚਿੱਠੀ ਲੈ ਕੇ ਤੁਰ ਪਿਆ, ਨਗਰ ਵਿਚ ਜਾ ਪਹੁੰਚਿਆ ਤੇ ਸਾਰੇ ਖ਼ਬਰ ਹੋ ਗਈ॥੩੧॥

ਸੁਨਜੋ ਹੁਕਮਨਾਮਾ ਗੁਰ ਕੇਰਾ। ਸਭਿ ਕੇ ਹਰਖ ਭਯੋ ਤਿਸ ਬੇਰਾ।
ਬਹੁਰ ਬ੍ਰਿੱਧ ਨੇ ਸਭਿ ਸੋਂ ਭਾਖਾ। 'ਤੁਰਤ ਦਰਸ ਗੁਰ ਦੇਂ ਅਭਿਲਾਖਾ॥ ੩੨॥

ਜਦ ਗੁਰੂ ਜੀ ਦੇ ਹੁਕਮਨਾਮੇ ਨੂੰ ਸੁਣਿਆ, ਸਾਰੇ ਓਸੇ ਵੇਲੇ ਬਹੁਤ ਪ੍ਰਸੰਨ ਹੋ ਗਏ। ਫਿਰ ਬਾਬਾ ਬੁੱਢਾ ਜੀ ਨੇ ਸਭ ਸਿੱਖਾਂ ਨੂੰ ਕਿਹਾ, "ਗੁਰੂ ਜੀ ਤੁਰਤ ਦਰਸ਼ਨ ਦੇ ਕੇ ਅਭਿਲਾਸ਼ਾ ਪੂਰੀ ਕਰਨਗੇ॥੩੨॥

ਪ੍ਰੇਮ ਸੰਗ ਰਹੁਰਾਸ ਪਿਛੇਰੇ। ਮਿਲਹੁ ਸਿੱਖ ਤਬਿ ਹੋਇ ਘਨੇਰੇ।
ਸਨੇ ਸਨੇ ਪਰਦਛਨਾ ਕਰੀਯਹਿ। ਪ੍ਰੇਮ ਸੰਗ ਗੁਰ ਸ਼ਬਦ ਉਚਰੀਯਹਿ॥ ੩੩॥

ਪ੍ਰੇਮ ਨਾਲ ਰਹਰਾਸਿ ਦੇ ਬਾਅਦ ਸਾਰੇ ਸਿੱਖ ਇਕੱਠੇ ਹੋ ਕੇ ਮਿਲੋ, ਹੌਲੀ-ਹੌਲੀ ਪਰਿਕਰਮਾਂ ਕਰੋ ਤੇ ਪ੍ਰੇਮ ਦੇ ਨਾਲ ਗੁਰੂ ਜੀ ਦੇ ਸ਼ਬਦ ਦਾ ਉਚਾਰਨ ਕਰੋ॥੩੩॥

ਹਲਤ ਪਲਤ ਨਿਜ ਭਲੋ ਬਿਚਰੀਯਹਿ। ਹੁਕਮ ਗੁਰੂ ਆਯੋ ਮਨ ਧਰੀਯਹਿ।
ਪ੍ਰੇਮ ਬਸੀ ਹੈਂ ਸਹਿਜ ਸੁਭਾਇਕ। ਆਇ ਦਰਸ ਦੇਂ ਸਭਿ ਸੁਖਦਾਇਕ'॥੩੪॥

ਆਪਣੇ ਲੋਕ ਪਰਲੋਕ ਦਾ ਭਲਾ ਵਿਚਾਰੋ, ਜਿਵੇਂ ਗੁਰੂ ਜੀ ਦਾ ਹੁਕਮ ਆਇਆ ਹੈ, ਉਸ ਤਰ੍ਹਾਂ ਹੀ ਮਨ ਵਿਚ ਧਾਰਨ ਕਰੋ। ਪ੍ਰੇਮ ਸਹਿਜ ਸੁਭਾਅ ਵਸਦਾ ਹੈ, ਆ ਕੇ ਸਾਰਿਆਂ ਨੂੰ ਸੁਖਦਾਇਕ ਦਰਸ਼ਨ ਦੇਣਗੇ"॥੩੪॥

ਸੁਨਤ ਬ੍ਰਿਧ ਤੇ ਸਿੱਖਨਿ ਮਾਨਾ। ਸੰਧਜਾ ਬਿਖੇ ਮੇਲ ਬਡ ਠਾਨਾ।
ਸੁਧਾਸਰੋਵਰ ਕੇ ਚਹੁੰ ਫੇਰੇ। ਫਿਰਤਿ ਪਢਤਿ ਕਰਿ ਪ੍ਰੇਮ ਘਨੇਰੇ॥ ੩੫॥

ਬਾਬਾ ਬੁੱਢਾ ਜੀ ਪਾਸੋਂ ਸੁਣ ਕੇ ਸਭ ਸਿੱਖਾਂ ਨੇ ਮੰਨ ਲਿਆ, ਸ਼ਾਮ ਦੇ ਸਮੇਂ ਬਹੁਤ ਵੱਡਾ ਇਕੱਠ ਕੀਤਾ। ਅੰਮ੍ਰਿਤ ਸਰੋਵਰ ਦੇ ਚਾਰੇ ਪਾਸੇ ਫਿਰ ਕੇ ਬੜੇ ਪ੍ਰੇਮ ਨਾਲ ਸ਼ਬਦ ਪੜ੍ਹੇ॥੩੫॥

ਕਰੈਂ ਟਹਿਲ ਆਪਸ ਮਹਿਂ ਸਾਰੇ। ਚਾਂਪੀ ਕਰਿਤੇ, ਪੌਨ ਝੁਲਾਰੇ।
ਚਾਰ ਘਟੀ ਨਿਸਿ ਬੀਤੈ ਜਬਿ ਲੌਂ। ਗੁਰ ਕੇ ਸ਼ਬਦ ਉਚਾਰਹਿਂ ਤਬਿ ਲੌਂ॥ ੩੬॥

ਸਾਰੇ ਆਪਸ ਵਿਚ ਮਿਲ ਕੇ ਟਹਿਲ ਸੇਵਾ ਕਰਦੇ ਸਨ, ਕੋਈ ਮੁੱਠੀ ਚਾਪੀ ਕਰਦਾ ਸੀ, ਕੋਈ ਪੱਖਾ ਝੱਲਦਾ ਸੀ। ਜਦ ਤਕ ਚਾਰ ਘੜੀ ਰਾਤ ਬੀਤ ਨਹੀਂ ਸੀ ਜਾਂਦੀ ਤਦ ਤਕ ਗੁਰੂ ਜੀ ਦੇ ਸ਼ਬਦ ਦਾ ਉਚਾਰਣ ਕਰਦੇ ਰਹਿੰਦੇ ਸਨ॥੩੬॥

ਭੋਗ ਪਾਇ ਅਰਦਾਸ ਕਰੰਤੇ। 'ਆਇ ਦਰਸ ਦਿਹੁ' ਬਚ ਉਚਰੰਤੇ।
ਇਸ ਪ੍ਰਕਾਰ ਸਿੱਖਨਿ ਪ੍ਰਨ ਠਾਨਾ। ਅੰਤਰਜਾਮੀ ਗੁਰ ਸਭਿ ਜਾਨਾ॥ ੩੭॥

ਭੋਗ ਪਾ ਕੇ ਅਰਦਾਸ ਕਰਦੇ ਸਨ, "ਆ ਕੇ ਦਰਸ਼ਨ ਦੇਵੋ" ਬਚਨ ਕਹਿੰਦੇ ਸਨ। ਇਸ ਪ੍ਰਕਾਰ ਸਿੱਖਾਂ ਨੇ ਪ੍ਰੇਮ ਕੀਤਾ। ਅੰਤਰਜਾਮੀ ਗੁਰੂ ਜੀ ਨੇ ਸਭ ਕੁਝ ਜਾਣ ਲਿਆ॥੩੭॥

**ਚਹਤਿ ਚਲਨਿ ਕੋ ਪੁਰਿ ਉਤਲਾਏ। ਇਕ ਦਿਨ ਪੌਢੇ ਸਹਿਜ ਸੁਭਾਏ।**
**ਰੁਤ ਗ੍ਰੀਖਮ ਮਹਿਂ ਘਾਮ ਬਿਸਾਲਾ। ਛਿਰਕਜੋ ਜਲ ਸੀਤਲ ਕਰਿ ਸਾਲਾ॥੩੮॥**

ਆਪਣੇ ਨਗਰ ਨੂੰ ਛੇਤੀ ਜਾਣਾ ਚਾਹੁੰਦੇ ਸਨ। ਇਕ ਦਿਨ ਗੁਰੂ ਜੀ ਸਹਿਜ-ਸੁਭਾਅ ਲੇਟੇ ਹੋਏ ਸਨ। ਗਰਮੀਆਂ ਦੀ ਰੁਤ ਹੋਣ ਕਰਕੇ ਤਪਸ਼ ਬਹੁਤ ਸੀ, ਜਿਸ ਕਰਕੇ ਕਮਰੇ ਵਿਚ ਠੰਡੇ ਜਲ ਦਾ ਛਿੜਕਾਅ ਕੀਤਾ ਸੀ॥੩੮॥

**ਚਾਂਪਤਿ ਪਦ ਜੁਗ ਸਾਈਂ ਦਾਸ। ਰਾਮੋ ਬਿਜਨਾ ਕਰਤਿ ਹੁਲਾਸ।**
**ਮ੍ਰਿਦੁਲ ਸੇਜ ਪਰ ਸਤਿਗੁਰ ਥਿਰੇ। ਇਸ ਪ੍ਰਕਾਰ ਕੌਤਕ ਤਬਿ ਕਰੇ:-॥੩੯॥**

ਭਾਈ ਸਾਈਂਦਾਸ ਦੋਵੇਂ ਪੈਰ ਘੁਟ ਰਿਹਾ ਸੀ, ਬੀਬੀ ਰਾਮੋ ਬੜੇ ਪ੍ਰੇਮ ਨਾਲ ਪੱਖਾ ਝੱਲ ਰਹੀ ਸੀ। ਗੁਰੂ ਜੀ ਨਰਮ ਬਿਸਤਰੇ ਉਤੇ ਲੇਟੇ ਹੋਏ ਸਨ, ਇਸ ਪ੍ਰਕਾਰ ਫਿਰ ਉਨ੍ਹਾਂ ਕੌਤਕ ਕੀਤੇ॥੩੯॥

**ਲਾਦੀ ਖੇਪ ਏਕ ਸੌਦਾਗਰ। ਭਰਿ ਜਹਾਜ ਠੇਲਜੋ ਵਿਚ ਸਾਗਰ।**
**ਗਮਨਜੋ ਕਿਸ ਟਾਪੂ ਹਿਤ ਜਾਨੈ। ਜਲ ਅਗਾਧ ਮਹਿਂ ਕਰਤਿ ਪਯਾਨੈ॥੪੦॥**

ਇਕ ਸੌਦਾਗਰ ਨੇ ਸਮਾਨ ਦੀ ਇਕ ਖੇਪ ਭਰ ਕੇ ਸਮੁੰਦਰੀ ਜਹਾਜ਼ ਨੂੰ ਸਾਗਰ ਵਿਚ ਠੇਲ੍ਹ ਦਿੱਤਾ, ਕਿਸੇ ਦੂਸਰੇ ਟਾਪੂ ਵਿਚ ਜਾਣ ਲਈ ਜਹਾਜ਼ ਨੂੰ ਅੱਗੇ ਲੈ ਤੁਰਿਆ, ਫਿਰ ਅਸਗਾਹ ਪਾਣੀ ਵਿਚ ਪਹੁੰਚ ਗਿਆ॥੪੦॥

**ਕੇਤਿਕ ਦੂਰ ਗਯੋ ਚਲਿ ਸੋਇ। ਬਾਂਛਤਿ ਚਿਤ ਪਹੁਚਨਿ ਦ੍ਰੁਤ ਹੋਇ।**
**ਉਠਹਿਂ ਤਰੰਗ ਉਤੰਗ ਬਿਲੰਦ। ਜਲ ਕੇ ਜੀਵ ਭਯਾਨਕ ਬ੍ਰਿੰਦ॥੪੧॥**

ਜਦ ਚਲ ਕੇ ਕੁਝ ਦੂਰ ਗਿਆ, ਉਹ ਬਹੁਤ ਛੇਤੀ ਪਹੁੰਚਣਾ ਚਾਹੁੰਦਾ ਸੀ। ਸਮੁੰਦਰ ਵਿਚ ਬਹੁਤ ਉਚੀਆਂ ਲਹਿਰਾਂ ਉਠੀਆਂ। ਜਲ ਵਿਚ ਬਹੁਤ ਭਿਆਨਕ ਜੀਵ ਰਹਿੰਦੇ ਸਨ॥੪੧॥

**ਤਹਾਂ ਬਿਘਨ ਐਸੇ ਕੁਛ ਭਯੋ। ਚਲਤਿ ਜਹਾਜ ਅਟਕ ਤਹਿਂ ਗਯੋ।**
**ਚਲਹਿ ਨ, ਜਤਨ ਕਰਤਿ ਸਭਿ ਹਾਰੇ। ਭੇ ਨਿਰਾਸ ਲਾਚਾਰ ਬਿਚਾਰੇ॥੪੨॥**

ਓਥੇ ਕੁਝ ਇਸ ਤਰ੍ਹਾਂ ਦਾ ਵਿਘਨ ਪਿਆ, ਚਲਦਾ-ਚਲਦਾ ਜਹਾਜ਼ ਓਥੇ ਹੀ ਖਲੋ ਗਿਆ। ਉਸ ਸੌਦਾਗਰ ਨੇ ਬਹੁਤ ਯਤਨ ਕੀਤਾ ਪਰ ਜਹਾਜ਼ ਨਾ ਚਲਿਆ, ਹਾਰ ਕੇ ਨਿਰਾਸ ਅਤੇ ਲਾਚਾਰ ਹੋ ਕੇ ਵਿਚਾਰ ਕੀਤੀ॥੪੨॥

**ਸਭਿ ਕਿਛ ਤਜਾਗ ਪਰੇ ਗੁਰ ਸ਼ਰਨਾ। 'ਰੱਛਹੁ ਆਇ, ਆਪ ਕੋ ਪਰਨਾ।**
**ਜਹਾਂ ਸਹਾਇਕ ਹੋਤਿ ਨ ਕੋਈ। ਤਹਿਂ ਸਿੱਖਨਿ ਕੇ ਪਾਲਿਕ ਹੋਈ॥੪੩॥**

ਸਭ ਕੁਝ ਤਿਆਗ ਕੇ ਗੁਰੂ ਜੀ ਦੀ ਸ਼ਰਨੀਂ ਪੈ ਗਿਆ ਅਤੇ ਬੇਨਤੀ ਕੀਤੀ, "ਮੇਰੀ ਰੱਖਿਆ ਕਰੋ, ਮੈਂ ਆਪ ਜੀ ਦੇ ਆਸਰੇ ਹਾਂ। ਜਿਥੇ ਕੋਈ ਵੀ ਆਸਰਾ ਨਹੀਂ ਹੁੰਦਾ ਹੈ, ਓਥੇ ਆਪ ਜੀ ਆਪਣੇ ਸਿੱਖਾਂ ਦੀ ਪਾਲਣਾ ਕਰਦੇ ਹੋ॥੪੩॥

**ਕਾਰਜ ਕਰਹੁ ਸੁਧਾਰਨਿ ਸਾਰੇ। ਇਸ ਪ੍ਰਕਾਰ ਨਿਤ ਬਿਰਦ ਤੁਹਾਰੇ'।**
**ਸ੍ਰੀ ਹਰਿਗੋਬਿੰਦ ਸੰਕਟ ਜਾਨਾ। ਪਹੁਚੇ ਤਤਛਿਨ ਮਹਿਂ ਭਗਵਾਨਾ॥੪੪॥**

ਮੇਰੇ ਸਾਰੇ ਕਾਰਜ ਠੀਕ ਕਰੋ, ਇਸ ਪ੍ਰਕਾਰ ਕਰਨਾ ਆਪ ਜੀ ਦਾ ਧਰਮ ਹੈ"। ਸ੍ਰੀ ਹਰਿਗੋਬਿੰਦ ਜੀ ਨੇ ਜਦ ਉਸ ਦੇ ਸੰਕਟ ਨੂੰ ਜਾਣਿਆ ਤਾਂ ਤੁਰਤ ਓਥੇ ਪਹੁੰਚ ਗਏ॥੪੪॥

ਲਾਇ ਸਿਕੰਧ ਚਲਾਇ ਜਹਾਜਾ। ਨਿਜ ਸਿਖ ਕੇ ਪੂਰਨ ਕਿਯ ਕਾਜਾ।
ਰਾਮੋ ਆਦਿਕ ਦਾਸ ਜਿ ਔਰ। ਜਾਨੈਂ ਗੁਰ ਸੁਪਤੇ ਇਸ ਠੌਰ॥ ੪੫॥

ਜਹਾਜ਼ ਨੂੰ ਮੋਢਾ ਲਾ ਕੇ ਚਲਾ ਦਿੱਤਾ, ਆਪਣੇ ਸਿੱਖ ਦੇ ਕਾਰਜ ਨੂੰ ਪੂਰਾ ਕੀਤਾ, ਬੀਬੀ ਰਾਮੋ ਆਦਿਕ ਜਿਹੜੇ ਉਥੇ ਦਾਸ ਮੌਜੂਦ ਸਨ, ਉਹ ਜਾਣਦੇ ਸਨ ਕਿ ਉਸ ਸਮੇਂ ਗੁਰੂ ਜੀ ਸੁੱਤੇ ਹੋਏ ਹਨ॥੪੫॥

ਚਹੁੰਦਿਸ਼ਿ ਫਿਰਤੀ ਬਿਜਨਾ ਕਰਤੀ। ਸ੍ਵੇਦ ਨ ਹੋਇ ਪ੍ਰੇਮ ਕੋ ਧਰਤੀ।
ਜਬੈ ਸਿਰਾਨੇ ਦਿਸ਼ਿ ਕੋ ਆਈ। ਕੇਸ ਛੁਟੇ ਗੁਰ ਕੇ ਦਰਸਾਈ॥ ੪੬॥

ਬੀਬੀ ਰਾਮੋ ਚਾਰੇ ਪਾਸੇ ਪੱਖਾ ਝੱਲਦੀ ਤੁਰੀ ਫਿਰਦੀ ਸੀ, ਉਸ ਨੇ ਪ੍ਰੇਮ ਧਾਰਨ ਕੀਤਾ ਹੋਇਆ ਸੀ ਕਿ ਗੁਰੂ ਜੀ ਨੂੰ ਪਸੀਨਾ ਨਾ ਆਵੇ। ਜਦ ਪੱਖਾ ਝੱਲਦੀ ਸਿਰਹਾਣੇ ਵੱਲ ਆਈ ਤਾਂ ਗੁਰੂ ਜੀ ਦੇ ਕੇਸ ਖੁਲ੍ਹੇ ਵੇਖੇ॥੪੬॥

ਤਿਨ ਤੇ ਨਿਚੁਰਤਿ ਨੀਰ ਘਨੇਰਾ॥ ਅਚਰਜ ਭਈ ਹੇਰਿ ਤਿਸ ਬੇਰਾ।
ਪਤਿ ਸੋਂ ਉਚਰਤਿ 'ਇਹ ਕਜਾ ਭਯੋ?। ਇਤੋ ਸ੍ਵੇਦ ਕਿਮ ਸਿਰ ਤੇ ਗਯੋ' ॥੪੭॥

ਕੇਸਾਂ ਵਿਚੋਂ ਬਹੁਤ ਪਾਣੀ ਨੁਚੜ ਰਿਹਾ ਸੀ, ਬੀਬੀ ਰਾਮੋ ਇਹ ਵੇਖ ਕੇ ਉਸ ਸਮੇਂ ਬਹੁਤ ਹੈਰਾਨ ਹੋਈ। ਆਪਣੇ ਪਤੀ ਨੂੰ ਕਹਿਣ ਲੱਗੀ, "ਇਹ ਕੀ ਹੋਇਆ ਹੈ ? ਸਿਰ ਵਿਚੋਂ ਏਨਾ ਪਸੀਨਾ ਕਿਵੇਂ ਬਹਿ ਰਿਹਾ ਹੈ" ॥੪੭॥

ਬਹੁਰ ਕਹਤਿ 'ਇਹ ਸ੍ਵੈਦ ਨ ਅਹੈ। ਨੀਰ ਅਧਿਕ ਕੇਸਨ ਤੇ ਬਹੈ।
ਕਜਾ ਕਾਰਨ, ਭਾਖਯੋ ਨਹਿਂ ਜਾਈ'। ਸਾਈਂ ਦਾਸ ਸੁ ਬਾਤ ਸੁਨਾਈ॥ ੪੮॥

ਫਿਰ ਕਹਿਣ ਲੱਗੀ, "ਇਹ ਪਸੀਨਾ ਨਹੀਂ ਹੈ, ਕੇਸਾਂ ਵਿਚੋਂ ਬਹੁਤ ਪਾਣੀ ਬਹਿ ਰਿਹਾ ਹੈ, ਕੀ ਕਾਰਨ ਹੈ, ਕੁਝ ਕਿਹਾ ਨਹੀਂ ਜਾ ਸਕਦਾ।" ਫਿਰ ਸਾਈਂਦਾਸ ਨੇ ਗੱਲ ਸੁਣਾਈ॥੪੮॥

'ਅਬਿ ਸਾਗਰ ਬਿਚਰੇ ਗੁਰ ਆਏ। ਸਿਖ ਜਹਾਜ ਅਟਕਯੋ ਸੁ ਲੰਘਾਏ।
ਤੂਸ਼ਨਿ ਰਹਹੁ ਸੇਵ ਕਹੁ ਠਾਨਹੁ। ਨਹਿਂ ਊਚੇ ਮੁਖ ਬਾਕ ਬਖਾਨਹੁ' ॥ ੪੯॥

"ਗੁਰੂ ਜੀ ਹੁਣੇ ਸਾਗਰ ਵਿਚੋਂ ਆਏ ਹਨ, ਸਿੱਖ ਦਾ ਜਹਾਜ਼ ਰੁਕ ਗਿਆ ਸੀ, ਉਸ ਨੂੰ ਪਾਰ ਲੰਘਾਇਆ ਹੈ। ਚੁਪ ਰਹੋ ਤੇ ਸੇਵਾ ਕਰੋ, ਉੱਚੀ ਬੋਲ ਕੇ ਕੋਈ ਗੱਲ ਨਾ ਕਰੋ" ॥੪੯॥

ਤਬਿ ਸਤਿਗੁਰ ਹੋਇ ਸਵਧਾਨਾ। ਉਠਿ ਕਰਿ ਬੈਠੇ ਬਾਕ ਬਖਾਨਾ।
'ਸਾਈਂ ਦਾਸ ਜੁ ਬਾਤ ਬਤਾਈ। ਸ਼ਕਤਿ ਇਤੀ ਕਿਤ ਤੇ ਤੈਂ ਪਾਈ?' ॥੫੦॥

ਫਿਰ ਸਤਿਗੁਰੂ ਜੀ ਜਾਗ ਪਏ, ਉੱਠ ਕੇ ਬੈਠ ਕੇ ਬਚਨ ਕੀਤਾ। "ਭਾਈ ਸਾਈਂਦਾਸ ! ਜਿਹੜੀ ਤੂੰ ਗੱਲ ਦੱਸੀ ਹੈ, ਏਨੀਂ ਸ਼ਕਤੀ ਤੂੰ ਕਿਥੋਂ ਪ੍ਰਾਪਤ ਕੀਤੀ ਹੈ?" ॥੫੦॥

ਹਾਥ ਜੋਰਿ ਬੋਲਯੋ ਬਡਭਾਗੀ। 'ਤੁਮਰੀ ਸੇਵਾ ਮਹਿਂ ਮਤਿ ਪਾਗੀ।
ਪਦ ਰਜ ਕੀ ਮੁਖ ਆਂਖਨਿ ਲਾਈ। ਸੀਤ ਪ੍ਰਸਾਦਿ ਆਪ ਕੋ ਖਾਈ॥ ੫੧॥

ਵੱਡੇ ਭਾਗਾਂ ਵਾਲਾ ਹੱਥ ਜੋੜ ਕੇ ਬੋਲਿਆ, "ਤੁਹਾਡੀ ਸੇਵਾ ਵਿਚ ਮੇਰੀ ਸੁਰਤ ਲੱਗੀ ਹੋਈ ਹੈ, ਆਪ ਜੀ ਦੇ ਚਰਨ ਦੀ ਧੂੜ ਮੈਂ ਆਪਣੇ ਮੁਖ ਤੇ ਅੱਖਾਂ ਨੂੰ ਲਾਈ ਹੈ ਅਤੇ ਆਪ ਜੀ ਦਾ ਜੂਠਾ ਸੀਤ ਪ੍ਰਸ਼ਾਦਿ ਖਾਧਾ ਹੈ॥੫੧॥

ਕਰਹਿ ਪ੍ਰੇਮ ਸੋਂ ਇਤੀ ਜੁ ਸੇਵਾ। ਇਸ ਬਿਧਿ ਹੁਇਂ ਪ੍ਰਸੰਨ ਗੁਰ ਦੇਵਾ।
ਬਹੁਰੋ ਵਸਤੁ ਨ ਐਸੀ ਕੋਇ। ਜੋ ਸਿਖ ਤੁਮਰੇ ਲਹੈ ਨ ਸੋਇ॥ ੫੨॥

ਜਿਹੜਾ ਏਨੇ ਪ੍ਰੇਮ ਨਾਲ ਸੇਵਾ ਕਰਦਾ ਹੈ, ਇਸ ਵਿਧੀ ਅਨੁਸਾਰ ਗੁਰਦੇਵ ਜੀ ਪ੍ਰਸੰਨ ਹੋ ਜਾਂਦੇ ਹਨ। ਐਸੀ ਕੋਈ ਵਸਤੂ ਨਹੀਂ ਹੈ, ਜਿਹੜਾ ਤੁਹਾਡਾ ਸਿੱਖ ਪ੍ਰਾਪਤ ਨਹੀਂ ਕਰ ਸਕਦਾ ਹੈ॥੫੨॥

ਰਾਵਰ ਕੀ ਕਰੁਨਾ ਸਭਿ ਭਈ। ਅਪਰ ਕਹਾਂ ਤੇ ਹਮ ਨੇ ਲਈ'।
ਸੁਨਿ ਪ੍ਰਸੰਨ ਸ੍ਰੀ ਹਰਿ ਗੋਵਿੰਦ। 'ਸਫਲ ਭਈ ਤੁਮ ਸੇਵ ਬਿਲੰਦ'॥ ੫੩॥

ਆਪ ਜੀ ਦੀ ਸਾਰੀ ਕਿਰਪਾ ਹੋਈ ਹੈ, ਹੋਰ ਅਸੀਂ ਅਜਿਹੀ ਸ਼ਕਤੀ ਕਿਥੋਂ ਲੈਣੀ ਹੈ"। ਇਹ ਸੁਣ ਕੇ ਸ੍ਰੀ ਹਰਿਗੋਬਿੰਦ ਜੀ ਬਹੁਤ ਪ੍ਰਸੰਨ ਹੋਏ ਅਤੇ ਬਚਨ ਕੀਤਾ, "ਤੁਹਾਡੀ ਸੇਵਾ ਹਰ ਤਰ੍ਹਾਂ ਨਾਲ ਸਫਲ ਹੋਈ ਹੈ"॥੫੩॥

*ਪੰਜਵੀਂ ਰਾਸ ਦਾ ਅਠੱਤੀਵਾਂ ਅਧਿਆਇ ਸਮਾਪਤ ਹੋਇਆ॥ ੩੮॥*

# ਅਧਿਆਇ ਉਨਤਾਲੀਵਾਂ

*ਗੁਰੂ ਜੀ ਨੇ ਸ੍ਰੀ ਅੰਮ੍ਰਿਤਸਰ ਆਉਣਾ*

*ਦੋਹਰਾ-* ਗਮਨ ਕਰਨ ਕੋ ਸੁਧਾਸਰ ਸਿਮਰਤਿ ਉਰ ਮਹਿ ਨੀਤ।
ਚਹਤਿ ਦੇਖਿਬੇ ਹਮਹਿ ਕੋ ਸਭਿ ਸਿੱਖਨਿ ਕੋ ਪ੍ਰੀਤ॥ ੧॥

ਗੁਰੂ ਜੀ ਹਰ ਸਮੇਂ ਅੰਮ੍ਰਿਤਸਰ ਜਾਣ ਬਾਰੇ ਸੋਚਦੇ ਰਹਿੰਦੇ ਸਨ। ਸਾਡੇ ਦਰਸ਼ਨ ਕਰਨਾ ਚਾਹੁੰਦੇ ਹਨ, ਸਭ ਸਿੱਖਾਂ ਦੀ ਸਾਡੇ ਨਾਲ ਪ੍ਰੀਤ ਹੈ॥੧॥

*ਚੌਪਈ-* ਇਕ ਦਿਨ ਮਾਤ ਗੰਗ ਕੇ ਪਾਸ। ਚਲਿਬੇ ਨਗਰ ਪ੍ਰਸੰਗ ਪ੍ਰਕਾਸ਼।
'ਬਹੁ ਦਿਨ ਬੀਤੇ ਤਜਜੋ ਸਥਾਨਾ। ਕਰਹਿਂ ਪ੍ਰਤੀਖਨ ਸਿੱਖ ਮਹਾਨਾ' ॥੨॥

ਇਕ ਦਿਨ ਮਾਤਾ ਗੰਗਾ ਜੀ ਦੇ ਪਾਸ, ਨਗਰ ਚਲਣ ਦਾ ਪ੍ਰਸੰਗ ਤੋਰਿਆ, "ਆਪਣੇ ਸਥਾਨ ਛੱਡੇ ਨੂੰ ਬਹੁਤ ਦਿਨ ਹੋ ਗਏ ਹਨ, ਸਿੱਖ ਬਹੁਤ ਇੰਤਜ਼ਾਰ ਕਰ ਰਹੇ ਹਨ"॥੨॥

ਸੁਨਿ ਜਨਨੀ ਆਨੰਦ ਕਰਿ ਕਹਜੋ। 'ਸੁਨਹੁ ਪੁੱਤ੍ਰ! ਮਮ ਚਿਤ ਅਤਿ ਚਹਜੋ।
ਅਧਿਕ ਬਾਸ ਨਿਜ ਪੁਰਿ ਬਨਿ ਆਵੈ। ਅਬਿ ਚਲਿਬੋ ਸਭਿ ਕੇ ਮਨ ਭਾਵੈ' ॥੩॥

ਇਹ ਸੁਣ ਕੇ ਮਾਤਾ ਜੀ ਨੇ ਅਨੰਦ ਪ੍ਰਸੰਨ ਹੋ ਕੇ ਕਿਹਾ, "ਹੇ ਪੁੱਤਰ! ਸੁਣੋ, ਮੇਰਾ ਜਾਣ ਨੂੰ ਬਹੁਤ ਚਿੱਤ ਚਾਹੁੰਦਾ ਹੈ, ਸਾਨੂੰ ਆਪਣੇ ਘਰ ਹੀ ਜ਼ਿਆਦਾ ਚਿਰ ਰਹਿਣਾ ਬਣਦਾ ਹੈ, ਹੁਣ ਚਲਣਾ, ਸਾਰਿਆਂ ਦੇ ਮਨ ਨੂੰ ਚੰਗਾ ਲੱਗਦਾ ਹੈ"॥੩॥

ਕਰਿ ਮਸਲਤ ਮਾਤਾ ਕੇ ਸਾਥ। ਨਿਕਸੇ ਵਹਿਰ ਬੈਠਿ ਕਰਿ ਨਾਥ।
ਬਿਧੀਏ ਅਰੁ ਜੇਠੇ ਸੰਗ ਭਾਖਾ। 'ਪਿਖਨਿ ਸੁਧਾਸਰ ਕੀ ਅਭਿਲਾਖਾ' ॥੪॥

ਮਾਤਾ ਜੀ ਨਾਲ ਸਲਾਹ ਕਰਕੇ, ਗੁਰੂ ਜੀ ਬਾਹਰ ਨਿਕਲੇ। ਭਾਈ ਬਿਧੀ ਚੰਦ ਅਤੇ ਭਾਈ ਜੇਠੇ ਨੂੰ ਕਿਹਾ, "ਅੰਮ੍ਰਿਤਸਰ ਵੇਖਣ ਦੀ ਅਭਿਲਾਸ਼ਾ ਹੈ"॥੪॥

ਸੁਨਿ ਦੋਨਹੁ ਹਰਖੇ ਕਹਿ ਬਾਨੀ। 'ਹਮਰੇ ਮਨ ਕੀ ਹੀ ਤੁਮ ਜਾਨੀ।
ਪਠਹਿਂ ਤਹਾਂ ਤੇ ਸਿੱਖ ਸੰਦੇਸਾ। ਸਤਿਗੁਰ ਬਿਰਮ ਰਹੇ ਪਰਦੇਸ਼ਾ॥ ੫॥

ਦੋਵੇਂ ਸੁਣ ਕੇ ਬਹੁਤ ਪ੍ਰਸੰਨ ਹੋਏ ਤੇ ਬੋਲੇ, "ਤੁਸੀਂ ਸਾਡੇ ਦਿਲ ਦੀ ਗੱਲ ਜਾਣ ਲਈ ਹੈ। ਓਥੋਂ ਸਿੱਖ ਸੰਦੇਸ਼ ਭੇਜ ਰਹੇ ਹਨ। ਸਤਿਗੁਰੂ ਜੀ ਪਰਦੇਸ਼ ਵਿਚ ਰਹਿ ਰਹੇ ਹਨ" ॥੫॥

**ਕਰਿ ਕਰਿ ਬਿਨਤੀ ਜਜੋਂ ਕਜੋਂ ਆਨਹੁ। ਇਹ ਉਪਕਾਰ ਸੁ ਹਮ ਪਰ ਠਾਨਹੁ।**
**ਕਰੀ ਯਹਿ ਤਜਾਰੀ ਬਿਲਮ ਬਿਸਾਰੇ। ਨਿਜ ਸਿੱਖਨਿ ਕੀ ਕਰਹੁ ਸੰਭਾਰੇ' ॥੬॥**

ਜਿਵੇਂ-ਕਿਵੇਂ ਬੇਨਤੀ ਕਰਕੇ, ਉਨ੍ਹਾਂ ਨੂੰ ਲਿਆਵੋ, ਇਹ ਉਪਕਾਰ ਹੁਣ ਸਾਡੇ ਤੇ ਕਰੋ। ਤਿਆਰੀ ਕਰਕੇ ਕਿਸੇ ਦੇਰ ਨੂੰ ਛੱਡ ਕੇ ਚਲੀਏ, ਆਪਣੇ ਸਿੱਖਾਂ ਦੀ ਸੰਭਾਲ ਕਰੋ" ॥੬॥

**ਗੁਰੂ ਉਚਰਜੋ 'ਸਭਿ ਕੋ ਕਹਿ ਦੀਜੈ। ਪ੍ਰਾਤਿ ਕੂਚ ਹੈ ਤਜਾਰੀ ਕੀਜੈ'।**
**ਸੁਨਿ ਜੇਠੇ ਨੇ ਸਭਿ ਸੋਂ ਕਹਜੋ। 'ਚਲਨਿ ਪ੍ਰਾਤ ਸੋਂ ਸਤਿਗੁਰੁ ਚਹਜੋ' ॥੭॥**

ਗੁਰੂ ਜੀ ਨੇ ਕਿਹਾ, "ਸਾਰਿਆਂ ਨੂੰ ਕਹਿ ਦੇਵੋ, ਸਵੇਰੇ ਕੂਚ ਕਰਨਾ ਹੈ, ਸਾਰੇ ਆਪਣੀ ਤਿਆਰੀ ਕਰ ਲੈਣ।" ਇਹ ਸੁਣ ਕੇ ਭਾਈ ਜੇਠੇ ਨੇ ਸਭ ਨੂੰ ਕਹਿ ਦਿੱਤਾ। "ਸਤਿਗੁਰੂ ਜੀ ਸਵੇਰੇ ਚਲਣਾ ਚਾਹੁੰਦੇ ਹਨ" ॥੭॥

**ਸੁਨਿ ਪ੍ਰਸਥਾਨ ਸਕਲ ਹਰਖਾਏ। ਸਭਿ ਵਾਹਿਨ ਕੋ ਤਜਾਰਿ ਕਰਾਏ।**
**'ਚਲਹੁ ਸੁਧਾਸਰ, ਹਮਹਿਂ ਨਿਹਾਰੈਂ'। ਮਿਲਿ ਆਪਸ ਮਹਿਂ ਹਰਖ ਉਚਾਰੈਂ ॥੮॥**

ਅੰਮ੍ਰਿਤਸਰ ਜਾਣ ਬਾਰੇ ਸੁਣ ਕੇ ਸਾਰੇ ਬਹੁਤ ਪ੍ਰਸੰਨ ਹੋਏ, ਸਾਰੀਆਂ ਗੱਡੀਆਂ ਨੂੰ ਤਿਆਰ ਕਰਵਾਇਆ। ਸਾਰੇ ਕਹਿੰਦੇ ਸਨ, "ਚਲੋ ਚਲ ਕੇ ਅੰਮ੍ਰਿਤਸਰ ਨੂੰ ਵੇਖੀਏ"। ਆਪਸ ਵਿਚ ਮਿਲ ਕੇ ਬਹੁਤ ਪ੍ਰਸੰਨਤਾ ਦੇ ਸ਼ਬਦ ਉਚਾਰਣ ਕਰਦੇ ਸਨ ॥੮॥

**ਪਰੀ ਨਿਸਾ ਗੁਰ ਪਲੰਘ ਸੁਹਾਏ। ਤਬਿ ਦੰਪਤਿ ਚਲਿ ਕਰਿ ਨਿਯਰਾਏ।**
**'ਕਰਹੁ ਪ੍ਰਭੁ ਕੈਸੇ ਅਬਿ ਤਜਾਰੀ। ਕੌਨ ਖੁਨਾਮੀ ਪਿਖੀ ਹਮਾਰੀ॥ ੯॥**

ਰਾਤ ਪਈ, ਗੁਰੂ ਜੀ ਪਲੰਘ ਉਤੇ ਸ਼ੋਭ ਰਹੇ ਸਨ, ਤਦ ਭਾਈ ਸਾਈਂਦਾਸ ਅਤੇ ਬੀਬੀ ਰਾਮੋ ਚਲ ਕੇ ਆਏ, "ਹੇ ਪ੍ਰਭੂ ਜੀ ! ਹੁਣ ਕਿਵੇਂ ਤਿਆਰੀ ਕਰ ਦਿੱਤੀ ਹੈ, ਸਾਥੋਂ ਕਿਹੜੀ ਭੁਲ ਹੋ ਗਈ ਹੈ॥੯॥

**ਅਪਨੇ ਜਾਨਹੁ ਦੇਹੁ ਬਤਾਈ। ਭਈ ਭੂਲ ਸੋ ਲੇਂ ਬਖ਼ਸ਼ਾਇ।**
**ਕੈ ਹਮਰੇ ਪਰਵਾਰ ਮਝਾਰਾ। ਤੁਮ ਨਰ ਸੋਂ ਕਟੁ ਬਾਕ ਉਚਾਰਾ॥ ੧੦॥**

ਆਪਣੇ ਜਾਣ ਕੇ ਦੱਸ ਦਵੋ, ਜੇ ਕੋਈ ਭੁਲ ਹੋ ਗਈ ਹੈ ਤਾਂ ਬਖਸ਼ਾ ਲਈਏ। ਕੀ ਸਾਡੇ ਪਰਿਵਾਰ ਵਿਚੋਂ, ਕਿਸੇ ਤੁਹਾਡੇ ਸੇਵਕਾਂ ਨੂੰ ਕੋਈ ਮਾੜਾ ਬਚਨ ਤਾਂ ਨਹੀ ਬੋਲਿਆ॥੧੦॥

**ਭਈ ਨ ਕੋ ਤੁਮਰੀ ਮਨ ਭਾਈ। ਜਿਸ ਤੇ ਔਚਕ ਕੀਨਿ ਚਢਾਈ'।**
**ਸੁਨਿ ਸਤਿਗੁਰ ਬੋਲਤਿ ਮੁਸਕਾਏ। 'ਪ੍ਰੇਮ ਤੁਮਾਰੋ ਪਿਖਿ ਚਲਿ ਆਏ॥ ੧੧॥**

ਕੋਈ ਗੱਲ ਤੁਹਾਡੇ ਮਨ ਨੂੰ ਨਾ ਚੰਗੀ ਲੱਗੀ ਹੋਵੇ ਜਿਸ ਤੋਂ ਨਾਰਾਜ਼ ਹੋ ਕੇ ਚਲਣ ਦੀ ਅਚਾਨਕ ਤਿਆਰੀ ਕਰ ਦਿੱਤੀ ਹੈ।" ਇਹ ਸੁਣ ਕੇ ਸਤਿਗੁਰੂ ਜੀ ਮੁਸਕਰਾ ਕੇ ਬੋਲੇ, "ਤੁਹਾਡਾ ਪ੍ਰੇਮ ਵੇਖ ਕੇ ਏਥੇ ਚਲ ਕੇ ਆਏ ਸੀ॥੧੧॥

**ਚਿਰੰਕਾਲ ਬੀਤਜੋ ਪੁਰਿ ਤਜਜੋ। ਸ਼੍ਰੀ ਹਰਿਮੰਦਰ ਕੋ ਨਹਿਂ ਜਜਜੋ।**
**ਲਿਖਿ ਲਿਖਿ ਪਠਹਿਂ ਸਿੱਖ ਅਰਦਾਸ। ਜਿਨ ਕੈ ਨਿਸ ਦਿਨ ਪ੍ਰੇਮ ਪ੍ਰਕਾਸ਼ ॥੧੨॥**

ਆਪਣੇ ਨਗਰ ਛੱਡੇ ਨੂੰ ਬਹੁਤ ਦੇਰ ਹੋ ਗਈ ਹੈ, ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਨਹੀਂ ਕੀਤੇ ਹਨ, ਸਿੱਖ ਬੇਨਤੀ ਪੱਤਰ ਲਿਖ ਲਿਖ ਕੇ ਭੇਜ ਰਹੇ ਹਨ, ਜਿਨ੍ਹਾਂ ਦਾ ਦਿਨ ਰਾਤ ਪ੍ਰੇਮ ਜੱਗਦਾ ਰਹਿੰਦਾ ਹੈ॥੧੨॥

ਬਡੇ ਗੁਰਨਿ ਕੇ ਸੰਗੀ ਰਹੇ। ਉਚਿਤ ਅਦਬ ਕੇ ਹਮ ਕੋ ਅਹੇ।
ਜਿਨ ਕੋ ਕਹ੍ਯੋ ਹਟਹਿ ਨਹਿੰ ਮੋ ਤੇ। ਉੱਤਮਤਾ ਕਹੀਯਹਿ ਕ੍ਯਾ ਤੋ ਤੇ ॥੧੩॥

ਜਿਹੜੇ ਵੱਡੇ ਗੁਰੂ ਸਾਹਿਬਾਨ ਦੇ ਸੰਗੀ ਸਾਥੀ ਰਹੇ ਹਨ, ਉਨ੍ਹਾਂ ਨੂੰ ਸਾਡਾ ਆਦਰ ਕਰਨਾ ਬਣਦਾ ਹੈ, ਜਿਨ੍ਹਾਂ ਦਾ ਕਿਹਾ ਮੈਥੋਂ ਮੋੜਿਆ ਨਹੀਂ ਜਾ ਸਕਦਾ। ਉਨ੍ਹਾਂ ਦੀ ਉੱਤਮਤਾਈ ਬਾਰੇ ਮੈਂ ਤੁਹਾਡੇ ਪਾਸ ਕੀ ਕਹਾਂ॥੧੩॥

ਇਸ ਹਿਤ ਕੂਚ ਅਚਾਨਕ ਜਾਨਹੁ। ਤੁਮ ਦੰਪਤਿ ਅਬਿ ਸਭਿ ਸੁਖ ਠਾਨਹੁ।
ਜਨਮ ਮਰਣ ਕੋ ਮਿਟ੍ਯੋ ਸੰਦੇਹੂ। ਮਿਸਰਹੁ ਸੱਤਿਨਾਮ ਬਿਧਿ ਏਹੂ॥ ੧੪॥

ਇਸ ਕਰਕੇ ਅਚਾਨਕ ਕੂਚ ਕੀਤਾ ਹੈ, ਇਹ ਸਮਝ ਲਵੋ, ਤੁਸੀਂ ਦੋਵੇਂ ਜੀਅ ਹੁਣ ਸੁਖੀ-ਸੁਖੀ ਰਹੋ, ਤੁਹਾਡੇ ਜਨਮ ਮਰਨ ਦਾ ਸੰਦੇਹ ਹੁਣ ਖਤਮ ਹੋ ਗਿਆ ਹੈ। ਇਸ ਵਿਧੀ ਅਨੁਸਾਰ ਸਤਿਨਾਮ ਦਾ ਸਿਮਰਨ ਕਰੋ॥੧੪॥

ਕਿਤਿਕ ਬਰਖ ਮੈਂ ਪੁਨ ਇਹ ਆਵਨਿ। ਕਰਹਿਂ ਬਿਲਾਸ ਇਹਾਂ ਮਨ ਭਾਵਨਿ।
ਅਬਿ ਤੁਮ ਸਦ ਹੀ ਸੰਗ ਹਮਾਰੇ। ਨਹੀਂ ਕਰਹਿਂ ਨਿਜ ਤੇ ਕਬਿ ਨਜਾਰੇ' ॥੧੫॥

ਕਈ ਸਾਲਾਂ ਬਾਅਦ ਫਿਰ ਏਥੇ ਆਵਾਂਗੇ, ਫਿਰ ਏਥੇ ਆ ਕੇ ਮਨਭਾਉਂਦੇ ਅਨੰਦ-ਮੰਗਲ ਕਰਾਂਗੇ। ਹੁਣ ਤੁਸੀਂ ਸਦਾ ਹੀ ਸਾਡੇ ਨਾਲ ਹੋ, ਅਸੀਂ ਆਪਣੇ ਨਾਲੋਂ ਕਦੇ ਵੀ ਵੱਖਰੇ ਨਹੀਂ ਕਰਾਂਗੇ" ॥੧੫॥

ਇੱਤ੍ਯਾਦਿਕ ਕਹਿ ਧੀਰਜ ਦਈ। ਦੰਪਤਿ ਆਇਸੁ ਸਿਰ ਧਰਿ ਲਈ।
ਬਿਨ ਅਨੁਸਾਰ ਨ ਬੋਲੇ ਹੇਰਿ। ਉਠੇ ਨਮੋ ਕਰਿ ਸੁਪਤੇ ਫੇਰ॥ ੧੬॥

ਇਤਿੱਆਦਿ ਕਹਿ ਕੇ ਧੀਰਜ ਦਿੱਤਾ, ਦੰਪਤੀ ਨੇ ਆਗਿਆ ਸਿਰ ਮੱਥੇ ਮੰਨ ਲਈ। ਫਿਰ ਗੁਰੂ ਜੀ ਦੀ ਰਜ਼ਾ ਵੇਖ ਕੇ ਕਿ ਉਨ੍ਹਾਂ ਜ਼ਰੂਰ ਜਾਣਾ ਹੈ, ਫਿਰ ਕੋਈ ਵੀ ਗੱਲ ਉਲਟ ਨਾ ਕਹੀ ਨਮਸਕਾਰ ਕਰ ਕੇ ਉੱਠ ਪਏ ਤੇ ਸੌਂ ਗਏ॥੧੬॥

ਰਾਤਿ ਜਥਾ ਸੁਖ ਸਕਲ ਬਿਤਾਈ। ਪ੍ਰਾਤਿ ਹੋਤਿ ਗੁਰ ਕੀਨਿ ਚਢਾਈ।
ਹਿਤ ਸਨਮਾਨ ਸੰਗ ਕੁਛ ਆਏ। ਕਹਿ ਬਹੁ ਬਾਰ ਬਹੁਰ ਠਹਿਰਾਏ॥ ੧੭॥

ਸਾਰੀ ਰਾਤ ਬੜੇ ਆਰਾਮ ਨਾਲ ਬਤੀਤ ਕੀਤੀ, ਸਵੇਰ ਹੁੰਦਿਆਂ ਹੀ ਗੁਰੂ ਜੀ ਨੇ ਯਾਤਰਾ ਆਰੰਭ ਕੀਤੀ। ਸਨਮਾਨ ਵਾਸਤੇ ਕੁਝ ਦੂਰ ਤਕ ਨਾਲ ਆਏ, ਗੁਰੂ ਜੀ ਨੇ ਬਹੁਤ ਵਾਰ ਕਹਿ ਕੇ ਖੜੇ ਕਰ ਦਿੱਤੇ॥੧੭॥

ਬਿਛੁਰਤਿ ਰਾਮੋ ਬੰਦਨ ਕੀਨਿ। ਸਾਈਂਦਾਸ ਨਿਮ੍ਯੋ ਬਨਿ ਦੀਨਿ।
ਗੰਗਾ ਮਾਤ ਚਢੀ ਤਬਿ ਸ੍ਯੰਦਨਿ। ਦੋਨਹੁ ਕਰੀ ਜਾਇ ਪਦ ਬੰਦਨ॥੧੮॥

ਵਿਛੜਨ ਲਗਿਆਂ ਬੀਬੀ ਰਾਮੋ ਨੇ ਬੰਦਨਾ ਕੀਤੀ, ਭਾਈ ਸਾਈਂਦਾਸ ਨੇ ਬੜੇ ਦੀਨ ਹੋ ਕੇ ਨਮਸਕਾਰ ਕੀਤੀ। ਮਾਤਾ ਗੰਗਾ ਜੀ ਫਿਰ ਰੱਥ ਵਿਚ ਚੜ੍ਹ ਗਈ, ਦੋਵਾਂ ਨੇ ਜਾ ਕੇ ਉਨ੍ਹਾਂ ਨੂੰ ਵੀ ਬੰਦਨਾ ਕੀਤੀ॥੧੮॥

ਆਸ਼ਿਖ ਦੇ ਆਗੇ ਕਹੁ ਚਲੀ। ਪੁਨ ਦਮੋਦਰੀ ਕੇ ਸੰਗ ਮਿਲੀ।
ਦੰਪਤਿ ਜੰਪਤਿ ਦ੍ਵੈ ਕਰ ਬੰਦ। 'ਤੂੰ ਜਨਮੀ ਜਗ ਭਾਗ ਬਿਲੰਦ॥ ੧੯॥

ਅਸੀਸ ਦੇ ਕੇ ਅੱਗੇ ਚਲ ਪਈ, ਫਿਰ ਦਮੋਦਰੀ ਨੂੰ ਚਲ ਕੇ ਮਿਲ ਪਏ। ਦੰਪਤੀ (ਪਤੀ ਪਤਨੀ) ਨੇ ਦੋਵੇਂ ਹੱਥ ਜੋੜ ਕੇ ਬੇਨਤੀ ਕੀਤੀ, "ਤੂੰ ਜੱਗ ਵਿਚ ਵੱਡੇ ਭਾਗ ਲੈ ਕੇ ਜਨਮ ਲਿਆ ਹੈ॥੧੯॥

ਮਾਤ ਪਿਤਾ ਕੋ ਬੰਸ ਉਧਾਰਾ। ਤੁਝ ਕਰਿ ਭਾ ਸਨਬੰਧ ਹਮਾਰਾ।
ਭਏ ਕ੍ਰਿਤਾਰਥ ਤੁਵ ਉਪਕਾਰਾ। ਯਾਂਤੇ ਬੰਦਨ ਬਾਰੰਬਾਰਾ॥ ੨੦॥

ਮਾਤਾ ਪਿਤਾ ਦੇ ਵੰਸ਼ ਦਾ ਉਧਾਰ ਕੀਤਾ ਹੈ, ਤੇਰੇ ਕਰਕੇ ਹੀ ਸਾਡਾ ਸੰਬੰਧ ਬਣਿਆ ਹੈ। ਤੁਹਾਡੇ ਉਪਕਾਰ ਨਾਲ ਕ੍ਰਿਤਾਰਥ ਹੋ ਗਏ ਹਾਂ, ਇਸ ਕਰਕੇ ਬਾਰ-ਬਾਰ ਬੰਦਨਾ ਕਰਦੇ ਹਾਂ॥੨੦॥

**ਗੁਰ ਤੇ ਜੇਠੋ ਪੁੱਤ੍ਰ ਉਪਾਯੋ। ਅਧਿਕ ਭਾਗ ਤੁਵ ਭਾਲ ਸੁਹਾਯੋ'।**
**ਸ੍ਰੀ ਗੁਰਦਿੱਤੇ ਕਹੁ ਲੇ ਗੋਦ। ਬਾਰਿ ਬਾਰਿ ਪਿਖਿ ਹੋਤਿ ਪ੍ਰਮੋਦ॥ ੨੧॥**

ਗੁਰੂ ਜੀ ਨੂੰ ਜੇਠਾ ਪੁੱਤਰ ਦਿੱਤਾ ਹੈ, ਤੁਹਾਡੇ ਮੱਥੇ ਤੇ ਵੱਡੇ ਭਾਗ ਸੁਹਾਏ ਹਨ''। ਸ੍ਰੀ ਗੁਰਦਿੱਤੇ ਨੂੰ ਗੋਦ ਵਿਚ ਲੈ ਕੇ ਬਾਰ-ਬਾਰ ਵੇਖ ਕੇ ਪ੍ਰਸੰਨ ਹੋ ਰਹੇ ਸਨ॥੨੧॥

**ਕਹਿ ਦਮੋਦਰੀ 'ਗੁਰਨਿ ਪ੍ਰਤਾਪ। ਦਾਸੀ ਜਾਨਿ ਕਰੀ ਮੁਹਿ ਆਪ।**
**ਤਿਨ ਕੀ ਕ੍ਰਿਪਾ ਜਾਸ ਪਰ ਹੋਇ। ਸੁਖ ਬਡਿਆਈ ਪ੍ਰਾਪਤਿ ਸੋਇ॥ ੨੨॥**

ਸ੍ਰੀ ਦਮੋਦਰੀ ਨੇ ਕਿਹਾ, "ਇਹ ਸਾਰਾ ਗੁਰੂ ਜੀ ਦਾ ਪ੍ਰਤਾਪ ਹੈ, ਦਾਸੀ ਜਾਣ ਕੇ ਮੈਨੂੰ ਆਪਣੀ ਬਣਾਇਆ ਹੈ। ਉਨ੍ਹਾਂ ਦੀ ਕਿਰਪਾ ਨਾਲ ਹੀ ਸਭ ਕੁਝ ਹੁੰਦਾ ਹੈ, ਹਰ ਤਰ੍ਹਾਂ ਦੀ ਸੁਖ ਵਡਿਆਈ ਪ੍ਰਾਪਤ ਹੁੰਦੀ ਹੈ॥੨੨॥

**ਦੀਪਮਾਲ ਵੈਸਾਖੀ ਆਦਿ। ਮਿਲਹੁ ਆਨਿ ਕਰਿ ਲਿਹੁ ਅਹਿਲਾਦ'।**
**ਗਲ ਸੋਂ ਮਿਲਿ ਕਰਿ ਹੋਇਸਿ ਨਜਾਰੀ। ਬਹੁਰ ਨਾਨਕੀ ਨਿਕਟਿ ਪਧਾਰੀ॥੨੩॥**

ਦੀਵਾਲੀ ਅਤੇ ਵਿਸਾਖੀ ਤੇ ਆ ਕੇ ਮਿਲੋ ਤੇ ਆ ਕੇ ਵੱਡਾ ਅਨੰਦ ਲਵੋ''। ਗਲੇ ਮਿਲ ਕੇ ਵੱਖਰੀਆਂ ਹੋ ਗਈਆਂ, ਫਿਰ ਗੁਰੂ ਜੀ ਦੇ ਦੂਸਰੇ ਮਹਿਲ ਸ੍ਰੀ ਨਾਨਕੀ ਪਾਸ ਗਏ॥੨੩॥

**ਨਮੋ ਕਰਤਿ ਕੋ ਪਕਰਿ ਹਟਾਈ। ਲੇ ਰਾਮੋ ਗਰ ਸੰਗ ਮਿਲਾਈ।**
**ਕਹਿ ਸੁਨਿ ਬਚਨ ਪ੍ਰੇਮ ਕੇ ਮੁਰੀ। ਆਂਸੂ ਢਰਤਿ ਬਿਲੋਕਤਿ ਖਰੀ॥ ੨੪॥**

ਉਸ ਨੇ ਨਮਸਕਾਰ ਕਰਦੀ ਨੂੰ ਹੱਥ ਨਾਲ ਫੜ ਕੇ ਹਟਾਇਆ, ਬੀਬੀ ਰਾਮੋ ਨੇ ਫਿਰ ਫੜ ਕੇ ਗਲ ਨਾਲ ਲਾ ਲਈ, ਪ੍ਰੇਮ ਦੇ ਬਹੁਤ ਬਚਨ ਕਹਿ ਸੁਣ ਕੇ ਵਾਪਸ ਮੁੜੀ, ਹੰਝੂ ਡਿਗਦਿਆਂ ਖੜੀ ਹੋ ਕੇ ਵੇਖਦੀ ਰਹੀ॥੨੪॥

**ਦੋਨਹੁਂ ਡੋਰੇ ਸੰਗ ਮਿਲਾਇ। ਤਬਿ ਸਜੰਦਨ ਗੰਗਾ ਚਲਿਵਾਇ।**
**ਬਲੀ ਤੁਰੰਗਨ ਗੁਰੂ ਅਰੋਹੇ। ਮਹਾਂ ਬੇਗ ਤੇ ਗਮਨਤਿ ਸੋਹੇ॥ ੨੫॥**

ਦੋਵੇਂ ਡੋਲੇ ਨਾਲ ਮਿਲਾਏ, ਫਿਰ ਮਾਤਾ ਗੰਗਾ ਜੀ ਨੇ ਰੱਥਾਂ ਨੂੰ ਚਲਵਾਇਆ। ਬੜੇ ਸ਼ਕਤਸ਼ਾਲੀ ਘੋੜੇ ਉਤੇ ਗੁਰੂ ਜੀ ਸਵਾਰ ਸਨ, ਬੜੀ ਤੇਜ਼ੀ ਨਾਲ ਚਲਦੇ ਬਹੁਤ ਸ਼ੋਭਦੇ ਸਨ॥੨੫॥

**ਸੰਗ ਪਵੰਗਮ ਜੋਧਾ ਚਢੇ। ਚਲਹਿਂ ਪਿਛਾਰੀ ਆਨੰਦ ਬਢੇ।**
**ਪੰਥ ਉਲੰਘਯੋ ਕੇਤਿਕ ਹੇਰਾ। ਦੁਆਦਸ਼ ਕੋਸ ਕਰਯੋ ਚਲਿ ਡੇਰਾ॥ ੨੬॥**

ਗੁਰੂ ਜੀ ਦੇ ਨਾਲ ਸੂਰਬੀਰ ਯੋਧੇ ਘੋੜਿਆਂ ਤੇ ਸਵਾਰ ਹੋ ਗਏ, ਉਹ ਬੜਾ ਅਨੰਦ ਵਧਾ ਕੇ ਪਿੱਛੇ-ਪਿੱਛੇ ਆ ਰਹੇ ਸਨ। ਜਦ ਵੇਖਿਆ ਕਿ ਕਾਫੀ ਪੈਂਡਾ ਤਹਿ ਕਰ ਲਿਆ ਹੈ ਤਾਂ ਬਾਰਾਂ ਕੋਹਾਂ ਤੇ ਜਾ ਕੇ ਡੇਰਾ ਕਰ ਲਿਆ॥੨੬॥

**ਜਥਾ ਜੋਗ ਕਰਿ ਖਾਨ ਰੁ ਪਾਨਾ। ਨਿਸ ਬਿਤਾਇ ਹੋਏ ਸਵਧਾਨਾ।**
**ਕਰਤਿ ਅਖੇਰ ਗੁਰੂ ਮਗ ਚਾਲੇ। ਪਾਛੇ ਸਭਿ ਕੋ ਗੰਗ ਸੰਭਾਲੇ॥ ੨੭॥**

ਲੋੜ ਅਨੁਸਾਰ ਖਾਧਾ ਪੀਤਾ, ਰਾਤ ਬਤੀਤ ਕਰਕੇ ਫਿਰ ਸਾਵਧਾਨ ਹੋ ਗਏ। ਸ਼ਿਕਾਰ ਖੇਡਣ ਵਾਸਤੇ ਗੁਰੂ ਜੀ ਚਲ ਪਏ, ਪਿੱਛੇ ਮਾਤਾ ਗੰਗਾ ਜੀ ਸਭ ਦੀ ਸੰਭਾਲ ਕਰ ਰਹੇ ਸਨ॥੨੭॥

**ਗਮਨੇ ਡੇਰਾ ਕੂਚ ਕਰਾਇ। ਇਸੀ ਪ੍ਰਕਾਰ ਚਲੇ ਮਗ ਜਾਇਂ।**
**ਆਇ ਤਰਨ ਤਾਰਨ ਕੇ ਥਾਨ। ਟਿਕੇ ਨਿਸਾ ਮਹਿਂ ਗੁਰ ਭਗਵਾਨ॥ ੨੮॥**

ਫਿਰ ਡੇਰਾ ਕੂਚ ਕਰਵਾ ਕੇ ਚਲ ਪਏ, ਓਸ ਪ੍ਰਕਾਰ ਰਾਹੇ-ਰਾਹ ਚਲ ਪਏ। ਫਿਰ ਤਰਨ ਤਾਰਨ ਵਾਲੇ ਸਥਾਨ ਤੇ ਆ ਪਹੁੰਚੇ। ਗੁਰੂ ਭਗਵਾਨ ਜੀ ਨੇ ਰਾਤ ਨੂੰ ਏਥੇ ਹੀ ਟਿਕਾਣਾ ਕੀਤਾ॥੨੮॥

**ਸੁਤ ਕੋ ਲੇ ਕਰਿ ਗੇ ਦਰਬਾਰਾ। ਬੰਦਨ ਕਰਿ ਪ੍ਰਸਾਦਿ ਬਰਤਾਰਾ।**
**ਕਰੀ ਪ੍ਰਦਛਨਾ ਫਿਰ ਕਰਿ ਸਾਰੇ। ਪੁਨ ਬਿਸਰਾਮੇ ਨਿਸਾ ਗੁਜ਼ਾਰੇ॥ ੨੯॥**

ਗੁਰੂ ਜੀ ਆਪਣੇ ਪੁੱਤਰ ਨੂੰ ਲੈ ਕੇ ਦਰਬਾਰ ਵਿਚ ਗਏ ਤੇ ਬੰਦਨਾ ਕਰਕੇ ਪ੍ਰਸ਼ਾਦਿ ਵਰਤਾਇਆ, ਫਿਰ ਸਾਰਿਆਂ ਨੇ ਤਰਨ ਤਾਰਨ ਸਰੋਵਰ ਦੀਆਂ ਪਰਿਕਰਮਾਂ ਕੀਤੀਆਂ, ਫਿਰ ਓਥੇ ਆਰਾਮ ਕਰਕੇ ਰਾਤ ਗੁਜ਼ਾਰੀ॥੨੯॥

**ਦੇਖਿ ਪ੍ਰਾਤਿ ਗੁਰ ਕੀਨਿ ਚਢਾਈ। ਪ੍ਰਥਮ ਸੁਧਾਸਰ ਸੁਧਿ ਪਹੁਚਾਈ।**
**ਤਬਿ ਪੁਰਿ ਪਾਈ ਸਾਗਰ ਸ਼ੋਭਾ। ਉਮਗੇ ਨਰ ਜਨ ਬਾਢਜੋ ਛੋਭਾ॥ ੩੦॥**

ਸਵੇਰ ਵੇਖ ਕੇ ਫਿਰ ਗੁਰੂ ਜੀ ਸਭ ਨੂੰ ਨਾਲ ਲੈ ਕੇ ਅੱਗੇ ਚਲ ਪਏ। ਪਹਿਲਾਂ ਅੰਮ੍ਰਿਤਸਰ ਵਿਖੇ ਖ਼ਬਰ ਭੇਜ ਦਿੱਤੀ। ਤਦ ਨਗਰ ਨੇ ਸਾਗਰ ਵਾਂਗ ਸ਼ੋਭਾ ਪਾਈ, ਲੋਕਾਂ ਦੇ ਦਿਲ ਜਵਾਰ-ਭਾਟਾ ਵਾਂਗ ਉੱਛਲ ਪਏ॥੩੦॥

**ਬਸਤ੍ਰ ਬਿਭੂਖਨ ਪਹਿਰਤਿ ਨਾਰੀ। ਹਿਤ ਆਦਰ ਕੇ ਮਿਲਿਨਿ ਅਗਾਰੀ।**
**ਬੀਥਨ ਚਲੀ ਪ੍ਰਕਾਸ਼ ਛਬੀਲਾ। ਸੋਹਤਿ ਜਜੋਂ ਬੜਵਾਨਲ ਕੀਲਾ॥ ੩੧॥**

ਨਗਰ ਦੀਆਂ ਇਸਤਰੀਆਂ ਨੇ ਸੋਹਣੇ ਕੱਪੜੇ ਅਤੇ ਗਹਿਣੇ ਪਾ ਲਏ, ਉਹ ਆਦਰ ਨਾਲ ਗੁਰੂ ਜੀ ਨੂੰ ਮਿਲਣ ਵਾਸਤੇ ਤਿਆਰ ਹੋ ਗਈਆਂ, ਗਲੀਆਂ ਵਿਚ ਚਲ ਪਈਆਂ, ਉਨ੍ਹਾਂ ਦਾ ਬੜਾ ਸੁੰਦਰ ਪ੍ਰਕਾਸ਼ ਸੀ, ਇਸ ਤਰ੍ਹਾਂ ਸ਼ੋਭ ਰਹੀਆਂ ਸਨ ਮਾਨੋਂ ਬੜਵਾ ਅਗਨੀ ਦੀ ਲਾਟ ਹੋਣ॥੩੧॥

**ਨਗਰ ਮਿਰਜਾਦ ਸੁ ਬੇਲਾ ਠਾਹਰ। ਨਰ ਜਲ ਨਿਕਸੇ ਫੈਲਤਿ ਬਾਹਰ।**
**ਸ਼੍ਰੀ ਹਰਿਗੋਬਿੰਦ ਚੰਦ ਮਨਿੰਦ। ਪਿਖਜੋ ਪਰਬ ਮਹਿਂ ਧਰਜੋ ਅਨੰਦ॥ ੩੨॥**

ਨਗਰ ਦੀ ਹਦ ਮਾਨੋਂ ਕਿਨਾਰੇ ਦੀ ਥਾਂ ਹੈ, ਜਿਸ ਵਿਚ ਮਨੁੱਖ ਜਲ ਵਾਂਗ ਨਿਕਲ ਕੇ ਬਾਹਰ ਫੈਲ ਗਏ। ਸ੍ਰੀ ਹਰਿਗੋਬਿੰਦ ਜੀ ਚੰਦ ਸਮਾਨ ਸਨ, ਜਦ ਪੂਰਨਮਾਸੀ ਵਾਲੇ ਦਿਨ ਵੇਖਿਆ ਤਾਂ ਸਾਰਿਆਂ ਨੇ ਅਨੰਦ ਧਾਰਨ ਕੀਤਾ॥੩੨॥

**ਸਿੱਖ ਪਹੁਚੇ ਇਕ ਕੋਸ ਅਗਾਰੀ। ਗੁਰੁ ਦਰਸ਼ਨ ਕਰਿ ਬੰਦਨ ਧਾਰੀ।**
**ਲੈ ਲੈ ਜਥਾ ਸ਼ਕਤਿ ਪਰਸਾਦਿ। ਅਰਪਤਿ ਗੁਰੁ ਕੋ ਧਰਿ ਅਹਿਲਾਦ॥ ੩੩॥**

ਨਗਰ ਵਾਸੀ ਸਿੱਖ ਇਕ ਕੋਹ ਪੈਂਡਾ ਚਲ ਕੇ ਗੁਰੂ ਜੀ ਨੂੰ ਅਗੋਂ ਲੈਣ ਵਾਸਤੇ ਪਹੁੰਚੇ। ਗੁਰੂ ਜੀ ਦੇ ਦਰਸ਼ਨ ਕਰਕੇ ਸਾਰਿਆਂ ਨੇ ਬੰਦਨਾ ਕੀਤੀ, ਆਪਣੀ ਸਮਰੱਥਾ ਅਨੁਸਾਰ ਪ੍ਰਸ਼ਾਦਿ ਲਿਆ ਕੇ ਗੁਰੂ ਜੀ ਨੂੰ ਅਰਪਣ ਕਰਕੇ ਅਨੰਦ ਧਾਰ ਰਹੇ ਸਨ॥੩੩॥

**ਕੁਸ਼ਲ ਬੂਝ ਆਗੇ ਕੋ ਚਲੇ। ਤਬਿ ਗੁਰਦਾਸ ਆਦਿ ਸਭਿ ਮਿਲੇ।**
**ਬ੍ਰਿਧ ਸੋਂ ਪ੍ਰਥਮ ਪਠਜੋ ਕਹਿ ਐਸੇ। 'ਕਰਹੁ ਨ ਖੇਦ ਰਹਹੁ ਤੁਮ ਬੈਸੇ॥ ੩੪॥**

ਸਾਰਿਆਂ ਨੂੰ ਕੁਸ਼ਲਤਾ ਪੁੱਛ ਕੇ ਅੱਗੇ ਚਲ ਪਏ, ਤਦ ਭਾਈ ਗੁਰਦਾਸ ਆਦਿ ਆ ਕੇ ਮਿਲੇ, ਬਾਬਾ ਬੁੱਢਾ ਜੀ ਨੂੰ ਪਹਿਲਾਂ ਹੀ ਇਹ ਸੁਨੇਹਾ ਦੇ ਕੇ ਭੇਜਿਆ ਸੀ, "ਤੁਸੀਂ ਖੇਚਲ ਨਾ ਕਰਨਾ ਆਪਣੇ ਸਥਾਨ ਤੇ ਹੀ ਬੈਠੇ ਰਹਿਣਾ॥੩੪॥

ਹਮ ਆਵੈਂਗੇ ਨਿਕਟ ਤੁਮਾਰੇ। ਸ੍ਰੀ ਹਰਿਮੰਦਰ ਦਰਸ ਨਿਹਾਰੇ'।
ਅਪਰ ਅਗਾਊ ਸਗਰੇ ਆਏ। ਪਿਖਿ ਪਿਖਿ ਸਤਿਗੁਰ ਕੋ ਹਰਖਾਏ॥ ੩੫॥

ਅਸੀਂ ਆਪ ਤੁਹਾਡੇ ਪਾਸ ਆਵਾਂਗੇ, ਸ੍ਰੀ ਹਰਿਮੰਦਰ ਸਾਹਿਬ ਆ ਕੇ ਤੁਹਾਡੇ ਦਰਸ਼ਨ ਕਰਾਂਗੇ।" ਬਾਕੀ ਸਾਰੇ ਅਗਾਊਂ ਮਿਲਣ ਵਾਸਤੇ ਆਏ, ਸਤਿਗੁਰੂ ਜੀ ਦੇ ਦਰਸ਼ਨ ਕਰ-ਕਰ ਪ੍ਰਸੰਨ ਹੋ ਰਹੇ ਸਨ॥੩੫॥

ਜਥਾ ਜੋਗ ਸਭਿ ਬਚਨ ਉਚਾਰੇ। ਲੇ ਕਰਿ ਗਮਨੇ ਸੰਗ ਅਗਾਰੇ।
ਨਰ ਨਾਰੀ ਪੁਰਿ ਕੀ ਸਮੁਦਾਯਾ। ਮਿਲਤਿ ਆਇ ਸਭਿ ਸੀਸ ਨਿਵਾਯਾ॥ ੩੬॥

ਯਥਾ-ਯੋਗ ਸਭ ਨੇ ਬਚਨ ਕਹੇ, ਫਿਰ ਆਪਣੇ ਨਾਲ ਲੈ ਕੇ ਅੱਗੇ ਚਲ ਪਏ। ਨਗਰ ਦੇ ਸਭ ਨਰ-ਨਾਰੀਆਂ ਇਕੱਠੇ ਹੋ ਕੇ ਸਿਰ ਨਿਵਾ ਕੇ ਆ ਕੇ ਮਿਲੇ॥੩੬॥

ਧਰਹਿਂ ਉਪਾਇਨ ਹ੍ਵੈਂ ਬਲਿਹਾਰੀ। 'ਧੰਨ ਆਜ ਕੀ ਘਰੀ' ਉਚਾਰੀ।
'ਪੁੱਤ੍ਰ ਸਹਤ ਗੁਰੁ ਦਰਸ ਨਿਹਾਰਾ। ਹਮ ਸਭਿ ਕੇ ਹੈਂ ਭਾਗ ਉਦਾਰਾ'॥ ੩੭॥

ਉਪਹਾਰ ਧਰ ਕੇ ਬਲਿਹਾਰੀ ਜਾਂਦੇ ਸਨ ਅਤੇ ਕਹਿੰਦੇ ਸਨ, "ਧੰਨ ਹੈ ਅੱਜ ਦੀ ਘੜੀ, ਪੁੱਤਰ ਸਹਿਤ ਗੁਰੂ ਜੀ ਦੇ ਦਰਸ਼ਨ ਕੀਤੇ ਹਨ, ਸਾਡੇ ਸਾਰਿਆਂ ਦੇ ਵੱਡੇ ਭਾਗ ਹਨ"॥੩੭॥

ਕਿਹ ਕੋ ਦੇਖਿ, ਬੋਲ ਕਿਹ ਸਾਥ। ਸਭਿਨਿ ਅਨੰਦਤਿ ਚਾਲੇ ਨਾਥ।
ਸ੍ਰੀ ਗੁਰੁਦਿੱਤਾ ਲੇ ਕਰਿ ਸੰਗ। ਗਮਨੇ ਸ੍ਰੀ ਦਰਬਾਰ ਉਮੰਗ॥ ੩੮॥

ਕਿਸੇ ਨੂੰ ਵੇਖ ਕੇ ਅਤੇ ਕਿਸੇ ਨਾਲ ਬੋਲ ਕੇ, ਸਾਰਿਆਂ ਨੂੰ ਅਨੰਦਿਤ ਕਰਕੇ ਗੁਰੂ ਜੀ ਅੱਗੇ ਚਲ ਪਏ। ਸ੍ਰੀ ਗੁਰਦਿੱਤੇ ਨੂੰ ਆਪਣੇ ਨਾਲ ਲੈ ਕੇ, ਗੁਰੂ ਜੀ ਬੜੇ ਉਤਸ਼ਾਹ ਨਾਲ ਦਰਬਾਰ ਸਾਹਿਬ ਪਹੁੰਚੇ॥੩੮॥

ਪ੍ਰਥਮ ਅਕਾਲ ਤਖਤ ਕਹੁ ਬੰਦਤਿ। ਗਏ ਦਰਸ਼ਨੀ ਪੌਰ ਅਨੰਦਤਿ।
ਸੀਸ ਨਿਵਾਇ ਰਿਦੇ ਅਨੁਰਾਗੇ। ਥਿਰੇ ਜਾਇ ਹਰਿ ਮੰਦਿਰ ਆਗੇ॥ ੩੯॥

ਪਹਿਲਾਂ ਅਕਾਲ ਤਖਤ ਵਿਖੇ ਜਾ ਕੇ ਬੰਦਨਾ ਕੀਤੀ, ਫਿਰ ਪ੍ਰਸੰਨ ਹੋ ਕੇ ਦਰਸ਼ਨੀ ਡਿਉੜੀ ਵਿਖੇ ਪਹੁੰਚ ਗਏ। ਸਿਰ ਨਿਵਾ ਕੇ ਹਿਰਦਾ ਪ੍ਰੇਮ ਨਾਲ ਭਰ ਗਿਆ, ਫਿਰ ਹਰਿਮੰਦਰ ਸਾਹਿਬ ਦੇ ਅੱਗੇ ਜਾ ਕੇ ਖੜੇ ਹੋ ਗਏ॥੩੯॥

ਧਰਿ ਧਰਨੀ ਸਿਰ ਬੰਦਨ ਕੀਨਿ। ਸ੍ਰੀ ਅਰਜਨ ਸੁਤ ਮਹਾਂ ਪ੍ਰਬੀਨ।
ਦਈ ਪ੍ਰਦਛਨਾ ਫਿਰ ਕਰਿ ਚਾਰੀ। ਪੁਨ ਪ੍ਰਵਿਸ਼ੇ ਦਰਬਾਰ ਮਝਾਂਰੀ॥ ੪੦॥

ਧਰਤੀ ਤੇ ਸਿਰ ਧਰ ਕੇ ਬੰਦਨਾ ਕੀਤੀ, ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪੁੱਤਰ ਮਹਾਨ ਚਤੁਰ ਹਨ। ਫਿਰ ਚਾਰੇ ਪਾਸੇ ਫਿਰ ਕੇ ਪਰਿਕਰਮਾਂ ਕੀਤੀਆਂ, ਫਿਰ ਦਰਬਾਰ ਦੇ ਅੰਦਰ ਦਾਖਲ ਹੋ ਗਏ॥੪੦॥

ਪਿਤਾ ਪਿਤਾਮੇ ਕੋ ਧਰਿ ਧਯਾਨ। ਹਾਥ ਜੋਰਿ ਅਭਿਬੰਦਨ ਠਾਨਿ।
ਪੁਨ ਭਾਈ ਬਿੱਧ ਕੇ ਪਗ ਪਰੇ। ਕੁਸ਼ਲ ਪ੍ਰਸ਼ਨ ਦੁਹਿ ਦਿਸ਼ਿ ਤੇ ਕਰੇ॥ ੪੧॥

ਆਪਣੇ ਪਿਤਾ ਪਿਤਾਮੇ ਦਾ ਧਿਆਨ ਧਰ ਕੇ ਹੱਥ ਜੋੜ ਕੇ ਬੰਦਨਾ ਕੀਤੀ ਫਿਰ ਬਾਬਾ ਬੁੱਢਾ ਜੀ ਦੇ ਚਰਨਾਂ ਨੂੰ ਛੂਹਿਆ, ਦੋਹਾਂ ਪਾਸਿਆਂ ਤੋਂ ਇਕ ਦੂਸਰੇ ਦੀ ਸੁਖਸਾਂਦ ਪੁੱਛੀ ਗਈ॥੪੧॥

ਸ੍ਰੀ ਗੁਰਦਿੱਤਾ ਕੋ ਪਗ ਪਾਇਵ। ਖਰੇ ਹੋਏ ਅਰਦਾਸ ਕਰਾਇਵ।
ਇਮ ਮਨਾਇ ਕਰਿ ਗੁਰੂ ਬਡੇਰੇ। ਨਿਕਸੇ ਉਤਸਵ ਰਚੇ ਘਨੇਰੇ॥ ੪੨॥

ਸ੍ਰੀ ਗੁਰਦਿੱਤਾ ਨੂੰ ਬਾਬਾ ਬੁੱਢਾ ਜੀ ਦੇ ਚਰਨਾਂ ਤੇ ਪਾਇਆ ਤੇ ਖੜੇ ਹੋ ਕੇ ਅਰਦਾਸ ਕਰਵਾਈ। ਇਸ ਤਰ੍ਹਾਂ ਵੱਡੇ ਗੁਰੂ ਸਾਹਿਬਾਨ ਨੂੰ ਮਨਾਇਆ ਤੇ ਫਿਰ ਹਰਿਮੰਦਰ ਸਾਹਿਬ ਵਿਚੋਂ ਬਾਹਰ ਨਿਕਲ ਕੇ ਬਹੁਤ ਉਤਸਵ ਕੀਤੇ॥੪੨॥

**ਲਘੁ ਦੁੰਦਭਿ ਸ਼ਹ ਨਾਇ ਨਫੀਰੀ। ਬਜੇ ਬਾਜਿ ਧੁਨਿ ਉਠਤਿ ਗਹੀਰੀ।**
**ਘਨ ਸਮ ਧਨ ਬਰਖਾ ਤਬਿ ਡਾਰੀ। ਗਾਵਤਿ ਚਲਤਿ ਨਾਗਰੀ ਨਾਰੀ॥ ੪੩ ॥**

ਛੋਟੀਆਂ ਦੁੰਦਭੀਆਂ, ਸ਼ਹਿਨਾਈਆਂ ਅਤੇ ਨਫੀਰੀਆਂ ਆਦਿ ਵਾਜ਼ੇ ਬੜੀ ਉੱਚੀ ਸੁਰ ਵਿਚ ਵੱਜਣ ਲੱਗ ਗਏ, ਫਿਰ ਮੀਂਹ ਵਾਂਗ ਧਨ ਦੀ ਵਰਸ਼ਾ ਕੀਤੀ, ਨਗਰ ਦੀਆਂ ਨਾਰੀਆਂ ਗਾਉਂਦੀਆਂ ਚਲ ਰਹੀਆਂ ਸਨ॥੪੩॥

**ਕੋ ਢੋਲਕ ਕੌ ਜਾਤਿ ਬਜਾਵਤਿ। ਮੰਗਲ ਗੁਰੁ ਗ੍ਰਿਹ ਕੇ ਗਨ ਗਾਵਤਿ।**
**ਜਿਸ ਜਿਸ ਬੀਥੀ ਸਤਿਗੁਰੁ ਜਾਇਂ। ਅੰਜੁਲ ਭਰਿ ਫੂਲਨਿ ਬਰਖਾਇਂ॥ ੪੪ ॥**

ਕਈ ਢੋਲ ਵਜਾ ਰਹੇ ਸਨ, ਬਹੁਤ ਲੋਕ ਗੁਰੂ ਘਰ ਦੇ ਮੰਗਲ ਗਾ ਰਹੇ ਸਨ। ਜਿਸ-ਜਿਸ ਗਲੀ ਵਿਚ ਸਤਿਗੁਰੂ ਜੀ ਜਾਂਦੇ ਸਨ ਲੋਕ ਫੁੱਲਾਂ ਦੇ ਬੁਕ ਭਰ-ਭਰ ਉਨ੍ਹਾਂ ਤੇ ਵਰਸਾਉਂਦੇ ਸਨ॥੪੪॥

**ਇੱਤਜਾਦਿਕ ਮੰਗਲ ਕੋ ਠਾਨਤਿ। ਨਗਰ ਗਰੀ ਗੁਰੁ ਮੰਦ ਪਯਾਨਤਿ।**
**ਦੁਹਨਿ ਸਨੂਖਾ ਲੇ ਕਰਿ ਸੰਗ। ਤਿਮ ਹੀ ਪਾਛੇ ਗਮਨਤਿ ਗੰਗ॥ ੪੫ ॥**

ਇਤਿਆਦਿ ਮੰਗਲ ਧਾਰਨ ਕੀਤੇ, ਨਗਰ ਦੀਆਂ ਗਲੀਆਂ ਵਿਚ ਗੁਰੂ ਜੀ ਹੌਲੀ-ਹੌਲੀ ਜਾ ਰਹੇ ਸਨ। ਦੋਹਾਂ ਨੂੰਹਾਂ ਨੂੰ ਆਪਣੇ ਨਾਲ ਲੈ ਕੇ, ਪਿੱਛੇ-ਪਿੱਛੇ ਮਾਤਾ ਗੰਗਾ ਜੀ ਜਾ ਰਹੇ ਸਨ॥੪੫॥

**ਬੋਲਤਿ ਜਾਤਿ ਨਕੀਬ ਅਗਾਰੀ। ਚਲਤਿ ਸੰਗ ਸਗਰੇ ਨਰ ਨਾਰੀ।**
**ਭੀਰ ਮਹਾਂ ਗਰੀਅਨਿ ਕੇ ਮਾਹੂੰ। ਦਰਸ਼ਨਿ ਦੇਤਿ ਜਾਤਿ ਸਭਿ ਕਾਹੂੰ॥ ੪੬ ॥**

ਨਕੀਬ ਅੱਗੇ-ਅੱਗੇ ਗੁਰੂ ਜੀ ਦੇ ਆਉਣ ਬਾਰੇ ਬੋਲਦਾ ਜਾਂਦਾ ਸੀ ਉਸ ਦੇ ਨਾਲ-ਨਾਲ ਸਾਰੇ ਨਰ-ਨਾਰੀਆਂ ਚਲ ਰਹੇ ਸਨ। ਗਲੀਆਂ ਵਿਚ ਬਹੁਤ ਭੀੜ ਸੀ, ਗੁਰੂ ਜੀ ਸਾਰਿਆਂ ਨੂੰ ਦਰਸ਼ਨ ਦਿੰਦੇ ਜਾ ਰਹੇ ਸਨ॥੪੬॥

**ਗੰਗਾ ਮੰਗਲ ਸੰਗ ਉਮੰਗ। ਭਈ ਪ੍ਰਵੇਸ਼ ਨਿਕੇਤ ਉਤੰਗ।**
**ਬਰ ਆਸਨ ਜਹਿਂ ਰੁਚਿਰ ਬਿਛਾਏ। ਆਸਤਰਨ ਬਹੁ ਮੋਲੇ ਛਾਏ॥ ੪੭ ॥**

ਮਾਤਾ ਗੰਗਾ ਜੀ ਅਨੰਦ-ਮੰਗਲ ਅਤੇ ਉਤਸ਼ਾਹ ਨਾਲ ਭਰੀ ਹੋਈ ਸੀ ਬੜੀ ਤੇਜ਼ੀ ਨਾਲ ਉਹ ਘਰ ਦੇ ਅੰਦਰ ਦਾਖਲ ਹੋਏ। ਜਿਥੇ ਸੁੰਦਰ ਵਸਤਰ ਵਿਛਾਏ ਹੋਏ ਸਨ ਅਤੇ ਜਿਨ੍ਹਾਂ ਨੂੰ ਬਹੁਤ ਕੀਮਤੀ ਅਸਤਰ ਲੱਗੇ ਹੋਏ ਸਨ॥੪੭॥

**ਪੌਤ੍ਰ ਸਹਤ ਸਨੂਖਾ ਲੀਨਿ। ਬੈਠੀ ਸਦਨ ਬਿਖੈ ਸੁਖ ਭੀਨ।**
**ਪੁਰਿ ਨਾਰੀ ਗਨ ਦੇਤਿ ਵਧਾਈ। ਢੋਲਕ ਬਜਤਿ ਸੰਗ ਘਰਿ ਆਈ॥ ੪੮ ॥**

ਪੋਤਰੇ ਸਮੇਤ ਆਪਣੀਆਂ ਨੂੰਹਾਂ ਨੂੰ ਲੈ ਕੇ, ਘਰ ਦੇ ਵਿਚ ਉਸ ਬਿਸਤਰੇ ਤੇ ਬੈਠ ਗਈ। ਨਗਰ ਦੀਆਂ ਨਾਰੀਆਂ ਵਧਾਈਆਂ ਦੇ ਰਹੀਆਂ ਸਨ, ਢੋਲਕੀਆਂ ਵਜਾਉਂਦੀਆਂ ਘਰ ਵਿਚ ਆਈਆਂ ਸਨ॥੪੮॥

**ਧਨ ਗਨ ਦੀਨਿ ਸਗਲ ਹਰਖਾਈ। ਸੁਧਾ ਸਮਾਨ ਆਸ਼ਿਖਾ ਗਾਈ।**
**'ਜੁਗੁ ਜੁਗੁ ਜੀਵਹੁ ਪੌਤ੍ਰ ਸੁਭਾਗ। ਰਹਹੁ ਸਦਾ ਗੁਰੁ ਪ੍ਰੇਮਹਿ ਪਾਗ' ॥ ੪੯ ॥**

ਜਦ ਉਨ੍ਹਾਂ ਨੂੰ ਧਨ ਦਿੱਤਾ ਗਿਆ ਤਾਂ ਸਾਰੀਆਂ ਇਸਤਰੀਆਂ ਬਹੁਤ ਪ੍ਰਸੰਨ ਹੋਈਆਂ, ਅੰਮ੍ਰਿਤ ਵਾਂਗ ਉਨ੍ਹਾਂ ਅਸੀਸ ਗਾਈ। "ਤੁਹਾਡਾ ਸ੍ਰੇਸ਼ਟ ਭਾਗਾਂ ਵਾਲਾ ਪੋਤਰਾ ਜੁਗ-ਜੁਗ ਜੀਵੇ, ਸਦਾ ਗੁਰੂ ਜੀ ਦੇ ਪ੍ਰੇਮ ਵਿਚ ਰੰਗੀ ਰਹੋ"॥੪੯॥

ਸ੍ਰੀ ਹਰਿਗੋਬਿੰਦ ਅਪਰ ਸਦਨ ਮੈਂ। ਬੈਠਿ ਬਿਰਾਜੇ ਤਹਿਂ ਗਨ ਜਨ ਮੈਂ।
ਘਰ ਘਰ ਮਹਿਂ ਉਤਸਵ ਬਹੁ ਕਰਜੋ। 'ਸਤਿਗੁਰੁ ਆਏ ਮੁਦ ਮਨ ਭਰਜੋ' ॥੫੦॥

ਸ੍ਰੀ ਗੁਰੂ ਹਰਿਗੋਬਿੰਦ ਜੀ ਦੂਸਰੇ ਘਰ ਵਿਚ ਸਨ, ਓਥੇ ਜਾ ਕੇ ਉਹ ਆਮ ਲੋਕਾਂ ਵਿਚ ਬੈਠ ਗਏ। ਘਰ-ਘਰ ਵਿਚ ਲੋਕਾਂ ਨੇ ਬਹੁਤ ਉਤਸਵ ਕੀਤਾ, ਸਾਰੇ ਕਹਿ ਰਹੇ ਸਨ, "ਸਤਿਗੁਰੂ ਜੀ ਆਏ ਹਨ, ਖ਼ੁਸ਼ੀ ਨਾਲ ਮਨ ਭਰ ਗਿਆ ਹੈ" ॥੫੦॥

*ਪੰਜਵੀਂ ਰਾਸ ਦਾ ਉਨਤਾਲੀਵਾਂ ਅਧਿਆਇ ਸਮਾਪਤ ਹੋਇਆ॥ ੩੯॥*

# *ਅਧਿਆਇ ਚਾਲ੍ਹੀਵਾਂ*

*ਬੀਬੀ ਕੌਲਾਂ ਜੀ, ਪੈਂਦਾ ਖਾਂ*

*ਦੋਹਰਾ-* ਗੁਰੁ ਇਕੰਤ ਹੋਏ ਜਬਹਿ ਕੌਲਾਂ ਦਰਸ਼ਨ ਪਯਾਸ।
ਆਈ ਅਤਿ ਮੋਦਤਿ ਰਿਦੈ ਪ੍ਰਵਿਸ਼ੀ ਤਾਸ ਅਵਾਸ॥ ੧॥

ਜਦ ਗੁਰੂ ਜੀ ਇਕੱਲੇ ਹੋਏ ਤਾਂ ਬੀਬੀ ਕੌਲਾਂ ਦੇ ਮਨ ਵਿਚ ਦਰਸ਼ਨਾਂ ਦੀ ਬਹੁਤ ਪਿਆਸ ਸੀ, ਉਹ ਦਿਲ ਵਿਚ ਬਹੁਤ ਪ੍ਰਸੰਨ ਹੋ ਕੇ ਆਈ, ਤੇ ਗੁਰੂ ਜੀ ਦੇ ਘਰ ਅੰਦਰ ਦਾਖਲ ਹੋ ਗਈ॥੧॥

*ਚੌਪਈ-* ਜਨੁ ਸੁਨਿ ਕਾਨ ਪ੍ਰਿਯ ਬਾਤਿ ਚਕੋਰੀ। ਦੌਰੀ ਨਿਕਟ ਚੰਦ ਕੀ ਓਰੀ।
ਮਨਹੁ ਪ੍ਰੇਮ ਤੇ ਹ੍ਵੈ ਕਰਿ ਬੌਰੀ। ਕਮਲ ਖਿਰੇ ਪਰ ਆਵਤਿ ਭੌਰੀ॥੨॥

ਜਿਵੇਂ ਚਕੋਰੀ ਆਪਣੇ ਪਿਆਰੇ ਚੰਦ ਦੀ ਗੱਲ ਆਪਣੇ ਕੰਨਾਂ ਨਾਲ ਸੁਣਕੇ ਦੌੜ ਕੇ ਚੰਦ ਦੇ ਪਾਸ ਆਈ ਹੋਵੇ। ਮਾਨੋਂ ਪ੍ਰੇਮ ਨਾਲ ਬਾਵਰੀ ਹੋ ਕੇ, ਖਿੜੇ ਹੋਏ ਕਮਲ ਤੇ ਭੌਰੀ ਆਈ ਹੋਵੇ॥੨॥

ਸੁੰਦਰ ਮੰਦਿਰ ਅੰਦਰ ਧਰੀਆ। ਕਰਿ ਦਰਸ਼ਨ ਚਰਨਨ ਪਰ ਪਰੀਆ।
ਮਨਹੁਂ ਰੰਕ ਕਹੁ ਪ੍ਰਾਪਤਿ ਰਾਜੂ। ਮਨ ਮਹਿਂ ਗਿਨਤਿ ਧੰਨ ਦਿਨ ਆਜੂ॥ ੩॥

ਸੁੰਦਰ ਮੰਦਰ ਅੰਦਰ ਦਾਖਲ ਹੋ ਕੇ, ਗੁਰੂ ਜੀ ਦੇ ਦਰਸ਼ਨ ਕਰਕੇ ਚਰਨਾਂ ਤੇ ਢਹਿ ਪਈ, ਮਾਨੋਂ ਨਿਰਧਨ ਨੂੰ ਰਾਜ ਮਿਲ ਗਿਆ ਹੋਵੇ, ਮਨ ਵਿਚ ਇਹ ਸੋਚ ਰਹੀ ਸੀ ਕਿ ਅਜ ਦਾ ਦਿਨ ਧੰਨ ਹੈ॥੩॥

ਕਮਲ ਬਿਲੋਚਨ ਤੇ ਜਲ ਡਾਰੈ। ਜਨੁ ਅਨੰਦ ਤੇ ਚਰਨ ਪਖਾਰੈ।
ਹਾਥ ਜੋਰਿ ਸਨਮੁਖ ਗੁਰੁ ਬੈਸੀ। ਮੂਰਤਿ ਪਿਖਹ ਦਿਵਾਕਰ ਜੈਸੀ॥ ੪॥

ਕੰਵਲ ਨੈਣਾਂ ਵਿਚ ਜਲ ਸੁੱਟ ਰਹੀ ਸੀ, ਮਾਨੋਂ ਅਨੰਦ ਨਾਲ ਚਰਨ ਧੋ ਰਹੀ ਸੀ। ਫਿਰ ਹੱਥ ਜੋੜ ਕੇ ਗੁਰੂ ਜੀ ਦੇ ਅੱਗੇ ਬੈਠ ਗਈ, ਸੂਰਜ ਵਰਗੀ ਸੂਰਤ ਨੂੰ ਵੇਖ ਰਹੀ ਸੀ॥੪॥

ਕਮਲ ਬਿਲੋਚਨ ਬਿਕਸਤਿ ਜਾਤਿ। ਇਕ ਟਕ ਦੇਖਿ ਰਹੀ ਗੁਰੁ ਗਾਤਿ।
ਪੂਰਬ ਤਪ ਕੋ ਫਲ ਸ਼ੁਭ ਪਾਯੋ। ਅਤਿ ਪ੍ਰਮੋਦ ਚਿਤ ਕਹਜੋ ਨ ਜਾਯੋ॥ ੫॥

ਕੰਵਲ ਨੈਣ ਖਿੜਦੇ ਜਾਂਦੇ ਸਨ, ਇਕ ਟਕ ਗੁਰੂ ਜੀ ਵਲ ਵੇਖ ਰਹੀ ਸੀ। ਪਿਛਲੇ ਜਨਮ ਦੇ ਤਪ ਦਾ ਸ਼ੁਭ ਫਲ ਪਾ ਕੇ ਹਿਰਦਾ ਅਤਿ ਅਨੰਦ ਨਾਲ ਭਰ ਗਿਆ ਸੀ, ਕੁਝ ਬੋਲਿਆ ਨਹੀਂ ਸੀ ਜਾਂਦਾ॥੫॥

**ਪ੍ਰੇਮਾਤੁਰ ਚਿਤ ਸਤਿਗੁਰੁ ਦੇਖੀ। 'ਕਹੁ ਕੌਲਾਂ! ਤਨ ਕੁਸ਼ਲ ਵਿਸ਼ੇਖੀ?।**
**ਸਰਬ ਰੀਤਿ ਤੇ ਸੁਖ ਸੋਂ ਰਹੀ?'। ਸੁਨਿ ਮ੍ਰਿਦੁ ਬਾਕ ਆਪ ਪੁਨ ਕਹੀ॥ ੬॥**

ਜਦ ਸਤਿਗੁਰੂ ਜੀ ਨੇ ਪ੍ਰੇਮ ਵਿਚ ਅਤਿ ਵਿਆਕੁਲ ਵੇਖੀ ਤਾਂ ਬੋਲੇ, "ਹੇ ਕੌਲਾਂ ! ਦੱਸੋ, ਸਰੀਰ ਕੁਸ਼ਲ ਅਨੰਦ ਹੈ ? ਹਰ ਤਰ੍ਹਾਂ ਨਾਲ ਸੁਖ-ਸਾਂਦ ਨਾਲ ਰਹੀ ਹੈਂ ?" ਗੁਰੂ ਜੀ ਦੇ ਮਿੱਠੇ ਬਚਨ ਸੁਣ ਕੇ ਬੋਲੀ॥੬॥

**'ਕ੍ਰਿਪਾ ਆਪ ਕੀ ਮੋ ਪਰ ਜਬਿ ਕੀ। ਪਦਵੀ ਕੁਸ਼ਲ ਲਹੀ ਮੈਂ ਤਬਿ ਕੀ।**
**ਰਾਵਰਿ ਦਰਸ਼ਨ ਇੱਛਾ ਬਿਨਾ। ਰਿਦੇ ਮਨੋਰਥ ਉਠਹਿ ਨ ਅਨਾ॥ ੭॥**

"ਆਪ ਜੀ ਦੀ ਜਦ ਦੀ ਮੇਰੇ ਤੇ ਕਿਰਪਾ ਹੋਈ ਹੈ, ਉਸ ਸਮੇਂ ਤੋਂ ਹੀ ਮੈਂ ਕੁਸ਼ਲ ਅਨੰਦ ਦੀ ਪਦਵੀ ਪ੍ਰਾਪਤ ਕਰ ਲਈ ਹੈ, ਆਪ ਜੀ ਦੇ ਦਰਸ਼ਨਾਂ ਤੋਂ ਬਿਨਾਂ, ਹਿਰਦੇ ਵਿਚ ਹੋਰ ਕੋਈ ਮਨੋਰਥ ਉੱਠਦਾ ਹੀ ਨਹੀਂ ਹੈ॥੭॥

**ਰਹੀ ਉਡੀਕਤਿ ਨਾਮ ਅਧਾਰਾ। ਰੁਚਿ ਸੋਂ ਅਚਜੋ ਨ ਕਬਹੁਂ ਅਹਾਰਾ।**
**ਹੇਰਤਿ ਆਨਿ ਅਚਾਨਕ ਮੋਹੀ। ਤਬਿ ਜਾਨਤਿ ਮੈਂ ਜਿਸ ਬਿਧ ਹੋਹੀ॥ ੮॥**

ਨਾਮ ਦੇ ਆਸਰੇ ਉਡੀਕਦੀ ਰਹੀ ਹਾਂ, ਰੁਚੀ ਨਾਲ ਕਦੇ ਵੀ ਭੋਜਨ ਨਹੀਂ ਛੱਕਿਆ ਹੈ। ਜੇ ਅਚਾਨਕ ਆ ਕੇ ਮੈਨੂੰ ਵੇਖਦੇ ਤਦ ਤੁਹਾਨੂੰ ਪਤਾ ਲੱਗਦਾ ਕਿ ਮੇਰੀ ਕੀ ਹਾਲਤ ਹੋਈ ਸੀ॥੮॥

**ਰਾਵਰ ਕੋ ਸੁਨਿ ਕਰਿ ਆਗਵਨੂ। ਤਤਛਿਨ ਤਨ ਹੋਯਹੁ ਮੁਦ ਭਵਨੂ।**
**ਦਰਸ਼ਨ ਦਰਸਜੋ ਅਬਿ ਦੁਖ ਦਵਨੂ। ਸਦਾ ਰਿਦੇ ਮਹਿ ਬਾਸਹਿ ਜਵਨੂ॥੯॥**

ਆਪ ਜੀ ਦੇ ਆਉਣ ਬਾਰੇ ਸੁਣਕੇ, ਤੁਰਤ ਮੇਰਾ ਸਰੀਰ ਅਨੰਦ ਦਾ ਘਰ ਬਣ ਗਿਆ, ਦਰਸ਼ਨ ਕਰਨ ਨਾਲ ਸਾਰੇ ਦੁਖ ਦੂਰ ਹੋ ਗਏ ਹਨ , ਜਿਹੜੇ ਦਰਸ਼ਨ ਮੇਰੇ ਹਿਰਦੇ ਵਿਚ ਸਦਾ ਹੀ ਵਸਦੇ ਹਨ॥੯॥

**ਸੁਨਿ ਗੁਰ ਕਹਜੋ 'ਕਰਜੋ ਹਿਤ ਤੋਰਾ। ਦਰਸ਼ਨ ਕਰਤਿ ਰਹੀ ਨਿਤ ਮੋਰਾ।**
**ਤੌ ਕਿਮ ਬ੍ਰਿਹ ਸੰਕਟ ਅਸ ਧਾਰਾ। ਪ੍ਰਥਮ ਦੇਖਿ ਜੇ ਕਰਤਿ ਅਹਾਰਾ'॥੧੦॥**

ਇਹ ਸੁਣ ਕੇ ਗੁਰੂ ਜੀ ਨੇ ਕਿਹਾ, "ਤੇਰੇ ਵਾਸਤੇ ਅਸੀਂ ਬਚਨ ਕੀਤਾ ਸੀ, ਜਿਸ ਕਰਕੇ ਸਦਾ ਹੀ ਸਾਡੇ ਦਰਸ਼ਨ ਕਰਦੀ ਰਹੀ ਹੈਂ, ਫਿਰ ਵੀ ਤੂੰ ਅਜਿਹਾ ਬ੍ਰਿਹਾ ਦਾ ਸੰਕਟ ਕਿਉਂ ਧਾਰਨ ਕੀਤਾ ਹੈ, ਪਹਿਲਾਂ ਦਰਸ਼ਨ ਕਰਕੇ ਜੇ ਭੋਜਨ ਛੱਕਦੀ ਰਹੀ ਹੈਂ?"॥੧੦॥

**ਕਹਤਿ ਭਈ 'ਨਿਸ਼ਚੈ ਇਹ ਅਹਜੋ। ਨਿਤ ਦਰਸ਼ਨ ਕੋ ਮੈਂ ਹਿਮ ਲਹਜੋ।**
**ਕਰਿ ਸ਼ਨਾਨ ਜਬਿ ਸਿਮਰਨ ਕਰਜੋ। ਛਿਨਿਕ ਮਾਤ੍ਰ ਨਿਤ ਦਰਸ਼ ਨਿਹਰਜੋ॥੧੧॥**

ਬੀਬੀ ਕੌਲਾਂ ਕਹਿਣ ਲੱਗੀ, "ਨਿਸ਼ਚੇ ਰੂਪ ਵਿਚ ਇਹ ਹੋਇਆ ਹੈ, ਮੈਂ ਸਦਾ ਹੀ ਆਪ ਜੀ ਦੇ ਉਸ ਤਰ੍ਹਾਂ ਦਰਸ਼ਨ ਕਰਦੀ ਰਹੀ ਹਾਂ। ਇਸ਼ਨਾਨ ਕਰਕੇ ਜਦ ਸਿਮਰਨ ਕਰਦੀ ਸੀ ਤਾਂ ਖਿਨ ਮਾਤਰ ਲਈ ਸਦਾ ਦਰਸ਼ਨ ਕਰਦੀ ਸੀ॥੧੧॥

**ਜਿਸਿ ਬਿਧਿ ਹੋਤੇ ਤੁਮ ਤਿਸ ਕਾਲ। ਬੈਠੇ ਕੈ ਹਯ ਚਢੇ ਬਿਸਾਲ।**
**ਜਸ ਪੋਸ਼ਿਸ਼, ਜਸ ਹੋਤਿ ਸੁਭਾਉ। ਤਿਸੀ ਪ੍ਰਕਾਰ ਦਰਸ ਕੋ ਪਾਉਂ॥ ੧੨॥**

ਉਸ ਸਮੇਂ ਤੁਸੀਂ ਜਿਸ ਵਿਧੀ ਨਾਲ ਹੁੰਦੇ ਹੋ, ਬੈਠੇ ਹੋਏ ਜਾਂ ਘੋੜੇ ਤੇ ਚੜ੍ਹੇ ਹੋਏ, ਜੈਸਾ ਪੋਸ਼ਾਕਾ ਪਹਿਨਿਆ ਹੁੰਦਾ ਸੀ, ਜਿਸ ਤਰ੍ਹਾਂ ਦਾ ਸੁਭਾਅ ਹੁੰਦਾ ਸੀ, ਉਸ ਤਰ੍ਹਾਂ ਦਾ ਦਰਸ਼ਨ ਪਾਉਂਦੀ ਸੀ॥੧੨॥

**ਕਹਨਿ ਪਰਸਪਰ ਹੋਇ ਨ ਕੋਈ। ਜਿਯਤਿ ਰਹੀ ਪਿਖਿ ਦਰਸ਼ਨ ਸੋਈ'।**
**ਇੱਤਜਾਦਿਕ ਕਹਿ ਸੁਨਿ ਕਰਿ ਬੈਨ। ਉਰ ਅਨੰਦ ਪੁਨ ਗਮਨੀ ਐਨ॥੧੩॥**

ਆਪਸ ਵਿਚ ਕੋਈ ਗੱਲਬਾਤ ਨਹੀਂ ਸੀ ਹੁੰਦੀ, ਉਨ੍ਹਾਂ ਦਰਸ਼ਨਾਂ ਨੂੰ ਪਾ ਕੇ ਹੀ ਜੀਉਂਦੀ ਰਹੀ ਹਾਂ।'' ਇਤਿਆਦ ਬਚਨ ਕਹਿ ਸੁਣ ਕੇ ਅਤੇ ਹਿਰਦੇ ਵਿਚ ਬਹੁਤ ਅਨੰਦਮਈ ਹੋ ਕੇ ਆਪਣੇ ਘਰ ਨੂੰ ਚਲੇ ਗਈ॥੧੩॥

**ਖਾਨ ਪਾਨ ਕਰਿ ਸਤਿਗੁਰੁ ਫੇਰ। ਸੁਪਤਿ ਜਥਾ ਸੁਖ ਸੁਖਦ ਬਡੇਰ।**
**ਜਾਮ ਜਾਮਨੀ ਜਾਗੇ ਨਾਥ। ਸੌਚ ਸ਼ਨਾਨ ਕੀਨਿ ਜਲ ਸਾਥ॥ ੧੪॥**

ਸਤਿਗੁਰੂ ਜੀ ਵੀ ਖਾ ਪੀ ਕੇ ਬੜੇ ਸੁਖ ਆਰਾਮ ਨਾਲ ਸੌਂ ਗਏ, ਪਹਿਰ ਰਾਤ ਰਹਿੰਦਿਆਂ ਸਤਿਗੁਰੂ ਜੀ ਜਾਗ ਪਏ ਤੇ ਜਲ ਦੇ ਨਾਲ ਸੌਚ ਇਸ਼ਨਾਨ ਕੀਤਾ॥੧੪॥

**ਨਿਜ ਸਰੂਪ ਮਹਿਂ ਇਸਥਿਤ ਭਏ। ਧ੍ਯਾਨ ਪਰਾਯਨ ਬੈਠਤਿ ਭਏ।**
**ਦਿਨਕਰ ਉਦੈ ਪ੍ਰਕਾਸ਼੍ਯੋ ਸਾਰੇ। ਕਮਲ ਬਿਲੋਚਨ ਤਬਹਿ ਉਘਾਰੇ॥ ੧੫॥**

ਆਪਣੇ ਨਿਜੀ ਸਰੂਪ ਵਿਚ ਸਥਿਤ ਹੋ ਗਏ, ਧਿਆਨ ਲਾ ਕੇ ਬੈਠੇ ਸਨ। ਜਦ ਸੂਰਜ ਚੜ੍ਹਿਆ ਤਾਂ ਸਾਰੇ ਪ੍ਰਕਾਸ਼ ਹੋ ਗਿਆ ਫਿਰ ਗੁਰੂ ਜੀ ਨੇ ਆਪਣੇ ਕੰਵਲ ਨੈਣ ਖੋਲ੍ਹੇ॥੧੫॥

**ਚੌਂਕੀ ਗਾਇ ਬਿਲਾਵਲ ਕੇਰੀ। ਆਇ ਆਇ ਨਰ ਗਨ ਗੁਰੁ ਹੇਰੀ।**
**ਬਡੋ ਦਿਵਾਨ ਲਗ੍ਯੋ ਗੁਰੁ ਤੀਰ। ਆਵਤਿ ਜਾਤ ਨਰਨ ਕੀ ਭੀਰ॥ ੧੬॥**

ਬਿਲਾਵਲ ਰਾਗ ਦੀ ਚੌਂਕੀ ਗਾਈ, ਬਹੁਤ ਮਨੁੱਖ ਆ-ਆ ਕੇ ਗੁਰੂ ਜੀ ਦੇ ਦਰਸ਼ਨਕਰਦੇ ਸਨ। ਗੁਰੂ ਜੀ ਦੇ ਪਾਸ ਬਹੁਤ ਵੱਡਾ ਦੀਵਾਨ ਲਗਾ। ਬਹੁਤ ਮਨੁੱਖਾਂ ਦੀ ਭੀੜ ਚਲੀ ਆ ਰਹੀ ਸੀ॥੧੬॥

**ਸਗਰੇ ਪੁਰਿ ਮਹਿਂ ਰਵਣਕ ਹੋਈ। ਕਾਰਜ ਭਨਹਿਂ ਸੁਨਹਿਂ ਸਭਿ ਕੋਈ।**
**ਸੁਭਟਨਿ ਕੋ ਵਸਤੂ ਜੋ ਚਾਹੀ। ਜਾਚਤਿ ਪਾਵਤਿ ਸਤਿਗੁਰੁ ਪਾਹੀ॥ ੧੭॥**

ਸਾਰੇ ਨਗਰ ਵਿਚ ਬਹੁਤ ਰੌਣਕ ਲੱਗ ਗਈ, ਸਾਰੇ ਆਪਣੇ ਕਾਰਜ ਕਹਿੰਦੇ ਅਤੇ ਸੁਣਦੇ ਸਨ। ਸੂਰਮਿਆਂ ਨੂੰ ਜਿਸ ਵਸਤੂ ਦੀ ਵੀ ਲੋੜ ਸੀ, ਉਹ ਮੰਗ ਕੇ ਸਤਿਗੁਰੂ ਪਾਸੋਂ ਪ੍ਰਾਪਤ ਕਰਦੇ ਸਨ॥੧੭॥

**ਜਾਮ ਦਿਵਸ ਲੌ ਬੈਠਨਿ ਕਰੈਂ। ਨਿਜ ਦਾਸਨਿ ਕੀ ਬਾਛਾ ਪੂਰੈਂ।**
**ਬਹੁਰ ਉਠਹਿਂ ਅਚਵਨ ਆਹਾਰਾ। ਅਨਿਕ ਪ੍ਰਕਾਰਨਿ ਤ੍ਯਾਰਿ ਸੁਧਾਰਾ॥੧੮॥**

ਪਹਿਰ ਦਿਨ ਰਹਿੰਦੇ ਤਕ ਗੁਰੂ ਜੀ ਬੈਠਦੇ ਸਨ, ਆਪਣੇ ਸੇਵਕਾਂ ਦੀਆਂ ਇੱਛਾਵਾਂ ਪੂਰੀਆਂ ਕਰਦੇ ਸਨ, ਫਿਰ ਉਠ ਕੇ ਪਰਸ਼ਾਦ ਛੱਕਦੇ ਸਨ, ਜਿਹੜਾ ਕਈ ਪ੍ਰਕਾਰ ਸੁਧਾਰ ਕੇ ਬਣਾਇਆ ਹੁੰਦਾ ਸੀ॥੧੮॥

**ਗਨ ਸਿੱਖਨਿ ਮਹਿਂ ਭੋਜਨ ਕਰੇ। ਨਾਨਾ ਭਾਂਤਿ ਸੁ ਬਾਸਨ ਧਰੇ।**
**ਸੂਖਮ ਚਾਵਰ ਸੂਪ ਜਿ ਨਾਨਾ। ਗੋਧੂਮ ਚੂਨ ਜੁ ਸੂਖਮ ਠਾਨਾ॥ ੧੯॥**

ਸਮੂਹ ਸਿੱਖਾਂ ਵਿਚ ਬੈਠ ਕੇ ਭੋਜਨ ਕਰਦੇ, ਨਾਨਾ ਪ੍ਰਕਾਰ ਦੇ ਖ਼ੁਸ਼ਬੂਦਾਰ ਭੋਜਨ ਧਰਦੇ ਸਨ। ਰਸੋਈ ਵਿਚ ਕਈ ਪ੍ਰਕਾਰ ਦੇ ਨਰਮ ਚਾਵਲ ਤਿਆਰ ਹੁੰਦੇ ਸਨ। ਬਹੁਤ ਬਰੀਕ ਕਣਕ ਦਾ ਆਟਾ ਵਰਤਦੇ ਸਨ॥੧੯॥

**ਬਿੰਜਨ ਅਨਿਕ ਪ੍ਰਕਾਰ ਬਨੰਤੇ। ਸਿਖ ਸੰਗਤਿ ਸਭਿ ਬੈਠਿ ਅਚੰਤੇ।**
**ਦੇਗ ਬਿਸਾਲ ਗੁਰੂ ਕੀ ਚਾਲੇ। ਭੁੰਚਹਿਂ ਸਕਲ ਆਨਿ ਜੁਗ ਕਾਲੇ॥ ੨੦॥**

ਅਨੇਕ ਪ੍ਰਕਾਰ ਦੇ ਭੋਜਨ ਤਿਆਰ ਹੁੰਦੇ ਸਨ, ਸਾਰੀ ਸਿੱਖ ਸੰਗਤ ਬੈਠ ਕੇ ਭੋਜਨ ਛੱਕਦੀ ਸੀ। ਗੁਰੂ ਜੀ ਦਾ ਬਹੁਤ ਵੱਡਾ ਲੰਗਰ ਚਲਦਾ ਸੀ, ਦੋਵੇਂ ਵੇਲੇ ਬਹੁਤ ਲੋਕ ਆ ਕੇ ਭੋਜਨ ਛੱਕਦੇ ਸਨ॥੨੦॥

ਬਹੁਰ ਦੁਪਹਿਰੇ ਕਰਹਿਂ ਅਰਾਮ। ਟਿਕਹਿਂ ਇਕਾਂਤ ਆਪਣੇ ਧਾਮ।
ਚਤਰ ਘਟੀ ਤੇ ਉਠਹਿਂ ਪਿਛਾਰੀ। ਕਰਹਿਂ ਸੁਚੇਤਾ ਨਿਰਮਲ ਬਾਰੀ॥ ੨੧॥

ਫਿਰ ਦੁਪਹਿਰ ਨੂੰ ਆਰਾਮ ਕਰਦੇ ਸਨ, ਆਪਣੇ ਘਰ ਵਿਚ ਆ ਕੇ ਇਕਾਂਤ ਵਿਚ ਟਿਕ ਜਾਂਦੇ ਸਨ। ਚਾਰ ਘੜੀਆਂ ਪਿੱਛੋਂ ਫਿਰ ਉੱਠਦੇ ਸਨ, ਫਿਰ ਨਿਰਮਲ ਜਲ ਲੈ ਕੇ ਮੂੰਹ ਹੱਥ ਧੋ ਕੇ ਸੁਚੇਤ ਹੋ ਜਾਂਦੇ ਸਨ॥੨੧॥

ਕਬਹਿ ਅਖੇਰ ਬ੍ਰਿਤ ਕੋ ਜਾਵਹਿਂ। ਸੁਭਟ ਸੰਗ ਚਢਿ ਕੈ ਫਿਰ ਆਵਹਿਂ।
ਥਿਰਹਿਂ ਅਕਾਲ ਤਖਤ ਕੇ ਥਾਨ। ਗਨ ਸੁਭਟਨਿ ਕੋ ਲਗਹਿ ਦਿਵਾਨ॥ ੨੨॥

ਕਦੀ ਸ਼ਿਕਾਰ ਖੇਡਣ ਨੂੰ ਜਾਂਦੇ ਸਨ, ਸੂਰਮੇ ਘੋੜਿਆਂ ਤੇ ਚੜ੍ਹ ਕੇ ਪਿੱਛੇ-ਪਿੱਛੇ ਜਾਂਦੇ ਸਨ, ਕਦੀ ਅਕਾਲ ਤਖਤ ਵਾਲੇ ਸਥਾਨ ਤੇ ਬੈਠ ਜਾਂਦੇ ਸਨ, ਓਥੇ ਸੂਰਮਿਆਂ ਦਾ ਦੀਵਾਨ ਲੱਗਦਾ ਸੀ॥੨੨॥

ਸਿੱਖ ਮਸੰਦ ਬ੍ਰਿੰਦ ਸਭਿ ਆਏ। ਬੰਦਨ ਕਰਿ ਕਰਿ ਧਨ ਅਰਪਾਏ।
ਦੇਸ਼ ਬਿਦੇਸ਼ਨਿ ਕੀ ਗੁਰੁ ਕਾਰਾ। ਆਵਹਿ ਦਿਨਪ੍ਰਤਿ ਦਰਬ ਹਜ਼ਾਰਾ॥ ੨੩॥

ਸਿੱਖ ਅਤੇ ਮਸੰਦ ਇਕੱਠੇ ਹੋ ਕੇ ਆਉਂਦੇ ਸਨ, ਬੰਦਨਾ ਕਰ-ਕਰ ਧਨ ਅਰਪਣ ਕਰਦੇ ਸਨ। ਦੇਸ਼ਾਂ ਬਿਦੇਸ਼ਾਂ ਵਿਚੋਂ ਗੁਰੂ ਜੀ ਵਾਸਤੇ ਰੋਜ਼ ਹਜ਼ਾਰਾਂ ਰੁਪਈਆਂ ਦਾ ਧਨ ਅਰਪਣ ਹੁੰਦਾ ਸੀ॥੨੩॥

ਸਭਿ ਪੁਰਿ ਗ੍ਰਾਮਨ ਬਿਖੇ ਮਸੰਦ। ਗੁਰੁ ਕੋ ਦਰਬ ਬਟੋਰਹਿਂ ਬ੍ਰਿੰਦ।
ਪਸ਼ਚਮ ਬਿਖੈ ਬਿਲਾਇਤ ਮਾਂਹੀ। ਚਲਜੋ ਆਇ ਧਨ ਸਭਿ ਗੁਰੁ ਪਾਹੀ॥੨੪॥

ਸਭ ਨਗਰਾਂ ਅਤੇ ਪਿੰਡਾਂ ਵਿਚ ਮਸੰਦ ਰਹਿੰਦੇ ਸਨ, ਉਹ ਗੁਰੂ ਜੀ ਵਾਸਤੇ ਬਹੁਤ ਧਨ ਇਕੱਠਾ ਕਰਦੇ ਸਨ। ਪੱਛਮ ਵਾਲੇ ਪਾਸੇ ਵਲਾਇਤ ਵਲੋਂ ਬਹੁਤ ਧਨ ਗੁਰੂ ਜੀ ਪਾਸ ਚਲਿਆ ਆ ਰਿਹਾ ਸੀ॥੨੪॥

ਪੂਰਬ ਦੱਖਣ ਉੱਤਰ ਸਾਰੇ। ਆਨਹਿਂ ਦਰਬ ਮਸੰਦ ਉਦਾਰੇ।
ਦਿਨ ਕੇ ਚੌਥੇ ਪਹਿਰ ਦਿਵਾਨ। ਕਰਹਿਂ ਲਗਾਵਨਿ ਗੁਰੂ ਮਹਾਨ॥ ੨੫॥

ਪੂਰਬ, ਦੱਖਣ ਅਤੇ ਉੱਤਰ ਵਾਲੇ ਪਾਸੇ ਤੋਂ ਵੀ ਮਸੰਦ ਬਹੁਤ ਧਨ ਲਿਆਉਂਦੇ ਸਨ। ਦਿਨ ਦੇ ਚੌਥੇ ਪਹਿਰ ਮਹਾਨ ਗੁਰੂ ਜੀ ਬਹੁਤ ਵੱਡਾ ਦੀਵਾਨ ਲਾਉਂਦੇ ਸਨ॥੨੫॥

ਪ੍ਰਥਮ ਨਮਹਿ ਕਰਿ ਸ਼੍ਰੀ ਹਰਿਮੰਦਿਰ। ਚਤਰ ਪ੍ਰਦਛਣਾ ਕੇ ਕਰਿ ਸੁੰਦਰ।
ਬੈਠਹਿਂ ਆਨਿ ਸਕਲ ਤਿਸ ਥਾਨ। ਸ਼੍ਰੀ ਹਰਿਗੋਵਿੰਦ ਜਹਾਂ ਸੁਜਾਨ॥ ੨੬॥

ਸਾਰੇ ਪਹਿਲਾਂ ਆ ਕੇ ਸ੍ਰੀ ਹਰਿਮੰਦਰ ਸਾਹਿਬ ਵਿਖੇ ਮੱਥਾ ਟੇਕਦੇ ਸਨ ਤੇ ਫਿਰ ਚਾਰ ਪਰਿਕਰਮਾਂ ਕਰਕੇ ਉਸ ਥਾਂ ਆ ਬੈਠਦੇ ਸਨ, ਜਿਥੇ ਹਰਿਗੋਬਿੰਦ ਸਾਹਿਬ ਬਿਰਾਜੇ ਹੁੰਦੇ ਸਨ॥੨੬॥

ਗਾਇ ਰਬਾਬੀ ਬਾਬਕ ਰਾਗ। ਗੁਰੁ ਜੁਤਿ ਸਿੱਖ ਸੁਨਹਿਂ ਕਰਿ ਰਾਗ।
ਆਨਿ ਆਨਿ ਦਰਸਹਿਂ ਸਿਖ ਸਾਰੇ। ਪੂਰਹਿਂ ਮਨੋਰਥ ਕਾਂਖਾਵਾਰੇ॥ ੨੭॥

ਬਾਬਕ ਨਾਮੀਂ ਰਾਗੀ ਕੀਰਤਨ ਕਰਦਾ ਸੀ, ਗੁਰੂ ਜੀ ਸਹਿਤ ਸਾਰੇ ਸਿੱਖ ਬੜੇ ਪ੍ਰੇਮ ਨਾਲ ਸੁਣਦੇ ਸਨ। ਸਾਰੇ ਸਿੱਖ ਆ ਆ ਕੇ ਦਰਸ਼ਨ ਕਰਦੇ ਸਨ, ਜੋ ਵੀ ਉਹ ਇੱਛਾ ਧਾਰ ਕੇ ਆਉਂਦੇ ਸਨ, ਗੁਰੂ ਜੀ ਉਨ੍ਹਾਂ ਦੇ ਮਨੋਰਥ ਪੂਰੇ ਕਰਦੇ ਸਨ॥੨੭॥

ਕੇਤਿਕ ਆਵਤਿ ਚਲਿ ਜੱਗਜਾਸੀ। ਕਿਤਿਕ ਮਮੋਖੀ ਸਿਖ ਰਹਿਂ ਪਾਸੀ।
ਸੇਵਾ ਕਰਹਿਂ ਪ੍ਰੇਮ ਤੇ ਘਨੀ। ਸੁਨਹਿਂ ਕਰਨ ਦੇ ਜਿਮ ਗੁਰੁ ਭਨੀ॥ ੨੮॥

ਕਈ ਜਗਿਆਸੂ ਚਲ ਕੇ ਆਉਂਦੇ ਸਨ, ਕਈ ਮੁਕਤੀ ਦੀ ਇੱਛਾ ਵਾਲੇ ਗੁਰੂ ਜੀ ਦੇ ਪਾਸ ਹੀ ਰਹਿੰਦੇ ਸਨ। ਪ੍ਰੇਮ ਦੇ ਨਾਲ ਬਹੁਤ ਸੇਵਾ ਕਰਦੇ ਸਨ, ਜਿਵੇਂ ਗੁਰੂ ਜੀ ਕਹਿੰਦੇ ਸਨ, ਬੜਾ ਧਿਆਨ ਲਾ ਕੇ ਕੰਨਾਂ ਨਾਲ ਸੁਣਦੇ ਸਨ॥੨੮॥

**ਸੰਧਜਾ ਮਹਿਂ ਸੋਦਰ ਸੁਨਿ ਕਰਿ ਕੈ। ਭੋਗ ਪਰੇ ਤੇ ਸ਼ਰਧਾ ਧਰਿ ਕੈ।**
**ਕਰਿ ਬੰਦਹਿਂ ਬੰਦਨ ਕਰਿ ਆਛੇ। ਬਹੁਰ ਚਲਹਿਂ ਸਤਿਗੁਰ ਕੇ ਪਾਛੇ॥੨੯॥**

ਸ਼ਾਮ ਨੂੰ ਸੋਦਰ ਦੀ ਬਾਣੀ ਸੁਣਕੇ, ਭੋਗ ਪੈਣ ਤੇ ਬੜੀ ਸ਼ਰਧਾ ਧਾਰਨ ਕਰਕੇ ਹੱਥ ਜੋੜ ਕੇ ਬੰਦਨਾ ਕਰਦੇ ਸਨ। ਬਾਅਦ ਵਿਚ ਗੁਰੂ ਜੀ ਦੇ ਪਾਸ ਜਾਂਦੇ ਸਨ॥੨੯॥

**ਬਡੀ ਪ੍ਰਦਛਨਾ ਸਰ ਕੀ ਦੇਹਿਂ। ਪੌਰ ਦਰਸ਼ਨੀ ਦਰਸ਼ਨ ਲੇਹਿਂ।**
**ਅੰਤਰ ਕੀ ਪਰਕਰਮਾ ਕਰੈਂ। ਨੰਮ੍ਰੀ ਹੋਤਿ ਪ੍ਰੇਮ ਕੋ ਧਰੈਂ॥ ੩੦॥**

ਸਰੋਵਰ ਦੀਆਂ ਵੱਡੀਆਂ ਪਰਿਕਰਮਾਂ ਕਰਦੇ ਸਨ, ਫਿਰ ਦਰਸ਼ਨੀ ਡਿਉੜੀ ਦੇ ਦਰਸ਼ਨ ਕਰਦੇ ਸਨ, ਫਿਰ ਅੰਦਰ ਜਾ ਕੇ ਹਰਿਮੰਦਰ ਸਾਹਿਬ ਦੀਆਂ ਪਰਿਕਰਮਾਂ ਕਰਦੇ ਸਨ, ਬੜਾ ਪ੍ਰੇਮ ਧਾਰ ਕੇ ਸਨਿਮ੍ਰ ਹੋ ਜਾਂਦੇ ਸਨ॥੩੦॥

**ਭਾਈ ਬ੍ਰਿਧ ਸਭਿ ਸਿਖ ਗੁਰਦਾਸ। ਗਾਵਤਿ ਚੌਂਕੀ ਸਬਦ ਪ੍ਰਕਾਸ਼।**
**ਸਨੈ ਸਨੈ ਪ੍ਰਦੱਛਨਾ ਦੇਤੇ। ਸ਼ਬਦ ਪਢਤਿ ਸਮਝਤਿ ਸੁਖ ਲੇਤੇ॥ ੩੧॥**

ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਸਭ ਸਿੱਖਾਂ ਸਹਿਤ ਚੌਂਕੀ ਦਾ ਗਾਇਣ ਕਰਦੇ ਸਨ। ਹੌਲੀ-ਹੌਲੀ ਪਰਿਕਰਮਾਂ ਕਰਦੇ ਸਨ ਤੇ ਸ਼ਬਦ ਪੜ੍ਹ ਕੇ ਸਮਝ ਕੇ ਸੁੱਖ ਪ੍ਰਾਪਤ ਕਰਦੇ ਸਨ॥੩੧॥

**ਦੇਖਤਿ ਭਏ ਪ੍ਰਸੰਨ ਬਿਲੰਦ। ਬਦਤਿ ਭਏ ਸ੍ਰੀ ਹਰਿਗੋਵਿੰਦ।**
**'ਧੰਨ ਬ੍ਰਿੱਧ ਭਾਈ ਸ਼ੁਭ ਰੀਤਿ। ਕਰੀ ਸੁਧਾਸਰ ਪਰ ਧਰਿ ਪ੍ਰੀਤਿ'॥ ੩੨॥**

ਸ੍ਰੀ ਹਰਿਗੋਬਿੰਦ ਸਾਹਿਬ ਵੇਖ ਕੇ ਬਹੁਤ ਪ੍ਰਸੰਨ ਹੁੰਦੇ ਸਨ ਤੇ ਕਹਿੰਦੇ ਸਨ, "ਬਾਬਾ ਬੁੱਢਾ ਜੀ ਧੰਨ ਹਨ, ਜਿਨ੍ਹਾਂ ਇਹ ਸ਼ੁਭ ਰੀਤ ਚਲਾਈ ਹੈ, ਅੰਮ੍ਰਿਤ ਸਰੋਵਰ ਤੇ ਪ੍ਰੀਤ ਧਾਰਨ ਕਰਕੇ, ਇਹ ਕੁਝ ਕਰਦੇ ਹਨ॥੩੨॥

**ਕਰੇ ਸਰਾਹਨਿ ਪੁਨ ਗੁਰੁਦਾਸ। 'ਅਹੋ ਧੰਨ ਬਡ ਪ੍ਰੇਮ ਪ੍ਰਕਾਸ਼'।**
**ਪੁਨਹਿ ਜਾਮਨੀ ਮਹਿਂ ਗੁਰੁ ਜਾਵੈਂ। ਸੁਖ ਸਮੇਤ ਸ਼ੁਭ ਸਦਨ ਬਿਤਾਵੈਂ॥ ੩੩॥**

ਫਿਰ ਭਾਈ ਗੁਰਦਾਸ ਦੀ ਸ਼ਲਾਘਾ ਕੀਤੀ, "ਭਾਈ ਗੁਰਦਾਸ ਜੀ ਵੀ ਧੰਨ ਹਨ ਜਿਨ੍ਹਾਂ ਵਿਚ ਏਨਾ ਪ੍ਰੇਮ ਪ੍ਰਕਾਸ਼ ਹੋਇਆ ਹੈ।" ਫਿਰ ਰਾਤ ਨੂੰ ਗੁਰੂ ਜੀ ਚਲੇ ਜਾਂਦੇ ਸਨ, ਆਪਣੇ ਸ਼ੁਭ ਘਰ ਸੁਖ ਨਾਲ ਰਾਤ ਬਤੀਤ ਕਰਦੇ ਸਨ॥੩੩॥

**ਪੁਰਿ ਕਰਤਾਰ ਬਿਖੈ ਗਨ ਸੈਨਾ। ਪਠੀ ਬੁਲਾਇ ਪ੍ਰਥਮ ਗੁਨ ਐਨਾ।**
**ਪੈਂਦੇ ਖਾਂ ਸਮੇਤ ਚਲਿ ਆਈ। ਗੁਰੁ ਆਗੈ ਸਭਿ ਗ੍ਰੀਵ ਨਿਵਾਈ॥ ੩੪॥**

ਕਰਤਾਰਪੁਰ ਵਿਚ ਬਹੁਤ ਸੈਨਾ ਰਹਿੰਦੀ ਸੀ। ਗੁਣਾਂ ਦੇ ਘਰ ਭਾਵ ਗੁਰੂ ਜੀ ਨੇ ਸੁਨੇਹਾ ਭੇਜ ਕੇ ਸਾਰੀ ਫੌਜ ਅੰਮ੍ਰਿਤਸਰ ਵਿਖੇ ਬੁਲਾ ਲਈ। ਸਾਰੀ ਸੈਨਾ ਪੈਂਦੇ ਖਾਂ ਸਮੇਤ ਚਲ ਕੇ ਆ ਗਈ, ਸਾਰਿਆਂ ਨੇ ਆ ਕੇ ਗੁਰੂ ਜੀ ਨੂੰ ਮੱਥਾ ਟੇਕਿਆ॥੩੪॥

**ਪ੍ਰਿਥਕ ਪ੍ਰਿਥਕ ਸੁਭਟਨਿ ਕੋ ਹੇਰਾ। ਬੂਝੀ ਕੁਸ਼ਲ ਸਭਿਨਿ ਤਿਸ ਬੇਰਾ।**
**ਹਰਖਤਿ ਹੁਇ ਗਨ ਕਰਹਿਂ ਉਚਾਰੀ। 'ਅਖਿਲ ਅਨਾਮੈ ਕ੍ਰਿਪਾ ਤੁਮਾਰੀ'॥੩੫॥**

ਚੋਣਵੇਂ-ਚੋਣਵੇਂ ਸੂਰਮਿਆਂ ਨੂੰ ਵੇਖਿਆ ਤੇ ਸਾਰਿਆਂ ਨੂੰ ਉਸ ਸਮੇਂ ਸੁਖ-ਸਾਂਦ ਪੁੱਛੀ। ਸਾਰੇ ਹੀ ਗੁਰੂ ਜੀ ਨੂੰ ਮਿਲ ਕੇ ਬੜੇ ਪ੍ਰਸੰਨ ਹੋਏ ਤੇ ਕਹਿਣ ਲੱਗੇ, "ਹੇ ਰੋਗ ਰਹਿਤ ਮਾਲਕ ! ਸਭ ਤੁਹਾਡੀ ਕਿਰਪਾ ਹੈ"॥੩੫॥

ਪੁਨ ਤੁਰੰਗ ਸੁਭ ਅੰਗ ਨਿਹਾਰੇ। 'ਅਹੈਂ ਪੁਸ਼ਟ ਤਨ ਪ੍ਰਾਕ੍ਰਮ ਭਾਰੇ'।
ਪੁਨ ਪੈਂਦੇ ਖਾਂ ਕੀ ਦਿਸ਼ਿ ਦੇਖਾ। ਜਿਸ ਕੋ ਡੀਲ ਸ਼ਰੀਰ ਵਿਸ਼ੇਖਾ॥ ੩੬॥

ਫਿਰ ਘੋੜਿਆਂ ਦੇ ਸ਼ੁਭ ਅੰਗਾਂ ਨੂੰ ਵੇਖਿਆ, "ਇਨ੍ਹਾਂ ਦੇ ਸਰੀਰ ਹੁਣ ਭਾਰੀ ਰਿਸ਼ਟ-ਪੁਸ਼ਟ ਹੋ ਗਏ ਹਨ"। ਫਿਰ ਪੈਂਦੇ ਖਾਂ ਵਲ ਵੇਖਿਆ, ਜਿਸ ਦੇ ਸਰੀਰ ਦਾ ਵੱਡਾ ਡੀਲ-ਡੌਲ ਸੀ॥੩੬॥

ਪੂਰਬ ਤੇ ਡਿਉਢਾ ਹੁਇ ਗਯੋ। ਅਤਿ ਖੁਰਾਕ ਤੇ ਬਲ ਅਤਿ ਭਯੋ।
ਬਡੇ ਪੁਸ਼ਟ ਭੁਜਦੰਡ ਪ੍ਰਚੰਡ। ਮਨਹੁਂ ਕਰਭ ਕੀ ਦੀਰਘ ਸੁੰਡ॥ ੩੭॥

ਪਹਿਲਾਂ ਨਾਲੋਂ ਡਿਉੜਾ ਹੋ ਗਿਆ ਸੀ, ਚੰਗੀ ਖ਼ੁਰਾਕ ਖਾਣ ਨਾਲ ਬਹੁਤ ਸ਼ਕਤੀਸ਼ਾਲੀ ਹੋ ਗਿਆ ਸੀ, ਬਾਹਾਂ ਬਹੁਤ ਪੁਸ਼ਟ ਅਤੇ ਲੰਮੀਆਂ ਹੋ ਗਈਆਂ ਸਨ, ਮਾਨੋਂ ਹਾਥੀ ਦੇ ਬੱਚੇ ਦੀ ਸੁੰਡ ਹੋਵੇ॥੩੭॥

ਕਦ ਬਿਸਾਲ ਮਸੁ ਭੀਜਤਿ ਆਨਨ। ਜਿਹ ਸਮਾਨ ਤਨ ਨਾਂਹਿ ਨ ਆਨਨ।
ਦੇਖਿ ਪ੍ਰਸੰਨ ਭਏ ਗੁਰ ਸਾਈਂ। ਬਨਹਿ ਬਲੀ ਜੋਧਾ ਰਣ ਥਾਈਂ॥ ੩੮॥

ਕੱਦ ਬਹੁਤ ਉੱਚਾ ਹੋ ਗਿਆ ਸੀ ਤੇ ਮੁਖੜੇ ਤੇ ਮੁੱਛਾਂ ਅਤੇ ਦਾਹੜੀ ਫੁੱਟ ਰਹੀ ਸੀ, ਜਿਸ ਵਰਗਾ ਹੋਰ ਕਿਸੇ ਦਾ ਵੀ ਸਰੀਰ ਨਹੀਂ ਸੀ। ਗੁਰੂ ਜੀ ਉਸ ਨੂੰ ਵੇਖ ਕੇ ਬਹੁਤ ਪ੍ਰਸੰਨ ਹੋਏ, ਇਹ ਰਣ-ਖੇਤਰ ਵਿਚ ਬੜਾ ਸ਼ਕਤੀਸ਼ਾਲੀ ਯੋਧਾ ਬਣੇਗਾ॥੩੮॥

ਆਯੁਧ ਬਿੱਦਜਾ ਸਿੱਖਜਾ ਹੇਤੁ। ਬੋਲੇ ਸ੍ਰੀ ਸੋਢੀ ਕੁਲਕੇਤ।
'ਅਬਿ ਤੂੰ ਬਰਜ਼ਸ਼ ਕਰਹੁ ਸਦਾਈ। ਦਿਨ ਮੈਂ ਦੋਇ ਸਮੈ ਦਿਢਤਾਈ'॥ ੩੯॥

ਸ਼ਸਤਰ ਵਿਦਿਆ ਦੀ ਸਿੱਖਿਆ ਵਾਸਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਬੋਲੇ, "ਹੁਣ ਸਦਾ ਵਰਜ਼ਿਸ਼ ਕਰ, ਦਿਨ ਵਿਚ ਦੋਵੇਂ ਵੇਲੇ ਬੜੀ ਦ੍ਰਿੜ੍ਹਤਾ ਨਾਲ ਕਮਾਈ ਕਰ"॥੩੯॥

ਗੁਰੂ ਹੁਕਮ ਕੋ ਪਾਇ ਪਠਾਨ। ਦ੍ਵੈ ਮਣ ਕੀ ਮੁੰਗਰੀ ਧਰਿ ਪਾਨ।
ਚਾਰ ਘਰੀ ਫੇਰਹਿ ਬਲ ਲਾਏ। ਧਰਿ ਧਰਨੀ ਪਰ ਲਤਿ ਉਠਾਏ॥ ੪੦॥

ਗੁਰੂ ਜੀ ਦੀ ਆਗਿਆ ਪਾ ਕੇ ਪੈਂਦੇ ਖਾਂ ਪਠਾਣ ਨੇ ਦੋ ਮਣਾਂ ਦੀ ਮੂੰਗਲੀ ਹੱਥ ਵਿਚ ਫੜ ਲਈ। ਚਾਰ ਘੜੀ ਬਲ ਲਾ ਕੇ ਮੂੰਗਲੀ ਫੇਰਦਾ ਸੀ, ਫਿਰ ਧਰਤੀ ਤੇ ਧਰ ਕੇ ਲੱਤਾਂ ਹੇਠਾਂ ਦੀ ਕੱਢਦਾ ਸੀ॥੪੦॥

ਬਾਰ ਬਾਰ ਬਹੁ ਬਾਲੇ ਦੈ ਹੈ। ਸਿਰ ਪਰ ਆਨਿ ਭ੍ਰਮਾਵਨ ਕੈ ਹੈ।
ਇਤ ਉਤਿ ਫੇਰਹਿ ਊਚ ਰੁ ਨੀਚੇ। ਕਰਹਿ ਉਛਾਰਨਿ ਗਹਿ ਅਧ ਬੀਚੇ॥੪੧॥

ਬਾਰ-ਬਾਰ ਬਹੁਤ ਬਾਲੇ ਕੱਢਦਾ ਸੀ, ਫਿਰ ਸਿਰ ਦੇ ਉਤੋਂ ਦੀ ਘੁੰਮਾਉਂਦਾ ਸੀ, ਏਧਰ ਓਧਰ ਕਰਕੇ ਉੱਚਾ ਨੀਵਾਂ ਕਰਕੇ ਫੇਰਦਾ ਸੀ, ਫਿਰ ਅੱਧ ਵਿਚੋਂ ਫੜ ਕੇ ਉਛਾਲਦਾ ਸੀ॥੪੧॥

ਵਧਜੋ ਓਜ ਮੁੰਗਰੀ ਪਰ ਭਾਰੋ। ਇਤ ਉਤ ਭ੍ਰਮਿਡ ਸ਼ੀਘ੍ਰਤਾ ਧਾਰੋ।
ਪੁਨ ਗੁਰ ਘਟ ਸਿਕਤਾ ਭਰਿਵਾਏ। ਪੈਂਦੇ ਖਾਂ ਕੇ ਦੰਡ ਬੰਧਾਏ॥ ੪੨॥

ਬਹੁਤ ਸ਼ਕਤੀ ਵਧ ਜਾਣ ਨਾਲ ਮੂੰਗਲੀ ਦਾ ਭਾਰ ਵੀ ਵਧਾ ਲਿਆ, ਏਧਰ ਓਧਰ ਬੜੀ ਸ਼ੀਘਰਤਾ ਨਾਲ ਘੁੰਮਾਉਂਦਾ ਸੀ। ਫਿਰ ਗੁਰੂ ਜੀ ਨੇ ਘੜੇ ਰੇਤ ਨਾਲ ਭਰਵਾਏ ਤੇ ਪੈਂਦੇ ਖਾਂ ਦੀਆਂ ਬਾਹਾਂ ਨਾਲ ਬੰਨ੍ਹਵਾ ਦਿੱਤੇ॥੪੨॥

ਬਹੁਰ ਭ੍ਰਮਾਵਤਿ ਮੁੰਗਰੀ ਭਾਰੀ। ਕਰਹਿ ਸ਼ੀਘ੍ਰਤਾ ਤਿਮ ਕਰ ਧਾਰੀ।
ਬਾਲੇ ਕਰਹਿ ਨਿਕਾਸਨ ਘਨੇ। ਹੇਰਤਿ ਹੁਇ ਪ੍ਰਸੰਨ ਗੁਰੁ ਭਨੇ॥ ੪੩॥

ਫਿਰ ਭਾਰੀ ਮੂੰਗਲੀ ਨੂੰ ਘੁੰਮਾਉਂਦਾ ਸੀ, ਪਹਿਲਾਂ ਵਾਂਗ ਹੀ ਬੜੀ ਤੇਜ਼ੀ ਨਾਲ ਘੁੰਮਾਉਂਦਾ ਸੀ। ਬਹੁਤ ਬਾਲੇ ਕੱਢਦਾ ਸੀ। ਗੁਰੂ ਜੀ ਵੇਖ ਕੇ ਬਹੁਤ ਖੁਸ਼ ਹੁੰਦੇ ਸਨ ਤੇ ਕਹਿੰਦੇ ਸਨ॥੪੩॥

'ਦਿਨ ਪ੍ਰਤਿ ਕਰੋ ਬੰਧਾਵਨ ਭਾਰ। ਜਜੋਂ ਜਜੋਂ ਲੇ ਭੁਜਦੰਡ ਸਹਾਰ'।
ਬੰਧੇ ਬਾਹੁ ਕਲਸ ਲਟਕੰਤੇ। ਗਰੁਵੀ ਮੂੰਗਰੀ ਬਹੁਤ ਭ੍ਰਮੰਤੇ॥ ੪੪॥

ਰੋਜ਼ ਭਾਰ ਬੰਨ੍ਹਵਾਵੋ, ਜਿਵੇਂ-ਜਿਵੇਂ ਲੈ ਕੇ ਬਾਹਾਂ ਤੇ ਸਹਾਰੋ, ਬਾਹਾਂ ਨੂੰ ਬੱਧੇ ਇੰਝ ਲੱਗਦੇ ਸਨ ਜਿਵੇਂ ਕਲਸ ਲਟਕਦੇ ਹੋਣ, ਫਿਰ ਵੀ ਮੂੰਗਲੀ ਨੂੰ ਬਹੁਤ ਘੁੰਮਾਉਂਦਾ ਸੀ॥੪੪॥

ਕੇਤਿਕ ਦਿਵਸ ਕਰਤਿ ਇਮ ਰਹਜੋ। ਦੇਖਿ ਹਮੇ ਸ੍ਰੀ ਗੁਰੁ ਤਬਿ ਕਹਜੋ।
'ਅਬਿ ਦ੍ਵੈ ਮੱਲ ਬਲੀ ਜੇ ਅਹੈਂ। ਦੋਨਹੁ ਭੁਜਦੰਡਨ ਕੋ ਗਹੈਂ'॥ ੪੫॥

ਕਈ ਦਿਨ ਇਸ ਤਰ੍ਹਾਂ ਕਰਦਾ ਰਿਹਾ, ਗੁਰੂ ਜੀ ਨੇ ਵੇਖਕੇ ਫਿਰ ਇਸ ਤਰ੍ਹਾਂ ਕਿਹਾ, "ਹੁਣ ਜਿਹੜੇ ਦੋ ਬਲੀ ਸੂਰਮੇ ਹਨ, ਦੋਵੇਂ ਇਸ ਦੀਆਂ ਬਾਹਾਂ ਨੂੰ ਫੜੋ" ॥੪੫॥

ਆਗਜਾ ਮਾਨਿ ਕਰਨਿ ਲਗਿ ਸੋਈ। ਮੱਲ ਗਹੇਂ ਭੁਜ ਲਟਕਹਿਂ ਦੋਈ।
ਤਊ ਮੂੰਗਰੀ ਤਥਾ ਭ੍ਰਮਾਵੈ। ਕਰਹਿ ਸ਼ੀਘ੍ਰਤਾ ਬਲ ਅਜ਼ਮਾਵੈ॥ ੪੬॥

ਆਗਿਆ ਮੰਨ ਕੇ ਦੋ ਸੂਰਮੇ ਉਸ ਤਰ੍ਹਾਂ ਕਰਨ ਲੱਗੇ, ਪੈਂਦੇ ਖਾਂ ਦੀਆਂ ਦੋਵੇਂ ਬਾਹਾਂ ਫੜ ਕੇ ਉਸ ਦੇ ਨਾਲ ਲਮਕ ਜਾਂਦੇ ਸਨ। ਫਿਰ ਵੀ ਉਹ ਮੂੰਗਲੀ ਪਹਿਲਾਂ ਵਾਂਗ ਹੀ ਘੁੰਮਾਉਂਦਾ ਸੀ, ਬੜੀ ਸ਼ੀਘਰਤਾ ਕਰਕੇ ਆਪਣੀ ਤਾਕਤ ਨੂੰ ਅਜ਼ਮਾਉਂਦਾ ਸੀ॥੪੬॥

ਹੇਰਿ ਹੇਰਿ ਬਿਸਮਹਿਂ ਨਰ ਸਾਰੇ। ਇਸ ਕੇ ਸਮ ਔਰ ਨ ਬਲ ਭਾਰੇ।
ਦੋਨਹੁ ਕਾਲ ਦੰਡ ਕੋ ਪੇਲੇ। ਸਭਿ ਤਨ ਭਾਰ ਹਾਥ ਪਰ ਮੇਲੇ॥ ੪੭॥

ਵੇਖ ਵੇਖ ਕੇ ਸਾਰੇ ਮਨੁੱਖ ਹੈਰਾਨ ਹੁੰਦੇ ਸਨ, ਕਹਿੰਦੇ ਸਨ ਇਸ ਦੇ ਬਰਾਬਰ ਹੋਰ ਕੋਈ ਬਲਵਾਨ ਨਹੀਂ ਹੈ। ਦੋਵੇਂ ਵੇਲੇ ਦੰਡ ਬੈਠਕਾਂ ਕੱਢਦਾ ਸੀ। ਸਾਰੇ ਸਰੀਰ ਦਾ ਭਾਰ ਹੱਥਾਂ ਤੇ ਲੈ ਲੈਂਦਾ ਸੀ॥੪੭॥

ਇਕ ਇਕ ਕਰ ਪਰ ਥਿਰ ਹੁਇ ਜਾਇ। ਦਿਨ ਪ੍ਰਤਿ ਵਧਜੋ ਓਜ ਅਧਿਕਾਇ।
ਸਿਪਰਨਿ ਕੋ ਕਰ ਗਹਿ ਚੀਰਾਇ। ਸ੍ਰੀ ਫਲ ਫੋਰਹਿ ਦੰਡ ਦਬਾਇ॥ ੪੮॥

ਇਕ-ਇਕ ਬਾਂਹ ਉਤੇ ਖੜਾ ਹੋ ਜਾਂਦਾ ਸੀ, ਦਿਨ ਪ੍ਰਤਿ ਸ਼ਕਤੀ ਵਧਦੀ ਜਾਂਦੀ ਸੀ। ਢਾਲਾਂ ਨੂੰ ਹੱਥ ਵਿਚ ਫੜ ਕੇ ਚੀਰ ਸੁੱਟਦਾ ਸੀ। ਹੱਥ ਨਾਲ ਦਬਾਅ ਕੇ ਨਾਰੀਅਲ ਤੋੜ ਦਿੰਦਾ ਸੀ॥੪੮॥

ਗਹੈ ਰਜਤਪਣ ਚੁਟਕੀ ਮਾਂਹਿ। ਹਰਫ ਮਿਟਾਵਤਿ ਮਲਿ ਕਰਿ ਤਾਂਹਿ।
ਇੱਤਜਾਦਿਕ ਨਿਤ ਅਚਰਜ ਕਰੈ। ਗੁਰ ਪ੍ਰਸੰਨਤਾ ਤਜੋਂ ਤਜੋਂ ਧਰੈਂ॥ ੪੯॥

ਚਾਂਦੀ ਦੇ ਰੁਪਏ ਨੂੰ ਦੋ ਉਂਗਲਾਂ ਨਾਲ ਫੜ ਕੇ ਤੇ ਮਲ ਕੇ ਉਸ ਦੇ ਹਰਫ਼ ਹੀ ਮਿਟਾ ਦਿੰਦਾ ਸੀ। ਇੱਤਆਦਿ ਸਦਾ ਅਸਚਰਜ ਕੰਮ ਕਰਦਾ ਸੀ, ਗੁਰੂ ਜੀ ਤਿਵੇਂ-ਤਿਵੇਂ ਪ੍ਰਸੰਨਤਾ ਧਾਰਨ ਕਰਦੇ ਸਨ॥੪੯॥

ਬਹੁ ਮੋਲੀ ਵਸਤੂ ਬਖਸ਼ੰਤੇ। ਧਨ ਗਨ ਦੇਤਿ, ਲੇਤਿ ਹਰਖੰਤੇ।
ਇਸ ਕੀ ਕਥਾ ਕਹੈਂਗੇ ਫੇਰ। ਸੁਨਹੁ ਅਬਹਿ ਗੁਰੁ ਸਿੱਖਨਿ ਕੇਰਿ॥ ੫੦॥

ਇਹ ਵੇਖ ਕੇ ਬਹੁ-ਮੁੱਲੀ ਵਸਤੂ ਬਖਸ਼ ਦਿੰਦੇ ਸਨ, ਬਹੁਤ ਧਨ ਦਿੰਦੇ ਸਨ, ਜਿਸ ਨੂੰ ਲੈ ਕੇ ਪੈਂਦੇ ਖਾਂ ਬਹੁਤ ਪ੍ਰਸੰਨ ਹੁੰਦਾ ਸੀ। ਇਸ ਦੀ ਕਥਾ ਫਿਰ ਅੱਗੇ ਜਾ ਕੇ ਕਹਾਂਗੇ। ਹੁਣ ਕੁਝ ਸਿੱਖਾਂ ਦੀਆਂ ਸਾਖੀਆਂ ਸੁਣੋ॥੫੦॥

**ਜਜੋਂ ਜਜੋਂ ਮਿਲੇ ਸੁਨਜੋ ਉਪਦੇਸ਼। ਲੇ ਗੁਰੁ ਮਤਿ ਕੋ ਕਟੇ ਕਲੇਸ਼।**
**ਤਿਨ ਕੀ ਕਹੌਂ ਕਥਾ ਕੁਛ ਥੋਰੀ। ਸ੍ਰੋਤਾ ਸੁਨਹੁ ਮਹਾਂ ਰਸ ਬੋਰੀ॥ ੫੧॥**

ਜਿਵੇਂ-ਜਿਵੇਂ ਮਿਲ ਕੇ ਉਨ੍ਹਾਂ ਨੇ ਉਪਦੇਸ਼ ਸੁਣੇ, ਤੇ ਗੁਰੂ ਜੀ ਪਾਸੋਂ ਗਿਆਨ ਲੈ ਕੇ ਆਪਣੇ ਕਲੇਸ਼ ਕੱਟੇ। ਉਨ੍ਹਾਂ ਦੀ ਕੁਝ ਥੋੜ੍ਹੀ ਕਥਾ ਕਹਿੰਦੇ ਹਾਂ, ਹੇ ਸਰੋਤਾ ਜੀ ! ਸੁਣੋ, ਇਹ ਮਹਾਂ ਰਸ ਵਿਚ ਡੁੱਬੀ ਹੋਈ ਹੈ॥੫੧॥

*ਪੰਜਵੀਂ ਰਾਸ ਦਾ ਚਾਲ੍ਹੀਵਾਂ ਅਧਿਆਇ ਸਮਾਪਤ ਹੋਇਆ॥੪੦॥*

## *ਅਧਿਆਇ ਇੱਕਤਾਲੀਵਾਂ*

*ਸਿੱਖਾਂ ਦੇ ਪ੍ਰਸੰਗ, ਚਰਚਾ ਚਾਰ ਪ੍ਰਕਾਰ*

*ਦੋਹਰਾ-* **ਦਰਗਾਹਾ ਭੰਡਾਰੀਆ ਸਿੱਖ ਹੁਤੋ ਮਤਿ ਧੀਰ।**
**ਸ੍ਰੀ ਗੁਰ ਹਰਿ ਗੋਵਿੰਦ ਕੋ ਸੇਵਤਿ ਰਹਿ ਕਰਿ ਤੀਰ॥ ੧॥**

ਇਕ ਦਰਗਾਹਾ ਭੰਡਾਰੀਆ ਗੁਰੂ ਜੀ ਦਾ ਸਿੱਖ ਸੀ, ਜਿਸ ਦੀ ਬੁੱਧੀ ਬੜੀ ਧੀਰਜਮਈ ਸੀ, ਉਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਪਾਸ ਰਹਿ ਕੇ, ਉਨ੍ਹਾਂ ਦੀ ਬਹੁਤ ਸੇਵਾ ਕਰਦਾ ਸੀ॥੧॥

*ਚੌਪਈ-* **ਹਾਥ ਜੋਰਿ ਅਰਦਾਸ ਬਖਾਨੀ। 'ਸਿੱਖ ਕਰਹਿਂ ਚਰਚਾ ਗੁਰੁ ਬਾਨੀ।**
**ਕਿਤਿਕ ਪਰਹਿਂ ਲਰ ਆਪਸ ਮਾਂਹੀ। ਨਿਜ ਨਿਜ ਅਰਥ ਹਟਨ ਦੇਂ ਨਾਂਹੀ' ॥੨॥**

ਇਕ ਦਿਨ ਉਸ ਨੇ ਹੱਥ ਜੋੜ ਕੇ ਬੇਨਤੀ ਕੀਤੀ, "ਸਿੱਖ ਗੁਰਬਾਣੀ ਦੀ ਚਰਚਾ ਕਰਦੇ ਹਨ। ਕਈ ਆਪਸ ਵਿਚ ਹੀ ਲੜ ਪੈਂਦੇ ਹਨ, ਆਪਣੇ-ਆਪਣੇ ਅਰਥ ਤੋਂ ਪਿਛਾਂਹ ਨਹੀਂ ਹੱਟਦੇ"॥੨॥

**ਸੁਨਿ ਸ੍ਰੀ ਹਰਿ ਗੋਵਿੰਦ ਉਚਾਰਾ। ਹੋਵਤਿ ਚਰਚਾ ਚਾਰਿ ਪ੍ਰਕਾਰਾ।**
**ਗੁਰ ਸਿੱਖਨਿ ਕੋ ਚਹੀਅਤਿ ਦੋਇ। ਦੋਨਹੁਂ ਕੋ ਤਜਾਗਤਿ ਹੈਂ ਸੋਇ॥ ੩॥**

ਇਹ ਸੁਣ ਕੇ ਸ੍ਰੀ ਹਰਿਗੋਬਿੰਦ ਜੀ ਨੇ ਕਿਹਾ, "ਚਰਚਾ ਚਾਰ ਪ੍ਰਕਾਰ ਦੀ ਹੁੰਦੀ ਹੈ। ਗੁਰਸਿੱਖਾਂ ਨੂੰ ਦੋ ਪ੍ਰਕਾਰ ਦੀਆਂ ਚਾਹੀਦੀਆਂ ਹਨ, ਦੋ ਪ੍ਰਕਾਰ ਦੀਆਂ ਉਹ ਛੱਡ ਦਿੰਦੇ ਹਨ॥੩॥

**ਇਕ ਇਹ ਚਰਚਾ ਵਾਦ ਕਹਾਵੈ। ਸ਼ਬਦ ਅਰਥ ਜੋ ਨਹਿਂ ਉਰ ਆਵੈ।**
**ਕਰਹਿ ਪਰਸਪਰ ਬੂਝਨਿ ਕਹਿਨੇ। ਸੁਨਹਿਂ ਪ੍ਰੇਮ ਤੇ ਅਰਥ ਸੁ ਲਹਿਨੇ॥੪॥**

ਇਕ ਚਰਚਾ 'ਵਾਦ' ਕਹਾਉਂਦੀ ਹੈ, ਸ਼ਬਦ ਅਰਥਾਂ ਨੂੰ ਜੋ ਦਿਲ ਵਿਚ ਨਹੀਂ ਲਿਆਉਂਦੇ ਹਨ। ਆਪਸ ਵਿਚ ਪੁੱਛਦੇ ਅਤੇ ਕਹਿੰਦੇ ਹਨ, ਪ੍ਰੇਮ ਨਾਲ ਸੁਣਦੇ ਹਨ, ਅਰਥ ਨਹੀਂ ਲੈਂਦੇ ਹਨ॥੪॥

**ਦੂਜੀ ਚਰਚਾ ਹੇਤ ਪਛਾਨ। ਨਿਜ ਬੁਧਿ ਮਹਿਂ ਸੋ ਕਰਤਿ ਬਖਾਨ।**
**ਸੁਨਤਿ ਦੂਸਰੇ ਮ੍ਰਿਦੁ ਬਚ ਕਹੈਂ। ਇਹੁ ਨਹਿਂ ਅਰਥ ਅਪਰ ਬਿਧਿ ਅਹੈਂ॥੫॥**

ਦੂਸਰੀ ਚਰਚਾ ਦਾ ਨਾਂ 'ਹੇਤ' ਜਾਣੋ ਜੋ ਆਪਣੀ ਬੁੱਧੀ ਵਿਚ ਹੈ, ਸੋ ਸਿੱਖ ਕਥਨ ਕਰਦਾ ਹੈ। ਦੂਸਰੇ ਦੀ ਗੱਲ ਸੁਣ ਕੇ ਮਿੱਠੇ ਬਚਨ ਕਹਿੰਦਾ ਹੈ, ਇਹ ਅਰਥ ਹੋਰ ਤਰ੍ਹਾਂ ਨਾਲ ਨਹੀਂ ਲੈਂਦੇ ਹਨ॥੫॥

ਸ਼ਬਦ ਅਰਥ ਕਹਿ ਭਲੋ ਸੁਨਾਯੋ। ਸੁਨਜੋ ਜਥਾਰਥ ਤਿਹ ਮਨ ਭਾਯੋ।
ਬਹੁਰੋ ਦੇ ਕਰਿ ਬੁੱਧ ਵਿਸ਼ੇਖ। ਕਰਹਿਂ ਆਪ ਤੈਸੇ ਸ਼ੁਭ ਦੇਖਿ॥ ੬॥

ਭਲੀ ਪ੍ਰਕਾਰ ਸ਼ਬਦ ਅਰਥ ਕਹਿ ਕੇ ਸੁਣਾਉਂਦਾ ਹੈ, ਜਿਵੇਂ ਸੁਣਦਾ ਹੈ ਤਿਵੇਂ ਮਨ ਨੂੰ ਭਾਉਂਦਾ ਹੈ। ਫਿਰ ਵਿਸ਼ੇਸ਼ ਬੁਧੀ ਲਾ ਕੇ ਸ਼ੁਭ ਵੇਖ ਕੇ ਆਪ ਵੀ ਉਸ ਤਰ੍ਹਾਂ ਹੀ ਕਰਦਾ ਹੈ॥੬॥

ਭਨਤਿ ਸੁਨਤਿ ਦੋਨਹੁਂ ਮਿਲਿ ਆਛੇ। ਨਿਰਨੇ ਹੋਇ ਅਰਥ ਜੋ ਪਾਛੇ।
ਪੱਖ ਬਾਦ ਤਜਿ ਸੋ ਉਰਧਰੈਂ। ਆਪਸ ਮਹਿਂ ਸਰਾਹਨਾ ਕਰੈਂ॥ ੭॥

ਦੋਵੇਂ ਆਪਸ ਵਿਚ ਮਿਲ ਕੇ ਕਹਿੰਦੇ ਅਤੇ ਸੁਣਦੇ ਹਨ, ਬਾਅਦ ਵਿਚ ਜਿਹੜਾ ਵੀ ਅਰਥ ਨਿਰਣਾਇਕ ਹੋਵੇ, ਪੱਖ ਵਿਵਾਦ ਛੱਡ ਕੇ ਹਿਰਦੇ ਵਿਚ ਧਾਰਨ ਕਰਦੇ ਹਨ ਅਤੇ ਆਪਸ ਵਿਚ ਸ਼ਲਾਘਾ ਕਰਦੇ ਹਨ॥੭॥

ਇਸ ਤੇ ਆਇ ਨ ਉਸ ਤੇ ਸੁਨਜੋ। ਉਹ ਨਹਿਂ ਜਾਨੇ ਤੌ ਇਨ ਭਨਜੋ।
ਦੋਨਹੁ ਕੋ ਗੁਨ ਮਿਲਿ ਕਰਿ ਭਯੋ। ਪ੍ਰੇਮ ਬਿਸਾਲ ਬਹੁਰ ਜੁਗ ਕਜੋ॥ ੮॥

ਇਕ ਨੂੰ ਅਰਥ ਨਾ ਆਇਆ ਤਾਂ ਦੂਜੇ ਤੋਂ ਸੁਣ ਲਿਆ, ਦੂਜਾ ਨਹੀਂ ਜਾਣਦਾ ਤਾਂ ਪਹਿਲੇ ਨੇ ਕਹਿ ਦਿੱਤਾ। ਦੋਵਾਂ ਦਾ ਗੁਣ ਮਿਲ ਗਿਆ, ਫਿਰ ਦੋਹਾਂ ਨੇ ਮਿਲ ਕੇ ਵਿਸ਼ਾਲ ਪ੍ਰੇਮ ਨਾਲ ਕਹਿ ਦਿੱਤਾ॥੮॥

ਜਿਮ ਇਕ ਦੀਪਕ ਕਰੈ ਪ੍ਰਕਾਸ਼। ਰਹਹਿ ਅੰਧੇਰਾ ਪੀਛੇ ਤਾਸ।
ਦੁਤੀਓ ਦੀਪਕ ਜੇ ਤਹਿਂ ਹੋਇ। ਪਾਛਲ ਤਮ ਦੁਨਹਨਿ ਕੋ ਖੋਇ॥ ੯॥

ਜਿਵੇਂ ਇਕ ਦੀਵਾ ਪ੍ਰਕਾਸ਼ ਕਰਦਾ ਹੈ ਤਾਂ ਦੀਵੇ ਦੇ ਪਿੱਛੇ ਹਨੇਰਾ ਰਹਿ ਜਾਂਦਾ ਹੈ। ਜੇ ਓਥੇ ਦੂਸਰਾ ਦੀਵਾ ਹੋਵੇ ਤਾਂ ਪਿੱਛਲਾ ਹਨੇਰਾ ਦੋਹਾਂ ਦਾ ਜਾਂਦਾ ਰਹਿੰਦਾ ਹੈ॥੯॥

ਜੋ ਏਕਲ ਹੀ ਅਰਥ ਬਖਾਨੈ। ਤਿਸ ਤੇ ਮਨ ਕੋ ਮਾਨ ਨ ਹਾਨੈ।
ਲੇਹਿਂ ਸ਼ਬਦ ਰਸ ਮਿਲਿ ਕਰਿ ਦੋਇ। ਮਾਨ ਨ ਰਹੇ ਮਹਾਂ ਫਲ ਹੋਇ॥੧੦॥

ਜੋ ਇਕੱਲਾ ਵਿਅਕਤੀ ਅਰਥ ਕਰਦਾ ਹੈ, ਤਿਸ ਨਾਲ ਮਨ ਦਾ ਮਾਣ ਦੂਰ ਨਹੀਂ ਹੁੰਦਾ। ਦੋਵੇਂ ਮਿਲ ਕੇ ਅਰਥ ਕਰਨ ਤਾਂ ਉਹ ਸ਼ਬਦ ਦਾ ਰਸ ਲੈਂਦੇ ਹਨ, ਮਾਣ ਦੂਰ ਹੋ ਜਾਂਦਾ ਹੈ ਤੇ ਮਹਾਨ ਫਲ ਪ੍ਰਾਪਤ ਕਰਦੇ ਹਨ॥੧੦॥

ਚਰਚਾ ਜਲਪ ਤੀਸਰੀ ਜਾਨਿ। ਜੋ ਨਿਜ ਮੁਖ ਤੇ ਕੀਨ ਬਖਾਨ।
ਹੁਇ ਅਨਬਨ ਕੈ ਬਨਜੋ ਕਹੰਤਿ। ਨਹਿਂ ਦੂਸਰ ਉਰ ਬਿਖੈ ਲਹੰਤਿ॥ ੧੧॥

ਤੀਸਰੀ ਚਰਚਾ ਦਾ ਨਾਂ 'ਜਲਪ' ਹੈ, ਜੋ ਆਪਣੇ ਮੁਖ ਤੋਂ ਬਿਆਨ ਕੀਤਾ ਹੈ , ਅਣਬਣ ਵਾਰਤਾ ਨੂੰ ਬਣੀ ਹੋਈ ਕਹਿੰਦਾ ਹੋਵੇ, ਦੂਸਰੇ ਦੇ ਹਿਰਦੇ ਦੀ ਜਾਣਦਾ ਨਹੀਂ ਹੈ॥੧੧॥

ਤਿਸ ਪਰ ਦੋਨਹੁ ਬਾਦ ਉਠਾਏ। ਨਿਜ ਨਿਜ ਪਖ ਪਰਿ ਜੁਗਤਿ ਬਨਾਏ।
ਅਨਿਕ ਪ੍ਰਮਾਣ ਆਨਿ ਦ੍ਰਿਢ ਕਰੈਂ। ਨਹਿਂ ਦੋ ਮਾਨਹਿਂ, ਨਹਿਂ ਮਨ ਧਰੈਂ॥੧੨॥

ਇਸ ਉਤੇ ਦੋਵੇਂ ਵਿਵਾਦ ਉਠਾਉਂਦੇ ਹਨ, ਆਪਣੇ-ਆਪਣੇ ਪੱਖ ਵਿਚ ਜੁਗਤੀਆਂ ਬਣਾਉਂਦੇ ਹਨ। ਅਨੇਕਾਂ ਪ੍ਰਮਾਣ ਦੇ ਦੇ ਕੇ ਦ੍ਰਿੜ੍ਹ ਕਰਵਾਉਂਦੇ ਹਨ। ਦੋਵੇਂ ਨਾ ਮੰਨਦੇ ਹਨ ਅਤੇ ਨਾ ਹੀ ਮਨ ਵਿਚ ਧਾਰਨ ਕਰਦੇ ਹਨ॥੧੨॥

ਜਜੋਂ ਕਜੋਂ ਅਰਥ ਆਪਨੋ ਮੰਡਹਿਂ। ਰਿਸਹਿਂ ਪਰਸਪਰ ਪਰ ਕੋ ਖੰਡਹਿਂ।
ਲਰਹਿਂ ਕ੍ਰੋਧ ਤੇ, ਬੰਧਹਿ ਦ੍ਵੈਖ। ਜਰਹਿਂ ਰਿਦੇ ਸੁਨਿ ਜਸੁ ਕੋ ਦੇਖਿ॥ ੧੩॥

ਜਿਵੇਂ-ਕਿਵੇਂ ਆਪਣਾ ਹੀ ਅਰਥ ਸਿੱਧ ਕਰਦੇ ਹਨ, ਆਪਸ ਵਿਚ ਗੁੱਸਾ ਕਰਦੇ ਹਨ ਤੇ ਇਕ ਦੂਸਰੇ ਦੇ ਕਹੇ ਨੂੰ ਖੰਡਨ ਕਰਦੇ ਹਨ। ਕ੍ਰੋਧ ਵਿਚ ਆ ਕੇ ਲੜਦੇ ਹਨ ਤੇ ਇਕ ਦੂਸਰੇ ਨਾਲ ਦ੍ਵੈਖ ਬੰਨ੍ਹ ਲੈਂਦੇ ਹਨ, ਜੱਸ ਨੂੰ ਵੇਖ ਕੇ ਹਿਰਦੇ ਵਿਚ ਸੜਦੇ ਹਨ॥੧੩॥

**ਸੋ ਗੁਰੁ ਸਿੱਖ ਨ ਅੰਗੀਕਾਰਹਿਂ। ਨਿੰਮ੍ਰ ਨ ਮਨ ਹੁਇ ਬੈਰ ਬਿਕਾਰਹਿ।**
**ਚੌਥੀ ਚਰਚਾ ਹੋਤਿ 'ਵਿਤੰਡਾ'। ਖੰਡਣ ਮਹਿਂ ਨਿਤ ਹੋਤਿ ਪ੍ਰਚੰਡਾ॥ ੧੪॥**

ਉਹ ਗੁਰ ਸਿੱਖ ਅੰਗੀਕਾਰ ਨਹੀਂ ਹੁੰਦਾ, ਉਨ੍ਹਾਂ ਦਾ ਮਨ ਸਨਿਮਰ ਨਹੀਂ ਹੁੰਦਾ ਤੇ ਵੈਰ ਦਾ ਵਿਕਾਰ ਪੈਦਾ ਹੁੰਦਾ ਹੈ। ਚੌਥੀ ਚਰਚਾ ਦਾ ਨਾਂ 'ਵਿਤੰਡਾ' ਹੈ। ਖੰਡਣ ਕਰਨ ਵਿਚ ਹੀ ਹਮੇਸ਼ਾਂ ਤੀਖਣ ਰਹਿੰਦੇ ਹਨ॥੧੪॥

**ਅਪਨੀ ਮਤ ਵਿਸ਼ੇਸ਼ ਨਹਿਂ ਅਹੈ। ਨਹਿਂ ਮਾਨਹਿਂ ਜੇ ਦੂਸਰ ਕਹੈ।**
**ਪਠਿਨਿਹਾਰ ਜੇ ਸਗਰੇ ਲੋਕ। ਦੁਖਹਿਂ ਅਧਿਕ ਤਿਨ ਜਬਹਿ ਬਿਲੋਕ॥੧੫॥**

ਆਪਣੀ ਬੁਧੀ ਖਾਸ ਨਹੀਂ ਹੈ, ਪਰ ਦੂਸਰਾ ਜੋ ਕਹਿੰਦਾ ਹੈ, ਉਸ ਨੂੰ ਵੀ ਨਹੀਂ ਮੰਨਦਾ। ਪੜ੍ਹਨ ਵਾਲੇ ਸਾਰੇ ਲੋਕ, ਜਦ ਉਸ ਨੂੰ ਵੇਖਦੇ ਹਨ ਤਾਂ ਬਹੁਤ ਦੁਖੀ ਹੁੰਦੇ ਹਨ॥੧੫॥

**ਇਹ ਭੀ ਸਤਿਗੁਰ ਕੇ ਸਿੱਖ ਤਜਾਗਹਿਂ। ਸਾਰ ਗਹੈਂ ਸ਼ੁਭ ਕੋ ਅਨੁਰਾਗਹਿਂ।**
**ਕਿਸ ਕੌ ਮਨ ਕਬਿ ਨਹੀਂ ਦੁਖਾਵਹਿਂ। ਉਰ ਪ੍ਰਸੰਨਤਾ ਸਭਿਨਿ ਉਪਾਵਹਿਂ॥੧੬॥**

ਅਜਿਹੇ ਦਾ ਵੀ ਸਤਿਗੁਰੂ ਦੇ ਸਿੱਖ ਤਿਆਗ ਕਰਦੇ ਹਨ। ਸਾਰ ਨੂੰ ਫੜਦੇ ਹਨ ਤੇ ਸ਼ੁਭ ਗੱਲ ਨੂੰ ਪਿਆਰ ਕਰਦੇ ਹਨ.। ਉਹ ਕਿਸੇ ਦਾ ਮਨ ਕਦੇ ਵੀ ਨਹੀਂ ਦੁਖਾਉਂਦੇ, ਸਭ ਦੇ ਹਿਰਦਿਆਂ ਵਿਚ ਪ੍ਰਸੰਨਤਾ ਉਤਪੰਨ ਕਰਦੇ ਹਨ॥੧੬॥

**ਸ਼੍ਰੀ ਮੁਖ ਤੇ ਸੁਨਿ ਕੈ ਸ਼ੁਭ ਬਾਨੀ। ਸਿੱਖਨਿ ਧਰਿ ਸ਼ਰਧਾ ਉਰ ਆਨੀ।**
**ਇਕ ਜਮਾਲ ਜਿਹ ਨਾਮ ਸੁ ਆਯੋ। ਸ਼੍ਰੀ ਸਤਿਗੁਰ ਕੋ ਸੀਸ ਨਿਵਾਯੋ॥੧੭॥**

ਗੁਰੂ ਜੀ ਦੇ ਮੁਖ ਤੋਂ ਇਹ ਸ਼ੁਭ ਬਾਣੀ ਸੁਣ ਕੇ, ਸਿੱਖਾਂ ਦੇ ਮਨ ਵਿਚ ਸ਼ਰਧਾ ਆਈ। ਇਕ ਜਮਾਲ ਨਾਂ ਦਾ ਸਿੱਖ ਉੱਥੇ ਆਇਆ, ਉਸ ਆ ਕੇ ਸਤਿਗੁਰੂ ਜੀ ਨੂੰ ਸੀਸ ਨਿਵਾਇਆ॥੧੭॥

**ਬੈਠਿ ਸਮੀਪ ਭਾਉ ਕੋ ਧਾਰਾ। ਲੇਤੋ ਭਯੋ ਪ੍ਰਸ਼ਾਦ ਬ੍ਰਤਾਰਾ।**
**ਦੇਖਿ ਪ੍ਰਭਾ ਸਤਿਗੁਰ ਕੀ ਮੋਹਾ। ਸੁੰਦਰ ਸੀਤਲ ਸਸਿ ਸਮ ਸੋਹਾ॥ ੧੮॥**

ਪਾਸ ਬੈਠ ਕੇ ਬੜਾ ਪ੍ਰੇਮ ਧਾਰਨ ਕੀਤਾ, ਕੜਾਹ ਪ੍ਰਸ਼ਾਦਿ ਲਿਆ ਜਿਹੜਾ ਉਸ ਸਮੇਂ ਵਰਤਾਇਆ ਜਾ ਰਿਹਾ ਸੀ। ਸਤਿਗੁਰੂ ਜੀ ਦੀ ਪ੍ਰਭਾ ਵੇਖ ਕੇ ਮੋਹਿਆ ਗਿਆ ਜਿਹੜੀ ਚੰਦ ਵਾਂਗੂੰ ਸੀਤਲ ਅਤੇ ਸੋਹਣੀ ਫਬ ਰਹੀ ਸੀ॥੧੮॥

**ਹਾਥ ਜੋਰਿ ਅਰਦਾਸਿ ਉਚਾਰੀ। 'ਮੈਂ ਅਬਿ ਆਯੋ ਸ਼ਰਨਿ ਤੁਮਾਰੀ।**
**ਸਿੱਖ ਆਪਨੋ ਮੋਹਿ ਬਨਾਵੋ। ਸੁਖਦਾਨੀ ਉਪਦੇਸ਼ ਬਤਾਵੋ॥ ੧੯॥**

ਹੱਥ ਜੋੜ ਕੇ ਬੇਨਤੀ ਕੀਤੀ, "ਮੈਂ ਹੁਣ ਤੁਹਾਡੀ ਸ਼ਰਨ ਆਇਆ ਹਾਂ। ਮੈਨੂੰ ਆਪਣਾ ਸਿੱਖ ਬਣਾਵੋ, ਤੇ ਸੁਖਦਾਇਕ ਉਪਦੇਸ਼ ਸੁਣਾਵੋ॥੧੯॥

**ਪੂਰਬ ਮਹਿਮਾ ਸੁਨੀ ਤੁਮਾਰੀ। ਅਬਿ ਮੈਂ ਆਨਿ ਹਜ਼ੂਰ ਨਿਹਾਰੀ।**
**ਪਰਜੋ ਰਹੋਂਗੋ ਰਾਵਰਿ ਸ਼ਰਨੀ। ਕਹੋ ਬਦਨ ਤੇ ਕਰੌਂ ਸੁ ਕਰਨੀ'॥ ੨੦॥**

ਪਹਿਲਾਂ ਮੈਂ ਤੁਹਾਡੀ ਮਹਿਮਾ ਸੁਣੀ ਹੈ, ਹੁਣ ਮੈਂ ਆ ਕੇ ਹਜ਼ੂਰ ਦੇ ਦਰਸ਼ਨ ਕੀਤੇ ਹਨ। ਮੈਂ ਆਪ ਜੀ ਦੀ ਸ਼ਰਨ ਵਿਚ ਪਿਆ ਰਹਾਂਗਾ, ਆਪਣੇ ਮੁੱਖ ਨਾਲ ਕਹੋ, ਜੋ ਕੁਝ ਮੈਂ ਕਰਾਂ"॥੨੦॥

ਸ੍ਰੀ ਮੁਖ ਤੇ ਉਪਦੇਸ਼ ਉਚਾਰਾ। 'ਪਠਿ ਸੁਨਿ ਕਰਿ ਗੁਰੁ ਸ਼ਬਦ ਵਿਚਾਰਾ।
ਧਰਹੁ ਸਿਦਕ ਤਿਮ ਕਰਮ ਕਮਾਵੋ। ਤਾਤਪਰਯ ਤਿਸ ਕੋ ਲਖਿ ਪਾਵੋ॥੨੧॥

ਗੁਰੂ ਜੀ ਨੇ ਆਪਣੇ ਮੁੱਖ ਤੋਂ ਉਪਦੇਸ਼ ਦਿੱਤਾ, "ਪੜ੍ਹ, ਸੁਣ ਕੇ ਗੁਰੂ ਜੀ ਦੇ ਸ਼ਬਦ 'ਤੇ ਵਿਚਾਰ ਕਰੋ, ਸਿਦਕ ਧਾਰ ਕੇ ਕਰਮ ਕਮਾਵੋ ਤੇ ਉਸ ਦਾ ਅੰਤਮ ਫਲ ਸਮਝ ਕੇ ਪਾਵੋ॥੨੧॥

ਜੇਤਿਕ ਤਨ ਜਗ ਮਹਿਂ ਉਪਜਾਏ। ਪੰਚ ਤੱਤ ਕੇ ਅਖਿਲ ਬਨਾਏ।
ਘਾਟ ਨ ਬਾਧ ਏਕ ਸਮ ਜਾਨੋ। ਅੰਤਹਕਰਣ ਇੰਦ੍ਰਯ ਤਨ ਮਾਨੋ॥੨੨॥

ਪ੍ਰਭੂ ਜਿੰਨੇ ਸਰੀਰ ਦੁਨੀਆਂ ਵਿਚ ਪੈਦਾ ਕਰਦਾ ਹੈ, ਉਹ ਸਾਰੇ ਪੰਜਾਂ ਤੱਤਾਂ ਤੋਂ ਉਤਪੰਨ ਕਰਦਾ ਹੈ। ਘਟ ਵਧ ਨਹੀਂ ਸਾਰੇ ਇਕ ਸਮਾਨ ਸਮਝੋ। ਅੰਤਰ ਦੀ ਇੰਦਰੀ ਜਿਸ ਦੇ ਸੰਜੋਗ ਨਾਲ ਬਾਹਰਲੀਆਂ ਇੰਦਰੀਆਂ ਕੰਮ ਕਰਦੀਆਂ ਹਨ, ਉਸ ਨੂੰ ਆਪਣਾ ਸਰੀਰ ਜਾਣੋ॥੨੨॥

ਜਹਿਂ ਕਹਿਂ ਇਕ ਚੇਤਨ ਸਭਿ ਮਾਂਹੀ। ਚੇਤਨ ਬਿਖੇ ਭੇਦ ਕੁਛ ਨਾਂਹੀ।
ਜੇ ਇਮ ਜਾਨਹਿਂ ਸਿਖ ਹੈਂ ਸੇਈ। ਜਨਮ ਮਰਨ ਬੰਧਨ ਹਤਿ ਤੇਈ'॥੨੩॥

ਜਿਥੇ-ਕਿਥੇ ਸਭ ਵਿਚ ਇਕ ਚੇਤਨਾ ਕੰਮ ਕਰਦੀ ਹੈ, ਚੇਤਨਾ ਵਿਚ ਕੋਈ ਭੇਦ ਨਹੀਂ ਹੈ, ਜਿਹੜਾ ਇਸ ਤਰ੍ਹਾਂ ਜਾਣਦਾ ਹੈ ਸੋਈ ਸਿੱਖ ਹੈ, ਉਸ ਦੇ ਜਨਮਾਂ ਦੇ ਬੰਧਨ ਦੂਰ ਹੋ ਜਾਂਦੇ ਹਨ"॥੨੩॥

ਸੁਨਿ ਜਮਾਲ ਨੇ ਪ੍ਰਸ਼ਨ ਬਖਾਨਾ। 'ਇਕ ਚੇਤਨ ਜੇ ਹੈ ਸਭਿ ਥਾਨਾ।
ਤੌ ਅਹਾਰ ਕਰਿਬੇ ਇਕ ਸੰਗ। ਕਯੋਂ ਨ ਤ੍ਰਿਪਤਿ ਹੋਵੈਂ ਸਰਬੰਗ?॥੨੪॥

ਇਹ ਸੁਣ ਕੇ ਜਮਾਲ ਨੇ ਪ੍ਰਸ਼ਨ ਕੀਤਾ, "ਜੇ ਸਭ ਥਾਂ ਇਕ ਚੇਤਨਾ ਹੈ ਤਾਂ ਇਕੱਠਿਆਂ ਭੋਜਨ ਛੱਕ ਕੇ ਸਾਰੇ ਇਕ ਸਮਾਨ ਤ੍ਰਿਪਤ ਕਿਉਂ ਨਹੀਂ ਹੁੰਦੇ?॥੨੪॥

ਇਕ ਕੇ ਗਯਾਨ ਹੋਨਿ ਕਰਿ ਸਾਰੇ। ਕਯੋਂ ਅੱਗਯਾਨ ਖੋਇਂ ਨਹਿਂ ਸਾਰੇ?।
ਜੋ ਅਚਵਹਿ ਸੋਈ ਤ੍ਰਿਪਤਾਵੈ। ਜੋ ਗਯਾਨੀ ਸੋ ਕੈਵਲ ਪਾਵੈ'॥੨੫॥

ਜੇ ਸਾਰਿਆਂ ਨੂੰ ਇਕ ਸਮਾਨ ਗਿਆਨ ਹੈ ਤਾਂ ਸਾਰੇ ਅਗਿਆਨਤਾ ਕਿਉਂ ਨਹੀਂ ਗਵਾਉਂਦੇ? ਜੋ ਖਾਂਦਾ ਹੈ ਸੋਈ ਤ੍ਰਿਪਤ ਹੁੰਦਾ ਹੈ, ਜੋ ਗਿਆਨੀ ਹੈ ਸੋਈ ਪਾਉਂਦਾ ਹੈ"॥੨੫॥

ਸ੍ਰੀ ਮੁਖ ਤੇ ਸ਼ੁਭ ਉੱਤਰ ਦੀਨਿ। 'ਘਟ ਮਠ ਨਾਨਾ ਜਹਿਂ ਕਹਿਂ ਚੀਨ।
ਏਕ ਅਕਾਸ਼ ਸਭਿਨਿ ਮਹਿਂ ਦੀਖਤਿ। ਨਿਰਨੈ ਕਰਹੁ ਭੇਵ ਨਹਿਂ ਈਖਤ॥੨੬॥

ਇਹ ਸੁਣ ਕੇ ਗੁਰੂ ਜੀ ਨੇ ਸ਼ੁਭ ਉੱਤਰ ਦਿੱਤਾ, "ਘੜੇ ਅਤੇ ਕੋਠੇ ਜਿਥੇ-ਕਿਥੇ ਕਈ ਪ੍ਰਕਾਰ ਦੇ ਦਿੱਸਦੇ ਹਨ। ਸਾਰਿਆਂ ਵਿਚ ਇਕ ਆਕਾਸ਼ ਦਿਸਦਾ ਹੈ, ਨਿਰਣੇ ਕਰੋ, ਥੋੜ੍ਹਾ ਭੇਦ ਵੀ ਨਾ ਜਾਣੋ॥੨੬॥

ਪਾਇ ਪਦਾਰਥ ਜਿਸ ਘਟ ਬਿਖੈ। ਤਿਸਤੇ ਹੀ ਨਿਕਸਤਿ ਸਭਿ ਦਿਖੈ।
ਜਿਸ ਮਠ ਮਹਿਂ ਦੀਪਕ ਹੈ ਬਾਰਾ। ਤਿਸ ਇਕ ਮਹਿਂ ਹੋਇਸਿ ਉਜੀਯਾਰਾ॥੨੭॥

ਘੜੇ ਵਿਚ ਜਿਹੜੇ ਪਦਾਰਥ ਪਾਉਂਦੇ ਹੋ, ਉਸ ਵਿਚੋਂ ਹੀ ਸਾਰੇ ਪਦਾਰਥ ਨਿਕਲਦੇ ਦਿੱਸਦੇ ਹਨ। ਜਿਸ ਕੋਠੇ ਵਿਚ ਦੀਪਕ ਬਾਲਿਆ ਹੈ, ਉਸ ਇਕ ਕੋਠੇ ਵਿਚ ਹੀ ਚਾਨਣ ਹੁੰਦਾ ਹੈ॥੨੭॥

ਤਿਮ ਜਾਨਹੁ ਜਿਮ ਭੋਜਨ ਖਾਨੋ। ਧਰਮ ਪ੍ਰਾਨ ਕੋ ਪਾਨੀ ਪਾਨੋ।
ਮਨ ਕੋ ਧਰਮ ਸਮਝਬੋ ਗਯਾਨ। ਆਤਮ ਸਾਖੀ ਸਭਿ ਕੋ ਜਾਨ॥੨੮॥

ਇਸ ਤਰ੍ਹਾਂ ਹੀ ਭੋਜਨ ਖਾਣ ਬਾਰੇ ਸਮਝੋ, ਪਾਣੀ ਪੀਣਾ ਪ੍ਰਾਣਾਂ ਦਾ ਧਰਮ ਹੈ। ਉਸ ਤਰ੍ਹਾਂ ਮਨ ਦਾ ਧਰਮ ਗਿਆਨ ਹੈ, ਆਤਮਾ ਨੂੰ ਸਭ ਦਾ ਸਾਖੀ ਜਾਣੋ॥੨੮॥

**ਭੇਦ ਸਜਾਤਿ, ਵਿਜਾਤੀ, ਸੁਗਤਿ ਨ। ਸਭਿ ਤੇ ਨਜਾਰੋ ਬ੍ਰਹਮ ਸਚੇਤਨ।**
**ਜਿਮ ਜੁਗ ਬ੍ਰਿੱਛ ਸਜਾਤੀਵਾਨ। ਤਥਾ ਬ੍ਰਹਮ ਤੇ ਬ੍ਰਹਮ ਨ ਆਨ॥ ੨੯॥**

ਸਮ ਜਾਤੀ, ਭਿੰਨ ਜਾਤੀ ਤੇ ਉੱਤਮ ਗਤੀ ਵਿਚ ਕੋਈ ਭੇਦ ਨਹੀਂ ਹੈ, ਸਭ ਤੋਂ ਭਿੰਨ ਬ੍ਰਹਮ ਚੇਤਨਾ ਹੈ। ਜਿਵੇਂ ਇਕ ਜਾਤੀ ਦੋ ਬ੍ਰਿੱਛ ਸਮਾਨ ਹਨ, ਉਸ ਤਰ੍ਹਾਂ ਬ੍ਰਹਮ ਤੇ ਬ੍ਰਹਮ ਹੋਰ ਨਹੀਂ ॥੨੯॥

**ਜਿਮ ਤਰੁ ਪੱਥਰੁ ਅਹੈਂ ਵਿਜਾਤੀ ?। ਤਿਮ ਭੀ ਬ੍ਰਹਮ ਕੇ ਨਹਿਂ ਬੱਖਜਾਤੀ।**
**ਚੇਤਨ ਬ੍ਰਹਮ, ਜਗਤ ਜੜ੍ਹ ਅਹੈ। ਭਏ ਬਿਜਾਤੀ ਦੋਨਹੁ ਲਹੈ॥ ੩੦॥**

ਫਿਰ ਜੇ ਕਹੋ ਕਿ ਪੱਥਰ ਅਤੇ ਬ੍ਰਿੱਛ ਵਾਂਗੂੰ ਆਪਸ ਵਿਚ ਭਿੰਨ ਜਾਤੀ ਦੇ ਹਨ, ਤਿਵੇਂ ਵੀ ਬ੍ਰਹਮ ਪ੍ਰਗਟ ਨਹੀਂ ਹੈ। ਬ੍ਰਹਮ ਚੇਤਨ ਹੈ ਅਤੇ ਜਗਤ ਜੜ੍ਹ ਹੈ, ਦੋਵੇਂ ਵਿਜਾਤੀ (ਭਿੰਨ ਜਾਤੀ ਦੇ) ਜਾਣੇ ਜਾਂਦੇ ਹਨ॥੩੦॥

**ਬ੍ਰਹਮ ਸਦਾ ਸਤਿ ਚਿਤ ਅਬਿਨਾਸ਼ੀ। ਜੜ ਕਲਪਤ ਮਿੱਥਜਾ ਸਭਿ ਨਾਸ਼ੀ।**
**ਬ੍ਰਹਮ ਕੋ ਨਹੀਂ ਬਿਜਾਤੀ ਰਹੈ। ਯਾਂਤੇ ਭੇਦ ਬ੍ਰਹਮ ਨਹਿਂ ਲਹੈ॥ ੩੧॥**

ਬ੍ਰਹਮ ਸਦਾ ਹੀ ਸਤ ਚਿੱਤ ਅਤੇ ਨਾਸ਼ ਰਹਿਤ ਹੈ, ਬ੍ਰਹਮ ਵਿਚ ਜੜ੍ਹ ਰੂਪੀ ਜਗਤ ਕਲਪਿਤ ਹੈ, ਇਸ ਕਰਕੇ ਮਿੱਥਿਆ ਹੈ ਤੇ ਮਿਥਿਆ ਹੋਣ ਕਰਕੇ ਨਾਸ਼ ਰੂਪ ਹੈ, ਭਾਵ ਬ੍ਰਹਮ ਤੋਂ ਵੱਖ ਹੋ ਕੇ ਜਗਤ ਕੋਈ ਹੋਂਦ ਨਹੀਂ ਰਖਦਾ। ਬ੍ਰਹਮ ਵਿਚ ਕੋਈ ਭਿੰਨਤਾ ਨਹੀਂ ਹੈ, ਇਸ ਬ੍ਰਹਮ ਵਿਚ ਵਿਜਾਤੀ ਦਾ ਭੇਦ ਨਹੀਂ ਪਾ ਸਕਦਾ॥੩੧॥

**ਜਥਾ ਬਿਰਛ ਕੇ ਸ਼ਾਖਾ ਟਾਸ। ਸੁਗਤਿ ਭੇਦ ਕੋ ਇਮ ਨਿਰਜਾਸਿ।**
**ਜਿਮ ਨਰ ਤਨ ਪ੍ਰਤਿ ਅੰਗ ਸੁ ਅੰਗ। ਨਹਿਂ ਚੇਤਨ ਕੈ, ਅਹੈ ਅਨੰਗ॥ ੩੨॥**

ਜਿਵੇਂ ਬ੍ਰਿੱਛ ਦੀਆਂ ਸ਼ਾਖਾਵਾਂ ਅਤੇ ਟਹਿਣੀਆਂ ਹਨ, ਉੱਤਮ ਗਤੀ ਦੇ ਭੇਦ ਨੂੰ ਇਸ ਤਰ੍ਹਾਂ ਸਮਝੋ। ਜਿਵੇਂ ਮਨੁੱਖ ਦੇ ਆਪਣੇ ਸਰੀਰ ਦੇ ਸਾਰੇ ਅੰਗਾਂ ਵਿਚ ਫਰਕ ਹੈ। ਬ੍ਰਹਮ ਵਿਚ ਉੱਤਮ ਗਤੀ ਦਾ ਭੇਦ ਵੀ ਨਹੀਂ ਹੈ, ਭਾਵ ਉਹ ਫਰਕ ਜੋ ਆਪਣੇ ਆਪ ਵਿਚ ਪ੍ਰਤੀਤ ਹੋਵੇ, ਜਿਵੇਂ ਬ੍ਰਿੱਛ ਦੀਆਂ ਟਹਿਣੀਆਂ ਵਿਚ ਸਰੀਰ ਦੇ ਅੰਗਾਂ ਵਿਚ ਪਰ ਚੇਤਨ ਨਿਰਾਕਾਰ ਹੋਣ ਕਰਕੇ ਉਸ਼ ਵਿਚ ਉੱਤਮ ਗਤੀ ਦਾ ਭੇਦ ਵੀ ਨਹੀਂ ਹੈ, ਕਿਉਂਕਿ ਉਹ ਅੰਗ ਰਹਿਤ ਹੈ॥੩੨॥

**ਬ੍ਰਹਮ ਆਤਮਾ ਇਮ ਨਿਰਧਾਰੋ। ਨਿਰਗੁਣ, ਸਭਿ ਮਹਿਂ, ਨਿਰ ਆਕਾਰੋ।**
**ਲਿਪਹਿਨ, ਸਰਬ ਬੀਚ ਅਰ ਨਜਾਰੋ। ਜਜੋਂ ਜਲ ਭੀਤਰ ਦੀਖਤਿ ਤਾਰੋ॥ ੩੩॥**

ਬ੍ਰਹਮ ਆਤਮਾ ਨੂੰ ਇਸ ਤਰ੍ਹਾਂ ਨਿਰਧਾਰ ਕਰੋ, ਉਹ ਨਿਰਗੁਣ ਸਭ ਵਿਚ ਆਕਾਰ-ਰਹਿਤ ਹੈ, ਸਾਰਿਆਂ ਵਿਚ ਰਮਿਆ ਹੋਇਆ ਹੈ ਤੇ ਸਾਰਿਆਂ ਨਾਲੋਂ ਵੱਖਰਾ ਵੀ ਹੈ, ਜਿਵੇਂ ਜਲ ਵਿਚ ਤਾਰੇ ਦਾ ਅਕਸ ਦਿੱਸਦਾ ਹੈ॥੩੩॥

**ਤਨ ਘਟ, ਅੰਤਹਕਰਣ ਸੁ ਜਲੁ ਹੈ। ਬ੍ਰਹਮ ਚੰਦੁ ਪ੍ਰਤਿਬਿੰਬ ਸਤੁਲ ਹੈ।**
**ਸਭਿ ਮਹਿਂ ਭਾਸੈ ਸਭਿ ਤੇ ਨਜਾਰੋ। ਏਵ ਆਤਮਾ ਕੋ ਉਰ ਧਾਰੋ॥ ੩੪॥**

ਸਰੀਰ ਘੜਾ ਹੈ, ਅੰਤਰ ਦੀ ਇੰਦਰੀ ਜਲ ਹੈ, ਬ੍ਰਹਮ ਚੰਦ੍ਰਮਾਂ ਦੇ ਅਕਸ ਸਮਾਨ ਹੈ। ਬ੍ਰਹਮ ਸਭ ਵਿਚ ਹੈ ਤੇ ਸਭ ਤੋਂ ਨਿਆਰਾ ਭਾਸਦਾ ਹੈ। ਇਸ ਤਰ੍ਹਾਂ ਆਤਮਾ ਨੂੰ ਹਿਰਦੇ ਵਿਚ ਧਾਰਨ ਕਰੋ॥੩੪॥

**ਇਸ ਪ੍ਰਕਾਰ ਜਿਨਿ ਸਮੁਝਨਿ ਕੀਨਿ। ਸੋ ਗੁਰ ਕੇ ਸਿਖ ਪਰਮ ਪ੍ਰਬੀਨ।**
**ਸੁਨਿ ਜਮਾਲ ਗੁਰ ਕੋ ਸਿਖ ਭਯੋ। ਜੜ੍ਹ ਚੇਤਨ ਕੋ ਨਿਰਨੈ ਕਿਯੋ॥ ੩੫॥**

ਇਸ ਤਰ੍ਹਾਂ ਜਿਸ ਨੇ ਸਮਝਿਆ ਹੈ, ਉਹ ਸਤਿਗੁਰੂ ਦੇ ਪਰਮ ਉੱਤਮ ਸਿੱਖ ਹਨ।'' ਇਹ ਸੁਣ ਕੇ ਜਮਾਲ ਗੁਰੂ ਜੀ ਦਾ ਸਿੱਖ ਹੋਇਆ। ਜੜ੍ਹ ਚੇਤਨਾ ਦੇ ਨਿਰਣੇ ਨੂੰ ਸਮਝ ਗਿਆ॥੩੫॥

**ਕੁੱਕੋ ਸਿੱਖ ਵਧਾਵਣ ਜੋਇ। ਸੰਗ ਅਨੰਤਾ ਦੂਸਰ ਹੋਇ।**
**ਪਰੇ ਸ਼ਰਨਿ ਸ੍ਰੀ ਹਰਿਗੋਵਿੰਦ। ਬੰਦਤਿ ਦੋਨੋ ਪਦ ਅਰਬਿੰਦ॥ ੩੬॥**

ਭਾਈ ਕੁੱਕੋ ਅਤੇ ਵਧਾਵਣ ਆਪਣੇ ਦੂਸਰੇ ਸਾਥੀ ਅਨੰਤਾ ਦੇ ਨਾਲ ਸ੍ਰੀ ਗੁਰੂ ਹਰਿਗੋਬਿੰਦ ਦੀ ਸ਼ਰਨ ਵਿਚ ਆਏ, ਦੋਵੇਂ ਗੁਰੂ ਜੀ ਦੇ ਚਰਨ ਕੰਵਲਾਂ ਤੇ ਢਹਿ ਪਏ॥੩੬॥

**ਹਾਥ ਜੋਰਿ ਜੁਗ ਅਰਜ਼ ਗੁਜ਼ਾਰੀ। 'ਭਏ ਗੁਰੂ ਨਾਨਕ ਨਿਰੰਕਾਰੀ।**
**ਕੀਨਸਿ ਅੰਗੀਕਾਰ ਕਰਾਹ। ਅਪਰ ਪ੍ਰਸਾਦਿ ਕਿਯੋ ਹਿਤ ਨਾਂਹ॥ ੩੭॥**

ਦੋਵਾਂ ਨੇ ਹੱਥ ਜੋੜ ਕੇ ਬੇਨਤੀ ਕੀਤੀ, ''ਸ੍ਰੀ ਗੁਰੂ ਨਾਨਕ ਨਿਰੰਕਾਰੀ ਜੀ ਹੋਏ ਹਨ। ਉਨ੍ਹਾਂ ਨੇ ਕੜਾਹ ਪ੍ਰਸ਼ਾਦਿ ਅੰਗੀਕਾਰ ਕੀਤਾ, ਹੋਰ ਕਿਸੇ ਪ੍ਰਸ਼ਾਦਿ ਨਾਲ ਪ੍ਰੇਮ ਨਾ ਕੀਤਾ॥੩੭॥

**ਇਸ ਮਹਿਂ ਕਜਾ ਕਾਰਣ ਗੁਰੁ ਰਾਖਾ?। ਨਹਿਂ ਪਕਵਾਨ ਆਨ ਕੋ ਕਾਂਖਾ।**
**ਸੁਨਿ ਸ੍ਰੀ ਮੁਖ ਤੇ ਬਾਕ ਉਚਾਰਾ। 'ਉੱਤਮ ਲਖਹੁ ਗੁਰੂ ਅਵਤਾਰਾ॥ ੩੮॥**

ਇਸ ਵਿਚ ਗੁਰੂ ਜੀ ਨੇ ਕੀ ਕਾਰਨ ਸਮਝਿਆ? ਹੋਰ ਕੋਈ ਪਕਵਾਨ ਮਿਠਾਈ ਜਾਂ ਭੋਜਨ ਨਹੀਂ ਚਾਹਿਆ ਹੈ। ਇਹ ਸੁਣ ਕੇ ਗੁਰੂ ਜੀ ਨੇ ਮੁਖ ਤੋਂ ਬਚਨ ਕਹੇ, ''ਸਭ ਅਵਤਾਰਾਂ ਵਿਚੋਂ ਗੁਰੂ ਅਵਤਾਰ ਸਭ ਤੋਂ ਉੱਤਮ ਸਮਝੋ॥੩੮॥

**ਸਭਿ ਤੇ ਉੱਤਮ ਤਥਾ ਕਰਾਹੂ। ਅੰਗੀਕਾਰਜੋ ਸੰਗਤਿ ਮਾਂਹੂ।**
**ਤਿਮ ਗੁਰੁ ਸ਼ਬਦ ਅਹੈ ਉਪਦੇਸ਼। ਸਭਿ ਤੇ ਸ੍ਰੀ ਸਤਿਨਾਮ ਵਿਸ਼ੇਸ਼॥ ੩੯॥**

ਇਸ ਤਰ੍ਹਾਂ ਹੀ ਸਭ ਭੋਜਨਾਂ ਵਿਚ ਕੜਾਹ ਸਭ ਤੋਂ ਉੱਤਮ ਹੈ, ਸਾਰੀ ਸੰਗਤ ਨੂੰ ਅੰਗੀਕਾਰ ਕਰਾਇਆ ਹੈ। ਉਸ ਤਰ੍ਹਾਂ ਹੀ ਗੁਰੂ ਜੀ ਦਾ ਸ਼ਬਦ ਅਤੇ ਉਪਦੇਸ਼ ਸਭ ਤੋਂ ਉੱਤਮ ਹੈ। ਸ੍ਰੀ ਸਤਿਨਾਮ ਵਿਸ਼ੇਸ਼ ਤੌਰ ਤੇ ਸਭ ਤੋਂ ਸ੍ਰੇਸ਼ਟ ਹੈ॥੩੯॥

**ਗੁਰ ਗਾਦੀ ਇਸਥਿਰ ਹੈ ਜਬਿ ਲੌ। ਬੀਨਿ ਬੀਨਿ ਨੀਕੀ ਵਥੁ ਤਬਿ ਲੌ।**
**ਨਿਜ ਸਿੱਖਨਿ ਕੋ ਸਭਿ ਹੀ ਦੈਹੈਂ। ਬਡਿਭਾਗੀ ਗੁਰਮੁਖ ਬਨਿ ਲੈਹੈਂ॥ ੪੦॥**

ਜਦ ਤਕ ਗੁਰ-ਗੱਦੀ ਸਥਿਰ ਹੈ, ਤਦ ਤਕ ਚੰਗੀਆਂ ਚੰਗੀਆਂ ਵਸਤਾਂ ਚੁਣ ਚੁਣ ਕੇ ਆਪਣੇ ਸਿੱਖਾਂ ਨੂੰ ਦਿੰਦੇ ਹਨ, ਵੱਡੇ ਭਾਗਾਂ ਵਾਲੇ ਗੁਰਮੁਖ ਬਣ ਕੇ ਲੈ ਲੈਂਦੇ ਹਨ॥੪੦॥

**ਜਗ ਸਾਰੇ ਮਹਿਂ ਸਾਰ ਨਿਕਾਰੈਂ। ਦੇ ਗੁਰੁ ਸਿੱਖ ਸੁ ਅੰਗੀਕਾਰੈਂ।**
**ਸ੍ਰੁਤੀ ਸ਼ਾਸਤ੍ਰਨਿ ਸਾਰ ਨਿਕਾਰੈਂ। ਗਤਿ ਦਾਯਕ ਜਿਮ ਸ਼ਬਦ ਉਚਾਰੈਂ॥ ੪੧॥**

ਸਾਰੇ ਜਗਤ ਵਿਚ ਸਾਰ ਕੱਢਦੇ ਹਨ ਤੇ ਆਪਣੇ ਗੁਰਸਿੱਖਾਂ ਨੂੰ ਦੇ ਕੇ ਅੰਗੀਕਾਰ ਕਰਵਾਉਂਦੇ ਹਨ। ਸ੍ਰੁਤੀਆਂ ਅਤੇ ਸ਼ਾਸਤਰਾਂ ਦਾ ਨਚੋੜ ਕੱਢਦੇ ਹਨ ਤੇ ਮੁਕਤੀ ਦੇਣ ਵਾਲੇ ਸ਼ਬਦਾਂ ਦਾ ਉਚਾਰਣ ਕਰਦੇ ਹਨ।

*ਨੋਟ:-ਗੁਰਬਾਣੀ ਸ਼ਾਸਤਰਾਂ ਦਾ ਨਚੋੜ ਨਹੀਂ, ਬਲਕਿ ਇਹ ਧੁਰ ਕੀ ਬਾਣੀ ਹੈ।*

**ਉੱਤਮ ਵਸਤੁ ਗੁਰੂ ਘਰ ਮਾਂਹੀ। ਲਹੈਂ ਸਿੱਖ ਤਿਨ ਦੁਖ ਕਬਿ ਨਾਂਹੀ'।**
**ਸੁਨਿ ਪ੍ਰਸੰਨ ਹੋਏ ਸਭਿ ਕੋਈ। ਨਿਵਲਾ ਅਪਰ ਨਿਹਾਲੂ ਦੋਈ॥ ੪੨॥**

ਗੁਰੂ ਘਰ ਵਿਚ ਇਹ ਉੱਤਮ ਵਸਤੂ ਹੈ। ਜਿਹੜੇ ਇਸ ਨੂੰ ਪ੍ਰਾਪਤ ਕਰਦੇ ਹਨ, ਉਨ੍ਹਾਂ ਨੂੰ ਕਦੇ ਵੀ ਦੁੱਖ ਨਹੀਂ ਵੇਖਣਾ ਪੈਂਦਾ।'' ਇਹ ਸੁਣ ਕੇ ਸਾਰੇ ਬਹੁਤ ਪ੍ਰਸੰਨ ਹੋਏ। ਨਿਵਲਾ ਅਤੇ ਨਿਹਾਲੂ ਨਾਂ ਦੇ ਦੋ ਸਿੱਖ ਆਏ॥੪੨॥

ਬੰਦਨ ਕਰਿ ਪਦ ਬੈਠਿ ਉਚਾਰਾ। 'ਕਿਮ ਸ੍ਰੀ ਗੁਰੁ ਹਮ ਹੋਇ ਉਧਾਰਾ ?'।
ਸੁਨਿ ਕਰਿ ਸ੍ਰੀ ਹਰਿਗੋਵਿੰਦ ਕਹੈਂ। 'ਸਭਿ ਕਾਸ਼ਟ ਮਹਿਂ ਅਗਨੀ ਰਹੈ॥ ੪੩ ॥

ਗੁਰੂ ਜੀ ਦੇ ਚਰਨ ਕੰਵਲਾਂ ਤੇ ਬੰਦਨਾ ਕਰਕੇ ਬੈਠ ਗਏ ਤੇ ਫਿਰ ਬੋਲੇ, "ਹੇ ਗੁਰੂ ਜੀ ! ਸਾਡਾ ਕਿਵੇਂ ਉਧਾਰ ਹੋਵੇ ?" ਇਹ ਸੁਣ ਕੇ ਸ੍ਰੀ ਹਰਿਗੋਬਿੰਦ ਜੀ ਨੇ ਕਿਹਾ, "ਸਭ ਲੱਕੜਾਂ ਵਿਚ ਅਗਨੀ ਵੱਸਦੀ ਹੈ॥੪੩॥

ਬਿਨਾ ਮਥੇ ਨਹਿਂ ਨਿਕਸਿ ਪ੍ਰਕਾਸ਼ੈ। ਕਾਰਜ ਕਰਹਿ ਨ ਸੀਤ ਬਿਨਾਸ਼ੈ।
ਜਥਾ ਦੁਗਧ ਮਹਿਂ ਘ੍ਰਿਤ ਮਿਲਿ ਰਹਜੋ। ਮਥਨ ਕਰੇ ਬਿਨ ਕਿਨਹੁਂ ਨ ਲਹਜੋ॥੪੪॥

ਪਰ ਰਗੜਣ ਤੋਂ ਬਗੈਰ ਇਹ ਕਦੇ ਵੀ ਜਗਦੀ ਨਹੀਂ ਹੈ, ਨਾ ਇਹ ਫਿਰ ਕੋਈ ਕੰਮ ਕਰਦੀ ਹੈ ਅਤੇ ਨਾ ਹੀ ਠੰਡ ਨੂੰ ਦੂਰ ਕਰਦੀ ਹੈ। ਜਿਵੇਂ ਦਹੀਂ ਵਿਚ ਘਿਉ ਮਿਲਿਆ ਰਹਿੰਦਾ ਹੈ, ਰਿੜਕਣ ਤੋਂ ਬਗੈਰ ਇਸ ਨੂੰ ਕੋਈ ਵੀ ਪ੍ਰਾਪਤ ਨਹੀਂ ਕਰ ਸਕਦਾ॥੪੪॥

ਤਿਮ ਸਤਿਗੁਰ ਕੇ ਸ਼ਬਦ ਮਝਾਰਾ। ਆਤਮ ਗਜਾਨ ਬਸੈ ਸੁਖ ਸਾਰਾ।
ਪਾਠ ਕਰੇ ਹੁਇ ਪੁੰਨ ਮਹਾਨਾ। ਨਾਂਹਿ ਨ ਪ੍ਰਾਪਤਿ ਆਤਮ ਗਜਾਨਾ॥ ੪੫ ॥

ਇਸ ਤਰ੍ਹਾਂ ਹੀ ਸਤਿਗੁਰੂ ਜੀ ਦੇ ਸ਼ਬਦ ਵਿਚ ਆਤਮ-ਗਿਆਨ ਵੱਸਦਾ ਹੈ ਜਿਹੜਾ ਸਾਰੇ ਸੁਖਾਂ ਦਾ ਨਿਚੋੜ ਹੈ। ਪਾਠ ਕਰਨ ਨਾਲ ਮਹਾਨ ਪੁੰਨ ਹੁੰਦਾ ਹੈ, ਨਹੀਂ ਤਾਂ ਆਤਮ-ਗਿਆਨ ਪ੍ਰਾਪਤ ਨਹੀਂ ਹੁੰਦਾ॥੪੫॥

ਜਬਿ ਬਿਚਾਰ ਕਰਿ ਰਿਦੇ ਬਸਾਵੈ। ਸਭਿ ਬਿਵਹਾਰਨਿ ਬਿਖੈ ਕਮਾਵੈ।
ਗਜਾਨ ਪ੍ਰਕਾਸ਼ੈ ਆਨੰਦ ਪਾਵੈ। ਜਨਮ ਮਰਨ ਕੋ ਕਸ਼ਟ ਮਿਟਾਵੈਂ' ॥ ੪੬ ॥

ਜਦ ਵਿਚਾਰ ਕਰਕੇ ਹਿਰਦੇ ਵਿਚ ਵਸਾਉਂਦਾ ਹੈ ਤਾਂ ਸਾਰੇ ਵਿਹਾਰਾਂ ਵਿਚ ਕਮਾਈ ਕਰਦਾ ਹੈ। ਗਿਆਨ ਦਾ ਪ੍ਰਕਾਸ਼ ਹੋ ਜਾਣ ਨਾਲ ਅਨੰਦ ਪ੍ਰਾਪਤ ਕਰਦਾ ਹੈ, ਜਨਮ ਮਰਨ ਦੇ ਸਾਰੇ ਕਸ਼ਟ ਮੁੱਕ ਜਾਂਦੇ ਹਨ" ॥੪੬॥

ਦੋਨਹੁ ਸੁਨਿ ਗੁਰੁ ਕੋ ਉਪਦੇਸ਼। ਮਹਾਂ ਸੁਮਤਿ ਜੁਤਿ ਪਢੇ ਵਿਸ਼ੇਸ਼।
ਲਾਗੇ ਗੁਰ ਕੋ ਸ਼ਬਦ ਬਿਚਾਰਨਿ। ਸਤਿ ਸੰਗਤਿ ਮਹਿਂ ਕਥਾ ਉਚਾਰਨਿ ॥੪੭॥

ਦੋਵੇਂ ਗੁਰੂ ਜੀ ਦਾ ਉਪਦੇਸ਼ ਸੁਣ ਕੇ ਮਹਾਨ ਬੁਧੀ ਸਹਿਤ ਗੁਰਬਾਣੀ ਵਿਸ਼ੇਸ਼ ਤੌਰ ਤੇ ਪੜ੍ਹਨ ਲੱਗੇ। ਗੁਰੂ ਜੀ ਦੇ ਸ਼ਬਦ ਤੇ ਵਿਚਾਰ ਕਰਨ ਲੱਗੇ ਤੇ ਸਤਿਸੰਗਤ ਵਿਚ ਕਥਾ ਦਾ ਉਚਾਰਣ ਕਰਦੇ ਸਨ॥੪੭॥

ਸੁਨਿ ਤਿਨ ਤੇ ਸ਼੍ਰੋਤਾ ਹਰਖਾਵੈਂ। ਡਰ ਬਿਕਾਰ ਤੇ, ਗੁਰਮਤਿ ਪਾਵੈਂ।
ਸੁਨਹਿਂ ਪ੍ਰੇਮ ਕਰਿ ਧਰਿ ਧਰਿ ਭਾਊ। ਬ੍ਰਹਮ ਗਜਾਨ ਲਹਿ ਸਹਿਜ ਸੁਭਾਊ ॥੪੮॥

ਉਨ੍ਹਾਂ ਪਾਸੋਂ ਸੁਣ ਕੇ ਸ੍ਰੋਤੇ ਬਹੁਤ ਪ੍ਰਸੰਨ ਹੁੰਦੇ ਸਨ, ਡਰ ਵਿਕਾਰ ਛੱਡ ਕੇ ਗੁਰਮਤਿ ਪਾਉਂਦੇ ਸਨ। ਭਾਵਨਾ ਧਰ ਧਰ ਕੇ ਬੜੇ ਪ੍ਰੇਮ ਨਾਲ ਸੁਣਦੇ ਸਨ ਤੇ ਸਹਿਜ ਸੁਭਾਅ ਬ੍ਰਹਮ-ਗਿਆਨ ਪ੍ਰਾਪਤ ਕਰ ਲੈਂਦੇ ਸਨ॥੪੮॥

ਸ਼੍ਰੋਤਾ ਬਕਤਾ ਜੇ ਸਮੁਦਾਇ। ਜੀਵਨ ਮੁਕਤਿ ਅਵਸਥਾ ਪਾਇ।
ਇਸ ਪ੍ਰਕਾਰ ਭਾ ਬਹੁਤ ਉਧਾਰ। 'ਧੰਨ ਧੰਨ ਸਤਿਗੁਰੂ' ਉਚਾਰਿ॥ ੪੯ ॥

ਸ੍ਰੋਤੇ ਅਤੇ ਸੁਣਾਉਣ ਵਾਲੇ ਜੇ ਇਕੱਠੇ ਹੋ ਜਾਣ ਤਾਂ ਜੀਵਨ ਮੁਕਤੀ ਦੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ। ਇਸ ਪ੍ਰਕਾਰ ਬਹੁਤ ਸਿੱਖਾਂ ਦਾ ਉਧਾਰ ਹੋਇਆ। ਸਾਰੇ 'ਧੰਨ ਧੰਨ ਸਤਿਗੁਰੂ' ਦਾ ਉਚਾਰਣ ਕਰਦੇ ਸਨ॥੪੯॥

*ਪੰਜਵੀਂ ਰਾਸ ਦਾ ਇੱਕਤਾਲੀਵਾਂ ਅਧਿਆਇ ਸਮਾਪਤ ਹੋਇਆ॥੪੧॥*

# ਅਧਿਆਇ ਬਤਾਲੀਵਾਂ

*ਸਿੱਖਾਂ ਦੇ ਪ੍ਰਸੰਗ, ਵਕਤਾ ਸ੍ਰੋਤਾ ਚੌਦਾਂ ਗੁਣ*

*ਦੋਹਰਾ-* ਮਨਸਾ ਧਾਰਿ ਸੁ ਤੁਲਸੀਆ ਦਰਗਹਿ ਤਖਤੂ ਧੀਰ।
ਤੀਰਥ ਉੱਪਲ ਸੰਗ ਮਿਲਿ ਆਏ ਸ੍ਰੀ ਗੁਰੁ ਤੀਰ॥ ੧॥

ਤੁਲਸੀਆ, ਦਰਗਾਹ, ਤਖਤੂ ਧੀਰ ਅਤੇ ਤੀਰਥ ਉੱਪਲ ਚਾਰ ਸਿੱਖ ਮਨਸ਼ਾ ਧਾਰ ਕੇ ਇਕੱਠੇ ਹੋ ਕੇ ਗੁਰੂ ਜੀ ਨੂੰ ਮਿਲਣ ਵਾਸਤੇ ਆਏ॥੧॥

*ਚੌਪਈ-* ਬੰਦਨ ਕਰਿ ਸਭਿ ਬੈਠੇ ਪਾਸ। ਹਾਥ ਜੋਰਿ ਉਚਰੀ ਅਰਦਾਸ।
'ਸੱਚੇ ਪਾਤਿਸ਼ਾਹੁ ਹਮ ਸੁਨੈਂ। ਸਿੱਖ ਅਨੇਕ ਅਰਥ ਜੇ ਭਨੈਂ॥ ੨॥

ਬੰਦਨਾ ਕਰਕੇ ਸਾਰੇ ਗੁਰੂ ਜੀ ਪਾਸ ਬੈਠ ਗਏ, ਹੱਥ ਜੋੜ ਕੇ ਬੇਨਤੀ ਕੀਤੀ, "ਹੇ ਸੱਚੇ ਪਾਤਿਸ਼ਾਹ! ਜਿਹੜੇ ਅਨੇਕ ਸਿੱਖ ਅਰਥ ਕਰਦੇ ਹਨ, ਅਸੀਂ ਸੁਣਦੇ ਹਾਂ॥੨॥

ਮਨ ਕੋ ਸ਼ਾਂਤਿ ਨ ਕਿਸ ਕੋ ਆਵੈ। ਇਤ ਉਤ ਤੇ ਹਟਿ ਥਿਰ ਨ ਰਹਾਵੈ।
ਨਿਵਲਾ ਅਪਰ ਨਿਹਾਲੂ ਦੋਇ। ਕਥਾ ਉਚਾਰ ਕਰਤਿ ਹੈਂ ਸੋਇ॥ ੩॥

ਸੁਣ ਕੇ ਕਿਸੇ ਦੇ ਵੀ ਮਨ ਨੂੰ ਸ਼ਾਂਤੀ ਨਹੀਂ ਆਉਂਦੀ, ਏਧਰ ਓਧਰ ਤੋਂ ਹਟ ਕੇ ਬ੍ਰਿਤੀ ਸਥਿਰ ਨਹੀਂ ਰਹਿੰਦੀ ਹੈ। ਨਿਵਲਾ ਅਤੇ ਨਿਹਾਲੂ ਦੋਵੇਂ ਕਥਾ ਦਾ ਉਚਾਰਣ ਕਰਦੇ ਹਨ॥੩॥

ਤ੍ਰਾਸ ਬਿਕਾਰਨਿ ਤੇ ਹੁਇ ਤਬੈ। ਦੁਰਮਤਿ ਉਰ ਤੇ ਪਰਹਰਿ ਸਬੈ।
ਗੁਰੁਮਤਿ ਕੋ ਪ੍ਰਾਪਤਿ ਚਿਤ ਹੋਤਿ। ਗੁਨ ਗਨ ਹਿਰਦੇ ਜੋਤਿ ਉਦੋਤਿ' ॥੪॥

ਉਨ੍ਹਾਂ ਦੀ ਕਥਾ ਸੁਣ ਕੇ ਵਿਕਾਰਾਂ ਤੋਂ ਡਰ ਲੱਗਦਾ ਹੈ, ਭੈੜੀ ਬੁਧੀ ਹਿਰਦੇ ਵਿਚੋਂ ਦੂਰ ਹੁੰਦੀ ਹੈ। ਚਿੱਤ ਗੁਰਮਤਿ ਨੂੰ ਪ੍ਰਾਪਤ ਕਰਦਾ ਹੈ। ਅਨੇਕਾਂ ਗੁਣ ਹਿਰਦੇ ਵਿਚ ਪ੍ਰਗਟ ਹੋ ਜਾਂਦੇ ਹਨ"॥੪॥

ਸੁਨਿ ਸ੍ਰੀ ਹਰਿਗੋਵਿੰਦ ਬਖਾਨਾ। 'ਅੰਮ੍ਰਿਤ ਸਤਿਗੁਰੁ ਸ਼ਬਦ ਮਹਾਨਾ।
ਬਕਤਾ ਮਹਿਂ ਚੌਦਹ ਗੁਨ ਹੋਇਂ। ਗਜਾਨ ਪਾਇ ਤਿਸ ਤੇ ਸੁਨਿ ਕੋਇ॥੫॥

ਇਹ ਸੁਣ ਕੇ ਸ੍ਰੀ ਹਰਿਗੋਬਿੰਦ ਜੀ ਨੇ ਕਿਹਾ, "ਸਤਿਗੁਰੂ ਜੀ ਦਾ ਸ਼ਬਦ ਅੰਮ੍ਰਿਤ ਵਾਂਗ ਮਹਾਨ ਹੈ। ਬੁਲਾਰੇ ਵਿਚ ਚੌਦਾਂ ਗੁਣ ਹੁੰਦੇ ਹਨ, ਉਸ ਤੋਂ ਸੁਣ ਕੇ ਕਈ ਗਿਆਨ ਪ੍ਰਾਪਤ ਕਰ ਲੈਂਦੇ ਹਨ॥੫॥

ਤਿਮ ਸ਼੍ਰੋਤਾ ਮਹਿਂ ਚੌਦਸ ਗੁਨ ਹੈਂ। ਤੁਰਤ ਗਜਾਨ ਪ੍ਰਾਪਤਿ ਜੇ ਸੁਨਿਹੈਂ।
ਜੇ ਗੁਨ ਹੋਹਿਂ ਨ ਦੋਨਹੁ ਮਾਂਹੀਂ। ਤੂਰਨ ਗਜਾਨ ਸੁ ਪ੍ਰਾਪਤਿ ਨਾਂਹੀ॥੬॥

ਉਸ ਤਰ੍ਹਾਂ ਹੀ ਸ੍ਰੋਤੇ ਵਿਚ ਚੌਦਾਂ ਗੁਣ ਹੁੰਦੇ ਹਨ, ਉਹ ਸੁਣ ਕੇ ਤੁਰਤ ਗਿਆਨ ਪ੍ਰਾਪਤ ਕਰ ਲੈਂਦਾ ਹੈ। ਜੇ ਦੋਵਾਂ ਵਿਚ ਚੌਦਾਂ ਗੁਣ ਨਾ ਹੋਣ ਫਿਰ ਤੁਰਤ ਗਿਆਨ ਪ੍ਰਾਪਤ ਨਹੀਂ ਹੁੰਦਾ॥੬॥

ਜੇ ਇਕ ਬਕਤਾ ਮਹਿਂ ਭੀ ਹੋਇਂ। ਸ਼੍ਰੋਤਾ ਕੋ ਪ੍ਰਾਪਤਿ ਸੁਨਿ ਸੋਇ'।
ਬੂਝਨ ਕਰੇ ਗੁਰੂ 'ਗੁਨ ਜੇਈ। ਹਮ ਕਹੁ ਬਰਨ ਸੁਨਾਵਹੁ ਤੇਈ॥੭॥

ਜੇ ਇਕ ਵਕਤਾ ਵਿਚ ਵੀ ਸਾਰੇ ਗੁਣ ਹੋਣ ਤਾਂ ਸੁਣ ਕੇ ਉਹ ਗੁਣ ਸਰੋਤਿਆਂ ਨੂੰ ਵੀ ਪ੍ਰਾਪਤ ਹੋ ਜਾਂਦੇ ਹਨ।'' ਫਿਰ ਗੁਰੂ ਜੀ ਨੂੰ ਪੁੱਛਣ ਲੱਗੇ, ''ਜਿਹੜੇ ਗੁਣ ਹਨ, ਉਨ੍ਹਾਂ ਬਾਰੇ ਵਰਣਨ ਕਰਕੇ ਸਾਨੂੰ ਸੁਣਾਓ॥੭॥

ਕ੍ਰਿਪਾ ਕਰਹੁ ਸੇਵਕ ਨਿਜ ਜਾਨਿ। ਭਿੰਨ ਭਿੰਨ ਅਬਿ ਕਰਹੁ ਬਖਾਨ'।
ਤਬਿ ਸ੍ਰੀ ਹਰਿ ਗੋਵਿੰਦ ਸੁਨਾਏ। 'ਸੁਨਹੁ ਸਿੱਖ ਧਾਰਹੁ ਸਮੁਦਾਏ॥ ੮॥

ਆਪਣੇ ਸੇਵਕ ਜਾਣ ਕੇ ਕਿਰਪਾ ਕਰੋ, ਭਿੰਨ-ਭਿੰਨ ਤੌਰ ਤੇ ਹੁਣ ਵਖਿਆਣ ਕਰੋ। ਤਦ ਸ੍ਰੀ ਹਰਿਗੋਬਿੰਦ ਸ਼ਾਹਿਬ ਨੇ ਸੁਣਾਇਆ- ''ਸੁਣੋ, ਸਾਰੇ ਸਿੱਖ ਧਾਰਨ ਕਰੋ॥੮॥

ਪ੍ਰਥਮ ਵਾਗਮੀ ਸੁੰਦਰ ਬਾਨੀ। ਬ੍ਰਿੰਦ ਸ਼ਬਦ ਕੋ ਪਦ ਲੌ ਜਾਨੀ।
ਸ਼੍ਰੋਤੇ ਜਿਤੇ ਤਿਤੀ ਧੁਨਿ ਕਰੈ। ਛੰਦ ਧਾਰਨਾ ਜਿਮ, ਤਿਮ ਪਰੈ॥ ੯॥

ਪਹਿਲਾ 'ਚੰਗਾ ਵਕਤਾ' ਉਹ ਹੈ ਜਿਸ ਦੀ ਆਵਾਜ਼ ਅਤੇ ਬਾਣੀ ਸੁੰਦਰ ਹੈ, ਸਮੂਹ ਸ਼ਬਦਾਂ ਦਾ ਪਦ ਸਰੂਪ ਜਾਣਦਾ ਹੋਵੇ, ਜਿੰਨੇ ਸਰੋਤੇ ਹੋਣ ਓਨੀਂ ਹੀ ਉੱਚੀ ਆਵਾਜ਼ ਕੱਢੇ, ਜਿਵੇਂ ਛੰਦ ਦੀ ਧਾਰਨਾ ਹੋਵੇ, ਉਸ ਤਰ੍ਹਾਂ ਹੀ ਪੜ੍ਹੇ॥੯॥

ਦੂਜੇ ਹੁਇ ਵਿਤ ਬਜਾਸ ਸਮਾਸੇ। ਲਖਹਿ ਕਿ ਜਿਸ ਥਲ ਸੁਰਸ ਪ੍ਰਕਾਸ਼ੇ।
ਠਹਿਰੈ ਬ੍ਰਿਤਿ ਸ਼੍ਰੋਤਾਨਿ ਉਦਾਰ। ਤਹਾਂ ਸੁ ਕਰਹਿ ਅਰਥ ਵਿਸਥਾਰ॥ ੧੦॥

ਦੂਸਰਾ ਗੁਣ ਇਹ ਹੈ ਕਿ ਵਿਸਥਾਰ ਤੇ ਸੰਕੋਚ ਦਾ ਜਾਣੂ ਹੋਵੇ। ਇਹ ਵੇਖ ਲਵੇ ਕਿ ਕਿਸ ਥਾਂ ਸ੍ਰੇਸ਼ਟ ਰਸ ਦਾ ਪ੍ਰਕਾਸ਼ ਹੈ। ਸ੍ਰੋਤਿਆਂ ਦੀ ਬ੍ਰਿਤੀ ਜਦ ਉੱਤਮ ਰੂਪ ਨਾਲ ਠਹਿਰੀ ਹੋਵੇ, ਓਥੇ ਉਹ ਅਰਥਾਂ ਦਾ ਵਿਸਥਾਰ ਕਰੇ॥੧੦॥

ਜਿਸ ਥਲ ਹੋਵਹਿ ਬ੍ਰਿਤੀ ਉਦਾਸ। ਤਹਿੰ ਸੰਛੇਪ ਹੀ ਕਰਹਿ ਪ੍ਰਕਾਸ਼।
ਬ੍ਰਿਤਿਪ੍ਰਿਯ ਕਥਾ ਕੇਰ ਪ੍ਰਸਤਾਵ। ਇਹੁ ਚਤਰਥ ਗੁਨ ਲਖੋ ਸੁਭਾਵ॥ ੧੧॥

ਜਿਸ ਥਾਂ ਬ੍ਰਿਤੀ ਉਦਾਸ ਹੋਵੇ, ਓਥੇ ਸੰਖੇਪ ਵਿਚ ਉਚਾਰਣ ਕਰੇ। ਕਥਾ ਦੇ ਪ੍ਰਸੰਗ ਰੌਚਕ ਬਣਾ ਕੇ ਕਹਿਣੇ ਜਾਣਦਾ ਹੋਵੇ, ਇਹ ਵਕਤੇ ਦਾ ਚੌਥਾ ਗੁਣ ਸਮਝੋ॥੧੧॥

ਮਧੁਰ ਗਿਰਾ ਅਸ ਕਰਹਿ ਉਚਾਰੀ। ਜਿਸ ਤੇ ਸਭਿ ਕੋ ਲਾਗਸਿ ਪਜਾਰੀ।
ਪੰਚਮ ਸਾਚ ਬਚਨ ਕੋ ਕਹੈ। ਕਰਮ ਉਪਾਸ਼ਨ ਗਜਾਨ ਕਿ ਅਹੈ॥ ੧੨॥

ਮਿੱਠੀ ਆਵਾਜ਼ ਨਾਲ ਇਸ ਤਰ੍ਹਾਂ ਉਚਾਰਣ ਕਰੇ ਕਿ ਬੋਲ ਸਭ ਨੂੰ ਪਿਆਰੇ ਲੱਗਣ। ਪੰਜਵਾਂ ਗੁਣ ਹੈ ਕਿ ਸੱਚੇ ਬਚਨ ਕਹੇ ਜਿਹੜੇ ਕਰਮ, ਉਪਾਸ਼ਨਾ ਅਤੇ ਗਿਆਨ ਨਾਲ ਸੰਬੰਧਤ ਹੋਣ॥੧੨॥

ਰਿਦਾ ਸ਼ਬਦ ਕੋ ਹੋਇ ਸੁ ਬਰਨੈ। ਅਰਥ ਸੁਨਾਵੈ ਕਰਿ ਕਰਿ ਨਿਰਨੈ।
ਖਸ਼ਟ ਸੰਦੇਹ ਛੇਦਨੋ ਮਾਨਿ। ਪ੍ਰਸ਼ਨ ਕਰੈ, ਉੱਤਰ ਦੇ ਜਾਨਿ॥ ੧੩॥

ਸ਼ਬਦ ਦੇ ਸਿਧਾਂਤ ਨੂੰ ਵਰਣਨ ਕਰੇ, ਨਿਰਣੇ ਕਰ ਕਰ ਕੇ ਅਰਥ ਕਰੇ। ਛੇਵਾਂ ਗੁਣ ਹੈ ਸ਼ੰਕੇ ਦੀ ਨਵਿਰਤੀ ਕਰ ਸਕਦਾ ਹੋਵੇ, ਜੇ ਕੋਈ ਪ੍ਰਸ਼ਨ ਕਰੇ ਤਾਂ ਉੱਤਰ ਦੇਣ ਜਾਣਦਾ ਹੋਵੇ॥੧੩॥

ਜਥਾ ਸ਼ਬਦ ਕੋ ਆਸ਼ੈ ਅਹੈ। ਤਥਾ ਪ੍ਰਮਾਣ ਸੁ ਸਾਖੀ ਕਹੈ।
ਜੈਸੇ ਬੁਧਿ ਮੈਂ ਸ਼੍ਰੋਤਾ ਜਾਨੇ। ਤਿਸੀ ਪ੍ਰਕਾਰ ਦ੍ਰਿਸ਼ਟਾਂਤ ਬਖਾਨੈ॥ ੧੪॥

ਜਿਵੇਂ ਸ਼ਬਦ ਦਾ ਆਸ਼ਾ ਹੋਵੇ, ਉਸ ਤਰ੍ਹਾਂ ਹੀ ਸਾਖੀ ਦਾ ਪ੍ਰਮਾਣ ਦੇਵੇ। ਜਿਸ ਤਰ੍ਹਾਂ ਸ੍ਰੋਤਾ ਚੰਗੀ ਤਰ੍ਹਾਂ ਸਮਝ ਸਕੇ, ਉਸ ਤਰ੍ਹਾਂ ਹੀ ਦ੍ਰਿਸ਼ਟਾਂਤ ਦੇਵੇ॥੧੪॥

ਸਪਤਮ ਕੁਸ਼ਲ ਸਕਲ ਮਤ ਕੇਰੋ। ਸੁਨੇ ਹੋਇਂ ਸ਼ਾਸਤ੍ਰਨ ਕੇ ਝੇਰੋ।
ਅਸ਼ਟਮ ਖਜਾਤ ਵਿਖੇਪ ਕ੍ਰਿਤੌਨਿ। ਕਥਾ ਪ੍ਰਸੰਗ ਹੋਤਿ ਹੈ ਜੌਨ॥ ੧੫॥

ਸੱਤਵਾਂ ਸਾਰਿਆਂ ਮੱਤਾਂ ਵਿਚ ਚਤੁਰ ਹੋਵੇ, ਸ਼ਾਸ਼ਤਰਾਂ ਦੇ ਸਾਰੇ ਝਗੜੇ ਜਾਣਦਾ ਹੋਵੇ। ਅੱਠਵਾਂ ਕਥਾ ਵਿਚ ਵਿਖੇਪ ਨਾ ਕਰੇ, ਜੇ ਕਥਾ ਹੋਰ ਹੋਵੇ ਤਾਂ ਸਾਖੀ ਹੋਰ ਭਾਵ ਦੀ ਨਾ ਕਰੇ, ਜਿਵੇਂ ਕਥਾ ਦਾ ਪ੍ਰਸੰਗ ਹੋਵੇ ਉਸ ਤਰ੍ਹਾਂ ਹੀ ਕਹੇ॥੧੫॥

ਅਪਰ ਜੁ ਮਤ ਸਾਖੀ ਸੁ ਪ੍ਰਮਾਨ। ਆਸ਼ੈ ਸਮਝਨਿ ਕਰੈ ਬਖਾਨ।
ਨਵਮਿ ਅਵਿੰਗ ਜੁ ਸੂਧਾ ਬੈਸੇ। ਮਨ ਭੀ ਸਰਲ ਰਖਹਿ ਬਿਧਿ ਤੈਸੇ॥ ੧੬॥

ਹੋਰਨਾਂ ਮੱਤਾਂ ਦੇ ਜੋ ਪ੍ਰਮਾਣ ਹਨ, ਉਨ੍ਹਾਂ ਦੇ ਆਸ਼ੇ ਸਮਝ ਕੇ ਵਿਖਿਆਣ ਕਰੇ। ਨੌਵੇਂ ਦਾ ਨਾਂ ਅਵਿੰਗ ਹੈ ਕਿ ਚੰਗੀ ਤਰ੍ਹਾਂ ਸੋਹਣਾ ਸਿੱਧਾ ਬੈਠੇ, ਮਨ ਦੀ ਵਿਧੀ ਵੀ ਓਸ ਤਰ੍ਹਾਂ ਸਰਲ ਰੱਖੇ॥੧੬॥

ਦਸਮੋ ਜਨ ਰੰਜਕ ਪਹਿਚਾਨ। ਜਜੋਂ ਜਯੋਂ ਸ਼੍ਰੋਤਾ ਸੁਨਹਿਂ ਸੁ ਕਾਨ।
ਤਜੋਂ ਤਜੋਂ ਰੰਗ ਪ੍ਰੀਤ ਕੋ ਚਰੈ। ਇਮ ਕਹਿ ਸਰਬ ਸਭਾ ਬਸਿ ਕਰੈ॥ ੧੭॥

ਦਸਵਾਂ ਜਨ ਰੰਜਕ ਪਹਿਚਾਣੇ ਭਾਵ ਸ੍ਰੋਤਿਆਂ ਦੇ ਦਿਲਾਂ ਨੂੰ ਪ੍ਰਸੰਨ ਕਰਨਾ ਜਾਣਦਾ ਹੋਵੇ। ਜਿਵੇਂ-ਜਿਵੇਂ ਸ੍ਰੋਤੇ ਕੰਨ ਦੇ ਕੇ ਸੁਣਨ ਤਿਵੇਂ-ਤਿਵੇਂ ਉਨ੍ਹਾਂ ਵਿਚ ਪ੍ਰੀਤ ਦਾ ਰੰਗ ਚੜ੍ਹੇ, ਇਸ ਤਰ੍ਹਾਂ ਕਹਿ ਕੇ ਸਾਰੀ ਸਭਾ ਵੱਸ ਕਰ ਲਵੇ॥੧੭॥

ਚਿਤੈ ਸਭੋ ਇਕ ਦਸਮੋ ਜਾਨ। ਸ਼੍ਰੋਤਾ ਸਕਲ ਸਮੁਖ ਸਵਧਾਨ।
ਸ਼੍ਰਵਨ ਬਿਲੋਚਨ ਨਿਜ ਦਿਸ਼ ਕਰੈਂ। ਚਹੈਂਕਿ ਆਗੇ ਕਹਾਂ ਉਚਰੈ ?॥ ੧੮॥

ਗਿਆਰ੍ਹਵਾਂ ਹੈ ਸਭਾ ਨੂੰ ਜਿੱਤਣਾ, ਸਭਾ ਨੂੰ ਆਪਣੇ ਤੇ ਮੋਹਤ ਕਰ ਲੈਣ ਵਾਲਾ ਹੋਵੇ, ਸਾਰੇ ਸ੍ਰੋਤੇ ਸਾਹਮਣੇ ਮੁਖ ਕਰਕੇ ਸਾਵਧਾਨ ਹੋ ਕੇ ਸੁਣ ਰਹੇ ਹੋਣ। ਆਪਣੇ ਕੰਨ ਤੇ ਨੈਣ ਵਕਤੇ ਵਲ ਕਰਨ। ਇਹ ਚਾਹੁਣ ਕਿ ਅੱਗੇ ਕੀ ਕਹਿਣਗੇ , ਅੱਗੇ ਕੀ ਉਚਾਰਣ ਕਰਨਗੇ ?॥੧੮॥

ਨਾ ਹੰਕ੍ਰਿਤ ਦ੍ਵਾਦਸ਼ਮੋ ਹੋਵੈ। ਸਰਬ ਹੰਕਾਰ ਰਿਦੈ ਤੇ ਖੋਵੈ।
ਮਨ ਨੀਵਾਂ ਰਾਖੈ ਸਭਿ ਸੰਗ। ਗੁਨ ਬਡ ਲਖਿ ਨ ਕਿਸੇ ਚਿਤ ਭੰਗ॥ ੧੯॥

ਬਾਰ੍ਹਵਾਂ ਗੁਣ ਹੈ ਕਿ ਹੰਕਾਰ ਰਹਿਤ ਹੋਵੇ, ਹਿਰਦੇ ਦੇ ਸਾਰੇ ਹੰਕਾਰ ਦੂਰ ਕਰੇ, ਸਾਰਿਆਂ ਦੇ ਨਾਲ ਮਨ ਨੂੰ ਨੀਵਾਂ ਰੱਖੇ, ਆਪਣੇ ਵਿਚ ਵੱਡੇ ਗੁਣ ਜਾਣ ਕੇ ਕਿਸੇ ਦੇ ਚਿੱਤ ਨੂੰ ਨਾ ਦੁਖਾਵੇ॥੧੯॥

ਹੋਇ ਧਾਰਮਿਕ ਤ੍ਰੌਦਸਵੋਂ ਇਹ। ਕਹੈ ਜੁ ਕਥਾ ਕਮਾਵੈ ਨਿਜ ਤਿਹ।
ਚੌਦਸ਼ਮਹਿਂ ਸੰਤੋਖੀ ਹੋਇ। ਪਰਾਲਬਧ ਕਰਿ ਆਵੈ ਜੋਇ॥ ੨੦॥

ਤੇਰ੍ਹਵਾਂ ਇਹ ਗੁਣ ਹੈ ਕਿ ਧਾਰਮਿਕ ਖਿਆਲਾਂ ਵਾਲਾ ਹੋਵੇ, ਜੋ ਕਹੇ ਉਹ ਆਪ ਵੀ ਕਮਾਉਣ ਵਾਲਾ ਹੋਵੇ। ਚੌਦਵਾਂ ਗੁਣ ਹੈ ਕਿ ਸੰਤੋਖੀ ਹੋਵੇ, ਜੋ ਕੁਝ ਵੀ ਪ੍ਰਾਪਤ ਹੋਵੇ, ਉਸ ਨੂੰ ਆਪਣੇ ਭਾਗ ਹੀ ਸਮਝੇ॥੨੦॥

ਸਹਤ ਅਨੰਦ ਪਾਇ ਜੋ ਲੇਯ। ਬਿਨ ਜਾਚੇ ਅੰਮ੍ਰਿਤ ਸਮ ਦੇਯ।
ਅਧਿਕ ਪਦਾਰਥ ਚਾਹ ਨ ਧਰੈ। ਢਿਗ ਜੋ ਹੋਇ ਬਰਤਬੋ ਕਰੈ॥ ੨੧॥

ਜੋ ਕੁਝ ਵੀ ਪਾਵੇ ਸੋ ਅਨੰਦ ਸਹਿਤ ਲੈ ਲਵੇ ਤੇ ਇਹ ਸਮਝੇ ਕਿ ਬਿਨਾਂ ਮੰਗੇ ਜੋ ਕੋਈ ਕੁਝ ਦੇਵੇ ਸੋ ਅੰਮ੍ਰਿਤ ਸਮਾਨ ਹੈ। ਵਾਧੂ ਪਦਾਰਥਾਂ ਦੀ ਚਾਹਤ ਨਾ ਧਾਰਨ ਕਰੇ, ਜੋ ਕੁਝ ਪਾਸ ਹੋਵੇ ਉਸ ਨੂੰ ਹੀ ਵਰਤ ਲਵੇ॥੨੧॥

ਇਹ ਬਕਤੇ ਕੇ ਚੌਦਸ਼ ਗੁਨ ਹੈਂ। ਧਰਹਿਂ ਚਤਰਦਸ਼ ਕਥਾ ਜੁ ਸੁਨਿ ਹੈਂ।
ਬਕਤਾ ਕੀ ਕਰਨੀ ਨਿਜ ਭਗਤਿ। ਮਨ ਬਚ ਕਰਮਨ ਕੇ ਸੰਜੁਗਤਿ॥ ੨੨॥

ਇਕ ਚੰਗੇ ਵਕਤਾ ਦੇ ਇਹ ਚੌਦਾਂ ਗੁਣ ਹੁੰਦੇ ਹਨ। ਜਿਹੜਾ ਕਥਾ ਸੁਣਦਾ ਹੈ ਉਹ ਚੌਦਾਂ ਗੁਣ ਧਾਰਨ ਕਰਦਾ ਹੈ। ਹੁਣ ਸਰੋਤਾ ਦੇ ਗੁਣ ਸੁਣੋ ਕਿ ਉਹ ਵਕਤਾ ਦੀ ਕਰਨੀ ਦਾ ਮਨ, ਬਚਨ ਅਤੇ ਕਰਮ ਕਰਕੇ ਨਿਜੀ ਭਗਤ ਹੋਵੇ। ਇਸ ਨੂੰ ਸ੍ਰੋਤੇ ਦਾ ਪਹਿਲਾ ਗੁਣ ਜਾਣੋ॥੨੨॥

*ਨੋਟ:-ਇਨ੍ਹਾਂ ਚੌਦਾਂ ਗੁਣਾਂ ਦੇ ਅਰਥ ਇਸ ਪ੍ਰਕਾਰ ਹਨ:- ੧. ਵਾਗਮੀ: ਭਾਵ ਰਸੀਲੀ ਆਵਾਜ਼ ਅਤੇ ਸੁਰ ਨਾਲ ਬੋਲ ਸਕਣਾ। ੨. ਵਜਾਸ: ਭਾਵ ਸ੍ਰੋਤਿਆਂ ਦੀ ਪਸੰਦ ਅਨੁਸਾਰ ਵਿਸਥਾਰ ਨਾਲ ਸਮਝਾ ਸਕਣਾ। ੩. ਸਮਾਸ ਵਤ, ਭਾਵ ਲੋੜ ਅਨੁਸਾਰ ਸੰਖੇਪ ਕਰ ਸਕਣਾ। ੪. ਪ੍ਰਿਯ ਕਥਾ ਪ੍ਰਸਤਾਵ: ਭਾਵ ਦਿਲ ਲੁਭਾਉਣ ਵਾਲੀਆਂ ਕਥਾਵਾਂ ਕਹਿਣਾ। ੫. ਸਪੱਸ਼ਟ ਵਾਕ: ਭਾਵ ਸਾਫ ਬੋਲਣਾ ਤੇ ਸਪੱਸ਼ਟ ਕਰਕੇ ਸਮਝਾ ਸਕਣਾ। ੬. ਸੰਦੇਹ ਛਿਦ੍ਰ: ਭਾਵ ਸ਼ੰਕਿਆਂ ਨੂੰ ਦੂਰ ਕਰ ਸਕਣਾ। ੭. ਅਸ਼ੇਖ ਸ਼ਾਸਤ੍ਰ ਕੁਸ਼ਲ: ਭਾਵ ਸਾਰੇ ਸ਼ਾਸਤਰਾਂ ਦਾ ਜਾਣਕਾਰ ਹੋਣਾ। ੮ . ਨਖਯਾਤ ਵਿਖੇਪ ਕ੍ਰਿਤ: ਭਾਵ ਕਥਾ ਦੇ ਪ੍ਰਸੰਗ ਵਿਚ ਹੋਰ ਪ੍ਰਸੰਗ ਤੋਂ ਉਲਟ ਪ੍ਰਮਾਣ ਨਾ ਦੇਣਾ। ੯. ਅਵਯੰਗੋ: ਭਾਵ ਸੋਹਣੀ ਤਰ੍ਹਾਂ ਸਿਧਾ ਬੈਠਣਾ। ੧੦. ਜਨ ਰੰਜਕੋ: ਭਾਵ ਸਰੋਤਿਆਂ ਦੇ ਦਿਲਾਂ ਨੂੰ ਪ੍ਰਸੰਨ ਕਰਨਾ। ੧੧. ਜਿਤ ਸਭੋ: ਸਭ ਨੂੰ ਜਿਤਣਾ ਭਾਵ ਸਰੋਤਿਆਂ ਨੂੰ ਆਪਣੇ ਤੇ ਮੋਹਿਤ ਕਰ ਲੈਣਾ। ੧੨. ਨ ਹੰਕ੍ਰਤੋ: ਭਾਵ ਹੰਕਾਰ-ਰਹਿਤ ਹੋਣਾ। ੧੩. ਧਾਰਮਿਕੋ: ਜੋ ਕਹੇ ਉਹ ਆਪ ਵੀ ਕਮਾਉਣ ਵਾਲਾ ਹੋਵੇ। ੧੪. ਸੰਤੋਖੀ: ਭਾਵ ਸੰਤੋਖ ਵਾਲਾ ਹੋਵੇ।*

**ਦੂਜੇ ਹੋਇ ਨ ਮਨ ਹੰਕਾਰੀ। ਜਾਨਹਿ ਮੈਂ ਬਡ ਸੇਵਾ ਧਾਰੀ।**
**ਤ੍ਰਿਤੀਏ ਸ਼ਰਧਾ ਸੁਨਿਬੇ ਹੋਇ। ਨਹੀਂ ਉਚਾਟਹਿ ਮਨ ਕੋ ਸੋਇ॥ ੨੩॥**

ਉਸ ਦੇ ਮਨ ਵਿਚ ਕੋਈ ਹੰਕਾਰ ਨਾ ਹੋਵੇ, ਇਹ ਜਾਣੇ ਕਿ ਮੈਂ ਵੱਡੀ ਸੇਵਾ ਧਾਰਨ ਕੀਤੀ ਹੈ। ਤੀਸਰਾ ਸੁਣਨ ਦੀ ਸ਼ਰਧਾ ਹੋਵੇ, ਮਨ ਨੂੰ ਉਚਾਟ ਨਾ ਕਰੇ॥੨੩॥

**ਚੌਥੇ ਅਪਨੀ ਚਿਤ ਚਤੁਰਾਈ। ਬਕਤੇ ਪਰ ਨਹਿਂ ਕਰਹਿ ਬਨਾਈ।**
**ਪੰਚਮ ਬਕਤਾ ਭਨਹਿ ਜੁ ਅਰਥ। ਤਿਹ ਸਮੁਝਨ ਕੀ ਹੋਇ ਸਮਰਥ॥ ੨੪॥**

ਚੌਥਾ ਆਪਣੇ ਚਿੱਤ ਦੀ ਚਤੁਰਾਈ ਵਕਤੇ ਉਤੇ ਲਾਗੂ ਨਾ ਕਰੇ। ਪੰਜਵਾਂ ਵਕਤਾ ਜਿਹੜੇ ਅਰਥ ਕਰੇ, ਉਨ੍ਹਾਂ ਨੂੰ ਸਮਝਣ ਦੇ ਸਮਰੱਥ ਹੋਵੇ॥੨੪॥

**ਖਸ਼ਟਮ ਪ੍ਰਸ਼ਨ ਕਰਨ ਕੋ ਜਾਨੈ। ਸਪਤਮ ਸੁਨੇ ਗ੍ਰੰਥ ਬਹੁ ਕਾਨੈ।**
**ਅਸ਼ਟਮ ਆਲਸ ਕੋ ਨਹਿਂ ਧਰੈ। ਨੌਮੋ ਨਿੰਦ੍ਰਾ ਕੋ ਬਸਿ ਕਰੈ॥ ੨੫॥**

ਛੇਵਾਂ ਪ੍ਰਸ਼ਨ ਕਰਨੇ ਜਾਣਦਾ ਹੋਵੇ, ਸੱਤਵਾਂ ਗ੍ਰੰਥ ਨੂੰ ਕੰਨਾਂ ਨਾਲ ਬਹੁਤ ਧਿਆਨ ਨਾਲ ਸੁਣੇ। ਅੱਠਵਾਂ ਆਲਸ ਨਾ ਧਾਰਨ ਕਰੇ, ਨੌਵਾਂ ਨੀਂਦ ਨੂੰ ਵੱਸ ਵਿਚ ਰੱਖੇ॥੨੫॥

**ਦਸਮੋ ਸੁਨਹਿਂ ਧਰਹਿ ਉਰ ਸੋਇ। ਵੰਡ ਖਾਇ ਢਿਗਿ ਪਿਖ ਜੋ ਹੋਇ।**
**ਦ੍ਵਾਦਸ਼ਮੋ ਜਿਮ ਗੁਰੁਨਿ ਸਿਧਾਂਤਿ। ਤਿਸ ਅਨੁਸਾਰਿ ਸੁਨਹਿ ਚਿਤ ਸ਼ਾਂਤਿ॥੨੬॥**

ਦਸਵਾਂ ਜਿਹੜਾ ਸੁਣੇ ਉਸ ਨੂੰ ਹਿਰਦੇ ਵਿਚ ਧਾਰਨ ਕਰੇ, ਜੋ ਪਾਸ ਹੋਵੇ ਉਸ ਨੂੰ ਵੰਡ ਕੇ ਖਾਵੇ। ਜੋ ਗੱਲ ਗੁਰੂ ਸਿਧਾਂਤ ਅਨੁਸਾਰ ਹੋਵੇ ਉਸ ਅਨੁਸਾਰ ਚਿੱਤ ਸ਼ਾਂਤ ਕਰਕੇ ਸੁਣੇ॥੨੬॥

**ਹੋਇ ਵਿਪਰਜੈ ਤਜਾਗਨਿ ਕਰੈ। ਤ੍ਰੌਦਸ਼ਮੋ ਤਨ ਮੈਂ ਸੁਚ ਧਰੈ।**
**ਚੌਦਸ਼ਮੋ ਨਹਿਂ ਕਰੈ ਪਖੰਡ। ਮਨ ਕੋ ਲਾਵਹਿ ਸੁਨਹਿ ਅਖੰਡ॥ ੨੭॥**

ਜੇ ਗੁਰੂ ਸਿਧਾਂਤ ਦੇ ਉਲਟ ਹੋਵੇ ਤਾਂ ਉਸ ਨੂੰ ਤਿਆਗ ਦੇਵੇ। ਤੇਰ੍ਹਵਾਂ ਤਨ ਵਿਚ ਸੁੱਚਮ ਧਾਰਨ ਕਰੇ ਤੇ ਚੌਦਵਾਂ ਸਭ ਪਖੰਡਾਂ ਦਾ ਤਿਆਗ ਕਰੇ, ਮਨ ਨੂੰ ਪ੍ਰਭੂ ਦੇ ਸ਼ਬਦ ਨਾਲ ਜੋੜੇ ਤੇ ਅਖੰਡ ਚਿੱਤ ਹੋ ਕੇ ਅਨਹਦ ਨਾਦ ਸੁਣੇ॥੨੭॥

ਇਮ ਸ਼੍ਰੋਤਾ ਬਕਤਾ ਜੋ ਹੋਇ। ਪ੍ਰਾਪਤਿ ਹੋਤਿ ਗਜਾਨ ਕੋ ਦੋਇ।
ਇਹ ਲੱਛਨ ਜੋ ਕਹੇ ਬਨਾਇ। ਸਿਖ ਨਿਹਾਲੂ ਬਿਖੈ ਸੁ ਪਾਇ॥ ੨੮॥

ਇਸ ਤਰ੍ਹਾਂ ਦੇ ਸ੍ਰੋਤਾ ਵਕਤਾ ਜਿਹੜੇ ਹੁੰਦੇ ਹਨ, ਉਹ ਦੋਵੇਂ ਗਿਆਨ ਨੂੰ ਪ੍ਰਾਪਤ ਕਰ ਲੈਂਦੇ ਹਨ, ਜਿਹੜਾ ਇਹ ਲੱਛਣ ਕਹਿ ਕੇ ਬਣਾਉਂਦਾ ਹੈ, ਉਹ ਸਿੱਖ ਨਿਹਾਲ ਹੋ ਜਾਂਦਾ ਹੈ॥੨੮॥

ਤਿਸ ਕੀ ਸੰਗਤਿ ਕਰਹੁ ਹਮੇਸ਼। ਹੁਇਂ ਤੁਮ ਮਹਿਂ ਗੁਨ ਬ੍ਰਿੰਦ ਵਿਸ਼ੇਸ਼।
ਸੁਨਹੁ ਕਥਾ ਤਿਹ ਮੁਖ ਤੇ ਨੀਕੀ। ਕਜੋਂ ਨ ਸ਼੍ਰੇਯ ਹੁਇ ਤੁਮਰੇ ਜੀ ਕੀ' ॥੨੯॥

ਉਸ ਸਿੱਖ ਦੀ ਹਮੇਸ਼ਾ ਸੰਗਤ ਕਰੋ, ਤੁਹਾਡੇ ਵਿਚ ਵੀ ਉਸ ਦੇ ਬਹੁਤ ਗੁਣ ਆ ਜਾਣਗੇ, ਉਸ ਦੇ ਮੁਖ ਤੋਂ ਸੁੰਦਰ ਕਥਾ ਸੁਣੋ, ਤੁਹਾਡੇ ਜੀਅ ਦੀ ਫਿਰ ਕਿਉਂ ਮੁਕਤੀ ਨਹੀਂ ਹੋਵੇਗੀ''॥੨੯॥

ਸ਼੍ਰੀ ਮੁਖ ਤੇ ਸੁਨਿ ਸਭਿ ਹਰਖਾਏ। ਧਾਰਨ ਕੀਨੇ ਗੁਨ ਸਮੁਦਾਏ।
ਕਿਸ਼ਨਾ ਝੰਝੂ ਪੰਮੂ ਪੂਰੀ। ਸ਼੍ਰੀ ਹਰਿਗੋਵਿੰਦ ਕੇਰਿ ਹਜ਼ੂਰੀ॥ ੩੦॥

ਗੁਰੂ ਜੀ ਦੇ ਮੁੱਖ ਤੋਂ ਸੁਣ ਕੇ ਸਾਰੇ ਬਹੁਤ ਪ੍ਰਸੰਨ ਹੋਏ, ਸਾਰੇ ਗੁਣ ਉਨ੍ਹਾਂ ਨੇ ਧਾਰਨ ਕੀਤੇ। ਕਿਸ਼ਨਾ ਝੰਝੂ ਅਤੇ ਪੰਮੂ ਪੂਰੀ ਦੋਵੇਂ ਮਿਲ ਕੇ ਸ੍ਰੀ ਹਰਿਗੋਬਿੰਦ ਦੇ ਹਜ਼ੂਰ ਵਿਚ ਆਏ॥੩੦॥

ਕਰਿ ਬੰਦਨਿ ਕੋ ਬਾਕ ਉਚਾਰਾ। 'ਕਰਹੁ ਗਰੀਬ ਨਿਵਾਜ ਉਧਾਰਾ'।
ਸ਼੍ਰੀ ਮੁਖ ਤੇ ਉਪਦੇਸ਼ ਬਖਾਨਾ। 'ਕਲ ਮਹਿਂ ਨਾਮ ਜਹਾਜ ਮਹਾਨਾ॥ ੩੧॥

ਬੰਦਨਾ ਕਰਕੇ ਬੋਲੇ, ''ਹੇ ਗਰੀਬ ਨਿਵਾਜ਼ ਸਾਡਾ ਉਧਾਰ ਕਰੋ।'' ਸ੍ਰੀ ਗੁਰੂ ਜੀ ਨੇ ਮੁੱਖ ਤੋਂ ਉਪਦੇਸ਼ ਦਿੱਤਾ, ''ਕਲਜੁਗ ਵਿਚ ਪ੍ਰਭੂ ਦਾ ਨਾਮ ਹੀ ਵੱਡਾ ਜਹਾਜ਼ ਹੈ॥੩੧॥

ਸ਼ਬਦ ਪਠਨਿ ਕੀਜਹਿ ਅੱਭਜਾਸ। ਚਢਹੁ ਜਹਾਜ ਨਾਮ ਸੁਖ ਰਾਸਿ'।
ਸੁਨਿ ਕਰਿ ਦੋਨਹੁ ਬਹੁਰ ਉਚਾਰੇ। 'ਇਕ ਸਿੱਖ ਪਢਨ ਸ਼੍ਰਵਨ ਕੋ ਧਾਰੇ॥ ੩੨॥

ਸ਼ਬਦ ਪੜ੍ਹ ਕੇ ਅਭਿਆਸ ਕਰੋ, ਸੁਖਾਂ ਦੀ ਪੂੰਜੀ ਨਾਮ ਦੇ ਜਹਾਜ਼ ਤੇ ਚੜ੍ਹੋ।'' ਇਹ ਸੁਣ ਕੇ ਦੋਵੇਂ ਬੋਲੇ, ''ਇਕ ਸਿੱਖ ਪੜ੍ਹਨ ਸੁਣਨ ਨੂੰ ਧਾਰਨ ਕਰਦਾ ਹੈ॥੩੨॥

ਖੋਟੇ ਕਰਮ ਤਜਾਗ ਕਰਿ ਦੇਤਿ। ਇਕ ਪਢਿ ਕਰਿ ਧਾਰਨ ਕਰਿ ਲੇਤਿ।
ਕਰਹਿਂ ਪਰਸਪਰ ਅਧਿਕ ਵਿਰੋਧ। ਪਾਹਨ ਰੇਖ ਨ ਤਜਾਗਹਿਂ ਕ੍ਰੋਧ॥ ੩੩॥

ਖੋਟੇ ਕਰਮ ਤਿਆਗ ਦਿੰਦਾ ਹੈ, ਇਕ ਪੜ੍ਹ ਕੇ ਵਿਕਾਰਾਂ ਨੂੰ ਧਾਰਨ ਕਰ ਲੈਂਦਾ ਹੈ। ਆਪਸ ਵਿਚ ਬਹੁਤ ਵਿਰੋਧ ਕਰਦਾ ਹੈ। ਪੱਥਰ ਦੀ ਰੇਖਾ ਵਾਂਗੂੰ ਕ੍ਰੋਧ ਨੂੰ ਨਹੀਂ ਛੱਡਦਾ॥੩੩॥

ਉਰ ਹੰਕਾਰ ਧਰਹਿਂ ਹਮ ਬਡੇ। ਕਾਮ ਲੋਭ ਕਰਦਮ ਮਨ ਗਡੇ।
ਤਿਨਕੋ ਪਦ ਪ੍ਰਾਪਤਿ ਹੁਇ ਕੈਸੇ। ਕਰੁਨਾ ਕਰਹੁ ਸੁਨਾਵਹੁ ਤੈਸੇ'॥ ੩੪॥

ਹਿਰਦੇ ਵਿਚ ਹੰਕਾਰ ਧਾਰਨ ਕਰਦਾ ਹੈ ਕਿ ਅਸੀਂ ਵੱਡੇ ਹਾਂ। ਕਾਮ ਲੋਭ ਦੇ ਚਿੱਕੜ ਵਿਚ ਮਨ ਫਸਿਆ ਹੈ। ਉਨ੍ਹਾਂ ਨੂੰ ਸ੍ਰੇਸ਼ਟ ਪਦਵੀ ਕਿਵੇਂ ਪ੍ਰਾਪਤ ਹੋਵੇਗੀ, ਕਿਰਪਾ ਕਰਕੇ ਸਾਨੂੰ ਇਸ ਬਾਰੇ ਸੁਣਾਵੋ''॥੩੪॥

ਸੁਨਿ ਸ਼੍ਰੀ ਮੁਖ ਤੇ ਬਾਕ ਉਚਾਰਾ। 'ਕਰੈ ਸਬਦ ਸਭਿਹੂੰਨ ਉਧਾਰਾ।
ਸਮੇਂ ਪਾਇ ਕਰਿ ਦੇ ਕੱਲਜਾਨੇ। ਪਢਿਬੋ ਸੁਨਿਬੋ ਸ਼ਬਦ ਜੁ ਠਾਨੇ॥ ੩੫॥

ਇਹ ਸੁਣ ਕੇ ਗੁਰੂ ਜੀ ਨੇ ਮੁੱਖ ਤੇ ਬਚਨ ਉਚਾਰਣ ਕੀਤਾ, "ਸ਼ਬਦ ਹੀ ਸਭ ਦਾ ਉਧਾਰ ਕਰਦਾ ਹੈ। ਸਮਾਂ ਪਾ ਕੇ ਕਲਿਆਣ ਹੋ ਜਾਂਦਾ ਹੈ। ਜਿਹੜਾ ਦਿਲ ਲਾ ਕੇ ਸ਼ਬਦ ਪੜ੍ਹਦਾ ਅਤੇ ਸੁਣਦਾ ਹੈ॥੩੫॥

**ਇਕ ਨਰ ਗਜਾਨ ਬੱਧ ਜੇ ਹੋਇ। ਤਿਨਕੀ ਸ਼੍ਰੇਯ ਕਰਹਿਂ ਨਹਿਂ ਕੋਇ।**
**ਸੁਨਹਿ ਸ਼ਬਦ ਜੇ ਨਰ ਅੱਗਜਾਨੀ। ਤਿਨਕੇ ਕਲਮਲ ਹੋਵਹਿਂ ਹਾਨੀ॥ ੩੬॥**

ਇਕ ਮਨੁੱਖ ਜੇ ਗਿਆਨ ਬੰਧਨ ਵਿਚ ਪਿਆ ਹੋਵੇ ਤਾਂ ਉਸ ਦਾ ਕਲਿਆਣ ਕੋਈ ਨਹੀਂ ਕਰ ਸਕਦਾ। ਜੇ ਅਗਿਆਨੀ ਮਨੁੱਖ ਸ਼ਬਦ ਨੂੰ ਸੁਣੇ ਤਾਂ ਉਸਦੇ ਸਾਰੇ ਪਾਪ ਦੂਰ ਹੋ ਜਾਂਦੇ ਹਨ॥੩੬॥

**ਜੱਗਜਾਸਾ ਕੋ ਪਾਇ ਅਗਾਰੇ। ਅੱਭਜਾਸੇ ਲਹਿ ਗਜਾਨ ਸੁਖਾਰੇ।**
**ਭਗਤਨਿ ਕੀ ਦਿਢਿ ਭਗਤੀ ਹੋਇ। ਗਜਾਨੀ ਗਜਾਨ ਸੁ ਗਾਢੋ ਜੋਇ॥ ੩੭॥**

ਅੱਗੇ ਜਾ ਕੇ ਜਗਿਆਸਾ ਨੂੰ ਪ੍ਰਾਪਤ ਕਰਦਾ ਹੈ, ਅਭਿਆਸ ਨਾਲ ਸੁਖਾਲਾ ਗਿਆਨ ਪ੍ਰਾਪਤ ਕਰਦਾ ਹੈ। ਭਗਤਾਂ ਦੀ ਭਗਤੀ ਦ੍ਰਿੜ੍ਹ ਹੋ ਜਾਂਦੀ ਹੈ। ਜਿਹੜੇ ਗਿਆਨੀ ਹਨ, ਉਹ ਗਿਆਨ ਵਿਚ ਗੱਡੇ ਜਾਂਦੇ ਹਨ॥੩੭॥

**ਜੋ ਨਰ ਪਢਹਿ ਮਾਨ ਕੋ ਕਾਰਨ। ਦੁਰਿ ਦੁਰਿ ਕਰਹਿ ਸਮੂਹ ਬਿਕਾਰਨਿ।**
**ਨਿਸ਼ਚਾ ਨਹੀਂ ਗਜਾਨ ਕੋ ਪਾਵੈ। ਸਭਿ ਮਹਿਂ ਗਜਾਨੀ ਨਾਮ ਕਹਾਵੈ॥ ੩੮॥**

ਜਿਹੜਾ ਮਨੁੱਖ ਹੰਕਾਰ ਦੇ ਕਾਰਨ ਪੜ੍ਹਦਾ ਹੈ, ਲੁਕ-ਲੁਕ ਕੇ ਸਮੂਹ ਵਿਕਾਰ ਕਰਦਾ ਹੈ। ਉਹ ਗਿਆਨ ਪਾਉਣ ਵਿਚ ਨਿਸ਼ਚਾ ਨਹੀਂ ਰਖਦਾ ਹੈ, ਪਰ ਸਾਰਿਆਂ ਵਿਚ ਗਿਆਨੀ ਨਾਮ ਕਹਾਉਂਦਾ ਹੈ॥੩੮॥

**ਹੰਕਾਰੀ ਸਤਿਸੰਗ ਨ ਕਰੈ। ਬਡਿਆਈ ਧਨ ਹਿਤ ਸਭਿ ਧਰੈ।**
**ਤਿਸ ਕੋ ਪ੍ਰਾਪਤਿ ਹੋਇ ਨ ਗਜਾਨ। ਕਿਮ ਦਰਗਾਹਿ ਪਾਇ ਸੋ ਮਾਨ॥ ੩੯॥**

ਹੰਕਾਰੀ ਸਤਿਸੰਗ ਨਹੀਂ ਕਰਦਾ। ਵਡਿਆਈ ਅਤੇ ਧਨ ਦੀ ਪ੍ਰਾਪਤੀ ਨੂੰ ਮਨ ਵਿਚ ਧਾਰਨ ਕਰਦਾ ਹੈ। ਉਸ ਨੂੰ ਕਦੀ ਵੀ ਗਿਆਨ ਪ੍ਰਾਪਤ ਨਹੀਂ ਹੁੰਦਾ, ਉਹ ਦਰਗਾਹ ਵਿਚ ਕਿਵੇਂ ਮਾਣ ਪ੍ਰਾਪਤ ਕਰੇਗਾ। ੩੯॥

**ਸ੍ਰੀ ਅੰਮ੍ਰਿਤਸਰ ਜਿਸ ਨੇ ਜਾਨਾ। ਮਗ ਨ ਲਹਹਿ ਤੌ ਬੂਝ ਪਯਾਨਾ।**
**ਅੱਗਜਾਨੀ ਭੀ ਆਨਿ ਸ਼ਨਾਨੇ। ਤਿਸ ਕੋ ਸੰਗਤਿ ਮਿਲੀ ਮਹਾਨੇ॥ ੪੦॥**

ਸ੍ਰੀ ਅੰਮ੍ਰਿਤਸਰ ਜਿਸ ਨੇ ਜਾਣਿਆ ਹੈ, ਰਾਹ ਨਹੀਂ ਲੱਭਦਾ ਹੈ ਤਾਂ ਪੁੱਛ ਕੇ ਚਲ ਪੈਂਦਾ ਹੈ। ਅਗਿਆਨੀ ਵੀ ਆ ਕੇ ਇਸ਼ਨਾਨ ਕਰ ਲੈਂਦਾ ਹੈ, ਉਸ ਨੂੰ ਮਹਾਨ ਸੰਗਤ ਪ੍ਰਾਪਤ ਹੁੰਦੀ ਹੈ॥੪੦॥

**ਆਇ ਸੁਧਾਸਰ ਕਰਨਿ ਸ਼ਨਾਨ। ਮਿਲਿ ਆਵਤਿ ਤਿਨ ਸੰਗ ਅਜਾਨਿ।**
**ਤਿਮ ਜੱਗਜਾਸੀ ਪਹੁੰਚਹਿ ਆਇ। ਮੱਜਨ ਕਰਿ ਅਨੰਦ ਕੋ ਪਾਇ॥ ੪੧॥**

ਉਹ ਅੰਮ੍ਰਿਤਸਰ ਵਿਚ ਇਸ਼ਨਾਨ ਕਰਨ ਆਉਂਦਾ ਹੈ। ਉਸ ਦੇ ਨਾਲ ਅਣਜਾਣ ਵੀ ਮਿਲ ਕੇ ਆ ਜਾਂਦੇ ਹਨ। ਇਸ ਤਰ੍ਹਾਂ ਜਗਿਆਸੀ ਆ ਕੇ ਪਹੁੰਚ ਜਾਂਦਾ ਹੈ। ਇਸ਼ਨਾਨ ਕਰਕੇ ਅਨੰਦ ਪਾਉਂਦਾ ਹੈ॥੪੧॥

**ਜੋ ਗਜਾਨੀ ਮਗ ਜਾਨਤਿ ਆਛੇ। ਆਨਿ ਪਹੂਚਤਿ ਜਬਿ ਚਿਤ ਬਾਂਛੇ।**
**ਜੋ ਪਰੰਤੁ ਮਗ ਜਾਨ ਨਿਹਾਰੋ। ਦਿਸ਼ਾ ਭਰਮ ਭਾ ਰਿਦੇ ਮਝਾਰੋ॥ ੪੨॥**

ਜਿਹੜਾ ਗਿਆਨੀ ਰਾਹ ਚੰਗੀ ਤਰ੍ਹਾਂ ਜਾਣਦਾ ਹੈ, ਉਹ ਜਦ ਵੀ ਉਸ ਦਾ ਚਿੱਤ ਚਾਹੁੰਦਾ ਹੈ ਪਹੁੰਚ ਜਾਂਦਾ ਹੈ। ਜਿਹੜਾ ਰਸਤੇ ਨੂੰ ਜਾਣਦਾ ਹੈ ਕਿ ਵੇਖਿਆ ਹੈ ਪਰ ਹੋਰ ਦਿਸ਼ਾ ਨੂੰ ਹੋਰ ਸਮਝ ਲੈਂਦਾ ਹੈ॥੪੨॥

ਉਲਟੋ ਜਾਤਿ ਸੁਧਾਸਰ ਮਗ ਤੇ। ਸੁਨਹਿ ਅਪਰ ਤੇ ਕਹੈ ਨ ਲਗਤੇ।
ਉਰ ਹੰਕਾਰ ਕਿ ਮੈਂ ਮਗ ਜਾਨੋਂ। ਭਰਮ ਭਯੋ ਉਰ ਨਹੀਂ ਪਛਾਨੋ॥ ੪੩॥

ਅੰਮ੍ਰਿਤਸਰ ਦੇ ਰਾਹ ਤੋਂ ਉਲਟ ਪਾਸੇ ਚਲੇ ਜਾਂਦਾ ਹੈ, ਹੋਰਨਾਂ ਤੋਂ ਸੁਣ ਕੇ ਕਹੇ ਨਹੀਂ ਲੱਗਦਾ ਹੈ। ਹਿਰਦੇ ਵਿਚ ਹੰਕਾਰ ਹੈ ਕਿ ਮੈਂ ਰਾਹ ਜਾਣਦਾ ਹਾਂ। ਭਰਮਾਂ ਵਿਚ ਪੈ ਗਿਆ ਹਿਰਦੇ ਨੂੰ ਨਹੀਂ ਪਛਾਣਦਾ ਹੈ॥੪੩॥

ਤਿਮ ਸੰਤਨ ਤੇ ਪੂਛਤਿ ਨਾਂਹੀ। ਮੈਂ ਸਭਿ ਪਠਜੋ ਲਖਹਿ ਮਨ ਮਾਹੀ।
ਨਹਿੰ ਸਤਿਸੰਗ ਕਰਹਿ ਮਨ ਮਾਨੀ। ਸੋ ਕਬਿ ਹੋਇ ਨਹੀਂ ਬ੍ਰਹਮ ਗਜਾਨੀ' ॥੪੪॥

ਉਸ ਤਰ੍ਹਾਂ ਹੀ ਜਿਹੜੇ ਸੰਤਾਂ ਪਾਸੋਂ ਪੁੱਛਦੇ ਨਹੀਂ, ਆਪਣੇ ਮਨ ਵਿਚ ਸਮਝਦਾ ਹੈ ਕਿ ਮੈਂ ਸਭ ਕੁਝ ਪੜ੍ਹਿਆ ਹੈ। ਘੁਮੰਡੀ ਸਤਿਸੰਗ ਨਹੀਂ ਕਰਦਾ ਹੈ, ਉਹ ਕਦੀ ਵੀ ਬ੍ਰਹਮਗਿਆਨੀ ਨਹੀਂ ਹੋ ਸਕਦਾ'' ॥੪੪॥

ਸ੍ਰੀ ਗੁਰੁ ਕਹਜੋ ਸਭਿਨਿ ਸਿੱਖ ਸੁਨਜੋ। ਸ਼ਰਧਾ ਧਰਿ ਨੰਮ੍ਰੀ ਹੁਇ ਮਨਜੋ।
ਪਿੰਗਣ ਮੱਦੂ ਦੋਇ ਤਿਖਾਣ। ਕਰਨਿ ਕਾਰ ਮਹਿਂ ਬਹੁਤ ਸੁਜਾਨ॥ ੪੫॥

ਜੋ ਗੁਰੂ ਜੀ ਨੇ ਕਿਹਾ ਸਾਰੇ ਸਿੱਖਾਂ ਨੇ ਸੁਣਿਆ, ਸ਼ਰਧਾ ਧਾਰ ਕੇ ਸਨਿਮਰ ਹੋ ਕੇ ਮੰਨਿਆ। ਪਿੰਗਣ ਤੇ ਮੱਦੂ ਦੋਵੇਂ ਤਰਖਾਣ ਸਨ। ਆਪਣਾ ਕੰਮ ਕਰਨ ਵਿਚ ਬਹੁਤ ਚਤੁਰ ਸਨ॥੪੫॥

ਰਹੈਂ ਗੁਰੂ ਹਰਿਗੋਵਿੰਦ ਤੀਰੈ। ਨਿਤ ਲੰਗਰ ਕੀ ਲਕਰੀ ਚੀਰੈਂ।
ਮੰਜੇ ਬਹੁਤ ਚੌਕੀਆਂ ਕਰੈਂ। ਸਤਿਗੁਰ ਕੇ ਘਰ ਮੈਂ ਸੋ ਧਰੈਂ॥ ੪੬॥

ਉਹ ਗੁਰੂ ਹਰਿਗੋਬਿੰਦ ਜੀ ਦੇ ਪਾਸ ਰਹਿੰਦੇ ਸਨ, ਸਦਾ ਲੰਗਰ ਦੀਆਂ ਲੱਕੜਾਂ ਚੀਰਦੇ ਸਨ। ਮੰਜੇ ਅਤੇ ਬਹੁਤ ਚੌਕੀਆਂ ਬਣਾਉਂਦੇ ਸਨ ਤੇ ਉਨ੍ਹਾਂ ਨੂੰ ਫਿਰ ਸਤਿਗੁਰੂ ਜੀ ਘਰ ਵਿਚ ਰਖਦੇ ਸਨ॥੪੬॥

ਅਪਰ ਸਿੱਖ ਕੇ ਕਾਰਜ ਹੋਇ। ਕਰਿ ਕੈ ਪ੍ਰੇਮ ਬਨਾਵੈਂ ਸੋਇ।
ਕਥਾ ਕੀਰਤਨ ਸ਼ਬਦ ਉਚਾਰਿ। ਸੁਨਹਿ ਪ੍ਰੇਮ ਤੇ ਕਾਜ ਬਿਸਾਰਿ॥ ੪੭॥

ਜੇ ਕਿਸੇ ਹੋਰ ਸਿੱਖ ਦਾ ਵੀ ਕੰਮ ਹੁੰਦਾ ਸੀ ਤਾਂ ਬੜੇ ਪ੍ਰੇਮ ਨਾਲ ਬਣਾ ਕੇ ਦਿੰਦੇ ਸਨ। ਕਥਾ ਕੀਰਤਨ ਅਤੇ ਸ਼ਬਦ ਦਾ ਉਚਾਰਣ ਸਾਰੇ ਕਾਰਜ ਛੱਡ ਕੇ ਬੜੇ ਪ੍ਰੇਮ ਨਾਲ ਸੁਣਦੇ ਸਨ॥੪੭॥

ਪਾਛਲਿ ਰਾਤਿ ਹੋਇ ਸਵਧਾਨ। ਪੂਰਬ ਆਪ ਕਰਿਹਂ ਇਸ਼ਨਾਨ।
ਜਲ ਨਿਕਾਸਿ ਪੁਨ ਸਿੱਖ ਨਵ੍ਹਾਵੈਂ। ਨਿਸ ਦਿਨ ਸੱਤਿਨਾਮ ਲਿਵ ਲਾਵੈਂ॥੪੮॥

ਪਿਛਲੀ ਰਾਤ ਸਮੇਂ ਸਾਵਧਾਨ ਹੋ ਜਾਂਦੇ ਸਨ, ਪਹਿਲਾਂ ਆਪ ਇਸ਼ਨਾਨ ਕਰਦੇ ਸਨ, ਖੂਹ ਵਿਚੋਂ ਜਲ ਕੱਢ ਕੇ ਫਿਰ ਸਿੱਖਾਂ ਨੂੰ ਇਸ਼ਨਾਨ ਕਰਵਾਉਂਦੇ ਸਨ ਤੇ ਦਿਨ ਰਾਤ ਸਤਿਗੁਰੂ ਵਿਚ ਲਿਵ ਲਾਉਂਦੇ ਸਨ॥੪੮॥

ਅੰਤ ਸਮਾਂ ਤਿਨ ਕੋ ਜਬਿ ਭਯੋ। ਪ੍ਰਥਮ ਸ਼ਨਾਨ ਸੁਧਾਸਰ ਕਿਯੋ।
ਜਿਤਿਕ ਪਦਾਰਥ ਨਿਕਟ ਨਿਹਾਰੇ। ਨਿਜ ਕਰ ਤੇ ਰੰਕਨਿ ਦੇ ਸਾਰੇ॥ ੪੯॥

ਜਦ ਉਨ੍ਹਾਂ ਦਾ ਅੰਤ ਸਮਾਂ ਆਇਆ ਤਾਂ ਉਨ੍ਹਾਂ ਨੇ ਪਹਿਲਾਂ ਇਸ਼ਨਾਨ ਅੰਮ੍ਰਿਤ ਸਰੋਵਰ ਵਿਚ ਕੀਤਾ, ਜਿੰਨੇ ਵੀ ਪਦਾਰਥ ਉਨ੍ਹਾਂ ਪਾਸ ਸਨ, ਉਹ ਆਪਣੇ ਹੱਥਾਂ ਨਾਲ ਸਾਰੇ ਹੀ ਗ਼ਰੀਬਾਂ ਵਿਚ ਵੰਡ ਦਿੱਤੇ॥੪੯॥

'ਵਾਹਿਗੁਰੂ' ਸਿਮਰਤਿ ਤਨ ਛੋਰਾ। ਗੁਰੁ ਬਿਨ ਕਰਜੋ ਨ ਮਨ ਕਿਸ ਓਰਾ।
ਸਿੱਖ ਚਿਖਾ ਪਰ ਜਬਿ ਲੇ ਗਏ। ਸ੍ਰੀ ਹਰਿਗੋਵਿੰਦ ਪਹੁਚੰਤਿ ਭਏ॥ ੫੦॥

ਵਾਹਿਗੁਰੂ ਦਾ ਸਿਮਰਨ ਨਾ ਛੱਡਿਆ, ਗੁਰੂ ਜੀ ਬਗ਼ੈਰ ਮਨ ਕਿਸੇ ਹੋਰ ਪਾਸੇ ਨਾ ਕੀਤਾ। ਜਦ ਸਿੱਖ ਉਨ੍ਹਾਂ ਨੂੰ ਚਿਤਾ ਤੇ ਲੈ ਕੇ ਗਏ ਤਾਂ ਸ੍ਰੀ ਗੁਰੂ ਹਰਿਗੋਬਿੰਦ ਜੀ ਵੀ ਓਥੇ ਪਹੁੰਚ ਗਏ॥੫੦॥

**ਦੋਨਹੁ ਕੋ ਕਰ ਤੇ ਸਸਕਾਰਾ। ਪੀਛੇ ਗੁਰੂ ਪ੍ਰਸੰਗ ਉਚਾਰਾ।**
**'ਇਹ ਨਲ ਨੀਲ ਹੁਤੇ ਅਵਤਾਰ। ਕਰੀ ਬਿਨੈ ਇਨਹੂੰ ਇਕ ਬਾਰ॥ ੫੧॥**

ਦੋਹਾਂ ਦਾ ਆਪਣੇ ਹੱਥਾਂ ਨਾਲ ਸਸਕਾਰ ਕੀਤਾ, ਬਾਅਦ ਵਿਚ ਗੁਰੂ ਜੀ ਨੇ ਪ੍ਰਸੰਗ ਸੁਣਾਇਆ, "ਇਹ ਨਲ ਅਤੇ ਨੀਲ ਦੇ ਅਵਤਾਰ ਸਨ, ਇਕ ਵਾਰ ਇਨ੍ਹਾਂ ਬੇਨਤੀ ਕੀਤੀ ਸੀ॥੫੧॥

*ਨੋਟ:-ਨਲ=ਰਾਮਚੰਦਰ ਦੀ ਫੌਜ ਦਾ ਇਕ ਬਾਂਦਰ ਜੋ ਵਿਸ਼ਕਰਮਾ ਦਾ ਪੁੱਤਰ ਦੱਸਿਆ ਜਾਂਦਾ ਹੈ, ਇਸ ਨੇ ਸਮੁੰਦਰ ਤੇ ਪੁਲ ਬਣਾਉਣ ਵਿਚ ਬੜੀ ਮਦਦ ਕੀਤੀ ਸੀ। ਨੀਲ=ਇਹ ਵੀ ਰਾਮਚੰਦਰ ਦੀ ਫੌਜ ਦਾ ਇਕ ਬਾਂਦਰ ਸੀ, ਇਸ ਦਾ ਉਸ ਸਮੇਂ ਦਾ ਨਾਂ ਜਾਮਵੰਤ ਸੀ। ਇਕ ਨਲ ਨਿਸ਼ਧ ਦੇਸ਼ ਦਾ ਰਾਜਾ ਵੀ ਹੋਇਆ ਹੈ ਜੋ ਦਮਯੰਤੀ ਦਾ ਪਤੀ ਸੀ, ਨਲ ਦਮਯੰਤੀ ਦੀ ਕਹਾਣੀ ਮਹਾਂਭਾਰਤ ਦੀਆਂ ਪ੍ਰਸੰਗਕ ਕਹਾਣੀਆਂ ਵਿਚ ਆਉਂਦੀ ਹੈ।*

**ਹਮ ਕੌ ਭਗਤਿ ਦੇਇ ਬ੍ਰਹਮ ਗਜਾਨ। ਹੋਵਹਿਂ ਲੀਨਿ ਅਨੰਦ ਮਹਾਨ।**
**ਤਬਿ ਹਮ ਨੇ ਉਚਰਜੋ ਤਿਸ ਕਾਲ। ਪੂਰ ਕਾਮਨਾ ਕਰਹਿਂ ਨਿਹਾਲ॥ ੫੨॥**

ਸਾਨੂੰ ਭਗਤੀ ਦੇ ਕੇ ਬ੍ਰਹਮ-ਗਿਆਨ ਬਖਸ਼ੋ ਤਾਂਕਿ ਅਸੀਂ ਮਹਾਨ ਅਨੰਦ ਵਿਚ ਲੀਣ ਹੋ ਜਾਈਏ। ਉਸ ਸਮੇਂ ਅਸੀਂ ਬਚਨ ਕੀਤਾ ਸੀ, ਤੁਹਾਡੀ ਕਾਮਨਾ ਪੂਰੀ ਹੋ ਜਾਵੇਗੀ ਤੇ ਤੁਸੀਂ ਨਿਹਾਲ ਹੋ ਜਾਵੋਗੇ॥੫੨॥

**ਅਬਿ ਸਤਿਗੁਰੁ ਕੇ ਸਬਦ ਕਮਾਏ। ਬ੍ਰਹਮ ਗਜਾਨ ਭੇ ਨਹੀਂ ਲਖਾਏ।**
**ਅਬਚਲ ਪਦ ਪ੍ਰਾਪਤਿ ਅਬਿ ਹੋਵਾ। ਭੋਗ ਕਰਮ ਫਲ ਸਭਿ ਕੋ ਖੋਵਾ'॥੫੩॥**

ਹੁਣ ਸਤਿਗੁਰੂ ਦੇ ਸ਼ਬਦ ਦੀ ਕਮਾਈ ਕੀਤੀ ਸੀ, ਪਰ ਬ੍ਰਹਮ-ਗਿਆਨ ਪ੍ਰਾਪਤ ਕਰਕੇ ਉਨ੍ਹਾਂ ਕਿਸੇ ਨੂੰ ਵੀ ਜਣਾਇਆ ਨਹੀਂ ਹੈ। ਅਬਚਲ ਪਦਵੀ ਹੁਣ ਪ੍ਰਾਪਤ ਹੋਈ ਹੈ ਭੋਗ ਕਰਮ ਦਾ ਫਲ ਸਭ ਗਵਾ ਦਿੱਤਾ ਹੈ"॥੫੩॥

**ਸੁਨਿ ਕਰਿ ਸਗਰੇ ਸਿਖ ਬਿਸਮਾਏ। 'ਗਤਿ ਮਿਤ ਤੁਮਰੀ ਲਖੀ ਨ ਜਾਏ।**
**ਕੋਇ ਨ ਜਾਨੈ ਮਹਿਮਾ ਸਗਰੀ। ਤੀਨ ਲੋਕ ਮਹਿਂ ਮਹਾਂ ਉਜਗਰੀ'॥ ੫੪॥**

ਇਹ ਸੁਣ ਕੇ ਸਾਰੇ ਸਿੱਖ ਬਹੁਤ ਹੈਰਾਨ ਹੋਏ, ਕਹਿਣ ਲੱਗੇ "ਤੁਹਾਡੀ ਗਤਿਮਿਤ ਸਮਝੀ ਨਹੀਂ ਜਾ ਸਕਦੀ ? ਕੋਈ ਵੀ ਸਾਰੀ ਮਹਿਮਾਂ ਨਹੀਂ ਜਾਣਦਾ ਹੈ, ਜਿਹੜੀ ਤਿੰਨਾਂ ਲੋਕਾਂ ਵਿਚ ਮਹਾਨ ਉਜਾਗਰ ਹੋਈ ਹੈ"॥੫੪॥

*ਪੰਜਵੀਂ ਰਾਸ ਦਾ ਬਤਾਲੀਵਾਂ ਅਧਿਆਇ ਸਮਾਪਤ ਹੋਇਆ॥੪੨॥*

# ਅਧਿਆਇ ਤਰਤਾਲੀਵਾਂ

### *ਸਿੱਖਾਂ ਦੇ ਪ੍ਰਸੰਗ, ਬਨਵਾਲੀ ਤੇ ਪ੍ਰਸਰਾਮ*

**ਦੋਹਰਾ-ਹੁਤੇ ਬੈਦ ਦੋਨਹੁਂ ਬਡੇ ਬਨਵਾਲੀ, ਪ੍ਰਸਰਾਮ।**
**ਸਿੱਖ ਸਾਧ ਕੋ ਰੁਜ ਹਰੈਂ ਉਰ ਨਿਸ਼ਕਾਮ ਅਨਾਮ॥ ੧॥**

ਬਨਵਾਲੀ ਅਤੇ ਪ੍ਰਸਰਾਮ ਦੋਵੇਂ ਵੱਡੇ ਵੈਦ ਸਨ। ਸਾਧਸੰਗਤ ਦੇ ਦੁੱਖਾਂ ਨੂੰ ਦੂਰ ਕਰਕੇ ਰੋਗ-ਰਹਿਤ ਕਰ ਦਿੰਦੇ ਸਨ॥ ੧॥

*ਚੌਪਈ-* ਅਵਖਧ ਨਿਜ ਧਨ ਲਾਇ ਬਨਾਵੈ। ਗੁਰੂ ਅਰਥ ਰੋਗੀਨ ਖੁਲਾਵੈਂ।
ਪਰਜੋ ਹੋਇ ਤਿਸਕੇ ਘਰ ਜਾਇ। ਅਵਖਧ ਬਲ ਤੇ ਦੇਤਿ ਉਠਾਇ ॥੨॥

ਆਪਣਾ ਧਨ ਖਰਚ ਕੇ ਦਵਾਈ ਤਿਆਰ ਕਰਦੇ ਸਨ ਤੇ ਗੁਰੂ ਅਰਥ ਰੋਗੀਆਂ ਨੂੰ ਖਵਾਉਂਦੇ ਸਨ। ਜਿਹੜਾ ਬਿਮਾਰ ਉੱਠ ਨਹੀਂ ਸੀ ਸਕਦਾ ਤੇ ਆਪਣੇ ਘਰ ਪਿਆ ਹੁੰਦਾ ਸੀ, ਉਸ ਨੂੰ ਉਸ ਦੇ ਘਰ ਵਿਚ ਜਾ ਕੇ ਦਵਾਈ ਦਿੰਦੇ ਤੇ ਦਵਾਈ ਦੀ ਤਾਕਤ ਨਾਲ ਮਨੁੱਖ ਨੂੰ ਉਠਾ ਕੇ ਬਿਠਾ ਦਿੰਦੇ ਸਨ॥੨॥

ਸਤਿਗੁਰੁ ਸ਼ਬਦ ਪ੍ਰੇਮ ਤੇ ਗਾਵੈਂ। ਅਰਥ ਬਿਚਾਰਹਿਂ ਬਹੁਰ ਕਮਾਵੈਂ।
ਇਕ ਦਿਨ ਸ਼੍ਰੀ ਸਤਿਗੁਰੂ ਅਗਾਰੀ। ਕਰ ਜੋਰਤਿ ਅਰਦਾਸ ਉਚਾਰੀ ॥੩॥

ਬੜੇ ਪ੍ਰੇਮ ਨਾਲ ਸ਼ਬਦ ਗਾਉਂਦੇ ਸਨ, ਫਿਰ ਅਰਥ ਵਿਚਾਰ ਕੇ ਕਮਾਈ ਕਰਦੇ ਸਨ। ਇਕ ਦਿਨ ਉਨ੍ਹਾਂ ਸਤਿਗੁਰੂ ਜੀ ਅੱਗੇ ਹੱਥ ਜੋੜ ਕੇ ਬੇਨਤੀ ਕੀਤੀ॥੩॥

'ਸਾਚੇ ਪਾਤਸ਼ਾਹੁ ਹਮ ਜਾਨਾ। ਸਤਿਗੁਰੁ ਸ਼ਬਦ ਦੇਤਿ ਕੱਲਜਾਨਾ।
ਸਾਧ ਸੰਗ ਕੀ ਉਪਮਾਂ ਭਾਰੀ। ਕਜੋਂ ਸਤਿਗੁਰੁ ਨੇ ਇਤੀ ਉਚਾਰੀ ?' ॥੪॥

"ਹੇ ਸੱਚੇ ਪਾਤਸ਼ਾਹ ! ਅਸੀਂ ਜਾਣਿਆ ਹੈ, ਕਿ ਸਤਿਗੁਰੂ ਦਾ ਸ਼ਬਦ ਕਲਿਆਣ ਬਖਸ਼ਦਾ ਹੈ। ਸਾਧਸੰਗਤ ਦੀ ਭਾਰੀ ਉਪਮਾਂ ਹੈ, ਸਤਿਗੁਰੂ ਜੀ ਨੇ ਇਸ ਤਰ੍ਹਾਂ ਕਿਉਂ ਉਚਾਰਣ ਕੀਤਾ ?॥੪॥

ਸ਼੍ਰੀ ਮੁਖ ਤੇ ਤਿਨ ਸੋਂ ਤਬਿ ਕਹੈਂ। 'ਅਵਖਧ ਸਭਿ ਰੋਗਨਿ ਕੋ ਅਹੈ।
ਤੁਮਨੇ ਕਰਿ ਸਭਿ ਘਰ ਮਹਿਂ ਰਾਖੀ। ਰੋਗਾਤੁਰ ਆਵਹਿਂ ਹੁਇ ਕਾਂਖੀ ॥੫॥

ਗੁਰੂ ਜੀ ਨੇ ਫਿਰ ਉਨ੍ਹਾਂ ਨੂੰ ਕਿਹਾ, "ਇਹ ਸਾਰੇ ਰੋਗਾਂ ਦੀ ਦਵਾਈ ਹੈ। ਤੁਸੀਂ ਬਣਾ ਕੇ ਸਾਰੀ ਘਰ ਵਿਚ ਰੱਖੀ ਹੈ। ਰੋਗੀ ਦੁਖੀ ਹੋ ਕੇ ਦਵਾਈ ਦੀ ਇੱਛਾ ਵਾਲੇ ਹੋ ਕੇ ਤੁਹਾਡੇ ਪਾਸ ਆਉਂਦੇ ਹਨ॥੫॥

ਦੇਖ ਨਾਟਕਾ ਕਰਹਿਂ ਬਿਚਾਰੀ। ਗਰਮੀ, ਸਰਦੀ, ਕਫੀ ਉਦਾਰੀ।
ਨੀਕੇ ਜਬਿ ਪਰਖਹੁ ਤਬਿ ਦੇਤਿ। ਬਹੁਰੋ ਪਥ ਬਤਾਇ ਸੁਖ ਹੇਤੁ ॥੬॥

ਤੁਸੀਂ ਨਬਜ਼ ਵੇਖ ਕੇ ਵਿਚਾਰ ਕਰਦੇ ਹੋ ਕਿ ਬੁਖਾਰ ਗਰਮੀ ਦਾ ਹੈ, ਸਰਦੀ ਦਾ ਹੈ ਜਾਂ ਕਫ ਕਰਕੇ ਹੈ। ਜਦ ਚੰਗੀ ਤਰ੍ਹਾਂ ਪਰਖ ਲੈਂਦੇ ਹੋ ਤਾਂ ਦਵਾਈ ਦੇ ਦਿੰਦੇ ਹੋ। ਫਿਰ ਸੁਖ ਵਾਸਤੇ ਦਵਾਈ ਸੇਵਨ ਕਰਨ ਦਾ ਢੰਗ ਦੱਸਦੇ ਹੋ॥੬॥

ਤਬਿ ਤਿਸ ਕੋ ਰੁਜ ਦੂਰ ਬਿਦਾਰੋ। ਸਨੇ ਸਨੇ ਹੁਇ ਜਾਤਿ ਸੁਖਾਰੋ।
ਧਰੀ ਹੋਇ ਜੋ ਅਵਖਧ ਲਾਖ। ਰੋਗੀ ਮਿਲੈਂ ਸਗਲ ਉਰ ਕਾਂਖ॥ ੭॥

ਫਿਰ ਉਸ ਦੇ ਦੁੱਖ ਨੂੰ ਦੂਰ ਕਰਦੇ ਹੋ, ਹੌਲੀ-ਹੌਲੀ ਮਨੁੱਖ ਸੌਖਾ ਹੋ ਜਾਂਦਾ ਹੈ। ਜੋ ਦਵਾਈ ਤੁਸੀਂ ਰੱਖੀ ਹੁੰਦੀ ਹੈ, ਰੋਗੀ ਹਿਰਦੇ ਵਿਚ ਦਵਾਈ ਦੀ ਇੱਛਾ ਕਰਕੇ ਆਉਂਦੇ ਹਨ ਤੇ ਤੁਹਾਨੂੰ ਮਿਲਦੇ ਹਨ॥੭॥

ਬਿਨਾ ਬੈਦ ਤੇ ਰੋਗ ਨ ਜਾਈ। ਇਹੁ ਨਿਸ਼ਚੈ ਜਾਨਹੁ ਸਮੁਦਾਈ।
ਤਿਮ ਗੁਰਮੁਖ ਸਿਖ ਜੋ ਮਮ ਪਜਾਰੇ। ਦੇਖਹਿਂ ਪ੍ਰਥਮ ਕਵਨ ਅਧਿਕਾਰੇ ? ॥੮॥

ਵੈਦ ਤੋਂ ਬਗੈਰ ਰੋਗ ਨਹੀਂ ਜਾਂਦਾ ਹੈ, ਇਹ ਸਾਰੇ ਨਿਸ਼ਚੈ ਰੂਪ ਵਿਚ ਜਾਣੋ। ਇਸ ਤਰ੍ਹਾਂ ਹੀ ਜਿਹੜੇ ਮੇਰੇ ਗੁਰਮੁਖ ਸਿੱਖ ਹਨ, ਉਹ ਪਹਿਲਾਂ ਇਹ ਵੇਖਦੇ ਹਨ ਕਿ ਸਿੱਖੀ ਦੇਣ ਦਾ ਕੌਣ ਅਧਿਕਾਰੀ ਹੈ ?॥੮॥

ਕਰਮ ਉਪਾਸਨ, ਕੈਧੋਂ ਗਜਾਨ। ਅਧਿਕਾਰੀ ਜਸ ਤਥਾ ਬਖਾਨ।
ਰਹਤ ਬਤਾਇ ਗੁਨਨਿ ਕੋ ਦੇਤਿ। ਸੋ ਸਿਖ ਸ਼ੀਘ੍ਰ ਸ਼੍ਰੇਯ ਕੋ ਲੇਤਿ॥ ੯॥

ਕਰਮ ਉਪਾਸ਼ਨਾਂ ਜਾਂ ਗਿਆਨ, ਜਿਸ ਤਰ੍ਹਾਂ ਦਾ ਅਧਿਕਾਰੀ ਹੈ, ਉਸ ਤਰ੍ਹਾਂ ਹੀ ਬਿਆਨ ਕਰਦੇ ਹਨ। ਰਹਿਣੀ ਦੱਸ ਕੇ ਗੁਣਾਂ ਨੂੰ ਦਿੰਦੇ ਹਨ, ਉਹ ਸਿੱਖ ਛੇਤੀ ਹੀ ਕਲਿਆਣ ਪ੍ਰਾਪਤ ਕਰ ਲੈਂਦੇ ਹਨ॥੯॥

ਬਿਨ ਅਧਿਕਾਰ ਜੁ ਦੇ ਉਪਦੇਸ਼। ਰਹੀ ਸ਼੍ਰੇਯ ਸੋ ਲਹੈ ਕਲੇਸ਼।
ਸਾਧ ਸੰਗ ਕੀ ਮਹਿਮਾ ਭਾਰੀ। ਯਾਂਤੇ ਸ੍ਰੀ ਗੁਰੁ ਦੇਵ ਉਚਾਰੀ'॥ ੧੦॥

ਜਿਹੜਾ ਅਧਿਕਾਰ ਤੋਂ ਬਗੈਰ ਉਪਦੇਸ਼ ਦਿੰਦਾ ਹੈ, ਕਲਿਆਣ ਤਾਂ ਕਿਤੇ ਰਿਹਾ, ਸਗੋਂ ਕਲੇਸ਼ ਪੈਦਾ ਹੋ ਜਾਂਦਾ ਹੈ। ਸਾਧਸੰਗਤ ਦੀ ਬਹੁਤ ਭਾਰੀ ਮਹਿਮਾ ਹੈ, ਏਸੇ ਕਰਕੇ ਸ੍ਰੀ ਗੁਰੂ ਜੀ ਨੇ ਉਚਾਰਣ ਕੀਤਾ ਹੈ'' ॥ ੧੦॥

ਹੁਤੋ ਤੀਰਥਾ ਇਕ ਸਿਖ ਜੋਇ। ਰਹੇ ਸ਼ਾਹੁ ਲਸ਼ਕਰ ਮੈਂ ਸੋਇ।
ਸ੍ਰੀ ਹਰਿਗੋਵਿੰਦ ਸ਼ਰਨੀ ਆਯੋ। ਹਾਥ ਜੋਰਿ ਕਰਿ ਬਾਕ ਅਲਾਯੋ॥ ੧੧॥

ਇਕ ਤੀਰਥ ਨਾਮ ਦਾ ਸਿੱਖ ਸੀ, ਉਹ ਬਾਦਸ਼ਾਹ ਦੀਆਂ ਫੌਜਾਂ ਵਿਚ ਨੌਕਰੀ ਕਰਦਾ ਸੀ। ਉਹ ਸ੍ਰੀ ਹਰਿਗੋਬਿੰਦ ਸਾਹਿਬ ਦੀ ਸ਼ਰਨ ਆਇਆ। ਹੱਥ ਜੋੜ ਕੇ ਉਸ ਕਿਹਾ॥੧੧॥

'ਲਗੋ ਰਹੋਂ ਨਿਜ ਕਿਰਤ ਬਿਸਾਲਾ। ਅਵਸਰ ਹੋਤਿ ਨਹੀਂ ਕਿਸ ਕਾਲਾ।
ਕਿਮ ਹਮਰੋ ਭੀ ਹੋਇ ਉਧਾਰਾ ?'। ਸ੍ਰੀ ਮੁਖ ਤੇ ਉਪਦੇਸ਼ ਉਚਾਰਾ॥ ੧੨॥

ਮੈਂ ਸਾਰਾ ਦਿਨ ਆਪਣੀ ਕਿਰਤ ਕਰਨ ਵਿਚ ਲੱਗਾ ਰਹਿੰਦਾ ਹਾਂ, ਨਾਮ ਜਪਣ ਦਾ ਕੋਈ ਸਮਾਂ ਹੀ ਨਹੀਂ ਮਿਲਦਾ ਹੈ। ਸਾਡਾ ਉਧਾਰ ਕਿਵੇਂ ਹੋਵੇਗਾ ?'' ਗੁਰੂ ਜੀ ਨੇ ਮੁਖ ਤੋਂ ਉਪਦੇਸ਼ ਦਾ ਉਚਾਰਣ ਕੀਤਾ॥੧੨॥

'ਸੰਤਨ ਕੀ ਸੇਵਾ ਨਿਤ ਕਰੀਅਹਿ। ਛਾਦਨ ਭੋਜਨ ਤੇ ਸੁਖ ਧਰੀਅਹਿ।
ਦੇਤਿ ਧੇਨੁ ਕੋ ਘਾਸ ਰ ਦਾਨਾ। ਸੋ ਨਰ ਦੁਗਧ ਕਰਤਿ ਹੈ ਪਾਨਾ॥ ੧੩॥

''ਨਿਤ ਸੰਤਾਂ ਦੀ ਸੇਵਾ ਕਰੋ, ਭੋਜਨ, ਕੱਪੜੇ ਦੇ ਕੇ ਉਨ੍ਹਾਂ ਨੂੰ ਸੁਖ ਦੇਵੋ। ਜਿਹੜਾ ਗਊ ਨੂੰ ਘਾਹ ਤੇ ਦਾਣਾ ਦਿੰਦਾ ਹੈ, ਉਹੀ ਮਨੁੱਖ ਦੁੱਧ ਪ੍ਰਾਪਤ ਕਰਦਾ ਹੈ॥੧੩॥

ਤਥਾ ਸਾਧ ਕੀ ਸੇਵਾ ਕਰੈ। ਜਿਮ ਕਿਮ ਤਿਨ ਪ੍ਰਸੰਨਤਾ ਧਰੈ।
ਪੰਥ ਸੁਖੇਨ ਬਤਾਇ ਸੁ ਦੇਤਿ। ਭਗਤਿ ਗਜਾਨ ਕੋ ਦ੍ਰਿੜ ਕਰਿ ਲੇਤਿ' ॥੧੪॥

ਇਸ ਤਰ੍ਹਾਂ ਸਾਧ ਦੀ ਸੇਵਾ ਕਰੋ, ਜਿਵੇਂ-ਕਿਵੇਂ ਉਹ ਜ਼ਰੂਰ ਪ੍ਰਸੰਨ ਹੋਣਗੇ, ਉਹ ਉਧਾਰਤਾ ਦਾ ਸੌਖਾ ਰਸਤਾ ਦੱਸ ਦੇਣਗੇ। ਫਿਰ ਭਗਤ ਗਿਆਨ ਨੂੰ ਦ੍ਰਿੜ ਕਰ ਲੈਂਦਾ ਹੈ'' ॥੧੪॥

ਸੁਨਿ ਬੂਝਜੋ 'ਕਿਮ ਸੰਤ ਪਛਾਨੋਂ ?। ਜਿਸਤੇ ਪਿਖ ਕਰਿ ਸੇਵਾ ਠਾਨੋਂ'।
ਤਬਿ ਸਤਿਗੁਰ ਬਿਧਿ ਤਾਂਹਿ ਬਤਾਈ। 'ਇਕ ਨ੍ਰਿਪ ਨੇ ਅਭਿਲਾਖ ਉਠਾਈ॥੧੫॥

ਇਹ ਸੁਣ ਕੇ ਪੁੱਛਣ ਲੱਗਾ, ''ਮੈਂ ਸੰਤ ਕਿਵੇਂ ਪਛਾਣਾਂਗਾ, ਜਿਸ ਨੂੰ ਵੇਖ ਕੇ ਮੈਂ ਸੇਵਾ ਕਰਾਂ''। ਤਦ ਸਤਿਗੁਰੂ ਜੀ ਨੇ ਉਸ ਨੂੰ ਵਿਧੀ ਦੱਸੀ, ''ਇਕ ਰਾਜੇ ਨੇ ਅਭਿਲਾਸ਼ਾ ਕੀਤੀ॥੧੫॥

ਕਿਮ ਹੇਰਹਿਂ ਹੰਸਨ ਕੋ ਨੈਨ। ਖਗ ਗਨ ਕੋ ਸੇਵਨਿ ਕਰਿ ਐਨ।
ਬਿੰਦ ਚੋਗ ਸਭਿ ਬਿਧਿ ਕੀ ਪਾਵੈ। ਦੇਸ਼ ਬਿਦੇਸ਼ਨਿ ਤੇ ਖਗ ਆਵੈਂ॥ ੧੬॥

ਆਪਣੀਆਂ ਅੱਖਾਂ ਨਾਲ ਹੰਸਾਂ ਨੂੰ ਕਿਵੇਂ ਵੇਖੀਏ, ਉਹ ਬਹੁਤ ਪੰਛੀਆਂ ਦੀ ਆਪਣੇ ਮਹਿਲਾਂ ਵਿਚ ਸੇਵਾ ਕਰਨ ਲੱਗਾ। ਸਾਰਿਆਂ ਪੰਛੀਆਂ ਨੂੰ ਕਈ ਪ੍ਰਕਾਰ ਦਾ ਚੋਗਾ ਪਾਉਂਦਾ ਸੀ। ਦੇਸ਼ਾਂ ਬਦੇਸ਼ਾਂ ਵਿਚੋਂ ਪੰਛੀ ਆਉਂਦੇ ਸਨ॥੧੬॥

ਚੁਗੈਂ ਚੋਗ ਅਰੁ ਜਸੁ ਬਿਸਤਾਰੈਂ। ਮਾਨ ਸਰੋਵਰ ਲਾਗ ਸਿਧਾਰੈਂ।
ਸੁਨਿ ਹੰਸਨ ਸਭਿ ਬਿਖੈ ਬਖਾਨਾ। ਹਮ ਭੀ ਚਲਹਿਂ ਨਰਿੰਦ ਸਥਾਨਾ॥੧੭॥

ਪੰਛੀ ਚੋਗਾ ਚੁੱਗ ਕੇ ਬਹੁਤ ਜੱਸ ਫੈਲਾਉਂਦੇ ਸਨ ਅਤੇ ਮਾਨ ਸਰੋਵਰ ਝੀਲ ਦੇ ਪਾਸ ਵੀ ਜਾਂਦੇ ਸਨ। ਹੰਸਾਂ ਨੇ ਸੁਣ ਕੇ ਸਭ ਨੂੰ ਕਿਹਾ, ਅਸੀਂ ਵੀ ਬਾਦਸ਼ਾਹ ਦੇ ਮਹਿਲਾਂ ਵਿਚ ਜਾਵਾਂਗੇ॥੧੭॥

ਤਿਹ ਉਰ ਸ਼ਰਧਾ ਜਾਇ ਵਧਾਵੈਂ। ਜਿਸ ਤੇ ਨਿਤ ਖਗ ਚੋਗ ਚੁਗਾਵੈਂ।
ਤਬਿ ਹੰਸਨ ਕੀ ਜੋਰੀ ਆਇ। ਅਪਨਿ ਸਰੂਪ ਸੁ ਦੀਨ ਦਿਖਾਇ॥੧੮॥

ਓਥੇ ਜਾ ਕੇ ਬਹੁਤ ਸ਼ਰਧਾ ਵਧਾਈਏ, ਜਿਥੇ ਨਿੱਤ ਪੰਛੀ ਚੋਗਾ ਚੁਗਦੇ ਸਨ। ਤਦ ਹੰਸਾਂ ਦੀ ਇਕ ਜੋੜੀ ਓਥੇ ਆਈ ਤੇ ਉਨ੍ਹਾਂ ਆ ਕੇ ਆਪਣਾ ਸਰੂਪ ਵਿਖਾ ਦਿੱਤਾ॥੧੮॥

ਪਿਖਿ ਲੋਕਨਿ ਤਬਿ ਜਾਇ ਸੁਨਾਯੋ। ਹਰਖਤਿ ਨ੍ਰਿਪ ਮੁਕਤਾ ਪੈ ਲਜਾਯੋ।
ਧਰਜੋ ਅਗਾਰੀ ਤਿਨ ਕੇ ਜਾਇ। ਤਜਿ ਪਾਨੀ, ਪੈ ਲੀਨਿਸਿ ਖਾਇ॥੧੯॥

ਲੋਕਾਂ ਨੇ ਵੇਖ ਤਦ ਰਾਜੇ ਨੂੰ ਜਾ ਦੱਸਿਆ। ਰਾਜਾ ਪ੍ਰਸੰਨ ਹੋ ਕੇ ਦੁੱਧ ਅਤੇ ਮੋਤੀ ਲਿਆਇਆ ਤੇ ਹੰਸਾਂ ਦੀ ਜੋੜੀ ਦੇ ਅੱਗੇ ਰੱਖ ਦਿੱਤਾ। ਹੰਸਾਂ ਨੇ ਦੁੱਧ ਤੇ ਪਾਣੀ ਵੱਖ ਕਰਕੇ ਦੁੱਧ ਪੀ ਲਿਆ ਤੇ ਮੋਤੀ ਖਾ ਲਏ॥੧੯॥

ਗੋਲ ਅਮੋਲਕ ਮੁਕਤਾ ਜਾਲ। ਨਿਜ ਅੰਤਰ ਤੇ ਦਏ ਨਿਕਾਲ।
ਉਡਿ ਕਰਿ ਗਏ ਆਪਨੇ ਦੇਸ਼। ਮਨ ਅਨੰਦ ਕਰਿ ਲਏ ਨਰੇਸ਼॥੨੦॥

ਜਿਹੜੇ ਗੋਲ ਬੜੇ ਕੀਮਤੀ ਅਤੇ ਅਮੋਲਕ ਮੋਤੀ ਸਨ, ਉਹ ਆਪਣੇ ਅੰਦਰ ਤੋਂ ਬਾਹਰ ਕੱਢ ਦਿੱਤੇ। ਫਿਰ ਹੰਸ ਉੱਡ ਕੇ ਆਪਣੇ ਦੇਸ਼ ਚਲੇ ਗਏ। ਰਾਜੇ ਨੇ ਬਹੁਤ ਪ੍ਰਸੰਨ ਹੋ ਕੇ ਕੀਮਤੀ ਮੋਤੀ ਚੁੱਕ ਲਏ॥੨੦॥

ਜਬੈ ਜੌਹਰੀ ਤੇ ਪਰਖਾਏ। ਸਭਿ ਨ੍ਰਿਪ ਧਨ ਨਹਿਂ ਤਿਨਿ ਸਮਤਾਏ।
ਤਿਮ ਤੂੰ ਸਭਿ ਕੀ ਸੇਵਾ ਠਾਨਿ। ਮਿਲਹਿ ਆਇ ਜੋ ਦੇ ਬ੍ਰਹਮ ਗਜਾਨਾ॥੨੧॥

ਜਦ ਉਨ੍ਹਾਂ ਮੋਤੀਆਂ ਦੀ ਜੌਹਰੀ ਪਾਸੋਂ ਪਰਖ ਕਰਾਈ ਤਾਂ ਇਹ ਪਤਾ ਲੱਗਾ ਕਿ ਰਾਜੇ ਪਾਸ ਜਿੰਨਾ ਵੀ ਨਿਜੀ ਧਨ ਸੀ, ਉਹ ਮੋਤੀ ਉਸ ਤੋਂ ਵੀ ਕੀਮਤੀ ਸਨ। ਇਸ ਕਰਕੇ ਤੂੰ ਸਾਰਿਆਂ ਦੀ ਸੇਵਾ ਕਰ, ਜਿਹੜੇ ਤੈਨੂੰ ਆ ਕੇ ਮਿਲਣਗੇ, ਉਹ ਤੈਨੂੰ ਬ੍ਰਹਮ-ਗਿਆਨ ਦੇਣਗੇ॥੨੧॥

ਭਯੋ ਅਨੰਦ ਸੁਨੇ ਗੁਰੁ ਬੈਨ। ਸੇਵਨ ਲਗਜੋ ਸੰਤ ਸੁਖਦੈਨ।
ਵਾਹਿਗੁਰੂ ਸਿਮਰਤਿ ਸੁਖ ਪਾਵਾ। ਅੰਤਕਾਲ ਗੁਰੁ ਨਿਕਟਿ ਸਿਧਾਵਾ॥੨੨॥

ਭਾਈ ਤੀਰਥ ਗੁਰੂ ਜੀ ਦੇ ਬਚਨ ਸੁਣ ਕੇ ਬਹੁਤ ਪ੍ਰਸੰਨ ਹੋਇਆ ਤੇ ਸੰਤਾਂ ਦੀ ਸੁਖਦਾਇਕ ਸੇਵਾ ਕਰਨ ਲੱਗਾ। ਵਾਹਿਗੁਰੂ ਦਾ ਨਾਮ ਸਿਮਰ ਕੇ ਸੁੱਖ ਪਾਉਂਦਾ ਸੀ ਤੇ ਅੰਤ ਸਮੇਂ ਗੁਰੂ ਜੀ ਦੇ ਪਾਸ ਚਲਾ ਗਿਆ॥੨੨॥

ਭਾਵਾ ਧੀਰੋ ਬਸਹਿ ਉਜੈਨ। ਕਰਹਿ ਭਗਤਿ ਗੁਰੁ ਕੀ ਨਿਜ ਐਨ।
ਕਥਾ ਕੀਰਤਨ ਸੁਨੈ ਸੁਨਾਵੈ। ਦੋਇ ਜਾਮ ਨਿਸ ਸੁਪਤਿ ਬਿਤਾਵੈ॥੨੩॥

ਭਾਵਾ ਧੀਰੋ ਨਾਂ ਦਾ ਇਕ ਸਿੱਖ ਉਜੈਨ ਰਹਿੰਦਾ ਸੀ ਤੇ ਆਪਣੇ ਘਰ ਵਿਚ ਗੁਰੂ ਜੀ ਦੀ ਭਗਤੀ ਕਰਦਾ ਸੀ। ਕਥਾ ਕੀਰਤਨ ਸੁਣਦਾ ਅਤੇ ਸੁਣਾਉਂਦਾ ਸੀ। ਦੋ ਪਹਿਰ ਰਾਤ ਨੂੰ ਸੌਂ ਕੇ ਬਤੀਤ ਕਰਦਾ ਸੀ॥੨੩॥

**ਖਸ਼ਟ ਜਾਮ ਮਹਿਂ ਭਗਤਿ ਕਰੰਤਾ। ਸਤਿਸੰਗਤਿ ਕੋ ਮਿਲਿ ਬੁਧਿਵੰਤਾ।**
**ਛਠੇ ਮਾਸ ਗੁਰੁ ਕੇ ਢਿਗ ਆਵੈ। ਦਰਸ਼ਨ ਕਰਤਿ ਅਨੰਦ ਕੋ ਪਾਵੈ॥ ੨੪॥**

ਛੇ ਪਹਿਰਾ ਭਗਤੀ ਕਰਦਾ ਰਹਿੰਦਾ ਸੀ। ਸਤਿਸੰਗਤ ਨਾਲ ਮਿਲ ਕੇ ਬੜਾ ਬੁਧੀਵਾਨ ਹੋ ਗਿਆ ਸੀ। ਛੇ ਮਹੀਨਿਆਂ ਪਿਛੋਂ ਗੁਰੂ ਜੀ ਦੇ ਪਾਸ ਆਉਂਦਾ ਸੀ, ਦਰਸ਼ਨ ਕਰਕੇ ਅਨੰਦ ਪ੍ਰਾਪਤ ਕਰਦਾ ਸੀ॥੨੪॥

**ਇਕ ਦਿਨ ਬੂਝਜੋ ਸਤਿਗੁਰੁ ਪਾਸ। 'ਸੰਤਨਿ ਕੇ ਲੱਛਨ ਕਜਾ ਰਾਸਿ?'।**
**ਤਬਿ ਸ਼੍ਰੀ ਹਰ ਗੋਵਿੰਦ ਬਖਾਨਾ। 'ਇਕ ਸਲੋਕ ਸੰਤਨਿ ਗੁਨਵਾਨਾ॥ ੨੫॥**

ਇਕ ਦਿਨ ਗੁਰੂ ਜੀ ਨੂੰ ਪੁੱਛਣ ਲੱਗਾ, "ਸੰਤਾਂ ਦੇ ਕੀ ਲੱਛਣ ਹੁੰਦੇ ਹਨ?" ਤਦ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਕਿਹਾ। ਇਕ ਸਲੋਕ ਸੰਤਾਂ ਦੇ ਗੁਣਾਂ ਬਾਰੇ ਸਤਿਗੁਰਾਂ ਨੇ ਲਿਖਿਆ ਹੈ॥੨੫॥

*ਸਲੋਕ ਸਹਸਕ੍ਰਿਤੀ ਮਹਲਾ ੫॥*

*ਮੰਤ੍ਰੰ ਰਾਮ ਰਾਮ ਨਾਮੰ ਧ੍ਯਾਨੰ ਸਰਬਤ੍ਰ ਪੂਰਨਹ॥*
*ਗ੍ਯਾਨੰ ਸਮ ਦੁਖ ਸੁਖੰ ਜੁਗਤਿ ਨਿਰਮਲ ਨਿਰਵੈਰਣਹ॥*
*ਦਯਾਲੰ ਸਰਬਤ੍ਰ ਜੀਆ ਪੰਚ ਦੋਖ ਬਿਵਰਜਿਤਹ॥*
*ਭੋਜਨੰ ਗੋਪਾਲ ਕੀਰਤਨੰ ਅਲਪ ਮਾਯਾ ਜਲ ਕਮਲ ਰਹਤਹ॥*
*ਉਪਦੇਸੰ ਸਮ ਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ॥*
*ਪਰ ਨਿੰਦਾ ਨਹ ਸ੍ਰੋਤਿ ਸ੍ਰਵਣੰ ਆਪੁ ਤ੍ਯਿਾਗਿ ਸਗਲ ਰੇਣੁਕਹ॥*
*ਖਟ ਲਖ੍ਯਣ ਪੂਰਨੰ ਪੁਰਖਹ ਨਾਨਕ ਨਾਮ ਸਾਧ ਸ੍ਵਜਨਹ॥ ੪੦॥* (ਪੰਨਾ ੧੩੫੭)

ਜਿਸ ਨੂੰ ਪ੍ਰਭੂ ਮਾਲਕ ਦੇ ਨਾਮ ਦੇ ਮੰਤਰ ਦੀ ਦਾਤ ਮਿਲੀ ਹੈ ਅਤੇ ਜੋ ਸਰਬ ਵਿਆਪਕ ਸੁਆਮੀ ਦਾ ਸਿਮਰਨ ਕਰਦਾ ਹੈ।

ਜੋ ਪੀੜ ਅਤੇ ਖੁਸ਼ੀ ਨੂੰ ਇਕ ਸਮਾਨ ਜਾਣਦਾ ਹੈ ਅਤੇ ਜਿਸ ਦੀ ਰਹੁ-ਰੀਤੀ ਪਵਿੱਤਰ ਅਤੇ ਵੈਰ-ਰਹਿਤ ਹੈ।

ਜੋ ਸਾਰੇ ਜੀਵਾਂ ਤੇ ਮਿਹਰਬਾਨ ਹੈ ਅਤੇ ਆਪਣੇ ਪੰਜੇ ਪ੍ਰਾਣ ਨਾਸ਼ਕ ਪਾਪਾਂ ਨੂੰ ਕਾਬੂ ਕਰ ਲੈਂਦਾ ਹੈ। ਜਿਸ ਦੀ ਖ਼ੁਰਾਕ ਸਵਾਮੀ ਦੀ ਸਿਫਤ ਸਾਲਾਹ ਹੈ ਅਤੇ ਪਾਣੀ ਅੰਦਰ ਕੰਵਲ ਵਾਂਗ ਮਾਇਆ ਅੰਦਰ ਨਿਰਲੇਪ ਵਿਚਰਦਾ ਹੈ।

ਜੋ ਦੋਸਤ ਦੁਸ਼ਮਣ ਦੀ ਇਕ ਸਮਾਨ ਸੇਵਾ ਕਰਦਾ ਹੈ ਅਤੇ ਕੇਵਲ ਸਵਾਮੀ ਦੀ ਭਗਤੀ ਨੂੰ ਪਿਆਰ ਕਰਦਾ ਹੈ।

ਜੋ ਆਪਣੇ ਕੰਨ ਨਾਲ ਪਰਾਈ ਨਿੰਦਿਆ ਨਹੀਂ ਸੁਣਦਾ ਤੇ ਆਪਣੇ ਹੰਕਾਰ ਨੂੰ ਮਾਰ ਕੇ ਸਾਰਿਆਂ ਦੀ ਧੂੜ ਬਣ ਜਾਂਦਾ ਹੈ। ਜਿਸ ਕਿਸੇ ਵਿਚ ਇਹ ਛੇ ਗੁਣ ਹਨ, ਹੇ ਨਾਨਕ ਉਸ ਦਾ ਨਾਮ ਮਿੱਤਰ, ਸੰਤ ਅਤੇ ਪੂਰਨ ਮਨੁੱਖ ਹੈ॥ ੪੦॥

*ਚੌਪਈ*- **ਸਿਮਰਹਿਂ ਰਾਮ ਲਖਹਿ ਸਭਿ ਮਾਂਹੀ। ਦੁਖ ਸੁਖ ਮਹਿਂ ਸਮ ਸਦਾ ਰਹਾਂਹੀ।**
**ਜੋ ਨਿਰਮਲ ਨਿਰਵੈਰ ਨਿਰਾਲਾ। ਜੁਰੇ ਰਹੈਂ ਤਿਹ ਸੋਂ ਸਭਿ ਕਾਲਾ॥੨੬॥**

ਰਾਮ ਦੇ ਨਾਮ ਦਾ ਸਿਮਰਨ ਕਰੇ ਅਤੇ ਰਾਮ ਨੂੰ ਸਾਰਿਆਂ ਵਿਚ ਸਮਝੇ, ਦੁਖ ਸੁਖ ਵਿਚ ਸਦਾ ਇਕ ਸਮਾਨ ਰਹੇ। ਜੋ ਨਿਰਮਲ, ਨਿਰਵੈਰ ਅਤੇ ਨਿਰਾਲਾ ਹੈ, ਹਰ ਸਮੇਂ ਪ੍ਰਭੂ ਦੇ ਨਾਲ ਜੁੜਿਆ ਰਹਿੰਦਾ ਹੈ॥੨੬॥

**ਸਭਿ ਜੀਵਨ ਪਰ ਦਯਾ ਕਰੰਤੇ। ਕਾਮ ਕ੍ਰੋਧ ਕਰਿ ਨਹੀਂ ਲਿਪੰਤੇ।**
**ਜਜੋਂ ਜਲ ਕਮਲ ਅਲੇਪ ਸਦੀਵੇ। ਸ਼ੱਤ੍ਰ ਮਿੱਤ੍ਰ ਉਪਦੇਸ਼ਕ ਥੀਵੇ॥੨੭॥**

ਸਭ ਜੀਵਾਂ ਤੇ ਦਇਆ ਕਰਦਾ ਹੈ ਅਤੇ ਕਾਮ ਕ੍ਰੋਧ ਤੋਂ ਦੂਰ ਰਹਿੰਦਾ ਹੈ। ਜਿਵੇਂ ਜਲ ਵਿਚ ਕੰਵਲ ਅਲੇਪ ਰਹਿੰਦਾ ਹੈ, ਵੈਰੀ ਅਤੇ ਮਿੱਤਰ ਨੂੰ ਇਕ ਸਮਾਨ ਜਾਣੇ॥੨੭॥

ਪਰਨਿੰਦਾ ਨਹਿ ਸੁਨੈਂ ਸੁਨਾਵੈਂ। ਨਿੰਮ੍ਰੀ ਮਨ, ਖਟ ਲੱਖਨ ਪਾਵੈਂ।
ਇਨਤੇ ਪਰਖ ਲੇਹਿ ਬੁਧਿਵਾਨ। ਸੋਈ ਸਾਧ ਬ੍ਰਿੰਦ ਗੁਨਵਾਨ॥ ੨੮॥

ਪਰਾਈ ਨਿੰਦਿਆ ਨਾ ਸੁਣੇ ਤੇ ਨਾ ਹੀ ਸੁਣਾਵੇ, ਮਨ ਨੂੰ ਸਦਾ ਸਨਿਮਰ ਰਖੇ ਤੇ ਆਪਣੇ ਆਪ ਨੂੰ ਸਭ ਦੀ ਧੂੜ ਸਮਝੇ। ਇਸ ਤੋਂ ਬੁਧੀਵਾਨ ਪਰਖ ਲੈਂਦੇ ਹਨ, ਉਹੀ ਸੰਤ ਬਹੁਤ ਗੁਣਾਂ ਵਾਲਾ ਹੁੰਦਾ ਹੈ॥੨੮॥

ਤਿਨ ਕੀ ਸੰਗਤਿ ਦੁਰਮਤਿ ਹਰੈ। ਸੇਵਹਿ ਗਜਾਨ ਪ੍ਰਾਪਤੀ ਕਰੈ'।
ਸੁਨਿ ਹਰਖਜੋ ਧੀਰੋ ਘਰ ਗਯੋ। ਸ਼ੁਭ ਲੱਖਣ ਸਭਿ ਧਾਰਤਿ ਭਯੋ॥ ੨੯॥

ਅਜਿਹੇ ਸੰਤਾਂ ਦੀ ਸੰਗਤ ਨਾਲ ਭੈੜੀ ਮੱਤ ਦੂਰ ਹੁੰਦੀ ਹੈ ਅਤੇ ਸੇਵਾ ਕਰਨ ਨਾਲ ਗਿਆਨ ਦੀ ਪ੍ਰਾਪਤੀ ਹੁੰਦੀ ਹੈ।''

ਇਹ ਸੁਣ ਕੇ ਭਾਈ ਧੀਰੋ ਬਹੁਤ ਪ੍ਰਸੰਨ ਹੋਇਆ ਤੇ ਆਪਣੇ ਘਰ ਨੂੰ ਚਲਾ ਗਿਆ। ਉਸ ਨੇ ਸੰਤਾਂ ਵਾਲੇ ਸਾਰੇ ਸ਼ੁਭ ਲੱਛਣ ਧਾਰਨ ਕੀਤੇ॥੨੯॥

ਮੇਲਿ ਬਡੋ ਸਿਖ ਪੁਰ ਬੁਰਹਾਨ। ਭਾਈ ਭਗਤ ਦਾਸ ਭਗਵਾਨ।
ਅਪਰ ਬੋਦਲਾ ਮਲਕ ਕਟਾਰੂ। ਪਿਰਥੀ ਮਲ ਜਰਾਂਦ ਬੁਧਿ ਸਾਰੂ॥ ੩੦॥

ਬਹੁਤ ਸਿੱਖਾਂ ਦਾ ਬੁਰਹਾਨ ਪੁਰ ਪਿੰਡ ਵਿਚ ਮੇਲ ਹੋਇਆ। ਭਾਈ ਭਗਵਾਨ ਦਾਸ ਭਗਤ ਸੀ, ਹੋਰ ਬੋਦਲਾ, ਮਲਕ ਕਟਾਰੂ, ਪ੍ਰਿਥੀ ਮਲ ਜਰਾਂਦ, ਬੁਧਿ ਸਾਰੂ॥੩੦॥

ਡੱਲੂ ਭਗਤ ਛੁਰਾ ਹੈਰਾਣ। ਸ਼ਜਾਮੀ ਦਾਸ ਵਧਾਵਨਿ ਜਾਣਿ।
ਸੁੰਦਰ ਆਦਿਕ ਸਿੱਖ ਅਨੇਕ। ਮਿਲਹਿਂ ਕੀਰਤਨ ਕਰਹਿਂ ਬਿਬੇਕ॥ ੩੧॥

ਡੱਲੂ ਭਗਤ, ਛੁਰਾ ਹੈਰਾਣ, ਸਿਆਮੀ ਦਾਸ ਵਧਾਵਨ ਅੰਤੇ ਸੁੰਦਰ ਆਦਿ ਸਿੱਖ ਇਕੱਠੇ ਹੋ ਕੇ ਮਿਲ ਕੇ ਕੀਰਤਨ ਕਰਨ ਲੱਗੇ॥੩੧॥

ਸਭਿ ਇਕਠੇ ਦਰਸ਼ਨ ਹਿਤ ਆਏ। ਸ਼੍ਰੀ ਗੁਰੂ ਹਰਿਗੋਬਿੰਦ ਦਰਸਾਏ।
ਅਨਿਕ ਭਾਂਤਿ ਕੀ ਅਰਪਿ ਉਪਾਇਨ। ਸਿਰ ਧਰਿ ਬੰਦਤਿ ਪੰਕਜ ਪਾਇਨਿ॥੩੨॥

ਫਿਰ ਸਾਰੇ ਇਕੱਠੇ ਹੋ ਕੇ ਗੁਰੂ ਜੀ ਦੇ ਦਰਸ਼ਨਾਂ ਵਾਸਤੇ ਆਏ, ਉਨ੍ਹਾਂ ਆ ਕੇ ਗੁਰੂ ਜੀ ਦੇ ਦਰਸ਼ਨ ਕੀਤੇ। ਅਨੇਕ ਪ੍ਰਕਾਰ ਦੇ ਉਪਹਾਰ ਅਰਪਣ ਕੀਤੇ। ਸਿਰ ਧਰ ਕੇ ਗੁਰੂ ਜੀ ਦੇ ਚਰਨ ਕੰਵਲਾਂ ਤੇ ਮੱਥਾ ਟੇਕਿਆ॥੩੨॥

ਰਹੇ ਕਿਤਿਕ ਦਿਨ ਦਰਸਨ ਕਰਿਤੇ। ਬੈਠੇ ਢਿਗ ਜੱਗਜਾਸਾ ਧਰਿਤੇ।
'ਹਮ ਕੋ ਸੁਮਤਿ ਬਤਾਵਨਿ ਕਰੀਅਹਿ। ਭਵ ਸਾਗਰ ਤੇ ਪਾਰ ਉਤਰੀਅਹਿ' ॥੩੩॥

ਕਈ ਦਿਨ ਉਹ ਗੁਰੂ ਜੀ ਦੇ ਦਰਸ਼ਨ ਕਰਦੇ ਰਹੇ ਅਤੇ ਜਗਿਆਸਾ ਧਾਰਨ ਕਰਕੇ ਬੈਠੇ ਰਹੇ। ਕਹਿਣ ਲੱਗੇ, ''ਸਾਨੂੰ ਕੋਈ ਚੰਗੀ ਮੱਤ ਦੇਵੋ ਤਾਂਕਿ ਅਸੀਂ ਭਵਸਾਗਰ ਤੋਂ ਪਾਰ ਹੋ ਜਾਈਏ'' ॥੩੩॥

ਤਬਿ ਸ਼੍ਰੀ ਹਰਿਗੋਬਿੰਦ ਉਚਾਰਾ। 'ਧਰਮਸਾਲ ਇਕ ਕਰਹੁ ਉਦਾਰਾ।
ਬਡੀ ਪ੍ਰਭਾਤਿ ਮਿਲਹਿਂ ਸਭਿ ਆਇ। ਗੁਰਬਾਨੀ ਕੋ ਸੁਨਹਿਂ ਸੁਨਾਇਂ॥ ੩੪॥

ਤਦ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਕਿਹਾ, ''ਇਕ ਚੰਗੀ ਧਰਮਸ਼ਾਲਾ ਬਣਾਓ, ਓਥੇ ਰੋਜ਼ ਸਵੇਰੇ ਸਵੱਖਤੇ ਆ ਕੇ ਮਿਲੋ, ਗੁਰਬਾਣੀ ਨੂੰ ਸੁਣੋ ਅਤੇ ਸੁਣਾਓ॥੩੪॥

**ਅਰਥ ਬਿਚਾਰਹੁ ਕਥਾ ਕਰੀਜੈ। ਬਹੁਰ ਕਮਾਵਹੁ ਮਨ ਧਰਿ ਲੀਜੈ।**
**ਸਮੇਂ ਆਰਤੀ ਚਰਨ ਕਵਲ ਲਗਿ। ਕਰਿ ਅਰਦਾਸ ਜਾਹੁ ਨਿਜ ਘਰ ਮਗ॥੩੫॥**

ਅਰਥ ਵਿਚਾਰੋ ਅਤੇ ਕਥਾ ਕਰੋ, ਫਿਰ ਕਮਾਈ ਨੂੰ ਮਨ ਵਿਚ ਧਾਰਨ ਕਰ ਲਵੋ। ਆਰਤੀ ਦੇ ਸਮੇਂ ਚਰਨ ਕੰਵਲਾਂ ਨਾਲ ਲੱਗ ਕੇ ਅਰਦਾਸ ਬੇਨਤੀ ਕਰੋ ਤੇ ਫਿਰ ਆਪਣੇ ਘਰਾਂ ਨੂੰ ਚਲੇ ਜਾਵੋ॥੩੫॥

**ਧਰਮ ਕਿਰਤ ਕਰਿ ਕੂਰ ਨ ਕਹੀਅਹਿ। ਪੁਨ ਰਹਰਾਸ ਸਮੇਂ ਜਬਿ ਲਹੀਅਹਿ।**
**ਜਾਮ ਨਿਸਾ ਲਗਿ ਕਿਰਤਨੁ ਕਰੀਅਹਿ। ਅੰਤ ਸੋਹਿਲਾ ਪਢਿਬੋ ਲਹੀਅਹਿ॥੩੬॥**

ਧਰਮ ਦੀ ਕਿਰਤ ਕਰਦਿਆਂ ਕਦੀ ਵੀ ਝੂਠ ਨਾ ਬੋਲੀਏ, ਫਿਰ ਜਦ ਰਹਰਾਸਿ ਦਾ ਸਮਾਂ ਹੋਵੇ, ਤਾਂ ਰਹਰਾਸਿ ਦਾ ਪਾਠ ਕਰੋ, ਪਹਿਰ ਰਾਤ ਤਕ ਕੀਰਤਨ ਕਰੋ ਤੇ ਅੰਤ ਵਿਚ ਸੋਹਿਲਾ ਸਾਹਿਬ ਦਾ ਪਾਠ ਕਰੋ॥੩੬॥

**ਜਾਮ ਨਿਸਾ ਤੇ ਕਰਹੁ ਸ਼ਨਾਨ। ਪਠਹੁ ਕੰਠ ਬਾਨੀ ਸੁਖ ਖਾਨਿ।**
**ਛੁਧਿਤਿ ਨਗਨ ਸਿਖ ਦੇਖੋ ਜੋਇ। ਭੋਜਨ ਬਸਤ੍ਰ ਦੇਹੁ ਸੁਖ ਹੋਇ॥੩੭॥**

ਪਹਿਰ ਰਾਤ ਰਹਿੰਦਿਆਂ ਇਸ਼ਨਾਨ ਕਰੋ, ਫਿਰ ਸੁਖਾਂ ਦੀ ਖਾਣ ਬਾਣੀ ਨੂੰ ਜ਼ਬਾਨੀ ਯਾਦ ਕਰੋ। ਜਿਸ ਸਿੱਖ ਨੂੰ ਭੁੱਖਾ ਅਤੇ ਨੰਗਾ ਵੇਖਦੇ ਹੋ, ਉਸ ਨੂੰ ਭੋਜਨ, ਵਸਤਰ ਦੇਵੋ, ਸੁਖ ਪ੍ਰਾਪਤ ਹੋਵੇਗਾ॥੩੭॥

**ਪੁਰਬ ਅਮੱਸਜਾ ਅਰੁ ਸੰਗ੍ਰਾਂਦਿ। ਦੀਪਮਾਲ ਬੈਸਾਖੀ ਆਦਿ।**
**ਗੁਰ ਕੀ ਕਾਰ ਇਕੱਤ੍ਰ ਕਰੀਜੈ। ਤਬਿ ਪੰਚਾਂਮ੍ਰਿਤ ਕਰਿ ਬਰਤੀਜੈ॥੩੮॥**

ਫਿਰ ਮੱਸਿਆ, ਸੰਗ੍ਰਾਂਦ, ਦੀਵਾਲੀ, ਵੈਸਾਖੀ ਆਦਿ ਪੁਰਬਾਂ ਤੇ ਗੁਰਾਂ ਦੀ ਕਾਰ ਇਕੱਠੀ ਕਰੋ ਤੇ ਕੜਾਹ ਪ੍ਰਸ਼ਾਦਿ ਤਿਆਰ ਕਰਕੇ ਸਭ ਵਿਚ ਵੰਡੋ॥੩੮॥

**ਤਜਿ ਹੌਮੈ ਧਾਰਹੁ ਮਨ ਨੀਵਾਂ। ਇਮ ਸਤਿਸੰਗਤਿ ਕਰਹੁ ਸਦੀਵਾ।**
**ਪਰੀ ਕੂਪ ਮਹਿਂ ਜਾਇ ਬਿਲਾਈ। ਕਿਮ ਪਵਿੱਤ੍ਰ ਹੁਇ ? ਪੂਛਜੋ ਜਾਈ॥੩੯॥**

ਹਉਮੈਂ ਨੂੰ ਛੱਡ ਕੇ ਮਨ ਨੂੰ ਸਨਿਮਰ ਕਰੋ, ਇਸ ਤਰ੍ਹਾਂ ਸਦਾ ਸਤਿਸੰਗਤ ਕਰੋ। ਇਕ ਵਾਰ ਖੂਹ ਵਿਚ ਇਕ ਬਿੱਲੀ ਡਿੱਗ ਪਈ। ਪਾਣੀ ਕਿਵੇਂ ਪਵਿੱਤਰ ਹੋਵੇ ? ਇਕ ਪੰਡਿਤ ਨੂੰ ਜਾ ਕੇ ਪੁਛਿਆ॥੩੯॥

**ਪੰਡਤਿ ਕਹਜੋ ਕਾਢਿ ਮੰਜਾਰੀ। ਬਹੁਰ ਹਜ਼ਾਰ ਡੋਲ ਕਢਿ ਬਾਰੀ।**
**ਹੁਇ ਪਵਿੱਤ੍ਰ ਸੁਨਿਕੈ ਨਰ ਗਯੋ। ਕਢਨਿ ਬਿਲਾਈ ਭੂਲਤਿ ਭਯੋ॥੪੦॥**

ਪੰਡਿਤ ਕਹਿਣ ਲੱਗਾ, ਬਿੱਲੀ ਨੂੰ ਬਾਹਰ ਕੱਢ ਲਵੋ ਤੇ ਫਿਰ ਹਜ਼ਾਰ ਡੋਲ ਪਾਣੀ ਦੇ ਖੂਹ ਵਿਚੋਂ ਕੱਢੋ। ਪਾਣੀ ਪਵਿੱਤਰ ਹੋ ਜਾਵੇਗਾ। ਇਹ ਸੁਣ ਕੇ ਮਨੁੱਖ ਚਲਾ ਗਿਆ। ਬਿੱਲੀ ਨੂੰ ਕੱਢਣਾ ਭੁੱਲ ਗਿਆ॥੪੦॥

**ਜਲ ਨਿਕਾਸਿ ਬਹੁ, ਗੰਧਿ ਨ ਗਈ। ਪੰਡਤ ਨਿਕਟ ਜਾਇ ਸੁਧਿ ਦਈ।**
**ਨਹਿਂ ਪਾਵਨਿ ਸੋ ਕੂਪ ਭਯੋ ਹੈ। ਨੀਰ ਨਿਕਾਸਨਿ ਅਧਿਕ ਕਿਯੋ ਹੈ॥੪੧॥**

ਬਹੁਤ ਪਾਣੀ ਖੂਹ ਵਿਚੋਂ ਬਾਹਰ ਕੱਢਿਆ, ਪਰ ਬਿੱਲੀ ਦੀ ਬਦਬੂ ਨਾ ਗਈ। ਫਿਰ ਜਾ ਕੇ ਪੰਡਿਤ ਨੂੰ ਖਬਰ ਦਿੱਤੀ। ਖੂਹ ਦਾ ਪਾਣੀ ਪਵਿੱਤਰ ਨਹੀਂ ਹੋਇਆ ਹੈ, ਮੈਂ ਖੂਹ ਵਿਚੋਂ ਬਹੁਤ ਪਾਣੀ ਕੱਢਿਆ ਹੈ॥੪੧॥

**ਸੁਨਿ ਪੰਡਤ ਨੇ ਪੁਨਹੁ ਬਖਾਨੀ। ਕਾਢਹੁ ਲੱਛ ਡੋਲ ਭਰਿ ਪਾਨੀ।**
**ਪੁਨ ਦੁਰਗੰਧਿ ਲਖੀ ਜਲ ਮਾਂਹੀ। ਨਹਿਂ ਪੁਨੀਤ ਕਹਿ ਪੰਡਤ ਪਾਹੀ॥੪੨॥**

ਇਹ ਸੁਣ ਕੇ ਪੰਡਿਤ ਨੇ ਫਿਰ ਕਿਹਾ, ਲੱਜ ਡੋਲ ਨਾਲ ਖੂਹ ਵਿਚੋਂ ਪਾਣੀ ਕਢੋ ਬਹੁਤ ਪਾਣੀ ਕੱਢ ਕੇ ਫਿਰ ਖੂਹ ਦੇ ਪਾਣੀ ਵਿਚ ਦੁਰਗੰਧ ਵੇਖੀ। ਪਾਣੀ ਗਾਫ ਕਾ ਹੋਇਆ ਦੁਰਗੰਧ ਉਸ ਤਰ੍ਹਾਂ ਰਹੀ, ਦੁਬਾਰਾ ਪੰਡਿਤ ਪਾਸ ਜਾ ਕੇ ਕਿਹਾ॥ ੪੨॥

**ਸੁਨਿ ਪੰਡਤ ਚਲਿ ਕੂਪਿ ਨਿਹਾਰਿ। ਬੀਚ ਪਰੀ ਤਿਮ ਹੀ ਮੰਜਾਰਿ।**
**ਕਹਤਿ ਭਯੋ ਇਹ ਕਜਾ ਤੁਮ ਕੀਨੀ। ਮ੍ਰਿਤਕ ਬਿਲਾਈ ਬਿਚ ਰਖਿ ਲੀਨੀ॥੪੩॥**

ਇਹ ਸੁਣ ਕੇ ਪੰਡਿਤ ਨੇ ਜਾ ਕੇ ਖੂਹ ਨੂੰ ਵੇਖਿਆ, ਬਿੱਲੀ ਪਹਿਲਾਂ ਵਾਂਗ ਹੀ ਖੂਹ ਵਿਚ ਪਈ ਸੀ। ਪੰਡਿਤ ਕਹਿਣ ਲੱਗਾ, ਇਹ ਤੁਸੀਂ ਕੀ ਕੀਤਾ ਹੈ, ਮੁਰਦਾ ਬਿੱਲੀ ਖੂਹ ਦੇ ਵਿਚ ਹੀ ਰਹਿਣ ਦਿੱਤੀ ਹੈ॥੪੩॥

**ਜੌ ਲਗਿ ਇਸਹਿ ਨਿਕਾਸਹੁ ਨਾਂਹੀ। ਕਿਮ ਪਾਵਨਤਾ ਹੁਇ ਜਲ ਮਾਂਹੀ ?।**
**ਤਿਮ ਜਾਨਹੁ ਤਨ ਹੌਮੈ ਬੁਰੀ। ਅਨਹੋਵਤਿ ਜੋ ਤਨ ਮਹਿਂ ਧਰੀ॥ ੪੪॥**

ਜਦ ਤਕ ਇਸ ਨੂੰ ਬਾਹਰ ਨਹੀਂ ਕਢੋਗੇ ਤਾਂ ਪਾਣੀ ਕਿਵੇਂ ਪਵਿੱਤਰ ਹੋ ਜਾਵੇਗਾ ? ਇਸ ਤਰ੍ਹਾਂ ਹੀ ਤਨ ਦੀ ਹਉਮੈਂ ਨੂੰ ਬੁਰੀ ਸਮਝੋ, ਜਿਹੜੀ ਸਰੀਰ ਦੇ ਵਿਚ ਧਰੀ ਹੋਈ ਹੈ॥੪੪॥

**ਜਬਿ ਲਗਿ ਇਸਹਿ ਬਿਸਾਰੋ ਨਾਂਹਿ। ਤਬਿ ਲਗਿ ਸੰਸੈ ਮੁਕਤੀ ਮਾਂਹਿ।**
**ਯਾਂਤੇ ਹੌਮੈ ਤਜਿਬੇ ਹੇਤੁ। ਕਰਹੁ ਜਤਨ ਨਿਤ ਹੋਇ ਸੁਚੇਤ॥ ੪੫॥**

ਜਦ ਤਕ ਇਸ ਹਉਮੈਂ ਨੂੰ ਛੱਡੋਗੇ ਨਹੀਂ ਤਦ ਤਕ ਕਲਿਆਣ ਪ੍ਰਾਪਤ ਕਰਨ ਬਾਰੇ ਸ਼ੰਕਾ ਹੈ। ਇਸ ਕਰਕੇ ਹਉਮੈਂ ਨੂੰ ਛੱਡਣ ਵਾਸਤੇ, ਨਿਤ ਸੁਚੇਤ ਹੋ ਕੇ ਯਤਨ ਕਰੋ॥੪੫॥

**ਸਨੈ ਸਨੈ ਇਹ ਹੋਇ ਬਿਨਾਸ। ਹੋਇ ਆਤਮਾ ਗਜਾਨ ਪ੍ਰਕਾਸ਼'।**
**ਇਮ ਸੁਨਿ ਕੈ ਸਿੱਖਨਿ ਕੀ ਪੰਗਤਿ। ਜੋ ਬੁਰਹਾਨਿ ਪੁਰੇ ਕੀ ਸੰਗਤਿ॥ ੪੬॥**

ਹੌਲੀ-ਹੌਲੀ ਇਸ ਦਾ ਨਾਸ਼ ਹੋ ਜਾਵੇਗਾ ਤੇ ਫਿਰ ਤੁਹਾਡੀ ਆਤਮਾ ਵਿਚ ਗਿਆਨ ਦਾ ਪ੍ਰਕਾਸ਼ ਹੋ ਜਾਵੇਗਾ।'' ਇਸ ਤਰ੍ਹਾਂ ਸੁਣਕੇ ਸਿੱਖਾਂ ਦੀ ਪੰਗਤ, ਜਿਹੜੀ ਪਿੰਡ ਬੁਰਹਾਨਪੁਰ ਦੀ ਸੰਗਤ ਸੀ॥੪੬॥

**ਧਰਜੋ ਅਨੰਦ ਗਏ ਨਿਜ ਧਾਮੂ। ਸਿਮਰਨਿ ਕਰਤਿ ਭਏ ਸਤਿਨਾਮੂ।**
**ਕਹਜੋ ਗੁਰੂ ਸੋ ਕੀਨਿ ਕਮਾਵਨਿ। ਅੰਤਹਕਰਣ ਭਏ ਤਿਨ ਪਾਵਨਿ॥ ੪੭॥**

ਬੜਾ ਅਨੰਦ ਧਾਰ ਕੇ ਆਪਣੇ ਘਰਾਂ ਨੂੰ ਚਲੇ ਗਏ ਤੇ ਸਤਿਨਾਮ ਦਾ ਸਿਮਰਨ ਕਰਨ ਲੱਗੇ। ਜਿਵੇਂ ਗੁਰੂ ਜੀ ਨੇ ਫੁਰਮਾਇਆ ਸੀ, ਉਸ ਤਰ੍ਹਾਂ ਹੀ ਕਮਾਈ ਕਰਨ ਲੱਗੇ ਤੇ ਉਨ੍ਹਾਂ ਦਾ ਅੰਤਹਕਰਣ (ਅੰਤਰ ਦੀਆਂ ਇੰਦਰੀਆਂ) ਪਵਿੱਤਰ ਹੋ ਗਈਆਂ॥੪੭॥

**ਜੋ ਜੋ ਸਤਿਗੁਰ ਰਹਤਿ ਬਤਾਈ। ਸੋਈ ਕਰਤਿ ਭਏ ਸਭਿ ਜਾਈ।**
**ਉਚਿਤ ਮੋਖ ਕੇ ਸਗਰੇ ਭਏ। 'ਸਤਿਗੁਰੁ ਧੰਨ ਧੰਨ ਸੁਖ ਦਏ'॥ ੪੮॥**

ਜਿਹੜੀ-ਜਿਹੜੀ ਸਤਿਗੁਰੂ ਜੀ ਨੇ ਰਹਿਣੀ ਦੱਸੀ ਸੀ, ਉਹੋ ਕੁਝ ਹੀ ਉਹ ਆਪਣੇ ਨਗਰ ਵਿਚ ਜਾ ਕੇ ਕਰਨ ਲੱਗੇ। ਸਾਰਿਆਂ ਨੇ ਯੋਗ ਕਲਿਆਣ ਪ੍ਰਾਪਤ ਕੀਤਾ ਤੇ ਕਹਿਣ ਲੱਗੇ, ''ਸਤਿਗੁਰੂ ਜੀ ਧੰਨ ਹਨ, ਜਿਨ੍ਹਾਂ ਇਹ ਸੁਖ ਦਿੱਤਾ ਹੈ''॥੪੮॥

*ਪੰਜਵੀਂ ਰਾਸ ਦਾ ਤਰਤਾਲੀਵਾਂ ਅਧਿਆਇ ਸਮਾਪਤ ਹੋਇਆ॥ ੪੩॥*



# ਅਧਿਆਇ ਚੁਤਾਲੀਵਾਂ

*ਸਿੱਖਾਂ ਦੇ ਪ੍ਰਸੰਗ, ਮਾਇਆ ਲੰਬ*

*ਦੋਹਰਾ*- **ਮਾਈਆ ਲੰਬ ਸੁਹੰਡ ਰਹਿ ਸਤਿਸੰਗਤਿ ਨਿਤ ਜਾਇ।**
**ਪ੍ਰੇਮ ਗਾਇ ਗੁਰ ਸ਼ਬਦ ਕੋ ਕਰਹਿ ਭਗਤਿ ਭਉ ਭਾਇ॥੧॥**

ਮਾਈਆ ਲੰਬ ਨਾਮੀ ਇਕ ਸਿੱਖ ਸੁਹੰਡ ਪਿੰਡ ਵਿਚ ਰਹਿੰਦਾ ਸੀ, ਉਹ ਨਿਤ ਸਤਿਸੰਗਤ ਵਿਚ ਜਾਂਦਾ ਸੀ। ਬੜੇ ਪ੍ਰੇਮ ਨਾਲ ਬੜਾ ਭੈ ਧਾਰ ਕੇ ਪ੍ਰੇਮ ਭਗਤੀ ਨਾਲ ਗੁਰੂ ਦੇ ਸ਼ਬਦਾਂ ਦਾ ਗਾਇਣ ਕਰਦਾ ਸੀ॥੧॥

*ਚੌਪਈ*- **ਸਤਿਗੁਰ ਕੇ ਦਰਸ਼ਨ ਹਿਤ ਆਯੋ। ਪਗ ਪੰਗਜ ਪਰ ਸੀਸ ਝੁਕਾਯੋ।**
**ਰਹਿ ਕੇਤਿਕ ਦਿਨ ਬੂਝਨਿ ਕੀਨਿ। 'ਮੋਹਿ ਬਤਾਵਹੁ ਗੁਰੂ ਪ੍ਰਬੀਨ॥੨॥**

ਉਹ ਸਤਿਗੁਰੂ ਜੀ ਦੇ ਦਰਸ਼ਨ ਕਰਨ ਆਇਆ ਤੇ ਚਰਨ ਕੰਵਲਾਂ ਤੇ ਮੱਥਾ ਟੇਕਿਆ। ਕਈ ਦਿਨ ਰਹਿ ਕੇ ਪੁੱਛਣ ਲੱਗਾ, "ਹੇ ਨਿਪੁੰਨ ਗੁਰੂ ਜੀ ਮੈਨੂੰ ਦੱਸੋ॥੨॥

**ਸਤਿਸੰਗਤਿ ਕੈ ਗੁਰ ਦਰਬਾਰ। ਇਕ ਤੌ ਜਾਤਿ ਕਾਮਨਾ ਧਾਰਿ।**
**ਲੇਤਿ ਪਦਾਰਥ ਹਿਤ ਗੁਜ਼ਰਾਨ। ਕਰਹਿਂ ਤਿਸੀ ਤੇ ਖਾਨ ਰੁ ਪਾਨ॥੩॥**

ਸਤਿਸੰਗਤ ਜਾਂ ਗੁਰੂ ਦੇ ਦਰਬਾਰ ਵਿਚ ਕਈ ਤਾਂ ਕਾਮਨਾ ਧਾਰ ਕੇ ਜਾਂਦੇ ਹਨ ਤੇ ਗੁਜ਼ਾਰਾ ਕਰਨ ਵਾਸਤੇ ਪਦਾਰਥ ਪ੍ਰਾਪਤ ਕਰਦੇ ਹਨ ਤੇ ਓਸੇ ਨਾਲ ਖਾਣ-ਪੀਣ ਕਰਦੇ ਹਨ॥੩॥

**ਇਕ ਸਿਖ ਕਰਿ ਕੈ ਧਰਮ ਕਮਾਈ। ਸਿੱਖਨਿ ਕੋ ਬਰਤਾਇ ਸੁ ਖਾਈਂ।**
**ਸਹਕਾਮੀ ਨਿਸ਼ਕਾਮੀ ਜੋਊ। ਕਿਰਤਨ ਕਰਤਿ ਸੁਨਤਿ ਹੈਂ ਦੋਊ॥੪॥**

ਕਈ ਸਿੱਖ ਧਰਮ ਦੀ ਕਮਾਈ ਕਰਕੇ, ਸਿੱਖਾਂ ਨੂੰ ਵਰਤਾ ਕੇ ਫਿਰ ਭੋਜਨ ਕਰਦੇ ਹਨ। ਜਿਹੜੇ ਕਾਮਨਾ ਸਹਿਤ ਹਨ ਅਤੇ ਜਿਹੜੇ ਨਿਸ਼ਕਾਮ ਹਨ ਉਹ ਦੋਵੇਂ ਵੇਲੇ ਕੀਰਤਨ ਕਰਦੇ ਅਤੇ ਸੁਣਦੇ ਹਨ॥੪॥

**ਸਤਿਸੰਗਤਿ ਕਰਿ ਬੈਸ ਬਿਤਾਵੈਂ। ਨਿਤ ਰਾਵਰ ਕੋ ਦਰਸ਼ਨ ਪਾਵੈਂ।**
**ਕਜਾ ਗਤਿ ਹੋਤਿ ਅਗਾਰੀ ਜਾਵੈਂ ?। ਅੰਤਰ ਕਿਤਿਕ ਸੁ ਫਲ ਕੋ ਪਾਵੈਂ ?॥੫॥**

ਸਤਿਸੰਗਤ ਵਿਚ ਰਹਿ ਕੇ ਉਮਰ ਬਤੀਤ ਕਰਦੇ ਹਨ ਅਤੇ ਸਦਾ ਆਪ ਜੀ ਦੇ ਦਰਸ਼ਨ ਕਰਦੇ ਹਨ, ਇਨ੍ਹਾਂ ਦੀ ਅੱਗੇ ਜਾ ਕੇ ਕੀ ਹਾਲਤ ਹੁੰਦੀ ਹੈ ? ਇਹ ਜੋ ਫਲ ਪਾਉਂਦੇ ਹਨ ਤਿਨ੍ਹਾਂ ਵਿਚ ਕਿੰਨਾ ਕੁ ਫਰਕ ਹੈ ?॥੫॥

**ਸ੍ਰੀ ਹਰਿਗੋਵਿੰਦ ਤਬਹਿ ਸੁਨਾਏ। 'ਸਤਿ ਸੰਗਤਿ ਮਹਿਂ ਦੋਨੋ ਆਏ।**
**ਸਹਿਕਾਮੀ ਮਰਿ ਗੰਧ੍ਰਬ ਲੋਕ। ਜਾਇ ਅਨੰਦ ਭੁਗਤਹਿ ਬਿਨ ਸ਼ੋਕ॥੬॥**

ਸ੍ਰੀ ਹਰਿਗੋਬਿੰਦ ਸਾਹਿਬ ਨੇ ਤਦ ਸੁਣਾਇਆ, "ਸਤਿਸੰਗਤ ਵਿਚ ਦੋਵੇਂ ਆਉਂਦੇ ਹਨ। ਜਿਹੜਾ ਕਾਮਨਾ ਸਹਿਤ ਆਉਂਦਾ ਹੈ, ਉਹ ਮਰ ਕੇ ਗੰਧ੍ਰਬ ਲੋਕ ਵਿਚ ਜਾਵੇਗਾ ਤੇ ਓਥੇ ਜਾ ਕੇ ਦੁੱਖ-ਰਹਿਤ ਹੋ ਕੇ ਅਨੰਦ ਭੁਗਤੇਗਾ॥੬॥

**ਤਿਨ ਹੀ ਸੰਗ ਮੁਕਤਿ ਹੋ ਜਾਵੈ। ਜਨਮ ਮਰਨ ਕੋ ਦੁਖ ਨਹਿਂ ਪਾਵੈ।**
**ਜੇ ਨਿਸ਼ਕਾਮਿ, ਗਜਾਨ ਕੋ ਪਾਇ। ਝੂਠੇ ਲਖਿ ਜਗ ਸੁਖ ਸਮੁਦਾਇ॥੭॥**

ਉਨ੍ਹਾਂ ਦੇ ਨਾਲ ਹੀ ਮੁਕਤ ਹੋ ਜਾਵੇਗਾ, ਜਨਮ ਮਰਨ ਦਾ ਦੁੱਖ ਨਹੀਂ ਪਾਵੇਗਾ। ਜਿਹੜਾ ਨਿਸ਼ਕਾਮੀ ਹੈ, ਉਹ ਗਿਆਨ ਪ੍ਰਾਪਤ ਕਰੇਗਾ, ਜਗਤ ਨੂੰ ਝੂਠਾ ਸਮਝ ਕੇ ਸਭ ਨੂੰ ਸੁਖ ਦੇਵੇਗਾ॥੭॥

ਪਰਾਰਬਧ ਪੁਰਵੇ ਤਜਿ ਪ੍ਰਾਨ। ਮਿਲਹਿਂ ਵਾਹਿਗੁਰੂ ਮਹਿਂ ਸੁਖਵਾਨ।
ਸਭਿ ਤੇ ਅਧਿਕ ਅਹੈ ਨਿਸ਼ਕਾਮ। ਦੁਇ ਬਿਧਿ ਕੇ ਜਾਨਹੁ ਸਹਿਕਾਮ॥ ੮॥

ਸਰੀਰ ਨੂੰ ਪ੍ਰਾਪਤ ਕਰਨ ਵਾਲਾ ਜਦ ਕਰਮ ਪੂਰਾ ਹੋਇਆ ਤਾਂ ਪ੍ਰਾਣ ਛੱਡ ਦਿੱਤੇ ਤੇ ਅਜਿਹਾ ਵਿਅਕਤੀ ਵਾਹਿਗੁਰੂ ਵਿਚ ਵਿਲੀਨ ਹੋ ਜਾਵੇਗਾ। ਸਭ ਤੋਂ ਵੱਡਾ ਨਿਸ਼ਕਾਮੀ ਹੀ ਹੈ, ਦੂਸਰੀ ਵਿਧੀ ਦੇ ਕਾਮਨਾ ਵਾਲਿਆਂ ਨੂੰ ਜਾਣੋ॥੮॥

ਤਨ ਨਿਰਬਾਹ ਮਾਤ੍ਰ ਇਕ ਲੇਤਿ। ਬਿਨ ਜਾਚੇ ਕਰਿ ਭਾਉ ਜੁ ਦੇਤਿ।
ਸੋ ਲੇ ਕਰਿ ਹਰਖਹਿਂ ਉਰ ਮਾਂਹੀ। ਲਖਹਿਂ ਵਾਹਿਗੁਰੂ ਪਠਿ ਹਮ ਪਾਹੀ॥ ੯॥

ਕਈ ਤਨ ਦਾ ਨਿਰਬਾਹ ਕਰਨ ਵਾਸਤੇ ਹੀ ਲੈਂਦੇ ਹਨ, ਬਿਨਾਂ ਮੰਗੇ ਜੋ ਪ੍ਰੇਮ ਨਾਲ ਕੋਈ ਦੇਵੇ ਸੋ ਲੈ ਲੈਂਦੇ ਹਨ। ਸੋ ਲੈ ਕੇ ਉਹ ਦਿਲ ਵਿਚ ਬਹੁਤ ਪ੍ਰਸੰਨ ਹੁੰਦੇ ਹਨ, ਸਮਝਦੇ ਹਨ ਕਿ ਵਾਹਿਗੁਰੂ ਨੇ ਆਪ ਸਾਡੇ ਪਾਸ ਭੇਜੇ ਹਨ॥੯॥

ਪ੍ਰਾਪਤਿ ਜੋ, ਬਰਤਾਇ ਸੁ ਖਾਇਂ। ਕਿਰਤਨੁ ਕਥਾ ਸ਼੍ਰੇਯ ਹਿਤ ਗਾਇ।
ਥੋਰੇ ਬਹੁਤ ਪਦਾਰਥ ਪਾਇ। ਕਰਿ ਸੰਤੋਖ ਸਦਾ ਹਰਖਾਇ॥ ੧੦॥

ਜਿਹੜੇ ਪ੍ਰਾਪਤ ਕਰਕੇ ਵਰਤਾ ਕੇ ਖਾਂਦੇ ਹਨ, ਕੀਰਤਨ ਕਥਾ ਦਾ ਮੁਕਤੀ ਵਾਸਤੇ ਗਾਇਣ ਕਰਦੇ ਹਨ। ਜੋ ਥੋੜ੍ਹੇ ਬਹੁਤੇ ਪਦਾਰਥ ਪਾਉਂਦਾ ਹੈ ਤਾਂ ਸੰਤੋਖ ਕਰਕੇ ਸਦਾ ਪ੍ਰਸੰਨ ਰਹਿੰਦਾ ਹੈ ॥੧੦॥

ਅਸ ਭੀ ਹੁਇ ਨਿਸ਼ਕਾਮ ਸਮਾਨ। ਬਿਨਾ ਲੋਭ ਤੇ, ਕਰਹਿ ਜੁ ਆਨ।
ਕਿੰਚਿਤ ਕਰਹਿ ਬਾਸਨਾ ਜੋਇ। ਪੁਰਿ ਗੰਧ੍ਰਬ ਜਾਤਿ ਹੈ ਸੋਇ॥ ੧੧॥

ਇਸ ਤਰ੍ਹਾਂ ਵੀ ਨਿਸ਼ਕਾਮ ਵਰਗਾ ਹੀ ਰਹਿੰਦਾ ਹੈ, ਜਿਹੜਾ ਪਦਾਰਥ ਲੋਭ ਕੀਤੇ ਬਗ਼ੈਰ ਹੀ ਪ੍ਰਾਪਤ ਹੋ ਜਾਵੇ, ਪਰ ਜਿਹੜਾ ਪ੍ਰਾਪਤ ਕਰਨ ਦੀ ਖਾਹਿਸ਼ ਰਖਦਾ ਹੈ, ਉਹ ਗੰਧ੍ਰਬ ਪੁਰੀ ਵਿਚ ਹੀ ਜਾਂਦਾ ਹੈ॥੧੧॥

ਜੋ ਅਤਿ ਲੋਭੀ ਧਨ ਕੇ ਹੇਤੁ। ਕਰਹਿ ਕੀਰਤਨ ਮਨ ਨਹਿਂ ਦੇਤਿ।
ਉਚਰਨਿ ਕਥਾ, ਅਪਰ ਸ਼ੁਭ ਕਰਮ। ਕਰਹਿ ਦਰਬ ਹਿਤ, ਜਾਇ ਨ ਭਰਮ॥੧੨॥

ਜੇ ਧਨ ਦਾ ਅਤੀ ਲੋਭੀ ਹੋਵੇ, ਕੀਰਤਨ ਕਰਦਾ ਹੈ, ਪਰ ਮਨ ਵਿਚ ਨਹੀਂ ਲਾਉਂਦਾ। ਕਥਾ ਦਾ ਉਚਾਰਣ ਕਰਦਾ ਹੈ ਅਤੇ ਸ਼ੁਭ ਕਰਮ ਵੀ ਧਨ ਦੀ ਖਾਤਰ ਕਰਦਾ ਹੈ, ਉਸ ਦਾ ਭਰਮ ਜਾਂਦਾ ਨਹੀਂ॥੧੨॥

ਇਹਾਂ ਪਦਾਰਥ ਚਹੈ ਸੁ ਪਾਵੈ। ਧਨ ਹਿਤ, ਸੰਗਤਿ ਮਿਲਜੋ ਰਹਾਵੈ।
ਮਰਹਿ ਬਹੁਰ ਨਰ ਤਨ ਕੋ ਪਾਇ। ਸਿਮਰਹਿ ਪੁਨ ਸਤਿਗੁਰ ਅਧਿਕਾਇ॥੧੩॥

ਏਥੇ ਜਿਹੜੇ ਪਦਾਰਥ ਚਾਹੁੰਦਾ ਹੈ, ਸੋ ਪ੍ਰਾਪਤ ਕਰਦਾ ਹੈ, ਧਨ ਖਾਤਰ ਸੰਗਤ ਵਿਚ ਮਿਲਿਆ ਰਹਿੰਦਾ ਹੈ। ਅਜਿਹਾ ਵਿਅਕਤੀ ਮਰ ਕੇ ਫਿਰ ਮਨੁੱਖਾ ਸਰੀਰ ਪਾਉਂਦਾ ਹੈ, ਫਿਰ ਸਤਿਗੁਰੂ ਦਾ ਬਹੁਤ ਸਿਮਰਨ ਕਰਦਾ ਹੈ॥੧੩॥

ਜਨਮ ਅਨੇਕ ਪਾਇ ਮਲ ਖੋਇ। ਲਹੈ ਮੋਖ ਨਿਸ਼ਕਾਮੀ ਹੋਇ।
ਯਾਂਤੇ ਤੁਮ ਬਨ ਕੈ ਨਿਸ਼ਕਾਮ। ਕਿਰਤਨ ਕਰਹੁ, ਭਜਹੁ ਸਤਿਨਾਮ'॥ ੧੪॥

ਅਨੇਕਾਂ ਜਨਮ ਪਾ ਕੇ ਮੈਲ ਗਵਾਉਂਦਾ ਹੈ, ਅੰਤ ਵਿਚ ਨਿਸ਼ਕਾਮ ਹੋ ਕੇ ਹੀ ਮੁਕਤੀ ਪ੍ਰਾਪਤ ਕਰਦਾ ਹੈ। ਇਸ ਲਈ ਤੁਸੀਂ ਨਿਸ਼ਕਾਮ ਬਣ ਕੇ ਕੀਰਤਨ ਅਤੇ ਸਤਿਨਾਮ ਦਾ ਸਿਮਰਨ ਕਰੋ॥੧੪॥

**ਸੁਨਿ ਉਪਦੇਸ਼ ਰਿਦੇ ਮਹਿਂ ਧਾਰਾ। ਜਨਮ ਮਰਨ ਕੋ ਕਸ਼ਟ ਨਿਵਾਰਾ।**
**ਸਿਖ ਚੂਹੜ ਚੌਝੜ ਗੁਨ ਧਾਰੀ। ਰਹਤਿ ਨਗਰ ਲਖਨਊ ਮਝਾਰੀ॥ ੧੫॥**

ਉਪਦੇਸ਼ ਸੁਣ ਕੇ ਹਿਰਦੇ ਵਿਚ ਧਾਰਨ ਕੀਤਾ, ਉਸ ਦਾ ਜਨਮ ਮਰਨ ਦਾ ਕਸ਼ਟ ਦੂਰ ਹੋਇਆ। ਇਕ ਚੂਹੜ ਚੌਝੜ ਨਾਮੀਂ ਸਿੱਖ ਬੜਾ ਗੁਣਵਾਨ ਸੀ, ਉਹ ਲਖਨਊ ਨਗਰ ਵਿਚ ਰਹਿੰਦਾ ਸੀ॥੧੫॥

**ਉਠਤਿ, ਬੈਠਤਿ, ਪੌਢਤਿ, ਚਾਲਤਿ। ਕਾਜਨ ਮਹਿਂ ਸਤਿਨਾਮ ਸੰਭਾਲਤਿ।**
**ਸੋ ਚਲਿ ਦਰਸ਼ਨ ਕੇ ਹਿਤ ਆਵਾ। ਪਦ ਅਰਬਿੰਦਨ ਸੀਸ ਨਿਵਾਵਾ॥੧੬॥**

ਉੱਠਦਾ, ਬੈਠਦਾ, ਲੰਮਾ ਪਿਆ, ਚਲਦਾ ਹੋਇਆ, ਕੰਮ ਕਰਦਾ ਹੋਇਆ ਸਦਾ ਹੀ ਸਤਿਨਾਮ ਨੂੰ ਸੰਭਾਲ ਕੇ ਰੱਖਦਾ ਸੀ। ਉਹ ਚਲ ਕੇ ਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਆਇਆ। ਚਰਨ ਕੰਵਲਾਂ ਤੇ ਬੰਦਨਾ ਕਰਕੇ ਸਿਰ ਨਿਵਾਇਆ॥੧੬॥

**ਕਿਤਿਕ ਦਿਵਸ ਦਰਸ਼ਨ ਹਿਤ ਰਹਜੋ। ਇਕ ਦਿਨ ਸਤਿਗੁਰ ਕੇ ਸੰਗ ਕਹਜੋ।**
**'ਸਿੱਖੀ ਲਤਾ ਮੂਲ ਕਜਾ ਅਹੈ ?। ਬਰਨੋ ਰੂਪ ਕਿ ਜਿਮ ਸਭਿ ਲਹੈਂ' ॥੧੭॥**

ਕਈ ਦਿਨ ਦਰਸ਼ਨਾਂ ਵਾਸਤੇ ਓਥੇ ਠਹਿਰਿਆ। ਇਕ ਦਿਨ ਸਤਿਗੁਰੂ ਜੀ ਨੂੰ ਕਹਿਣ ਲੱਗਾ, "ਸਿੱਖੀ ਵੇਲ ਦਾ ਮੂਲ ਕੀ ਹੈ ? ਰੂਪ ਦਾ ਵਰਣਨ ਕਰੋ, ਜਿਵੇਂ ਸਭ ਪ੍ਰਾਪਤ ਕਰਨ" ॥੧੭॥

**ਸ੍ਰੀ ਗੁਰੂ ਹਰਿਗੋਬਿੰਦ ਉਚਾਰਾ। 'ਮਨ ਨੰਮ੍ਰੀ ਧਰਯੋ ਸੁ ਕਿਦਾਰਾ।**
**ਗੁਰ ਸ਼ਰਧਾ ਜਿਸ ਕੋ ਅੰਕੂਰ। ਗੁਰ ਪਦ ਪ੍ਰੀਤ ਮਹਾਂ ਦਿਢ ਮੂਰ॥ ੧੮॥**

ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਕਿਹਾ, "ਮਨ ਨੂੰ ਜਿਹੜਾ ਸਨਿੰਮਰ ਕਰਦੇ ਹਾਂ, ਉਹ ਖੇਤ ਹੈ। ਗੁਰੂ ਸ਼ਰਧਾ, ਉਸ ਖੇਤ ਵਿਚ ਉਗਰੇ ਬੀਜ ਹਨ। ਗੁਰੂ ਜੀ ਨਾਲ ਪ੍ਰੀਤ ਪੱਕੀ ਜੜ੍ਹ ਹੈ॥੧੮॥

**ਸਤਿ ਸੰਗਤਿ ਸੋਂ ਕਰਨੋ ਮੇਲਿ। ਇਹ ਬਰਧਨ ਹੈ ਸਿੱਖੀ ਬੇਲਿ।**
**ਸੰਤਨਿ ਕੀ ਸੇਵਾ ਸ਼ੁਭ ਕਰਨੀ। ਸਗਰੀ ਲਗਰੈਂ ਛੂਟਨਿ ਬਰਨੀ॥ ੧੯॥**

ਸਤਿਸੰਗਤ ਨਾਲ ਜਿਹੜਾ ਮਿਲਾਪ ਕਰਨਾ ਹੈ, ਇਹ ਸਿੱਖੀ ਦੀ ਵੇਲ ਦਾ ਵੱਧਣਾ ਹੈ। ਸ਼ੁਭ ਢੰਗ ਨਾਲ ਸੰਤਾਂ ਦੀ ਸੇਵਾ ਕਰਨਾ ਲਗਰਾਂ ਨਿਕਲ ਰਹੀਆਂ ਕਥਨ ਕਰਦੇ ਹਨ॥੧੯॥

**ਗੁਨ ਗਨ ਕੋ ਧਰਨੋ ਦਲ ਹਰੇ। ਦਿਨਪ੍ਰਤਿ ਘਨੇ ਹੋਨਿ ਅਨੁਸਰੈ।**
**ਕਿਰਤਨ ਕਰਨਿ ਕਿ ਸੁਨਿਬੋ ਕਰਨਿ। ਇਹੀ ਨੀਰ ਕੋ ਸੇਚਨ ਕਰਨਿ॥੨੦॥**

ਗੁਰੂ ਜੀ ਦੇ ਗੁਣਾਂ ਨੂੰ ਧਾਰਨ ਕਰਨਾ ਹਰੇ ਪੱਤਿਆਂ ਸਮਾਨ ਹੈ, ਜਿਹੜੇ ਪ੍ਰਤੀ ਦਿਨ ਬਹੁਤ ਸੰਘਣੇ ਹੁੰਦੇ ਜਾਂਦੇ ਹਨ। ਕੀਰਤਨ ਕਰਨਾ ਜਾਂ ਕੀਰਤਨ ਸੁਣਨਾ, ਇਹ ਇਸ ਵੇਲ ਨੂੰ ਪਾਣੀ ਦੇਣ ਦੇ ਬਰਾਬਰ ਹੈ॥੨੦॥

**ਸ਼ਬਦ ਬਿਚਾਰਨਿ ਸੁਮਨਸ ਫੂਲੇ। ਕਿਰਤਨ ਸਰਬ ਸੁਗੰਧਿ ਅਨਕੂਲੇ।**
**ਉਕਤਿ ਜੁਗਤਿ ਲਖਿਬੋ ਮਕਰੰਦ। ਬਿਕਸਨ ਬਿਸ਼ਯ ਬਿਰਾਗ ਬਿਲੰਦ॥੨੧॥**

ਸ਼ਬਦ ਦਾ ਵਿਚਾਰ ਕਰਨਾ ਵੇਲ ਨੂੰ ਲੱਗੇ ਫੁੱਲਾਂ ਦਾ ਖਿੜਣਾ ਹੈ। ਕੀਰਤਨ ਕਰਨਾ ਅਤੇ ਸੁਣਨਾ, ਇਨ੍ਹਾਂ ਫੁੱਲਾਂ ਦੀ ਸੁਗੰਧੀ ਹੈ। ਉਕਤ ਜੁਗਤ ਨਾਲ ਅੰਮ੍ਰਿਤ ਰਸ ਦਿੱਸ ਪੈਂਦਾ ਹੈ। ਵਿਸ਼ਿਆਂ ਤੋਂ ਵੈਰਾਗਮਈ ਰਹਿਣਾ ਵੱਡਾ ਖੇੜਾ ਹੈ॥੨੧॥

**ਲਾਗਜੋ ਫਲ, ਜਾਨਜੋ ਜਗ ਕੂਰਾ। ਬ੍ਰਹਮਾਨੰਦ ਕੇ ਰਸ ਸੰਗ ਪੂਰਾ।**
**ਲੀਨੋ ਅਪਨੋ ਰੂਪ ਪਛਾਨ। ਇਹੀ ਸ੍ਵਾਦ ਪਾਯੋ, ਮਨ ਜਾਨਿ॥ ੨੨॥**

ਜਗਤ ਝੂਠਾ ਸਮਝਣਾ, ਵੇਲ ਨੂੰ ਫਲ ਦਾ ਲੱਗਣਾ ਹੈ। ਬ੍ਰਹਮਅਨੰਦ ਦੇ ਰਸ ਨਾਲ ਪੂਰਾ ਹੋ ਜਾਂਦਾ ਹੈ, ਫਿਰ ਮਨੁੱਖ ਆਪਣਾ ਰੂਪ ਪਛਾਣ ਲੈਂਦਾ ਹੈ। ਇਹੀ ਸਵਾਦ ਪਾਇਆ, ਮਨ ਵਿਚ ਜਾਣ ਲਵੋ॥੨੨॥

**ਸਿੱਖੀ ਬੇਲ ਲਈ ਜਿਨ ਏਹੀ। ਏਹੀ ਸਿਖ ਹੈਂ ਗੁਰੂ ਸਨੇਹੀ।**
**ਸੇ ਗੁਰਮੁਖ ਸੇ ਪਰਉਪਕਾਰੀ। ਸੇ ਗਜਾਨੀ ਸੇ ਭਗਤਿ ਬਿਚਾਰੀ॥ ੨੩॥**

ਸਿੱਖੀ ਵੇਲ ਦਾ ਇਹੋ ਹੀ ਮੂਲ ਹੈ, ਇਹੀ ਸਿੱਖ ਗੁਰੂ ਨਾਲ ਪਿਆਰ ਕਰਦੇ ਹਨ। ਉਹੀ ਗੁਰਮੁਖ ਹਨ ਤੇ ਉਹੀ ਪਰਉਪਕਾਰੀ ਹਨ। ਉਹੀ ਗਿਆਨੀ ਹਨ ਤੇ ਉਹੀ ਭਗਤ ਹਨ, ਇਹ ਵਿਚਾਰ ਲਵੋ॥੨੩॥

**ਸੇ ਜਗ ਕੇ ਸਿਰਮੌਰ ਉਦਾਰਾ। ਜੀਤ ਗਯੋ ਸੋ ਕਬਹੁਂ ਨ ਹਾਰਾ'।**
**ਸੁਨਿ ਚੂਹੜ ਸਤਿਗੁਰੁ ਕੇ ਬੈਨ। ਗਯੋ ਸਰਾਹਤਿ ਅਪਨੇ ਐਨ॥ ੨੪॥**

ਉਹ ਜਗਤ ਵਿਚ ਮਹਾਨ ਸ਼੍ਰੋਮਣੀ ਹਨ। ਉਹ ਜੱਗ ਨੂੰ ਜਿੱਤ ਲੈਂਦੇ ਹਨ ਤੇ ਕਦੇ ਵੀ ਹਾਰਦੇ ਨਹੀਂ ਹਨ। ਚੂਹੜ ਸਤਿਗੁਰੂ ਜੀ ਦੇ ਇਹ ਬਚਨ ਸੁਣ ਕੇ ਗੁਰੂ ਜੀ ਦੀ ਸ਼ਲਾਘਾ ਕਰਦਾ ਆਪਣੇ ਘਰ ਨੂੰ ਚਲਾ ਗਿਆ॥੨੪॥

**ਸਨਮੁਖ ਸਿੱਖ ਨਾਮ ਇਕ ਭਾਨਾ। ਤੀਰਥਰਾਜ ਪ੍ਰਯਾਗ ਸਥਾਨਾ।**
**ਤਹਾਂ ਬਸਤਿ ਬੀਤਜੋ ਚਿਰਕਾਲਾ। ਸਤਿਗੁਰੁ ਕੇ ਦਰਸ਼ਨ ਕੋ ਚਾਲਾ॥ ੨੫॥**

ਗੁਰੂ ਜੀ ਦਾ ਇਕ ਬੜਾ ਆਗਿਆਕਾਰੀ ਸਿੱਖ ਸੀ, ਜਿਸ ਦਾ ਨਾਮ ਭਾਨਾ ਸੀ, ਉਹ ਪ੍ਰਸਿੱਧ ਤੀਰਥ ਪ੍ਰਯਾਗ ਵਿਖੇ ਰਹਿੰਦਾ ਸੀ। ਓਥੇ ਰਹਿੰਦਿਆਂ ਬਹੁਤ ਸਮਾਂ ਬੀਤ ਗਿਆ, ਉਹ ਸਤਿਗੁਰੂ ਜੀ ਦੇ ਦਰਸ਼ਨਾਂ ਵਾਸਤੇ ਚਲ ਪਿਆ॥੨੫॥

**ਜਥਾ ਸ਼ਕਤਿ ਧਰਿ ਭੇਟ ਅਗਾਰੀ। ਹਾਥ ਜੋਰਿ ਕਰਿ ਬੰਦਨ ਧਾਰੀ।**
**ਕੁਸ਼ਲ ਪ੍ਰਸਨ ਕੀਨਸਿ ਜਬਿ ਤਾਂਹੂ। ਅਰਜ਼ ਕਰਤਿ ਭਾ ਸਤਿਗੁਰੁ ਪਾਹੂ॥੨੬॥**

ਆਪਣੀ ਸਮਰੱਥਾ ਅਨੁਸਾਰ ਅੱਗੇ ਭੇਟਾ ਰੱਖ ਕੇ, ਹੱਥ ਜੋੜ ਕੇ ਬੰਦਨਾ ਕੀਤੀ। ਜਦ ਗੁਰੂ ਜੀ ਨੇ ਉਸ ਨੂੰ ਸੁਖ-ਸਾਂਦ ਪੁਛੀ ਤਾਂ ਉਸ ਨੇ ਸਤਿਗੁਰੂ ਪਾਸ ਬੇਨਤੀ ਕੀਤੀ॥੨੬॥

**'ਰਿਦੇ ਕਾਮਨਾ ਕਰਿ ਕੱਲਜਾਨ। ਆਨਿ ਪਰਜੋ ਤੁਮ ਸ਼ਰਨਿ ਮਹਾਨ।**
**ਨਿਜ ਉਪਦੇਸ਼ ਬਤਾਵਹੁ ਮੋਹੀ। ਜਿਸ ਤੇ ਜਨਮ ਮਰਨ ਨਹਿਂ ਹੋਹੀ' ॥੨੭॥**

"ਮੇਰੇ ਹਿਰਦੇ ਦੀ ਕਾਮਨਾ ਹੈ ਕਿ ਮੇਰਾ ਕਲਿਆਣ ਕਰੋ, ਮੈਂ ਤੁਹਾਡੀ ਸ਼ਰਨ ਵਿਚ ਆ ਗਿਆ ਹਾਂ। ਮੈਨੂੰ ਆਪਣਾ ਉਪਦੇਸ਼ ਦੇਵੋ, ਜਿਸ ਨਾਲ ਜਨਮ ਮਰਨ ਦਾ ਚੱਕਰ ਖਤਮ ਹੋ ਜਾਵੇ॥੨੭॥

**ਸ੍ਰੀ ਗੁਰੁ ਹਰਿਗੋਵਿੰਦ ਬਖਾਨਾ। 'ਕਿਰਤ ਧਰਮ ਕੀ ਕਰਹੁ ਸੁ ਜਾਨਾ।**
**ਵਾਹਿਗੁਰੂ ਕੋ ਨਾਮ ਲਈਜੈ। ਰਸਨਾ ਸਿਮਰਹੁ ਨਹਿਂ ਬਿਸਰੀਜੈ'॥ ੨੮॥**

ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਕਿਹਾ, "ਹੇ ਚਤੁਰ ਵੀਰ! ਧਰਮ ਦੀ ਕਮਾਈ ਕਰੋ। ਵਾਹਿਗੁਰੂ ਦੇ ਨਾਮ ਦਾ ਸਦਾ ਹੀ ਸਿਮਰਨ ਕਰੋ, ਉਸ ਨੂੰ ਕਿਸੇ ਵੇਲੇ ਵੀ ਨਾ ਵਿਸਾਰੋ" ॥੨੮॥

**ਤਬਿ ਭਾਨੇ ਸੁਨਿ ਕੈ ਨਿਰਧਾਰਾ। ਪੁਨ ਪੂਛਨਿ ਕੋ ਬਾਕ ਉਚਾਰਾ।**
**'ਅਪਰ ਮਤਨਿ ਕੇ ਨਰ ਹੁਇ ਨੇਰੇ। ਤਰਕਹਿਂ ਮੋਹਿ ਬਾਦ ਕੋ ਛੇਰੇ॥ ੨੯॥**

ਤਦ ਭਾਨੇ ਨੇ ਸੁਣ ਕੇ ਸੱਤ ਅਸੱਤ ਤੇ ਵਿਚਾਰ ਕੀਤੀ, ਫਿਰ ਗੁਰੂ ਜੀ ਨੂੰ ਪੁੱਛਣ ਲਈ ਬਚਨ ਉਚਾਰਣ ਕੀਤਾ। "ਹੋਰ ਮਜ਼ਹਬਾਂ ਦੇ ਜਿਹੜੇ ਮਨੁੱਖ ਹਨ, ਜਦ ਉਹ ਮੇਰੇ ਪਾਸ ਆਉਂਦੇ ਹਨ ਤੇ ਮੇਰੇ ਨਾਲ ਝਗੜਾ ਕਰਕੇ ਤਰਕ ਕਰਦੇ ਹਨ ਅਤੇ ਕਹਿੰਦੇ ਹਨ॥੨੯॥

ਪੁਰਸ਼ ਮਹਾਨ ਸਭਿਨਿ ਤੇ ਜੋਇ। ਬਾਰੰਬਾਰਿ ਹਕਾਰਹਿ ਕੋਇ।
ਖੀਝਹਿ ਸੋ, ਝਿਰਕਹਿ ਦੇ ਤ੍ਰਾਸ। ਨਹਿਂ ਰਾਖਤਿ ਹੈ ਤਿਨਕੋ ਪਾਸ॥ ੩੦॥

ਜਿਹੜਾ ਸਭ ਤੋਂ ਮਹਾਨ ਪੁਰਸ਼ ਹੁੰਦਾ ਹੈ, ਜੇ ਉਸ ਨੂੰ ਕੋਈ ਬਾਰ-ਬਾਰ ਬੁਲਾਵੇ ਤਾਂ ਉਹ ਖਿੱਝਦਾ ਹੈ ਤੇ ਡਰ ਪਾ ਕੇ ਝਿੜਕਦਾ ਹੈ, ਉਸ ਆਦਮੀ ਨੂੰ ਉਹ ਫਿਰ ਆਪਣੇ ਪਾਸ ਨਹੀ ਰਖਦਾ ਹੈ॥੩੦॥

ਰਾਮ ਰਾਮ ਨਿਤ ਪਰੇ ਪੁਕਾਰੋ। ਨਹਿਂ ਰੀਝੈ, ਖੀਝੈ ਨਿਰਧਾਰੋ।
ਕਜਾ ਫਲ ਤੁਮ ਕੋ ਆਵੈ ਹਾਥ?। ਰਿਸਹਿ ਮਹਾਂ ਫਲ ਦਾਤਾ ਨਾਥ' ॥ ੩੧ ॥

ਤੁਸੀਂ ਰਾਮ-ਰਾਮ ਕਰਦੇ ਉਸ ਨੂੰ ਸਦਾ ਪੁਕਾਰਦੇ ਰਹਿੰਦੇ ਹੋ, ਉਹ ਤੁਹਾਡੇ ਤੇ ਰੀਝੇਗਾ ਨਹੀਂ, ਸਗੋਂ ਖਿੱਝ ਜਾਵੇਗਾ, ਇਹ ਗੱਲ ਨਿਰਧਾਰ ਕੇ ਵੇਖ ਲਵੋ। ਤੁਹਾਡੇ ਹੱਥ ਵਿਚ ਕਿਹੜਾ ਫਲ ਆਵੇਗਾ। ਮਹਾਂ ਫਲ ਦਾਤਾ ਸਵਾਮੀ ਸਗੋਂ ਗੁੱਸੇ ਹੋਵੇਗਾ'' ॥੩੧॥

ਸ੍ਰੀ ਸਤਿਗੁਰ ਕਹਿਂ:-'ਲਖਹੁ ਨ ਐਸੇ। ਸ਼ਰਧਾ ਧਰਹੁ ਕਹੈਂ ਹਮ ਜੈਸੇ।
ਜਿਮ ਕੋਈ ਆਜਿਜ਼ ਹ੍ਵੈ ਦੀਨ। ਸ਼ੱਤ੍ਰ ਬ੍ਰਿੰਦ ਨੇ ਜਿਸ ਦੁਖ ਦੀਨਿ॥ ੩੨॥

ਇਹ ਸੁਣ ਕੇ ਸਤਿਗੁਰੂ ਨੇ ਕਿਹਾ, ''ਇਸ ਤਰ੍ਹਾਂ ਨਾ ਸਮਝੋ, ਸ਼ਰਧਾ ਧਾਰਨ ਕਰੋ, ਜਿਵੇਂ ਅਸੀਂ ਕਹਿੰਦੇ ਹਾਂ। ਜਿਵੇਂ ਕਿਸੇ ਗਰੀਬ ਨੂੰ ਵੈਰੀ ਇਕੱਠੇ ਹੋ ਕੇ ਬਹੁਤ ਦੁੱਖ ਦਿੰਦੇ ਹਨ॥੩੨॥

ਸਭਿ ਤੇ ਹੁਇ ਨਿਰਾਸ ਨਿਰਧਾਰੇ। ਲੇ ਅਧਿਪਤਿ ਕੋ ਨਾਮ ਪੁਕਾਰੇ।
ਜਬਿ ਲਗਿ ਸੁਨੀਯਤਿ ਨਹੀਂ ਪੁਕਾਰ। ਬਾਰਿ ਬਾਰਿ ਸੋ ਕਰਹਿ ਉਚਾਰ॥ ੩੩॥

ਜਦ ਉਹ ਮਜ਼ਲੂਮ ਸਭ ਪਾਸਿਆਂ ਤੇ ਨਿਰਾਸ਼ ਹੋ ਜਾਂਦਾ ਹੈ ਤਾਂ ਆਪਣੇ ਮਾਲਕ (ਰਾਜੇ) ਦਾ ਨਾਂ ਲੈ ਕੇ ਚੀਖ ਪੁਕਾਰ ਕਰਦਾ ਹੈ। ਜਦ ਤਕ ਮਾਲਕ ਪੁਕਾਰ ਨਹੀਂ ਸੁਣਦਾ, ਉਹ ਬਾਰ-ਬਾਰ ਆਵਾਜ਼ਾਂ ਮਾਰੀ ਜਾਂਦਾ ਹੈ॥੩੩॥

ਸੁਨਹਿ ਪੁਕਾਰ ਤ ਰਿਪੁ ਜਨ ਜੇਈ। ਸੇ ਹਟਿ ਜਾਤਿ ਕਸ਼ਟ ਨਹਿਂ ਦੇਈ।
ਨਿਜ ਬਲ ਰੋਕਹਿਂ ਤਿਸ ਤੇ ਫੇਰਿ। ਭੈ ਕਰਿ ਹੋਇ ਸਕਹਿਂ ਨਹਿਂ ਨੇਰ॥ ੩੪॥

ਉਸ ਦੀ ਪੁਕਾਰ ਸੁਣ ਕੇ ਦੁਸ਼ਮਣ ਦੇ ਬੰਦੇ ਪਿਛਾਂਹ ਹਟ ਜਾਂਦੇ ਹਨ ਤੇ ਫਿਰ ਉਸ ਨੂੰ ਹੋਰ ਕਸ਼ਟ ਨਹੀਂ ਦਿੰਦੇ। ਉਹ ਵੈਰੀ ਆਪਣਾ ਬਲ ਉਸ ਵਲੋਂ ਰੋਕ ਲੈਂਦੇ ਹਨ, ਫਿਰ ਮਾਲਕ ਦਾ ਡਰ ਸਮਝ ਕੇ ਉਸ ਦੇ ਨੇੜੇ ਨਹੀਂ ਹੋ ਸਕਦੇ॥੩੪॥

ਜੇ ਅਧਿਪਤਿ ਕੇ ਚਾਕਰ ਅਹੈਂ। ਦੀਨ ਦੁਖੀ ਰਿਪੁ ਗਨ ਤੇ ਲਹੈਂ॥
ਕ੍ਰਿਪਾ ਕਰਹਿਂ ਸੇ ਬਨਨਿਂ ਸਹਾਇ। ਸਭਿ ਸ਼ੱਤ੍ਰਨਿ ਕੇ ਦੇਤਿ ਹਟਾਇ॥ ੩੫॥

ਜਿਹੜੇ ਰਾਜੇ ਦੇ ਨੌਕਰ ਹਨ, ਜੇ ਉਹ ਵੈਰੀਆਂ ਨੂੰ ਆਪਣੇ ਬੰਦੇ ਨੂੰ ਮਾਰਦਿਆਂ ਵੇਖ ਲੈਣ ਤਾਂ ਕਿਰਪਾ ਕਰਕੇ ਉਸ ਮਜ਼ਲੂਮ ਦੇ ਸਹਾਇਕ ਬਣਦੇ ਹਨ ਤੇ ਸਾਰੇ ਵੈਰੀਆਂ ਨੂੰ ਭਜਾ ਦਿੰਦੇ ਹਨ॥੩੫॥

ਜੇ ਅਧਿਪਤਿ ਭੀ ਸੁਨਹਿ ਪੁਕਾਰਾ। ਜਾਨਹਿਂ ਮੇਰੋ ਨਾਮ ਉਚਾਰਾ।
ਕ੍ਰਿਪਾ ਕਰੈ ਨਿਰਭੈ ਕਰਿ ਲੇਤਿ। ਰਿਪੁ ਗਨ ਨਾਸ਼, ਮਹਾਂ ਸੁਖ ਦੇਤਿ॥ ੩੬॥

ਜੇ ਰਾਜਾ ਵੀ ਪੁਕਾਰ ਸੁਣ ਲੈਂਦਾ ਹੈ, ਅਤੇ ਜਾਣ ਲਵੇ ਕਿ ਮੇਰਾ ਨਾਂ ਲੈ ਕੇ ਪੁਕਾਰਿਆ ਹੈ ਤਾਂ ਉਹ ਆਪਣੀ ਕਿਰਪਾ ਕਰਕੇ ਬਿਲਕੁਲ ਨਿਰਭੈ ਕਰ ਲੈਂਦਾ ਹੈ, ਸਾਰੇ ਵੈਰੀਆਂ ਨੂੰ ਮਾਰ ਕੇ ਮਹਾਂ ਸੁਖ ਦਿੰਦਾ ਹੈ॥੩੬॥

ਤਿਮ ਏ ਕਾਮ ਕ੍ਰੋਧ ਤੇ ਆਦਿ। ਲੂਟਤਿ ਨਿਤਪ੍ਰਤਿ ਕਰਿ ਕਰਿ ਬਾਦ।
ਪਾਪ ਰੂਪ ਭੈ ਦੇਤਿ ਸਦੀਵ। ਦੁਖਦ ਸ਼ਤ੍ਰੂ ਗਨ ਲਖਹਿ ਜਿ ਜੀਵ॥ ੩੭॥

ਉਸ ਤਰ੍ਹਾਂ ਹੀ ਕਾਮ ਕ੍ਰੋਧ ਆਦਿ ਨਿਤ ਝਗੜਾ ਕਰ-ਕਰ ਮਨੁੱਖ ਨੂੰ ਲੁੱਟਦਾ ਹੈ। ਪਾਪ ਰੂਪੀ ਭੈ ਸਦਾ ਹੀ ਦਿੰਦਾ ਹੈ। ਜੇ ਜੀਵ ਦੁਖਦਾਇਕ ਵੈਰੀਆਂ ਨੂੰ ਵੇਖ ਲਵੇ॥੩੭॥

**ਰਾਮ ਰਾਮ ਤਬਿ ਕਰਹਿ ਉਚਾਰਨ। ਮਿਲਹਿਂ ਜਿ ਸੰਤ ਸੁ ਕਰਹਿਂ ਉਧਾਰਨਿ।**
**ਕਾਮ ਕ੍ਰੋਧ ਰਿਪੁ ਪਾਪ ਸਮੇਤਿ। ਇਨ ਤੇ ਅਭੈ ਤੁਰਤ ਕਰਿ ਲੇਤਿ॥ ੩੮॥**

ਤਾਂ ਉਸ ਨੂੰ ਉਸੇ ਸਮੇਂ 'ਰਾਮ ਰਾਮ' ਦਾ ਉਚਾਰਣ ਕਰਨਾ ਚਾਹੀਦਾ ਹੈ, ਜੇ ਉਸ ਨੂੰ ਸੰਤ ਮਿਲ ਜਾਣ ਤਾਂ ਉਹ ਉਸ ਦਾ ਉਧਾਰ ਕਰ ਦਿੰਦੇ ਹਨ। ਕਾਮ, ਕ੍ਰੋਧ ਅਤੇ ਪਾਪ ਸਮੇਤ ਸਾਰੇ ਵੈਰੀਆਂ ਤੋਂ ਤੁਰਤ ਭੈ-ਰਹਿਤ ਕਰ ਲੈਂਦੇ ਹਨ॥੩੮॥

**ਸੁਨਿ ਪਰਮੇਸ਼ੁਰ ਕਰੁਨਾ ਧਰੈ। ਜਾਨਹਿ ਮੇਰੋ ਸਿਮਰਨਿ ਕਰੈ।**
**ਪਰਜੋ ਸ਼ਰਨ ਮੇਰੀ ਹੁਇ ਆਰਤਿ। ਰਿਪੁ ਗਨ ਮਿਲੇ ਇਸੇ ਨਿਤ ਮਾਰਤਿ॥੩੯॥**

ਪਰਮੇਸ਼ਵਰ ਸੁਣ ਕੇ ਕਿਰਪਾ ਕਰਦੇ ਹਨ, ਉਹ ਜਾਣਦੇ ਹਨ ਕਿ ਮੈਨੂੰ ਯਾਦ ਕਰ ਰਿਹਾ ਹੈ, ਬੜਾ ਆਤੁਰ ਹੋ ਕੇ ਮੇਰੀ ਸ਼ਰਨ ਆ ਪਿਆ ਹੈ, ਸਾਰੇ ਵੈਰੀ ਇਕੱਠੇ ਹੋ ਕੇ ਇਸ ਨੂੰ ਨਿਤ ਮਾਰਦੇ ਹਨ॥੩੯॥

**ਬਿਰਦ ਕ੍ਰਿਪਾਲ ਆਪਨੋ ਜਾਨਾ। ਕਰਹਿ ਮੁਕਤਿ ਸਭਿਂ ਬੰਧਨ ਹਾਨਾ।**
**ਅਬਚਲਿ ਸੁਖ ਪ੍ਰਭੁ ਦਾਤ ਕਰੰਤੇ। ਇਹ ਫਲ ਹੋਤਿ ਨਾਮ ਸਿਮਰੰਤੇ'॥੪੦॥**

ਤਦ ਪ੍ਰਭੂ ਕ੍ਰਿਪਾਲ ਆਪਣਾ ਧਰਮ ਪਛਾਣਦਾ ਹੈ ਤੇ ਸਾਰੇ ਬੰਧਨਾਂ ਦਾ ਨਾਸ਼ ਕਰਕੇ ਮੁਕਤੀ ਬਖਸ਼ਦਾ ਹੈ। ਅਬਚਲ ਸੁਖ ਪ੍ਰਭੂ ਦਾਤ ਵਜੋਂ ਦਿੰਦੇ ਹਨ, ਇਹ ਫਲ ਤਦ ਹੀ ਮਿਲਦਾ ਹੈ ਜਦ ਨਾਮ ਦਾ ਸਿਮਰਨ ਕਰਦਾ ਹੈ''॥੪੦॥

**ਸਤਿਗੁਰੁ ਕਹਜੋ 'ਤੋਹਿ ਜੋ ਤਰਕੈ। ਪ੍ਰਭੁ ਸਿਮਰਨ ਤੇ ਪਾਇ ਜੁ ਫਰਕੈ।**
**ਨਿੰਦਕ ਪਾਮਰ ਸ਼ੱਤ੍ਰੂ ਸੋਇ। ਤਿਨ ਸਮਦੁਖਦ ਅਪਰ ਨਹਿਂ ਕੋਇ॥ ੪੧॥**

ਸਤਿਗੁਰੂ ਜੀ ਨੇ ਫਿਰ ਕਿਹਾ, ''ਤੇਰੇ ਨਾਲ ਜੋ ਵਿਵਾਦ ਕਰਦੇ ਹਨ, ਪ੍ਰਭੂ ਦਾ ਸਿਮਰਨ ਕਰਨ ਤੋਂ ਤੈਨੂੰ ਰੋਕਦੇ ਹਨ, ਉਹ ਨਿੰਦਕ ਤੇਰੇ ਵੱਡੇ ਦੁਸ਼ਮਣ ਹਨ। ਉਨ੍ਹਾਂ ਬਰਾਬਰ ਹੋਰ ਕੋਈ ਦੁਖਦਾਇਕ ਨਹੀਂ ਹੈ॥ ੪੧॥

**ਤਿਨਕੋ ਸੰਗਨ ਕਰੋ ਕਦਾਈ। ਮਿਲਨਿ ਬੋਲਨੇ ਪਾਪ ਉਪਾਈ।**
**ਕਹਿ ਤਰਕਾਂ ਨਿਸ਼ਚੇ ਤੇ ਗੇਰਤਿ। ਅਪਰ ਜਿ ਮੰਦਮਤੀ ਮਹਿਂ ਪ੍ਰੇਰਤਿ॥੪੨॥**

ਉਨ੍ਹਾਂ ਦਾ ਕਦੀ ਵੀ ਸੰਗ ਨਾ ਕਰੋ, ਉਨ੍ਹਾਂ ਨਾਲ ਮਿਲਣ ਅਤੇ ਬੋਲਣ ਨਾਲ ਵੀ ਪਾਪ ਪਰਗਟ ਹੁੰਦਾ ਹੈ। ਉਹ ਤਰਕ ਕਹਿ ਕੇ ਤੈਨੂੰ ਨਿਸ਼ਚੇ ਤੋਂ ਡੇਗਦੇ ਹਨ, ਹੋਰ ਉਹ ਤੈਨੂੰ ਖੋਟੀ ਮੱਤ ਵਲ ਪ੍ਰੇਰਦੇ ਹਨ॥੪੨॥

**ਤਜਹਿ ਨ ਬਿਸ਼ਯ, ਰਹੈ ਮਨ ਲਾਗਿ। ਤੌ ਬਿਸ਼ਿਯਨ ਕੇ ਸੰਗੀ ਤਜਾਗ।**
**ਤਿਨ ਕੀ ਸੰਗਤਿ ਕਬਹਿ ਨ ਕਰੈ। ਤਿਨ ਕੋ ਤਜਨਿ ਸਦਾ ਹਿਤ ਧਰੈ'॥੪੩॥**

ਉਹ ਵਿਸ਼ਿਆਂ ਨੂੰ ਛੱਡਦੇ ਨਹੀਂ, ਉਨ੍ਹਾਂ ਵਿਚ ਹੀ ਲੱਗੇ ਹੋਏ ਹਨ ਤੁਸੀਂ ਵਿਸ਼ਿਆਂ ਦੇ ਸੰਗੀਆਂ ਨੂੰ ਛੱਡ ਦੇਵੋ। ਉਨ੍ਹਾਂ ਦੀ ਸੰਗਤ ਕਦੀ ਨਾ ਕਰੋ, ਉਨ੍ਹਾਂ ਨੂੰ ਛੱਡਣ ਦਾ ਸਦਾ ਹੀ ਯਤਨ ਕਰੋ''॥੪੩॥

**ਸੁਨਿ ਭਾਨੇ ਪੂਛਜੋ 'ਇਹ ਕਹਾਂ? ਬਿਸ਼ਿਯਨਿ ਤੇ ਬਿਸ਼ਈ ਰਿਪੁ ਮਹਾਂ।**
**ਕਾਰਨ ਬਿਸ਼ਯ ਪਰਤਿ ਹੈਂ ਜਾਨੇ। ਬਿਸਯਨਿ ਭੁਗਤਾ ਕਾਜ ਸਮਾਨੇ'॥੪੪॥**

ਇਹ ਸੁਣ ਕੇ ਭਾਨੇ ਨੇ ਪੁਛਿਆ, ''ਇਹ ਕਿਸ ਤਰ੍ਹਾਂ ਹੈ? ਵਿਸ਼ਿਆਂ ਨਾਲੋਂ ਵਿਸ਼ੱਈ ਮਨੁੱਖ ਵੱਡਾ ਦੁਸ਼ਮਣ ਹੈ? ਵਿਸ਼ਿਆਂ ਦੇ 'ਕਾਰਨ' ਜਾਣ ਪੈਂਦੇ ਹਨ, ਪਰ ਵਿਸ਼ਿਆਂ ਦਾ ਭੁਗਤਾ ਤਾਂ 'ਕਾਰਜ' ਸਮਾਨ ਹੈ''॥੪੪॥

**ਸੁਨਿ ਸ੍ਰੀ ਹਰਿਗੋਵਿੰਦ ਉਚਾਰੇ। 'ਕਾਰਨ ਅਗਨਿ ਦੇਇ ਤਨ ਜਾਰੇ।**
**ਤਿਸ ਅਗਨੀ ਤੇ ਲੋਹ ਤਪਾਵਾ। ਲਾਲ ਬਿਸਾਲ ਭਯੋ ਝਲਕਾਵਾ॥ ੪੫॥**

ਇਹ ਸੁਣ ਕੇ ਸ੍ਰੀ ਹਰਿਗੋਬਿੰਦ ਜੀ ਨੇ ਕਿਹਾ, "ਕਾਰਨ ਅਗਨੀ ਹੈ ਜਿਹੜੀ ਸਰੀਰ ਨੂੰ ਸਾੜ ਦਿੰਦੀ ਹੈ, ਉਸ ਅਗਨੀ ਨਾਲ ਜੋ ਲੋਹਾ ਗਰਮ ਕੀਤਾ ਜਾਵੇ ਤਾਂ ਵਿਸ਼ਾਲ ਲਾਲ ਹੋ ਕੇ ਚਮਕਦਾ ਹੈ॥੪੫॥

**ਅਗਨੀ ਤੇ ਹੁਇ ਤੇਜ ਮਹਾਨੇ। ਸਹਿ ਨਹਿਂ ਸਕੀਅਤਿ ਨੇਰ ਨ ਠਾਨੇ।**
**ਤਜੋਂ ਬਿਸ਼ਈ ਬਿਸ਼ਯਨਿ ਤੇ ਭਯੋ। ਬੰਧ ਮਾਨ, ਕਿਮ ਨਹਿਂ ਮੁਕਤਯੋ॥ ੪੬॥**

ਅਗਨੀ ਨਾਲ ਉਸ ਦਾ ਤੇਜ ਮਹਾਨ ਵੱਧ ਜਾਂਦਾ ਹੈ, ਉਸ ਸੇਕ ਨੂੰ ਸਹਿ ਨਹੀਂ ਸਕਦੇ ਤੇ ਉਸ ਦੇ ਨੇੜੇ ਨਹੀਂ ਜਾਂਦੇ। ਇਸ ਤਰ੍ਹਾਂ ਵਿਸ਼ੱਈ ਵਿਸ਼ਿਆਂ ਨਾਲ ਹੋ ਜਾਂਦਾ ਹੈ। ਮਾਨ ਬੰਨ੍ਹ ਕੇ ਕਿਸੇ ਤਰ੍ਹਾਂ ਵੀ ਮੁਕਤ ਨਹੀਂ ਹੋ ਸਕਦਾ॥੪੬॥

**ਤਿਨ ਕੀ ਸੰਗਤਿ ਦੇਤਿ ਗਿਰਾਇ। ਸ਼ੁਭ ਪਦ ਕੋ ਨ ਅਰੂਢਨਿ ਪਾਇ।**
**ਜਿਮ ਤਰੁਵਰ ਕੋ ਬਹੁ ਫਲ ਲਾਗੇ। ਬਾਉ ਲਗੇ ਜਿਨਿ ਸ਼ਾਖਾ ਤਜਾਗੇ॥ ੪੭॥**

ਉਨ੍ਹਾਂ ਦੀ ਸੰਗਤ ਮਨੁੱਖ ਨੂੰ ਡੇਗ ਦਿੰਦੀ ਹੈ, ਸ਼ੁਭ ਪਦਵੀ ਨੂੰ ਕਦੇ ਵੀ ਪਾ ਨਹੀਂ ਸਕਦਾ। ਜਿਵੇਂ ਜਿਸ ਦਰੱਖਤ ਨੂੰ ਬਹੁਤ ਫਲ ਲੱਗਦਾ ਹੈ, ਕਈ ਫਲ ਹਵਾ ਲੱਗਣ ਨਾਲ ਟਹਿਣੀਆਂ ਨੂੰ ਛੱਡ ਕੇ ਜ਼ਮੀਨ ਤੇ ਡਿੱਗ ਪੈਂਦੇ ਹਨ॥੪੭॥

**ਸੋਗੰਦਾ ਹੁਇ ਜਾਇ ਨ ਪਾਕੇ। ਕਾਚੇ ਗਿਰਜੋ ਨ ਰਸ ਪਰਿ ਵਾਕੇ।**
**ਬਾਯੁ ਆਦਿ ਜਿਨ ਬਿਘਨ ਨ ਭਯੋ। ਦ੍ਰਿਢ ਸ਼ਾਖਾ ਕੈ ਸੰਗੀ ਰਹਜੋ॥ ੪੮॥**

ਉਹ ਕੱਚਾ ਫਲ ਫਿਰ ਗੰਦਾ ਹੋ ਜਾਂਦਾ ਹੈ, ਭਾਵ ਗਲ੍ਹ ਜਾਂਦਾ ਹੈ, ਪਰ ਪੱਕਦਾ ਨਹੀਂ ਹੈ, ਕੱਚਾ ਡਿੱਗਣ ਕਾਰਨ, ਉਸ ਵਿਚ ਰਸ ਵੀ ਨਹੀਂ ਪੈਂਦਾ ਹੈ। ਜਿਨ੍ਹਾਂ ਫਲਾਂ ਨੂੰ ਹਵਾ ਆਦਿ ਨੇ ਵਿਘਨ ਨਹੀਂ ਪਾਇਆ ਹੈ, ਉਹ ਸ਼ਾਖ ਦੇ ਨਾਲ ਪੱਕੇ ਤੌਰ ਤੇ ਲੱਗੇ ਰਹਿੰਦੇ ਹਨ॥੪੮॥

**ਸੋ ਤਰੁਵਰ ਤੇ ਰਸ ਕੋ ਪਾਵੈ। ਪਾਕੇ ਨੀਮ ਮਧੁਰ ਹੁਇ ਜਾਵੈ।**
**ਗੁਰੁਬਾਨੀ ਸ਼ਾਖਾ ਤਿਮ ਲਾਗੇ। ਤਰਕੈ ਨਿੰਦਕ ਸੁਨਿ ਜੋ, ਤਜਾਗੇ॥ ੪੯॥**

ਉਹ ਦਰੱਖਤ ਦੇ ਉਤੇ ਹੀ ਰਸ ਪ੍ਰਾਪਤ ਕਰ ਲੈਂਦੇ ਹਨ ਅਤੇ ਪੱਕ ਕੇ ਅਰਧ ਮਿੱਠੇ ਹੋ ਜਾਂਦੇ ਹਨ। ਗੁਰਬਾਣੀ ਦੀ ਟਹਿਣੀ ਇਸ ਤਰ੍ਹਾਂ ਲੱਗਦੀ, ਜਿਹੜਾ ਨਿੰਦਕ ਸੁਣ ਕੇ ਤਰਕ ਕਰੇ ਉਸ ਨੂੰ ਇਹ ਛੱਡ ਦਿੰਦੀ ਹੈ॥੪੯॥

**ਪਰਮੇਸ਼ੁਰ ਤਰੁ ਕੋ ਰਸ ਪਾਇ ਨ। ਗੰਦੇ ਜਨਮ ਮਰਨ ਦੁਖ ਆਇਨ।**
**ਲਗੇ ਰਹੇ ਸੋ ਲੇ ਰਸ ਗਜਾਨ। ਮਧੁਰ ਮੁਕਤਿ ਹੁਇ ਬੰਧਨ ਹਾਨਿ॥ ੫੦॥**

ਉਹ ਵਿਅਕਤੀ ਪਰਮੇਸ਼ਵਰ ਰਸ ਨੂੰ ਨਹੀਂ ਪਾ ਸਕਦਾ, ਜਨਮ ਮਰਨ ਦੁਖ ਦਾ ਘਰ ਇਹ ਗੰਦੇ ਹੋਣਾ ਹੈ। ਜਿਹੜੇ ਪ੍ਰਭੂ ਦੇ ਸਿਮਰਨ ਵਿਚ ਟਹਿਣੀ ਦੇ ਫਲ ਵਾਂਗ ਲੱਗੇ ਰਹਿੰਦੇ ਹਨ, ਗਿਆਨ ਰਸ ਪ੍ਰਾਪਤ ਕਰਦੇ ਹਨ, ਫਲ ਦੇ ਮਿੱਠੇ ਹੋਣ ਵਾਂਗ ਮੁਕਤ ਹੋ ਕੇ ਬੰਧਨਾਂ ਦਾ ਨਾਸ਼ ਹੋ ਜਾਂਦਾ ਹੈ॥੫੦॥

**ਤਜੋਂ ਭਾਨਾ ਤੁਮ ਸੁਨਿ ਕੈ ਤਰਕ। ਪਰਮੇਸੁਰ ਸੋਂ ਕਰਹੁ ਨ ਫਰਕ।**
**ਨਹਿਂ ਤਜਾਗਹੁ ਸਤਿਨਾਮੁ ਸੁਖੇਨਾ। ਜੇ ਅਨੰਦ ਅਭਿਲਾਖਹੁ ਲੇਨਾ'॥ ੫੧॥**

ਹੇ ਭਾਨਾ! ਇਸ ਤਰ੍ਹਾਂ ਤਰਕ ਸੁਣਕੇ, ਪਰਮੇਸ਼ਵਰ ਨਾਲ ਕੋਈ ਫਰਕ ਨਾ ਰਖੋ। ਸੁਖ ਦੇਣ ਵਾਲੇ ਸਤਿਨਾਮ ਦਾ ਕਦੀ ਵੀ ਤਿਆਗ ਨਾ ਕਰੋ, ਜੇ ਤੁਹਾਡੀ ਅਨੰਦ ਲੈਣ ਦੀ ਅਭਿਲਾਸ਼ਾ ਹੈ"॥੫੧॥

ਸੁਨਿ ਭਾਨੇ ਮਾਨੀ ਗੁਰਬਾਨੀ। 'ਸੱਤਜ ਸੱਤ, ਐਸੇ ਗੁਨ ਖਾਨੀ?'
ਦਿਢ ਸ਼ਰਧਾ ਧਰਿ ਸਿਮਰਨ ਕਰਜੋ। ਭਉਜਲ ਤਰਜੋ ਪਾਰ ਸੋ ਪਰਜੋ॥੫੨॥

ਇਹ ਸੁਣ ਕੇ ਭਾਨੇ ਨੇ ਗੁਰੂ ਜੀ ਦੇ ਬਚਨ ਮੰਨ ਲਏ ਅਤੇ ਕਿਹਾ, "ਐਸੇ ਗੁਣਾਂ ਦੀ ਖਾਣ ਸੱਚੀ ਗੁਰਬਾਣੀ ਹੈ।" ਦ੍ਰਿੜ੍ਹ ਸ਼ਰਧਾ ਧਾਰ ਕੇ ਸਿਮਰਨ ਕੀਤਾ, ਭਵਜਲ ਤਰ ਕੇ ਪਾਰ ਹੋ ਗਿਆ॥੫੨॥

*ਪੰਜਵੀਂ ਰਾਸ ਦਾ ਚੁਤਾਲੀਵਾਂ ਅਧਿਆਇ ਸਮਾਪਤ ਹੋਇਆ॥੪੪॥*

## *ਅਧਿਆਇ ਪੰਜਤਾਲੀਵਾਂ*

*ਸਿੱਖਾਂ ਦੇ ਪ੍ਰਸੰਗ, ਜਟੂ ਤਪਾ*

*ਦੋਹਰਾ-* ਬਸਹਿ ਜੌਨਪੁਰ ਕੇ ਬਿਖੈ ਜੱਟੂ ਤਪਾ ਮਹਾਨ।
ਸ੍ਰੀ ਗੁਰ ਹਰਿਗੋਬਿੰਦ ਕੋ ਆਯਹੁ ਦਰਸ਼ਨ ਠਾਨਿ॥੧॥

ਜੌਨਪੁਰ ਵਿਚ ਇਕ ਜੱਟੂ ਨਾਮ ਦਾ ਮਹਾਨ ਤਪਾ ਰਹਿੰਦਾ ਸੀ। ਉਹ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਦਰਸ਼ਨ ਕਰਨ ਵਾਸਤੇ ਆਇਆ॥੧॥

*ਚੌਪਈ-* ਬੰਦਨ ਕਰੀ ਜੋਰਿ ਜੁਗ ਪਾਨ। ਬੈਠਿ ਕਰੀ ਅਰਦਾਸ ਬਖਾਨ।
'ਸੁਨਜੋ ਸੁਜਸੁ ਰਾਵਰ ਕੋ ਭਾਰੀ। ਲਾਖਹੁੰ ਮਾਨੁਖ ਕੁਮਤਿ ਬਿਦਾਰੀ॥੨॥

ਦੋਵੇਂ ਹੱਥ ਜੋੜ ਕੇ ਉਸ ਬੰਦਨਾ ਕੀਤੀ, ਤੇ ਬੈਠ ਕੇ ਫਿਰ ਬੇਨਤੀ ਕੀਤੀ, "ਆਪ ਜੀ ਦਾ ਭਾਰੀ ਸ੍ਰੇਸ਼ਟ ਜੱਸ ਸੁਣਿਆ ਹੈ, ਲੱਖਾਂ ਮਨੁੱਖਾਂ ਨੇ ਭੈੜੀ ਮੱਤ ਧਾਰਨ ਕੀਤੀ ਹੋਈ ਹੈ॥੨॥

ਪਰਜੋ ਸ਼ਰਨਿ ਮੈਂ, ਕ੍ਰਿਪਾ ਨਿਧਾਨ!। ਦਿਹੁ ਉਪਦੇਸ਼ ਹੋਇ ਕਲਿਆਨ'।
ਸੁਨਿ ਕਰਿ ਸ੍ਰੀ ਸਤਿਗੁਰੂ ਉਚਾਰਾ। 'ਕਰਹੁ ਸ਼ਾਂਤਿਕੀ ਤਪ ਨਿਰਧਾਰਾ॥੩॥

ਹੇ ਕਿਰਪਾ ਨਿਧਾਨ! ਮੈਂ ਆਪ ਜੀ ਦੀ ਸ਼ਰਨ ਵਿਚ ਆਇਆ ਹਾਂ ਮੈਨੂੰ ਉਪਦੇਸ਼ ਦੇਵੋ ਤਾਂਕਿ ਮੇਰਾ ਕਲਿਆਣ ਹੋ ਜਾਵੇ" ਇਹ ਸੁਣ ਕੇ ਗੁਰੂ ਜੀ ਨੇ ਉਚਾਰਣ ਕੀਤਾ, "ਵਿਚਾਰ ਕੇ ਸ਼ਾਂਤਿਕੀ ਤਪ ਕਰੋ॥੩॥

ਰਾਮ ਨਾਮ ਨਿਤ ਨਾਮ ਉਚਰੀਅਹਿ। ਇੰਦ੍ਰੈ ਰੋਕਿ ਨਾਮ ਮਨ ਧਰੀਅਹਿ'।
ਬਹੁਰ ਤਪੇ ਬੂਝਨਿ ਗੁਰੁ ਕੀਨੇ। 'ਕੇਤਿਕ ਕਹਿਤੇ ਸੁਮਤ ਪ੍ਰਬੀਨੇ॥੪॥

ਵਾਹਿਗੁਰੂ ਦਾ ਨਾਮ ਨਿਤ ਉਚਾਰੋ, ਇੰਦਰੇ ਰੋਕ ਕੇ ਨਾਮ ਨੂੰ ਮਨ ਵਿਚ ਧਾਰਨ ਕਰੋ।" ਬਾਅਦ ਵਿਚ ਤਪੇ ਨੇ ਪੁਛਿਆ, 'ਕਈ ਸ੍ਰੇਸ਼ਟ ਮੱਤ ਵਾਲੇ ਕਹਿੰਦੇ ਹਨ॥੪॥

ਬਿਨਾ ਗਜਾਨ ਤੇ ਗਤਿ ਕਬਿ ਨਾਂਹੀ। ਬੇਦ ਪ੍ਰਮਾਣ ਦੇਤਿ ਇਸ ਮਾਂਹੀ'।
ਸੁਨਿ ਗੁਰ ਭਨਜੋ 'ਲਖਹੁ ਇਸ ਰੀਤਿ। ਜੇ ਗਤਿ ਕੇ ਅਭਿਲਾਖੀ ਚੀਤ॥੫॥

ਗਿਆਨ ਤੋਂ ਬਿਨਾਂ ਕਦੀ ਗਤ ਨਹੀਂ ਹੋ ਸਕਦੀ, ਵੇਦ ਇਸ ਬਾਰੇ ਪ੍ਰਮਾਣ ਦਿੰਦੇ ਹਨ।" ਇਹ ਸੁਣ ਕੇ ਗੁਰੂ ਜੀ ਨੇ ਕਿਹਾ, "ਇਸ ਤਰ੍ਹਾਂ ਸਮਝੋ, ਜੇ ਤੁਹਾਡਾ ਚਿੱਤ ਗਤੀ ਦੀ ਅਭਿਲਾਸ਼ਾ ਕਰਦਾ ਹੈ॥੫॥

ਵਾਹਿਗੁਰੂ ਜਬਿ ਨਿਸਿ ਦਿਨ ਜਾਪਤਿ। ਚਾਰਹੁੰ ਦ੍ਵਾਰ ਹੋਇ ਤਬਿ ਪ੍ਰਾਪਤਿ।
ਜਿਨਿ ਦਰ ਅੰਦਰ ਹੁਇ ਪ੍ਰਵਿਸਾਇ। ਮਿਲਹਿ ਜਾਇ ਕਰਿ, ਪਦ ਕੋ ਪਾਇ ॥੬॥

ਜੋ ਚਿੱਤ ਵਿਚ ਦਿਨ ਰਾਤ ਵਾਹਿਗੁਰੂ ਦੇ ਨਾਂ ਦਾ ਜਾਪ ਕਰਦੇ ਹਨ ਉਨ੍ਹਾਂ ਨੂੰ ਫਿਰ ਚਾਰੇ ਦਵਾਰੇ ਪ੍ਰਾਪਤ ਹੋ ਜਾਂਦੇ ਹਨ। ਜਿਸ ਨੂੰ ਮੁਕਤੀ ਦੇ ਦਰਵਾਜ਼ਿਆਂ ਅੰਦਰ ਪ੍ਰਵੇਸ਼ ਹੋਵੇ ਤਾਂ ਪਰਮ ਪਦਵੀ ਪਾ ਕੇ ਵਾਹਿਗੁਰੂ ਨੂੰ ਜਾ ਮਿਲਦੇ ਹਨ॥੬॥

ਜਿਮਿ ਹਰਿਮੰਦਰ ਕੇ ਦਰ ਚਾਰ। ਜਿਸ ਦਰ ਬਰਹਿ ਸੁ ਤਿਸਹਿ ਉਦਾਰ।
ਜੋਗ, ਵਿਰਾਗ, ਭਗਤਿ ਅਰੁ ਗਜਾਨ। ਸਿਮਰੇ ਨਾਮ ਆਇਂ ਚਹੁ ਪਾਨ ॥ ੭ ॥

ਜਿਵੇਂ ਹਰਿਮੰਦਰ ਸਾਹਿਬ ਦੇ ਚਾਰ ਦਰਵਾਜ਼ੇ ਹਨ, ਜਿਸ ਦਰਵਾਜ਼ੇ ਰਾਹੀਂ ਵੀ ਦਾਖਲ ਹੋਵੇ, ਓਹੋ ਉਸ ਲਈ ਉੱਤਮ ਹੈ। ਜੋਗ, ਵਿਰਾਗ, ਭਗਤੀ ਅਤੇ ਗਿਆਨ ਹਨ, ਨਾਮ ਦੇ ਸਿਮਰਨ ਨਾਲ ਚਾਰੇ ਹੱਥਾਂ ਵਿਚ ਆ ਜਾਂਦੇ ਹਨ॥੭॥

ਬ੍ਰਿੱਤਿ ਇਕਾਗਰ ਕਰਿ ਅਭਿਰਾਮ। ਪ੍ਰੇਮ ਸਹਤ ਸਿਮਰੇ ਸਤਿਨਾਮ।
ਤਬਿ ਫਲ ਜੋਗ ਕਰੇ ਕੋ ਪਾਵੈ। ਸਿਮਰਨ ਕਰਿ ਤਿਸ ਮਨ ਟਿਕ ਜਾਵੈ ॥ ੮ ॥

ਬ੍ਰਿਤੀ ਨੂੰ ਸੁੰਦਰ ਢੰਗ ਨਾਲ ਇਕਾਗਰ ਕਰੋ, ਪ੍ਰੇਮ ਦੇ ਨਾਲ ਸਤਿਨਾਮ ਦਾ ਸਿਮਰਨ ਕਰੋ। ਤਦ ਫਲ ਜੋਗ ਕਰਨ ਦਾ ਪਾ ਲੈਂਦਾ ਹੈ, ਸਿਮਰਨ ਕਰਨ ਨਾਲ ਮਨ ਟਿਕ ਜਾਂਦਾ ਹੈ॥੮॥

ਤਬਿ ਬਿਸ਼ਿਯਨਿ ਤੇ ਲਹੈ ਵਿਰਾਗ। ਮੂਲ ਭਗਤਿ ਕੋ ਸਿਮਰਨਿ ਲਾਗਿ।
ਪ੍ਰਭੁ ਮਹਿਂ ਪ੍ਰੇਮ ਮਹਾਂ ਉਪਜਾਯੋ। ਨਿਸ ਦਿਨ ਮਨ ਮੈਂ ਏਕ ਬਸਾਯੋ ॥ ੯ ॥

ਤਦ ਵਿਸ਼ਿਆਂ ਵਲੋਂ ਵਿਰਾਗ ਹੋ ਜਾਂਦਾ ਹੈ, ਜੋ ਭਗਤੀ ਦਾ ਮੂਲ ਹੈ, ਫਿਰ ਮਨੁੱਖ ਸਿਮਰਨ ਵਿਚ ਲੱਗ ਜਾਂਦਾ ਹੈ। ਇਸ ਵਿਚ ਲੱਗਣ ਨਾਲ ਪ੍ਰਭੂ ਨਾਲ ਮਹਾਂ ਪ੍ਰੇਮ ਪੈਦਾ ਹੁੰਦਾ ਹੈ। ਦਿਨ ਰਾਤ ਮਨ ਵਿਚ ਇਕ ਨੂੰ ਵਸਾ ਲੈਂਦਾ ਹੈ॥੯॥

ਕ੍ਰਿਪਾ ਕਰਹਿ ਜਿਸ ਮਹਿਂ ਲਿਵਲਾਈ। ਰਿਦੇ ਪੁਨਹਿ ਦੇ ਗਜਾਨ ਉਪਾਈ।
ਏਕ ਆਤਮਾ ਪੂਰਨ ਜਾਨਹਿ। ਨਿਜ ਸਰੂਪ ਲਖਿ ਬੰਧਨ ਹਾਨਹਿ ॥ ੧੦ ॥

ਜਿਸ ਤੇ ਵਾਹਿਗੁਰੂ ਦੀ ਕਿਰਪਾ ਹੁੰਦੀ ਹੈ, ਉਸ ਦੀ ਲਿਵ ਲੱਗ ਜਾਂਦੀ ਹੈ, ਹਿਰਦੇ ਵਿਚ ਫਿਰ ਗਿਆਨ ਪ੍ਰਗਟ ਹੋ ਜਾਂਦਾ ਹੈ। ਇਕ ਆਤਮਾ ਨੂੰ ਪੂਰਨ ਜਾਣੇ, ਆਪਣਾ ਸਰੂਪ ਵੇਖ ਕੇ ਬੰਧਨਾਂ ਦਾ ਨਾਸ਼ ਕਰੇ॥੧੦॥

ਇਮ ਸਤਿ ਨਾਮ ਆਸਰੈ ਚਾਰੇ। ਸਿਮਰਤਿ ਪ੍ਰਾਪਤਿ ਹੋਵਤਿ ਸਾਰੇ।
ਯਾਂਤੇ ਜੇ ਬਾਂਛਹਿਂ ਇਨ ਚਾਰਨਿ। ਨਾਮ ਨਿਰੰਤਰ ਕਰਹਿਂ ਸੰਭਾਰਨ ॥ ੧੧ ॥

ਇਸ ਤਰ੍ਹਾਂ ਚਾਰੇ ਸਤਿਨਾਮ ਦੇ ਆਸਰੇ ਹਨ, ਸਿਮਰਨ ਕਰਨ ਨਾਲ ਸਾਰੇ ਪ੍ਰਾਪਤ ਹੋ ਜਾਂਦੇ ਹਨ। ਇਸ ਲਈ ਜੇ ਇਨ੍ਹਾਂ ਚਾਰਾਂ ਦੀ ਇੱਛਾ ਹੈ, ਨਾਮ ਨੂੰ ਇਕ ਤਾਰ ਸੰਭਾਲ ਕੇ ਰੱਖੋ॥੧੧॥

ਧਰਮਸਾਲ ਕੈ ਸਤਿਗੁਰ ਦ੍ਵਾਰੇ। ਚਲਤਿ ਲਹਹਿ ਫਲ ਪਗ ਪਗ ਭਾਰੇ।
ਸ਼ਬਦ ਸੁਨਹਿ ਤਜਿ ਹੰ, ਮਨ ਨੀਵਾ। ਪ੍ਰਭੁ ਉਪਾਸਨਾ ਪ੍ਰਾਪਤਿ ਥੀਵਾ ॥ ੧੨ ॥

ਧਰਮਸਾਲ ਸਤਿਗੁਰੂ ਜੀ ਦੇ ਦਵਾਰੇ ਚਲਣ ਨਾਲ ਪੈਰ-ਪੈਰ ਤੇ ਭਾਰੀ ਫਲ ਪ੍ਰਾਪਤ ਹੁੰਦਾ ਹੈ। ਹੰਕਾਰ ਨੂੰ ਛੱਡ ਕੇ ਤੇ ਮਨ ਨੀਵਾਂ ਕਰਕੇ ਸ਼ਬਦ ਸੁਣੋ, ਪ੍ਰਭੂ ਦੀ ਉਪਾਸ਼ਨਾ ਪ੍ਰਾਪਤ ਹੋ ਜਾਵੇਗੀ॥੧੨॥

ਪਾਛਲਿ ਰਾਤਿ ਉਠਨਿ ਇਸ਼ਨਾਨ। ਅਹੈ ਸ਼ਾਂਤਕੀ ਤਪੁ ਸੁ ਮਹਾਨ।
ਸੱਤਿਨਾਮੁ ਸਿਮਰਨਿ ਫਲ ਪਾਵੈ। ਮੈਂ ਤਨ ਨਹਿਂ ਨਿਸ਼ਚੈ ਠਹਿਰਾਵੈ ॥ ੧੩ ॥

ਪਿਛਲੀ ਰਾਤ ਉੱਠ ਕੇ ਇਸ਼ਨਾਨ ਕਰੋ, ਇਹੀ ਸਾਂਤਕੀ ਤਪ ਸ੍ਰੇਸ਼ਟ ਅਤੇ ਮਹਾਨ ਹੈ। ਸਤਿਨਾਮ ਸਿਮਰਨ ਨਾਲ ਫਲ ਪ੍ਰਾਪਤ ਹੁੰਦਾ ਹੈ, 'ਮੈਂ ਤਨ ਨਹੀਂ ਹਾਂ', ਇਹ ਨਿਸ਼ਚਾ ਮਨ ਵਿਚ ਠਹਿਰਾਵੇ॥੧੩॥

**ਤਨ ਜਨਮੇ ਤੇ ਜਨਮ ਨ ਮੇਰੋ। ਬਿਨਸਨਿ ਤੇ ਬਿਨਸਨਿ ਨਹਿਂ ਹੇਰੋ।**
**ਸਤਿ ਚੇਤਨ ਮੈਂ ਰੂਪ ਅਨੰਦ। ਸਨੈ ਸਨੈ ਐਸੇ ਸੁਖ ਕੰਦ'॥ ੧੪॥**

ਤਨ ਦਾ ਜਨਮ ਹੋਣ ਨਾਲ ਮੇਰਾ ਜਨਮ ਨਹੀਂ ਹੋਇਆ, ਤਨ ਦੇ ਬਿਨਸ ਜਾਣ ਤੇ ਮੈਂ ਤਨ ਬਿਨਸਦਾ ਨਹੀਂ ਵੇਖਿਆ। ਸਤ ਚੇਤਨ ਵਿਚ ਮੇਰਾ ਰੂਪ ਅਨੰਦ ਹੈ, ਹੌਲੀ-ਹੌਲੀ ਐਸੇ ਸੁੱਖਾਂ ਦਾ ਮੂਲ ਪ੍ਰਾਪਤ ਹੋ ਜਾਂਦਾ ਹੈ॥੧੪॥

**ਨਵਲਾ ਸਿੱਖ ਨਿਹਾਲਾ ਦੋਇ। ਪਟਣੇ ਨਗਰ ਬਸਹਿਂ ਘਰ ਸੋਇ।**
**ਸਚ ਬੋਲਹਿਂ ਸਚੁ ਕਾਰ ਕਮਾਵੈਂ। ਸਾਚੇ ਕੀ ਸੰਗਤਿ ਨਿਤ ਭਾਵੈ॥ ੧੫॥**

ਨਵਲਾ ਅਤੇ ਨਿਹਾਲਾ ਗੁਰੂ ਜੀ ਦੇ ਦੋ ਸਿੱਖ ਸਨ, ਜਿਨ੍ਹਾਂ ਦਾ ਪਟਨੇ ਨਗਰ ਵਿਚ ਘਰ ਸੀ ਤੇ ਉਥੇ ਹੀ ਰਹਿੰਦੇ ਸਨ। ਉਹ ਸਦਾ ਸੱਚ ਬੋਲਦੇ ਸਨ, ਸੱਚ ਦੀ ਕਾਰ ਕਮਾਉਂਦੇ ਸਨ, ਤੇ ਸਦਾ ਸੱਚੇ ਦੀ ਸੰਗਤ ਚਾਹੁੰਦੇ ਸਨ॥੧੫॥

**ਜੇ ਸਿਖ ਭਜਨ ਕਰਤਿ ਧਰਿ ਪ੍ਰੇਮ। ਤਿਨ ਕੋ ਸੇਵਤਿ ਨਿਤ ਹਿਤ ਛੇਮ।**
**ਸ਼੍ਰੀ ਗੁਰ ਕੇ ਦਰਸ਼ਨ ਕੋ ਆਏ। ਜਥਾਸ਼ਕਤਿ ਧਰਿ ਸੀਸ ਨਿਵਾਏ॥ ੧੬॥**

ਜਿਹੜਾ ਸਿੱਖ ਪ੍ਰੇਮ ਧਾਰ ਕੇ ਭਜਨ ਕਰਦਾ ਸੀ, ਉਸ ਦੀ ਨਿਤ ਹਿਤ ਧਾਰ ਕੇ ਸੇਵਾ ਕਰਦੇ ਸਨ। ਸਤਿਗੁਰੂ ਜੀ ਦੇ ਦਰਸ਼ਨਾਂ ਵਾਸਤੇ ਆਏ, ਆਪਣੀ ਸਮਰੱਥਾ ਅਨੁਸਾਰ ਭੇਟਾ ਧਰ ਕੇ ਸੀਸ ਨਿਵਾਏ॥੧੬॥

**ਕਿਤਿਕ ਦਿਵਸ ਬਸਿ ਕਰਿ ਗੁਰ ਪਾਸ। ਹੁਇ ਥਿਤ ਕਰਤਿ ਭਏ ਅਰਦਾਸ।**
**'ਗੁਰੂ ਗਰੀਬ ਨਿਵਾਜ ਮੁਕੰਦ!। ਦਿਹੁ ਐਸੋ ਉਪਦੇਸ਼ ਬਿਲੰਦ॥ ੧੭॥**

ਕਈ ਦਿਨ ਗੁਰੂ ਜੀ ਪਾਸ ਰਹਿ ਕੇ, ਇਕ ਦਿਨ ਗੁਰੂ ਜੀ ਪਾਸ ਬੈਠ ਕੇ ਬੇਨਤੀ ਕੀਤੀ, "ਗੁਰੂ ਗ਼ਰੀਬ ਨਿਵਾਜ਼, ਮੁਕਤੀ ਦਾਤੇ! ਸਾਨੂੰ ਐਸਾ ਮਹਾਨ ਉਪਦੇਸ਼ ਦੇਵੋ॥੧੭॥

**ਜਿਸ ਕੇ ਕਰੇ ਸਰਬ ਕੁਛ ਹੋਈ। ਬਹੁਰੋ ਕਰਤਬ ਰਹਹਿ ਨ ਕੋਈ'।**
**ਸ਼੍ਰੀ ਗੁਰੁ ਹਰਿ ਗੋਬਿੰਦ ਅਭਿਰਾਮੂ। ਕਹਯੋ 'ਉਪਾਸਹੁ ਨਿਤ ਸਤਿਨਾਮ' ॥੧੮॥**

ਜਿਸ ਨੂੰ ਕਰਨ ਨਾਲ ਸਭ ਕੁਝ ਹੋ ਜਾਵੇ, ਹੋਰ ਕੋਈ ਕਰਤਬ ਰਹੇ ਹੀ ਨਹੀਂ।" ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਕਿਹਾ, "ਸਦਾ ਸਤਿਨਾਮ ਦੀ ਉਪਾਸ਼ਨਾ ਕਰੋ" ॥੧੮॥

**ਭਨਯੋ ਨਿਹਾਲੇ ਸੁਨਿ ਤਿਸ ਕਾਲ। 'ਕਿਤਿਕ ਸੁਮਤਿ ਜੁਤਿ ਕਹਿਂ ਇਸ ਢਾਲ।**
**ਜਬਿ ਲੌਂ ਦ੍ਵੈਤ ਹੋਤਿ ਜਨ ਰਿਦੇ। ਤ੍ਰਿਪਟੀ ਬਨੀ ਰਹਤਿ ਹੈ ਤਦੇ॥ ੧੯॥**

ਉਸ ਸਮੇਂ ਨਿਹਾਲੇ ਨੇ ਕਿਹਾ, "ਕਈ ਸ੍ਰੇਸ਼ਟ ਮੱਤ ਵਾਲੇ, ਇਸ ਤਰ੍ਹਾਂ ਕਹਿੰਦੇ ਹਨ ਕਿ ਜਦ ਤਕ ਦਵੈਤ ਮਨੁੱਖ ਦੇ ਹਿਰਦੇ ਵਿਚ ਰਹਿੰਦੀ ਹੈ ਤਦ ਤਕ ਤ੍ਰਿਪਟੀ (ਤਿੰਨਾਂ ਵਸਤਾਂ ਦਾ ਇਕੱਠ ਜਿਵੇਂ ਉਪਾਸਿ, ਉਪਾਸ਼ਨਾ ਅਤੇ ਉਪਾਸ਼ਕ) ਬਣੀ ਰਹਿੰਦੀ ਹੈ॥੧੯॥

ਦੋਹਰਾ-**ਏਕ ਉਪਾਸਿ ਉਪਾਸਨਾ ਤ੍ਰਿਤੀ ਉਪਾਸਕ ਸੇਯ।**
**ਧਯਾਤਾ ਧੇਯ ਰੁ ਧਯਾਨੁ ਤਿਮ, ਗਯਾਤਾ ਗਯਾਨ ਰੁ ਗੇਯ॥ ੨੦॥**

ਇਕ ਉਪਾਸਿ ਹੈ, ਦੂਸਰੀ ਉਪਾਸ਼ਨਾ ਹੈ ਅਤੇ ਤੀਸਰੀ ਉਪਾਸ਼ਕ ਹੈ, ਜਿਵੇਂ ਧਯਾਤਾ, ਧੇਯ ਅਤੇ ਧਯਾਨ, ਉਸ ਤਰ੍ਹਾਂ ਗਯਾਤਾ, ਗਯਾਨ ਅਤੇ ਗੇਯ ਹਨ॥੨੦॥

*ਚੌਪਈ-* ਜਬਿ ਪ੍ਰਾਪਤਿ ਅੱਦ੍ਵੈਤੀ ਹੋਇ। ਤਹਿਂ ਤੀਨਹੁ ਕੋ ਬਨਨਿ ਨ ਜੋਇ।
ਪਾਰਬ੍ਰਹਮ ਕੋ ਬਨਹਿ ਸਰੂਪ। ਜਿਮ ਸਾਗਰ ਹੁਇ ਬੂੰਦ ਅਨੂਪ ॥੨੧॥

ਜਦ ਅਦ੍ਵੈਤਾ ਪ੍ਰਾਪਤ ਹੁੰਦੀ ਹੈ ਤਾਂ ਫਿਰ ਤਿੰਨਾਂ ਨੂੰ ਨਹੀਂ ਵੇਖੀਦਾ ਹੈ। ਪਾਰਬ੍ਰਹਮ ਦਾ ਸਰੂਪ ਬਣ ਜਾਂਦਾ ਹੈ, ਜਿਵੇਂ ਸਾਗਰ ਅਨੂਪਮ ਬੂੰਦ ਬਣ ਜਾਂਦਾ ਹੈ॥੨੧॥

ਨਾਮੀ, ਨਾਮ, ਨ ਜਾਪਕ ਜਬੈ। ਅਪਨਿ ਸਰੂਪ ਸਰਬ ਲਖਿ ਤਬੈ'।
ਸ੍ਰੀ ਗੁਰੁ ਸੁਨਿ ਕੈ ਬਹੁਰ ਉਚਾਰਾ। 'ਭਗਤਿ ਹੋਤਿ ਹੈ ਚਾਰਿ ਪ੍ਰਕਾਰਾ ॥੨੨॥

ਜਦ ਨਾਮੀ, ਨਾਮ ਤੇ ਜਾਪਕ ਨਹੀਂ ਹੈ, ਤਦ ਆਪਣਾ ਸਾਰਾ ਸਰੂਪ ਵੇਖੋ। ਸ੍ਰੀ ਗੁਰੂ ਜੀ ਨੇ ਸੁਣਕੇ ਫਿਰ ਕਿਹਾ, "ਭਗਤੀ ਚਾਰ ਪ੍ਰਕਾਰ ਦੀ ਹੁੰਦੀ ਹੈ॥੨੨॥

ਬ੍ਰਿੰਦ ਕਾਮਨਾ ਕਰਿ ਕਰਿ ਮਨ ਮੈਂ। ਸੱਤਿਨਾਮ ਨਾਮ ਸਿਮਰਤਿ ਨਿਸ ਦਿਨ ਮੈਂ।
ਅਰੁ ਸੰਤਨ ਕੀ ਸੇਵਾ ਠਾਨਤਿ। ਕਹੇ ਬਚਨ ਸੰਤਨਿ ਕੇ ਮਾਨਤਿ ॥੨੩॥

ਬਹੁਤ ਕਾਮਨਾਵਾਂ ਮਨ ਵਿਚ ਕਰ ਕਰਕੇ, ਸਤਿਨਾਮ ਦੇ ਨਾਂ ਦਾ ਦਿਨ ਰਾਤ ਸਿਮਰਨ ਕਰਦਾ ਹੈ ਅਤੇ ਸੰਤਾਂ ਦੀ ਸੇਵਾ ਕਰਦਾ ਹੈ, ਜਿਹੜੇ ਸੰਤ ਬਚਨ ਕਰਦੇ ਹਨ, ਉਨ੍ਹਾਂ ਨੂੰ ਉਹ ਮੰਨਦਾ ਹੈ॥੨੩॥

ਤਿਨ ਕੀ ਹੋਤਿ ਕਾਮਨਾ ਪੂਰੀ। ਪੁਨ ਪ੍ਰਭੁ ਪ੍ਰੀਤਿ ਉਪਜਿ ਉਰ ਰੂਰੀ।
ਦੁਤੀਏ ਆਰਤਿ ਭਗਤ ਬਨੰਤੇ। ਜੇ ਸ਼ਤ੍ਰੁਨਿ ਤੇ ਹੁਇ ਦੁਖਵੰਤੇ ॥੨੪॥

ਉਨ੍ਹਾਂ ਦੀਆਂ ਕਾਮਨਾਵਾਂ ਪੂਰੀਆਂ ਹੁੰਦੀਆਂ ਹਨ, ਫਿਰ ਪ੍ਰਭੂ ਵਾਸਤੇ ਹਿਰਦੇ ਵਿਚ ਸੁੰਦਰ ਪ੍ਰੀਤ ਉਪਜਦੀ ਹੈ। ਦੂਸਰੇ ਜਿਹੜੇ ਆਤੁਰ ਹੋ ਕੇ ਭਗਤ ਬਣਦੇ ਹਨ ਜਦ ਵੈਰੀਆਂ ਤੋਂ ਬਹੁਤ ਦੁਖੀ ਹੁੰਦੇ ਹਨ॥੨੪॥

ਕੈ ਰੋਗਾਤੁਰ ਦੁਖ ਕੋ ਪਾਵੈਂ। ਪ੍ਰਭੁ ਕੇ ਸਿਮਰਨਿ ਮਹਿਂ ਮਨ ਲਾਵੈਂ।
ਸ਼ੱਤ੍ਰੁਨਿ ਤੇ ਹੁਇ ਜਾਤਿ ਸੁਖਾਰੋ। ਰੋਗ ਨਸ਼ਟ ਤੇ ਹੁਇ ਬਲ ਭਾਰੋ ॥੨੫॥

ਕਈ ਰੋਗ ਲੱਗਣ ਨਾਲ ਬਹੁਤ ਦੁਖ ਪਾਉਂਦੇ ਹਨ, ਉਹ ਫਿਰ ਦੁਖੀ ਹੋ ਕੇ ਪ੍ਰਭੂ ਦੇ ਸਿਮਰਨ ਨਾਲ ਮਨ ਲਾਉਂਦੇ ਹਨ। ਵੈਰੀਆਂ ਤੋਂ ਸੁਖੀ ਹੋ ਜਾਂਦੇ ਹਨ, ਰੋਗ ਦੂਰ ਹੋ ਜਾਂਦਾ ਹੈ ਤੇ ਭਾਰੀ ਬਲ ਧਾਰਨ ਕਰਦੇ ਹਨ॥੨੫॥

ਆਗੇ ਕੋ ਸ਼ਰਧਾ ਵਧਿ ਪਰੈ। ਲਾਲਚ ਤੇ ਸਦ ਸਿਮਰਨਿ ਕਰੈ।
ਤੀਜੇ ਨਿਤ ਉਪਾਸਨਾ ਧਾਰੀ। ਸਿਮਰਹਿਂ ਸੱਤਿਨਾਮ ਅਘਹਾਰੀ ॥੨੬॥

ਅੱਗੇ ਨਾਲੋਂ ਸ਼ਰਧਾ ਵਧ ਜਾਂਦੀ, ਲਾਲਚ ਕਰਕੇ ਸਦਾ ਸਿਮਰਨ ਕਰਦੇ ਹਨ। ਤੀਸਰੇ ਨਿਤ ਉਪਾਸ਼ਨਾ ਧਾਰਨ ਕਰਦੇ ਹਨ, ਪਾਪਾਂ ਨੂੰ ਦੂਰ ਕਰਨ ਵਾਲੇ ਸਤਿਨਾਮ ਦਾ ਸਿਮਰਨ ਕਰਦੇ ਹਨ॥੨੬॥

ਲਖਹਿਂ ਦਾਸ ਨਿਜ, ਪ੍ਰਭੁ ਕੋ ਕਰਤਾ। ਹਮ ਤ੍ਰਿਯ ਸਮ, ਪਰਮੇਸ਼ੁਰ ਭਰਤਾ।
ਅੰਤਹਕਰਨ ਬਿਮਲ ਹੁਇ ਜਾਤਿ। ਪੁਨ ਤਿਸਿ ਬ੍ਰਹਮ ਗਯਾਨ ਉਪਜਾਤਿ ॥੨੭॥

ਦਾਸ ਆਪਣੇ ਪ੍ਰਭੂ ਨੂੰ ਕਰਤਾ ਸਮਝਦੇ ਹਨ, ਅਸੀਂ ਇਸਤਰੀ ਵਾਂਗ ਤੇ ਪਰਮੇਸ਼ਵਰ ਪਤੀ ਸਮਾਨ ਹੈ। ਅੰਤਰ ਦੇ ਇੰਦਰੇ ਨਿਰਮਲ ਹੋ ਜਾਂਦੇ ਹਨ, ਫਿਰ ਉਸ ਨੂੰ ਬ੍ਰਹਮ-ਗਿਆਨ ਪ੍ਰਗਟ ਹੋ ਜਾਂਦਾ ਹੈ॥੨੭॥

ਚੌਥੇ ਗਯਾਨੀ ਭਗਤ ਬਿਸਾਲੇ। ਏਕ ਪ੍ਰਮੇਸੁਰ ਸਭਿ ਮਹਿਂ ਭਾਲੇ।
ਘਟ ਮਠ ਮਹਿਂ ਜਿਮ ਬਜਾਪਿ ਅਕਾਸ਼। ਤਿਮ ਸਭਿ ਮਹਿਂ ਇਕ ਬ੍ਰਹਮ ਪ੍ਰਕਾਸ਼ ॥੨੮॥

ਚੌਥੇ ਗਿਆਨੀ ਵਿਸ਼ਾਲ ਭਗਤ ਹਨ, ਇਕ ਪ੍ਰਮੇਸ਼ਵਰ ਨੂੰ ਹੀ ਸਭ ਵਿਚ ਵੇਖਦੇ ਅਤੇ ਭਾਲਦੇ ਹਨ। ਘੜੇ ਅਤੇ ਕੋਠੇ ਵਿਚ ਜਿਵੇਂ ਅਕਾਸ਼ ਵਿਆਪਕ ਹੈ, ਉਸ ਤਰ੍ਹਾਂ ਹੀ ਸਭ ਵਿਚ ਇਕ ਬ੍ਰਹਮ ਦਾ ਪ੍ਰਕਾਸ਼ ਹੈ॥੨੮॥

**ਇਮ ਲਖਿ ਵਾਹਿਗੁਰੂ ਨਿਤ ਸਿਮਰਹਿਂ। ਦ੍ਰਿਢ ਹੁਇ ਆਤਮ ਗ੍ਯਾਨ ਸੁ ਉਰ ਮਹਿਂ।**
**ਚਤੁਰ ਭੂਮਿਕਾ ਤੇ ਚਢਿ ਜਾਇ। ਸਪਤਮ ਬਿਖੈ ਸਥਿਰਤਾ ਪਾਇ॥ ੨੯॥**

ਇਸ ਤਰ੍ਹਾਂ ਸਮਝ ਕੇ ਸਦਾ ਪ੍ਰਭੂ ਦਾ ਸਿਮਰਨ ਕਰਦਾ ਹੈ, ਫਿਰ ਹਿਰਦੇ ਵਿਚ ਉੱਤਮ ਆਤਮ-ਗਿਆਨ ਦ੍ਰਿੜ੍ਹ ਹੋ ਜਾਂਦਾ ਹੈ। ਚੌਥੀ ਭੂਮਿਕਾ ਤੋਂ ਚੜ੍ਹ ਕੇ ਪੰਜਵੀਂ ਛੇਵੀਂ ਲੰਘ ਕੇ, ਸੱਤਵੀਂ ਵਿਚ ਟਿਕਾਉ ਪਾਉਂਦਾ ਹੈ॥੨੯॥

**ਯਾਂਤੇ ਸਿਮਰਹੁ ਤੁਮ ਸਤਿਨਾਮ। ਸੰਤਨ ਕੋ ਸੇਵਹੁ ਨਿਸ਼ਕਾਮ।**
**ਮਨ ਨੀਵਾਂ ਰਾਖਹੁ ਤਜਿ ਮਾਨ। ਹੋਇ ਸੁਖੇਨ ਤੁਮਹੁ ਕੱਲ੍ਯਾਨ'॥ ੩੦॥**

ਇਸ ਕਰਕੇ ਤੁਸੀਂ ਸਤਿਨਾਮ ਦਾ ਸਿਮਰਨ ਕਰੋ, ਅਤੇ ਨਿਸ਼ਕਾਮ ਰਹਿ ਕੇ ਸੰਤਾਂ ਦੀ ਸੇਵਾ ਕਰੋ। ਮਾਨ ਤਜ ਕੇ ਮਨ ਨੀਵਾਂ ਰਖੋ, ਫਿਰ ਤੁਹਾਡਾ ਕਲਿਆਣ ਬੜੇ ਸੌਖੇ ਢੰਗ ਨਾਲ ਹੋ ਜਾਵੇਗਾ"॥੩੦॥

**ਸੁਨਿ ਉਪਦੇਸ਼ ਭਲੋ ਤਿਸ ਕਾਲਾ। ਗੁਰਮੁਖ ਭੇ ਨਵਲਾ ਰੁ ਨਿਹਾਲਾ।**
**ਜੋਧਾ ਜੈਤ ਸੇਠ ਮਲ ਭਾਰੀ। ਪੌਰਦਾਰ ਗੁਰੁਪੌਰ ਅਗਾਰੀ॥ ੩੧॥**

ਉਸ ਸਮੇਂ ਚੰਗਾ ਉਪਦੇਸ਼ ਸੁਣ ਕੇ ਭਾਈ ਨਵਲਾ ਤੇ ਭਾਈ ਨਿਹਾਲਾ ਗੁਰਮੁਖ ਬਣ ਗਏ। ਸੂਰਬੀਰ ਜੈਤ ਜੇਠ ਬੜਾ ਵੱਡਾ ਪਹਿਲਵਾਨ ਸੀ। ਉਹ ਗੁਰੂ ਜੀ ਦੇ ਦਰਵਾਜ਼ੇ ਅਗੇ ਡਿਉਢੀ ਬਰਦਾਰ ਦੀ ਜ਼ਿੰਮੇਂਵਾਰੀ ਨਿਭਾਉਂਦਾ ਸੀ॥੩੧॥

**ਸਦਾ ਦ੍ਵਾਰ ਪਰ ਰੱਛਾ ਕਰਿ ਹੀਂ। ਬਿਨ ਬੂਝੇ ਨਹਿਂ ਅੰਤਰਿ ਬਰਿਹੀਂ।**
**ਇਕ ਦਿਨ ਬੈਠੇ ਸਹਿਜ ਸੁਭਾਇ। ਸਤਿਗੁਰੁ ਸੋਂ ਬੂਝ੍ਯੋ ਇਸ ਭਾਇ॥ ੩੨॥**

ਸਦਾ ਦਰਵਾਜ਼ੇ ਤੇ ਖਲੋ ਕੇ ਰੱਖਿਆ ਕਰਦਾ ਸੀ, ਉਸ ਨੂੰ ਪੁੱਛਣ ਤੋਂ ਬਗੈਰ ਕੋਈ ਵੀ ਅੰਦਰ ਨਹੀਂ ਸੀ ਜਾ ਸਕਦਾ। ਇਕ ਦਿਨ ਗੁਰੂ ਜੀ ਸਹਿਜ ਸੁਭਾਅ ਬੈਠੇ ਸਨ ਤੇ ਉਸ ਨੇ ਸਤਿਗੁਰੂ ਨੂੰ ਇਸ ਪ੍ਰਕਾਰ ਪੁਛਿਆ॥੩੨॥

**'ਕੇਤਿਕ ਕਹਤਿ ਗ੍ਯਾਨ ਜਬਿ ਲਹਾ। ਤਬਹਿ ਭਗਤਿ ਕੋ ਕਰਿਬੋ ਕਹਾਂ।**
**ਦੇਤਿ ਗ੍ਯਾਨ ਹੀ ਕੈਵਲਿ ਏਕ। ਜਿਸ ਕੇ ਉਪਜ੍ਯੋ ਰਿਦੇ ਬਿਬੇਕ'॥ ੩੩॥**

"ਕਈ ਕਹਿੰਦੇ ਹਨ ਜਦ ਗਿਆਨ ਪ੍ਰਾਪਤ ਹੋ ਗਿਆ, ਫਿਰ ਭਗਤੀ ਕਰਨ ਦੀ ਕੀ ਲੋੜ ਹੈ, ਕੇਵਲ ਇਕ ਗਿਆਨ ਹੀ ਦੇ ਦਿੱਤਾ ਜਿਸ ਕਾਰਨ ਹਿਰਦੇ ਵਿਚ ਗਿਆਨ ਪ੍ਰਗਟ ਹੋ ਗਿਆ"॥੩੩॥

**ਸ਼੍ਰੀ ਮੁਖ ਤੇ ਸ਼ੁਭ ਪੰਥ ਬਤਾਵੈਂ। 'ਬਿਨਾ ਭਗਤਿ ਨਹਿਂ ਗ੍ਯਾਨ ਸੁਹਾਵੈ।**
**ਜਥਾ ਘ੍ਰਿਤਿ ਹੈ ਅਤਿ ਬਲਿਵਾਨ। ਭੋਜਨ ਮਿਲਹਿ ਜਿ ਸ੍ਵਾਦ ਮਹਾਨ॥ ੩੪॥**

ਗੁਰੂ ਜੀ ਨੇ ਆਪਣੇ ਮੁੱਖ ਤੋਂ ਸ਼ੁਭ ਮਾਰਗ ਦੱਸਿਆ, "ਭਗਤੀ ਤੋਂ ਬਗੈਰ ਗਿਆਨ ਨਹੀਂ ਸ਼ੋਭਦਾ ਹੈ। ਜਿਵੇਂ ਘਿਉ ਵਿਚ ਬਹੁਤ ਤਾਕਤ ਹੈ, ਜੇ ਇਸ ਨੂੰ ਭੋਜਨ ਵਿਚ ਮਿਲਾ ਦਿੱਤਾ ਜਾਵੇ ਤਾਂ ਭੋਜਨ ਬਹੁਤ ਸਵਾਦੀ ਹੋ ਜਾਂਦਾ ਹੈ॥੩੪॥

**ਕਫੀ ਜਿ ਘ੍ਰਿਤਿ ਪਾਨ ਕੋ ਕਰੈ। ਛਾਤੀ ਬੋਝ ਰੋਗ ਸੋ ਧਰੈ।**
**ਫੀਕਾ ਬਦਨ ਰਹੈ ਦਿਨ ਰਾਤਿ। ਖਾਂਸੀ ਹੋਤਿ, ਅਹਾਰ ਨ ਖਾਤਿ॥ ੩੫॥**

ਜੇ ਕਫ ਦੇ ਮਾਦੇ ਵਾਲਾ ਘਿਉ ਨੂੰ ਖਾਵੇਗਾ ਤਾਂ ਛਾਤੀ ਉਤੇ ਬੋਝ ਰੋਗ ਨੂੰ ਧਾਰਨ ਕਰ ਲਵੇਗਾ। ਉਸ ਦਾ ਮੂੰਹ ਦਿਨ ਰਾਤ ਫਿੱਕਾ-ਫਿੱਕਾ ਰਹੇਗਾ, ਖੰਘ ਲੱਗ ਜਾਵੇਗੀ ਤੇ ਭੋਜਨ ਨਹੀਂ ਖਾਧਾ ਜਾਵੇਗਾ॥੩੫॥

ਜੇ ਸੁਭਾਉ ਤਨ ਪੇਤੀ ਹੋਇ। ਪੀਵਹਿ ਨਿਰੋ ਘ੍ਰਿਤਿ ਜੇ ਸੋਇ।
ਤਿਨ ਕੋ ਲਗਹਿਂ ਅਧਿਕ ਅਤਿਸਾਰ। ਉਪਜਹਿ ਤਨ ਮਹਿਂ ਰੋਗ ਬਿਕਾਰ॥੩੬॥

ਜੇ ਸਰੀਰ ਦੀ ਤਾਸੀਰ ਪਿੱਤ ਵਾਲੀ ਭਾਵ ਗਰਮੀ ਵਾਲੀ ਹੋਵੇ ਤਾਂ ਉਸ ਨੂੰ ਬਹੁਤ ਦਸਤ ਲੱਗ ਜਾਂਦੇ ਹਨ ਤੇ ਸਰੀਰ ਵਿਚ ਕਈ ਵਿਕਾਰੀ ਰੋਗ ਲੱਗ ਜਾਂਦੇ ਹਨ॥ ੩੬॥

ਜੇ ਮਿਲਾਇ ਮਿਸਰੀ ਸੋ ਖਾਇ। ਦੂਹੂੰਅਨਿ ਕੇ ਤਨ ਸੁਖ ਉਪਜਾਇ।
ਤਥਾ ਗਜਾਨ ਜਹਿਂ ਏਕੈ ਹੋਇ। ਅਹੰਬ੍ਰਹਮ ਕਹਿ ਸੁਭਹਿ ਨ ਸੋਇ॥ ੩੭॥

ਜੇ ਘਿਉ ਵਿਚ ਮਿਸ਼ਰੀ ਮਿਲਾ ਕੇ ਖਾਵੇ ਤਾਂ ਦੋਹਾਂ ਦੇ ਸਰੀਰਾਂ ਵਿਚ ਸੁਖ ਪੈਦਾ ਹੋਵੇਗਾ। ਇਸ ਤਰ੍ਹਾਂ ਹੀ ਗਿਆਨ ਦਾ ਸੁਭਾਅ ਹੈ, ਜੇ ਇਹ ਇਕੱਲਾ ਹੋਵੇ, 'ਮੈਂ ਬ੍ਰਹਮ ਹਾਂ' ਕਹਿ ਕੇ ਸ਼ੋਭਾ ਨਹੀਂ ਦੇਵੇਗਾ॥੩੭॥

ਸੁਨਿਬੇਹਾਰ ਬਿਗਰ ਬਹੁ ਜਾਇ। ਪਰੈਂ ਨਰਕ, ਨਹਿਂ ਸੁਰਗ ਲਖਾਇ।
ਜੇ ਹੰਕਾਰੀ ਨਰ ਉਰ ਧਾਰੈ। ਅਪਨਿ ਆਪਿ ਕੋ ਬਡੋ ਬਿਚਾਰੈ॥ ੩੮॥

ਸੁਣਨ ਵਾਲਾ ਬਹੁਤ ਗੁੱਸਾ ਕਰੇਗਾ, ਉਹ ਨਰਕ ਵਿਚ ਪਵੇਗਾ, ਸਵਰਗਾਂ ਨੂੰ ਵੇਖ ਨਹੀਂ ਸਕੇਗਾ। ਜੇ ਹੰਕਾਰੀ ਮਨੁੱਖ ਗਿਆਨ ਨੂੰ ਹਿਰਦੇ ਵਿਚ ਧਾਰਨ ਕਰੇਗਾ, ਤਾਂ ਆਪਣੇ ਆਪ ਨੂੰ ਬਹੁਤ ਵੱਡਾ ਸਮਝੇਗਾ॥੩੮॥

ਨਹਿਂ ਸਤਿਸੰਗਤਿ ਸੇਵਾ ਕਰੈ। ਨੰਮ੍ਰਿਤਾ ਨ ਕਿਸ ਆਗੈ ਧਰੈ।
ਛਾਤੀ ਬੋਝ ਰੋਗ ਇਹ ਹੋਇ। ਨਰਕ ਪਰਹਿ ਲਹਿ ਸੰਕਟ ਸੋਇ॥ ੩੯॥

ਨਾ ਸਤਿਸੰਗਤ ਵਿਚ ਜਾ ਕੇ ਸੇਵਾ ਕਰੇਗਾ ਅਤੇ ਨਿੰਮ੍ਰਤਾ ਕਿਸੇ ਅੱਗੇ ਵੀ ਧਾਰਨ ਨਹੀਂ ਕਰੇਗਾ। ਛਾਤੀ ਉਤੇ ਭਾਰ ਪੈਣ ਵਾਲਾ ਇਹ ਰੋਗ ਹੋਵੇਗਾ, ਉਹ ਸੰਕਟ ਲੈ ਕੇ ਨਰਕਾਂ ਵਿਚ ਪਵੇਗਾ॥੩੯॥

ਜੇ ਬਿਸ਼ਈ ਸੁਨਿ ਕੇਵਲ ਗਜਾਨ। ਭੋਗਹਿ ਨਾਰਿ ਬਿਰਾਨੀ ਜਾਨਿ।
ਇੱਤਜਾਦਿਕ ਬਿਸ਼ਿਯਨਿ ਲਗਿ ਜਾਇ। ਅਤੀਸਾਰ ਸਮ, ਨਰਕ ਸੁ ਪਾਇ॥੪੦॥

ਜੇ ਵਿਸ਼ਈ ਕੇਵਲ ਗਿਆਨ ਹੀ ਸੁਣੇਗਾ ਤਾਂ ਉਹ ਪਰਾਈ ਇਸਤਰੀ ਭੋਗੇਗਾ। ਇਤਿਆਦਿ ਹੋਰ ਵਿਸ਼ੇ ਵੀ ਲੱਗ ਜਾਣਗੇ, ਦਸਤ ਲੱਗਣ ਵਾਂਗ ਨਰਕਾਂ ਦਾ ਦੁੱਖ ਪਾਵੇਗਾ॥੪੦॥

ਯਾਂਤੇ ਭਗਤਿ ਸੰਗ ਬ੍ਰਹਮ ਗਜਾਨ। ਸਭਿਹਿਨਿ ਕੀ ਕਰਤਾ ਕੱਲਜਾਨ।
ਸ਼ੋਭਹਿ ਮੁਖ ਤੇ ਕਹਿ, ਪ੍ਰਭੁਦਾਸ। ਗਜਾਨ ਅਹੰਬ੍ਰਹਮ ਰਿਦੇ ਪ੍ਰਕਾਸ਼॥ ੪੧॥

ਇਸ ਲਈ ਭਗਤੀ ਸਹਿਤ ਹੀ ਬ੍ਰਹਮ-ਗਿਆਨ ਪਾਉਣਾ ਚਾਹੀਦਾ ਹੈ, ਇਹ ਸਭ ਦਾ ਕਲਿਆਣ ਕਰਦਾ ਹੈ। ਉਸ ਦੇ ਮੁੱਖ ਤੋਂ ਇਹ ਗੱਲ ਸ਼ੋਭਾ ਦੇਵੇਗੀ ਕਿ ਮੈਂ 'ਪ੍ਰਭੂ ਦਾ ਦਾਸ' ਹਾਂ, ਇਸ ਤਰ੍ਹਾਂ ਅਹੰਬ੍ਰਹਮ (ਪਰਮਾਤਮਾ) ਦੇ ਗਿਆਨ ਦਾ ਹਿਰਦੇ ਵਿਚ ਪ੍ਰਕਾਸ਼ ਹੋਵੇਗਾ॥੪੧॥

ਯਾਂਤੇ ਸਭਿ ਕੋ ਸਿਮਰਨਿ ਨਾਮੁ। ਕਰਹਿ ਪ੍ਰੇਮ ਤੇ ਲਹਿ ਸੁਖ ਧਾਮ।
ਖੁਸ਼ਕ ਗਜਾਨ ਯਾਂਤੇ ਨਹਿਂ ਨੀਕੋ। ਸਿਮਰੇ ਨਾਮ ਸ਼੍ਰੇਯ ਹੁਇ ਜੀਕੋ'॥ ੪੨॥

ਇਸ ਕਰਕੇ ਸਾਰਿਆਂ ਨੂੰ ਨਾਮ ਦਾ ਸਿਮਰਨ ਕਰਨਾ ਚਾਹੀਦਾ ਹੈ, ਪ੍ਰੇਮ ਕਰਕੇ ਸੁਖਾਂ ਦਾ ਧਾਮ ਗ੍ਰਹਿਣ ਕਰੇ। ਇਸ ਕਰਕੇ ਖੁਸ਼ਕ ਗਿਆਨ ਚੰਗਾ ਨਹੀਂ ਹੈ। ਜੇ ਨਾਲ ਨਾਮ ਦਾ ਵੀ ਸਿਮਰਨ ਕਰੇਗਾ ਤਾਂ ਜੀਵਨ ਦਾ ਕਲਿਆਣ ਹੋ ਜਾਵੇਗਾ॥੪੨॥

ਰਾਸ ਪੰਜਵੀਂ ਦਾ ਪੰਜਤਾਲੀਵਾਂ ਅਧਿਆਇ ਸਮਾਪਤ ਹੋਇਆ॥੪੫॥



# ਅਧਿਆਇ ਛਿਆਲੀਵਾਂ

*ਸਿੱਖਾਂ ਦੇ ਪ੍ਰਸੰਗ, ਭਾਨੂ ਬਹਿਲ*

ਦੋਹਰਾ- ਰਾਜਿ ਮਹਲ ਪੁਰਿ ਕੇ ਬਿਖੈ ਭਾਨੂ ਬਹਲ ਬਸੰਤਿ।
ਭਾਉ ਭਗਤਿ ਸਿੱਖੀ ਧਰੀ ਬਰਤਹਿ ਗੁਰੂ ਮਤੰਤ॥ ੧॥

ਰਾਜਮਹਲ ਪੁਰ ਵਿਖੇ ਭਾਨੂ ਬਹਿਲ ਨਾਮੀਂ ਸਿੱਖ ਰਹਿੰਦਾ ਸੀ, ਉਸ ਨੇ ਬੜੇ ਪ੍ਰੇਮ ਨਾਲ ਸਿੱਖੀ ਧਾਰਨ ਕੀਤੀ ਹੋਈ ਸੀ ਤੇ ਗੁਰੂ ਜੀ ਦੀ ਮੱਤ ਅਨੁਸਾਰ ਕਾਰ-ਵਿਹਾਰ ਕਰਦਾ ਸੀ॥੧॥

ਚੌਪਈ- ਸਿਮਰਹਿ ਵਾਹਿਗੁਰੂ ਸਤਿਨਾਮੁ। ਵੰਡਿ ਖਾਇ ਜੋ ਹੋਵਤਿ ਧਾਮ।
ਸ੍ਰੀ ਹਰਿਗੋਵਿੰਦ ਕੇ ਢਿਗ ਆਯੋ। ਧਰਿ ਅਕੋਰ ਕੋ ਸੀਸ ਨਿਵਾਯੋ॥੨॥

ਸਤਿਨਾਮ ਵਾਹਿਗੁਰੂ ਦਾ ਸਿਮਰਨ ਕਰਦਾ ਸੀ, ਜੋ ਕੁਝ ਵੀ ਘਰ ਵਿਚ ਹੁੰਦਾ ਸੀ, ਉਸ ਨੂੰ ਵੰਡ ਕੇ ਖਾਂਦਾ ਸੀ। ਉਹ ਸ੍ਰੀ ਹਰਿਗੋਬਿੰਦ ਜੀ ਪਾਸ ਆਇਆ ਤੇ ਭੇਟ ਅੱਗੇ ਰਖ ਕੇ ਸਿਰ ਨਿਵਾਇਆ॥੨॥

ਬੂਝਨਿ ਕੀਨੇ ਜਲਧਿ ਬਿਬੇਕ। 'ਸ਼ਾਸਤ੍ਰਨਿ ਮਤ ਅਹੈਂ ਅਨੇਕ।
ਕੋ ਤਪ ਤੀਰਥ ਮਹਿਮਾ ਗਾਵੈ। ਕੋ ਬ੍ਰਤ ਨੇਮਨਿ ਕਰਹੁ ਬਤਾਵੈ॥੩॥

ਗਿਆਨ ਦੇ ਸਾਗਰ ਭਾਵ ਗੁਰੂ ਜੀ ਨੂੰ ਪੁੱਛਣ ਲੱਗਾ, "ਸ਼ਾਸਤ੍ਰਾਂ ਦੇ ਅਨੇਕਾਂ ਮੱਤ ਹਨ, ਕਈ ਤਪ ਅਤੇ ਤੀਰਥਾਂ ਦੀ ਮਹਿਮਾ ਗਾਉਂਦੇ ਹਨ ਕਈ 'ਵਰਤ ਨੇਮ ਕਰੋ' ਦੱਸਦੇ ਹਨ॥੩॥

ਜੱਗ ਹੋਮ ਕੋ ਕਰੈ ਬਿਸਾਲ। ਕੋ ਕਹਿ ਦਾਨ ਕਰਹੁ ਬਿਧਿ ਨਾਲ।
ਬਡਿਆਈ ਸਤਿਗੁਰ ਕੇ ਧਾਮ। ਕੇਵਲ ਸਿਮਰਨਿ ਕੋ ਸਤਿਨਾਮ॥੪॥

ਕਈ 'ਜੱਗ ਹੋਮ' ਵਿਸ਼ਾਲ ਕਰਦੇ ਹਨ, ਕਈ ਕਹਿੰਦੇ ਹਨ ਵਿਧੀ ਅਨੁਸਾਰ ਦਾਨ ਕਰੋ। ਪਰ ਸਤਿਗੁਰੂ ਦੇ ਘਰ ਵਡਿਆਈ ਕੇਵਲ ਸਤਿਨਾਮ ਦਾ ਸਿਮਰਨ ਕਰਨ ਨਾਲ ਹੀ ਮਿਲਦੀ ਹੈ॥੪॥

ਅੰਤਰ ਇਨ ਮਹਿਂ ਕਿਤਿਕ ਬਤਾਵਹੁ। ਕਿਮ ਮਹਿਮਾ ਸਤਿਨਾਮ ਬਧਾਵਹੁ?'।
ਸ੍ਰੀ ਮੁਖ ਤੇ ਸੁਨਿ ਬਾਕ ਬਖਾਨਾ। 'ਜੁਗਤਿ ਬਤਾਵਨਿ ਕੀਨਿ ਮਹਾਨਾ॥੫॥

ਇਨ੍ਹਾਂ ਵਿਚ ਕੀ ਅੰਤਰ ਹੈ, ਇਸ ਬਾਰੇ ਦੱਸੋ, ਸਤਿਨਾਮ ਦੀ ਮਹਿਮਾ ਕਿਵੇਂ ਵੱਧ ਦੱਸਦੇ ਹੋ?" ਗੁਰੂ ਜੀ ਨੇ ਇਹ ਸੁਣ ਕੇ ਬਚਨ ਕੀਤਾ, "ਤੈਨੂੰ ਮਹਾਨ ਜੁਗਤੀ ਬਾਰੇ ਦੱਸਦੇ ਹਾਂ॥ ੫॥

ਸੱਤਿਨਾਮ ਏਕਾਂਗ ਪਛਾਨ। ਅਪਰ ਕਰਮ ਸਭਿ ਸ਼ੂੰਨ ਸਮਾਨ।
ਜੇ ਇਕਾਂਗ ਪੂਰਬ ਲਿਖਦੇਯ। ਸ਼ੂੰਨ ਲਗੇ ਦਸ ਗੁਨੋ ਬਧੇਯ॥ ੬॥

ਸਤਿਨਾਮ ਨੂੰ ਏਕੇ ਦਾ ਹਿੰਦਸਾ ਜਾਣੋ, ਹੋਰ ਸਾਰੇ ਕਰਮ ਬਿੰਦੀ ਸਮਾਨ ਹਨ। ਇਕ ਦਾ ਹਿੰਦਸਾ ਪਹਿਲਾਂ ਲਿਖ ਦੇਵੋ, ਇਸ ਨੂੰ ਬਿੰਦੀ ਲਾਉਣ ਨਾਲ ਦਸ ਗੁਣਾਂ ਵੱਡਾ ਬਣ ਜਾਂਦਾ ਹੈ॥੬॥

ਜੇ ਇਕਾਂਗ ਪੂਰਬ ਲਿਖਿ ਨਾਂਹੀ। ਕੇਵਲ ਸ਼ੂੰਨ ਲਿਖਤਿ ਹੀ ਜਾਹੀਂ।
ਸੋ ਸਭਿ ਖਾਲੀ ਕੁਛ ਨਹਿਂ ਸਰੈ। ਗਿਨਤੀ ਮਹਿਂ ਕੋਊ ਨਹਿਂ ਧਰੈ॥ ੭॥

ਜੇ ਇਕ ਦੇ ਹਿੰਦਸੇ ਨੂੰ ਪਹਿਲਾਂ ਨਾ ਲਿਖੀਏ, ਕੇਵਲ ਬਿੰਦੀਆਂ ਹੀ ਲਿਖਦੇ ਜਾਈਏ, ਫਿਰ ਸਭ ਖਾਲੀ ਰਹਿੰਦਾ ਹੈ, ਕੁਝ ਵੀ ਨਹੀਂ ਬਣਦਾ ਹੈ, ਉਸ ਹਿੰਦਸੇ ਨੂੰ ਕੋਈ ਕਿਸੇ ਗਿਣਤੀ ਵਿਚ ਵੀ ਨਹੀਂ ਲੈਂਦਾ ਹੈ, ਕਿਉਂਕਿ ਉਹ ਸ਼ੁੰਨ ਹੀ ਰਹਿ ਜਾਂਦਾ ਹੈ॥੭॥

**ਤਿਮ ਸਤਿਨਾਮ ਬਿਨਾ ਸਭਿ ਬਾਦਿ। ਜਿਨਿ ਕੋ ਫਲ ਯੁਤਿ ਅੰਤ ਰੁ ਆਦਿ।**
**ਜੇ ਇਕਾਂਗ ਪਰਿ ਸ਼ੂੰਨ ਲਿਖਾਇ ਨ। ਹੋਇ ਨ ਦਸ ਗੁਨ ਤੌ ਇਕ ਜਾਇ ਨ॥੮॥**

ਇਸ ਤਰ੍ਹਾਂ ਸਤਿਨਾਮ ਬਗੈਰ ਸਭ ਵਿਅਰਥ ਹੈ, ਜਿਨ੍ਹਾਂ ਪੁੰਨ ਕਰਮਾਂ ਦਾ ਫਲ ਆਦਿ ਅੰਤ ਵਾਲਾ ਹੈ, ਭਾਵ ਸ਼ੁਰੂ ਵੀ ਹੁੰਦਾ ਹੈ ਤੇ ਮੁੱਕ ਵੀ ਜਾਂਦਾ ਹੈ। ਜੇ ਇਕ ਨੂੰ ਬਿੰਦੀ ਨਾ ਲਾਈਏ ਤਾਂ ਏਕਾ ਦਸ ਗੁਣਾਂ ਨਹੀਂ ਹੋਵੇਗਾ, ਪਰ ਏਕਾ ਬਣਿਆ ਰਹੇਗਾ, ਜਾਵੇਗਾ ਨਹੀਂ॥੮॥

**ਅਪਰ ਜੁਗਨਿ ਕੇ ਧਰਮ ਸਰਬ ਹੈਂ। ਬਲੀ ਬਿਸਾਲ ਸਮੂਹ ਦਰਬ ਹੈ।**
**ਕਲਿ ਮਹਿਂ ਕੇਵਲ ਹੈ ਸਤਿਨਾਮ। ਇਸਤੇ ਲਹੈ ਸ਼੍ਰੇਯ ਸੁਖਧਾਮ॥ ੯॥**

ਹੋਰ ਸਾਰੇ ਧਰਮ ਪਿਛਲੇ ਜੁਗਾਂ ਦੇ ਹਨ, ਉਹ ਤਦ ਹੀ ਹੋ ਸਕਦੇ ਹਨ ਜੇ ਮਨੁੱਖ ਬਹੁਤ ਬਲਵਾਨ ਹੋਵੇ ਅਤੇ ਉਸ ਪਾਸ ਬਹੁਤ ਧਨ ਹੋਵੇ। ਕਲਿਜੁਗ ਵਿਚ ਕੇਵਲ ਸਤਿਨਾਮ ਹੀ ਪਰਧਾਨ ਹੈ, ਇਸ ਤੋਂ ਹੀ ਸੁਖਾਂ ਦਾ ਘਰ ਭਾਵ ਮੁਕਤੀ ਪ੍ਰਾਪਤ ਹੋ ਸਕਦੀ ਹੈ॥੯॥

**ਬਿਨਾਂ ਨਾਮ ਤੇ ਨਹਿਂ ਛੁਟਕਾਰਾ। ਅਪਰ ਕਰਮ ਤੇ ਵਧੈ ਹੰਕਾਰਾ।**
**ਨੰਮ੍ਰਿ ਹੋਨਿ ਮਿਸਰਨਿ ਹਰਿਨਾਮ। ਲਹੈ ਅੰਤ ਕੋ ਸੁਖ ਬਿਸਰਾਮ॥ ੧੦॥**

ਨਾਮ ਤੋਂ ਬਗੈਰ ਛੁਟਕਾਰਾ ਨਹੀਂ ਹੋ ਸਕਦਾ, ਹੋਰ ਕਰਮ ਕਰਨ ਨਾਲ ਹੰਕਾਰ ਵਧ ਜਾਂਦਾ ਹੈ, ਹਰੀ ਦਾ ਨਾਮ ਸਿਮਰਨ ਕਰਨ ਨਾਲ ਮਨ ਸਨਿੰਮਰ ਹੋ ਜਾਂਦਾ ਹੈ, ਅੰਤ ਸਮੇਂ ਸੁਖਾਂ ਭਰਿਆ ਵਿਸਰਾਮ ਪ੍ਰਾਪਤ ਕਰਦਾ ਹੈ। ੧੦॥

**ਅੰਤਰ ਇਤੋ ਜਾਨਿ ਮਨ ਮਾਹਿ। ਸੋ ਹੰਤਾ ਜੁਤਿ, ਇਸ ਮਹਿਂ ਨਾਂਹਿ'।**
**ਭਾਨੂ ਬਹਲ ਸੁਨਤਿ ਸੁਖ ਪਾਯੋ। ਗੁਰ ਕੋ ਕਹਿਬੋ ਰਿਦੇ ਬਸਾਯੋ॥ ੧੧॥**

ਇਹੋ ਅੰਤਰ ਹੈ, ਇਸ ਨੂੰ ਮਨ ਵਿਚ ਜਾਣ ਲਵੋ, ਇਸ ਵਿਚ ਕਿਸੇ ਪ੍ਰਕਾਰ ਦਾ ਹੰਕਾਰ ਨਹੀਂ ਹੈ।'' ਭਾਨੂੰ ਬਹਿਲ ਨੇ ਇਹ ਸੁਣ ਕੇ ਸੁਖ ਪਾਇਆ। ਗੁਰੂ ਜੀ ਦੇ ਕਹੇ ਨੂੰ ਆਪਣੇ ਹਿਰਦੇ ਵਿਚ ਵਸਾ ਲਿਆ॥੧੧॥

**ਬਦਲੀ ਸੋਢੀ ਸੇਠ ਗੁਪਾਲ। ਸ਼੍ਰੀ ਹਰਿਗੋਬਿੰਦ ਕੇ ਨਿਤ ਨਾਲ।**
**ਰਹਹਿਂ ਸਦਾ ਘਾਲਹਿਂ ਬਹੁ ਘਾਲ। ਗੁਰੁ ਢਿਗ ਕਰਯੋ ਪ੍ਰਸ਼ਨ ਇਕ ਕਾਲ॥੧੨॥**

ਬਦਲੀ ਸੋਢੀ ਤੇ ਸੇਠ ਗੁਪਾਲ ਸਦਾ ਸ੍ਰੀ ਹਰਿਗੋਬਿੰਦ ਸਾਹਿਬ ਦੇ ਨਾਲ ਰਹਿੰਦੇ ਸਨ। ਉਹ ਸਦਾ ਹੀ ਬਹੁਤ ਘਾਲਣਾ ਘਾਲਦੇ ਰਹਿੰਦੇ ਸਨ। ਇਕ ਸਮੇਂ ਉਨ੍ਹਾਂ ਗੁਰੂ ਜੀ ਨੂੰ ਇਕ ਪ੍ਰਸ਼ਨ ਕੀਤਾ॥੧੨॥

**'ਕੀਜਹਿ ਕੁਛ ਉਪਦੇਸ਼ ਬਖਾਨ। ਜਿਸ ਤੇ ਹੋਹਿ ਪਰਮ ਕੱਲਜਾਨ'।**
**ਸ਼੍ਰੀ ਮੁਖ ਕਹਯੋ 'ਬਿਸਾਲ ਸੁਖਾਰੇ। ਨਿਵਿ ਕਰਿ ਗਮਨਹੁ ਸਕਲ ਅਗਾਰੇ॥੧੩॥**

''ਕੋਈ ਉਪਦੇਸ਼ ਦੇਵੋ, ਜਿਸ ਨਾਲ ਸਾਡਾ ਪਰਮ ਕਲਿਆਣ ਹੋ ਜਾਵੇ''। ਗੁਰੂ ਜੀ ਨੇ ਫੁਰਮਾਇਆ, ''ਬੜੇ ਸੁਖੀ ਰਹੋਗੇ ਜੇ ਸਭ ਦੇ ਅੱਗੇ ਨੀਵੇਂ ਹੋ ਕੇ ਚਲੋਗੇ॥੧੩॥

**ਜਥਾ ਫੁਹਾਰੇ ਕੋ ਜਲ ਹੇਰੇ। ਜਿਤੋ ਨੀਵ ਚਢਿ ਤਿਤੋ ਉਚੇਰੇ।**
**ਧੂਰਿ ਸਰਬ ਕੇ ਪਾਇਨ ਤਰੇ। ਇਸ ਗੁਨ ਤੇ ਸਭਿ ਕੇ ਸਿਰ ਚਰੇ॥ ੧੪॥**

ਜਿਵੇਂ ਫੁਹਾਰੇ ਦੇ ਜਲ ਨੂੰ ਵੇਖਦੇ ਹਾਂ, ਜਿੰਨਾ ਨੀਵਾਂ ਜਾਂਦਾ ਹੈ, ਓਨਾ ਹੀ ਉੱਚਾ ਚੜ੍ਹਦਾ ਹੈ। ਸਾਰਿਆਂ ਦੇ ਪੈਰਾਂ ਦੀ ਧੂੜ ਪੈਰਾਂ ਦੇ ਥੱਲੇ ਹੁੰਦੀ ਹੈ, ਇਸ ਗੁਣ ਕਰਕੇ ਉਹ ਸਾਰਿਆਂ ਦੇ ਸਿਰਾਂ ਤੇ ਚੜ੍ਹਦੀ ਹੈ॥੧੪॥

**ਕਰ ਅੰਗੁਰੀ ਜਿਨ ਛੋਟਿ ਕਹਾਯੋ। ਰੁਚਿਰ ਬਿਭੂਖਨ ਤਿਸ ਕੇ ਪਾਯੋ।**
**ਸਭਿ ਤਰੁ ਤੇ ਛੋਟਾ ਤਰੁ ਚੰਦਨ। ਕਰਹਿ ਸੁਗੰਧਿਤਿ ਨਿਕਟ ਜਿ ਬ੍ਰਿੰਦਨਿ॥੧੫॥**

ਆਪਣੇ ਹੱਥ ਦੀ ਉਂਗਲੀ ਜਿਸ ਨੂੰ ਅਸੀਂ ਛੋਟੀ ਕਹਿੰਦੇ ਹਾਂ ਸੁੰਦਰ ਅੰਗੂਠੀ ਉਸ ਨੂੰ ਹੀ ਪਾਈ ਜਾਂਦੀ ਹੈ। ਸਭ ਦਰੱਖਤਾਂ ਤੋਂ ਛੋਟਾ ਚੰਦਨ ਦਾ ਰੁੱਖ ਹੁੰਦਾ ਹੈ, ਉਹ ਆਪਣੇ ਨੇੜੇ ਖੜੇ ਬ੍ਰਿੱਛਾਂ ਨੂੰ ਵੀ ਸੁਗੰਧਿਤ ਕਰ ਦਿੰਦਾ ਹੈ॥੧੫॥

**ਜੇਤਿਕ ਊਚੇ ਪਦ ਅਭਿਲਾਖਹਿਂ। ਤੇਤਿਕ ਨੰਮ੍ਰਿ ਅਪਨਿ ਮਨ ਰਾਖਹਿਂ।**
**ਸਭਿ ਤੇ ਅਧਿਕ ਬਿਸ਼ਨੁ ਬਡਿਆਈ। ਤਿਮ ਸਭਿ ਤੇ ਮਨ ਨੰਮ੍ਰਿ ਸਦਾਈ॥੧੬॥**

ਜਿੰਨੀ ਵੀ ਕੋਈ ਉੱਚੀ ਪਦਵੀ ਪਾਉਣੀ ਚਾਹੁੰਦਾ ਹੈ, ਉਸ ਨੂੰ ਓਨਾ ਹੀ ਆਪਣਾ ਮਨ ਨੀਵਾਂ ਰੱਖਣਾ ਚਾਹੀਦਾ ਹੈ। ਸਭ ਤੋਂ ਵੱਧ ਵਿਸ਼ਨੂੰ ਦੀ ਵਡਿਆਈ ਹੈ, ਕਿਉਂਕਿ ਉਹ ਸਦਾ ਹੀ ਮਨ ਨੂੰ ਸਭ ਨਾਲੋਂ ਨੀਵਾਂ ਰੱਖਦੇ ਹਨ॥੧੬॥

**ਭ੍ਰਿਗੂ ਲਾਤ ਸਹਿ ਨੰਮ੍ਰੀ ਹੋਏ। ਪਾਂਡਵ ਮਖ ਮਹਿਂ ਰਿਖਿ ਪਗ ਧੋਏ।**
**ਅਪਰ ਜਿ ਕਰਮ ਕਰਤਿ ਭਗਵਾਨ। ਹੁਇ ਨੰਮ੍ਰੀ ਹੰਕਾਰ ਨ ਠਾਨਿ॥੧੭॥**

ਭ੍ਰਿਗੂ ਰਿਸ਼ੀ ਨੇ ਜਦ ਵਿਸ਼ਨੂੰ ਨੂੰ ਜਗਾਉਣ ਵਾਸਤੇ ਲੱਤ ਮਾਰੀ ਸੀ ਤਾਂ ਉਹ ਸਨਿੰਮਰ ਹੋ ਕੇ ਹੌਲੀ-ਹੌਲੀ ਭ੍ਰਿਗੂ ਦੇ ਪੈਰ ਘੁਟਣ ਲੱਗ ਗਏ ਅਤੇ ਆਪਣੇ ਆਪ ਨੂੰ ਬ੍ਰਾਹਮਣ ਦੀ ਛੁਹ ਕਾਰਨ ਸਨਮਾਨਿਆ ਹੋਇਆ ਵਿਅਕਤੀ ਜਾਣਿਆ। ਪਾਂਡਵਾਂ ਦੇ ਯੱਗ ਵਿਚ ਉਨ੍ਹਾਂ ਰਿਸ਼ੀਆਂ ਦੇ ਪੈਰ ਧੋਤੇ ਸਨ। ਹੋਰ ਜਿਹੜੇ ਕੰਮ ਵਿਸ਼ਨੂੰ ਭਗਵਾਨ ਕਰਦਾ ਹੈ, ਉਹ ਸਨਿੰਮਰ ਹੋ ਕੇ ਕਰਦਾ ਹੈ। ਹੰਕਾਰ ਨਹੀਂ ਧਾਰਨ ਕਰਦਾ ਹੈ॥੧੭॥

**ਊਚੇ ਪਦ ਦੇਬੇ ਕੀ ਕਾਰਨ। ਅਹੈ ਨੰਮ੍ਰਤਾ ਉਰ ਹੰਕਾਰ ਨ।**
**ਗੁਰ ਸਿੱਖਨਿ ਤੇ ਹਾਰਨਿ ਸਦਾ। ਇਨ ਤੇ ਜੀਤ ਨ ਚਾਹਹਿ ਕਦਾ॥੧੮॥**

ਉੱਚੀ ਪਦਵੀ ਦੇਣ ਦੇ ਕਾਰਨ , ਹਿਰਦੇ ਵਿਚ ਨਿੰਮ੍ਰਤਾ ਧਾਰਨ ਕੀਤੀ ਹੋਈ ਹੈ, ਹੰਕਾਰ ਬਿਲਕੁਲ ਨਹੀਂ ਹੈ। ਗੁਰਸਿੱਖਾਂ ਤੋਂ ਸਦਾ ਹਾਰ ਚਾਹੁੰਦਾ ਹੈ, ਇਨ੍ਹਾਂ ਉਤੇ ਕਦੇ ਵੀ ਜਿੱਤ ਪ੍ਰਾਪਤ ਕਰਨਾ ਨਹੀਂ ਚਾਹੁੰਦਾ॥ ੧੮॥

**ਜੋ ਜੀਤਹਿ ਸੋ ਹਾਰਹਿ ਅੰਤਿ। ਜੋ ਹਾਰਜੋ ਸੋ ਜੀਤਨਿਵੰਤਿ।**
**ਜਿਮ ਫਿਰੰਗ ਕੀ ਪੌਰੀ ਹੋਇ। ਐਸੀ ਕਲਾ ਸਹਤ ਬਨਿ ਸੋਇ॥੧੯॥**

ਜਿਹੜਾ ਜਿੱਤਦਾ ਹੈ, ਉਹ ਅੰਤ ਵਿਚ ਹਾਰਦਾ ਹੈ, ਜੋ ਹਾਰਦਾ ਹੈ ਉਹ ਜਿੱਤਣ ਵਾਲਾ ਹੈ। ਜਿਵੇਂ ਜਾਦੂ ਦੀ ਪੌੜੀ ਹੁੰਦੀ ਹੈ, ਐਸੀ ਕਲਾ ਸਹਿਤ ਬਣ ਜਾਂਦੇ ਹਨ॥੧੯॥

**ਲਖਹਿ ਜੁ ਚਢਤਿ ਜਾਤਿ ਮੈਂ ਊਚਾ। ਸੋ ਤੌ ਉਤਰਤਿ ਗਮਨਤਿ ਨੀਚਾ।**
**ਜੋ ਜਾਨਹਿ ਮੈਂ ਗਮਨੌਂ ਨੀਚੇ। ਸੋ ਚਢਿ ਜਾਤਿ ਅਚਾਨਕ ਊਚੇ॥੨੦॥**

ਜਿਹੜਾ ਇਹ ਸਮਝਦਾ ਹੈ 'ਮੈਂ ਉੱਚਾ ਚੜ੍ਹ ਗਿਆ ਹਾਂ' ਉਹ ਉਤਰ ਕੇ ਥੱਲੇ ਹੀ ਆਵੇਗਾ। ਜੋ ਜਾਣੇ ਕਿ ਮੈਂ ਥੱਲੇ ਚਲੇ ਜਾਵਾਂ, ਉਹ ਅਚਾਨਕ ਉੱਪਰ ਚੜ੍ਹ ਜਾਂਦਾ ਹੈ ॥੨੦॥

**ਜੀਤਤਿ ਹਾਰਜੋ, ਹਾਰਤਿ ਜੀਤੇ। ਇਮ ਹੋਵਤਿ ਸਿੱਖਨਿ ਬਿਪਰੀਤੇ।**
**ਸਤਿਸੰਗਤਿ ਮਹਿਂ ਨੀਵੇ ਚਲਹੁ। ਮਧੁਰ ਗਿਰਾ ਕਹਿ ਸਿੱਖਨਿ ਮਿਲਹੁ' ॥੨੧॥**

ਜਿੱਤਣ ਵਾਲਾ ਹਾਰਦਾ ਹੈ ਤੇ ਹਾਰਨ ਵਾਲਾ ਜਿੱਤਦਾ ਹੈ, ਇਸ ਤਰ੍ਹਾਂ ਸਿੱਖਾਂ ਵਿਚ ਉਲਟ ਰੀਤ ਹੁੰਦੀ ਹੈ। ਸਤਿਸੰਗਤ ਵਿਚ ਸਦਾ ਨੀਵੇਂ ਹੋ ਕੇ ਚਲੋ, ਮਿੱਠੇ ਬਚਨ ਬੋਲ ਕੇ ਸਿੱਖਾਂ ਨੂੰ ਮਿਲੋ'' ॥੨੧॥

ਇਮ ਸੁਨਿਕੈ ਸਤਿਗੁਰ ਕੋਂ ਕਹਜੋ। ਨੰਮ੍ਰੀ ਹੋਇ ਪਰਮਪਦ ਲਹਜੋ।
ਇਕ ਚੱਢਾ ਸੁੰਦਰ ਜਿਸ ਨਾਮ। ਗੁਰਸਿਖ ਹੁਤੋ ਆਗਰੇ ਧਾਮ॥ ੨੨॥

ਸਤਿਗੁਰੂ ਜੀ ਦਾ ਇਸ ਤਰ੍ਹਾਂ ਕਿਹਾ ਸੁਣ ਕੇ, ਸਨਿੰਮਰ ਹੋ ਕੇ ਪਰਮ ਪਦਵੀ ਪ੍ਰਾਪਤ ਕੀਤੀ। ਇਕ ਸੁੰਦਰ ਚੱਢਾ ਨਾਮੀ ਗੁਰਸਿੱਖ ਸੀ, ਜਿਸ ਦਾ ਘਰ ਆਗਰੇ ਵਿਚ ਸੀ॥੨੨॥

ਮਿਲਹਿਂ ਸਿੱਖ ਧ੍ਰਮਸਾਲਾ ਮਾਂਹਿ। ਕਿਰਤਨ ਕਰਹਿ ਨਾਮ ਸਿਮਰਾਹਿ।
ਜਹਾਂ ਭਜਨ ਕੋ ਕਰਤੇ ਦੇਖਹਿ। ਤਹਿਂ ਸੇਵਾ ਨਿਤ ਕਰਤਿ ਵਿਸ਼ੇਖਹਿ॥੨੩॥

ਸਿੱਖ ਇਕੱਠੇ ਹੋ ਕੇ ਧਰਮਸਾਲਾ ਵਿਚ ਮਿਲਦੇ ਸਨ, ਕੀਰਤਨ ਕਰਦੇ ਸਨ ਤੇ ਨਾਮ ਦਾ ਸਿਮਰਨ ਕਰਦੇ ਸਨ। ਜਿਥੇ ਵੀ ਭਜਨ ਕਰਦਿਆਂ ਨੂੰ ਵੇਖਦਾ ਸੀ, ਓਥੇ ਜਾ ਕੇ ਬਹੁਤ ਸੇਵਾ ਕਰਦਾ ਸੀ॥੨੩॥

ਸ੍ਰੀ ਗੁਰ ਹਰਿ ਗੋਬਿੰਦ ਢਿਗ ਆਵਹਿ। ਤਥਾ ਭਾਉ ਧਰਿ ਸੇਵ ਕਮਾਵਹਿ।
ਇਕ ਦਿਨ ਬੈਠਜੋ ਹਿਤ ਕਰਿ ਪਾਸ। ਹਾਥ ਬੰਦਿ ਬੋਲਜੋ ਅਰਦਾਸਿ॥੨੪॥

ਉਹ ਸ੍ਰੀ ਗੁਰੂ ਹਰਿਗੋਬਿੰਦ ਜੀ ਪਾਸ ਚਲ ਕੇ ਆਉਂਦਾ ਸੀ ਤੇ ਬੜੇ ਪ੍ਰੇਮ ਨਾਲ ਸੇਵਾ ਕਮਾਉਂਦਾ ਸੀ। ਇਕ ਦਿਨ ਬੜੇ ਪ੍ਰੇਮ ਨਾਲ ਗੁਰੂ ਜੀ ਪਾਸ ਬੈਠਿਆ ਸੀ, ਹੱਥ ਜੋੜ ਕੇ ਬੇਨਤੀ ਕੀਤੀ॥੨੪॥

'ਸਤਿਗੁਰ ! ਕਿਸਿ ਬਿਧਿ ਸਿੱਖ ਉਧਾਰੈਂ ?। ਅਵਗੁਨ ਪਰਹਰਿ ਗੁਨ ਨਿਸਤਾਰੈਂ ?'।
ਸੁਨਿ ਸ੍ਰੀ ਹਰਿਗੋਬਿੰਦ ਉਚਾਰਾ। 'ਹੋਤਿ ਸਤਿਗੁਰੂ ਚਾਰਿ ਪ੍ਰਕਾਰਾ॥ ੨੫॥

"ਹੇ ਸਤਿਗੁਰੂ ਜੀ ! ਕਿਸ ਵਿਧੀ ਅਨੁਸਾਰ ਸਿੱਖਾਂ ਦਾ ਉਧਾਰ ਕਰਦੇ ਹੋ, ਔਗੁਣ ਦੂਰ ਕਰਕੇ ਗੁਣ ਦੇ ਕੇ ਮੁਕਤ ਕਰਦੇ ਹੋ ?" ਇਹ ਸੁਣ ਕੇ ਸ੍ਰੀ ਹਰਿਗੋਬਿੰਦ ਜੀ ਨੇ ਕਿਹਾ, "ਸਤਿਗੁਰੂ ਚਾਰ ਪ੍ਰਕਾਰ ਦੇ ਹੁੰਦੇ ਹਨ॥੨੫॥

ਸ੍ਰੀ ਨਾਨਕ ਚਾਰਹੁ ਮਹਿਂ ਬਡੇ। ਜਿਨ ਕੇ ਨਾਮ ਸੁਨਤਿ ਜਮ ਛਡੇ।
ਇਕ ਗੁਰ ਭ੍ਰਿੰਗੀ ਕੇ ਸਮ ਹੋਇ। ਕਿਸੀ ਜਾਤਿ ਕੋ ਲੇ ਕ੍ਰਿਮ ਸੋਇ॥ ੨੬॥

ਸ੍ਰੀ ਗੁਰੂ ਨਾਨਕ ਦੇਵ ਜੀ ਚਾਰਾਂ ਵਿਚੋਂ ਵੱਡੇ ਹਨ, ਜਿਨ੍ਹਾਂ ਦਾ ਨਾਮ ਸੁਣਨ ਨਾਲ ਹੀ ਜਮ ਛੱਡ ਜਾਂਦੇ ਹਨ। ਇਕ ਗੁਰੂ ਤਿਤਲੀ ਦੇ ਵਾਂਗ ਹੁੰਦਾ ਹੈ, ਕਿਸੇ ਜਾਤ ਦੇ ਕੀੜੇ ਨੂੰ ਵੀ ਉਹ ਲੈ ਲੈਂਦੀ ਹੈ॥੨੬॥

ਨਿਜ ਘਰ ਧਰਿ ਦਰ ਪਰ ਥਿਰ ਘਨੈ। ਕਿਰਮ ਧਜਾਨ ਕਰਿ ਭ੍ਰਿੰਗੀ ਬਨੈ।
ਕਿਸੀ ਜਾਤਿ ਕ੍ਰਿਮ ਨਿਜ ਸਮ ਕਰੈ। ਨਹਿਂ ਸਭਿ ਬਨਹਿਂ ਸੁ ਜਾਨੀ ਪਰੈ॥੨੭॥

ਉਸ ਨੂੰ ਆਪਣੇ ਘਰ ਕਾਫੀ ਦੇਰ ਸਥਿਤ ਰਖਦੀ ਹੈ, ਕੀੜਾ ਵੀ ਧਿਆਨ ਧਾਰ ਕੇ ਤਿਤਲੀ ਬਣ ਜਾਂਦਾ ਹੈ। ਕਿਸੇ ਵੀ ਜਾਤ ਦੇ ਕੀੜੇ ਨੂੰ ਉਹ ਆਪਣੇ ਵਰਗਾ ਕਰ ਲੈਂਦੀ ਹੈ, ਪਰ ਸਾਰੇ ਕੀੜੇ ਤਿਤਲੀਆਂ ਨਹੀਂ ਬਣਦੇ ਹਨ, ਇਹ ਵੇਖਿਆ ਗਿਆ ਹੈ, ਉਹ ਕਿਸੇ ਇਕ ਜਾਤ ਦੇ ਕੀੜੇ ਨੂੰ ਆਪਣੇ ਵਰਗਾ ਬਣਾਉਂਦੀ ਹੈ॥੨੭॥

ਇਕ ਗੁਰ ਪਾਰਸ ਕੇ ਸਮ ਅਹੈਂ। ਕਿਸ ਧਾਤੂ ਕੇ ਸੰਗ ਜਿ ਛੁਹੈਂ।
ਤਿਸ ਕੋ ਕੰਚਨ ਦੇਤਿ ਬਨਾਇ। ਨਿਜ ਗੁਨ ਦੇਤੇ ਨਹੀਂ ਕਦਾਇ॥ ੨੮॥

ਇਕ ਗੁਰੂ ਪਾਰਸ ਦੇ ਸਮਾਨ ਹੁੰਦਾ ਹੈ, ਜੇ ਉਸ ਨੂੰ ਕਿਸੇ ਇਕ ਧਾਤ ਨਾਲ ਛੁਹਾਇਆ ਜਾਵੇ, ਤਾਂ ਉਸ ਨੂੰ ਸੋਨਾ ਬਣਾ ਦਿੰਦਾ ਹੈ, ਪਰ ਕਿਸੇ ਧਾਤ ਨੂੰ ਪਾਰਸ ਨਹੀਂ ਬਣਾ ਸਕਦਾ, ਆਪਣੇ ਗੁਣ ਕਿਸੇ ਨੂੰ ਨਹੀਂ ਦਿੰਦਾ॥੨੮॥

ਇਕ ਬਾਵਨ ਚੰਦਨ ਸਮ ਹੋਤਿ। ਜਬਿ ਤਿਸ ਪਰ ਰਿਤੁ ਹਿਤੂ ਉਦੋਤਿ।
ਨਿਕਟ ਬ੍ਰਿਛ ਚੰਦਨ ਕਰਿ ਲੇਤਿ। ਬਿਨ ਰੁਤਿ ਨਹਿਂ ਸੁਗੰਧਿਤਾ ਦੇਤਿ॥੨੯॥

ਇਕ ਗੁਰੂ ਬਾਵਨ ਚੰਦਨ ਵਾਂਗ ਹੁੰਦਾ ਹੈ, ਜਦ ਉਸ ਦੇ ਹਿਤ ਵਾਲੀ ਕੋਈ ਖਾਸ ਰੁੱਤ ਆਉਂਦੀ ਹੈ ਤਾਂ ਉਹ ਆਪਣੇ ਨੇੜੇ ਦੇ ਸਾਰੇ ਬ੍ਰਿੱਛਾਂ ਨੂੰ ਚੰਦਨ ਵਰਗਾ ਸੁਗੰਧਿਤ ਬਣਾ ਲੈਂਦਾ ਹੈ, ਪਰ ਖਾਸ ਰੁੱਤ ਤੋਂ ਬਗੈਰ ਨੇੜੇ ਦੇ ਬ੍ਰਿੱਛਾਂ ਵਿਚੋਂ ਸੁਗੰਧੀ ਨਹੀਂ ਆਉਂਦੀ ਹੈ॥੨੯॥

ਇਕ ਸਤਿਗੁਰ ਹੈਂ ਦੀਪ ਸਮਾਨ। ਤਿਨ ਸੋਂ ਮਿਲਹਿ ਜਿ ਦੀਪਕ ਆਨ।
ਅਪਨੇ ਸਮ ਹੀ ਲੇਤਿ ਬਨਾਇ। ਬਾਤੀ ਤੇਲ ਜਿ ਸਹਤਿ ਮਿਲਾਇ॥ ੩੦॥

ਇਕ ਸਤਿਗੁਰ ਦੀਵੇ ਸਮਾਨ ਹੁੰਦੇ ਹਨ, ਉਨ੍ਹਾਂ ਨਾਲ ਜੇ ਕੋਈ ਦੀਵਾ ਆ ਮਿਲੇ ਤਾਂ ਉਸ ਨੂੰ ਆਪਣੇ ਵਰਗਾ ਹੀ ਬਣਾ ਲੈਂਦਾ ਹੈ, ਜੇ ਦੀਵੇ ਨੂੰ ਬੱਤੀ ਅਤੇ ਤੇਲ ਸਮੇਤ ਮਿਲਾਇਆ ਜਾਏ॥੩੦॥

ਸ੍ਰੀ ਗੁਰ ਨਾਨਕ ਪਰਮ ਕ੍ਰਿਪਾਲ। ਹੋਇ ਜਿ ਸਿਖ ਸਰਧਾ ਕੇ ਨਾਲ।
ਸੁਨਹਿ ਪਠਹਿ ਸਤਿਗੁਰ ਕੀ ਬਾਨੀ। ਸਨੇ ਸਨੇ ਹੋਵੈ ਬ੍ਰਹਮਗਜਾਨੀ॥ ੩੧॥

ਸ੍ਰੀ ਗੁਰੂ ਨਾਨਕ ਦੇਵ ਜੀ ਪਰਮ ਕ੍ਰਿਪਾਲੂ ਹਨ, ਜੇ ਕੋਈ ਸ਼ਰਧਾ ਦੇ ਨਾਲ ਸਿੱਖ ਬਣਦਾ ਹੈ, ਸਤਿਗੁਰੂ ਦੀ ਬਾਣੀ ਪੜ੍ਹਦਾ ਅਤੇ ਸੁਣਦਾ ਹੈ, ਹੌਲੀ-ਹੌਲੀ ਉਹ ਬ੍ਰਹਮ-ਗਿਆਨੀ ਹੋ ਜਾਂਦਾ ਹੈ॥੩੧॥

ਅਨੰਦ ਆਤਮਾ ਸੋ ਬਨਿ ਜਾਇ। ਚਹੈ ਸੁ ਅਪਰਨਿ ਤਥਾ ਬਨਾਇ।
ਨਹੀਂ ਸਾਧਨਾ ਚਹੀਯਤਿ ਕੋਇ। ਮੇਲੀ ਸਤਿਸੰਗਤਿ ਕੋ ਹੋਇ॥ ੩੨॥

ਉਨ੍ਹਾਂ ਦੀ ਆਤਮਾ ਅਨੰਦ-ਮਈ ਬਣ ਜਾਂਦੀ ਹੈ, ਜੇ ਚਾਹੇ ਤਾਂ ਹੋਰਨਾਂ ਨੂੰ ਵੀ ਆਪਣੇ ਵਰਗਾ ਬਣਾ ਲੈਂਦੇ ਹਨ। ਕੋਈ ਵੀ ਸਾਧਨਾ ਨਹੀਂ ਚਾਹੀਦੀ ਹੈ, ਕੇਵਲ ਸਤਿਸੰਗਤ ਦਾ ਮੇਲੀ ਹੋਣਾ ਚਾਹੀਦਾ ਹੈ॥੩੨॥

ਇਸ ਤੇ ਹੀ ਪ੍ਰਾਪਤਿ ਕੱਲਜਾਨ। ਜਨਮ ਮਰਨ ਕੇ ਬੰਧਨ ਹਾਨਿ'।
ਸੁਨਿ ਸੁੰਦਰ ਸੁੰਦਰ ਉਪਦੇਸ਼ੁ। ਸਤਿ ਸੰਗਤਿ ਭਾ ਪ੍ਰੇਮ ਵਿਸ਼ੇਸ਼॥ ੩੩॥

ਇਸ ਤੋਂ ਹੀ ਕਲਿਆਣ ਪ੍ਰਾਪਤ ਹੋ ਜਾਂਦਾ ਹੈ, ਜਨਮ ਮਰਨ ਦੇ ਬੰਧਨਾਂ ਦਾ ਨਾਸ਼ ਹੋ ਜਾਂਦਾ ਹੈ।" ਸੁੰਦਰ ਚੱਢਾ ਸੁੰਦਰ ਉਪਦੇਸ਼ ਸੁਣ ਕੇ ਸਤਿਸੰਗਤ ਦਾ ਵੱਡਾ ਪ੍ਰੇਮੀ ਬਣ ਗਿਆ॥੩੩॥

ਮੋਹਨ ਸਿਖ ਢਾਕੇ ਮਹਿਂ ਰਹੈ। ਗੁਰੁ ਸਿੱਖੀ ਕੇ ਗੁਨ ਮਨ ਚਹੈ।
ਦਰਸ਼ਨ ਹੇਤੁ ਦੂਰਿ ਤੇ ਆਯੋ। ਜਥਾ ਸ਼ਕਤਿ ਭੇਟਨਿ ਅਰਪਾਯੋ॥ ੩੪॥

ਇਕ ਮੋਹਨ ਨਾਮੀ ਸਿੱਖ ਢਾਕੇ ਵਿਚ ਰਹਿੰਦਾ ਸੀ, ਗੁਰਸਿੱਖੀ ਦੇ ਗੁਣ ਨੂੰ ਉਹ ਮਨ ਵਿਚ ਚਾਹੁੰਦਾ ਸੀ। ਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਬਹੁਤ ਦੂਰ ਤੋਂ ਆਇਆ, ਆਪਣੀ ਸਮਰੱਥਾ ਅਨੁਸਾਰ ਉਸ ਭੇਟਾ ਗੁਰੂ ਜੀ ਨੂੰ ਅਰਪਣ ਕੀਤੀ॥੩੪॥

ਮਸਤਕ ਟੇਕਤਿ ਧਰਤਿ ਅਨੰਦ। ਗੁਰੁ ਢਿਗ ਰਹਜੋ ਸੁ ਪ੍ਰੇਮ ਬਿਲੰਦ।
ਇਕ ਦਿਨ ਬੈਠਿ ਕਰੀ ਅਰਦਾਸਿ। ਸਾਚੇ ਪਾਤਿਸ਼ਾਹ ਕੇ ਪਾਸ॥ ੩੫॥

ਮੱਥਾ ਟੇਕ ਕੇ ਬੜਾ ਅਨੰਦ ਮਾਣਿਆ, ਬੜੇ ਪ੍ਰੇਮ ਸਹਿਤ ਉਹ ਗੁਰੂ ਜੀ ਪਾਸ ਰਿਹਾ। ਇਕ ਦਿਨ ਸੱਚੇ ਪਾਤਸ਼ਾਹ ਦੇ ਪਾਸ ਬੈਠ ਕੇ ਉਸ ਬੇਨਤੀ ਕੀਤੀ॥੩੫॥

'ਜਨਮ ਮਰਨ ਕੋ ਕਸ਼ਟ ਬਿਸਾਲ। ਕਰਹੁ ਮਿਟਾਵਨਿ, ਦੀਨ ਕ੍ਰਿਪਾਲੁ!'।
ਸ਼੍ਰੀ ਮੁਖ ਕਹਜੋ 'ਨ ਆਪ ਪਛਾਨਾ। ਬਿਨ ਨਿਜ ਜਾਨੇ ਕਸ਼ਟ ਮਹਾਨਾ॥ ੩੬॥

"ਜਨਮ ਮਰਨ ਦਾ ਵੱਡਾ ਕਸ਼ਟ ਹੈ, ਹੇ ਕਿਰਪਾਲੂ ਗੁਰੂ ਜੀ! ਇਸ ਕਸ਼ਟ ਨੂੰ ਮਿਟਾ ਦੇਵੋ।" ਗੁਰੂ ਜੀ ਨੇ ਮੁੱਖ ਤੋਂ ਕਿਹਾ, "ਤੂੰ ਆਪਣੇ ਆਪ ਨੂੰ ਨਹੀਂ ਪਛਾਣਿਆ ਹੈ, ਆਪਣੇ ਆਪ ਨੂੰ ਜਾਣਨ ਤੋਂ ਬਗੈਰ ਇਹ ਮਹਾਨ ਕਸ਼ਟ ਖਤਮ ਨਹੀਂ ਹੁੰਦਾ॥੩੬॥

ਕਹਹੁ ਸਰੂਪ ਕਵਨ ਤੈਂ ਜਾਤਾ?। ਜਿਸ ਕੇ ਹਿਤ ਮਹਿਂ ਨਿਤ ਚਿਤ ਰਾਤਾ'।
'ਹਮ ਮਾਨੁਖ ਤਨ ਰੂਪ ਸੁ ਹੇਰੇ। ਸਾਚੇ ਪਾਤਿਸ਼ਾਹ! ਸਿਖ ਤੇਰੇ'॥ ੩੭॥

ਇਹ ਦੱਸ ਤੂੰ ਆਪਣਾ ਕਿਹੜਾ ਰੂਪ ਜਾਣਿਆ ਹੈ, ਜਿਸ ਦੇ ਹਿਤ ਵਿਚ ਸਦਾ ਚਿੱਤ ਰੰਗਿਆ ਰਹਿੰਦਾ ਹੈ।" ਇਹ ਸੁਣ ਕੇ ਭਾਈ ਮੋਹਨ ਨੇ ਕਿਹਾ, "ਅਸੀਂ ਤਾਂ ਮਨੁੱਖ ਤਨ ਰੂਪ ਹੀ ਵੇਖਿਆ ਹੈ, ਹੇ ਸੱਚੇ ਪਾਤਿਸ਼ਾਹ ਅਸੀਂ ਤੇਰੇ ਸਿੱਖ ਹਾਂ" ॥੩੭॥

ਸੁਨਿ ਗੁਰੂ ਕਹ੍ਯੋ 'ਸਰੀਰ ਜਿ ਸਾਰੇ। ਪੰਚਤੱਤ ਕੇ ਲੇਹੁ ਬਿਚਾਰੇ।
ਤਨ ਜਨਮੇ ਤੇ ਪੂਰਬ ਅਹੈ। ਬਿਨਸੇ ਤੇ ਪੁਨ ਪਾਛੈ ਰਹੈ॥ ੩੮॥

ਇਹ ਸੁਣ ਕੇ ਗੁਰੂ ਜੀ ਨੇ ਕਿਹਾ, "ਇਨ੍ਹਾਂ ਸਾਰੇ ਸਰੀਰਾਂ ਨੂੰ ਪੰਜਾਂ ਤੱਤਾਂ ਦੇ ਬਣੇ ਵਿਚਾਰੋ। ਪੰਜ ਤੱਤ ਜਨਮ ਧਾਰਨ ਤੋਂ ਪਹਿਲਾਂ ਵੀ ਸਨ, ਜਦ ਸਰੀਰ ਨਸ਼ਟ ਹੋ ਜਾਵੇਗਾ ਤਦ ਵੀ ਪੰਜ ਤੱਤ ਰਹਿਣਗੇ॥੩੮॥

ਸੋ ਤਨ ਗੁਰੁ ਅਰੁ ਸਿਖ ਕੋ ਸਮ ਹੈ। ਤਿਮ ਪ੍ਰਮਾਤਮਾ ਨਹਿਂ ਕਿਮਿ ਕਮ ਹੈ।
ਨਹਿਂ ਜਨਮਤਿ ਨਹਿਂ ਮਰਤਾ ਸੋਇ। ਸਾਖੀ ਰੂਪ ਏਕ ਸਮ ਹੋਇ॥ ੩੯॥

ਇਸ ਕਰਕੇ ਗੁਰੂ ਅਤੇ ਸਿੱਖ ਦੇ ਤਨ ਸਮਾਨ ਹਨ, ਇਸ ਕਰਕੇ ਪਰਮਾਤਮਾ ਵੀ ਦੋਹਾਂ ਵਿਚ ਕਿਸੇ ਤਰ੍ਹਾਂ ਘੱਟ ਨਹੀਂ ਭਾਵ ਜਿਵੇਂ ਗੁਰੂ ਅਤੇ ਸਿੱਖ ਦੋਹਾਂ ਦੇ ਸਰੀਰ ਪੰਜ ਤੱਤਾਂ ਦੇ ਹਨ, ਤਿਵੇਂ ਵਿਆਪਕ ਪਰਮਾਤਮਾ ਵੀ ਦੋਹਾਂ ਵਿਚ ਬਰਾਬਰ ਹੈ। ਪਰਮਾਤਮਾ ਨਾ ਜੰਮਦਾ ਹੈ, ਨਾ ਮਰਦਾ ਹੈ, ਸਾਖੀ ਰੂਪ ਵਿਚ ਇਕ ਸਮਾਨ ਹੁੰਦਾ ਹੈ॥੩੯॥

ਗੁਰ ਸਿਖ ਮਨ ਕੋ ਭੇਦ ਬਿਸਾਲਾ। ਗੁਰ ਕੋ ਉੱਜਲ, ਸਿਖ ਕੋ ਕਾਲਾ।
ਇਕ ਹੈ ਸ਼ੁੱਧ ਅਸ਼ੁੱਧ ਸੁ ਦੂਜਾ। ਆਇ ਸ਼ਰਨਿ ਜਬਿ ਕਰਿ ਹੈ ਪੂਜਾ॥ ੪੦॥

ਗੁਰੂ-ਅਤੇ ਸਿੱਖ ਦੇ ਮਨ ਦਾ ਭੇਦ ਬਹੁਤ ਵੱਡਾ ਹੈ। ਗੁਰੂ ਜੀ ਦਾ ਮਨ ਉੱਜਲ ਹੁੰਦਾ ਹੈ, ਪਰ ਸਿੱਖ ਦਾ ਮਨ ਕਾਲਾ ਹੁੰਦਾ ਹੈ। ਇਕ ਸ਼ੁੱਧ ਹੈ, ਦੂਸਰਾ ਅਸ਼ੁੱਧ ਹੈ। ਜਦ ਸਿੱਖ ਸ਼ਰਨ ਵਿਚ ਆ ਕੇ ਪੂਜਾ ਕਰਦਾ ਹੈ॥੪੦॥

ਗੁਰ ਕੋ ਸ਼ਬਦ ਸ੍ਰਵਨ ਮਗ ਜਾਇ। ਰਿਦੇ ਪ੍ਰਵੇਸ਼ਹਿ ਥਿਰਤਾ ਪਾਇ।
ਸਨੈ ਸਨੈ ਸਿਖ ਮਨ ਜੁ ਮਲੀਨ। ਉੱਜਲ ਕਰਹਿ, ਬਨਹਿ ਮਲ ਹੀਨ॥ ੪੧॥

ਗੁਰੂ ਦਾ ਸ਼ਬਦ ਸੁਣ ਕੇ ਉਸ ਰਸਤੇ ਤੇ ਚਲੇ, ਹਿਰਦੇ ਵਿਚ ਸ਼ਬਦ ਨੂੰ ਧਾਰ ਕੇ ਸਥਿਰਤਾ ਪਾਵੇ। ਹੌਲੀ-ਹੌਲੀ ਸਿੱਖ ਆਪਣੇ ਮਨ ਦੀ ਮੈਲ ਨੂੰ ਦੂਰ ਕਰਕੇ, ਉੱਜਲ ਬਣਾਵੇ ਅਤੇ ਮੈਲ-ਰਹਿਤ ਬਣ ਜਾਵੇ॥੪੧॥

ਪੁਨ ਅਪਨੋ ਸਿਖ ਰੂਪ ਪਛਾਨੈ। ਦੇਹ ਅਹੰਤਾ ਸਗਰੀ ਹਾਨੈ।
ਲੱਖ ਜੀਵ ਅਰੁ ਈਸ਼ੁਰ ਕੇਰਾ। ਸਤਿਚਿਤ ਆਨੰਦ ਏਕਹਿ ਹੇਰਾ॥ ੪੨॥

ਫਿਰ ਸਿੱਖ ਆਪਣਾ ਰੂਪ ਪਛਾਣੇ, ਸਰੀਰ ਦੇ ਸਾਰੇ ਹੰਕਾਰ ਨੂੰ ਦੂਰ ਕਰੇ। ਜੀਵ ਅਤੇ ਈਸ਼ਵਰ ਦਾ ਲਕਸ਼ ਇਕੋ ਸਤ-ਚਿੱਤ ਅਨੰਦ ਹੈ॥੪੨॥

ਵਾਚ ਦੁਹਨਿ ਕੋ ਭਿੰਨ ਪਛਾਨੋ। ਜੀਵ ਵਾਚ ਅਲਪੱਗ ਮਹਾਨੋ।
ਈਸ਼ੁਰੁ ਵਾਚਜ ਅਹੈ ਸਰਬੱਗਜ। ਜਾਨਤਿ ਨੀਕੇ ਜੋਇ ਤਤੱਗਜ॥ ੪੩॥

ਬਾਣੀ ਦੋਹਾਂ ਦੀ ਵੱਖਰੀ ਪਛਾਣੋ, ਜੀਵ ਦੀ ਬਾਣੀ ਬਹੁਤ ਹੀ ਥੋੜ੍ਹੀ ਹੈ। ਈਸ਼ਵਰ ਦੀ ਬਾਣੀ ਹੀ ਸਰਬ-ਵਿਆਪਕ ਹੈ, ਜਿਹੜਾ ਇਸ ਗੱਲ ਨੂੰ ਚੰਗੀ ਤਰ੍ਹਾਂ ਜਾਣਦਾ ਹੈ, ਉਹ ਹੀ ਗਿਆਨਵਾਨ ਹੈ॥੪੩॥

ਇਕ ਉੱਜਲ ਇਕ ਤਾਲ ਮਲੀਨ। ਰਵਿ, ਪ੍ਰਤਿਬਿੰਬ ਦੁਹਿਨ ਮਹਿਂ ਚੀਨ।
ਜਲ ਮਲੀਨ ਮਹਿਂ ਮੈਲੋ ਭਾਸੈ। ਉੱਜਲ ਹੁਇ, ਉੱਜਲ ਜਲ ਆਸ਼ੈ॥ ੪੪॥

ਇਕ ਜਲ ਉੱਜਲ ਹੈ, ਇਕ ਤਾਲ ਸਮਾਨ ਮਲੀਨ ਹੈ। ਸੂਰਜ ਦਾ ਪ੍ਰਤਿਬਿੰਬ ਦੋਵਾਂ ਵਿਚ ਵੇਖੋ। ਮੈਲੇ ਜਲ ਵਿਚ ਉਹ ਮੈਲਾ ਲਗਦਾ ਹੈ। ਜਿਥੇ ਜਲ ਉੱਜਲ ਅਤੇ ਸਾਫ ਹੈ, ਓਥੇ ਸੂਰਜ ਵੀ ਉੱਜਲ ਅਤੇ ਸਾਫ ਦਿਖਾਈ ਦਿੰਦਾ ਹੈ॥੪੪॥

**ਸ਼ੁੱਧ ਸਤੋਗੁਨ ਮਾਯਾ ਮਾਂਹਿ। ਬ੍ਰਹਮ ਪ੍ਰਤਿਬਿੰਬ ਸੁ ਈਸ੍ਵਰ ਆਹਿ।**
**ਮਲਿਨ ਅਵਿੱਦਜਾ ਤਮ ਗੁਣ ਬਿਖੈ। ਬ੍ਰਹਮ ਪ੍ਰਤਿਬਿੰਬ ਜੀਵ ਤਿਹ ਪਿਖੈ॥੪੫॥**

ਸ਼ੁੱਧ ਸਤੋਗੁਣ ਮਾਇਆ ਵਿਚ ਹੈ, ਸ਼ੁੱਧ ਮਾਇਆ ਵਿਚ ਜੋ ਬ੍ਰਹਮ ਦਾ ਅਕਸ ਪੈਂਦਾ ਹੈ ਉਹ ਈਸ਼ਵਰ ਹੈ। ਮਲੀਨ ਮਾਇਆ ਅਰਥਾਤ ਅਵਿਦਿਆ ਤਮੋਗੁਣ ਵਿਚ ਬ੍ਰਹਮ ਦਾ ਅਕਸ 'ਜੀਵ' ਹੈ॥੪੫॥

**ਈਸ਼ੁਰ ਮਹਿਂ ਖਟ ਗੁਨ ਕੋ ਜਾਨਿ। ਜਾਂਤੇ ਕਹੀਅਤਿ ਹੈ ਭਗਵਾਨ।**
**ਖਟ ਬਿਕਾਰ ਜੁਤ ਜੀਵ ਰਹੰਤਿ। ਭਿੰਨ ਭਿੰਨ ਸੁਨਿ ਸਭਿ ਬਿਰਤੰਤ॥੪੬॥**

ਈਸ਼ਵਰ ਵਿਚ ਛੇ ਗੁਣਾਂ ਨੂੰ ਜਾਣੇ ਜਾਂਦੇ ਹਨ, ਇਸ ਕਰਕੇ ਉਸ ਨੂੰ ਭਗਵਾਨ ਕਹਿੰਦੇ ਹਨ। ਛੇ ਵਿਕਾਰਾਂ ਸਹਿਤ ਜੀਵ ਰਹਿੰਦਾ ਹੈ, ਭਿੰਨ-ਭਿੰਨ ਸਾਰਿਆਂ ਦਾ ਬ੍ਰਿਤਾਂਤ ਸੁਣੋ ॥੪੬॥

**ਜਸੁ, ਐਸ੍ਵਰਜ, ਵਿਰਾਗ, ਉਦਾਰ। ਲਛਮੀ, ਗਜਾਨ ਸੁ ਪੂਰਨ ਧਾਰਿ।**
**ਖਟ ਬਿਕਾਰ:- ਜਨਮਨਿ ਅਰੁ ਮਰਨੇ। ਇਹ ਸਰੀਰ ਕੇ ਦੋਨਹੁ ਬਰਨੇ॥੪੭॥**

ਜਸ, ਐਸ਼ਵਰਜ, ਵਿਰਾਗ, ਉਦਾਰਤਾ, ਲਛਮੀ ਅਤੇ ਗਿਆਨ ਨੂੰ ਪੂਰਨ ਧਾਰਨ ਕਰੋ। ਛੇ ਵਿਕਾਰ ਤੇ ਜੀਉਣਾ ਅਤੇ ਮਰਨਾ, ਇਹ ਸਰੀਰ ਦੇ ਦੋਵੇਂ ਵਰਨ ਹਨ॥੪੭॥

**ਛੁਧਾ, ਤ੍ਰਿਖਾ, ਦੁਇ ਪ੍ਰਾਨਨਿ ਕੇਰ। ਹਰਖ, ਸ਼ੋਕ, ਮਨ ਕੇ ਜੁਗ ਹੇਰਿ।**
**ਸਾਖੀ ਰੂਪ ਬ੍ਰਹਮ ਨਿਰਲੇਪ। ਮੁਕਤਿ ਹੋਤਿ ਲਖਿ ਬਿਨਾ ਵਿਖੇਪ'॥੪੮॥**

ਭੁੱਖ, ਪਿਆਸ ਦੋਵੇਂ ਪ੍ਰਾਣਾਂ ਦੇ ਵਿਕਾਰ ਹਨ। ਖ਼ੁਸ਼ੀ ਗ਼ਮੀ ਇਹ ਦੋਵੇਂ ਮਨ ਦੇ ਵਿਕਾਰ ਹਨ। ਨਿਰਲੇਪ ਰੂਪ ਬ੍ਰਹਮ ਸਾਖੀ ਹੈ, ਜੇ ਕਿਸੇ ਵਿਆਕੁਲਤਾ ਤੋਂ ਬਗ਼ੈਰ ਪਛਾਣੇ ਤਾਂ ਮੁਕਤ ਹੋ ਜਾਂਦਾ ਹੈ"॥੪੮॥

**ਸੁਨਿ ਸਿੱਖਨਿ ਪੁਨ ਪ੍ਰਸ਼ਨ ਉਠਾਯੋ। 'ਤੁਮਨੇ ਸੱਤਿਨਾਮ ਹੀ ਗਾਯੋ'।**
**ਸਤਿਗੁਰੂ ਕਹਜੋ 'ਲਖਹੁ ਮਨ ਮਾਂਹੁ। ਜਥਾ ਮਹਾਨ ਬੇਗ ਪਰਵਾਹੁ॥੪੯॥**

ਇਹ ਸੁਣ ਕੇ ਸਿੱਖਾਂ ਨੇ ਫਿਰ ਪ੍ਰਸ਼ਨ ਕੀਤੇ, "ਤੁਸੀਂ ਸਤਿਨਾਮ ਹੀ ਗਾਇਆ ਹੈ।" ਸਤਿਗੁਰੂ ਜੀ ਨੇ ਕਿਹਾ, "ਮਨ ਵਿਚ ਸਮਝੋ, ਜਿਵੇਂ ਪ੍ਰਵਾਹ ਦਾ ਵੇਗ ਬੜਾ ਤੇਜ਼ ਹੋਵੇ॥੪੯॥

**ਇਕ ਭੁਜ ਬਲ ਤੇ ਪਰਤੇ ਪਾਰ। ਐਸੇ ਬਿਰਲੇ ਰਿਦੇ ਬਿਚਾਰ।**
**ਚਢਿ ਬੇਰੇ ਪਰ ਸਭਿ ਕੋ ਤਰੈ। ਸੁਖ ਕੇ ਸਾਥ ਪਾਰ ਸੋ ਪਰੈ॥੫੦॥**

ਇਕ ਬਾਹਾਂ ਦੀ ਸ਼ਕਤੀ ਨਾਲ ਤੇਜ਼ ਪ੍ਰਵਾਹ ਨੂੰ ਪਾਰ ਕਰਦਾ ਹੈ, ਪਰ ਐਸੇ ਵਿਰਲੇ ਹੀ ਹਨ, ਹਿਰਦੇ ਵਿਚ ਵਿਚਾਰ ਕਰੋ। ਬੇੜੀ ਵਿਚ ਚੜ੍ਹਾ ਕੇ ਸਾਰਿਆਂ ਨੂੰ ਪਾਰ ਕਰ ਲੈਂਦਾ ਹੈ, ਸੁਖ ਦੇ ਨਾਲ ਸਾਰੇ ਪਾਰ ਹੋ ਜਾਂਦੇ ਹਨ॥੫੦॥

**ਤਿਮ ਜਾਨਹੁ ਸਤਿਨਾਮ ਜਹਾਜੂ। ਜਪਤਿ ਪੁਰਹਿ ਸਭਿ ਮਨ ਕੇ ਕਾਜੂ।**
**ਅੰਤ ਸਹਾਇਕ ਬਨਹਿ ਬਿਸਾਲਾ। ਨਾਸਹਿ ਕਸ਼ਟ ਸਰਬਦਾ ਕਾਲਾ॥੫੧॥**

ਉਸ ਤਰ੍ਹਾਂ ਹੀ ਸਤਿਨਾਮ ਨੂੰ ਵੱਡਾ ਜਹਾਜ਼ ਜਾਣੋ, ਨਾਮ ਜਪਣ ਨਾਲ ਮਨ ਦੇ ਸਾਰੇ ਕਾਰਜ ਪੂਰੇ ਹੋ ਜਾਂਦੇ ਹਨ। ਅੰਤ ਵਿਚ ਨਾਮ ਵੱਡਾ ਸਹਾਇਕ ਬਣਦਾ ਹੈ, ਸਾਰੇ ਕਸ਼ਟਾਂ ਦਾ ਸਦਾ ਲਈ ਨਾਸ਼ ਕਰ ਦਿੰਦਾ ਹੈ॥੫੧॥

**ਕਲਿ ਮਹਿਂ ਇਸ ਕੇ ਸਮ ਨਹਿਂ ਦੂਜਾ। ਸਿਮਰਹਿ ਨਾਮ ਰਿਦੇ ਨਿਤ ਪੂਜਾ।**
**ਜੇ ਨਿਤ ਜਪਹਿਂ ਸਿ ਮਾਨਵ ਧੰਨ। ਲਿਵ ਲਾਗੇ ਪ੍ਰਭੁ ਹੋਹਿ ਪ੍ਰਸੰਨ॥ ੫੨॥**

ਕਲਿਜੁਗ ਵਿਚ ਇਸ ਦੇ ਬਰਾਬਰ ਹੋਰ ਕੋਈ ਦੂਜਾ ਨਹੀਂ ਹੈ, ਹਿਰਦੇ ਵਿਚ ਨਿਤ ਪੂਜਾ ਕਰਕੇ ਨਾਮ ਦਾ ਸਿਮਰਨ ਕਰੇ। ਜੇ ਮਨੁੱਖ ਨਿਤ ਨਾਮ ਦਾ ਜਾਪ ਕਰੇ ਤਾਂ ਉਹ ਮਨੁੱਖ ਧੰਨ ਹੈ, ਲਿਵ ਲੱਗਣ ਨਾਲ ਪ੍ਰਭੂ ਵੀ ਪ੍ਰਸੰਨ ਹੋ ਜਾਂਦਾ ਹੈ॥੫੨॥

**ਗ੍ਰਿਹਸਤੀ ਰਹੈ ਕਿ ਹੁਇ ਸੰਨਜਾਸੀ। ਜਪੈ ਨਾਮ ਨਹਿਂ ਜਮ ਕੀ ਫਾਸੀ।**
**ਊਚ ਨੀਚ ਹੁਇ ਰੰਕ ਕਿ ਰਾਊ। ਸਿਮਰਹਿ ਨਾਮ ਜਿ ਸਹਿਜ ਸੁਭਾਊ॥ ੫੩॥**

ਗ੍ਰਹਿਸਤੀ ਰਹੇ ਜਾਂ ਸੰਨਿਆਸੀ ਹੋ ਜਾਵੇ, ਜੇ ਨਾਮ ਨਾ ਜਪੇ ਤਾਂ ਗਲ ਵਿਚ ਫਾਂਸੀ ਆ ਪੈਂਦੀ ਹੈ, ਉੱਚਾ ਨੀਵਾਂ ਹੋਵੇ, ਰਾਜਾ ਜਾਂ ਗ਼ਰੀਬ, ਜੇ ਨਾਮ ਦਾ ਸਹਿਜ ਸੁਭਾਅ ਸਿਮਰਨ ਕਰੇ॥੫੩॥

**ਤਿਨ ਕੇ ਸਮ ਕੋ ਹੋਤਿ ਨ ਆਨ। ਦਿਜ ਤਪ ਬ੍ਰਤ ਜੋ ਕਰਹਿ ਮਹਾਨ।**
**ਯਾਂਤੇ ਸਦਾ ਨਾਮ ਉਰ ਧਾਰਹਿ। ਆਪ ਤਰਹਿ ਅਰੁ ਪਿਤਰਨਿ ਤਾਰਹਿ' ॥੫੪॥**

ਉਨ੍ਹਾਂ ਬਰਾਬਰ ਫਿਰ ਹੋਰ ਕੋਈ ਨਹੀਂ ਹੋ ਸਕਦਾ, ਬ੍ਰਾਹਮਣ ਬੇਸ਼ਕ ਕਿੰਨਾ ਮਹਾਨ ਤਪ ਅਤੇ ਵਰਤ ਵੀ ਕਰੇ। ਇਸ ਕਰਕੇ ਸਦਾ ਨਾਮ ਨੂੰ ਹਿਰਦੇ ਵਿਚ ਧਾਰੇ, ਆਪ ਤਰੇ ਤੇ ਆਪਣੇ ਪਿੱਤਰਾਂ ਨੂੰ ਵੀ ਤਾਰੇ" ॥੫੪॥

**ਸੁਨਿ ਸਗਰੇ ਸਿਖ ਆਨੰਦ ਪਾਯੋ। ਸੱਤਿਨਾਮ ਕੋ ਰਿਦੇ ਬਸਾਯੋ।**
**ਸਿਮਰਤਿ ਉਧਰੇ ਸਿੱਖ ਕਰੋਰ। ਬਰਨਤਿ ਕੌਨ ਲਹੈ ਤਿਨ ਓਰਿ॥ ੫੫॥**

ਇਹ ਸੁਣ ਕੇ ਸਾਰੇ ਸਿੱਖਾਂ ਨੇ ਅਨੰਦ ਪਾਇਆ, ਸਤਿਨਾਮ ਨੂੰ ਆਪਣੇ ਹਿਰਦੇ ਵਿਚ ਵਸਾਇਆ। ਸਿਮਰਨ ਕਰਨ ਨਾਲ ਕਰੋੜਾਂ ਸਿੱਖਾਂ ਦਾ ਉਧਾਰ ਹੋ ਗਿਆ, ਕੌਣ ਵਰਣਨ ਕਰਕੇ ਉਨ੍ਹਾਂ ਦਾ ਅੰਤ ਪਾ ਸਕਦਾ ਹੈ॥੫੫॥

**ਸਿੱਖਨਿ ਕੋ ਗੁਰਮਤਿ ਹਿਤ ਦੈਬੇ। ਸਿੱਖੀ ਕੇ ਹਿਤ ਗ੍ਰਹਨ ਕਰੈਬੇ।**
**ਕੁਛ ਸਿੱਖਨਿ ਕੀ ਕਥਾ ਸੁਨਾਈ। ਜਿਨ ਮਹਿਂ ਬਰਨੇ ਗੁਨ ਸਮੁਦਾਈ॥ ੫੬॥**

ਸਤਿਗੁਰੂ ਜੀ ਸਿੱਖਾਂ ਨੂੰ ਗੁਰਮਤਿ ਨਾਲ ਜੋੜਦੇ ਸਨ, ਸਿੱਖੀ ਦੇ ਹਿਤ ਵਾਸਤੇ ਗੁਰਮਤਿ ਗ੍ਰਹਿਣ ਕਰਵਾਉਂਦੇ ਸਨ, ਮੈਂ ਕੁਝ ਸਿੱਖਾਂ ਦੀ ਕਥਾ ਸੁਣਾਈ ਹੈ, ਜਿਨ੍ਹਾਂ ਵਿਚਲੇ ਸਾਰੇ ਗੁਣ ਬਿਆਨ ਕੀਤੇ ਹਨ॥੫੬॥

**ਦੋਹਰਾ-ਬਡੇ ਭਾਗ ਜਿਸ ਕੇ ਅਹੈਂ ਲੇ ਗੁਰਮਤਿ ਕੋ ਪਾਇ।**
**ਆਪ ਤਰੈ ਸੰਗੀ ਤਰੈਂ ਕਸ਼ਟ ਸਮਸਤ ਨਸਾਇ॥ ੫੭॥**

ਉਸ ਸਿੱਖ ਦੇ ਵੱਡੇ ਭਾਗ ਹਨ ਜਿਸ ਨੇ ਗੁਰਮਤਿ ਨੂੰ ਪਾਇਆ ਹੈ, ਆਪ ਤਰਿਆ ਤੇ ਆਪਣੇ ਸੰਗੀਆਂ ਦੇ ਸਾਰੇ ਦੁਖ ਦੂਰ ਕਰਕੇ, ਉਨ੍ਹਾਂ ਨੂੰ ਵੀ ਤਾਰ ਲਿਆ॥੫੭॥

*ਰਾਸ ਪੰਜਵੀਂ ਦਾ ਛਿਆਲੀਵਾਂ ਅਧਿਆਇ ਸਮਾਪਤ ਹੋਇਆ॥੪੬॥*



# ਅਧਿਆਇ ਸੰਤਾਲੀਵਾਂ

## ਮਾਈ ਭਾਗਭਰੀ ਦਾ ਪ੍ਰੇਮ

ਦੋਹਰਾ- ਸ੍ਰੀ ਅਰਜਨ ਕਸ਼ਮੀਰ ਮਹਿਂ ਸੋਢੀ ਮਾਧੋ ਦਾਸ।
ਪਠਜੋ ਤਹਾਂ ਤਿਸ ਨੇ ਕਰੀ ਸਿੱਖੀ ਮਹਿਦ ਪ੍ਰਕਾਸ਼॥ ੧॥

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੋਢੀ ਮਾਧੋ ਦਾਸ ਨੂੰ ਕਸ਼ਮੀਰ ਵਿਚ ਭੇਜਿਆ ਸੀ, ਉਸ ਨੇ ਓਥੇ ਜਾ ਕੇ ਸਿੱਖੀ ਦਾ ਬਹੁਤ ਪ੍ਰਚਾਰ ਕੀਤਾ ਸੀ॥੧॥

ਚੌਪਈ- ਜੋ ਜਿਸ ਨੇ ਜਸ ਬਾਂਛਾ ਕਰੀ। ਪਾਇ ਸੁ ਗੁਰੁ ਮਹਿਂ ਸ਼ਰਧਾ ਧਰੀ।
ਪਾਹੁਲ ਪਦ ਪਖਾਰ ਕਰਿ ਲੀਨੀ। ਗੁਰੁ ਸਿੱਖੀ ਕੀ ਮਹਿਮਾ ਚੀਨੀ॥ ੨॥

ਜਿਸ ਨੇ ਜਿਹੜੀ ਵੀ ਇੱਛਾ ਧਾਰਨ ਕੀਤੀ, ਓਹੀ ਕੁਝ ਪ੍ਰਾਪਤ ਕਰਕੇ ਗੁਰੂ ਜੀ ਵਿਚ ਸ਼ਰਧਾ ਧਾਰਨ ਕਰ ਲਈ। ਗੁਰੂ ਜੀ ਦੀ ਚਰਨ ਧੋ ਕੇ ਪਾਹੁਲ ਲਈ, ਤੇ ਗੁਰਸਿੱਖੀ ਦੀ ਮਹਾਨ ਮਹਿਮਾ ਵੇਖੀ॥੨॥

ਪਠਹਿਂ ਸ਼ਬਦ ਪੰਚਾਂਮ੍ਰਿਤ ਕਰਹਿਂ। ਗੁਰ ਹਿਤ ਬਰਤਾਵਹਿਂ ਅਘ ਹਰਹਿਂ।
ਮੇਲਿ ਕਰਹਿਂ ਸਿਖ ਆਪਸਿ ਮਾਂਹੀ। ਸੁਨਿ ਹੈਂ ਕਿਰਤਨ ਬਹੁ ਸੁਖ ਪਾਹੀਂ॥੩॥

ਸ਼ਬਦ ਪੜ੍ਹ ਕੇ ਕੜਾਹ ਪ੍ਰਸ਼ਾਦਿ ਕਰਵਾਉਂਦੇ ਸਨ ਅਤੇ ਗੁਰੂ ਜੀ ਹਿਤ ਵਰਤਾ ਕੇ ਪਾਪ ਦੂਰ ਕਰਦੇ ਸਨ। ਸਿੱਖ ਆਪਸ ਵਿਚ ਮੇਲ ਕਰਦੇ ਸਨ ਤੇ ਕੀਰਤਨ ਸੁਣ ਕੇ ਬਹੁਤ ਸੁਖ ਪ੍ਰਾਪਤ ਕਰਦੇ ਸਨ॥੩॥

ਗੁਰ ਕੀ ਕਾਰ ਇਕੱਤ੍ਰੈ ਕਰਿਕੈ। ਅਰਪਹਿਂ ਬੰਦਹਿਂ ਸ਼ਰਧਾ ਧਰਿਕੈ।
ਸਿੱਖੀ ਕੋ ਹੋਯਹੁ ਬਿਸਤਾਰ। ਸਿਮਰਨ ਲਗੇ ਨਾਮ ਕਰਤਾਰ॥ ੪॥

ਗੁਰੂ ਜੀ ਦੀ ਕਾਰ ਭੇਟ ਇਕੱਠੀ ਕਰਕੇ, ਬੜੀ ਸ਼ਰਧਾ ਧਾਰ ਕੇ ਗੁਰੂ ਜੀ ਨੂੰ ਅਰਪਣ ਕਰਕੇ ਬੰਦਨਾ ਕਰਦੇ ਸਨ। ਸਿੱਖੀ ਦਾ ਬਹੁਤ ਵਿਸਥਾਰ ਹੋਇਆ, ਸਾਰੇ ਕਰਤਾਰ ਦਾ ਨਾਮ ਸਿਮਰਨ ਕਰਨ ਲੱਗੇ॥੪॥

ਇਕ ਤੌ ਮਨ ਬਾਂਛਿਤ ਕੋ ਪਾਵੈਂ। ਦੁਤੀਏ ਮਗ ਸੁਖੇਨ ਦਰਸਾਵੈਂ।
ਤ੍ਰਿਤੀਏ ਦੋਨਹੁਂ ਲੋਕ ਭਲੇਰਾ। ਸਭਿ ਤੇ ਗੁਰਮਤਿ ਜਾਨਿ ਉਚੇਰਾ॥ ੫॥

ਇਕ ਤਾਂ ਮੂੰਹ ਮੰਗੀਆਂ ਮੁਰਾਦਾਂ ਪਾਉਂਦੇ ਸਨ, ਦੂਸਰਾ ਸੌਖਾ ਮਾਰਗ ਵੇਖਦੇ ਸਨ। ਤੀਸਰਾ ਦੋਵਾਂ ਲੋਕਾਂ ਵਿਚ ਭਲਾ ਹੁੰਦਾ ਸੀ, ਸਭ ਤੋਂ ਗੁਰਮਤਿ ਨੂੰ ਉੱਚੀ ਸਮਝਦੇ ਸਨ॥੫॥

ਬਿਪ੍ਰ ਆਦਿ ਸਭਿ ਅੰਗੀਕਾਰਾ। ਦੇਂ ਦਸਵੰਧ ਗੁਰੂ ਕੀ ਕਾਰਾ।
ਭਏ ਹਜ਼ਾਰਹੁਂ ਘਰ ਸਿੱਖ ਗੁਰੁ ਕੇ। ਜੀਵਤਿ ਹੀ ਹੋਏ ਸਮ ਸੁਰ ਕੇ॥ ੬॥

ਬ੍ਰਾਹਮਣ ਆਦਿ ਸਭ ਸਿੱਖੀ ਨੂੰ ਅੰਗੀਕਾਰ ਕਰਦੇ ਸਨ, ਦਸਵੰਧ ਦੇ ਕੇ ਗੁਰੂ ਜੀ ਨੂੰ ਕਾਰ ਭੇਟ ਅਰਪਣ ਕਰਦੇ ਸਨ। ਹਜ਼ਾਰਾਂ ਘਰ ਗੁਰੂ ਦੇ ਸਿੱਖ ਹੋਏ, ਜੀਉਂਦਿਆਂ ਹੀ ਦੇਵਤਿਆਂ ਵਰਗੇ ਹੋ ਗਏ॥੬॥

ਸੇਵਾ ਦਾਸ ਬਿੱਪ੍ਰ ਇਕ ਤਹਾਂ। ਸਿਦਕ ਕਰਹਿ ਸਿੱਖੀ ਮਹੁ ਮਹਾਂ।
ਪੰਚਾਂਮ੍ਰਿਤ ਕਰਾਇ ਬਹੁ ਬਾਰੀ। ਕਰਹਿ ਮੇਲਿ ਸੰਗਤਿ ਕੋ ਭਾਰੀ॥ ੭॥

ਓਥੇ ਇਕ ਸੇਵਾ ਦਾਸ ਨਾਮੀਂ ਬ੍ਰਾਹਮਣ ਰਹਿੰਦਾ ਸੀ, ਉਸ ਦਾ ਸਿੱਖੀ ਵਿਚ ਮਹਾਨ ਸਿਦਕ ਸੀ। ਬਹੁਤ ਵਾਰ ਕੜਾਹ ਪ੍ਰਸ਼ਾਦਿ ਕਰਵਾਉਂਦਾ ਸੀ ਅਤੇ ਸੰਗਤ ਦਾ ਭਾਰੀ ਮੇਲ ਇਕੱਠਾ ਕਰਦਾ ਸੀ॥੭॥

**ਪਠਹਿ ਸੁਨਹਿ ਗੁਰ ਸ਼ਬਦ ਮਹਾਨਾ। ਪ੍ਰੇਮ ਕਰਹਿ ਸਤਿਸੰਗਿ ਸੁਜਾਨਾ।**
**ਨਿਜ ਸੁਤ ਕੀ ਦਿਸ਼ਿ ਜਨਨੀ ਹੇਰਾ। ਉਪਜਯੋ ਹਿਰਦੇ ਪ੍ਰੇਮ ਬਡੇਰਾ॥ ੮॥**

ਗੁਰੂ ਜੀ ਦਾ ਸ਼ਬਦ ਪੜ੍ਹਦਾ ਅਤੇ ਸੁਣਦਾ ਸੀ ਅਤੇ ਸਤਿਸੰਗ ਕਰਦਾ ਸੀ। ਜਦ ਉਸ ਦੀ ਮਾਤਾ ਜੀ ਨੇ ਆਪਣੇ ਪੁੱਤਰ ਨੂੰ ਵੇਖਿਆ, ਤਾਂ ਉਸ ਦੇ ਹਿਰਦੇ ਵਿਚ ਬੜਾ ਪ੍ਰੇਮ ਪ੍ਰਗਟ ਹੋਇਆ॥੮॥

**ਸਤਿਸੰਗਤਿ ਕੀ ਪੰਕਤਿ ਜਹਾਂ। ਸੁਨਤਿ ਸ਼ੀਘ੍ਰ ਹੀ ਪਹੁੰਚਹਿ ਤਹਾਂ।**
**ਸਤਿਗੁਰ ਕੇ ਗੁਨ ਸੁਨਹਿ ਅਛੇਰੇ। ਹੇਰਹਿਂ ਪ੍ਰੇਮ ਏਕ ਜਨ ਕੇਰੇ॥ ੯॥**

ਜਿਥੇ ਵੀ ਸਤਿਸੰਗਤ ਦੀ ਪੰਗਤ ਲਗਦੀ ਸੀ, ਸੁਣਕੇ ਤੁਰਤ ਓਥੇ ਪਹੁੰਚ ਜਾਂਦੀ ਸੀ। ਸਤਿਗੁਰੂ ਜੀ ਦੇ ਚੰਗੇ ਗੁਣਾਂ ਬਾਰੇ ਸੁਣਦੀ ਸੀ ਕਿ ਗੁਰੂ ਜੀ ਸੇਵਕ ਦਾ ਕੇਵਲ ਇਕ ਪ੍ਰੇਮ ਹੀ ਵੇਖਦੇ ਹਨ॥੯॥

**ਧਨ ਆਦਿਕ ਜੇ ਅਪਰ ਬਡਾਈ। ਤਿਨਹੁ ਨ ਮਾਨਹਿਂ ਮਨ ਸੁਖਦਾਈ।**
**ਸ਼ਰਧਾ ਕਰੇ ਭਾਵਨਾ ਠਾਨਹਿਂ। ਉਰ ਸੇਵਕ ਕੇ ਪ੍ਰੇਮ ਪਛਾਨਹਿਂ॥ ੧੦॥**

ਧਨ ਆਦਿ ਜੋ ਹੋਰ ਵਡਿਆਈਆਂ ਹਨ, ਉਨ੍ਹਾਂ ਨੂੰ ਸੁਖਦਾਤੇ ਮਨ ਵਿਚ ਨਹੀਂ ਮੰਨਦੇ ਹਨ। ਜਿਹੜਾ ਵੀ ਸ਼ਰਧਾ ਕਰਕੇ ਭਾਵਨਾ ਧਾਰੇ, ਉਸ ਸੇਵਕ ਦੇ ਦਿਲ ਦੇ ਪ੍ਰੇਮ ਨੂੰ ਪਛਾਣ ਲੈਂਦੇ ਹਨ॥੧੦॥

**ਬੂਝਤਿ ਰਹਹਿ ਪੁੱਤ੍ਰ ਕੇ ਪਾਸ। 'ਕਿਮ ਸੁਭਾਵ? ਕਹੁ ਸੇਵਾ ਦਾਸ!।**
**ਬਸਹਿਂ ਦੂਰਿ ਕਿਮ ਦਰਸ਼ਨ ਦੇਹਿਂ?। ਜਾਨਹਿਂ ਨਹੀਂ ਕਿ ਜਨਨਿ ਸਨੇਹ ?॥੧੧॥**

ਆਪਣੇ ਪੁੱਤਰ ਨੂੰ ਪੁੱਛਦੀ ਰਹਿੰਦੀ ਸੀ, "ਉਨ੍ਹਾਂ ਦਾ ਕਿਸ ਤਰ੍ਹਾਂ ਦਾ ਸੁਭਾਵ ਹੈ? ਹੇ ਸੇਵਾ ਦਾਸ ਦੱਸੋ। ਉਹ ਬਹੁਤ ਦੂਰ ਵੱਸਦੇ ਹਨ, ਕਿਵੇਂ ਦਰਸ਼ਨ ਦੇਣਗੇ? ਦਾਸਾਂ ਦਾ ਪ੍ਰੇਮ ਜਾਣਦੇ ਹਨ ਕਿ ਨਹੀਂ?॥੧੧॥

**ਬਿਨ ਦਰਸ਼ਨ ਤੇ ਤ੍ਰਿਪਤਿ ਨ ਮੋਹੀ। ਮਿਲਹਿਂ ਜਬਹਿ, ਨਹਿਂ ਸੰਸੈ ਹੋਹੀ।**
**ਤੀਨ ਲੋਕਪਤਿ ਕੇਰ ਸੁਭਾਊ। ਦਾਸਨਿ ਸੰਗਿ ਫਿਰਹਿਂ ਹਰ ਥਾਊ॥ ੧੨॥**

ਦਰਸ਼ਨ ਤੋਂ ਬਗੈਰ ਮੇਰੀ ਤ੍ਰਿਪਤੀ ਨਹੀਂ ਹੋ ਰਹੀ, ਜਦੋਂ ਮਿਲਣਗੇ ਫਿਰ ਸੰਸੇ ਨਹੀਂ ਰਹਿਣਗੇ। ਤਿੰਨਾਂ ਲੋਕਾਂ ਦੇ ਮਾਲਕ ਦਾ ਸੁਭਾਵ ਹੈ ਕਿ ਦਾਸਾਂ ਨਾਲ ਹਰ ਥਾਂ ਫਿਰਦੇ ਹਨ॥੧੨॥

**ਨਾਮਦੇਵ ਅਰੁ ਭਗਤ ਕਬੀਰ। ਰਹੇ ਸੰਗ ਇਨ ਗੁਨੀ ਗਹੀਰ।**
**ਬਾਂਧੀ ਛਪਰੀ ਕਾਰਜ ਕੀਨਾ। ਬਿਠੁਲ ਦੇਹੁਰਾ ਫੇਰਿ ਸੁ ਦੀਨਾ॥ ੧੩॥**

ਵੱਡੇ ਗੁਣੀ ਗਹੀਰ ਪ੍ਰਭੂ ਜੀ ਭਗਤ ਨਾਮਦੇਵ ਅਤੇ ਭਗਤ ਕਬੀਰ ਦੇ ਨਾਲ ਰਹੇ ਹਨ। ਛੱਪਰੀ ਬੰਨ੍ਹ ਕੇ ਕਾਰਜ ਕਰ ਦਿੱਤਾ ਸੀ ਤੇ ਬਿਠੁਲ ਦਾ ਦੇਹੁਰਾ ਹੀ ਫੇਰ ਦਿੱਤਾ ਸੀ॥੧੩॥

**ਕੇਤਿਕ ਗਿਨੀਅਹਿ ਗੁਨ ਤਿਨ ਕੇਰੇ। ਭਗਤਨਿ ਕਾਜ ਕਰੇ ਫਿਰ ਫੇਰੇ।**
**ਸਤਿਗੁਰ ਹੈਂ ਤਿਨਕੈ ਅਵਿਤਾਰ। ਸਿੱਖਜਨਿ ਕਾਜ ਸੁਧਾਰਣਿਹਾਰਿ॥ ੧੪॥**

ਉਨ੍ਹਾਂ ਦੇ ਕਿੰਨੇ ਗੁਣ ਗਿਣੀਏਂ, ਭਗਤਾਂ ਦੇ ਕਾਰਜ ਫਿਰ-ਫਿਰ ਕੇ ਕਰਦੇ ਹਨ। ਸਤਿਗੁਰੂ ਜੀ ਉਸ ਪ੍ਰਭੂ ਦੇ ਅਵਤਾਰ ਹਨ, ਆਪਣੇ ਸਿੱਖਾਂ ਦੇ ਕਾਰਜਾਂ ਨੂੰ ਸੁਧਾਰਨ ਵਾਲੇ ਹਨ॥੧੪॥

ਸ੍ਰੀ ਨਾਨਕ ਆਦਿਕ ਗੁਰੁ ਭਏ। ਦੇਖਿ ਪ੍ਰੇਮ ਸਿੱਖਜਨਿ ਕੋ ਗਏ।
ਸੁਨਿਯਤਿ ਅਹੈ ਸ਼ਾਹਦੀ ਸਾਰੇ। ਆਦਿ ਸੰਗਲਾਦੀਪ ਸਿਧਾਰੇ॥ ੧੫॥

ਸ੍ਰੀ ਗੁਰੂ ਨਾਨਕ ਦੇਵ ਜੀ ਆਦਿ ਗੁਰੂ ਹੋਏ ਹਨ, ਉਹ ਆਪਣੇ ਸਿੱਖਾਂ ਦਾ ਪਿਆਰ ਵੇਖ ਕੇ ਮਿਲਣ ਗਏ ਸਨ। ਸਭ ਥਾਵਾਂ ਤੋਂ ਸਾਫ ਪ੍ਰਮਾਣ ਸੁਣੀਂਦਾ ਹੈ, ਸੰਗਲਾਦੀਪ ਆਦਿ ਵੀ ਗਏ ਸਨ॥੧੫॥

ਦੇਖਯੋ ਨ੍ਰਿਪ ਕੋ ਪ੍ਰੇਮ ਬਡੇਰੇ। ਕਰਯੋ ਨਿਹਾਲ ਗਏ ਤਿਸ ਡੇਰੇ।
ਮੈਂ ਐਸੇ ਗੁਨ ਸਿਮਰਨਿ ਕਰੌਂ। ਹੇਰਨਿ ਹੇਤੁ ਪ੍ਰੇਮ ਉਰ ਧਰੌਂ'॥ ੧੬॥

ਜਦ ਰਾਜੇ ਦਾ ਵੱਡਾ ਪਿਆਰ ਵੇਖਿਆ, ਉਸ ਦੇ ਡੇਰੇ ਪਹੁੰਚ ਕੇ ਉਸ ਨੂੰ ਨਿਹਾਲ ਕੀਤਾ। ਮੈਂ ਵੀ ਉਸ ਤਰ੍ਹਾਂ ਹੀ ਗੁਣ ਯਾਦ ਕਰਦੀ ਹਾਂ, ਦਰਸ਼ਨਾਂ ਵਾਸਤੇ ਹਿਰਦੇ ਵਿਚ ਪ੍ਰੇਮ ਧਾਰਨ ਕੀਤਾ ਹੈ"॥੧੬॥

ਸੇਵਾਦਾਸ ਪੁਤ੍ਰ ਸੁਨਿ ਕਾਨ। ਕਹਯੋ 'ਜਿ ਹਮਰੇ ਭਾਗ ਮਹਾਨ।
ਜਾਨਹਿਂ ਪ੍ਰੇਮ ਰਿਦੇ ਕੋ ਜਬੈ। ਦੇਹਿਂ ਦਰਸ ਆਵਹਿਂ ਗੁਰੁ ਤਬੈ'॥ ੧੭॥

ਜਦ ਸੇਵਾ ਦਾਸ ਪੁੱਤਰ ਨੇ ਕੰਨਾਂ ਨਾਲ ਸੁਣਿਆ ਤਾਂ ਕਿਹਾ, "ਜੇ ਸਾਡੇ ਮਹਾਨ ਭਾਗ ਹਨ, ਜਦ ਵੀ ਹਿਰਦੇ ਦੇ ਪ੍ਰੇਮ ਨੂੰ ਜਾਣ ਲੈਣਗੇ, ਓਸੇ ਵੇਲੇ ਗੁਰੂ ਜੀ ਦਰਸ਼ਨ ਦੇਣ ਵਾਸਤੇ ਪਹੁੰਚ ਜਾਣਗੇ"॥੧੭॥

ਇਮ ਕਹਿ ਸੁਨਿਕੈ ਬ੍ਰਿਧਾ ਮਹਾਨੀ। ਗੁਰ ਦੇਖਨਿ ਹਿਤ ਪ੍ਰੀਤੀ ਠਾਨੀ।
ਇੱਤਯਾਦਿਕ ਗੁਨ ਕਰਹਿ ਬਿਚਾਰਨਿ। ਅਪਰ ਕਹਾਂ ਲਗਿ ਕਰੌਂ ਉਚਾਰਨਿ॥੧੮॥

ਇਸ ਤਰ੍ਹਾਂ ਗੁਰੂ ਜੀ ਦੇ ਮਹਾਨ ਧਰਮ ਬਾਰੇ ਸੁਣਕੇ ਗੁਰੂ ਜੀ ਦੇ ਦਰਸ਼ਨਾਂ ਦੀ ਪ੍ਰੀਤ ਧਾਰਨ ਕਰ ਲਈ। ਇੱਤਿਆਦਿ ਗੁਣਾਂ ਤੇ ਵਿਚਾਰ ਕਰਦੀ ਸੀ, ਹੋਰ ਕਿਥੋਂ ਤਕ ਮੈਂ ਉਚਾਰਣ ਕਰਾਂ॥੧੮॥

ਨਿਤਪ੍ਰਤਿ ਗੁਰੁ ਗੁਨ ਨਏ ਬਿਚਾਰਹਿ। ਦਰਸ਼ਨ ਕੋ ਸਨੇਹ ਉਰ ਧਾਰਹਿ।
ਪੁਨ ਉਪਾਇ ਇਕ ਰਚਯੋ ਨਵੀਨ। ਦੂਰਲਭ ਤੂਲ ਮੋਲ ਬਡਿ ਲੀਨਿ॥੧੯॥

ਨਿਤਾਪ੍ਰਤੀ ਗੁਰੂ ਜੀ ਦੇ ਨਵੇਂ ਤੋਂ ਨਵੇਂ ਗੁਣਾਂ ਤੇ ਵਿਚਾਰ ਕਰਦੀ ਸੀ। ਦਰਸ਼ਨਾਂ ਵਾਸਤੇ ਹਿਰਦੇ ਵਿਚ ਸਨੇਹ ਧਾਰਨ ਕਰਦੀ ਸੀ। ਫਿਰ ਇਕ ਨਵਾਂ ਹੀ ਉਪਾਅ ਰਚਿਆ। ਦੁਰਲੱਭ ਰੂਈ ਵੱਡੀ ਮਿਕਦਾਰ ਵਿਚ ਮੁੱਲ ਲੈ ਲਈ॥੧੯॥

ਨਿਜ ਹਾਥਨਿ ਤੇ ਤੁੰਬਨ ਕਰਿਕੈ। ਬੀਨਿ ਬੀਨਿ ਤਿਹ ਭਲੋ ਸੁਧਰਿਕੈ।
ਗੁਰੁ ਗੁਨ ਗਾਵਤਿ ਕਰਤਿ ਸੁ ਕਾਰ। ਕਾਤਹਿ ਸੂਖਮ ਸੂਤ ਸੁਧਾਰਿ॥ ੨੦॥

ਆਪਣੇ ਹੱਥਾਂ ਨਾਲ ਤੁੰਬ ਕੇ ਤੇ ਚੁਣ ਚੁਣ ਕੇ ਉਸ ਨੂੰ ਸੁਧਾਰਿਆ। ਫਿਰ ਗੁਰੂ ਜੀ ਦੇ ਗੁਣ ਗਾਉਂਦੀ, ਬੜਾ ਬਰੀਕ ਸੂਤ ਕੱਤਦੀ ਸੀ॥੨੦॥

ਇਕ ਸਮ ਕਰਿਕੈ ਬਟੋ ਚਢਾਵਹਿ। ਚਰਖਾ ਫੇਰਹਿ ਸੂਤ ਬਨਾਵਹਿ।
ਸਹਤ ਪ੍ਰੀਤ ਕੇ ਕਰਹਿ ਅਟੇਰਨਿ। ਦਿਨਪ੍ਰਤਿ ਅਭਿਲਾਖਤਿ ਗੁਰੁ ਹੇਰਨਿ॥੨੧॥

ਇਕ ਸਮਾਨ ਕਰਕੇ ਵੱਟ ਚੜ੍ਹਾਉਂਦੀ ਸੀ, ਚਰਖਾ ਗੇੜ ਕੇ ਸੂਤ ਬਣਾਉਂਦੀ ਸੀ। ਫਿਰ ਬੜੇ ਪ੍ਰੇਮ ਨਾਲ ਸੂਤ ਨੂੰ ਅਟੇਰਦੀ ਸੀ ਅਤੇ ਦਿਨ ਰਾਤ ਗੁਰੂ ਜੀ ਦੇ ਦਰਸ਼ਨਾਂ ਦੀ ਅਭਿਲਾਖਾ ਕਰਦੀ ਸੀ॥੨੧॥

'ਹੇ ਪ੍ਰਭੁ ਮੈਂ ਬਿਰਧਾ ਬਹੁ ਹੋਈ। ਨਹੀਂ ਸਮਰਥ ਗਮਨਿ ਕੀ ਕੋਈ।
ਪੰਥ ਪਹਾਰਨਿ ਕੋ ਬਹੁ ਦੂਰਿ। ਊਚ ਨੀਚ ਥਲ ਲਖੀਯਤਿ ਭੂਰ॥ ੨੨॥

"ਹੇ ਪ੍ਰਭੂ ਮੈਂ ਬਹੁਤ ਬੁੱਢੀ ਹੋ ਗਈ ਹਾਂ, ਮੈਂ ਚੱਲਣ ਦੇ ਹੁਣ ਸਮਰੱਥ ਨਹੀਂ ਹਾਂ। ਪਹਾੜਾਂ ਦਾ ਰਾਹ ਤੇ ਬਹੁਤ ਲੰਮਾ ਪੈਂਡਾ ਹੈ। ਬੜਾ ਉੱਚਾ ਨੀਵਾਂ ਥਾਂ ਦਿਖਾਈ ਦਿੰਦਾ ਹੈ॥੨੨॥

**ਨਾਂਹਿ ਤ ਮੈਂ ਅੰਮ੍ਰਿਤਸਰ ਆਵਤਿ। ਨਿਜ ਕਰ ਸੋਂ ਅੰਬਰ ਪਹਿਰਾਵਤਿ।**
**ਸ਼ਕਤਿ ਹੀਨ ਕਿਮ ਗਮਨੋਂ ਸ੍ਵਾਮੀ। ਸਭਿ ਘਟ ਬਜਾਪਕ ਅੰਤਰਜਾਮੀ!॥੨੩॥**

ਨਹੀਂ ਤਾਂ ਮੈਂ ਚਲ ਕੇ ਅੰਮ੍ਰਿਤਸਰ ਆ ਜਾਂਦੀ, ਆਪਣੇ ਹੱਥਾਂ ਨਾਲ ਤੁਹਾਨੂੰ ਵਸਤਰ ਪਵਾਉਂਦੀ। ਹੇ ਮਾਲਕ! ਸ਼ਕਤੀਹੀਣ ਹਾਂ, ਕਿਵੇਂ ਚੱਲਾਂ? ਹੇ ਅੰਤਰਜਾਮੀ ਤੁਸੀਂ ਹਰ ਥਾਂ ਵਿਆਪਕ ਹੋ ਤੇ ਸਭ ਦੇ ਦਿਲਾਂ ਦੀਆਂ ਜਾਣਦੇ ਹੋ॥੨੩॥

**ਦਾਸਨਿ ਕਰਹੁ ਕਾਮਨਾ ਪੂਰਨ। ਹੇਰਿ ਪ੍ਰੇਮ ਕੋ ਪਹੁੰਚਹੁ ਤੂਰਨ।**
**ਸ਼ਾਸਤ੍ਰ ਬੇਦ ਸ੍ਰੀ ਗ੍ਰਿੰਥ ਮਝਾਰਾ। ਸੁਨਜੋ ਆਪ ਕੋ ਬਿਰਦ ਉਦਾਰਾ"॥੨੪॥**

ਆਪਣੇ ਸੇਵਕ ਦੀ ਕਾਮਨਾ ਪੂਰੀ ਕਰੋ, ਮੇਰੇ ਪ੍ਰੇਮ ਨੂੰ ਵੇਖ ਕੇ ਫੌਰਨ ਪਹੁੰਚ ਜਾਵੋ। ਸ਼ਾਸ਼ਤਰ, ਵੇਦ ਅਤੇ ਸ੍ਰੀ ਗ੍ਰੰਥਾਂ ਵਿਚ ਸੁਣਿਆ ਹੈ ਕਿ ਆਪ ਜੀ ਦਾ ਧਰਮ ਬਹੁਤ ਉਦਾਰ ਹੈ"॥੨੪॥

**ਇਸ ਪ੍ਰਕਾਰ ਚਿਤਵਨਿ ਚਿਤ ਧਰਿਤੀ। ਬਸਤ੍ਰ ਬੁਨਾਵਨਿ ਕੀ ਕ੍ਰਿਤ ਕਰਿਤੀ।**
**ਗ੍ਰਿਹਿ ਕੁਬਿੰਦ ਕੇ ਤਬਿ ਚਲਿ ਗਈ। ਸੂਤ ਬੁਨਾਵਨਿ ਦੇਤਿ ਸੁ ਭਈ॥੨੫॥**

ਇਸ ਪ੍ਰਕਾਰ ਚਿੱਤ ਵਿਚ ਸੋਚਦੀ ਵਿਚਾਰਦੀ ਰਹਿੰਦੀ ਸੀ ਅਤੇ ਵਸਤਰ ਬਣਾਉਣ ਦੀ ਕ੍ਰਿਤ ਕਰਦੀ ਰਹਿੰਦੀ ਸੀ। ਫਿਰ ਜੁਲਾਹੇ ਦੇ ਘਰ ਚਲ ਕੇ ਗਈ, ਕੱਪੜਾ ਬਣਾਉਣ ਲਈ ਸੂਤ ਦਿੱਤਾ॥੨੫॥

**ਅਧਿਕ ਮਜੂਰੀ ਦੇ ਕਰਿ ਤਾਂਹਿ। ਮੁਖ ਤੇ ਮ੍ਰਿਦੁਲ ਗਿਰਾ ਕੋ ਪ੍ਰਾਹਿ।**
**'ਅਤਿ ਪ੍ਰਿਅ ਪਟ ਕੋ ਕਾਰਜ ਮੇਰਾ। ਕਰਹਿਂ ਨੀਕ, ਉਪਕਾਰਹਿ ਤੇਰਾ'॥੨੬॥**

ਉਸ ਨੂੰ ਵਾਧੂ ਮਜ਼ਦੂਰੀ ਦੇ ਕੇ, ਮੁੱਖ ਤੋਂ ਬੜੇ ਮਿੱਠੇ ਬਚਨ ਕਹੇ, "ਅਤਿ ਨਰਮ ਕੱਪੜਾ ਬਣਾਉਣ ਦਾ ਮੇਰਾ ਕਾਰਜ ਹੈ, ਜੇ ਚੰਗਾ ਬਣਾ ਦੇਵੋਗੇ ਤਾਂ ਤੁਹਾਡਾ ਵੱਡਾ ਉਪਕਾਰ ਹੋਵੇਗਾ"॥੨੬॥

**ਕਹਿ ਬਹੁ ਬਾਰਿ ਭਲੋ ਬੁਨਿਵਾਯੋ। ਪੁਨ ਮਿਹਨਤ ਬਹੁ ਦੀਨਿ ਧੁਵਾਯੋ।**
**ਘਰ ਮਹਿਂ ਏਕ ਸਥਾਨ ਸੁਧਾਰਾ। ਗੁਰੁ ਹਿਤ ਕਲਪਜੋ ਰਿਦੇ ਮਝਾਰਾ॥੨੭॥**

ਬਹੁਤ ਵਾਰ ਕਹਿ ਕੇ ਬੜਾ ਸੁੰਦਰ ਕਪੜਾ ਬਣਵਾਇਆ, ਫਿਰ ਬਹੁਤ ਮਿਹਨਤ ਦੇ ਕੇ ਕਪੜੇ ਨੂੰ ਧਵਾਇਆ। ਘਰ ਵਿਚ ਇਕ ਸਥਾਨ ਨੂੰ ਚੰਗੀ ਤਰ੍ਹਾਂ ਸਾਫ ਕੀਤਾ ਤੇ ਗੁਰੂ ਜੀ ਵਾਸਤੇ ਹਿਰਦੇ ਵਿਚ ਕਲਪਣਾ ਕੀਤੀ॥੨੭॥

**ਲਿੰਪਨਿ ਕਰਿ ਤਹਿਂ ਧੂਪ ਧੁਖਾਵਹਿ। ਅਧਿਕ ਸੁਗੰਧਤਿ ਪੁਸ਼ਪ ਚਢਾਵਹਿ।**
**ਘ੍ਰਿਤ ਕੋ ਦੀਪਕ ਰਾਖਹਿ ਬਾਰ। ਚੰਦਨ ਕੋ ਚਰਚੈ ਮਹਿਕਾਰ॥੨੮॥**

ਦੀਵਾ ਬਾਲ ਕੇ ਓਥੇ ਧੂਪ ਧੁਖਾਉਂਦੀ ਸੀ, ਤੇ ਬਹੁਤ ਸੁਗੰਧਤਿ ਫੁੱਲ ਚੜ੍ਹਾਉਂਦੀ ਸੀ। ਘਿਉ ਦਾ ਦੀਵਾ ਬਾਲ ਕੇ ਰਖਦੀ ਸੀ ਅਤੇ ਚੰਦਨ ਘਸਾ ਕੇ ਉਸ ਦੀ ਮਹਿਕ ਦਾ ਛਿੜਕਾਅ ਕਰਦੀ ਸੀ॥੨੮॥

**ਇਕ ਚੌਂਕੀ ਤਹਿਂ ਕੀਨਿ ਡਸਾਵਨਿ। ਬਹੁ ਪਾਵਨ ਕਰਿ ਨਈ ਬਨਾਵਨਿ।**
**ਤਿਸ ਪਰ ਰਾਖਜੋ ਬਸਤ੍ਰ ਸੁਧਾਰਿ। ਕਰਿ ਨੀਕੇ ਫੂਲਨਿ ਬਿਸਤਾਰ॥੨੯॥**

ਓਥੇ ਇਕ ਚੌਕੀ ਡਾਹੀ ਗਈ, ਬਹੁਤ ਪਵਿੱਤਰ ਕਰਕੇ ਨਵੀਂ ਬਣਵਾਈ। ਉਸ ਉਤੇ ਇਕ ਸੁੰਦਰ ਵਸਤਰ ਸੁਧਾਰ ਕੇ ਵਿਛਾਇਆ ਗਿਆ ਤੇ ਸੁੰਦਰ ਫੁੱਲ ਉਸ ਉਤੇ ਖਿਲਾਰੇ ਗਏ॥੨੯॥

ਸਤਿਗੁਰੁ ਸਮ ਪੂਜਹਿ ਕਰ ਬੰਦਿ। ਦਿਨ ਪ੍ਰਤਿ ਸ਼ਰਧਾ ਵਧਹਿ ਬਿਲੰਦ।
ਬਿਨੈ ਬਖਾਨਹਿ ਖਰੀ ਅਗਾਰੀ। ਨਈਬੇਦ ਅਰਪੈ ਹਿਤ ਧਾਰੀ॥ ੩੦॥

ਸਤਿਗੁਰੂ ਵਾਂਗ ਬੰਦਨਾ ਕਰਕੇ ਉਸ ਦੀ ਪੂਜਾ ਕਰਦੀ ਸੀ, ਦਿਨ-ਬ-ਦਿਨ ਬਹੁਤ ਸ਼ਰਧਾ ਵਧਦੀ ਜਾਂਦੀ ਸੀ। ਸਾਹਮਣੇ ਖੜੀ ਹੋ ਕੇ ਬੇਨਤੀ ਕਰਦੀ ਸੀ ਅਤੇ ਹਿਤ ਧਾਰ ਕੇ ਭੇਟਾ ਅਰਪਣ ਕਰਦੀ ਸੀ॥੩੦॥

ਦੋਨਹੁ ਸਮੈਂ ਅਰਚਨਾ ਕਰਿਹੀ। ਗੁਰੁ ਸਮਸਰ ਕੀ ਸ਼ਰਧਾ ਧਰਿਹੀ।
ਕਰਹਿ ਅਰਾਧਨਿ ਉਰ ਕਰ ਬੰਦਿ। 'ਗੁਰ ਅਰਜਨ ਸੁਤ ਹਰਿਗੋਵਿੰਦ॥ ੩੧॥

ਦੋਵੇਂ ਸਮੇਂ ਪੂਜਾ ਕਰਦੀ ਸੀ, ਗੁਰੂ ਜੀ ਦੇ ਬਰਾਬਰ ਦੀ ਸ਼ਰਧਾ ਧਾਰਨ ਕਰਦੀ ਸੀ। ਹੱਥ ਜੋੜ ਕੇ ਦਿਲ ਵਿਚ ਅਰਾਧਣਾ ਕਰਦੀ ਸੀ, "ਹੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪੁੱਤਰ, ਸ੍ਰੀ ਗੁਰੂ ਹਰਿਗੋਬਿੰਦ ਜੀ॥੩੧॥

ਪੂਰਨਿ ਕਰਹੁ ਜਾਨਿ ਮਮ ਆਸ਼ਾ। ਪਗ ਪੰਕਜ ਕੋ ਹੈ ਭਰਵਾਸਾ।
ਮੈਂ ਕੁਚੀਲ ਇਸਤ੍ਰੀ ਕੋ ਜਾਮਾ। ਤਊ ਆਸਰਾ ਲੀਨਸਿ ਨਾਮਾ"॥ ੩੨॥

ਮੇਰੀ ਆਸ਼ਾ ਪੂਰੀ ਕਰੋ, ਮੈਨੂੰ ਆਪ ਜੀ ਦੇ ਚਰਨ ਕੰਵਲਾਂ ਦਾ ਹੀ ਭਰੋਸਾ ਹੈ। ਮੈਂ ਮੈਲੀ ਇਸਤਰੀ ਦਾ ਜਾਮਾ ਪਾਇਆ ਹੈ, ਫਿਰ ਵੀ ਤੁਹਾਡੇ ਨਾਮ ਦਾ ਆਸਰਾ ਲਿਆ ਹੈ"॥੩੨॥

ਸੁਤ ਜੁਤਿ ਭਾਗਭਰੀ ਦ੍ਵੈ ਸਮੈ। ਸ਼੍ਰੀ ਗੁਰੁ ਹਰਿਗੋਵਿੰਦ ਕੋ ਨਮੈ।
ਸੁਨਿ ਨਰ ਅਪਰ ਕਰਹਿਂ ਉਪਹਾਸ। 'ਤੁਵ ਜਨਨੀ ਹੇ ਸੇਵਾਦਾਸ!॥ ੩੩॥

ਪੁੱਤਰ ਸਮੇਤ ਭਾਗਭਰੀ ਦੋਵੇਂ ਸਮੇਂ ਸ੍ਰੀ ਗੁਰੂ ਹਰਿਗੋਬਿੰਦ ਜੀ ਨੂੰ ਨਮਸਕਾਰ ਕਰਦੀ ਸੀ। ਹੋਰ ਮਨੁੱਖ ਸੁਣ ਕੇ ਹਾਸਾ ਉਡਾਉਂਦੇ ਸਨ ਅਤੇ ਕਹਿੰਦੇ ਸਨ, "ਹੇ ਸੇਵਾ ਦਾਸ! ਤੇਰੇ ਮਾਤਾ ਜੀ॥੩੩॥

ਬਸਤ੍ਰ ਬੁਣਾਇ ਇਹਾਂ ਹੀ ਰਾਖਾ। ਪੁਰਿ ਆਵਹਿਂ ਗੁਰ ਧਰਿ ਅਭਿਲਾਖਾ।
ਸੋ ਕਿਮ ਆਵਨਿ ਤਿਨ ਕੋ ਹੋਇ?। ਸੈਨਾ ਘਨੀ ਸੰਗ ਮਹਿਂ ਜੋਇ॥ ੩੪॥

ਵਸਤਰ ਬਣਾ ਕੇ ਏਥੇ ਹੀ ਰਖਿਆ ਹੈ ਕਿ ਗੁਰੂ ਜੀ ਅਭਿਲਾਸ਼ਾ ਧਾਰ ਕੇ ਸਾਡੇ ਨਗਰ ਵਿਖੇ ਆਉਣ। ਉਨ੍ਹਾਂ ਦਾ ਆਉਣਾ ਕਿਵੇਂ ਸੰਭਵ ਹੋ ਸਕਦਾ ਹੈ? ਉਨ੍ਹਾਂ ਦੇ ਨਾਲ ਤਾਂ ਬਹੁਤ ਵੱਡੀ ਫੌਜ ਹੈ॥੩੪॥

ਦੁਰਗਮ ਮਾਰਗ ਆਵਨਿ ਕੇਰਾ। ਅਹੈ ਦੂਰਿ, ਕੁਛ ਨਾਂਹਿ ਨ ਨੇਰਾ।
ਇਕ ਸ਼੍ਰੀ ਨਾਨਕ ਬਿਚਰੇ ਸਾਰੇ। ਅਪਰ ਗੁਰੂ ਰਹਿ ਦੇਸ਼ ਮਝਾਰੇ॥ ੩੫॥

ਆਉਣ ਵਾਸਤੇ ਬਹੁਤ ਔਖਾ ਰਾਹ ਹੈ, ਬਹੁਤ ਦੂਰ ਹੈ, ਥੋੜ੍ਹਾ ਵੀ ਨੇੜੇ ਨਹੀਂ ਹੈ। ਇਕ ਗੁਰੂ ਨਾਨਕ ਦੇਵ ਜੀ ਹੀ ਸਾਰੇ ਦੇਸ਼ਾਂ ਵਿਚ ਫਿਰੇ ਸਨ, ਦੂਸਰੇ ਗੁਰੂ ਸਾਹਿਬਾਨ ਤਾਂ ਆਪਣੇ ਦੇਸ਼ ਵਿਚ ਹੀ ਰਹਿੰਦੇ ਰਹੇ ਹਨ॥੩੫॥

ਨਹਿਂ ਬਿਚਰਤਿ ਪਰਦੇਸ਼ਨਿ ਮਾਂਹੀ। ਸੰਗਤਿ ਸਕਲ ਤਹਾਂ ਚਲਿ ਜਾਹੀ।
ਅਸਮੰਜਸ ਇਸ ਥਲ ਗੁਰ ਆਵਨਿ। ਸੈਨ ਸਮੇਤ ਕਰਹਿਂ ਇਤ ਪਾਵਨ॥ ੩੬॥

ਉਹ ਪਰਦੇਸ਼ਾਂ ਵਿਚ ਨਹੀਂ ਫਿਰਦੇ ਰਹੇ, ਸਾਰੀ ਸੰਗਤ ਉਨ੍ਹਾਂ ਦੇ ਪਾਸ ਹੀ ਚਲ ਕੇ ਜਾਂਦੀ ਹੈ। ਇਸ ਸਥਾਨ ਤੇ ਆਉਣਾ ਬਹੁਤ ਮੁਸ਼ਕਿਲ ਹੈ ਕਿ ਸੈਨਾ ਸਮੇਤ ਏਥੇ ਆ ਕੇ, ਇਸ ਦੇਸ਼ ਨੂੰ ਪਵਿੱਤਰ ਕਰਨ॥ ੩੬॥

ਮਹਾਂ ਪ੍ਰੇਮ ਤੇ ਬਸਤ੍ਰ ਬੁਨਾਯੋ। ਸੋ ਤਿਸ ਹੀ ਥਲ ਦੇਹੁ ਪਠਾਯੋ'।
ਸੇਵਾਦਾਸ ਮਾਤ ਸਮੁਝਾਈ। 'ਹਠ ਛੋਰਹੁ ਦਿਹੁ ਤਹਾਂ ਪਠਾਈ॥ ੩੭॥

ਬੜੇ ਪ੍ਰੇਮ ਨਾਲ ਕਪੜੇ ਬੁਣਵਾਏ ਹਨ, ਉਨ੍ਹਾਂ ਨੂੰ ਗੁਰੂ ਜੀ ਦੇ ਸਥਾਨ ਤੇ ਹੀ ਭੇਜ ਦੇਵੋ''। ਸੇਵਾ ਦਾਸ ਨੇ ਵੀ ਆਪਣੇ ਮਾਤਾ ਜੀ ਨੂੰ ਸਮਝਾਇਆ, ''ਹੱਠ ਛੱਡ ਦੇਵੋ, ਕਪੜੇ ਓਥੇ ਹੀ ਭੇਜ ਦੇਵੋ॥੩੭॥

**ਬਹੁਤ ਲੋਕ ਸਮੁਝਾਵਤਿ ਮੋਹੀ। ਗੁਰ ਆਗਵਨ ਕਹਹੁ ਕਿਮ ਹੋਹੀ?।**
**ਸ੍ਰੀ ਨਾਨਕ ਬਿਨ ਅਪਰ ਨ ਆਯੋ। ਬਡ ਸਮਾਜ ਗੁਰੁ ਸੰਗ ਸੁਹਾਯੋ॥ ੩੮॥**

ਬਹੁਤ ਲੋਕ ਮੈਨੂੰ ਸਮਝਾਉਂਦੇ ਹਨ, ਗੁਰੂ ਜੀ ਦਾ ਏਥੇ ਆਉਣਾ ਫਿਰ ਦੱਸੋ ਕਿਵੇਂ ਸੰਭਵ ਹੋਵੇਗਾ ? ਸ੍ਰੀ ਗੁਰੂ ਨਾਨਕ ਦੇਵ ਜੀ ਬਗੈਰ ਏਥੇ ਹੋਰ ਕੋਈ ਨਹੀਂ ਆਇਆ ਹੈ, ਗੁਰੂ ਜੀ ਨਾਲ ਬੜੀ ਵੱਡੀ ਸੈਨਾ ਸ਼ੋਭ ਰਹੀ ਹੈ॥੩੮॥

**ਸਿਮਰਹੁ ਨਾਮ ਧ੍ਯਾਨ ਕੋ ਕੀਜੈ। ਜਿਮ ਹਜ਼ੂਰ ਤਿਮ ਹੀ ਫਲ ਲੀਜੈ'।**
**ਭਾਗਭਰੀ ਸੁਨਿ ਕੈ ਸੁਤ ਬੈਨ। ਪਰਮ ਪ੍ਰੇਮ ਜਲ ਛੋਰਤਿ ਨੈਨ॥ ੩੯॥**

ਗੁਰੂ ਜੀ ਦਾ ਧਿਆਨ ਧਾਰ ਕੇ ਸਿਮਰਨ ਕਰੋ, ਜਿਵੇਂ ਹਜ਼ੂਰ ਨੂੰ ਮਿਲ ਕੇ ਫਲ ਪ੍ਰਾਪਤ ਕਰਨਾ ਹੈ, ਵੈਸਾ ਹੀ ਫਲ ਪ੍ਰਾਪਤ ਕਰੋ।'' ਭਾਗਭਰੀ ਨੇ ਜਦ ਆਪਣੇ ਪੁੱਤਰ ਦੇ ਬੋਲ ਸੁਣੇ, ਤਾਂ ਪਰਮ ਪ੍ਰੇਮ ਨਾਲ ਨੈਣਾਂ ਵਿਚ ਜਲ ਵਹਿ ਤੁਰਿਆ॥੩੯॥

**'ਸੁਨਹੁ ਪੁੱਤ੍ਰ! ਮਮ ਬੈਸ ਬਿਹਾਈ। ਗੁਰ ਦਰਸ਼ਨ ਇਛ ਹੈ ਅਧਿਕਾਈ।**
**ਮਰਨਿ ਪ੍ਰਯੰਤ ਆਸ ਮੈਂ ਕਰਿਹੌਂ। ਨਿਸ ਬਾਸੁਰ ਸਿਮਰਨਿ ਮਨ ਧਰਿਹੌਂ॥੪੦॥**

ਕਹਿਣ ਲੱਗੀ, ''ਹੇ ਪੁੱਤਰ! ਸੁਣੋ, ਮੈਂ ਆਪਣੀ ਸਾਰੀ ਉਮਰ ਲੰਘਾ ਦਿੱਤੀ ਹੈ, ਮੇਰੀ ਵੱਡੀ ਇੱਛਾ ਗੁਰੂ ਜੀ ਦੇ ਦਰਸ਼ਨਾਂ ਦੀ ਹੈ। ਮਰਨ ਤੋਂ ਪਹਿਲਾਂ ਮੈਂ ਆਸ ਲਾਈ ਹੈ, ਦਿਨ ਰਾਤ ਮਨ ਵਿਚ ਧਰ ਕੇ ਸਿਮਰਨ ਕਰਦੀ ਹਾਂ॥੪੦॥

**ਅੰਤਰਜਾਮੀ ਸਭਿ ਥਲ ਬਜਾਪਾ। ਸਰਬ ਸ਼ਕਤਿ ਧਰਿ ਸੰਕਟ ਖਾਪਾ।**
**ਤਿਨ ਆਗਵਨ ਕਠਨ ਕੁਛ ਨਾਂਹੀ। ਨਹਿਂ ਥਲ ਅਸ ਜਹਿਂ ਨਹਿਂ ਚਲਿ ਜਾਹੀਂ॥੪੧॥**

ਅੰਤਰਜਾਮੀ ਗੁਰੂ ਜੀ ਸਭ ਥਾਂ ਵਿਆਪਕ ਹਨ, ਸਾਰੀ ਸ਼ਕਤੀ ਧਾਰਨ ਕਰਕੇ ਸੰਕਟ ਦੂਰ ਕਰਦੇ ਹਨ। ਉਨ੍ਹਾਂ ਦਾ ਆਉਣਾ ਕਿਸੇ ਪ੍ਰਕਾਰ ਵੀ ਔਖਾ ਨਹੀਂ, ਕੋਈ ਐਸਾ ਸਥਾਨ ਨਹੀਂ ਜਿੱਥੇ ਉਹ ਚਲ ਕੇ ਨਹੀਂ ਜਾ ਸਕਦੇ॥੪੧॥

**ਕਰਨਿ ਤਰਕਨਾ ਅਸ ਮਨ ਮਾਂਹੀ। ਨਿਸ਼ਚਾ ਰਿਦੈ ਟਿਕਨਿ ਦੇ ਨਾਂਹੀ।**
**ਮਮ ਅਨਾਥ ਕੀ ਦਿਸ਼ਾ ਨਿਹਾਰਹਿਂ। ਬਿਰਦ ਗ਼ਰੀਬ ਨਿਵਾਜ ਸੰਭਾਰਹਿਂ॥੪੨॥**

ਮਨ ਵਿਚ ਅਜਿਹਾ ਤਰਕ ਕਰਨ ਨਾਲ, ਨਿਸ਼ਚਾ ਹਿਰਦੇ ਵਿਚ ਟਿਕਦਾ ਨਹੀਂ ਹੈ, ਮੇਰੀ ਅਨਾਥ ਦੀ ਜਦ ਹਾਲਤ ਵੇਖਣਗੇ ਤੇ ਉਸੇ ਵੇਲੇ ਗ਼ਰੀਬਾਂ ਦੀ ਸਹਾਇਤਾ ਕਰਨ ਵਾਲੇ ਧਰਮ ਨੂੰ ਸੰਭਾਲ ਲੈਣਗੇ॥ ੪੨॥

**ਛਿਨ ਮਹਿਂ ਆਇ ਦਰਸ ਕੋ ਦੈਹੈਂ। ਮਮ ਕਰ ਤੇ ਅੰਬਰ ਪਹਿਰੈਹੈਂ।**
**ਹੁਤੀ ਭੀਲਨੀ ਭਗਤਨਿ ਹਰਿ ਕੀ। ਕਰਤਿ ਪ੍ਰਤੀਖਨਿ ਸ਼ਰਧਾ ਉਰ ਕੀ॥੪੩॥**

ਛਿਨ ਵਿਚ ਆ ਕੇ ਦਰਸ਼ਨ ਦੇ ਜਾਣਗੇ ਤੇ ਮੇਰੇ ਹੱਥਾਂ ਨਾਲ ਵਸਤਰ ਪਹਿਨਣਗੇ। ਇਕ ਭੀਲਣੀ ਹਰੀ ਦੀ ਭਗਤਣੀ ਸੀ, ਉਹ ਵੀ ਸ਼ਰਧਾ ਧਾਰ ਕੇ ਇੰਤਜ਼ਾਰ ਕਰ ਰਹੀ ਸੀ॥੪੩॥

**ਬਦਰੀ ਫਲ ਸੰਚਤਿ ਸੋ ਰਹੀ। ਮਿਲੇ ਪ੍ਰਭੂ ਇਮ ਆਗਮ ਕਹੀ।**
**ਮੈਂ ਤਿਹ ਸਮ ਹੀ ਕਰਤਿ ਉਡੀਕਾ। ਦੇਹਿਂ ਦਰਸ ਲਖਿ ਪ੍ਰੇਮ ਸੁ ਹੀ ਕਾ॥੪੪॥**

ਬੇਰੀ ਦੇ ਫਲ ਇਕੱਠੇ ਕਰਦੀ ਰਹੀ, ਮੈਨੂੰ ਪ੍ਰਭੂ ਏਥੇ ਆ ਕੇ ਮਿਲਣਗੇ, ਇੰਝ ਸ਼ਾਸਤਰਾਂ ਵਿਚ ਕਿਹਾ ਗਿਆ ਹੈ। ਮੈਂ ਉਸ ਵਾਂਗ ਹੀ ਉਡੀਕ ਕਰਦੀ ਹਾਂ, ਮੇਰੇ ਹਿਰਦੇ ਦੇ ਸ੍ਰੇਸ਼ਟ ਪ੍ਰੇਮ ਨੂੰ ਵੇਖ ਕੇ ਦਰਸ਼ਨ ਦੇਣਗੇ॥੪੪॥

ਮਿਲਹਿਂ ਅਵੱਸਜ, ਮੋਹਿ ਬਿਸਵਾਸਾ। ਜੀਵਤਿ ਮੈਂ ਨਹਿਂ ਤਜਾਗੌਂ ਆਸਾ।
ਨਾਂਹਿ ਤ ਮਰਿ ਕੈ ਮਿਲਿ ਹੌਂ ਜਾਇ। ਮੈਂ ਨ ਪ੍ਰਤੱਗਜਾ ਤਜੌਂ ਕਦਾਇ' ॥੪੫॥

ਉਹ ਅਵੱਸ਼ ਆ ਕੇ ਮਿਲਣਗੇ, ਮੈਨੂੰ ਪੂਰਨ ਭਰੋਸਾ ਹੈ, ਜੀਉਂਦੇ ਜੀ ਮੈਂ ਆਸ ਨਹੀਂ ਛੱਡਾਂਗੀ, ਨਹੀਂ ਤਾਂ ਮਰ ਕੇ ਮਿਲ ਜਾਵਾਂਗੀ, ਮੈਂ ਆਪਣੀ ਪ੍ਰਤੱਗਿਆ ਕਦੇ ਵੀ ਨਹੀਂ ਛੱਡਾਂਗੀ' ॥੪੫॥

*ਪੰਜਵੀਂ ਰਾਸ ਦਾ ਸੰਤਾਲੀਵਾਂ ਅਧਿਆਇ ਸਮਾਪਤ ਹੋਇਆ ॥੪੭॥*

# ਅਧਿਆਇ ਅੱਠਤਾਲੀਵਾਂ

## *ਸਤਿਗੁਰੂ ਜੀ ਸ੍ਰੀ ਨਗਰ ਪੁਜੇ*

*ਦੋਹਰਾ-* ਸ੍ਰੀ ਗੁਰ ਹਰਿ ਗੋਵਿੰਦ ਜੀ ਜਾਨੀ ਸਭਿ ਮਨ ਮਾਂਹਿ।
ਮਮ ਪ੍ਰਤੀਖਨਾ ਕਰਤਿ ਹੈ ਨਿਸ ਬਾਸੁਰ ਸੁਖ ਨਾਂਹਿ॥ ੧॥

ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਭਾਗਭਰੀ ਬਾਰੇ ਸਾਰੀ ਗੱਲ ਆਪਣੇ ਮਨ ਵਿਚ ਜਾਣ ਲਈ, ਦਿਨ ਰਾਤ ਮੇਰਾ ਇੰਤਜ਼ਾਰ ਕਰਦੀ ਹੈ ਤੇ ਮਨ ਵਿਚ ਸੁਖ ਨਹੀਂ ਹੈ॥੧॥

*ਚੌਪਈ-* ਦੇਸ਼ ਪਹਾਰਨਿ ਕੋ ਮਗ ਅਹੈ। ਮਮ ਸਿਖਨੀ ਨਿਤ ਜਾਚਤਿ ਰਹੈ।
ਬਸਹਿਂ ਗਿਰਨਿ ਮਹਿਂ ਸਿੱਖਜ ਘਨੇਰੇ। ਨਿਤ ਚਾਹਤਿ ਜੋ ਮੋਕਹੁ ਹੇਰੇ॥੨॥

ਪਹਾੜੀ ਦੇਸ਼ ਦਾ ਰਸਤਾ ਹੈ, ਮੇਰੀ ਸਿੱਖਣੀ ਨਿਤ ਮੇਰੇ ਦਰਸ਼ਨਾਂ ਨੂੰ ਚਾਹੁੰਦੀ ਰਹਿੰਦੀ ਹੈ। ਪਹਾੜਾਂ ਵਿਚ ਬਹੁਤ ਸਿੱਖ ਰਹਿੰਦੇ ਹਨ, ਜਿਹੜੇ ਨਿਤ ਮੇਰੇ ਦਰਸ਼ਨ ਕਰਨਾ ਚਾਹੁੰਦੇ ਰਹਿੰਦੇ ਹਨ॥੨॥

ਤਿਨ ਸਭਿਹਿਨਿ ਕੀ ਪੂਰਵੌਂ ਆਸਾ। ਜੋ ਹਮੇਸ਼ ਰਹਿਂ ਮਮ ਭਰਵਾਸਾ।
ਬਿਰਧਾ ਭਾਗਭਰੀ ਪਟ ਰਾਖਾ। ਮੋਕਹੁ ਪਹਿਰਾਵਨਿ ਅਭਿਲਾਖਾ॥ ੩॥

ਉਨ੍ਹਾਂ ਸਭ ਦੀ ਆਸ ਪੂਰੀ ਕਰਦਾ ਹਾਂ, ਜਿਹੜੇ ਹਮੇਸ਼ਾ ਮੇਰੇ ਭਰੋਸੇ ਤੇ ਰਹਿੰਦੇ ਹਨ। ਬਿਰਧ ਭਾਗਭਰੀ ਨੇ ਕਪੜਾ ਬੁਣ ਕੇ ਰਖਿਆ ਹੈ, ਉਸ ਦੇ ਮਨ ਵਿਚ ਮੈਨੂੰ ਵਸਤਰ ਪਹਿਨਾਉਣ ਦੀ ਅਭਿਲਾਸ਼ਾ ਹੈ॥੩॥

ਖਾਨ ਪਾਨ ਸੂਖਮ ਜਿਨ ਕੀਨੋ। ਨਿਸ ਬਾਸੁਰ ਸਿਮਰਨਿ ਮਨ ਲੀਨੋ।
ਅੰਤ ਸਮਾਂ ਭੀ ਆਨਿ ਪਹੂਚਜੋ। ਮਮ ਦੇਖਨਿ ਕੋ ਨਿਤ ਚਿਤ ਰੂਚਜੋ॥੪॥

ਜਿਹੜੀ ਬਹੁਤ ਘੱਟ ਖਾਂਦੀ ਪੀਂਦੀ ਹੈ, ਦਿਨ ਰਾਤ ਸਿਮਰਨ ਕਰਦੀ ਰਹਿੰਦੀ ਹੈ। ਹੁਣ ਉਸ ਦਾ ਅੰਤ ਸਮਾਂ ਵੀ ਆ ਪਹੁੰਚਿਆ ਹੈ, ਮੇਰੇ ਦਰਸ਼ਨ ਕਰਨ ਦੀ ਨਿਤ ਰੁਚੀ ਰੱਖਦੀ ਹੈ॥੪॥

ਸ੍ਰੀ ਗੁਰ ਹਰਿਗੋਬਿੰਦ ਕੁਲ ਚੰਦ। ਰਿਦੇ ਬਿਚਾਰਜੋ ਚਲਨਿ ਅਮੰਦ।
ਬੂਝਿ ਮਾਤ ਕੋ ਕਰਿ ਕੈ ਨਮੋ। ਮਿਲਿ ਕੈ ਸਕਲ ਸੰਗ ਤਿਹ ਸਮੋ॥ ੫॥

ਸ੍ਰੀ ਗੁਰੂ ਹਰਿਗੋਬਿੰਦ ਜੀ ਜਿਹੜੇ ਕੁਲ ਦੇ ਚੰਦ ਹਨ, ਨੇ ਹਿਰਦੇ ਵਿਚ ਵਿਚਾਰ ਕੀਤੀ ਕਿ ਛੇਤੀ ਹੀ ਚਲਣਾ ਚਾਹੀਦਾ ਹੈ। ਮਾਤਾ ਗੰਗਾ ਜੀ ਨੂੰ ਪੁੱਛ ਕੇ ਤੇ ਨਮਸਕਾਰ ਕਰਕੇ, ਉਸ ਵੇਲੇ ਹੀ ਸਾਰੇ ਮਿਲ ਕੇ ਇਕੱਠੇ ਹੋ ਗਏ॥੫॥

**ਨਿਜ ਸੁਭਟਨਿ ਕੁਛ ਲੈ ਕਰਿ ਸਾਥ। ਸਭਿ ਕੋ ਧੀਰਜ ਦੇ ਕਰਿ ਨਾਥ।**
**ਯਥਾ ਯੋਗ ਸਭਿ ਕੋ ਸਨਮਾਨਾ। ਦਾਸ ਲਿਏ ਸੰਗਿ ਕੀਨਿ ਪਯਾਨਾ॥ ੬॥**

ਕੁਝ ਆਪਣੇ ਸੂਰਮਿਆਂ ਨੂੰ ਨਾਲ ਲੈ ਲਿਆ ਤੇ ਸਾਰਿਆਂ ਨੂੰ ਗੁਰੂ ਜੀ ਨੇ ਧੀਰਜ ਦਿੱਤਾ। ਯਥਾ-ਯੋਗ ਸਾਰਿਆਂ ਦਾ ਸਨਮਾਨ ਕੀਤਾ ਅਤੇ ਸੇਵਕਾਂ ਨੂੰ ਆਪਣੇ ਨਾਲ ਲੈ ਕੇ ਚਲ ਪਏ॥੬॥

**ਕਰਨਿ ਨਿਹਾਲ ਦੇਸ਼ ਕਸ਼ਮੀਰ। ਗਮਨੇ ਦਿਨਪ੍ਰਤਿ ਗੁਰੂ ਗੰਭੀਰ।**
**ਚਲਤਿ ਚਲਤਿ ਚਪਰਾਹੜ ਪੁਰਿ ਜਹਿਂ। ਜਾਇ ਪਹੂੰਚੇ ਢਿਗ ਸਤਿਗੁਰ ਤਹਿਂ॥੭॥**

ਕਸ਼ਮੀਰ ਦੇਸ਼ ਨੂੰ ਨਿਹਾਲ ਕਰਨ ਵਾਸਤੇ ਗੰਭੀਰ ਗੁਰੂ ਜੀ ਪ੍ਰਤੀ ਦਿਨ ਚਲਦੇ ਜਾਂਦੇ ਸਨ। ਚਲਦੇ-ਚਲਦੇ ਗੁਰੂ ਜੀ ਓਥੇ ਪਹੁੰਚ ਗਏ, ਜਿਥੇ ਪਿੰਡ ਚਪਰਾਹੜ ਪੁਰ ਹੈ, ਸਤਿਗੁਰੂ ਜੀ ਉਸ ਪਿੰਡ ਦੇ ਪਾਸ ਪਹੁੰਚ ਗਏ॥੭॥

*ਨੋਟ:-ਇਹ ਪਿੰਡ ਸਿਆਲਕੋਟ ਤੋਂ ਸੱਤ ਅੱਠ ਮੀਲ ਪੂਰਬ-ਉੱਤਰ ਦਿਸ਼ਾ ਵੱਲ ਹੈ।*

**ਇਕ ਦਿਜਬਰ ਅਸੁਵਾਰਨਿ ਮਿਲਜੋ। ਤਿਨ ਬੂਝਜੋ ਕੋ ਆਵਤਿ ਚਲਜੋ?।**
**ਤਿਸ ਕੋ ਸਿਖ ਨੇ ਕਹਿ ਸਮੁਝਾਯੋ। 'ਇਹ ਸਤਿਗੁਰੁ ਇਤ ਦਿਸ਼ਿ ਕੋ ਆਯੋ॥੮॥**

ਇਕ ਘੋੜ-ਸਵਾਰ ਬ੍ਰਾਹਮਣ ਮਿਲਿਆ, ਉਸ ਪੁਛਿਆ ਕਿ ਕੌਣ ਚਲਿਆ ਆ ਰਿਹਾ ਹੈ। ਉਸ ਨੂੰ ਇਕ ਸਿੱਖ ਨੇ ਕਹਿ ਕੇ ਸਮਝਾਇਆ, "ਸਤਿਗੁਰੂ ਹਰਿਗੋਬਿੰਦ ਜੀ ਇਸ ਪਾਸੇ ਚਲ ਕੇ ਆ ਰਹੇ ਹਨ॥੮॥

**ਪਹੁੰਚਹਿੰਗੇ ਆਗੇ ਕਸ਼ਮੀਰ। ਹਰਿਗੋਵਿੰਦ ਬੀਰ ਬਡਿ ਧੀਰ'।**
**ਖਰੋ ਰਹਜੋ ਹੇਰਨਿ ਹਿਤ ਸੋਊ। 'ਦੇਖਿ ਲੇਉਂ ਗੁਰ ਭਾਖਤਿ ਜੋਊ'॥ ੯॥**

ਉਹ ਅੱਗੇ ਕਸ਼ਮੀਰ ਪਹੁੰਚ ਰਹੇ ਹਨ, ਸ੍ਰੀ ਗੁਰੂ ਹਰਿਗੋਬਿੰਦ ਜੀ ਵੱਡੇ ਸੂਰਮੇ ਅਤੇ ਧੀਰਜਵਾਨ ਹਨ" ਉਹ ਬ੍ਰਾਹਮਣ ਵੇਖਣ ਵਾਸਤੇ ਕਾਫੀ ਦੇਰ ਖੜਾ ਰਿਹਾ, ਮਨ ਵਿਚ ਸੋਚਣ ਲੱਗਾ, "ਉਨ੍ਹਾਂ ਨੂੰ ਵੇਖ ਹੀ ਲਵਾਂ ਜਿਨ੍ਹਾਂ ਨੂੰ ਗੁਰੂ ਜੀ ਕਹਿੰਦੇ ਹਨ"॥੯॥

**ਇਤਨੇ ਮਹਿਂ ਸਤਿਗੁਰ ਚਲਿ ਗਏ। ਤਿਸ ਦਿਜ ਸੋਂ ਬਚ ਬੋਲਤਿ ਭਏ।**
**'ਇਸ ਥਲ ਬਸਹਿਂ? ਨੀਰ ਕਹੁ ਕਹਾਂ?। ਉਤਰਹਿਂ ਕਰਹਿਂ ਸੁਚੇਤੋ ਤਹਾਂ॥੧੦॥**

ਏਨੇ ਵਿਚ ਸਤਿਗੁਰੂ ਜੀ ਵੀ ਚਲ ਕੇ ਓਥੇ ਚਲੇ ਗਏ, ਉਸ ਬ੍ਰਾਹਮਣ ਨੂੰ ਮਿਲ ਕੇ ਕਹਿਣ ਲੱਗੇ, "ਤੂੰ ਇਸ ਸਥਾਨ ਤੇ ਵੱਸਦਾ ਹੈਂ? ਦੱਸੋ ਪਾਣੀ ਕਿਥੇ ਹੈ? ਓਥੇ ਉਤਾਰਾ ਕਰਕੇ ਸੁਚੇਤ ਹੋਈਏ॥੧੦॥

**ਹੁਇ ਤੜਾਗ ਬਿਨ ਮਲ ਤੇ ਜਲ ਕੋ। ਬੈਠਹਿਂ ਤਹਾਂ, ਬਤਾਵਹੁ ਥਲ ਕੋ'।**
**ਸੁਨਿ ਦਿਜ ਕਹਤਿ ਭਯੋ ਕਰਿ ਬੰਦਨ। 'ਆਪ ਜਗਤ ਗੁਰੁ, ਦੋਸ਼ ਨਿਕੰਦਨ॥੧੧॥**

ਕੋਈ ਸਰੋਵਰ ਹੋਵੇ, ਜਿਸ ਵਿਚ ਜਲ ਮਲ-ਰਹਿਤ ਹੋਵੇ, ਓਥੇ ਜਾ ਕੇ ਬੈਠੀਏ, ਉਹ ਸਥਾਨ ਸਾਨੂੰ ਦੱਸੋ," ਇਹ ਸੁਣ ਕੇ ਬ੍ਰਾਹਮਣ ਹੱਥ ਜੋੜ ਕੇ ਬੰਦਨਾ ਕਰਕੇ ਕਹਿਣ ਲੱਗਾ, "ਆਪ ਜਗਤ ਗੁਰੂ ਹੋ, ਪਾਪਾਂ ਦਾ ਨਾਸ਼ ਕਰਦੇ ਹੋ॥੧੧॥

**ਛਪੀ ਵਸਤੁ ਕਿਤ ਕਿਸੂ ਨ ਪਾਵੈ। ਮਨ ਕਰਿ ਭੀ ਸੋ ਲਖੀ ਨ ਜਾਵੈ।**
**ਤਿਨਹਿ ਬਤਾਵਹੁ ਆਪ ਸੁ ਜਾਤਾ। ਤੀਨ ਲੋਕ ਥਲ ਕੇ ਸਭਿ ਗਜਾਤਾ॥੧੨॥**

ਛੁਪੀ ਹੋਈ ਵਸਤ ਕੋਈ ਕਿਤੇ ਵੀ ਪਾ ਨਹੀਂ ਸਕਦਾ, ਮਨ ਕਰਕੇ ਵੀ ਉਹ ਵੇਖੀ ਨਹੀਂ ਜਾ ਸਕਦੀ। ਤਿਨ੍ਹਾਂ ਨੂੰ ਦੱਸੋ, ਆਪ ਨੇ ਸਭ ਕੁਝ ਜਾਣਿਆ ਹੋਇਆ ਹੈ, ਤੁਸੀਂ ਤਿੰਨ ਲੋਕਾਂ ਦੇ ਥਾਵਾਂ ਦੇ ਗਿਆਤਾ ਹੋ॥੧੨॥

ਨਹਿਂ ਜਾਨਤਿ ਜਿਮ ਬੂਝਹੁ ਮੋਹੀ। ਯਾਂਤੇ ਅਚਰਜ ਉਰ ਮਹਿਂ ਹੋਹੀ।
ਬਰਤਹੁ ਸ਼ਕਤਿ ਤੇਜ ਬਿਪਰੀਤਿ। ਇਹ ਨ ਸੁਹਾਇ ਲੋਕ ਮਹਿਂ ਰੀਤਿ॥੧੩॥

ਜਿਵੇਂ ਨਹੀਂ ਜਾਣਦੇ ਹੋ ਤੇ ਮੈਨੂੰ ਪੁੱਛ ਰਹੇ ਹੋ, ਇਸ ਕਰਕੇ ਮੇਰੇ ਦਿਲ ਵਿਚ ਅਸਚਰਜ ਹੋਇਆ ਹੈ। ਸ਼ਕਤੀ ਵਾਲੇ ਪ੍ਰਭਾਵ ਤੋਂ ਉਲਟ ਵਰਤ ਰਹੇ ਹੋ, ਇਸ ਲੋਕ ਵਿਚ ਇਹ ਰੀਤ ਸ਼ੋਭਦੀ ਨਹੀਂ ਹੈ॥੧੩॥

ਜਹਿਂ ਜਲ ਜਾਇ ਤਹਾਂ ਚਲਿ ਜਾਵਹੁ। ਜੇ ਨਹਿਂ, ਨਿਜ ਹਿਤ ਨਯੋ ਬਨਾਵਹੁ।
ਤੁਮ ਸਰਬੱਗਯ ਕਰਹੁ ਜਸ ਅਹੈ। ਉਤਰਹੁ ਜਲ ਨਿਰਮਲ ਜਿਤ ਲਹੈ' ॥੧੪॥

ਜਿਥੇ ਜਲ ਦਾ ਸਥਾਨ ਹੈ, ਓਥੇ ਚਲੇ ਜਾਵੋ, ਜੇ ਕੋਈ ਸਰੋਵਰ ਨਹੀਂ ਹੈ ਤਾਂ ਆਪਣੇ ਵਾਸਤੇ ਨਵਾਂ ਸਰੋਵਰ ਬਣਾਵੋ। ਤੁਸੀਂ ਹਰ ਤਰ੍ਹਾਂ ਸਮਰੱਥ ਹੋ, ਜਿਵੇਂ ਚਾਹੁੰਦੇ ਹੋ ਉਸੇ ਤਰ੍ਹਾਂ ਕਰੋ। ਘੋੜੇ ਤੋਂ ਉਤਰ ਕੇ ਜਿਥੇ ਵੀ ਨਿਰਮਲ ਜਲ ਹੈ ਪ੍ਰਾਪਤ ਕਰੋ" ॥੧੪॥

ਇਮ ਸੁਨਿ ਕਰਿ ਸ੍ਰੀ ਹਰਿਗੋਵਿੰਦ। ਰੋਕਯੋ ਨਿਜ ਤੁਰੰਗ ਕੁਲ ਚੰਦ।
ਉਤਰ ਪਰੇ ਸੋਈ ਥਲ ਦੇਖਿ। ਠਹਿਰੀ ਸੈਨਾ ਸਾਥ ਅਸ਼ੇਖ॥ ੧੫॥

ਇਹ ਸੁਣ ਕੇ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣੇ ਘੋੜੇ ਨੂੰ ਰੋਕਿਆ। ਉਹ ਸਥਾਨ ਦੇਖ ਕੇ ਓਥੇ ਹੀ ਉਤਰ ਪਏ, ਬਾਕੀ ਸਾਰੀ ਸੈਨਾ ਵੀ ਨਾਲ ਠਹਿਰ ਗਈ॥੧੫॥

ਆਇ ਦਾਸ ਕੀਨਸਿ ਅਰਦਾਸ। 'ਇਸ ਥਲ ਦਿਖਤਿ ਨਹੀਂ ਜਲ ਪਾਸ।
ਆਗੈ ਜਿਮ ਰਾਵਰ ਕੀ ਮਰਜ਼ੀ। ਜੇ ਕਰਿ ਦੂਰਿ ਤ ਆਨਹਿਂ ਗੁਰ ਜੀ!' ॥੧੬॥

ਸੇਵਕਾਂ ਨੇ ਆ ਕੇ ਬੇਨਤੀ ਕੀਤੀ, "ਏਥੇ ਤਾਂ ਲਾਗੇ ਕਿਤੇ ਵੀ ਪਾਣੀ ਦਿਖਾਈ ਨਹੀਂ ਦਿੰਦਾ। ਅੱਗੇ ਜਿਵੇਂ ਆਪ ਜੀ ਦੀ ਮਰਜ਼ੀ ਹੈ। ਜੇ ਜਲ ਕਿਤੇ ਦੂਰ ਹੈ ਤਾਂ ਇਸ ਨੂੰ ਜਾ ਕੇ ਲਿਆਈਏ" ॥੧੬॥

ਕਰ ਸਤਿਗੁਰ ਕੇ ਬਰਛੋ ਹੁਤੋ। ਖਰ ਦੀਰਘ, ਸੋ ਅਵਨੀ ਹਤੋ।
ਧਸਯੋ ਕਿਤਿਕ ਪੁਨ ਐਂਚਿ ਨਿਕਾਸਯੋ। ਫੁਟੀ ਬੰਬ ਜਲ ਤਬਹਿ ਪ੍ਰਕਾਸ਼ਯੋ॥੧੭॥

ਗੁਰੂ ਜੀ ਦੇ ਹੱਥ ਵਿਚ ਬਰਛਾ ਸੀ, ਉਸ ਬਰਛੇ ਨੂੰ ਉਨ੍ਹਾਂ ਧਰਤੀ ਤੇ ਮਾਰਿਆ। ਬਹੁਤ ਡੂੰਘਾ ਧਸ ਗਿਆ ਤੇ ਫਿਰ ਖਿੱਚ ਕੇ ਬਾਹਰ ਕੱਢਿਆ, ਧਰਤੀ ਵਿਚ ਸੁਰਾਖ ਹੋ ਗਿਆ ਤੇ ਜਲ ਦੀ ਧਾਰਾ ਦਾ ਪ੍ਰਕਾਸ਼ ਹੋਇਆ॥੧੭॥

ਸਤਿਗੁਰੁ ਭਨਯੋ 'ਖਨਹੁ ਕੁਛ ਟੋਵਾ। ਜਿਸ ਤੇ ਜਲ ਕੁਛ ਰਹੈ ਖਰੋਵਾ'।
ਸੁਨਤਿ ਹੁਕਮ ਤਹਿਂ ਲਯੋ ਬਨਾਇ। ਜਿਤਕ ਚਹਤਿ ਸੋ ਲੀਨਿ ਟਿਕਾਇ॥੧੮॥

ਸਤਿਗੁਰੂ ਜੀ ਨੇ ਕਿਹਾ, "ਕੁਝ ਟੋਆ ਪੁਟੋ, ਜਿਸ ਵਿਚ ਕੁਝ ਜਲ ਖਲੋਤਾ ਰਹੇ।" ਸਿੱਖਾਂ ਨੇ ਹੁਕਮ ਸੁਣ ਟੋਆ ਬਣਾ ਲਿਆ, ਜਿੰਨਾ ਚਾਹੁੰਦੇ ਸੀ ਓਨਾ ਪਾਣੀ ਟਿਕਾਅ ਲਿਆ॥੧੮॥

*ਨੋਟ:-ਜਿਥੇ ਬਰਛਾ ਮਾਰ ਕੇ ਜਲ ਕੱਢਿਆ ਸੀ, ਉਸ ਸਥਾਨ ਨੂੰ ਗੁਰੂ ਸਰ ਕਹਿੰਦੇ ਹਨ, ਏਥੇ ਗੁਰੂ ਹਰਿਗੋਬਿੰਦ ਦੇ ਜਨਮ ਦਿਨ ਤੇ ਮੇਲਾ ਲੱਗਦਾ ਰਿਹਾ ਹੈ।*

ਛੁਟਯੋ ਪ੍ਰਵਾਹ ਨੀਰ ਕੋ ਘਨੋ। ਚਲਤਿ ਸੁ ਚਿਰੰਕਾਲ ਕੋ ਮਨੋ।
ਪੁਨ ਸਤਿਗੁਰੁ ਹਿਤ ਫਰਸ਼ ਬਨਾਯਹੁ। ਗਿਲਮ ਗ਼ਲੀਚਾ ਰੁਚਿਰ ਡਸਾਯਹੁ॥੧੯॥

ਜਲ ਦਾ ਬਹੁਤ ਪ੍ਰਵਾਹ ਵਹਿ ਤੁਰਿਆ, ਮਾਨੋਂ ਬਹੁਤ ਦੇਰ ਤੋਂ ਚਲ ਰਿਹਾ ਸੀ। ਫਿਰ ਸਤਿਗੁਰੂ ਜੀ ਵਾਸਤੇ ਕਪੜੇ ਵਿਛਾਏ ਗਏ, ਬੜੇ ਸੁੰਦਰ ਗਲੀਚੇ ਉਨ੍ਹਾਂ ਦੇ ਉਪਰ ਵਿਛਾਏ ਗਏ॥੧੯॥

ਮਾਦਿਕ ਦਾਸ ਆਨਿ ਕਰਿ ਦੀਨਿਸਿ। ਸੌਚਾਚਾਰਿ ਸਤਿਗੁਰੂ ਕੀਨਿਸਿ।
ਦੇਖਿ ਬਿੱਪ੍ਰ ਬਿਸਮਜੋ ਡਰਪਾਯੋ। ਪਗ ਪੰਕਜ ਪਰ ਸੀਸ ਨਿਵਾਯੋ॥ ੨੦॥

ਸੇਵਕਾਂ ਨੇ ਆ ਕੇ ਜਲ ਪਾਣੀ ਛਕਾਇਆ ਤੇ ਸਤਿਗੁਰੂ ਜੀ ਨੇ ਮੂੰਹ ਹੱਥ ਧੋਤਾ। ਇਹ ਵੇਖ ਕੇ ਬ੍ਰਾਹਮਣ ਬਹੁਤ ਹੈਰਾਨ ਹੋਇਆ ਤੇ ਡਰ ਗਿਆ ਤੇ ਗੁਰੂ ਜੀ ਦੇ ਚਰਨ ਕੰਵਲਾਂ ਤੇ ਸੀਸ ਨਿਵਾਇਆ॥੨੦॥

'ਮਹਾਂਰਾਜ! ਮੈਂ ਕਹਜੋ ਕਠੋਰਾ। ਜਾਤਿ ਗਰਬ ਅਫਰਜੋ ਚਿਤ ਮੋਰਾ।
ਮਹਿਮਾ ਜਾਨਿ ਬੂਝਿ ਸਭਿ ਰਾਵਰਿ। ਬਿਨੈ ਜੁਕਤਿ ਮੈਂ ਭਨਜੋ ਨ ਬਾਵਰ' ॥੨੧॥

"ਮਹਾਰਾਜ! ਮੈਂ ਬਹੁਤ ਕਠੋਰ ਸ਼ਬਦ ਕਹਿ ਦਿੱਤੇ ਹਨ, ਮੇਰਾ ਚਿੱਤ ਜਾਤੀ ਦੇ ਘੁਮੰਡ ਵਿਚ ਹੀ ਆਫਰ ਗਿਆ ਸੀ। ਮੈਂ ਆਪ ਜੀ ਦੀ ਮਹਿਮਾ ਜਾਣ ਸਭ ਕੁਝ ਸਮਝ ਗਿਆ ਹਾਂ, ਬੇਨਤੀ ਸਹਿਤ ਮੈਂ ਆਪ ਜੀ ਨਾਲ ਗੱਲ-ਬਾਤ ਨਹੀਂ ਕੀਤੀ" ॥੨੧॥

ਸਤਿਗੁਰੁ ਸੁਨਿ ਕਰਿ ਧੀਰਜ ਦੀਨਾ। 'ਜਥਾ ਜੋਗ ਤੈਂ ਭਾਖਨਿ ਕੀਨਾ।
ਕਛੂ ਕ੍ਰੂਰਤਾ ਦੋਸ਼ ਜਿ ਪਾਯੋ। ਮਿਟਜੋ ਸੁ ਪਾਛੇ ਬਹੁ ਪਛੁਤਾਯੋ॥ ੨੨॥

ਸਤਿਗੁਰੂ ਜੀ ਨੇ ਸੁਣ ਕੇ ਧੀਰਜ ਦਿੱਤਾ, "ਤੂੰ ਯਥਾਯੋਗ ਹੀ ਕਿਹਾ ਹੈ, ਕੁਝ ਜਿਹੜਾ ਕ੍ਰੂਰਤਾ ਦਾ ਦੋਸ਼ ਪਾਇਆ ਸੀ, ਉਹ ਤੇਰੇ ਬਾਅਦ ਵਿਚ ਬਹੁਤ ਪਛੁਤਾਉਣ ਕਰਕੇ ਮਿਟ ਗਿਆ ਹੈ॥੨੨॥

ਅਲਪ ਪਾਪ, ਜੇ ਬਚਨ ਕਹਨਿ ਮੈਂ। ਨਸ਼ਟਹਿਂ, ਕਰੇ ਬਿਸੂਰਨਿ ਮਨ ਮੈਂ'।
ਕੇਤਿਕ ਚਿਰ ਸਤਿਗੁਰ ਤਹਿਂ ਥਿਰੇ। ਸੌਚਾਚਾਰ ਚਮੂੰ ਪੁਨ ਕਰੇ॥ ੨੩॥

ਬਚਨ ਕਹਿ ਕੇ ਜੇ ਛੋਟਾ ਪਾਪ ਕਰੇ, ਤਾਂ ਬਾਅਦ ਵਿਚ ਪਛੁਤਾਉਣ ਨਾਲ, ਉਹ ਨਾਸ਼ ਹੋ ਜਾਂਦੇ ਹਨ।" ਕਾਫੀ ਦੇਰ ਸਤਿਗੁਰੂ ਜੀ ਉਸ ਸਥਾਨ ਵਿਖੇ ਠਹਿਰੇ, ਫਿਰ ਸਾਰੀ ਸੈਨਾ ਨੇ ਮੂੰਹ ਹੱਥ ਧੋਤਾ॥੨੩॥

ਨਿਕਸਜੋ ਜਲ ਸੋਈ ਸਭਿ ਲੀਨਿ। ਕ੍ਰਿਆ ਸ਼ਨਾਨ ਆਦਿ ਤਹਿਂ ਕੀਨਿ।
ਬਿਸਮੇ ਹੇਰਿ ਮੁਕੰਦ ਪ੍ਰਤਾਪੂ। ਪਰਮੇਸ਼ੁਰ ਬਪੁ, ਪੁੰਨ ਨ ਪਾਪੂ॥ ੨੪॥

ਜਿਹੜਾ ਜਲ ਨਿਕਲਿਆ ਸੀ, ਉਸ ਨੂੰ ਸਭ ਨੇ ਲਿਆ, ਉਸ ਨਾਲ ਇਸ਼ਨਾਨ ਆਦਿ ਦੀ ਕ੍ਰਿਆ ਕੀਤੀ। ਮੁਕਤੀ-ਦਾਤੇ ਗੁਰੂ ਜੀ ਦੇ ਪ੍ਰਤਾਪ ਨੂੰ ਵੇਖ ਕੇ ਸਾਰੇ ਬਹੁਤ ਹੈਰਾਨ ਹੋਏ, ਪਰਮੇਸ਼ਵਰ ਦਾ ਰੂਪ ਹਨ, ਨਾ ਇਨ੍ਹਾਂ ਨੂੰ ਕੋਈ ਪੁੰਨ ਹੈ ਨਾ ਪਾਪ ਹੈ॥੨੪॥

ਸ਼ਰਧਾ ਧਰਹਿਂ ਕਰਹਿਂ ਸਭਿ ਸੇਵਾ। ਪ੍ਰੇਮ ਸਹਤ ਦਰਸਹਿਂ ਗੁਰਦੇਵਾ।
ਕਰਜੋ ਕੂਦ ਸਤਿਗੁਰੁ ਆਰੂਢੇ। ਗਮਨੇ ਪੰਥ, ਚਲਿਤ ਜਿਨ ਗੂਢੇ॥ ੨੫॥

ਸ਼ਰਧਾ ਧਾਰ ਕੇ ਸਭ ਸੇਵਾ ਕਰਦੇ ਸਨ ਤੇ ਪ੍ਰੇਮ ਸਹਿਤ ਗੁਰਦੇਵ ਦੇ ਦਰਸ਼ਨ ਕਰਦੇ ਸਨ। ਸਤਿਗੁਰੂ ਜੀ ਨੇ ਘੋੜਿਆਂ ਤੇ ਚੜ੍ਹ ਕੇ ਉਥੋਂ ਕੂਚ ਕਰ ਦਿੱਤਾ, ਰਾਹੇ-ਰਾਹ ਚਲ ਪਏ, ਸਤਿਗੁਰੂ ਜੀ ਜਿਨ੍ਹਾਂ ਦੇ ਚਰਿਤਰ ਬੜੇ ਗਹਿਰੇ ਹਨ॥੨੫॥

ਤਹਿਂ ਜਲ ਅਬਿ ਲੌ ਨਿਕਸਤਿ ਰਹੈ। ਹਮ ਨੇ ਸੁਨਜੋ, ਗੁਰੂ ਸਿੱਖ ਕਹੈਂ।
ਜਾਇ ਪਹਾਰਨ ਬਿਖੈ ਪ੍ਰਵੇਸ਼ੇ। ਅਨਿਕ ਭਾਂਤਿ ਜਹਿਂ ਬ੍ਰਿਛਨਿ ਬਿਸੇਸੇ॥ ੨੬॥

ਉਥੇ ਜਲ ਹੁਣ ਤਕ ਨਿਕਲਦਾ ਰਹਿੰਦਾ ਹੈ, ਅਸੀਂ ਸੁਣਿਆ ਹੈ, ਗੁਰੂ ਜੀ ਦੇ ਸਿੱਖ ਕਹਿੰਦੇ ਸਨ। ਫਿਰ ਗੁਰੂ ਜੀ ਪਹਾੜਾਂ ਵਿਚ ਪ੍ਰਵੇਸ਼ ਕਰ ਗਏ ਜਿਥੇ ਅਨੇਕ ਪ੍ਰਕਾਰ ਦੇ ਵਿਸ਼ੇਸ਼ ਬ੍ਰਿੱਛ ਸਨ॥੨੬॥

ਦਾਰਮ, ਜ਼ਰਦਾਲੂ ਤਹਿਂ ਖਰੇ। ਫਲ ਬਹੁ ਮਧੁਰ ਤੁਰਸ਼ ਰਸ ਭਰੇ।
ਖਰੇ ਖਰੌਟ ਸ ਦਲ ਗਨ ਹਰੇ। ਕਦਲੀ ਬਦਰੀ ਫਲ ਝਰ ਪਰੇ॥ ੨੭॥

ਜ਼ਰਦ ਰੰਗ ਦੇ ਅਨਾਰਾਂ ਦੇ ਪੇੜ ਓਥੇ ਬਹੁਤ ਖੜੇ ਸਨ, ਉਨ੍ਹਾਂ ਨੂੰ ਲੱਗੇ ਖੱਟੇ ਮਿੱਠੇ ਫਲ ਰਸ ਨਾਲ ਭਰੇ ਹੋਏ ਸਨ। ਅਖਰੋਟਾਂ ਦੇ ਪੇੜ ਹਰੇ ਪੱਤਿਆਂ ਸਮੇਤ ਖੜੇ ਸਨ। ਕੇਲੇ ਅਤੇ ਬੇਰਾਂ ਦੇ ਪੌਦਿਆਂ ਨੂੰ ਬਹੁਤ ਫਲ ਲੱਗੇ ਹੋਏ ਸਨ॥੨੭॥

ਜਹਿਂ ਕਹਿਂ ਦਿਖਤਿ ਮਹੀਰਹ ਭੀੜ। ਸਰਲੀ ਊਚੇ ਬਹੁ ਥਲ ਚੀੜ।
ਸਿਲਾ ਪਹਾਰਨਿ ਕੀ ਜਹਿਂ ਨਾਨਾ। ਕਿਤ ਵਾਹੜ, ਗਨ ਖਰੇ ਪਖਾਨਾ॥ ੨੮॥

ਜਿਥੇ-ਕਿਥੇ ਬ੍ਰਿੱਛਾਂ ਦੇ ਝੁੰਡਾਂ ਦੇ ਝੁੰਡ ਖੜੇ ਸਨ। ਚੀਲ ਦੇ ਸਿੱਧੇ ਉੱਚੇ ਬ੍ਰਿੱਛਾਂ ਨੇ ਬਹੁਤ ਥਾਂ ਘੇਰਿਆ ਹੋਇਆ ਸੀ। ਜਿਥੇ ਪੱਥਰ ਦੇ ਪਹਾੜਾਂ ਦੇ ਬਹੁਤ ਸਿਲਸਿਲੇ ਸਨ। ਕਿਤੇ ਨਾਲੇ ਚਲਦੇ ਸਨ, ਕਿਤੇ ਕਿਨਾਰੇ ਪੱਥਰ ਖੜੇ ਸਨ॥੨੮॥

ਝਰਨੇ ਝਰਹਿਂ ਮਹਾਂ ਜਲ ਨਾਦਤਿ। ਦੇਖਤਿ ਸਤਿਗੁਰੁ ਹੁਇਂ ਅਹਿਲਾਦਤਿ।
ਸਲਿਤਾ ਵਹੈ ਬੇਗ ਧਰਿ ਬ੍ਰਿੰਦਾ। ਸੁੰਦਰ ਜਲ ਮਲਹੀਨ ਬਿਲੰਦਾ॥ ੨੯॥

ਝਰਨੇ ਵੱਗ ਰਹੇ ਸਨ ਤੇ ਬਹੁਤ ਜਲ ਚਲ ਰਿਹਾ ਸੀ, ਉਨ੍ਹਾਂ ਨੂੰ ਵੇਖ ਕੇ ਗੁਰੂ ਜੀ ਬਹੁਤ ਅਨੰਦਮਈ ਹੋ ਗਏ। ਨਦੀਆਂ ਬਹੁਤ ਤੇਜ਼ ਰਫਤਾਰ ਨਾਲ ਵੱਗ ਰਹੀਆਂ ਸਨ। ਸੁੰਦਰ ਜਲ ਬਿਲਕੁਲ ਸਾਫ ਅਤੇ ਮਲਹੀਣ ਸੀ॥੨੯॥

ਬਰਫ ਸੁਪੈਦ ਚਹੂੰ ਦਿਸ਼ਿ ਦਿਖਿਯਤਿ। ਜਹਾਂ ਉਸ਼ਨ ਕੋ ਤ੍ਰਾਸ ਨ ਲਖਿਯਤਿ।
ਸੇਉ, ਬਟੰਕ, ਬੇਲ ਅੰਗੂਰ। ਫਲ ਸੁੰਦਰ ਗਨ ਸ੍ਵਾਦਤਿ ਭੂਰ॥ ੩੦॥

ਸਫੈਦ ਬਰਫ ਚਾਰੇ ਪਾਸੇ ਦਿਖਾਈ ਦੇ ਰਹੀ ਸੀ, ਜਿਥੇ ਗਰਮੀ ਦਾ ਕਿਸੇ ਪ੍ਰਕਾਰ ਦਾ ਵੀ ਭੈ ਨਹੀਂ ਸੀ ਦਿੱਸਦਾ। ਸੇਬ, ਛੋਟੀ ਨਾਖ ਦੇ ਬ੍ਰਿੱਛਾਂ ਤੇ ਅੰਗੂਰ ਦੀਆਂ ਵੇਲਾਂ ਨੂੰ ਬੜੇ ਸੁੰਦਰ ਤੇ ਸਵਾਦੀ ਫਲ ਲੱਗੇ ਹੋਏ ਸਨ॥੩੦॥

ਕਬਿ ਊਚੇ ਪਰਬਤ ਪਰ ਚਰ੍ਹੈਂ। ਕਬਿ ਗਮਨਤਿ ਥਲ ਉਤਰਨਿ ਤਰੈ।
ਇਮ ਸੈਲਨਿ ਕੀ ਸੈਲ ਬਿਸਾਲੇ। ਕਰਤਿ ਸੁ ਮੰਦ ਮੰਦ ਮਗ ਚ੍ਹਾਲੇ॥ ੩੧॥

ਕਦੀ ਉੱਚੇ ਪਹਾੜਾਂ ਤੇ ਚੜ੍ਹਦੇ ਸਨ, ਕਦੀ ਹੇਠਲੀ ਸਤਾ ਤੇ ਉਤਰ ਕੇ ਤੁਰੇ ਫਿਰਦੇ ਸਨ। ਇਸ ਤਰ੍ਹਾਂ ਵਿਸ਼ਾਲ ਸੈਰ ਦੀ ਸੈਰ ਹੋ ਜਾਂਦੀ ਸੀ ਤੇ ਹੌਲੀ-ਹੌਲੀ ਮਾਰਗ ਵਿਚ ਤੁਰੇ ਜਾ ਰਹੇ ਸਨ॥੩੧॥

ਸਿੱਖ ਜੁ ਹੁਤੇ ਪਹਾਰਨਿ ਬਾਸੀ। ਜਿਤ ਕਿਤ ਸੁਨਿ ਕਰਿ ਸੁਧਿ ਸੁਖਰਾਸੀ।
ਰੁਚਿਰ ਉਪਾਇਨ ਲੈ ਲੈ ਆਏ। ਕਰਿ ਕਰਿ ਦਰਸ਼ਨ ਉਰ ਹਰਖਾਏ॥ ੩੨॥

ਜਿਹੜੇ ਸਿੱਖ ਪਹਾੜਾਂ ਦੇ ਵਾਸੀ ਸਨ, ਜਿਥੇ-ਕਿਥੇ ਉਨ੍ਹਾਂ ਨੂੰ ਗੁਰੂ ਹਰਿਗੋਬਿੰਦ ਸਾਹਿਬ ਦੇ ਆਉਣ ਦਾ ਪਤਾ ਲੱਗਾ ਤਾਂ ਉਹ ਸੁੰਦਰ ਭੇਟਾਵਾਂ ਲੈ ਕੇ ਆਏ। ਗੁਰੂ ਜੀ ਦੇ ਦਰਸ਼ਨ ਕਰ ਕਰ ਕੇ ਪ੍ਰਸੰਨ ਹੋ ਰਹੇ ਸਨ॥੩੨॥

ਉਚਿਤ ਖਾਨ ਕੇ ਸ੍ਵਾਦਿ ਬਿਸਾਲੇ। ਗੁਰ ਹਿਤ ਆਨਿ ਦੇਤਿ ਰਸ ਵਾਲੇ।
ਜਬਿ ਪਰਬਤ ਉਲੰਘੇ ਮਗ ਸਾਰਾ। ਸਮ ਸਥਾਨ ਪੁਨ ਚਾਰੁ ਨਿਹਾਰਾ॥ ੩੩॥

ਖਾਣ ਵਾਲੇ ਉਚਿਤ ਸਵਾਦੀ ਫਲ ਅਤੇ ਪਦਾਰਥ ਲੈ ਲੈ ਕੇ ਆਉਂਦੇ ਸਨ ਅਤੇ ਰਸ ਵਾਲੇ ਫਲਾਂ ਨੂੰ ਗੁਰੂ ਜੀ ਵਾਸਤੇ ਲਿਆ ਕੇ ਦਿੰਦੇ ਸਨ। ਜਦ ਸਾਰਾ ਪਹਾੜੀ ਮਾਰਗ ਲੰਘ ਗਏ ਤਾਂ ਇਕ ਧਰਤੀ ਵਰਗਾ ਪੱਧਰਾ ਸੁੰਦਰ ਸਥਾਨ ਵੇਖਿਆ॥੩੩॥

ਇਕ ਕੱਟੂ ਸਿਖ ਤਹਾਂ ਬਸੇ ਹੈ। ਸੱਤਜਨਾਮ ਰਸ ਰਿਦਾ ਰਸੇ ਹੈ।
ਆਗੈ ਮਿਲਜੋ ਸੁਧਾਸਰ ਆਇ। ਤਬਿ ਸਤਿਗੁਰੁ ਕੀ ਸੇਵ ਕਮਾਇ॥ ੩੪॥

ਇਕ ਕੱਟੂ ਨਾਮੀ ਸਿੱਖ ਓਥੇ ਰਹਿੰਦਾ ਸੀ, ਉਸਦਾ ਹਿਰਦਾ ਸਤਿਨਾਮ ਦੇ ਨਾਂ ਨਾਲ ਰਸਿਆ ਹੋਇਆ ਸੀ। ਉਹ ਪਹਿਲਾਂ ਆ ਕੇ ਗੁਰੂ ਜੀ ਨੂੰ ਅੰਮ੍ਰਿਤਸਰ ਵਿਖੇ ਮਿਲਿਆ ਸੀ, ਤਦ ਉਸ ਗੁਰੂ ਜੀ ਦੀ ਬਹੁਤ ਸੇਵਾ ਕੀਤੀ ਸੀ॥੩੪॥

**ਅਤਿ ਸੁਹਿਰਦ ਪ੍ਰੇਮੀ ਗੁਰੁ ਕੇਰਾ। ਅੰਤਰ ਪ੍ਰਭੁ ਨਿਰੰਤਰ ਹੇਰਾ।**
**ਕ੍ਰਿਪਾ ਕਟਾਛ ਗੁਰੂ ਜਬਿ ਕੀਨਾ। ਹਤਿ ਅੱਗਜਾਨ, ਰੂਪ ਲਖਿ ਲੀਨਾ॥ ੩੫॥**

ਉਸ ਦਾ ਸਤਿਗੁਰੂ ਜੀ ਨਾਲ ਬੜਾ ਸੁਹਿਰਦ ਪ੍ਰੇਮ ਸੀ, ਉਸ ਨੇ ਅੰਦਰਲੇ ਪ੍ਰਭੂ ਨੂੰ ਇਕ ਰਸ ਵੇਖਿਆ ਸੀ। ਜਦ ਗੁਰੂ ਜੀ ਨੇ ਉਸ ਤੇ ਕਿਰਪਾ ਕੀਤੀ ਤਾਂ ਅਗਿਆਨਤਾ ਦਾ ਨਾਸ਼ ਹੋ ਗਿਆ ਤੇ ਆਪਣੇ ਸਰੂਪ ਨੂੰ ਉਸ ਵੇਖ ਲਿਆ॥੩੫॥

**ਸੱਤਜਨਾਮ ਸਿਮਰਨਿ ਲਿਵਲਾਗੀ। ਲਖ੍ਯੋ ਬ੍ਰਹਮ ਹੁਇ ਗੁਰੁ ਅਨੁਰਾਗੀ।**
**ਸੇਵਾ ਕਰਤਿ ਰਹ੍ਯੋ ਚਿਰ ਕਾਲ। ਲਖਿ ਸੁ ਬ੍ਰਿਤਿ ਸਤਿਗੁਰੂ ਕ੍ਰਿਪਾਲ॥ ੩੬॥**

ਉਸਦੀ ਸਤਿਨਾਮ ਦੇ ਸਿਮਰਨ ਨਾਲ ਲਿਵ ਲੱਗ ਗਈ। ਬ੍ਰਹਮ ਵੇਖ ਕੇ ਗੁਰੂ ਜੀ ਦਾ ਪ੍ਰੇਮੀ ਹੋ ਗਿਆ। ਬਹੁਤ ਦੇਰ ਤਕ ਸੇਵਾ ਕਰਦਾ ਰਿਹਾ। ਉਸ ਦੀ ਬ੍ਰਿਤੀ ਵੇਖ ਕੇ ਸਤਿਗੁਰੂ ਜੀ ਨੇ ਕ੍ਰਿਪਾ ਕੀਤੀ॥੩੬॥

**ਕੱਟੂਸ਼ਾਹ ਨਾਮ ਤਿਸ ਕਹ੍ਯੋ। ਅਧਿਕ ਪ੍ਰੇਮ ਤਿਸ ਕੇ ਉਰ ਲਹ੍ਯੋ।**
**ਗ੍ਰਿਹ ਕੋ ਕਰ੍ਯੋ ਬਿਸਰਜਨਿ ਫੇਰਿ। ਘਾਲੀ ਘਾਲਿ ਸਤਗੁਰੂ ਹੇਰਿ॥ ੩੭॥**

ਉਸ ਦਾ ਨਾਮ ਕੱਟੂ ਸ਼ਾਹ ਕਹਿੰਦੇ ਸਨ, ਜਦ ਉਸ ਦੇ ਹਿਰਦੇ ਵਿਚ ਬਹੁਤ ਪਿਆਰ ਭਰ ਗਿਆ, ਫਿਰ ਉਸ ਨੂੰ ਆਪਣੇ ਘਰ ਜਾਣ ਵਾਸਤੇ ਕਹਿ ਦਿੱਤਾ, ਜਦ ਸਤਿਗੁਰੂ ਜੀ ਨੇ ਉਸ ਦੀ ਘਾਲ ਕਮਾਈ ਨੂੰ ਵੇਖਿਆ॥੩੭॥

**ਯਾਂਤੇ ਨਾਮ ਗਰੀਬ ਨਿਵਾਜਾ। ਗੁਰੁ ਕੋ ਜਗ ਕਹਿਂ ਰੰਕ ਰੁ ਰਾਜਾ।**
**ਮਿਲ੍ਯੋ ਆਇ ਲੇ ਫਲ ਬਹੁ ਸ੍ਵਾਦੂ। ਦਰਸ਼ਨ ਦੇਖਤਿ ਉਰ ਅਹਿਲਾਦੂ॥੩੮॥**

ਇਸ ਕਰਕੇ ਉਨ੍ਹਾਂ ਦਾ ਨਾਮ ਗ਼ਰੀਬ ਨਿਵਾਜ਼ ਹੈ, ਗੁਰੂ ਜੀ ਨੂੰ ਜੱਗ ਵਾਲੇ ਰੰਕ ਅਤੇ ਰਾਜਾ ਕਹਿੰਦੇ ਸਨ। ਉਹ ਵੀ ਸਵਾਦੀ ਫਲ ਲੈ ਕੇ ਗੁਰੂ ਜੀ ਨੂੰ ਆ ਮਿਲਿਆ। ਦਰਸ਼ਨ ਕਰਕੇ ਹਿਰਦਾ ਅਨੰਦ ਨਾਲ ਭਰ ਗਿਆ॥੩੮॥

**ਪਗ ਪੰਕਜ ਪਾਵਨ ਲਪਟਾਯੋ। ਜਲ ਅਨੰਦ ਲੋਚਨ ਝਲਕਾਯੋ।**
**ਹੇਰਤਿ ਸ਼੍ਰੀ ਹਰਿ ਗੋਵਿੰਦ ਕਹੈਂ। 'ਕੱਟੂਸ਼ਾਹ ਆਉ, ਸੁਖ ਅਹੈ ?'॥ ੩੯॥**

ਗੁਰੂ ਜੀ ਦੇ ਪਵਿੱਤਰ ਚਰਨ ਕੰਵਲਾਂ ਨਾਲ ਲਿਪਟ ਗਿਆ, ਨੈਣਾਂ ਵਿਚ ਅਨੰਦਮਈ ਜਲ ਝਲਕ ਰਿਹਾ ਸੀ। ਉਸ ਨੂੰ ਵੇਖ ਕੇ ਗੁਰੂ ਹਰਿਗੋਬਿੰਦ ਜੀ ਨੇ ਕਿਹਾ, "ਕੱਟੂ ਸ਼ਾਹ ਆਓ, ਕੀ ਸੁਖ ਅਨੰਦ ਹੋ ?"॥੩੯॥

**'ਸ਼੍ਰੀ ਗੁਰੁ ਜੀ ਤੁਵ ਦਰਸ਼ਨ ਹੇਰੇ। ਸੁਖ ਅਨੰਦ ਉਰ ਸੌਗੁਨ ਮੇਰੇ।**
**ਬਿਖਮ ਪੰਥ ਕਸ਼ਮੀਰ ਘਨੋ ਹੈ। ਗੁਰ ਸਿੱਖੀ ਬਿਸਤਾਰ ਸਨੋ ਹੈ॥ ੪੦॥**

ਕਹਿਣ ਲੱਗਾ, "ਹੇ ਗੁਰੂ ਜੀ ਤੁਹਾਡੇ ਦਰਸ਼ਨ ਕੀਤੇ ਹਨ, ਮੇਰੇ ਹਿਰਦੇ ਵਿਚ ਸੁੱਖ ਅਤੇ ਅਨੰਦ ਸੌ ਗੁਣਾਂ ਵੱਧ ਗਿਆ ਹੈ। ਕਸ਼ਮੀਰ ਦਾ ਰਾਹ ਬੜਾ ਕਠਨ ਹੈ, ਤੁਸੀਂ ਗੁਰਸਿੱਖੀ ਦਾ ਵਿਸਥਾਰ ਕਰ ਰਹੇ ਹੋ॥੪੦॥

**ਜਾਨਿ ਆਪਨੇ ਦਾਸ ਘਨੇਰੇ। ਕਰਨਿ ਕ੍ਰਿਤਾਰਥ ਤਿਨ ਇਹ ਬੇਰੇ।**
**ਕ੍ਰਿਪਾ ਧਾਰਿ ਕੀਨਿਸਿ ਆਗਮਨੂ। ਬਡੇ ਭਾਗ, ਪ੍ਰਾਪਤਿ ਭੇ ਭਵਨੂ॥ ੪੧॥**

ਆਪਣਾ ਵੱਡਾ ਦਾਸ ਜਾਣ ਕੇ, ਤੁਸੀਂ ਉਨ੍ਹਾਂ ਦਾ ਇਸ ਸਮੇਂ ਕ੍ਰਿਤਾਰਥ ਕਰਨ ਵਾਸਤੇ ਆਏ ਹੋ। ਕਿਰਪਾ ਧਾਰ ਕੇ ਆਉਣਾ ਕੀਤਾ ਹੈ, ਮੇਰੇ ਵੱਡੇ ਭਾਗ ਹਨ ਕਿ ਮੇਰੇ ਘਰ ਆਏ ਹੋ"॥੪੧॥

**ਇੱਤਯਾਦਿਕ ਕਹਿ ਕਰਿ ਸ਼ੁਭ ਬਾਨੀ। ਰਹ੍ਯੋ ਰੈਨ ਢਿਗ ਪ੍ਰੀਤਿ ਮਹਾਨੀ।**
**ਅਪਰ ਅਨੇਕ ਸਿੱਖ ਚਲਿ ਆਏ। ਬੰਦਹਿਂ ਪਦ ਅਰਬਿੰਦ ਸੁਹਾਏ॥ ੪੨॥**

ਇੱਤਿਆਦਿ ਸ਼ੁਭ ਬਾਣੀ ਕਹਿ ਕੇ ਰਾਤ ਬੜੇ ਪ੍ਰੇਮ ਨਾਲ ਗੁਰੂ ਜੀ ਪਾਸ ਰਿਹਾ। ਹੋਰ ਅਨੇਕਾਂ ਸਿੱਖ ਚਲ ਕੇ ਆ ਗਏ ਤੇ ਗੁਰੂ ਜੀ ਦੇ ਚਰਨ ਕੰਵਲਾਂ ਤੇ ਬੰਦਨਾ ਕੀਤੀ॥੪੨॥

**ਜਥਾ ਜੋਗ ਸਗਲੇ ਸਨਮਾਨੇ। ਬਸੇ ਰੈਨ ਪੁਨ ਪ੍ਰਾਤ ਪਯਾਨੇ।**
**ਕੱਟੂਸ਼ਾਹ ਬਿਸਰਜਨਿ ਕਰਜੋ। ਮਹਾਂ ਪ੍ਰੇਮ ਪਦ ਪਰ ਸਿਰ ਧਰਜੋ॥ ੪੩॥**

ਗੁਰੂ ਜੀ ਨੇ ਯਥਾਯੋਗ ਸਾਰਿਆਂ ਦਾ ਸਨਮਾਨ ਕੀਤਾ, ਰਾਤ ਉਸ ਸਥਾਨ ਵਿਖੇ ਠਹਿਰ ਕੇ ਗੁਰੂ ਜੀ ਅੱਗੇ ਚਲ ਪਏ। ਕੱਟੂ ਸ਼ਾਹ ਨੂੰ ਗੁਰੂ ਜੀ ਨੇ ਵਿਦਾ ਕੀਤਾ, ਉਸ ਨੇ ਬੜੇ ਪ੍ਰੇਮ ਨਾਲ ਗੁਰੂ ਜੀ ਦੇ ਚਰਨਾਂ ਤੇ ਮੱਥਾ ਟੇਕਿਆ॥੪੩॥

**ਸਤਿਗੁਰ ਹਰਿ ਗੁਵਿੰਦ ਕਰਿ ਕੂਚ। ਪੁਰਿ ਬਿਸਾਲ ਢਿਗ ਜਾਇ ਪਹੂਚਿ।**
**ਜਹਾਂ ਹੁਤੋ ਕਾਠੀ ਦਰਵਾਜਾ। ਕਿਯੋ ਪ੍ਰਵੇਸ਼ ਗ਼ਰੀਬ ਨਿਵਾਜਾ॥ ੪੪॥**

ਸਤਿਗੁਰ ਹਰਿਗੋਬਿੰਦ ਜੀ ਕੂਚ ਕਰਕੇ, ਵਿਸ਼ਾਲ ਨਗਰ ਦੇ ਪਾਸ ਉਥੇ ਜਾ ਪਹੁੰਚੇ ਜਿਥੇ ਕਾਠੀ ਦਰਵਾਜ਼ਾ ਸੀ, ਗੁਰੂ ਜੀ ਨੇ ਸ੍ਰੀਨਗਰ ਸ਼ਹਿਰ ਵਿਚ ਪ੍ਰਵੇਸ਼ ਕੀਤਾ॥੪੪॥

*ਨੋਟ:-ਪੁਰ ਬਿਸਾਲ ਤੋਂ ਭਾਵ ਹੈ ਸ੍ਰੀਨਗਰ ਸ਼ਹਿਰ, ਕਾਠੀ ਦਰਵਾਜ਼ਾ ਸ਼ਹਿਰ ਦਾ ਨਹੀਂ ਬਲਕਿ ਇਕ ਕਿਲ੍ਹੇ ਦਾ ਦਰਵਾਜ਼ਾ ਹੈ।*

*ਪੰਜਵੀਂ ਰਾਸ ਦਾ ਅੱਠਤਾਲੀਵਾਂ ਅਧਿਆਇ ਸਮਾਪਤ ਹੋਇਆ॥੪੮॥*

## ਅਧਿਆਇ ਉਣੰਞਵਾਂ

### ਮਾਈ ਨਿਹਾਲ ਹੋਈ

*ਦੋਹਰਾ-* **ਪੌਰ ਪ੍ਰਵੇਸ਼ੇ ਪ੍ਰਭੂ ਪੁਰਿ ਜਿਸ ਥਲ ਦਾਸ ਅਵਾਸ।**
**ਤਹਾਂ ਪਹੁਚੇ ਜਾਇ ਕਰਿ ਪੂਰਨ ਬਿਰਧਾ ਆਸ॥ ੧॥**

ਗੁਰੂ ਜੀ ਉਸ ਸ਼ਹਿਰ ਦੇ ਦਰਵਾਜ਼ੇ ਵਿਚ ਦਾਖਲ ਹੋਏ ਜਿਸ ਦਰਵਾਜ਼ੇ ਵਿਚ ਉਨ੍ਹਾਂ ਦੇ ਸੇਵਕ ਦਾ ਘਰ ਸੀ, ਬਜ਼ੁਰਗ ਇਸਤਰੀ ਦੀ ਆਸ ਪੂਰੀ ਕਰਨ ਵਾਸਤੇ ਓਥੇ ਜਾ ਪਹੁੰਚੇ॥੧॥

*ਚੌਪਈ-* **ਤਿਸ ਘਰ ਕੇ ਦਰ ਖਰੇ ਅਗਾਰੀ। ਸੇਵਾਦਾਸ ਸਿੱਖਯ ਹਿਤਕਾਰੀ।**
**ਸੁਨਿ ਤੁਰੰਗ ਕੇ ਖੁਰ ਕੋ ਖਰਕਾ। ਨਿਕਸਜੋ ਵਹਿਰਿ ਛੋਰਿ ਦਰ ਘਰ ਕਾ॥੨॥**

ਉਸ ਘਰ ਦੇ ਦਰਵਾਜ਼ੇ ਅੱਗੇ ਜਾ ਕੇ ਖੜੇ ਹੋ ਗਏ, ਜਿਸ ਘਰ ਦਾ ਮਾਲਕ ਉਨ੍ਹਾਂ ਦਾ ਹਿਤਕਾਰੀ ਸਿੱਖ ਸੇਵਾ ਦਾਸ ਸੀ। ਘੋੜਿਆਂ ਦੇ ਖੁਰਾਂ ਦਾ ਖੜਾਕ ਸੁਣ ਕੇ, ਸੇਵਾ ਦਾਸ ਘਰ ਦਾ ਦਰਵਾਜ਼ਾ ਛੱਡ ਕੇ ਬਾਹਰ ਨਿਕਲਿਆ॥੨॥

**ਖਰੇ ਹੇਰਿ ਸ਼੍ਰੀ ਹਰਿ ਗੋਵਿੰਦ। ਕਰਿ ਮਹਿਂ ਤੋਮਰ ਗਹਜੋ ਬਿਲੰਦ।**
**ਪਗ ਪੰਕਜ ਪਰਿ ਧਰਿ ਕਟਿ ਸਿਰ ਕੋ। ਭਯੋ ਅਨੰਦ ਬਿਲੰਦੈ ਉਰ ਕੋ॥੩॥**

ਜਦ ਉਸ ਨੇ ਸਾਹਮਣੇ ਸ੍ਰੀ ਹਰਿਗੋਬਿੰਦ ਜੀ ਨੂੰ ਖੜੇ ਵੇਖਿਆ, ਜਿਨ੍ਹਾਂ ਹੱਥ ਵਿਚ ਵੱਡਾ ਨੇਜ਼ਾ ਫੜਿਆ ਹੋਇਆ ਸੀ। ਸੇਵਾ ਦਾਸ ਨੇ ਗੁਰੂ ਜੀ ਦੇ ਚਰਨ ਕੰਵਲਾਂ ਤੇ ਸਿਰ ਧਰਿਆ ਤਾਂ ਹਿਰਦੇ ਵਿਚ ਬਹੁਤ ਅਨੰਦ ਛਾ ਗਿਆ॥੩॥

'ਚਿਰੰਕਾਲ ਕੀ ਲਗੀ ਉਡੀਕਾ। ਦਰਸਜੋ ਆਜ ਭਾਵਤੋ ਜੀ ਕਾ'।
ਗਹਿ ਰਕਾਬ ਕਰਿ ਬਿਨੈ ਉਤਾਰੇ। ਲੇ ਗਮਨਜੋ ਨਿਜ ਗ੍ਰੇਹ ਮਝਾਰੇ॥ ੪॥

ਕਹਿਣ ਲੱਗਾ, "ਬਹੁਤ ਦੇਰ ਤੋਂ ਉਡੀਕ ਲੱਗੀ ਹੋਈ ਸੀ, ਅੱਜ ਆਪਣੇ ਮਨ-ਭਾਉਂਦੇ ਗੁਰੂ ਜੀ ਦੇ ਦਰਸ਼ਨ ਕੀਤੇ ਹਨ।" ਰਕਾਬ ਫੜ ਕੇ ਬੇਨਤੀ ਕਰਕੇ ਗੁਰੂ ਜੀ ਨੂੰ ਘੋੜੇ ਤੋਂ ਉਤਾਰਿਆ ਤੇ ਉਨ੍ਹਾਂ ਨੂੰ ਲੈ ਕੇ ਆਪਣੇ ਘਰ ਅੰਦਰ ਚਲਾ ਗਿਆ॥੪॥

ਰੁਚਿਰ ਪ੍ਰਯੰਕ ਨਿਕਾਸਿ ਡਸਾਵਾ। ਨਿਜ ਮਾਤਾ ਕੋ ਹਰਖਿ ਸੁਨਾਵਾ।
'ਹੇ ਬਡਭਾਗਨਿ ! ਦਿਨ ਪ੍ਰਤਿ ਜਾਂਹੀ। ਕਰਤਿ ਪ੍ਰਤੀਖਨ ਚਹਿ ਚਿਤ ਮਾਂਹੀ॥੫॥

ਸੁੰਦਰ ਪਲੰਘ ਕੱਢ ਕੇ ਡਾਹਿਆ ਤੇ ਆਪਣੀ ਮਾਤਾ ਜੀ ਨੂੰ ਖੁਸ਼ੀ ਦੀ ਖਬਰ ਸੁਣਾਈ, "ਹੇ ਵੱਡੇ ਭਾਗਾਂ ਵਾਲੀ ! ਜਿਸ ਦੀ ਪ੍ਰਤੀ ਦਿਨ ਉਡੀਕ ਕਰਦੀ ਸੀ ਅਤੇ ਚਿੱਤ ਵਿਚ ਉਨ੍ਹਾਂ ਦੇ ਦਰਸ਼ਨਾਂ ਨੂੰ ਲੋਚਦੀ ਸੀ॥੫॥

ਕ੍ਰਿਪਾ ਧਾਰਿ ਘਰ ਸੋ ਚਲਿ ਆਏ। ਨਾਮ ਸਖਾ ਸਿੱਖਨਿ ਬਿਦਤਾਏ।
ਆਖਯ ਭਾਗ ਭਰੀ ਸ਼ੁਭ ਤੇਰਾ। ਸਾਰਥਿ ਭਾਗ ਭਰੀ ਅਬਿ ਹੇਰਾ'॥ ੬॥

ਉਹ ਕਿਰਪਾ ਧਾਰ ਕੇ ਘਰ ਚਲ ਕੇ ਆ ਗਏ ਹਨ, ਉਨ੍ਹਾਂ ਦਾ ਨਾਮ ਸਿੱਖਾਂ ਦਾ ਸਖਾ ਪ੍ਰਗਟ ਹੈ। ਤੇਰਾ ਭਾਗ ਭਰੀ ਨਾਂ ਅੱਜ ਸ਼ੁਭ ਹੋ ਗਿਆ ਹੈ, ਤੇਰਾ ਭਾਗ ਭਰੀ ਨਾਂ ਅੱਜ ਸਫਲ ਵੇਖਿਆ ਹੈ"॥੬॥

ਸੁਨਤਿ ਉਠੀ ਬਿਹਬਲ ਯੁਤ ਪ੍ਰੇਮ। ਬਲਹੀਨਾ ਗੁਰ ਹਿਤ ਕਿਯ ਨੇਮ।
ਇਕ ਤੌ ਬ੍ਰਿਧਾ ਬਿਤੀ ਬਯ ਘਨੀ। ਖਾਨ ਪਾਨ ਸੰਜਮ ਕੇ ਸਨੀ॥ ੭॥

ਇਹ ਸੁਣ ਕੇ ਪ੍ਰੇਮ ਨਾਲ ਬਿਹਬਲ ਹੋਈ ਉੱਠ ਪਈ, ਬਲਹੀਣਾਂ ਵਾਸਤੇ ਗੁਰੂ ਜੀ ਨੇ ਬੜਾ ਹਿਤ ਕਰਕੇ ਪ੍ਰੇਮ ਕੀਤਾ ਹੈ। ਇਹ ਤਾਂ ਬਹੁਤ ਬ੍ਰਿਧ ਹੈ, ਬਹੁਤ ਉਮਰ ਬੀਤ ਗਈ ਹੈ, ਖਾਣ ਪੀਣ ਵੀ ਸੰਜਮ ਨਾਲ ਕਰਦੀ ਹੈ॥੭॥

ਚਿੰਤ ਨਿਰੰਤਰ ਅੰਤਰ ਉਰ ਕੇ। ਨਿਸ ਦਿਨ ਦਰਸ਼ਨ ਚਹਿ ਸਤਿਗੁਰ ਕੇ।
ਯਾਂਤੇ ਪ੍ਰੇਮ ਬ੍ਰਿਹਾਤੁਰ ਹੋਈ। ਸ਼ੀਘ੍ਰ ਨਹੀਂ ਉਠਿ ਸਕੀਯਾ ਸੋਈ॥ ੮॥

ਹਿਰਦੇ ਵਿਚ ਸਦਾ ਚਿੰਤਾ ਰਹਿੰਦੀ ਹੈ, ਦਿਨ ਰਾਤ ਗੁਰੂ ਦੇ ਦਰਸ਼ਨਾਂ ਦੀ ਚਾਹਤ ਰਹਿੰਦੀ ਹੈ, ਪ੍ਰੇਮ ਬ੍ਰਿਹਾ ਨਾਲ ਆਤੁਰ ਹੋ ਗਈ ਸੀ, ਇਸ ਕਰਕੇ ਜਲਦੀ ਨਾਲ ਉੱਠ ਨਾ ਸਕੀ॥੮॥

ਸੁਤ ਕਰ ਪਕਰੇ ਅੰਙਣ ਆਈ। ਚਖਨਿ ਪਲਕ ਤੇ ਇਕ ਟਕ ਲਾਈ।
ਗਦ ਗਦ ਭਈ ਨ ਬੋਲਜੋ ਜਾਈ। ਬਾਨੀ ਰਹੀ ਕੰਠ ਉਰਝਾਈ॥ ੯॥

ਪੁੱਤਰ ਦਾ ਹੱਥ ਫੜ ਕੇ ਵਿਹੜੇ ਵਿਚ ਆਈ, ਨੇਤਰਾਂ ਦੀਆਂ ਪੱਲਕਾਂ ਨਾਲ ਇਕ ਟਕ ਵੇਖਣ ਲੱਗ ਗਈ। ਦਰਸ਼ਨ ਕਰਕੇ ਗਦ-ਗਦ ਹੋ ਗਈ, ਬੋਲਿਆ ਨਹੀਂ ਸੀ ਜਾਂਦਾ। ਬੋਲ ਗਲ ਵਿਚ ਹੀ ਉਲਝੇ ਰਹਿ ਗਏ॥੯॥

ਸਨੇ ਸਨੇ ਸਾਮੀਪੀ ਹੋਇ। ਕਰ ਮਹਿਂ ਗਹਿ ਪਗ ਪੰਕਜ ਦੋਇ।
ਸਿਰ ਧਰਿ ਧਰਿ ਪਰਿ ਕਰਿ ਪਰਨਾਮਾ। ਦੇਖਤਿ ਪੁਨ ਸਰੂਪ ਅਭਿਰਾਮਾ॥੧੦॥

ਹੌਲੀ-ਹੌਲੀ ਗੁਰੂ ਜੀ ਦੇ ਪਾਸ ਗਈ, ਗੁਰੂ ਜੀ ਦੇ ਦੋਵਾਂ ਚਰਨ ਕੰਵਲਾਂ ਨੂੰ ਆਪਣੇ ਹੱਥਾਂ ਨਾਲ ਫੜ ਲਿਆ। ਸਿਰ ਧਰਤੀ ਤੇ ਧਰ ਕੇ ਮੱਥਾ ਟੇਕਿਆ। ਫਿਰ ਸੁੰਦਰ ਸਰੂਪ ਨੂੰ ਵੇਖਣ ਲੱਗੀ॥੧੦॥

ਬਰਛਾ ਅਪਨੇ ਨਿਕਟ ਗਡਾਯੋ। ਸ਼ੁਭ ਸਿਹਜਾ ਪਰ ਗੁਰੂ ਸੁਹਾਯੋ।
ਕਿਤਿਕ ਸਮੇਂ ਮਹਿਂ ਧਰਿ ਕਰਿ ਧੀਰਾ। ਬੋਲੀ ਬਿਰਧਾ ਪ੍ਰੇਮ ਗਹੀਰਾ॥ ੧੧॥

ਗੁਰੂ ਜੀ ਨੇ ਆਪਣੇ ਬਰਛੇ ਨੂੰ ਆਪਣੇ ਨੇੜੇ ਗਡਾ ਲਿਆ ਤੇ ਸ਼ੁਭ ਸੇਜ ਉਤੇ ਸ਼ਸ਼ੋਭਿਤ ਹੋ ਗਏ। ਕੁਝ ਸਮੇਂ ਵਿਚ ਧੀਰਜ ਧਾਰਨ ਕਰਕੇ, ਬਿਰਧ ਮਾਈ ਬੋਲੀ॥੧੧॥

'ਸਤਿਗੁਰ ਸੰਗ ਲਗਨ ਜਿਸ ਲਾਗੀ। ਸਭਿ ਰਸ ਤਜਾਗਿ ਦਰਸ ਅਨੁਰਾਗੀ।
ਤਿਸ ਕੋ ਨਿਸ਼ਚੈ ਪ੍ਰਾਪਤਿ ਹੋਇ। ਇਹ ਗਾਥਾ ਜਗ ਕਹਿ ਸਭਿ ਕੋਇ॥ ੧੨॥

"ਮੈਂ ਇਹ ਸੁਣਿਆ ਸੀ, ਜਿਸ ਦੀ ਵੀ ਸਤਿਗੁਰੂ ਜੀ ਨਾਲ ਲਗਨ ਲੱਗ ਜਾਂਦੀ ਹੈ, ਉਸ ਦਾ ਸਭ ਰਸ ਤਿਆਗ ਕੇ ਦਰਸ਼ਨਾਂ ਨਾਲ ਪ੍ਰੇਮ ਪੈ ਜਾਂਦਾ ਹੈ, ਉਸ ਨੂੰ ਫਿਰ ਨਿਸ਼ਚਾ ਪ੍ਰਾਪਤ ਹੋ ਜਾਂਦਾ ਹੈ। ਜਗਤ ਵਿਚ ਇਹ ਗਾਥਾ ਸਭ ਜੱਗ ਕਹਿੰਦਾ ਹੈ॥੧੨॥

ਸੋ ਪ੍ਰਤੱਖਜ ਹੋਈ ਅਬਿ ਮੇਰੇ। ਸ੍ਰੀ ਸਤਿਗੁਰ ਤੁਮ ਦਰਸ਼ਨ ਹੇਰੇ।
ਹੌਂ ਵਾਰੀ ਹੌਂ ਸਦ ਬਲਿਹਾਰੀ। ਹੌਂ ਸਦਕੇ ਘੋਲੀ ਸਦ ਵਾਰੀ'॥ ੧੩॥

ਉਹ ਗੱਲ ਹੁਣ ਮੈਂ ਪ੍ਰਤੱਖ ਵੇਖ ਲਈ ਹੈ, ਹੇ ਸਤਿਗੁਰੂ ਜੀ! ਮੈਂ ਤੁਹਾਡੇ ਦਰਸ਼ਨ ਕੀਤੇ ਹਨ, ਮੈਂ ਤੁਹਾਥੋਂ ਵਾਰੀ ਜਾਂਦੀ ਹਾਂ, ਮੈਂ ਤੁਹਾਥੋਂ ਬਲਿਹਾਰ ਜਾਂਦੀ ਹਾਂ, ਮੈਂ ਤੁਹਾਥੋਂ ਸਦਕੇ ਜਾਂਦੀ ਹਾਂ ਤੇ ਤੁਹਾਡੇ ਉਤੋਂ ਸੌ ਵਾਰ ਕੁਰਬਾਨ ਜਾਂਦੀ ਹਾਂ"॥੧੩॥

ਗੂੰਦੀ ਫੂਲਨਿ ਮਾਲ ਬਿਸਾਲਾ। ਪਹਿਰਾਈ ਗੁਰ ਗਰ ਦੁਤਿ ਮਾਲਾ।
'ਕਰੌਂ ਪੂਜਨਾ ਗ੍ਰੇਹ ਮਝਾਰਾ। ਤੁਮ ਹਿਤ ਜਹਾਂ ਸਥਾਨ ਸੁਧਾਰਾ॥ ੧੪॥

ਜਿਹੜੀ ਵੱਡੀ ਫੁੱਲਾਂ ਦੀ ਮਾਲਾ ਗੁੰਦ ਕੇ ਬਣਾਈ ਸੀ, ਉਸ ਸੁੰਦਰ ਮਾਲਾ ਨੂੰ ਗੁਰੂ ਜੀ ਦੇ ਗਲ ਵਿਚ ਪਾ ਦਿੱਤਾ। "ਮੈਂ ਘਰ ਦੇ ਵਿਚ ਤੁਹਾਡੀ ਪੂਜਾ ਕਰਦੀ ਹਾਂ, ਤੁਹਾਡੇ ਵਾਸਤੇ ਘਰ ਵਿਚ ਜਿਹੜਾ ਸਾਫ ਕਰਕੇ ਸਥਾਨ ਬਣਾਇਆ ਹੈ॥੧੪॥

ਧਯਾਨ ਧਾਰਿ ਕਰਿ ਗਰ ਪਹਿਰਾਵੌਂ। ਭਈ ਸਫਲ ਅਬਿ ਦਰਸ਼ਨ ਪਾਵੌਂ'।
ਸੁਨਿ ਬੋਲੇ ਸ਼੍ਰੀ ਹਰਿਗੋਵਿੰਦ। 'ਕਰਜੋ ਪ੍ਰੇਮ ਤੇ ਬਸੀ ਬਿਲੰਦ॥ ੧੫॥

ਤੁਹਾਡਾ ਧਿਆਨ ਧਾਰ ਕੇ ਤੁਹਾਡੇ ਗਲ ਵਿਚ ਪਾਉਂਦੀ ਸੀ, ਮੇਰੀ ਇਹ ਪੂਜਾ ਸਫਲ ਹੋ ਗਈ ਹੈ, ਹੁਣ ਤੁਹਾਡੇ ਦਰਸ਼ਨ ਕਰ ਲਏ ਹਨ।" ਇਹ ਸੁਣ ਕੇ ਗੁਰੂ ਹਰਿਗੋਬਿੰਦ ਜੀ ਬੋਲੇ, "ਤੂੰ ਮਹਾਨ ਪ੍ਰੇਮ ਕੀਤਾ ਹੈ॥੧੫॥

ਮਮ ਹਿਤ ਬਸਤ੍ਰ ਸੁਧਾਰਜੋ ਨੀਕੋ। ਨਿਸ ਦਿਨ ਕਰਿ ਅਨੁਰਾਗਤਿ ਜੀਕੋ।
ਸੋ ਮੈਂ ਪਹਿਰਨਿ ਹਿਤ ਚਲਿ ਆਯੋ। ਅਪਰ ਨ ਅੰਬਰ ਮੋਹਿ ਸੁਹਾਯੋ॥ ੧੬॥

ਮੇਰੇ ਵਾਸਤੇ ਸੁੰਦਰ ਵਸਤਰ ਬਣਾਏ ਹਨ, ਦਿਨ ਰਾਤ ਆਪਣੇ ਜੀਅ ਨੂੰ ਪ੍ਰੇਮ ਵਿਚ ਡੋਬ ਕੇ ਰਖਿਆ ਹੈ। ਉਨ੍ਹਾਂ ਕਪੜਿਆਂ ਨੂੰ ਪਹਿਨਣ ਵਾਸਤੇ ਮੈਂ ਚਲ ਕੇ ਆਇਆ ਹਾਂ, ਹੋਰ ਕੋਈ ਵੀ ਕਪੜਾ ਮੈਨੂੰ ਚੰਗਾ ਨਹੀਂ ਲੱਗਾ ਹੈ॥੧੬॥

ਸੋ ਮੋ ਕਹੁ ਅਬਿ ਦੇਹੁ ਸਿਵਾਇ। ਪਹਿਰੌਂ ਤਨ ਮਹਿਂ ਮੋਦ ਉਪਾਇ'।
ਸੁਨਿ ਬਿਸਮਤਿ ਚਿਤ ਹ੍ਵੈ ਕਰਿ ਕਹਜੋ। 'ਨਹਿਂ ਤੁਮਰੇ ਇਹ ਅਚਰਜ ਲਹਜੋ॥੧੭॥

ਉਹ ਕਪੜਾ ਹੁਣ ਮੈਨੂੰ ਸਿਲਵਾ ਦੇਵੋ, ਉਹ ਮੈਂ ਬੜਾ ਪ੍ਰਸੰਨ ਹੋ ਕੇ ਆਪਣੇ ਸਰੀਰ ਤੇ ਪਹਿਨਾਂਗਾ।" ਮਾਈ ਭਾਗਭਰੀ ਨੇ ਚਿੱਤ ਵਿਚ ਬੜੀ ਹੈਰਾਨ ਅਤੇ ਪ੍ਰਸੰਨ ਹੋ ਕੇ ਕਿਹਾ, "ਇਹ ਤੁਹਾਡੇ ਵਿਚ ਕੋਈ ਅਸਚਰਜ ਗੱਲ ਨਹੀਂ ਵੇਖੀ ਹੈ॥੧੭॥

ਕਰਤੇ ਰਹੇ ਸਦਾ ਇਸ ਭਾਂਤੀ। ਨਹੀਂ ਬਿਚਾਰਹੁ ਜਾਤਿ ਕੁਜਾਤੀ।
ਇਸਤ੍ਰੀ ਪੁਰਖ ਨ ਧਨ ਗੁਨ ਕੋਈ। ਪ੍ਰੇਮ ਰਿਦੇ ਹੁਇ ਪਰਖਹੁ ਸੋਈ॥ ੧੮॥

ਤੁਸੀਂ ਸਦਾ ਹੀ ਇਸ ਪ੍ਰਕਾਰ ਕਰਦੇ ਰਹੇ ਹੋ, ਕਦੀ ਵੀ ਜਾਤ ਕੁਜਾਤ ਨੂੰ ਨਹੀਂ ਵਿਚਾਰਦੇ ਹੋ, ਇਸਤਰੀ, ਪੁਰਖ, ਧਨ, ਗੁਣ ਆਦਿ ਕੁਝ ਨਹੀਂ ਵੇਖਦੇ। ਜਿਸ ਦੇ ਵੀ ਹਿਰਦੇ ਵਿਚ ਪ੍ਰੇਮ ਹੁੰਦਾ ਹੈ, ਉਸ ਨੂੰ ਪਰਖ ਲੈਂਦੇ ਹੋ॥੧੮॥

**ਨਾਂਹਿ ਤ ਮੈਂ ਮਤਿਮੰਦ ਮਲੀਨੀ। ਧਨ ਗੁਨ ਸਕਲ ਭਾਂਤਿ ਤੇ ਹੀਨੀ।**
**ਬਿਖਮ ਪੰਥ ਜਹਿਂ ਬ੍ਰਿੰਦ ਪਹਾਰਨਿ। ਸਭਿ ਉਲੰਘਿ ਪਹੁਚੇ ਜਿਸ ਕਾਰਨ॥੧੯॥**

ਨਹੀਂ ਤਾਂ ਮੈਂ ਮਾੜੀ ਮੱਤ ਵਾਲੀ ਅਤੇ ਮਲੀਣ ਹਾਂ। ਧਨ, ਗੁਣ ਅਤੇ ਸ਼ਕਲ ਤੋਂ ਹਰ ਪ੍ਰਕਾਰ ਹੀਣੀ ਹਾਂ, ਜਿਸ ਵਾਸਤੇ ਪਹਾੜਾਂ ਦੇ ਏਨੇ ਔਖੇ ਪੈਂਡੇ ਲੰਘ ਕੇ ਏਥੇ ਪਹੁੰਚ ਗਏ ਹੋ॥੧੯॥

**ਸਿਖ ਪ੍ਰਿਯ ਬਿਰਦ ਆਪ ਕੋ ਸਚ ਇਮ। ਭਗਤ ਵਛਲ ਤੁਮ ਰੂਪ ਬਿਸ਼ਨੁ ਜਿਮ।**
**ਮੋਹਿ ਪਤਿਤ ਕੋ ਪਾਵਨ ਕੀਨਾ। ਦੀਨਨਿ ਪਰ ਕਰੁਨਾ ਰਸ ਭੀਨਾ॥ ੨੦॥**

ਤੁਹਾਨੂੰ ਆਪਣੇ ਸਿੱਖ ਪਿਆਰੇ ਹਨ, ਇਹ ਬਿਰਦ ਆਪ ਦਾ ਸੱਚਾ ਹੈ। ਮੈਨੂੰ ਪਤਿਤ ਨੂੰ ਤੁਸੀਂ ਪਵਿੱਤਰ ਕੀਤਾ ਹੈ, ਇਕ ਗਰੀਬ ਨੂੰ ਆਪਣੀ ਕਿਰਪਾ ਦੇ ਰਸ ਵਿਚ ਰੰਗਿਆ ਹੈ॥੨੦॥

**ਕਹਾਂ ਆਪ ਕੀ ਸਤੁਤਿ ਬਖਾਨੌਂ। ਅਲਪ ਮਤੀ ਕੁਛ ਕਹਿ ਨਹਿਂ ਜਾਨੌਂ।**
**ਅਧਮ ਉਧਾਰਨਿ ਨਾਮ ਤੁਮਾਰਾ। ਇਕ ਇਹ ਮੈਂ ਨੀਕੇ ਨਿਰਧਾਰਾ॥ ੨੧॥**

ਆਪ ਜੀ ਦੀ ਉਸਤਤ ਕਿਵੇਂ ਬਿਆਨ ਕਰਾਂ, ਮੈਂ ਥੋੜ੍ਹੀ ਮੱਤ ਵਾਲੀ ਕੁਝ ਕਹਿਣ ਵੀ ਨਹੀਂ ਜਾਣਦੀ ਹਾਂ, ਪਾਪੀਆਂ ਨੂੰ ਤਾਰਨ ਵਾਲੇ ਤੁਹਾਡਾ ਨਾਂ ਹੈ, ਇਹ ਮੈਂ ਚੰਗੀ ਤਰ੍ਹਾਂ ਹਿਰਦੇ ਵਿਚ ਨਿਰਧਾਰਨ ਕੀਤਾ ਹੈ॥੨੧॥

**ਦੇਖਹੁ ਪ੍ਰੇਮ ਕਿ ਨਰ ਹੁਇ ਨਾਰੀ। ਗਤਿ ਸੁਭਾਉ ਕੀ ਮਹਿਦ ਬਿਚਾਰੀ।**
**ਨੌਂ ਨਿਧਿ ਸਿੱਧਨਿ ਸਭਿ ਕੋ ਸ੍ਵਾਮੀ। ਪੋਖਨਿ ਕਰਹੁ ਸੂਬੰਤਰਜਾਮੀ॥ ੨੨॥**

ਪ੍ਰੇਮ ਵੇਖਦੇ ਹੋ ਭਾਵੇਂ ਨਰ ਹੋਵੇ ਭਾਵੇਂ ਨਾਰੀ, ਤੁਹਾਡੇ ਸੁਭਾਅ ਦੀ ਗਤੀ ਬਹੁਤ ਉੱਚੀ ਹੈ, ਇਸ ਨੂੰ ਮੈਂ ਚੰਗੀ ਤਰ੍ਹਾਂ ਵਿਚਾਰਿਆ ਹੈ। ਤੁਸੀਂ ਨੌਂ ਨਿੱਧੀਆਂ ਤੇ ਅਠਾਰ੍ਹਾਂ ਸਿੱਧੀਆਂ ਦੇ ਮਾਲਕ ਹੋ। ਸਭ ਨੂੰ ਪੋਸ਼ਾਕੇ ਬਖਸ਼ਦੇ ਹੋ॥੨੨॥

**ਕਜਾ ਇਕ ਬਸਤ੍ਰ, ਨਹੀਂ ਸੋ ਨੀਕਾ। ਤਿਸ ਹਿਤ ਸ੍ਰੀ ਸੋਢੀ ਕੁਲ ਟੀਕਾ।**
**ਪੰਥ ਬਿਖਮ ਕੋ ਲਾਂਘਤਿ ਆਏ। ਮੁਝ ਜੀਵਤਿ ਕੋ ਦਰਸ ਦਿਖਾਏ॥ ੨੩॥**

ਕੀ ਇਕ ਵਸਤਰ ਹੈ, ਉਹ ਵੀ ਚੰਗਾ ਨਹੀਂ ਹੈ, ਉਸ ਵਾਸਤੇ ਸੋਢੀ ਕੁਲ ਦੇ ਸਿਰਤਾਜ ਬਹੁਤ ਬਿਖੜੇ ਪੈਂਡੇ ਨੂੰ ਲੰਘ ਕੇ ਆਏ ਹੋ, ਮੈਨੂੰ ਜੀਉਂਦੀ ਨੂੰ ਆਪਣੇ ਦਰਸ਼ਨ ਵਿਖਾ ਦਿੱਤੇ ਹਨ"॥੨੩॥

**ਇਮ ਕਹਿ ਹੋਤਿ ਵਾਰਨੇ ਹਿਤ ਸੋਂ। ਕਰੀ ਪ੍ਰਕਰਮਾ ਹਰਖਤਿ ਚਿਤ ਸੋਂ।**
**ਤ੍ਰਿਪਤਿ ਨ ਹੋਤਿ ਬਿਲੋਕਤਿ ਲੋਚਨਿ। ਨਿਤ ਚਿਤਵਤਿ ਸੋਚਨਿ ਕਰਿ ਮੋਚਨਿ॥੨੪॥**

ਇਹ ਕਹਿ ਕੇ ਵਾਰਨੇ ਕਰਨ ਵਾਸਤੇ, ਚਿੱਤ ਵਿਚ ਪ੍ਰਸੰਨ ਹੋ ਕੇ ਪਰਿਕਰਮਾਂ ਕੀਤੀਆਂ। ਇਕ ਟਕ ਗੁਰੂ ਜੀ ਵਲ ਵੇਖ ਰਹੀ ਸੀ ਤੇ ਨੈਣ ਤ੍ਰਿਪਤ ਨਹੀਂ ਸੀ ਹੋ ਰਹੇ। ਸੋਚਾਂ ਦੇ ਦੂਰ ਕਰਨ ਵਾਲੇ ਨੂੰ ਨਿਤ ਚਿਤਵਦੀ ਸੀ॥੨੪॥

**ਅੰਤਰ ਜਾਇ ਬਸਤ੍ਰ ਕੋ ਲਜਾਈ। ਜਿਸ ਪਰ ਅਧਿਕ ਸੁਗੰਧਿ ਸਿੰਚਾਈ।**
**ਕਰਤਿ ਸ਼ੀਘ੍ਰਤਾ ਧਰਜੋ ਅਗਾਰੀ। ਹਾਥ ਜੋਰਿ ਪੁਨ ਬੰਦਨ ਧਾਰੀ॥ ੨੫॥**

ਅੰਦਰ ਜਾ ਕੇ ਵਸਤਰਾਂ ਨੂੰ ਲੈ ਕੇ ਆਈ, ਜਿਨ੍ਹਾਂ ਉਤੇ ਬਹੁਤ ਸੁਗੰਧੀ ਦਾ ਛਿੜਕਾਅ ਕੀਤਾ ਹੋਇਆ ਸੀ। ਬੜੀ ਛੇਤੀ ਗੁਰੂ ਜੀ ਦੇ ਅੱਗੇ ਰੱਖ ਦਿੱਤੇ, ਹੱਥ ਜੋੜ ਕੇ ਫਿਰ ਬੰਦਨਾ ਕੀਤੀ॥੨੫॥

ਤਤਛਿਨ ਦਰਜੀ ਨਿਕਟ ਹਕਾਰਾ। ਦੀਰਘ ਗੁਰੂ ਸਰੀਰ ਦਿਖਾਰਾ।
'ਸੀਮਨਿ ਕਰਹੁ ਸਰਬ ਅਭਿਰਾਮਾ। ਜਨਮ ਸਫਲ ਹੁਇ, ਪਹਿਰਹਿਂ ਜਾਮਾ' ॥੨੬॥

ਤੁਰਤ ਦਰਜ਼ੀ ਨੂੰ ਆਪਣੇ ਪਾਸ ਬੁਲਾਇਆ, ਗੁਰੂ ਜੀ ਨੇ ਆਪਣੇ ਵੱਡੇ ਸਰੀਰ ਨੂੰ ਮੇਚਾ ਦੇਣ ਵਾਸਤੇ ਦਰਜ਼ੀ ਨੂੰ ਵਿਖਾਇਆ। ਫਿਰ ਮਾਤਾ ਜੀ ਨੇ ਦਰਜ਼ੀ ਨੂੰ ਕਿਹਾ, "ਸਾਰੇ ਕਪੜੇ ਚੰਗੀ ਤਰ੍ਹਾਂ ਸੀਵੋਂ। ਗੁਰੂ ਜੀ ਜਾਮਾ ਪਹਿਣ ਕੇ ਸਾਡਾ ਜਨਮ ਸਫਲ ਕਰ ਦੇਣ" ॥੨੬॥

ਇਮ ਕਹਿ ਤਤਛਿਨ ਸਿਯਨਿ ਲਗਾਯੋ। ਨਿਕਟ ਬੈਠਿ ਸੋ ਤਯਾਰਿ ਕਰਾਯੋ।
ਪੁਨ ਬਿਰਧਾ ਨਿਰਮਲ ਜਲ ਲੀਨੇ। ਪਦ ਅਰਬਿੰਦ ਪਖਾਰਨਿ ਕੀਨੇ॥੨੭॥

ਇਸ ਤਰ੍ਹਾਂ ਕਹਿ ਕੇ ਤੁਰਤ ਸਿਊਣ ਲਾ ਦਿੱਤਾ ਤੇ ਪਾਸ ਬੈਠ ਕੇ ਤਿਆਰ ਕਰਵਾਇਆ। ਫਿਰ ਬਿਰਧ ਮਾਈ ਨੇ ਨਿਰਮਲ ਜਲ ਲਿਆ ਤੇ ਗੁਰੂ ਜੀ ਦੇ ਚਰਨ ਕੰਵਲਾਂ ਨੂੰ ਧੋਤਾ॥੨੭॥

ਸੋ ਲੇ ਜਬਿ ਅਪਨੇ ਮੁਖ ਡਾਰਾ। ਦਿੱਬਜ ਦ੍ਰਿਸ਼ਟਿ ਹੋਈ ਲਖਿ ਸਾਰਾ।
ਰੂਪ ਵਾਸਤਵ ਆਤਮ ਜਾਨਾ। ਉਰ ਅਨੰਦ ਅੰਤਰ ਲਗਿ ਧਯਾਨਾ॥੨੮॥

ਉਹ ਜਲ ਲੈ ਕੇ ਜਦ ਆਪਣੇ ਮੂੰਹ ਵਿਚ ਪਾਇਆ ਤਾਂ ਤੱਤ ਰੂਪ ਨੂੰ ਜਾਣ ਕੇ ਦਿੱਬ-ਦ੍ਰਿਸ਼ਟੀ ਹੋ ਗਈ। ਆਪਣਾ ਵਾਸਤਵ ਆਤਮ ਰੂਪ ਜਾਣਿਆ ਤੇ ਅੰਤਰਮੁਖੀ ਧਿਆਨ ਨਾਲ ਲੱਗ ਕੇ ਅਨੰਦ ਪ੍ਰਾਪਤ ਹੋ ਗਿਆ॥੨੮॥

ਬਰਖ ਸੈਂਕਰੇ ਸਾਧਹਿਂ ਜੋਗ। ਭਈ ਜੋਗ ਅਸ ਪਹੁਚਨਿ ਲੋਗ।
ਸਭਿ ਘਰ ਮਹਿਂ ਉਠਿ ਕਰਿ ਛਿਰਕਾਯੋ। ਪੁਨਹ ਪੁੱਤ੍ਰ ਕੋ ਪਾਨ ਕਰਾਯੋ॥੨੯॥

ਜਿਵੇਂ ਕੋਈ ਸੈਂਕੜੇ ਸਾਲਾਂ ਤਕ ਜੋਗ ਦੀ ਸਾਧਨਾ ਕਰੇ, ਐਸੇ ਜੋਗ ਵਾਲੇ ਲੋਕਾਂ ਵਿਚ ਪਹੁੰਚਣ ਦੇ ਯੋਗ ਹੋ ਗਈ। ਉਸ ਪਾਹੁਲ ਵਾਲੇ ਜਲ ਦਾ ਸਾਰੇ ਘਰ ਵਿਚ ਛਿੜਕਾਅ ਕੀਤਾ, ਫਿਰ ਆਪਣੇ ਪੁੱਤਰ ਸੇਵਾ ਦਾਸ ਨੂੰ ਸੇਵਨ ਕਰਵਾਇਆ॥੨੯॥

ਡੇਰਾ ਸਭਿਹਿਨਿ ਕੋ ਕਰਿਵਾਇ। ਖਾਨ ਪਾਨ ਹਿਤ ਸਕਲ ਪੁਚਾਇ।
ਸ੍ਰੀ ਸਤਿਗੁਰ ਕੀ ਸੇਵਾ ਸਾਰੀ। ਅਪਨੇ ਹਾਥ ਕਰੀ ਹਿਤਕਾਰੀ॥ ੩੦॥

ਸਾਰਿਆਂ ਦਾ ਓਥੇ ਡੇਰਾ ਕਰਵਾਇਆ, ਖਾਣ ਪੀਣ ਵਾਸਤੇ ਸਭ ਵਸਤੂਆਂ ਭੇਜੀਆਂ। ਸਤਿਗੁਰੂ ਜੀ ਦੀ ਸਾਰੀ ਸੇਵਾ, ਮਾਈ ਭਾਗਭਰੀ ਨੇ ਆਪਣੇ ਹੱਥਾਂ ਨਾਲ ਕੀਤੀ॥੩੦॥

ਨਿਸਾ ਬਿਖਿ ਸ਼ੁਭ ਸੇਜ ਬਿਲੰਦ। ਪੌਢੇ ਸਤਿਗੁਰੁ ਹਰਿਗੋਵਿੰਦ।
ਦੇਸ਼ ਸਰਬ ਕਸ਼ਮੀਰ ਮਝਾਰੀ। ਗੁਰ ਆਗਵਨੁ ਸੁਧਿ ਬਿਸਤਾਰੀ॥ ੩੧॥

ਰਾਤ ਸਮੇਂ ਗੁਰੂ ਹਰਿਗੋਬਿੰਦ ਜੀ ਸ਼ੁਭ ਸੇਜ ਉਤੇ ਸੁੱਤੇ। ਸਾਰੇ ਕਸ਼ਮੀਰ ਦੇਸ਼ ਵਿਚ ਗੁਰੂ ਜੀ ਦੇ ਆਉਣ ਦੀ ਖ਼ਬਰ ਫੈਲ ਗਈ॥੩੧॥

ਕਰਨ ਪੁਟਨਿ ਜਨੁ ਸੁਧਾ ਪਿਵਾਈ। ਸੁਨਿ ਸੁਨਿ ਸਿਖ ਮਨ ਮੋਦ ਉਪਾਈ।
ਜਹਿਂ ਕਹਿਂ ਤੇ ਇਕੱਤ੍ਰ ਹੁਇ ਆਏ। ਭਈ ਪ੍ਰਾਤ ਪਹੁੰਚੇ ਸਮੁਦਾਏ॥ ੩੨॥

ਇਸ ਖ਼ਬਰ ਨੂੰ ਉਹ ਆਪਣੇ ਕੰਨਾਂ ਨਾਲ ਇੰਝ ਸੁਣਦੇ ਸਨ ਜਿਵੇਂ ਕੰਨਾਂ ਅੰਮ੍ਰਿਤ ਪੀਤਾ ਹੋਵੇ। ਸਿੱਖ ਸੁਣ ਸੁਣ ਕੇ ਬਹੁਤ ਪ੍ਰਸੰਨ ਹੋ ਰਹੇ ਸਨ। ਜਿਥੋਂ-ਕਿਥੋਂ ਇਕੱਠੇ ਹੋ ਕੇ ਆ ਰਹੇ ਸਨ, ਸਵੇਰ ਹੋਈ ਤਾਂ ਸਾਰੇ ਪਹੁੰਚ ਗਏ॥੩੨॥

ਮਧੁਰ ਮਹਾਂ ਫਲ ਮੂਲ ਬਿਲੰਦ। ਗੁਰੁ ਹਿਤ ਲਜਾਵਤਿ ਕਰਤਿ ਅਨੰਦ।
ਹੁਇ ਪ੍ਰਸੰਨ ਹਮ ਤ ਫਲ ਖਾਵੈਂ। ਜਨਮ ਸਫਲਤਾ ਤਤਛਿਨ ਪਾਵੈਂ॥ ੩੩॥

ਬਹੁਤ ਮਿੱਠੇ ਫਲ ਗੁਰੂ ਜੀ ਵਾਸਤੇ ਲਿਆ ਕੇ ਬੜਾ ਅਨੰਦ ਪ੍ਰਾਪਤ ਕਰ ਰਹੇ ਸਨ। ਕਹਿੰਦੇ ਸਨ ਸਾਥੋਂ ਫਲ ਖਾ ਕੇ ਗੁਰੂ ਜੀ ਪ੍ਰਸੰਨ ਹੋਣਗੇ ਤਾਂ ਅਸੀਂ ਤੁਰਤ ਆਪਣਾ ਜੀਵਨ ਸਫਲ ਹੋਇਆ ਪਾਵਾਂਗੇ॥੩੩॥

**ਘਨੇ ਸੇਉ ਲੇ ਕਰਿ ਰੰਗ ਲਾਲ। ਗੁੱਛ ਅੰਗੂਰਨਿ ਕੇਰ ਬਿਸਾਲ।**
**ਜ਼ਰਦਾਲੂ ਅਰੁ ਲਜਾਇ ਬਟੰਤ। ਇੱਤਜਾਦਿਕ ਬਹੁ ਬਿਧਿ ਅਰਪੰਤਿ॥ ੩੪॥**

ਲਾਲ ਰੰਗ ਦੇ ਪੱਕੇ ਸੇਬ ਲੈ ਲੈ ਕੇ ਆ ਰਹੇ ਸਨ, ਕਈ ਅੰਗੂਰਾਂ ਦੇ ਵਿਸ਼ਾਲ ਗੁੱਛੇ ਲਿਆਉਂਦੇ ਸਨ। ਛੋਟੀਆਂ ਨਾਖਾਂ ਤੇ ਜੰਗਲੀ ਨਾਖਾਂ ਲੈ ਕੇ ਆਉਂਦੇ ਸਨ। ਇੱਤਿਆਦਿ ਬਹੁਤ ਵਿਧੀਆਂ ਨਾਲ ਅਰਪਣ ਕਰ ਰਹੇ ਸਨ॥੩੪॥

**ਸਿੱਖਜਨਿ ਕਰਨਿ ਭਾਵਨਾ ਪੂਰਨ। ਸਤਿਗੁਰ ਅਚਹਿਂ ਹੇਰਿ ਫਲ ਰੂਰਨਿ।**
**ਅਪਰ ਅੰਨ ਸਿਧ ਹੇਤੁ ਰਸੋਈ। ਚਹੁਦਿਸ਼ਿ ਤੇ ਆਨਤਿ ਸਭਿ ਕੋਈ॥ ੩੫॥**

ਗੁਰੂ ਜੀ ਸਿੱਖਾਂ ਦੀਆਂ ਭਾਵਨਾਵਾਂ ਪੂਰੀਆਂ ਕਰ ਰਹੇ ਸਨ, ਸਤਿਗੁਰੂ ਜੀ ਸੁੰਦਰ ਫਲ ਵੇਖ ਕੇ ਖਾ ਰਹੇ ਸਨ। ਰਸੋਈ ਵਾਸਤੇ ਹੋਰ ਅਨਾਜ ਚਾਰੇ ਪਾਸਿਆਂ ਤੋਂ ਲਈ ਆ ਰਹੇ ਸਨ॥੩੫॥

**ਜਜੋਂ ਜਜੋਂ ਦੂਰਿ ਹੋਤਿ ਸੁਧਿ ਗ੍ਰਾਮਨਿ। ਤਜੋਂ ਤਜੋਂ ਸਿਖ ਆਵਤਿ ਤਜਿ ਧਾਮਨਿ।**
**ਬਡੇ ਭਾਗ ਅਪਨੇ ਪਹਿਚਾਨਹਿਂ। ਬਡੋ ਲਾਭ ਬਿਨ ਜਤਨ ਪਛਾਨਹਿਂ॥ ੩੬॥**

ਜਿਵੇਂ-ਜਿਵੇਂ ਦੂਰ ਦੇ ਪਿੰਡਾਂ ਨੂੰ ਖਬਰ ਪਹੁੰਚਦੀ ਸੀ, ਤਿਵੇਂ-ਤਿਵੇਂ ਲੋਕ ਆਪਣੇ ਘਰ ਛੱਡ ਕੇ ਆ ਰਹੇ ਸਨ। ਆਪਣੇ ਵੱਡੇ ਭਾਗ ਪਹਿਚਾਣਦੇ ਸਨ, ਕਈ ਯਤਨ ਤੋਂ ਬਗੈਰ ਹੀ ਬੜਾ ਵੱਡਾ ਲਾਭ ਪਛਾਣ ਰਹੇ ਸਨ॥੩੬॥

**ਜਥਾ ਜਨਮ ਦਾਰਿੱਦ੍ਰੀ ਕੋਇ। ਉੱਦਮ ਹੀਨ ਆਲਸੀ ਹੋਇ।**
**ਤਿਸ ਕੇ ਸਦਨ ਅਚਾਨਕ ਆਵੈ। ਨਵ ਨਿੱਧਿਨਿ ਕੋ ਬੈਠਜੋ ਪਾਵੈ॥ ੩੭॥**

ਜਿਵੇਂ ਕੋਈ ਦਲਿੱਦਰੀ ਹੋਵੇ, ਉੱਦਮ-ਹੀਣ ਅਤੇ ਆਲਸੀ ਹੋਵੇ। ਉਸ ਦੇ ਘਰ ਵਿਚ ਅਚਾਨਕ ਘਰ ਬੈਠੇ ਨੂੰ ਹੀ ਨੌਂ ਨਿੱਧੀਆਂ ਪ੍ਰਾਪਤ ਹੋ ਜਾਣ॥੩੭॥

**ਤਥਾ ਪਰਸਪਰ ਭਾਖਤਿ ਮਿਲਿ ਕੈ। 'ਜਨਮ ਲਾਭ ਲਿਹੁ ਦਰਸਹੁ ਚਲਿ ਕੈ'।**
**ਇਮ ਜਹਿਂ ਕਹਿਂ ਤੇ ਸਿਖ ਚਲਿ ਆਏ। ਅਨਿਕ ਉਪਾਇਨਿ ਉੱਤਮ ਲਜਾਏ॥੩੮॥**

ਇਸ ਤਰ੍ਹਾਂ ਆਪਸ ਵਿਚ ਮਿਲ ਕੇ ਕਹਿੰਦੇ ਸਨ, "ਚਲੋ ਦਰਸ਼ਨ ਕਰਕੇ ਜਨਮ ਸਫਲਾ ਕਰੀਏ"। ਇਸ ਤਰ੍ਹਾਂ ਜਿਥੋਂ ਵੀ ਸਿੱਖ ਚਲ ਕੇ ਆਉਂਦੇ ਸਨ, ਅਨੇਕ ਪ੍ਰਕਾਰ ਦੇ ਉੱਤਮ ਉਪਹਾਰ ਲਿਆਉਂਦੇ ਸਨ॥੩੮॥

**ਸੁੰਦਰ ਬਸਤ੍ਰ ਅਨੇਕ ਬਿਧਿਨਿ ਕੇ। ਅਰਪਹਿਂ ਗੁਰ ਆਗੈ ਜੁਤਿ ਧਨ ਕੇ।**
**ਹੋਤਿ ਦੇਗ ਸਤਿਗੁਰੁ ਕੀ ਭਾਰੀ। ਕਰਹਿਂ ਅਹਾਰ ਸੰਗਤਾਂ ਸਾਰੀ॥ ੩੯॥**

ਅਨੇਕ ਵਿਧੀਆਂ ਦੇ ਸੁੰਦਰ ਵਸਤਰ, ਧਨ ਸਮੇਤ ਗੁਰੂ ਜੀ ਅੱਗੇ ਅਰਪਣ ਕਰਦੇ ਸਨ। ਸਤਿਗੁਰੂ ਜੀ ਦਾ ਵੱਡੀ ਪੱਧਰ ਤੇ ਲੰਗਰ ਤਿਆਰ ਹੁੰਦਾ ਸੀ, ਸਾਰੀ ਸੰਗਤ ਭੋਜਨ ਛੱਕਦੀ ਸੀ॥੩੯॥

**ਬਿਰਧਾ ਨੇ ਸੋ ਜਾਮਾ ਲੀਨਿ। ਨਿਜ ਕਰ ਤੇ ਪਹਿਰਾਵਨਿ ਕੀਨਿ।**
**ਹੇਰਿ ਹੇਰਿ ਸਤਿਗੁਰੁ ਕੀ ਦੁਤਿ ਕੋ। ਸੁਤ ਜੁਤਿ ਕਰਤਿ ਅਨੰਦਤਿ ਚਿਤ ਕੋ॥੪੦॥**

ਬਿਰਧ ਮਾਤਾ ਜੀ ਨੇ ਜੋ ਜਾਮਾ ਤਿਆਰ ਕਰਵਾਇਆ ਸੀ, ਉਸ ਨੂੰ ਆਪਣੇ ਹੱਥਾਂ ਨਾਲ ਗੁਰੂ ਜੀ ਨੂੰ ਪਹਿਨਾਇਆ। ਸਤਿਗੁਰੂ ਜੀ ਦੀ ਸ਼ੋਭਾ ਨੂੰ ਵੇਖ ਵੇਖ ਕੇ ਆਪਣੇ ਪੁੱਤਰ ਸਹਿਤ ਮਾਤਾ ਜੀ ਚਿੱਤ ਨੂੰ ਬਹੁਤ ਅਨੰਦਮਈ ਕਰਦੇ ਸਨ॥੪੦॥

ਹਮ ਰੰਕਨਿ ਕੇ ਘਰ ਗੁਰੁ ਆਏ। ਸੇਵਤਿ ਸੁਰ ਨਰ ਜਿਹ ਸਮੁਦਾਏ।
ਸਭਿ ਸੰਗਤਿ ਮਹਿਂ ਪਸਰੀ ਬਾਤਿ। ਬਿਰਧਾ ਬਸਤ੍ਰ ਕਰਜੋ ਜੋ ਕਾਤ॥ ੪੧॥

ਕਹਿੰਦੇ ਸਨ ਸਾਡੇ ਗ਼ਰੀਬਾਂ ਦੇ ਘਰ ਗੁਰੂ ਜੀ ਆਏ ਹਨ, ਜਿਨ੍ਹਾਂ ਦੀ ਦੇਵਤੇ ਅਤੇ ਮਨੁੱਖ ਇਕੱਠੇ ਹੋ ਕੇ ਸੇਵਾ ਕਰਦੇ ਹਨ। ਸਾਰੀ ਸੰਗਤ ਵਿਚ ਇਹ ਗੱਲ ਪਸਰ ਗਈ। ਬਿਰਧ ਮਾਤਾ ਜੀ ਨੇ ਜਿਹੜਾ ਵਸਤਰ ਕੱਤ ਕੇ ਬਣਾਇਆ ਸੀ॥੪੧॥

ਤਿਸ ਪਹਿਰਨਿ ਕੌ ਗੁਰ ਚਲਿ ਆਏ। ਸੋ ਜਾਮਾ ਅਬਿ ਗਰ ਪਹਿਰਾਏ।
ਹੇਰਿ ਹੇਰਿ ਕਰਿ ਆਪਸ ਮਾਂਹੀ। ਭਾਗ ਬ੍ਰਿਧਾ ਕੇ ਅਧਿਕ ਸਰਾਹੀਂ॥ ੪੨॥

ਉਸ ਨੂੰ ਪਹਿਨਣ ਵਾਸਤੇ ਗੁਰੂ ਜੀ ਚਲ ਕੇ ਆਏ ਹਨ, ਉਹ ਜਾਮਾ ਹੁਣ ਗਲ ਪਵਾ ਦਿੱਤਾ ਹੈ। ਵੇਖ ਵੇਖ ਕੇ ਆਪਸ ਵਿਚ ਗੱਲਾਂ ਕਰਦੇ ਸਨ ਅਤੇ ਬ੍ਰਿਧ ਮਾਤਾ ਦੇ ਭਾਗਾਂ ਦੀ ਬੜੀ ਸ਼ਲਾਘਾ ਕਰਦੇ ਸਨ॥੪੨॥

'ਰਹੈਂ ਪ੍ਰੇਮ ਬਸਿ ਸ੍ਰੀ ਪਤਿ ਜੈਸੇ। ਗੁਰੁ ਸਰੂਪ ਤਿਨ ਕੌ ਬਿਧਿ ਤੈਸੇ।
ਧੰਨ ਗੁਰੂ, ਗੁਰ ਸਿੱਖਜ ਸੁ ਧੰਨ। ਜਿਨ ਕੈ ਪ੍ਰੇਮ ਗੁਰੂ ਉਤਪੰਨ'॥ ੪੩॥

ਕਹਿੰਦੇ ਸਨ, "ਵਿਸ਼ਨੂੰ ਵਾਂਗ ਗੁਰੂ ਜੀ ਸਦਾ ਪ੍ਰੇਮ ਵਸ ਰਹਿੰਦੇ ਹਨ, ਗੁਰੂ ਜੀ ਦਾ ਸਰੂਪ ਵੀ ਉਨ੍ਹਾਂ ਵਰਗਾ ਹੀ ਹੈ। ਧੰਨ ਗੁਰੂ ਜੀ ਹਨ ਅਤੇ ਧੰਨ ਉਨ੍ਹਾਂ ਦੇ ਗੁਰਸਿੱਖ ਹਨ, ਜਿਨ੍ਹਾਂ ਦੇ ਹਿਰਦਿਆਂ ਵਿਚ ਗੁਰੂ ਜੀ ਵਾਸਤੇ ਪ੍ਰੇਮ ਉਤਪੰਨ ਹੋਇਆ ਹੈ"॥੪੩॥

ਇਮ ਕੀਰਤਿ ਪਸਰੀ ਤਿਸ ਦੇਸ਼। ਕਰਿ ਦਰਸ਼ਨ ਭੇ ਸਿੱਖ ਵਿਸ਼ੇਸ਼।
ਪਗ ਪਾਹੁਲ ਲੇ ਆਨੰਦ ਹੋਵੈਂ। ਜਨਮ ਮਰਨ ਕੌ ਸੰਕਟ ਖੋਵੈਂ॥ ੪੪॥

ਇਸ ਤਰ੍ਹਾਂ ਉਸ ਦੇਸ਼ ਵਿਚ ਗੁਰੂ ਜੀ ਦੀ ਬਹੁਤ ਕੀਰਤੀ ਫੈਲੀ, ਬਹੁਤ ਸਿੱਖ ਦਰਸ਼ਨ ਕਰ ਰਹੇ ਸਨ। ਚਰਨ ਕੰਵਲਾਂ ਦੀ ਪਾਹੁਲ ਲੈ ਕੇ ਅਨੰਦ ਪ੍ਰਾਪਤ ਕਰਦੇ ਸਨ ਤੇ ਜਨਮ ਮਰਨ ਦੇ ਸੰਕਟ ਨੂੰ ਗਵਾਉਂਦੇ ਸਨ॥੪੪॥

*ਪੰਜਵੀਂ ਰਾਸ ਦਾ ਉਣੰਜ਼ਵਾਂ ਅਧਿਆਇ ਸਮਾਪਤ ਹੋਇਆ॥੪੯॥*

## ਅਧਿਆਇ ਪੰਜਾਹਵਾਂ

*ਕੱਟੂ ਸ਼ਾਹ ਅਤੇ ਸੇਵਾ ਦਾਸ ਨੂੰ ਬਖਸ਼ਿਸ਼*

*ਦੋਹਰਾ-* ਇਸ ਪ੍ਰਕਾਰ ਸ੍ਰੀ ਸਤਿਗੁਰੂ ਬਾਸੇ ਦਜੋਸ ਕਿਤੇਕ।
ਦਰਸਹਿਂ ਸਿੱਖਜ ਨਿਹਾਲ ਹੁਇ ਕੇਤਿਕ ਲਹਜੋ ਬਿਬੇਕ॥੧॥

ਇਸ ਤਰ੍ਹਾਂ ਸਤਿਗੁਰੂ ਜੀ ਓਥੇ ਕਈ ਦਿਨ ਠਹਿਰੇ। ਸਿੱਖ ਦਰਸ਼ਨ ਕਰਕੇ ਨਿਹਾਲ ਹੋ ਰਹੇ ਸਨ ਤੇ ਕਈ ਗਿਆਨ ਪ੍ਰਾਪਤ ਕਰ ਰਹੇ ਸਨ॥੧॥

*ਚੌਪਈ-* ਕਿਸ ਕੋ ਪ੍ਰਾਪਤਿ ਸਤਿ ਸੰਤੋਸ਼। ਕੋ ਬ੍ਰਹਮਗਜਾਨੀ ਭਏ ਅਦੋਸ਼।
ਸੱਤਿਨਾਮ ਸਿਮਰਨਿ ਕਿਸ ਪਾਵਾ। ਨਿਸ ਦਿਨ ਉਰ ਅੰਤਰਿ ਲਿਵਲਾਵਾ॥੨॥

ਕਈਆਂ ਨੂੰ ਸਤ ਸੰਤੋਖ ਪ੍ਰਾਪਤ ਹੋ ਗਿਆ ਤੇ ਕਈ ਦੋਸ਼-ਰਹਿਤ ਬ੍ਰਹਮ-ਗਿਆਨੀ ਹੋ ਗਏ। ਕਿਸੇ ਨੇ ਸਤਿਨਾਮ ਦਾ ਸਿਮਰਨ ਪਾਇਆ। ਕਈ ਰਾਤ ਦਿਨ ਅੰਤਰ ਹਿਰਦੇ ਵਿਚ ਲਿਵ ਲਾਉਂਦੇ ਸਨ॥੨॥

ਉਚਿਤ ਮੁਕਤਿ ਕੇ ਕੇਤਿਕ ਭਏ। ਗੁਰ ਸੰਗਤਿ ਤੇ ਦੋਸ਼ਨਿ ਹਏ।
ਇਕ ਦਿਸ਼ਿ ਤੇ ਸਿਖ ਆਵਤਿ ਬ੍ਰਿੰਦ। ਬਾਸਨ ਮਧੁ ਕੋ ਭਰਜੋ ਬਿਲੰਦ॥ ੩॥

ਕਈਆਂ ਨੇ ਯੋਗ ਮੁਕਤੀ ਨੂੰ ਪ੍ਰਾਪਤ ਕੀਤਾ ਤੇ ਕਈਆਂ ਨੇ ਗੁਰਸੰਗਤਿ ਪ੍ਰਾਪਤ ਕਰਕੇ ਦੋਸ਼ਾਂ ਦਾ ਨਾਸ਼ ਕਰਵਾਇਆ। ਇਕ ਦਿਨ ਇਕ ਪਾਸੇ ਤੋਂ ਬਹੁਤ ਸਿੱਖ ਆਏ, ਉਹ ਸ਼ਹਿਦ ਦੇ ਬਰਤਨ ਭਰ ਕੇ ਲਿਆਏ॥੩॥

ਮਗ ਮਹਿਂ ਘਰ ਰਹਿ ਕੱਟੂਸ਼ਾਹੁ। ਬ੍ਰਹਮਗਜਾਨ ਜਿਸ ਕੇ ਉਰ ਮਾਂਹੁ।
ਤਿਸ ਕੇ ਸਦਨ ਰਹੇ ਸਿੱਖ ਸੋਈ। ਨਿਸਾ ਬਿਤਾਇ ਚਲਹਿਂ ਮਗ ਜੋਈ॥ ੪॥

ਉਨ੍ਹਾਂ ਦੇ ਰਾਹ ਵਿਚ ਕੱਟੂ ਸ਼ਾਹ ਜਿਸ ਦੇ ਹਿਰਦੇ ਵਿਚ ਬ੍ਰਹਮ-ਗਿਆਨ ਸਮਾਇਆ ਹੋਇਆ ਸੀ, ਦਾ ਘਰ ਸੀ। ਉਹ ਸਾਰੇ ਸਿੱਖ ਕੱਟੂ ਸ਼ਾਹ ਦੇ ਘਰ ਠਹਿਰੇ, ਰਾਤ ਕੱਟ ਕੇ ਫਿਰ ਆਪਣੇ ਰਾਹ ਪੈ ਗਏ॥੪॥

ਕੱਟੂ ਸ਼ਾਹੁ ਸੇਵ ਸਭਿ ਕਰੀ। ਗੁਰ ਸੰਗਤਿ ਲਖਿ ਸ਼ਰਧਾ ਧਰੀ।
ਖਾਨ ਪਾਨ ਆਛੇ ਕਰਿਵਾਇ। ਸੁਪਤਨਿ ਕੋ ਦੀਨੀ ਸ਼ੁਭ ਥਾਇ॥ ੫॥

ਕੱਟੂ ਸ਼ਾਹ ਨੇ ਸੰਗਤ ਦੀ ਹਰ ਪ੍ਰਕਾਰ ਸੇਵਾ ਕੀਤੀ ਅਤੇ ਗੁਰਸੰਗਤਿ ਵੇਖ ਕੇ ਬਹੁਤ ਸ਼ਰਧਾ ਧਾਰਨ ਕੀਤੀ। ਉਨ੍ਹਾਂ ਨੂੰ ਰਾਤ ਸੌਣ ਵਾਸਤੇ ਬੜਾ ਸੁੰਦਰ ਸਥਾਨ ਦਿੱਤਾ॥੫॥

ਭਈ ਪ੍ਰਾਤ ਉਠਿ ਸੰਗਤਿ ਸਾਰੀ। ਕ੍ਰਿਯਾ ਸ਼ਨਾਨ ਆਦਿ ਸਭਿ ਧਾਰੀ।
ਜਬਿ ਹੋਏ ਚਲਿਬੇ ਕਹੁ ਤਜਾਰੀ। ਬਾਨੀ ਕੱਟੂਸ਼ਾਹ ਉਚਾਰੀ॥ ੬॥

ਸਵੇਰ ਹੋਈ ਤਾਂ ਸਾਰੀ ਸੰਗਤ ਉੱਠ ਬੈਠੀ, ਇਸ਼ਨਾਨ ਆਦਿ ਸਭ ਪ੍ਰਕਾਰ ਦੀ ਕ੍ਰਿਆ ਕੀਤੀ। ਜਦ ਸੰਗਤ ਨੇ ਚਲਣ ਦੀ ਤਿਆਰੀ ਕੀਤੀ ਤਾਂ ਭਾਈ ਕੱਟੂ ਸ਼ਾਹ ਨੇ ਬਚਨ ਉਚਾਰਣ ਕੀਤੇ॥੬॥

'ਇਸ ਬਾਸਨ ਮਹਿਂ ਕਜਾ ਲੇ ਆਏ?। ਭੋ ਗੁਰੁ ਸਿੱਖਹੁ ਦੇਹੁ ਦਿਖਾਏ'।
ਸੁਨਿ ਕਰਿ ਕਹਜੋ 'ਮਧੂ ਸ਼ੁਭ ਜਾਤਿ। ਸ੍ਰੀ ਸਤਿਗੁਰੁ ਹਿਤ ਲੇ ਕਰਿ ਜਾਤਿ॥ ੭॥

"ਇਸ ਬਰਤਨ ਵਿਚ ਕੀ ਲੈ ਕੇ ਆਏ ਹੋ? ਹੇ ਗੁਰਸਿੱਖੋ! ਇਹ ਮੈਨੂੰ ਵੀ ਵਿਖਾ ਦੇਵੋ"। ਇਹ ਸੁਣ ਕੇ ਸਿੱਖਾਂ ਨੇ ਕਿਹਾ, "ਇਹ ਵਧੀਆ ਪ੍ਰਕਾਰ ਦਾ ਸ਼ਹਿਦ ਹੈ, ਜਿਸ ਨੂੰ ਗੁਰੂ ਜੀ ਵਾਸਤੇ ਲੈ ਕੇ ਜਾ ਰਹੇ ਹਾਂ॥੭॥

ਅਧਿਕ ਫਿਰੇ ਇਹ ਕੀਨਿ ਬਟੋਰਾ। ਗੁਰ ਰਸਨਾ ਕੀ ਲਾਯਕ ਟੋਰਾ।
ਇਹ ਡਾਲੀ ਜੁਤ ਫਲ ਸਮੁਦਾਏ। ਸਤਿਗੁਰ ਕੋ ਅਰਪਹਿਂ ਅਬਿ ਜਾਏ'॥ ੮॥

ਜੰਗਲਾਂ ਵਿਚ ਬਹੁਤ ਫਿਰ ਤੁਰ ਕੇ ਇਹ ਇਕੱਠਾ ਕੀਤਾ ਹੈ, ਗੁਰੂ ਜੀ ਦੇ ਛੱਕਣ ਯੋਗ ਲੱਭ ਕੇ ਲਿਆਏ ਹਾਂ। ਸਾਰੇ ਫਲਾਂ ਦੀ ਇਹ ਡਾਲੀ ਭੇਟਾ ਹੈ, ਹੁਣ ਜਾ ਕੇ ਸਤਿਗੁਰੂ ਜੀ ਨੂੰ ਅਰਪਣ ਕਰਾਂਗੇ"॥੮॥

ਕੱਟੂ ਸ਼ਾਹੁ ਸੁਨਜੋ ਸ਼ੁਭ ਏਹ। ਜਾਚਜੋ ਮਧੁ 'ਮੁਝ ਕੋ ਕਛੁ ਦੇਹੁ।
ਆਨਜੋ ਟੋਰਿ ਹੋਇ ਹੈ ਆਛੋ। ਹੇਰਨਿ ਹੇਤ ਸ੍ਵਾਦ ਮੈਂ ਬਾਂਛੋ'॥ ੯॥

ਕੱਟੂ ਸ਼ਾਹ ਨੇ ਇਹ ਸ਼ੁਭ ਗੱਲ ਸੁਣੀ ਤੇ ਉਨ੍ਹਾਂ ਪਾਸੋਂ ਸ਼ਹਿਦ ਮੰਗਿਆ, ਕਹਿਣ ਲੱਗਾ, "ਮੈਨੂੰ ਵੀ ਥੋੜ੍ਹਾ ਸ਼ਹਿਦ ਦੇਵੋ ਜਿਹੜਾ ਬੜੀ ਮਿਹਨਤ ਨਾਲ ਲੱਭ ਕੇ ਲਿਆਏ ਹੋ, ਉਹ ਜ਼ਰੂਰ ਵਧੀਆ ਹੋਵੇਗਾ, ਮੈਂ ਇਸਦਾ ਸਵਾਦ ਵੇਖਣ ਵਾਸਤੇ ਇੱਛਾ ਧਾਰਨ ਕੀਤੀ ਹੈ"॥੯॥

ਸੁਨਿ ਕਰਿ ਸਿੱਖਜਨਿ ਉੱਤਰ ਦਿਯੋ। 'ਗੁਰ ਕੋ ਨਹੀਂ ਅਰਪਬੋ ਕਿਯੋ।
ਬਹੁ ਸ਼੍ਰਮ ਕਰਿਕੈ ਮਧੂ ਬਟੋਰਾ। ਸਤਿਗੁਰ ਅਚਹਿਂ, ਨੇਮ ਚਿਤ ਜੋਰਾ॥ ੧੦॥

ਇਹ ਸੁਣ ਕੇ ਸਿੱਖਾਂ ਨੇ ਉੱਤਰ ਦਿੱਤਾ, "ਹਾਲੇ ਗੁਰੂ ਜੀ ਨੂੰ ਅਰਪਣ ਨਹੀਂ ਕੀਤਾ ਹੈ, ਬਹੁਤ ਮਿਹਨਤ ਨਾਲ ਸ਼ਹਿਦ ਇੱਕਠਾ ਕੀਤਾ ਹੈ। ਅਸੀਂ ਆਪਣੇ ਮਨ ਵਿਚ ਇਹ ਨੇਮ ਪੱਕਾ ਕੀਤਾ ਹੈ ਕਿ ਸਭ ਤੋਂ ਪਹਿਲਾਂ ਕੇਵਲ ਸਤਿਗੁਰੂ ਜੀ ਹੀ ਇਸ ਦਾ ਸੇਵਨ ਕਰਨ॥੧੦॥

**ਸਤਿਗੁਰ ਬਿਨਾਂ ਦਿਯੋ ਨਹਿਂ ਜਾਈ। ਪੂਰਬ ਆਪ ਲੇਹਿਂ ਮੁਖ ਪਾਈ।**
**ਪਾਛੇ ਸਿਖ ਸੰਗਤਿ ਕੋ ਦੇਹਿਂ। ਖੈਬੇ ਉਚਿਤ ਤਬਹਿ ਲਖਿ ਲੇਹਿਂ'॥੧੧॥**

ਸਤਿਗੁਰੂ ਤੋਂ ਬਿਨਾਂ ਇਹ ਕਿਸੇ ਨੂੰ ਦਿੱਤਾ ਨਹੀਂ ਜਾ ਸਕਦਾ, ਪਹਿਲਾਂ ਸਤਿਗੁਰੂ ਜੀ ਆਪਣੇ ਮੁੱਖ ਵਿਚ ਪਾਉਣ, ਬਾਅਦ ਵਿਚ ਸਿੱਖ ਸੰਗਤ ਨੂੰ ਦੇਣਗੇ, ਖਾਣ ਦੇ ਉਚਿਤ ਤਦੇ ਵੇਖ ਲਵੋ"॥੧੧॥

**ਮੌਨ ਕਰੀ ਪੁਨ ਕੱਟੂਸ਼ਾਹੂ। ਨਹਿਂ ਪ੍ਰਾਪਤਿ ਭੀ ਚਿਤ ਕੀ ਚਾਹੂ।**
**ਹਰਖ ਸ਼ੋਕ ਕੋ ਲੇਸ਼ ਨ ਉਰ ਮੈਂ। ਰੈਨ ਦਿਵਸ ਮਨ ਲਾਗਯੋ ਗੁਰ ਮੈਂ॥੧੨॥**

ਭਾਈ ਕੱਟੂ ਸ਼ਾਹ ਫਿਰ ਚੁਪ ਕਰ ਗਿਆ, ਸ਼ਹਿਦ ਪ੍ਰਾਪਤ ਕਰਨ ਦੀ ਉਸ ਦੇ ਚਿੱਤ ਵਿਚ ਕੋਈ ਚਾਹ ਨਾ ਰਹੀ। ਉਸ ਦੇ ਮਨ ਵਿਚ ਖ਼ੁਸ਼ੀ ਗ਼ਮੀ ਲੇਸ ਮਾਤਰ ਵੀ ਨਹੀਂ ਸੀ। ਉਸ ਦਾ ਮਨ ਦਿਨ ਰਾਤ ਗੁਰੂ ਜੀ ਵਿਚ ਜੁੜਿਆ ਰਹਿੰਦਾ ਸੀ॥੧੨॥

**ਇਮ ਕਹਿ ਸੰਗਤਿ ਮਾਰਗ ਪਰੀ। ਗੁਰ ਦਰਸ਼ਨ ਕੀ ਮਨਸ਼ਾ ਧਰੀ।**
**ਸਨੈ ਸਨੈ ਚਲਿ ਕੈ ਪੁਰਿ ਆਏ। ਸਿਵਰ ਬੂਝਿ ਕਰਿ ਤਹਾਂ ਸਿਧਾਏ॥੧੩॥**

ਇਹ ਕਹਿ ਕੇ ਸੰਗਤ ਰਾਹੇ ਪੈ ਗਈ, ਉਨ੍ਹਾਂ ਗੁਰੂ ਜੀ ਦੇ ਦਰਸ਼ਨਾਂ ਦੀ ਮਨਸ਼ਾ ਧਾਰਨ ਕੀਤੀ ਹੋਈ ਸੀ। ਹੌਲੀ-ਹੌਲੀ ਚਲ ਕੇ ਨਗਰ ਵਿਚ ਪਹੁੰਚ ਗਏ, ਘਰ ਦਾ ਪਤਾ ਪੁੱਛ ਕੇ, ਉਸ ਪਾਸੇ ਨੂੰ ਚਲ ਪਏ॥੧੩॥

**ਜਹਾਂ ਬਿਰਾਜੇ ਸਤਿਗੁਰੁ ਪੂਰੇ। ਸੰਗਤਿ ਪਹੁਂਚੀ ਜਾਇ ਹਦੂਰੇ।**
**ਸਭਿ ਮੇਵਨਿ ਕੀ ਡਾਲੀ ਧਰੀ। ਹਾਥ ਜੋਰਿ ਤਬਿ ਬੰਦਨ ਕਰੀ॥੧੪॥**

ਜਿਥੇ ਪੂਰੇ ਸਤਿਗੁਰੂ ਜੀ ਬਿਰਾਜਮਾਨ ਸਨ, ਸੰਗਤ ਓਥੇ ਜਾ ਕੇ ਉਨ੍ਹਾਂ ਦੀ ਹਜ਼ੂਰੀ ਵਿਚ ਪਹੁੰਚ ਗਈ। ਸਭ ਮੇਵਿਆਂ ਅਤੇ ਫਲਾਂ ਦੀਆਂ ਡਾਲੀਆਂ ਉਨ੍ਹਾਂ ਅੱਗੇ ਧਰ ਦਿੱਤੀਆਂ, ਫਿਰ ਹੱਥ ਜੋੜ ਕੇ ਬੰਦਨਾ ਕੀਤੀ॥੧੪॥

**ਰਿਦੇ ਪ੍ਰਮੋਦ ਧਾਰਿ ਕਰਿ ਦਰਸੇ। ਸ਼ਰਧਾ ਤੇ ਸਤਿਗੁਰ ਪਗ ਪਰਸੇ।**
**ਖ਼ੁਸ਼ੀ ਕਰੀ ਸਭਿਹਿਨਿ ਪਰ ਤਬੈ। ਹੇਤਿ ਨਿਹਾਲ ਬਿਲੋਕਤਿ ਜਬੈ॥੧੫॥**

ਹਿਰਦੇ ਵਿਚ ਬਹੁਤ ਪ੍ਰਸੰਨ ਹੋ ਕੇ ਦਰਸ਼ਨ ਕੀਤੇ, ਫਿਰ ਬੜੀ ਸ਼ਰਧਾ ਨਾਲ ਸਤਿਗੁਰੂ ਜੀ ਦੇ ਚਰਨ ਕੰਵਲਾਂ ਨੂੰ ਪਰਸਿਆ। ਗੁਰੂ ਜੀ ਨੇ ਤਦ ਸਭ ਉਤੇ ਆਪਣੀ ਖ਼ੁਸ਼ੀ ਕੀਤੀ, ਗੁਰੂ ਜੀ ਦੇ ਵੇਖਦਿਆਂ ਹੀ ਸਭ ਨਿਹਾਲ ਹੋ ਗਏ॥੧੫॥

**ਗੁਰ ਕਹਿ ਬਾਸਨ ਮੁਖ ਖੁਲਵਾਇਵ। ਦੇਖਤਿ ਸਭਿ ਕੇ ਮਨ ਬਿਸਮਾਇਵ।**
**'ਇਹ ਹਮ ਖੋਜਿ ਖੋਜਿ ਕਰਿ ਸਾਰੇ। ਮਧੁ ਆਨਯੋ ਪ੍ਰਭੁ ਹੇਤੁ ਤੁਮਾਰੇ॥੧੬॥**

ਗੁਰੂ ਜੀ ਨੇ ਕਹਿ ਕੇ ਸ਼ਹਿਦ ਵਾਲੇ ਬਰਤਨ ਦਾ ਮੂੰਹ ਖੁਲ੍ਹਵਾਇਆ। ਸਾਰੇ ਵੇਖ ਕੇ ਹੈਰਾਨ ਰਹਿ ਗਏ ਅਤੇ ਕਹਿਣ ਲੱਗੇ, "ਇਹ ਅਸੀਂ ਸਾਰੇ ਫਿਰ ਫਿਰ ਕੇ ਲੱਭ ਲੱਭ ਕੇ ਲਿਆਏ ਹਾਂ। ਹੇ ਪ੍ਰਭੂ ਜੀ ! ਇਹ ਸ਼ਹਿਦ ਅਸੀਂ ਤੁਹਾਡੇ ਵਾਸਤੇ ਲੈ ਕੇ ਆਏ ਹਾਂ॥੧੬॥

**ਪਿਖਯੋ ਪ੍ਰਾਤ ਇਹ ਨੀਕੋ ਤਬੈ। ਅਬਿ ਕ੍ਰਿਮ ਗਨ ਸੌਂ ਪੂਰਨ ਸਬੈ।**
**ਕਜਾ ਹੋਯੋ ਗਤਿ ਲਖੀ ਨ ਜਾਇ। ਸ਼ੁਧ ਮਧੁ ਮਧਿ ਕ੍ਰਿਮ ਭੇ ਸਮੁਦਾਇ'॥੧੭॥**

ਅਸੀਂ ਇਸ ਨੂੰ ਸਵੇਰੇ ਵੇਖਿਆ ਸੀ, ਇਹ ਬਿਲਕੁਲ ਠੀਕ ਸੀ, ਹੁਣ ਇਹ ਕੀੜਿਆਂ ਨਾਲ ਭਰਿਆ ਹੋਇਆ ਹੈ। ਇਹ ਕੀ ਹੋ ਗਿਆ ਹੈ, ਇਸ ਦੀ ਗਤੀ ਸਮਝ ਵਿਚ ਨਹੀਂ ਆਉਂਦੀ ਹੈ। ਸ਼ੁੱਧ ਸ਼ਹਿਦ ਬਹੁਤ ਕਿਰਮਾਂ ਨਾਲ ਭਰ ਗਿਆ ਹੈ"॥੧੭॥

ਮੁਸਕਾਨੇ ਗੁਰ ਬਾਕ ਬਖਾਨਾ। 'ਕੱਟੂ ਮਹਿਂ ਹਮ ਜਾਚਨਿ ਠਾਨਾ।
ਤਹਿਂ ਤੁਮ ਨੇ ਇਹ ਦੀਨਿਸਿ ਨਾਂਹਿ। ਯਾਂਤੇ ਭਏ ਕਿਰਮ ਮਧੁ ਮਾਂਹਿ॥੧੮॥

ਗੁਰੂ ਜੀ ਨੇ ਮੁਸਕਰਾ ਕੇ ਕਿਹਾ, "ਕੱਟੂ ਸ਼ਾਹ ਦੇ ਹਿਰਦੇ ਵਿਚ ਪ੍ਰਵੇਸ਼ ਕਰਕੇ ਅਸੀਂ ਮੰਗਿਆ ਸੀ, ਓਥੇ ਤੁਸੀਂ ਇਹ ਮੈਨੂੰ ਦਿੱਤਾ ਨਹੀਂ, ਇਸ ਕਰਕੇ ਸ਼ਹਿਦ ਵਿਚ ਕਿਰਮ ਪੈ ਗਏ ਹਨ॥੧੮॥

ਜੋ ਮਮ ਸਿੱਖਜਨਿ ਕੇ ਮੁਖ ਪਰੇ। ਸੋ ਮੁਝ ਕੋ ਪਹੁਚਹਿ ਹਿਤ ਧਰੇ।
ਸਿਖ ਜਾਚੇ ਜੋ ਦੇਯ ਨ ਤਾਂਹੀ। ਬਿਘਨ ਪਰਤਿ ਨਿਸ਼ਚੈ ਤਿਸ ਮਾਂਹੀ॥੧੯॥

ਜੋ ਪਦਾਰਥ ਸਾਡੇ ਸਿੱਖਾਂ ਦੇ ਮੂੰਹ ਵਿਚ ਪੈਂਦਾ ਹੈ, ਉਹ ਹਿਤ ਧਾਰ ਕੇ ਮੇਰੇ ਪਾਸ ਪਹੁੰਚ ਜਾਂਦਾ ਹੈ। ਜਿਹੜਾ ਸਿੱਖ ਦੇ ਮੰਗਣ ਤੇ ਨਾ ਦੇਵੇ, ਉਸ ਵਿਚ ਨਿਸ਼ਚਿਤ ਰੂਪ ਵਿਚ ਵਿਗਾੜ ਪੈ ਜਾਂਦਾ ਹੈ॥੧੯॥

ਕੱਟੂ ਸ਼ਾਹ ਨਿਕਟ ਅਬਿ ਜਾਵਉ। ਧਰਿ ਸ਼ਰਧਾ ਮਧੁ ਤਿਸੈ ਅਚਾਵਾਉ।
ਸੁ ਪ੍ਰਸੰਨ ਜਬਿ ਕਰਿਹੋ ਤਾਂਹਿ। ਇਹ ਸਗਰੋ ਤੈਸੇ ਬਨਿ ਜਾਹਿ'॥੨੦॥

ਹੁਣ ਕੱਟੂ ਸ਼ਾਹ ਦੇ ਪਾਸ ਜਾਵੋ, ਸ਼ਰਧਾ ਧਾਰ ਕੇ ਸ਼ਹਿਦ ਉਸ ਨੂੰ ਖਵਾਓ। ਜਦ ਉਸ ਨੂੰ ਸ੍ਰੇਸ਼ਟ ਰੂਪ ਵਿਚ ਪ੍ਰਸੰਨ ਕਰ ਲਵੋਗੇ, ਇਹ ਸਾਰਾ ਪਹਿਲਾਂ ਵਾਂਗ ਹੀ ਬਣ ਜਾਵੇਗਾ"॥੨੦॥

ਸੁਨਿ ਸਤਿਗੁਰ ਤੇ ਉਰ ਪਛੁਤਾਏ। ਕੱਟੂ ਸ਼ਾਹੁ ਸਿੱਖ ਅਧਿਕਾਏ।
ਨਿਜ ਦਾਸਨਿ ਮਹਿਂ ਬਾਸ ਕਰੰਤਾ। ਸਰਬ ਸਥਲ ਮਹਿਂ ਗੁਰ ਭਗਵੰਤਾ॥੨੧॥

ਸਤਿਗੁਰੂ ਪਾਸੋਂ ਇਹ ਸੁਣ ਕੇ ਸਾਰੇ ਹਿਰਦੇ ਵਿਚ ਬਹੁਤ ਪਛੁਤਾਏ, ਕੱਟੂ ਸ਼ਾਹ ਇਕ ਵੱਡਾ ਸਿੱਖ ਹੈ। ਸਤਿਗੁਰੂ ਜੀ ਆਪਣੇ ਦਾਸਾਂ ਵਿਚ ਵੱਸਦੇ ਹਨ, ਗੁਰੂ ਭਗਵੰਤ ਜੀ ਸਭ ਥਾਂ ਰਹਿੰਦੇ ਹਨ॥੨੧॥

ਮਾਨਿ ਬਚਨ ਕੋ ਬਹੁਰ ਪਧਾਰੇ। ਲੇ ਮਧੁ ਬਾਸਨ ਬਿਲਮ ਨਿਵਾਰੇ।
ਸੰਧਜਾ ਸਮੈਂ ਪਹੂਚੇ ਜਾਇ। ਕੱਟੂਸ਼ਾਹ ਹੇਰਿ ਮੁਸ਼ਕਾਇ॥ ੨੨॥

ਗੁਰੂ ਜੀ ਦੇ ਬਚਨ ਮੰਨ ਕੇ ਉਹ ਸਾਰੇ ਚਲੇ ਗਏ, ਸ਼ਹਿਦ ਦਾ ਬਰਤਨ ਲੈ ਕੇ ਉਹ ਕਿਸੇ ਦੇਰ ਬਗੈਰ ਤੁਰ ਪਏ। ਸ਼ਾਮ ਦੇ ਸਮੇਂ ਓਥੇ ਜਾ ਪਹੁੰਚੇ ਤੇ ਕੱਟੂ ਸ਼ਾਹ ਨੂੰ ਵੇਖ ਕੇ ਮੁਸਕਰਾਏ॥੨੨॥

ਸਿੱਖਜਨਿ ਕੋ ਗੁਰ ਮਾਨ ਰਖੰਤਾ। ਨਿਜ ਤੇ ਅਧਿਕਾਵਤਿ ਭਗਵੰਤਾ।
ਤਿਨਹੁਂ ਜਾਇ ਧਰਿ ਮਧੂ ਅਗਾਰੀ। 'ਛਿਮਹੁ ਅਵੱਗਜਾ' ਬਿਨੈ ਉਚਾਰੀ॥੨੩॥

ਗੁਰੂ ਜੀ ਸਿੱਖਾਂ ਦਾ ਮਾਣ ਰੱਖਦੇ ਹਨ, ਗੁਰੂ ਜੀ ਆਪਣੇ ਸਿੱਖਾਂ ਨੂੰ ਆਪਣੇ ਨਾਲੋਂ ਵੀ ਵੱਡਾ ਸਮਝਦੇ ਹਨ। ਉਨ੍ਹਾਂ ਜਾ ਕੇ ਸ਼ਹਿਦ ਦਾ ਭਾਂਡਾ ਕੱਟੂ ਸ਼ਾਹ ਦੇ ਅੱਗੇ ਰੱਖ ਦਿੱਤਾ ਤੇ ਬੇਨਤੀ ਕੀਤੀ "ਮੁਆਫ ਕਰੋ, ਸਾਥੋਂ ਗ਼ਲਤੀ ਹੋ ਗਈ ਹੈ"॥੨੩॥

ਬਾਸਨ ਤੇ ਨਿਕਾਸਿ ਮਧੁ ਲੀਨਾ। ਕੱਟੂ ਸ਼ਾਹ ਖਾਨਿ ਤਬਿ ਕੀਨਾ।
ਬਹੁਰ ਅਛਾਦਨਿ ਮੁਖ ਕਰਿ ਦਯੋ। ਅਧਿਕ ਸੁਗੰਧਤਿ ਮਧੁ ਹੋਇ ਗਯੋ॥੨੪॥

ਬਰਤਨ ਵਿਚੋਂ ਸ਼ਹਿਦ ਕੱਢ ਕੇ ਭਾਈ ਕੱਟੂ ਸ਼ਾਹ ਨੇ ਛੱਕ ਲਿਆ। ਭਾਂਡੇ ਦਾ ਫਿਰ ਮੂੰਹ ਢੱਕ ਦਿੱਤਾ, ਸ਼ਹਿਦ ਫਿਰ ਬਹੁਤ ਸੁਗੰਧੀ ਵਾਲਾ ਹੋ ਗਿਆ॥੨੪॥

ਕਰਿ ਬੰਦਨ ਸਿਖ ਮਹਿਮਾ ਜਾਨੀ। ਗੁਰ ਸਿੱਖੀ ਹੈ ਧੰਨ ਮਹਾਨੀ।
ਪੁਨਿ ਪੁਰਿ ਕੋ ਚਲਿ ਕਰਿ ਸੋ ਲਜਾਏ। ਮਧੁ ਬਾਸਨ ਗੁਰੁ ਢਿਗ ਅਰਪਾਏ॥੨੫॥

ਸਿੱਖਾਂ ਨੇ ਬੰਦਨਾ ਕਰਕੇ ਮਹਿਮਾ ਸਮਝੀ, ਗੁਰੂ ਜੀ ਦੇ ਸਿੱਖ ਮਹਾਨ ਧੰਨ ਹਨ, ਫਿਰ ਨਗਰ ਵਲ ਚਲ ਕੇ ਸ਼ਹਿਦ ਲਿਆਏ ਤੇ ਸ਼ਹਿਦ ਦਾ ਬਰਤਨ ਗੁਰੂ ਜੀ ਪਾਸ ਅਰਪਣ ਕਰ ਦਿੱਤਾ॥੨੫॥

**ਆਛੋ ਮਧੁ ਦੇਖਿ ਗੁਰ ਕਹ੍ਯੋ। 'ਗੁਰਮੁਖ ਸਿਖ ਮਮ ਭੇਦ ਨ ਲਹ੍ਯੋ।**
**ਏਕ ਰੂਪ ਕਰਿ ਜਾਨਹੁ ਦੋਈ। ਗੁਰ ਅਰੁ ਸਿੱਖਜ ਨ ਅੰਤਰ ਕੋਈ' ॥ ੨੬॥**

ਵਧੀਆ ਸ਼ਹਿਦ ਵੇਖ ਕੇ ਗੁਰੂ ਜੀ ਨੇ ਕਿਹਾ, "ਗੁਰਮੁਖ ਸਿੱਖ ਅਤੇ ਮੇਰੇ ਵਿਚ ਭੇਦ ਨਹੀਂ ਜਾਣਿਆ ਹੈ। ਦੋਹਾਂ ਨੂੰ ਇਕ ਰੂਪ ਜਾਣੋ, ਗੁਰੂ ਅਤੇ ਸਿੱਖ ਵਿਚ ਕੋਈ ਫਰਕ ਨਾ ਜਾਣੋ" ॥ ੨੬॥

**ਇਮ ਕਹਿ ਮਧੁ ਬਾਸਨ ਧਰਿਵਾਇਸਿ। ਸਿੱਖੀ ਮਹਿਮਾ ਅਧਿਕ ਬਧਾਇਸਿ।**
**ਇਸੀ ਪ੍ਰਕਾਰ ਬਸੇ ਕਸ਼ਮੀਰ। ਨਿਤ ਆਵਤਿ ਸੰਗਤਿ ਕੀ ਭੀਰ॥ ੨੭॥**

ਇਹ ਕਹਿ ਕੇ ਸ਼ਹਿਦ ਵਾਲਾ ਬਰਤਨ ਰਖਵਾ ਲਿਆ, ਸਿੱਖਾਂ ਦੀ ਮਹਿਮਾ ਬਹੁਤ ਵਧਾ ਦਿੱਤੀ। ਇਸ ਪ੍ਰਕਾਰ ਕਸ਼ਮੀਰ ਵਿਚ ਰਹੇ, ਸਦਾ ਸੰਗਤਾਂ ਦੀ ਭੀੜ ਆਉਂਦੀ ਸੀ॥੨੭॥

**ਕਿਤਿਕ ਦਯੋਸ ਬੀਤੇ ਤਿਸ ਦੇਸ਼। ਨਿਤ ਨੌਤਨ ਗੁਰੁ ਚਰਿਤ ਵਿਸ਼ੇਸ਼।**
**ਅੰਤ ਸਮਾਂ ਬਿਰਧਾ ਕੋ ਆਵਾ। ਤਨੁ ਤਜਾਗਯੋ ਉਰ ਹਰਖ ਉਪਾਵਾ॥ ੨੮॥**

ਕਈ ਦਿਨ ਉਸ ਦੇਸ਼ ਵਿਚ ਬਤੀਤ ਕੀਤੇ, ਗੁਰੂ ਜੀ ਨਿਤ ਨਵਾਂ ਚਰਿਤਰ ਵਿਖਾਉਂਦੇ ਸਨ। ਬਿਰਧ ਮਾਈ ਦਾ ਅੰਤ ਸਮਾਂ ਆ ਗਿਆ, ਤਨ ਤਿਆਗ ਕੇ ਹਿਰਦੇ ਵਿਚ ਪ੍ਰਸੰਨਤਾ ਪਾਈ॥੨੮॥

**ਗੁਰ ਕੇ ਨਿਕਟ ਕੁਸ਼ਾਸਨ ਕਰਯੋ। ਨਖ ਸ਼ਿਖ ਰੁਚਿਰ ਸਰੂਪ ਨਿਹਰਯੋ।**
**ਦੇਖਤਿ ਦੇਖਤਿ ਸਤਿਗੁਰ ਦੇਹਿ। ਨਿਕਰੇ ਪ੍ਰਾਨ ਨ੍ਰਿਬਾਹ ਸਨੇਹ॥ ੨੯॥**

ਗੁਰੂ ਜੀ ਦੇ ਨੇੜੇ ਹੀ ਕੁਸ਼ਾ ਦਾ ਆਸਣ ਬਣਾਇਆ, ਗੁਰੂ ਜੀ ਦੇ ਸਾਰੇ ਸਰੂਪ ਨੂੰ ਵੇਖਿਆ। ਸਤਿਗੁਰੂ ਜੀ ਦੇ ਸਰੀਰ ਨੂੰ ਵੇਖਦੇ-ਵੇਖਦੇ ਆਪਣਾ ਪ੍ਰੇਮ ਨਿਰਬਾਹ ਕੇ ਪ੍ਰਾਣ ਨਿਕਲ ਗਏ॥੨੯॥

**ਧੰਨ ਜਨਮ ਬਿਰਧਾ ਕੋ ਕਹੈਂ। ਜਿਸ ਕੀ ਸਮਤਾ ਜੋਗੀ ਲਹੈਂ।**
**ਸਤਿਗੁਰੁ ਕੀ ਆਇਸੁ ਕੋ ਪਾਇ। ਸਸਕਾਰਨਿ ਕੋ ਕੀਨਿ ਉਪਾਇ॥ ੩੦॥**

ਲੋਕ ਕਹਿੰਦੇ ਸਨ ਕਿ ਬਿਰਧ ਮਾਈ ਦਾ ਧੰਨ ਜਨਮ ਹੈ, ਜਿਸ ਦੀ ਬਰਾਬਰੀ ਜੋਗੀ ਕਰਨਾ ਚਾਹੁੰਦੇ ਹਨ। ਸਤਿਗੁਰੂ ਜੀ ਦੀ ਆਗਿਆ ਪਾ ਕੇ ਮਾਈ ਭਾਗਭਰੀ ਦੇ ਸਸਕਾਰ ਦਾ ਇੰਤਜ਼ਾਮ ਕੀਤਾ॥੩੦॥

**ਸੇਵਾਦਾਸ ਆਦਿ ਸਿਖ ਸਾਰੇ। ਕਰਤਿ ਭਜਨ ਸਭਿ ਕਾਰ ਸੁਧਾਰੇ।**
**ਜਥਾ ਸ਼ਕਤਿ ਤੇ ਕੀਨਿ ਬਿਮਾਨਾ। ਕੰਧ ਉਠਾਏ ਕਰਯੋ ਪਯਾਨਾ॥ ੩੧॥**

ਸੇਵਾ ਦਾਸ ਆਦਿ ਸਾਰੇ ਸਿੱਖ ਭਜਨ ਕਰਦੇ ਕਾਰ-ਵਿਹਾਰ ਵਿਚ ਜੁੱਟ ਗਏ। ਆਪਣੀ ਸਮਰੱਥਾ ਅਨੁਸਾਰ ਬਿਬਾਣ ਤਿਆਰ ਕੀਤਾ, ਮੋਢਿਆਂ ਤੇ ਚੁਕ ਕੇ ਚਲ ਪਏ॥੩੧॥

**ਧਰੀ ਚਿਖਾ ਪਰ ਪਾਵਕ ਬਾਰੀ। ਤਤਛਿਨ ਦਹਿ ਭਸਮ ਕਰਿ ਡਾਰੀ।**
**ਜਬਿ ਤਨੁ ਜਰਯੋ ਭਯੋ ਨਭ ਲਾਲ। ਪਿਖਿ ਸਭਿ ਅਚਰਜ ਕਰਯੋ ਬਿਸਾਲ॥੩੨॥**

ਚਿੱਖਾ ਉਤੇ ਧਰ ਕੇ ਅੱਗ ਬਾਲ ਦਿੱਤੀ, ਤੁਰਤ ਦੇਹ ਨੂੰ ਭਸਮ ਕਰ ਦਿੱਤਾ। ਜਦ ਸਰੀਰ ਸੜਿਆ ਤਾਂ ਆਕਾਸ਼ ਲਾਲ ਹੋ ਗਿਆ, ਇਹ ਵੇਖ ਕੇ ਸਭ ਬਹੁਤ ਹੈਰਾਨ ਹੋਏ॥੩੨॥

**ਮਣਿਨਿ ਖਚਜੋ ਇਕ ਆਇ ਬਿਮਾਨ। ਸੁਰ ਸਰੂਪ ਹੁਇ ਚਢੀ ਸੁਜਾਨ।**
**ਦਿੱਬਜ ਸਰੂਪ ਬਿਭੂਖਨ ਬਸਨ। ਮੰਦ ਮੰਦ ਸੁੰਦਰ ਮੁਖ ਹਸਨਿ॥ ੩੩॥**

ਹੀਰੇ ਮੋਤੀਆਂ ਨਾਲ ਜੜਿਆ ਇਕ ਬਿਬਾਣ ਆ ਖਲੋਤਾ, ਦੇਵਤਾ ਸਰੂਪ ਹੋ ਕੇ ਭਾਗਭਰੀ ਉਸ ਵਿਚ ਚੜ੍ਹ ਗਈ। ਸੁੰਦਰ ਗਹਿਣਿਆਂ ਵਸਤਰ ਸਹਿਤ ਦਿੱਬ-ਸਰੂਪ ਹੋ ਗਿਆ। ਹੌਲੀ-ਹੌਲੀ ਸੁੰਦਰ ਮੁਖੜਾ ਬਣ ਗਿਆ॥੩੩॥

**ਸਗਰੇ ਲੋਕ ਉਲੰਘਤਿ ਗਈ। ਸਤਿਗੁਰ ਪੁਰਿ ਕੋ ਪ੍ਰਾਪਤਿ ਭਈ।**
**ਅਨਿਕ ਦੇਵ, ਗਣ, ਸਾਦਰ ਸਾਥ। ਪਹੁਚਾਈ ਜੋਰਤਿ ਜੁਗ ਹਾਥ॥ ੩੪॥**

ਸਾਰੇ ਮੰਡਲਾਂ ਨੂੰ ਲੰਘ ਗਈ ਤੇ ਸਤਿਗੁਰੂ ਜੀ ਦੀ ਨਗਰੀ ਵਿਚ ਪਹੁੰਚ ਗਈ। ਅਨੇਕਾਂ ਦੇਵਤਿਆਂ ਨੇ ਆਦਰ ਨਾਲ ਦੋਵੇਂ ਹੱਥ ਜੋੜ ਕੇ ਪਹੁੰਚਾ ਦਿੱਤਾ॥੩੪॥

**ਜੈ ਜੈ ਕਰਤਿ ਛੋਰਿ ਮੁਰਿ ਆਇਸਿ। ਉੱਤਮ ਮਹਿਮਾ ਤਿਸ ਕੀ ਗਾਇਸ।**
**ਗੁਰੁ ਪਗ ਪੰਕਜ ਪ੍ਰੇਮ ਬਿਸਾਲਾ। ਤਿਸ ਤੇ ਅਸ ਪਦ ਲਹਿ ਤਤਕਾਲਾ॥ ੩੫॥**

ਜੈ-ਜੈ ਕਰਦੇ ਛੱਡ ਕੇ ਵਾਪਸ ਆ ਗਏ, ਭਾਗਭਰੀ ਦੀ ਉੱਤਮ ਮਹਿਮਾਂ ਗਾਉਂਦੇ ਸਨ। ਗੁਰੂ ਜੀ ਦੇ ਚਰਨਾਂ ਨਾਲ ਉਸ ਦਾ ਬਹੁਤ ਪ੍ਰੇਮ ਸੀ, ਉਸ ਕਾਰਨ ਏਡੀ ਵੱਡੀ ਪਦਵੀ ਤੁਰਤ ਪ੍ਰਾਪਤ ਕਰ ਲਈ॥੩੫॥

**ਤਪ ਜਪ ਦਾਨ ਜੱਗ ਨਹਿ ਕੀਨਾ। ਗੁਰੂ ਪ੍ਰੇਮ ਤੇ ਸ਼ੁਭ ਗਤਿ ਲੀਨਾ।**
**ਕਲਿ ਮਹਿਂ ਮਾਨਵ ਅਸ ਸ਼੍ਰੀ ਗੁਰ ਕੋ। ਸੇਵਹਿ ਜੇ ਨ ਪ੍ਰੇਮ ਕਰਿ ਉਰ ਕੋ॥ ੩੬॥**

ਜਗਤ ਦੇ ਵਿਚ ਤਪ, ਜਪ ਅਤੇ ਦਾਨ ਆਦਿ ਨਾ ਕੀਤਾ, ਗੁਰੂ ਜੀ ਨਾਲ ਪ੍ਰੇਮ ਕਰਨ ਨਾਲ ਹੀ ਸ਼ੁਭ-ਗਤੀ ਪ੍ਰਾਪਤ ਕਰ ਲਈ। ਕਲਿਜੁਗ ਵਿਚ ਜਿਹੜੇ ਮਨੁੱਖ ਹਿਰਦੇ ਵਿਚ ਪ੍ਰੇਮ ਧਾਰ ਗੁਰੂ ਜੀ ਦਾ ਸਿਮਰਨ ਨਹੀਂ ਕਰਦੇ ਹਨ॥੩੬॥

**ਭਾਗਹੀਨ ਤਿਨ ਤੇ ਕੋ ਪਰੈ। ਅਸ ਸੁਖੇਨ ਜੇ ਕਾਜ ਨ ਕਰੈ।**
**ਬਡ ਪੁੰਨਨਿ ਕੋ ਜੇ ਫਲ ਹੋਈ। ਤੌ ਅਸ ਸਤਿਗੁਰ ਪ੍ਰਾਪਤਿ ਹੋਈ॥ ੩੭॥**

ਉਨ੍ਹਾਂ ਤੋਂ ਵੱਡਾ ਭਾਗਹੀਨ ਹੋਰ ਕੌਣ ਹੈ, ਏਨਾ ਸੌਖਾ ਜਿਹੜਾ ਕੰਮ ਨਹੀਂ ਕਰਦਾ ਹੈ। ਵੱਡੇ ਪੁੰਨਾਂ ਦਾ ਜਿਹੜਾ ਫਲ ਪ੍ਰਾਪਤ ਹੁੰਦਾ ਹੈ, ਉਸ ਤਰ੍ਹਾਂ ਦਾ ਫਲ ਗੁਰੂ ਜੀ ਦੀ ਸੇਵਾ ਅਤੇ ਸਿਮਰਨ ਨਾਲ ਹੋ ਜਾਂਦਾ ਹੈ॥੩੭॥

**ਦੂਰਿ ਉਲੰਘੇ ਬਿਖਮ ਪਹਾਰ। ਦੀਨਸਿ ਦਰਸ਼ਨ ਸਦਨ ਮਝਾਰ।**
**ਨਿਜ ਹਜ਼ੂਰ ਹੁਇ ਤਨੁ ਤਜਿਵਾਇ। ਅਚਲੋਤਮ ਪਦ ਦਈ ਪੁਚਾਇ॥ ੩੮॥**

ਬੜੇ ਬਿਖਮ ਪਹਾੜਾਂ ਨੂੰ ਲੰਘ ਕੇ ਗੁਰੂ ਜੀ ਏਨੀ ਦੂਰ ਦਰਸ਼ਨ ਦੇਣ ਵਾਸਤੇ ਉਸ ਦੇ ਘਰ ਅੰਦਰ ਗਏ। ਆਪਣੀ ਹਜ਼ੂਰੀ ਵਿਚ ਸਰੀਰ ਛਡਵਾਇਆ, ਅਟੱਲ ਤੇ ਉੱਤਮ ਪਦਵੀ ਦੇ ਕੇ ਸਵਰਗਾਂ ਵਿਚ ਪਹੁੰਚਾ ਦਿੱਤਾ॥੩੮॥

**ਅਸ ਕ੍ਰਿਪਾਲ ਗੁਰੁ ਪ੍ਰਭੁ ਬਿਸਾਲ। ਸਿਮਰਹੁ ਮਨ ਤਜਿ ਅਪਰ ਜੰਜਾਲ।**
**ਕਰਹੁ ਅਰਾਧਨਿ ਪ੍ਰੇਮੀ ਹੋਇ। ਜੀਵਤਿ ਨਹਿਂ ਬਿਸਰਾਵਹੁ ਸੋਇ॥ ੩੯॥**

ਇਸ ਤਰ੍ਹਾਂ ਪ੍ਰਭੂ ਗੁਰੂ ਜੀ ਵਿਸ਼ਾਲ ਕਿਰਪਾਲੂ ਹਨ, ਇਸ ਕਰਕੇ ਦੁਨੀਆਂ ਦੇ ਸਾਰੇ ਜੰਜਾਲ ਛੱਡ ਕੇ ਗੁਰੂ ਜੀ ਦਾ ਮਨ ਵਿਚ ਸਿਮਰਨ ਕਰੋ। ਵੱਡੇ ਪ੍ਰੇਮੀ ਹੋ ਕੇ ਅਰਾਧਣਾ ਕਰੋ। ਜੀਉਂਦੇ ਜੀਅ ਉਨ੍ਹਾਂ ਨੂੰ ਕਦੀ ਵੀ ਨਾ ਵਿਸਾਰੋ॥੩੯॥

**ਇਸ ਪ੍ਰਕਾਰ ਸਤਿਗੁਰ ਤਹਿਂ ਬਾਸੇ। ਸਿੱਖਨਿ ਕੇ ਕਰਿ ਕਾਰਜ ਰਾਸੇ।**
**ਬਹੁ ਦਾਸਨਿ ਕੇ ਕਰਜੋ ਪ੍ਰਕਾਸ਼ੂ। ਸੰਸੇ ਜੁਤਿ ਅੱਗਜਾਨ ਬਿਨਾਸੂ॥ ੪੦॥**

ਇਸ ਪ੍ਰਕਾਰ ਸਤਿਗੁਰੂ ਜੀ ਓਥੇ ਰਹੇ, ਆਪਣੇ ਸਿੱਖਾਂ ਦੇ ਸਾਰੇ ਕਾਰਜ ਰਾਸ ਕੀਤੇ। ਬਹੁਤ ਸੇਵਕਾਂ ਦੇ ਹਿਰਦਿਆਂ ਨੂੰ ਪ੍ਰਕਾਸ਼ਿਤ ਕੀਤਾ, ਜਿਹੜੇ ਸੰਸਿਆਂ ਵਿਚ ਫਸੇ ਹੋਏ ਸਨ ਉਨ੍ਹਾਂ ਦੀ ਅਗਿਆਨਤਾ ਦਾ ਨਾਸ਼ ਕੀਤਾ॥੪੦॥

**ਸ੍ਰੀ ਮੁਖ ਤੇ ਆਗਜਾ ਤਬਿ ਕਰੀ। 'ਸੇਵਾਦਾਰ ਆਇ ਤਿਸ ਘਰੀ।**
**ਸਤਿਸੰਗਤਿ ਕੌ ਦੇਹੁ ਅਹਾਰਾ। ਭੋਜਨ ਰਚਹੁ ਅਨੇਕ ਪ੍ਰਕਾਰਾ'॥ ੪੧॥**

ਗੁਰੂ ਜੀ ਨੇ ਆਪਣੇ ਮੁਖ ਤੋਂ ਆਗਿਆ ਕੀਤੀ, "ਸੇਵਾਦਾਰ ਇਸ ਸਮੇਂ, ਆਓ, ਸਤਸੰਗਤਿ ਨੂੰ ਭੋਜਨ ਛਕਾਉ ਅਤੇ ਅਨੇਕ ਪ੍ਰਕਾਰ ਦੇ ਭੋਜਨ ਤਿਆਰ ਕਰਵਾਓ"॥੪੧॥

**ਤਤਛਿਨ ਸਭਿ ਵਸਤੂ ਅਨਵਾਇ। ਸੇਵਾਦਾਸ ਕਰੀ ਸਮੁਦਾਇ।**
**ਜਗਜ ਕਰਜੋ ਸੰਗਤਿ ਮੁਖ ਪਾਯੋ। ਜਿਸ ਜਸ ਚਹਜੋ ਸੁ ਤਸ ਤਿਸ ਖਾਯੋ॥੪੨॥**

ਤੁਰਤ ਸਭ ਵਸਤਾਂ ਮੰਗਵਾਈਆਂ, ਸੇਵਾਦਾਸ ਨੇ ਸਭ ਨੂੰ ਬੁਲਾ ਲਿਆ। ਜੱਗ ਕੀਤਾ ਤੇ ਸਾਰੀ ਸੰਗਤ ਨੇ ਭੋਜਨ ਛਕਿਆ, ਜਿੰਨਾ-ਜਿੰਨਾ ਕੋਈ ਚਾਹੁੰਦਾ ਸੀ ਓਨਾ-ਓਨਾ ਹੀ ਉਸ ਨੇ ਖਾਧਾ॥੪੨॥

**ਦੇਖਿ ਪ੍ਰਸੰਨ ਭਏ ਗੁਰਦੇਵ। ਸੇਵਾਦਾਸ ਲਾਇ ਨਿਜ ਸੇਵ।**
**ਕਰਜੋ ਮਸੰਦ ਦੇਸ਼ ਤਿਸ ਕੇਰਾ। ਗੁਰੂ ਦਰਬ ਸੰਚੈ ਸੁ ਘਨੇਰਾ॥ ੪੩॥**

ਇਹ ਵੇਖ ਗੁਰੂ ਜੀ ਬਹੁਤ ਪ੍ਰਸੰਨ ਹੋਏ, ਸੇਵਾ ਦਾਸ ਨੂੰ ਆਪਣੀ ਸੇਵਾ ਵਿਚ ਲਾ ਲਿਆ। ਉਸ ਨੂੰ ਉਸ ਦੇ ਦੇਸ਼ ਦਾ ਮਸੰਦ ਬਣਾ ਦਿੱਤਾ। ਉਹ ਗੁਰੂ ਜੀ ਲਈ ਬਹੁਤ ਧਨ ਇਕੱਠਾ ਕਰਦਾ ਸੀ॥੪੩॥

**ਦੇਗ ਚਲਾਵਨਿ ਲਾਗਜੋ ਤਹਾਂ। ਧਰਮਸਾਲ ਰਚਿ ਸੰਗਤਿ ਮਹਾਂ।**
**ਅਪਰ ਜਿਤਿਕ ਧਨ ਸੰਚੈ ਹੋਹਿ। ਸਤਿਗੁਰੁ ਢਿਗ ਪਹੁਚਾਵੈ ਸੋਇ॥ ੪੪॥**

ਓਥੇ ਉਹ ਲੰਗਰ ਚਲਾਉਣ ਲੱਗਾ, ਸੰਗਤ ਵਾਸਤੇ ਇਕ ਵੱਡੀ ਧਰਮਸਾਲਾ ਬਣਾਈ। ਹੋਰ ਜਿਹੜਾ ਧਨ ਇਕੱਠਾ ਹੁੰਦਾ ਸੀ ਉਹ ਸਤਿਗੁਰੂ ਪਾਸ ਪਹੁੰਚਾ ਦਿੰਦਾ ਸੀ॥੪੪॥

**ਇਸ ਬਿਧਿ ਕੋ ਮਸੰਦ ਕਰਿ ਭਾਰੀ। ਸ੍ਰੀ ਹਰਿਗੋਬਿੰਦ ਕੀਨਿਸਿ ਤਜਾਰੀ।**
**ਚਲਜੋ ਚਹੈਂ ਨਿਜ ਦੇਸ਼ ਮਝਾਰਾ। ਬਲੀ ਬਿਸਾਲ ਪ੍ਰਤਾਪ ਉਦਾਰਾ॥ ੪੫॥**

ਇਸ ਢੰਗ ਨਾਲ ਉਸ ਨੂੰ ਵੱਡਾ ਮਸੰਦ ਬਣਾ ਦਿੱਤਾ। ਸ੍ਰੀ ਹਰਿਗੋਬਿੰਦ ਜੀ ਆਪਣੇ ਦੇਸ਼ ਵਿਚ ਜਾਣਾ ਚਾਹੁੰਦੇ ਸਨ, ਇਸ ਲਈ ਉਨ੍ਹਾਂ ਨੇ ਜਾਣ ਦੀ ਤਿਆਰੀ ਕੀਤੀ। ਉਹ ਵੱਡੇ ਬਲੀ ਹਨ ਤੇ ਉਨ੍ਹਾਂ ਦਾ ਪ੍ਰਤਾਪ ਬੜਾ ਉੱਤਮ ਹੈ॥੪੫॥

*ਪੰਜਵੀਂ ਰਾਸ ਦਾ ਪੰਜਾਹਾਂ ਅਧਿਆਇ ਸਮਾਪਤ ਹੋਇਆ॥੫੦॥*



# ਅਧਿਆਇ ਇੱਕਵੰਞਵਾਂ

*ਵਾਪਸ ਮੁੜੇ, ਜਪੁਜੀ ਅਰਥ, ਤਲਵੰਡੀ*

*ਦੋਹਰਾ-* ਸੁਨਿ ਸਤਿਗੁਰੁ ਕੇ ਗਮਨਿ ਕੋ ਸਿਖ ਸੰਗਤਿ ਸਮੁਦਾਇ।
ਫਲ ਮਧੁਰੇ ਬਹੁ ਭਾਂਤਿ ਕੇ ਪੰਥ ਹੇਤੁ ਦੇ ਲਜਾਇ॥ ੧॥

ਗੁਰੂ ਜੀ ਦੇ ਵਾਪਸ ਜਾਣ ਬਾਰੇ ਸੁਣਕੇ, ਸਾਰੀ ਸਿੱਖ ਸੰਗਤ ਇਕੱਠੀ ਹੋ ਕੇ ਬਹੁਤ ਮਿੱਠੇ ਫਲ ਜਿਹੜੇ ਕਈ ਪ੍ਰਕਾਰ ਦੇ ਸਨ, ਗੁਰੂ ਜੀ ਦੇ ਸਫਰ ਵਾਸਤੇ ਲੈ ਕੇ ਆਏ ॥੧॥

*ਚੌਪਈ-* ਮਨੋ ਕਾਮਨਾਂ ਸਭਿ ਨੇ ਪਾਈ। ਕ੍ਰਿਪਾ ਦ੍ਰਿਸ਼ਟਿ ਪਿਖਿ ਸਿਖ ਸਮੁਦਾਈ।
ਸਿਰੇ ਪਾਉ ਮੁੱਖਜਨਿ ਕੋ ਦੀਨੇ। ਨਿਜ ਨਿਜ ਸਦਨ ਬਿਸਰਜਨਿ ਕੀਨੈ॥੨॥

ਸਭ ਨੇ ਆਪਣੀ-ਆਪਣੀ ਮਨੋਂ-ਕਾਮਨਾ ਪਾਈ, ਗੁਰੂ ਜੀ ਨੇ ਜਦ ਸਾਰੀ ਸਿੱਖ ਸੰਗਤ ਨੂੰ ਕਿਰਪਾ ਦੀ ਦ੍ਰਿਸ਼ਟੀ ਨਾਲ ਵੇਖਿਆ। ਮੁਖੀ ਸਿੱਖਾਂ ਨੂੰ ਸਿਰੋਪੇ ਦਿੱਤੇ ਅਤੇ ਸਾਰਿਆਂ ਨੂੰ ਆਪਣੇ-ਆਪਣੇ ਘਰਾਂ ਨੂੰ ਤੋਰਿਆ॥੨॥

ਜਥਾ ਜੋਗ ਸਭਿਹਿਨਿ ਸੋਂ ਕਰਿ ਕੈ। ਗਮਨੇ ਸਤਿਗੁਰ ਹਯ ਪਰਿ ਚਰਿ ਕੈ।
ਜਹਿਂ ਬਾਵਨ ਹੋਏ ਅਵਤਾਰ। ਅਦਿਤੀ ਕੱਸਜਪ ਸਦਨ ਮਝਾਰ॥ ੩॥

ਯਥਾ ਯੋਗ ਸਾਰਿਆਂ ਨੂੰ ਕਰਕੇ, ਗੁਰੂ ਜੀ ਘੋੜੇ ਤੇ ਚੜ੍ਹ ਕੇ ਚਲ ਪਏ। ਜਿਥੇ ਅਦਿਤੀ ਕੈਸ਼ਪ ਦੇ ਘਰ ਵਿਚ ਵਾਮਨ ਅਵਤਾਰ ਹੋਇਆ ਹੈ॥੩॥

ਬਾਰਾਮੂਲਾ ਪੁਰਿ ਕੌ ਨਾਮ। ਤਿਸ ਥਲ ਮਹਿਂ ਰਿਖਿ ਬਰ ਕੋ ਧਾਮ।
ਬਡ ਕਸ਼ਮੀਰ ਦੇਸ਼ ਜਹਿਂ ਤੀਕਾ। ਕੱਸਜਪ ਕੀਨਿ ਬਸਾਵਨਿ ਨੀਕਾ॥੪॥

ਉਸ ਨਗਰ ਦਾ ਨਾਂ ਬਾਰਾਮੂਲਾ ਹੈ, ਉਸ ਥਾਂ ਵਿਖੇ ਸ੍ਰੇਸ਼ਟ ਰਿਖੀ ਕੈਸ਼ਪ ਦਾ ਘਰ ਸੀ। ਵੱਡਾ ਕਸ਼ਮੀਰ ਜਿਥੋਂ ਤਕ ਹੈ, ਕੈਸ਼ਪ ਰਿਸ਼ੀ ਨੇ ਚੰਗੀ ਵਿਧੀ ਨਾਲ ਵਸਾਇਆ॥੪॥

ਤਹਾਂ ਆਇ ਉਤਰੇ ਗੁਰ ਪੂਰੇ। ਚਹੁਂ ਦਿਸ਼ਿ ਮਹਿਂ ਪਰਬਤ ਥਲ ਰੂਰੇ।
ਬਾਰਾਮੂਲੇ ਮਹਿਂ ਸਿਖ ਜੇਤੇ। ਸੁਨਿ ਸਤਿਗੁਰੁ ਢਿਗ ਪਹੁਚੇ ਤੇਤੇ॥ ੫॥

ਓਥੇ ਪੂਰੇ ਗੁਰੂ ਜੀ ਨੇ ਆ ਉਤਾਰਾ ਕੀਤਾ, ਚਾਰੇ ਪਾਸੇ ਪਹਾੜ ਦਾ ਸੁੰਦਰ ਸਥਾਨ ਸੀ। ਬਾਰਾਮੂਲੇ ਵਿਚ ਜਿੰਨੇ ਵੀ ਸਿੱਖ ਸਨ, ਉਹ ਸਾਰੇ ਸੁਣ ਕੇ ਸਤਿਗੁਰੂ ਪਾਸ ਪਹੁੰਚੇ॥੫॥

ਸਰਬ ਭਾਂਤਿ ਕਰਿ ਸੇਵ ਮਹਾਨੀ। ਪੂਰੀ ਭਈ ਜੁ ਬਾਂਛਾ ਠਾਨੀ।
ਗੁਰਮਤਿ ਕੋ ਦੇ ਕਰਿ ਉਪਦੇਸ਼ਾ। ਗਾਢੀ ਸਿੱਖੀ ਕੀਨਿ ਵਿਸ਼ੇਸ਼ਾ॥ ੬॥

ਸਰਬ ਪ੍ਰਕਾਰ ਦੀ ਉਨ੍ਹਾਂ ਮਹਾਨ ਸੇਵਾ ਕੀਤੀ। ਜੋ ਵੀ ਇੱਛਾ ਉਨ੍ਹਾਂ ਮਨ ਵਿਚ ਧਾਰਨ ਕੀਤੀ ਉਹ ਹੀ ਪੂਰੀ ਹੋ ਗਈ। ਉਨ੍ਹਾਂ ਨੂੰ ਗੁਰਮਤਿ ਦਾ ਉਪਦੇਸ਼ ਦਿੱਤਾ, ਉਨ੍ਹਾਂ ਨੂੰ ਸਿੱਖੀ ਵਿਚ ਪਰਪੱਕ ਕੀਤਾ॥੬॥

ਨਿਸਿ ਬਿਤਾਇ ਕਰਿ ਪ੍ਰਾਤ ਅਰੋਹੇ। ਪੁਨ ਆਗੈ ਗਿਰ ਕੋ ਮਗ ਜੋਹੇ।
ਸਰਲ ਚੀੜ ਸਮੁਦਾਇ ਖਰੇ ਹੈਂ। ਸਨੈ ਸਨੈ ਚਲਿ ਉਲੰਘ ਪਰੇ ਹੈਂ॥੭॥

ਓਥੇ ਰਾਤ ਬਤੀਤ ਕਰਕੇ ਸਵੇਰੇ ਚਲ ਪਏ। ਫਿਰ ਅੱਗੇ ਜੋ ਪਹਾੜਾਂ ਦੇ ਰਸਤੇ ਸਨ ਓਥੇ ਚੀੜ ਦੇ ਬ੍ਰਿਛ ਬਹੁਤ ਖੜੇ ਸਨ। ਹੌਲੀ-ਹੌਲੀ ਚਲ ਕੇ ਸਾਰਾ ਪੈਂਡਾ ਪਾਰ ਕੀਤਾ॥੭॥

**ਹਾਫਸਵਾਦ ਸਿੱਖ ਇਕ ਸਿਮਰਤਿ। ਸਤਿਗੁਰੁ ਦਰਸ਼ਨ ਕੋ ਚਿਤ ਬਿਰਮਤਿ।**
**ਤਿਸ ਕੋ ਦਰਸ਼ਨ ਦੈਬੇ ਹੇਤੁ। ਪਹੁਚੇ ਸ਼੍ਰੀ ਸੋਢੀ ਕੁਲਕੇਤ॥ ੮॥**

ਹਾਫਜ਼ਾਬਾਦ ਇਕ ਸਿੱਖ ਉਨ੍ਹਾਂ ਨੂੰ ਬਹੁਤ ਯਾਦ ਕਰਦਾ ਸੀ, ਸਤਿਗੁਰਾਂ ਦੇ ਦਰਸ਼ਨ ਕਰਨ ਵਾਸਤੇ ਉਸ ਦਾ ਚਿੱਤ ਬਹੁਤ ਲੋਚਦਾ ਸੀ। ਉਸ ਨੂੰ ਦਰਸ਼ਨ ਦੇਣ ਵਾਸਤੇ ਸੋਢੀ ਕੁਲ ਦੇ ਧਵੱਜ ਭਾਵ ਗੁਰੂ ਹਰਿਗੋਬਿੰਦ ਜੀ ਓਥੇ ਪਹੁੰਚ ਗਏ॥੮॥

**ਪੁਰਿ ਤੇ ਵਹਿਰ ਕਰਯੋ ਪਿਖਿ ਡੇਰਾ। ਉਤਰੇ ਹਯ ਲਗਾਇ ਤਿਸ ਬੇਰਾ।**
**ਤਰੁਵਰੁ ਕੀ ਛਾਯਾ ਰਮਣੀਕ। ਸਘਨ ਸਦਲ ਗਨ ਖਰੇ ਨਜੀਕ॥ ੯॥**

ਨਗਰ ਦੇ ਬਾਹਰ ਚੰਗਾ ਥਾਂ ਵੇਖ ਕੇ ਡੇਰਾ ਕਰ ਲਿਆ ਤੇ ਘੋੜੇ ਤੋਂ ਉੱਤਰ ਪਏ। ਬ੍ਰਿੱਛਾਂ ਦੀ ਛਾਂ ਬੜੀ ਰਮਣੀਕ ਸੀ, ਓਥੇ ਸੰਘਣੇ ਦਰੱਖਤ ਪਾਸ-ਪਾਸ ਖੜੇ ਸਨ॥੯॥

**ਫਰਸ਼ ਕਰਾਇ ਬੈਠਿ ਤਹਿਂ ਗਏ। ਪੁਰਿ ਮਹਿਂ ਸੁਧਿ ਹੋਈ 'ਗੁਰ ਆਏ'।**
**ਕਰਮ ਚੰਦ ਸਿਖ ਤਹਾਂ ਬਸਤਿ ਹੈ। ਬਾਨੀ ਪਠਿਬੇ ਅਰਥਰਸਤਿ ਹੈ॥੧੦॥**

ਚਾਦਰਾਂ ਗਲੀਚੇ ਆਦਿ ਵਿਛਾ ਕੇ ਓਥੇ ਬੈਠ ਗਏ, ਨਗਰ ਵਿਚ ਖਬਰ ਪਹੁੰਚ ਗਈ, "ਬਾਹਰ ਗੁਰੂ ਜੀ ਆਏ ਹਨ।" ਕਰਮ ਚੰਦ ਨਾਮੀ ਸਿੱਖ ਓਥੇ ਰਹਿੰਦਾ ਸੀ। ਉਹ ਬਾਣੀ ਦੇ ਪਾਠ ਤੇ ਅਰਥਾਂ ਦਾ ਰਸੀਆ ਸੀ॥੧੧॥

**ਸੋ ਸੁਨਿ ਕੈ ਆਯਹੁ ਤਤਕਾਲੂ। ਦੇਖਯੋ ਸੁੰਦਰ ਦਰਸ ਬਿਸਾਲੂ।**
**ਬੰਦਨ ਕਰੀ ਚਰਨ ਅਰਬਿੰਦ। ਬੂਝਤਿ ਭੇ ਸ਼੍ਰੀ ਹਰਿਗੋਬਿੰਦ॥ ੧੧॥**

ਉਹ ਸੁਣ ਕੇ ਤੁਰਤ ਆ ਗਿਆ ਤੇ ਉਸ ਵਿਸ਼ਾਲ ਸੁੰਦਰ ਗੁਰੂ ਜੀ ਦੇ ਦਰਸ਼ਨ ਕੀਤੇ। ਚਰਨ ਕੰਵਲਾਂ ਉਤੇ ਬੰਦਨਾ ਕੀਤੀ। ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਉਸ ਨੂੰ ਪੁਛਿਆ॥੧੧॥

**'ਕੌਨ ਅਹੈਂ, ਕਿਸ ਥਲ ਮਹਿਂ ਬਾਸੈਂ ?। ਕਿਸ ਕਾਰਜ ਆਯਹੁ ਹਮ ਪਾਸੈ ?'।**
**ਕਰਮ ਚੰਦ ਕਰ ਜੋਰਤਿ ਉਚਰੀ। 'ਰਾਵਰਿ ਸਿੱਖ, ਬਸੌਂ ਇਸ ਪੁਰੀ॥ ੧੨॥**

"ਤੂੰ ਕੌਣ ਹੈਂ ਤੇ ਕਿਹੜੇ ਸਥਾਨ ਤੇ ਰਹਿੰਦਾ ਹੈਂ ? ਸਾਡੇ ਪਾਸ ਕਿਸ ਕੰਮ ਆਇਆ ਹੈਂ ?" ਕਰਮ ਚੰਦ ਨੇ ਹੱਥ ਜੋੜ ਕੇ ਕਿਹਾ, "ਆਪ ਜੀ ਦਾ ਸਿੱਖ ਹਾਂ, ਇਸ ਨਗਰੀ ਵਿਚ ਰਹਿੰਦਾ ਹਾਂ॥੧੨॥

**ਜਥਾ ਸ਼ਕਤਿ ਚਾਹੌਂ ਤੁਮ ਸੇਵਾ। ਬਡੇ ਭਾਗ ਪਹੁੰਚੇ ਗੁਰਦੇਵਾ'।**
**ਇਮ ਕਹਿ ਗਯੋ ਸਦਨ ਤਤਕਾਲਾ। ਸਰਬ ਸਮੱਗ੍ਰੀ ਲਜਾਇ ਬਿਸਾਲਾ॥੧੩॥**

ਯਥਾ-ਸ਼ਕਤ ਆਪ ਜੀ ਦੀ ਸੇਵਾ ਕਰਨੀ ਚਾਹੁੰਦਾ ਹਾਂ, ਮੇਰੇ ਵੱਡੇ ਭਾਗ ਹਨ ਕਿ ਗੁਰਦੇਵ ਜੀ ਏਥੇ ਪਹੁੰਚੇ ਹਨ।" ਇਹ ਕਹਿ ਕੇ ਆਪਣੇ ਘਰ ਗਿਆ, ਸਾਰੀ ਸਮੱਗਰੀ ਲੈ ਕੇ ਆ ਗਿਆ॥੧੩॥

**ਹੇਤੁ ਪਵੰਗਮ ਤ੍ਰਿਣ ਅਰੁ ਦਾਨਾ। ਚਾਵਰ, ਚੂਨ, ਦਾਰ ਬਿਧਿ ਨਾਨਾ।**
**ਸਰਪੀ, ਸਿਤਾ, ਆਨਿ ਕਰਿ ਨੀਕੇ। ਸ਼੍ਰੀ ਗੁਰ ਕੇ ਸਭਿ ਧਰਯੋ ਨਜੀਕੇ॥੧੪॥**

ਘੋੜਿਆਂ ਵਾਸਤੇ ਘਾਹ ਅਤੇ ਦਾਣਾ ਲੈ ਆਇਆ। ਚਾਵਲ, ਆਟਾ, ਦਾਲ ਕਈ ਪ੍ਰਕਾਰ ਦੇ ਲੈ ਆਇਆ। ਘਿਉ, ਖੰਡ ਲਿਆ ਕੇ ਸਾਰਾ ਕੁਝ ਗੁਰੂ ਜੀ ਦੇ ਅੱਗੇ ਧਰ ਦਿੱਤਾ॥੧੪॥

ਆਇਸੁ ਪਾਇ ਅਰਾਲਿਕ ਤਬੈ। ਭੋਜਨ ਕਰਯੋ ਤਯਾਰਿ ਸੁਭ ਸਬੈ।
ਸ੍ਰੀ ਹਰਿ ਗੋਬਿੰਦ ਜਬਿ ਤ੍ਰਿਪਤਾਏ। ਹੁਇ ਪ੍ਰਸੰਨ ਬੈਠੇ ਤਰੁ ਛਾਏ॥ ੧੫॥

ਲਾਂਗਰੀ ਨੇ ਆਗਿਆ ਪਾ ਕੇ ਉਸੇ ਵੇਲੇ ਸ਼ੁਭ ਭੋਜਨ ਤਿਆਰ ਕੀਤਾ। ਸ੍ਰੀ ਹਰਿਗੋਬਿੰਦ ਜੀ ਜਦ ਭੋਜਨ ਛੱਕ ਕੇ ਤ੍ਰਿਪਤ ਹੋ ਗਏ ਤਾਂ ਪ੍ਰਸੰਨ ਹੋ ਕੇ ਇਕ ਦਰੱਖਤ ਦੀ ਛਾਂ ਹੇਠ ਬੈਠ ਗਏ॥੧੫॥

ਬੋਲਯੋ ਕਰਮਚੰਦ ਕਰ ਜੋਰਿ। 'ਚਹਿਤਿ ਰਹਯੋ ਆਵਨਿ ਤੁਮ ਓਰ।
ਜਪੁਜੀ ਕੇ ਅਰਥਨ ਕੀ ਚਾਹੂ। ਸੁਨੌਂ ਸ਼੍ਰੋਨ ਮੈਂ ਰਾਵਰਿ ਪਾਹੂ॥ ੧੬॥

ਫਿਰ ਕਰਮ ਚੰਦ ਹੱਥ ਜੋੜ ਕੇ ਬੋਲਿਆ, "ਮੈਂ ਤੁਹਾਡੇ ਪਾਸ ਆਉਣਾ ਚਾਹੁੰਦਾ ਰਿਹਾ ਹਾਂ। ਜਪੁਜੀ ਸਾਹਿਬ ਦੇ ਅਰਥ ਸੁਣਨ ਦੀ ਚਾਹਤ ਹੈ, ਉਹ ਮੈਂ ਆਪਣੇ ਕੰਨਾਂ ਨਾਲ ਆਪ ਜੀ ਪਾਸੋਂ ਸੁਣਨਾ ਚਾਹੁੰਦਾ ਹਾਂ॥੧੬॥

ਕ੍ਰਿਪਾ ਕਰਹੁ ਮੁਝ ਦੇਹੁ ਸੁਨਾਇ। ਤੁਮ ਬਿਨ ਅਪਰ ਨ ਕਿਸ ਤੇ ਆਇ'।
ਸ੍ਰੀ ਹਰਿਗੋਵਿੰਦ ਬਾਕ ਬਖਾਨਾ। 'ਜਪ ਕੇ ਅਰਥ ਮਹਾਨ ਮਹਾਨਾ॥ ੧੭॥

ਕਿਰਪਾ ਕਰਕੇ ਮੈਨੂੰ ਸੁਣਾ ਦੇਵੋ, ਤੁਹਾਡੇ ਬਗੈਰ ਹੋਰ ਕਿਸੇ ਨੂੰ ਨਹੀਂ ਆਉਂਦਾ ਹੈ।" ਇਹ ਸੁਣ ਕੇ ਗੁਰੂ ਹਰਿਗੋਬਿੰਦ ਜੀ ਨੇ ਕਿਹਾ, "ਜਪੁਜੀ ਸਾਹਿਬ ਦੇ ਅਰਥ ਬਹੁਤ ਮਹਾਨ ਹਨ॥੧੭॥

ਜਥਾ ਬੇਦ ਪਦ ਅਰਥ ਉਚਾਰੈਂ। ਨਿਜ ਸਰੂਪ ਜਾਨਨਿ ਨਿਰਧਾਰੈ।
ਤਿਮ ਜਪੁ ਪਦ ਕੋ ਅਰਥ ਲਖੀਜੈ। ਜਾਨਨਿ ਅਪਨਿ ਸਰੂਪ ਜਨੀਜੈ॥ ੧੮॥

ਜਿਵੇਂ ਵੇਦ ਪਦ ਦਾ ਅਰਥ ਕਹਿੰਦੇ ਹਨ ਕਿ "ਨਿਜ ਸਰੂਪ ਦਾ ਜਾਨਣਾ ਹੈ" ਉਸ ਤਰ੍ਹਾਂ ਹੀ ਜਪੁ ਪਦ ਦੇ ਅਰਥ ਸਮਝੋ, ਇਸ ਨੂੰ ਆਪਣਾ ਸਰੂਪ ਜਾਨਣਾ ਹੀ ਸਮਝੋ॥੧੮॥

ਧਰਯੋ ਪ੍ਰਥਮ ਹੀ ਜੋ ਜਪੁ ਨਾਮ। ਸਰਬ ਗ੍ਰਿੰਥ ਕੋ ਲਿਖਿ ਅਭਿਰਾਮ।
ਬੇਦ ਰੁ ਜਪੁ ਪਦ ਦ੍ਵੈ ਕੋ ਅਰਥ। ਇਕਿ ਸਾਨਨਿ ਕੋ ਕਹੈ ਸਮਰਥ॥ ੧੯॥

ਜੋ ਪਹਿਲਾਂ ਇਸ ਦਾ ਨਾਮ ਜਪੁ ਰਖਿਆ ਹੈ, ਸਾਰੇ ਗ੍ਰੰਥ ਨੂੰ ਬਹੁਤ ਸੁੰਦਰ ਲਿਖਿਆ ਹੈ। ਬੇਦ ਅਤੇ ਜਪੁ ਦੋਵਾਂ ਪਦਾਂ ਦੇ ਅਰਥ ਸ਼ਬਦ ਸ਼ਕਤੀ ਦੱਸਦੀ ਹੈ ਕਿ ਦੋਹਾਂ ਦਾ ਇੱਕ ਅਰਥ ਹੈ॥੧੯॥

ਯਾਂਤੇ ਸੁਨਹੁ ਖਸ਼ਟ ਜੇ ਪੌਰੀ। ਕੀਨਿ ਮੰਗਲਾ ਚਰਨ ਸੁ ਠੌਰੀ।
ਸਪਤਮ ਮਹਿਂ ਬੈਰਾਗ ਅਲਾਵਾ। ਬਿਨਾ ਗਯਾਨ ਸਭਿ ਕੂਰ ਦਿਖਾਵਾ॥ ੨੦॥

ਇਸ ਕਰਕੇ ਜੇ ਛੇਵੀਂ ਪੌੜੀ ਸੁਣੋ ਤਾਂ ਉਹ ਮੰਗਲਾ ਚਰਨ ਦੀ ਥਾਂ ਲਿਖੀ ਗਈ ਹੈ। ਸੱਤਵੀਂ ਪੌੜੀ ਵਿਚ ਵਿਰਾਗ ਦਾ ਉਚਾਰਣ ਕੀਤਾ ਹੈ। ਗਿਆਨ ਤੋਂ ਬਗੈਰ ਸਭ ਕੂੜ ਹੀ ਦਿਖਾਈ ਦਿੰਦਾ ਹੈ॥੨੦॥

ਬਹੁਰੋ ਚਾਰ ਜਿ ਪੌਰੀ ਬਨੀ। ਸ਼੍ਰਵਣ ਮਹਾਤਮ ਮਹਿੰਮਾ ਭਨੀ।
ਪੁਨ ਚਾਰਿਨਿ ਮਹਿਂ ਮਨਨ ਦਿਖਾਯੋ। ਬ੍ਰਹਮ ਗਯਾਨ ਕੋ ਹੇਤੁ ਜਾਨਯੋ॥ ੨੧॥

ਫਿਰ ਜਿਹੜੀਆਂ ਚਾਰ ਪੌੜੀਆਂ ਬਣੀਆਂ ਹਨ, ਉਨ੍ਹਾਂ ਵਿਚ ਸੁਣਨ ਦੀ ਮਹਾਨ ਮਹਿਮਾ ਕਹੀ ਹੈ। ਫਿਰ ਚਾਰ ਪੌੜੀਆਂ ਵਿਚ ਮੰਨਣ ਦੀ ਮਹਿਮਾ ਨੂੰ ਵਿਖਾਇਆ ਹੈ, ਬ੍ਰਹਮ-ਗਿਆਨ ਦਾ ਕਾਰਨ ਜਿਤਾਇਆ ਹੈ।

ਪੰਚ ਪਰਵਾਣ ਬਿਖੈ ਨਿੱਧਯਾਸਨ। ਤੀਨਹੁਂ ਕਰਤਯੋ ਕਰਹਿ ਉਪਾਸਨ।
'ਤੂ ਸਦਾ ਸਲਾਮਤਿ ਨਿਰੰਕਾਰਿ'। ਇਹ ਤੁਕ ਤਤ੍ਵਮਸਿ ਉਚਾਰ॥ ੨੨॥

ਪੰਚ ਪਰਵਾਣ ਵਿਚ ਨਿੱਧਆਸਣ ਹੈ। ਇਹ ਤਿੰਨੇ ਸੁਣਨਾ, ਮੰਨਣਾ ਅਤੇ ਨਿੱਧਆਸਣ ਕਰਤੇ ਦੀ ਉਪਾਸ਼ਨਾ ਕਰਦੇ ਹਨ। "ਤੂੰ ਸਦਾ ਸਲਾਮਤਿ ਨਿਰੰਕਾਰ" ਇਹ ਤੁਕ ਵੇਦਾਂਤ ਦਾ ਮਹਾਂਵਾਕ ਹੈ॥੨੨॥

**ਮਹਾਂ ਵਾਕ ਇਹ ਸ੍ਰੁਤਿ ਮਹਿਂ ਚਾਰਿ। ਤਿਮ ਤੁਕ ਕਹੀ ਚਾਰਿ ਹੀ ਬਾਰ।**
**ਸ਼ਕਤਿ ਸ਼ਾਂਤਕੀ ਪ੍ਰਥਮ ਉਚਾਰੀ। ਜੇ ਅਸੰਖ ਕੀ ਪਵਰਿ ਬਿਚਾਰੀ॥ ੨੩॥**

ਵੇਦ ਵਿਚ ਚਾਰ ਮਹਾਂਵਾਕ ਹਨ, ਉਸ ਤਰ੍ਹਾਂ ਇਕ ਤੁਕ ਚਾਰ ਵਾਰ ਕਹੀ ਹੈ। ਸਤੋਗੁਣੀ ਸ਼ਕਤੀ ਪਹਿਲਾਂ ਉਚਾਰਨ ਕੀਤੀ ਹੈ । ਜੇ ਅਸੰਖ ਦੀ ਪੌੜੀ 'ਤੇ ਵਿਚਾਰ ਕਰੀਏ॥੨੩॥

**ਦੂਜੈ ਬਿਖੈ ਤਾਮਸੀ ਕਹੀ। ਤ੍ਰਿਤੀ ਬਿਖੈ ਦ੍ਵੈ ਸਿਮਰਤਿ ਲਹੀ।**
**ਜੀਵ ਈਸ਼ ਇਕਤਾ ਦਿਖਰਾਈ। ਸਚਿਦਾਨੰਦ ਦੁਹਨਿ ਸਮ ਪਾਈ'॥ ੨੪॥**

ਦੂਸਰੀ ਵਿਚ ਤਮੋਗੁਣ ਬਾਰੇ ਕਿਹਾ ਹੈ, ਤੀਸਰੀ ਵਿਚ ਸਤੋ ਤੇ ਤਮੋ ਰਲੀ ਹੋਈ ਹੈ। ਜੀਵ ਤੇ ਈਸ਼ ਦੀ ਏਕਤਾ ਵਿਖਾਈ ਹੈ। ' ਸਤਚਿਤ ਆਨੰਦਤਾ' ਦੋਹਾਂ ਵਿਚ ਇਕੋ ਜੇਹੀ ਪਾਈ ਜਾਂਦੀ ਹੈ"॥੨੪॥

**ਇੱਤਜਾਦਿਕ ਸਭਿ ਅਰਥ ਸੁਨਾਏ। ਸੁਨਿ ਸਿਖ ਸਗਰੇ ਮੰਨਿ ਵਸਾਏ।**
**'ਜਪੁਜੀ ਅਰਥ ਅਹੈਂ ਅਤਿ ਗੂਢੇ। ਸ੍ਰੀ ਨਾਨਕ ਬਾਨੀ ਸਭਿ ਰੂਢੇ॥ ੨੫॥**

ਇੱਤਿਆਦਿ ਸਭ ਅਰਥ ਸੁਣਾਏ, ਸੁਣ ਕੇ ਸਭ ਸਿੱਖਾਂ ਨੇ ਮਨ ਵਿਚ ਵਸਾਏ। ਜਪੁਜੀ ਸਾਹਿਬ ਦੇ ਅਰਥ ਇਸ ਤਰ੍ਹਾਂ ਬਹੁਤ ਡੂੰਘੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸਾਰੀ ਬਾਣੀ ਬਹੁਤ ਸੁੰਦਰ ਹੈ॥੨੫॥

**ਜਿਸ ਤੇ ਪਰੈ ਕਹਿਨ ਕੁਛ ਨਾਂਹੀ। ਕਹੈ ਪਰੈ ਸੋ ਜਾਨਹਿਂ ਨਾਂਹੀ।**
**ਜੋਗ ਜਨਾਵਨਿ ਸਕਲ ਜਨਾਯੋ। ਸਭਿ ਸਿੱਖਜਨਿ ਕੋ ਪੰਥ ਬਤਾਯੋ॥ ੨੬॥**

ਜਿਸ ਤੋਂ ਪਰ੍ਹੇ ਕੁਝ ਕਹਿਣ ਨੂੰ ਨਹੀਂ ਹੈ, ਜੇ ਇਸ ਤੋਂ ਪਰ੍ਹੇ ਕੋਈ ਕਹਿੰਦਾ ਹੈ, ਉਹ ਜਾਣਦਾ ਨਹੀਂ ਭਾਵ ਅਣਜਾਣ ਹੈ। ਸਭ ਸਿੱਖਾਂ ਨੂੰ ਮਾਰਗ ਦੱਸਿਆ ਹੈ॥੨੬॥

**ਬਚਨ ਮਾਨਿ ਜਿਨ ਪਾਯਹੁ ਗ੍ਯਾਨ। ਕੋਟ ਜਨਮ ਕੇ ਬੰਧਨ ਹਾਨਿ।**
**ਮੱਜਤਿ ਜਪਜੀ ਪਢਿ ਜੁਤਿ ਨੇਮ। ਸ੍ਰੀ ਨਾਨਕ ਧਰਿ ਧ੍ਯਾਨ ਸੁ ਪ੍ਰੇਮ॥ ੨੭॥**

ਜਿਨ੍ਹਾਂ ਨੇ ਬਚਨ ਮੰਨ ਕੇ ਗਿਆਨ ਪਾਇਆ ਹੈ, ਉਨ੍ਹਾਂ ਦੇ ਕਰੋੜਾਂ ਜਨਮਾਂ ਦੇ ਬੰਧਨ ਕੱਟੇ ਗਏ ਹਨ। ਇਸ਼ਨਾਨ ਕਰਨ ਤੋਂ ਬਾਅਦ ਨੇਮ ਨਾਲ ਜਪੁਜੀ ਸਾਹਿਬ ਦਾ ਪਾਠ ਕਰੋ ਅਤੇ ਪ੍ਰੇਮ ਨਾਲ ਸ੍ਰੀ ਗੁਰੂ ਨਾਨਕ ਦੇਵ ਵਿਚ ਧਿਆਨ ਲਾਵੋ॥੨੭॥

**ਤਿਨ ਕੋ ਗਹੈ ਨ ਜਮ ਦੁਖਦਾਈ। ਅੰਤ ਸਮੈ ਗੁਰ ਬਨਹਿਂ ਸਹਾਈ'।**
**ਸ੍ਰੀ ਗੁਰ ਨਾਨਕ ਦੇਸ਼ ਬਿਦੇਸ਼। ਫਿਰੇ ਉਧਾਰਤਿ ਜੀਵ ਵਿਸ਼ੇਸ਼॥ ੨੮॥**

ਉਨ੍ਹਾਂ ਨੂੰ ਦੁਖਦਾਈ ਜਮ ਨਹੀਂ ਫੜੇਗਾ ਅਤੇ ਅੰਤ ਸਮੇਂ ਗੁਰੂ ਜੀ ਸਹਾਇਕ ਬਣਨਗੇ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦੇਸ਼ਾਂ ਵਿਦੇਸ਼ਾਂ ਵਿਚ ਫਿਰ ਕੇ ਜੀਵਾਂ ਦਾ ਵਿਸ਼ੇਸ਼ ਤੌਰ ਤੇ ਉਧਾਰ ਕੀਤਾ ਹੈ॥੨੮॥

**ਜੇਠੇ ਆਦਿ ਸੁਨੀ ਗੁਰ ਪਾਸ। ਅਪਨਿ ਮਨੋਰਥ ਕੀਨਿ ਪ੍ਰਕਾਸ਼।**
**'ਜਨਮੇ ਸ੍ਰੀ ਨਾਨਕ ਜਗਤੇਸ਼। ਸੋ ਇਤ ਹੀ ਦਿਸ਼ਿ ਹੈ ਸ਼ੁਭ ਦੇਸ਼॥ ੨੯॥**

ਜੇਠੇ ਆਦਿ ਨੇ ਜਦ ਗੁਰੂ ਜੀ ਪਾਸੋਂ ਇਹ ਬਚਨ ਸੁਣੇ ਤਾਂ ਆਪਣਾ ਮਨੋਰਥ ਦੱਸਿਆ, "ਸ੍ਰੀ ਗੁਰੂ ਨਾਨਕ ਦੇਵ ਜੀ ਜਗਤ ਦੇ ਈਸ਼ਵਰ ਜਿਸ ਸਥਾਨ ਤੇ ਪ੍ਰਗਟ ਹੋਏ ਸਨ, ਉਹ ਸਥਾਨ ਏਸ ਪਾਸੇ ਹੀ ਹੈ॥੨੯॥

ਕ੍ਰਿਪਾ ਕਰਹੁ ਤਹਿਂ ਦਰਸ ਦਿਖਾਵਹੁ। ਚਲਤਿ ਪੰਥ ਤਿਤ ਓਰ ਸਿਧਾਵਹੁ'।
ਸ੍ਰੀ ਹਰਿਗੋਵਿੰਦ ਸੁਨਿ ਕਰਿ ਭਾਖਾ। 'ਹਮਰੀ ਭੀ ਐਸੇ ਅਭਿਲਾਖਾ॥ ੩੦॥

ਕਿਰਪਾ ਕਰਕੇ ਉਸ ਸਥਾਨ ਦੇ ਦਰਸ਼ਨ ਕਰਾਵੋ। ਰਾਹ ਵਿਚ ਚਲਦੇ ਉਸ ਪਾਸੇ ਵੱਲ ਚਲੋ।'' ਇਹ ਸੁਣ ਕੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਕਿਹਾ, ''ਸਾਡੀ ਵੀ ਇਹੋ ਅਭਿਲਾਸ਼ਾ ਹੈ॥੩੦॥

ਅਬਿ ਦਰਸ਼ਨ ਕਰਤੇ ਤਹਿਂ ਚਲੈਂ। ਬਰਤਿ ਨਿਮਾਨੀ ਕੇ ਨਰ ਮਿਲੈਂ।
ਤਿਸ ਦਿਨ ਹਮ ਭੀ ਪਹੁੰਚਹਿਂ ਜਾਈ'। ਇਮ ਕਹਿ ਸਤਿਗੁਰ ਨਿਸਾ ਬਿਤਾਈ॥੩੧॥

ਹੁਣ ਦਰਸ਼ਨ ਕਰਨ ਲਈ ਓਥੇ ਚਲੀਏ, ਨਿਮਾਣੀ ਇਕਾਦਸ਼ੀ ਦੇ ਵਰਤ ਸਮੇਂ ਉਥੇ ਬਹੁਤ ਪੁਰਸ਼ ਇਕੱਠੇ ਹੁੰਦੇ ਹਨ। ਉਸ ਦਿਨ ਅਸੀਂ ਵੀ ਓਥੇ ਜਾ ਪਹੁੰਚਾਂਗੇ।'' ਇਸ ਤਰ੍ਹਾਂ ਕਹਿ ਕੇ ਸਤਿਗੁਰੂ ਜੀ ਨੇ ਓਥੇ ਰਾਤ ਬਤੀਤ ਕੀਤੀ॥੩੧॥

ਪ੍ਰਾਤਿ ਭਈ ਆਰੋਹਿ ਤੁਰੰਗ। ਗਮਨੇ ਪੰਥ ਸੈਨ ਕੁਛ ਸੰਗ।
ਕਰਮ ਚੰਦ ਤਬਿ ਆਇ ਅਗਾਰੀ। 'ਚਲੌਂ ਸੰਗ ਮੈਂ' ਗਿਰਾ ਉਚਾਰੀ॥ ੩੨॥

ਸਵੇਰ ਹੋਈ ਤਾਂ ਘੋੜਿਆਂ ਤੇ ਚੜ੍ਹ ਗਏ, ਕੁਝ ਸੈਨਾ ਨਾਲ ਲੈ ਕੇ ਰਾਹੇ ਰਾਹ ਚਲ ਪਏ। ਕਰਮ ਚੰਦ ਫਿਰ ਅੱਗੇ ਆ ਕੇ ਖਲੋ ਗਿਆ, ਤੇ ਬੋਲਿਆ, ''ਮੈਂ ਵੀ ਨਾਲ ਚੱਲਾਂ''॥੩੨॥

ਕਹਜੋ ਗੁਰੂ 'ਰਚਿ ਇਹਾਂ ਸਥਾਨ। ਆਇ ਸਿੱਖ, ਕਰਿ ਸੇਵ ਮਹਾਨ।
ਜਿਮ ਹਮ ਸੰਗ ਰਹੇ ਫਲ ਪਾਵੈਂ। ਤਥਾ ਸਥਾਨ ਸੇਵ ਤੇ ਭਾਵੈ'॥ ੩੩॥

ਗੁਰੂ ਜੀ ਨੇ ਕਿਹਾ, ''ਏਥੇ ਧਰਮਸਾਲਾ ਬਣਾਓ, ਜਿਹੜਾ ਸਿੱਖ ਆਵੇ ਉਸ ਦੀ ਮਹਾਨ ਸੇਵਾ ਕਰੋ। ਜਿਵੇਂ ਸਾਡੇ ਨਾਲ ਰਹਿ ਕੇ ਫਲ ਪਾਵੇਂਗਾ, ਉਸ ਤਰ੍ਹਾਂ ਦਾ ਇਸ ਸਥਾਨ ਵਿਖੇ ਰਹਿ ਕੇ ਸੇਵਾ ਕਰਕੇ ਫਲ ਪ੍ਰਾਪਤ ਹੋਵੇਗਾ''॥੩੩॥

ਇਮ ਦੈ ਧੀਰਜ ਚਲੇ ਅਗਾਰੀ। ਬਾਰ ਦੇਸ਼ ਜਿਸ ਦਿਸ਼ਾ ਮਝਾਰੀ।
ਪੰਥ ਉਲੰਘਤਿ ਪਹੁਚੇ ਜਾਈ। ਤਲਵੰਡੀ ਨਗਰੀ ਜਿਸ ਤਾਈਂ॥ ੩੪॥

ਇਸ ਤਰ੍ਹਾਂ ਧੀਰਜ ਦੇ ਕੇ ਅੱਗੇ ਚਲ ਪਏ, ਜਿਹੜੇ ਪਾਸੇ ਬਾਰ ਦਾ ਦੇਸ਼ ਵੱਸਦਾ ਸੀ। ਸਾਰਾ ਪੈਂਡਾ ਤਹਿ ਕਰਕੇ ਤਲਵੰਡੀ ਨਗਰੀ ਤਕ ਪਹੁੰਚ ਗਏ॥੩੪॥

ਸ੍ਰੀ ਨਾਨਕ ਸਰ ਪਰ ਕਰਿ ਡੇਰਾ। ਕੀਨਿ ਸ਼ਨਾਨ ਬਿਮਲ ਜਲ ਹੇਰਾ।
ਬਹੁਤਿ ਮੋਲਿ ਕੀ ਪੋਸ਼ਿਸ਼ ਨਈ। ਪਹਿਰੀ ਤਨ ਸ਼ੋਭਾ ਅਤਿ ਭਈ॥ ੩੫॥

ਸ੍ਰੀ ਗੁਰੂ ਨਾਨਕ ਸਰੋਵਰ ਤੇ ਡੇਰਾ ਲਾਇਆ ਅਤੇ ਨਿਰਮਲ ਜਲ ਵੇਖ ਕੇ ਇਸ਼ਨਾਨ ਕੀਤਾ ਤੇ ਬਹੁਤ ਮੁੱਲ ਦੀ ਨਵੀਂ ਪੋਸ਼ਾਕ ਪਹਿਣ ਲਈ। ਜਿਸ ਨਾਲ ਸਰੀਰ ਦੀ ਬਹੁਤ ਸ਼ੋਭਾ ਵਧ ਗਈ॥੩੫॥

ਸੂਖਮ ਬਹੁ ਪਾਲੇ ਕੋ ਜਾਮਾ। ਕਲਗ਼ੀ ਜਿਗਾ ਸੀਸ ਅਭਿਰਾਮਾ।
ਸ਼ਮਸ਼ ਸ਼ਜਾਮ ਦੀਰਘ ਮੁਖ ਮੰਡਲ। ਮੁਕਤਾਮਾਲ ਕਰਨ ਕਲ ਕੁੰਡਲ॥ ੩੬॥

ਬਹੁਤ ਕੋਮਲ ਕਪੜੇ ਦਾ ਬਹੁਤ ਪੱਲਿਆਂ ਵਾਲਾ ਜਾਮਾ ਸੀ, ਸਿਰ ਤੇ ਬੜੀ ਸੁੰਦਰ ਕਲਗੀ ਤੇ ਜਿਗ੍ਹਾ ਸਜ ਰਹੀ ਸੀ। ਮੁਖੜੇ ਤੇ ਕਾਲੇ ਰੰਗ ਦੀ ਲੰਮੀ ਦਾੜ੍ਹੀ ਸੀ। ਗਲ ਵਿਚ ਮੋਤੀਆਂ ਦੀ ਮਾਲਾ ਪਾਈ ਸੀ ਤੇ ਕੰਨਾਂ ਵਿਚ ਕੁੰਡਲ ਲਮਕਦੇ ਸਨ॥੩੬॥

ਸਹਤ ਸਿਪਰ ਸ਼ੋਭਤਿ ਸ਼ਮਸ਼ੇਰ। ਕਸੀ ਕਮਰ ਪੌਰਖ ਸਮ ਸ਼ੇਰ।
ਦਰਬ ਪ੍ਰਸਾਦ ਬਹੁਤ ਉਚਵਾਏ। ਫਲ ਕਸ਼ਮੀਰ ਦੇਸ਼ ਕੇ ਲਜਾਏ॥ ੩੭॥

ਢਾਲ ਸਹਿਤ ਤਲਵਾਰ ਸ਼ੋਭਾ ਪਾ ਰਹੀ ਸੀ। ਕੱਸੀ ਹੋਈ ਕਮਰ ਸ਼ੇਰ ਵਾਂਗ ਲੱਗ ਰਹੀ ਸੀ। ਬਹੁਤ ਧਨ ਤੇ ਪ੍ਰਸ਼ਾਦਿ ਚੁਕਵਾਇਆ ਹੋਇਆ ਸੀ, ਕਸ਼ਮੀਰ ਦੇਸ਼ ਵਿਚੋਂ ਬਹੁਤ ਫਲ ਲਿਆਏ ਸਨ॥੩੭॥

**ਪ੍ਰਥਮ ਤਾਲ ਪਰ ਅਰਪਿ ਉਪਾਇਨ। ਪੁਨ ਪਹੁੰਚੇ ਚਲਿ ਕਰਿ ਤਿਸ ਆਇਨ।**
**ਜਨਮ ਲੀਨਿ ਸ੍ਰੀ ਨਾਨਕ ਜਹਾਂ। ਧਰਿ ਅਕੋਰ ਦਰਸ਼ਨ ਕੋ ਲਹਾ॥ ੩੮॥**

ਪਹਿਲਾਂ ਤਾਂ ਸਰੋਵਰ ਦੇ ਉਤੇ ਬਹੁਤ ਉਪਹਾਰ ਅਰਪਣ ਕੀਤੇ, ਫਿਰ ਚਲ ਕੇ ਉਸ ਘਰ ਵਿਖੇ ਪਹੁੰਚੇ ਜਿਥੇ ਗੁਰੂ ਨਾਨਕ ਦੇਵ ਜੀ ਨੇ ਜਨਮ ਲਿਆ ਸੀ। ਭੇਟਾ ਧਰ ਕੇ ਦਰਸ਼ਨ ਕੀਤੇ॥੩੮॥

**ਉਰ ਕਰਿ ਧਜਾਨ ਮਧੁਰ ਫਲ ਧਰੇ। ਬਿਨਤੀ ਭਨਤਿ ਬੰਦਨਾ ਕਰੇ।**
**ਤਹਿਂ ਦਰਸ਼ਨ ਕਰਿ ਆਨ ਸਥਾਨ। ਚਲੇ ਬਤਾਵਤਿ ਗੁਰ ਭਗਵਾਨ॥ ੩੯॥**

ਹਿਰਦੇ ਵਿਚ ਗੁਰੂ ਨਾਨਕ ਦੇਵ ਜੀ ਦਾ ਧਿਆਨ ਧਾਰ ਕੇ ਮਿੱਠੇ ਫਲ ਧਰੇ ਅਤੇ ਬੇਨਤੀ ਕਰਕੇ ਬੰਦਨਾ ਕੀਤੀ। ਉਸ ਸਥਾਨ ਦੇ ਦਰਸ਼ਨ ਕਰਕੇ ਫਿਰ ਹੋਰ ਸਥਾਨ ਵੇਖਣ ਚਲੇ ਗਏ, ਗੁਰੂ ਜੀ ਉਨ੍ਹਾਂ ਸਥਾਨਾਂ ਦੇ ਇਤਿਹਾਸ ਬਾਰੇ ਦੱਸਦੇ ਜਾਂਦੇ ਸਨ॥੩੯॥

**ਜਿਸ ਤਰੁਵਰੁ ਕੇ ਤਰ ਪ੍ਰਭੁ ਪਰੇ। ਆਇ ਸ਼ੇਸ਼ ਮੁਖ ਛਾਯਾ ਕਰੇ।**
**ਕਥਾ ਸੁਨਾਵਤਿ ਦਰਸ ਕਰਾਵਾ। ਸਭਿਹਿਨਿ ਤਿਸ ਥਲ ਸੀਸ ਨਿਵਾਵਾ॥੪੦॥**

ਜਿਸ ਦਰੱਖਤ ਦੇ ਥੱਲੇ ਪ੍ਰਭੂ ਨਾਨਕ ਜੀ ਲੇਟੇ ਸਨ ਤੇ ਸ਼ੇਸ਼ਨਾਗ ਨੇ ਆ ਕੇ ਛਾਂ ਕੀਤੀ ਸੀ, ਕਥਾ ਸੁਣਾ ਕੇ ਗੁਰੂ ਜੀ ਨੇ ਉਸਦੇ ਦਰਸ਼ਨ ਕਰਾਏ। ਸਾਰਿਆਂ ਨੇ ਉਸ ਥਾਂ ਸਿਰ ਨਿਵਾਇਆ॥੪੦॥

**ਬਿਰਛ ਬਿਲੋਕਜੋ ਬਹੁਰੋ ਜਾਇ। ਟਿਕੀ ਰਹੀ ਜਹਿਂ ਤਰੁ ਪਰਛਾਂਇ।**
**ਪੁਨ ਕਿਦਾਰ ਸੋ ਜਾਇ ਨਿਹਰਜੋ। ਮਹਿਖਨਿ ਚਰਜੋ ਕਰਜੋ ਦ੍ਰਿਤਿ ਹਰਜੋ॥੪੧॥**

ਫਿਰ ਉਸ ਬਿੱਰਛ ਨੂੰ ਜਾ ਕੇ ਵੇਖਿਆ, ਜਿਸ ਬਿੱਰਛ ਦੀ ਪਰਛਾਈਂ ਟਿਕੀ ਰਹੀ ਸੀ ਤੇ ਸੂਰਜ ਦੇ ਢਲ ਜਾਣ ਨਾਲ ਬਦਲੀ ਨਹੀਂ ਸੀ, ਫਿਰ ਉਸ ਖੇਤ ਨੂੰ ਜਾ ਕੇ ਵੇਖਿਆ, ਜਿਸ ਨੂੰ ਮੱਝਾਂ ਚਰ ਗਈਆਂ ਸਨ ਤੇ ਗੁਰੂ ਜੀ ਨੇ ਦੁਬਾਰਾ ਹਰਿਆ ਭਰਿਆ ਕਰ ਦਿੱਤਾ ਸੀ॥੪੧॥

**ਇੱਤਜਾਦਿਕ ਫਿਰਿ ਸਰਬ ਸਥਾਨ। ਜਾਤ੍ਰਾ ਕਰੀ ਭਾਉ ਕੋ ਠਾਨਿ।**
**ਆਨਿ ਬਿਰਾਜੇ ਸਤਿਗੁਰੁ ਡੇਰੇ। ਪਸਰੀ ਖ਼ਬਰ ਦੇਸ਼ ਚਹੁੰਫੇਰੇ॥ ੪੨॥**

ਇੱਤਿਆਦਿ ਫਿਰ ਕੇ ਸਾਰੇ ਸਥਾਨ ਵੇਖੇ, ਬੜਾ ਪ੍ਰੇਮ ਧਾਰ ਕੇ ਯਾਤਰਾ ਕੀਤੀ। ਫਿਰ ਸਤਿਗੁਰੂ ਜੀ ਆ ਕੇ ਆਪਣੇ ਡੇਰੇ ਬੈਠ ਗਏ। ਉਨ੍ਹਾਂ ਦੇ ਆਉਣ ਬਾਰੇ ਖਬਰ ਚਾਰ-ਚੁਫੇਰੇ ਫੈਲ ਗਈ॥੪੨॥

**ਬ੍ਰਤ ਇਕਾਦਸ਼ੀ ਦਿਵਸ ਨਿਮਾਨੀ। ਆਯਹੁ ਮੇਲਾ ਭਰਜੋ ਮਹਾਨੀ।**
**ਬੇਦੀ ਲਾਲੂ ਚਾਚਾ ਗੁਰੁ ਕੋ। ਤਿਸ ਕੋ ਪਰਪੋਤ੍ਰਾ ਹਿਤ ਕਰਿ ਕੋ॥ ੪੩॥**

ਇਕਾਦਸ਼ੀ ਦੇ ਵਰਤ ਕਾਸ਼ਤੀ ਨਿਮਾਣੀ ਦੇ ਸਮੇਂ, ਬਹੁਤ ਭਾਰੀ ਮੇਲਾ ਭਰ ਗਿਆ। ਗੁਰੂ ਨਾਨਕ ਦੇਵ ਜੀ ਦੇ ਚਾਚੇ ਬੇਦੀ ਲਾਲੂ ਦਾ ਪੜਪੋਤਰਾ ਬੜਾ ਪ੍ਰਸੰਨ ਹੋਇਆ॥੪੩॥

**ਸੁਧਿ ਸੁਨਿਕੈ ਮਨ ਮੋਦ ਉਪਾਯੋ। ਸੁਤ ਬੁਲਾਰ ਕੁਲ ਤਾਂਹਿ ਸੁਨਾਯੋ।**
**ਮਿਲਿ ਕਰਿ ਸ਼ੁਭ ਮਾਨਵ ਸਮੁਦਾਏ। ਆਛੀ ਵਸਤੂ ਸੰਗ ਲਵਾਏ॥ ੪੪॥**

ਜਦ ਉਸ ਨੂੰ ਗੁਰੂ ਹਰਿਗੋਬਿੰਦ ਜੀ ਦੇ ਆਉਣ ਬਾਰੇ ਪਤਾ ਲੱਗਾ ਤਾਂ ਉਹ ਸੁਣ ਕੇ ਬਹੁਤ ਪ੍ਰਸੰਨ ਹੋਇਆ। ਰਾਇ ਬੁਲਾਰ ਦੀ ਸੰਤਾਨ ਨੂੰ ਦੱਸਿਆ ਗਿਆ। ਸ਼ੁਭ ਮਾਨਵ ਸਾਰੇ ਮਿਲ ਕੇ ਇਕੱਠੇ ਹੋਏ ਤੇ ਚੰਗੀਆਂ ਵਸਤੂਆਂ ਆਪਣੇ ਨਾਲ ਲਿਆਏ॥੪੪॥

ਰਿਦੇ ਭਾਉ ਧਰਿ ਸਭਿ ਕਰ ਜੋਰਿ। ਮਿਲੇ ਗੁਰੂ ਕੋ ਅਰਪਿ ਅਕੋਰ।
ਫਰਸ਼ ਬਿਸਾਲ ਦਿਵਾਨ ਬਡੇਰਾ। ਰਾਜ ਸਮਾਜ ਦਿਪੋ ਗੁਰੁ ਕੇਰਾ॥ ੪੫॥

ਹਿਰਦੇ ਵਿਚ ਬਹੁਤ ਬੜੀ ਪ੍ਰੇਮ ਭਾਵਨਾ ਧਾਰ ਕੇ ਹੱਥ ਜੋੜ ਕੇ ਮਿਲੇ ਅਤੇ ਗੁਰੂ ਜੀ ਅੱਗੇ ਭੇਟਾਵਾਂ ਅਰਪਣ ਕੀਤੀਆਂ। ਧਰਤੀ ਉਤੇ ਬਹੁਤ ਦੂਰ ਤਕ ਚਾਦਰਾਂ ਗਲੀਚੇ ਵਿਛਾਏ ਗਏ ਅਤੇ ਬੜਾ ਵੱਡਾ ਦੀਵਾਨ ਲੱਗਾ। ਗੁਰੂ ਜੀ ਦੇ ਰਾਜ ਸਮਾਜ ਨੇ ਬਹੁਤ ਸ਼ੋਭਾ ਪਾਈ॥੪੫॥

ਪਿਖਿ ਸਭਿਹਿਨਿ ਕੋ ਕਰਿ ਸਨਮਾਨਾ। ਕੁਸ਼ਲ ਅਨਾਮਯ ਬੂਝਨਿ ਠਾਨਾ।
ਤਿਨ ਬਡਿਯਨਿ ਕੀ ਜਥਾ ਕਹਾਨੀ। ਗੁਰ ਪੂਛੀ ਤਿਨ ਅਖਿਲ ਬਖਾਨੀ॥੪੬॥

ਗੁਰੂ ਜੀ ਨੇ ਸਾਰਿਆਂ ਨੂੰ ਵੇਖ ਕੇ ਉਨ੍ਹਾਂ ਦਾ ਸਨਮਾਨ ਕੀਤਾ ਤੇ ਸਾਰਿਆਂ ਨੂੰ ਸੁਖ-ਸਾਂਦ ਤੇ ਰਾਜ਼ੀ ਖ਼ੁਸ਼ੀ ਪੁਛੀ। ਉਨ੍ਹਾਂ ਦੇ ਵਡੇਰਿਆਂ ਦੀ ਜਿਵੇਂ ਕਹਾਣੀ ਸੀ, ਉਨ੍ਹਾਂ ਪਾਸੋਂ ਪੁੱਛੀ ਤਾਂ ਉਨ੍ਹਾਂ ਸਾਰੀ ਕਹਾਣੀ ਬਿਆਨ ਕਰ ਦਿੱਤੀ॥੪੬॥

ਸਿਰੇਪਾਉ ਬਹੁ ਮੋਲੇ ਜੇਈ। ਬਖ਼ਸ਼ੇ ਦੇਨਹੁ ਕੋ ਪਿਖਿ ਤੇਈ।
ਅਤਿ ਅਨੰਦ ਪਾਯਹੁ ਮਿਲਿ ਗੁਰ ਕੋ। ਪਰਖਤਿ ਭੇ ਉਦਾਰ ਬਡਿ ਉਰ ਕੋ॥੪੭॥

ਜਿਹੜੇ ਬਹੁਤ ਕੀਮਤੀ ਸਿਰੋਪੇ ਸਨ, ਦੋਵਾਂ ਨੂੰ ਵੇਖ ਕੇ ਉਹ ਅਰਪਣ ਕਰ ਦਿੱਤੇ। ਉਨ੍ਹਾਂ ਨੇ ਗੁਰੂ ਜੀ ਨੂੰ ਮਿਲ ਕੇ ਬਹੁਤ ਅਨੰਦ ਪ੍ਰਾਪਤ ਕੀਤਾ। ਗੁਰੂ ਜੀ ਨੂੰ ਵੱਡਾ ਉਦਾਰ-ਚਿੱਤ ਵੇਖ ਰਹੇ ਸਨ॥੪੭॥

ਪੁਨ ਮੇਲਾ ਆਯੋ ਥਲ ਪਰਸਨ। ਤਿਨ ਸਭਿਹਿਨਿ ਲੀਨਸਿ ਗੁਰ ਦਰਸ਼ਨ।
ਜਥਾ ਸ਼ਕਤਿ ਭੇਟਨਿ ਅਰਪਾਵੈਂ। ਰਿਦੇ ਕਾਮਨਾ ਕਰਹਿਂ ਸੁ ਪਾਵੈਂ॥ ੪੮॥

ਫਿਰ ਜਨਮ ਅਸਥਾਨ ਵਾਲੇ ਸਥਾਨ ਨੂੰ ਮੱਥਾ ਟੇਕਣ ਵਾਸਤੇ ਸਾਰਾ ਮੇਲਾ ਆਇਆ। ਉਨ੍ਹਾਂ ਸਭ ਨੇ ਗੁਰੂ ਜੀ ਦੇ ਦਰਸ਼ਨ ਕੀਤੇ। ਯਥਾ-ਸ਼ਕਤੀ ਅਨੁਸਾਰ ਉਨ੍ਹਾਂ ਭੇਟਾਵਾਂ ਅਰਪਣ ਕੀਤੀਆਂ, ਹਿਰਦੇ ਵਿਚ ਜੋ ਵੀ ਕਾਮਨਾ ਕਰਦੇ ਸਨ, ਪਾਉਂਦੇ ਸਨ॥੪੮॥

ਹਾਥ ਜੋਰਿ ਕਰਿ ਸੀਸ ਨਿਵਾਵੈਂ। ਸੁੰਦਰ ਗੁਰ ਸਰੂਪ ਦਰਸਾਵੈਂ।
ਕਰਹਿਂ ਸਰਾਹਨਿ ਆਪਸ ਮਾਂਹੀ। ਸੁਜਸੁ ਕਰਤਿ ਨਿਤ ਨਿਜ ਘਰ ਜਾਂਹੀ॥੪੯॥

ਹੱਥ ਜੋੜ ਕੇ ਸਿਰ ਨਿਵਾਉਂਦੇ ਸਨ ਅਤੇ ਗੁਰੂ ਜੀ ਦੇ ਸੁੰਦਰ ਸਰੂਪ ਦੇ ਦਰਸ਼ਨ ਕਰਦੇ ਸਨ। ਆਪਸ ਵਿਚ ਮਿਲ ਕੇ ਗੁਰੂ ਜੀ ਦੀ ਬਹੁਤ ਸ਼ਲਾਘਾ ਕਰਦੇ ਸਨ, ਸ੍ਰੇਸ਼ਟ ਜੱਸ ਕਰਦੇ ਹੋਏ ਆਪਣੇ ਘਰਾਂ ਨੂੰ ਜਾਂਦੇ ਸਨ॥੪੯॥

ਗ੍ਰਾਮ ਸਮੂਹਨਿ ਕੇ ਨਰ ਆਏ। ਕਰਿ ਮੇਲਾ ਸਤਿਗੁਰ ਦਰਸਾਏ।
ਇਸ ਪ੍ਰਕਾਰ ਸ੍ਰੀ ਹਰਿਗੋਵਿੰਦ। ਦੇਖਿ ਦੇਖਿ ਗਮਨੇ ਨਰ ਬ੍ਰਿੰਦ॥ ੫੦॥

ਸਾਰੇ ਪਿੰਡਾਂ ਦੇ ਮਨੁੱਖ ਆਏ, ਮੇਲੇ ਦੇ ਨਾਲ-ਨਾਲ ਉਹ ਗੁਰੂ ਜੀ ਦੇ ਵੀ ਦਰਸ਼ਨ ਕਰਦੇ ਸਨ। ਇਸ ਪ੍ਰਕਾਰ ਸ੍ਰੀ ਹਰਿਗੋਬਿੰਦ ਜੀ ਦੇ ਦਰਸ਼ਨ ਕਰਕੇ ਬਹੁਤ ਮਨੁੱਖ ਵਾਪਸ ਆਪਣੇ ਘਰਾਂ ਨੂੰ ਗਏ॥੫੦॥

ਕੇਤਿਕ ਦਿਨ ਤਹਿਂ ਬਾਸਾ ਕਰਿ ਕੈ। ਕਰਜੋ ਕੂਚ ਹਯ ਸੁੰਦਰ ਚਰਿ ਕੈ।
ਸਨੈ ਸਨੈ ਮੱਦ੍ਰੀ ਚਲਿ ਆਏ। ਸ਼ੁਭ ਸਥਾਨ ਪਿਖਿ ਸਿਵਰ ਕਰਾਏ॥ ੫੧॥

ਕਈ ਦਿਨ ਓਥੇ ਠਹਿਰ ਕੇ, ਗੁਰੂ ਜੀ ਨੇ ਘੋੜੇ ਤੇ ਚੜ੍ਹ ਕੇ ਉਸ ਸਥਾਨ ਤੋਂ ਕੂਚ ਕਰ ਦਿੱਤਾ। ਹੌਲੀ-ਹੌਲੀ ਚਲ ਕੇ ਮੱਦ੍ਰੀ ਪਿੰਡ ਗਏ। ਸ਼ੁਭ ਸਥਾਨ ਵੇਖ ਕੇ ਤੰਬੂ ਲਵਾ ਲਏ॥੫੧॥

*ਨੋਟ:-ਇਹ ਪਿੰਡ ਸ਼ੇਖ਼ੂਪੁਰ ਦੇ ਜ਼ਿਲ੍ਹੇ ਵਿਚ ਹੈ।*

*ਪੰਜਵੀਂ ਰਾਸ ਦਾ ਇੱਕਵੰਜਵਾਂ ਅਧਿਆਇ ਸਮਾਪਤ ਹੋਇਆ॥੫੧॥*

# ਅਧਿਆਇ ਬਵੰਞਵਾਂ

## ਤੀਸਰੀ ਸਗਾਈ

*ਦੋਹਰਾ*- ਮੱਦ੍ਰੀ ਉਤਰੇ ਗੁਰੁ ਪ੍ਰਭੂ ਦਾਸਨਿ ਲਾਇ ਤੁਰੰਗ।
ਫਰਸ਼ ਕਰਾਇ ਬਿਸਾਲ ਕੋ ਬੈਠੇ ਸਿਖ ਭਟ ਸੰਗਿ॥ ੧ ॥

ਸ਼ੇਖੂਪੁਰ ਜ਼ਿਲ੍ਹੇ ਦੇ ਮੱਦ੍ਰੀ ਪਿੰਡ ਵਿਚ ਗੁਰੂ ਜੀ ਨੇ ਉਤਾਰਾ ਕਰ ਲਿਆ। ਸੇਵਕਾਂ ਨੂੰ ਘੋੜਿਆਂ ਦੀ ਸੇਵਾ ਕਰਨ ਲਾ ਦਿੱਤਾ। ਚਾਦਰਾਂ ਅਤੇ ਕਾਲੀਨ ਵਿਛਾ, ਗੁਰੂ ਜੀ ਯੋਧਿਆਂ ਅਤੇ ਸਿੱਖਾਂ ਸਮੇਤ ਬੈਠ ਗਏ॥੧॥

*ਚੌਪਈ*- ਗ੍ਰਾਮ ਬਿਖੈ ਨਰ ਸੁਨਿ ਸਭਿ ਆਏ। ਅਰਪਿ ਉਪਾਇਨਿ ਸੀਸ ਨਿਵਾਏ।
ਸੇਵਾ ਸਰਬ ਕਰੀ ਗੁਰੁ ਕੇਰੀ। ਇਕ ਸਿਖ ਨੇ ਭਾਖਯੋ ਤਿਸ ਬੇਰੀ॥੨ ॥

ਜਦ ਉਸ ਪਿੰਡ ਦੇ ਲੋਕਾਂ ਨੂੰ ਪਤਾ ਲੱਗਾ ਤਾਂ ਉਹ ਸੁਣ ਕੇ ਆਏ ਤੇ ਆ ਕੇ ਗੁਰੂ ਜੀ ਅੱਗੇ ਭੇਟਾਵਾਂ ਅਰਪਣ ਕਰਕੇ, ਉਨ੍ਹਾਂ ਨੇ ਸਤਿਕਾਰ ਨਾਲ ਆਪਣੇ ਸਿਰ ਨਿਵਾਏ। ਸਾਰਿਆਂ ਨੇ ਗੁਰੂ ਜੀ ਦੀ ਬਹੁਤ ਸੇਵਾ ਕੀਤੀ, ਇਕ ਸਿੱਖ ਨੇ ਫਿਰ ਉਸ ਸਮੇਂ ਕਿਹਾ॥੨॥

'ਸ਼੍ਰੀ ਅਰਜਨ ਕੋ ਆਸਾ ਇਹਾਂ। ਪਗ ਕੀ ਪਨਹੀ ਉੱਤਮ ਮਹਾਂ'।
ਸੁਨਿ ਸਤਿਗੁਰ ਸੋ ਨਿਕਟਿ ਮੰਗਾਏ। ਕਰਿ ਦਰਸ਼ਨ ਸਭਿ ਸੀਸ ਨਿਵਾਏ॥੩ ॥

"ਏਥੇ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਇਕ ਸੋਟਾ ਹੈ, ਇਕ ਪੈਰਾਂ ਦੀ ਜੁੱਤੀ ਵੀ ਮਹਾਨ ਉੱਤਮ ਹੈ।" ਇਹ ਸੁਣ ਕੇ ਸਤਿਗੁਰੂ ਜੀ ਨੇ ਸੋਟਾ ਅਤੇ ਜੁੱਤੀ ਆਪਣੇ ਪਾਸ ਮੰਗਵਾ ਲਏ, ਦਰਸ਼ਨ ਕਰਕੇ ਸਾਰਿਆਂ ਨੇ ਸਿਰ ਨਿਵਾਇਆ॥੩॥

ਜੇਠੇ ਬੂਝਯੋ 'ਗੁਰੁ ਕਿਸ ਕਾਰਨ ?। ਦਿਏ ਤੁਮਹਿਂ, ਸੋ ਕਰਹੁ ਉਚਾਰਨ'।
ਸੁਨਿ ਸਿਖ ਮਾਣਿਕ ਜਿਸ ਕੋ ਨਾਮੂ। ਕਹਿਬੇ ਲਗਯੋ ਪ੍ਰਸੰਗ ਅਭਿਰਾਮੂ॥੪ ॥

ਭਾਈ ਜੇਠੇ ਨੇ ਪੁਛਿਆ, "ਗੁਰੂ ਜੀ ਨੇ ਕਿਸ ਕਾਰਨ, ਤੁਹਾਨੂੰ ਇਹ ਵਸਤਾਂ ਦਿੱਤੀਆਂ ਸਨ, ਇਸ ਬਾਰੇ ਉਚਾਰਣ ਕਰੋ।" ਇਹ ਸੁਣ ਕੇ ਮਾਣਕ ਨਾਮੀਂ ਸਿੱਖ ਸਾਰਾ ਪ੍ਰਸੰਗ ਬਿਆਨ ਕਰਨ ਲੱਗਾ॥੪॥

'ਸ਼੍ਰੀ ਅਰਜਨ ਜੀ ਇਸ ਥਲ ਆਏ। ਸਿੱਖ ਕਿਦਾਰਾ ਮਿਲਯੋ ਸੁ ਧਾਏ।
ਡੇਰਾ ਧਰਮਸਾਲ ਕਰਿਵਾਯੋ। ਸੇਵਾ ਕਰਤਿ ਅਧਿਕ ਚਿਤ ਚਾਯੋ॥ ੫ ॥

"ਜਦ ਸ੍ਰੀ ਗੁਰੂ ਅਰਜਨ ਦੇਵ ਜੀ ਇਸ ਸਥਾਨ ਆਏ ਸਨ, ਉਸ ਸਮੇਂ ਕਿਦਾਰਾ ਨਾਮੀਂ ਸਿੱਖ ਉਨ੍ਹਾਂ ਨੂੰ ਜਾ ਕੇ ਮਿਲਿਆ ਸੀ। ਗੁਰੂ ਜੀ ਦਾ ਡੇਰਾ ਧਰਮਸਾਲਾ ਵਿਚ ਕਰਵਾਇਆ, ਸੇਵਾ ਕਰਦਿਆਂ ਚਿੱਤ ਵਿਚ ਬਹੁਤ ਪ੍ਰਸੰਨ ਹੋਇਆ॥੫॥

ਹੁਤੀ ਹਜੀਰਾਂ ਗਰ ਮਹਿਂ ਤਾਂਹੀ। ਦੇਤਿ ਬਿਖਾਦ, ਮਿਟਤਿ ਸੋ ਨਾਂਹੀ।
ਕੇਤਿਕ ਕਰਿ ਉਪਾਉ ਕੋ ਹਾਰਾ। ਨਹਿਂ ਕਿਸ ਔਖਧਿ ਰੋਗ ਨਿਵਾਰਾ॥੬ ॥

ਉਸ ਸਮੇਂ ਉਸ ਦੇ ਗਲ ਵਿਚ ਹਜੀਰਾਂ ਦੀ ਬਿਮਾਰੀ ਸੀ, ਉਹ ਉਸ ਨੂੰ ਬਹੁਤ ਦੁਖੀ ਕਰਦੀਆਂ ਸਨ, ਤੇ ਰੋਗ ਦੂਰ ਨਹੀਂ ਸੀ ਹੋ ਰਿਹਾ। ਕਈ ਉਪਾਵ ਕਰ ਕਰ ਕੇ ਹਾਰ ਗਿਆ ਸੀ ਪਰ ਕਿਸੇ ਦਵਾਈ ਵੀ ਰੋਗ ਨੂੰ ਦੂਰ ਨਾ ਕੀਤਾ॥੬॥

ਜਤਨ ਕਰਨਿ ਤੇ ਪੁਨ ਹਟਿ ਰਹਜੋ। ਏਕ ਅਲੰਬ ਗੁਰੂ ਕੋ ਲਹਜੋ।
ਸਿੱਖੀ ਬਿਖੈ ਸਦਾ ਸਵਧਾਨ। ਸੇਵਾ ਕਰਤਿ ਸਪ੍ਰੀਤਿ ਮਹਾਨ॥ ੭॥

ਫਿਰ ਯਤਨ ਕਰਨ ਤੋਂ ਹੀ ਹੱਟ ਗਿਆ, ਇਕ ਗੁਰੂ ਜੀ ਦਾ ਆਸਰਾ ਲੈ ਲਿਆ। ਸਿੱਖੀ ਵਿਚ ਸਦਾ ਪਰਪੱਕ ਰਹਿੰਦਾ ਸੀ ਅਤੇ ਸ੍ਰੇਸ਼ਟ ਪ੍ਰੀਤ ਧਾਰ ਕੇ ਬਹੁਤ ਸੇਵਾ ਕਰਦਾ ਸੀ॥੭॥

ਜਾਮ ਜਾਮਨੀ ਜਬਿ ਰਹਿ ਗਈ। ਦਰਸੌਂ ਗੁਰ ਇੱਛਾ ਤਿਸ ਭਈ।
ਸ੍ਰੀ ਅਰਜਨ ਪ੍ਰਯੰਕ ਪਰ ਥਿਰੇ। ਬੈਠਜੋ ਆਨਿ ਭਜਨ ਮੁਖ ਕਰੇ॥ ੮॥

ਜਦ ਪਹਿਰ ਰਾਤ ਬਾਕੀ ਰਹਿ ਗਈ, ਤਾਂ ਉਸ ਦੇ ਮਨ ਵਿਚ ਗੁਰੂ ਜੀ ਦੇ ਦਰਸ਼ਨਾਂ ਦੀ ਇੱਛਾ ਪੈਦਾ ਹੋਈ। ਸ੍ਰੀ ਗੁਰੂ ਅਰਜਨ ਦੇਵ ਜੀ ਪਲੰਘ ਤੇ ਲੇਟੇ ਹੋਏ ਸਨ, ਉਨ੍ਹਾਂ ਦੇ ਪਾਸ ਆ ਬੈਠਾ ਤੇ ਮੁਖ ਤੋਂ ਪਾਠ ਕਰ ਰਿਹਾ ਸੀ॥੮॥

ਸਿਖ ਗੁਰੁ ਸੰਗੀ ਬੈਠੇ ਜੇਯ। ਤਿਨ ਮਹਿਂ ਮਿਲਿ ਕਰਿ ਬੈਠ ਰਹੇਯ।
ਗ੍ਰੀਵ ਹੇਰਿ ਬੋਲਜੋ ਗੁਰੁਦਾਸ। ਇਹ ਕਿਮ ਹੋਯਹੁ ਕਸ਼ਟ ਪ੍ਰਕਾਸ਼?॥ ੯॥

ਜਿਹੜੇ ਗੁਰੂ ਜੀ ਦੇ ਸਿੱਖ ਉਨ੍ਹਾਂ ਪਾਸ ਬੈਠੇ ਸਨ, ਉਨ੍ਹਾਂ ਦੇ ਵਿਚ ਮਿਲ ਕੇ ਬੈਠਿਆ ਰਿਹਾ। ਉਸ ਦੇ ਗਲੇ ਨੂੰ ਵੇਖ ਕੇ ਭਾਈ ਗੁਰਦਾਸ ਬੋਲਿਆ। ਇਹ ਦੁਖਦਾਇਕ ਰੋਗ ਕਿਵੇਂ ਲੱਗਾ ਹੈ?॥੯॥

ਸੁਨਿ ਕਰਿ ਤਿਸਤੇ ਕਹੈ ਕਿਦਾਰਾ। 'ਰੋਗ ਹਜੀਰਾਂ ਸੰਕਟ ਭਾਰਾ।
ਕਰਤਿ ਰਹਜੋ ਕੇਤਿਕ ਉਪਚਾਰੂ। ਪਰਾਰਬਧ ਕਰਿ ਨਹਿਂ ਪਰਹਾਰੂ॥ ੧੦॥

ਇਹ ਸੁਣ ਕੇ ਕਿਦਾਰੇ ਨੇ ਉਨ੍ਹਾਂ ਨੂੰ ਕਿਹਾ, "ਇਹ ਹਜੀਰਾਂ ਦਾ ਰੋਗ ਹੈ ਜਿਸ ਕਾਰਨ ਬਹੁਤ ਦੁਖੀ ਹਾਂ। ਕਈ ਪ੍ਰਕਾਰ ਦਾ ਇਲਾਜ ਕਰਵਾਉਂਦਾ ਰਿਹਾ ਹਾਂ। ਪਰ ਕਿਸੇ ਤਰ੍ਹਾਂ ਵੀ ਦੂਰ ਨਹੀਂ ਹੋਇਆ ਹੈ॥੧੦॥

ਪਿਖਿ ਅਮੇਟਿ ਮੈਂ ਪੁਨ ਮਿਟਿ ਰਹਜੋ। ਨਹਿਂ ਕੁਛ ਕਰਜੋ ਨਰਨ ਬਹੁ ਕਹਜੋ।'
ਸੁਨਿ ਪੁਨ ਬੋਲਜੋ ਸਿਖ ਕਲਿਆਨਾ। 'ਰੁਜ ਅਸਾਧਜ ਇਹ ਤੋਹਿ ਪਛਾਨਾ॥੧੧॥

ਅਮਿਟ ਰੋਗ ਜਾਣ ਕੇ ਮੈਂ ਦਵਾ ਦਾਰੂ ਕਰਨਾ ਹੀ ਛੱਡ ਦਿੱਤਾ ਹੈ, ਮੈਂ ਹੁਣ ਕੋਈ ਵੀ ਇਲਾਜ ਨਹੀਂ ਕਰਵਾਉਂਦਾ ਹਾਂ ਭਾਵੇਂ ਕਈ ਮਨੁੱਖਾਂ ਨੇ ਮੈਨੂੰ ਇਸ ਬਾਰੇ ਕਿਹਾ ਹੈ।" ਇਹ ਸੁਣ ਕੇ ਫਿਰ ਕਲਿਆਣਾ ਨਾਮੀਂ ਸਿੱਖ ਬੋਲਿਆ, "ਇਹ ਤੇਰਾ ਨਾ ਰਾਜ਼ੀ ਹੋਣ ਵਾਲਾ ਰੋਗ ਪਛਾਣਿਆ ਹੈ॥੧੧॥

ਦਿਵਸ ਬਿਖੈ ਸਤਿਗੁਰੂ ਅਗਾਰੀ। ਕਰਹੁ ਬਿਨੈ, ਦੇਂ ਰੋਗ ਬਿਦਾਰੀ।
ਐਸੀ ਵਸਤੁ ਨ ਜਗ ਮਹਿਂ ਕੋਈ। ਕਰਹਿਂ ਗੁਰੂ ਜੋ ਹੋਇ ਨ ਸੋਈ'॥ ੧੨॥

ਦਿਨ ਸਮੇਂ ਸਤਿਗੁਰੂ ਜੀ ਅੱਗੇ ਬੇਨਤੀ ਕਰੋ, ਉਹ ਤੇਰਾ ਦੁਖ ਦੂਰ ਕਰ ਦੇਣਗੇ। ਐਸੀ ਜਗਤ ਵਿਚ ਕੋਈ ਚੀਜ਼ ਨਹੀਂ ਜਿਹੜੀ ਗੁਰੂ ਜੀ ਕਰਨ ਤੇ ਠੀਕ ਨਾ ਹੋਵੇ"॥੧੨॥

ਸੁਨਤਿ ਕਿਦਾਰੇ ਬਹੁਰ ਉਚਾਰਾ। 'ਸਤਿਗੁਰ ਮਹਿਮਾ ਅਪਰ ਅਪਾਰਾ।
ਅਹੈ ਜਥੋਚਿਤ ਤੁਮ ਨੇ ਭਾਖਾ। ਤਊ ਸੁਨਹੁ ਮੇਰੀ ਅਭਿਲਾਖਾ॥ ੧੩॥

ਇਹ ਸੁਣ ਕੇ ਕਿਦਾਰੇ ਨੇ ਫਿਰ ਕਿਹਾ, "ਸਤਿਗੁਰੂ ਜੀ ਦੀ ਮਹਿਮਾ ਅਪਰ ਅਪਾਰ ਹੈ, ਤੁਸੀਂ ਠੀਕ ਹੀ ਕਿਹਾ ਹੈ, ਫਿਰ ਵੀ ਮੇਰੀ ਅਭਿਲਾਸ਼ਾ ਸੁਣੋ॥੧੩॥

ਗੁਰ ਤੇ ਅਬਿਚਲ ਸੁਖ ਕੋ ਜਾਚਨਿ। ਸੱਤਿਨਾਮ ਸਿਮਰਨ ਮਨ ਰਾਚਨਿ।
ਤਨ ਅਨਿੱਤ ਐਸੇ ਸੁਖ ਇਸ ਕੇ। ਨਾਸ਼ਵੰਤ ਨਹਿਂ ਸੰਗੀ ਕਿਸਕੇ॥ ੧੪॥

ਗੁਰੂ ਜੀ ਤੋਂ ਸਥਾਈ ਸੁਖ ਮੰਗਣ ਵਾਸਤੇ, ਸਤਿਗੁਰੂ ਜੀ ਦਾ ਸਿਮਰਨ ਮਨ ਵਿਚ ਰਚ ਲਿਆ ਹੈ। ਸਰੀਰ ਤੇ ਅਸਥਾਈ ਹੈ ਤੇ ਇਸ ਤਰ੍ਹਾਂ ਦੇ ਇਸ ਦੇ ਸੁਖ ਹਨ, ਨਾਸ਼ਵੰਤ ਕਿਸੇ ਦੇ ਸੰਗੀ ਨਹੀਂ ਹੁੰਦੇ ਹਨ॥੧੪॥

**ਰੁਜ ਹਰਿਬੇ ਹਿਤ ਗੁਰ ਕੋ ਕਹੌਂ। ਰਿਦੇ ਅਨੁਚਿਤਿ ਬਾਤ ਮੈਂ ਲਹੌਂ।**
**ਕਹਾਂ ਮਸ਼ਕ ਪਰ ਸ਼ੇਰਿ ਬੰਗਾਰਨਿ। ਉਚਿਤ ਮਤੰਗ ਕੁੰਭ ਜੋ ਫਾਰਨਿ॥੧੫॥**

ਰੋਗ ਨੂੰ ਦੂਰ ਕਰਨ ਵਾਸਤੇ ਮੈਂ ਗੁਰੂ ਜੀ ਨੂੰ ਕਹਾਂ, ਹਿਰਦੇ ਵਿਚ ਮੈਂ ਅਜਿਹੀ ਗੱਲ ਨੂੰ ਉਚਿਤ ਨਹੀਂ ਸਮਝਦਾ ਹਾਂ। ਮੱਛਰ ਨੂੰ ਮਾਰਨ ਲਈ ਸ਼ੇਰ ਨੂੰ ਵੰਗਾਰਨ ਦੀ ਕੀ ਲੋੜ ਹੈ, ਜਿਹੜਾ ਇਕ ਹਾਥੀ ਦਾ ਸਿਰ ਪਾੜਣ ਦੀ ਸਮਰੱਥਾ ਰਖਦਾ ਹੈ॥੧੫॥

**ਮੋਹ ਮ੍ਹਾਨ ਮਸਤ ਕੋ ਮਾਰਤਿ। ਜਿਸ ਦਿਸ਼ਿ ਕਰੁਨਾ ਦ੍ਰਿਸ਼ਟਿ ਨਿਹਾਰਤਿ।**
**ਅਸ ਨਿਸ਼ਚਾ ਨਿਜ ਕੀਨਿ ਸੁਨਾਵਨਿ। ਸਰਬ ਸਿੱਖ ਤਤਛਿਨ ਹਰਖਾਵਨਿ॥੧੬॥**

ਜਿਹੜੇ ਮਹਾਨ ਮੋਹ ਨੂੰ ਮਾਰ ਲੈਂਦੇ ਹਨ, ਉਨ੍ਹਾਂ ਵਲ ਗੁਰੂ ਜੀ ਬੜੀ ਪ੍ਰੇਮ ਭਰੀ ਦ੍ਰਿਸ਼ਟੀ ਨਾਲ ਵੇਖਦੇ ਹਨ।" ਜਦ ਕਿਦਾਰੇ ਨੇ ਐਸਾ ਨਿਸ਼ਚਾ ਸੁਣਾਇਆ, ਤਾਂ ਸਾਰੇ ਸਿੱਖ ਬਹੁਤ ਪ੍ਰਸੰਨ ਹੋਏ॥੧੬॥

**ਕਹਿ ਗੁਰਦਾਸ ਉਚਿਤ ਤੈਂ ਕਹਜੋ। ਜਿਸ ਪਰ ਕ੍ਰਿਪਾ ਤਿਸੀ ਇਮ ਲਹਜੋ।**
**ਧਰਿ ਸ਼ਰਧਾ ਦ੍ਰਿਢ ਅਬਿ ਨਿਜ ਉਰ ਕੀ। ਧਰੀ ਜੁ ਪਨਹੀ ਇਹ ਸਤਿਗੁਰ ਕੀ॥੧੭॥**

ਭਾਈ ਗੁਰਦਾਸ ਨੇ ਕਿਹਾ, "ਤੂੰ ਉਚਿਤ ਕਿਹਾ ਹੈ, ਜਿਸ ਉਤੇ ਕਿਰਪਾ ਹੁੰਦੀ ਹੈ, ਉਹ ਹੀ ਇਸ ਤਰ੍ਹਾਂ ਵੇਖਦਾ ਹੈ। ਤੂੰ ਸ਼ਰਧਾ ਧਾਰਨ ਕਰਕੇ ਹਿਰਦੇ ਵਿਚ ਦ੍ਰਿੜ੍ਹ ਨਿਸਚਾ ਧਾਰਨ ਕੀਤਾ ਹੈ, ਇਹ ਜਿਹੜੀ ਜੁੱਤੀ ਧਰੀ ਹੈ, ਇਹ ਸਤਿਗੁਰੂ ਦੀ ਹੈ॥੧੭॥

**ਗਰ ਕੇ ਚਹੁੰਦਿਸਿ ਫੇਰਹੁ ਯਾਹਿ। ਦੁਖਦ ਰੋਗ ਸਗਰੇ ਮਿਟਿ ਜਾਹਿ।**
**ਮਾਨਜੋ ਕਹਿਬੋ ਹਾਥ ਉਠਾਈ। ਰੋਗ ਹਜੀਰਾਂ ਪਰ ਤਬਿ ਲਾਈ॥੧੮॥**

ਇਸ ਜੁੱਤੀ ਨੂੰ ਫੜ ਕੇ ਆਪਣੇ ਗਲ ਦੇ ਚਾਰੇ ਪਾਸੇ ਫੇਰੋ, ਤੁਹਾਡਾ ਦੁਖਦਾਇਕ ਰੋਗ ਸਾਰਾ ਮਿਟ ਜਾਵੇਗਾ। ਭਾਈ ਕਿਦਾਰਾ ਮੰਨ ਗਿਆ ਤੇ ਉਸ ਗੁਰੂ ਜੀ ਦੀ ਜੁੱਤੀ ਆਪਣੇ ਹੱਥ ਵਿਚ ਫੜ ਲਈ, ਫਿਰ ਹਜੀਰਾਂ ਦੇ ਰੋਗ ਤੇ ਉਸ ਨੂੰ ਲਾਇਆ॥੧੮॥

**ਤੁਰਤਿ ਕਿਦਾਰੇ ਕੋ ਦੁਖ ਹਰਜੋ। ਮਨਹੁ ਨ ਭਯੋ, ਗਰੋ ਅਸ ਕਰਜੋ।**
**ਜਨੁ ਮਿਸਿ ਚਾਹਤਿ ਪਨਹੀ ਲਾਗੇ। ਹਰਖਤਿ ਭਏ, ਸਰਬ ਰੁਜ ਭਾਗੇ॥੧੯॥**

ਤੁਰਤ ਭਾਈ ਕਿਦਾਰੇ ਦਾ ਦੁਖ ਦੂਰ ਹੋ ਗਿਆ ਮਾਨੋਂ ਇਹ ਰੋਗ ਕਦੇ ਲਗਿਆ ਹੀ ਨਹੀਂ ਸੀ, ਉਸ ਦਾ ਗਲ ਇਸ ਤਰ੍ਹਾਂ ਅਰੋਗ ਕਰ ਦਿੱਤਾ। ਸਾਰੇ ਹੀ ਚਾਹੁੰਦੇ ਸਨ ਕਿ ਉਨ੍ਹਾਂ ਨੂੰ ਵੀ ਇਹ ਜੁੱਤੀ ਛੂਹ ਜਾਵੇ, ਬਹੁਤ ਪ੍ਰਸੰਨ ਹੋਏ ਸਾਰੇ ਦੁਖ ਦੂਰ ਹੋ ਗਏ॥੧੯॥

**ਕਿਤਿਕ ਸਮੇਂ ਮਹਿਂ ਸਤਿਗੁਰ ਜਾਗੇ। ਪਿਖਜੋ ਕਿਦਾਰਾ ਬੈਠਜੋ ਆਗੇ।**
**ਪਦ ਅਰਬਿੰਦਨਿ ਬੰਦੇ ਗੁਰ ਕੋ। ਬੂਝਤਿ ਭਏ ਕਹਾਂ ਰੁਜ ਗਰ ਕੋ?॥੨੦॥**

ਕੁਝ ਸਮੇਂ ਬਾਅਦ ਸਤਿਗੁਰੂ ਜੀ ਜਾਗ ਪਏ, ਇਹ ਵੇਖਿਆ ਕਿ ਕਿਦਾਰਾ ਉਨ੍ਹਾਂ ਦੇ ਅੱਗੇ ਬੈਠਾ ਹੈ। ਕਿਦਾਰੇ ਨੇ ਓਸੇ ਵੇਲੇ ਗੁਰੂ ਜੀ ਦੇ ਚਰਨ ਕੰਵਲਾਂ ਤੇ ਬੰਦਨਾ ਕੀਤੀ। ਗੁਰੂ ਜੀ ਨੇ ਪੁਛਿਆ ਤੇਰੇ ਗਲ ਦਾ ਰੋਗ ਕਿਥੇ ਹੈ?॥੨੦॥

**ਸੁਨਿ ਕਰਿ ਸਗਰੀ ਬਾਤਿ ਬਤਾਈ। ਤੁਮਰੀ ਪਨਹੀ ਅਬਹਿ ਲਗਾਈ।**
**ਅਨਿਕ ਜਤਨ ਤੇ ਗਯੋ ਨ ਜੋਇ। ਤਨਕ ਸਮੈ ਮਹਿਂ ਦੀਨਸਿ ਖੋਇ॥੨੧॥**

ਇਹ ਸੁਣ ਕੇ ਸਾਰੀ ਗੱਲ ਦੱਸੀ ਕਿ ਤੁਹਾਡੀ ਜੁੱਤੀ ਗਲ ਨੂੰ ਲਾਈ ਹੈ। ਜਿਹੜਾ ਰੋਗ ਅਨੇਕਾਂ ਜਤਨਾਂ ਨਾਲ ਨਹੀਂ ਸੀ ਗਿਆ, ਉਹ ਅੱਖ ਦੇ ਫੋਰ ਵਿਚ ਦੂਰ ਹੋ ਗਿਆ ਹੈ॥੨੧॥

ਤਬਿ ਸਤਿਗੁਰੁ ਲੇ ਆਸਾ ਹਾਥ। ਪਨਹੀ ਕੋ ਉਠਾਇ ਤਿਹ ਸਾਥ।
ਦਈ ਕਿਦਾਰੇ ਕੋ, ਇਮ ਕਹਜੋ। ਜਿਮ ਤੇਰੇ ਗਰ ਕੋ ਦੁਖ ਦਹਜੋ॥ ੨੨॥

ਤਦ ਸਤਿਗੁਰੂ ਜੀ ਨੇ ਆਸਾ ਹੱਥ ਵਿਚ ਲੈ ਕੇ, ਉਸ ਨਾਲ ਜੁੱਤੀ ਨੂੰ ਉਪਰ ਚੁਕਿਆ ਤੇ ਕਦਾਰੇ ਨੂੰ ਦੇ ਦਿੱਤੀ ਅਤੇ ਇਸ ਤਰ੍ਹਾਂ ਕਿਹਾ, "ਜਿਵੇਂ ਤੇਰੇ ਗਲ ਦਾ ਦੁਖ ਨਾਸ਼ ਹੋਇਆ ਹੈ॥੨੨॥

ਤਿਮ ਕੋ ਅਪਰ ਹਜੀਰਾਂ ਵਾਰੇ। ਕਰਹਿੰ ਲਗਾਵਨਿ ਰੋਗ ਬਿਦਾਰੇ।
ਪਨਹੀ ਜੁਤਿ ਆਸਾ ਘਰ ਰਖਹੁ। ਚਿਰੰਕਾਲ ਇਹ ਰਹਿਹੈ, ਲਖਹੁ॥ ੨੩॥

ਉਸ ਤਰ੍ਹਾਂ ਹੀ ਜਿਹੜੇ ਹੋਰ ਹਜੀਰਾਂ ਦੇ ਰੋਗੀ ਹੋਣਗੇ, ਉਨ੍ਹਾਂ ਦੇ ਰੋਗ ਵੀ ਜੁੱਤੀ ਲਾਉਣ ਨਾਲ ਦੂਰ ਹੋ ਜਾਣਗੇ। ਇਹ ਜੁੱਤੀ ਅਤੇ ਡੰਡਾ ਆਪਣੇ ਘਰ ਰੱਖੋ, ਇਹ ਬਹੁਤ ਦੇਰ ਤਕ ਰਹਿਣਗੇ, ਇਹ ਸਮਝੋ॥੨੩॥

ਸੁਨਿ ਆਗਜਾ ਤਬਿ ਲੀਨਿ ਕਿਦਾਰੇ। ਰਾਖੇ ਅਪਨੇ ਸਦਨ ਸੁਧਾਰੇ।
ਪੂਜਾ ਕਰਹਿੰ ਧਰਜੋ ਇਹ ਰਹੈ। ਆਇ ਰੁਜੀ ਤਿਸ ਕੋ ਰੁਜ ਦਹੈ॥ ੨੪॥

ਇਹ ਆਗਿਆ ਸੁਣ ਕੇ ਕਿਦਾਰੇ ਨੇ ਜੁੱਤੀ ਤੇ ਡੰਡਾ ਲੈ ਲਿਆ ਤੇ ਆਪਣੇ ਘਰ ਵਿਚ ਸੰਭਾਲ ਕੇ ਰੱਖੇ। ਉਹ ਜੁੱਤੀ ਅਤੇ ਡੰਡੇ ਦੀ ਪੂਜਾ ਕਰਦਾ ਹੈ ਤੇ ਜਿਹੜਾ ਰੋਗੀ ਆਉਂਦਾ ਹੈ, ਉਸ ਦਾ ਰੋਗ ਦੂਰ ਕਰਦਾ ਹੈ" ॥੨੪॥

ਸੁਨਤਿ ਅਨੰਦ ਭਏ ਸਿਖ ਬ੍ਰਿੰਦ। ਬਸੇ ਨਿਸਾ ਸ੍ਰੀ ਹਰਿਗੋਬਿੰਦ।
ਖਾਨ ਪਾਨ ਕਰਿ ਭਲੀ ਪ੍ਰਕਾਰਾ। ਸੁਪਤਿ ਜਥਾ ਸੁਖ ਭਈ ਸਕਾਰਾ॥ ੨੫॥

ਇਹ ਸੁਣ ਸਾਰੇ ਸਿੱਖ ਬਹੁਤ ਪ੍ਰਸੰਨ ਹੋਏ। ਸ੍ਰੀ ਗੁਰੂ ਹਰਿਗੋਬਿੰਦ ਜੀ ਇਕ ਰਾਤ ਉਸ ਪਿੰਡ ਵਿਚ ਰਹੇ, ਚੰਗੀ ਤਰ੍ਹਾਂ ਖਾ ਪੀ ਕੇ ਓਥੇ ਹੀ ਸੌਂ ਕੇ ਸੁਖ ਪ੍ਰਾਪਤ ਕੀਤਾ॥੨੫॥

ਸੌਚਿ ਸ਼ਨਾਨ ਠਾਨਿ ਗੁਰੁ ਚਲੇ। ਨਮੋ ਕਰਹਿੰ ਸਿਖ ਜੇ ਮਗ ਮਿਲੇ।
ਮਟਵੀਂ ਆਇ ਸਿਵਰ ਕੋ ਘਾਲਾ। ਹਯ ਤੇ ਉਤਰੇ ਗੁਰੂ ਕ੍ਰਿਪਾਲਾ॥ ੨੬॥

ਅਗਲੇ ਦਿਨ ਗੁਰੂ ਜੀ ਸੌਚ ਇਸ਼ਨਾਨ ਕਰਕੇ ਚਲ ਪਏ, ਜਿਹੜੇ ਸਿੱਖ ਰਾਹ ਵਿਚ ਮਿਲਦੇ ਸਨ, ਉਹ ਨਮਸਕਾਰ ਕਰਦੇ ਸਨ। ਗੁਜਰਾਂਵਾਲੇ ਜ਼ਿਲ੍ਹੇ ਦੀ ਤਹਿਸੀਲ ਵਿਚ ਇਕ ਮਟਵੀਂ ਨਾਂ ਦਾ ਪਿੰਡ ਸੀ। ਗੁਰੂ ਜੀ ਨੇ ਓਥੇ ਜਾ ਕੇ ਤੰਬੂ ਲਗਵਾ ਦਿੱਤੇ ਤੇ ਆਪ ਘੋੜੇ ਤੋਂ ਉੱਤਰ ਆਏ॥੨੬॥

ਇਹਾਂ ਪ੍ਰਸੰਗ ਭਯੋ ਜਿਸ ਰੀਤਿ। ਸੁਨੀਅਹਿ ਸ਼੍ਰੋਤਾ ਸ਼੍ਰੋਨ ਸਪ੍ਰੀਤਿ।
ਗ੍ਰਾਮ ਏਕ ਜਾਨਹੁ ਮੰਡਜਾਲੀ। ਐਰਾਵਤੀ ਕੋਸ ਤ੍ਰੈ ਚਾਲੀ॥ ੨੭॥

ਇਹ ਪ੍ਰਸੰਗ ਜਿਸ ਰੀਤੀ ਨਾਲ ਹੋਇਆ, ਹੇ ਸ੍ਰੋਤਾਗਨ! ਇਸ ਨੂੰ ਪ੍ਰੀਤ ਨਾਲ ਸੁਣੋ, ਇਕ ਮੰਡਿਆਲੀ ਨਾਂ ਦਾ ਪਿੰਡ ਜਾਣੋ ਉਹ ਰਾਵੀ ਦਰਿਆ ਤੋਂ ਤਰਤਾਲੀ ਕੋਹ ਦੂਰ ਹੈ॥੨੭॥

ਤਹਿੰ ਮਰਵਾਹਾ ਖੱਤ੍ਰੀ ਰਹੈ। ਦੁਆਰਾ ਨਾਮ ਤਿਸੀ ਕੋ ਕਹੈ।
ਭਾਗਣ ਨਾਮ ਭਾਰਜਾ ਤਾਂਹੀ। ਕਰੇ ਪੁੰਨ ਪੂਰਬ ਭਵ ਮਾਂਹੀ॥ ੨੮॥

ਓਥੇ ਇਕ ਮਰਵਾਹਾ ਖੱਤਰੀ ਰਹਿੰਦਾ ਸੀ, ਉਸ ਦਾ ਨਾਮ 'ਦੁਆਰਾ' ਸੀ। ਭਾਗਣ ਨਾਮ ਦੀ ਉਸ ਦੀ ਪਤਨੀ ਸੀ, ਉਹ ਪਿਛਲੇ ਜਨਮ ਵਿਚ ਬਹੁਤ ਪੁੰਨ ਕਰਦੀ ਰਹੀ ਸੀ॥੨੮॥

ਚਿਰੰਕਾਲ ਬਾਸੇ ਤਿਸ ਗ੍ਰਾਮੂ। ਸਿਮਰਤਿ ਸ੍ਰੀ ਪਰਮੇਸ਼ੁਰ ਨਾਮੂ।
ਬਰ ਪ੍ਰਾਪਤਿ ਕੰਨਜਾ ਤਿਨਿ ਧਾਮੂ। ਬਡਭਾਗਨਿ ਸਭਿ ਤਨ ਅਭਿਰਾਮੂ॥੨੯॥

ਕਾਫੀ ਸਮੇਂ ਤਕ ਉਹ ਉਸ ਪਿੰਡ ਵਿਚ ਰਹਿੰਦੇ ਰਹੇ ਤੇ ਪ੍ਰਮੇਸ਼ਵਰ ਦੇ ਨਾਮ ਦਾ ਸਿਮਰਨ ਕਰਦੇ ਰਹੇ। ਉਨ੍ਹਾਂ ਦੇ ਘਰ ਵਿਚ ਵਰ ਪ੍ਰਾਪਤ ਕੰਨਿਆ ਸੀ, ਬੜੇ ਵੱਡੇ ਭਾਗਾਂ ਵਾਲੀ ਸੀ ਤੇ ਬੜੀ ਸੁੰਦਰ ਸੀ॥੨੯॥

ਖੋਜਤਿ ਰਹੇ ਸੁ ਕਰਨਿ ਸਗਾਈ। ਮਨ ਭਾਵਤਿ ਨਹਿਂ ਕਿਤਹੂੰ ਪਾਈ।
ਗੁਰ ਕੋ ਸਿੱਖ ਮਿੱਤ੍ਰ ਤਿਸ ਕੋਈ। ਇਕ ਦਿਨ ਮਿਲੇ ਪਰਸਪਰ ਦੋਈ॥ ੩੦॥

ਉਸ ਦੀ ਸਗਾਈ ਕਰਨ ਬਾਰੇ ਲੱਭਦੇ ਰਹੇ, ਪਰ ਕਿਤੇ ਵੀ ਮਨ-ਭਾਉਂਦਾ ਵਰ ਨਾ ਮਿਲਿਆ। ਦੁਆਰੇ ਦਾ ਇਕ ਮਿੱਤਰ ਗੁਰੂ ਦਾ ਸਿੱਖ ਸੀ, ਇਕ ਦਿਨ ਦੋਵੇਂ ਆਪਸ ਵਿਚ ਮਿਲੇ॥੩੦॥

ਨਿਜ ਕੰਨਜਾਂ ਕੀ ਬਾਤ ਸੁਨਾਈ। 'ਆਛੋ ਥਾਨ ਨਹੀਂ ਕੋ ਪਾਈ।
ਜੇ ਤੋ ਕਹੁ ਕਿਤ ਮਾਲੂਮ ਹੋਇ। ਦੇਹੁ ਬਤਾਇ ਠਿਕਾਨੋ ਕੋਇ'॥ ੩੧॥

ਉਸ ਮਿੱਤਰ ਨੂੰ ਆਪਣੀ ਲੜਕੀ ਦੀ ਗੱਲ ਸੁਣਾਈ, "ਕੋਈ ਚੰਗਾ ਥਾਂ ਨਹੀਂ ਮਿਲਿਆ ਹੈ, ਜੇ ਤੈਨੂੰ ਕੁਝ ਪਤਾ ਹੋਵੇ ਤਾਂ ਕੋਈ ਠਿਕਾਣਾ ਦੱਸੋ"॥੩੧॥

ਸੁਨਤਿ ਸਿੱਖ ਨੇ ਰਿਦੇ ਬਿਚਾਰੀ। ਜੇ ਸਤਿਗੁਰ ਕੋ ਦੇਹਿਂ ਕੁਮਾਰੀ।
ਜਿਨ ਤੇ ਆਛੋ ਅਪਰ ਨ ਕੋਈ। ਜੇ ਇਹ ਸੁਤਾ ਭਾਗ ਬਡਿ ਹੋਈ॥ ੩੨॥

ਇਹ ਸੁਣ ਕੇ ਸਿੱਖ ਨੇ ਹਿਰਦੇ ਵਿਚ ਵਿਚਾਰਿਆ ਕਿ ਜੇ ਸਤਿਗੁਰੂ ਜੀ ਨੂੰ ਇਸ ਦਾ ਰਿਸ਼ਤਾ ਕਰਵਾ ਦਿੱਤਾ ਜਾਵੇ ਤਾਂ ਉਨ੍ਹਾਂ ਤੋਂ ਚੰਗਾ ਵਰ ਹੋਰ ਕੋਈ ਨਹੀਂ ਹੈ, ਜੇ ਇਸ ਦੀ ਪੁੱਤਰੀ ਦੇ ਵੱਡੇ ਭਾਗ ਹੋਣਗੇ॥੩੨॥

ਕਹਤਿ ਭਯੋ 'ਸੁਨਿ ਸਖਾ ਹਮਾਰੇ!। ਜੇ ਸਬੰਧ ਬਨਿ ਜਾਹਿ ਤਿਹਾਰੇ।
ਧੰਨ ਆਪ ਕੋ ਜਾਨਹੁ ਫੇਰਿ। ਜਿਨ ਕੇ ਸਮ ਕੋ ਅਪਰ ਨ ਹੇਰਿ॥ ੩੩॥

ਉਹ ਕਹਿਣ ਲੱਗਾ, "ਹੇ ਮੇਰੇ ਦੋਸਤ! ਸੁਣੋ, ਜੇ ਤੁਹਾਡਾ ਸਬੰਧ ਬਣ ਜਾਵੇ ਤਾਂ ਫਿਰ ਆਪਣੇ ਆਪ ਨੂੰ ਧੰਨ ਜਾਣੋ, ਜਿਨ੍ਹਾਂ ਵਰਗਾ ਕੋਈ ਹੋਰ ਨਹੀਂ ਵੇਖਿਆ ਹੈ॥੩੩॥

ਸ੍ਰੀ ਅਰਜਨ ਸੁਤ ਜੋਧਾ ਬਲੀ। ਸ੍ਰੀ ਹਰਿਗੋਵਿੰਦ ਸੂਰਤ ਭਲੀ।
ਦ੍ਵੈ ਉਪਬਾਹ ਅਗਾਰੀ ਭਏ। ਜਿਨ ਆਗੈ ਸਗਰੋ ਜਗ ਨਏ॥ ੩੪॥

ਸ੍ਰੀ ਗੁਰੂ ਅਰਜਨ ਦੇਵ ਜੀ ਦਾ ਪੁੱਤਰ, ਵੱਡਾ ਭਾਰੀ ਯੋਧਾ ਹੈ, ਸ੍ਰੀ ਹਰਿਗੋਬਿੰਦ ਜੀ ਬੜਾ ਸੁੰਦਰ ਸਰੂਪ ਹੈ। ਉਨ੍ਹਾਂ ਦੇ ਦੋ ਵਿਆਹ ਪਹਿਲਾਂ ਹੋਏ ਹਨ, ਜਿਨ੍ਹਾਂ ਅੱਗੇ ਸਾਰਾ ਜੱਗ ਨਿਉਂਦਾ ਹੈ॥੩੪॥

ਉਰ ਸ਼ਰਧਾ ਧਰਿ ਜੇ ਅਰਪਾਵੈਂ। ਤਿਨ ਤੇ ਆਛੋ ਅਪਰ ਨ ਪਾਵੈਂ'॥
ਸੁਨਿ ਦੁਆਰਾ ਪੁਨ ਬੂਝਨਿ ਲਾਗਾ। 'ਅਬਿ ਸੋ ਅਹੈਂ ਕੌਨ ਸੀ ਜਾਗਾ?॥੩੫॥

ਜੇ ਹਿਰਦੇ ਵਿਚ ਸ਼ਰਧਾ ਧਾਰ ਕੇ ਅਰਪਣ ਕਰੇਂਗਾ ਤਾਂ ਉਨ੍ਹਾਂ ਤੋਂ ਚੰਗਾ ਕੋਈ ਹੋਰ ਵਰ ਨਹੀਂ ਪਾਵੇਂਗਾ।" ਇਹ ਸੁਣ ਕੇ ਭਾਈ 'ਦੁਆਰਾ' ਪੁਛਣ ਲੱਗਾ, "ਹੁਣ ਉਹ ਕਿਹੜੀ ਥਾਂ ਰਹਿੰਦੇ ਹਨ?॥੩੫॥

ਕਹਿ ਕਰਿ ਲਾਗੀ ਦੇਉਂ ਪਠਾਇ। ਤੇਰੋ ਕਹਜੋ ਮੋਰ ਹਿਤ ਚਾਇ'।
ਬਹੁਰ ਸਿੱਖ ਨੇ ਬਾਕ ਸੁਨਾਏ। 'ਅਬਿ ਕਸ਼ਮੀਰ ਦੇਸ਼ ਤੇ ਆਏ॥ ੩੬॥

ਕਹਿ ਕੇ ਲਾਗੀ ਭੇਜ ਦਿੰਦੇ ਹਾਂ, ਤੇਰੇ ਕਹੇ ਵਿਚ ਮੇਰਾ ਹਿਤ ਤੇ ਪਿਆਰ ਹੈ।'' ਬਾਅਦ ਵਿਚ ਸਿੱਖ ਨੇ ਬਚਨ ਸੁਣਾਏ, ''ਹੁਣ ਕਸ਼ਮੀਰ ਦੇਸ਼ ਤੋਂ ਆਏ ਹਨ॥੩੬॥

**ਮੈਂ ਡੇਰਾ ਤਲਵੰਡੀ ਸੁਨਜੋ। ਇਕ ਪੰਥੀ ਨੇ ਮੋ ਸੰਗ ਭਨਜੋ।**
**ਇਸ ਮਾਰਗ ਹੀ ਅਬਿ ਚਲਿ ਆਵੈਂ। ਸੁਧਿ ਲੇਤੋ ਰਹੁ ਸਿਵਰ ਜੁ ਪਾਵੈਂ॥੩੭॥**

ਮੈਂ ਹੁਣ ਡੇਰਾ ਤਲਵੰਡੀ ਵਿਖੇ ਸੁਣਿਆ ਹੈ, ਇਕ ਰਾਹੀ ਨੇ ਮੈਨੂੰ ਇਸ ਤਰ੍ਹਾਂ ਦੱਸਿਆ ਹੈ। ਇਸ ਮਾਰਗ ਹੀ ਹੁਣ ਚਲ ਕੇ ਆਉਣਗੇ, ਇਹ ਖਬਰ ਲੈਂਦੇ ਰਹੋ ਕਿ ਕਿਥੇ ਤੰਬੂ ਲਾਉਂਦੇ ਹਨ॥੩੭॥

**ਨਿਕਟਿ ਗ੍ਰਾਮ ਕੇ ਆਇ ਜਿ ਜਾਨੋ। ਤੁਰਤ ਸਬੰਧ ਕਰਨਿ ਕੋ ਠਾਨੋ'।**
**ਸੁਨਿ ਸਿਖ ਕੋ ਉਪਦੇਸ਼ਨਿ ਦ੍ਵਾਰਾ। ਲਗਜੋ ਪ੍ਰਤੀਖਨ ਗੁਰੂ ਉਦਾਰਾ॥੩੮॥**

ਜਦ ਪਿੰਡ ਦੇ ਨੇੜੇ ਆਏ ਸਮਝੋ, ਤੁਰਤ ਸੰਬੰਧ ਜੋੜਨ ਦੀ ਗੱਲ ਕਰੋ। ਭਾਈ 'ਦੁਆਰਾ' ਸਿੱਖ ਦੇ ਉਪਦੇਸ਼ਾਂ ਨੂੰ ਸੁਣ ਕੇ ਗੁਰੂ ਜੀ ਦਾ ਇੰਤਜ਼ਾਰ ਕਰਨ ਲੱਗਾ॥੩੮॥

**ਮਟਵੀਂ ਆਇ ਕਰਜੋ ਜਬਿ ਡੇਰਾ। ਲਾਗੀ ਪਠੇ ਸੁਨੇ ਜਿਸ ਬੇਰਾ।**
**ਸਹਿਜ ਸੁਭਾਇਕ ਬੈਠੇ ਜਹਾਂ। ਆਨਿ ਪਹੂਚੇ ਤਤਛਿਨ ਤਹਾਂ॥੩੯॥**

ਜਦ ਗੁਰੂ ਜੀ ਨੇ ਮਟਵੀਂ ਪਿੰਡ ਵਿਚ ਆ ਡੇਰਾ ਲਾਇਆ, ਜਿਸ ਵੇਲੇ ਭਾਈ 'ਦੁਆਰੇ' ਨੇ ਗੁਰੂ ਜੀ ਬਾਰੇ ਸੁਣਿਆ ਤਾਂ ਤੁਰਤ ਲਾਗੀ ਭੇਜ ਦਿੱਤੇ। ਜਿੱਥੇ ਗੁਰੂ ਜੀ ਸਹਿਜ ਸੁਭਾਅ ਬੈਠੇ ਸਨ, ਲਾਗੇ ਤੁਰਤ ਓਥੇ ਆ ਪਹੁੰਚੇ॥੩੯॥

**ਆਸ਼ਿਖ ਦਈ ਬਿੱਪ੍ਰ ਬਰ ਜਬੈ। ਜੇਠਾ ਦੂਰਿ ਹਕਾਰਜੋ ਤਬੈ।**
**ਸਕਲ ਬਾਤ ਦਿਜ ਨੈ ਸਮੁਝਾਈ। 'ਮੈਂ ਆਨੀ ਗੁਰ ਹੇਤੁ ਸਗਾਈ॥੪੦॥**

ਜਦ ਬ੍ਰਾਹਮਣ ਨੇ ਆ ਸ੍ਰੇਸ਼ਟ ਅਸੀਸ ਦਿੱਤੀ ਤਾਂ ਉਨ੍ਹਾਂ ਦੂਰੋਂ ਜੇਠੇ ਨੂੰ ਬੁਲਾ ਲਿਆ। ਬ੍ਰਾਹਮਣ ਨੇ ਸਾਰੀ ਗੱਲ ਸਮਝਾ ਦਿੱਤੀ, ''ਮੈਂ ਗੁਰੂ ਜੀ ਵਾਸਤੇ ਸਗਾਈ ਲੈ ਕੇ ਆਇਆ ਹਾਂ॥੪੦॥

**ਮੰਡਜਾਲੀ ਖੱਤ੍ਰੀ ਮਰਵਾਹਾ। ਬਰ ਪ੍ਰਾਪਤਿ ਕੰਨਜਾ ਘਰ ਮਾਂਹਾ।**
**ਬਜਾਹ ਸਹਤ ਇਕ ਬਾਰ ਸਗਾਈ। ਕਰੀ ਭਾਵਨਾ ਅਬਹਿ ਪਠਾਈ'॥੪੧॥**

ਮੰਡਿਆਲੀ ਪਿੰਡ ਵਿਚ ਮਰਵਾਹਾ ਖੱਤਰੀ ਰਹਿੰਦਾ ਹੈ, ਉਸ ਦੇ ਘਰ ਵਿਚ ਵਰ ਪ੍ਰਾਪਤ ਕੰਨਿਆ ਹੈ। ਵਿਆਹ ਦੇ ਨਾਲ ਹੀ ਇਕੋ ਵਾਰ ਸਗਾਈ ਕਰ ਦਿੱਤੀ ਜਾਵੇਗੀ, ਉਨ੍ਹਾਂ ਕਾਮਨਾ ਕਰਕੇ ਹੁਣ ਸਾਨੂੰ ਭੇਜਿਆ ਹੈ''॥੪੧॥

**ਸੁਨਿ ਜੇਠੇ ਸਤਿਗੁਰੁ ਸੋਂ ਕਹਜੋ। 'ਪੁਰਹੁ ਭਾਵਨਾ ਜਿਮ ਕਿਮ ਚਹਜੋ।**
**ਜੋ ਕੋ ਆਨਿ ਪਰਹਿ ਸ਼ਰਨਾਈ। ਨਹਿਂ ਤਜਾਗਹੁ ਇਹ ਬਿਰਦ ਸਦਾਈ'॥੪੨॥**

ਜੇਠੇ ਨੇ ਸੁਣ ਕੇ ਸਤਿਗੁਰੂ ਜੀ ਨੂੰ ਕਿਹਾ, ''ਇਨ੍ਹਾਂ ਦੀ ਕਾਮਨਾ ਪੂਰੀ ਕਰੋ, ਜਿਵੇਂ-ਕਿਵੇਂ ਵੀ ਚਾਹੁੰਦੇ ਹੋ। ਜਿਹੜਾ ਕੋਈ ਆ ਕੇ ਸ਼ਰਨੀ ਪੈ ਜਾਵੇ, ਉਸ ਨੂੰ ਕਦੀ ਵੀ ਤਿਆਗਦੇ ਨਹੀਂ, ਇਹ ਤੁਹਾਡਾ ਸਦਾ ਹੀ ਧਰਮ ਰਿਹਾ ਹੈ''॥੪੨॥

**ਸ੍ਰੀ ਹਰਿਗੋਵਿੰਦ ਸੁਨਿ ਕਰਿ ਮਾਨੀ। ਬੂਝਜੋ ਦਿਜ ਬੁਲਾਇ ਅਗਵਾਨੀ।**
**ਦ੍ਵਾਰੇ ਕੀ ਸਭਿ ਬਾਤ ਸੁਨਾਈ। 'ਧਰੀ ਭਾਵਨਾ ਪਠੀ ਸਗਾਈ'॥੪੩॥**

ਸ੍ਰੀ ਹਰਿਗੋਬਿੰਦ ਜੀ ਇਹ ਸੁਣ ਭਾਈ ਜੇਠੇ ਦੀ ਗੱਲ ਮੰਨ ਲਈ। ਫਿਰ ਬ੍ਰਾਹਮਣ ਨੂੰ ਬੁਲਾ ਕੇ ਪੁਛਿਆ ਤਾਂ ਉਸ ਨੇ 'ਭਾਈ ਦੁਆਰੇ' ਦੀ ਸਾਰੀ ਗੱਲ ਦੱਸ ਦਿੱਤੀ, ''ਉਸ ਨੇ ਭਾਵਨਾ ਧਾਰ ਕੇ ਸਗਾਈ ਭੇਜੀ ਹੈ''॥੪੩॥

ਪੁਨ ਪਾਂਧਾ ਦਿਜ ਅਪਰ ਹਕਾਰਾ। ਆਨਿ ਗ੍ਰਾਮ ਤੇ ਬੰਦਨ ਧਾਰਾ।
ਸ਼ੁਭ ਦਿਨ ਲਗ਼ਨ ਗਿਨਜੋ ਤਿਨ ਆਛੋ। ਕਹਜੋ:-'ਕਰਹੁ ਪਰਸੋਂ ਜਿਮ ਬਾਛੋ' ॥੪੪॥

ਫਿਰ ਇਕ ਹੋਰ ਪਾਂਧੇ ਨੂੰ ਪਿੰਡ ਤੋਂ ਬੁਲਾਇਆ, ਉਸ ਨੇ ਪਿੰਡ ਵਿਚੋਂ ਆ ਕੇ ਬੰਦਨਾ ਕੀਤੀ। ਉਸ ਨੇ ਸ਼ੁਭ ਦਿਨ ਅਤੇ ਲਗਨ ਚੰਗੀ ਤਰ੍ਹਾਂ ਗਿਣਿਆ ਤੇ ਕਿਹਾ, "ਪਰਸੋਂ ਕਰ ਲਵੋ, ਜਿਵੇਂ ਮਨ ਵਿਚ ਚੰਗਾ ਸਮਝੋ" ॥੪੪॥

ਤਹਾਂ ਟਿਕੇ ਗੁਰੁ ਭਈ ਸਗਾਈ। ਸਕਲ ਬਜਾਹ ਤਜਾਰੀ ਕਰਿਵਾਈ।
ਲਵਪੁਰਿ ਪਠਿ ਕਰਿ ਵਸਤੁ ਮੰਗਾਈ। ਜੋ ਚਹੀਯਤਿ ਦਿਜ ਦੀਨਿ ਬਤਾਈ ॥੪੫॥

ਓਥੇ ਰਹਿ ਪਏ ਤੇ ਗੁਰੂ ਜੀ ਦੀ ਸਗਾਈ ਹੋ ਗਈ, ਵਿਆਹ ਦੀ ਸਾਰੀ ਤਿਆਰੀ ਕਰਵਾਈ। ਲਾਹੌਰ ਭੇਜ ਕੇ ਸਾਰੀ ਵਸਤ ਮੰਗਾਈ। ਜੋ ਚਾਹੀਦਾ ਸੀ, ਬ੍ਰਾਹਮਣ ਨੇ ਦੱਸ ਦਿੱਤਾ ॥੪੫॥

*ਪੰਜਵੀਂ ਰਾਸ ਦਾ ਬਵੰਜਵਾਂ ਅਧਿਆਇ ਸਮਾਪਤ ਹੋਇਆ ॥ ੫੨ ॥*

# ਅਧਿਆਇ ਤਰਵੰਜਵਾਂ

*ਤੀਸਰਾ ਵਿਵਾਹ*

*ਦੋਹਰਾ-* ਕਰੇ ਸ਼ਗੁਨ ਸਭਿ ਬਜਾਹ ਕੇ ਜੇਤਿਕ ਬਿੱਪ੍ਰ ਬਤਾਇ।
ਸ਼੍ਰੀ ਗੁਰੁ ਹਰਿ ਗੋਵਿੰਦ ਜੀ ਦੂਲਹੁ ਰਹੇ ਸੁਹਾਇ ॥ ੧ ॥

ਜਿਹੜੇ ਵੀ ਵਿਆਹ ਦੇ ਸ਼ਗੁਨ ਬ੍ਰਾਹਮਣ ਨੇ ਦੱਸੇ ਸਨ, ਸਭ ਕੀਤੇ। ਸ੍ਰੀ ਗੁਰੂ ਹਰਿਗੋਬਿੰਦ ਜੀ ਦੂਲਹੇ ਬੜੇ ਸ਼ੋਭ ਰਹੇ ਸਨ ॥੧॥

*ਚੌਪਈ-* ਸਜੀ ਬਰਾਤਿ ਜਿਤਿਕ ਸਿਖ ਸੰਗ। ਚਲੇ ਕੁਦਾਵਤਿ ਚਪਲ ਤੁਰੰਗ।
ਪਹੁੰਚੇ ਤਬਹਿ ਜਾਇ ਮੰਡਜਾਲੀ। ਦੇਖਿ ਖੁਸ਼ੀ ਤਿਨ ਕੀਨਿ ਬਿਸਾਲੀ ॥੨॥

ਜਿਹੜੇ ਸਿੱਖ ਨਾਲ ਸੀ ਉਨ੍ਹਾਂ ਦੀ ਬਰਾਤ ਸੱਜ ਗਈ, ਚਾਲਾਕ ਘੋੜਿਆਂ ਨੂੰ ਭੁਜਾਉਂਦੇ ਕੁਦਾਉਂਦੇ ਚਲ ਪਏ। ਫਿਰ ਮੰਡਿਆਲੀ ਪਿੰਡ ਵਿਚ ਜਾ ਪਹੁੰਚੇ, ਉਨ੍ਹਾਂ ਨੂੰ ਵੇਖ ਕੇ ਭਾਈ ਦੁਆਰੇ ਨੇ ਬੜੀ ਖੁਸ਼ੀ ਕੀਤੀ ॥੨॥

ਲੋਕ ਇਕੱਤ੍ਰ ਕਰੇ ਸਮੁਦਾਇ। ਆਗੇ ਲੇਨਿ ਸੁ ਦ੍ਵਾਰਾ ਆਇ।
ਜੇਠਾ ਲਗਜੋ ਦਰਬ ਬਰਖਾਵਨਿ। ਰੰਕ ਧਨੀ ਬਨਿ ਭੇ ਹਰਖਾਵਨਿ ॥੩॥

ਬਹੁਤ ਲੋਕਾਂ ਨੂੰ ਇਕੱਠਿਆਂ ਕੀਤਾ ਤੇ ਭਾਈ ਦੁਆਰਾ ਆਪਣੇ ਸਾਥੀਆਂ ਸਹਿਤ ਬਰਾਤ ਨੂੰ ਅੱਗੋਂ ਲੈਣ ਆਇਆ। ਭਾਈ ਜੇਠਾ ਧਨ ਦੀ ਵਰਸ਼ਾ ਕਰਨ ਲੱਗਾ। ਗਰੀਬ ਲੋਕ ਅਮੀਰ ਬਣ ਕੇ ਬਹੁਤ ਪ੍ਰਸੰਨ ਹੋਏ ॥੩॥

ਤੁਰਰੀ, ਡਫ, ਗਨ ਪਟਹ, ਨਿਸ਼ਾਨਾ। ਬਾਜਿ ਉਠੇ ਜਨੁ ਘਰ ਗਰਜਾਨਾ।
ਗੁਰੁ ਪਰ ਦ੍ਵਾਰੇ ਵਾਰਜੋ ਦਰਬ। ਰੀਤਿ ਕਰੀ ਕੁਲ ਕੀ ਜੇ ਸਰਬ ॥ ੪ ॥

ਤੁਰੀਆਂ, ਡਫਾਂ, ਸ਼ਹਿਨਾਈਆਂ ਅਤੇ ਧੌਂਸੇ ਵੱਜਣ ਲੱਗੇ, ਜਿਨ੍ਹਾਂ ਦੀ ਆਵਾਜ਼ ਇਸ ਤਰ੍ਹਾਂ ਆ ਰਹੀ ਸੀ ਜਿਵੇਂ ਬੱਦਲ ਗੱਜ ਰਹੇ ਹੋਣ। ਭਾਈ ਦੁਆਰੇ ਨੇ ਗੁਰੂ ਜੀ ਦੇ ਉਤੋਂ ਦੀ ਧਨ ਵਾਰਿਆ, ਕੁਲ ਦੀ ਜੋ ਵੀ ਰੀਤ ਸੀ ਉਹ ਸਾਰੀ ਕੀਤੀ ਗਈ ॥੪॥

ਲੇ ਕਰਿ ਸੰਗ ਨਿਵੇਸ ਕਰਾਯੋ। ਜੋ ਚਹੀਯਤਿ ਤਤਕਾਲ ਪਠਾਯੋ।
ਦ੍ਵੈ ਦਿਨ ਸਤਿਗੁਰੁ ਗਏ ਅਗਾਰੀ। ਦੇਖਿ ਸਰਾਹਤਿ ਹੈਂ ਨਰਨਾਰੀ॥੫॥

ਨਾਲ ਲੈ ਕੇ ਜੰਞ ਨੂੰ ਘਰ ਵਿਚ ਪ੍ਰਵੇਸ਼ ਕਰਵਾਇਆ। ਜੋ ਕੁਝ ਵੀ ਚਾਹੁੰਦੇ ਸਨ, ਤਤਕਾਲ ਭੇਜਿਆ। ਦੋ ਦਿਨਾਂ ਵਿਚ ਗੁਰੂ ਜੀ ਅੱਗੇ ਪਹੁੰਚ ਗਏ ਸਨ, ਇਸਤਰੀ ਪੁਰਸ਼ ਵੇਖ ਕੇ ਬਹੁਤ ਸ਼ਲਾਘਾ ਕਰਦੇ ਸਨ॥੫॥

ਮੰਗਤ ਜਨ ਸਮੂਹ ਚਲਿ ਆਵੈਂ। ਸਭਿ ਕੋ ਸਤਿਗੁਰੁ ਦਰਬ ਦਿਵਾਵੈਂ।
ਜਸੁ ਫੈਲਜੋ ਬਡ ਦਾਨ ਦਏ ਤੇ। ਬਸੇ ਦੋਇ ਦਿਨ ਬੀਤਿ ਗਏ ਤੇ॥੬॥

ਮੰਗਤਿਆਂ ਦੇ ਸਮੂਹ ਚਲ-ਚਲ ਆਉਂਦੇ ਸਨ, ਗੁਰੂ ਜੀ ਸਾਰਿਆਂ ਨੂੰ ਧਨ ਦਿਵਾਉਂਦੇ ਸਨ। ਵੱਡਾ ਦਾਨ ਕਰਨ ਨਾਲ ਬਹੁਤ ਜੱਸ ਫੈਲਿਆ। ਜਦ ਦੋ ਦਿਨ ਰਹਿ ਕੇ ਬੀਤ ਗਏ॥੬॥

ਤ੍ਰਿਤੀ ਦਜੌਸ ਰਹਿ ਘਟਿਕਾ ਚਾਰਿ। ਬੜਵਾ ਰੂਢੇ ਹ੍ਵੈ ਸਭਿ ਤਜਾਰਿ।
ਘਨੇ ਬਜਾਵਤਿ ਬਾਜੇ ਚਾਲੇ। ਸੁਨਿ ਸਭਿ ਕੈ ਭਾ ਹਰਖ ਬਿਸਾਲੇ॥੭॥

ਤੀਸਰੇ ਦਿਨ ਚਾਰ ਘੜੀਆਂ ਰਹਿ ਕੇ, ਸਾਰੇ ਤਿਆਰ ਹੋ ਕੇ ਘੋੜਿਆਂ ਤੇ ਸਵਾਰ ਹੋ ਗਏ। ਬਹੁਤ ਵਾਜੇ ਵਜਾਉਂਦੇ ਚਲ ਪਏ, ਸਾਰੇ ਸੁਣ ਕੇ ਬਹੁਤ ਪ੍ਰਸੰਨ ਹੋਏ॥੭॥

ਜੇਠੇ ਸੰਗ ਮਿਲਨੀ ਕਰਿ ਦ੍ਵਾਰੇ। ਕਰਜੋ ਢੁਕਾਉ ਜਾਇ ਤਿਸ ਦ੍ਵਾਰੇ।
ਪਿਖਜੋ ਜਮਾਤਾ ਭਾਗਣ ਜਬੈ। ਅੰਗ ਅਨੰਦ ਨ ਮੇਵਹਿ ਤਬੈ॥੮॥

ਭਾਈ ਜੇਠੇ ਨਾਲ ਭਾਈ ਦੁਆਰੇ ਨੇ ਮਿਲਣੀ ਕੀਤੀ ਤੇ ਉਸ ਦੇ ਦਰਵਾਜ਼ੇ ਤੇ ਜਾ ਕੇ ਢੁਕਾਅ ਕੀਤਾ। ਜਦ ਦੁਆਰੇ ਦੀ ਪਤਨੀ ਭਾਗਣ ਨੇ ਆਪਣੇ ਜਵਾਈ ਨੂੰ ਵੇਖਿਆ ਤਾਂ ਉਹ ਏਨੀ ਖ਼ੁਸ ਹੋ ਗਈ ਕਿ ਆਪਣੇ ਅੰਗਾਂ ਵਿਚ ਨਹੀਂ ਸੀ ਸਮਾਉਂਦੀ॥੮॥

ਪਿਖਿ ਪਿਖਿ ਅਬਲਾ ਸਕਲ ਸਰਾਹਤਿ। ਜਿਹ ਨ ਪਿਖੇ ਸੁਨਿ ਦੇਖਿਨਿ ਚਾਹਤਿ।
ਜਾਨਿ ਸਮਾ ਗੋ ਧੂਲ ਬਿਸਾਲਾ। ਬੇਦੀ ਥਲ ਮਿਲਿ ਕਰਿ ਦਿਜ ਜਾਲਾ॥੯॥

ਸਾਰੀਆਂ ਇਸਤਰੀਆਂ ਵੇਖ ਵੇਖ ਕੇ ਸ਼ਲਾਘਾ ਕਰ ਰਹੀਆਂ ਸਨ। ਜਿਸ ਨੇ ਦਰਸ਼ਨ ਨਹੀਂ ਸੀ ਕੀਤੇ, ਉਹ ਸੁਣ ਦਰਸ਼ਨ ਕਰਨ ਆਉਂਦੀ ਸੀ। ਜਦ ਇਹ ਜਾਣਿਆ ਕਿ ਗਊ ਧੂੜ ਦਾ ਸਮਾਂ ਹੋ ਗਿਆ ਹੈ, ਤੇ ਸਾਰੇ ਬ੍ਰਾਹਮਣ ਵੇਦੀ ਦੇ ਪਾਸ ਇਕੱਠੇ ਹੋ ਗਏ॥੯॥

ਸਤਿਗੁਰ ਕਰੇ ਅਵਾਹਨ ਜਬੈ। ਪਹੁੰਚਤਿ ਭਏ ਜਾਇ ਕਰਿ ਤਬੈ।
ਬਿਧੀਆ ਜੇਠਾ ਆਦਿਕ ਸਾਥ। ਖਾਰਜੋਂ ਪਰ ਬੈਠੇ ਸ਼ੁਭ ਨਾਥ॥੧੦॥

ਜਦ ਸਤਿਗੁਰੂ ਜੀ ਨੂੰ ਬੁਲਾਇਆ ਗਿਆ, ਤਾਂ ਸਤਿਗੁਰੂ ਜੀ ਓਸੇ ਵੇਲੇ ਓਥੇ ਪਹੁੰਚ ਗਏ। ਬਿੱਧੀ ਚੰਦ, ਜੇਠਾ ਆਦਿ ਸਾਰੇ ਗੁਰੂ ਜੀ ਦੇ ਨਾਲ ਸਨ। ਗੁਰੂ ਜੀ ਖਾਰੇ ਤੇ ਬੈਠ ਗਏ॥੧੦॥

ਨੌ ਗ੍ਰੈਹ ਕੋ ਦਿਜ ਨੇ ਪੁਜਵਾਇ। ਅਗਨਿ ਸਥਾਪਨ ਕੀਨਿ ਬਨਾਇ।
ਸਰਪੀ ਪਾਇ ਹੋਮ ਕੋ ਕਰਜੋ। ਉਠਿ ਸਤਿਗੁਰ ਚਹੁ ਦਿਸ਼ਿ ਤਿਸਿ ਫਿਰਜੋ॥੧੧॥

ਨੌਂ ਗ੍ਰੈਹਾਂ ਦੀ ਬ੍ਰਾਹਮਣ ਨੇ ਪੂਜਾ ਕਰਵਾਈ ਅਤੇ ਅਗਨੀ ਦੀ ਸਥਾਪਨਾ ਕੀਤੀ। ਘਿਉ ਪਾ ਕੇ ਹੋਮ ਕੀਤਾ ਤੇ ਗੁਰੂ ਜੀ ਉੱਠ ਕੇ ਵੇਦੀ ਦੇ ਚਾਰੇ ਪਾਸੇ ਘੁੰਮੇ॥੧੧॥

*ਨੋਟ:-ਗੁਰੂ ਜੀ ਅਜੇਹੀਆਂ ਰਸਮਾਂ ਰੀਤਾਂ ਨੂੰ ਨਹੀਂ ਮੰਨਦੇ ਸਨ।*

ਕਰਨਿ ਉਚਿਤ ਕਰਿ ਲਾਵਾਂ ਲੀਨਿ। ਜਹਾਂ ਚਹਤਿ ਜੇਠੇ ਧਨ ਦੀਨਿ।
ਸਤਿਗੁਰੂ ਗਏ ਆਪਨੇ ਡੇਰੇ। ਬਾਜੇ ਬਜਤਿ ਬਹੁਤ ਤਿਸ ਬੇਰੇ॥ ੧੨॥

ਉਚਿਤ ਢੰਗ ਨਾਲ ਲਾਵਾਂ ਲਈਆਂ, ਜਿਥੇ ਵੀ ਧਨ ਦੀ ਲੋੜ ਪਈ, ਜੇਠੇ ਨੇ ਆਪਣੀ ਹੱਥੀਂ ਧਨ ਦਿੱਤਾ। ਫਿਰ ਸਤਿਗੁਰੂ ਜੀ ਆਪਣੇ ਡੇਰੇ ਚਲੇ ਗਏ, ਉਸ ਸਮੇਂ ਬਹੁਤ ਵਾਜੇ ਵੱਜ ਰਹੇ ਸਨ॥੧੨॥

ਪੁਨ ਭੋਜਨ ਕੇ ਹੇਤੁ ਬੁਲਾਏ। ਊਚੇ ਪੰਕਤਿ ਲਾਇ ਬਿਠਾਏ।
ਸਤ ਪਕਵਾਨੀ ਆਨਿ ਅਹਾਰੇ। ਕਰਜੋ ਪਰੋਸਨਿ ਸਕਲ ਅਗਾਰੇ॥ ੧੩॥

ਫਿਰ ਭੋਜਨ ਖਾਣ ਵਾਸਤੇ ਬੁਲਾਏ, ਉੱਚੀਆਂ ਪੰਗਤੀਆਂ ਲਵਾ ਕੇ ਬੈਠਾ ਦਿੱਤੇ। ਸੱਤ ਪ੍ਰਕਾਰ ਦੇ ਪਕਵਾਨ ਲਿਆਂਦੇ ਗਏ, ਸਾਰੇ ਭੋਜਨ ਅੱਗੇ ਪਰੋਸ ਦਿੱਤੇ॥੧੩॥

ਅਚਨਿ ਲਗੇ ਗਾਵਤਿ ਬਰ ਨਾਰੀ। ਲੇ ਲੇ ਨਾਮ ਉਚਾਰਤਿ ਗਾਰੀ।
ਮੁਦਿਤ ਸਮਾਜ ਸਰਬ ਹੁਇ ਰਹਜੋ। ਦੇਖਿ ਦੇਖਿ ਗੁਰ ਜਸੁ ਕੋ ਕਹਜੋ॥੧੪॥

ਇਸ਼ਤਰੀਆਂ ਦੇ ਗੀਤ ਗਾਉਂਦਿਆਂ ਸਾਰੇ ਭੋਜਨ ਛਕਣ ਲੱਗੇ, ਕਈ ਇਸਤਰੀਆਂ ਤਾਂ ਨਾਂ ਲੈ ਲੈ ਕੇ ਸਿਠਣੀਆਂ ਦਿੰਦੀਆਂ ਸਨ। ਸਾਰੇ ਲੋਕ ਬਹੁਤ ਪ੍ਰਸੰਨ ਸਨ, ਵੇਖ ਵੇਖ ਕੇ ਗੁਰੂ ਦਾ ਜੱਸ ਕਹਿੰਦੇ ਸਨ॥੧੪॥

*ਨੋਟ:-ਗੁਰੂ ਜੀ ਦਾ ਜੱਸ ਵੇਖ ਕੇ ਕੋਈ ਇਸਤਰੀ ਸਿਠਣੀ ਨਹੀਂ ਦੇ ਸਕਦੀ ਸੀ, ਕਵੀ ਜੀ ਆਪ ਲਿਖ ਰਹੇ ਹਨ ਕਿ ਸਾਰੇ ਗੁਰੂ ਜੀ ਵਲ ਵੇਖ-ਵੇਖ ਜੱਸ ਕਰ ਰਹੇ ਸਨ।*

ਤ੍ਰਿਪਤਿ ਹੋਇ ਡੇਰੇ ਪੁਨ ਆਏ। ਸੁਪਤਿ ਜਥਾ ਸੁਖ ਰਾਤਿ ਬਿਤਾਏ।
ਭਈ ਪ੍ਰਾਤ ਕਰਿ ਸੌਚ ਸ਼ਨਾਨਾ। ਬੈਠੇ ਸਤਿਗੁਰੁ ਲਾਇ ਦਿਵਾਨਾ॥ ੧੫॥

ਭੋਜਨ ਛਕ ਕੇ ਤ੍ਰਿਪਤ ਹੋ ਕੇ ਆਪਣੇ ਡੇਰੇ ਆ ਗਏ। ਸੌਂ ਕੇ ਬੜੇ ਸੁਖ ਨਾਲ ਰਾਤ ਬਿਤਾਈ। ਸਵੇਰ ਹੋਈ ਤਾਂ ਸੌਚ ਇਸ਼ਨਾਨ ਕੀਤਾ ਤੇ ਸਤਿਗੁਰੂ ਜੀ ਫਿਰ ਦੀਵਾਨ ਲਾ ਕੇ ਬੈਠ ਗਏ॥੧੫॥

ਨਿਕਟਿ ਨਿਕਟਿ ਕੇ ਗ੍ਰਾਮ ਜਿ ਬ੍ਰਿੰਦ। ਦੇਖਨਿ ਹਿਤ ਸ਼੍ਰੀ ਹਰਿਗੋਵਿੰਦ।
ਲੋਕ ਅਨੇਕ ਧਨੀਂ ਅਰੁ ਰੰਕਾ। ਆਨਿ ਆਨਿ ਦਰਸਹਿਂ ਗੁਰ ਬੰਕਾ॥ ੧੬॥

ਨੇੜੇ-ਨੇੜੇ ਦੇ ਜਿਹੜੇ ਬਹੁਤ ਪਿੰਡ ਸਨ, ਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਆਏ। ਬੜੇ ਧਨੀ ਅਤੇ ਗਰੀਬ ਲੋਕ ਆ ਆ ਕੇ ਗੁਰੂ ਜੀ ਦੇ ਦਰਸ਼ਨ ਕਰਦੇ ਸਨ॥੧੬॥

ਅਰਪਿ ਅਕੋਰਨਿ ਸੀਸ ਨਿਵਾਵੈਂ। ਮਨੋ ਕਾਮਨਾ ਹੇਰਤਿ ਪਾਵੈਂ।
ਦੁਇ ਦਿਨ ਪੂਰਬ ਤੀਨਿ ਪਿਛਾਰੀ। ਕਰਜੋ ਬਾਸ ਤਹਿਂ ਸ਼੍ਰੀ ਗੁਰੁ ਭਾਰੀ॥੧੭॥

ਭੇਟਾਵਾਂ ਅਰਪਣ ਕਰਕੇ ਸੀਸ ਨਿਵਾਉਂਦੇ ਸਨ ਅਤੇ ਵੇਖਦਿਆਂ ਹੀ ਆਪਣੀਆਂ ਮਨੋਂ-ਕਾਮਨਾਵਾਂ ਪਾਉਂਦੇ ਸਨ। ਦੋ ਦਿਨ ਪਹਿਲਾਂ ਅਤੇ ਤਿੰਨ ਦਿਨ ਬਾਅਦ ਵਿਚ ਗੁਰੂ ਜੀ ਓਥੇ ਠਹਿਰੇ॥੧੭॥

ਪੁਨ ਬਿਦਾਇਗੀ ਦ੍ਵਾਰੇ ਕੀਨਿ। ਯਥਾ ਸ਼ਕਤਿ ਦਾਇਜ ਕੋ ਦੀਨਿ।
ਮਿਲਿ ਭਾਗਣ ਦੁਹਿਤਾ ਕੇ ਸਾਥਿ। ਅਰਪਨਿ ਕਰਤਿ ਭਈ ਗੁਰੁ ਨਾਥ॥੧੮॥

ਫਿਰ ਭਾਈ ਦੁਆਰੇ ਨੇ ਵਿਦਾਇਗੀ ਕੀਤੀ, ਯਥਾ-ਸ਼ਕਤੀ ਅਨੁਸਾਰ ਦਾਜ ਦਿੱਤਾ। ਭਾਗਣ ਆਪਣੀ ਧੀ ਨੂੰ ਮਿਲ ਕੇ ਗੁਰੂ ਜੀ ਪਾਸ ਅਰਪਣ ਕਰਨ ਲੱਗੀ॥੧੮॥

ਕਰਿ ਡੋਰਾ ਆਗੈ ਗੁਰ ਚਲੇ। ਹੁਇ ਪਸ਼ਚਾਤਿ ਅਪਰ ਸਭਿ ਮਿਲੇ।
ਬਾਜੇ ਬਜਤਿ ਪੰਥ ਗਮਨੰਤੇ। ਅਨਗਨ ਧਨ ਘਨ ਜਨੁ ਬਰਖੰਤੇ॥ ੧੯॥

ਗੁਰੂ ਜੀ ਡੋਲਾ ਅੱਗੇ ਕਰ ਕੇ ਪਿੱਛੇ-ਪਿੱਛੇ ਚਲ ਪਏ, ਬਾਅਦ ਵਿਚ ਸਾਰੀ ਜੰਞ ਵਾਲੇ ਨਾਲ ਆ ਮਿਲੇ। ਰਾਹ ਵਿਚ ਚਲਦਿਆਂ ਵੀ ਵਾਜੇ ਵੱਜ ਰਹੇ ਸਨ। ਅਣਗਿਣਤ ਧਨ ਸੁੱਟਦੇ ਜਾਂਦੇ ਸਨ॥੧੯॥

**ਕਿਤਿਕ ਦੂਰ ਜਬਿ ਚਲੇ ਅਗਾਰੀ। 'ਖਰੇ ਰਹੋ' ਗੁਰੁ ਗਿਰਾ ਉਚਾਰੀ।**
**'ਪਜਾਰੋ ਸਿੱਖ ਚਲਜੋ ਇਕ ਆਵਤਿ। ਹਮ ਦਰਸ਼ਨ ਕੋ ਬਹੁ ਲਲਚਾਵਤਿ' ॥੨੦॥**

ਜਦ ਕਾਫੀ ਦੂਰ ਅੱਗੇ ਚਲੇ ਗਏ ਤਾਂ ਗੁਰੂ ਜੀ ਨੇ ਬਚਨ ਕੀਤਾ, "ਖੜੇ ਹੋ ਜਾਵੋ" "ਇਕ ਪਿਆਰਾ ਸਿੱਖ ਚਲਿਆ ਆ ਰਿਹਾ ਹੈ, ਸਾਡੇ ਦਰਸ਼ਨਾਂ ਵਾਸਤੇ ਉਸ ਦੀ ਬਹੁਤ ਲਾਲਸਾ ਹੈ" ॥੨੦॥

**ਇਤਨੇ ਮਹਿਂ ਲੰਗਾਹ ਚਲਿ ਆਯੋ। ਪ੍ਰੇਮੀ ਪਗ ਪੰਕਜ ਲਪਟਾਯੋ।**
**ਕਰਿ ਬੰਦਨ ਜਬਿ ਖਰੋ ਅਗਾਰੀ। 'ਅਹੈ ਕੁਸ਼ਲ ?' ਸਤਿਗੁਰੂ ਉਚਾਰੀ॥੨੧॥**

ਏਨੇ ਵਿਚ ਭਾਈ ਲੰਗਾਹ ਚਲ ਕੇ ਆ ਗਿਆ, ਬੜੇ ਪ੍ਰੇਮ ਨਾਲ ਚਰਨ ਕੰਵਲਾਂ ਨਾਲ ਜੁੜ ਗਿਆ। ਬੰਦਨਾ ਕਰ ਕੇ ਜਦ ਅੱਗੇ ਖੜਾ ਹੋਇਆ ਤਾਂ ਸਤਿਗੁਰੂ ਜੀ ਨੇ ਪੁਛਿਆ, "ਭਾਈ ਲੰਗਾਹ ! ਕੁਸ਼ਲ ਅਨੰਦ ਹੋ ?" ॥੨੧॥

**ਕਹਤਿ ਭਜੋ 'ਸਿਖ ਲਵਪੁਰਿ ਗਏ। ਬਜਾਹ ਵਸਤੁ ਕਛੁ ਲਜਾਵਤਿ ਭਏ।**
**ਸੁਧਿ ਰਾਵਰ ਕੀ ਤਿਨ ਤੇ ਪਾਈ। ਦਰਸ਼ਨ ਕੋ ਹਿਯਰਾ ਲਲਚਾਈ॥੨੨॥**

ਭਾਈ ਲੰਗਾਹ ਕਹਿਣ ਲੱਗਾ, "ਕੁਝ ਸਿੱਖ ਲਾਹੌਰ ਗਏ ਸੀ ਤੇ ਵਿਆਹ ਦੀਆਂ ਕੁਝ ਵਸਤਾਂ ਲੈ ਕੇ ਆਏ ਸਨ। ਉਨ੍ਹਾਂ ਪਾਸੋਂ ਆਪ ਜੀ ਬਾਰੇ ਸਮਾਚਾਰ ਪਾਇਆ ਤਾਂ ਦਰਸ਼ਨਾਂ ਵਾਸਤੇ ਹਿਰਦਾ ਬਹੁਤ ਲਲਚਾਇਆ॥੨੨॥

**ਅਪਰ ਬਾਤ ਇਕ, ਪਰਤਿ ਬਿਗਾਰਿ। ਬੈਰ ਕਰਹਿ ਕਾਜ਼ੀ ਕੁਰਿਆਰ।**
**ਸ਼ਾਹੁ ਨਿਕਟ ਹੁਇ ਉਚਰਤਿ ਚਾਰੀ। ਖੋਟ ਅਰੋਪਹਿ ਓਰ ਤੁਹਾਰੀ॥੨੩॥**

ਇਕ ਗੱਲ ਹੋਰ ਹੈ ਕਿ ਫਿਰ ਵਿਗਾੜ ਪੈ ਰਿਹਾ ਹੈ, ਝੂਠਾ ਕਾਜ਼ੀ ਵੈਰ ਕਰ ਰਿਹਾ ਹੈ। ਬਾਦਸ਼ਾਹ ਪਾਸ ਜਾ ਕੇ ਚੁਗਲੀ ਕੀਤੀ ਹੈ, ਤੁਹਾਡੇ ਉੱਤੇ ਝੂਠੇ ਦੋਸ਼ ਲਾਉਂਦਾ ਹੈ॥੨੩॥

**ਧਰਮਸਾਲ ਕੋ ਚਹਤਿ ਗਿਰਾਵਾ। ਹਿਤ ਮਸੀਤ ਧਰਿ ਅਵਨੀ ਦਾਵਾ।**
**ਕਰਹਿ ਵਜ਼ੀਰਖ਼ਾਨ ਤਿਹ ਮੋਰਨਿ। ਚਹਤਿ ਅਨੀਤਿ ਰਾਖਿ ਉਰ ਖੋਰਨਿ॥੨੪॥**

ਉਹ ਹਰਿਮੰਦਰ ਸਾਹਿਬ ਡੇਗਣਾ ਚਾਹੁੰਦਾ ਹੈ, ਮਸੀਤ ਵਾਸਤੇ ਧਰਤੀ ਤੇ ਹੱਕ ਜਮਾਉਂਦਾ ਹੈ। ਵਜ਼ੀਰ ਖਾਂ ਉਸ ਨੂੰ ਮੋੜਦਾ ਹੈ, ਭੈੜੀ ਨੀਤ ਰੱਖ ਕੇ, ਦਿਲ ਵਿਚ ਬਦਲੇ ਦੀ ਭਾਵਨਾ ਧਾਰਨ ਕਰਦਾ ਹੈ॥੨੪॥

**ਇਹ ਸੁਧਿ ਕਰਨਿ ਕਾਜ ਮੈਂ ਆਵਾ। ਮਹਾਂ ਲਾਭ ਤੁਮ ਦਰਸ਼ਨ ਪਾਵਾ'।**
**ਸ਼੍ਰੀ ਸਤਿਗੁਰੁ ਸੁਨਿ ਬਾਕ ਬਖਾਨਾ। 'ਧਰਮਸਾਲ ਪਰਮੇਸ਼ੁਰ ਥਾਨਾ॥੨੫॥**

ਇਹ ਖਬਰ ਦੇਣ ਵਾਸਤੇ ਹੀ ਮੈਂ ਆਇਆ ਹਾਂ, ਤੁਹਾਡੇ ਦਰਸ਼ਨ ਪਾ ਕੇ ਮਹਾਂ ਲਾਭ ਪ੍ਰਾਪਤ ਕੀਤਾ ਹੈ।" ਇਹ ਸੁਣ ਕੇ ਸਤਿਗੁਰੂ ਜੀ ਨੇ ਬਚਨ ਕੀਤਾ, "ਧਰਮਸਾਲਾ ਪ੍ਰਮੇਸ਼ਵਰ ਦਾ ਸਥਾਨ ਹੈ॥੨੫॥

**ਤਿਸ ਕੋ ਬੁਰਾ ਚਿਤਹਿ ਜੇ ਮੂਰ। ਅਪਨੋ ਬੇਗ ਉਖਾਰਹਿ ਮੂਰ।**
**ਸਤਿਗੁਰੁ ਧਰਮਸਾਲ ਨਿਤ ਥਿਰੀ। ਅਵਚਲ ਨੀਵ ਪ੍ਰਮੇਸੁਰ ਕਰੀ' ॥੨੬॥**

ਜਿਹੜਾ ਵੀ ਮੂਰਖ ਉਸ ਬਾਰੇ ਬੁਰਾ ਸੋਚਦਾ ਹੈ, ਉਹ ਛੇਤੀ ਹੀ ਆਪਣੀ ਜੜ੍ਹ ਪੁਟਵਾ ਬੈਠੇਗਾ। ਸਤਿਗੁਰੂ ਜੀ ਦੀ ਧਰਮਸਾਲਾ ਸਦਾ ਖੜੀ ਰਹੇਗੀ, ਉਸ ਦੀ ਨੀਂਹ ਪਰਮੇਸ਼ਵਰ ਨੇ ਆਪ ਰੱਖੀ ਹੈ" ॥੨੬॥

**ਇਮ ਕਹਿ ਸੁਨਿ ਕੈ ਸਿੱਖ ਲੰਗਾਹੁ। ਸਤਿਗੁਰੁ ਕਹਯੋ 'ਅਬਿਹ ਤੂੰ ਜਾਹੁ।**
**ਅੰਤਰ ਬਾਹਰ ਸੇਵਾ ਸਾਰੀ। ਆਮਦ ਖਰਚਨਿ ਲੇਹੁ ਸੰਭਾਰੀ॥ ੨੭॥**

ਇਸ ਤਰ੍ਹਾਂ ਕਹਿ ਸੁਣ ਕੇ ਲੰਗਾਹ ਸਿੱਖ ਨੂੰ ਸਤਿਗੁਰੂ ਨੇ ਕਿਹਾ, "ਹੁਣ ਤੂੰ ਜਾਹ, ਅੰਦਰ ਬਾਹਰ ਸਾਰੀ ਸੇਵਾ ਕਰੋ ਅਤੇ ਆਮਦਨ ਖਰਚ ਨੂੰ ਸੰਭਾਲੋ॥੨੭॥

**ਧਰਮਸਾਲ ਮਹਿਂ ਜੇਤਿਕ ਸੰਗਤਿ। ਦਿਹੁ ਅਹਾਰ ਸਭਿਹਿਨਿ ਕਰਿ ਪੰਗਤਿ।**
**ਦੇਗ ਚਲਾਵਤਿ ਰਹੀਅਹਿ ਨੀਤਿ। ਸੇਵਹੁ ਭਲੇ ਰਿਦੇ ਕਰਿ ਪ੍ਰੀਤਿ'॥ ੨੮॥**

ਧਰਮਸਾਲਾ ਵਿਚ ਜਿੰਨੀ ਵੀ ਸੰਗਤ ਆਉਂਦੀ ਹੈ, ਉਨ੍ਹਾਂ ਨੂੰ ਪੰਗਤ ਵਿਚ ਬਿਠਾ ਭੋਜਨ ਖਵਾਓ। ਲੰਗਰ ਚਲਾਉਣ ਦੀ ਇਹੀ ਨੀਤੀ ਰਹੀ ਹੈ, ਹਿਰਦੇ ਵਿਚ ਪ੍ਰੀਤ ਧਾਰ ਕੇ ਚੰਗੀ ਤਰ੍ਹਾਂ ਸੇਵਾ ਕਰੋ"॥੨੮॥

**ਇਮ ਸਤਿਗੁਰੁ ਕੀ ਆਇਸੁ ਪਾਇ। ਚਰਨ ਕਮਲ ਪਰ ਸੀਸ ਨਿਵਾਇ।**
**ਲਵਪੁਰਿ ਕੇ ਮਾਰਗ ਚਲਿ ਗਯੋ। ਦਰਸ਼ਨ ਤੇ ਹਰਖਤਿ ਚਿਤ ਭਯੋ॥ ੨੯॥**

ਇਸ ਤਰ੍ਹਾਂ ਸਤਿਗੁਰੂ ਜੀ ਦੀ ਆਗਿਆ ਪਾ ਕੇ, ਉਨ੍ਹਾਂ ਦੇ ਚਰਨ ਕੰਵਲਾਂ ਤੇ ਸੀਸ ਨਿਵਾਇਆ ਤੇ ਉਹ ਲਾਹੌਰ ਦੇ ਰਸਤੇ ਪੈ ਗਿਆ, ਦਰਸ਼ਨ ਕਰਕੇ ਚਿੱਤ ਵਿਚ ਬਹੁਤ ਪ੍ਰਸੰਨ ਹੋਇਆ॥੨੯॥

*ਨੋਟ :- ਭਾਈ ਲੰਗਾਹ ਲਾਹੌਰ ਵਿਖੇ ਗੁਰੂ ਅਰਜਨ ਦੇਵ ਜੀ ਦੇ ਸਥਾਨ ਤੇ ਰਹਿੰਦਾ ਸੀ। ਓਥੇ ਗੁਰੂ ਹਰਿਗੋਬਿੰਦ ਜੀ ਨੇ ਉਸ ਨੂੰ ਧਰਮਸਾਲਾ ਬਣਾ ਕੇ ਦਿੱਤੀ ਸੀ ਤੇ ਭਾਈ ਲੰਗਾਹ ਨੂੰ ਮੁਖ ਸੇਵਾਦਾਰ ਨਿਯੁਕਤ ਕੀਤਾ ਸੀ।*

**ਦ੍ਵਾਰਾ ਤਨਿਯਾ ਨੇਹ ਅਰੂਝਾ। ਹਾਥ ਜੋਰਿ ਸਤਿਗੁਰ ਸੋਂ ਬੂਝਾ।**
**'ਕਬਿ ਦਰਸ਼ਨ ਮੈਂ ਲਹੌਂ ਤੁਹਾਰਾ ?। ਬਡ ਕ੍ਰਿਪਾਲ ਮੁਝ ਪਤਿਤ ਉਧਾਰਾ'॥੩੦॥**

ਭਾਈ ਦੁਆਰਾ ਪੁੱਤਰੀ ਦੇ ਪਿਆਰ ਵਿਚ ਭਿਜਿਆ ਸੀ, ਹੱਥ ਜੋੜ ਕੇ ਸਤਿਗੁਰੂ ਜੀ ਪਾਸੋਂ ਪੁਛਿਆ, "ਮੈਂ ਤੁਹਾਡੇ ਕੱਦ ਦਰਸ਼ਨ ਕਰਾਂ ? ਵੱਡੇ ਕਿਰਪਾਲੂ ਜੀ ਤੁਸੀਂ ਮੇਰੇ ਵਰਗੇ ਪਤਿਤ ਦਾ ਉਧਾਰ ਕੀਤਾ ਹੈ"॥੩੦॥

**ਦਰਸ਼ਨ ਕੀ ਦੀਰਘ ਜਿਸ ਪਜਾਸ। ਅੰਤਰਜਾਮੀ ਬਾਕ ਪ੍ਰਕਾਸ਼ਾ।**
**'ਬ੍ਰਿੱਛ ਸਿੰਸਪਾ ਖਰੋ ਜਿ ਏਹ। ਇਸ ਪਿਖਿ ਹਮ ਦਰਸ਼ਨ ਫਲ ਲੇਹੁ॥ ੩੧॥**

ਦਰਸ਼ਨਾਂ ਦੀ ਜਿਸ ਦੇ ਮਨ ਵਿਚ ਵੱਡੀ ਪਿਆਸ ਸੀ। ਅੰਤਰਜਾਮੀ ਸਤਿਗੁਰੂ ਨੇ ਭਾਈ ਦੁਆਰੇ ਦੇ ਮਨ ਦੀ ਗੱਲ ਜਾਣ ਕੇ ਕਿਹਾ, "ਇਹ ਜੋ ਟਾਹਲੀ ਦਾ ਦਰੱਖਤ ਖੜਾ ਹੈ, ਇਸ ਨੂੰ ਵੇਖ ਕੇ ਸਾਡੇ ਦਰਸ਼ਨਾਂ ਦਾ ਫਲ ਲਵੋ॥੩੧॥

**ਧਰਹਿ ਭਾਵਨਾ ਇਸ ਕੋ ਹੇਰੇ। ਤਿਸ ਨਰ ਕੋ ਹੁਇਂ ਪੁੰਨ ਬਡੇਰੇ।**
**ਹੁਇ ਹੈ ਇਸ ਕੋ ਨਾਮ ਚੁਟਾਲਾ। ਬਿਦਤ ਬਿਸਾਲ ਰਹਹਿ ਚਿਰ ਕਾਲਾ'॥੩੨॥**

ਜਿਹੜਾ ਭਾਵਨਾ ਧਰ ਕੇ ਇਸ ਨੂੰ ਵੇਖੇਗਾ, ਉਸ ਮਨੁੱਖ ਨੂੰ ਵੱਡੇ ਪੁੰਨ ਦਾ ਫਲ ਨਸੀਬ ਹੋਵੇਗਾ। ਇਸ ਦਾ ਨਾਂ ਚੁਟਾਲਾ ਪ੍ਰਗਟ ਹੋਵੇਗਾ ਤੇ ਇਹ ਬਹੁਤ ਦੇਰ ਤਕ ਰਹੇਗਾ"॥੩੨॥

**ਸਤਿਗੁਰ ਸਸੁਰ ਜਾਨਿ ਥਲ ਬਡੇ। ਸਨਮਾਨਜੋ ਬਹੁ ਤਹਿਂ ਹੀ ਛਡੇ।**
**ਭਾਗਨ ਸਾਸ ਖਰੀ ਕਰ ਜੋਰਿ। ਕਰਿ ਬੰਦਨ ਗੁਰ ਤਿਸ ਕੀ ਓਰ॥ ੩੩॥**

ਸਤਿਗੁਰੂ ਜੀ ਨੇ ਸਹੁਰਾ ਹੋਣ ਕਰਕੇ ਵੱਡੇ ਸਥਾਨ 'ਤੇ ਜਾਣ ਕੇ ਬਹੁਤ ਸਨਮਾਨ ਕੀਤਾ। ਭਾਗਨ ਨਾਮੀ ਸੱਸ ਵੀ ਹੱਥ ਜੋੜ ਕੇ ਖੜੀ ਸੀ। ਗੁਰੂ ਜੀ ਨੇ ਹੱਥ ਜੋੜ ਕੇ ਉਸ ਵਲ ਵੀ ਬੰਦਨਾ ਕੀਤੀ॥੩੩॥

ਕਰਜੋ ਪਯਾਨ ਲਿਏ ਸਭਿ ਸੰਗ। ਹੇਰੇ ਐਰਾਵਤੀ ਤਰੰਗ।
ਤਰਨੀ ਤੇ ਤਰਿ ਕਰਿ ਪਰਿ ਤੀਰ। ਡੇਰਾ ਕੀਨਿਸਿ ਗੁਨੀ ਗਹੀਰ॥ ੩੪॥

ਫਿਰ ਆਪਣੇ ਸਾਰੇ ਸਾਥੀਆਂ ਨੂੰ ਲੈ ਕੇ ਚਲ ਪਏ ਤੇ ਜਾ ਕੇ ਰਾਵੀ ਦਰਿਆ ਦੀਆਂ ਲਹਿਰਾਂ ਵੇਖੀਆਂ। ਬੇੜੀ ਤੇ ਚੜ੍ਹ ਕੇ ਨਦੀ ਨੂੰ ਪਾਰ ਕਰਕੇ ਦੂਸਰੇ ਕਿਨਾਰੇ ਪਹੁੰਚ ਗਏ ਤੇ ਉਥੇ ਜਾ ਕੇ ਗੁਰੂ ਜੀ ਨੇ ਡੇਰਾ ਕਰ ਲਿਆ॥੩੪॥

ਤਿਸ ਥਲ ਸ੍ਰੀ ਨਾਨਕ ਕੀ ਬੇਰੀ। ਬੰਦਨ ਠਾਨਿ ਭਾਉ ਕਰਿ ਹੇਰੀ।
ਸੁਧਿ ਹਿਤ ਸਿੱਖ ਸੁਧਾਸਰ ਨਗਰੀ। ਪਠੇ ਸ਼ੀਘ੍ਰ ਹੀ ਭਾਖੀ ਸਗਰੀ॥ ੩੫॥

ਉਸ ਸਥਾਨ ਤੇ ਗੁਰੂ ਨਾਨਕ ਦੇਵ ਜੀ ਦੀ ਬੇਰੀ ਸੀ, ਗੁਰੂ ਜੀ ਨੇ ਬੰਦਨਾ ਕਰਕੇ ਬੜੇ ਪ੍ਰੇਮ ਨਾਲ ਵੇਖਿਆ। ਖਬਰ ਦੇਣ ਵਾਸਤੇ ਕੁਝ ਸਿੱਖਾਂ ਨੂੰ ਅਗਾਊਂ ਅੰਮ੍ਰਿਤਸਰ ਨਗਰ ਵਿਚ ਭੇਜਿਆ। ਉਹ ਛੇਤੀ ਹੀ ਅੰਮ੍ਰਿਤਸਰ ਪਹੁੰਚ ਗਏ ਤੇ ਸਾਰੀ ਗੱਲ-ਬਾਤ ਮਾਤਾ ਗੰਗਾ ਜੀ ਨੂੰ ਦੱਸੀ॥੩੫॥

ਸੁਨਤਿ ਮਾਤ ਗੰਗਾ ਹਰਖਾਈ। ਆਵਹਿਂ ਅਬਲਾ ਦੇਤਿ ਬਧਾਈ।
ਨੌਬਤਿ ਲਗੀ ਬਜਨਿ ਮੁਦ ਦੈਨੀ। ਮਿਲੀ ਬ੍ਰਿੰਦ ਨਾਗਰਿ ਪਿਕ ਬੈਨੀ॥ ੩੬॥

ਇਹ ਸੁਣ ਕੇ ਮਾਤਾ ਗੰਗਾ ਜੀ ਬਹੁਤ ਪ੍ਰਸੰਨ ਹੋਏ, ਇਸਤਰੀਆਂ ਆ ਕੇ ਵਧਾਈਆਂ ਦੇਣ ਲੱਗੀਆਂ। ਪ੍ਰਸੰਨਤਾ ਦੇਣ ਵਾਲੀ ਨੌਬਤ ਵੱਜਣ ਲੱਗੀ। ਨਗਰ ਦੀਆਂ ਇਸਤਰੀਆਂ ਮਿਲ ਕੇ ਗੀਤ ਗਾਉਣ ਲੱਗੀਆਂ॥੩੬॥

ਗਾਇ ਮਧੁਰ ਸੁਰ ਗੀਤ ਘਨੇਰੇ। ਮੰਗਤ ਜਨ ਦੈ ਦਾਨ ਬਡੇਰੇ।
ਲੇਨਿ ਅਗਾਊ ਕੀ ਕਰਿ ਤਜਾਰੀ। ਜਿਮ ਬਰਾਤ ਕੀ ਹ੍ਵੈ ਸੁਧਿ ਸਾਰੀ॥ ੩੭॥

ਬੜੀ ਮਿੱਠੀ ਸੁਰ ਨਾਲ ਗੀਤ ਗਾਉਂਦੀਆਂ ਸਨ। ਮਾਤਾ ਜੀ ਮੰਗਤਿਆਂ ਨੂੰ ਬਹੁਤ ਦਾਨ ਦੇ ਰਹੇ ਸਨ। ਅਗਾਊ ਜਾ ਕੇ ਨਵੀਂ ਨੂੰਹ ਨੂੰ ਲਿਆਉਣ ਦੀਆਂ ਤਿਆਰੀਆਂ ਕਰਨ ਲੱਗੇ, ਜਿਵੇਂ ਬਰਾਤ ਦੇ ਆਉਣ ਦੀ ਸਾਰੀ ਖਬਰ ਮਿਲੀ ਸੀ॥੩੭॥

ਉਤ ਸਤਿਗੁਰ ਸੋ ਨਿਸਾ ਬਿਤਾਇ। ਬਾਜ ਅਰੂਢੇ ਬਾਜ ਬਜਾਇ।
ਡੇਰਾ ਕਰੇ ਅਗਾਰੀ ਚਾਲੇ। ਸੁਭਟ ਤੁਰੰਗ ਚਲੇ ਤਬਿ ਜਾਲੇ॥ ੩੮॥

ਓਧਰ ਸਤਿਗੁਰੂ ਜੀ ਰਾਤ ਬਤੀਤ ਕਰਕੇ ਘੋੜੇ ਤੇ ਚੜ੍ਹ ਗਏ ਤੇ ਵਾਜੇ ਵੱਜਣ ਲੱਗੇ। ਓਥੇ ਡੇਰਾ ਕਰਕੇ ਅੱਗੇ ਚਲ ਪਏ, ਫਿਰ ਸਾਰੇ ਸੂਰਮੇ ਵੀ ਘੋੜਿਆਂ ਸਮੇਤ ਨਾਲ ਚਲ ਪਏ॥੩੮॥

ਆਨੰਦਤਿ ਅੰਮ੍ਰਿਤਸਰ ਤੀਰ। ਪਹੁਚੇ ਆਇ ਲੀਏ ਨਰ ਭੀਰ।
ਛਿਰਕੀ ਬੀਥੀ ਬ੍ਰਿੰਦ ਬਜ਼ਾਰਨਿ। ਕਿਤਿਕ ਪਿਖਤਿ ਹੈਂ ਚਢੇ ਅਟਾਰਨਿ॥ ੩੯॥

ਬੜੇ ਅਨੰਦ ਨਾਲ ਅੰਮ੍ਰਿਤਸਰ ਦੇ ਨੇੜੇ ਪਹੁੰਚ ਗਏ। ਅਗਾਊਂ ਲੈਣ ਆਈ ਮਨੁੱਖਾਂ ਦੀ ਭੀੜ ਵੀ ਪਹੁੰਚ ਗਈ। ਸੜਕਾਂ ਬਜ਼ਾਰਾਂ ਵਿਚ ਬਹੁਤ ਛਿੜਕਾ ਕੀਤਾ ਗਿਆ। ਕਈ ਲੋਕ ਆਪਣੇ ਕੋਠਿਆਂ ਦੀਆਂ ਛੱਤਾਂ 'ਤੇ ਚੜ੍ਹ ਕੇ ਵੇਖ ਰਹੇ ਸਨ॥੩੯॥

ਜਾਨੇ ਜਬਿ ਨੇਰੇ ਪੁਰਿ ਆਏ। ਨਾਰਿ ਨਾਗਰੀ ਭਈ ਅਗਾਏ।
ਗੂੰਦਿ ਗੂੰਦਿ ਫੂਲਨਿ ਕੀ ਮਾਲਾ। ਲੇ ਲੇ ਮਿਲੀ ਜਾਇ ਗਨ ਬਾਲਾ॥ ੪੦॥

ਜਦ ਇਹ ਜਾਣ ਲਿਆ ਕਿ ਨਗਰ ਦੇ ਨੇੜੇ ਆ ਗਏ ਹਨ ਤਾਂ ਨਗਰ ਦੀਆਂ ਇਸਤਰੀਆਂ ਅੱਗੇ ਆ ਗਈਆਂ। ਫੁੱਲਾਂ ਦੇ ਹਾਰ ਗੁੰਦ ਗੁੰਦ ਕੇ ਬਣਾਏ ਤੇ ਉਨ੍ਹਾਂ ਨੂੰ ਲੈ ਕੇ ਇਸਤਰੀਆਂ ਅੱਗੇ ਆ ਕੇ ਮਿਲੀਆਂ॥੪੦॥

ਭਾਟ ਨਕੀਬ ਬੋਲਤੇ ਆਵੈਂ। ਬਹੁ ਡੋਰੇ ਪਰ ਧਨ ਬਰਖਾਵੈਂ।
ਪੁਰਿ ਕੋ ਮੋਦ ਦੇਤਿ ਘਰ ਆਏ। ਗੰਗ ਮਾਤ ਕੁਲ ਰੀਤਿ ਕਰਾਏ॥ ੪੧॥

ਭੱਟ ਤੇ ਨਕੀਬ ਬੋਲਦੇ ਆਉਂਦੇ ਸਨ ਕਿ ਗੁਰੂ ਹਰਿਗੋਬਿੰਦ ਸਾਹਿਬ ਆ ਰਹੇ ਹਨ। ਡੋਲੇ ਉੱਤੋਂ ਦੀ ਬਹੁਤ ਧਨ ਦੀ ਵਰਸ਼ਾ ਹੋ ਰਹੀ ਸੀ, ਸਾਰੇ ਨਗਰ ਨੂੰ ਪ੍ਰਸੰਨ ਕਰਦੇ ਹੋਏ ਘਰ ਪਹੁੰਚ ਗਏ। ਮਾਤਾ ਗੰਗਾ ਜੀ ਨੇ ਕੁਲ ਦੀਆਂ ਰੀਤਾਂ ਕੀਤੀਆਂ॥੪੧॥

**ਸਾਜਿ ਆਰਤੀ ਅੱਗ੍ਰ ਉਤਾਰੀ। ਪੀਯਸਿ ਬਾਰਿ ਬਾਰਿ ਬਰ ਬਾਰੀ।**
**ਅੰਤਰ ਸਦਨ ਬਿਰਾਜੇ ਜਾਇ। ਦੇਖਿ ਨੁਖਾ ਸੁਤ ਕੌ ਸੁਖ ਪਾਇ॥ ੪੨॥**

ਅਗਰਬਤੀ ਬਾਲ ਕੇ ਆਰਤੀ ਉਤਾਰੀ, ਮਾਤਾ ਗੰਗਾ ਜੀ ਨੇ ਪਾਣੀ ਵਾਰ ਕੇ ਪੀਤਾ। ਫਿਰ ਘਰ ਦੇ ਅੰਦਰ ਜਾ ਕੇ ਬਿਰਾਜ ਗਏ। ਪੁੱਤਰ ਅਤੇ ਨੂੰਹ ਨੂੰ ਵੇਖ ਕੇ ਸੁੱਖ ਪਾਇਆ॥੪੨॥

**ਸ੍ਰੀ ਹਰਿਗੋਬਿੰਦ ਪੁਨ ਉਠਿ ਆਏ। ਸ੍ਰੀ ਅੰਮ੍ਰਿਤਸਰ ਬਿਖੈ ਨਹਾਏ।**
**ਲਿਯੇ ਪ੍ਰਸਾਦਿ ਗਏ ਦਰਬਾਰ। ਹਾਥ ਜੋਰਿ ਕਰਿ ਬੰਦਨ ਧਾਰਿ॥ ੪੩॥**

ਫਿਰ ਸ੍ਰੀ ਹਰਿਗੋਬਿੰਦ ਜੀ ਉੱਠ ਕੇ ਆਏ ਤੇ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕੀਤਾ। ਫਿਰ ਕੜਾਹ ਪ੍ਰਸ਼ਾਦਿ ਲੈ ਕੇ ਦਰਬਾਰ ਸਾਹਿਬ ਗਏ ਤੇ ਹੱਥ ਜੋੜ ਕੇ ਬੰਦਨਾ ਕੀਤੀ॥੪੩॥

**ਭਾਈ ਬ੍ਰਿੱਧ ਸਹਤ ਗੁਰਦਾਸ। ਮਿਲੇ ਨਮੋ ਕਰਿ ਹਰਖ ਪ੍ਰਕਾਸ਼।**
**ਦੀਨਿ ਪ੍ਰਦਛਨਾ ਪੁਨਿ ਹਟਿ ਆਏ। ਥਿਰੇ ਅਕਾਲ ਤਖਤ ਕੀ ਥਾਏ॥ ੪੪॥**

ਬਾਬਾ ਬੁੱਢਾ ਜੀ, ਭਾਈ ਗੁਰਦਾਸ ਸਮੇਤ ਨਮਸਕਾਰ ਕਰਕੇ, ਬੜੇ ਪ੍ਰਸੰਨ ਹੋ ਕੇ ਮਿਲੇ। ਫਿਰ ਪਰਿਕਰਮਾ ਕਰਕੇ ਵਾਪਸ ਆ ਗਏ ਤੇ ਅਕਾਲ ਤਖਤ ਵਾਲੇ ਥਾਂ ਠਹਿਰ ਗਏ॥੪੪॥

**ਫਰਸ਼ ਕਰਾਇ ਦਿਵਾਨ ਲਗਾਯੋ। ਸਭਿ ਆਏ ਗੁਰ ਦਰਸ਼ਨ ਪਾਯੋ।**
**ਕਰਿ ਕਰਿ ਬੰਦਨ ਬੈਠਹਿਂ ਪਾਸਿ। ਸਭਿ ਸੋਂ ਬੋਲਤਿ ਬਚਨ ਬਿਲਾਸ॥ ੪੫॥**

ਚਾਦਰਾਂ ਵਿਛਾ ਕੇ ਦੀਵਾਨ ਲਾਇਆ ਤੇ ਸਾਰਿਆਂ ਨੇ ਆ ਕੇ ਗੁਰੂ ਜੀ ਦੇ ਦਰਸ਼ਨ ਕੀਤੇ ਤੇ ਬੰਦਨਾ ਕਰ ਕਰ ਕੇ ਪਾਸ ਬੈਠਦੇ ਗਏ। ਗੁਰੂ ਜੀ ਨੇ ਸਾਰਿਆਂ ਨਾਲ ਬਚਨ ਬਿਲਾਸ ਕੀਤਾ॥੪੫॥

**ਪੈਂਦੇ ਖਾਂ ਜੁਤਿ ਭਟ ਗਨ ਆਏ। ਨਮੋ ਕਰਹਿਂ ਲੋਚਨ ਬਿਕਸਾਏ।**
**ਕਰਜੋ ਖਾਨ ਕੋ ਮਾਨ ਘਨੇਰਾ। ਭਟਨਿ ਕੁਸ਼ਲ ਬੂਝੀ ਤਿਸ ਬੇਰਾ॥ ੪੬॥**

ਪੈਂਦੇ ਖਾਂ ਸਮੇਤ ਸਾਰੇ ਸੂਰਮੇ ਆ ਗਏ, ਨਮਸਕਾਰ ਕਰਕੇ ਅੱਖਾਂ ਖਿੜ ਗਈਆਂ। ਪੈਂਦੇ ਖਾਂ ਦਾ ਬਹੁਤ ਮਾਣ ਕੀਤਾ ਤੇ ਗੁਰੂ ਜੀ ਨੇ ਉਸ ਸਮੇਂ ਸੂਰਮਿਆਂ ਨੂੰ ਸੁਖ-ਸਾਂਦ ਪੁੱਛੀ॥੪੬॥

*ਪੰਜਵੀਂ ਰਾਸ ਦਾ ਤਰਵੰਞਵਾਂ ਅਧਿਆਇ ਸਮਾਪਤ ਹੋਇਆ ॥੫੩॥*

## *ਅਧਿਆਇ ਚਰਵੰਞਵਾਂ*

### *ਬੀਬੀ ਵੀਰੋ, ਸ੍ਰੀ ਸੂਰਜ ਮਲ ਤੇ ਸ੍ਰੀ ਅਣੀਰਾਏ ਦਾ ਜਨਮ*

**ਦੋਹਰਾ-ਸ੍ਰੀ ਗੁਰਦਿੱਤਾ ਪੁਤ੍ਰ ਤਹਿਂ ਲਜਾਏ ਸਤਿਗੁਰੂ ਤੀਰ।**
**ਲੀਨਿ ਅੰਕ ਦੁਲਰਾਵਤੇ ਮ੍ਰਿਦੁਲ ਬਾਕ ਤੇ ਧੀਰ॥ ੧॥**

ਵੱਡੇ ਪੁੱਤਰ ਸ੍ਰੀ ਗੁਰਦਿੱਤਾ ਜੀ ਨੂੰ ਸਤਿਗੁਰੂ ਸ੍ਰੀ ਹਰਿਗੋਬਿੰਦ ਸਾਹਿਬ ਦੇ ਪਾਸ ਲਿਆਏ। ਗੁਰੂ ਜੀ ਨੇ ਉਸ ਨੂੰ ਗੋਦੀ ਵਿਚ ਚੁਕ ਲਿਆ ਤੇ ਬੜੇ ਮਿੱਠੇ ਬਚਨ ਕਹਿ ਕੇ ਧੀਰਜ ਦਿੱਤਾ॥੧॥

*ਚੌਪਈ-* **ਜਥਾ ਜੋਗ ਸਭਿ ਕੋ ਸਨਮਾਨਾ। ਸਿੱਖ ਮਸੰਦ ਸੁਭਟ ਜੇ ਨਾਨਾ।**
**ਪੁਨ ਉਠਿ ਨਿਜ ਮੰਦਿਰ ਕੋ ਗਏ। ਖਾਨ ਪਾਨ ਨਾਨਾ ਬਿਧਿ ਕਏ॥੨॥**

ਯਥਾਯੋਗ ਸਭ ਦਾ ਸਨਮਾਨ ਕੀਤਾ। ਸਿੱਖ, ਮਸੰਦ ਅਤੇ ਜਿਹੜੇ ਵੱਡੇ ਸੂਰਮੇ ਸਨ, ਫਿਰ ਉੱਠ ਕੇ ਆਪਣੇ ਘਰ ਨੂੰ ਚਲੇ ਗਏ, ਕਈ ਪ੍ਰਕਾਰ ਦਾ ਖਾਣ ਪੀਣ ਕੀਤਾ॥੨॥

**ਸੰਧਜਾ ਸਮੈ ਸੁ ਦੀਪਕਮਾਲਾ। ਜਹਿਂ ਕਹਿਂ ਕੀਨਸਿ ਭਯੋ ਉਜਾਲਾ।**
**ਸ਼੍ਰੀ ਹਰਿਮੰਦਰ ਕੇ ਚਹੁਂਦਿਸ਼ਿ ਮੈਂ। ਦੀਪਕ ਬਾਰ ਧਰੇ ਘ੍ਰਿਤਿ ਜਿਸ ਮੈਂ॥੩॥**

ਸ਼ਾਮ ਦੇ ਵੇਲੇ ਦੀਪਮਾਲਾ ਕੀਤੀ ਗਈ, ਜਿਥੇ ਕਿਥੇ ਰੌਸ਼ਨੀ ਹੋ ਗਈ। ਸ੍ਰੀ ਹਰਿਮੰਦਰ ਸਾਹਿਬ ਦੇ ਚਾਰੇ ਪਾਸੇ ਘਿਉ ਦੇ ਦੀਵੇ ਬਾਲ ਕੇ ਰੱਖੇ॥੩॥

**ਸ਼੍ਰੀ ਅੰਮ੍ਰਿਤਸਰ ਕੀ ਸੋਪਾਨ। ਜਹਿਂ ਕਹਿਂ ਕੀਨਿ ਪ੍ਰਕਾਸ਼ ਮਹਾਨ।**
**ਸੁਪਤਿ ਜਥਾ ਸੁਖ ਰਾਤਿ ਬਿਤਾਈ। ਜਾਮ ਨਿਸਾ ਤੇ ਗੁਰੂ ਨਹਾਈ॥੪॥**

ਸ੍ਰੀ ਅੰਮ੍ਰਿਤਸਰ ਸ਼ਹਿਰ ਦੀਆਂ ਸੜਕਾਂ ਤੇ ਜਿਥੇ ਕਿਥੇ ਮਹਾਨ ਪ੍ਰਕਾਸ਼ ਕੀਤਾ। ਸੌਂ ਕੇ ਬੜੇ ਸੁਖ ਨਾਲ ਰਾਤ ਬਤੀਤ ਕੀਤੀ। ਪਹਿਰ ਰਾਤ ਰਹਿੰਦਿਆਂ ਗੁਰੂ ਜੀ ਨੇ ਇਸ਼ਨਾਨ ਕੀਤਾ॥੪॥

**ਗਾਇ ਰਬਾਬੀ ਆਸਾਵਾਰ। ਸੱਤਿਨਾਮ ਸਿਮਰਨ ਜੈਕਾਰ।**
**ਬੈਠਹਿਂ ਸਤਿਗੁਰੁ ਲਾਇ ਦਿਵਾਨ। ਆਵਹਿਂ ਸਿੱਖ ਅਨਿਕ ਲੈ ਗਜਾਨ॥੫॥**

ਰਬਾਬੀਆਂ ਨੇ ਆਸਾ ਜੀ ਦੀ ਵਾਰ ਦਾ ਕੀਰਤਨ ਕੀਤਾ ਤੇ ਸਤਿਨਾਮ ਦਾ ਸਿਮਰਨ ਕਰਕੇ ਜੈ ਜੈ ਕਾਰ ਕੀਤੀ। ਸਤਿਗੁਰੂ ਜੀ ਦੀਵਾਨ ਲਾ ਕੇ ਬੈਠ ਗਏ, ਸਿੱਖ ਆ ਕੇ ਅਨੇਕ ਪ੍ਰਕਾਰ ਦਾ ਗਿਆਨ ਪ੍ਰਾਪਤ ਕਰਦੇ ਸਨ॥੫॥

**ਇਸੀ ਪ੍ਰਕਾਰ ਬਿਤੇ ਬਹੁ ਮਾਸ। ਸਤਿਗੁਰੁ ਬਿਲਸਤਿ ਬਿਬਿਧਿ ਬਿਲਾਸ।**
**ਧਰਿ ਦਮੋਦਰੀ ਗਰਭ ਦੁਤਿਯ ਤਬਿ। ਕੇਤਿਕ ਮਾਸ ਬਿਤਾਵਨਿ ਕਿਯ ਜਬਿ॥੬॥**

ਏਸੇ ਪ੍ਰਕਾਰ ਕਈ ਮਹੀਨੇ ਬੀਤ ਗਏ, ਸਤਿਗੁਰੂ ਜੀ ਕਈ ਪ੍ਰਕਾਰ ਦੇ ਅਨੰਦ ਬਿਲਾਸ ਕਰ ਰਹੇ ਸਨ। ਗੁਰੂ ਜੀ ਦੇ ਵੱਡੇ ਮਹਿਲ ਦਮੋਦਰੀ ਜੀ ਨੇ ਦੂਸਰਾ ਗਰਭ ਧਾਰਨ ਕੀਤਾ। ਜਦ ਕਈ ਮਹੀਨੇ ਬੀਤ ਗਏ॥੬॥

**ਭਈ ਪ੍ਰਸੂਤਾ ਜਨਮੀ ਕੰਨਜਾਂ। ਬਡ ਭਾਗਨਿ ਸਭਿਹਿਨਿ ਤੇ ਧੰਨਜਾਂ।**
**ਸ਼੍ਰੀ ਗੰਗਾ ਨੇ ਤਾਹਿਂ ਨਿਹਾਰਾ। 'ਬੀਰੋ! ਨਾਮ ਬਿਚਾਰ ਉਚਾਰਾ॥੭॥**

ਤਾਂ ਗੁਰੂ ਜੀ ਦੇ ਘਰ ਇਕ ਕੰਨਿਆਂ ਨੇ ਜਨਮ ਲਿਆ, ਜਿਹੜੀ ਸਾਰਿਆਂ ਨਾਲੋਂ ਵੱਡੇ ਭਾਗਾਂ ਵਾਲੀ ਤੇ ਧੰਨ ਸੀ। ਜਦ ਮਾਤਾ ਗੰਗਾ ਜੀ ਨੇ ਉਸ ਨੂੰ ਵੇਖਿਆ ਤਾਂ ਵਿਚਾਰ ਕੇ 'ਵੀਰੋ' ਨਾਮ ਉਚਾਰਣ ਕੀਤਾ॥੭॥

**ਮਾਤ ਕਰਤਿ ਪ੍ਰਤਿਪਾਲਾ ਘਨੀ। ਪਜਾਰੀ ਸੁਤਾ ਪ੍ਰੇਮ ਕੇ ਸਨੀ।**
**ਕਬਿ ਦਾਦੀ ਲੇ ਅੰਕ ਦੁਲਾਰਹਿ। 'ਗੁਰੁ ਘਰ ਜਨਮੀ ਪੁੰਨ ਉਦਾਰਹਿ'॥੮॥**

ਉਸ ਦੇ ਮਾਤਾ ਜੀ ਉਸ ਦੀ ਬਹੁਤ ਪ੍ਰਤਿਪਾਲਣਾ ਕਰਦੇ ਸਨ, ਪਿਆਰੀ ਪੁੱਤਰੀ ਦਾ ਕੋਈ ਸਾਨੀ ਨਹੀਂ ਸੀ। ਕਦੀ ਦਾਦੀ ਗੋਦ ਵਿਚ ਚੁੱਕ ਕੇ ਦੁਲਾਰਦੀ ਸੀ ਤੇ ਕਹਿੰਦੀ ਸੀ, "ਗੁਰੂ ਘਰ ਵਿਚ ਜਨਮੀ ਹੈ, ਵੱਡਾ ਪੁੰਨ ਹੈ"॥੮॥

ਸੰਗਤਿ ਦੀਪਮਾਲ ਕੋ ਆਵੈ। ਸ੍ਰੀ ਅੰਮ੍ਰਿਤਸਰ ਬਿਖੈ ਨਹਾਵੈ।
ਸ੍ਰੀ ਹਰਿ ਮੰਦਿਰ ਦਰਸ਼ਨ ਕਰੈ। ਸੁਨਹਿ ਸ਼ਬਦ ਉਰ ਆਨੰਦ ਧਰੈ॥ ੯॥

ਦੀਵਾਲੀ ਦੇ ਸਮੇਂ ਬਹੁਤ ਸੰਗਤ ਆਉਂਦੀ ਸੀ ਤੇ ਆ ਕੇ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰਦੀ ਸੀ। ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਕਰਦੇ ਸਨ ਅਤੇ ਸ਼ਬਦ ਸੁਣ ਕੇ ਹਿਰਦੇ ਵਿਚ ਅਨੰਦ ਧਾਰਨ ਕਰਦੇ ਸਨ॥੯॥

ਸ੍ਰੀ ਹਰਿਗੋਬਿੰਦ ਤਖਤ ਅਕਾਲ। ਬੈਠਹਿਂ ਸਭਾ ਲਗਾਇ ਬਿਸਾਲ।
ਆਨਿ ਅਕੋਰਨਿ ਕੋ ਅਰਪੰਤੇ। ਅਪਨਿ ਮਨੋਰਥ ਕੋ ਉਚਰੰਤੇ॥ ੧੦॥

ਸ੍ਰੀ ਗੁਰੂ ਹਰਿਗੋਬਿੰਦ ਜੀ ਅਕਾਲ ਤਖਤ ਤੇ ਬੈਠ ਕੇ ਵਿਸ਼ਾਲ ਦੀਵਾਨ ਲਾਉਂਦੇ ਸਨ। ਸਿੱਖ ਆ ਕੇ ਭੇਟਾਵਾਂ ਅਰਪਣ ਕਰਦੇ ਸਨ ਅਤੇ ਆਪਣੇ ਮਨੋਰਥ ਦਾ ਉਚਾਰਣ ਕਰਦੇ ਸਨ॥੧੦॥

ਕਰਹਿਂ ਕਾਮਨਾ ਸਭਿ ਕੀ ਪੂਰਨ। ਬਖਸ਼ਹਿਂ ਸਿੱਖਨਿ ਕੋ ਗੁਨ ਰੂਰਨਿ।
ਕੇਤਿਕ ਭਗਤਿ ਬਿਖੈ ਮਨ ਲਾਵੈਂ। ਸੱਤਿਨਾਮ ਸਿਮਰਤਿ ਗਤਿ ਪਾਵੈਂ॥ ੧੧॥

ਸਭ ਦੀਆਂ ਕਾਮਨਾਂਵਾਂ ਪੂਰੀਆਂ ਕਰਦੇ ਸਨ ਤੇ ਸਿੱਖਾਂ ਨੂੰ ਸੁੰਦਰ ਗੁਣਾਂ ਦੀ ਬਖਸ਼ਿਸ਼ ਕਰਦੇ ਸਨ। ਕਈ ਭਗਤੀ ਵਿੱਚ ਮਨ ਲਾਉਂਦੇ ਸਨ ਤੇ ਕਈ ਸਤਿਨਾਮ ਦਾ ਸਿਮਰਨ ਕਰਕੇ ਗਤੀ ਪਾਉਂਦੇ ਸਨ॥੧੧॥

ਕਿਸ ਕੋ ਦੇਂ ਨਿਸ਼ਚੈ ਉਰ ਗ੍ਯਾਨ। ਜਾਨਹਿਂ ਅਪਨੋ ਰੂਪ ਮਹਾਨ।
ਤਨ ਹੰਤਾ ਤੇ ਹੋਤਿ ਨਿਰਾਲੇ। ਲਿਪਹਿਂ ਨ ਫਲ ਜੇ ਕਰਮਨਿ ਜਾਲੇ॥ ੧੨॥

ਕਿਸੇ ਦੇ ਹਿਰਦੇ ਵਿਚ ਗਿਆਨ ਨਿਸ਼ਚੈ ਕਰਵਾਉਂਦੇ ਸਨ ਤੇ ਉਹ ਆਪਣਾ ਮਹਾਨ ਰੂਪ ਪਹਿਚਾਣ ਲੈਂਦਾ ਸੀ। ਸਰੀਰ ਦੇ ਹੰਕਾਰ ਤੋਂ ਨਿਰਲੇਪ ਹੋ ਜਾਂਦੇ ਸਨ ਤੇ ਕਰਮਾਂ ਦੇ ਫਲਾਂ ਵਿਚ ਲਿਪਾਇਮਾਨ ਨਹੀਂ ਸੀ ਹੁੰਦੇ॥੧੨॥

ਆਇ ਅਨਿਕ ਸੇਵਾ ਕਹੁ ਲਾਗੇ। ਜਗ ਬੰਧਨ ਤ੍ਯਾਗਹਿਂ ਬਡਭਾਗੇ।
ਲਗ੍ਯੋ ਸਦਾਬ੍ਰਤ ਮੁਕਤੀ ਕੇਰਾ। ਆਸ ਧਰਹਿਂ ਲੇ ਅਨੰਦ ਘਨੇਰਾ॥ ੧੩॥

ਅਨੇਕਾਂ ਆ ਕੇ ਸੇਵਾ ਵਿਚ ਲੱਗ ਜਾਂਦੇ ਸਨ ਤੇ ਵੱਡੇ ਭਾਗਾਂ ਵਾਲੇ ਜਗਤ ਦੇ ਬੰਧਨ ਛੱਡ ਦਿੰਦੇ ਸਨ। ਮੁਕਤੀ ਦਾ ਸਦਾ-ਵਰਤ ਲਗਿਆ ਹੋਇਆ ਸੀ। ਆਸ ਧਰ ਕੇ ਉਹ ਬੜਾ ਅਨੰਦ ਲੈਂਦੇ ਸਨ॥੧੩॥

ਵਹਿਰ ਅਖੇਰ ਬ੍ਰਿਤਿ ਕੋ ਜਾਤੇ। ਆਯੁਧ ਬਿੱਦ੍ਯਾ ਮਹਿਂ ਉਮਹਾਤੇ।
ਪੈਂਦੇ ਖਾਨ ਅਧਿਕ ਬਲਵਾਨਾ। ਤਿਹ ਸੌਂ ਪਰਚਤਿ ਰਹਹਿਂ ਮਹਾਨਾ॥ ੧੪॥

ਜੰਗਲ ਵਿਚ ਸ਼ਿਕਾਰ ਖੇਡਣ ਜਾਂਦੇ ਸਨ ਤੇ ਸ਼ਸਤ੍ਰ ਵਿਦਿਆ ਨਾਲ ਬੜਾ ਉਤਸ਼ਾਹ ਰੱਖਦੇ ਹਨ। ਪੈਂਦੇ ਖਾਨ ਬਹੁਤ ਬਲਵਾਨ ਸੀ, ਉਸ ਨਾਲ ਬਹੁਤ ਪਿਆਰ ਕਰਦੇ ਸਨ ਤੇ ਉਸ ਦੀਆਂ ਖੇਡਾਂ ਵਿਚ ਪਰਚੇ ਰਹਿੰਦੇ ਸਨ॥੧੪॥

ਬਡੇ ਬਲੀ ਦੋ ਮਹਿਖ ਮੰਗਾਵਹਿਂ। ਤਿਨ ਕਹੁ ਸਨਮੁਖ ਸੀਸ ਭਿਰਾਵਹਿਂ।
ਟੱਕਰ ਇਕ ਜਬਿ ਕਰਿਹਂ ਭਿਰਾਵਨਿ। ਜਬਿ ਦੂਜੀ ਕੋ ਲਾਗਹਿਂ ਲਾਵਨਿ॥੧੫॥

ਦੋ ਵੱਡੇ ਸ਼ਕਤੀਸ਼ਾਲੀ ਭੈਂਸੇ ਮੰਗਵਾਉਂਦੇ ਸਨ ਤੇ ਉਨ੍ਹਾਂ ਦਾ ਆਹਮੋ-ਸਾਹਮਣੇ ਆਪਸ ਵਿਚ ਭੇੜ ਕਰਵਾਉਂਦੇ ਸਨ, ਜਦ ਭੈਂਸੇ ਆਪਸ ਵਿਚ ਇਕ ਟੱਕਰ ਮਾਰ ਲੈਂਦੇ ਸਨ ਤੇ ਜਦ ਦੂਸਰੀ ਟੱਕਰ ਲਾਉਣ ਲੱਗਦੇ ਸਨ॥੧੫॥

ਦੋਨਹੁਂ ਮਹਿਖਨਿ ਕੇਰ ਬਿਖਾਨ। ਗਹਹਿ ਪਾਨ ਮਹਿਂ ਪੈਂਦੇ ਖਾਨ।
ਭਿਰਨਿ ਨ ਦੇਤਿ ਟਿਕਾਵਹਿ ਦੌਨ। ਨਹਿਂ ਕਰਿ ਸਕਹਿਂ ਓਜ ਤਬਿ ਕੌਨ॥੧੬॥

ਫਿਰ ਪੈਂਦੇ ਖਾਂ ਦੋਵਾਂ ਭੈਂਸਿਆਂ ਦੇ ਸਿੰਗ ਹੱਥ ਵਿਚ ਫੜ ਲੈਂਦਾ ਸੀ ਤੇ ਉਨ੍ਹਾਂ ਨੂੰ ਫਿਰ ਭਿੜਨ ਨਹੀਂ ਸੀ ਦਿੰਦਾ ਤੇ ਦੋਹਾਂ ਨੂੰ ਰੋਕ ਲੈਂਦਾ ਸੀ, ਉਸ ਦੀ ਸ਼ਕਤੀ ਦਾ ਫਿਰ ਕੌਣ ਅੰਦਾਜ਼ਾ ਲਾ ਸਕਦਾ ਸੀ॥੧੬॥

**ਬਲ ਤੇ ਝਟਕਹਿ ਕਰਹਿ ਪਿਛਾਰੀ। ਦੋਨਹੁਂ ਥਿਰਹਿਂ ਸਕਲ ਬਲ ਹਾਰੀ।**
**ਖਰੇ ਹਜ਼ਾਰਹੁਂ ਪਿਖਹਿਂ ਤਮਾਸ਼ਾ। ਬਿਸਮਹਿਂ ਰਿਦੇ ਲਖਹਿਂ ਬਲ ਰਾਸਾ॥੧੭॥**

ਪੈਂਦੇ ਖਾਂ ਭੈਂਸਿਆਂ ਨੂੰ ਜ਼ੋਰ ਨਾਲ ਝੱਟਕ ਕੇ ਪਿਛਾਂਹ ਕਰ ਦਿੰਦਾ ਸੀ, ਦੋਵੇਂ ਸ਼ਕਤੀ ਹਾਰ ਕੇ ਖੜੇ ਹੋ ਜਾਂਦੇ ਸਨ। ਹਜ਼ਾਰਾਂ ਲੋਕ ਖਲੋ ਕੇ ਤਮਾਸ਼ਾ ਵੇਖਦੇ ਸਨ ਤੇ ਬਹੁਤ ਹੈਰਾਨ ਹੁੰਦੇ ਸਨ ਜਦ ਏਡੇ ਬਲਵਾਨ ਨੂੰ ਵੇਖਦੇ ਸਨ॥੧੭॥

**ਇਸ ਕੇ ਸਮ ਮਹਿ ਮੰਡਲ ਮਾਂਹੀ। ਦੂਸਰ ਕਿਸ ਥਲ ਸੁਨਿਯਤਿ ਨਾਂਹੀ।**
**ਦੇਸ਼ ਬਿਦੇਸ਼ਨਿ ਮਹਿਂ ਤਿਸ ਬਾਤ। ਕਰਹਿਂ ਲੋਕ, ਸੁਨਿ ਸੁਨਿ ਬਿਸਮਾਤਿ॥੧੮॥**

ਕਹਿੰਦੇ ਸਨ ਇਸ ਦੇ ਬਰਾਬਰ ਇਸ ਦੁਨੀਆਂ ਵਿਚ ਕੋਈ ਨਹੀਂ ਹੈ, ਹੋਰ ਕਿਸੇ ਥਾਂ ਅਜਿਹਾ ਬਲਵਾਨ ਸੁਣਿਆ ਨਹੀਂ ਹੈ। ਦੇਸ਼ਾਂ ਬਦੇਸ਼ਾਂ ਵਿਚ ਇਹ ਗੱਲ ਫੈਲ ਗਈ, ਲੋਕ ਸੁਣ ਸੁਣ ਕੇ ਹੈਰਾਨ ਹੁੰਦੇ ਸਨ॥੧੮॥

**ਕੇਤਿਕ ਦੇਖਨਿ ਕੇ ਹਿਤ ਆਵੈਂ। ਡੀਲ ਬਿਸਾਲ ਬਲੀ ਪਿਖਿ ਜਾਵੈਂ।**
**ਨੌ ਨੌ ਮਨ ਕੀ ਮੁਦਗਰ ਫੇਰਹਿ। ਅਵਨੀ ਮਹਿਂ ਉਠਾਇ ਕਰਿ ਗੇਰਹਿ॥੧੯॥**

ਕਈ ਵੇਖਣ ਵਾਸਤੇ ਆਉਂਦੇ ਸਨ, ਵੱਡੇ ਡੀਲ ਡੌਲ ਵਾਲੇ ਬਲਵਾਨ ਨੂੰ ਵੇਖ ਕੇ ਚਲੇ ਜਾਂਦੇ ਸਨ। ਨੌਂ ਨੌਂ ਮਣ ਦਾ ਮੁਗਦਰ ਫੇਰਦਾ ਸੀ ਤੇ ਧਰਤੀ ਤੋਂ ਚੁੱਕ ਕੇ ਸੁੱਟ ਦਿੰਦਾ ਸੀ॥੧੯॥

**ਸਤਿਗੁਰ ਦਿਨਪ੍ਰਤਿ ਰੁਖ਼ ਬਹੁ ਕਰੈਂ। ਕ੍ਰਿਪਾ ਦ੍ਰਿਸ਼ਟਿ ਬਲ ਪਰਖਤਿ ਧਰੈਂ।**
**ਵਸਤੁ ਅਜਾਇਬ ਸੰਗਤਿ ਲਜਾਵਹਿ। ਨਿਜ ਕੱਲਜਾਨ ਹੇਤੁ ਅਰਪਾਵਹਿ॥੨੦॥**

ਸਤਿਗੁਰੂ ਜੀ ਪ੍ਰਤਿ ਦਿਨ ਉਸ ਦਾ ਧਿਆਨ ਰਖਦੇ ਸਨ ਤੇ ਕਿਰਪਾ-ਦ੍ਰਿਸ਼ਟੀ ਕਰਕੇ ਉਸ ਦੇ ਬਲ ਦੀ ਪਰਖ ਕਰਦੇ ਸਨ। ਸੰਗਤਾਂ ਅਜੀਬ ਵਸਤਾਂ ਲੈ ਕੇ ਆਉਂਦੀਆਂ ਸਨ ਤੇ ਆਪਣੇ ਕਲਿਆਣ ਵਾਸਤੇ ਗੁਰੂ ਜੀ ਨੂੰ ਅਰਪਣ ਕਰਦੀਆਂ ਸਨ॥੨੦॥

**ਸੋ ਪੈਂਦੇ ਖਾਂ ਕੋ ਗੁਰੁ ਦੇਤਿ। ਬਲ ਦਿਖਰਾਇ ਰਿਝਾਇ ਸੁ ਲੇਤਿ।**
**ਧਨ ਗਨ ਬਸਤ੍ਰ ਸ਼ਸਤ੍ਰ ਬਖ਼ਸ਼ੰਤੇ। ਬਲ ਬਰਧਕ ਭੋਜਨ ਅਚਵੰਤੇ॥ ੨੧॥**

ਉਹ ਵਸਤਾਂ ਗੁਰੂ ਜੀ ਪੈਂਦੇ ਖਾਂ ਨੂੰ ਦੇ ਦਿੰਦੇ ਸਨ। ਉਹ ਆਪਣਾ ਬਲ ਵਿਖਾ ਕੇ ਉਨ੍ਹਾਂ ਨੂੰ ਪ੍ਰਸੰਨ ਕਰ ਲੈਂਦਾ ਸੀ। ਗੁਰੂ ਜੀ ਉਸ ਨੂੰ ਬਹੁਤ ਧਨ, ਬਸਤਰ ਅਤੇ ਸ਼ਸਤਰ ਬਖਸ਼ਦੇ ਸਨ ਤੇ ਬਲ ਵਧਾਉਣ ਵਾਲਾ ਭੋਜਨ ਖਵਾਉਂਦੇ ਸੀ॥੨੧॥

**ਅਪਨੇ ਨਿਕਟਿ ਬਿਠਾਇ ਖੁਲਾਵਹਿਂ। ਖੋਵਾ ਪੈ ਤਪਤਾਇ ਬਨਾਵਹਿਂ।**
**ਆਦਿ ਬਦਾਮ ਪਾਇ ਬਹੁ ਮੇਵਾ। ਤੋਲ ਅਧਿਕ ਦਿਨ ਪ੍ਰਤਿ ਗੁਰਦੇਵਾ॥੨੨॥**

ਆਪਣੇ ਪਾਸ ਬਿਠਾ ਕੇ ਖੁਰਾਕ ਖਵਾਉਂਦੇ ਸਨ। ਖੋਵਾ ਗਰਮ ਕਰਕੇ ਕਈ ਪਦਾਰਥ ਬਣਾਉਂਦੇ ਸਨ ਤੇ ਉਸ ਵਿਚ ਬਦਾਮ ਆਦਿ ਬਹੁਤ ਮੇਵੇ ਪਾਉਂਦੇ ਸਨ ਤੇ ਦਿਨ ਪ੍ਰਤਿ ਗੁਰੂ ਜੀ ਉਸ ਦਾ ਵੱਧ ਭਾਰ ਤੋਲਦੇ ਸਨ॥੨੨॥

**ਖਾਇ ਬਹੁਤ ਪੁਨ ਬਰਜ਼ਿਸ਼ ਕਰੈ। ਦੰਡ ਪੇਲਬੋ, ਮੁੰਗਰੀ ਧਰੈ।**
**ਜਿਸ ਥਲ ਬਾਰਿ ਬਾਰਿ ਫਿਰਿ ਕਰਤਿ। ਅਵਨੀ ਬਿਖੈ ਪਰੈਂ ਤਹਿਂ ਗਰਤ॥੨੩॥**

ਬਹੁਤ ਪਦਾਰਥ ਖਾਂਦਾ ਸੀ ਤੇ ਵਰਜ਼ਿਸ਼ ਕਰਦਾ ਸੀ। ਡੰਡ ਬੈਠਕਾਂ ਮਾਰਦਾ ਸੀ, ਤੇ ਫਿਰ ਮੂੰਗਲੀ ਫੇਰਦਾ ਸੀ। ਜਿਸ ਥਾਂ ਤੇ ਬਾਰ-ਬਾਰ ਫਿਰਦਾ ਸੀ, ਓਥੇ ਧਰਤੀ ਉਤੇ ਟੋਏ ਪੈ ਜਾਂਦੇ ਸਨ॥੨੩॥

**ਬਲ ਜੁਤਿ ਦੇਹਿ ਹੋਤਿ ਨਿਤ ਗਾਢੀ। ਸਰੀ ਸਾਰ ਕੀ ਜਨੁ ਇਹ ਬਾਢੀ।**
**ਕੈਸੋ ਹੁਇ ਤੁਰੰਗ ਬਲ ਭਾਰੀ। ਗਹੈ, ਨ ਚਲਿਬੇ ਦੇਤਿ ਅਗਾਰੀ॥ ੨੪॥**

ਬਲ ਸਹਿਤ ਦੇਹ ਨਿਤ ਸਖਤ ਹੁੰਦੀ ਜਾਂਦੀ ਸੀ, ਮਾਨੋਂ ਇਹ ਲੋਹੇ ਦੀ ਗੇਲੀ ਹੋਵੇ। ਕਿੰਨਾ ਵੀ ਬਲਵਾਨ ਘੋੜਾ ਹੋਵੇ ਜੇ ਫੜ ਲੈਂਦਾ ਸੀ ਤਾਂ ਅੱਗੇ ਜਾਣ ਨਹੀਂ ਸੀ ਦਿੰਦਾ॥੨੪॥

**ਧਰੈ ਰਜਤਪਣ ਸਭਾ ਮਝਾਰ। ਮੇਟਹਿ ਹਰਫ ਮਸਲ ਬਲ ਧਾਰਿ।**
**ਪੁਨਹ ਪਟੇਬਾਜ਼ੀ ਜਬਿ ਕਰੈ। ਨਹੀਂ ਅਗਾਰੀ ਕੋ ਨਰ ਅਰੈ॥ ੨੫॥**

ਇਕ ਚਾਂਦੀ ਦੇ ਸਿੱਕੇ ਨੂੰ ਸਭਾ ਵਿਚ ਰੱਖ ਦਿੰਦੇ ਸਨ, ਉਹ ਬਲ ਨਾਲ ਮਸਲ ਕੇ ਉਸ ਦੇ ਹਰਫ ਹੀ ਮੇਟ ਦਿੰਦਾ ਸੀ। ਫਿਰ ਜਦ ਗਤਕੇਬਾਜ਼ੀ ਕਰਦਾ ਸੀ ਤਾਂ ਉਸ ਦੇ ਸਾਹਮਣੇ ਕੋਈ ਵੀ ਮਨੁੱਖ ਅੜਦਾ ਨਹੀਂ ਸੀ॥੨੫॥

**ਤਬਿ ਸਤਿਗੁਰ ਅਪਨੋ ਬਲ ਕਰੈਂ। ਅੰਗ ਦਬਾਇ ਗਰਬ ਪਰਹਰੈਂ।**
**ਲੱਜਤਿ ਹੋਇ ਸੁਨਾਵਹਿ ਬੈਨ। 'ਹਮ ਬਲ ਸਮ ਅਵਨੀ ਕੋ ਹੈ ਨ॥ ੨੬॥**

ਫਿਰ ਸਤਿਗੁਰੂ ਜੀ ਉਸ ਨਾਲ ਘੁਲ ਕੇ ਜ਼ੋਰ ਕਰਦੇ ਸਨ, ਉਸ ਦੇ ਸਰੀਰ ਨੂੰ ਦਬਾ ਕੇ ਉਸ ਦੇ ਘੁਮੰਡ ਨੂੰ ਦੂਰ ਕਰਦੇ ਸਨ। ਪੈਂਦੇ ਖਾਂ ਲੱਜਿਤ ਹੋ ਕੇ ਕਹਿੰਦਾ ਸੀ, "ਮੇਰੇ ਵਰਗਾ ਬਲਵਾਨ ਧਰਤੀ ਤੇ ਹੋਰ ਕੋਈ ਨਹੀਂ ਹੈ॥੨੬॥

**ਅਰਿਬੇ ਦੇਉਂ ਨ ਦੋ ਪਦ ਮਾਂਹੀ। ਸਹੈ ਕੌਨ ਬਲ, ਬਚਹਿਂ ਸੁ ਨਾਂਹੀ।**
**ਤਨੁ ਕੋ ਤ੍ਰਾਨ ਧਾਰਿ ਕਰਿ ਆਪਿ। ਕਰਹੁ ਨ ਬਸਿ ਮੋਕਹੁ ਹਰਿ ਦਾਪ॥੨੭॥**

ਦੋ ਕਦਮ ਤਕ ਵੀ ਕਿਸੇ ਨੂੰ ਨਾ ਅੜਨ ਦੇਵਾਂ, ਮੇਰਾ ਬਲ ਕੌਣ ਬਰਦਾਸ਼ਤ ਕਰੇਗਾ, ਉਹ ਬਚੇਗਾ ਨਹੀਂ। ਸਰੀਰ ਦਾ ਜ਼ੋਰ ਧਾਰ ਕੇ ਆਪ ਮੈਨੂੰ ਵੱਸ ਕਰਕੇ ਮੇਰਾ ਹੰਕਾਰ ਨਹੀਂ ਦੂਰ ਕਰ ਸਕਦੇ॥੨੭॥

**ਅਜ਼ਮਤਿ ਕੋ ਬਲ ਕਰਿ ਕੈ ਭਾਰੋ। ਮੁਝ ਕੋ ਬਸਿ ਕਰਿ ਲੇਤਿ ਲਚਾਰੋ'।**
**ਇਮ ਹੰਕਾਰ ਜਾਸ ਕੇ ਹੋਵਾ। ਨਿਜ ਬਲ ਸਮ ਦੂਸਰ ਨਹਿਂ ਜੋਵਾ॥ ੨੮॥**

ਕਰਾਮਾਤ ਕਾਰਨ ਭਾਰੀ ਬਲ ਧਾਰ ਕੇ, ਮੈਨੂੰ ਵੱਸ ਕਰਕੇ ਲਾਚਾਰ ਕਰ ਦਿੰਦੇ ਹੋ।" ਏਨਾ ਉਸ ਨੂੰ ਹੰਕਾਰ ਹੋ ਗਿਆ ਸੀ, ਉਹ ਆਪਣੇ ਬਲ ਬਰਾਬਰ ਕਿਸੇ ਹੋਰ ਨੂੰ ਸਮਝਦਾ ਹੀ ਨਹੀਂ ਸੀ॥੨੮॥

**ਆਇਂ ਸੰਗਤਾਂ ਦੇਸ਼ ਬਿਦੇਸ਼। ਦੇਖਤਿ ਬਿਸਮਤਿ ਰਿਦੇ ਅਸ਼ੇਸ਼।**
**ਇਸ ਪ੍ਰਕਾਰ ਦਿਨ ਕਿਤਿਕ ਬਿਤਾਏ। ਅਦਭੁਤ ਅਪਨੇ ਚਰਿਤ ਦਿਖਾਏ॥੨੯॥**

ਦੇਸ਼ਾਂ ਬਦੇਸ਼ਾਂ ਤੋਂ ਸੰਗਤਾਂ ਆਉਂਦੀਆਂ ਸਨ, ਉਹ ਵੇਖ ਕੇ ਦਿਲ ਵਿਚ ਬਹੁਤ ਹੈਰਾਨ ਹੁੰਦੀਆਂ ਸਨ। ਇਸ ਤਰ੍ਹਾਂ ਕਈ ਦਿਨ ਬਤੀਤ ਕੀਤੇ, ਬੜੇ ਅਦਭੁਤ ਭਾਵ ਹੈਰਾਨ ਕਰਨ ਵਾਲੇ ਕਰਤਬ ਵਿਖਾਉਂਦਾ ਸੀ॥੨੯॥

**ਮਰਵਾਹੀ ਨੇ ਗਰਭ ਧਰਜੋ ਹੈ। ਸਮਾਂ ਬਿਤਾਵਨਿ ਜਬਹਿ ਕਰਜੋ ਹੈ।**
**ਭਈ ਪ੍ਰਸੂਤਾ ਸੁਤ ਉਤਪੰਨਾ। ਸੁੰਦਰ ਸੂਰਤਿ ਸੂਰਜਵੰਨਾ॥ ੩੦॥**

ਗੁਰੂ ਜੀ ਦੇ ਤੀਸਰੇ ਮਹਿਲ ਮਰਵਾਹੀ ਨੇ ਵੀ ਗਰਭ ਧਾਰਨ ਕੀਤਾ, ਉਸ ਵੇਲੇ ਤੋਂ ਹੀ ਸਮਾਂ ਬਤੀਤ ਕਰ ਰਹੀ ਹੈ। ਸੰਤਾਨ ਉਤਪਤੀ ਦਾ ਸਮਾਂ ਆ ਗਿਆ ਤਾਂ ਉਨ੍ਹਾਂ ਨੇ ਪੁੱਤਰ ਨੂੰ ਜਨਮ ਦਿੱਤਾ। ਸੂਰਜ ਵਾਂਗ ਉਸਦੀ ਸੁੰਦਰ ਸੂਰਤ ਸੀ॥੩੦॥

**ਮਾਤ ਗੰਗ ਸੁਨਿ ਆਨੰਦ ਧਾਰੇ। ਮੰਗਲ ਬਿਦਤਿ ਕਿਯੋ ਪੁਰਿ ਸਾਰੇ।**
**ਲਘੁ ਦੁੰਦਭਿ ਕੀ ਨੌਬਤਿ ਬਾਜਤਿ। ਅਨਿਕ ਰੀਤਿ ਕੇ ਮੰਗਲਿ ਸਾਜਤਿ॥੩੧॥**

ਮਾਤਾ ਗੰਗਾ ਜੀ ਨੇ ਇਹ ਸੁਣ ਕੇ ਬੜਾ ਅਨੰਦ ਧਾਰਨ ਕੀਤਾ, ਸਾਰੇ ਨਗਰ ਵਿਚ ਅਨੰਦ ਮੰਗਲ ਪ੍ਰਗਟ ਕਰ ਦਿੱਤਾ। ਛੋਟੀਆਂ ਦੁਦੰਭੀਆਂ ਅਤੇ ਨੌਬਤਾਂ ਨਗਾਰੇ ਵੱਜਣ ਲੱਗ ਪਏ ਅਤੇ ਅਨੇਕ ਰੀਤੀਆਂ ਦੇ ਮੰਗਲਾਚਾਰ ਹੋਣ ਲੱਗ ਗਏ॥੩੧॥

ਰੰਕਨ ਕੋ ਧਨ ਅਨਗਨ ਦੀਨਿ। ਬੰਦਨਵਾਰੈਂ ਬੰਧਨ ਕੀਨਿ।
ਫੂਲ ਮਾਲ ਬਹੁ ਦਰ ਲਰਕਾਈ। ਆਂਬ੍ਰ ਮੌਰ ਪਾਤਨਿ ਹਰਿਆਈ॥ ੩੨॥

ਗਰੀਬਾਂ ਨੂੰ ਅਣਗਿਣਤ ਧਨ ਦਿੱਤਾ ਗਿਆ, ਦਰਵਾਜ਼ੇ ਤੇ ਬੰਦਨਵਾਰ ਬੰਨ੍ਹਿਆ ਗਿਆ। ਦਰਵਾਜ਼ੇ ਤੇ ਬਹੁਤ ਫੁੱਲਾਂ ਦੇ ਹਾਰ ਲਟਕਾਏ ਗਏ। ਅੰਬਾਂ ਦਾ ਬੂਰ ਤੇ ਬਹੁਤ ਹਰੀਆਂ ਪੱਤੀਆਂ ਲਿਆਂਦੀਆਂ ਗਈਆਂ॥੩੨॥

ਪੁੱਤ੍ਰ ਸੰਗ ਗੰਗਾ ਬਚ ਭਾਖਾ। 'ਸਮਾਂ ਬਿਚਾਰ ਲੇਹੁ ਕਰਿ ਕਾਂਖਾ।
ਮੰਗਲ ਕੀਜਹਿ ਬਿਬਿਧਿ ਪ੍ਰਕਾਰਾ'। ਗੁਰ ਮਾਨਜੋ ਜਿਮ ਮਾਤ ਉਚਾਰਾ॥ ੩੩॥

ਮਾਤਾ ਗੰਗਾ ਜੀ ਨੇ ਆਪਣੇ ਪੁੱਤਰ ਨੂੰ ਕਿਹਾ, ਇੱਛਾ ਧਾਰ ਕੇ ਸਮਾਂ ਵਿਚਾਰੋ ਤੇ ਭਿੰਨ-ਭਿੰਨ ਪ੍ਰਕਾਰ ਦੇ ਮੰਗਲ ਕਰੋ''। ਗੁਰੂ ਜੀ ਨੇ ਮੰਨ ਲਿਆ ਜਿਵੇਂ ਉਨ੍ਹਾਂ ਦੀ ਮਾਤਾ ਜੀ ਨੇ ਕਿਹਾ ਸੀ॥੩੩॥

ਕਰਿ ਬਿਚਾਰ ਗੁਰ ਗਿਰਾ ਉਚਾਰੀ। 'ਇਸ ਤੇ ਬੰਸ਼ ਬਧਹਿ ਜਗ ਭਾਰੀ।
ਸੂਰਜ ਬਲੀ ਲਗਨ ਕੇ ਧਾਮੂ। ਯਾਂਤੇ ਸੂਰਜ ਮਲ ਇਸ ਨਾਮੂ॥ ੩੪॥

ਵਿਚਾਰ ਕਰਕੇ ਗੁਰੂ ਜੀ ਨੇ ਬਚਨ ਕੀਤੇ, ''ਇਸ ਤੋਂ ਜੱਗ ਵਿਚ ਬਹੁਤ ਵੰਸ ਵਧੇਗਾ। ਬਲੀ ਲਗਨ ਦੇ ਘਰ ਵਿਚ ਜਦੋਂ ਸੂਰਜ ਆਇਆ ਹੈ ਤਾਂ ਇਸ ਦਾ ਜਨਮ ਹੋਇਆ ਹੈ, ਇਸ ਕਰਕੇ ਇਸ ਦਾ ਨਾਂ ਸੂਰਜ ਮੱਲ ਰੱਖਦੇ ਹਾਂ॥੩੪॥

*ਨੋਟ:-ਜਦ ਸੂਰਜ ਮੇਖ ਰਾਸ਼ੀ ਵਿਚ ਪ੍ਰਵੇਸ਼ ਕਰੇ ਤਾਂ ਬਲੀ ਜਾਂ ਪ੍ਰਬਲ ਕਹਿੰਦੇ ਹਨ।*

ਸਭਿ ਕੁਲ ਰੀਤਿ ਜਨਮ ਕੀ ਕਰੀ। ਬਜਤਿ ਬਧਾਈ ਆਨੰਦ ਭਰੀ।
ਇਸ ਜਨਮੇ ਦਿਨ ਕੇਤਿਕ ਪਾਛੇ। ਰਿਦੇ ਨਾਨਕੀ ਸੁਤ ਕੋ ਬਾਂਛੇ॥ ੩੫॥

ਪੁੱਤਰ ਦੇ ਜਨਮ ਬਾਰੇ ਕੁਲ ਦੀਆਂ ਸਭ ਰੀਤਾਂ ਕੀਤੀਆਂ ਗਈਆਂ, ਬੜੀ ਅਨੰਦ-ਭਰੀ ਵਧਾਈ ਵੱਜ ਰਹੀ ਸੀ। ਇਸ ਪੁੱਤਰ ਦੇ ਜਨਮ ਪਿਛੋਂ, ਵਿਚਕਾਰਲੇ ਮਹਿਲ ਨਾਨਕੀ ਜੀ ਨੇ ਪੁੱਤਰ ਦੀ ਇੱਛਾ ਪ੍ਰਗਟ ਕੀਤੀ॥੩੫॥

ਏਕ ਸਮੈ ਪਤਿ ਪਾਇ ਇਕੰਤ। ਬੈਠੇ ਸ੍ਰੀ ਸਤਿਗੁਰ ਭਗਵੰਤ।
ਲੱਜਾ ਸਹਤ ਨਾਨਕੀ ਠਾਂਢੀ। ਜੋਰੇ ਹਾਥ ਕਾਮਨਾ ਬਾਢੀ॥ ੩੬॥

ਇਕ ਦਿਨ ਉਨ੍ਹਾਂ ਆਪਣੇ ਪਤੀ ਦੇਵ ਨੂੰ ਇਕਾਂਤ ਵਿਚ ਇਕੱਲੇ ਵੇਖਿਆ, ਸਤਿਗੁਰੂ ਭਗਵੰਤ ਇਕ ਥਾਂ ਬਿਰਾਜੇ ਸਨ। ਲਾਜ ਸਹਿਤ ਸ੍ਰੀਮਤੀ ਨਾਨਕੀ ਜੀ ਨੇੜੇ ਹੋ ਗਈ, ਹੱਥ ਜੋੜ ਕੇ ਕਾਮਨਾ ਵਧਾਈ॥੩੬॥

ਖਲੀ ਭਈ ਬੂਝੀ ਗੁਰੂ ਐਸੇ। 'ਰਿਦੇ ਮਨੋਰਥ ਕੀਨਸਿ ਕੈਸੇ?।
ਕਹੁ ਨਿਜ ਕਾਰਜ ਕਜਾ ਚਿਤ ਚਾਹੂ?'। ਸੁਨਿ ਕਰਿ ਕਹਤਿ ਭਈ ਗੁਰੁ ਪਾਹੂ॥੩੭॥

ਜਦ ਇਸ ਤਰ੍ਹਾਂ ਖੜੇ ਸਨ ਤਾਂ ਗੁਰੂ ਜੀ ਨੇ ਪੁਛਿਆ, ''ਹਿਰਦੇ ਵਿਚ ਕੀ ਮਨੋਰਥ ਧਾਰਨ ਕੀਤਾ ਹੈ, ਇਹ ਦੱਸੋ ਚਿੱਤ ਵਿਚ ਕੀ ਚਾਹੁੰਦੇ ਹੋ?'' ਇਹ ਸੁਣ ਕੇ ਮਾਤਾ ਨਾਨਕੀ ਜੀ ਕਹਿਣ ਲੱਗੇ॥੩੭॥

'ਤੁਮ ਸਭਿ ਜਾਨਤਿ ਅੰਤਰਿਜਾਮੀ। ਤਊ ਜਿ ਪੂਛਹੁ ਉਚਰੌਂ ਸ੍ਵਾਮੀ।
ਜੁਗ ਸੌਤਨਿ ਸੁਤ ਪ੍ਰਾਪਤਿ ਕਰੇ। ਤਥਾ ਕਾਮਨਾ ਮੈਂ ਉਰ ਧਰੇ'॥ ੩੮॥

''ਤੁਸੀਂ ਅੰਤਰਜਾਮੀ ਹੋ ਸਭ ਕੁਝ ਜਾਣਦੇ ਹੋ, ਫਿਰ ਜੇ ਪੁੱਛਦੇ ਹੋ ਤਾਂ ਸਵਾਮੀ ਜੀ ਮੈਂ ਬੇਨਤੀ ਕਰਦੀ ਹਾਂ, ਦੋਵੇਂ ਸੌਂਕਣਾਂ ਨੂੰ ਪੁੱਤਰਾਂ ਦੀ ਪ੍ਰਾਪਤੀ ਹੋਈ ਹੈ, ਇਸ ਕਰਕੇ ਮੈਂ ਵੀ ਹਿਰਦੇ ਵਿਚ ਕਾਮਨਾ ਧਾਰਨ ਕੀਤੀ ਹੈ''॥੩੮॥

ਭਏ ਪ੍ਰਸੰਨ ਬਚਨ ਮੁਖ ਕਹਜੋ। 'ਬਡੋਭਾਗ ਤੇਰੋ ਹਮ ਲਹਜੋ।
ਤਿਨ ਤੇ ਅਧਿਕ ਪੁੱਤ੍ਰ ਭੀ ਪਾਇਂ। ਤੋਹਿ ਪ੍ਰਤਾਪ ਵਧਹਿ ਅਧਿਕਾਇ'॥ ੩੯॥

ਗੁਰੂ ਜੀ ਨੇ ਪ੍ਰਸੰਨ ਹੋ ਕੇ ਮੁਖ ਤੋਂ ਬਚਨ ਕੀਤਾ, "ਅਸੀਂ ਤੇਰੇ ਵੱਡੇ ਭਾਗ ਵੇਖੇ ਹਨ। ਉਨ੍ਹਾਂ ਤੋਂ ਜ਼ਿਆਦਾ ਪੁੱਤਰ ਵੀ ਪਾਵੇਂਗੀ ਤੇ ਤੇਰਾ ਉਨ੍ਹਾਂ ਨਾਲੋਂ ਪ੍ਰਤਾਪ ਵੀ ਜ਼ਿਆਦਾ ਹੋਵੇਗਾ" ॥੩੯॥

**ਸੁਨਤਿ ਅਨੰਦ ਬਿਲੰਦ ਉਪਾਵਾ। ਹਾਥ ਜੋਰਿ ਸਿਰ ਅਵਨਿ ਟਿਕਾਵਾ।**
**ਬਿਤੇ ਕਿਤਿਕ ਦਿਨ ਗਰਭ ਸੁ ਧਾਰਜੋ। ਨਵ ਮਾਸਨਿ ਕੋ ਸਮਾਂ ਸੁ ਟਾਰਜੋ ॥੪੦॥**

ਇਹ ਸੁਣ ਕੇ ਬੜਾ ਅਨੰਦ ਪ੍ਰਾਪਤ ਕੀਤਾ, ਹੱਥ ਜੋੜ ਕੇ ਧਰਤੀ ਤੇ ਮੱਥਾ ਟੇਕਿਆ। ਜਦ ਕੁਝ ਦਿਨ ਬੀਤੇ ਤਾਂ ਗਰਭ ਧਾਰਨ ਕੀਤਾ, ਜਦ ਨੌਂ ਮਹੀਨੇ ਦਾ ਸਮਾਂ ਬਤੀਤ ਹੋਇਆ॥੪੦॥

**ਸੇਬਜਮਾਨ ਧਾਇਨਿ ਤੇ ਹੋਈ। ਜਨਮਜੋ ਪੁੱਤ੍ਰ ਚਿੰਤ ਚਿਤ ਖੋਈ।**
**ਪੌਤ੍ਰਾ ਪਿਖਜੋ ਆਨਿ ਕਰਿ ਗੰਗਾ। ਮੰਗਲ ਰਚਜੋ ਹਰਖ ਕੇ ਸੰਗਾ ॥ ੪੧ ॥**

ਦਾਈਆਂ ਨੇ ਬੜੀ ਸੇਵਾ ਕੀਤੀ ਤਾਂ ਪੁੱਤਰ ਨੇ ਜਨਮ ਲਿਆ ਤਦ ਚਿੱਤ ਦੀ ਚਿੰਤਾ ਦੂਰ ਹੋਈ। ਜਦ ਮਾਤਾ ਗੰਗਾ ਜੀ ਨੇ ਆ ਕੇ ਪੋਤਰੇ ਨੂੰ ਵੇਖਿਆ ਤਾਂ ਬਹੁਤ ਪ੍ਰਸੰਨ ਹੋ ਕੇ ਅਨੰਦ ਮੰਗਲ ਰਚਿਆ॥੪੧॥

**ਪਤਿ ਕੀ ਸਿਮਰਤਿ ਗਿਰਾ ਰਸਾਲੀ। ਭਈ ਸਫਲ ਅਬਿ ਖੁਸ਼ੀ ਬਿਸਾਲੀ।**
**'ਵਧੀ ਵੇਲਿ ਬਹੁ ਪੀੜੀ ਚਾਲੀ॥ ਧਰਮ ਕਲਾ ਹਰਿ ਬੰਧਿ ਬਹਾਲੀ' ॥ ੪੨ ॥**

ਆਪਣੇ ਪਤੀ ਸ੍ਰੀ ਗੁਰੂ ਅਰਜਨ ਦੇਵ ਦੇ ਬਚਨਾਂ ਨੂੰ ਯਾਦ ਕੀਤਾ ਕਿ ਉਨ੍ਹਾਂ ਦੀ ਭਵਿਸ਼ਬਾਣੀ ਸੱਚ ਹੋਈ ਹੈ, ਹੁਣ ਵਿਸ਼ਾਲ ਖ਼ੁਸ਼ੀ ਪ੍ਰਾਪਤ ਹੋਈ ਹੈ, "ਵੇਲ ਵਧੀ ਹੈ ਤੇ ਵੰਸ਼ ਦੀ ਪੀੜ੍ਹੀ ਚੱਲੀ ਹੈ, ਧਰਮ ਦੀ ਕਲਾ ਪ੍ਰਭੂ ਜੀ ਨੇ ਬੰਨ੍ਹ ਕੇ ਬਹਾਲੀ ਹੈ" ॥੪੨॥

**ਜਾਚਕ ਗਨ ਕੋ ਦੀਨਸਿ ਦਾਨ। ਬਾਜਤਿ ਬਾਜੇ ਦ੍ਵਾਰ ਮਹਾਨ।**
**ਗੁਰ ਘਰ ਮਹਿਂ ਸ਼ਾਦੀ ਪਰ ਸ਼ਾਦੀ। ਹੋਤਿ ਸਦਾ ਪਿਖਿ ਹ੍ਵੈ ਅਹਿਲਾਦੀ ॥੪੩॥**

ਮੰਗਤਿਆਂ ਨੂੰ ਬਹੁਤ ਦਾਨ ਦਿੱਤਾ ਗਿਆ ਅਤੇ ਦਰਵਾਜ਼ੇ ਤੇ ਬਹੁਤ ਵਾਜੇ ਵੱਜੇ। ਗੁਰੂ ਘਰ ਵਿਚ ਖੁਸ਼ੀਆਂ ਤੇ ਖੁਸ਼ੀਆਂ ਆ ਗਈਆਂ, ਇਨ੍ਹਾਂ ਨੂੰ ਵੇਖ ਕੇ ਸਦਾ ਅਨੰਦਮਈ ਹੋ ਜਾਂਦੀ ਹੈ॥੪੩॥

**ਦੇਤਿ ਆਸ਼ਿਖਾ ਮ੍ਰਿਦੁਲ ਉਚਾਰ। ਸੌਗੁਨ ਬਧਹੁ ਗੁਰੂ ਪਰਿਵਾਰ।**
**ਉਚਿਤ ਕਰਨਿ ਕੇ ਸਭਿ ਹੀ ਕੀਨਿ। ਸਭਿ ਘਰ ਕਰਿ ਕਰਾਹ ਬਹੁ ਦੀਨਿ ॥੪੪॥**

ਅਸੀਸ ਦਿੰਦਿਆਂ ਬੜੇ ਮਿੱਠੇ ਬਚਨ ਕਹੇ, "ਗੁਰੂ ਪਰਿਵਾਰ ਸੌ ਗੁਣਾਂ ਵਧੇ।" ਜੋ ਵੀ ਕਰਨ-ਯੋਗ ਉਚਿਤ ਸੀ, ਸਭ ਕੁਝ ਕੀਤਾ। ਬਹੁਤ ਕੜਾਹ ਪ੍ਰਸ਼ਾਦਿ ਤਿਆਰ ਕਰਕੇ ਸਭ ਘਰ ਵਿਚ ਵੰਡਿਆ॥੪੪॥

**ਬੂਝਜੋ ਗੰਗ ਗੁਰੂ ਕਹੁ ਆਇ। 'ਹੇ ਸੁਤ! ਸੁਤ ਕੋ ਨਾਂਵ ਬਤਾਇ।**
**ਸ੍ਰੀ ਨਾਨਕ ਕੀ ਕ੍ਰਿਪਾ ਉਦਾਰ। ਕਰਜੋ ਬਧਾਵਨਿ ਮਮ ਪਰਿਵਾਰ' ॥ ੪੫ ॥**

ਮਾਤਾ ਗੰਗਾ ਜੀ ਨੇ ਗੁਰੂ ਜੀ ਨੂੰ ਆ ਕੇ ਪੁਛਿਆ, "ਹੇ ਪੁੱਤਰ ! ਪੁੱਤਰ ਦਾ ਨਾਂ ਦੱਸੋ। ਗੁਰੂ ਨਾਨਕ ਦੇਵ ਜੀ ਦੀ ਅਪਾਰ ਕਿਰਪਾ ਹੋਈ ਹੈ, ਮੇਰੇ ਪਰਿਵਾਰ ਨੂੰ ਵਧਾਇਆ ਹੈ" ॥੪੫॥

**ਰਿਦੇ ਬਿਚਾਰਤਿ ਗੁਰੂ ਉਚਾਰਾ। 'ਅਣੀਰਾਇ ਇਸ ਨਾਮ ਉਦਾਰਾ'।**
**ਸੁਨਿ ਕਰਿ ਸਰਬ ਅਨੰਦਤਿ ਹੋਏ। ਚਹੁੰਦਿਸ਼ਿ ਤੇ ਸੰਗਤਿ ਗਨ ਜੋਏ ॥ ੪੬ ॥**

ਹਿਰਦੇ ਵਿਚ ਵਿਚਾਰ ਕੇ ਗੁਰੂ ਜੀ ਨੇ ਕਿਹਾ, "ਅਣੀ ਰਾਇ ਇਸ ਦਾ ਉੱਤਮ ਨਾਂ ਹੈ। ਇਹ ਸੁਣ ਕੇ ਸਾਰੀ ਸੰਗਤ ਜਿਹੜੀ ਚਾਰੇ ਪਾਸੇ ਇਕੱਠੀ ਹੋਈ ਸੀ ਅਨੰਦਮਈ ਹੋ ਗਈ॥੪੬॥

*ਪੰਜਵੀਂ ਰਾਸ ਦਾ ਚਰਵੰਞਵਾਂ ਅਧਿਆਇ ਸਮਾਪਤ ਹੋਇਆ॥੫੪॥*

# ਅਧਿਆਇ ਪਚਵੰਝਵਾਂ

*ਸਗਾਈ ਬਾਬਾ ਗੁਰਦਿੱਤਾ*

*ਦੋਹਰਾ-* ਇਸ ਬਿਧਿ ਬੀਤਜੋਂ ਸਮੋਂ ਬਹੁ ਸਤਿਗੁਰ ਹਰਿਗੋਵਿੰਦ।
ਕਰਹਿਂ ਉਧਾਰਨਿ ਗਨ ਨਰਨਿ ਸੁਨਿ ਜਸੁ ਆਵਹਿਂ ਬ੍ਰਿੰਦ ॥੧॥

ਇਸ ਤਰ੍ਹਾਂ ਗੁਰੂ ਹਰਿਗੋਬਿੰਦ ਜੀ ਦਾ ਬਹੁਤ ਸਮਾਂ ਬੀਤਿਆ, ਬਹੁਤ ਮਨੁੱਖਾਂ ਦਾ ਉਧਾਰ ਕਰ ਰਹੇ ਸਨ ਤੇ ਗੁਰੂ ਜੀ ਦਾ ਜੱਸ ਸੁਣ ਕੇ ਬਹੁਤ ਸੰਗਤਾਂ ਆ ਰਹੀਆਂ ਸਨ॥੧॥

*ਚੌਪਈ-* ਬੀਤਿ ਗਈ ਬਰਖਾ ਰੁਤਿ ਜਬੈ। ਸਰਦ ਸੁੰਦਰੀ ਦੀਪਤਿ ਤਬੈ।
ਦੀਪਮਾਲ ਕੋ ਲਖਿ ਆਗਵਨੂ। ਚਹੁੰਦਿਸ਼ਿ ਕੇ ਸਿਖ ਤਜਿ ਤਜਿ ਭਵਨੂ ॥੨॥

ਜਦ ਬਰਖਾ ਰੁੱਤ ਬੀਤ ਗਈ ਤਾਂ ਸੁਹਾਵਣੀ ਸਰਦ ਰੁੱਤ ਪ੍ਰਕਾਸ਼ਿਤ ਹੋਈ। ਦੀਵਾਲੀ ਦਾ ਆਉਣਾ ਵੇਖ ਕੇ ਤਾਂ ਚਾਰੇ ਪਾਸਿਆਂ ਦੇ ਸਿੱਖ ਆਪਣੇ ਘਰ ਛੱਡ ਛੱਡ ਕੇ॥੨॥

ਇਕਠੀ ਕਰੇ ਗੁਰੂ ਕੀ ਕਾਰ। ਦਰਸ਼ਨ ਗੁਰ ਅਭਿਲਾਖਾ ਧਾਰਿ।
ਵਸਤੁ ਅਜਾਇਬ ਲੇ ਲੇ ਚਲੇ। ਆਨਿ ਸੁਧਾਸਰ ਮੇਲਾ ਮਿਲੇ॥ ੩॥

ਅਤੇ ਗੁਰੂ ਜੀ ਵਾਸਤੇ ਕਾਰ ਭੇਟ ਇਕੱਠੀ ਕਰਕੇ, ਗੁਰੂ ਜੀ ਦੇ ਦਰਸ਼ਨਾਂ ਦੀ ਅਭਿਲਾਖਾ ਧਾਰਨ ਕਰਕੇ, ਅਜੀਬ ਵਸਤਾਂ ਲੈ ਲੈ ਕੇ ਚਲ ਪਏ ਤੇ ਅੰਮ੍ਰਿਤਸਰ ਆ ਕੇ ਮੇਲੇ ਤੇ ਇਕੱਠੇ ਹੋ ਗਏ॥੩॥

ਚਾਰਹੁ ਬਰਨ ਚਾਰਿ ਆਸ਼ਰਮੀ। ਦਰਸ਼ਨ ਹਿਤ ਆਵਤਿ ਗੁਰੁ ਮਰਮੀ।
ਨਰ ਨਾਰਿਨਿ ਕੋ ਮਿਲਿ ਸਮੁਦਾਯਾ। ਚਹੁੰਦਿਸ਼ਿ ਤੇ ਆਵਤਿ ਮਗ ਛਾਯਾ ॥੪॥

ਚਾਰੇ ਵਰਨਾਂ ਅਤੇ ਚਾਰੇ ਆਸ਼ਰਮਾਂ ਦੇ, ਗੁਰੂ ਜੀ ਦੇ ਪ੍ਰੇਮੀ, ਗੁਰੂ ਜੀ ਦੇ ਦਰਸ਼ਨਾਂ ਵਾਸਤੇ ਆਉਂਦੇ ਸਨ। ਚਾਰ ਚੁਫੇਰੇ ਤੋਂ ਇਸਤਰੀ ਪੁਰਸ਼ ਇਕੱਠੇ ਹੋ ਕੇ ਮਿਲ ਕੇ ਗੁਰੂ ਘਰ ਦੇ ਰਾਹ ਪੈ ਕੇ ਆਉਂਦੇ ਸਨ॥੪॥

ਰਾਉ ਰੰਕ ਅਭਿਲਾਖਤਿ ਆਏ। ਨਿਸ਼ਕਾਮੀ ਸਹਿਕਾਮੀ ਧਾਏ।
ਭਗਤ ਸਪ੍ਰੇਮ ਕਿਧੋਂ ਬ੍ਰਹਮ ਗਜਾਨੀ। ਦਰਸਹਿਂ ਜਿਨ ਗੁਰੁ ਮਹਿਮਾ ਜਾਨੀ ॥੫॥

ਰਾਜੇ ਪਰਜਾ ਅਭਿਲਾਸ਼ਾਵਾਂ ਲੈ ਕੇ ਆਏ, ਨਿਸ਼ਕਾਮੀ ਅਤੇ ਸਹਿਕਾਮੀ ਵੀ ਚਲ ਪਏ। ਭਗਤ, ਸ੍ਰੇਸ਼ਟ ਪ੍ਰੇਮੀ ਜਾਂ ਬ੍ਰਹਮ ਗਿਆਨੀ, ਗੁਰੂ ਜੀ ਦੇ ਆ ਕੇ ਦਰਸ਼ਨ ਕਰਦੇ ਸਨ, ਜਿਨ੍ਹਾਂ ਨੇ ਗੁਰੂ ਜੀ ਦੀ ਮਹਿਮਾ ਜਾਣੀ ਸੀ॥੫॥

ਬਾਸਹਿਂ ਸਾਗਰ ਮਹਿਂ ਦਿਨ ਰੈਨ। ਪਟ ਪਾਲੋ ਭੀ ਆਲੋ ਹੈ ਨ।
ਕਾਜਰ ਕੋ ਕੋਠਾ ਬਡਿ ਕਾਰੋ। ਕਰਹਿਂ ਕਾਰ ਬਿਚ ਸੰਝ ਸਕਾਰੋ॥ ੬॥

ਸੰਸਾਰ ਰੂਪੀ ਸਮੁੰਦਰ ਵਿਚ ਵਸਦਿਆਂ ਵੀ ਸ੍ਰੀ ਗੁਰੂ ਜੀ ਦਾ ਅੰਤਹਕਰਣ ਰੂਪੀ ਵਸਤਰ ਦਾ ਪੱਲਾ ਨਹੀਂ ਗਿੱਲਾ ਹੋਇਆ ਸੀ। ਕੱਜਲ ਦਾ ਵੱਡਾ ਕਾਲਾ ਕੋਠਾ ਹੈ, ਜਿਸ ਵਿਚ ਸ਼ਾਮ ਸਵੇਰੇ ਕੰਮ ਕਰਦੇ ਹਨ॥੬॥

ਤਊ ਸ਼ਜਾਮਤਾ ਛੁਈ ਨ ਲੇਸ਼। ਉੱਜਲ ਪੋਸ਼ਿਸ਼ ਰਹੇ ਹਮੇਸ਼।
ਜੇਤਿਕ ਮਹਾਂ ਅਜ਼ਮਤੀ ਨਰ ਹੈਂ। ਗੁਰੁ ਕੋ ਪਿਖਿ ਪਿਖਿ ਬਿਸਮਤਿ ਉਰ ਹੈਂ ॥੭॥

ਫਿਰ ਵੀ ਉਨ੍ਹਾਂ ਨੂੰ ਕਾਲਖ ਨੇ ਛੂਹਿਆ ਤਕ ਨਹੀਂ, ਹਮੇਸ਼ਾਂ ਹੀ ਪੋਸ਼ਾਕਾ ਉੱਜਲ ਰਹਿੰਦਾ ਹੈ। ਜਿੰਨੇ ਵੀ ਮਹਾਂ ਕਰਾਮਾਤੀ ਮਨੁੱਖ ਹਨ, ਗੁਰੂ ਜੀ ਨੂੰ ਵੇਖ-ਵੇਖ ਦਿਲ ਵਿਚ ਹੈਰਾਨ ਰਹਿੰਦੇ ਸਨ॥੭॥

**ਪਰੇ ਜਗਤ ਬਿਵਹਾਰਨਿ ਐਸੇ। ਹਰਖ ਸ਼ੋਕ ਉਰ ਛੁਯੋ ਨ ਕੈਸੇ।**
**ਆਨਿ ਭਰਜੋ ਮੇਲਾ ਬਡਿ ਪੁਰਿ ਮੈਂ। ਉਰ ਅਭਿਲਾਖੀ ਜੇ ਸਤਿਗੁਰ ਮੈਂ॥ ੮॥**

ਜਗਤ ਦੇ ਵਿਵਹਾਰ ਐਸੇ ਪਏ ਹਨ ਜਿਵੇਂ ਗਵਾਲੀਅਰ ਦੇ ਕਿਲ੍ਹੇ ਵਿਚ ਕੈਦ ਰਹਿਣਾ ਤੇ ਚੰਦੂ ਨੂੰ ਫੜਨਾ, ਫਿਰ ਵੀ ਉਨ੍ਹਾਂ ਨੂੰ ਖ਼ੁਸ਼ੀ ਗ਼ਮੀ ਨੇ ਛੂਹਿਆ ਤਕ ਨਹੀਂ। ਨਗਰ ਵਿਚ ਬਹੁਤ ਵੱਡਾ ਮੇਲਾ ਭਰ ਗਿਆ, ਜਿਨ੍ਹਾਂ ਮਨੁੱਖਾਂ ਦੇ ਦਿਲ ਵਿਚ ਸਤਿਗੁਰੂ ਜੀ ਨੂੰ ਮਿਲਣ ਦੀ ਅਭਿਲਾਸ਼ਾ ਸੀ॥੮॥

**ਕਰਹਿਂ ਸ਼ਨਾਨ ਸੁਧਾਸਰ ਮਾਂਹੀ। ਹਰਿਮੰਦਿਰ ਦਰਸਹਿਂ ਮੁਦ ਪਾਹੀ।**
**ਦਰਬ ਸਮਰਪਹਿਂ ਕਰਿ ਕਰਿ ਬੰਦਨ। ਧਰਹਿਂ ਪ੍ਰੇਮ ਕਲਿ ਕਲੁਖ ਨਿਕੰਦਨ॥੯॥**

ਉਹ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰਦੇ ਸਨ ਅਤੇ ਬੜੇ ਪ੍ਰਸੰਨ ਹੋ ਕੇ ਹਰਿਮੰਦਰ ਸਾਹਿਬ ਦੇ ਦਰਸ਼ਨ ਕਰਦੇ ਸਨ ਤੇ ਗੁਰੂ ਜੀ ਨੂੰ ਬੰਦਨਾ ਕਰਕੇ ਧਨ ਅਰਪਣ ਕਰਦੇ ਸਨ। ਕਲਜੁਗ ਦੇ ਪਾਪ ਨਾਸ਼ਕ ਗੁਰੂ ਜੀ ਵਿਚ ਪ੍ਰੇਮ ਧਾਰਨ ਕਰਦੇ ਸਨ॥੯॥

**ਦੀਪਮਾਲ ਦਿਨ ਕਿਤਿਕ ਅਗਾਰੀ। ਸ੍ਰੀ ਹਰਿਗੋਵਿੰਦ ਕਰੁਨਾਧਾਰੀ।**
**ਥਾਨ ਅਕਾਲ ਤਖਤ ਕੇ ਥਿਰੇ। ਫਰਸ਼ ਬਿਸਾਲ ਡਸਾਵਨਿ ਕਰੇ॥ ੧੦॥**

ਕੁਝ ਦਿਨਾਂ ਨੂੰ ਦੀਵਾਲੀ ਦਾ ਦਿਹਾੜਾ ਆਉਣ ਵਾਲਾ ਸੀ, ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਕਿਰਪਾ ਧਾਰਨ ਕੀਤੀ, ਉਹ ਅਕਾਲ ਤਖਤ ਉਤੇ ਬਿਰਾਜਮਾਨ ਸਨ। ਕਲੀਨ ਗਲੀਚੇ ਅਤੇ ਦਰੀਆਂ ਬਹੁਤ ਵਿਛਾਈਆਂ ਹੋਈਆਂ ਸਨ॥੧੦॥

**ਬੈਠੇ ਗਾਦੀ ਪਰ ਛਬਿ ਪਾਵੈਂ। ਚਹੁੰਦਿਸ਼ਿ ਚਾਮਰ ਚਾਰੁ ਢੁਰਾਵੈਂ।**
**ਕੰਚਨ ਦੰਡ ਲਿਏ ਥਿਰ ਆਗੇ। ਸਿਖ ਸਮੀਪ ਜਿਨ ਮਨੁ ਅਨੁਰਾਗੇ॥ ੧੧॥**

ਗੁਰੂ ਜੀ ਗੱਦੀ 'ਤੇ ਬੈਠੇ ਸ਼ੋਭਾ ਪਾ ਰਹੇ ਸਨ, ਚਾਰੇ ਪਾਸੇ ਸੁੰਦਰ ਚੌਰ ਹੋ ਰਿਹਾ ਸੀ। ਚੋਬਦਾਰ ਸੋਨੇ ਦਾ ਡੰਡਾ ਲੈ ਕੇ ਸਾਹਮਣੇ ਖੜਾ ਸੀ। ਜਿਨ੍ਹਾਂ ਸਿੱਖਾਂ ਦੇ ਮਨ ਵਿਚ ਬੜਾ ਪ੍ਰੇਮ ਸੀ॥੧੧॥

**ਆਨਿ ਆਨਿ ਜੋਧਾ ਸਮੁਦਾਯਾ। ਗੁਰੁ ਪਗ ਪੰਕਜ ਸੀਸ ਨਿਵਾਯਾ।**
**ਸਭਾ ਬਿਖੈ ਬੈਠੇ ਬਨਿ ਬਸਤ੍ਰਨਿ। ਕੰਚਨ ਲਿਪਤਿ ਗਹੇ ਕਰ ਸ਼ਸਤ੍ਰਨਿ॥੧੨॥**

ਜੋਧੇ ਇਕੱਠੇ ਹੋ ਹੋ ਕੇ ਆ ਰਹੇ ਸਨ ਤੇ ਗੁਰੂ ਜੀ ਦੇ ਚਰਨ ਕੰਵਲਾਂ ਤੇ ਸੀਸ ਨਿਵਾਉਂਦੇ ਸਨ। ਸਭਾ ਵਿਚ ਬਸਤਰਾਂ ਨਾਲ ਸੱਜਕੇ ਬੈਠੇ ਸਨ ਤੇ ਸੋਨੇ ਜੜੇ ਸ਼ਸਤਰ ਹੱਥ ਵਿਚ ਫੜੇ ਹੋਏ ਸਨ॥੧੨॥

**ਬ੍ਰਿੰਦ ਮਸੰਦ ਧਨੀ ਗਨ ਆਏ। ਸੰਗਤਿ ਦਰਸਤਿ ਗ੍ਰੀਵ ਨਿਵਾਏ।**
**ਤਬਿ ਸ੍ਰੀ ਗੁਰਦਿੱਤਾ ਤਹਿਂ ਆਯੋ। ਚਾਮੀਕਰ ਭੂਖਨ ਗਨ ਪਾਯੋ॥ ੧੩॥**

ਬਹੁਤ ਮਸੰਦ ਤੇ ਧਨੀ ਲੋਕ ਆਏ, ਸੰਗਤ ਵਿਚ ਦਰਸ਼ਨ ਕਰਕੇ ਉਨ੍ਹਾਂ ਨੇ ਗੁਰੂ ਜੀ ਅੱਗੇ ਆਪਣੇ ਸਿਰ ਨਿਵਾਏ। ਤਦ ਸ੍ਰੀ ਗੁਰਦਿੱਤਾ ਜੀ ਓਥੇ ਆਏ। ਸੋਨੇ ਦੇ ਬਹੁਤ ਗਹਿਣੇ ਪਹਿਣੇ ਹੋਏ ਸਨ॥੧੩॥

**ਸਬਜ਼ੇ ਸਬ ਜੇ ਹੀਰਾ ਮੋਤੀ। ਅੰਗਨਿ ਜੇਵਰ ਜਗਮਗ ਹੋਤੀ।**
**ਲੀਨਿ ਅੰਕ ਸ੍ਰੀ ਹਰਿਗੋਵਿੰਦ। ਆਇ ਗੋਦ ਬੁਧ ਚੰਦ ਮਨਿੰਦ॥ ੧੪॥**

ਉਨ੍ਹਾਂ ਦੇ ਸਾਰੇ ਗਹਿਣੇ ਜਿਹੜੇ ਸਬਜ਼ਿਆਂ ਅਤੇ ਹੀਰੇ ਮੋਤੀਆਂ ਨਾਲ ਜੜੇ ਹੋਏ ਸਨ, ਸ੍ਰੀ ਗੁਰਦਿੱਤਾ ਦੇ ਅੰਗ ਵਿਚ ਪਏ ਉਹ ਜ਼ੇਵਰ ਜਗਮਗਾ ਰਹੇ ਸਨ। ਗੁਰੂ ਹਰਿਗੋਬਿੰਦ ਜੀ ਨੇ ਉਨ੍ਹਾਂ ਨੂੰ ਆਪਣੀ ਗੋਦੀ ਵਿਚ ਬਿਠਾ ਲਿਆ॥੧੪॥

**ਅੰਕ ਕ੍ਰਿਸ਼ਨ ਪਰਦੁਮਨ ਸੁਹਾਵਤਿ। ਦੇਖਿ ਲੋਕ ਇਸ ਭਾਂਤਿ ਬਤਾਵਤਿ।**
**ਸਭਾ ਬਿਖੈ ਹੋਵਤਿ ਬਡ ਸ਼ੋਭਾ। ਤਬਿ ਪਿਖਿ ਕਰਿ ਮਨ ਕਾਹਿ ਨ ਲੋਭਾ॥੧੫॥**

ਇੰਝ ਲੱਗ ਰਹੇ ਹਨ ਜਿਵੇਂ ਸ੍ਰੀ ਕ੍ਰਿਸ਼ਨ ਨੇ ਆਪਣੇ ਪੁੱਤਰ ਪ੍ਰਦੁਮਣ ਨੂੰ ਗੋਦ ਵਿਚ ਚੁਕਿਆ ਹੋਵੇ। ਲੋਕ ਵੇਖ ਕੇ ਇਸ ਪ੍ਰਕਾਰ ਇਕ ਦੂਸਰੇ ਨੂੰ ਦੱਸ ਰਹੇ ਹਨ। ਸਭਾ ਵਿਚ ਵੱਡੀ ਸ਼ੋਭਾ ਪਾ ਰਹੇ ਹਨ, ਉਨ੍ਹਾਂ ਨੂੰ ਵੇਖ ਕੇ ਮਨ ਲੁਭਾਇਮਾਨ ਕਿਉਂ ਨਾ ਹੋਵੇ॥੧੫॥

**ਕਮਲ ਪਾਂਖੁਰੀ ਆਂਖਿ ਬਿਸਾਲਾ। ਮ੍ਰਿਗ ਛੌਨਾ ਸਮ ਹੁਇ ਚਲਚਾਲਾ।**
**ਇਕ ਰਾਮਾ ਖੱਤ੍ਰੀ ਤਹਿਂ ਖਰੋ। ਇਕ ਟਕ ਦੇਖਿ ਰਹਜੋ ਮਨ ਹਰੋ॥ ੧੬॥**

ਕੰਵਲ ਦੀਆਂ ਪੰਖੜੀਆਂ ਵਰਗੀਆਂ ਮੋਟੀਆਂ-ਮੋਟੀਆਂ ਅੱਖਾਂ ਹਨ ਤੇ ਮਿਰਗ ਦੇ ਬੱਚੇ ਵਾਂਗ ਚੰਚਲ ਹਨ। ਓਥੇ ਇਕ ਰਾਮਾ ਨਾਮੀਂ ਖੱਤਰੀ ਖੜਾ ਸੀ, ਇਕ ਟੱਕ ਵੇਖਦਿਆਂ ਮਨ ਹਾਰ ਬੈਠਾ॥੧੬॥

**ਨਿਜ ਤਨੁਜਾ ਕੀ ਕਰਨਿ ਸਗਾਈ। ਚਹੈ ਕਰੀ ਪਰ ਕਹਜੋ ਨ ਜਾਈ।**
**ਗਜ ਕੀਟੀ ਸਮ ਅੰਤਰ ਘਨੋ। ਯਾਂਤੇ ਮੋਨ, ਲਾਜ ਮਨ ਸਨੋ॥ ੧੭॥**

ਆਪਣੀ ਪੁੱਤਰੀ ਦੀ ਸ੍ਰੀ ਗੁਰਦਿੱਤਾ ਜੀ ਨਾਲ ਸਗਾਈ ਕਰਨੀ ਚਾਹੁੰਦਾ ਸੀ, ਪਰ ਉਸ ਪਾਸੋਂ ਕਿਹਾ ਨਹੀਂ ਸੀ ਜਾਂਦਾ। ਹਾਥੀ ਤੇ ਕੀੜੀ ਸਮਾਨ ਫਰਕ ਸੀ। ਇਸ ਕਰਕੇ ਚੁੱਪ ਰਿਹਾ, ਮਨ ਵਿਚ ਸ਼ਰਮਾਉਂਦਾ ਸੀ॥੧੭॥

**ਉਰ ਮਹਿਂ ਗੁਰੂ ਸੁਭਾਉ ਬਿਚਾਰਾ। ਇਹ ਨਹਿਂ ਚਾਹਤਿ ਧਨੀ ਉਦਾਰਾ।**
**ਬਸੀ ਪ੍ਰੇਮ ਕੇ ਕਰੁਨਾ ਕਰਿਤੇ। ਰੰਕਨਿ ਕੋ ਬਹੁ ਆਦਰ ਧਰਿਤੇ॥ ੧੮॥**

ਹਿਰਦੇ ਵਿਚ ਗੁਰੂ ਜੀ ਦੇ ਸੁਭਾਅ ਬਾਰੇ ਵਿਚਾਰ ਕੀਤੀ, ਇਹ ਵੱਡੇ ਧਨੀ ਨੂੰ ਨਹੀਂ ਚਾਹੁੰਦੇ ਹਨ, ਪ੍ਰੇਮ ਦੇ ਵੱਸ ਹੋ ਕੇ ਕਿਰਪਾ ਕਰਦੇ ਹਨ ਅਤੇ ਗ਼ਰੀਬਾਂ ਦਾ ਬੜਾ ਆਦਰ ਸਤਿਕਾਰ ਕਰਦੇ ਹਨ॥੧੮॥

**ਚੰਦੂ ਸ਼ਾਹੁ ਦਿਵਾਨ ਮਹਾਨਾ। ਤਜਾਗਜੋ, ਨਹੀਂ ਕਦਾਚਿਤ ਮਾਨਾ।**
**ਸਿੱਖ ਗਰੀਬਨਿ ਕੀ ਲੇ ਸੁਤਾ। ਕਿਯ ਸਨਬੰਧ ਮਾਨ ਬਹੁ ਦਿਤਾ॥ ੧੯॥**

ਚੰਦੂ ਬਾਦਸ਼ਾਹ ਦਾ ਵੱਡਾ ਦੀਵਾਨ ਸੀ, ਉਸ ਦੀ ਲੜਕੀ ਦੇ ਸਾਕ ਨੂੰ ਛੱਡ ਦਿੱਤਾ, ਕਦੀ ਵੀ ਨਾ ਮੰਨੇ। ਇਕ ਗਰੀਬ ਸਿੱਖ ਦੀ ਲੜਕੀ ਦਾ ਸਾਕ ਲੈ ਲਿਆ, ਉਸ ਨਾਲ ਸੰਬੰਧ ਜੋੜ ਕੇ ਉਸ ਨੂੰ ਬਹੁਤ ਮਾਣ ਦਿੱਤਾ॥੧੯॥

**ਇਨ ਤੇ ਸਭਿ ਕਿਛ ਹੀ ਬਨਿ ਆਵੈ। ਹੋਤਿ ਰੰਕ ਨਰ ਰਾਉ ਬਨਾਵੈ।**
**ਇਮ ਬਿਚਾਰ ਕਰਿ ਅਰਜ਼ ਗੁਜ਼ਾਰੀ। ਹਾਥ ਜੋਰਿ ਕਰਿ ਖਰੋ ਅਗਾਰੀ॥ ੨੦॥**

ਇਨ੍ਹਾਂ ਪਾਸੋਂ ਸਭ ਕੁਝ ਹੀ ਹੋ ਸਕਦਾ ਹੈ, ਜੇ ਕੋਈ ਮਨੁੱਖ ਗ਼ਰੀਬ ਹੋਵੇ ਤਾਂ ਉਸ ਨੂੰ ਰਾਜਾ ਬਣਾ ਦਿੰਦੇ ਹਨ। ਇਸ ਤਰ੍ਹਾਂ ਵਿਚਾਰ ਕਰਕੇ ਬੇਨਤੀ ਕੀਤੀ ਤੇ ਹੱਥ ਜੋੜ ਕੇ ਗੁਰੂ ਹਰਿਗੋਬਿੰਦ ਸਾਹਿਬ ਦੇ ਅੱਗੇ ਖੜਾ ਹੋ ਗਿਆ॥੨੦॥

**ਸ੍ਰੀ ਗੁਰੁ ਹਰਿਗੋਵਿੰਦ ਨਿਹਾਰਾ। ਅਭਿਲਾਖੀ ਲਖਿ ਬਾਕ ਉਚਾਰਾ।**
**'ਕਿਮ ਤੂ ਖਰੋ, ਕਹਾਂ ਉਰ ਬਾਛੇ ?। ਕਹੋ ਮਨੋਰਥ ਅਬਿ ਤੂੰ ਆਛੇ'॥ ੨੧॥**

ਜਦ ਸ੍ਰੀ ਹਰਿਗੋਬਿੰਦ ਜੀ ਨੇ ਵੇਖਿਆ ਤਾਂ ਅਭਿਲਾਸ਼ੀ ਸਮਝ ਕੇ ਬਚਨ ਕੀਤਾ, "ਤੂੰ ਕਿਉਂ ਖੜਾ ਹੈਂ ? ਤੇਰੇ ਦਿਲ ਦੀ ਕੀ ਇੱਛਾ ਹੈ ? ਆਪਣਾ ਮਨੋਰਥ ਚੰਗੀ ਤਰ੍ਹਾਂ ਦੱਸੋ"॥੨੧॥

**ਤਬਿ ਰਾਮੇ ਨਿਜ ਬਿਨੈ ਸੁਨਾਈ। 'ਮੈ ਚਾਹਤਿ ਚਿਤ ਕਰਨਿ ਸਗਾਈ।**
**ਖਸ਼ਟ ਬਰਖ ਕੀ ਕੰਨਜਾਂ ਮੋਰੇ। ਦਾਸੀ ਕਰਨਿ ਚਹੌਂ ਸੁਤ ਤੋਰੇ॥ ੨੨॥**

ਫਿਰ ਭਾਈ ਰਾਮੇ ਨੇ ਆਪਣੀ ਬੇਨਤੀ ਸੁਣਾਈ, "ਮੈਂ ਚਿੱਤ ਵਿਚ ਸਗਾਈ ਕਰਨਾ ਚਾਹੁੰਦਾ ਹਾਂ, ਛੇ ਸਾਲ ਦੀ ਮੇਰੀ ਪੁੱਤਰੀ ਹੈ, ਉਸ ਨੂੰ ਮੈਂ ਤੁਹਾਡੇ ਪੁੱਤਰ ਦੀ ਦਾਸੀ ਬਣਾਉਣਾ ਚਾਹੁੰਦਾ ਹਾਂ॥੨੨॥

**ਦੀਨ ਬੰਧੁ ਲਖਿ ਬਿਰਦ ਤੁਹਾਰਾ। ਸੁਕਚਿਤਿ ਚਿਤ ਤੇ ਕੀਨਿ ਉਚਾਰਾ'।**
**ਜੇਠੇ ਕੋ ਸਤਿਗੁਰੁ ਫੁਰਮਾਯਹ। 'ਇਸ ਕੋ ਆਛੇ ਥਾਨ ਬਿਠਾਯਹੁ॥ ੨੩॥**

ਹੇ ਦੀਨਾ ਬੰਧੂ! ਤੁਹਾਡਾ ਬਿਰਦ ਵੇਖ ਕੇ, ਮੈਂ ਬੜੇ ਸੰਕੋਚਵੇਂ ਚਿੱਤ ਨਾਲ ਬੇਨਤੀ ਉਚਾਰਣ ਕੀਤੀ ਹੈ।" ਸਤਿਗੁਰੂ ਜੀ ਨੇ ਭਾਈ ਜੇਠੇ ਨੂੰ ਕਿਹਾ, "ਇਸ ਨੂੰ ਚੰਗੇ ਥਾਂ ਬਿਠਾਓ॥੨੩॥

**ਮਾਤਾ ਕੋ ਸੁਧਿ ਦੇਹੁ ਜਨਾਇ। ਜਿਮ ਜਾਨਹਿ ਤਿਮ ਕਰਹਿ ਸੁਹਾਇ।**
**ਪੁਰਿ ਅਰੁ ਗੋਤ ਸੁਨਾਵਨਿ ਕੀਜੈ। ਉਚਿਤ ਅਨੁਚਿਤਿ ਸਕਲ ਲਖਿ ਲੀਜੈ' ॥੨੪॥**

ਮਾਤਾ ਜੀ ਨੂੰ ਇਸ ਬਾਰੇ ਖ਼ਬਰ ਦੇਵੋ। ਜਿਵੇਂ ਠੀਕ ਜਾਣੇ ਉਸ ਤਰ੍ਹਾਂ ਹੀ ਕਰੇ। ਨਗਰ ਅਤੇ ਗੋਤ ਬਾਰੇ ਦੱਸੋ, ਉਚਿਤ ਅਨੁਚਿਤ ਸਭ ਕੁਝ ਵੇਖ ਲੈਣ"॥੨੪॥

**ਜੇਠਾ ਮਾਤ ਗੰਗ ਢਿਗ ਗਯੋ। ਸਰਬ ਪ੍ਰਸੰਗ ਜਨਾਵਤਿ ਭਯੋ।**
**'ਲੇਨਿ ਸਲਾਹ ਆਪ ਕੀ ਜੈਸੇ। ਕੀਜਹਿ ਸਭਿ ਬਿਚਾਰ ਕਰਿ ਤੈਸੇ' ॥ ੨੫॥**

ਭਾਈ ਜੇਠਾ ਉਸੇ ਵੇਲੇ ਮਾਤਾ ਗੰਗਾ ਜੀ ਪਾਸ ਗਿਆ, ਸਾਰੇ ਪ੍ਰਸੰਗ ਤੋਂ ਉਨ੍ਹਾਂ ਨੂੰ ਜਾਣੂੰ ਕੀਤਾ, "ਜਿਵੇਂ ਆਪ ਜੀ ਪਾਸੋਂ ਸਲਾਹ ਲਈ ਹੈ, ਉਸ ਤਰ੍ਹਾਂ ਸਭ ਕੁਝ ਵਿਚਾਰ ਲਵੋ"॥੨੫॥

**ਸੁਨਤਿ ਗੰਗ ਮਨ ਆਨੰਦ ਪਾਯੋ। 'ਇਹ ਆਛੀ ਬਿਧਿ ਬਾਕ ਅਲਾਯੋ।**
**ਲਛਮੀ ਸਦਨ ਪ੍ਰਵੇਸ਼ਹਿ ਆਈ। ਦ੍ਵਾਰ ਕਿਵਾਰ ਨ ਦੇਹੁ ਬਨਾਈ॥ ੨੬॥**

ਇਹ ਸੁਣ ਕੇ ਮਾਤਾ ਗੰਗਾ ਜੀ ਬਹੁਤ ਪ੍ਰਸੰਨ ਹੋਏ, "ਇਹ ਤੂੰ ਚੰਗੀ ਵਿਧੀ ਅਨੁਸਾਰ ਗੱਲ ਕੀਤੀ ਹੈ। ਲਛਮੀ ਸਾਡੇ ਘਰ ਵਿਚ ਆਈ ਹੈ, ਦਰਵਾਜ਼ੇ ਦੇ ਤਖ਼ਤੇ ਨਾ ਬੰਦ ਕਰੋ ਭਾਵ ਇਨ੍ਹਾਂ ਨੂੰ ਖੁਲ੍ਹੇ ਰੱਖੋ॥੨੬॥

**ਇਸ ਮੈਂ ਸੰਸੈ ਕਰਹੁ ਨ ਕੋਇ। ਲੇਹੁ ਸ਼ਗੁਨ ਜਿਮ ਰੀਤਿ ਸੁ ਹੋਇ।**
**ਜਾਤਿ ਭਲੀ ਹੇਰਹਿਂ ਮਤਿਵਾਨ। ਧਨ ਤੋ ਆਵਨਿ ਜਾਨੋ ਜਾਨਿ॥ ੨੭॥**

ਇਸ ਵਿਚ ਕੋਈ ਸ਼ੰਕਾ ਨਾ ਕਰੋ, ਉਸ ਤਰ੍ਹਾਂ ਹੀ ਸ਼ਗਨ ਲੈ ਲਵੋ ਜਿਵੇਂ ਰੀਤ ਚਲੀ ਆ ਰਹੀ ਹੈ। ਸੂਝਵਾਨ ਮਨੁੱਖ ਇਸ ਗੋਤ ਨੂੰ ਚੰਗੀ ਮੰਨਦੇ ਹਨ ਤੇ ਧਨ ਨੂੰ ਤਾਂ ਆਉਣਾ ਜਾਣਾ ਹੀ ਸਮਝੋ, ਭਾਵ ਗ਼ਰੀਬੀ ਅਮੀਰੀ ਨਾ ਵੇਖੋ॥੨੭॥

**ਨਗਰ ਵਟਾਲਾ ਹੈ ਸ਼ੁਭ ਥਾਨ। ਤਹਿਂ ਕੇ ਖੱਤ੍ਰੀ ਬਿਦਤ ਜਹਾਨ।**
**ਸੁਨਿ ਜੇਠਾ ਗੰਗਾ ਕੇ ਵਾਕ। ਜਾਨਜੋ ਰਿਦੇ ਸਰਾਹਤਿ ਸਾਕ॥ ੨੮॥**

ਵਟਾਲੇ ਦਾ ਨਗਰ ਬੜਾ ਸ਼ੁਭ ਸਥਾਨ ਹੈ, ਓਥੋਂ ਦੇ ਖੱਤਰੀ ਸਾਰੇ ਜਹਾਨ ਵਿਚ ਪ੍ਰਗਟ ਹਨ।" ਭਾਈ ਜੇਠਾ ਮਾਤਾ ਗੰਗਾ ਜੀ ਦੇ ਇਹ ਬਚਨ ਸੁਣ ਕੇ, ਇਹ ਸਮਝ ਗਿਆ ਕਿ ਮਾਤਾ ਜੀ ਨੇ ਸਾਕ ਦੀ ਸ਼ਲਾਘਾ ਕੀਤੀ ਹੈ॥੨੮॥

**ਆਨਿ ਗੁਰੂ ਕੇ ਨਿਕਟਿ ਸੁਨਾਈ। 'ਕਹਜੋ ਮਾਤ ਨੇ ਲੇਹੁ ਸਗਾਈ'।**
**ਦਿਜ ਤੇ ਆਛੋ ਦਿਵਸ ਪੁਛਾਵਾ। ਅਪਰ ਸਮਾਜ ਤਜਾਰਿ ਕਰਿਵਾਵਾ॥ ੨੯॥**

ਉਸ ਨੇ ਆ ਕੇ ਸਾਰੀ ਗੱਲ ਗੁਰੂ ਜੀ ਨੂੰ ਸੁਣਾਈ, "ਮਾਤਾ ਜੀ ਨੇ ਕਿਹਾ ਹੈ ਕਿ ਸਾਕ ਲੈ ਲਵੋ" ਬ੍ਰਾਹਮਣ ਪਾਸੋਂ ਚੰਗੇ ਦਿਨ ਬਾਰੇ ਪੁਛਿਆ ਤੇ ਹੋਰ ਸਾਮਾਨ ਤਿਆਰ ਕਰਵਾਇਆ॥੨੯॥

ਆਛੋ ਸਮੋ ਦਿਵਸ ਜਿਸ ਆਯੋ। ਮੰਗਲ ਸਹਤ ਸੁ ਕਾਜ ਰਚਾਯੋ।
ਚੰਦਨ ਕੀ ਚੌਂਕੀ ਡਸਵਾਇ। ਸ੍ਰੀ ਗੁਰਦਿੱਤਾ ਦੀਨਿ ਬਿਠਾਇ॥ ੩੦॥

ਚੰਗੇ ਸਮੇਂ ਵਾਲਾ ਜਦ ਦਿਨ ਆਇਆ ਤਾਂ ਅਨੰਦ ਮੰਗਲ ਸਹਿਤ ਕਾਜ ਰਚਾਇਆ। ਚੰਦਨ ਦੀ ਚੌਂਕੀ ਡਾਹੀ ਗਈ। ਸ੍ਰੀ ਗੁਰਦਿੱਤਾ ਜੀ ਨੂੰ ਉਸ ਉਤੇ ਬਿਠਾ ਦਿੱਤਾ॥੩੦॥

ਨੌਂ ਗ੍ਰੈਹ ਕੋ ਅਭਿਖੇਕਨਿ ਕਰੇ। ਬ੍ਰਿੰਦ ਮਿਲੇ ਨਰ ਪਿਖਿ ਸੁਖ ਧਰੇ।
ਦ੍ਵਾਰ ਅਗਾਰੀ ਬਾਜੇ ਬਾਜਤਿ। ਸਭਿ ਪ੍ਰਕਾਰ ਕੇ ਮੰਗਲ ਸਾਜਤਿ॥ ੩੧॥

ਨੌਂ ਗ੍ਰੈਹਾਂ ਦੀ ਪੂਜਾ ਕੀਤੀ, ਬਹੁਤ ਮਨੁੱਖ ਇਕੱਠੇ ਹੋਏ ਤੇ ਇਕ ਦੂਸਰੇ ਨੂੰ ਵੇਖ ਕੇ ਸੁਖ ਧਾਰਨ ਕੀਤਾ। ਦਰਵਾਜ਼ੇ ਅੱਗੇ ਵਾਜੇ ਵੱਜਦੇ ਸਨ, ਸਭ ਪ੍ਰਕਾਰ ਦੇ ਮੰਗਲਾਂ ਦੀ ਸਾਜਨਾ ਕੀਤੀ ਗਈ॥੩੧॥

*ਨੋਟ:-ਗੁਰੂ ਜੀ ਨੌਂ ਗ੍ਰਹਿ ਆਦਿ ਪੂਜਨ ਅਤੇ ਬ੍ਰਾਹਮਣ ਪਾਸੋਂ ਸ਼ੁਭ ਦਿਨ ਕਢਵਾਉਣ ਆਦਿ ਤੇ ਵਿਸ਼ਵਾਸ ਨਹੀਂ ਸੀ ਕਰਦੇ, ਕਵੀ ਜੀ ਦੀ ਆਪਣੀ ਕਲਪਣਾ ਜਾਪਦੀ ਹੈ।*

ਸੁਤ ਢਿਗ ਸਤਿਗੁਰੁ ਬੈਠੇ ਜਾਇ। ਤਬਿ ਰਾਮੇ ਕੋ ਲੀਨਿ ਬੁਲਾਇ।
ਆਇ ਸਮਾਜ ਦੇਖਿ ਕਰਿ ਨੀਕਾ। ਰਿਦੇ ਪ੍ਰਮੋਦਤਿ ਕੀਨਿਸਿ ਟੀਕਾ॥ ੩੨॥

ਗੁਰੂ ਜੀ ਆਪਣੇ ਪੁੱਤਰ ਦੇ ਪਾਸ ਬੈਠ ਗਏ, ਫਿਰ ਭਾਈ ਰਾਮੇ ਨੂੰ ਬੁਲਾ ਲਿਆ ਗਿਆ। ਆ ਕੇ ਚੰਗਾ ਸਾਮਾਨ ਵੇਖ ਕੇ ਗੁਰੂ ਜੀ ਹਿਰਦੇ ਵਿਚ ਬਹੁਤ ਪ੍ਰਸੰਨ ਹੋਏ॥੩੨॥

ਅਪਰ ਰੀਤਿ ਸੁੰਦਰ ਸਭਿ ਕਰੀ। ਬਹੁ ਅਨਵਾਇ ਬਦਾਮਨਿ ਗਰੀ।
ਖਾਰਕ ਆਦਿਕ ਮੋਦਕ ਲਜਾਏ। ਸਭਿ ਸੰਗਤਿ ਮਹਿਂ ਬਹ ਬਰਤਾਏ॥ ੩੩॥

ਹੋਰ ਰੀਤਾਂ ਵੀ ਬੜੇ ਸੁੰਦਰ ਢੰਗ ਨਾਲ ਕੀਤੀਆਂ ਗਈਆਂ, ਗਿਰੀਆਂ ਬਾਦਾਮ ਬਹੁਤ ਮੰਗਵਾਏ ਗਏ। ਛੁਹਾਰੇ ਤੇ ਲੱਡੂ ਆਦਿ ਬਹੁਤ ਲਿਆਏ। ਉਹ ਸਾਰੀ ਸੰਗਤ ਵਿੱਚ ਬਹੁਤ ਵਰਤਾਏ ਗਏ॥੩੩॥

ਪੁਰਿ ਕੀ ਮਿਲੀ ਨਾਰਿ ਪਿਕ ਬੈਠੀ। ਪੀਨ ਉਰੋਜਨਿ, ਪੰਕਜ ਨੈਨੀ।
ਬ੍ਰਿੰਦ ਹੋਇ ਗਾਵਤਿ ਹਰਖਾਈ। ਉਤਸਵ ਤੇ ਪੂਰਨ ਚਹੁਂ ਘਾਈ॥ ੩੪॥

ਕੋਇਲ ਦੀ ਆਵਾਜ਼ ਵਾਲੀਆਂ ਨਗਰ ਦੀਆਂ ਇਸਤਰੀਆਂ ਜਿਨ੍ਹਾਂ ਦੀਆਂ ਕਠੋਰ ਛਾਤੀਆਂ ਸਨ ਤੇ ਕੰਵਲ ਵਰਗੇ ਨੈਣ ਸਨ, ਇਕੱਠੀਆਂ ਹੋਈਆਂ। ਆਪਸ ਵਿਚ ਮਿਲ ਕੇ ਗੀਤ ਗਾ ਕੇ ਪ੍ਰਸੰਨ ਹੋਈਆਂ। ਉਤਸਵ ਵਿਚ ਸ਼ਾਮਲ ਹੋਏ ਚਾਰੇ ਪਾਸਿਆਂ ਦੇ ਲੋਕ ਕੀਲੇ ਗਏ॥੩੪॥

ਪੁਨ ਸੁਤ ਕੋ ਲੇ ਸੰਗ ਗੁਸਾਈਂ। ਸ੍ਰੀ ਹਰਿਮੰਦਰ ਗ੍ਰੀਵ ਨਿਵਾਈ।
ਗਨ ਪ੍ਰਸਾਦਿ ਲੀਨੇ ਸੰਗਿ ਦਾਸ। ਖਰੇ ਕਰਾਵਤਿ ਭੇ ਅਰਦਾਸ॥ ੩੫॥

ਫਿਰ ਸਵਾਮੀ ਗੁਰੂ ਜੀ ਆਪਣੇ ਪੁੱਤਰ ਨੂੰ ਨਾਲ ਲੈ ਕੇ ਸ੍ਰੀ ਹਰਿਮੰਦਰ ਸਾਹਿਬ ਗਏ ਅਤੇ ਮੱਥਾ ਟੇਕਿਆ। ਸੇਵਕ ਬਹੁਤ ਪ੍ਰਸ਼ਾਦਿ ਨਾਲ ਲੈ ਕੇ ਗਏ ਸਨ, ਖੜੇ ਹੋ ਕੇ ਅਰਦਾਸ ਕਰਵਾਈ॥੩੫॥

ਤਹਿਂ ਬਰਤਾਇ ਪ੍ਰਦਛਨਾ ਦੇ ਕੈ। ਆਏ ਵਹਿਰ ਮੋਦ ਮਨ ਕੈ ਕੈ।
ਬਹੁਰ ਅਕਾਲ ਤਖਤ ਕੇ ਥਾਨ। ਸੰਗਤਿ ਕੋ ਦੇ ਦਰਸ਼ਨ ਦਾਨ॥ ੩੬॥

ਪਰਿਕਰਮਾ ਕਰਕੇ ਪ੍ਰਸ਼ਾਦਿ ਨੂੰ ਵਰਤਾ ਦਿੱਤਾ ਤੇ ਮਨ ਵਿਚ ਬੜੇ ਪ੍ਰਸੰਨ ਹੋ ਕੇ ਬਾਹਰ ਆ ਗਏ। ਫਿਰ ਅਕਾਲ ਤਖ਼ਤ ਵਾਲੇ ਸਥਾਨ ਤੇ ਆ ਗਏ ਤੇ ਆਪਣੇ ਤਖ਼ਤ ਵਾਲੇ ਸਥਾਨ ਤੇ ਬੈਠ ਕੇ ਸੰਗਤਾਂ ਨੂੰ ਦਰਸ਼ਨਾਂ ਦਾ ਦਾਨ ਦਿੱਤਾ॥੩੬॥

ਸੰਧਜਾ ਭਏ ਗਏ ਨਿਜ ਮੰਦਿਰ। ਕਰਤਿ ਅਨੰਦਤਿ ਮੰਗਲ ਸੁੰਦਰ।
ਨਿਜ ਆਸਨ ਪਰ ਜਾਇ ਬਿਰਾਜੇ। ਮਾਤਾ ਕਰਤਿ ਭਈ ਸਭਿ ਕਾਜੇ॥ ੩੭॥

ਸ਼ਾਮ ਹੋਣ ਤੇ ਆਪਣੇ ਘਰ ਨੂੰ ਚਲੇ ਗਏ, ਸੁੰਦਰ ਅਨੰਦ ਮੰਗਲ ਕਰਦੇ ਸਨ, ਫਿਰ ਆਪਣੇ ਆਸਣ ਤੇ ਬਿਰਾਜ ਗਏ। ਮਾਤਾ ਜੀ ਸਾਰੇ ਕਾਰਜ ਕਰ ਰਹੇ ਸਨ॥੩੭॥

ਦੇਨਿ ਲੇਨਿ ਕੋ ਗਨ ਬਿਵਹਾਰ। ਹਰਖਾਵਤਿ ਧਨ ਪਾਇ ਉਦਾਰ।
ਜਹਿਂ ਕਹਿਂ ਸੁਜਸੁ ਭਯੋ ਭਰਪੂਰ। ਬਰਨਹਿਂ ਸਤਿਗੁਰੁ ਕੇ ਗੁਨ ਰੂਰ॥ ੩੮॥

ਦੇਣ ਲੈਣ ਦੇ ਬਹੁਤ ਵਿਹਾਰ ਕਰਨ ਵਾਸਤੇ, ਖੁਲ੍ਹਾ ਧਨ ਪਾ ਕੇ ਬਹੁਤ ਪ੍ਰਸੰਨ ਹੋਏ। ਜਿਥੇ ਕਿਥੇ ਸ੍ਰੇਸ਼ਟ ਜਸ ਹੋਇਆ, ਸਾਰੇ ਸਤਿਗੁਰੂ ਜੀ ਦੇ ਸੁੰਦਰ ਗੁਣਾਂ ਦਾ ਵਰਣਨ ਕਰ ਰਹੇ ਸਨ॥੩੮॥

ਦੀਪਮਾਲ ਕੋ ਮੇਲਾ ਭਯੋ। ਸਭਿਹਿਨਿ ਇਹ ਮੰਗਲ ਦਰਸਯੋ।
ਚਹੂੰ ਦਿਸ਼ਿਨਿ ਕੇ ਸਿਖ ਗਨ ਆਏ। ਕਜਾ ਗਿਨਤੀ ਕੋ ਕਹੈਂ ਸੁਨਾਏ॥ ੩੯॥

ਜਦ ਦੀਵਾਲੀ ਦਾ ਮੇਲਾ ਆ ਗਿਆ ਤਾਂ ਸਾਰਿਆਂ ਨੇ ਇਸ ਮੰਗਲ ਨੂੰ ਵੇਖਿਆ। ਚਾਰੇ ਪਾਸਿਆਂ ਤੋਂ ਬਹੁਤ ਸਿੱਖ ਆਏ, ਉਨ੍ਹਾਂ ਦੀ ਕੀ ਗਿਣਤੀ ਕਹਿ ਕੇ ਸੁਣਾਵਾਂ॥੩੯॥

ਸਿਰੇਪਾਉ ਸਿੱਖਨਿ ਕੋ ਦੀਨੇ। ਰਿਦੇ ਮਨੋਰਥ ਪੂਰਨ ਕੀਨੇ।
ਬ੍ਰਿੰਦ ਮਸੰਦਨਿ ਕੋ ਬਡਿਆਈ। ਦੇ ਕ੍ਰਿ ਦੇਸ਼ਨਿ ਪਠੇ ਗੁਸਾਈਂ॥ ੪੦॥

ਸਿੱਖਾਂ ਨੂੰ ਸਿਰੋਪੇ ਦਿੱਤੇ ਗਏ, ਉਨ੍ਹਾਂ ਦੇ ਹਿਰਦੇ ਦੇ ਮਨੋਰਥ ਪੂਰੇ ਕੀਤੇ। ਮਸੰਦਾਂ ਦੇ ਸਮੂਹ ਨੂੰ ਵੀ ਵਡਿਆਈ ਦੇ ਕੇ ਗੁਰੂ ਜੀ ਨੇ ਉਨ੍ਹਾਂ ਦੇ ਇਲਾਕਿਆਂ ਵਲ ਭੇਜ ਦਿੱਤੇ॥੪੦॥

ਜੋ ਜਿਸ ਦੇਸ਼ ਰਹੈ ਸੋ ਜਾਵਹਿ। ਗੁਰ ਕੀ ਕਾਰ ਬਟੋਰਿ ਲਿਆਵਹਿ।
ਕੌਨ ਕੌਨ ਸੋ ਦੇਸ਼ ਗਿਨੀਜੈ। ਅਵਨੀ ਮੰਡਲ ਸਕਲ ਜਨੀਜੈ॥ ੪੧॥

ਜਿਹੜਾ ਜਿਸ ਦੇਸ਼ ਵਿਚ ਰਹਿੰਦਾ ਸੀ, ਉਸ ਪਾਸੇ ਜਾ ਰਿਹਾ ਸੀ, ਉਹ ਗੁਰੂ ਜੀ ਦੀ ਕਾਰ ਭੇਟ ਉਗਰਾਹ ਕੇ ਲਿਆਉਂਦੇ ਸਨ। ਉਹ ਕਿਹੜੇ-ਕਿਹੜੇ ਦੇਸ਼ਾਂ ਦੀ ਗਿਣਤੀ ਕੀਤੀ ਜਾਵੇ, ਇਸ ਧਰਤੀ ਤੇ ਸਾਰੇ ਹੀ ਜਾਣੋ॥੪੧॥

ਸਲਿਤਾਪਤਿ ਕੇ ਟਾਪੂ ਜੇਯ। ਸਿੱਖ ਬਸਹਿਂ ਆਵਹਿਂ ਧਨ ਦੇਯ।
ਪੁਰਿ ਗ੍ਰਾਮਨਿ ਕੀ ਗਿਨਤੀ ਕੌਨ। ਸਭਿਹਿਨਿ ਮਹਿਂ ਸਿੱਖਜਨਿ ਕੇ ਭੌਨ॥੪੨॥

ਸਮੁੰਦਰ ਵਿਚ ਜਿਹੜੇ ਟਾਪੂ ਹਨ, ਓਥੇ ਵੀ ਸਿੱਖ ਵਸਦੇ ਸੀ ਤੇ ਆ ਕੇ ਧਨ ਦਿੰਦੇ ਸਨ। ਨਗਰਾਂ ਅਤੇ ਪਿੰਡਾਂ ਦੀ ਗਿਣਤੀ ਕੌਣ ਕਰੇ, ਸਾਰਿਆਂ ਵਿਚ ਸਿੱਖਾਂ ਦੇ ਘਰ ਸਨ॥੪੨॥

ਜਹਾਂ ਹੋਹਿਂ ਸਿਖ ਪਰ ਹੈ ਭੀਰ। ਤਹਾਂ ਬਨਹਿਂ ਰੱਛਕ ਗੁਰੁ ਧੀਰ।
ਕ੍ਰਿਪਾ ਦ੍ਰਿਸ਼ਟ ਤੇ ਕੋਟਿ ਉਧਾਰੇ। ਜਿਨ ਕੋ ਗਿਨਿ ਕਰਿ ਪਾਇ ਨ ਪਾਰੇ॥੪੩॥

ਜਿਥੇ ਕੋਈ ਸਿੱਖ ਹੋਵੇ ਜੇ ਉਸ ਨੂੰ ਕੋਈ ਦੁਖ ਤਕਲੀਫ ਆ ਪੈਂਦੀ ਸੀ ਤਾਂ ਓਥੇ ਧੀਰਜਵਾਨ ਗੁਰੂ ਜੀ ਉਨ੍ਹਾਂ ਦੇ ਰਖਵਾਲੇ ਬਣਦੇ ਸਨ। ਆਪਣੀ ਕਿਰਪਾ-ਦ੍ਰਿਸ਼ਟੀ ਨਾਲ ਉਨ੍ਹਾਂ ਨੇ ਕ੍ਰੋੜਾਂ ਦਾ ਉਧਾਰ ਕੀਤਾ ਸੀ, ਜਿਨ੍ਹਾਂ ਦੀ ਗਿਣਤੀ ਦਾ ਪਾਰਾਵਾਰ ਨਹੀਂ ਪਾਇਆ ਜਾ ਸਕਦਾ॥੪੩॥

ਸਭਿਹਿਨਿ ਕੀ ਸੁਨਿ ਬਿਨਤੀ ਤੂਰਨਿ। ਕਰਹਿਂ ਕਾਮਨਾ ਉਰ ਕੀ ਪੂਰਨਿ।
ਬਜਾਪ ਰਹੇ ਸਤਿਗੁਰੁ ਸਭਿ ਦੇਸ਼। ਪ੍ਰੇਮੀ ਕੇ ਅੰਗ ਸੰਗ ਵਿਸ਼ੇਸ਼॥ ੪੪॥

ਸਾਰਿਆਂ ਦੀਆਂ ਬੇਨਤੀਆਂ ਸੁਣ ਕੇ ਤੁਰੰਤ ਉਨ੍ਹਾਂ ਦੇ ਹਿਰਦੇ ਦੀਆਂ ਕਾਮਨਾਵਾਂ ਪੂਰੀਆਂ ਕਰਦੇ ਸਨ। ਸਤਿਗੁਰੂ ਜੀ ਸਭ ਦੇਸ਼ਾਂ ਵਿਚ ਵਿਆਪਕ ਹਨ ਅਤੇ ਆਪਣੇ ਪ੍ਰੇਮੀਆਂ ਦੇ ਵਿਸ਼ੇਸ਼ ਤੌਰ ਤੇ ਅੰਗ-ਸੰਗ ਰਹਿੰਦੇ ਹਨ॥੪੪॥

*ਪੰਜਵੀਂ ਰਾਸ ਦਾ ਪਚਵੰਞਵਾਂ ਅਧਿਆਇ ਸਮਾਪਤ ਹੋਇਆ॥ ੫੫॥*

# ਅਧਿਆਇ ਛਪਵੰਞਵਾਂ

*ਬੀਬੀ ਵੀਰੋ ਜੀ ਦੀ ਸਗਾਈ, ਸ੍ਰੀ ਅਟੱਲ ਰਾਇ ਜਨਮ*

*ਦੋਹਰਾ*- ਇਮ ਉਤਸਵ ਮੇਲਾ ਭਯੋ ਹਰਖਜੋ ਸਭਿ ਪਰਵਾਰ।
ਇਕ ਦਿਨ ਬੈਠੇ ਮਾਤ ਢਿਗ ਸਤਿਗੁਰੁ ਮੁਕਤਿ ਉਦਾਰ॥੧॥

ਇਸ ਤਰ੍ਹਾਂ ਮੇਲੇ ਦਾ ਉਤਸਵ ਹੋਇਆ, ਸਾਰਾ ਪਰਿਵਾਰ ਬਹੁਤ ਪ੍ਰਸੰਨ ਹੋਇਆ। ਇਕ ਦਿਨ ਮੁਕਤੀਦਾਤੇ ਸਤਿਗੁਰੂ ਜੀ ਆਪਣੇ ਮਾਤਾ ਜੀ ਪਾਸ ਬੈਠੇ ਸਨ॥੧॥

*ਚੌਪਈ*- 'ਸੁਨਹੁ ਪੁੱਤ੍ਰ ਕਿਸ ਨੀਕੇ ਥਾਈ। ਖੋਜਿ ਕਰਹੁ ਨਿਜ ਸੁਤਾ ਸਗਾਈ।
ਇਹ ਕਾਰਜ ਭੀ ਕਰਿਬੇ ਜੋਗ। ਪਠਹੁ ਕਿਤਿਕ ਪੁਰਿ ਲਾਗੀ ਲੋਗ॥੨॥

ਓਥੇ ਬੈਠਿਆਂ ਮਾਤਾ ਜੀ ਨੇ ਕਿਹਾ, "ਹੇ ਪੁੱਤਰ! ਸੁਣੋ, ਕੋਈ ਚੰਗਾ ਸਥਾਨ ਵੇਖ ਕੇ ਅਤੇ ਲੱਭ ਕੇ ਆਪਣੀ ਪੁੱਤਰੀ ਦੀ ਸਗਾਈ ਕਰ ਦੇਵੋ। ਇਹ ਕਾਰਜ ਵੀ ਕਰਨਯੋਗ ਹੈ। ਲਾਗੀ ਲੋਕਾਂ ਨੂੰ ਕੁਝ ਨਗਰਾਂ ਵਿਚ ਭੇਜੋ॥੨॥

ਜਹਾਂ ਬਿਲੋਕਹਿਂ ਭਲੋ ਠਿਕਾਨਾ। ਸੋ ਥਲ ਆਨਿ ਸੁਨਾਵਹਿਂ ਕਾਨਾ।
ਸਾਮਿੱਗ੍ਰੀ ਸੰਬੰਧ ਕੀ ਜੇਤੀ। ਲੇਹਿ ਸਦਨ ਤੇ ਗਮਨਹਿਂ ਤੇਤੀ'॥ ੩॥

ਜਿਥੇ ਵੀ ਉਹ ਭਲਾ ਥਾਂ ਟਿਕਾਣਾ ਵੇਖਣ, ਉਸ ਸਥਾਨ ਬਾਰੇ ਸਾਨੂੰ ਆ ਕੇ ਦੱਸਣ। ਸਗਾਈ ਸੰਬੰਧੀ ਜਿੰਨੀ ਸਮੱਗਰੀ ਦੀ ਲੋੜ ਹੈ, ਓਨੀਂ ਉਹ ਘਰ ਤੋਂ ਲੈ ਕੇ ਚੱਲੇ ਜਾਣ"॥੩॥

ਸੁਨਿ ਗੁਰ ਕਹਜੋ 'ਬਨਹਿ ਬਨਿ ਬਾਰਿ। ਜਹਿਂ ਸੰਜੋਗ ਰਚਜੋ ਕਰਤਾਰ।
ਸੋ ਸੁਖੇਨ ਹੀ ਹੁਇ ਅਬਿ ਜਾਇ। ਰਿਦੈ ਮਨੋਰਥ ਆਪਿ ਉਠਾਇ॥੪॥

ਇਹ ਸੁਣ ਕੇ ਗੁਰੂ ਜੀ ਨੇ ਕਿਹਾ, "ਛੇਤੀ ਕਾਰਜ ਬਣ ਜਾਵੇਗਾ, ਜਿਥੇ ਵੀ ਕਰਤਾਰ ਨੇ ਸੰਜੋਗ ਰਚਿਆ ਹੈ। ਉਹ ਹੁਣ ਸੌਖੇ ਤੌਰ ਤੇ ਹੀ ਹੋ ਜਾਵੇਗਾ, ਕਿਉਂਕਿ ਆਪ ਜੀ ਨੇ ਆਪਣੇ ਹਿਰਦੇ ਵਿਚ ਮਨੋਰਥ ਉਠਾਇਆ ਹੈ॥੪॥

ਕਹਿ ਸੁਨਿ ਮਾਤ ਸੰਗ ਘਰ ਥਿਰੇ। ਨਿਜ ਪ੍ਰਯੰਕ ਪਰ ਪੌਢਨਿ ਕਰੇ।
ਤਬਿ ਦਮੋਦਰੀ ਸੁਤ ਲੇ ਸਾਥਿ। ਆਈ ਸੇਵ ਕਰਨਿ ਗੁਰ ਨਾਥ॥੫॥

ਆਪਣੇ ਮਾਤਾ ਜੀ ਨਾਲ ਕਹਿ ਸੁਣ ਘਰ ਵਿਚ ਹੀ ਠਹਿਰ ਗਏ, ਆਪ੍ਣੇ ਪਲੰਘ ਤੇ ਲੇਟ ਗਏ। ਤਦ ਵੱਡੇ ਮਹਿਲ ਦਮੋਦਰੀ ਜੀ ਪੁੱਤਰ ਨੂੰ ਨਾਲ ਲੈ ਕੇ ਗੁਰੂ ਜੀ ਦੀ ਸੇਵਾ ਕਰਨ ਆਈ॥੫॥

ਹਾਥ ਜੋਰਿ ਕਰਿ ਬਾਕ ਬਖਾਨਾ। 'ਪਿਖਹੁ ਸੁਤਾ ਹਿਤ ਨੀਕ ਠਿਕਾਨਾ।
ਪ੍ਰਿਯਾ ਮੋਹਿ ਮਨੁ ਜਹਿਂ ਸੁਖ ਪਾਵੈ। ਹਮ ਹੇਰਹਿਂ ਆਛੇ ਹਰਖਾਵੈ' ॥ ੬ ॥

ਉਨ੍ਹਾਂ ਨੇ ਹੱਥ ਜੋੜ ਕੇ ਬੇਨਤੀ ਕੀਤੀ, "ਪੁੱਤਰੀ ਵਾਸਤੇ ਕੋਈ ਚੰਗਾ ਟਿਕਾਣਾ ਵੇਖੋ, ਮੇਰੀ ਪਿਆਰੀ ਧੀ ਜਿਥੇ ਸੁੱਖ ਪਾਵੇ, ਅਸੀਂ ਵੇਖ ਕੇ ਪ੍ਰਸੰਨ ਹੋਈਏ" ॥੬॥

ਸਤਿਗੁਰ ਕਹਜੋ 'ਸੰਜੋਗ ਰਚਜੋ ਜਹਿਂ। ਸੁਖ ਕੋ ਪ੍ਰਾਪਤਿ ਹੋਹਿ ਬਸਹਿਂ ਤਹਿਂ।
ਉਚਿਤ ਨ ਇਹ ਚਿਤ ਚਿੰਤਾ ਕਰਨੀ। ਪਰਾਲਬਧ ਸਭਿ ਤੇ ਬਡ ਬਰਨੀ' ॥ ੭ ॥

ਸਤਿਗੁਰੂ ਜੀ ਨੇ ਕਿਹਾ, "ਜਿਥੇ ਸੰਜੋਗ ਰਚਿਆ ਹੈ, ਓਥੇ ਵੱਸ ਕੇ ਬਹੁਤ ਸੁਖ ਪ੍ਰਾਪਤ ਕਰੇਗੀ। ਇਸ ਵਾਸਤੇ ਚਿੱਤ ਵਿਚ ਚਿੰਤਾ ਕਰਨ ਦੀ ਲੋੜ ਨਹੀਂ। ਪਰਾਲਬਧ ਸਭ ਤੋਂ ਵੱਡੀ ਕਹੀ ਜਾਂਦੀ ਹੈ" ॥੭॥

ਸੁਨਿ ਦਮੋਦਰੀ ਉਠਿ ਹਰਖਾਈ। 'ਰਹਹੁ ਸੁਖੀ ਬਚ ਤੁਮ ਸਫਲਾਈ'।
ਸੁਪਤਿ ਜਥਾ ਸੁਖ ਨਿਸਾ ਗੁਜ਼ਾਰੀ। ਉਠਿ ਗੁਰ ਮੱਜੇ ਨਿਰਮਲ ਬਾਰੀ ॥ ੮ ॥

ਇਹ ਸੁਣ ਕੇ ਦਮੋਦਰੀ ਉੱਠ ਕੇ ਬਹੁਤ ਪ੍ਰਸੰਨ ਹੋਈ, "ਸੁਖੀ ਰਹੋ" ਇਹ ਆਪ ਜੀ ਦਾ ਬਚਨ ਸਫਲ ਹੋਵੇ" ਪਹਿਲਾਂ ਵਾਂਗ ਸੌਂ ਕੇ ਰਾਤ ਬਤੀਤ ਕੀਤੀ ਤੇ ਸਵੇਰੇ ਉੱਠ ਕੇ ਗੁਰੂ ਜੀ ਨੇ ਨਿਰਮਲ ਪਾਣੀ ਨਾਲ ਇਸ਼ਨਾਨ ਕੀਤਾ॥੮॥

ਦਿਵਸ ਚਢੇ ਪੁਨ ਲਗਜੋ ਦਿਵਾਨ। ਦਰਸ਼ਨ ਕਰਹਿਂ ਬੰਦਨਾ ਠਾਨਿ।
ਸਿਖ ਸੰਗਤਿ ਕੋ ਹੋਵਤਿ ਠਾਂਢੇ। ਕੋ ਬੈਠਹਿਂ ਢਿਗ ਪ੍ਰੇਮੀ ਗਾਢੇ॥ ੯ ॥

ਦਿਨ ਚੜ੍ਹਨ ਤੇ ਫਿਰ ਦੀਵਾਨ ਲੱਗਾ, ਸਿੱਖ ਬੰਦਨਾ ਕਰਕੇ ਦਰਸ਼ਨ ਕਰਦੇ ਸਨ। ਕੁਝ ਸਿੱਖ ਸੰਗਤ ਖੜੀ ਸੀ ਤੇ ਕੁਝ ਪ੍ਰੇਮ ਵਿਚ ਗੱਡੇ ਹੋਏ ਗੁਰੂ ਜੀ ਦੇ ਪਾਸ ਬੈਠੇ ਸਨ॥੯॥

ਸਭਿ ਦਿਸ਼ਿ ਦੇਖਜੋ ਦ੍ਰਿਸ਼ਟਿ ਚਲਾਇ। ਬੈਠੇ, ਉਠੇ ਜਾਹਿਂ, ਕੋ ਆਇ।
ਇਕ ਨਰ ਹੇਰਜੋ ਬਾਲਕ ਸਾਥਿ। ਦਰਬ ਹੀਨ ਪਟ ਮਲਿਨ ਅਨਾਥ॥ ੧੦ ॥

ਗੁਰੂ ਜੀ ਨੇ ਸਾਰੇ ਪਾਸੇ ਦ੍ਰਿਸ਼ਟੀ ਫੇਰ ਕੇ ਵੇਖਿਆ, ਕੋਈ ਬੈਠਦਾ ਸੀ, ਕੋਈ ਉੱਠ ਕੇ ਜਾ ਰਿਹਾ ਸੀ ਤੇ ਕੋਈ ਆ ਰਿਹਾ ਸੀ। ਇਕ ਮਨੁੱਖ ਨੂੰ ਵੇਖਿਆ ਉਸ ਨਾਲ ਇਕ ਬਾਲਕ ਸੀ। ਧਨ-ਰਹਿਤ ਮੈਲੇ ਕੱਪੜੇ ਅਤੇ ਅਨਾਥ ਲੱਗਦਾ ਸੀ॥੧੦॥

ਜਬਿ ਨੇਰੇ ਹੁਇ ਬੰਦਨ ਠਾਨੀ। ਸੁਨਤਿ ਸਭਿਨਿ ਕੇ ਗੁਰੂ ਬਖਾਨੀ।
'ਭੌਨ ਕੌਨ, ਪੁਰਿ, ਜਾਤੀ ਕੌਨ ?। ਕਿਮ ਆਯਹੁ ਕਹੁ ਕਾਰਜ ਜੌਨ ?' ॥ ੧੧ ॥

ਜਦ ਨੇੜੇ ਹੋ ਕੇ ਬੰਦਨਾ ਕੀਤੀ ਤਾਂ ਗੁਰੂ ਜੀ ਨੇ ਸਾਰਿਆਂ ਦੇ ਸੁਣਦਿਆਂ ਕਿਹਾ, "ਕਿਥੇ ਘਰ ਹੈ, ਕਿਹੜਾ ਨਗਰ ਹੈ ਅਤੇ ਜਾਤ ਕਿਹੜੀ ਹੈ ? ਕਿਵੇਂ ਆਏ ਹੋ, ਦੱਸੋ ਜਿਹੜਾ ਤੁਹਾਡਾ ਕਾਰਜ ਹੈ ?" ॥੧੧॥

ਸੁਨਿ ਸੁਕਚਜੋ ਬੰਦੇ ਜੁਗ ਹਾਥ। ਸਭਾ ਬੀਚ ਬੋਲਜੋ ਗੁਰੁ ਸਾਥਿ।
'ਮੱਲੇ ਪੁਰਿ ਬਾਸਹਿਂ ਚਿਰ ਕਾਲ। ਗਏ ਦਰਬ ਤੇ ਥੁਰਿ ਇਸ ਹਾਲ॥ ੧੨ ॥

ਇਹ ਸੁਣ ਉਸ ਵਿਅਕਤੀ ਨੇ ਸੁੰਗੜ ਕੇ ਦੋਵੇਂ ਹੱਥ ਜੋੜੇ ਤੇ ਸਭਾ ਵਿਚ ਗੁਰੂ ਜੀ ਦੇ ਨਾਲ ਬੋਲਿਆ, "ਮੱਲੇ ਪੁਰ ਵਿਚ ਚਿਰਾਂ ਤੋਂ ਵੱਸਦੇ ਹਾਂ। ਧਨ ਜਾਂਦਾ ਰਿਹਾ ਹੈ ਤੇ ਧਨ ਤੋਂ ਥੁੜ ਕੇ ਇਹ ਹਾਲ ਹੋ ਗਏ ਹਾਂ॥੧੨॥

ਜਾਤਿ ਖੋਸਲੇ ਖੱਤ੍ਰੀ ਅਹੈਂ। ਧਰਮਾ ਨਾਮ ਮੋਹਿ ਕੋ ਕਹੈਂ।
ਸਪਤ ਬਰਖ ਕੋ ਬਾਲਕ ਮੇਰਾ। ਸਾਧੂ ਨਾਮ ਧਰਜੋ ਇਸ ਕੇਰਾ" ॥ ੧੩ ॥

ਜਾਤ ਖੱਤਰੀ ਹੈ ਤੇ ਗੋਤ ਖੋਸਲੇ ਹੈ, ਮੈਨੂੰ ਧਰਮੇ ਨਾਂ ਨਾਲ ਪੁਕਾਰਦੇ ਹਨ। ਸੱਤ ਸਾਲ ਦਾ ਇਹ ਮੇਰਾ ਪੁੱਤਰ ਹੈ, ਇਸ ਦਾ ਸਾਧੂ ਨਾਮ ਰੱਖਿਆ ਹੈ'' ॥੧੩॥

**ਸੁਨਿ ਸਤਿਗੁਰੁ ਨਿਜ ਨਿਕਟਿ ਬਿਠਾਯਹੁ। 'ਆਨਹੁ ਖਾਰਕ ਬਿੱਪ੍ਰ ਬੁਲਾਯਹੁ'।**
**ਸੁਨਿ ਪਿਖਿ ਬਿਸਮਤਿ ਭੇ ਨਰ ਸਾਰੇ। ਕਹਾਂ ਕਰਤਿ ਗੁਰ ਰਿਦੇ ਬਿਚਾਰੇ॥੧੪॥**

ਇਹ ਸੁਣ ਕੇ ਸਤਿਗੁਰੂ ਜੀ ਨੇ ਉਸ ਨੂੰ ਆਪਣੇ ਪਾਸ ਬਿਠਾਇਆ ਤੇ ਕਹਿਣ ਲੱਗੇ, "ਛੁਹਾਰੇ ਲਿਆਵੋ ਤੇ ਬ੍ਰਾਹਮਣ ਨੂੰ ਬੁਲਾਵੋ'' ਇਹ ਸੁਣ ਕੇ ਸਾਰੇ ਮਨੁੱਖ ਹੈਰਾਨ ਰਹਿ ਗਏ। ਗੁਰੂ ਜੀ ਕੀ ਕਰਦੇ ਹਨ, ਹਿਰਦੇ ਵਿਚ ਸਾਰੇ ਵਿਚਾਰਦੇ ਸਨ॥੧੪॥

**ਜਬਿ ਦਿਜ ਆਯੋ ਕਰਜੋ ਬਖਾਨੇ। 'ਸਿਸ ਕੇ ਮੁਖ ਦਿਹੁ ਖਾਰਕ ਖਾਨੇ'।**
**ਸੁਨਿ ਧਰਮੇ ਕਰ ਜੋਰਿ ਉਚਾਰਾ। 'ਤੁਮ ਸਗਰੇ ਜਗ ਗੁਰੂ ਉਦਾਰਾ॥ ੧੫॥**

ਜਦ ਬ੍ਰਾਹਮਣ ਆਇਆ ਤਾਂ ਗੁਰੂ ਜੀ ਨੇ ਕਿਹਾ, "ਬੱਚੇ ਦੇ ਮੁੱਖ ਵਿਚ ਛੁਹਾਰਾ ਖਾਣ ਵਾਸਤੇ ਦੇਵੋ।'' ਇਹ ਸੁਣ ਕੇ ਧਰਮੇ ਨੇ ਹੱਥ ਜੋੜ ਕੇ ਕਿਹਾ, "ਤੁਸੀਂ ਸਾਰੇ ਜਗਤ ਦੇ ਮਹਾਨ ਗੁਰੂ ਹੋ॥੧੫॥

**ਸਮਰਥ ਚਹਹੁ ਸੁ ਕਰਹੁ ਗੁਸਾਈਂ। ਕੋ ਤੁਮਰੀ ਸਮਤਾ ਨਹਿ ਪਾਈ।**
**ਮੈਂ ਅਨਾਥ ਸਭਿ ਸ਼ਕਤਿ ਬਿਹੀਨਾ। ਰੰਕ, ਦਰਬ ਬਿਨੁ, ਬਸਤ੍ਰ ਮਲੀਨਾ॥੧੬॥**

ਹੇ ਸਵਾਮੀ ! ਤੁਸੀਂ ਸਮਰਥ ਹੋ, ਜੋ ਚਾਹੁੰਦੇ ਹੋ ਕਰਦੇ ਹੋ, ਕੋਈ ਵੀ ਤੁਹਾਡੀ ਬਰਾਬਰੀ ਨਹੀਂ ਕਰ ਸਕਦਾ। ਮੈਂ ਅਨਾਥ ਹਾਂ ਤੇ ਸਭ ਸ਼ਕਤੀਆਂ ਤੋਂ ਰਹਿਤ ਹਾਂ। ਧਨ ਰਹਿਤ ਬਹੁਤ ਗ਼ਰੀਬ ਹਾਂ, ਮੇਰੇ ਕਪੜੇ ਵੀ ਮੈਲੇ ਹਨ॥੧੬॥

**ਕਰਨਿ ਸਗਾਈ ਕਿਮ ਬਨਿ ਆਵੈ। ਸਮਤਾ ਸਿੰਧੁ ਬੂੰਦ ਕਿਮ ਪਾਵੈ।**
**ਕਹਿਂ ਕੀਟੀ ਕਹਿਂ ਬਡ ਗਜਰਾਜ। ਸੁਨਤਿ ਬਾਤ ਮੁਝ ਉਪਜਤਿ ਲਾਜ॥੧੭॥**

ਇਹ ਸਗਾਈ ਕਰਨੀ ਕਿਵੇਂ ਵਾਜਿਬ ਹੈ, ਇਕ ਬੂੰਦ ਸਮੁੰਦਰ ਦੀ ਕਿਵੇਂ ਬਰਾਬਰੀ ਕਰ ਸਕਦੀ ਹੈ। ਕਿਥੇ ਕੀੜੀ ਤੇ ਕਿਥੇ ਹਾਥੀਆਂ ਦਾ ਰਾਜਾ, ਇਹ ਗੱਲ ਸੁਣ ਕੇ ਮੈਨੂੰ ਸ਼ਰਮ ਆਉਂਦੀ ਹੈ॥੧੭॥

**ਰਾਵਰ ਬੰਦਨ ਕਰਨਿ ਸਥਾਨ। ਬਹੁ ਅਜੋਗ ਕਿਮ ਕਰਿਹੁ ਬਖਾਨ'।**
**ਸਤਿਗੁਰੁ ਕਹਜੋ 'ਚਿੰਤ ਨਹਿਂ ਕੀਜੈ। ਰਚਜੋ ਬਿਰੰਚ ਸੰਜੋਗ ਲਖੀਜੈ॥ ੧੮॥**

ਆਪ ਜੀ ਬੰਦਨਾ ਕਰਨ ਦਾ ਸਥਾਨ ਹੋ, ਇਹ ਵੱਡੀ ਅਜੋਗ ਗੱਲ ਕਿਵੇਂ ਕਹਿੰਦੇ ਹੋ।'' ਸਤਿਗੁਰੂ ਜੀ ਨੇ ਕਿਹਾ, "ਚਿੰਤਾ ਨਾ ਕਰੋ, ਰਚਨਹਾਰ ਨੇ ਇਹ ਸੰਜੋਗ ਰਚਿਆ ਹੈ, ਇਹ ਸਮਝ ਲਵੋ॥੧੮॥

**ਇਹ ਸੁਤ ਤੇਰੋ ਹ੍ਵੈ ਬਡਭਾਗੇ। ਭਗਤ ਬਿਸਾਲ ਪ੍ਰਭੂ ਅਨੁਰਾਗੇ।**
**ਇਸ ਕੋ ਦੋਸ਼ ਨ ਲਾਗਹਿ ਕੋਈ। ਅਪਰ ਸੰਦੇਹ ਦੇਹੁ ਸਭਿ ਖੋਈ' ॥ ੧੯॥**

ਇਹ ਤੇਰਾ ਪੁੱਤਰ ਬੜੇ ਭਾਗਾਂ ਵਾਲਾ ਹੈ, ਇਹ ਵੱਡਾ ਭਗਤ ਹੋਵੇਗਾ ਤੇ ਪ੍ਰਭੂ ਨੂੰ ਪਿਆਰ ਕਰੇਗਾ। ਇਸ ਨੂੰ ਕੋਈ ਦੋਸ਼ ਨਹੀਂ ਲੱਗੇਗਾ, ਹੋਰ ਸਾਰੇ ਸ਼ੰਕੇ ਗਵਾ ਦੇਵੋ'' ॥੧੯॥

**ਇਮ ਕਹਿ ਜੇਤਿਕ ਰੀਤਿ ਸਗਾਈ। ਤਹਿਂ ਬੈਠੇ ਸਭਿ ਗੁਰੂ ਕਰਾਈ।**
**ਹੇਰਿ ਹੇਰਿ ਸਗਰੇ ਬਿਸਮਾਏ। ਸਿੱਖ ਰੰਕ ਸੰਜੋਗ ਬਨਾਏ॥ ੨੦॥**

ਇਸ ਤਰ੍ਹਾਂ ਕਹਿ ਕੇ ਜਿਹੜੀ ਸਗਾਈ ਦੀ ਰਸਮ ਸੀ, ਉਥੇ ਬੈਠ ਕੇ ਗੁਰੂ ਜੀ ਨੇ ਕਰਵਾ ਦਿੱਤੀ। ਵੇਖ ਵੇਖ ਕੇ ਸਭ ਹੈਰਾਨ ਹੋ ਰਹੇ ਸਨ। ਇਸ ਗ਼ਰੀਬ ਸਿੱਖ ਨਾਲ ਸੰਜੋਗ ਬਣਾਇਆ ਹੈ॥੨੦॥

ਸਭਾ ਉਠੀ ਗੁਰ ਮੰਦਿਰ ਗਏ। ਸਭਿ ਮਹਿਂ ਇਹ ਪ੍ਰਸੰਗ ਬਿਦਤਏ।
ਖੱਤ੍ਰੀ ਰੰਕ ਪੁੱਤ੍ਰ ਕੇ ਸਾਥਿ। ਕਰੀ ਸਗਾਈ ਤਨਿਯਾ ਨਾਥ॥ ੨੧॥

ਜਦ ਸਭਾ ਉੱਠ ਗਈ ਤਾਂ ਗੁਰੂ ਜੀ ਘਰ ਨੂੰ ਚਲੇ ਗਏ, ਸਾਰਿਆਂ ਵਿਚ ਇਹ ਪ੍ਰਸੰਗ ਮਸ਼ਹੂਰ ਹੋ ਗਿਆ। ਇਕ ਗਰੀਬ ਖੱਤਰੀ ਦੇ ਪੁੱਤਰ ਨਾਲ, ਆਪਣੀ ਪੁੱਤਰੀ ਦੀ ਸਗਾਈ ਕਰ ਦਿੱਤੀ ਹੈ॥੨੧॥

ਸੁਨਿ ਦਮੋਦਰੀ ਗੁਰ ਢਿਗ ਆਈ। ਅਨਿਕ ਭਾਂਤਿ ਕੀ ਤਰਕ ਉਠਾਈ।
ਕਹਤਿ ਭਈ 'ਨਹਿਂ ਕੀਨ ਬਿਚਾਰ। ਪੁੱਤ੍ਰੀ ਦੀਨਿਸਿ ਰੰਕ ਅਗਾਰ॥ ੨੨॥

ਇਹ ਸੁਣ ਕੇ ਦਮੋਦਰੀ ਗੁਰੂ ਜੀ ਪਾਸ ਆਈ, ਉਨ੍ਹਾਂ ਨੇ ਕਈ ਪ੍ਰਕਾਰ ਦੇ ਤਰਕ ਉਠਾਏ, ਕਹਿਣ ਲੱਗੇ, "ਕੋਈ ਵੀ ਵਿਚਾਰ ਨਹੀਂ ਕੀਤਾ ਹੈ ਇਕ ਗ਼ਰੀਬ ਨੂੰ ਪੁੱਤਰੀ ਦੇ ਦਿੱਤੀ ਹੈ॥੨੨॥

ਖੋਜਯੋ ਨਿਜ ਸਮਾਨ ਨਹਿਂ ਥਾਨ। ਧਨੀ ਬਿਸਾਲ ਜੁ ਬਿਦਤ ਜਹਾਨ।
ਕਹਹਿਂ ਕਹਾਂ ਪਿਖਿ ਕੈ ਨਰ ਸਾਰੇ। ਆਇ ਸੰਬੰਧੀ ਜਬਹਿ ਨਿਹਾਰੇ' ॥ ੨੩॥

ਆਪਣੇ ਬਰਾਬਰ ਦਾ ਸਥਾਨ ਨਹੀਂ ਲੱਭਾ ਹੈ, ਜਿਹੜਾ ਵਿਸ਼ਾਲ ਧਨੀ ਤੇ ਜਗਤ ਵਿਚ ਮਸ਼ਹੂਰ ਹੁੰਦਾ। ਸਾਰੇ ਮਨੁੱਖ ਵੇਖ ਕੇ ਕੀ ਕਹਿਣਗੇ, ਜਦ ਦੂਸਰੇ ਸੰਬੰਧੀ ਆ ਕੇ ਵੇਖਣਗੇ" ॥੨੩॥

ਸੁਨਿ ਸ੍ਰੀ ਗੁਰੁ ਤਿਹ ਧੀਰਜਿ ਦੀਨਿ। 'ਸਭਿ ਤੇ ਅਧਿਕ ਇਸੀ ਕਹੁ ਚੀਨਿ।
ਦਿਨ ਪ੍ਰਤਿ ਆਛੋ ਹੁਇ ਤਬਿ ਜਾਨੈ। ਅਪਰ ਨ ਪਾਵਤਿ ਇਸੀ ਸਮਾਨੈ' ॥੨੪॥

ਇਹ ਸੁਣ ਕੇ ਗੁਰੂ ਜੀ ਨੇ ਉਸ ਨੂੰ ਧੀਰਜ ਦਿੱਤਾ, "ਸਾਰਿਆਂ ਨਾਲੋਂ ਵੱਡਾ ਏਸੇ ਨੂੰ ਸਮਝੋ, ਦਿਨ ਪ੍ਰਤੀ ਦਿਨ ਜਦ ਚੰਗੇ ਹੁੰਦੇ ਜਾਣਗੇ ਤਾਂ ਜਾਣੋਗੇ, ਹੋਰ ਕਿਸੇ ਨੂੰ ਇਸ ਦੇ ਬਰਾਬਰ ਨਹੀਂ ਪਾਵੋਗੇ" ॥੨੪॥

ਸੁਨਿ ਦਮੋਦਰੀ ਤੂਸ਼ਨਿ ਹੋਈ। ਗੰਗਾ ਸੰਗ ਕਹੀ ਜਿਮ ਜੋਈ।
ਮਾਤਾ ਸੁਨਿ ਸੁਤ ਬਚ ਬਿਸਵਾਸਾ। ਨਹੀਂ ਤਰਕ ਹਿਤ ਕਛੂ ਪ੍ਰਕਾਸ਼ਾ॥ ੨੫॥

ਇਹ ਸੁਣ ਸ੍ਰੀਮਤੀ ਦਮੋਦਰੀ ਚੁਪ ਕਰ ਗਈ ਤੇ ਮਾਤਾ ਗੰਗਾ ਜੀ ਨੂੰ ਦੱਸਿਆ ਜਿਵੇਂ ਹੋਇਆ ਸੀ। ਮਾਤਾ ਗੰਗਾ ਜੀ ਨੇ ਸੁਣ ਕੇ ਪੁੱਤਰ ਦੇ ਬਚਨਾਂ ਤੇ ਵਿਸ਼ਵਾਸ ਕੀਤਾ, ਕਿੰਤੂ ਪ੍ਰੰਤੂ ਕੁਝ ਨਾ ਕੀਤਾ॥੨੫॥

ਸਭਿ ਸੁਜਾਨ ਤੇ ਮਹਿਦ ਸੁਜਾਨਾ। ਕਲਾਨਿਧਾਨ ਪੁੱਤ੍ਰ ਕੋ ਜਾਨਾ।
ਆਛੀ ਹੋਹਿ ਕਰੀ ਹੈ ਜੈਸੇ। ਭਈ ਸੁ ਭਈ ਫਿਰਤਿ ਨਹਿਂ ਕੈਸੇ॥ ੨੬॥

ਸਭ ਸਿਆਣਿਆਂ ਵਿਚੋਂ ਵੱਡਾ ਸਿਆਣਾ ਹੈ, ਆਪਣੇ ਪੁੱਤਰ ਨੂੰ ਕਰਾਮਾਤ ਦਾ ਖ਼ਜ਼ਾਨਾ ਜਾਣਿਆ। ਜਿਵੇਂ ਉਸ ਕੀਤਾ ਚੰਗਾ ਹੀ ਹੋਵੇਗਾ, ਜੋ ਹੋਇਆ ਸੋ ਹੋਇਆ ਉਸ ਤੋਂ ਕਿਸੇ ਪ੍ਰਕਾਰ ਵੀ ਮੁਕਰਨਾ ਨਹੀਂ ਹੈ॥੨੬॥

ਜਾਨਿ ਭਲੀ ਮਾਤਾ ਕਿਯ ਮੌਨ। ਮੰਗਲ ਕਰਤਿ ਭਈ ਗਨ ਭੌਨ।
ਪ੍ਰਾਤਿ ਉਠੇ ਸਤਿਗੁਰ ਹਰਖਾਏ। ਚਢਿ ਤੁਰੰਗ ਪਰ ਵਹਿਰ ਸਿਧਾਏ॥ ੨੭॥

ਮਾਤਾ ਜੀ ਦੀ ਚੁਪ ਨੂੰ ਚੰਗਾ ਜਾਣ ਕੇ, ਕਈ ਘਰ ਵਿਚ ਅਨੰਦ ਮੰਗਲ ਕਰਨ ਲੱਗੇ। ਸਵੇਰੇ ਉੱਠ ਕੇ ਸਤਿਗੁਰੂ ਜੀ ਬਹੁਤ ਪ੍ਰਸੰਨ ਹੋਏ। ਘੋੜੇ ਉਤੇ ਚੜ੍ਹ ਕੇ ਬਾਹਰ ਚਲੇ ਗਏ॥੨੭॥

ਸੁਭਟ ਚਢੇ ਗਨ ਗਏ ਅਖੇਰ। ਇਤ ਉਤ ਕਾਨਨ ਮਹਿਂ ਫਿਰਿ ਫੇਰ।
ਛੋਰਹਿਂ ਬਾਜ ਪੰਛੀਅਨਿ ਪਾਛੇ। ਚੀਤੇ ਧਾਇ ਮ੍ਰਿਗਨਿ ਦਿਸ਼ਿ ਗਾਛੇ॥ ੨੮॥

ਸਮੂਹ ਸੂਰਮੇ ਵੀ ਘੋੜਿਆਂ ਤੇ ਚੜ੍ਹ ਕੇ ਸ਼ਿਕਾਰ ਖੇਡਣ ਚਲੇ ਗਏ, ਜੰਗਲ ਵਿਚ ਏਧਰ ਓਧਰ ਫਿਰਦੇ ਰਹੇ। ਬਾਜ਼ਾਂ ਨੂੰ ਪੰਛੀਆਂ ਦੇ ਪਿੱਛੇ ਛੱਡਿਆ ਗਿਆ। ਚੀਤੇ ਹਿਰਨਾਂ ਦੇ ਪਿੱਛੇ ਜਾਂਦੇ ਸਨ॥੨੮॥

**ਸ੍ਵਾਨ ਬਿਸਾਲ ਸੂਕਰਨਿ ਦੌਰੇ। ਘੇਰਿ ਘੇਰਿ ਹਤਿ ਕਰਿ ਤਿਨ ਬੌਰੇ।**
**ਲਗਰ, ਝਗਰ, ਜੁਰਰੇਗਨ ਸ਼ਿਕਰੇ। ਬਹਰੀ ਉਡਤਿ ਖਗਨਿਕੋ ਪਕਰੇ॥ ੨੯॥**

ਕੁੱਤੇ ਸੂਰਾਂ ਵਲ ਦੌੜਦੇ ਸਨ, ਘੇਰ ਘੇਰ ਕੇ ਉਨ੍ਹਾਂ ਨੂੰ ਮਾਰਦੇ ਸਨ। ਸਾਰੇ ਸ਼ਿਕਾਰੀ ਪੰਛੀ ਜਿਨ੍ਹਾਂ ਵਿਚ ਲਗਰ, ਝਗਰ, ਸ਼ਿਕਰੇ, ਬਹਿਰੀ ਆਦਿ ਸ਼ਾਮਲ ਸਨ, ਉੱਡ-ਉੱਡ ਕੇ ਪੰਛੀਆਂ ਨੂੰ ਫੜਦੇ ਸਨ॥੨੯॥

**ਰਾਜ ਰਿਖਿਨਿ ਸਮ ਖੇਲਿ ਅਖੇਰੇ। ਬਨ ਬਿਚਰਨਿ ਮੁਦਿ ਪਾਇ ਬਡੇਰੇ।**
**ਪੁਰਿ ਮੁਰਿ ਆਏ ਗੁਰੁ ਉਰ ਹਰਖਤਿ। ਆਯੁਧ ਬਿੱਦਜਾ ਸੁਭਟਨਿ ਪਰਖਤਿ॥੩੦॥**

ਰਾਜ ਰਿਖੀਆਂ ਵਾਂਗ ਸ਼ਿਕਾਰ ਖੇਡਦੇ ਸਨ, ਜੰਗਲ ਵਿਚ ਫਿਰ ਤੁਰ ਕੇ ਬਹੁਤ ਪ੍ਰਸੰਨ ਹੁੰਦੇ ਸਨ। ਫਿਰ ਗੁਰੂ ਜੀ ਬੜੇ ਪ੍ਰਸੰਨ ਹੋ ਕੇ ਨਗਰ ਵਿਚ ਆ ਗਏ ਤੇ ਸੂਰਮਿਆਂ ਦੀ ਸ਼ਸ਼ਤਰ ਵਿਦਿਆ ਨੂੰ ਪਰਖਣ ਲੱਗੇ॥੩੦॥

**ਕਰਤਿ ਸ਼ਿਕਾਰ ਤੁਫੰਗ ਪ੍ਰਹਾਰੈਂ। ਕੋ ਭਟ ਕਰਿ ਗਹਿ ਖੜਗ ਸੰਘਾਰੈਂ।**
**ਤੋਮਰ ਤੀਰਨਿ ਤੂਰਨਤਾ ਤਰ। ਕਰਹਿਂ ਦਿਖਾਵਨਿ ਚਾਤੁਰਤਾ ਧਰਿ॥ ੩੧॥**

ਸ਼ਿਕਾਰ ਖੇਡਦਿਆਂ ਬੰਦੂਕਾਂ ਦਾ ਵਾਰ ਕਰਦੇ ਸਨ, ਕਈ ਯੋਧੇ ਹੱਥ ਵਿਚ ਤਲਵਾਰ ਲੈ ਕੇ ਹੀ ਮਾਰ ਦਿੰਦੇ ਸਨ। ਨੇਜ਼ੇ, ਤੀਰਾਂ ਦਾ ਬਹੁਤ ਛੇਤੀ ਵਾਰ ਕਰਕੇ ਆਪਣੀ ਚਤੁਰਾਈ ਵਿਖਾਉਂਦੇ ਸਨ॥੩੧॥

**ਪੈਂਦੇਖਾਨ ਬੀਰ ਬਲ ਰਾਸਹਿ। ਆਯੁਧ ਵਿੱਦਜਾ ਕਉ ਅੱਭਜਾਸਹਿ।**
**ਕੇਤਿਕ ਦਿਨ ਬੀਤੇ ਇਸ ਰੀਤਿ। ਸ੍ਰੀ ਹਰਿ ਗੋਵਿੰਦ ਪਤਿਤ ਪੁਨੀਤ॥ ੩੨॥**

ਪੈਂਦੇ ਖਾਨ ਬੀਰਤਾ ਅਤੇ ਸ਼ਕਤੀ ਦਾ ਖਜ਼ਾਨਾ ਸੀ, ਉਹ ਵੀ ਸ਼ਸਤਰ ਵਿਦਿਆ ਦਾ ਅਭਿਆਸ ਕਰਦਾ ਸੀ। ਇਸ ਰੀਤੀ ਨਾਲ ਕਈ ਦਿਨ ਬੀਤ ਗਏ। ਸ੍ਰੀ ਹਰਿਗੋਬਿੰਦ ਜੀ ਪਾਪੀਆਂ ਨੂੰ ਪਵਿੱਤਰ ਕਰਨ ਵਾਲੇ ਹਨ॥੩੨॥

**ਸਮੈਂ ਪ੍ਰਸੂਤ ਹੋਨਿ ਕੋ ਹੋਵਾ। ਧਾਇਨਿ ਕੋ ਬੁਲਾਇ ਗਨ ਜੋਵਾ।**
**ਸਦਨ ਬਿਖੈ ਗਨ ਦੀਪਕ ਬਾਰੇ। [illegible]ਜੀ ਉਤਲਾਵਤਿ ਗਤਿ ਧਾਰੈ॥ ੩੩॥**

ਬੱਚੇ ਦੇ ਜਨਮ ਲੈਣ ਦਾ ਸਮਾਂ ਆ ਗਿਆ, ਬਹੁਤ ਦਾਈਆਂ ਨੂੰ ਬੁਲਾਇਆ ਗਿਆ। ਘਰ ਵਿਚ ਬਹੁਤ ਦੀਪਕ ਜਗਾਏ ਗਏ, ਦਾਸੀਆਂ ਕਾਹਲੀ-ਕਾਹਲੀ ਭੱਜੀਆਂ ਫਿਰਦੀਆਂ ਸਨ॥੩੩॥

**ਜਨਮ ਨਾਨਕੀ ਤੇ ਤਬਿ ਲੀਨਿ। ਸੁਨਿ ਸੁਤ ਭਯੋ ਸਭਿਨਿ ਮੁਦ ਕੀਨਿ।**
**ਗੰਗਾ ਕਰਤਿ ਮੰਗਲਾਚਾਰ। ਰਿਦੇ ਮੁਦਤਿ ਬ੍ਰਿੱਧਤਿ ਪਰਿਵਾਰ॥ ੩੪॥**

ਗੁਰੂ ਜੀ ਦੀ ਵਿਚਕਾਰਲੀ ਮਹਿਲ ਨੇ ਬੱਚੇ ਨੂੰ ਜਨਮ ਦਿੱਤਾ। ਜਦ ਇਹ ਸੁਣਿਆ ਕਿ ਪੁੱਤਰ ਨੇ ਜਨਮ ਲਿਆ ਹੈ ਤਾਂ ਸਾਰਿਆਂ ਨੇ ਬਹੁਤ ਖ਼ੁਸ਼ੀ ਮਨਾਈ। ਮਾਤਾ ਗੰਗਾ ਜੀ ਨੇ ਮੰਗਲਾਚਾਰ ਕੀਤਾ, ਹਿਰਦੇ ਵਿਚ ਬਹੁਤ ਪ੍ਰਸੰਨ ਹੋਈ ਕਿ ਪਰਿਵਾਰ ਵਧਿਆ ਹੈ॥੩੪॥

**ਭੋਰ ਹੋਤਿ ਲਘੁ ਦੁੰਦਭਿ ਧਰੇ। ਬਾਜਤਿ ਸੁਨਤਿ ਸਭਿਨਿ ਮੁਦ ਭਰੇ।**
**ਮੰਗਤਿ ਜਨ ਉਤਲਾਵਤਿ ਆਏ। ਮਾਤ ਗੰਗ ਕਹਿ ਦਰਬ ਦਿਵਾਏ॥ ੩੫॥**

ਸਵੇਰ ਹੁੰਦਿਆਂ ਛੋਟੀਆਂ ਦੁਦੰਭੀਆਂ ਆ ਗਈਆਂ, ਉਨ੍ਹਾਂ ਨੂੰ ਵੱਜਦੀਆਂ ਸੁਣ ਕੇ ਸਾਰੇ ਬਹੁਤ ਪ੍ਰਸੰਨ ਹੋਏ। ਮੰਗਤੇ ਵੀ ਬੜੇ ਉਤਾਵਲੇ ਹੋ ਕੇ ਆਏ। ਮਾਤਾ ਗੰਗਾ ਜੀ ਨੇ ਕਹਿ ਕੇ ਉਨ੍ਹਾਂ ਨੂੰ ਧਨ ਦਿਵਾਇਆ॥੩੫॥

ਨਰ ਨਾਰੀ ਗਨ ਦੇਤਿ ਬਧਾਈ। ਲਜਾਇ ਦੂਬਿ ਗੁਰ ਢਿਗ ਅਰਪਾਈ।
ਉਤਸਵ ਕਰਿਬੇ ਕੀ ਜੇ ਰੀਤਿ। ਸਭਿ ਗੰਗਾ ਕਰਿਵਾਇ ਸਪ੍ਰੀਤਿ॥ ੩੬॥

ਇਸਤਰੀਆਂ ਪੁਰਸ਼ ਵਧਾਈਆਂ ਦੇ ਰਹੇ ਸਨ। ਦੱਭ ਲਿਆ ਕੇ ਗੁਰੂ ਜੀ ਨੂੰ ਅਰਪਣ ਕਰ ਦਿੱਤੀ। ਉਤਸਵ ਕਰਨ ਦੀ ਜਿਹੜੀ ਰੀਤ ਸੀ, ਉਹ ਸਾਰੀ ਮਾਤਾ ਗੰਗਾ ਜੀ ਨੇ ਸ੍ਰੇਸ਼ਟ ਪ੍ਰੀਤ ਨਾਲ ਕਰਵਾਈ॥੩੬॥

ਬ੍ਰਿਧ ਸੰਮਤਿ ਹੁਇ ਨਾਮ ਬਿਚਾਰਾ। 'ਅਟਲ ਰਾਇ' ਤਬਿ ਗੁਰੂ ਉਚਾਰਾ।
'ਅਟਲ ਸਮਾਧਿ ਕਰਤਿ ਇਹ ਰਹਜੋ। ਯਾਂਤੇ ਉਰ ਬਿਚਾਰ ਕਰਿ ਕਹਜੋ' ॥੩੭॥

ਬਾਬਾ ਬੁੱਢਾ ਜੀ ਦੀ ਸਲਾਹ ਨਾਲ ਨਾਮ ਤੇ ਵਿਚਾਰ ਕੀਤੀ ਗਈ, ਤਦ ਗੁਰੂ ਜੀ ਨੇ 'ਅਟਲ ਰਾਇ' ਨਾਮ ਰੱਖ ਦਿੱਤਾ। "ਇਹ ਅਟਲ ਸਮਾਧੀ ਧਾਰ ਕੇ ਰਹੇਗਾ, ਇਸ ਕਰਕੇ ਹਿਰਦੇ ਵਿਚ ਵਿਚਾਰ ਕੇ ਇਹ ਨਾਂ ਕਹਿ ਦਿੱਤਾ ਹੈ" ॥੩੭॥

ਅਨਗਨ ਦਰਬ ਦੀਨਿ ਗੁਰ ਦਾਨ। ਪਾਇ ਕਰਹਿਂ ਨਰ ਸੁਜਸੁ ਬਖਾਨ।
ਸ੍ਰੀ ਗੁਰੁ ਰਾਮਦਾਸ ਕੋ ਪੋਤਾ। ਦੀਨ ਦੁਨੀ ਥੰਭਿ ਭਾਰ ਖਲੋਤਾ॥ ੩੮॥

ਅਣਗਿਣਤ ਧਨ ਗੁਰੂ ਜੀ ਨੇ ਦਾਨ ਵਜੋਂ ਦਿੱਤਾ, ਮਨੁੱਖ ਪ੍ਰਾਪਤ ਕਰਕੇ ਸ੍ਰੇਸ਼ਟ ਜੱਸ ਕਰਦੇ ਸਨ, ਉਹ ਕਹਿੰਦੇ ਸਨ, ਸ੍ਰੀ ਗੁਰੂ ਰਾਮਦਾਸ ਦਾ ਪੋਤਾ, ਦੀਨ ਦੁਨੀ ਦਾ ਥੰਭ ਬਣਕੇ ਸਾਰਾ ਭਾਰ ਚੁਕ ਕੇ ਖਲੋਤਾ ਹੈ॥੩੮॥

ਦੇਤਿ ਕਾਮਨਾ ਜਗ ਮਹਿ ਸੁਖ ਕੀ। ਮੂਲ ਉਖਾਰਹਿ ਬਿਖਮ ਸੁ ਦੁਖ ਕੀ।
ਪਰਉਪਕਾਰੀ ਜੋਧਾ ਬਲੀ। ਸਿੱਖਨਿ ਕੋ ਬਖਸ਼ਤਿ ਗਤਿ ਭਲੀ॥ ੩੯॥

ਜੱਗ ਵਿਚ ਸੁਖੀ ਰਹਿਣ ਦੀਆਂ ਕਾਮਨਾਵਾਂ ਪੂਰੀਆਂ ਕਰਦੇ ਹਨ ਤੇ ਵੱਡੇ ਤੋਂ ਵੱਡੇ ਦੁਖ ਦੀਆਂ ਜੜ੍ਹਾਂ ਹੀ ਪੁੱਟ ਸੁੱਟਦੇ ਹਨ। ਉਹ ਪਰਉਪਕਾਰੀ ਬਲਵਾਨ ਯੋਧਾ ਹਨ ਅਤੇ ਸਿੱਖਾਂ ਨੂੰ ਭਲੀ ਗਤੀ ਬਖਸ਼ਦੇ ਹਨ॥੩੯॥

ਦਿਨ ਪ੍ਰਤਿ ਅਧਿਕ ਬਖਸ਼ ਦੇ ਜੌਨ। ਸੁਰਪਤਿ ਬਪੁਰਾ ਆਗੈ ਕੌਨ।
ਜਿਸ ਕੋ ਨਾਮ ਲਿਏ ਜਮ ਤਜਾਗੈ। ਦਰਸ਼ਨ ਤੇ ਕਲਮਲ ਗਨ ਭਾਗੈਂ॥੪੦॥

ਜਿਹੜੇ ਦਿਨ ਪ੍ਰਤਿ ਬਹੁਤ ਬਖਸ਼ਿਸ਼ਾਂ ਦਿੰਦੇ ਹਨ, ਉਨ੍ਹਾਂ ਦੇ ਸਾਹਮਣੇ ਇੰਦਰ ਵਿਚਾਰਾ ਕੌਣ ਹੈ। ਜਿਸ ਦਾ ਨਾਮ ਲੈਣ ਨਾਲ ਜਮ ਛੱਡ ਜਾਂਦੇ ਹਨ ਤੇ ਦਰਸ਼ਨ ਕਰਨ ਨਾਲ ਸਾਰੇ ਪਾਪ ਦੂਰ ਭੱਜ ਜਾਂਦੇ ਹਨ॥੪੦॥

ਰਾਜ ਜੋਗ ਬਰਤਹਿ ਜਗ ਮਾਹੀ। ਇਕ ਰਸ ਬ੍ਰਿਤੀ ਉਥਤਿ ਕਬਿ ਨਾਂਹੀ'।
ਇਮ ਸਤਿਗੁਰੁ ਕੈ ਭਾ ਪਰਿਵਾਰ। ਉਪਜੀ ਏਕ ਸੁਤਾ, ਸੁਤ ਚਾਰਿ॥ ੪੧॥

ਜੱਗ ਵਿਚ ਰਾਜ ਜੋਗ ਹੋ-ਕੇ ਵਰਤਾਰਾ ਕਰਦੇ ਹਨ, ਸਦਾ ਬ੍ਰਿਤੀ ਇਕ ਰਸ ਰਹਿੰਦੀ ਹੈ, ਕਦੇ ਵੀ ਉਖੜਦੀ ਨਹੀਂ ਹੈ।" ਇਸ ਤਰ੍ਹਾਂ ਹੀ ਸਤਿਗੁਰੂ ਜੀ ਦਾ ਪਰਿਵਾਰ ਹੈ, ਇਕ ਪੁੱਤਰੀ ਪੈਦਾ ਹੋਈ ਹੈ ਤੇ ਚਾਰ ਪੁੱਤਰ ਹਨ॥੪੧॥

ਸਾਹਿਬਜ਼ਾਦੇ ਰੂਪ ਸੁ ਰੂਰਾ। ਜਿਨ ਤੇ ਭਵਨ ਲਗਹਿ ਜਨੁ ਪੂਰਾ।
ਲੇ ਪੌਤ੍ਰਨਿ ਕੋ ਗੰਗ ਦੁਲਾਰਹਿ। ਭੂਖਨ ਬਸਤ੍ਰ ਅਨਿਕ ਤਨ ਧਾਰਹਿ॥ ੪੨॥

ਸਾਹਿਬਜ਼ਾਦਿਆਂ ਦਾ ਰੂਪ ਬੜਾ ਸੁੰਦਰ ਹੈ, ਜਿਨ੍ਹਾਂ ਕਰਕੇ ਭਵਨ ਭਰਿਆ-ਭਰਿਆ ਲੱਗਦਾ ਹੈ। ਮਾਤਾ ਗੰਗਾ ਜੀ ਪੋਤਰਿਆਂ ਨੂੰ ਲੈ ਕੇ ਲਾਡ ਪਿਆਰ ਕਰਦੀ ਹੈ, ਉਨ੍ਹਾਂ ਨੂੰ ਅਨੇਕ ਪ੍ਰਕਾਰ ਦੇ ਵਸਤਰ ਅਤੇ ਗਹਿਣੇ ਪਾਉਂਦੀ ਹੈ॥੪੨॥

ਖਾਨ ਪਾਨ ਦੇ ਅਪਨੇ ਹਾਥ। ਪਾਰਤਿ ਪੌਤ੍ਰਨਿ ਪ੍ਰੀਤੀ ਸਾਥ।
ਹੇਰਿ ਹੇਰਿ ਹਰਖਹਿਂ ਗੁਰੁ ਬੰਸ। ਸੋਢੀ ਕੁਲ ਕੇ ਜਨੁ ਅਵਤੰਸ਼॥ ੪੩॥

ਉਨ੍ਹਾਂ ਨੂੰ ਆਪਣੇ ਹੱਥਾਂ ਨਾਲ ਖੁਵਾਉਂਦੀ ਪਿਆਉਂਦੀ ਹੈ, ਆਪਣੇ ਪੋਤਰਿਆਂ ਨੂੰ ਬੜੀ ਪ੍ਰੀਤ ਨਾਲ ਪਾਲਦੀ ਹੈ। ਗੁਰੂ ਦੀ ਵੰਸ਼ ਨੂੰ ਵੇਖ ਵੇਖ ਕੇ ਬਹੁਤ ਪ੍ਰਸੰਨ ਹੁੰਦੀ ਹੈ, ਮਾਨੋ ਸੋਢੀ ਕੁਲ ਦੇ ਉਹ ਸਿਰਤਾਜ ਹਨ॥੪੩॥

**ਅਨਿਕ ਦਾਸ ਸੇਵਾ ਮਹਿ ਰਹੈਂ। ਅੰਕ ਰਖੈਂ ਵਹਿਰੰਤਰ ਚਹੈਂ।**
**ਇਮ ਸਤਿਗੁਰ ਕੇ ਸਦਨ ਅਨੰਦ। ਦਿਨ ਪ੍ਰਤਿ ਹੋਵਤਿ ਬ੍ਰਿੰਦ ਬਿਲੰਦ॥੪੪॥**

ਅਨੇਕਾਂ ਸੇਵਕ ਹਰ ਵੇਲੇ ਸੇਵਾ ਵਿਚ ਲੱਗੇ ਰਹਿੰਦੇ ਹਨ। ਚਾਹੇ ਅੰਦਰ ਹੋਣ ਚਾਹੇ ਬਾਹਰ ਹੋਣ ਸੇਵਕ ਉਨ੍ਹਾਂ ਨੂੰ ਚੁੱਕ ਕੇ ਰਖਦੇ ਹਨ। ਇਸ ਤਰ੍ਹਾਂ ਸਤਿਗੁਰੂ ਜੀ ਦੇ ਘਰ ਅਨੰਦ ਕੁਸ਼ਲ ਹੈ, ਦਿਨ ਪ੍ਰਤੀ ਇਸ ਵਿਚ ਹੋਰ ਵੀ ਵਾਧਾ ਹੁੰਦਾ ਜਾਂਦਾ ਹੈ॥੪੪॥

*ਪੰਜਵੀਂ ਰਾਸ ਦਾ ਛਪਵੰਞਵਾਂ ਅਧਿਆਇ ਸਮਾਪਤ ਹੋਇਆ॥੫੬॥*

# ਅਧਿਆਇ ਸਤਵੰਞਵਾਂ

## ਬੀਬੀ ਕਉਲਾਂ

*ਦੋਹਰਾ-* **ਕੇਤਿਕ ਦਿਨ ਪਸ਼ਚਾਤਿ ਤੇ ਕੌਲਾਂ ਸੁਨਤਿ ਅਨੰਦ।**
**ਚਹਤਿ ਬਿਲੋਕਨਿ ਗੁਰੂ ਸੁਤ ਉਰ ਅਭਿਲਾਖ ਬਿਲੰਦ॥੧॥**

ਕਈ ਦਿਨਾਂ ਬਾਅਦ ਬੀਬੀ ਕਉਲਾਂ ਨੇ ਗੁਰੂ ਘਰ ਵਿਚਲੇ ਅਨੰਦ ਬਾਰੇ ਸੁਣਿਆ। ਗੁਰੂ ਜੀ ਦੇ ਪੁੱਤਰਾਂ ਨੂੰ ਵੇਖਣ ਦੀ ਉਸ ਦੀ ਮਨ ਵਿਚ ਇਕ ਵੱਡੀ ਅਭਿਲਾਸ਼ਾ ਸੀ॥੧॥

*ਚੌਪਈ-* **ਚਢਿ ਡੋਰੇ ਪਰ ਤਬਹਿ ਸਿਧਾਰੀ। ਗੁਰੁ ਘਰ ਪ੍ਰਵਿਸ਼ੀ ਆਨੰਦ ਧਾਰੀ।**
**ਗੰਗਾ ਕੋ ਪਗ ਬੰਦਨ ਕੀਨੀ। ਦੇਖਿ ਤਾਂਹਿ ਕੋ ਆਸ਼ਿਖ ਦੀਨੀ॥੨॥**

ਡੋਲੇ ਵਿਚ ਬੈਠ ਕੇ ਗੁਰੂ ਘਰ ਵਲ ਚਲ ਪਈ ਤੇ ਅਨੰਦ ਧਾਰ ਕੇ ਗੁਰੂ ਜੀ ਦੇ ਘਰ ਵਿਚ ਪ੍ਰਵੇਸ਼ ਕਰ ਗਈ। ਮਾਤਾ ਗੰਗਾ ਜੀ ਦੇ ਚਰਨਾਂ ਤੇ ਬੰਦਨਾ ਕੀਤੀ, ਉਨ੍ਹਾਂ ਨੇ ਵੇਖ ਕੇ ਅਸੀਸ ਦਿੱਤੀ॥੨॥

**ਤੀਨਹੁ ਗੁਰੁ ਪਤਨੀ ਤਬਿ ਹੇਰੀ। ਸਭਿ ਕੋ ਨਮੋ ਕੀਨਿ ਤਿਸ ਬੇਰੀ।**
**ਹਿਤ ਸੋਂ ਹੇਰਿ ਪਰਸਪਰਿ ਬੈਸੀ। ਬੋਲਤਿ ਮਧੁਰ ਗਿਰਾ ਮੁਖ ਤੈਸੀ॥੩॥**

ਫਿਰ ਗੁਰੂ ਜੀ ਦੀਆਂ ਤਿੰਨਾਂ ਪਤਨੀਆਂ ਨੂੰ ਵੇਖਿਆ, ਉਸ ਸਮੇਂ ਸਭ ਨੂੰ ਨਮਸਕਾਰ ਕੀਤੀ। ਪ੍ਰੇਮ ਨਾਲ ਵੇਖ ਕੇ ਆਪਸ ਵਿਚ ਮਿਲ ਕੇ ਬੈਠ ਗਈਆਂ। ਆਪਸ ਵਿਚ ਮਿੱਠੇ ਬਚਨ ਬੋਲਦੀਆਂ ਸਨ॥੩॥

**ਮਾਨ ਸਹਤ ਬਚ ਕਹਤਿ ਬਿਠਾਈ। ਲਖਹਿਂ ਸੁ ਪ੍ਰੀਤਿ ਰਿਦੇ ਕਰਿ ਆਈ।**
**ਦਈ ਬਧਾਈ ਸਭਿਨਿ ਸੁਨਾਇ। ਮਾਨੀ ਤਿਨਹੁਂ ਅਨੰਦ ਉਪਾਇ॥੪॥**

ਆਦਰ ਦੇ ਬਚਨ ਕਹਿ ਕੇ ਬਿਠਾ ਲਈ, ਸਮਝਦੀਆਂ ਸਨ ਕਿ ਹਿਰਦੇ ਵਿਚ ਪ੍ਰੀਤ ਕਰਕੇ ਆਈ ਹੈ। ਸਾਰੀਆਂ ਨੂੰ ਸੁਣਾ ਕੇ ਵਧਾਈ ਦਿੱਤੀ, ਉਨ੍ਹਾਂ ਵਧਾਈ ਮੰਨ ਲਈ ਤੇ ਹਿਰਦੇ ਵਿਚ ਬੜਾ ਅਨੰਦ ਉਪਜਿਆ॥੪॥

ਖੇਲਤਿ ਸਾਹਿਬਜ਼ਾਦੇ ਚਾਰਿ। ਤਨ ਸੁ ਕੁਮਾਰ ਸੁ ਮੂਰਤਿ ਚਾਰੁ।
ਪੰਚਮਿ ਕੰਨਜਾਂ ਦੇਖਨਿ ਕੀਨਿ। ਬਸਨ ਬਿਭੂਖਨ ਧਰਿ ਦੁਤਿ ਭੀਨਿ॥ ੫॥

ਚਾਰੇ ਸਾਹਿਬਜ਼ਾਦੇ ਖੇਡ ਰਹੇ ਸਨ। ਸਰੀਰ ਤੋਂ ਰਾਜਕੁਮਾਰ ਸਨ ਤੇ ਉਨ੍ਹਾਂ ਦੇ ਸਰੂਪ ਬਹੁਤ ਸੁੰਦਰ ਸਨ, ਪੰਜਵੀਂ ਕੰਨਿਆਂ ਨੂੰ ਵੀ ਵੇਖਿਆ। ਵਸਤਰ ਗਹਿਣੇ ਪਾ ਕੇ ਉਨ੍ਹਾਂ ਦੀ ਸੁੰਦਰਤਾ ਪ੍ਰਕਾਸ਼ਮਾਨ ਹੋ ਰਹੀ ਸੀ॥੫॥

ਕਰਿ ਕਰਿ ਪ੍ਰੇਮ ਅੰਕ ਮੈਂ ਲੇਤਿ। ਹੇਰਿ ਹੇਰਿ ਕਰਿ ਆਸ਼ਿਖ ਦੇਤਿ।
ਸ੍ਰੀ ਗੁਰਦਿੱਤਾ ਦੌਰਤਿ ਫਿਰੈਂ। ਬਜਤਿ ਬਿਭੂਖਨ ਰੁਣ ਰੁਣ ਕਰੈਂ॥ ੬॥

ਸਾਹਿਬਜ਼ਾਦਿਆਂ ਨੂੰ ਪ੍ਰੇਮ ਕਰ ਕਰਕੇ ਗੋਦ ਵਿਚ ਚੁੱਕ ਲੈਂਦੀ ਸੀ ਤੇ ਵੇਖ ਵੇਖ ਕੇ ਅਸੀਸਾਂ ਦਿੰਦੀ ਸੀ। ਸ੍ਰੀ ਗੁਰਦਿੱਤਾ ਜੀ ਭੱਜੇ ਫਿਰਦੇ ਸਨ ਤੇ ਭੱਜਦਿਆਂ ਗਹਿਣਿਆਂ ਦੇ ਖੜਕਣ ਦੀ ਆਵਾਜ਼ ਆ ਰਹੀ ਸੀ॥੬॥

ਸਨੈ ਸਨੈ ਸੂਰਜ ਮਲ ਜਾਂਹਿ। ਪਾਇਨਿ ਭਯੋ ਬਡੋ ਬਲ ਨਾਂਹਿ।
ਅਣੀਰਾਇ ਅੰਙਣ ਰਿੰਙਮਾਣ। ਅਟਲਰਾਇ ਨਹਿਂ ਭਾ ਤਨ ਤ੍ਰਾਣ॥ ੭॥

ਹੌਲੀ-ਹੌਲੀ ਸੂਰਜ ਮਲ ਚਲਦਾ ਸੀ, ਪੈਰਾਂ ਵਿਚ ਹਾਲੇ ਬਹੁਤਾ ਜ਼ੋਰ ਨਹੀਂ ਭਰਿਆ ਸੀ। ਅਣੀ ਰਾਇ ਵਿਹੜੇ ਵਿਚ ਰਿੜ੍ਹਦਾ ਸੀ। ਅਟਲ ਰਾਇ ਦੇ ਸਰੀਰ ਵਿਚ ਹਾਲੇ ਤਾਕਤ ਨਹੀਂ ਸੀ॥੭॥

ਬੀਰੋ ਖੇਲਤਿ ਦਾਸੀ ਗੋਦ। ਇਮ ਸੰਤਤਿ ਕੇ ਲਹਤਿ ਬਿਨੋਦ।
ਸਭਿ ਸੋਂ ਕੌਲਾਂ ਕਰਤਿ ਸਨੇਹ। ਮਨ ਮਹਿਂ ਕਹਿ ਬਡਭਾਗਨਿ ਏਹਿ॥ ੮॥

ਬੀਬੀ ਵੀਰੋ ਦਾਸੀ ਦੀ ਗੋਦੀ ਵਿਚ ਖੇਡ ਸੀ, ਇਸ ਤਰ੍ਹਾਂ ਸੰਤਾਨ ਨੂੰ ਵੇਖ ਕੇ ਬੜਾ ਅਨੰਦ ਲਿਆ। ਬੀਬੀ ਕਉਲਾਂ ਸਭ ਨੂੰ ਪਿਆਰ ਕਰਦੀ ਸੀ ਤੇ ਮਨ ਵਿਚ ਕਾਹਦੀ ਸੀ, ਇਹ ਵੱਡੇ ਭਾਗਾਂ ਵਾਲੀਆਂ ਹਨ॥੮॥

ਪੂਰਬ ਜਨਮ ਪੁੰਨ ਬਡ ਕੀਨੇ। ਜਿਨਹੁਂ ਸਕਲ ਸੁਖ ਇਸ ਬਿਧਿ ਦੀਨੇ।
ਪਤਿ ਪਾਯਹੁ ਸਭਿ ਜਗ ਸਿਰਮੌਰ। ਜਿਹ ਸਮ ਔਰ ਨਹੀਂ ਕਿਹ ਠੌਰ॥ ੯॥

ਪਿਛਲੇ ਜਨਮ ਵਿਚ ਇਨ੍ਹਾਂ ਵੱਡਾ ਪੁੰਨ ਕੀਤਾ ਹੈ, ਜਿਨ੍ਹਾਂ ਨੂੰ ਸਾਰੇ ਸੁਖ ਇਸ ਵਿਧੀ ਅਨੁਸਾਰ ਦਿੱਤੇ ਹਨ। ਸਾਰੇ ਜਗਤ ਦਾ ਸਿਰਮੌਰ ਪਤੀ ਪਾਇਆ ਹੈ, ਜਿਸ ਵਰਗਾ ਹੋਰ ਕਿਤੇ ਵੀ ਨਹੀਂ ਹੈ॥੯॥

ਬਹੁਰ ਪੁੱਤ੍ਰ ਸੁੰਦਰ ਅਸ ਪਾਏ। ਜਿਨ ਕੋ ਦੇਖਤਿ ਚਿਤ ਹੁਲਸਾਏ।
ਕਯੋਂ ਨ ਹੋਹਿਂ ਐਸੇ ਦੁਤਿਵਾਨ। ਜਿਨ ਕੋ ਪਿਤ ਸਭਿ ਗੁਣਨਿ ਮਹਾਨ॥੧੦॥

ਫਿਰ ਪੁੱਤਰ ਅਜਿਹੇ ਸੁੰਦਰ ਪਾਏ ਹਨ, ਜਿਨ੍ਹਾਂ ਨੂੰ ਵੇਖ ਕੇ ਚਿੱਤ ਪ੍ਰਸੰਨ ਹੋ ਜਾਂਦਾ ਹੈ। ਇਹ ਪੁੱਤਰ ਏਨੇ ਸੁੰਦਰ ਕਿਉਂ ਨਾ ਹੋਣ ਜਿਨ੍ਹਾਂ ਦਾ ਪਿਤਾ ਸਭ ਗੁਣਾਂ ਵਿਚ ਮਹਾਨ ਹੈ॥੧੦॥

ਧੰਨ ਜਨਮ ਇਨਹੂੰ ਕੋ ਹੋਯਹ। ਪਤਿ ਸੁਤ ਕੋ ਸੁਖ ਇਮ ਜਿਨਿ ਜੋਯਹੁ।
ਰਿਦੇ ਬਿਚਾਰਤਿ ਪਜਾਰ ਕਰੰਤੀ। ਹਾਥਨਿ ਸੋਂ ਗਹਿ ਗੋਦਿ ਧਰੰਤੀ॥ ੧੧॥

ਧੰਨ ਜਨਮ ਇਨ੍ਹਾਂ ਦਾ ਹੋਇਆ ਹੈ, ਜਿਨ੍ਹਾਂ ਨੇ ਪਤੀ ਅਤੇ ਪੁੱਤਰ ਦਾ ਇਸ ਤਰ੍ਹਾਂ ਸੁੱਖ ਪਾਇਆ ਹੈ। ਹਿਰਦੇ ਵਿਚ ਵਿਚਾਰ ਕੇ ਪਿਆਰ ਕਰਦੀ ਹੈ, ਹੱਥਾਂ ਨਾਲ ਫੜ ਕੇ ਗੋਦੀ ਵਿਚ ਧਰ ਲੈਂਦੀ ਹੈ॥੧੧॥

ਪਿਖਤਿ ਪਿਖਤਿ ਚਿਤ ਮਹਿਂ ਫੁਰਿਆਈ। ਮੁਝ ਤੇ ਸੰਤਤਿ ਕਯੋਂ ਨ ਉਪਾਈ।
ਤਿਨ ਤੇ ਉਪਜਹਿਂ ਪੁੱਤ੍ਰ ਪ੍ਰਬੀਨਾ। ਤਨ ਸੁੰਦਰ ਬਲ ਮਹਿਂ ਹੁਇ ਪੀਨਾ॥੧੨॥

ਵੇਖਦਿਆਂ ਵੇਖਦਿਆਂ ਚਿੱਤ ਵਿਚ ਇਹ ਫੁਰਨਾ ਫੁਰਿਆ ਕਿ ਮੇਰੇ ਪਾਸੋਂ ਸੰਤਾਨ ਕਿਉਂ ਪੈਦਾ ਨਹੀਂ ਕਰਵਾਈ ਹੈ। ਉਨ੍ਹਾਂ ਪਾਸੋਂ ਸੁੰਦਰ ਅਤੇ ਚਤੁਰ ਪੁੱਤਰ ਪੈਦਾ ਹੋਏ ਹਨ। ਤਨ ਸੁੰਦਰ ਹੈ, ਬਲ ਵਿਚ ਵੀ ਬਹੁਤ ਮਹਾਨ ਹੋਣਗੇ॥੧੨॥

**ਅਬਿ ਲੌ ਮੈਂ ਨ ਜਾਚਨਾ ਕੀਨੀ। ਯਾਤੇ ਰਹੀ ਮਹਾਂ ਮਤਿ ਹੀਨੀ।**
**ਜਿਸ ਤੇ ਚਹੁੰਦਿਸ਼ਿ ਕੇ ਨਰ ਨਾਰੀ। ਜਾਚਹਿਂ ਬਨਿ ਕੈ ਦੀਨ ਅਗਾਰੀ॥੧੩॥**

ਹੁਣ ਤਕ ਮੈਂ ਪੁੱਤਰ ਦੀ ਮੰਗ ਹੀ ਨਹੀਂ ਕੀਤੀ ਹੈ, ਇਸ ਕਰਕੇ ਮੈਂ ਬੁਧੀ ਤੋਂ ਸੱਖਣੀਂ ਰਹੀ ਹਾਂ। ਜਿਨ੍ਹਾਂ ਪਾਸੋਂ ਚਾਰੇ ਪਾਸਿਆਂ ਦੇ ਇਸਤਰੀ ਪੁਰਸ਼ ਦੀਨ ਬਣ ਕੇ ਮੰਗਦੇ ਹਨ॥੧੩॥

**ਕੇਤਿਕ ਕਹਤਿ 'ਨ ਦਾਰਿਦ ਰਹੇ। ਬਡੇ ਪਦਾਰਥ ਹਮ ਅਬਿ ਲਹੇ'।**
**ਤਨ ਅਰੋਗਤਾ ਜਾਚਤਿ ਕੇਈ। ਸੁਤ ਕੋ ਬਰ ਲੇ, ਬਿਨ ਸੁਤ ਜੇਈ॥ ੧੪॥**

ਕਈ ਕਹਿੰਦੇ ਹਨ, "ਇਸ ਵਿਚ ਕੋਈ ਦੇਰ ਨਹੀਂ, ਅਸੀਂ ਹੁਣ ਵੱਡੇ ਪਦਾਰਥ ਪ੍ਰਾਪਤ ਕਰਾਂਗੇ" ਕਈ ਸਰੀਰ ਦੀ ਅਰੋਗਤਾ ਮੰਗਦੇ ਹਨ, ਜਿਨ੍ਹਾਂ ਦੇ ਘਰ ਪੁੱਤਰ ਨਹੀਂ ਹੁੰਦੇ, ਉਹ ਪੁੱਤਰ ਦਾ ਵਰ ਲੈਂਦੇ ਹਨ॥੧੪॥

**ਇੱਤਜਾਦਿਕ ਵਥੁ ਗਿਨੀਯਹਿ ਕੌਨ। ਰਾਉ ਰੰਕ ਜਾਚਹਿਂ ਗੁਰੁ ਭੌਨ।**
**ਕ੍ਰਿਪਾ ਦ੍ਰਿਸ਼ਟਿ ਅਵ ੋਕਤਿ ਦੇਤਿ। ਲੇ ਲੇ ਸੰਗਤਿ ਜਾਤਿ ਨਿਕੇਤ॥ ੧੫॥**

ਇੱਤਿਆਦਿ ਵਸਤਾਂ ਕੌਣ ਗਿਣ, ਰਾਜੇ ਅਤੇ ਪਰਜਾ ਗੁਰੂ ਘਰ ਤੋਂ ਮੰਗਦੇ ਹਨ। ਕਿਰਪਾ-ਦ੍ਰਿਸ਼ਟੀ ਨਾਲ ਵੇਖ ਕੇ ਹੀ ਸਭ ਕੁਝ ਦੇ ਦਿੰਦੇ ਹਨ। ਸੰਗਤਾਂ ਲੈ ਲੈ ਕੇ ਆਪਣੇ ਘਰਾਂ ਨੂੰ ਜਾਂਦੀਆਂ ਹਨ॥੧੫॥

**ਮੈਂ ਪ੍ਰਾਰਥਨਾ ਕਰਤਿ ਅਗਾਰੀ। ਹੁਇ ਪ੍ਰਸੰਨ ਬਰ ਦੇਤਿ ਉਚਾਰੀ।**
**ਪਿਖਿ ਗੁਰੁ ਪੁੱਤ੍ਰਨਿ ਕੋ ਮੁਦ ਹੋਈ। ਇਮ ਚਿਤਵਤਿ ਉਰ ਬਜਾਕੁਲ ਸੋਈ॥੧੬॥**

ਜੇ ਮੈਂ ਉਨ੍ਹਾਂ ਅੱਗੇ ਪ੍ਰਾਰਥਨਾ ਕਰਦੀ ਤਾਂ ਪ੍ਰਸੰਨ ਹੋ ਕੇ ਉਨ੍ਹਾਂ ਵਰ ਦੇ ਦੇਣਾ ਸੀ। ਗੁਰੂ ਜੀ ਦੇ ਪੁੱਤਰਾਂ ਨੂੰ ਵੇਖ ਕੇ ਬਹੁਤ ਪ੍ਰਸੰਨ ਹੋਈ, ਇਸ ਤਰ੍ਹਾਂ ਸੋਚਦੀ ਦਿਲ ਵਿਚ ਬਹੁਤ ਵਿਆਕੁਲ ਹੋ ਗਈ॥੧੬॥

**ਬੈਠਜੋ ਬਹੁਤ ਕਾਲ ਨਹਿਂ ਗਯੋ। ਤੂਰਨਿ ਮਨ ਅਕੁਲਾਵਤਿ ਭਯੋ।**
**ਉਠਤਿ ਮਾਤ ਕੋ ਕੀਨਸਿ ਨਮੋ। ਤੀਨਹੁ ਕੋ ਬੰਦਤਿ ਤਿਹ ਸਮੋ॥ ੧੭॥**

ਬਹੁਤ ਸਮਾਂ ਬੈਠਿਆ ਨਾ ਗਿਆ, ਤੁਰਤ ਮਨ ਵਿਆਕੁਲ ਹੋ ਗਿਆ, ਉੱਠ ਕੇ ਮਾਤਾ ਗੰਗਾ ਜੀ ਨੂੰ ਨਮਸਕਾਰ ਕੀਤੀ ਤੇ ਓਸੇ ਵੇਲੇ ਗੁਰੂ ਜੀ ਦੀਆਂ ਤਿੰਨਾਂ ਮਹਿਲਾਂ ਨੂੰ ਵੀ ਬੰਦਨਾ ਕੀਤੀ॥੧੭॥

**ਆਈ ਅਪਨੇ ਸਦਨ ਦੁਖਾਰੀ। ਬੈਠੀ ਸੋਚਤਿ ਦੀਨ ਬਿਚਾਰੀ।**
**ਜਾਨਿ ਤੁਰਕਨੀ ਮੋਕਹੁ ਤਜਾਗਾ। ਕਰਤਿ ਕਪਟ ਕੋ, ਨਹਿਂ ਅਨੁਰਾਗਾ॥੧੮॥**

ਦੁਖੀ ਹੋ ਕੇ ਆਪਣੇ ਘਰ ਆ ਗਈ। ਬੈਠ ਕੇ ਸੋਚਦੀ ਅਤੇ ਵਿਚਾਰਦੀ ਸੀ ਕਿ ਤੁਰਕਣੀ ਸਮਝ ਕੇ ਮੈਨੂੰ ਛੱਡਿਆ ਹੈ, ਉਨ੍ਹਾਂ ਮੇਰੇ ਨਾਲ ਧੋਖਾ ਕੀਤਾ ਹੈ, ਪਿਆਰ ਨਹੀਂ ਕੀਤਾ॥੧੮॥

*ਨੋਟ:-ਬੀਬੀ ਕਉਲਾਂ ਗੁਰੂ ਜੀ ਬਾਰੇ ਅਜਿਹਾ ਨਹੀਂ ਸੀ ਸੋਚ ਸਕਦੀ। ਉਸ ਨੇ ਮੋਹ ਮਾਇਆ ਜਿੱਤ ਲਈ ਸੀ। ਜੋ ਇਸਤਰੀ 'ਮਨੋਂ ਨਾਸ ਤੇ ਵਾਸ਼ਨਾ ਖੈ' ਕਰ ਚੁਕੀ ਹੋਵੇ ਉਸ ਨੂੰ ਕਦੇ ਵਾਸ਼ਨਾ ਉਠ ਨਹੀਂ ਸਕਦੀ ਤੇ ਉਹ ਕਦੇ ਵੀ ਆਪਣੇ ਸਚੇ ਗੁਰੂ ਨੂੰ ਕਪਟ ਦਾ ਦੋਸ਼ ਨਹੀਂ ਦੇ ਸਕਦੀ।*

**ਸਭਿ ਤੇ ਮੁਝ ਕੋ ਜਾਨਿ ਮਲੀਨੀ। ਪ੍ਰੀਤਿ ਰਿਦੇ ਕੀ ਨਹਿਂ ਮਮ ਚੀਨੀ।**
**ਮਨ ਬਾਂਛਿਤ ਸੰਗਤਿ ਬਰ ਪਾਵੈ। ਜੋ ਕਬਹੂੰ ਕਰਿ ਦਰਸ਼ਨ ਆਵੈ॥ ੧੯॥**

ਮੈਨੂੰ ਸਭ ਤੋਂ ਮੈਲੀ ਜਾਣਿਆ ਹੈ, ਮੇਰੇ ਹਿਰਦੇ ਦੀ ਪ੍ਰੀਤ ਨੂੰ ਨਹੀਂ ਵੇਖਿਆ ਹੈ। ਸੰਗਤਾਂ ਮੂੰਹ ਮੰਗੀਆਂ ਮੁਰਾਦਾਂ ਪਾਉਂਦੀਆਂ ਹਨ, ਜਿਹੜੇ ਕਦੀ-ਕਦੀ ਹੀ ਦਰਸ਼ਨ ਕਰਨ ਆਉਂਦੇ ਹਨ॥੧੯॥

**ਮਮ ਸਮ ਪ੍ਰੀਤ ਹੋਹਿ ਕਿਸ ਮਾਹੂੰ। ਤਿਨ ਬਿਨ ਮਨ ਛਿਨਿ ਜਾਤਿ ਨ ਕਾਹੂੰ।**
**ਨਿਸ ਦਿਨ ਮਨ ਮਹਿਂ ਬਾਸ ਕਰਤਿ ਹੈਂ। ਤਿਨ ਮਹਿਂ ਮਨ ਬਿਸਰਾਮ ਧਰਤਿ ਹੈਂ॥੨੦॥**

ਮੇਰੀ ਵਰਗੀ ਕਿਸ ਵਿਚ ਪ੍ਰੀਤ ਹੋ ਸਕਦੀ ਹੈ, ਉਨ੍ਹਾਂ ਤੋਂ ਬਗੈਰ ਮਨ ਕਿਸੇ ਹੋਰ ਪਾਸੇ ਖਿਣ ਤਕ ਵੀ ਨਹੀਂ ਜਾਂਦਾ ਹੈ। ਉਹ ਰਾਤ ਦਿਨ ਮੇਰੇ ਮਨ ਵਿਚ ਵਸਦੇ ਹਨ ਤੇ ਉਨ੍ਹਾਂ ਵਿਚ ਮਨ ਮੇਰਾ ਵਿਸ਼ਰਾਮ ਧਾਰਨ ਕਰਦਾ ਹੈ ਭਾਵ ਲਿਵਲੀਨ ਹੁੰਦਾ ਹੈ॥੨੦॥

**ਬਾਂਛਤਿ ਬਰ ਮੁਝ ਦੇਹਿਂ ਨ ਕੈਸੇ। ਪ੍ਰੇਮ ਅਧੀਨ ਬਿਰਦ ਜਿਨ ਹੈ ਸੇ।**
**ਸਰਬ ਭਾਂਤਿ ਕੀ ਸ਼ਕਤਿ ਬਿਸਾਲਾ। ਜਿਨ ਕੋ ਨਾਮ ਸਕਲ ਸੁਖ ਵਾਲਾ॥੨੧॥**

ਮੈਨੂੰ ਮੂੰਹ ਮੰਗੀ ਮੁਰਾਦ ਕਿਉਂ ਨਹੀਂ ਦੇਣਗੇ, ਜਿਨ੍ਹਾਂ ਦਾ ਧਰਮ ਹੀ ਪ੍ਰੇਮ ਅਧੀਨ ਹੈ। ਸਰਬ ਪ੍ਰਕਾਰ ਦੀਆਂ ਉਨ੍ਹਾਂ ਵਿਚ ਵਿਸ਼ਾਲ ਸ਼ਕਤੀਆਂ ਹਨ। ਜਿਨ੍ਹਾਂ ਦਾ ਨਾਮ ਸਾਰਾ ਹੀ ਸੁਖ ਵਾਲਾ ਹੈ॥੨੧॥

**ਧਿਕ ਮੋਕਹੁ ਨਹਿਂ ਕੀਮਤਿ ਜਾਨੀ। ਕਬਹੁੰ ਨ ਜਾਚਿ ਲੀਨਿ ਮਨ ਭਾਨੀ।**
**ਆਪ ਪ੍ਰਸੰਨ ਹੋਹਿ ਨਹਿਂ ਦੀਨੋ। ਮੰਦਭਾਗ ਯਾਂਤੇ ਨਿਜ ਚੀਨੋਂ॥੨੨॥**

ਧਿਰਕਾਰ ਹੈ ਮੈਨੂੰ ਕਿ ਮੈਂ ਉਨ੍ਹਾਂ ਦੀ ਕੀਮਤ ਨਹੀਂ ਜਾਣੀ ਹੈ, ਮਨ-ਭਾਉਂਦੀ ਕਾਮਨਾ ਕਦੀ ਵੀ ਮੰਗ ਕੇ ਲਈ ਨਹੀਂ ਹੈ। ਉਨ੍ਹਾਂ ਆਪ ਪ੍ਰਸੰਨ ਹੋ ਕੇ ਵੀ ਨਹੀਂ ਦਿੱਤੀ ਹੈ, ਇਸ ਕਰਕੇ ਮੈਂ ਆਪਣੇ ਮੰਦੇ ਭਾਗ ਸਮਝੇ ਹਨ॥੨੨॥

**ਕਪਟ ਕਰਜੋ ਮੁਝ ਸੋਂ ਗੁਰੁ ਪੂਰਨ। ਜਿਨਕੋ ਪ੍ਰੇਮ ਹੋਹਿ ਉਰ ਪੂਰ ਨ।**
**ਇਮ ਬਿਚਾਰ ਕਰਿ ਰਿਸਿ ਕੋ ਧਾਰੀ। ਲੋਚਨ ਜਲ ਬੂੰਦਨਿ ਕੋ ਡਾਰੀ॥੨੩॥**

ਪੂਰਨ ਗੁਰੂ ਜੀ ਨੇ ਮੇਰੇ ਨਾਲ ਧੋਖਾ ਕੀਤਾ ਹੈ, ਜਿਨ੍ਹਾਂ ਦੇ ਦਿਲ ਵਿਚ ਮੇਰੇ ਨਾਲ ਪ੍ਰੇਮ ਪੂਰਾ ਨਹੀਂ ਹੈ। ਇਸ ਤਰ੍ਹਾਂ ਵਿਚਾਰ ਕੇ ਗੁੱਸਾ ਧਾਰਨ ਕੀਤਾ ਤੇ ਅੱਖਾਂ ਵਿਚ ਜਲ ਦੀਆਂ ਬੂੰਦਾਂ ਡੇਗਣ ਲੱਗੀ॥੨੩॥

**ਜੇਵਰ ਜਬਰ ਜਵਾਹਰ ਲਾਗੇ। ਅੰਗਨਿ ਤੇ ਉਤਾਰਿ ਕਰਿ ਤਜਾਗੇ।**
**ਅੰਙਣ ਪਰੀ, ਬਿਕੀਰਣ ਸੋਹੈਂ। ਜਥਾ ਗਗਨ ਮਹਿਂ ਉਡਗਨ ਜੋਹੈਂ॥੨੪॥**

ਹੀਰੇ ਜਵਾਹਰਾਤ ਨਾਲ ਜੜੇ ਜਿਹੜੇ ਗਹਿਣੇ ਪਾਏ ਹੋਏ ਸਨ, ਉਹ ਸਾਰੇ ਆਪਣੇ ਸਰੀਰ ਨਾਲੋਂ ਉਤਾਰ ਦਿੱਤੇ ਤੇ ਵਿਹੜੇ ਵਿਚ ਸੁੱਟ ਦਿੱਤੇ। ਵਿਹੜੇ ਵਿਚ ਲੰਮੀ ਪੈ ਗਈ ਤੇ ਗਹਿਣੇ ਵਿਹੜੇ ਵਿਚ ਖਿਲਰੇ ਇਸ ਤਰ੍ਹਾਂ ਸ਼ੋਭਦੇ ਸਨ ਮਾਨੋ ਅਕਾਸ਼ ਵਿਚ ਤਾਰੇ ਚਮਕ ਰਹੇ ਹੋਣ॥੨੪॥

**ਰੰਗਦਾਰ ਅੰਬਰ ਬਰ ਗੇਰੇ। ਮੋਟਿ ਮਲਿਨ ਪਟ ਲੇ ਤਿਸਿ ਬੇਰੇ।**
**ਖਾਨ ਪਾਨ ਕੋ ਤਜਾਗਨਿ ਕੀਨਾ। ਮ੍ਰਿਦੁਲ ਪ੍ਰਯੰਕ ਛੋਰਿ ਤਬਿ ਦੀਨਾ॥੨੫॥**

ਰੰਗਦਾਰ ਕੀਮਤੀ ਕਪੜੇ ਸਰੀਰ ਤੋਂ ਉਤਾਰ ਦਿੱਤੇ ਤੇ ਮੋਟੇ ਤੇ ਮੈਲੇ ਕਪੜੇ ਪਾ ਲਏ। ਖਾਣ ਪੀਣ ਦਾ ਤਿਆਗ ਕੀਤਾ। ਸੁੰਦਰ ਕੋਮਲ ਪਲੰਘ ਨੂੰ ਵੀ ਛੱਡ ਦਿੱਤਾ॥੨੫॥

**ਕੈ ਬਰ ਸੁਤ ਕੋ ਲੈਹੋਂ ਪਾਇ। ਨਾਂਹਿ ਤ ਜੀਵਨਿ ਜਾਇ ਬਿਲਾਇ।**
**ਅਵਨਿ ਸਯਨ ਕਰਿ ਨਯਨ ਸਨੀਰ। ਸੰਕਟ ਰਿਸਿ ਤੇ ਹੋਤਿ ਅਧੀਰ॥੨੬॥**

ਜਾਂ ਤਾਂ ਪੁੱਤਰ ਦਾ ਵਰ ਲਵਾਂਗੀ, ਨਹੀਂ ਤਾਂ ਜੀਵਨ ਛੱਡ ਦੇਵਾਂਗੀ। ਧਰਤੀ ਤੇ ਲੇਟ ਕੇ ਨੇਤ੍ਰ ਜਲ ਸਹਿਤ ਕੀਤੇ, ਕ੍ਰੋਧ ਦੇ ਸੰਕਟ ਕਰਕੇ ਧੀਰਜ ਰਹਿਤ ਹੋ ਗਈ॥੨੬॥

ਅੰਤਰਿਜਾਮੀ ਜਾਨਹਿਂ ਆਪਿ। ਬੂਝਹਿਂ ਆਇ ਭਯੋ ਜਿਮਿ ਤਾਪ।
ਜਬਹਿ ਲੇਹਿਂ ਸੁਧਿ ਮੋਹਿ ਉਠਾਵੈਂ। ਬਾਂਛਤਿ ਦੈਹੈਂ ਉਰ ਹਰਖਾਵੈਂ॥ ੨੭॥

ਉਹ ਅੰਤਰਜਾਮੀ ਹਨ ਆਪ ਜਾਣਦੇ ਹਨ, ਆਪੇ ਆ ਕੇ ਪੁਛਣਗੇ ਜਿਵੇਂ ਸੰਤਾਪ ਹੋਇਆ ਹੈ। ਜਦ ਮੈਨੂੰ ਚੁਕ ਕੇ ਖਬਰ ਲੈਣਗੇ ਤਾਂ ਪ੍ਰਸੰਨ ਹੋ ਕੇ ਮੂੰਹ ਮੰਗਿਆ ਵਰ ਦੇਣਗੇ॥੨੭॥

ਪਰੀ ਰਹੀ, ਭਾ ਸੰਧਜਾ ਕਾਲ। ਅਧਿਕ ਨਿਸਾ ਮਹਿਂ ਭਈ ਬਿਹਾਲ।
ਤਰਫਤਿ ਦੁਖਿਤ ਪ੍ਰਾਤਿ ਹੁਇ ਆਈ। ਸਮ ਸੰਮਤ ਕੇ ਰੈਨਿ ਬਿਤਾਈ॥ ੨੮॥

ਧਰਤੀ ਤੇ ਲੰਮੀ ਪਈ ਰਹੀ, ਸ਼ਾਮ ਦਾ ਸਮਾਂ ਹੋ ਗਿਆ, ਰਾਤ ਪੈਣ ਤੇ ਹੋਰ ਵਿਆਕੁਲ ਹੋ ਗਈ। ਤੜਫਦਿਆਂ, ਦੁਖੀ ਹੁੰਦਿਆਂ ਸਵੇਰ ਹੋ ਗਈ। ਇਕ ਸਾਲ ਵਾਂਗ ਰਾਤ ਬਤੀਤ ਕੀਤੀ॥੨੮॥

ਦਾਸੀ ਅਨਿਕ ਉਠਾਵਤਿ ਬੋਲਤਿ। 'ਕਜਾ ਦੁਖ ਹੈ?' ਕਹਿ ਇਤਿ ਉਤਿ ਡੋਲਤਿ।
ਬੂਝਿ ਰਹੀ ਨਹਿਂ ਕਛੂ ਬਤਾਵੈ। 'ਹਰਤਾ ਪੀਰ, ਪੀਰ ਮਮ ਪਾਵੈਂ॥ ੨੯॥

ਦਾਸੀ ਨੇ ਉਠਾ ਕੇ ਪੁੱਛਿਆ, "ਕੀ ਦੁਖ ਹੈ?" ਕਹਿ ਕੇ ਏਧਰ ਓਧਰ ਡੋਲਦੀ ਫਿਰਦੀ ਸੀ। ਦਾਸੀ ਬਹੁਤ ਪੁੱਛ ਰਹੀ, ਪਰ ਕੁਝ ਵੀ ਦੱਸਦੀ ਨਹੀਂ ਸੀ। ਫਿਰ ਕਹਿਣ ਲੱਗੀ "ਪੀੜ ਦੂਰ ਕਰਨ ਵਾਲੇ ਮੇਰੀ ਪੀੜ ਜਾਣਦੇ ਹਨ॥੨੯॥

ਪੀਰਨਿ ਪੀਰ ਸਰਬ ਹੀ ਜਾਨੈਂ। ਇਮ ਕਹਿ ਬਹੁਰ ਤੂਸ਼ਨੀ ਠਾਨੈਂ।
ਇਤਿ ਸਤਿਗੁਰੁ ਨਿਤਿ ਨੇਮ ਰਖੰਤੇ। ਜਾਮ ਜਾਮਨੀ ਜਬਹਿ ਜਗੰਤੇ॥ ੩੦॥

ਪੀਰਾਂ ਦੇ ਪੀਰ ਸਭ ਕੁਝ ਜਾਣਦੇ ਹਨ"। ਇਸ ਤਰ੍ਹਾਂ ਕਹਿ ਕੇ ਫਿਰ ਚੁੱਪ ਹੋ ਗਈ। ਏਧਰ ਸਤਿਗੁਰੂ ਜੀ ਵੀ ਨਿਤ ਨੇਮ ਰਖਦੇ ਸਨ, ਪਹਿਰ ਰਾਤ ਰਹਿੰਦਿਆਂ ਜਾਗ ਪੈਂਦੇ ਸਨ॥੩੦॥

ਆਸਾਵਾਰਿ ਸੁਨਹਿ ਦਰਬਾਰ। ਬਹੁਰ ਸੁਖਮਨੀ ਪਾਠ ਉਚਾਰਿ।
ਬੈਠਿ ਤਖਤ ਦੀਵਾਨ ਲਗਾਵੈਂ। ਦੇ ਦਰਸ਼ਨ ਸਿਖ ਸੰਗਤਿ ਆਵੈ॥ ੩੧॥

ਹਰਿਮੰਦਰ ਸਾਹਿਬ ਵਿਚ ਜਾ ਕੇ ਆਸਾ ਦੀ ਵਾਰ ਦਾ ਕੀਰਤਨ ਸੁਣਦੇ ਸਨ। ਫਿਰ ਸੁਖਮਨੀ ਸਾਹਿਬ ਦੇ ਪਾਠ ਦਾ ਉਚਾਰਣ ਕਰਦੇ ਸਨ, ਫਿਰ ਤਖਤ ਤੇ ਬੈਠ ਕੇ ਦੀਵਾਨ ਲਾਉਂਦੇ ਸਨ ਤੇ ਸਿੱਖ ਸੰਗਤ ਆ ਕੇ ਦਰਸ਼ਨ ਕਰਦੀ ਸੀ॥੩੧॥

ਬਾਨੀ ਪਠਹਿ ਗ੍ਰਿੰਥ ਕੀ ਬ੍ਰਿੰਦ। ਇਸਿ ਪ੍ਰਕਾਰ ਨਿਤਿ ਨੇਮ ਬਿਲੰਦ।
ਪਢਤਿ ਨ ਬੋਲਹਿਂ ਕਿਹ ਸੋਂ ਬੈਨ। ਪਿਖਹਿਂ ਨ ਇਤਿ ਉਤਿ, ਥਿਰ ਕਰਿ ਨੈਨ॥੩੨॥

ਫਿਰ ਗ੍ਰੰਥ ਸਾਹਿਬ ਵਿਚੋਂ ਬਾਣੀ ਪੜ੍ਹਦੇ ਸਨ, ਇਸ ਪ੍ਰਕਾਰ ਗੁਰੂ ਹਰਿਗੋਬਿੰਦ ਸਾਹਿਬ ਦਾ ਨਿਤਨੇਮ ਸੀ। ਪੜ੍ਹਦੇ ਸਮੇਂ ਕਿਸੇ ਨਾਲ ਬੋਲਦੇ ਨਹੀਂ ਸਨ। ਫਿਰ ਏਧਰ ਓਧਰ ਨਹੀਂ ਵੇਖਦੇ ਸਨ, ਨੈਣਾਂ ਨੂੰ ਟਿਕਾ ਕੇ ਰੱਖਦੇ ਸਨ॥੩੨॥

ਤਿਸ ਦਿਨ ਕੌਲਾਂ ਕੋ ਦੁਖ ਜਾਨਾ। ਖੈਂਚਿ ਪ੍ਰੇਮ ਕੀ ਭਈ ਮਹਾਨਾ।
ਥਿਰਜੋ ਨ ਜਾਇ ਨ ਮਨ ਥਿਰ ਹੋਇ। ਪ੍ਰੇਮੀ ਕੋ ਦੁਖ ਸਹੈਂ ਨ ਸੋਇ॥ ੩੩॥

ਉਸ ਦਿਨ ਕਉਲਾਂ ਦੇ ਦੁਖ ਨੂੰ ਜਾਣਿਆ, ਪ੍ਰੇਮ ਦੀ ਮਹਾਨ ਖਿੱਚ ਪਈ। ਬੈਠਿਆ ਨਹੀਂ ਸੀ ਜਾਂਦਾ ਤੇ ਨਾ ਹੀ ਮਨ ਸਥਿਰ ਹੁੰਦਾ ਸੀ। ਆਪਣੇ ਪ੍ਰੇਮੀ ਦਾ ਦੁਖ ਬਰਦਾਸ਼ਤ ਨਹੀਂ ਸੀ ਹੁੰਦਾ॥੩੩॥

ਗੁਰੁ ਕੇ ਧਜਾਨ ਪਰਾਇਨ ਭਈ। ਗੁਰ ਮੂਰਤਿ ਮਨ ਥਿਰਤਾ ਲਈ।
ਇਮ ਜੋਗੀ ਕੇ ਹ੍ਵੈ ਨ ਸਮਾਧਿ। ਲਈ ਪ੍ਰੇਮ ਨੈ ਦ੍ਰਿਢ ਕਰਿ ਬਾਂਧਿ॥ ੩੪॥

ਗੁਰੂ ਜੀ ਦੇ ਧਿਆਨ ਵਿਚ ਲੀਨ ਹੋ ਗਈ ਸੀ। ਉਸ ਨੇ ਗੁਰੂ ਮੂਰਤੀ ਨੂੰ ਆਪਣੇ ਮਨ ਵਿਚ ਸਥਿਰ ਕਰ ਲਿਆ ਸੀ। ਇਸ ਤਰ੍ਹਾਂ ਜੋਗੀ ਦੀ ਵੀ ਸਮਾਧੀ ਨਹੀਂ ਲੱਗਦੀ ਹੈ, ਪ੍ਰੇਮ ਨੇ ਇਸ ਤਰ੍ਹਾਂ ਦ੍ਰਿੜ ਸਮਾਧੀ ਵਿਚ ਬੰਨ੍ਹ ਦਿੱਤੀ॥੩੪॥

**ਪ੍ਰੀਤਿ ਕਰੇ ਬਜਾਕਲਤਾ ਧਾਰੀ। ਨਹੀਂ ਜਾਤਿ ਪ੍ਰਭੁ ਪਾਸਿ ਸਹਾਰੀ।**
**ਕੇਤਿਕ ਰਹਜੋ ਸੁਖਮਨੀ ਪਾਠ। ਉਠੇ ਤੁਰਤਿ ਹੀ ਤਜਿ ਸਭਿ ਠਾਠ॥ ੩੫॥**

ਬੜੀ ਵਿਆਕੁਲਤਾ ਧਾਰ ਕੇ ਪ੍ਰੀਤ ਕਰ ਰਹੀ ਸੀ, ਗੁਰੂ ਜੀ ਪਾਸੋਂ ਅਜਿਹੀ ਖਿੱਚ ਸਹਾਰੀ ਨਹੀ ਸੀ ਜਾਂਦੀ। ਸੁਖਮਨੀ ਸਾਹਿਬ ਦਾ ਪਾਠ ਹਾਲੇ ਕਾਫੀ ਰਹਿੰਦਾ ਸੀ। ਦਰਬਾਰ ਦੀ ਸਾਰੀ ਠਾਠ-ਬਾਠ ਛੱਡ ਕੇ ਗੁਰੂ ਜੀ ਤੁਰਤ ਉੱਠ ਬੈਠੇ॥੩੫॥

**ਭਗਤਿ ਵਤਸ ਜੋ ਬਿਰਦ ਉਦਾਰਾ। ਉਰ ਗਾਢੋ ਕਰਿ ਅੰਗੀਕਾਰਾ।**
**ਅਪਰ ਨੇਮ ਪ੍ਰਣ ਤਜਾਗੇ ਜਾਇਂ। ਪ੍ਰਿਯ ਕੋ ਹਿਤ ਨਹਿਂ ਤਜਜੋ ਕਦਾਇ॥੩੬॥**

ਭਗਤਾਂ ਨੂੰ ਪਿਆਰ ਕਰਨ ਦਾ ਜਿਹੜਾ ਵੱਡਾ ਧਰਮ ਸੀ, ਉਸ ਨੂੰ ਆਪਣੇ ਜੀਅ ਵਿਚ ਚੰਗੀ ਤਰ੍ਹਾਂ ਅੰਗੀਕਾਰ ਕੀਤਾ, ਹੋਰ ਸਾਰੇ ਨੇਮ ਤਿਆਗੇ ਜਾ ਸਕਦੇ ਹਨ, ਪਰ ਆਪਣੇ ਪਿਆਰੇ ਦੇ ਹਿਤ ਨੂੰ ਕਦੇ ਵੀ ਛੱਡਿਆ ਨਹੀਂ ਸੀ॥੩੬॥

**ਗਏ ਬੇਗ ਤੇ ਘਰ ਤਿਸਿ ਘਰੀ। ਕੌਲਾਂ ਕੌਲ ਬਿਲੋਚਨ ਪਰੀ।**
**ਕਰੀ ਬਿਲੋਕਨਿ, ਬੈਠੇ ਤਹਾਂ। ਪਠਜੋ ਪਾਠ ਜੇਤਿਕ ਥੋ ਰਹਾ॥ ੩੭॥**

ਤੁਰਤ ਚਲੇ ਗਏ ਤੇ ਓਸੇ ਵੇਲੇ ਬੀਬੀ ਕਉਲਾਂ ਦੇ ਘਰ ਪਹੁੰਚ ਗਏ, ਬੀਬੀ ਕਉਲਾਂ ਜਿਹੜੀ ਕੰਵਲ ਵਰਗੇ ਨੇਤਰਾਂ ਵਾਲੀ ਸੀ, ਲੰਮੇ ਪਈ ਹੋਈ ਸੀ। ਉਸ ਨੂੰ ਵੇਖ ਕੇ ਓਥੇ ਬੈਠ ਗਏ। ਸੁਖਮਨੀ ਸਾਹਿਬ ਦਾ ਜਿੰਨਾ ਪਾਠ ਰਹਿੰਦਾ ਸੀ, ਉਸ ਨੂੰ ਪੜ੍ਹਿਆ॥੩੭॥

**ਕਰਜੋ ਸੰਪੂਰਨ ਸੀਸ ਨਿਵਾਯੋ। ਪੁਨ ਦਾਸੀ ਕੋ ਨਿਕਟਿ ਬੁਲਾਯੋ।**
**'ਕਜੋਂ ਇਹ ਪਰੀ, ਕਹਾਂ ਇਸਿ ਹੋਵਾ ?। ਬਿਗਰਜੋ ਕੌਨ ਕਾਜ ਇਨਿ ਜੋਵਾ ?' ॥੩੮॥**

ਪਾਠ ਸੰਪੂਰਨ ਕਰਕੇ ਸਿਰ ਨਿਵਾਇਆ ਤੇ ਫਿਰ ਦਾਸੀ ਨੂੰ ਆਪਣੇ ਪਾਸ ਬੁਲਾਇਆ, "ਇਹ ਕਿਉਂ ਲੇਟੀ ਹੈ, ਇਸ ਨੂੰ ਕੀ ਹੋਇਆ ਹੈ ? ਇਸ ਦਾ ਕੀ ਕੰਮ ਵਿਗੜਿਆ ਹੈ" ?॥੩੮॥

**ਹਾਥ ਜੋਰਿ ਤਿਨਿ ਦਸ਼ਾ ਬਤਾਈ। 'ਪ੍ਰਥਮ ਆਪ ਕੇ ਸਦਨ ਸਿਧਾਈ।**
**ਤਹਿਂ ਤੇ ਹੀ ਹ੍ਵੈ ਕਰਿ ਦਿਲਗੀਰ। ਪਰੀ ਆਨਿ, ਨਹਿਂ ਭਾਖਤਿ ਪੀਰ॥ ੩੯॥**

ਹੱਥ ਜੋੜ ਕੇ ਉਸ ਨੇ ਬੀਬੀ ਕਉਲਾਂ ਦੀ ਹਾਲਤ ਬਾਰੇ ਦੱਸਿਆ, "ਪਹਿਲਾਂ ਆਪ ਜੀ ਦੇ ਘਰ ਵਿਚ ਗਏ ਸੀ, ਓਥੋਂ ਹੀ ਬਹੁਤ ਦਿਲਗੀਰ ਹੋ ਕੇ ਆਈ। ਆ ਕੇ ਲੰਮੇ ਪੈ ਗਈ ਹੈ, ਕਿਸੇ ਪ੍ਰਕਾਰ ਦੀ ਪੀੜ ਬਾਰੇ ਨਹੀਂ ਕਿਹਾ ਹੈ॥੩੯॥

**ਹਰਤਾ ਪੀਰ ਲਖਹਿ ਮਮ ਪੀਰ। ਸਭਿ ਤੇ ਦੀਰਘ ਪੀਰਨਿ ਪੀਰ।**
**ਖਸ਼ਟ ਜਾਮ ਇਸਿ ਭਾਂਤਿ ਬਿਤਾਏ। ਕਾਲਿ ਦੁਪਹਿਰੀ ਤੇ ਦੁਖ ਪਾਏ॥ ੪੦॥**

ਕਹਿੰਦੀ ਸੀ ਪੀੜ ਦੂਰ ਕਰਨ ਵਾਲੇ, ਮੇਰੀ ਪੀੜ ਨੂੰ ਜਾਣਦੇ ਹਨ, ਉਹ ਸਭ ਤੋਂ ਵੱਡੇ ਪੀਰਾਂ ਦੇ ਪੀਰ ਹਨ। ਛੇ ਘੜੀਆਂ ਇਸ ਪ੍ਰਕਾਰ ਹੀ ਗੁਜ਼ਾਰੀਆਂ ਹਨ। ਕੱਲ੍ਹ ਦੁਪਹਿਰਾਂ ਤੋਂ ਦੁੱਖ ਪਾ ਰਹੇ ਹਨ॥੪੦॥

**ਖਾਨ ਪਾਨ ਪਰਯੰਕ ਸੁਹਾਵਨਿ। ਬਸਨ ਬਿਭੂਖਨ ਕਰੇ ਬਗਾਵਨਿ।**
**ਦੀਰਘ ਸ੍ਵਾਸ ਲੇਤਿ ਦੁਖ ਭਰੇ। ਅੱਸ਼੍ਰ ਬਿਲੋਚਨ ਤੇ ਜਲਿ ਪਰੇ॥ ੪੧॥**

ਖਾਣ ਪੀਣ ਤੇ ਸੁਹਾਵਣੇ ਪਲੰਘ ਨੂੰ ਛੱਡ ਦਿੱਤਾ ਹੈ, ਵਸਤਰ ਗਹਿਣੇ ਲਾਹ ਕੇ ਵਗਾਹ ਮਾਰੇ ਹਨ। ਦੁੱਖ ਭਰੇ ਲੰਮੇ ਸਾਹ ਲੈਂਦੇ ਹਨ, ਨੈਣਾਂ ਵਿਚੋਂ ਹੰਝੂਆਂ ਦਾ ਜਲ ਡਿੱਗਦਾ ਹੈ॥੪੧॥

ਰਾਵਰ ਕੋ ਨਿਜ ਪੀਰ ਬਤਾਵੈ। ਬੂਝਹੁ ਆਪਿ ਹਵਾਲ ਸੁਨਾਵੈ'॥
ਸ੍ਰੀ ਹਰਿਗੋਵਿੰਦ ਸੁਨਿ ਕਰਿ ਗਾਥਾ। ਬੂਝਜੋ ਚਹਿਤਿ ਤਿਸੀ ਕੇ ਸਾਥਾ॥੪੨॥

ਆਪ ਜੀ ਨੂੰ ਆਪਣਾ ਪੀਰ ਦੱਸਦੇ ਹਨ, ਤੁਸੀਂ ਪੁਛੋ ਤੁਹਾਨੂੰ ਆਪ ਹਾਲ ਸੁਣਾਉਣਗੇ।'' ਸ੍ਰੀ ਹਰਿਗੋਬਿੰਦ ਜੀ ਇਹ ਸਾਰੀ ਗਾਥਾ ਸੁਣ ਕੇ, ਬੀਬੀ ਕਉਲਾਂ ਪਾਸੋਂ ਪੁਛਣਾ ਚਾਹੁੰਦੇ ਸਨ॥ ੪੨॥

*ਪੰਜਵੀਂ ਰਾਸ ਦਾ ਸਤਵੰਞਵਾਂ ਅਧਿਆਇ ਸਮਾਪਤ ਹੋਇਆ॥੫੭॥*

## *ਅਧਿਆਇ ਅਠਵੰਞਵਾਂ*

### *ਕਉਲਸਰ*

*ਦੋਹਰਾ-* ਬਰਨੀ ਜਾਇ ਨ ਕਛੁ ਦਸ਼ਾ ਧਰਨੀ ਲੋਟਤਿ ਦੀਹ।
ਹਰਨੀ ਦ੍ਰਿਗ ਤਰਨੀ ਪਰੀ ਗੁਰੂ ਲਖੀ ਸਪ੍ਰੀਹ॥ ੧॥

ਬੀਬੀ ਕਉਲਾਂ ਦੀ ਹਾਲਤ ਬਿਆਨ ਨਹੀਂ ਕੀਤੀ ਜਾ ਸਕਦੀ, ਬੜੇ ਲੰਮੇ ਸਮੇਂ ਤੋਂ ਧਰਤੀ ਤੇ ਲੇਟੀ ਹੋਈ ਸੀ। ਹਰਨੀ ਵਰਗੀਆਂ ਅੱਖਾਂ ਵਾਲੀ ਇਸਤਰੀ ਨੂੰ ਗੁਰੂ ਜੀ ਨੇ ਪੀੜਾ ਸਹਿਤ ਵੇਖਿਆ॥੧॥

*ਚੌਪਈ-* 'ਕਜੋਂ ਧਰ ਪਰੀ ਨੀਰ ਭਰਿ ਬਰਨੀ?। ਭਈ ਬਿਬਰਨੀ ਚੰਪਕ ਬਰਨੀ।
ਕਿਸਿ ਨੇ ਤੋਰਿ ਅਨਾਦਰ ਕੀਨੋ?। ਕਹੁ ਕਾਰਨ, ਕਜੋਂ ਬੇਖ ਮਲੀਨੋ॥੨॥

ਗੁਰੂ ਜੀ ਬੋਲੇ, ''ਨੈਣਾਂ ਵਿਚ ਨੀਰ ਭਰ ਕੇ ਕਿਉ ਧਰਤੀ ਤੇ ਲੇਟੀ ਹੋਈ ਹੈਂ? ਚੰਬੇ ਦੇ ਰੰਗ ਵਾਲੀ ਦਾ ਰੰਗ ਪੀਲਾ ਹੋ ਗਿਆ ਹੈ। ਕਿਸ ਨੇ ਤੇਰਾ ਅਨਾਦਰ ਕੀਤਾ ਹੈ? ਕਾਰਨ ਦੱਸ, ਕਿਉਂ ਮੈਲਾ ਭੇਸ ਧਾਰਨ ਕੀਤਾ ਹੈ?॥੨॥

ਬਾਂਛਤਿ ਕਹਤਿ ਪ੍ਰਥਮ ਹਮ ਪਾਸਿ। ਸੋ ਕਰਿ ਦੇਤੇ ਕਾਰਜ ਰਾਸਿ।
ਕਜੋਂ ਇਤਨੋ ਤਨ ਪਾਇ ਬਿਖਾਦੂ?। ਬਿਨਾ ਆਜ ਤੇ ਨਿਤਿ ਅਹਿਲਾਦੂ॥੩॥

ਆਪਣੇ ਦਿਲ ਦੀ ਇੱਛਾ ਪਹਿਲਾਂ ਸਾਡੇ ਪਾਸ ਕਹੋ, ਓਹੋ ਤੇਰਾ ਕਾਰਜ ਪੂਰਾ ਕਰ ਦਿੰਦੇ ਹਾਂ। ਕਿਉਂ ਸਰੀਰ ਨੂੰ ਏਨਾ ਦੁਖੀ ਕੀਤਾ ਹੈ? ਅੱਜ ਤੋਂ ਬਗ਼ੈਰ ਪਹਿਲਾਂ ਤਾਂ ਬਹੁਤ ਆਨੰਦ ਪ੍ਰਸੰਨ ਰਹਿੰਦੀ ਸੀ''॥੩॥

ਸੁਨਿ ਮ੍ਰਿਦੁ ਵਾਕ ਉਠੀ ਕਰ ਜੋਰਿ। ਕਰਿ ਨਿਜ ਮੁਖ ਸਤਿਗੁਰੁ ਕੀ ਓਰਿ।
'ਤੁਮ ਸਮਰਥ ਸਭਿ ਰੀਤਿ ਗੁਸਾਈਂ। ਕਹਿ ਸਭਿ ਜਗ ਅਰੁ ਮੈਂ ਲਖਿ ਪਾਈ॥੪॥

ਇਹ ਮਿੱਠੇ ਬਚਨ ਸੁਣ ਕੇ ਬੀਬੀ ਕਉਲਾਂ ਹੱਥ ਜੋੜ ਕੇ ਉਠੀ ਤੇ ਆਪਣਾ ਮੁਖੜਾ ਸਤਿਗੁਰੂ ਜੀ ਵਲ ਕਰਕੇ ਬੋਲੀ, ''ਤੁਸੀ ਸਮਰੱਥ ਹੋ ਤੇ ਹਰ ਰੀਤੀ ਨਾਲ ਸ੍ਰਿਸ਼ਟੀ ਦੇ ਮਾਲਕ ਹੋ। ਸਾਰਾ ਜੱਗ ਕਹਿੰਦਾ ਹੈ ਤੇ ਮੈਂ ਵੀ ਵੇਖ ਲਿਆ ਹੈ॥੪॥

ਲਾਖਹੁਂ ਦੇਸ਼ਨਿ ਤੇ ਸਿਖ ਆਵੈਂ। ਮਨ ਬਾਂਛਤਿ ਤੁਮ ਤੇ ਬਰ ਪਾਵੈਂ।
ਪੂਰਬ ਜਨਮ ਭਾਗ ਮਮ ਨੀਕਾ। ਹੋਨਿ ਹੁਤੋ ਨਿਸਤਾਰੋ ਜੀਕਾ॥ ੫॥

ਲੱਖਾਂ ਦੇਸ਼ਾਂ ਤੋਂ ਸਿੱਖ ਆਉਂਦੇ ਹਨ, ਉਹ ਮਨ-ਭਾਉਂਦੇ ਵਰ ਤੁਹਾਥੋਂ ਪ੍ਰਾਪਤ ਕਰਦੇ ਹਨ। ਪਿਛਲੇ ਜਨਮ ਵਿਚ ਮੇਰੇ ਚੰਗੇ ਭਾਗ ਸਨ, ਇਸ ਸਰੀਰ ਨੇ ਮੁਕਤ ਹੋਣਾ ਸੀ॥੫॥

ਜਿਸਿ ਤੇ ਅੰਚਰ ਗਹਜੋ ਤੁਮਾਰਾ। ਮਹਾਂ ਨਰਕ ਤੇ ਮੋਹਿ ਉਬਾਰਾ।
ਜਨਮ ਤੁਰਕ ਮਮ ਅਵਿਗਤਿ ਜਾਤੀ। ਸੋ ਤਜਿ ਕਰਿ ਮੈਂ ਤੁਮ ਸੰਗਾਤੀ॥੬॥

ਜਿਸ ਕਰਕੇ ਤੁਹਾਡਾ ਪੱਲਾ ਫੜਿਆ, ਮਹਾਂ ਨਰਕ ਤੋਂ ਤੁਸੀਂ ਮੈਨੂੰ ਬਚਾਇਆ। ਤੁਰਕਾਂ ਦੇ ਘਰ ਜਨਮ ਨੂੰ ਮੈਂ ਖੋਟਾ ਸਮਝਿਆ, ਇਸ ਲਈ ਉਸ ਨੂੰ ਛੱਡ ਕੇ ਮੈਂ ਤੁਹਾਡੀ ਸੰਗਤ ਕੀਤੀ॥੬॥

ਜਬਿ ਲੌ ਜਗਤ ਰਹੈ ਇਹ ਬਨਜੋ। ਤਬਿ ਲੌ ਰਾਵਰ ਕੋ ਜਸੁ ਸੁਨਜੋ।
ਮੈਂ ਬਿਚਾਰਿ ਨੀਕੇ ਉਰ ਜੋਈ। ਨਹਿਂ ਪ੍ਰਲੋਕ ਕੀ ਚਿੰਤਾ ਕੋਈ॥ ੭॥

ਜਦ ਤਕ ਇਹ ਜਗਤ ਬਣਿਆ ਰਹੇਗਾ, ਤਦ ਤਕ ਆਪ ਜੀ ਦਾ ਜੱਸ ਸੁਣਿਆ ਜਾਵੇਗਾ। ਮੇਰੇ ਅੰਦਰ ਜੋ ਚੰਗੇ ਵਿਚਾਰ ਹਨ ਉਸ ਕਰਕੇ ਮੈਨੂੰ ਪ੍ਰਲੋਕ ਦੀ ਕੋਈ ਚਿੰਤਾ ਨਹੀਂ ਹੈ॥੭॥

ਇਕਿ ਚਿੰਤਾ ਇਸਿ ਜਗ ਕੀ ਭਾਰੀ। ਸੋ ਨ ਮਿਟਹਿ ਜੇ ਸ਼ਰਣਿ ਤੁਮਾਰੀ।
ਤੌ ਨਿਰਭਾਗ ਭਈ ਤਿਸਿ ਦਿਸ਼ਿ ਤੇ। ਮੁਹਿ ਨਹਿਂ ਦੇਹਿਂ ਲੇਹਿ ਜਗ ਜਿਸਿ ਤੇ' ॥੮॥

ਪਰ ਇਸ ਜਗਤ ਦੀ ਇਕ ਚਿੰਤਾ ਬਹੁਤ ਵੱਡੀ ਹੈ, ਉਹ ਨਹੀਂ ਮਿਟਦੀ ਜੇ ਤੁਹਾਡੀ ਸ਼ਰਨ ਨਾ ਲਵਾਂ। ਇਸ ਕਰਕੇ ਓਸੇ ਪਾਸੇ ਤੋਂ ਭਾਗਹੀਣ ਹਾਂ। ਸਾਰਾ ਜਗਤ ਜਿਸ ਤੋਂ ਲੈਂਦਾ ਹੈ, ਉਨ੍ਹਾਂ ਮੈਨੂੰ ਉਹ ਸ਼ੈ ਨਹੀਂ ਦਿੱਤੀ ਹੈ" ॥੮॥

ਕਹਜੋ ਗੁਰੂ 'ਕਜਾ ਕਾਜ ਤੁਮਾਰਾ?। ਜਿਸਿ ਕਰਿ ਅਸ ਸੰਕਟ ਤਨ ਧਾਰਾ।
ਕਹੁ ਅਬਿਹਮ ਸੋਂ, ਪੂਰਨ ਕਰੋਂ। ਨਾਹਕ ਕਿਮਿ ਸਚਿੰਤ ਦੁਖ ਭਰੋ' ॥ ੯॥

ਗੁਰੂ ਜੀ ਨੇ ਕਿਹਾ, "ਤੇਰਾ ਕਿਹੜਾ ਕੰਮ ਹੈ? ਜਿਸ ਕਰਕੇ ਸਰੀਰ ਤੇ ਏਨਾ ਸੰਕਟ ਧਾਰਨ ਕੀਤਾ ਹੈ। ਕਹੋ ਉਹ ਮੈਂ ਹੁਣੇ ਹੀ ਪੂਰਾ ਕਰ ਦਿੰਦਾ ਹਾਂ, ਖਾਹਮਖਾਹ ਕਿਉਂ ਚਿੰਤਾ ਵਿਚ ਪੈ ਕੇ ਦੁੱਖ ਪਾ ਰਹੀ ਹੈਂ" ॥੯॥

ਨਿਜ ਪਰਿ ਕ੍ਰਿਪਾ ਜਾਨਿ ਸਤਿਗੁਰੁ ਕੀ। ਕਹਤਿ ਭਈ ਨਿਜ ਚਿੰਤਾ ਉਰ ਕੀ।
'ਜਿਮ ਰਾਵਰ ਕੋ ਜਸ ਜਗ ਸਾਰੇ। ਬਿਦਤਿ ਭਵਿੱਖਜਤਿ ਰਹੈ ਉਦਾਰੇ॥੧੦॥

ਜਦ ਬੀਬੀ ਕਉਲਾਂ ਨੇ ਗੁਰੂ ਜੀ ਦੀ ਆਪਣੇ ਉਤੇ ਕਿਰਪਾ ਜਾਣ ਲਈ, ਤਾਂ ਆਪਣੇ ਦਿਲ ਦੀ ਚਿੰਤਾ ਕਹਿਣ ਲੱਗੀ, "ਜਿਵੇਂ ਆਪ ਜੀ ਦਾ ਜੱਸ ਸਾਰੇ ਜੱਗ ਵਿਚ ਹੈ ਅਤੇ ਭਵਿੱਖ ਵਿਚ ਵੀ ਇਹ ਜੱਸ ਉਜਾਗਰ ਰਹੇਗਾ॥੧੦॥

ਤਿਮਿ ਨਿਜ ਨਾਮ ਉਜਾਗਰ ਕਾਖੋਂ। ਪੁੱਤ੍ਰ ਆਪਿ ਤੇ ਹੁਇ ਅਭਿਲਾਖੋਂ।
ਰਹਹਿ ਸਾਂਝਿ ਜਗ ਮਹਿਂ ਤਬਿ ਮੇਰੀ। ਜਾਨਹਿਂ ਨਰ ਸੰਤਤਿ ਜਬਿ ਹੇਰੀ॥੧੧॥

ਉਸ ਤਰ੍ਹਾਂ ਮੈਂ ਵੀ ਆਪਣਾ ਨਾਂ ਉਜਾਗਰ ਰੱਖਣਾ ਚਾਹੁੰਦੀ ਹਾਂ, ਆਪ ਜੀ ਤੋਂ ਪੁੱਤਰ ਦੀ ਇੱਛਾ ਰੱਖਦੀ ਹਾਂ। ਪੁੱਤਰ ਕਰਕੇ ਮੇਰੀ ਜੱਗ ਨਾਲ ਸਾਂਝ ਰਹੇ। ਲੋਕ ਮੈਨੂੰ ਜਾਨਣ ਜਦ ਮੇਰੀ ਸੰਤਾਨ ਨੂੰ ਵੇਖਣ॥੧੧॥

ਇਸਿ ਦੁਖ ਕਰਿ ਦੁਖੀਆ ਮਨ ਮੋਰਾ। ਹਰਹੁ, ਭਰੋਸਾ ਹੈ ਇਕਿ ਤੋਰਾ'।
ਸ੍ਰੀ ਹਰਿਗੋਵਿੰਦ ਸੁਨਤਿ ਬਖਾਨਾ। 'ਕਹਾਂ ਮਨੋਰਥ ਤੈਂ ਉਰ ਠਾਨਾ॥ ੧੨॥

ਇਸ ਦੁੱਖ ਕਾਰਨ ਮੇਰਾ ਮਨ ਦੁਖੀ ਹੈ, ਇਸ ਦੁੱਖ ਨੂੰ ਦੂਰ ਕਰੋ, ਮੈਨੂੰ ਕੇਵਲ ਇਕ ਤੁਹਾਡਾ ਹੀ ਭਰੋਸਾ ਹੈ।" ਇਹ ਸੁਣ ਕੇ ਸ੍ਰੀ ਹਰਿਗੋਬਿੰਦ ਜੀ ਨੇ ਕਿਹਾ, "ਇਹ ਮਨੋਰਥ ਤੂੰ ਹਿਰਦੇ ਵਿਚ ਕਿਵੇਂ ਧਾਰਨ ਕੀਤਾ ਹੈ?॥੧੨॥

ਨਾਸ਼ਵੰਤ ਜਗ ਮਹਿਂ ਚਹਿਂ ਨਾਮੂ। ਕਜੋਂ ਨ ਸੰਭਾਰਤਿ ਆਗਲਿ ਧਾਮੂ।
ਸੁਮਤਿਵੰਤ ਬਡ ਸੇ ਹੈਂ ਪ੍ਰਾਨੀ। ਜਗਤਿ ਵਾਸ਼ਨਾ ਜਿਨਹੁਂ ਮਿਟਾਨੀ॥ ੧੩॥

ਨਾਸ਼ਵੰਤ ਜਗਤ ਵਿਚ ਤੂੰ ਆਪਣਾ ਨਾਂ ਚਾਹੁੰਦੀ ਹੈਂ, ਕਿਉਂ ਨਹੀਂ ਆਪਣੇ ਅਗਲੇ ਘਰ ਪਰਲੋਕ ਨੂੰ ਸੰਭਾਲਦੀ। ਜਿਹੜੇ ਵੱਡੇ ਬੁਧੀਮਾਨ ਪ੍ਰਾਣੀ ਹਨ, ਜਗਤ ਦੀ ਵਾਸ਼ਨਾ ਜਿਨ੍ਹਾਂ ਮਿਟਾ ਲਈ ਹੈ॥੧੩॥

**ਕਜਾ ਸੁਤ ਬਿਤ ਤੇ ਸਰਹਿ ਅਗਾਰੀ। ਮਰੇ ਨ ਆਵਹਿਂ ਕਬਹੁਂ ਨਿਹਾਰੀ।**
**ਹੰਤਾ ਮਮਤਾ ਮਿੱਥਜਾ ਧਾਰਤਿ। ਜਗਤ ਪਦਾਰਥ ਹਿਤ ਭਵ ਹਾਰਤਿ॥੧੪॥**

ਪੁੱਤਰ ਅਤੇ ਧਨ ਨਾਲ ਪਰਲੋਕ ਵਿਚ ਕੀ ਸੌਰਦਾ ਹੈ, ਮਾਪੇ ਮਰ ਕੇ ਕਦੀ ਸੰਤਾਨ ਨੂੰ ਵੇਖਣ ਨਹੀਂ ਆਉਂਦੇ। ਹੰਕਾਰ ਅਤੇ ਮਮਤਾ ਝੂਠੇ ਹਨ, ਜਿਨ੍ਹਾਂ ਨੂੰ ਧਾਰਨ ਕਰਦੇ ਹਨ । ਜਗਤ ਪਦਾਰਥ ਕਰਕੇ ਜਨਮ ਹਾਰ ਜਾਂਦੇ ਹਨ॥੧੪॥

**ਕਹਾਂ ਪੁੱਤ੍ਰ ਤੇ ਕਾਰਜ ਸਰਹਿ। ਤਜਾਗਿ ਚਲਹਿਂ ਏਕਲਿ, ਜਬਿ ਮਰਹਿਂ।**
**ਹਮ ਸੰਗਤਿ ਕੋ ਲਾਭ ਇਹੀ ਹੈ। ਜਗਤਿ ਵਾਸ਼ਨਾ ਹੋਤਿ ਨਹੀਂ ਹੈ॥ ੧੫॥**

ਪੁੱਤਰ ਪਾਸੋਂ ਕਿਹੜਾ ਕੰਮ ਸੌਰਦਾ ਹੈ, ਜਦ ਮਨੁੱਖ ਮਰ ਜਾਂਦਾ ਹੈ ਤਾਂ ਆਪਣੇ ਪੁੱਤਰ ਨੂੰ ਇਕੱਲਿਆਂ ਛੱਡ ਜਾਂਦਾ ਹੈ। ਸਾਡੀ ਸੰਗਤ ਦਾ ਇਹੋ ਲਾਭ ਹੈ ਕਿ ਜਗਤ ਦੀ ਵਾਸ਼ਨਾ ਹੁੰਦੀ ਨਹੀਂ ਹੈ॥੧੫॥

**ਕਜਾ ਤੁਛ ਵਸਤੂ ਪਰ ਲਲਚਾਈ। ਇਤੋ ਖੇਦ ਮਨ ਧਰਜੋ ਜਨਾਈ।**
**ਹਮ ਸੋ ਪ੍ਰੇਮ ਇਤੋ ਤੁਮ ਕਰਜੋ। ਅਬਿ ਲੌ ਨਹੀਂ ਮੋਹ ਪਰਹਰਜੋ॥ ੧੬॥**

ਇਕ ਤੁੱਛ ਵਸਤੂ ਤੇ ਲਲਚਾ ਗਈ ਹੈਂ, ਮਨ ਵਿਚ ਏਨਾ ਦੁੱਖ ਧਾਰਨ ਕਰਕੇ ਵਿਖਾਇਆ ਹੈ। ਤੂੰ ਸਾਡੇ ਨਾਲ ਏਨਾ ਪਿਆਰ ਕੀਤਾ ਹੈ, ਪਰ ਹੁਣ ਤਕ ਮੋਹ ਮਮਤਾ ਨੂੰ ਨਹੀਂ ਛੱਡਿਆ ਹੈ"॥੧੬॥

**ਸੁਨਿ ਕੌਲਾਂ ਪੁਨ ਗੁਰ ਸੰਗ ਕਹਜੋ। 'ਆਪਿ ਜਥਾਰਥ ਮਮ ਹਿਤ ਚਹਜੋ।**
**ਤਊ ਸੁਨਹੁ ਮੈਂ ਗਮਨੀ ਮੰਦਿਰ। ਪੁੱਤ੍ਰ ਪਿਖੇ ਰਾਵਰ ਕੇ ਸੁੰਦਰ॥ ੧੭॥**

ਇਹ ਸੁਣ ਕੇ ਬੀਬੀ ਕਉਲਾਂ ਨੇ ਫਿਰ ਗੁਰੂ ਜੀ ਨੂੰ ਕਿਹਾ, "ਤੁਸੀਂ ਠੀਕ ਹੀ ਮੇਰਾ ਹਿਤ ਚਾਹੁੰਦੇ ਹੋ, ਫਿਰ ਵੀ ਸੁਣੋ ਕਲ੍ਹ ਮੈਂ ਤੁਹਾਡੇ ਮਹਿਲਾਂ ਵਿਚ ਗਈ ਸੀ, ਆਪ ਜੀ ਦੇ ਸੁੰਦਰ ਪੁੱਤਰਾਂ ਨੂੰ ਵੇਖਿਆ॥੧੭॥

**ਜਿਨਿ ਜਿਨਿ ਤੇ ਸੁਤ ਜਨਮੇ ਅਹੈਂ। ਤਿਨਿ ਕੇ ਨਾਮ ਜਗਤ ਮਹਿਂ ਰਹੈਂ।**
**ਮਰੇ ਪਿਛਾਰੀ ਨਾਮ ਨ ਮੇਰੋ। ਕਿਮਿ ਕੋ ਲੇਹਿ, ਨਹੀਂ ਕਿਛ ਹੇਰੋਂ ॥ ੧੮॥**

ਜਿਨ੍ਹਾਂ ਜਿਨ੍ਹਾਂ ਤੋਂ ਪੁੱਤਰ ਜਨਮੇ ਹਨ, ਉਨ੍ਹਾਂ ਉਨ੍ਹਾਂ ਦੇ ਨਾਂ ਜਗਤ ਵਿਚ ਰਹਿਣਗੇ। ਮਰਨ ਬਾਅਦ ਮੇਰਾ ਨਾਂ ਨਹੀਂ ਰਹੇਗਾ, ਕਿਵੇਂ ਕੋਈ ਮੇਰਾ ਨਾਂ ਲਵੇਗਾ, ਮੈਂ ਕੁਝ ਨਹੀਂ ਵੇਖ ਰਹੀ ॥੧੮॥

**ਤੁਮਰੇ ਤਨ ਸੋਂ ਜਿਮਿ ਤਨ ਸੰਗਤਿ। ਤਥਾ ਨਾਮ ਭੀ ਰਹਿ ਇਮਿ, ਮੰਗਤਿ।**
**ਰਾਵਰਿ ਨਾਮ ਅਟਲ ਜੁਗ ਚਾਰਿ। ਸਿਮਰਹਿਂ ਜਗ ਤੇ, ਕਰਹਿਂ ਉਧਾਰ॥੧੯॥**

ਜਿਸ ਤਰ੍ਹਾਂ ਤੁਹਾਡੇ ਤਨ ਨਾਲ ਮੇਰਾ ਤਨ ਹੁਣ ਨਾਮ ਵਾਲਾ ਹੈ ਭਾਵ ਕਿ ਤੁਸੀਂ ਤਾਰਣਹਾਰ ਹੋ ਤੇ ਮੈਂ ਚੇਲੀ ਤਰਨਹਾਰ ਹਾਂ। ਇਸ ਤਰ੍ਹਾਂ ਮੇਰਾ ਨਾਂ ਹੀ ਅੱਗੇ ਨੂੰ ਵੀ ਰਹਿ ਜਾਵੇ, ਇਹ ਮੈਂ ਮੰਗਦੀ ਹਾਂ, ਤੁਹਾਡਾ ਨਾਮ ਚਾਰ ਜੁਗਾਂ ਵਿਚ ਅਟੱਲ ਹੈ, ਜਿਹੜਾ ਵੀ ਜੱਗ ਵਿਚ ਸਿਮਰਨ ਕਰੇ ਉਸਦਾ ਹੀ ਉਧਾਰ ਹੋ ਜਾਵੇਗਾ॥੧੯॥

**ਤਿਮਿ ਮੇਰੋ ਭੀ ਰਾਖਹੁ ਨਾਮੂ। ਇਹੀ ਬਾਸ਼ਨਾ ਉਰ, ਨਿਸ਼ਕਾਮੂ।**
**ਅਪਰ ਮਨੋਰਥ ਉਠਤਿ ਨ ਕੋਊ। ਮਨ ਖੈ ਹੀਨ ਵਾਸ਼ਨਾ ਹੋਊ॥ ੨੦॥**

ਉਸ ਤਰ੍ਹਾਂ ਮੇਰਾ ਵੀ ਨਾਂ ਜੱਗ ਵਿਚ ਜੀਉਂਦਾ ਰਖੋ, ਇਹੀ ਮੇਰੇ ਹਿਰਦੇ ਦੀ ਕਾਮਨਾ ਹੈ, ਹੋਰ ਕਾਮਨਾਵਾਂ ਤੋਂ ਮੈਂ ਨਿਸ਼ਕਾਮ ਹਾਂ। ਮੇਰੇ ਮਨ ਵਿਚ ਹੋਰ ਕੋਈ ਮਨੋਰਥ ਉਠਦਾ ਨਹੀਂ ਹੈ, ਮਨ ਖੈ ਤੇ ਵਾਸ਼ਨਾ ਹੀਣ ਹਾਂ ਮੈਂ॥੨੦॥

ਨਾਮ ਸੰਗਿ ਮੈਂ ਨਾਮ ਥਿਰਾਵੌਂ। ਇਹੀ ਕਾਮਨਾ ਕੋ ਅਬਿ ਪਾਵੌਂ।
ਦੀਜਹਿ ਪੁਤ੍ਰ ਮੋਹਿ ਕਹੁ ਪਜਾਰੇ। ਨਾਂਹਿ ਤ ਮਰਣ ਮੋਹਿ ਮਨ ਧਾਰੇ॥ ੨੧॥

ਨਾਮ ਸੰਗ ਮੈਂ ਨਾਮ ਪੱਕਾ ਕਰਾਂ, ਇਹੀ ਕਾਮਨਾ ਹੁਣ ਮੈਂ ਪਾਵਾਂਗੀ। ਹੇ ਪਿਆਰੇ! ਮੈਨੂੰ ਪੁੱਤਰ ਦੀ ਦਾਤ ਦੇਵੋ; ਨਹੀਂ ਤਾਂ ਮੈਂ ਮਨ ਵਿਚ ਮਰਨਾ ਧਾਰਨ ਕੀਤਾ ਹੈ॥੨੧॥

ਤੀਨਹੁ ਪਤਨੀ ਕੋ ਜਿਮਿ ਨਾਮੂ। ਬਿਦਤਹਿ ਜਗਤਿ ਬਿਖੈ ਅਭਿਰਾਮੂ।
ਤਿਮਿ ਹੀ ਮਨਸਾ ਮੇਰੀ ਜਾਨੋ। ਪੁਰਹੁ ਕ੍ਰਿਪਾ ਕਰਿ, ਪ੍ਰੇਮ ਪਛਾਨੋ'॥ ੨੨॥

ਤੁਹਾਡੀਆਂ ਤਿੰਨ ਪਤਨੀਆਂ ਦੇ ਨਾਮ ਜਿਵੇਂ ਜਗਤ ਵਿਚ ਬੜੇ ਸੁੰਦਰ ਪ੍ਰਗਟ ਹੋਏ ਹਨ, ਉਸ ਤਰ੍ਹਾਂ ਦੀ ਮੇਰੀ ਵੀ ਖਾਹਸ਼ ਜਾਣੋ। ਕਿਰਪਾ ਕਰਕੇ ਮੇਰੀ ਅਭਿਲਾਸ਼ਾ ਪੂਰੀ ਕਰੋ ਅਤੇ ਮੇਰੇ ਪ੍ਰੇਮ ਨੂੰ ਪਛਾਣੋ"॥੨੨॥

ਸੁਨਿ ਸਤਿਗੁਰ ਕਹਿ, ਦੇ ਉਰ ਧੀਰਿ। 'ਯਹਿ ਸੁਖੇਨ ਮਿਟਿ ਹੈ ਤਵ ਪੀਰ।
ਤਿਨਿ ਤੀਨਹੁੰ ਤੇ ਤੇਰੋ ਨਾਮੂ। ਬਡੋ ਬਿਦਤਿ ਕਰਿ ਹੈਂ ਅਭਿਰਾਮੂ॥ ੨੩॥

ਇਹ ਸੁਣ ਕੇ ਸਤਿਗੁਰ ਨੇ ਧੀਰਜ ਦੇ ਕੇ ਕਿਹਾ, "ਇਹ ਤਾਂ ਸੌਖਾ ਹੀ ਹੈ, ਤੇਰਾ ਦਰਦ ਖਤਮ ਹੋ ਜਾਵੇਗਾ। ਉਨ੍ਹਾਂ ਤਿੰਨਾਂ ਨਾਲੋਂ ਵੀ ਤੇਰਾ ਨਾਮ ਬੜਾ ਸ਼ੁਭ ਤੇ ਵੱਡਾ ਪ੍ਰਗਟ ਕਰਦੇ ਹਾਂ॥੨੩॥

ਉਠਹੁ ਸ਼ਨਾਨ ਕਰਹੁ ਹਰਿਖਾਇ। ਪਹਿਰਹੁ ਬਸਤ੍ਰ ਸੁ ਭੋਜਨ ਖਾਇ।
ਤੇਰੋ ਪੁਤ੍ਰ ਹੋਹਿ ਜਗ ਐਸੇ। ਨਾਮ ਲੇਹਿ ਤੁਵ ਸਭਿਹੂੰ ਜੈਸੇ॥ ੨੪॥

ਉਠ ਕੇ ਪ੍ਰਸੰਨ ਹੋ ਕੇ ਇਸ਼ਨਾਨ ਕਰੋ ਤੇ ਸੁੰਦਰ ਵਸਤ੍ਰ ਪਹਿਣ ਕੇ ਭੋਜਨ ਛਕੋ। ਤੇਰਾ ਪੁੱਤਰ ਜਗਤ ਵਿਚ ਐਸਾ ਹੋਵੇਗਾ ਜਿਵੇਂ ਸਾਰੇ ਤੇਰਾ ਹੀ ਨਾਮ ਲੈਣਗੇ॥੨੪॥

ਨਾਮ ਤੋਹਿ ਪਰਿ ਤਾਲ ਲਗਾਵੌਂ। ਹੋਹਿ ਕੌਲਸਰ ਬਹੁ ਬਿਦਤਾਵੌਂ।
ਕਰਹਿਂ ਸ਼ਨਾਨ ਨਾਮ ਤੁਹਿ ਲੈਹੈਂ। ਸਰ ਜਬਿ ਗਿਨਹਿਂ ਤਹਾਂ ਗਿਨ ਲੈ ਹੈਂ॥੨੫॥

ਤੇਰੇ ਨਾਂ ਉਤੇ ਇਕ ਸਰੋਵਰ ਲਗਾਵਾਂਗਾ, ਉਸ ਦਾ ਨਾਂ ਕੌਲਸਰ ਬਹੁਤ ਪ੍ਰਗਟ ਕਰਾਵਾਂਗਾ। ਸੰਗਤਾਂ ਉਸ ਵਿਚ ਇਸ਼ਨਾਨ ਕਰਕੇ ਤੇਰਾ ਨਾਂ ਲੈਣਗੀਆਂ। ਜਦ ਸਾਰੇ ਸਰੋਵਰਾਂ ਦੀ ਗਿਣਤੀ ਹੋਵੇਗੀ ਤਾਂ ਉਹ ਵੀ ਵਿਚ ਸ਼ਾਮਲ ਹੋਵੇਗਾ॥੨੫॥

ਸਦਾ ਅਟਲ ਹੋਵਹਿ, ਨਹਿਂ ਜਾਇ'। ਸੁਨਤਿ ਉਠੀ ਕੌਲਾਂ ਹਰਖਾਇ।
'ਤੁਮ ਮੇਰੇ ਹਿਤ ਕੇ ਹੋ ਕਰਿਤਾ। ਅਦਭੁਤ ਲਖਿਯਤਿ ਹੈਂ ਤੁਵ ਚਰਿਤਾ॥੨੬॥

ਉਹ ਸਦਾ ਅਟੱਲ ਰਹੇਗਾ ਤੇ ਖਤਮ ਨਹੀਂ ਹੋਵੇਗਾ" ਇਹ ਸੁਣ ਕੇ ਬੀਬੀ ਕਉਲਾਂ ਬਹੁਤ ਪ੍ਰਸੰਨ ਹੋ ਕੇ ਉੱਠੀ ਤੇ ਬੋਲੀ, "ਤੁਸੀਂ ਮੇਰੇ ਹਿਤ ਦੇ ਕਰਤਾ ਹੋ, ਤੁਹਾਡੇ ਚਰਿਤਰ ਬੜੇ ਅਦਭੁਤ ਵੇਖਦੀ ਹਾਂ॥੨੬॥

ਯਾਂਤੇ ਮੈਂ ਨ ਕਰੌਂ ਹਠ ਕੋਈ। ਤੁਮ ਕੋ ਆਛੀ ਕੀਜਹਿ ਸੋਈ'।
ਇਮਿ ਕਹਿ ਹਰਖਤਿ ਕੀਨਿ ਸ਼ਨਾਨੇ। ਸਤਿਗੁਰ ਆਏ ਅਪਨਿ ਸਥਾਨੇ॥੨੭॥

ਇਸ ਕਰਕੇ ਮੈਂ ਕੋਈ ਹੱਠ ਨਹੀਂ ਕਰਦੀ ਹਾਂ, ਜਿਹੜੀ ਗੱਲ ਤੁਹਾਨੂੰ ਚੰਗੀ ਲੱਗੇ ਉਹੀ ਕਰੋ।" ਇਸ ਤਰ੍ਹਾਂ ਕਹਿ ਕੇ ਬਹੁਤ ਪ੍ਰਸੰਨ ਹੋ ਕੇ ਇਸ਼ਨਾਨ ਕੀਤਾ। ਸਤਿਗੁਰੂ ਜੀ ਫਿਰ ਆਪਣੇ ਅਸਥਾਨ ਤੇ ਆ ਗਏ॥੨੭॥

ਬ੍ਰਿਧ ਸੋਂ ਕਹਜੋ 'ਤਾਲ ਕੀ ਤਜਾਰੀ। ਕਰਿਵਾਵਹੁ ਤੂਰਨਤਾ ਧਾਰੀ।
ਜੋ ਜੋ ਚਹੀਯਹਿ ਸਭਿ ਕਿਛੁ ਲੇਵਹੁ। ਚੂਨੇ ਈਂਟ ਹੇਤ ਕਹਿ ਦੇਵਹੁ'॥ ੨੮॥

ਗੁਰੂ ਜੀ ਨੇ ਆ ਕੇ ਫਿਰ ਬਾਬਾ ਬੁੱਢਾ ਜੀ ਨੂੰ ਕਿਹਾ, "ਬੜੀ ਛੇਤੀ ਸਰੋਵਰ ਦੀ ਪੁਟਵਾਈ ਦੀ ਕਾਰਵਾਈ ਕਰਾਵੋ। ਜੋ ਜੋ ਕੁਝ ਚਾਹੀਦਾ ਹੈ, ਸਭ ਕੁਝ ਲੈ ਲਵੋ ਅਤੇ ਚੂਨੇ ਤੇ ਇੱਟਾਂ ਵਾਸਤੇ ਕਹਿ ਦੇਵੋ"॥੨੮॥

**ਸੁਨਿ ਸਾਹਿਬ ਤੇ ਬਾਕ ਉਚਾਰਾ। 'ਜੋ ਤੁਮ ਰਚਹੁ ਸੁ ਪਰਉਪਕਾਰਾ'।**
**ਇਮਿ ਕਹਿ ਸੋ ਦਿਨ ਦਿਯੋ ਬਿਤਾਈ। ਅਗਲੇ ਦਿਵਸ ਗਏ ਸੁਖਦਾਈ॥੨੯॥**

ਗੁਰੂ ਸਾਹਿਬ ਤੋਂ ਇਹ ਸੁਣ ਕੇ ਬਾਬਾ ਬੁੱਢਾ ਜੀ ਨੇ ਕਿਹਾ, "ਜੋ ਤੁਸੀਂ ਬਣਾਂਵੋ ਉਹ ਸ੍ਰੇਸ਼ਟ ਪਰਉਪਕਾਰ ਹੈ।" ਇਹ ਕਹਿ ਕੇ ਦਿਨ ਦੱਸ ਦਿੱਤਾ, ਸੁਖਾਂ ਦੇ ਦਾਤੇ ਭਾਵ ਗੁਰੂ ਜੀ ਅਗਲੇ ਦਿਨ ਗਏ॥੨੯॥

**ਸਿਖ ਮਸੰਦ ਸੰਗਤਿ ਬਹੁ ਸਾਥਿ। ਖਰੇ ਭਏ ਚਲਿ ਤਿਸ ਥਲ ਨਾਥ।**
**ਪ੍ਰਥਮ ਮਹੂਰਤਿ ਆਪਿ ਕਰਾਯੋ। ਪੁਨਿ ਸੰਗਤਿ ਸੋਂ ਬਚ ਫੁਰਮਾਯੋ॥ ੩੦॥**

ਸਿੱਖ ਮਸੰਦ ਤੇ ਹੋਰ ਬਹੁਤ ਸੰਗਤ ਨਾਲ ਸੀ, ਗੁਰੂ ਜੀ ਜਾ ਕੇ ਇਕ ਸਥਾਨ ਤੇ ਖੜੇ ਹੋ ਗਏ। ਪਹਿਲੇ ਸਤਿਗੁਰੂ ਜੀ ਨੇ ਆਪ ਮਹੂਰਤ ਵਜੋਂ ਟੱਕ ਲਾਇਆ, ਫਿਰ ਸੰਗਤ ਨੂੰ ਬਚਨ ਫੁਰਮਾਇਆ॥੩੦॥

**'ਕਰਹਿ ਤਾਲ ਕੀ ਕਾਰ ਜੁ ਆਇ। ਮਨ ਬਾਂਛਤਿ ਫਲ ਕੋ ਸਿਖ ਪਾਇ'।**
**ਪੁਨ ਬ੍ਰਿਧ ਬੈਠਿ ਕਾਰ ਕਰਿਵਾਵਹਿ। ਜੋ ਚਹੀਯਤਿ ਸੋ ਤੁਰਤਿ ਦਿਵਾਵਹਿ॥੩੧॥**

"ਜਿਹੜਾ ਵੀ ਸਿੱਖ ਆ ਕੇ ਇਸ ਸਰੋਵਰ ਦੀ ਕਾਰ ਸੇਵਾ ਕਰੇਗਾ, ਉਹ ਸਿੱਖ ਮੂੰਹ ਮੰਗਿਆ ਫਲ ਪ੍ਰਾਪਤ ਕਰੇਗਾ"। ਫਿਰ ਬਾਬਾ ਬੁੱਢਾ ਜੀ ਬੈਠ ਕੇ ਕਾਰ ਸੇਵਾ ਕਰਵਾਉਂਦੇ ਸਨ, ਜੋ ਕੁਝ ਵੀ ਕੋਈ ਚਾਹੁੰਦਾ ਸੀ, ਉਸ ਨੂੰ ਤੁਰਤ ਦਿਵਾ ਦਿੰਦੇ ਸਨ॥੩੧॥

**ਦਰਸ਼ਨ ਹਿਤ ਸੰਗਤਿ ਜਬਿ ਆਵੈ। ਸੁਨਿ ਮਹਿਮਾ ਕੋ ਖਨਿ ਖਨਿ ਜਾਵੈ।**
**ਨਾਮ ਕੌਲਸਰ ਕਹਿ ਬਿਦਤਾਯਹੁ। ਇਮ ਕਹਿ ਕੌਲਾਂ ਕੋ ਸਮੁਝਾਯਹੁ॥ ੩੨॥**

ਜਿਹੜੇ ਸਿੱਖ ਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਆਉਂਦੇ ਸਨ, ਉਹ ਸਰੋਵਰ ਦੀ ਮਹਿਮਾ ਸੁਣ ਕੇ ਮਿੱਟੀ ਪੁੱਟਣ ਚਲੇ ਜਾਂਦੇ ਸਨ। ਸਰੋਵਰ ਦਾ ਨਾਂ ਕੌਲਸਰ ਪ੍ਰਗਟ ਕੀਤਾ, ਇਸ ਤਰ੍ਹਾਂ ਕਹਿ ਕੇ ਕਉਲਾਂ ਨੂੰ ਸਮਝਾਇਆ॥੩੨॥

**'ਦੇਸ਼ ਬਿਦੇਸ਼ ਬਿਖੈ ਤੁਵ ਨਾਮੂ। ਫੈਲਹਿ ਤੀਰਥ ਹੁਇ ਅਭਿਰਾਮੂ।**
**ਪਰਉਪਕਾਰ ਜਗਤਿ ਪਰ ਹੋਯੋ। ਬਹੁ ਸੁਖ ਪਾਵੈਂ ਸਰ ਤੇ ਜੋਯੋ'॥ ੩੩॥**

ਤੇਰਾ ਨਾਂ ਦੇਸ਼ਾਂ ਬਿਦੇਸ਼ਾਂ ਵਿਚ ਫੈਲੇਗਾ ਤੇ ਬੜਾ ਸੁੰਦਰ ਤੀਰਥ ਬਣੇਗਾ, ਇਹ ਜਗਤ ਤੇ ਪਰਉਪਕਾਰ ਹੋਵੇਗਾ, ਜਿਹੜੇ ਵੀ ਇਸ ਸਰੋਵਰ ਵਿਚ ਇਸ਼ਨਾਨ ਕਰਨਗੇ ਉਹ ਬਹੁਤ ਸੁਖ ਪਾਉਣਗੇ"॥੩੩॥

**ਸੁਨਿ ਕੌਲਾਂ ਮਨ ਭਈ ਅਨੰਦ। ਖਨਜੋ ਤਾਲ ਨੀਵੋਂ ਸੁ ਬਿਲੰਦ।**
**ਇਹ ਪ੍ਰਸੰਗ ਤੌ ਇਸ ਬਿਧਿ ਭਯੋ। ਰਾਮਾ ਕਰਿ ਸਬੰਧ ਘਰਿ ਗਯੋ॥ ੩੪॥**

ਇਹ ਸੁਣ ਕੇ ਬੀਬੀ ਕੌਲਾਂ ਬਹੁਤ ਅਨੰਦ ਪ੍ਰਸੰਨ ਹੋਈ, ਸਰੋਵਰ ਨੂੰ ਬਹੁਤ ਨੀਵਾਂ ਪੁਟਿਆ ਗਿਆ। ਇਹ ਪ੍ਰਸੰਗ ਇਸ ਪ੍ਰਕਾਰ ਹੋਇਆ। ਹੁਣ ਅਗਲਾ ਪ੍ਰਸੰਗ ਸੁਣੋ, ਭਾਈ ਰਾਮਾ ਗੁਰੂ ਜੀ ਨਾਲ ਸੰਬੰਧ ਜੋੜ ਕੇ ਆਪਣੇ ਘਰ ਨੂੰ ਚਲਾ ਗਿਆ॥੩੪॥

**ਨਿਜਪਤਨੀ ਸੋਂ ਗਾਥ ਸੁਨਾਈ। 'ਗੁਰ ਸੁਤ ਸੋਂ ਕਿਯ ਸੁਤਾ ਸਗਾਈ'।**
**ਸੁਨਿ ਸੁਖਦੇਈ ਭਈ ਅਨੰਦਾ। 'ਬਡੇ ਭਾਗ ਤੇ ਮਿਲੇ ਮੁਕੰਦਾ॥ ੩੫॥**

ਉਸ ਨੇ ਘਰ ਜਾ ਕੇ ਆਪਣੀ ਪਤਨੀ ਨੂੰ ਸਾਰੀ ਗੱਲ ਦੱਸੀ, "ਗੁਰੂ ਜੀ ਨੇ ਆਪਣੇ ਪੁੱਤਰ ਦੀ ਸਗਾਈ ਸਾਡੀ ਪੁੱਤਰੀ ਨਾਲ ਕਰ ਦਿੱਤੀ ਹੈ" ਇਹ ਸੁਣ ਕੇ ਉਸ ਦੀ ਪਤਨੀ ਸੁਖਦੇਈ ਬਹੁਤ ਪ੍ਰਸੰਨ ਹੋਈ ਤੇ ਕਹਿਣ ਲੱਗੀ, "ਵੱਡੇ ਭਾਗਾਂ ਨਾਲ ਮੁਕਤੀਦਾਤਾ ਮਿਲਦੇ ਹਨ॥੩੫॥

ਗੁਰੂ ਪੁਤ੍ਰ ਕੋ ਬਜਾਹਨਿ ਆਵੈਂ। ਨਗਰ ਲੋਕ ਸਗਰੇ ਦਰਸਾਵੈਂ।
ਸਭਿ ਪਰਿ ਭਯੋ ਤੋਰਿ ਉਪਕਾਰਾ। ਅਰੁ ਆਛੋ ਨਿਜ ਕਾਜ ਸੁਧਾਰਾ' ॥ ੩੬ ॥

ਜਦ ਗੁਰੂ ਜੀ ਆਪਣੇ ਪੁੱਤਰ ਨੂੰ ਵਿਆਹੁਣ ਆਉਣਗੇ ਤਾਂ ਸਾਰੇ ਨਗਰ ਦੇ ਲੋਕ ਉਨ੍ਹਾਂ ਦੇ ਦਰਸ਼ਨ ਕਰਨਗੇ। ਸਾਰਿਆਂ ਉਤੇ ਤੁਹਾਡਾ ਵੱਡਾ ਉਪਕਾਰ ਹੋਇਆ ਹੈ, ਤੁਸੀਂ ਇਹ ਬਹੁਤ ਚੰਗਾ ਕੰਮ ਕੀਤਾ ਹੈ" ॥੩੬॥

ਬੀਤ ਗਏ ਜਬਿ ਤੀਨ ਮਹੀਨੇ। ਆਯੋ ਮਾਘ ਭਲੇ ਦਿਨ ਚੀਨੇ।
ਨਿਜ ਪਤਨੀ ਸੋਂ ਕੀਨਿ ਸਲਾਹ। ਕਰਿ ਦੀਜਹਿ ਤਨੁਜਾ ਕੋ ਬਜਾਹ ॥ ੩੭ ॥

ਜਦ ਤਿੰਨ ਮਹੀਨੇ ਬੀਤ ਗਏ, ਮਾਘ ਦਾ ਮਹੀਨਾ ਚੜ੍ਹਿਆ ਤਾਂ ਭਲੇ ਦਿਨ ਸਮਝੇ। ਆਪਣੀ ਪਤਨੀ ਨਾਲ ਉਸ ਸਲਾਹ ਕੀਤੀ, ਹੁਣ ਪੁੱਤਰੀ ਦਾ ਵਿਆਹ ਕਰ ਦੇਵੀਏ ॥੩੭॥

ਪਾਂਧੇ ਤੇ ਸੁਧਾਇ ਕਰਿ ਸਾਹਾ। ਲਿਖਿ ਭੇਜਜੋ ਸਤਿਗੁਰੁ ਕੇ ਪਾਹਾ।
ਆਯੋ ਦਿਜ ਆਸ਼ਿਖ ਕੋ ਦੀਨਿ। 'ਕਿਤਿ ਤੇ ਆਯੋ ?'। ਬੂਝਿਨਿ ਕੀਨਿ ॥ ੩੮ ॥

ਪਾਂਧੇ ਪਾਸੋਂ ਸਾਹਾ ਸੁਧਾ ਕੇ, ਲਿਖ ਕੇ ਸਤਿਗੁਰੂ ਜੀ ਪਾਸ ਭੇਜ ਦਿੱਤਾ। ਜਦ ਬ੍ਰਾਹਮਣ ਅਸੀਸ ਦੇਣ ਆਇਆ ਤਾਂ ਗੁਰੂ ਜੀ ਨੇ ਪੁਛਿਆ, "ਕਿਥੋਂ ਆਂਇਆ ਹੈਂ ?" ॥੩੮॥

ਸੁਨਿ ਬੋਲਜੋ 'ਰਾਮੇ ਮੁਝ ਭੇਜਾ। ਸਾਹਾ ਸਤਿਗੁਰੁ ਕੇ ਢਿਗਿ ਲੇ ਜਾ।
ਨਗਰ ਵਟਾਲੇ ਤੇ ਚਲਿ ਆਯਹੁ। ਇਸਿ ਹਿਤਿ ਕਰਿ ਗੁਰ ਦਰਸ਼ਨ ਪਾਯਹੁ ॥ ੩੯ ॥

ਇਹ ਸੁਣ ਕੇ ਬ੍ਰਾਹਮਣ ਬੋਲਿਆ, "ਮੈਨੂੰ ਰਾਮੇ ਨੇ ਭੇਜਿਆ ਹੈ, ਉਸ ਮੈਨੂੰ ਕਿਹਾ ਹੈ ਕਿ ਸਾਹੇ-ਚਿੱਠੀ ਨੂੰ ਸਤਿਗੁਰੂ ਪਾਸ ਲੈ ਜਾਵੋ। ਨਗਰ ਵਟਾਲੇ ਤੋਂ ਚਲ ਕੇ ਆਇਆ ਹਾਂ, ਇਸ ਤਰ੍ਹਾਂ ਹਿਤ ਕਰਕੇ ਗੁਰੂ ਜੀ ਦੇ ਦਰਸ਼ਨ ਪਾਏ ਹਨ ॥੩੯॥

ਉਦੈ ਭਾਗ ਨਰ ਕੇ ਜਬਿ ਹੋਇਂ। ਤਬਿ ਰਾਵਰ ਕੋ ਦਰਸ਼ਨ ਜੋਇ।
ਰਾਮੇ ਕਹੀ ਬੰਦਨਾ ਕਰਨਿ। ਬਿਨਤੀ ਸਹਤ ਆਪਿ ਕੇ ਚਰਨ' ॥ ੪੦ ॥

ਜਦ ਕਿਸੇ ਮਨੁੱਖ ਦੇ ਚੰਗੇ ਭਾਗ ਜਾਗਦੇ ਹਨ ਤਾਂ ਆਪ ਜੀ ਦੇ ਦਰਸ਼ਨ ਹੁੰਦੇ ਹਨ। ਰਾਮੇ ਨੇ ਮੈਨੂੰ ਆਪ ਜੀ ਦੇ ਚਰਨਾਂ ਤੇ ਬੇਨਤੀ ਸਹਿਤ ਬੰਦਨਾ ਕਰਨ ਵਾਸਤੇ ਕਿਹਾ ਹੈ" ॥੪੦॥

ਦਿਜ ਤੇ ਲੇ ਪਾਤੀ ਪਠਿਵਾਈ। 'ਮਾਸ ਵਿਸਾਖ ਮਹਾਂ ਸੁਖਦਾਈ।
ਸਾਹਾ ਮੈਂ ਆਛੋ ਸੁਧਿਵਾਯੋ। ਅੰਗੀਕਾਰ ਤੁਮਹਿ ਬਨਿ ਆਯੋ' ॥ ੪੧ ॥

ਗੁਰੂ ਜੀ ਨੇ ਬ੍ਰਾਹਮਣ ਤੋਂ ਸਾਹੇ-ਚਿੱਠੀ ਲੈ ਕੇ ਪੜ੍ਹਵਾਈ, "ਵਿਸਾਖ ਦਾ ਮਹੀਨਾ ਬੜਾ ਸੁਖਦਾਈ ਹੈ, ਮੈਂ ਚੰਗੀ ਤਰ੍ਹਾਂ ਸਾਹਾ ਸੁਧਵਾਇਆ ਹੈ, ਪ੍ਰਵਾਨ ਕਰਨਾ ਹੁਣ ਤੁਹਾਨੂੰ ਬਣਦਾ ਹੈ" ॥੪੧॥

ਸਤਿਗੁਰ ਕੇ ਮੰਦਿਰ ਸੁਧਿ ਗਈ। ਸਭਿ ਸੁਨਿ ਕਰਿ ਮਨ ਮੋਦਤਿ ਭਈ।
ਗੰਗਾ ਕਹਜੋ 'ਕਾਜ ਭਾ ਆਛੋ। ਉਤਸਵ ਦੇਖਨਿ ਕੋ ਬਹੁ ਬਾਂਛੋਂ' ॥ ੪੨ ॥

ਜਦ ਸਤਿਗੁਰੂ ਜੀ ਦੇ ਘਰ ਵਿਚ ਖਬਰ ਪੁਜੀ, ਸਾਰੇ ਸੁਣ ਕੇ ਬਹੁਤ ਪ੍ਰਸੰਨ ਹੋਏ। ਮਾਤਾ ਗੰਗਾ ਜੀ ਨੇ ਕਿਹਾ, "ਬਹੁਤ ਚੰਗਾ ਕਾਰਜ ਹੈ, ਉਤਸਵ ਵੇਖਣ ਲਈ ਮੇਰਾ ਬਹੁਤ ਦਿਲ ਕਰਦਾ ਸੀ" ॥੪੨॥

ਦਿਜ ਕੀ ਸੇਵ ਸੌਂਪਿ ਕਰਿ ਗਏ। ਸਤਿਗੁਰ ਮੰਦਿਰ ਪ੍ਰਾਪਤਿ ਭਏ।
ਅਤਿ ਪ੍ਰਸੰਨ ਹੁਇ ਬੂਝਨਿ ਕੀਨੇ। 'ਕੌਨ ਮਾਸ ਕੋ ਸਾਹਾ ਦੀਨੇ ?' ॥ ੪੩ ॥

ਬ੍ਰਾਹਮਣ ਦੀ ਸੇਵਾ ਸੌਂਪਣਾ ਕਰਕੇ, ਗੁਰੂ ਜੀ ਆਪਣੇ ਘਰ ਨੂੰ ਚਲੇ ਗਏ। ਘਰ ਦੇ ਵੇਖ ਕੇ ਬਹੁਤ ਪ੍ਰਸੰਨ ਹੋਏ ਤੇ ਪੁੱਛਣ ਲੱਗੇ, "ਕਿਹੜੇ ਮਹੀਨੇ ਦਾ ਸਾਹਾ ਦਿੱਤਾ ਹੈ ?" ॥੪੩॥

ਦੋਹਰਾ-ਸ੍ਰੀ ਗੁਰੁ ਹਰਿਗੋਬਿੰਦ ਜੀ ਭਾਖਜੋ ਸਭਨਿ ਸੁਨਾਇ।
'ਮਾਸ ਵਿਸਾਖ ਇਕੀਸਵੀਂ ਸੋਧਜੋ ਲਿਖਜੋ ਬਨਾਇ' ॥੪੪॥

ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਸਾਰਿਆਂ ਨੂੰ ਸੁਣਾ ਕੇ ਕਿਹਾ, "ਵਿਸਾਖ ਮਹੀਨੇ ਦੀ ਇਕੀਸਵੀਂ ਸਾਹਾ ਸੋਧਿਆ ਗਿਆ ਹੈ" ॥ ੪੪॥

ਸੁਨਿ ਸਭਿ ਬਿਖੈ ਅਨੰਦ ਭਾ ਮੰਗਲ ਮਹਿਦ ਪ੍ਰਸੰਗ।
ਸਹਤ ਸਨੂਖਾ ਤੀਨ ਕੇ ਰਿਦੇ ਉਮੰਗਤਿ ਗੰਗ॥ ੪੫॥

ਇਹ ਸੁਣ ਕੇ ਸਾਰੇ ਬਹੁਤ ਅਨੰਦ ਪ੍ਰਸੰਨ ਤੇ ਅਨੰਦ ਮੰਗਲ ਹੋਏ, ਆਪਣੀਆਂ ਤਿੰਨਾਂ ਨੂੰਹਾਂ ਸਮੇਤ ਮਾਤਾ ਗੰਗਾ ਜੀ ਵੀ ਹਿਰਦੇ ਵਿਚ ਬਹੁਤ ਉਤਸ਼ਾਹਿਤ ਹੋਏ॥੪੫॥

ਗੀਤ ਮੰਗਲਾਚਾਰ ਕੇ ਪਿਕਬੈਨੀ ਮਿਲਿ ਗਾਇੰ।
ਗੁਰੁ ਕੈ ਉਤਸਵ ਬਿਦਤਿਓ ਸੁਨਿ ਸੁਨਿ ਸਭਿ ਹਰਖਾਇੰ॥੪੬॥

ਇਸਤਰੀਆਂ ਮਿਲ ਕੇ ਮੰਗਲਾਚਾਰ ਦੇ ਗੀਤ ਗਾਏ, ਗੁਰੂ ਘਰ ਵਿਚ ਉਤਸਵ ਪ੍ਰਗਟ ਹੋਇਆ ਹੈ, ਸਾਰੇ ਸੁਣ ਸੁਣ ਕੇ ਪ੍ਰਸੰਨ ਹੋ ਰਹੇ ਸਨ॥੪੬॥

*ਪੰਜਵੀਂ ਰਾਸ ਦਾ ਅਠਵੰਝਵਾਂ ਅਧਿਆਇ ਸਮਾਪਤ ਹੋਇਆ॥ ੫੮॥*

# *ਅਧਿਆਇ ਉਣਾਹਠਵਾਂ*

## *ਸ੍ਰੀ ਗੁਰਦਿੱਤਾ ਜੀ ਦਾ ਵਿਆਹ*

ਦੋਹਰਾ-ਦਿਨ ਦੋਇ। ਦਿਜ ਕੋ ਰਖਜੋ ਲਾਗ ਦਰਬ ਕੋ ਦੀਨ।
ਕੇਤਿਕ ਦਿਨ ਬੀਤੇ ਪ੍ਰਭੂ ਤਜਾਰਿ ਸਮਾਜ ਸੁ ਕੀਨਿ॥ ੧॥

ਬ੍ਰਾਹਮਣ ਨੂੰ ਦੋ ਦਿਨ ਆਪਣੇ ਪਾਸ ਰਖਿਆ ਤੇ ਉਸ ਨੂੰ ਲਾਗ ਵਜੋਂ ਧਨ ਦਿੱਤਾ। ਜਦ ਕੁਝ ਦਿਨ ਬੀਤ ਗਏ, ਸਾਮਾਨ ਇਕੱਠਾ ਕਰਨ ਦੀ ਤਿਆਰੀ ਕੀਤੀ॥੧॥

*ਚੌਪਈ-* ਦੇ ਦੇ ਦਰਬ ਮਸੰਦ ਪਠਾਏ। ਸਰਪੀ ਸਿਤਾ ਬਟੋਰਤਿ ਲਜਾਏ।
ਸੂਖਮ ਚਾਵਰੁ ਚਾਰੁ ਲੰਮੇਰੇ। ਤਿਮਿ ਗੋਧੂਮ ਜਹਾਂ ਸ਼ੁਭ ਹੇਰੇ॥ ੨॥

ਮਸੰਦਾਂ ਨੂੰ ਧਨ ਦੇ ਦੇ ਕੇ ਭੇਜਿਆ, ਉਹ ਖੰਡ ਘਿਉ ਇਕੱਠਾ ਕਰਕੇ ਲਿਆਏ। ਬਾਸਮਤੀ ਦੇ ਸੁੰਦਰ ਲੰਮੇ ਚਾਵਲ ਲਿਆਏ। ਇਸ ਤਰ੍ਹਾਂ ਹੀ ਜਿਥੇ ਚੰਗਾ ਕਣਕ ਦਾ ਅਨਾਜ ਵੇਖਿਆ ਉਸ ਨੂੰ ਲੈ ਆਏ॥੨॥

ਜੇਤੋ ਖਰਚ ਲਖਜੋ ਮਨ ਮਾਂਹੀ। ਦੁਗਨ ਵਸਤੁ ਲਜਾਵਤਿ ਭੇ ਤਾਂਹੀ।
ਬ੍ਰਿੰਦ ਕਰਾਹੇ ਦਏ ਚਢਾਇ। ਸ਼ੁਭ ਪਕਵਾਨ ਪਾਕ ਸਮੁਦਾਇ॥ ੩॥

ਜਿੰਨਾ ਮਨ ਵਿਚ ਖਰਚ ਸਮਝਿਆ ਸੀ, ਉਸ ਤੋਂ ਦੂਣੀਆਂ ਵਸਤੂਆਂ ਲੈ ਆਏ। ਬਹੁਤ ਕੜਾਹੇ ਚਾੜ੍ਹ ਦਿੱਤੇ, ਸ਼ੁਭ ਅਤੇ ਪਵਿੱਤਰ ਸਭ ਪ੍ਰਕਾਰ ਦੇ ਪਕਵਾਨ ਬਣਾਏ॥੩॥

**ਪ੍ਰਥਮ ਥਾਰ ਗਨ ਭਰਿ ਕਰਿ ਲਜਾਏ। ਬ੍ਰਿੰਦ ਸੇਵਕਨਿ ਤੇ ਉਚਵਾਏ।**
**ਸ੍ਰੀ ਦਰਬਾਰ ਬੰਦਨਾ ਕੀਨਿ। ਫਿਰੇ ਪ੍ਰਦਖਨਾ ਚਾਰਹੁੰ ਦੀਨਿ॥ ੪॥**

ਪਹਿਲਾਂ ਬਹੁਤ ਥਾਲ ਭਰ-ਭਰ ਕੇ ਲਿਆਏ ਤੇ ਸਾਰੇ ਸੇਵਕਾਂ ਨੂੰ ਖਵਾਏ। ਗੁਰੂ ਜੀ ਫਿਰ ਹਰਿਮੰਦਰ ਸਾਹਿਬ ਗਏ, ਫਿਰ ਚਾਰ-ਚੁਫੇਰੇ ਫਿਰਕੇ ਚਾਰ ਪਰਿਕਰਮਾਂ ਕੀਤੀਆਂ॥੪॥

**ਬ੍ਰਿਧ ਸਾਹਿਬ, ਭਾਈ ਗੁਰੁਦਾਸ। ਇਨਿ ਤੇ ਕਰਿਵਾਇਸਿ ਅਰਦਾਸ।**
**ਸਰਬ ਪ੍ਰਸਾਦ ਬ੍ਰਤਾਵਨਿ ਕਰੇ। ਬਹੁਰ ਨਿਕੇਤ ਆਇ ਹਿਤ ਧਰੇ॥ ੫॥**

ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਪਾਸੋਂ ਅਰਦਾਸ ਕਰਵਾਈ। ਫਿਰ ਸਾਰਾ ਪ੍ਰਸ਼ਾਦ ਵਰਤਾ ਦਿੱਤਾ, ਬਾਅਦ ਵਿਚ ਪ੍ਰੇਮ ਸਹਿਤ ਘਰ ਆ ਗਏ॥੫॥

**ਆਗਜਾ ਕਰੀ 'ਸਬੰਧ ਜਹਾਂ ਜਹਿਂ। ਗਨ ਪਕਵਾਨ ਪਠਾਇ ਤਹਾਂ ਤਹਿਂ।**
**ਸਗਰੋ ਮੇਲਿ ਹਕਾਰਨਿ ਕਰੋ। ਇਸਿ ਕਾਰਜ ਕੀ ਬਿਲਮਿ ਨ ਧਰੋ'॥ ੬॥**

ਗੁਰੂ ਜੀ ਨੇ ਆਗਿਆ ਕੀਤੀ, ''ਜਿਥੇ-ਜਿਥੇ ਸਾਕ ਸੰਬੰਧੀ ਹਨ, ਓਥੇ-ਓਥੇ ਪਕਵਾਨ ਭੇਜ ਦੇਵੋ, ਵਿਆਹ ਵਿਚ ਸ਼ਾਮਲ ਹੋਣ ਲਈ ਸਭ ਨੂੰ ਬੁਲਾਓ, ਇਸ ਕਾਰਜ ਵਿਚ ਕੋਈ ਦੇਰ ਨਾ ਲਾਵੋ''॥੬॥

**ਪ੍ਰਥਮ ਖਡੂਰ ਸੁ ਗੋਇੰਦਵਾਲ। ਗੰਗ ਮਾਤ ਨੇ ਪਠੀ ਬਿਸਾਲ।**
**ਮੰਡਿਆਲੀ ਰੁ ਡਰੋਲੀ ਡੱਲੇ। ਦੇ ਪਕਵਾਨ ਦੂਤ ਗਨ ਘੱਲੇ॥ ੭॥**

ਮਾਤਾ ਗੰਗਾ ਜੀ ਨੇ ਪਹਿਲਾਂ ਖਡੂਰ ਅਤੇ ਗੋਇੰਦਵਾਲ ਬਹੁਤ ਮਠਿਆਈ ਭੇਜੀ। ਫਿਰ ਮੰਡਿਆਲੀ, ਡਰੋਲੀ ਅਤੇ ਡੱਲੇ, ਪਕਵਾਨ ਦੇ ਕੇ ਦੂਤਾਂ ਨੂੰ ਭੇਜਿਆ॥੭॥

**ਰਾਮਦਾਸ ਪੁਰਿ ਮਹਿਂ ਘਰ ਸਾਰੇ। ਪਠਿ ਕਰਿ ਤਿਨਹੁੰ ਅਨੰਦ ਕੋ ਧਾਰੇ।**
**ਅਪਰ ਜਿ ਮੰਗਲ ਅਨਿਕ ਪ੍ਰਕਾਰੇ। ਕਰਤਿ ਰਹੇ ਜਿਮਿ ਗੰਗ ਉਚਾਰੇ॥ ੮॥**

ਅੰਮ੍ਰਿਤਸਰ ਵਿਚ ਜਿੰਨੇ ਘਰ ਸਨ, ਸਾਰਿਆਂ ਨੂੰ ਮਠਿਆਈ ਭੇਜ ਕੇ ਅਨੰਦਿਤ ਕੀਤਾ। ਹੋਰ ਜਿਹੜੇ ਅਨੇਕ ਪ੍ਰਕਾਰ ਦੇ ਮੰਗਲ ਸਨ, ਉਹ ਹੁੰਦੇ ਰਹੇ, ਜਿਵੇਂ ਮਾਤਾ ਗੰਗਾ ਜੀ ਫੁਰਮਾਉਂਦੇ ਸਨ॥੮॥

**ਬਿਧੀਏ ਕੋ ਸਭਿ ਸੌਂਪਿ ਸਮਾਜਾ। ਕਰੇ ਅਨੇਕ ਬਜਾਹ ਕੇ ਕਾਜਾ।**
**ਸਰਬ ਰੰਗ ਕੇ ਤੰਬੂ ਘਨੇ। ਰੇਸ਼ਮ ਕੀ ਡੋਰਨਿ ਸੋਂ ਬਨੇ॥ ੯॥**

ਬਿਧੀ ਚੰਦ ਨੂੰ ਸਾਰਾ ਸਾਮਾਨ ਸੌਂਪ ਦਿੱਤਾ ਕਿ ਉਹ ਵਿਆਹ ਦੇ ਅਨੇਕ ਕਾਰਜਾਂ ਨੂੰ ਕਰੇ। ਸਾਰੇ ਰੰਗਾਂ ਦੇ ਬਹੁਤ ਤੰਬੂ ਖਰੀਦੇ ਗਏ, ਜਿਹੜੇ ਰੇਸ਼ਮ ਦੀਆਂ ਡੋਰਾਂ ਨਾਲ ਬਣੇ ਹੋਏ ਸਨ॥੯॥

**ਤਿਨ ਮਹਿਂ ਫਰਸ਼ ਗ਼ਿਲਮਿ ਤੇ ਆਦੀ। ਕਰ ਕੈ ਤਜਾਰਿ ਰਖੀ ਹਿਤ ਸ਼ਾਦੀ।**
**ਜ਼ੀਨ ਤੁਰੰਗਨਿ ਲਿਪਟੇ ਜ਼ਰੀ। ਊਪਰਿ ਚਾਰੁ ਕਰੀ ਬਿਸਤਰੀ॥ ੧੦॥**

ਉਨ੍ਹਾਂ ਵਿਚ ਗਲੀਚੇ, ਕੰਬਲ ਅਤੇ ਕਾਲੀਨ ਆਦਿ ਜ਼ਮੀਨ ਤੇ ਵਿਛਾਉਣ ਵਾਲੇ ਕਪੜੇ ਸਨ, ਉਹ ਸਾਰੇ ਵਿਆਹ ਵਾਸਤੇ ਇਕੱਠੇ ਕਰਕੇ ਰੱਖ ਲਏ। ਘੋੜਿਆਂ ਦੀਆਂ ਕਾਠੀਆਂ ਤੇ ਵਿਛਾਉਣ ਲਈ ਜ਼ੀਨ ਦਾ ਕਪੜਾ ਖਰੀਦਿਆ ਗਿਆ, ਉਸ ਉਪਰ ਵਿਛਾਉਣ ਵਾਲੀਆਂ ਸੁੰਦਰ ਗੱਦੀਆਂ ਖਰੀਦੀਆਂ ਗਈਆਂ॥੧੦॥

ਸੁਭਟਨਿ ਕੀ ਪੋਸ਼ਿਸ਼ ਬਨਵਾਈ। ਬਹੁਤਿ ਬਿਭੂਖਨ ਲੀਨਿ ਘਰਾਈ।
ਧਨ ਅਨਗਨ ਜਿਨਿ ਕਿਨ ਗੁਰੁ ਘਰ ਤੇ। ਲੇ ਲੇ ਸਕਲ ਸਮਾਜਨਿ ਕਰਤੇ॥੧੧॥

ਯੋਧਿਆਂ ਦੀਆਂ ਸੁੰਦਰ ਪੋਸ਼ਾਕਾਂ ਬਣਾਈਆਂ ਗਈਆਂ ਅਤੇ ਬਹੁਤ ਗਹਿਣੇ ਘੜਵਾਏ ਗਏ। ਗੁਰੂ ਘਰ ਤੋਂ ਅਣਗਿਣਤ ਧਨ ਲੈ ਲੈ ਕੇ ਸਾਰਾ ਸਾਮਾਨ ਖਰੀਦ ਰਹੇ ਸਨ॥੧੧॥

ਜਬਿ ਕੁਛਿ ਤਜਾਰਿ ਹੋਹਿ ਬਨਿਵਾਵਤਿ। ਸ੍ਰੀ ਸਤਿਗੁਰ ਕੋ ਜਾਇ ਦਿਖਾਵਤਿ।
ਰਹਿ ਜਬਿ ਗਏ ਕਿਤਿਕ ਦਿਨ ਸ਼ੇਖ। ਆਇ ਪਹੂਚਯੋ ਮੇਲ ਅਸ਼ੇਖ॥ ੧੨॥

ਜਦ ਕੁਝ ਬਣਾ ਕੇ ਤਿਆਰ ਕਰਦੇ ਸਨ ਤਾਂ ਸਤਿਗੁਰੂ ਜੀ ਨੂੰ ਜਾ ਕੇ ਵਿਖਾਉਂਦੇ ਸਨ। ਜਦ ਕੁਝ ਦਿਨ ਹੀ ਬਾਕੀ ਰਹਿ ਗਏ ਤਾਂ ਵਿਆਹ ਵਿਚ ਸ਼ਾਮਲ ਹੋਣ ਲਈ ਮੇਲ ਆ ਪਹੁੰਚਿਆ॥੧੨॥

ਦਾਤੂ ਅਪਰ ਮੋਹਰੀ ਆਏ। ਬਨਿਤਾ, ਨੰਦ, ਸੰਗਿ ਨਿਜ ਲਜਾਏ।
ਦਯਾ ਕੁਇਰ ਨਾਰਾਇਣ ਦਾਸ। ਦੰਪਤਿ ਆਏ ਕਰਤਿ ਹੁਲਾਸ॥ ੧੩॥

ਬਾਬਾ ਦਾਤੂ ਅਤੇ ਬਾਬਾ ਮੋਹਰੀ ਜੀ ਵੀ ਆਏ, ਉਹ ਆਪਣੇ ਨਾਲ ਆਪਣੀਆਂ ਪਤਨੀਆਂ ਅਤੇ ਪੁੱਤਰ ਵੀ ਲੈ ਕੇ ਆਏ। ਦਇਆ ਕੌਰ ਅਤੇ ਨਾਰਾਇਣ ਦਾਸ ਦੋਵੇਂ ਜੀਅ ਆ ਕੇ ਬਹੁਤ ਖੁਸ਼ੀਆਂ ਮਨਾ ਰਹੇ ਸਨ॥੧੩॥

ਸਤਿਗੁਰੁ ਕਰਿ ਕੈ ਬਹੁ ਸਨਮਾਨੇ। ਜਾਨਿ ਥਾਨਿ ਬਡ ਬੰਦਨ ਠਾਨੇ।
ਬਹੁਰਿ ਗਈ ਸਭਿ ਗੰਗਾ ਪਾਸਿ। ਮਿਲਿ ਮਿਲਿ ਗਰ ਸੋਂ ਪ੍ਰੇਮ ਪ੍ਰਕਾਸ਼॥ ੧੪॥

ਸਤਿਗੁਰੂ ਜੀ ਨੇ ਉਨ੍ਹਾਂ ਦਾ ਬਹੁਤ ਸਨਮਾਨ ਕੀਤਾ ਤੇ ਵੱਡੇ ਥਾਂ ਜਾਣ ਕੇ ਬੰਦਨਾ ਕੀਤੀ, ਫਿਰ ਉਹ ਮਾਤਾ ਗੰਗਾ ਜੀ ਪਾਸ ਗਏ, ਇਸਤਰੀਆਂ ਗਲ ਮਿਲ ਕੇ ਆਪਣੇ ਪ੍ਰੇਮ ਦਾ ਇਜ਼ਹਾਰ ਕਰਦੀਆਂ ਸਨ॥੧੪॥

ਸੁਨਿ ਦਮੋਦਰੀ ਮਾਤ ਪਿਤਾਏ। ਉਤਿਕੰਠਾ ਜੁਤਿ ਅੰਕ ਮਿਲਾਏ।
ਕ੍ਰਿਸ਼ਨ ਚੰਦ ਧਨਵੰਤੀ ਆਇ। ਮਿਲਿ ਗੁਰੁ ਸੋਂ ਸਭਿ ਗਰੇ ਲਗਾਇ॥ ੧੫॥

ਜਦ ਗੁਰੂ ਜੀ ਦੇ ਵੱਡੇ ਮਹਿਲ ਦਮੋਦਰੀ ਨੇ ਸੁਣਿਆ ਕਿ ਉਸ ਦੇ ਮਾਤਾ ਪਿਤਾ ਜੀ ਆਏ ਹਨ ਤਾਂ ਉਨ੍ਹਾਂ ਨੂੰ ਜਾ ਕੇ ਗਲਵੱਕੜੀ ਪਾ ਕੇ ਮਿਲੀ। ਭਾਈ ਕ੍ਰਿਸ਼ਨ ਚੰਦ ਤੇ ਉਨ੍ਹਾਂ ਦੀ ਪਤਨੀ ਧਨਵੰਤੀ ਵੀ ਆਏ। ਉਨ੍ਹਾਂ ਗੁਰੂ ਜੀ ਨੂੰ ਮਿਲ ਕੇ ਆਪਣੇ ਗਲ ਨਾਲ ਲਾ ਲਿਆ॥੧੫॥

ਦ੍ਵਾਰਾ ਭਾਗਨ ਕੇ ਜੁਤਿ ਆਯੋ। ਮਰਵਾਹੀ ਸੋਂ ਮਿਲਿ ਸੁਖ ਪਾਯੋ।
ਸਗਰੋ ਸਤਿਗੁਰੁ ਕੋ ਪਰਵਾਰੂ। ਜੇਤਿਕ ਮੇਲ ਮਿਲਯੋ ਹਿਤ ਧਾਰੂ॥ ੧੬॥

ਭਾਈ ਦੁਆਰਾ ਵੀ ਆਪਣੀ ਪਤਨੀ ਭਾਗਨ ਸਹਿਤ ਆਇਆ ਤੇ ਆਪਣੀ ਪੁੱਤਰੀ ਮਰਵਾਹੀ ਨੂੰ ਮਿਲ ਕੇ ਉਨ੍ਹਾਂ ਸੁੱਖ ਪ੍ਰਾਪਤ ਕੀਤਾ। ਸਤਿਗੁਰੂ ਜੀ ਦੇ ਸਾਰੇ ਪਰਿਵਾਰ ਨੂੰ ਮੇਲ ਬਹੁਤ ਹਿਤ ਧਾਰ ਕੇ ਮਿਲਿਆ॥੧੬॥

ਸਿੰਧੁ ਅਗਾਧ ਅਨੰਦ ਬਿਲੰਦਾ। ਕ੍ਰੀੜਤਿ ਤਿਸਿ ਮਹਿਂ ਮਿਲਿ ਕਰਿ ਬ੍ਰਿੰਦਾ।
ਸ੍ਰੀ ਗੁਰਦਿੱਤਾ ਬੀਚ ਬਿਠਾਵੈਂ। ਸਪਤਿ ਸੁਹਾਗਣਿ ਨੇਹ ਚਢਾਵੈਂ॥ ੧੭॥

ਅਨੰਦ ਰੂਪੀ ਵੱਡੇ ਤੇ ਡੂੰਘੇ ਸਮੁੰਦਰ ਵਿਚ ਸਾਰੇ ਮਿਲ ਕੇ ਕ੍ਰੀੜਾ ਕਰਦੇ ਸਨ। ਸ੍ਰੀ ਗੁਰਦਿੱਤਾ ਜੀ ਨੂੰ ਵਿਚ ਬਿਠਾ ਕੇ ਸੱਤ ਸੁਹਾਗਣਾਂ ਤੇਲ ਚੜ੍ਹਾਉਂਦੀਆਂ ਸਨ॥੧੭॥

ਮਰਦਨ ਕਰਹਿਂ ਉਬਟਣੋ ਅੰਗ। ਗਾਵਤਿ ਮੰਗਲ ਗੀਤ ਉਮੰਗ।
ਅਪਰ ਸਰਬ ਕਰਿ ਕੈ ਕੁਲ ਰੀਤਿ। ਮਿਲਿ ਮਿਲਿ ਦੇਖਤਿ ਹੈਂ ਚਿਤ ਪ੍ਰੀਤ॥੧੮॥

ਸ੍ਰੀ ਗੁਰਦਿੱਤਾ ਜੀ ਦੇ ਸਰੀਰ ਨੂੰ ਵਟਣਾ ਮਲਦੀਆਂ ਸਨ ਅਤੇ ਬੜੇ ਉਤਸ਼ਾਹ ਨਾਲ ਖ਼ੁਸ਼ੀ ਦੇ ਗੀਤ ਗਾਉਂਦੀਆਂ ਸਨ। ਹੋਰ ਸਾਰੀਆਂ ਕੁਲ ਦੀਆਂ ਰੀਤਾਂ ਕਰਕੇ, ਚਿੱਤ ਵਿਚ ਪ੍ਰੀਤ ਵਧਾ ਕੇ ਮਿਲ ਮਿਲ ਕੇ ਵੇਖਦੀਆਂ ਸਨ॥੧੮॥

**ਗੁਰੁ ਆਗਜਾ ਤੇ ਸਕਲ ਬਰਾਤੀ। ਭਏ ਤਜਾਰਿ ਸਜਿ ਸੁੰਦਰ ਭਾਂਤੀ।**
**ਬਸਨ ਬਿਭੂਖਨ ਪਾਇ ਘਨੇਰੇ। ਬਨੇ ਜੁ ਖਰਚੇ ਦਰਬ ਘਨੇਰੇ॥ ੧੯॥**

ਗੁਰੂ ਜੀ ਦੀ ਆਗਿਆ ਨਾਲ ਸਾਰੇ ਬਰਾਤੀ ਸੁੰਦਰ ਢੰਗ ਨਾਲ ਸੱਜ ਕੇ ਤਿਆਰ ਹੋ ਗਏ। ਵਸਤਰ ਅਤੇ ਗਹਿਣੇ ਬਹੁਤ ਪਾਏ ਸਨ, ਜਿਹੜੇ ਧਨ ਖਰਚ ਕੇ ਬਣਾਏ ਗਏ ਸਨ॥੧੯॥

**ਲਘੁ ਦੁੰਦਭਿ ਬਾਜਤਿ ਸ਼ਹਨਾਈ। ਪਟਹ ਨਿਸ਼ਾਨ ਸ਼ਬਦ ਸਮੁਦਾਈ।**
**ਭਾਟ, ਨਕੀਬ ਉਚਾਰਤਿ ਖਰੇ। ਲੇਨਿ ਦੇਨਿ ਜਿਤਿ ਕਿਤਿ ਨਰ ਕਰੇ॥ ੨੦॥**

ਛੋਟੀਆਂ ਦੁਦੰਭੀਆਂ ਅਤੇ ਸ਼ਹਿਨਾਈਆਂ ਵੱਜ ਰਹੀਆਂ ਸਨ ਅਤੇ ਵੱਡੇ ਨਗਾਰਿਆਂ ਦੇ ਵੱਜਣ ਦੀ ਵੀ ਆਵਾਜ਼ ਆ ਰਹੀ ਸੀ। ਭੱਟ ਅਤੇ ਨਕੀਬ ਖੜੇ ਹੋ ਕੇ ਬੋਲ ਰਹੇ ਸਨ, ਜਿਸ ਮਨੁੱਖ ਨੇ ਵੀ ਲੈਣਾ ਦੇਣਾ ਹੈ, ਉਹ ਕਰ ਲਵੇ॥੨੦॥

**ਗੁਰੂ ਪੁੱਤ੍ਰ ਗੁਰਦਿੱਤਾ ਤਬੈ। ਪੋਸ਼ਿਸ਼ ਪੀਤ ਅੰਗ ਧਰਿ ਸਬੈ।**
**ਸ਼ੁਭਤਿ ਸੇਹਰਾ ਸੁੰਦਰ ਮਾਥੇ। ਬਾਂਧਿ ਕੰਗਣਾ ਹਾਥਹਿਂ ਸਾਥੇ॥ ੨੧॥**

ਤਦ ਗੁਰੂ ਜੀ ਦੇ ਪੁੱਤਰ ਗੁਰਦਿੱਤਾ ਨੇ ਸਾਰੇ ਸੁਨਹਿਰੀ ਰੰਗ ਦੇ ਕਪੜੇ ਧਾਰਨ ਕਰ ਲਏ। ਮੱਥੇ ਉਤੇ ਸੁੰਦਰ ਸਿਹਰਾ ਸ਼ੋਭ ਰਿਹਾ ਸੀ ਅਤੇ ਕੰਗਣ ਨੂੰ ਹੱਥ ਨਾਲ ਬੰਨ੍ਹਿਆ ਹੋਇਆ ਸੀ॥੨੧॥

**ਸ਼੍ਰੀ ਹਰਿਮੰਦਿਰ ਬੰਦਨ ਕਰਿ ਕੈ। ਤਾਲ ਸਮੇਤਿ ਪ੍ਰਕਰਮਾਂ ਫਿਰਿ ਕੈ।**
**ਭਏ ਅਰੂਢਨਿ ਚਲੇ ਅਗਾਰੀ। ਸੰਗਿ ਸੁੰਦਰੀ ਸ਼ੋਭਤਿ ਸਾਰੀ॥ ੨੨॥**

ਸ੍ਰੀ ਹਰਿਮੰਦਰ ਸਾਹਿਬ ਨੂੰ ਬੰਦਨਾ ਕਰਕੇ ਅਤੇ ਸਰੋਵਰ ਸਮੇਤ ਪਰਿਕਰਮਾਂ ਕਰਕੇ, ਘੋੜੇ ਤੇ ਚੜ੍ਹ ਕੇ ਸਭ ਦੇ ਅੱਗੇ ਲੱਗ ਗਏ, ਨਾਲ ਸੁੰਦਰ ਇਸਤਰੀਆਂ ਬਹੁਤ ਸ਼ੋਭ ਰਹੀਆਂ ਸਨ॥੨੨॥

**ਚਲੀ ਬਰਾਤ ਚਢਾਵਨਿ ਆਗੇ। ਗਾਵਤਿ ਗੀਤ ਮੋਦ ਮੈਂ ਪਾਗੇ।**
**ਸ਼੍ਰੀ ਹਰਿਗੋਵਿੰਦ ਚਢੇ ਤੁਰੰਗ। ਸਜੀ ਚਮੂੰ ਚਾਲੀ ਗਨ ਸੰਗਿ॥ ੨੩॥**

ਉਹ ਬਰਾਤ ਨੂੰ ਚੜ੍ਹਾਉਣ ਚਲੀਆਂ ਸਨ, ਨਾਲ-ਨਾਲ ਉਹ ਖ਼ੁਸ਼ੀਆਂ ਵਿਚ ਭਿੱਜੇ ਹੋਏ ਗੀਤ ਗਾ ਰਹੀਆਂ ਸਨ। ਸ੍ਰੀ ਹਰਿਗੋਬਿੰਦ ਸਾਹਿਬ ਵੀ ਘੋੜੇ ਤੇ ਚੜ੍ਹ ਗਏ, ਸ਼ਸ਼ਤਰਾਂ ਵਸਤਰਾਂ ਨਾਲ ਸੱਜੀ ਹੋਈ ਸਾਰੀ ਸੈਨਾ ਵੀ ਨਾਲ ਚਲ ਪਈ॥੨੩॥

**ਧੌਂਸਾ ਕੀ ਗੰਭੀਰ ਧੁੰਕਾਰਨਿ। ਦੂਹਰੀ ਚੋਬ ਕਰੀ ਜਬਿ ਮਾਰਨਿ।**
**ਸਜੰਦਨ, ਸਕਟ ਅਨਿਕ ਹੀ ਚਲੇ। ਸਿਵਕਾ ਸਜਤਿ ਜ਼ਰੀ ਝਲਮਲੇ॥ ੨੪॥**

ਧੌਂਸੇ ਦੀ ਧੁਨਕਾਰ ਗੰਭੀਰ ਹੋ ਜਾਂਦੀ ਸੀ, ਜਦ ਦੂਹਰਾ ਡੱਗਾ ਮਾਰਦੇ ਸਨ। ਅਨੇਕ ਰੱਥ ਅਤੇ ਗੱਡੀਆਂ ਚਲ ਪਈਆਂ। ਸਭ ਪਾਲਕੀਆਂ ਜ਼ਰੀ ਨਾਲ ਸੱਜੀਆਂ ਹੋਈਆਂ ਝਲਮਲ ਝਲਮਲ ਕਰ ਰਹੀਆਂ ਸਨ॥੨੪॥

**ਥਾਤੀ ਬ੍ਰਿੰਦ ਦਰਬ ਕੀ ਲੀਨਿ। ਜੇਸ਼ਟ ਪੁੱਤ੍ਰ ਬਜਾਹ ਕੋ ਚੀਨ।**
**ਤੀਨਹੁਂ ਨੁਖਾ ਗੰਗ ਲੇ ਸੰਗਿ। ਅਪਰ ਨਾਰਿ ਸਗਰੀ ਸ਼ੁਭ ਅੰਗ॥ ੨੫॥**

ਧਨ ਦੀਆਂ ਭਰੀਆਂ ਹੋਈਆਂ ਬਹੁਤ ਥੈਲੀਆਂ ਲੈ ਲਈਆਂ, ਇਹ ਵੇਖ ਕੇ ਕਿ ਜੇਠੇ ਪੁੱਤਰ ਦਾ ਵਿਆਹ ਹੈ, ਮਾਤਾ ਗੰਗਾ ਜੀ ਤਿੰਨਾਂ ਨੂੰਹਾਂ ਨੂੰ ਨਾਲ ਲੈ ਕੇ ਅਤੇ ਹੋਰ ਸੁੰਦਰ ਅੰਗਾਂ ਵਾਲੀਆਂ ਇਸਤਰੀਆਂ ਸਮੇਤ ਮਿਲ ਕੇ ਚਲ ਪਈ॥੨੫॥

**ਕਰਿ ਕੁਲ ਰੀਤਿ ਬਰਾਤਿ ਚਢਾਈ। ਅਧਿਕ ਅਨੰਦਤਿ ਆਲਯ ਆਈ।**
**ਲੇ ਸਤਿਗੁਰ ਸੁਤ ਸੰਗਿ ਸਸੈਨਾ। ਚਲਤਿ ਸਕਲ ਕੋ ਹੇਰਤਿ ਨੈਨਾ॥ ੨੬॥**

ਅਤੇ ਕੁਲ ਦੀ ਰੀਤੀ ਕਰਕੇ ਬਰਾਤ ਚੜ੍ਹਾਈ। ਫਿਰ ਬਹੁਤ ਅਨੰਦਿਤ ਹੋ ਕੇ ਘਰ ਨੂੰ ਵਾਪਸ ਆਈਆਂ। ਸਤਿਗੁਰੂ ਜੀ ਪੁੱਤਰ ਅਤੇ ਸੈਨਾ ਨੂੰ ਨਾਲ ਲੈ ਕੇ, ਸਾਰਿਆਂ ਦੇ ਵੇਖਦਿਆਂ ਅੱਗੇ ਚੱਲ ਪਏ॥੨੬॥

**ਮਾਰਗ ਉਲੰਘਿ ਕਿਤਿਕ ਜਬਿ ਗਏ। ਸੰਧਜਾ ਸਮੈ ਸਿਵਰ ਸਭਿ ਕਿਏ।**
**ਤਹਿਂ ਸਥਾਨ ਸ੍ਰੀ ਨਾਨਕ ਕੇਰਾ। ਬਜਾਹਨਿ ਜਾਤਿ ਕਰਜੋ ਸ਼ੁਭ ਡੇਰਾ॥ ੨੭॥**

ਮਾਰਗ ਲੰਘ ਕੇ ਜਦ ਕੁਝ ਪੈਂਡਾ ਅੱਗੇ ਗਏ ਤਾਂ ਸ਼ਾਮ ਹੋ ਜਾਣ ਕਰਕੇ ਸਭ ਤੰਬੂ ਲਗਾ ਲਏ। ਉਹ ਗੁਰੂ ਨਾਨਕ ਦੇਵ ਜੀ ਦਾ ਸਥਾਨ ਸੀ ਜਿਥੇ ਗੁਰੂ ਨਾਨਕ ਦੇਵ ਨੇ ਵਿਆਹੁਣ ਜਾਂਦਿਆਂ ਰਾਹ ਵਿਚ ਸ਼ੁਭ ਡੇਰਾ ਕੀਤਾ ਸੀ॥੨੭॥

*ਨੋਟ:-ਇਹ ਸਥਾਨ ਵੇਰਕੇ ਵਿਖੇ ਹੈ, ਜਿੱਥੇ ਇਕ ਗੁਰਦਵਾਰਾ ਅਤੇ ਸਰੋਵਰ ਵੀ ਹੈ।*

**ਤਹਾਂ ਕਰੀ ਬੰਦਨ ਸਭਿ ਜਾਇ। ਬੂਝੇ 'ਕਿਸ ਥਲ?' ਗੁਰੂ ਬਤਾਇ।**
**ਜਥਾ ਜੋਗ ਤਹਿਂ ਖਾਨਾ ਦਾਨਾ। ਸਭਿਹਿਨਿ ਕੀਨਿ ਅਨੰਦ ਮਹਾਨਾ॥ ੨੮॥**

ਉਸ ਸਥਾਨ ਤੇ ਜਾ ਕੇ ਸਭ ਨੇ ਬੰਦਨਾ ਕੀਤੀ, ਸਿੱਖ ਪੁੱਛਣ ਲੱਗੇ ਇਹ ਸਥਾਨ ਕਿਹੜੇ ਗੁਰੂ ਸਾਹਿਬ ਦਾ ਹੈ ? ਤਾਂ ਗੁਰੂ ਜੀ ਨੇ ਦੱਸਿਆ ਕਿ ਇਹ ਸਥਾਨ ਗੁਰੂ ਨਾਨਕ ਦੇਵ ਜੀ ਦਾ ਹੈ। ਓਥੇ ਸਭ ਨੇ ਯਥਾਯੋਗ ਖਾਣ ਪੀਣ ਕੀਤਾ, ਸਾਰਿਆਂ ਨੇ ਬਹੁਤ ਅਨੰਦ ਪ੍ਰਾਪਤ ਕੀਤਾ॥੨੮॥

**ਵਾਹਨ ਸਗਰੇ ਬਹੁ ਤ੍ਰਿਪਤਾਏ। ਕਰਿ ਬਿਸਰਾਮ ਸੁ ਨਿਸਾ ਬਿਤਾਏ।**
**ਜਾਮ ਜਾਮਨੀ ਜਬਹਿ ਨਿਹਾਰਿ। ਲਗੀ ਚੋਬ ਧੌਂਸਾ ਧੁੰਕਾਰ॥ ੨੯॥**

ਸਾਰੇ ਘੋੜਿਆਂ ਬਲਦਾਂ ਨੂੰ ਚਾਰਾ ਖਵਾ ਕੇ ਤ੍ਰਿਪਤ ਕੀਤਾ, ਓਥੇ ਵਿਸ਼ਰਾਮ ਕਰਕੇ ਰਾਤ ਬਤੀਤ ਕੀਤੀ। ਜਦ ਇਕ ਪਹਿਰ ਰਾਤ ਰਹਿੰਦੀ ਵੇਖੀ ਤਾਂ ਧੌਂਸੇ ਨੂੰ ਡੱਗਾ ਲੱਗਣ ਨਾਲ ਧੁਣਕਾਰ ਪੈਦਾ ਹੋਈ॥੨੯॥

**ਸੁਨਿਤਿ ਉਠੇ ਸਭਿ ਤਜਾਰੀ ਕਰੀ। ਸੌਚਿ ਸ਼ਨਾਨ ਜਥਾ ਰੁਚਿ ਧਰੀ।**
**ਨਿਜ ਨਿਜ ਵਾਹਨ ਕਾਛਨਿ ਕਰੇ। ਪੁਨ ਸਤਿਗੁਰ ਅਸਵਾਰੀ ਕਰੇ॥ ੩੦॥**

ਧੌਂਸੇ ਦੀ ਆਵਾਜ਼ ਸੁਣ ਕੇ ਸਭ ਉਠ ਕੇ ਤਿਆਰੀ ਕਰਨ ਲੱਗੇ। ਸਾਰਿਆਂ ਨੇ ਆਪਣੀ ਰੁਚੀ ਅਨੁਸਾਰ ਸੌਚ ਇਸ਼ਨਾਨ ਕੀਤਾ, ਆਪਣੇ-ਆਪਣੇ ਵਾਹਣਾਂ ਨੂੰ ਸਜਾਇਆ, ਫਿਰ ਸਤਿਗੁਰ ਜੀ ਅਸਵਾਰ ਹੋ ਗਏ॥੩੦॥

**ਚਲਨਿ ਸਮੈ ਬਾਜੇ ਸਮੁਦਾਈ। ਪਟਹ ਨਿਸ਼ਾਨਨਿ ਧੁਨਿ ਉਠਵਾਈ।**
**ਤੁਰਰੀ, ਢੋਲ, ਬੰਸਰੀ ਘਨੀ। ਝਾਂਝ, ਨਫੀਰੀ ਨਾਦਤਿ ਸਨੀ॥ ੩੧॥**

ਜਦ ਚਲਣ ਲੱਗੇ ਤਾਂ ਸਾਰੇ ਵਾਜੇ ਵੱਜ ਪਏ, ਵੱਡੇ ਨਗਾਰਿਆਂ ਤੇ ਡੱਗੇ ਲਗਵਾ ਕੇ ਉਚੀ ਧੁਨੀ ਉਠਵਾਈ। ਤੁਰੀ, ਢੋਲ ਅਤੇ ਬੰਸਰੀ ਵੱਜ ਰਹੀ ਸੀ, ਝਾਂਝ ਅਤੇ ਨਫੀਰੀਆਂ ਵੀ ਲਾਸਾਨੀ ਨਾਦ ਪੈਦਾ ਕਰ ਰਹੀਆਂ ਸਨ॥੩੧॥

**ਚਲੀ ਬਰਾਤਿ ਉਮਡਿ ਕਰਿ ਐਸੇ। ਨੀਰ ਪ੍ਰਵਾਹ ਬੇਗ ਜੁਤਿ ਜੈਸੇ।**
**ਸਭਿ ਮਨ ਕੀ ਅਭਿਲਾਖਾ ਧਾਰੈਂ। ਕਬਿ ਢੁਕਾਉ ਕੋ ਜਾਇ ਨਿਹਾਰੈਂ॥ ੩੨॥**

ਬਰਾਤ ਇਸ ਤਰ੍ਹਾਂ ਉੱਮਡ ਕੇ ਚਲ ਪਈ ਜਿਵੇਂ ਨਦੀ ਦਾ ਤੇਜ਼ ਪ੍ਰਵਾਹ ਚਲ ਰਿਹਾ ਹੋਵੇ। ਸਾਰੇ ਆਪਣੇ ਮਨਾਂ ਵਿਚ ਇਹੀ ਅਭਿਲਾਸ਼ਾ ਧਾਰਨ ਕਰ ਰਹੇ ਸਨ ਕਿ ਕਦ ਢੁਕਾਅ ਨੂੰ ਜਾ ਕੇ ਵੇਖੀਏ ?॥੩੨॥

ਉਤਿ ਪੁਰਿ ਕੇ ਸਗਰੇ ਨਰ ਨਾਰੀ। ਬਿਚਰਤਿ ਇਤਿ ਉਤਿ ਹਰਖਤਿ ਭਾਰੀ।
ਪਿਖਹਿਂ ਬਰਾਤ ਗੁਰੂ ਕੀ ਆਵੈ। ਦਰਸ਼ਨ ਕਰਿ ਲੋਚਨ ਸਫਲਾਵੈਂ॥ ੩੩॥

ਉਸ ਨਗਰ ਦੇ ਸਾਰੇ ਇਸਤਰੀ ਪੁਰਸ਼ ਬੜੇ ਪ੍ਰਸੰਨ-ਚਿੱਤ ਏਧਰ ਓਧਰ ਫਿਰ ਰਹੇ ਸਨ। ਇਹ ਵੇਖ ਰਹੇ ਸਨ ਕਿ ਕਦ ਗੁਰੂ ਜੀ ਦੇ ਪੁੱਤਰ ਦੀ ਬਰਾਤ ਆਉਂਦੀ ਹੈ, ਤਾਂਕਿ ਗੁਰੂ ਜੀ ਦੇ ਦਰਸ਼ਨ ਕਰਕੇ ਆਪਣੇ ਨੈਣਾਂ ਨੂੰ ਸਫਲ ਕਰੀਏ॥੩੩॥

ਚਲਤਿ ਸੁਭਟ ਗਨ ਛੁਟਹਿਂ ਤੁਫੰਗ। ਕਰਹਿਂ ਕੁਵਾਇਦ ਬਿੱਦਜਾ ਸੰਗਿ।
ਮਨਹੁਂ ਕੁਰੰਗ ਤੁਰੰਗ ਕੁਦਾਵਤਿ। ਬਾਗਨਿ ਫੇਰਿ ਫੇਰਿ ਦਿਖਰਾਵਤਿ॥ ੩੪॥

ਯੋਧਿਆਂ ਦੇ ਚਲਦਿਆਂ ਬੰਦੂਕਾਂ ਚਲ ਰਹੀਆਂ ਸਨ, ਉਹ ਸ਼ਸ਼ਤਰ ਵਿਦਿਆ ਅਨੁਸਾਰ ਕੁਵਾਇਦ ਕਰ ਰਹੇ ਸਨ, ਮਾਨੋ ਘੋੜਿਆਂ ਨੂੰ ਹਿਰਨਾਂ ਦੇ ਪਿਛੇ ਭਜਾ ਰਹੇ ਸਨ। ਵਾਗਾਂ ਨੂੰ ਫੇਰ ਫੇਰ ਕੇ ਵਿਖਾਉਂਦੇ ਸਨ॥੩੪॥

ਬਸਤ੍ਰ ਸ਼ਸਤ੍ਰ ਤੇ ਸਜਤਿ ਬਰਾਤੀ। ਦਿਪਹਿਂ ਬਿਭੂਖਨ ਸੁੰਦਰ ਕਾਂਤੀ।
ਕਰਤਿ ਬਿਲਾਸ ਪਹੂਚੇ ਜਾਈ। ਕੋਸ ਵਟਾਲਾ ਰਹਜੋ ਜਦਾਈ॥ ੩੫॥

ਬਰਾਤੀ ਵਸਤਰਾਂ ਸ਼ਸ਼ਤਰਾਂ ਨਾਲ ਸੱਜੇ ਹੋਏ ਸਨ, ਉਨ੍ਹਾਂ ਦੇ ਗਹਿਣਿਆਂ ਦੀ ਸੁੰਦਰ ਸ਼ੋਭਾ ਪ੍ਰਕਾਸ਼ ਹੋ ਰਹੀ ਸੀ। ਅਨੰਦ ਵਿਲਾਸ ਕਰਦੇ ਹੋਏ ਪਹੁੰਚ ਗਏ। ਜਦ ਵਟਾਲਾ ਇਕ ਕੋਹ ਰਹਿ ਗਿਆ॥੩੫॥

ਉਤਰੇ ਸਤਿਗੁਰੁ ਸੰਘਨੀ ਛਾਯਾ। ਦੇਖਤਿ ਟਿਕੇ ਮਨੁਜ ਸਮੁਦਾਯਾ।
ਜਹਿਂ ਜਹਿਂ ਜਿਸਿ ਨੇ ਛਾਯਾ ਹੇਰੀ। ਉਤਰਿ ਪਰੇ ਸਗਰੇ ਤਿਸਿ ਬੇਰੀ॥ ੩੬॥

ਸਤਿਗੁਰੂ ਜੀ ਇਕ ਸੰਘਣੀ ਛਾਂ ਹੇਠ ਘੋੜੇ ਤੋਂ ਉਤਰ ਪਏ, ਉਨ੍ਹਾਂ ਨੂੰ ਵੇਖ ਕੇ ਸਾਰੇ ਮਨੁੱਖ ਖਲੋ ਗਏ। ਜਿਥੇ-ਜਿਥੇ ਕਿਸੇ ਨੇ ਛਾਂ ਵੇਖੀ, ਉਸ ਸਮੇਂ ਸਾਰੇ ਆਪਣੇ ਘੋੜਿਆਂ ਤੋਂ ਉਤਰ ਪਏ॥੩੬॥

ਤੁਪਕਨਿ ਸ਼ਲਖ ਮੁਦਤਿ ਚਲਿਵਾਈ। ਦੀਹ ਅਵਾਜ ਉਠੀ ਸਮੁਦਾਈ।
ਪੁਨ ਸਭਿ ਬਾਦਿਤ ਕੀ ਧੁਨਿ ਊਚੀ। ਉਠੀ ਅਧਿਕ ਪੁਰਿ ਜਾਇ ਪਹੂੰਚੀ॥੩੭॥

ਪ੍ਰਸੰਨ ਹੋ ਕੇ ਸਾਰੀਆਂ ਬੰਦੂਕਾਂ ਨੂੰ ਇਕੱਠਿਆਂ ਹੀ ਚਲਾਇਆ, ਬਹੁਤ ਉੱਚੀ ਅਤੇ ਭਾਰੀ ਆਵਾਜ਼ ਪੈਦਾ ਹੋਈ। ਫਿਰ ਸਭ ਵਾਜਿਆਂ ਦੀ ਆਵਾਜ਼ ਉੱਚੀ ਕੀਤੀ। ਜਿਹੜੀ ਆਵਾਜ਼ ਬਹੁਤ ਉੱਚੀ ਹੋਣ ਕਰਕੇ ਨਗਰ ਤਕ ਪਹੁੰਚ ਗਈ॥੩੭॥

ਰਾਮਾ ਕਰਤਿ ਪ੍ਰਤੀਖਨਿ ਆਗੇ। ਸੁਨਤਿ ਮਨੋ ਤਿਸਿ ਛਿਨਿ ਨਰ ਜਾਗੇ।
ਸਗਰੇ ਉਠਤਿ ਭਏ ਤਤਕਾਲਾ। ਹਿਤ ਬਰਾਤ ਕੇ ਕਾਜ ਸੰਭਾਲਾ॥ ੩੮॥

ਭਾਈ ਰਾਮਾ ਅੱਗੇ ਇੰਤਜ਼ਾਰ ਕਰ ਰਿਹਾ ਸੀ, ਇਹ ਅਵਾਜ਼ ਸੁਣ ਕੇ ਮਾਨੋ ਸਾਰੇ ਨਗਰ ਦੇ ਮਨੁੱਖ ਉਸ ਪੱਲ ਹੀ ਜਾਗੇ ਹੋਣ। ਸਾਰੇ ਫੌਰਨ ਉੱਠ ਖਲੋਤੇ ਤੇ ਬਰਾਤ ਦਾ ਸਵਾਗਤ ਕਰਨ ਵਾਸਤੇ ਆਪਣਾ ਆਪਣਾ ਕੰਮ ਸੰਭਾਲਿਆ॥੩੮॥

ਭਰੀ ਕਾਵਰਾਂ ਗਨ ਪਕਵਾਨਾ। ਸਕਲ ਭਾਂਤਿ ਕੇ ਸ੍ਵਾਦ ਮਹਾਨਾ।
ਤਤਛਿਨਿ ਦੇ ਕਰਿ ਨਰ ਪਰਧਾਨ। ਭੇਜਜੋ ਸਤਿਗੁਰ ਕੇ ਅਗਵਾਨ॥ ੩੯॥

ਪਕਵਾਨਾਂ ਦੀਆਂ ਵਹਿੰਗੀਆਂ ਭਰ ਲਈਆਂ, ਜਿਹੜੇ ਹਰ ਪ੍ਰਕਾਰ ਨਾਲ ਬਹੁਤ ਸਵਾਦੀ ਸਨ। ਤੁਰਤ ਪ੍ਰਮੁਖ ਮਨੁੱਖਾਂ ਨੂੰ ਇਕੱਠਿਆਂ ਕਰਕੇ ਸਤਿਗੁਰੂ ਨੂੰ ਅੱਗੇ ਜਾ ਕੇ ਲੈਣ ਵਾਸਤੇ ਭੇਜਿਆ॥੩੯॥

ਤੂਰਨਿ ਪਹੁਂਚਜੋ ਆਨਿ ਹਜ਼ੂਰ। ਧਰਿ ਆਗੇ ਕਾਵਰ ਗਨ ਰੂਰਿ।
ਬੰਦਨ ਕਰਿ ਦਰਸ਼ਨ ਕੋ ਦੇਖਾ। ਭਲੋ ਸਮਾਜ ਸਕਲ ਅਵਿਰੇਖਾ॥ ੪੦॥

ਉਹ ਤੁਰਤ ਹਜ਼ੂਰ ਦੇ ਪਾਸ ਆ ਪਹੁੰਚੇ ਤੇ ਸੁੰਦਰ ਮਠਿਆਈ ਦੀਆਂ ਭਰੀਆਂ ਵਹਿੰਗੀਆਂ ਗੁਰੂ ਜੀ ਦੇ ਅੱਗੇ ਧਰ ਦਿੱਤੀਆਂ। ਬੰਦਨਾ ਕਰਕੇ ਗੁਰੂ ਜੀ ਦੇ ਦਰਸ਼ਨ ਕੀਤੇ ਅਤੇ ਸਾਰੇ ਸਾਮਾਨ ਨੂੰ ਵੇਖਿਆ॥੪੦॥

**'ਮਹਾਂਰਾਜ! ਚਾਲੋ ਅਬਿ ਪੁਰਿ ਕੋ। ਦਿਹੁ ਅਨੰਦ ਬ੍ਰਿੰਦਨਿ ਕੇ ਉਰ ਕੋ'।**
**ਸਭਿ ਬਰਾਤ ਮਹਿਂ ਸੋ ਬਰਤਾਇ। ਸ੍ਵਾਦ ਸਰਾਹਤਿ ਬਹੁ ਸ਼ੁਭ ਖਾਇ॥ ੪੧॥**

ਭਾਈ ਰਾਮਾ ਜੀ ਨੇ ਬੇਨਤੀ ਕੀਤੀ, "ਹੇ ਮਹਾਰਾਜ! ਹੁਣ ਨਗਰ ਨੂੰ ਚਲੋ, ਪ੍ਰੇਮੀਆਂ ਦੇ ਦਿਲਾਂ ਨੂੰ ਅਨੰਦ ਦੇਵੋ।" ਸਾਰੀ ਮਠਿਆਈ ਬਰਾਤ ਵਿਚ ਵਰਤਾਅ ਦਿੱਤੀ। ਸਾਰਿਆਂ ਨੇ ਮਠਿਆਈ ਖਾ ਕੇ ਉਸ ਦੀ ਸ਼ਲਾਘਾ ਕੀਤੀ ਕਿ ਇਹ ਬਹੁਤ ਸਵਾਦੀ ਹੈ॥੪੧॥

**ਜਾਮ ਦਿਵਸ ਜਬਿ ਦੇਖਾ ਸ਼ੇਖਿ। ਕਰਜੋ ਹੁਕਮੁ ਸਤਿਗੁਰੂ ਵਿਸ਼ੇਖ।**
**'ਸਰਬ ਤਜਾਰਿ ਹੂਜਹਿ ਕਰਿ ਬਾਨੇ। ਬਸਤ੍ਰ ਸ਼ਸਤ੍ਰ ਸਜਿ ਕੈ ਸਵਧਾਨੇ'॥੪੨॥**

ਜਦ ਇਹ ਵੇਖਿਆ ਕਿ ਇਕ ਪਹਿਰ ਦਿਨ ਰਹਿ ਗਿਆ ਹੈ, ਤਾਂ ਸਤਿਗੁਰੂ ਜੀ ਨੇ ਵਿਸ਼ੇਸ਼ ਹੁਕਮ ਕੀਤਾ। "ਸਾਰੇ ਆਪਣੇ ਬਾਣੇ ਪਾ ਕੇ ਤਿਆਰ ਹੋ ਜਾਵੋਂ ਅਤੇ ਬਸਤਰ ਸ਼ਸ਼ਤਰ ਪਹਿਨ ਕੇ ਸਾਵਧਾਨ ਹੋ ਜਾਵੋ"॥੪੨॥

**ਜਹਿਂ ਕਹਿਂ ਕਹਜੋ ਨਕੀਬ ਉਚਾਰਿ। 'ਨਿਜ ਨਿਜ ਵਾਹਨਿ ਬਨਿ ਅਸਵਾਰ'।**
**ਤਿਸਿ ਛਿਨਿ ਮਨ ਆਨੰਦਤਿ ਹੋਇ। ਕਰਨਿ ਢੁਕਾਵ ਜਾਨਿ ਸਭਿ ਕੋਇ॥੪੩॥**

ਜਿੱਥੇ ਕਿੱਥੇ ਨਕੀਬ ਨੇ ਬੋਲ ਕੇ ਕਿਹਾ, "ਆਪਣੀ ਆਪਣੀ ਵਾਹਣ ਤੇ ਸਵਾਰ ਹੋ ਜਾਵੋ।" ਉਸੇ ਵੇਲੇ ਸਾਰਿਆਂ ਦੇ ਮਨ ਅਨੰਦਿਤ ਹੋ ਗਏ, ਜਦ ਸਾਰਿਆਂ ਨੇ ਇਹ ਸਮਝਿਆ ਕਿ ਢੁਕਾਅ ਹੋਣ ਲੱਗਾ ਹੈ॥੪੩॥

**ਬੰਕੇ ਛੈਲ ਛਬੀਲੇ ਛਾਏ। ਬਸਤ੍ਰ ਸ਼ਸਤ੍ਰ ਸੁੰਦਰ ਤਨੁ ਪਾਏ।**
**ਮੁਖ ਮੰਡਲ ਜਿਨਿ ਕੁੰਡਲ ਡੋਲਤਿ। ਮੁਸਕਾਵਤਿ ਆਪਸਿ ਮਹਿਂ ਬੋਲਤਿ॥੪੪॥**

ਬਾਂਕੇ ਛੈਲ ਛਬੀਲੇ ਸਾਰੇ ਛਾ ਗਏ, ਜਿਨ੍ਹਾਂ ਨੇ ਸਰੀਰ ਉਤੇ ਸੁੰਦਰ ਵਸਤਰ ਅਤੇ ਸ਼ਸ਼ਤਰ ਪਹਿਨੇ ਹੋਏ ਸਨ। ਜਿਨ੍ਹਾਂ ਦੇ ਮੁਖ ਮੰਡਲ ਤੇ ਕੁੰਡਲ ਹਿੱਲ ਰਹੇ ਸਨ, ਮੁਸਕਰਾ ਮੁਸਕਰਾ ਕੇ ਆਪਸ ਵਿਚ ਬੋਲਦੇ ਸਨ॥੪੪॥

**ਸ੍ਰੀ ਹਰਿਗੋਵਿੰਦ ਚਢੇ ਮਤੰਗ। ਦਮਕਤਿ ਝੂਲ ਜ਼ਰੀ ਗਨ ਸੰਗਿ।**
**ਘੰਟਨਿ ਗਨ ਕੋ ਚਲਿ ਠਨਕਾਰੇ। ਰੰਗ ਅਨਿਕ ਸੰਗਿ ਚਿੱਤ੍ਰਤਿ ਸਾਰੇ॥ ੪੫॥**

ਸ੍ਰੀ ਗੁਰੂ ਹਰਿਗੋਬਿੰਦ ਜੀ ਹਾਥੀ ਉਤੇ ਚੜ੍ਹੇ ਹੋਏ ਸਨ। ਹਾਥੀ ਉਤੇ ਪਾਇਆ ਹੋਇਆ ਜ਼ਰੀ ਦੀਆਂ ਝਾਲਰਾਂ ਨਾਲ ਜੜਿਆ ਝੁੱਲ ਬੜਾ ਚਮਕ ਰਿਹਾ ਸੀ। ਚਲਦਿਆਂ ਘੰਟੀਆਂ ਦੀ ਟਣਕਾਰ ਹੋ ਰਹੀ ਸੀ। ਅਨੇਕ ਰੰਗਾਂ ਨਾਲ ਸਾਰੇ ਚਿਤਰੇ ਹੋਏ ਸਨ॥੪੫॥

**ਸਾਈਂਦਾਸ ਹਕਾਰਜੋ ਜਾਤਿ। 'ਚਢਹੁ ਖਵਾਸੀ ਪਰਿ ਪਸ਼ਚਾਤਿ'।**
**ਕਹਜੋ 'ਆਪਿ ਸਾਹਿਬ ਹੋ ਮਹਾਂ। ਮੈਂ ਸੇਵਕ ਕੋ ਸੇਵਕ ਅਹਾ॥ ੪੬॥**

ਸਤਿਗੁਰੂ ਜੀ ਨੇ ਆਪਣੇ ਨਾਨਾ ਜੀ ਭਾਈ ਸਾਈਂਦਾਸ ਨੂੰ ਚਲਦਿਆਂ ਚਲਦਿਆਂ ਕਿਹਾ, "ਅੰਬਾਰੀ ਤੇ ਪਿਛੋਂ ਦੀ ਚੜ੍ਹ ਜਾਵੋ।" ਸਾਈਂਦਾਸ ਨੇ ਕਿਹਾ, "ਆਪ ਵੱਡੇ ਸਾਹਿਬ ਹੋ, ਮੈਂ ਸੇਵਕਾਂ ਦਾ ਸੇਵਕ ਹਾਂ॥੪੬॥

**ਕਿਮਿ ਬੈਠਨਿ ਮਹਿਂ ਸਮਤਾ ਕਰੌਂ। ਅਤਿ ਅਜੋਗਤਾ ਕੈਸੇ ਧਰੌਂ'।**
**ਸ੍ਰੀ ਹਰਿਗੋਵਿੰਦ ਨਿਕਟਿ ਬੁਲਾਵਾ। ਭੁਜਾ ਪਕਰਿ ਪਸ਼ਚਾਤਿ ਚਢਾਵਾ॥੪੭॥**

ਮੈਂ ਕਿਵੇਂ ਬੈਠਣ ਦੀ ਬਰਾਬਰੀ ਕਰ ਸਕਦਾ ਹਾਂ, ਅਤੀ ਅਯੋਗਤਾ ਕਿਸ ਤਰ੍ਹਾਂ ਧਾਰਨ ਕਰਾਂ?" ਸ੍ਰੀ ਹਰਿਗੋਬਿੰਦ ਜੀ ਨੇ ਉਨ੍ਹਾਂ ਨੂੰ ਪਾਸ ਬੁਲਾਇਆ ਤੇ ਬਾਂਹ ਤੋਂ ਫੜ ਕੇ ਪਿਛੋਂ ਦੀ ਹਾਥੀ ਤੇ ਚੜ੍ਹਾ ਲਿਆ॥੪੭॥

ਦਾਤੂ ਸਜੰਦਨ ਮਹਿਂ ਚਢਿ ਚਾਲਾ। ਅਪਰ ਤੁਰੰਗ ਅਰੂਢੇ ਜਾਲਾ।
ਸਿਵਕਾ ਸ਼ੁਭਤਿ ਜ਼ਰੀ ਦਮਕਾਵੈ। ਚਢਯੋ ਮੋਹਰੀ ਅੱਗ੍ਰ ਸਿਧਾਵੈ॥ ੪੮॥

ਦਾਤੂ ਰੱਥ ਵਿਚ ਚੜ੍ਹ ਕੇ ਚਲ ਪਿਆ, ਬਾਕੀ ਸਭ ਘੋੜਿਆਂ ਤੇ ਚੜ੍ਹੇ ਸਨ। ਪਾਲਕੀਆਂ ਦੀ ਜ਼ਰੀ ਚਮਕਦੀ ਹੋਈ ਬੜੀ ਸ਼ੋਭਾ ਪਾ ਰਹੀ ਸੀ, ਉਸ ਉਤੇ ਚੜ੍ਹਿਆ ਬਾਬਾ ਮੋਹਰੀ ਅੱਗੇ-ਅੱਗੇ ਜਾ ਰਿਹਾ ਸੀ॥੪੮॥

ਕ੍ਰਿਸ਼ਨ ਚੰਦ ਸਜੰਦਨ ਮਹਿਂ ਚਰਯੋ। ਦ੍ਵਾਰਾ ਸੰਗਿ ਮੋਦ ਉਰ ਭਰਯੋ।
ਇੱਤਯਾਦਿਕ ਵਾਹਨ ਪਰਿ ਬਨੇ। ਸਕਲ ਬਰਾਤਿ ਕਹਾਂ ਲਗਿ ਗਿਨੇ॥ ੪੯॥

ਭਾਈ ਕ੍ਰਿਸ਼ਨ ਚੰਦ ਰੱਥ ਵਿਚ ਚੜ੍ਹਿਆ ਸੀ, ਭਾਈ ਦੁਆਰਾ ਵੀ ਦਿਲ ਵਿਚ ਅਨੰਦ ਭਰ ਕੇ ਉਸ ਦੇ ਨਾਲ ਬੈਠਾ ਸੀ। ਇਤਿਆਦਿ ਸਭ ਵਾਹਣਾਂ ਤੇ ਬੈਠੇ ਸਨ, ਸਾਰੀ ਬਰਾਤ ਨੂੰ ਮੈਂ ਕਿਥੋਂ ਤਕ ਗਿਣਾਂ॥੪੯॥

ਕੰਚਨ ਰਜਤ ਜ਼ੀਨ ਹਯ ਸੋਹੈਂ। ਤਿਨਿ ਪਰਿ ਸੁਭਟ ਅਪਰ ਅਵਰੋਹੈਂ।
ਬਨ ਕਰਿ ਚਢਯੋ ਨਰਾਇਣ ਦਾਸ। ਬਰਖਾਵਨਿ ਹਿਤ ਲੇ ਧਨ ਪਾਸਿ॥ ੫੦॥

ਸੋਨੇ ਚਾਂਦੀ ਦੀਆਂ ਬਣੀਆਂ ਘੋੜਿਆਂ ਦੀਆਂ ਕਾਠੀਆਂ ਬਹੁਤ ਸ਼ੋਭਾ ਪਾ ਰਹੀਆਂ ਸਨ, ਉਨ੍ਹਾਂ ਉਤੇ ਯੋਧੇ ਅਤੇ ਹੋਰ ਬਰਾਤੀ ਚੜ੍ਹੇ ਹੋਏ ਸਨ। ਨਰਾਇਣ ਦਾਸ ਵੀ ਬੜਾ ਬਣ ਠਣ ਕੇ ਚੜ੍ਹਿਆ ਸੀ, ਉਸ ਨੇ ਧਨ ਦੀ ਵਰਖਾ ਕਰਨ ਵਾਸਤੇ ਥੈਲੀਆਂ ਫੜੀਆਂ ਸਨ॥੫੦॥

ਅਪਰ ਮਸੰਦਨਿ ਬਿਧੀਆ ਆਦਿ। ਗੇਰਨਿ ਹਿਤ ਧਨ ਲੇ ਅਹਿਲਾਦ।
ਕਹਿਂ ਲਗਿ ਗਿਨੀਯਹਿ ਅਪਰ ਸਮਾਜਾ। ਲੇ ਕਰਿ ਚਢੇ ਗ਼ਰੀਬ ਨਿਵਾਜ਼ਾ॥੫੧॥

ਹੋਰ ਮਸੰਦ ਤੇ ਬਿਧੀ ਚੰਦ ਆਦਿ ਨੇ ਧਨ ਦੀ ਵਰਖਾ ਕਰਨ ਵਾਸਤੇ ਬਹੁਤ ਧਨ ਫੜਿਆ ਹੋਇਆ ਸੀ। ਹੋਰ ਸਾਜ਼ ਸਾਮਾਨ ਦੀ ਕਿਥੋਂ ਤਕ ਗਿਣਤੀ ਕਰੀਏ। ਗੁਰੂ ਗਰੀਬ ਨਿਵਾਜ਼ ਵੀ ਬਹੁਤ ਧਨ ਲੈ ਕੇ ਹਾਥੀ ਉਤੇ ਬੈਠੇ ਹੋਏ ਸਨ॥੫੧॥

*ਪੰਜਵੀਂ ਰਾਸ ਦਾ ਉਣਾਹਠਵਾਂ ਅਧਿਆਇ ਸਮਾਪਤ ਹੋਇਆ॥੫੯॥*

# *ਅਧਿਆਇ ਸੱਠਵਾਂ*

### ਬਰਾਤ

*ਦੋਹਰਾ-* ਸਤਿਗੁਰ ਕਰਨਿ ਢੁਕਾਉ ਕੋ ਚਢੇ ਬਰਾਤ ਸਜਾਇ।
ਬਾਦਿਤ ਬਾਜੇ ਅਨਿਕ ਹੀ ਪਟਹ ਢੋਲ ਸ਼ਰਨਾਇ॥ ੧॥

ਸਤਿਗੁਰੂ ਜੀ ਢੁਕਾਅ ਕਰਨ ਵਾਸਤੇ ਬਰਾਤ ਨੂੰ ਸਜਾ ਕੇ ਹਾਥੀ ਉਤੇ ਚੜ੍ਹੇ ਹੋਏ ਸਨ, ਅਨੇਕ ਪ੍ਰਕਾਰ ਦੇ ਵਾਜੇ ਵੱਜ ਰਹੇ ਸਨ ਤੇ ਢੋਲ ਤੇ ਡੱਗਾ ਲੱਗ ਰਿਹਾ ਸੀ॥੧॥

*ਚੌਪਈ-* ਝਾਂਝ ਨਫੀਰ ਬੰਸਰੀ ਬਾਜੈਂ। ਧੌਂਸਾ ਧੁੰਕਾਰਤਿ ਘਨ ਗਾਜੈ।
ਉਸ਼ਟਰ ਪਰਿ ਸੁਥਰੀ ਇਕਿ ਓਰ। ਕਹੀ ਬਾਤਿ ਨਹਿਂ ਸੁਨੀਯਤਿ ਔਰਿ॥੨॥

ਝਾਂਝਾਂ, ਨਫੀਰੀਆਂ ਅਤੇ ਬੰਸਰੀਆਂ ਵੱਜਦੀਆਂ ਸਨ, ਧੌਂਸੇ ਇਸ ਤਰ੍ਹਾਂ ਧੁਨਕਾਰਾਂ ਪਾ ਰਹੇ ਸਨ, ਜਿਵੇਂ ਬੱਦਲ ਗੱਜਦੇ ਹੋਣ। ਇਕ ਪਾਸੇ ਊਠ ਉਤੇ ਧਰਿਆ ਉਸਟਰੀ ਦਮਾਮਾ ਵੱਜ ਰਿਹਾ ਸੀ। ਏਨਾ ਰੌਲਾ ਸੀ ਕਿ ਕਿਸੇ ਦੀ ਕਹੀ ਗੱਲ ਸੁਣਾਈ ਨਹੀਂ ਸੀ ਦਿੰਦੀ॥੨॥

**ਪਰਹਿਂ ਤੁਰੰਗਨਿ ਕੇ ਧਰ ਪੌਰ। ਸਜੰਦਨ ਚੱਕ੍ਰ ਸ਼ਬਦ ਤਿਸਿ ਠੌਰਿ।**
**ਜਹਿਂ ਕਹਿਂ ਧੁਨਿ ਬਿਸਾਲ ਤੇ ਪੂਰੀ। ਬਨੀ ਬਰਾਤ ਸੁਹਾਵਤਿ ਰੂਰੀ॥ ੩॥**

ਇਕ ਪਾਸੇ ਘੋੜਿਆਂ ਦੇ ਪੌੜ ਧਰਤੀ ਤੇ ਪੈਂਦੇ ਸਨ ਅਤੇ ਦੂਸਰੇ ਪਾਸੇ ਰੱਥਾਂ ਦੇ ਪਹੀਆਂ ਦੀ ਆਵਾਜ਼ ਉੱਠ ਰਹੀ ਸੀ। ਜਿਥੇ ਕਿਥੇ ਵਿਸ਼ਾਲ ਅਤੇ ਪੂਰੀ ਧੁਨ ਉਠ ਰਹੀ ਸੀ, ਬਰਾਤ ਸੁੰਦਰ ਸ਼ੋਭਾ ਪਾ ਰਹੀ ਸੀ॥੩॥

**ਹੋਤਿ ਤੁਫੰਗਨਿ ਬ੍ਰਿੰਦ ਅਵਾਜੇ। ਊਚੇ ਹਯਨਿ ਹਿਰੇਖਾ ਗਾਜੇ।**
**ਬਰਖਾਵਤਿ ਧਨ ਤਹਿਂ ਤੇ ਚਾਲੇ। ਮੰਗਤਿ ਜਨ ਅਨਗਨ ਮਿਲਿ ਜਾਲੇ॥ ੪॥**

ਬੰਦੂਕਾਂ ਦੇ ਚਲਣ ਦੀ ਭਾਰੀ ਆਵਾਜ਼ ਉੱਠ ਰਹੀ ਸੀ, ਘੋੜੇ ਬੜੀ ਉੱਚੀ-ਉੱਚੀ ਹਿਣਕ ਰਹੇ ਸਨ। ਉਸ ਸਥਾਨ ਤੋਂ ਹੀ ਧਨ ਦੀ ਵਰਖਾ ਕਰਦੇ ਚਲ ਪਏ, ਅਣਗਿਣਤ ਮੰਗਤੇ ਜਮ੍ਹਾਂ ਹੋ ਕੇ ਨਾਲ-ਨਾਲ ਚਲਦੇ ਸਨ॥੪॥

**ਬ੍ਰਿੰਦ ਮਸੰਦ ਕਰਹਿਂ ਧਨ ਬਰਖਾ। ਘਨ ਸਮ ਲੇਨਿ ਹਾਰਿ ਗਨ ਪਰਖਾ।**
**ਪਹੁਚੇ ਨਿਕਟ ਨਗਰ ਭਾ ਸਾਗਰ। ਸਭਿ ਨਰ ਕੇ ਭਾ ਛੋਭ ਉਜਾਗਰ॥ ੫॥**

ਸਮੂੰਹ ਮਸੰਦ ਧਨ ਦੀ ਵਰਸ਼ਾ ਕਰ ਰਹੇ ਸਨ, ਬੱਦਲ ਵਾਂਗ ਹਾਰਦੇ ਨਹੀਂ ਸਨ, ਲੋਕਾਂ ਦੀ ਪਰਖ ਲੈ ਰਹੇ ਸਨ। ਸਮੁੰਦਰ ਵਾਂਗ ਨਗਰ ਦੇ ਨੇੜੇ ਪਹੁੰਚ ਗਏ। ਸ਼ਭ ਮਰਦਾਂ ਦੀ ਸ਼ੋਭਾ ਬੜੀ ਉਜਾਗਰ ਸੀ॥੫॥

**ਮਿਲਿ ਮਿਲਿ ਬ੍ਰਿੰਦ ਅਧਿਕ ਉਮਡਾਏ। ਮਨਹੁਂ ਤਰੰਗ ਉਤੰਗ ਉਠਾਏ।**
**ਚਾਰੁ ਚੰਚਲਾ ਸੀ ਰੁਚਿ ਚੰਚਲ। ਕੰਚਨ ਮੰਡਲ ਜ਼ਰੀ ਸੁ ਅੰਚਲ॥ ੬॥**

ਮਿਲ ਮਿਲ ਕੇ ਬਹੁਤ ਮਨੁੱਖ ਉਮਡ ਕੇ ਆਏ, ਮਾਨੋ ਸਮੁੰਦਰ ਵਿਚ ਬਹੁਤ ਉੱਚੀਆਂ ਲਹਿਰਾਂ ਉਠ ਰਹੀਆਂ ਹੋਣ। ਬਿਜਲੀ ਵਰਗੀ ਚੰਚਲ ਰੁਚੀ ਰੱਖਣ ਵਾਲੀਆਂ ਸੁੰਦਰ ਇਸਤਰੀਆਂ ਦੇ ਸੋਨੇ ਵਰਗੇ ਮੁਖੜਿਆਂ ਤੇ ਜ਼ਰੀਦਾਰ ਦੁਪੱਟੇ ਸ਼ੋਭ ਰਹੇ ਸਨ॥੬॥

**ਚਢੀ ਅਟਾਰਨਿ ਪਰਿ ਚਮਕਾਵੈਂ। ਜਨੁ ਬੜਿਵਾਨਿਲ ਲਾਟ ਉਠਾਵੈ।**
**ਨਗਰ ਕੋਟਿ ਬੇਲਾ ਤਜਿ ਤੂਰਨਿ। ਫੈਲੇ ਨਰ ਜਲ ਵਹਿਰ ਸਪੂਰਨ॥ ੭॥**

ਅਟਾਰੀਆਂ ਤੇ ਚੜ੍ਹ ਕੇ ਆਪਣੇ ਦੁਪੱਟਿਆਂ ਨੂੰ ਇੰਝ ਚਮਕਾਉਂਦੀਆਂ ਸਨ ਮਾਨੋ ਬੜਵਾਨਲ ਅਗਨੀ ਦੀਆਂ ਲਾਟਾਂ ਉੱਠ ਰਹੀਆਂ ਸਨ। ਨਗਰ ਦੀ ਦੀਵਾਰ ਦਾ ਕੰਢਾ ਛੱਡ ਕੇ ਤੁਰਤ ਸਾਰੇ ਇਸਤਰੀ ਪੁਰਸ਼ ਬਾਹਰ ਨਿਕਲ ਕੇ ਪੂਰੀ ਤਰ੍ਹਾਂ ਫੈਲ ਗਏ॥੭॥

**ਸੁੰਦਰ ਰਾਂਕਾ ਚੰਦ ਮਨਿੰਦ। ਅਤਿ ਦੁਤਿ ਜੁਤਿ ਸ੍ਰੀ ਹਰਿਗੋਵਿੰਦ।**
**ਸਰਬ ਬਰਾਤ ਚੰਦ੍ਰਿਕਾ ਹੋਵਾ। ਛੋਭਤਿ ਪੂਰਿ ਸਾਗਰ ਜਬਿ ਜੋਵਾ॥ ੮॥**

ਸੁੰਦਰ ਰਾਂਕਾ ਪੂਰਨਮਾਸ਼ੀ ਦੇ ਚੰਦ ਵਰਗੇ ਸ੍ਰੀ ਹਰਿਗੋਬਿੰਦ ਜੀ ਅਤੀ ਸ਼ੋਭਾ ਸਹਿਤ ਸਨ, ਸਾਰੀ ਬਰਾਤ ਉਨ੍ਹਾਂ ਦੀ ਚਾਨਣੀ ਵਾਂਗ ਹੋ ਗਈ। ਸਾਰਾ ਨਗਰ ਸਮੁੰਦਰ ਵਿਚ ਆਏ ਜਵਾਰਭਾਟਾ ਦੇ ਉਛਾਲ ਵਾਂਗ ਹੋ ਗਿਆ॥੮॥

*ਨੋਟ:-ਰਾਂਕਾ ਉਹ ਪੂਰਨਮਾਸ਼ੀ ਹੈ ਜਦ ਚੰਦਰਮਾਂ ਸੂਰਜ ਦੇ ਡੁਬਣ ਤੋਂ ਪਹਿਲਾਂ ਹੀ ਚੜ੍ਹ ਪਵੇ॥੮॥*

**ਮਚਜੋ ਕੁਲਾਹਲ ਧਨ ਬਰਖੰਤਾ। ਕਰਜੋ ਢੁਕਾਉ ਗੁਰੂ ਭਗਵੰਤਾ।**
**ਬਹੁਤਿ ਰੰਗ ਕੇ ਅੱਗ੍ਰ ਨਿਸ਼ਾਨ। ਧੁਨਿ ਊਚੀ ਤੇ ਬਜਤਿ ਨਿਸ਼ਾਨ॥ ੯॥**

ਕੁਲਾਹਲ ਮੱਚਿਆ ਹੋਇਆ ਸੀ ਤੇ ਧਨ ਦੀ ਬਰਖਾ ਹੋ ਰਹੀ ਸੀ, ਗੁਰੂ ਭਗਵੰਤ ਨੇ ਫਿਰ ਢੁਕਾਅ ਕੀਤਾ। ਬਹੁਤ ਰੰਗਾਂ ਦੇ ਝੰਡੇ ਝੁਲ ਰਹੇ ਸਨ ਤੇ ਧੌਂਸਾ ਬੜੀ ਉੱਚੀ ਆਵਾਜ਼ ਵਿਚ ਵੱਜ ਰਿਹਾ ਸੀ॥੯॥

**ਪੁਰਿ ਨਰ ਨਾਰੀ ਹੇਰਤਿ ਹਰਖੇ। ਜਨੁ ਘਨ ਉਮਡਿ ਘੁਮਡਿ ਗਨ ਬਰਖੇ।**
**ਬੜਵਾ ਪਰਿ ਚਢਿ ਸ੍ਰੀ ਗੁਰਦਿੱਤਾ। ਸਸੁਰ ਸਦਨ ਪਹੁੰਚਨਿ ਚਹਿ ਚਿੱਤਾ॥੧੦॥**

ਨਗਰ ਦੇ ਇਸਤਰੀ ਪੁਰਸ਼ ਦਰਸ਼ਨ ਕਰਕੇ ਬਹੁਤ ਖੁਸ਼ ਹੋਏ, ਮਾਨੋ ਬੱਦਲ ਉਮੱਡ ਕੇ ਤੇ ਘੁੰਮ-ਘੁੰਮ ਕੇ ਵਰਸ਼ਾ ਕਰ ਰਿਹਾ ਹੋਵੇ। ਘੋੜੀ ਉਤੇ ਚੜ੍ਹ ਕੇ ਸ੍ਰੀ ਗੁਰਦਿੱਤਾ ਜੀ ਆਪਣੇ ਸੌਹਰੇ ਦੇ ਘਰ ਪਹੁੰਚਣਾ ਚਾਹੁੰਦਾ ਸੀ॥੧੦॥

**ਤਬਿ ਰਾਮੇ ਗਨ ਲਈ ਅਕੋਰ। ਆਯੋ ਮਿਲਿਨਿ ਹਾਥ ਕੋ ਜੋਰਿ।**
**ਸਤਿਗੁਰੁ ਕੇ ਪਾਇਨਿ ਪਰਿ ਪਰਜੋ। ਨਹਿਂ ਗਰ ਮਿਲਜੋ ਅਦਾਇਬ ਕਰਜੋ॥੧੧॥**

ਤਦ ਭਾਈ ਰਾਮੇ ਨੇ ਬਹੁਤ ਭੇਟਾਵਾਂ ਲਈਆਂ ਤੇ ਗੁਰੂ ਜੀ ਨੂੰ ਹੱਥ ਜੋੜ ਕੇ ਮਿਲਣ ਆਇਆ। ਸਤਿਗੁਰੂ ਜੀ ਦੇ ਪੈਰਾਂ ਤੇ ਡਿੱਗ ਪਿਆ, ਗਲੇ ਨਾ ਮਿਲਿਆ, ਗੁਰੂ ਜੀ ਦਾ ਅਦਬ ਕੀਤਾ॥੧੧॥

**ਨਹਿਂ ਮਾਨਹਿ, ਨਰ ਬਹੁਤ ਅਲਾਵਾ। ਗਹਿ ਭੁਜ ਗੁਰੁ ਨੇ ਗਰੇ ਲਗਾਵਾ।**
**ਕਰਿ ਸਭਿ ਰੀਤਿ ਹਟਜੋ ਜਬਿ ਪਾਛੇ। ਚਹਜੋ ਢੁਕਾਉ ਕਰਨਿ ਤਬਿ ਆਛੇ॥੧੨॥**

ਮੰਨਿਆ ਨਹੀਂ, ਬਹੁਤ ਮਨੁੱਖਾਂ ਨੇ ਮਿਲਣੀ ਕਰਨ ਵਾਸਤੇ ਕਿਹਾ ਸੀ, ਗੁਰੂ ਜੀ ਨੇ ਭਾਈ ਰਾਮੇ ਨੂੰ ਬਾਂਹ ਤੋਂ ਫੜ ਕੇ ਗਲ ਨਾਲ ਲਾ ਲਿਆ। ਜਦ ਸਾਰੀਆਂ ਰੀਤਾਂ ਕਰਕੇ ਪਿੱਛੇ ਹਟ ਗਿਆ, ਤਦ ਚੰਗਾ ਢੁਕਾਅ ਕਰਨਾ ਚਾਹੁੰਦਾ ਸੀ॥੧੨॥

**ਧਨ ਬਰਖਾਵਤਿ ਪਹੁੰਚੇ ਜਾਇ। ਹੇਰਤਿ ਪੁਰਿ ਨਰ ਉਰ ਹਰਖਾਇ।**
**ਸ੍ਰੀ ਗੁਰਦਿੱਤਾ ਦ੍ਵਾਰ ਖਰੋਵਾ। ਸਾਜਿ ਆਰਤੀ ਸਭਿ ਪ੍ਰਿਯ ਜੋਵਾ॥ ੧੩॥**

ਧਨ ਦੀ ਵਰਸ਼ਾ ਕਰਦੇ ਉਥੇ ਪਹੁੰਚ ਗਏ, ਨਗਰ ਦੇ ਲੋਕ ਦਰਸ਼ਨ ਕਰਕੇ ਬਹੁਤ ਪ੍ਰਸੰਨ ਹੋਏ। ਸ੍ਰੀ ਗੁਰਦਿੱਤਾ ਜੀ ਦਰਵਾਜ਼ੇ ਤੇ ਖੜੇ ਹੋ ਗਏ, ਸ੍ਰੀ ਗੁਰਦਿੱਤਾ ਦੀ ਆਰਤੀ ਉਤਾਰੀ ਗਈ, ਜਿਹੜੇ ਸਭ ਦੇ ਪਿਆਰੇ ਸਨ॥੧੩॥

**ਦੂਲੋ ਕਰਹਿਂ ਸਰਾਹਨਿ, ਸਾਰੀ। 'ਹੇ ਅਲਿ! ਜਿਮਿ ਰਾਮੇ ਸੁਕੁਮਾਰੀ।**
**ਤਸ ਪਤਿ ਮਿਲਜੋ ਜਿਯਹੁ ਜੁਗ ਚਾਰੀ। ਇਹ ਜੋਰੀ ਬਿਧਿ ਅਧਿਕ ਸੁਧਾਰੀ' ॥੧੪॥**

ਸਾਰੀਆਂ ਇਸਤਰੀਆਂ ਨੇ ਦੂਹਲੇ ਦੀ ਬਹੁਤ ਸ਼ਲਾਘਾ ਕੀਤੀ, ਕਹਿੰਦੀਆਂ ਸਨ "ਹੇ ਸਖੀਓ ! ਜਿਵੇਂ ਰਾਮੇ ਦੀ ਸੁੰਦਰ ਪੁੱਤਰੀ ਹੈ, ਉਸ ਤਰ੍ਹਾਂ ਦਾ ਹੀ ਉਸ ਨੂੰ ਪਤੀ ਮਿਲਿਆ ਹੈ, ਇਹ ਜੋੜੀ ਵਿਧਾਤਾ ਨੇ ਚਾਰਾਂ ਜੁਗਾਂ ਵਿਚ ਸ਼ੰਵਾਰ ਕੇ ਬਣਾਈ ਹੈ" ॥੧੪॥

**ਲੌਕਿਕ ਬੈਦਿਕ ਰੀਤਿ ਭਲੇਰੀ। ਕਰਿ ਸਭਿ ਹਟੇ ਪਾਛਿ ਤਿਸਿ ਬੇਰੀ।**
**ਡੇਰਾ ਕਰਿਵਾਇਸਿ ਸ਼ੁਭ ਥਾਨੁ। ਉਤਰਿ ਪਰੇ ਸਗਰੇ ਤਜਿ ਜਾਨੁ॥ ੧੫॥**

ਭਲੀ ਲੌਕਿਕ ਅਤੇ ਵੈਦਿਕ ਰੀਤੀ ਕਰਕੇ ਸਾਰੇ ਪਿਛੇ ਹੱਟ ਗਏ। ਚੰਗੇ ਥਾਂ ਜੰਞ ਦਾ ਡੇਰਾ ਕਰਵਾਇਆ ਗਿਆ, ਵਾਹਣ, ਘੋੜੇ ਛੱਡ ਕੇ ਸਾਰੇ ਉਤਰ ਆਏ॥੧੫॥

**ਤਤਛਿਨਿ ਰਾਮੇ ਪਠੇ ਬੁਲਾਇ। 'ਪ੍ਰਥਮ ਤੁਰਤਿ ਲਿਹੁ ਭੋਜਨ ਖਾਇ।**
**ਬਹੁਰੁ ਸਮਾਂ ਫੇਰਣਿ ਕੋ ਹੋਇ'। ਇਮਿ ਸੁਨਿ ਹਰਖ ਉਠੇ ਸਭਿ ਕੋਇ॥ ੧੬॥**

ਤੁਰਤ ਭਾਈ ਰਾਮੇ ਨੇ ਸੁਨੇਹਾ ਭੇਜ ਕੇ ਬੁਲਾ ਲਏ, "ਪਹਿਲਾਂ ਸਾਰੇ ਭੋਜਨ ਖਾ ਲਵੋ, ਬਾਅਦ ਵਿਚ ਫੇਰੇ ਹੋਣਗੇ" ਇਸ ਤਰ੍ਹਾਂ ਸੁਣ ਕੇ ਸਾਰੇ ਪ੍ਰਸੰਨ ਹੋ ਕੇ ਉੱਠ ਪਏ॥੧੬॥

**ਬਾਜਿ ਪਰੇ ਸਭਿ ਹੀ ਤਬਿ ਬਾਜੇ। ਚਲੇ ਬਰਾਤੀ ਗੁਰੁ ਜੁਤਿ ਸਾਜੇ।**
**ਆਤਸ਼ਬਾਜੀ ਛੂਟਨਿ ਲਾਗੀ। ਦੇਖਤਿ ਪੁਰਿ ਨਰ ਤ੍ਰਿਯ ਅਨੁਰਾਗੀ॥ ੧੭॥**

ਓਸੇ ਵੇਲੇ ਸਾਰੇ ਵਾਜੇ ਵੱਜ ਉਠੇ, ਗੁਰੂ ਜੀ ਸਮੇਤ ਸਾਰੇ ਬਰਾਤੀ ਸੱਜ ਧੱਜ ਕੇ ਚੱਲ ਪਏ। ਆਤਸ਼ਬਾਜੀ ਚੱਲਣ ਲੱਗੀ ਜਿਸ ਨੂੰ ਵੇਖ ਕੇ ਨਗਰ ਦੇ ਇਸਤਰੀਆਂ ਪੁਰਸ਼ ਬਹੁਤ ਖ਼ੁਸ਼ ਹੋਏ॥੧੭॥

**ਗਨ ਫੁਲਝਰੀ ਮਤਾਬੀ ਬ੍ਰਿੰਦ। ਚਰਖੀ ਚਾਦਰ ਸ਼ਬਦ ਬਿਲੰਦ।**
**ਤਿਸਿ ਛਿਨਿ ਤਮ ਦਸ ਦਿਸ਼ਿ ਤੇ ਭਾਗਾ। ਦਿਵਸ ਭਯੋ ਸਭਿ ਕੇ ਭ੍ਰਮ ਜਾਗਾ॥੧੮॥**

ਵੱਡੀ ਗਿਣਤੀ ਵਿਚ ਫੁਲਝੜੀਆਂ ਮਤਾਬੀਆਂ ਚਲਾਈਆਂ, ਚਰਖੜੀਆਂ ਚੱਲਣ ਨਾਲ ਬਹੁਤ ਉੱਚੀ ਖੜਾਕ ਹੁੰਦਾ ਸੀ, ਉਸ ਵੇਲੇ ਹਨੇਰਾ ਦਸਾਂ ਦਿਸ਼ਾਵਾਂ ਵਲੋਂ ਹੀ ਭੱਜ ਗਿਆ, ਜਿਵੇਂ ਦਿਨ ਚੜ੍ਹ ਗਿਆ ਹੋਵੇ, ਸਾਰਿਆਂ ਨੂੰ ਭਰਮ ਹੋ ਗਿਆ॥੧੮॥

**ਦੇਵ ਦੇਵਨੀ ਦਾਰੁਨ ਸਾਜੀ। ਭਏ ਬਰੂਦ ਛੂਟੇ ਗਜ ਬਾਜੀ।**
**ਅਧਿਕ ਕੁਲਾਹਲਿ ਹੇਰਤਿ ਕਰਤੇ। ਛੁਟਹਿਂ ਝਾਰ ਇਤਿ ਉਤਿ ਹੁਇ ਡਰਿਤੇ॥੧੯॥**

ਭਿਆਨਕ ਦੇਵ ਦੇਵਨੀਆਂ ਅਤੇ ਹਾਥੀ ਘੋੜੇ ਜਿਹੜੇ ਬਰੂਦ ਭਰ ਕੇ ਬਣਾਏ ਹੋਏ ਸਨ, ਚਲਦੇ ਗਏ। ਵੇਖਣ ਵਾਲੇ ਬੜਾ ਰੌਲਾ ਪਾਉਂਦੇ ਸਨ, ਜਦ ਝਾੜ ਛੁੱਟਦੇ ਸਨ ਤਾਂ ਲੋਕ ਡਰਦੇ ਹੋਏ ਏਧਰ ਓਧਰ ਭੱਜਦੇ ਸਨ॥੧੯॥

**ਸਤਿਗੁਰ ਦੇਖਤਿ ਚਲਹਿਂ ਤਮਾਸ਼ਾ। ਪਹੁੰਚੇ ਰਾਮੇ ਜਾਇ ਅਵਾਸਾ।**
**ਚੰਦਨ ਕੀ ਚੌਂਕੀ ਰਚਿ ਚਾਰੁ। ਅਨਿਕ ਰੀਤਿ ਕੇ ਫਰਸ਼ ਸੁਧਾਰਿ॥ ੨੦॥**

ਸਤਿਗੁਰੂ ਜੀ ਤਮਾਸ਼ਾ ਵੇਖਦੇ ਚਲੇ ਜਾ ਰਹੇ ਸਨ ਤੇ ਇਸ ਤਰ੍ਹਾਂ ਭਾਈ ਰਾਮੇ ਦੇ ਘਰ ਜਾ ਪਹੁੰਚੇ। ਚੰਦਨ ਦੀ ਸੁੰਦਰ ਚੌਂਕੀ ਬਣਾਈ ਸੀ ਤੇ ਅਨੇਕ ਰੀਤੀਆਂ ਨਾਲ ਜ਼ਮੀਨ ਉਤੇ ਕਲੀਨ ਅਤੇ ਗਲੀਚੇ ਵਿਛਾਏ ਹੋਏ ਸਨ॥੨੦॥

**ਤਿਸ ਪਰਿ ਗੁਰੂ ਬਿਠਾਵਨਿ ਕਰੇ। ਬੈਠਿ ਬਰਾਤਿ ਪੰਕਤੀ ਧਰੇ।**
**ਥਾਰ ਪਰੋਸੇ ਸਤ ਪਕਵਾਨ। ਮੋਦਕ ਸ੍ਵਾਦ ਜਲੇਬ ਮਹਾਨ॥ ੨੧॥**

ਉਸ ਉਤੇ ਗੁਰੂ ਜੀ ਨੂੰ ਬਿਠਾ ਲਿਆ ਤੇ ਬਰਾਤ ਪੰਗਤਾਂ ਵਿਚ ਬੈਠ ਗਈ। ਥਾਲਾਂ ਵਿਚ ਸੱਤ ਪ੍ਰਕਾਰ ਦੇ ਪਕਵਾਨ ਪਰੋਸੇ ਗਏ। ਲੱਡੂ ਜਲੇਬੀਆਂ ਬਹੁਤ ਸਵਾਦੀ ਹਨ॥੨੧॥

**ਮੇਵੇ ਬ੍ਰਿੰਦ ਅਮੇਜ਼ ਕਰੇ ਹੈਂ। ਅੱਗ੍ਰ ਸਭਿਨਿ ਕੇ ਆਨਿ ਧਰੇ ਹੈਂ।**
**ਰੁਚਿ ਸੋਂ ਖਾਵਨਿ ਲਗੇ ਅਹਾਰਾ। ਮਨ ਭਾਵਤਿ ਜਿਨਿ ਸ੍ਵਾਦ ਉਦਾਰਾ॥੨੨॥**

ਬਹੁਤ ਪ੍ਰਕਾਰ ਦੇ ਮੇਵੇ ਇਕੱਠੇ ਕੀਤੇ ਹਨ ਤੇ ਸਾਰਿਆਂ ਦੇ ਅੱਗੇ ਆ ਧਰੇ ਹਨ। ਬੜੇ ਪ੍ਰੇਮ ਨਾਲ ਸਾਰੇ ਭੋਜਨ ਛਕਣ ਲੱਗੇ, ਮਨ-ਭਾਉਂਦੇ ਭੋਜਨ ਹਨ, ਜਿਹੜੇ ਬਹੁਤ ਸਵਾਦੀ ਹਨ॥੨੨॥

**ਮਿਲੀ ਆਇ ਗਨ ਪੰਕਜ ਨੈਨੀ। ਗਾਵਨ ਲਗੀ ਮਧੁਰ ਪਿਕ ਬੈਨੀ।**
**ਲੇ ਲੇ ਨਾਮ ਨਿਕਾਰਤਿ ਗਾਰੀ। ਚਢਿ ਬੈਠੀ ਗਨ ਊਚ ਅਟਾਰੀ॥ ੨੩॥**

ਕੰਵਲ ਨੈਣੀਆਂ ਇਸਤਰੀਆਂ ਆ ਮਿਲੀਆਂ, ਬੜੀ ਸੁਰੀਲੀ ਆਵਾਜ਼ ਵਿਚ ਉਹ ਗਾਉਣ ਲੱਗੀਆਂ, ਉਹ ਨਾਂ ਲੈ ਕੇ ਸਿਠਣੀਆਂ ਦਿੰਦੀਆਂ ਸਨ, ਬਹੁਤ ਇਸਤਰੀਆਂ ਉਚੀਆਂ ਅਟਾਰੀਆਂ ਤੇ ਚੜ੍ਹ ਕੇ ਬੈਠ ਗਈਆਂ ਸਨ॥੨੩॥

*ਨੋਟ:-ਗੁਰੂ ਜੀ ਦੀ ਹਾਜ਼ਰੀ ਵਿਚ ਕਿੱਸ ਇਸਤਰੀ ਦੀ ਹਿੰਮਤ ਹੋ ਸਕਦੀ ਸੀ ਕਿ ਗਾਲੀ ਕੱਢੇ ਜਾਂ ਸਿਠਣੀ ਦੇਵੇ, ਕਵੀ ਜੀ ਆਪਣੇ ਸਮੇਂ ਦੇ ਸਾਧਾਰਣ ਵਿਆਹਾਂ ਦਾ ਨਕਸ਼ਾ ਖਿੱਚਦੇ ਹਨ।*

ਆਨੰਦਤਿ ਨਰ ਬ੍ਰਿੰਦ ਬਰਾਤ। ਭੋਜਨ ਅਚਵਿ ਉਠੇ ਇਸ ਭਾਂਤਿ।
ਪਾਇ ਜੂਠ ਮੈਂ ਧਨ ਗਨ ਤਬੈ। ਰੀਤਿ ਅਪਰ ਜੇਤਿਕ ਕਰਿ ਸਬੈ॥ ੨੪॥

ਬਰਾਤ ਦੇ ਮਨੁੱਖ ਬਹੁਤ ਅਨੰਦਿਤ ਹੋ ਗਏ, ਇਸ ਪ੍ਰਕਾਰ ਭੋਜਨ ਖਾ ਕੇ ਉਠ ਬੈਠੇ, ਫਿਰ ਗੁਰੂ ਜੀ ਨੇ ਜੂਠ ਮਾਂਜਣ ਵਾਲੇ ਲਾਗੀਆਂ ਨੂੰ ਬਹੁਤ ਧਨ ਦਿੱਤਾ ਅਤੇ ਹੋਰ ਸਾਰੀਆਂ ਰੀਤੀਆਂ ਕੀਤੀਆਂ॥੨੪॥

ਬਾਦਿਤਿ ਬਜਤਿ ਆਇ ਨਿਜ ਡੇਰੇ। ਬੈਠੇ ਸਤਿਗੁਰ ਸ਼ੁਭਤਿ ਬਡੇਰੇ।
ਅਲਪ ਸਮੇਂ ਮਹਿਂ ਬਹੁਰ ਹਕਾਰੇ। 'ਫੇਰੇ ਲੇਨਿ ਚਲਹੁ ਹੁਇ ਤਜਾਰੇ'॥ ੨੫॥

ਵਾਜੇ ਵੱਜਦਿਆਂ ਆਪਣੇ ਡੇਰੇ ਆ ਗਏ, ਸਤਿਗੁਰੂ ਜੀ ਬੈਠੇ ਬੜੀ ਸ਼ੋਭਾ ਪਾ ਰਹੇ ਸਨ। ਥੋੜ੍ਹੇ ਸਮੇਂ ਬਾਅਦ ਫਿਰ ਬੁਲਾ ਲਿਆ, "ਤਿਆਰ ਹੋ ਕੇ ਫੇਰੇ ਲੈਣ ਵਾਸਤੇ ਚਲੋ"॥੨੫॥

ਬਾਦਤਿ ਬਾਜੇ ਬਹੁਰ ਬਿਸਾਲੇ। ਲੇ ਪਰਧਾਨ ਨਰਨਿ ਗੁਰੁ ਚਾਲੇ।
ਸ਼੍ਰੀ ਗੁਰਦਿੱਤਾ ਕੀਨਿ ਅਗਾਰੀ। ਜਾਇ ਪ੍ਰਵੇਸ਼ੇ ਸਦਨ ਮਝਾਰੀ॥ ੨੬॥

ਫਿਰ ਵਾਜੇ ਬੜੀ ਉੱਚੀ ਆਵਾਜ਼ ਵਿਚ ਵੱਜਣ ਲੱਗ ਗਏ, ਕੁਝ ਪ੍ਰਮੁੱਖ ਸਿੱਖਾਂ ਨੂੰ ਨਾਲ ਲੈ ਕੇ ਗੁਰੂ ਜੀ ਚਲ ਪਏ। ਸ੍ਰੀ ਗੁਰਦਿੱਤਾ ਜੀ ਨੂੰ ਸਭ ਦੇ ਅੱਗੇ ਲਾਇਆ ਤੇ ਜਾ ਕੇ ਘਰ ਵਿਚ ਪ੍ਰਵੇਸ਼ ਕਰ ਗਏ॥੨੬॥

ਬੇਦੀ ਬਿਖੈ ਜਾਇ ਬੈਠਾਏ। ਨਵ ਗ੍ਰੈਹ ਕੋ ਅਭਿਖੇਕ ਕਰਾਏ।
ਅਗਨਿ ਪੂਜ ਕਰਿ ਹਮਨ ਕਰਜੋ ਹੈ। ਬੇਦ ਮੰਤ੍ਰਿ ਕੋ ਦਿਜਨਿ ਰਰਜੋ ਹੈ॥੨੭॥

ਵੇਦੀ ਦੇ ਪਾਸ ਜਾ ਕੇ ਬੈਠ ਗਏ, ਨੌਂ ਗ੍ਰਹਿਆਂ ਨੂੰ ਬੰਦਨਾ ਕੀਤੀ ਤੇ ਅਗਨੀ ਦੀ ਪੂਜਾ ਕਰਕੇ ਹਮਨ ਕੀਤਾ, ਵੇਦ ਮੰਤ੍ਰਾਂ ਦਾ ਬ੍ਰਾਹਮਣਾਂ ਨੇ ਪਾਠ ਕੀਤਾ॥੨੭॥

*ਨੋਟ:-ਤੀਸਰੀ ਪਾਤਸ਼ਾਹੀ ਨੇ ਅਨੰਦ ਮਰਿਆਦਾ ਚਾਲੂ ਕੀਤੀ ਸੀ, ਲਾਵਾਂ ਚੌਥੇ ਪਾਤਿਸ਼ਾਹ ਨੇ ਚਲਾਈਆਂ ਸਨ। ਇਸ ਤਰ੍ਹਾਂ ਗੁਰੂ ਘਰ ਦੀ ਰੀਤੀ ਸਥਾਪਿਤ ਹੋ ਗਈ ਸੀ, ਬ੍ਰਾਹਮਣੀ ਰੀਤੀ ਦਾ ਹੋਣਾ ਯੋਗ ਨਹੀਂ ਹੈ।*

ਫੇਰਿ ਹੁਤਾਸਨ ਕੇ ਚਹੁਂ ਫੇਰੇ। ਉਠਿ ਕਰਿ ਫਿਰਤਿ ਗੁਰੂ ਸੁਤ ਫੇਰੇ।
ਅਪਰ ਰੀਤਿ ਰਾਮੇ ਸਭਿ ਕਰੀ। ਜਿਮਿ ਜਿਮਿ ਗਨ ਬਿੱਪ੍ਰਨਿ ਤਬਿ ਰਰੀ॥੨੮॥

ਫਿਰ ਵੇਦੀ ਦੇ ਇਰਦ-ਗਿਰਦ ਚਾਰ ਫੇਰੇ ਲਏ, ਗੁਰੂ ਜੀ ਦੇ ਪੁੱਤਰ ਉਠ ਕੇ ਫਿਰਦੇ ਸਨ। ਰਾਮੇ ਨੇ ਹੋਰ ਸਾਰੀਆਂ ਰੀਤੀਆਂ ਵੀ ਕੀਤੀਆਂ, ਜਿਵੇਂ-ਜਿਵੇਂ ਬ੍ਰਾਹਮਣਾਂ ਨੇ ਕਰਨ ਵਾਸਤੇ ਕਿਹਾ॥੨੮॥

ਸਤਿਗੁਰੁ ਦਾਨ ਮਾਨ ਬਡਿ ਦੀਨਿ। ਬਿੱਪ੍ਰਨਿ ਕੋ ਪ੍ਰਸੰਨ ਮਨ ਕੀਨਿ।
ਬਹੁਰ ਨਿਵੇਸ ਪ੍ਰਵੇਸ਼ੇ ਜਾਇ। ਸ਼ੇਖ ਨਿਸ਼ਾ ਅਸ਼ੇਖ ਸੁਪਤਾਇ॥ ੨੯॥

ਸਤਿਗੁਰੂ ਜੀ ਨੇ ਦਾਨ ਮਾਨ ਬਹੁਤ ਦਿੱਤਾ, ਬ੍ਰਾਹਮਣਾਂ ਨੂੰ ਬਹੁਤ ਪ੍ਰਸੰਨ ਕੀਤਾ, ਫਿਰ ਆਪਣੇ ਨਿਵਾਸ ਸਥਾਨ ਤੇ ਚਲੇ ਗਏ, ਬਾਕੀ ਰਾਤ ਸੌਂ ਕੇ ਬਤੀਤ ਕੀਤੀ॥੨੯॥

ਹੋਤਿ ਪ੍ਰਾਤਿ ਕੇ ਬਾਜੇ ਬਜੇ। ਉਠੇ ਸਕਲ ਨਿਜ ਬਸਤ੍ਰਨਿ ਸਜੇ।
ਸ਼੍ਰੀ ਨਾਨਕ ਕੋ ਜਹਿਂ ਇਸਥਾਨ। ਗਏ ਗੁਰੂ ਸੁਤਿ ਸੰਗਿ ਸੁਜਾਨਿ॥ ੩੦॥

ਜਦ ਸਵੇਰ ਹੋਈ ਤਾਂ ਵਾਜੇ ਫਿਰ ਵੱਜਣ ਲੱਗੇ, ਸਾਰੇ ਬਰਾਤੀ ਉੱਠ ਕੇ ਕਪੜੇ ਪਹਿਨ ਕੇ ਸੱਜ ਗਏ। ਜਿੱਥੇ ਗੁਰੂ ਨਾਨਕ ਦੇਵ ਜੀ ਦੇ ਵਿਆਹ ਦਾ ਅਸਥਾਨ ਸੀ, ਗੁਰੂ ਜੀ ਆਪਣੇ ਪੁੱਤਰ ਨੂੰ ਲੈ ਕੇ ਓਥੇ ਚਲੇ ਗਏ॥੩੦॥

ਸਾਈਂ ਦਾਸ ਕਹਜੋ ਕਰ ਜੋਰਿ। 'ਕਿਮਿ ਬੰਦਨ ਕੀਨੀ ਇਸਿ ਠੌਰਿ ?'।
ਸ੍ਰੀ ਨਾਨਕ ਕੋ ਵਜਾਹ ਪ੍ਰਸੰਗ। ਕਹਜੋ ਗੁਰੂ ਨੇ ਤਿਸਿ ਕੇ ਸੰਗਿ॥ ੩੧॥

ਸਾਈਂ ਦਾਸ ਨੇ ਹੱਥ ਜੋੜ ਕੇ ਕਿਹਾ, "ਇਸ ਥਾਂ ਬੰਦਨਾ ਕਿਉਂ ਕੀਤੀ ਹੈ ?" ਗੁਰੂ ਜੀ ਨੇ ਉਸ ਨੂੰ ਗੁਰੂ ਨਾਨਕ ਦੇਵ ਜੀ ਦੇ ਵਿਆਹ ਦੇ ਪ੍ਰਸੰਗ ਬਾਰੇ ਸੁਣਾਇਆ॥੩੧॥

'ਆਏ ਇਹਾਂ ਫਿਰੇ ਨਿਜ ਫੇਰੇ। ਮੂਲੇ ਕੇ ਘਰ ਮਹਿਂ ਤਿਸਿ ਬੇਰੇ'।
ਪੂਜਾ ਕਰਿ ਸਥਾਨ ਕੀ ਆਏ। ਪੁਨ ਭੋਜਨ ਹਿਤ ਗੁਰੂ ਬੁਲਾਏ॥ ੩੨॥

"ਏਥੇ ਗੁਰੂ ਜੀ ਨੇ ਆ ਕੇ ਮੂਲ ਚੰਦ ਦੇ ਘਰ ਵਿਆਹ ਦੇ ਫੇਰੇ ਲਏ ਸਨ।" ਉਸ ਅਸਥਾਨ ਦੀ ਪੂਜਾ ਕਰਕੇ ਵਾਪਸ ਆ ਗਏ, ਫਿਰ ਭੋਜਨ ਵਾਸਤੇ ਗੁਰੂ ਜੀ ਨੂੰ ਬੁਲਾਇਆ ਗਿਆ॥੩੨॥

ਸ੍ਰੀ ਹਰਿਗੋਵਿੰਦ ਸਿਵਕਾ ਚਰਿ ਕੈ। ਚਲੇ ਬਰਾਤਿ ਸੰਗਿ ਲੇ ਕਰਿ ਕੈ।
ਚਮਰੁ ਢੁਰਤਿ ਹੈ ਬਾਰੰਬਾਰੀ। ਸੇਤ ਪੁਸ਼ਾਕ ਸਜੈ ਦੁਤਿ ਭਾਰੀ॥ ੩੩॥

ਸ੍ਰੀ ਹਰਿਗੋਬਿੰਦ ਜੀ ਰੱਥ ਉਤੇ ਚੜ੍ਹ ਕੇ ਬਰਾਤ ਦੇ ਨਾਲ ਚਲ ਪਏ। ਬਾਰ-ਬਾਰ ਚੌਰ ਫਿਰ ਰਿਹਾ ਸੀ, ਗੁਰੂ ਜੀ ਸਫੇਦ ਪੁਸ਼ਾਕ ਵਿਚ ਬਹੁਤ ਸੱਜੇ ਹੋਏ ਸਨ॥੩੩॥

ਨਵਲਾ ਹਾਥ ਗਹੀ ਚਪਲਾਵੈਂ। ਜਿਤਿ ਦਿਸ਼ਿ ਮੁਖ ਕਰਿ ਦ੍ਰਿਸ਼ਟਿ ਚਲਾਵੈਂ।
ਖਰੇ ਹਜ਼ਾਰਹੁ ਬੰਦਨ ਠਾਨਹਿਂ। ਮੰਦ ਮੰਦ ਮਗ ਕੀਨਿ ਪਯਾਨਹਿ॥ ੩੪॥

ਫੁੱਲਾਂ ਦੀ ਛਟੀ ਗੁਰੂ ਜੀ ਨੇ ਹੱਥ ਵਿਚ ਫੜੀ ਸੀ, ਜਿਸ ਨੂੰ ਗੁਰੂ ਜੀ ਹਿਲਾਉਂਦੇ ਜਾਂਦੇ ਸਨ। ਜਿਸ ਪਾਸੇ ਵੀ ਮੁਖੜਾ ਕਰਕੇ ਦ੍ਰਿਸ਼ਟੀ ਸੁੱਟਦੇ ਸਨ, ਹਜ਼ਾਰਾਂ ਖਲੋਤੇ ਲੋਕ ਬੰਦਨਾ ਕਰਦੇ ਸਨ, ਹੌਲੀ-ਹੌਲੀ ਰਾਹੇ ਰਾਹ ਚਲਦੇ ਗਏ॥੩੪॥

ਪਹੁੰਚੇ ਚਲਿ ਰਾਮੇ ਕੇ ਪੌਰ। ਹਿਤ ਆਦਰ ਆਵਤਿ ਸਭਿ ਦੌਰਿ।
ਹਾਥ ਜੋਰਿ ਮੁਖ ਬਿਕਸਿ ਦਿਖਾਵਤਿ। 'ਧੰਨ ਗ਼ਰੀਬ ਨਿਵਾਜ' ਅਲਾਵਤਿ॥੩੫॥

ਚੱਲਦੇ-ਚੱਲਦੇ ਭਾਈ ਰਾਮੇ ਦੇ ਦਰਵਾਜ਼ੇ ਤੇ ਪਹੁੰਚ ਗਏ, ਆਦਰ ਵਾਸਤੇ ਸਾਰੇ ਦੌੜ ਦੌੜ ਕੇ ਆਉਂਦੇ ਸਨ। ਹੱਥ ਜੋੜ ਕੇ ਪ੍ਰਸੰਨ ਹੋ ਕੇ ਹੱਸ ਕੇ ਵਿਖਾਉਦੇ ਸਨ ਤੇ ਕਹਿੰਦੇ ਸਨ, "ਧੰਨ ਗਰੀਬ ਨਿਵਾਜ਼"॥੩੫॥

ਚਾਰੁ ਚੁਕੋਨੀ ਚੌਕੀ ਚੰਦਨ। ਗੁਰੂ ਬਿਠਾਏ ਕਰਿ ਕਰਿ ਬੰਦਨ।
ਔਰ ਮੋਹਰੀ ਆਦਿ ਬਡੇਰੇ। ਊਚਾਸਨ ਪਰ ਥਿਰਿ ਤਿਸਿ ਬੇਰੇ॥ ੩੬॥

ਸੁੰਦਰ ਚਾਰ ਨੁਕਰਾਂ ਵਾਲੀ ਚੰਦਨ ਦੀ ਚੌਕੀ ਸੀ, ਉਸ ਉਤੇ ਗੁਰੂ ਜੀ ਨੂੰ ਬੇਨਤੀ ਅਤੇ ਬੰਦਨਾ ਕਰ ਕਰ ਕੇ ਬਿਠਾਇਆ। ਹੋਰ ਬਾਬਾ ਮੋਹਰੀ ਆਦਿ ਜੋ ਵਡੇਰੇ ਸਨ, ਉਨ੍ਹਾਂ ਨੂੰ ਵੀ ਉਚੇ ਆਸਣ ਉਤੇ ਬਿਠਾਇਆ ਗਿਆ॥੩੬॥

ਉੱਤਮ ਸਭਿ ਪਕਵਾਨ ਪਰੋਸੇ। ਇਤੋ ਪਾਇਂ, ਇਕਿ ਬਿਰਿ ਜਿਮਿ ਤੋਸੇ।
ਪਿਸਤਾ ਦਾਖ ਬਦਾਮਨਿ ਗਿਰੀ। ਸਰਬ ਅਮੇਜ਼ ਮਧੁਰਤਾ ਕਰੀ॥ ੩੭॥

ਸਾਰਿਆਂ ਨੂੰ ਉੱਤਮ ਪਕਵਾਨ ਪਰੋਸੇ ਗਏ, ਏਨਾ ਪਾਉਂਦੇ ਸਨ ਜਿਸ ਨਾਲ ਇਕ ਵਾਰ ਰਜ ਜਾਣ। ਪਿਸਤਾ, ਮੇਵੇ, ਬਦਾਮ ਅਤੇ ਗਿਰੀਆਂ ਪਾਈਆਂ ਗਈਆਂ ਸਨ, ਸਾਰਿਆਂ ਮੇਵਿਆਂ ਨੇ ਭੋਜਨ ਨੂੰ ਬਹੁਤ ਸਵਾਦੀ ਅਤੇ ਮਿੱਠਾ ਬਣਾ ਦਿੱਤਾ ਸੀ॥੩੭॥

ਅਚਿਵਨਿ ਕਰਤਿ ਬਰਾਤੀ ਸਾਰੇ। ਹਰਖਤਿ ਗਾਰੀ ਨਾਰਿ ਨਿਕਾਰੇ।
ਗਾਵਤਿ ਗੀਤ ਸੁਨਤਿ ਮਨ ਭਾਏ। ਅਚਵਿ ਜਥਾ ਰੁਚਿ ਸਭਿ ਤ੍ਰਿਪਤਾਏ॥੩੮॥

ਸਾਰੇ ਬਰਾਤੀ ਭੋਜਨ ਛੱਕ ਰਹੇ ਸਨ, ਇਸਤਰੀਆਂ ਖੁਸ਼ ਹੋ ਕੇ ਸਿਠਣੀਆਂ ਦੇ ਰਹੀਆਂ ਸਨ, ਮਨ-ਭਾਉਂਦੇ ਗੀਤ ਗਾ ਰਹੀਆਂ ਸਨ, ਪਦਾਰਥ ਛੱਕ ਕੇ ਸਾਰੇ ਤ੍ਰਿਪਤ ਹੋ ਗਏ॥੩੮॥

*ਨੋਟ :-ਸਤਿਗੁਰੂ ਜੀ ਆਪ ਕੁੜਮ ਹੋਣ, ਗੁਰੂ ਜੀ ਦਾ ਨਾਮ ਲੈਣ ਵਾਲੀ ਜੰਞ ਹੋਵੇ ਤੇ ਬਾਣੀ ਦੇ ਪ੍ਰੇਮ ਵਿਚ ਰੰਗੀਆਂ ਇਸਤਰੀਆਂ ਹੋਣ, ਅਜਿਹੀਆਂ ਸਿੱਖ ਔਰਤਾਂ ਕਿਵੇਂ ਗਾਲ੍ਹਾਂ ਜਾਂ ਸਿਠਣੀਆਂ ਦੇ ਸਕਦੀਆਂ ਹਨ? ਕਵੀ ਜੀ ਬਾਰ-ਬਾਰ ਵਿਆਹ ਦੀ ਝਾਕੀ ਪੇਸ਼ ਕਰਨ ਵਾਸਤੇ ਲਿਖੀ ਜਾਂਦੇ ਹਨ, ਜੋ ਕਿ ਯੋਗ ਨਹੀਂ।*

**ਜੂਠ ਪਾਇ ਧਨ ਹਾਥ ਪਖਾਰੇ। ਸਕਲ ਰੀਤਿ ਕਰਿ ਸਿਵਰ ਸਿਧਾਰੇ।**
**ਸੂਰਜ ਮੁਖੀ ਅਗਾਰੀ ਕਰੇ। ਕੰਚਨ ਦੰਡ ਬੀਜਨਾ ਧਰੇ॥ ੩੯॥**

ਜੂਠ ਦੀ ਲਾਗ ਦਾ ਧਨ ਦੇ ਕੇ ਹੱਥ ਧੋਤੇ, ਤੇ ਸਾਰੀਆਂ ਰੀਤੀਆਂ ਕਰਕੇ ਆਪਣੇ ਡੇਰੇ ਵਲ ਚਲੇ ਗਏ। ਸੂਰਜ ਮੁਖੀ ਅੱਗੇ ਕਰਕੇ ਸੋਨੇ ਦੀ ਡੰਡੀ ਵਾਲਾ ਪੱਖਾ ਅੱਗੇ ਧਰ ਦਿੱਤਾ॥੩੯॥

**ਭਾਟ ਨਕੀਬ ਬੋਲਤੇ ਚਾਲਤਿ। ਗੁਰੁ ਜਸੁ ਸ਼੍ਰਵਨ ਸਭਿਨਿ ਕੇ ਡਾਲਤਿ।**
**ਤਰੁਨ ਢਲੈਤ ਸਮੂਹ ਸਿਪਾਹੀ। ਗਮਨਤਿ ਅੱਗ੍ਰ ਤ੍ਰਾਸ ਉਰ ਨਾਂਹੀ॥ ੪੦॥**

ਭਾਟ ਅਤੇ ਨਕੀਬ ਬੋਲਦੇ ਜਾਂਦੇ ਸਨ, ਗੁਰੂ ਦਾ ਜੱਸ ਸਾਰਿਆਂ ਦੇ ਕੰਨਾਂ ਵਿਚ ਪਾਉਂਦੇ ਸਨ। ਜਵਾਨ ਸੂਰਮੇ ਅਤੇ ਸਮੂਹ ਸਿਪਾਹੀ ਅੱਗੇ-ਅੱਗੇ ਜਾ ਰਹੇ ਸਨ ਤੇ ਕਿਸੇ ਨੂੰ ਡਰ ਨਹੀਂ ਸੀ॥੪੦॥

**ਡੇਰੇ ਸਹਤ ਸਮਾਜ ਬਿਰਾਜੇ। ਬਸਨ ਬਿਭੂਖਨ ਸੁੰਦਰ ਸਾਜੇ।**
**ਮੰਗਤਿ ਜਨ ਗਨ ਗਨ ਹੁਇ ਆਵੈਂ। ਸਰਬ ਮਸੰਦਨਿ ਤੇ ਸਭਿ ਪਾਵੈਂ॥੪੧॥**

ਸਾਰਿਆਂ ਦੇ ਨਾਲ ਡੇਰੇ ਵਿਚ ਬਿਰਾਜ ਗਏ, ਵਸਤਰ ਗਹਿਣਿਆਂ ਨਾਲ ਸੁੰਦਰ ਸੱਜ ਰਹੇ ਸਨ। ਬਹੁਤ ਮੰਗਤੇ ਇਕੱਠੇ ਹੋ ਹੋ ਕੇ ਆ ਰਹੇ ਸਨ, ਸਾਰੇ ਮਸੰਦਾਂ ਤੋਂ ਧਨ ਆਦਿ ਪ੍ਰਾਪਤ ਕਰਦੇ ਸਨ॥੪੧॥

**ਬੀਤਜੋ ਦਿਵਸਿ ਜਾਮਨੀ ਆਈ। ਸੁਪਤਿ ਜਥਾ ਸੁਖ ਤਬਿ ਸਮੁਦਾਈ।**
**ਪ੍ਰਾਤਿ ਉਠੇ ਕਰਿ ਸੌਚ ਸ਼ਨਾਨੇ। ਸਭਿਨਿ ਸੰਗਿ ਸਤਿਗੁਰੂ ਬਖਾਨੇ॥ ੪੨॥**

ਦਿਨ ਬੀਤ ਗਿਆ, ਰਾਤ ਆ ਗਈ, ਸਾਰੇ ਆਰਾਮ ਦੇ ਨਾਲ ਸੌਂ ਗਏ। ਸਵੇਰੇ ਉੱਠ ਕੇ ਸ਼ੌਚ ਇਸ਼ਨਾਨ ਕੀਤਾ, ਫਿਰ ਸਤਿਗੁਰੂ ਜੀ ਸਾਰਿਆਂ ਨੂੰ ਕਹਿਣ ਲੱਗੇ॥੪੨॥

**'ਸਜਿ ਸਜਿ ਵਾਹਨ ਕੀਜਹਿ ਤਜਾਰੀ'। ਸੁਨਤਿ ਸਕਲ ਤੂਰਨਤਾ ਧਾਰੀ।**
**ਚਢੇ ਪਾਲਕੀ ਗੁਰੂ ਸਿਧਾਰੇ। ਸਾਈਂਦਾਸ ਤੁਰਗ ਅਸਵਾਰੇ॥ ੪੩॥**

''ਆਪਣੇ ਆਪਣੇ ਵਾਹਨ ਸਜਾ ਕੇ ਤਿਆਰੀ ਕਰੋ'' ਇਹ ਸੁਣ ਕੇ ਸਾਰੇ ਜਲਦੀ ਕਰਨ ਲੱਗੇ। ਪਾਲਕੀ ਤੇ ਚੜ੍ਹ ਕੇ ਗੁਰੂ ਜੀ ਚਲੇ ਗਏ। ਸਾਈਂ ਦਾਸ ਘੋੜੇ ਤੇ ਅਸਵਾਰ ਸੀ॥੪੩॥

**ਕਰਤਿ ਬਤਕ ਹੀ ਅਚਲ ਸਿਧਾਏ। ਆਦਿ ਮੋਹਰੀ ਦਾਤੂ ਆਏ।**
**ਗੁਰੁ ਥਲ ਚਹਿਤਿ ਬਿਲੋਕਨਿ ਸਾਰੇ। ਗਏ ਚੌਂਪ ਚਿਤ ਗੁਰੁ ਪਿਛਾਰੇ॥ ੪੪॥**

ਗੱਲਾਂ ਕਰਦੇ ਅਚਲ ਸਾਹਿਬ ਚਲੇ ਗਏ, ਬਾਬਾ ਮੋਹਰੀ, ਬਾਬਾ ਦਾਤੂ ਆਦਿ ਵੀ ਆਏ। ਗੁਰੂ ਨਾਨਕ ਜੀ ਦੇ ਸਥਾਨ ਨੂੰ ਸਾਰੇ ਵੇਖਣਾ ਚਾਹੁੰਦੇ ਸਨ। ਬੜੇ ਪ੍ਰਸੰਨ-ਚਿੱਤ ਉਹ ਗੁਰੂ ਜੀ ਦੇ ਪਿੱਛੇ-ਪਿੱਛੇ ਗਏ॥੪੪॥

**ਜਾਇ ਪਹੂੰਚੇ ਦਰਸ਼ਨ ਕਰਜੋ। ਬੰਦਨ ਕੀਨਿ ਧਰਨਿ ਸਿਰ ਧਰਜੋ।**
**ਪੰਚਾਂਮ੍ਰਿਤ ਅਧਿਕ ਕਰਿਵਾਇ। ਗੁਰੁ ਅਰਪਨਿ ਕਰਿ ਸਰਬ ਬ੍ਰਤਾਇ॥ ੪੫॥**

ਓਥੇ ਪਹੁੰਚ ਕੇ ਸਥਾਨ ਦਾ ਦਰਸ਼ਨ ਕੀਤਾ, ਧਰਤੀ ਤੇ ਸ਼ਿਰ ਧਰ ਕੇ ਬੰਦਨਾ ਕੀਤੀ। ਬਹੁਤ ਕੜਾਹ ਪ੍ਰਸ਼ਾਦਿ ਤਿਆਰ ਕਰਵਾਇਆ, ਗੁਰੂ ਜੀ ਨੂੰ ਅਰਪਣ ਕਰਕੇ ਸਾਰਿਆਂ ਨੂੰ ਵਰਤਾਇਆ॥੪੫॥

ਸੁਨੀ ਬਿਲਾਵਲ ਚੌਂਕੀ ਤਹਾਂ। ਸਭਾ ਬਿਸਾਲ ਲਗੀ ਦੁਤਿ ਮਹਾਂ।
ਖਰੇ ਹੋਇ ਅਰਦਾਸ ਕਰਾਈ। ਬਹੁਰ ਪਾਲਕੀ ਚਢੇ ਗੁਸਾਈਂ॥ ੪੬॥

ਓਥੇ ਬਿਲਾਵਲ ਦੀ ਚੌਂਕੀ ਸੁਣੀ, ਵਿਸ਼ਾਲ ਸਭਾ ਲੱਗੀ, ਜਿਹੜੀ ਬੜੀ ਸ਼ੋਭ ਰਹੀ ਸੀ। ਫਿਰ ਖੜੇ ਹੋ ਕੇ ਅਰਦਾਸ ਕਰਵਾਈ, ਫਿਰ ਗੁਰੂ ਜੀ ਪਾਲਕੀ ਵਿਚ ਚੜ੍ਹ ਗਏ॥੪੬॥

ਸਾਂਈਦਾਸ ਨਿਕਟਿ ਤਿਸ ਬੇਰੀ। ਬੂਝਿ ਕਥਾ ਸ੍ਰੀ ਨਾਨਕ ਕੇਰੀ।
'ਕਿਸਿ ਕਾਰਨ ਤੇ ਇਸਿ ਥਲ ਆਏ ?'। ਸ੍ਰੀ ਹਰਿਗੋਵਿੰਦ ਸਰਬ ਬਤਾਏ॥੪੭॥

ਉਸ ਸਮੇਂ ਭਾਈ ਸਾਈਂਦਾਸ ਨਾਲ ਹੀ ਸਨ, ਉਸ ਨੇ ਗੁਰੂ ਨਾਨਕ ਦੇਵ ਜੀ ਦੀ ਕਥਾ ਬਾਰੇ ਪੁਛਿਆ। "ਗੁਰੂ ਜੀ ਕਿਸ ਕਾਰਨ ਏਥੇ ਆਏ ?" ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਸਾਰਾ ਕੁਝ ਦੱਸ ਦਿੱਤਾ॥੪੭॥

'ਗੋਰਖਾਦਿ ਇਹ ਸਿੱਧਨਿ ਥਾਨਾ। ਤਿਨਿ ਢਿਗਿ ਮੇਲਾ ਲਗਹਿ ਮਹਾਨਾ।
ਤਿਨਿ ਕੋ ਮਾਨ ਹਾਨ ਹਿਤ ਆਏ। ਪਿਖਿ ਸਿੱਧਨਿ ਨਿਜ ਸ਼ਕਤਿ ਦਿਖਾਏ॥੪੮॥

"ਇਹ ਗੋਰਖ ਨਾਥ ਆਦਿ ਸਿੱਧਾਂ ਦਾ ਥਾਂ ਹੈ, ਉਨ੍ਹਾਂ ਦੇ ਪਾਸ ਮਹਾਨ ਮੇਲਾ ਲੱਗਦਾ ਸੀ। ਉਨ੍ਹਾਂ ਦੇ ਘੁਮੰਡ ਨੂੰ ਦੂਰ ਕਰਨ ਵਾਸਤੇ ਆਏ ਸਨ। ਗੁਰੂ ਜੀ ਨੂੰ ਵੇਖ ਕੇ ਸਿੱਧਾਂ ਆਪਣੀ ਸ਼ਕਤੀ ਵਿਖਾਈ॥੪੮॥

ਸ੍ਰੀ ਨਾਨਕ ਨਿਜ ਅਜ਼ਮਤਿ ਸੰਗ। ਕਰੇ ਜ਼ੋਰ, ਜੀਤੇ, ਮਦ ਭੰਗ।
ਪਰੇ ਚਰਨ ਪੁਨ ਅਰੇ ਨ ਕੈਸੇ। ਮਹਾਂ ਮਤੰਗ ਸ਼ੇਰ ਸੰਗਿ ਜੈਸੇ॥ ੪੯॥

ਗੁਰੂ ਨਾਨਕ ਦੇਵ ਜੀ ਨੇ ਆਪਣੀ ਕਰਾਮਾਤ ਨਾਲ ਅਧੀਨ ਕੀਤੇ ਤੇ ਉਨ੍ਹਾਂ ਨੂੰ ਜਿੱਤ ਕੇ ਉਨ੍ਹਾਂ ਦੇ ਹੰਕਾਰ ਦਾ ਨਾਸ਼ ਕੀਤਾ। ਸਾਰੇ ਚਰਨਾਂ ਤੇ ਢਹਿ ਪਏ ਤੇ ਕਿਸੇ ਤਰ੍ਹਾਂ ਵੀ ਅੜੇ ਨਹੀਂ, ਜਿਵੇਂ ਹਾਥੀ ਸ਼ੇਰ ਅੱਗੇ ਨਹੀਂ ਠਹਿਰ ਸਕਦਾ॥੪੯॥

ਤਬਿ ਕੋ ਇਹ ਉੱਤਮ ਇਸਥਾਨਾ। ਜਿਸਿ ਦਰਸੇ ਫਲ ਹੋਤਿ ਮਹਾਨਾ'।
ਏਵ ਸੁਨਾਵਤਿ ਪਹੁੰਚੇ ਡੇਰੇ। ਰਾਮੇ ਸੁਨਿ 'ਆਏ ਇਸ ਬੇਰੇ'॥ ੫੦॥

ਉਸ ਸਮੇਂ ਤੋਂ ਇਹ ਉੱਤਮ ਅਸਥਾਨ ਹੈ, ਜਿਹੜਾ ਵੀ ਇਸਦੇ ਦਰਸ਼ਨ ਕਰਦਾ ਹੈ, ਉਹ ਮਹਾਨ ਫਲ ਪ੍ਰਾਪਤ ਕਰਦਾ ਹੈ।" ਇਸ ਤਰ੍ਹਾਂ ਸੁਣਾਉਂਦੇ ਡੇਰੇ ਪਹੁੰਚ ਗਏ। ਭਾਈ ਰਾਮੇ ਨੇ ਸੁਣਿਆ ਕਿ "ਇਸ ਵੇਲੇ ਆ ਗਏ ਹਨ"॥੫੦॥

ਤਾਤਕਾਲ ਨਿਜ ਸਦਨ ਬੁਲਾਏ। ਭਲੀ ਭਾਂਤਿ ਭੋਜਨ ਤ੍ਰਿਪਤਾਏ।
ਇਸੀ ਰੀਤਿ ਬੀਤੇ ਦਿਨ ਤੀਨ। ਨਿਕਟਿ ਨਿਕਟਿ ਸੰਗਤ ਸੁਨਿ ਲੀਨਿ॥੫੧॥

ਤੁਰੰਤ ਆਪਣੇ ਘਰ ਵਿਚ ਬੁਲਾਏ, ਭਲੀ ਭਾਂਤ ਭੋਜਨ ਛਕਾਇਆ। ਇਸੇ ਰੀਤ ਨਾਲ ਤਿੰਨ ਦਿਨ ਬੀਤ ਗਏ। ਨੇੜੇ ਨੇੜੇ ਦੀਆਂ ਸੰਗਤਾਂ ਨੇ ਜਦ ਸੁਣ ਲਿਆ॥੫੧॥

'ਨੰਦਨ ਬਜਾਹਨਿ ਗੁਰੁ ਪੁਰਿ ਆਏ'। ਦਰਸ਼ਨ ਹੇਤ ਸਕਲ ਹੀ ਧਾਏ।
ਜਥਾ ਸ਼ਕਤਿ ਭੇਟਨਿ ਕੋ ਦੇਤਿ। ਬੰਦਤਿ ਨੇਤ੍ਰ ਸਫਲ ਕਰਿ ਲੇਤਿ॥ ੫੨॥

"ਪੁੱਤਰ ਵਿਆਹੁਣ ਵਾਸਤੇ ਗੁਰੂ ਜੀ ਆਏ ਹਨ।" ਦਰਸ਼ਨਾਂ ਵਾਸਤੇ ਸਾਰੇ ਆਏ, ਯਥਾ- ਸ਼ਕਤੀ ਸਾਰੇ ਭੇਟਾਵਾਂ ਧਰਦੇ ਸਨ ਅਤੇ ਬੰਦਨਾ ਕਰਕੇ ਨੇਤ੍ਰਾਂ ਨੂੰ ਸਫਲ ਕਰ ਲੈਂਦੇ ਸਨ॥੫੨॥

ਤ੍ਰੈ ਦਿਨ ਸੰਗਤਿ ਆਵਤਿ ਰਹੀ। ਕਰਿ ਅਰਦਾਸ ਕਾਮਨਾ ਲਹੀ।
ਅਤਿ ਉਤਸਵ ਲਖਿ ਸਭਿ ਬਿਸਮਾਏ। ਮਨਹੁ ਅਨੰਦ ਰੂਪ ਸਮੁਦਾਏ ॥੫੩॥

ਤਿੰਨ ਦਿਨ ਸੰਗਤ ਆਉਂਦੀ ਰਹੀ ਤੇ ਅਰਦਾਸ ਕਰਕੇ ਆਪਣੀਆਂ ਕਾਮਨਾਵਾਂ ਪੂਰੀਆਂ ਕਰਦੇ ਸਨ। ਅਜਿਹਾ ਉਤਸਵ ਵੇਖ ਕੇ ਸਾਰੇ ਬਹੁਤ ਹੈਰਾਨ ਹੋਏ, ਮਾਨੋ ਅਨੰਦ ਰੂਪ ਦਾ ਸਮੂਹ ਸੀ॥੫੩॥

*ਪੰਜਵੀਂ ਰਾਸ ਦਾ ਸੱਠਵਾਂ ਅਧਿਆਇ ਸਮਾਪਤ ਹੋਇਆ॥੬੦॥*

## ਅਧਿਆਇ ਇਕਾਹਠਵਾਂ

*ਭਾਈ ਮਿਹਰਾ*

*ਦੋਹਰਾ-* ਦਿਨ ਚੌਥੇ ਮਹਿਂ ਚਲਨਿ ਕੋ ਸ੍ਰੀ ਸਤਿਗੁਰੁ ਫੁਰਮਾਇ।
ਨਰ ਨਾਰੀ ਸੁਨਿ ਦੁਖਿਤਿ ਚਿਤ 'ਪੁਨ ਇਮਿ ਕਿਮਿ ਦਰਸਾਇ ॥੧॥

ਸਤਿਗੁਰੂ ਜੀ ਨੇ ਚੌਥੇ ਦਿਨ ਨੂੰ ਚੱਲਣ ਵਾਸਤੇ ਫੁਰਮਾਇਆ। ਇਸਤਰੀ ਪੁਰਸ਼ ਸੁਣ ਕੇ ਚਿੱਤ ਵਿਚ ਬਹੁਤ ਦੁਖੀ ਹੋਏ, "ਫਿਰ ਇਸ ਤਰ੍ਹਾਂ ਕਿਵੇਂ ਦਰਸ਼ਨ ਹੋਣਗੇ॥੧॥

*ਚੌਪਈ-* ਦੇਸ਼ ਬਿਦੇਸ਼ਨਿ ਕੇ ਜਿਨਿ ਤਾਈਂ। ਦਰਸ਼ਨ ਹੇਤ ਅਏ ਸਮੁਦਾਈ।
ਹੇ ਅਲਿ ! ਸੋ ਹਮਰੇ ਪੁਰਿ ਆਏ। ਧੰਨ ਭਾਗ ਇਨ ਕੇ ਲਖਿ ਪਾਏ ॥੨॥

ਦੇਸ਼ਾਂ ਬਿਦੇਸ਼ਾਂ ਤੋਂ ਸਿੱਖ ਇਕੱਠੇ ਹੋ ਕੇ ਗੁਰੂ ਜੀ ਦੇ ਦਰਸ਼ਨਾਂ ਵਾਸਤੇ ਆਉਂਦੇ ਹਨ। ਹੇ ਸਖੀ ! ਉਹ ਸਾਡੇ ਨਗਰ ਆਏ ਹਨ। ਰਾਮੇ ਦੇ ਪਰਿਵਾਰ ਦੇ ਧੰਨ ਭਾਗ ਹਨ, ਉਨ੍ਹਾਂ ਦੇ ਦਰਸ਼ਨ ਕਰ ਸਕੇ ਹਨ॥੨॥

ਰਾਮੇ ਕੀ ਤਨੁਜਾ ਬਡਭਾਗਨਿ। ਗੁਰੁ ਸੁਤ ਤੇ ਜੋ ਭਈ ਸੁਹਾਗਨਿ।
ਤਿਹ ਸਬੰਧ ਤੇ ਹਮ ਭੀ ਧੰਨ। ਤੀਨ ਦਿਵਸ ਗੁਰ ਪਿਖੇ ਪ੍ਰਸੰਨ' ॥੩॥

ਰਾਮੇ ਦੀ ਪੁੱਤਰੀ ਵੱਡੇ ਭਾਗਾਂ ਵਾਲੀ ਹੈ, ਗੁਰੂ ਜੀ ਦੇ ਪੁੱਤਰ ਰਾਹੀਂ ਜੋ ਸੁਹਾਗਣ ਹੋਈ ਹੈ, ਉਸ ਦੇ ਸੰਬੰਧ ਨਾਲ ਅਸੀਂ ਵੀ ਧੰਨ ਹੋ ਗਏ ਹਾਂ, ਤਿੰਨ ਦਿਨ ਗੁਰੂ ਜੀ ਨੂੰ ਪ੍ਰਸੰਨਤਾ ਨਾਲ ਵੇਖਿਆ ਹੈ"॥੩॥

ਇੱਤਜਾਦਿਕ ਕਹਿ ਕਹਿ ਉਤਸਾਹੀ। ਆਇ ਮਿਲੀ ਰਾਮੇ ਘਰ ਮਾਂਹੀ।
ਕਰਨਿ ਬਿਦਾ ਕੋ ਗੁਰੂ ਬੁਲਾਏ। ਸ਼ੁਭ ਆਸਨ ਪਰਿ ਊਚ ਬਿਠਾਏ ॥੪॥

ਇੱਤਿਆਦਿ ਕਹਿ ਕਹਿ ਉਤਸ਼ਾਹਤ ਹੁੰਦੀਆਂ ਸਨ, ਰਾਮੇ ਦੇ ਘਰ ਵਿਚ ਆ ਕੇ ਸਭ ਮਿਲੀਆਂ। ਗੁਰੂ ਜੀ ਨੂੰ ਵਿਦਾ ਕਰਨ ਵਾਸਤੇ ਰਾਮੇ ਨੇ ਸਭ ਨੂੰ ਬੁਲਾਇਆ ਸੀ, ਸਾਰਿਆਂ ਨੂੰ ਸ਼ੁਭ ਆਸਣ ਤੇ ਉੱਚੇ ਥਾਂ ਬਿਠਾਇਆ ਗਿਆ॥੪॥

ਦਾਜ ਸਮਾਜ ਸਰਬ ਲੇ ਆਵਾ। ਦਿਖਰਾਵਤਿ ਤਿਸਿ ਥਾਨ ਟਿਕਾਵਾ।
ਨਿਜ ਤਨੁਜਾ ਨੇਤੀ ਲੇ ਆਵਾ। ਕਰਿ ਸੰਕਲਪ ਸਰਬ ਅਰਪਾਵਾ ॥੫॥

ਭਾਈ ਰਾਮਾ ਦਾਜ ਦਾ ਸਾਰਾ ਸਮਾਨ ਲੈ ਆਇਆ, ਵਿਖਾਲੇ ਵਾਸਤੇ ਉਸ ਥਾਂ ਟਿਕਾ ਦਿੱਤਾ। ਆਪਣੀ ਕੰਨਿਆਂ ਨੂੰ ਓਥੇ ਲੈ ਆਇਆ, ਸੰਕਲਪ ਕਰਕੇ ਸਭ ਕੁਝ ਅਰਪਣ ਕਰ ਦਿੱਤਾ॥੫॥

ਬਸਤ੍ਰ ਬਿਭੂਖਨ ਬਾਸਨ ਬ੍ਰਿੰਦ। ਬੋਲਜੋ ਰਾਮਾ ਦ੍ਵੈ ਕਰ ਬੰਦਿ।
'ਤੁਮਰੇ ਸੁਤ ਕੀ ਸੇਵਾ ਹੇਤ। ਇਕਿ ਦਾਸੀ ਮੈਂ ਦਈ ਨਿਕੇਤ॥ ੬॥

ਵਸਤਰ, ਗਹਿਣੇ ਅਤੇ ਬਹੁਤ ਬਰਤਨ ਸਨ, ਰਾਮਾ ਹੱਥ ਜੋੜ ਕੇ ਬੋਲਿਆ, "ਤੁਹਾਡੇ ਪੁੱਤਰ ਦੀ ਸੇਵਾ ਵਾਸਤੇ, ਮੈਂ ਆਪਣੀ ਪੁੱਤਰੀ ਨੂੰ ਦਾਸੀ ਦੇ ਰੂਪ ਵਿਚ ਆਪ ਜੀ ਦੇ ਘਰ ਭੇਜ ਰਿਹਾ ਹਾਂ॥੬॥

ਅਪਰ ਨਹੀਂ ਮੁਝ ਤੇ ਬਨਿ ਆਈ। ਰਾਖਹੁ ਲਾਜ ਜਾਨਿ ਅਪਨਾਈ।
ਬਿਰਦ ਗ਼ਰੀਬ ਨਿਵਾਜਾ ਤੁਮਾਰਾ। ਸਮ ਨ ਪਾਇ ਖੋਜਿਯ ਜਗ ਸਾਰਾ' ॥ ੭॥

ਹੋਰ ਮੈਥੋਂ ਕੁਝ ਵੀ ਨਹੀਂ ਬਣਿਆ ਹੈ, ਮੇਰੀ ਲਾਜ ਰੱਖ ਕੇ ਉਸ ਨੂੰ ਅਪਣਾ ਲਵੋ। ਤੁਹਾਡਾ ਧਰਮ ਗਰੀਬ ਨਿਵਾਜ਼ ਹੈ, ਤੁਹਾਡੇ ਵਰਗਾ ਕੋਈ ਨਹੀਂ ਵੇਖਿਆ ਹੈ, ਸਾਰਾ ਜੱਗ ਖੋਜ ਲਿਆ ਹੈ"॥੭॥

ਸ਼੍ਰੀ ਹਰਿ ਗੋਵਿੰਦ ਧੀਰਜ ਦੀਨਿ। 'ਸਾਧੁ ਸਾਧੁ, ਪੁਨ ਨੰਮ੍ਰੀ ਕੀਨਿ'।
ਇਮਿ ਕਹਿ ਕਰਿ ਬਾਹਰਿ ਕੋ ਆਏ। ਚਢਨਿ ਹੇਤ ਤਯਾਰੀ ਕਰਿਵਾਏ॥ ੮॥

ਸ੍ਰੀ ਹਰਿਗੋਬਿੰਦ ਜੀ ਨੇ ਸਭ ਨੂੰ ਧੀਰਜ ਦਿੱਤਾ, "ਐਨਾ ਕੁਝ ਦੇ ਕੇ ਵੀ ਫਿਰ ਤੂੰ ਨਿੰਮਰਤਾ ਵਿਖਾਈ ਹੈ, ਤੇਰੇ ਸ਼ਾਬਾਸ਼ ਸ਼ਾਬਾਸ਼ !" ਇਸ ਤਰ੍ਹਾਂ ਕਹਿ ਕੇ ਬਾਹਰ ਨੂੰ ਆਏ, ਚਲਣ ਵਾਸਤੇ ਫਿਰ ਤਿਆਰੀ ਕਰਵਾਈ॥੮॥

ਨੇਤੀ ਡੋਰੇ ਬਿਖੈ ਬਿਠਾਈ। ਮਿਲਿਨਿ ਹੇਤਿ ਤ੍ਰਿਯ ਬਾਹਰਿ ਆਈ।
ਤਨੁਜਾ ਸੋਂ ਮਿਲਿ ਮਿਲਿ ਸੁਖਦੇਈ। ਅਨਿਕ ਪ੍ਰਕਾਰਨਿ ਸਿੱਖਜਾ ਦੇਈ॥ ੯॥

ਪੁੱਤਰੀ ਨੂੰ ਡੋਲੀ ਦੇ ਵਿਚ ਬਿਠਾਇਆ ਤੇ ਉਸ ਨੂੰ ਮਿਲਣ ਵਾਸਤੇ ਔਰਤਾਂ ਬਾਹਰ ਆਈਆਂ। ਮਾਤਾ ਸੁਖਦੇਈ ਨੇ ਆਪਣੀ ਪੁੱਤਰੀ ਨੂੰ ਮਿਲ ਮਿਲ ਕੇ ਅਨੇਕ ਪ੍ਰਕਾਰ ਦੀ ਸਿਖਿਆ ਦਿੱਤੀ॥੯॥

ਬਿਰਹ ਹੋਨਿ ਤੇ ਅੱਸ਼੍ਰੂ ਮੋਚਿਤਿ। ਮੰਗਲ ਸਮੈ ਜਾਨਿ ਸੰਕੋਚਤਿ।
ਸਭਿ ਅਬਲਾ ਨਿਜ ਗਰੇ ਲਗਾਵੈਂ। 'ਥਿਰੁ ਸੁਹਾਗ' ਆਸ਼ਿਖਾ ਅਲਾਵੈਂ॥੧੦॥

ਵਿਛੋੜਾ ਹੋਣ ਕਰਕੇ ਨੈਣਾਂ ਵਿਚ ਹੰਝੂ ਡੇਗਦੀ ਹੈ, ਪਰ ਅਨੰਦ-ਮੰਗਲ ਦਾ ਸਮਾਂ ਜਾਣ ਕੇ ਸੰਕੋਚ ਕਰਦੀ ਹੈ। ਸਾਰੀਆਂ ਇਸਤਰੀਆਂ ਆਪਣੇ ਗਲ ਨਾਲ ਲਾਉਂਦੀਆਂ ਸਨ ਤੇ ਅਸੀਸਾਂ ਦਿੰਦੀਆਂ ਸਨ, "ਤੇਰਾ ਸੁਹਾਗ ਜੀਉਂਦਾ ਰਹੇ"॥੧੦॥

ਆਗੈ ਡੋਰੇ ਕੋ ਕਰਿ ਲਿੱਤਾ। ਗਮਨੇ ਪਾਛੈ ਸ਼੍ਰੀ ਗੁਰਦਿੱਤਾ।
ਦੋਨਹੁ ਪਰ ਧਨ ਕੋ ਬਰਖਾਵੈਂ। ਜਨੁ ਊਨਵਿ ਘਨ ਬੂੰਦ ਗਿਰਾਵੈਂ॥ ੧੧॥

ਫਿਰ ਡੋਲੇ ਨੂੰ ਸਭ ਦੇ ਅੱਗੇ ਕਰ ਲਿਆ, ਉਸ ਦੇ ਪਿਛੇ-ਪਿਛੇ ਸ੍ਰੀ ਗੁਰਦਿੱਤਾ ਜੀ ਚਲ ਪਏ। ਦੋਵਾਂ ਉਤੋਂ ਦੀ ਧਨ ਦੀ ਵਰਸ਼ਾ ਕਰਦੇ ਸਨ ਜਿਵੇਂ ਨੀਵੇਂ ਬੱਦਲ ਮੀਂਹ ਵਰਸਾ ਰਹੇ ਹੋਣ॥੧੧॥

ਸਭਿ ਬਿਧਿ ਬਾਜੇ ਬਜਤਿ ਅਗਾਰੀ। ਚਲੇ ਸੁਧਾਸਰ ਪੰਥ ਮਝਾਰੀ।
ਕੇਤਿਕ ਨਰ ਸੋਂ ਆਵਤਿ ਰਾਮਾ। ਏਕ ਕੋਸ ਪਹੁੰਚਜੋ ਤਜਿ ਧਾਮਾ॥ ੧੨॥

ਸਭ ਵਿਧੀਆਂ ਅਨੁਸਾਰ ਅੱਗੇ ਵਾਜੇ ਵੱਜ ਰਹੇ ਸਨ, ਸਾਰੇ ਅੰਮ੍ਰਿਤਸਰ ਦੇ ਰਾਹੇ ਪੈ ਗਏ। ਕਈ ਮਨੁੱਖਾਂ ਦੇ ਨਾਲ ਰਾਮਾ ਵੀ ਜੰਞ ਨੂੰ ਤੋਰਨ ਆਇਆ ਸੀ, ਜਦ ਘਰ ਨੂੰ ਛੱਡ ਕੇ ਇਕ ਕੋਹ ਤੇ ਪਹੁੰਚ ਗਏ॥੧੨॥

ਦੇ ਧੀਰਜਿ ਸਤਿਗੁਰ ਤਬਿ ਮੋਰੇ। ਬੰਦੇ ਚਰਨ ਕਮਲ ਕਰ ਜੋਰੇ।
ਗਮਨੇ ਮਾਰਗ ਸਹਤ ਬਰਾਤੀ। ਗਏ ਪ੍ਰਥਮ ਆਏ ਤਿਸਿ ਭਾਂਤੀ॥ ੧੩॥

ਗੁਰੂ ਜੀ ਨੇ ਫਿਰ ਧੀਰਜ ਦੇ ਕੇ ਮੋੜ ਦਿੱਤੇ, ਭਾਈ ਰਾਮੇ ਨੇ ਹੱਥ ਜੋੜ ਕੇ ਚਰਨ ਕੰਵਲਾਂ ਤੇ ਬੰਦਨਾ ਕੀਤੀ। ਫਿਰ ਗੁਰੂ ਜੀ ਬਰਾਤੀਆਂ ਸਹਿਤ ਰਾਹੇ ਪੈ ਗਏ, ਜਿਵੇਂ ਪਹਿਲਾਂ ਗਏ ਸਨ, ਓਸੇ ਤਰ੍ਹਾਂ ਵਾਪਸ ਆਏ॥੧੩॥

**ਏਕਿ ਨਿਸਾ ਬਸਿ ਕੈ ਮਗ ਮਾਂਹੀ। ਆਵਤਿ ਭੇ ਅਪਨੇ ਪੁਰਿ ਪਾਹੀ।**
**ਪੂਰਬ ਗਯੋ, ਜਾਇ ਸੁਧਿ ਦੀਨਿਸਿ। ਸੁਨਿ ਗੰਗਾਦਿਕ ਆਨੰਦ ਕੀਨਿਸਿ॥੧੪॥**

ਰਸਤੇ ਵਿਚ ਇਕ ਰਾਤ ਠਹਿਰ ਕੇ, ਆਪਣੇ ਨਗਰ ਵਿਚ ਆ ਗਏ। ਕੁਝ ਘੋੜ-ਸਵਾਰਾਂ ਨੂੰ ਪਹਿਲਾਂ ਭੇਜ ਦਿੱਤਾ, ਉਨ੍ਹਾਂ ਨੇ ਜਾ ਕੇ ਖਬਰ ਦੇ ਦਿੱਤੀ। ਇਹ ਸੁਣ ਕੇ ਮਾਤਾ ਗੰਗਾ ਜੀ ਆਦਿ ਬਹੁਤ ਆਨੰਦਿਤ ਹੋਏ॥੧੪॥

**ਸਕਲ ਮੇਲਿ ਕੀ ਅਬਲਾ ਜੇਈ। ਸੁਨਿ ਆਗਵਨ ਤਜਾਰ ਭੀ ਤੇਈ।**
**ਡੋਰੇ ਸਹਤ ਸੁ ਦ੍ਵਾਰ ਅਗਾਰੇ। ਗੁਰੁ ਸੁਤ ਆਯਹੁ ਸਰਬ ਨਿਹਾਰੇ॥ ੧੫॥**

ਮੇਲ ਦੀਆਂ ਜਿੰਨੀਆਂ ਵੀ ਇਸਤਰੀਆਂ ਸਨ, ਉਹ ਬਰਾਤ ਦੇ ਆਉਣ ਬਾਰੇ ਸੁਣ ਕੇ ਤਿਆਰ ਹੋ ਗਈਆਂ। ਡੋਲੇ ਸਹਿਤ ਗੁਰੂ ਪੁੱਤਰ ਜਦ ਦਰਵਾਜ਼ੇ ਤੇ ਆਇਆ ਤਾਂ ਸਭ ਨੇ ਵੇਖਿਆ॥੧੫॥

**ਪਿਖਿ ਦਮੋਦਰੀ ਪੁੱਤ੍ਰ ਸੁਨੂਖਾ। ਮਨਹੁ ਕਲਪਤਰੁ ਲਹਜੋ ਅਦੂਖਾ।**
**ਬਾਰਿ ਬਾਰਿ ਬਾਰੀ ਬਰ ਬਾਰਾ। ਭਲੀ ਰੀਤਿ ਲੇ ਸਦਨ ਮਝਾਰਾ॥ ੧੬॥**

ਜਦ ਮਾਤਾ ਦਮੋਦਰੀ ਨੇ ਆਪਣੇ ਨੂੰਹ ਪੁੱਤਰ ਨੂੰ ਵੇਖਿਆ ਤਾਂ ਏਨੀ ਪ੍ਰਸੰਨ ਹੋਈ ਮਾਨੋ ਦੁੱਖਾਂ ਦਾ ਨਾਸ਼ ਕਰਨ ਵਾਲਾ ਕਲਪਬ੍ਰਿਛ ਮਿਲ ਗਿਆ ਹੋਵੇ। ਵਾਰ-ਵਾਰ ਉਨ੍ਹਾਂ ਉਤੋਂ ਸ੍ਰੇਸ਼ਟ ਜਲ ਵਾਰਿਆ ਤੇ ਭਲੀ ਰੀਤ ਅਨੁਸਾਰ ਉਨ੍ਹਾਂ ਨੂੰ ਘਰ ਦੇ ਅੰਦਰ ਲੈ ਕੇ ਗਈ॥੧੬॥

**ਝੋਰੀ ਪਾਇ ਦਰਬ ਕੀ ਥਾਤੀ। ਪਿਖਤਿ ਸਨੁਖਾ ਸੀਤਲ ਛਾਤੀ।**
**ਪੌਤ੍ਰ ਬਧੂ ਕੋ ਗੰਗਾ ਹੇਰਾ। ਮੁਦਿਤਿ ਮਹਾਂ ਧਨ ਦੀਨਿ ਬਡੇਰਾ॥ ੧੭॥**

ਧਨ ਦੀ ਝੋਲੀ ਭਰ ਕੇ, ਨੂੰਹ ਨੂੰ ਵੇਖ ਕੇ ਛਾਤੀ ਵਿਚ ਠੰਡ ਪੈ ਗਈ। ਮਾਤਾ ਗੰਗਾ ਜੀ ਨੇ ਵੀ ਆਪਣੀ ਪੋਤ ਨੂੰਹ ਨੂੰ ਵੇਖਿਆ, ਬਹੁਤ ਪ੍ਰਸੰਨ ਹੋਈ ਤੇ ਉਸ ਵੀ ਬਹੁਤ ਧਨ ਦਿੱਤਾ॥੧੭॥

**ਆਇ ਨਾਨਕੀ ਅਰੁ ਮਰਵਾਹੀ। ਪਿਖਿ ਪਿਖਿ ਧਨ ਦੇ ਸਰਬ ਸਰਾਹੀ।**
**ਅਪਰ ਮੇਲਿ ਕੀ ਅਬਲਾ ਸਾਰੀ। ਦੇਤਿ ਦਰਬ ਗਨ ਬਧੂ ਨਿਹਾਰੀ॥ ੧੮॥**

ਮਾਤਾ ਨਾਨਕੀ ਅਤੇ ਮਾਤਾ ਮਹਾਂਦੇਵੀ ਵੀ ਆਈਆਂ, ਵੇਖ ਵੇਖ ਧਨ ਦੇ ਕੇ ਦੋਹਾਂ ਨੇ ਬਹੁਤ ਸ਼ਲਾਘਾ ਕੀਤੀ। ਮੇਲ ਦੀਆਂ ਹੋਰ ਇਸਤਰੀਆਂ ਵੀ ਆਈਆਂ, ਬਹੁਤ ਧਨ ਦੇ ਕੇ ਉਨ੍ਹਾਂ ਨੂੰਹ ਨੂੰ ਵੇਖਿਆ॥੧੮॥

**ਸ੍ਰੀ ਹਰਿਗੋਵਿੰਦ ਸਹਤ ਬਰਾਤਿ। ਆਗੈ ਕਰਿ ਗੁਰਦਿੱਤਾ ਤਾਤ।**
**ਗਏ ਪ੍ਰਸਾਦਿ ਲਏ ਦਰਬਾਰ। ਪੌਰ ਦਰਸ਼ਨੀ ਬੰਦਨ ਧਾਰਿ॥ ੧੯॥**

ਸ੍ਰੀ ਹਰਿਗੋਬਿੰਦ ਸਾਹਿਬ ਬਰਾਤ ਸਹਿਤ ਆਪਣੇ ਪੁੱਤਰ ਗੁਰਦਿੱਤਾ ਜੀ ਨੂੰ ਅੱਗੇ ਕਰਕੇ ਤੇ ਪ੍ਰਸ਼ਾਦਿ ਲੈ ਕੇ ਦਰਬਾਰ ਸਾਹਿਬ ਨੂੰ ਗਏ ਤੇ ਜਾ ਕੇ ਦਰਸ਼ਨੀ ਡਿਉੜੀ ਤੇ ਬੰਦਨਾ ਕੀਤੀ॥੧੯॥

**ਸ੍ਰੀ ਹਰਿਮੰਦਰ ਬੰਦਨ ਕਰਿਕੈ। ਚਾਰਹੁੰ ਕਰੀ ਪ੍ਰਕਰਮਾ ਫਿਰਿ ਕੈ।**
**ਅੰਤਰਿ ਪ੍ਰਵਿਸ਼ੇ ਬ੍ਰਿੱਧ ਨਿਹਾਰਾ। ਨਮੋ ਕਰਤਿ ਸਭਿ ਕੁਸ਼ਲ ਉਚਾਰਾ॥ ੨੦॥**

ਫਿਰ ਸ੍ਰੀ ਹਰਿਮੰਦਰ ਸਾਹਿਬ ਨੂੰ ਬੰਦਨਾ ਕਰਕੇ ਚਾਰੇ ਪਾਸੇ ਫਿਰ ਕੇ ਪਰਿਕਰਮਾਂ ਕਰਕੇ ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਪ੍ਰਵੇਸ਼ ਕੀਤਾ ਤੇ ਓਥੇ ਜਾ ਕੇ ਬਾਬਾ ਬੁੱਢਾ ਜੀ ਨੂੰ ਵੇਖਿਆ, ਨਮਸਕਾਰ ਕਰਕੇ ਸੁਖ-ਸਾਂਦ ਪੁੱਛੀ॥੨੦॥

ਖਰੇ ਹੋਇ ਅਰਦਾਸ ਬਖਾਨੀ। ਪੁਨ ਪ੍ਰਸਾਦਿ ਬਰਤਾਵਨਿ ਠਾਨੀ।
ਤਖਤ ਅਕਾਲ ਬੈਠਿਗੇ ਆਇ। ਮਿਲਿ ਗੁਰਦਾਸ ਨਮੋ ਜੁਤਿ ਗਾਇ॥੨੧॥

ਖੜੇ ਹੋ ਕੇ ਅਰਦਾਸ ਕੀਤੀ, ਬਾਅਦ ਵਿਚ ਸਾਰਿਆਂ ਨੂੰ ਪ੍ਰਸ਼ਾਦ ਵਰਤਾ ਦਿੱਤਾ। ਫਿਰ ਅਕਾਲ ਤਖਤ ਤੇ ਆ ਕੇ ਬੈਠ ਗਏ ਤੇ ਭਾਈ ਗੁਰਦਾਸ ਨੂੰ ਮਿਲ ਕੇ ਬੰਦਨਾ ਸਹਿਤ ਸੁਖ ਆਨੰਦ ਕਹੀ॥੨੧॥

ਕਹ੍ਯੋ ਮਸੰਦਨਿ ਸੋਂ ਗੁਰੁ ਤਬੈ। 'ਸੁਧਿ ਲਿਹੁ ਨਰ ਬਰਾਤਿ ਜੇ ਸਬੈ।
ਖਾਣਾ ਦਾਨਾ ਦੇਹੁ ਸੰਭਾਰਿ। ਜਥਾ ਜੋਗ ਸਭਿ ਕੋ ਨਿਰਧਾਰਿ'॥ ੨੨॥

ਤਦ ਗੁਰੂ ਜੀ ਨੇ ਮਸੰਦਾਂ ਨੂੰ ਕਿਹਾ, "ਜਿਹੜੇ ਬਰਾਤ ਵਾਲੇ ਮਨੁੱਖ ਹਨ, ਉਨ੍ਹਾਂ ਸਭ ਦੀ ਖ਼ਬਰ ਲਵੋ। ਉਨ੍ਹਾਂ ਨੂੰ ਸੰਭਾਲ ਕੇ ਖਾਣਾ ਦਾਣਾ ਦੇਵੋ ਤੇ ਯਥਾਯੋਗ ਸਭ ਨੂੰ ਸੰਤੁਸ਼ਟ ਕਰੋ"॥੨੨॥

ਉਠਿ ਕਰਿ ਨਿਜ ਮਹਿਲੀਂ ਗੁਰੁ ਗਏ। ਸੰਧ੍ਯਾ ਸੂਰ ਅਥਯੋ ਤਮ ਭਏ।
ਤਬਿ ਗੰਗਾ ਸਗਰੋ ਪਰਵਾਰ। ਸਹਤ ਮੇਲਿ ਸਭਿ ਕਰਿਕੈ ਤ੍ਯਾਰਿ॥ ੨੩॥

ਗੁਰੂ ਜੀ ਉੱਠ ਕੇ ਆਪਣੇ ਮਹਿਲਾਂ ਨੂੰ ਚਲੇ ਗਏ, ਸ਼ਾਮ ਹੋ ਗਈ, ਸੂਰਜ ਡੁੱਬ ਗਿਆ ਤੇ ਸਾਰੇ ਹਨੇਰਾ ਹੋ ਗਿਆ। ਤਦ ਮਾਤਾ ਗੰਗਾ ਜੀ ਨੇ ਸਾਰੇ ਪਰਿਵਾਰ ਨੂੰ ਮੇਲ ਸਹਿਤ ਤਿਆਰ ਕਰਵਾਇਆ॥੨੩॥

ਜਾਇ ਕਰੀ ਬੰਦਨ ਹਰਿਮੰਦਰ। ਦੀਨਿ ਪ੍ਰਦਛਨਾ ਫਿਰਿ ਸਭਿ ਸੁੰਦਰਿ।
ਧਰਿ ਅਕੋਰ ਪੁਨ ਮੁਰਿ ਕਰਿ ਆਈ। ਗਾਵਤਿ ਗੀਤਨਿ ਦੇਤਿ ਵਧਾਈ॥੨੪॥

ਜਾ ਕੇ ਹਰਿਮੰਦਰ ਸਾਹਿਬ ਵਿਚ ਬੰਦਨਾ ਕੀਤੀ, ਸਾਰਿਆਂ ਨੇ ਫਿਰ ਕੇ ਪਰਿਕਰਮਾਂ ਕੀਤੀਆਂ, ਭੇਟਾ ਧਰ ਕੇ ਫਿਰ ਮੁੜ ਆਏ। ਇਸਤਰੀਆਂ ਗੀਤ ਗਾਉਂਦੀਆਂ ਸਨ ਤੇ ਵਧਾਈ ਦਿੰਦੀਆਂ ਸਨ॥੨੪॥

ਖਾਨ ਪਾਨ ਪੁਨ ਕਰਿ ਸਮੁਦਾਈ। ਸੁਪਤਿ ਜਥਾ ਸੁਖ ਰਾਤਿ ਬਿਤਾਈ।
ਪੰਚ ਦਿਵਸ ਇਸ ਰੀਤਿ ਬਿਤਾਏ। ਮੇਲਿ ਚਲਨਿ ਘਰ ਕੋ ਅਕੁਲਾਏ॥੨੫॥

ਫਿਰ ਸਾਰਿਆਂ ਨੇ ਅੰਨ ਪਾਣੀ ਛੱਕਿਆ ਅਤੇ ਸੌਂ ਕੇ ਸੁਖ ਨਾਲ ਰਾਤ ਬਤੀਤ ਕੀਤੀ। ਪੰਜ ਦਿਨ ਏਸੇ ਰੀਤ ਨਾਲ ਲੰਘਾਏ, ਮੇਲ ਆਪਣੇ ਘਰਾਂ ਨੂੰ ਜਾਣ ਵਾਸਤੇ ਵਿਆਕੁਲ ਹੋ ਗਿਆ ਸੀ॥੨੫॥

ਕਹਿਂ ਲਗਿ ਗਿਨੀਯਹਿ ਨਾਮ ਜੁ ਸਾਰੇ। ਜਥਾ ਜੋਗ ਸਭਿ ਦੇ ਅਧਿਕਾਰੇ।
ਦਾਨ ਮਾਨ ਸੋਂ ਕਰੇ ਬਿਸਰਜਨ। ਨਿਜ ਨਿਜ ਘਰ ਗਮਨੇ ਹਰਖਤਿ ਮਨ॥੨੬॥

ਕਿਥੋਂ ਤਕ ਉਨ੍ਹਾਂ ਸਾਰਿਆਂ ਦੇ ਨਾਮ ਲਵਾਂ, ਯਥਾ-ਯੋਗ ਜੋ ਜੋ ਜਿਸ ਦਾ ਅਧਿਕਾਰ ਸੀ ਦਾਨ ਮਾਨ ਕਰਕੇ ਵਿਦਾ ਕੀਤੇ, ਉਹ ਸਾਰੇ ਮਨ ਵਿਚ ਪ੍ਰਸੰਨ ਹੋ ਕੇ ਆਪਣੇ-ਆਪਣੇ ਘਰਾਂ ਨੂੰ ਚਲੇ ਗਏ॥੨੬॥

ਮਉ, ਖਡੂਰ, ਡੱਲੇ, ਮੰਡਜਾਲੀ। ਗੋਇੰਦਵਾਲ ਸੁ ਮੇਲਿ ਬਿਸਾਲੀ।
ਸੁਜਸੁ ਕਰਤਿ ਨਿਜ ਨਿਜ ਘਰਿ ਗਏ। 'ਉਤਸਵ ਅਧਿਕ ਬ੍ਯਾਹ ਮਹਿਂ ਭਏ' ॥੨੭॥

ਮਉ, ਖਡੂਰ, ਡੱਲਾ, ਮੰਡਿਆਲੀ ਅਤੇ ਗੋਇੰਦਵਾਲ ਦਾ ਵਿਸ਼ਾਲ ਮੇਲ ਸੀ, ਉਹ ਸਾਰੇ ਸ੍ਰੇਸ਼ਟ ਜੱਸ ਕਰਦੇ ਆਪਣੇ ਆਪਣੇ ਘਰਾਂ ਨੂੰ ਚਲੇ ਗਏ, ਉਹ ਕਹਿੰਦੇ ਸਨ, "ਵਿਆਹ ਦੇ ਵਿਚ ਬਹੁਤ ਉਤਸਵ ਹੋਏ ਹਨ"॥੨੭॥

ਰਾਮੋ ਸਹਤ ਸੁ ਸਾਂਈਦਾਸ। ਨਹਿਂ ਗਮਨ੍ਯੋ ਰਹਿ ਸਤਿਗੁਰੁ ਪਾਸਿ।
'ਕੇਤਿਕ ਦਿਨ ਹੌਂ ਦਰਸ਼ਨ ਕਰੌਂ। ਨਹੀਂ ਜਾਨਿ ਘਰ ਇੱਛਾ ਧਰੌਂ'॥ ੨੮॥

ਬੀਬੀ ਰਾਮੋਂ ਤੇ ਭਾਈ ਸਾਂਈਦਾਸ ਨਹੀਂ ਗਏ, ਉਹ ਸਤਿਗੁਰੂ ਜੀ ਦੇ ਪਾਸ ਹੀ ਰਹਿ ਪਏ, ਉਹ ਕਹਿੰਦੇ ਸਨ, "ਕੁਝ ਦਿਨ ਹੋਰ ਦਰਸ਼ਨ ਕਰਾਂਗੇ, ਘਰ ਜਾਣ ਦੀ ਹਾਲੇ ਇੱਛਾ ਨਹੀਂ ਹੈ"॥੨੮॥

**ਹੁਇ ਪ੍ਰਸੰਨ ਪ੍ਰੇਮੀ ਬਡ ਜਾਨਾ। ਗੁਰ ਨਿਜ ਨਿਕਟਿ ਰਾਖਿ ਬੈਠਾਨਾ।**
**ਮਿਹਰਾ ਨਾਮ ਸਿੱਖ ਇਕਿ ਗੁਰੁ ਕਾ। ਬਸਹਿ ਬਕਾਲੇ ਪ੍ਰੇਮੀ ਉਰ ਕਾ॥੨੯॥**

ਗੁਰੂ ਜੀ ਬਹੁਤ ਪ੍ਰਸੰਨ ਹੋਏ, ਉਨ੍ਹਾਂ ਨੂੰ ਵੱਡਾ ਪ੍ਰੇਮੀ ਜਾਣਿਆ, ਗੁਰੂ ਜੀ ਉਨ੍ਹਾਂ ਨੂੰ ਆਪਣੇ ਪਾਸ ਬਿਠਾ ਰੱਖਦੇ ਸਨ। ਮਿਹਰਾ ਨਾਮੀ ਇਕ ਗੁਰੂ ਜੀ ਦਾ ਸਿੱਖ ਸੀ, ਉਹ ਬਕਾਲੇ ਪਿੰਡ ਵਿਚ ਰਹਿੰਦਾ ਸੀ ਤੇ ਦਿਲ ਵਿਚ ਗੁਰੂ ਜੀ ਵਾਸਤੇ ਬਹੁਤ ਪ੍ਰੇਮ ਰੱਖਦਾ ਸੀ॥੨੯॥

**ਤੀਰ ਬਿਪਾਸਾ ਕੇ ਸ਼ੁਭ ਗ੍ਰਾਮ। ਸੋ ਆਯੋ ਸਿਮਰਤਿ ਸਤਿਨਾਮ।**
**ਉਤਸਵ ਬਜਾਹ ਬਿਖੈ ਹਰਖਾਏ। ਮੇਲਿ ਵਿਸਾਖੀ ਕੋ ਸਮੁਦਾਏ॥ ੩੦॥**

ਦਰਿਆ ਬਿਆਸ ਦੇ ਨੇੜੇ ਉਸ ਦਾ ਸ਼ੁਭ ਪਿੰਡ ਸੀ, ਉਹ ਸਤਿਨਾਮ ਦਾ ਸਿਮਰਨ ਕਰਦਾ ਹੋਇਆ ਗੁਰੂ ਜੀ ਪਾਸ ਆਇਆ। ਗੁਰੂ ਜੀ ਵਿਆਹ ਦੇ ਉਤਸਵ ਬਾਅਦ ਬਹੁਤ ਪ੍ਰਸੰਨ ਸਨ, ਵਿਸਾਖੀ ਦੇ ਮੇਲੇ ਤੇ ਵੀ ਬਹੁਤ ਇਕੱਠ ਹੋ ਰਿਹਾ ਸੀ॥੩੦॥

**ਮਿਹਰੇ ਜਥਾ ਸ਼ਕਤਿ ਕਰ ਲੀਨਿ। ਭੇਟ ਗੁਰੂ ਆਗੈ ਧਰਿ ਦੀਨਿ।**
**ਮਸਤਕ ਟੇਕਤਿ ਗੁਰੂ ਬਖਾਨੀ। 'ਮੋਹਿ ਭਾਵਨਾ ਪੁਰਹੁ ਮਹਾਨੀ॥ ੩੧॥**

ਮਿਹਰੇ ਨੇ ਜਥਾ-ਸ਼ਕਤੀ ਭੇਟਾ ਲਈ ਤੇ ਗੁਰੂ ਜੀ ਦੇ ਅੱਗੇ ਧਰ ਦਿੱਤੀ। ਫਿਰ ਗੁਰੂ ਜੀ ਅੱਗੇ ਮੱਥਾ ਟੇਕ ਕੇ ਬੋਲਿਆ, "ਹੇ ਸਤਿਗੁਰੂ ਜੀ! ਮੇਰੀ ਭਾਵਨਾ ਪੂਰੀ ਕਰੋ॥੩੧॥

**ਸੁੰਦਰ ਸਦਨ ਸੁਧਾਰਨਿ ਕਰੇ। ਤਿਨਿ ਮਹੁੰ ਚਰਨ ਆਪ ਕੋ ਫਿਰੇ।**
**ਮਾਤਾ ਗੰਗ ਸੰਗਿ ਚਲਿ ਆਵੈਂ। ਇਮਿ ਦੇਖਨਿ ਮਮ ਚਿਤ ਲਲਚਾਵੈ'॥੩੨॥**

ਮੈਂ ਸੁੰਦਰ ਸੁਧਾਰ ਕੇ ਮਕਾਨ ਬਣਾਇਆ ਹੈ, ਉਸ ਵਿਚ ਆਪ ਜੀ ਦੇ ਚਰਨ ਪੈਣ, ਮਾਤਾ ਗੰਗਾ ਜੀ ਵੀ ਨਾਲ ਚਲ ਕੇ ਆਉਣ, ਇੰਝ ਵੇਖਣ ਨੂੰ ਮੇਰਾ ਚਿੱਤ ਲਲਚਾਉਂਦਾ ਹੈ"॥੩੨॥

**ਸੁਨਿ ਕਰਿ ਸ਼੍ਰੀ ਸਤਿਗੁਰੂ ਬਖਾਨਾ। 'ਜੇ ਕਰਿ ਪ੍ਰੇਮ ਮਨੋਰਥ ਠਾਨਾ।**
**ਕਜੋਂ ਨ ਹੋਹਿ ਪੂਰਨ ਮਨ ਜਾਨਹੁ। ਅਸ ਹੁਇ ਸਮੋ, ਪ੍ਰਤੀਖਨ ਠਾਨਹੁ'॥੩੩॥**

ਇਹ ਸੁਣ ਕੇ ਗੁਰੂ ਜੀ ਨੇ ਕਿਹਾ, "ਜੇ ਤੂੰ ਪ੍ਰੇਮ ਨਾਲ ਇਹ ਮਨੋਰਥ ਧਾਰਿਆ ਹੈ ਤਾਂ ਫਿਰ ਇਹ ਕਿਉਂ ਪੂਰਾ ਨਹੀਂ ਹੋਵੇਗਾ, ਮਨ ਵਿਚ ਇਹ ਸਮਝ ਲਵੋ, ਐਸਾ ਹੀ ਹੋਵੇਗਾ, ਸਮੇਂ ਦਾ ਇੰਤਜ਼ਾਰ ਕਰੋ"॥੩੩॥

**ਸੁਨਿ ਗੁਰੁ ਤੇ ਆਇਸੁ ਕੋ ਲੀਨਿ। ਗਮਨਜੋ ਸ਼੍ਰੀ ਗੰਗਾ ਘਰ ਚੀਨਿ।**
**ਪੌਤ੍ਰ ਬਜਾਹ ਤੇ ਹਰਖਤਿ ਹੋਈ। ਵਧੀ ਬੇਲ ਗੁਰੁ ਬਚ ਫੁਰਿ ਸੋਈ॥ ੩੪॥**

ਇਹ ਸੁਣ ਕੇ ਗੁਰੂ ਜੀ ਤੋਂ ਆਗਿਆ ਲਈ, ਤੇ ਮਾਤਾ ਗੰਗਾ ਜੀ ਨੂੰ ਘਰ ਵਿਚ ਸਮਝ ਕੇ, ਮਹਿਲਾਂ ਵਿਚ ਚਲੇ ਗਿਆ। ਮਾਤਾ ਗੰਗਾ ਜੀ ਪੋਤਰੇ ਦਾ ਵਿਆਹ ਵੇਖ ਕੇ ਬਹੁਤ ਪ੍ਰਸੰਨ ਹੋਈ ਸੀ, ਉਸ ਦੀ ਵੇਲ ਵਧੀ ਸੀ ਤੇ ਗੁਰੂ ਅਰਜਨ ਦੇਵ ਜੀ ਦੇ ਕਹੇ ਬਚਨ ਪੂਰੇ ਹੋਏ ਸਨ॥੩੪॥

**ਮਿਹਰੇ ਅੱਗ੍ਰ ਉਪਾਇਨਿ ਧਰੀ। ਹਾਥ ਜੋਰਿ ਅਭਿਬੰਦਨ ਕਰੀ।**
**ਅਤਿ ਪ੍ਰਸੰਨ ਹੁਇ ਬੂਝਨਿ ਠਾਨਾ। ਮਾਤ ਗੰਗ 'ਆਨੰਦ ਮਹਾਨਾ?'॥ ੩੫॥**

ਮਿਹਰੇ ਨੇ ਘਰ ਜਾ ਕੇ ਮਾਤਾ ਜੀ ਅੱਗੇ ਉਪਹਾਰ ਧਰੇ ਤੇ ਹੱਥ ਜੋੜ ਕੇ ਬੰਦਨਾਂ ਕੀਤੀ। ਬਹੁਤ ਪ੍ਰਸੰਨ ਹੋ ਕੇ ਮਾਤਾ ਗੰਗਾ ਜੀ ਨੇ ਪੁਛਿਆ, "ਅਨੰਦ ਪ੍ਰਸੰਨ ਹੈਂ ?"॥੩੫॥

**ਸੁਨਿ ਮਿਹਰੇ ਬ੍ਰਿਤੰਤ ਨਿਜ ਭਾਖਾ। 'ਮਨ ਮੇਰੇ ਅਸ ਹੈ ਅਭਿਲਾਖਾ।**
**ਸ਼੍ਰੀ ਹਰਿ ਗੋਵਿੰਦ ਲੇਕਰਿ ਨਾਲ। ਘਰ ਦਰਸ਼ਨ ਦੇ ਕਰਹੁ ਨਿਹਾਲ॥ ੩੬॥**

ਇਹ ਸੁਣ ਕੇ ਮਿਹਰੇ ਨੇ ਆਪਣਾ ਸਾਰਾ ਬ੍ਰਿਤਾਂਤ ਸੁਣਾਇਆ, "ਮੇਰੇ ਮਨ ਦੀ ਅਭਿਲਾਸ਼ਾ ਹੈ ਕਿ ਸ੍ਰੀ ਹਰਿਗੋਬਿੰਦ ਸਾਹਿਬ ਨੂੰ ਨਾਲ ਲੈ ਕੇ, ਘਰ ਵਿਚ ਦਰਸ਼ਨ ਦੇ ਕੇ ਨਿਹਾਲ ਕਰੋ॥੩੬॥

**ਸੁੰਦਰ ਮੰਦਿਰ ਮੈਂ ਬਨਿਵਾਏ। ਦਰਬ ਅਧਿਕ ਹੀ ਤਿਨਿ ਪਰ ਲਾਏ।**
**ਬਸਜੋ ਨਹੀਂ ਮੈਂ ਅੰਤਰਿ ਤਾਂਹਿ। ਨਏ ਹੇਰਿ ਮਨ ਉਪਜੀ ਚਾਹਿ॥ ੩੭॥**

ਮੈਂ ਸੁੰਦਰ ਘਰ ਬਣਵਾਇਆ ਹੈ, ਉਸ ਨੂੰ ਬਣਾਉਣ ਵਿਚ ਮੈਂ ਬਹੁਤ ਧਨ ਖਰਚ ਕੀਤਾ ਹੈ। ਉਨ੍ਹਾਂ ਵਿਚ ਹਾਲੇ ਮੈਂ ਵੱਸਿਆ ਨਹੀਂ ਹਾਂ। ਨਵੇਂ ਮਕਾਨ ਵੇਖ ਕੇ ਮਨ ਵਿਚ ਚਾਹਤ ਪੈਦਾ ਹੋਈ ਹੈ॥੩੭॥

**ਪ੍ਰਥਮ ਗੁਰੂ ਕੇ ਪਦ ਅਰਬਿੰਦ। ਬਿਚਰਹਿਂ ਸਦਨ, ਹੋਤਿ ਆਨੰਦ।**
**ਬਿਨੈ ਭਨੀ ਇਹ, ਗੁਰੂ ਅਗਾਰੀ। ਤਉ ਸਹਾਇਤਾ ਚਹੌਂ ਤੁਮਾਰੀ॥ ੩੮॥**

ਪਹਿਲਾਂ ਗੁਰੂ ਜੀ ਦੇ ਚਰਨਕੰਵਲ ਘਰ ਵਿਚ ਪਵਾਵਾਂ, ਅਨੰਦਮਈ ਹੋ ਕੇ ਉਹ ਘਰ ਦੇ ਵਿਚ ਵਿਚਰਨ। ਇਹ ਬੇਨਤੀ ਮੈਂ ਗੁਰੂ ਜੀ ਅੱਗੇ ਵੀ ਕੀਤੀ ਹੈ, ਫਿਰ ਵੀ ਤੁਹਾਡੀ ਸਹਾਇਤਾ ਚਾਹੁੰਦਾ ਹਾਂ॥੩੮॥

**ਕਹਿ ਕਰਿ ਆਪ ਤਜਾਰਿ ਕਰਿਵਾਵਹੁ। ਏਕਿ ਬਾਰਿ ਤਿਸਿ ਘਰ ਪਗ ਪਾਵਹੁ।**
**ਸਫਲ ਕਰਹੁ ਬਨਿਬੋ ਤਿਨਿ ਸੁੰਦਰ। ਇਕਿ ਦੁਇ ਨਿਸਾ ਬਾਸ ਕਰਿ ਅੰਦਰਿ' ॥੩੯॥**

ਆਪ ਜੀ ਕਹਿ ਕੇ ਉਨ੍ਹਾਂ ਨੂੰ ਤਿਆਰ ਕਰਾਵੋ, ਇਕ ਵਾਰ ਉਸ ਘਰ ਵਿਚ ਚਰਨ ਪਾਵੋ। ਉਸ ਮਕਾਨ ਦਾ ਸੁੰਦਰ ਬਣਨਾ ਸਫਲ ਕਰੋ, ਇਕ ਦੋ ਰਾਤਾਂ ਉਸ ਘਰ ਵਿਚ ਵਾਸਾ ਕਰੋ"॥੩੯॥

**ਸੁਨਿ ਗੰਗਾ ਮਿਹਰੇ ਸੰਗਿ ਕਹਜੋ। 'ਉਤਸਵ ਬਜਾਹ ਕੇਰਿ ਹੁਇ ਰਹਜੋ।**
**ਅਬਿ ਤੌ ਜਾਨੋ ਬਨੈ ਨ ਕੋਈ। ਕੋ ਦਿਨ ਬਿਤਹਿਂ ਨਿਹਾਰੈਂ ਸੋਈ॥ ੪੦॥**

ਇਹ ਸੁਣ ਕੇ ਮਾਤਾ ਗੰਗਾ ਜੀ ਨੇ ਮਿਹਰੇ ਨੂੰ ਕਿਹਾ, "ਵਿਆਹ ਦੇ ਉਤਸਵ ਹੋ ਰਹੇ ਹਨ, ਹਾਲੇ ਤਾਂ ਜਾਣਾ ਬਣਦਾ ਨਹੀਂ, ਕੁਝ ਦਿਨ ਬੀਤਣ ਤੋਂ ਬਾਅਦ ਤੁਹਾਡਾ ਘਰ ਵੇਖਾਂਗੇ॥੪੦॥

**ਸ਼੍ਰੀ ਹਰਿਗੋਵਿੰਦ ਕੋ ਲੇ ਸੰਗਿ। ਆਇ ਪਹੂਚਹਿਂ ਸਦਨ ਉਤੰਗ।**
**ਨਹਿਂ ਸੰਸੈ ਇਸਿ ਮਹਿਂ ਕਿਮਿ ਜਾਨਹੁ। ਅਬਿ ਤੂੰ ਅਪਨੇ ਧਾਮ ਪਯਾਨਹੁ' ॥੪੧॥**

ਸ੍ਰੀ ਹਰਿਗੋਬਿੰਦ ਨੂੰ ਨਾਲ ਲੈ ਕੇ ਛੇਤੀ ਹੀ ਤੁਹਾਡੇ ਘਰ ਪਹੁੰਚ ਜਾਵਾਂਗੇ। ਇਸ ਵਿਚ ਕਿਸੇ ਪ੍ਰਕਾਰ ਦਾ ਵੀ ਸੰਸਾ ਨਾ ਜਾਣੋ, ਹੁਣ ਤੁਸੀਂ ਆਪਣੇ ਘਰ ਜਾਵੋ"॥੪੧॥

**ਸੁਨਿ ਗੰਗਾ ਤੇ ਧੀਰਜ ਕੀਨਿ। ਮਿਹਰੇ ਸਦਨ ਪਯਾਨਾ ਲੀਨਿ।**
**ਨਿਸਦਿਨ ਚਿਤਵਹਿ ਆਵਨਿ ਗੁਰੁ ਕੋ। ਬਿਨੁ ਦਰਸ਼ਨ ਤੇ ਸੁਖ ਨਹਿਂ ਉਰ ਕੋ॥੪੨॥**

ਮਾਤਾ ਗੰਗਾ ਜੀ ਦੀ ਗੱਲ ਸੁਣ ਕੇ, ਮਿਹਰੇ ਨੂੰ ਧੀਰਜ ਆਇਆ ਤੇ ਉਹ ਆਪਣੇ ਘਰ ਨੂੰ ਚਲਾ ਗਿਆ। ਉਹ ਦਿਨ ਰਾਤ ਗੁਰੂ ਜੀ ਦੇ ਆਉਣ ਬਾਰੇ ਸੋਚਦਾ ਰਹਿੰਦਾ ਸੀ, ਬਿਨਾਂ ਦਰਸ਼ਨਾਂ ਦੇ ਦਿਲ ਨੂੰ ਸੁਖ ਪ੍ਰਾਪਤ ਨਹੀਂ ਸੀ ਹੁੰਦਾ॥੪੨॥

ਭੋਜਨ ਅਲਪ ਨੀਂਦ ਨਹਿਂ ਆਵੈ। ਗਿਨਤੀ ਗੁਰ ਆਗਵਨ ਗਿਨਾਵੈ।
ਇਕਿ ਦਿਨ ਮਾਤ ਗੰਗ ਸੁਤ ਹੇਰਾ। ਮਿਹਰੇ ਹੇਤਿ ਕਹ੍ਯੋ ਤਿਸਿ ਬੇਰਾ॥੪੩॥

ਬਹੁਤ ਥੋੜ੍ਹਾ ਭੋਜਨ ਖਾਂਦਾ ਸੀ ਤੇ ਨੀਂਦ ਵੀ ਨਹੀਂ ਸੀ ਆਉਂਦੀ। ਗੁਰੂ ਜੀ ਦੇ ਆਉਣ ਦੀਆਂ ਗਿਣਤੀਆਂ ਗਿਣਦਾ ਰਹਿੰਦਾ ਸੀ। ਇਕ ਦਿਨ ਮਾਤਾ ਗੰਗਾ ਜੀ ਨੇ ਪੁੱਤਰ ਨੂੰ ਵੇਖਿਆ ਤੇ ਉਨ੍ਹਾਂ ਉਸ ਸਮੇਂ ਉਨ੍ਹਾਂ ਨੂੰ ਮਿਹਰੇ ਦੇ ਘਰ ਜਾਣ ਬਾਰੇ ਕਿਹਾ॥੪੩॥

'ਹੇ ਸੁਤ! ਸਿੱਖ ਜੁ ਬਸਹਿ ਬਕਾਲੇ। ਅਭਿਲਾਖਤਿ ਘਰ ਬਿਖੈ ਬਿਸਾਲੇ।
ਅਧਿਕ ਪ੍ਰੇਮ ਤੇ ਕਹਿ ਕਰਿ ਗਯੋ। ਤੁਮ ਆਗਵਨਿ ਚਿਤਹਿ ਬਸਿ ਭਯੋ' ॥੪੪॥

"ਹੇ ਪੁੱਤਰ! ਇਕ ਸਿੱਖ ਜਿਹੜਾ ਬਕਾਲੇ ਪਿੰਡ ਵਿਚ ਵੱਸਦਾ ਹੈ, ਉਹ ਘਰ ਵਿਚ ਆਪ ਜੀ ਦੇ ਆਉਣ ਦੀ ਬਹੁਤ ਅਭਿਲਾਸ਼ਾ ਕਰਦਾ ਹੈ, ਬਹੁਤ ਪ੍ਰੇਮ ਨਾਲ ਕਹਿ ਕੇ ਗਿਆ ਹੈ, ਤੁਹਾਡੇ ਆਉਣ ਬਾਰੇ ਹੀ ਹਰ ਵੇਲੇ ਚਿਤਵਦਾ ਰਹਿੰਦਾ ਹੈ, ਵੱਡਾ ਪ੍ਰੇਮ ਵੱਸ ਹੋਇਆ ਹੈ"॥੪੪॥

ਸ੍ਰੀ ਗੁਰੁ ਸਭਿ ਗਤਿ ਕੋ ਮਨ ਜਾਨਾ। ਕਹ੍ਯੋ ਮਾਤ ਕੋ ਬਚ ਮਨ ਮਾਨਾ।
'ਤੁਮ ਸਮੇਤਿ ਹਮ ਚਲਹਿਂ ਤਿਥਾਈ। ਦੁਇ ਤ੍ਰੈ ਨਿਸਾ ਬਸਹਿਂ ਤਹਿਂ ਜਾਈ' ॥੪੫॥

ਸ੍ਰੀ ਗੁਰੂ ਜੀ ਨੇ ਆਉਣ ਵਾਲੀ ਸਾਰੀ ਸਥਿਤੀ ਨੂੰ ਮਨ ਵਿਚ ਜਾਣ ਲਿਆ ਤੇ ਮਾਤਾ ਜੀ ਦੇ ਬਚਨ ਨੂੰ ਮਨ ਵਿਚ ਮੰਨ ਕੇ ਕਿਹਾ, "ਅਸੀਂ ਤੁਹਾਡੇ ਸਹਿਤ ਓਥੇ ਚੱਲਾਂਗੇ ਤੇ ਦੋ ਤਿੰਨ ਰਾਤਾਂ ਓਥੇ ਜਾ ਕੇ ਰਹਾਂਗੇ"॥੪੫॥

*ਪੰਜਵੀਂ ਰਾਸ ਦਾ ਇਕਾਹਠਵਾਂ ਅਧਿਆਇ ਸਮਾਪਤ ਹੋਇਆ॥੬੧॥*

## ਅਧਿਆਇ ਬਾਹਠਵਾਂ

### *ਮਾਤਾ ਗੰਗਾ ਪ੍ਰਲੋਕ ਗਮਨ*

*ਦੋਹਰਾ-* ਸੁਨਿ ਕਰਿ ਬਚ ਇਮਿ ਮਾਤ ਕੇ ਸ੍ਰੀ ਗੁਰੁ ਹਰਿ ਗੋਵਿੰਦ।
ਮਾਨਤਿ ਭੇ ਸਭਿ ਜਾਨਿ ਕੈ ਹੋਹਿ ਭਵਿੱਖਜਤਿ ਬ੍ਰਿੰਦ॥੧॥

ਮਾਤਾ ਗੰਗਾ ਜੀ ਦੇ ਇਸ ਤਰ੍ਹਾਂ ਦੇ ਬਚਨ ਸੁਣ ਕੇ ਸ੍ਰੀ ਗੁਰੂ ਹਰਿਗੋਬਿੰਦ ਜੀ ਮੰਨ ਗਏ। ਭਵਿੱਖ ਵਿਚ ਜੋ ਹੋਣੀ ਹੈ, ਉਸ ਬਾਰੇ ਉਹ ਸਭ ਕੁਝ ਜਾਣ ਗਏ॥੧॥

*ਚੌਪਈ-* 'ਹੋਤਿ ਪ੍ਰਭਾਤਿ ਕਰਹਿਂ ਸਭਿ ਤਜਾਰੇ। ਚਲਹਿਂ ਬਕਾਲੇ ਸੰਗਿ ਤੁਮਾਰੇ'।
ਇਮਿ ਕਹਿ ਸੁਪਤੇ ਰਾਤਿ ਬਿਤਾਈ। ਜਾਗੇ ਦਯਾ ਸਿੰਧੁ ਗੋਸਾਈਂ॥੨॥

ਗੁਰੂ ਜੀ ਨੇ ਫੁਰਮਾਇਆ, "ਸਵੇਰ ਹੋਣ ਤੇ ਸਾਰੀ ਤਿਆਰੀ ਕਰੋ, ਅਸੀਂ ਤੁਹਾਡੇ ਨਾਲ ਬਕਾਲੇ ਜਾਵਾਂਗੇ।" ਇਸ ਤਰ੍ਹਾਂ ਕਹਿ ਕੇ ਰਾਤ ਸੌਂ ਕੇ ਬਤੀਤ ਕੀਤੀ, ਸਵੇਰ ਹੋਣ ਤੇ ਦਇਆ ਦੇ ਸਾਗਰ ਗੁਰੂ ਜੀ ਜਾਗ ਪਏ॥੨॥

ਸੌਚ ਸ਼ਨਾਨ ਧ੍ਯਾਨ ਕੋ ਠਾਨੇ। ਦਿਨਕਰ ਚਢੇ ਚਢਨਿ ਲਲਚਾਨੇ।
ਸਭਿ ਪਰਵਾਰ ਸਦਨ ਹੀ ਰਾਖਿ। ਹਯ ਮੰਗਵਾਇਸਿ ਚਲਿਬੇ ਕਾਂਖਿ॥੩॥

ਸੌਚ ਇਸ਼ਨਾਨ ਕਰਕੇ ਪ੍ਰਭੂ ਵਿਚ ਧਿਆਨ ਲਾਇਆ, ਸੂਰਜ ਚੜ੍ਹੇ ਚਲਣਾ ਚਾਹਿਆ। ਸਾਰੇ ਪਰਿਵਾਰ ਨੂੰ ਘਰ ਵਿਚ ਹੀ ਰਖ ਕੇ ਚੱਲਣ ਦੀ ਇੱਛਾ ਕਰਕੇ ਘੋੜੇ ਮੰਗਵਾਏ॥੩॥

**ਕੁਛ ਸਿਖ ਸੁਭਟ ਸੰਗਿ ਲੈ ਨਾਥ। ਗੰਗ ਮਾਤ ਕੇ ਚਾਲੇ ਸਾਥਿ।**
**ਸ੍ਰੀ ਹਰਿਮੰਦਰ ਬੰਦਨ ਕਰਿ ਕੈ। ਗਮਨਿ ਬਕਾਲੇ ਦਿਸ਼ਾ ਨਿਹਰਿਕੈ॥ ੪॥**

ਗੁਰੂ ਜੀ ਨੇ ਕੁਝ ਯੋਧਿਆਂ ਨੂੰ ਵੀ ਨਾਲ ਲੈ ਲਿਆ ਤੇ ਗੰਗਾ ਮਾਤਾ ਜੀ ਦੇ ਨਾਲ ਚਲ ਪਏ। ਸ੍ਰੀ ਹਰਿਮੰਦਰ ਸਾਹਿਬ ਬੰਦਨਾ ਕਰਕੇ ਬਕਾਲੇ ਵਾਲੇ ਪਾਸੇ ਵੇਖ ਕੇ ਚਲ ਪਏ॥੪॥

**ਸਨੇ ਸਨੇ ਮਗ ਉਲੰਘ੍ਯੋ ਸਾਰੋ। ਜਾਇ ਬਕਾਲੇ ਗ੍ਰਾਮ ਨਿਹਾਰੋ।**
**ਸਾਈਂਦਾਸ ਸੰਗਿ ਬਚ ਕਹ੍ਯੋ। 'ਇਹ ਸਥਾਨ ਆਗੇ ਜੋ ਲਹ੍ਯੋ॥ ੫॥**

ਹੌਲੀ-ਹੌਲੀ ਸਾਰਾ ਰਸਤਾ ਲੰਘ ਕੇ ਜਾ ਕੇ ਬਕਾਲੇ ਪਿੰਡ ਨੂੰ ਜਾ ਵੇਖਿਆ। ਰਾਹ ਵਿਚ ਸਾਂਈਂਦਾਸ ਨਾਲ ਬਚਨ ਕੀਤਾ, "ਇਹ ਸਥਾਨ ਜਿਹੜਾ ਤੁਸੀਂ ਅੱਗੇ ਵੇਖਦੇ ਹੋ॥੫॥

**ਪਹੁੰਚਨਿ ਉਚਿਤਿ ਇਹੀ ਲਖਿ ਲੀਜੈ। ਕੇਤਿਕ ਦਿਨ ਬਾਸਾ ਇਤਿ ਕੀਜੈ'।**
**ਮਿਹਰੇ ਸੁਨ੍ਯੋ ਗੁਰੂ ਚਲਿ ਆਏ। ਮਾਤਾ ਗੰਗਾ ਸੰਗਹਿ ਲ੍ਯਾਏ॥ ੬॥**

ਏਥੇ ਪਹੁੰਚਣਾ ਜ਼ਰੂਰੀ ਹੈ, ਇਹ ਤੁਸੀਂ ਸਮਝ ਲਵੋ, ਏਥੇ ਕੁਝ ਦਿਨ ਵਾਸਾ ਕਰੋ।" ਜਦ ਮਿਹਰੇ ਨੇ ਸੁਣਿਆ ਕਿ ਗੁਰੂ ਜੀ ਚਲ ਕੇ ਆਏ ਹਨ ਅਤੇ ਆਪਣੇ ਨਾਲ ਮਾਤਾ ਗੰਗਾ ਜੀ ਨੂੰ ਵੀ ਲਿਆਏ ਹਨ॥੬॥

**ਹਰਖਤਿ ਗਮਨ੍ਯੋ ਲੇਨਿ ਅਗਾਰੀ। ਆਇ ਮਿਲ੍ਯੋ ਬੰਦਨ ਪਦ ਧਾਰੀ।**
**ਸਤਿਗੁਰੁ ਕੁਸ਼ਲ ਬੂਝਿ ਤਿਹ ਸੰਗਾ। 'ਦਯਾ ਆਪਿ ਕੀ ਸੁਖ ਸਰਬੰਗਾ'॥ ੭॥**

ਤਾਂ ਬਹੁਤ ਪ੍ਰਸੰਨ ਹੋ ਕੇ ਅਗੋਂ ਲੈਣ ਚਲਾ ਗਿਆ। ਆ ਕੇ ਮਿਲ ਪਿਆ ਤੇ ਚਰਨਾਂ ਤੇ ਬੰਦਨਾ ਕੀਤੀ। ਸਤਿਗੁਰੂ ਜੀ ਨੇ ਉਸ ਨੂੰ ਸੁਖ-ਸਾਂਦ ਪੁਛੀ ਤੇ ਕਹਿਣ ਲੱਗਾ, "ਆਪ ਜੀ ਦੀ ਦਇਆ ਹੈ, ਹਰ ਪ੍ਰਕਾਰ ਸੁਖ-ਸਾਂਦ ਹੈ"॥੭॥

**ਪੁਨ ਮਾਤਾ ਕੇ ਚਰਨੀ ਪਰ੍ਯੋ। 'ਗੁਰੁ ਚਿਤਿ ਆਵਹਿ' ਆਸ਼ਿਖ ਰਰ੍ਯੋ।**
**ਮੁਦਿਤਿ ਰਿਦੇ ਲੇ ਪੁਰੀ ਸਿਧਾਰਾ। ਜਹਾਂ ਨਵੀਨ ਨਿਕੇਤ ਉਸਾਰਾ॥ ੮॥**

ਫਿਰ ਮਾਤਾ ਜੀ ਦੇ ਚਰਨੀਂ ਪੈ ਗਿਆ, ਉਨ੍ਹਾਂ ਅੱਗੋਂ ਅਸੀਸ ਦਿੱਤੀ, "ਗੁਰੂ ਚਿਤ ਆਵੇ"। ਹਿਰਦੇ ਵਿਚ ਬਹੁਤ ਪ੍ਰਸੰਨ ਹੋ ਕੇ ਨਗਰ ਵੱਲ ਚਲਾ ਗਿਆ, ਜਿਥੇ ਉਸ ਨੇ ਨਵਾਂ ਮਕਾਨ ਬਣਾਇਆ ਹੋਇਆ ਸੀ॥੮॥

**ਤਹਿਂ ਆਛੋ ਪਰਯੰਕ ਡਸਾਵਾ। ਸੁੰਦਰ ਆਸਤਰਨ ਸੋਂ ਛਾਵਾ।**
**ਕਹਿ ਸਿਤਗੁਰੁ ਸੋਂ ਤਹਾਂ ਉਤਾਰੇ। ਸਭਿ ਪਰਵਾਰ ਬੰਦਨਾ ਧਾਰੇ॥ ੯॥**

ਓਥੇ ਉਸ ਨੇ ਸੁੰਦਰ ਪਲੰਘ ਡੁਹਾਇਆ ਤੇ ਸੁੰਦਰ ਕਪੜੇ ਦਾ ਵਿਛਾਉਣਾ ਵਿਛਾਇਆ ਗਿਆ। ਸਤਿਗੁਰੂ ਜੀ ਨੂੰ ਕਹਿ ਕੇ ਓਥੇ ਉਤਾਰਾ ਕਰਵਾ ਦਿੱਤਾ ਤੇ ਸਾਰੇ ਪਰਿਵਾਰ ਨੇ ਆ ਕੇ ਗੁਰੂ ਜੀ ਨੂੰ ਬੰਦਨਾ ਕੀਤੀ॥੯॥

**ਖਾਨ ਪਾਨ ਨੀਕੇ ਕਰਿਵਾਇਸਿ। ਸਰਬ ਸੇਵ ਤੇ ਗੁਰੂ ਰਿਝਾਇਸਿ।**
**ਤੀਨਿ ਦਿਵਸ ਗੁਰੁ ਤਹਾਂ ਬਿਤਾਏ। ਕਰਤਿ ਟਹਿਲ ਕੋ ਉਰ ਹਰਖਾਏ॥੧੦॥**

ਬਹੁਤ ਵਧੀਆ ਭੋਜਨ ਖਵਾਇਆ ਗਿਆ, ਸਭ ਪ੍ਰਕਾਰ ਦੀ ਸੇਵਾ ਨਾਲ ਗੁਰੂ ਜੀ ਨੂੰ ਪ੍ਰਸੰਨ ਕੀਤਾ। ਤਿੰਨ ਦਿਨ ਗੁਰੂ ਜੀ ਨੇ ਓਥੇ ਬਤੀਤ ਕੀਤੇ। ਟਹਿਲ ਸੇਵਾ ਕਰਕੇ ਮਿਹਰਾ ਬਹੁਤ ਪ੍ਰਸੰਨ ਹੁੰਦਾ ਸੀ॥੧੦॥

ਚਤੁਰਥ ਦਿਨ ਮਹਿਂ ਬੈਠੇ ਪਾਸਿ। ਮਾਤਾ ਕੀਨਿਸਿ ਬਾਕ ਪ੍ਰਕਾਸ਼।
'ਹੇ ਸੁਤ ! ਸੁਪਨ ਰਾਤਿ ਕੋ ਆਯਹੁ। ਦੇਹਿ ਅੰਤਿ ਅਪਨੋ ਲਖਿ ਪਾਯਹੁ॥੧੧॥

ਚੌਥੇ ਦਿਨ ਜਦ ਮਾਤਾ ਜੀ ਦੇ ਪਾਸ ਬੈਠੇ ਸਨ ਤਾਂ ਮਾਤਾ ਜੀ ਨੇ ਕਿਹਾ, "ਹੇ ਪੁੱਤਰ ! ਮੈਨੂੰ ਰਾਤ ਨੂੰ ਸੁਪਨਾ ਆਇਆ ਹੈ, ਮੈਂ ਆਪਣੇ ਸਰੀਰ ਦਾ ਅੰਤ ਹੁੰਦਾ ਵੇਖਿਆ ਹੈ॥੧੧॥

ਤੁਮਰੇ ਪਿਤਾ ਸਮੀਪਿ ਸਿਧਾਵੌਂ। ਮਿਲੌਂ ਅਨੰਦ ਤਹਾਂ ਕੋ ਪਾਵੌਂ।
ਜੀਵਤਿ ਚਿਤ ਬਾਂਛਤਿ ਮੈਂ ਪਾਵਾ। ਗੁਰੂ ਕ੍ਰਿਪਾ ਤੇ ਮੋਦ ਉਪਾਵਾ'॥ ੧੨॥

ਮੈਂ ਤੁਹਾਡੇ ਪਿਤਾ ਜੀ ਦੇ ਪਾਸ ਚਲੀ ਜਾਵਾਂਗੀ, ਮਿਲ ਕੇ ਓਥੇ ਅਨੰਦ ਪਾਵਾਂਗੀ, ਜੀਉਂਦਿਆਂ ਚਿਤ ਵਿਚ ਜੋ ਮੈਂ ਮੰਗਿਆ ਹੈ, ਪਾਇਆ ਹੈ, ਗੁਰੂ ਜੀ ਦੀ ਕਿਰਪਾ ਨਾਲ ਬੜਾ ਸੁਖ ਪਾਇਆ ਹੈ"॥੧੨॥

ਕਹਜੋ ਸੰਝਿ, ਨਿਸਿ ਭੀ ਮੱਧਜਾਨਾ। ਤਬਿ ਗੰਗਾ ਤਨ ਕੀਨਿ ਸ਼ਨਾਨਾ।
ਸੁਨਿ ਸਤਿਗੁਰੁ ਢਿਗ ਬੈਠੇ ਰਹੇ। ਵਾਹਿਗੁਰੂ ਸਿਮਰਨਿ ਕੋ ਕਹੇ॥ ੧੩॥

ਸ਼ਾਮ ਵੇਲੇ ਮਾਤਾ ਜੀ ਨੇ ਇਹ ਸੁਪਨਾ ਦੱਸਿਆ ਤੇ ਫਿਰ ਜਦ ਅੱਧੀ ਰਾਤ ਹੋਈ ਤਾਂ ਮਾਤਾ ਗੰਗਾ ਜੀ ਨੇ ਇਸ਼ਨਾਨ ਕੀਤਾ। ਇਹ ਸੁਣ ਕੇ ਸਤਿਗੁਰੂ ਜੀ ਪਾਸ ਬੈਠੇ ਰਹੇ, ਤੇ ਵਾਹਿਗੁਰੂ ਦਾ ਸਿਮਰਨ ਕਰਨ ਵਾਸਤੇ ਕਿਹਾ॥੧੩॥

ਹੁਕਮੁ ਸੱਤਿ ਜਾਨਜੋ ਨਿਰਧਾਰਾ। ਅਪਰ ਮਾਤ ਸੌਂ ਕੁਛੁ ਨ ਉਚਾਰਾ।
ਪ੍ਰਥਮ ਪਾਠ ਜਪੁਜੀ ਕੋ ਕੀਨਾ। ਪੁਨ ਸੁਖਮਨੀ ਬਿਖੈ ਚਿਤ ਦੀਨਾ॥ ੧੪॥

ਇਹ ਸਮਝ ਲਿਆ ਕਿ ਹੁਕਮ ਸੱਚਾ ਹੈ, ਫਿਰ ਮਾਤਾ ਜੀ ਨਾਲ ਹੋਰ ਕੋਈ ਗੱਲ ਨਾ ਕੀਤੀ। ਪਹਿਲਾਂ ਜਪੁਜੀ ਸਾਹਿਬ ਦਾ ਪਾਠ ਕੀਤਾ, ਫਿਰ ਸੁਖਮਨੀ ਸਾਹਿਬ ਦਾ ਪਾਠ ਕਰਨ ਵਿਚ ਚਿੱਤ ਲਾਇਆ॥੧੪॥

ਬਿਧੀਆ ਜੇਠਾ ਸਾਂਈਦਾਸ। ਸੁਨਿ ਸੁਨਿ ਬੈਠੇ ਮਾਤਾ ਪਾਸਿ।
ਚਿਤ ਬਿਸਮਤਿ ਅਵਿਲੋਕਤਿ ਸਾਰੇ। ਗੁਰੁ ਸਮੇਤਿ ਬੈਰਾਗ ਸੁ ਧਾਰੇ॥ ੧੫॥

ਬਿਧੀ ਚੰਦ, ਜੇਠਾ ਤੇ ਸਾਂਈਦਾਸ ਸੁਣ ਸੁਣ ਕੇ ਮਾਤਾ ਜੀ ਪਾਸ ਬੈਠ ਗਏ। ਸਾਰੇ ਵੇਖ ਕੇ ਚਿੱਤ ਵਿਚ ਹੈਰਾਨ ਹੋ ਰਹੇ ਸਨ, ਗੁਰੂ ਜੀ ਸਮੇਤ ਸਾਰਿਆਂ ਨੇ ਵੈਰਾਗ ਧਾਰਿਆ॥੧੫॥

ਪਠਿ ਸੁਖਮਨੀ ਭੋਗ ਜਬਿ ਪਾਯਹੁ। ਹਾਥ ਜੋਰਿ ਸਭਿ ਸੀਸ ਨਿਵਾਯਹੁ।
ਸੁਤ ਸੌਂ ਪ੍ਰੇਮ ਕਰੇ ਬਚ ਕਹਜੋ। 'ਜਿਮਿ ਤੁਵ ਪਿਤਾ ਦਾਗ ਜਲ ਲਹਜੋ॥੧੬॥

ਸੁਖਮਨੀ ਸਾਹਿਬ ਪੜ੍ਹ ਕੇ ਜਦ ਭੋਗ ਪਾਇਆ ਤਾਂ ਹੱਥ ਜੋੜ ਕੇ ਸਭ ਨੇ ਸਿਰ ਨਿਵਾਇਆ। ਮਾਤਾ ਜੀ ਨੇ ਫਿਰ ਆਪਣੇ ਪੁੱਤਰ ਨੂੰ ਪ੍ਰੇਮ ਦੇ ਬਚਨ ਕਹੇ, "ਜਿਵੇਂ ਤੁਹਾਡੇ ਪਿਤਾ ਜੀ ਦੇ ਸੱਚਖੰਡ ਜਾਣ ਮਗਰੋਂ, ਉਨ੍ਹਾਂ ਦੇ ਸਰੀਰ ਨੂੰ ਜਲ ਵਿਚ ਪ੍ਰਵਾਹ ਕੀਤਾ ਸੀ॥੧੬॥

ਤਥਾ ਕਰਹੁ ਮੇਰੋ ਸਸਕਾਰਾ। ਸੁਖੀ ਬਸਹੁ ਤੁਮ ਜੁਤਿ ਪਰਵਾਰਾ'॥
ਕੁਸ਼ਾ ਡਸਾਵਨਿ ਤਬਿ ਕਰਿਵਾਇ। ਪੌਢੀ ਮੁਖ ਪਰਿ ਅੰਚਰ ਪਾਇ॥ ੧੭॥

ਉਸ ਤਰ੍ਹਾਂ ਦਾ ਮੇਰਾ ਵੀ ਸਸਕਾਰ ਕਰੋ, ਤੁਸੀਂ ਸਾਰੇ ਪਰਿਵਾਰ ਸਹਿਤ ਸੁਖੀ ਵਸੋ।" ਫਿਰ ਦਭ ਨੂੰ ਵਿਛਾਇਆ ਗਿਆ, ਮਾਤਾ ਜੀ ਮੂੰਹ ਤੇ ਕਪੜਾ ਲੈ ਕੇ ਲੰਮੇ ਪੈ ਗਏ॥੧੭॥

ਸਭਿ ਕੇ ਦੇਖਤਿ ਤਨੁ ਤਜਿ ਗਈ। ਸ੍ਰੀ ਅਰਜਨ ਢਿਗਿ ਪ੍ਰਾਪਤਿ ਭਈ।
ਜੇਸ਼ਠ ਸੁਦੀ ਚੌਥ ਸਸਿਵਾਰ। ਸ੍ਰੀ ਗੰਗਾ ਪਰਲੋਕ ਪਧਾਰਿ॥ ੧੮॥

ਸਾਰਿਆਂ ਦੇ ਵੇਖਦਿਆਂ ਸਰੀਰ ਛੱਡ ਗਏ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਪਾਸ ਪਹੁੰਚ ਗਏ। ਜੇਠ ਸੁਦੀ ਚੌਥ ਤੇ ਸੋਮਵਾਰ ਦਾ ਦਿਨ ਸੀ, ਉਸ ਦਿਨ ਮਾਤਾ ਗੰਗਾ ਜੀ ਪਰਲੋਕ ਚਲੇ ਗਏ॥੧੮॥

ਜੈ ਜੈ ਕਾਰ ਸੁਰਗ ਮਹਿਂ ਹੋਵਾ। ਗੰਗ ਬਿਵਾਨ ਜਾਤਿ ਕਹੁ ਜੋਵਾ।
ਬਾਬਕ ਰਾਗੀ ਗੁਰੂ ਹਕਾਰਾ। 'ਗਾਵਹੁ ਆਸਾਵਾਰਿ' ਉਚਾਰਾ॥ ੧੯॥

ਸੁਰਗਾਂ ਵਿਚ ਜੈ ਜੈ ਕਾਰ ਹੋ ਗਈ, ਜਿਨ੍ਹਾਂ ਨੇ ਮਾਤਾ ਗੰਗਾ ਜੀ ਦੇ ਬਿਬਾਣ ਨੂੰ ਜਾਂਦਿਆਂ ਵੇਖਿਆ। ਗੁਰੂ ਜੀ ਨੇ ਬਾਬਕ ਰਾਗੀ ਨੂੰ ਬੁਲਾਇਆ ਤੇ ਕਿਹਾ, "ਤੁਸੀਂ ਆਸਾ ਦੀ ਵਾਰ ਦਾ ਉਚਾਰਣ ਕਰੋ॥੧੯॥

'ਮਾਰੂ ਅਰੁ ਵਡਹੰਸ ਜਿ ਰਾਗ। ਗਾਵਹੁ ਸ਼ਬਦ ਬਡੋ ਬੈਰਾਗ'।
ਸੁਰ ਕਰਿ ਗਾਵਨਿ ਸੁੰਦਰ ਕੀਨਿ। ਸੁਨਤਿ ਸਕਲ ਬਾਨੀ ਚਿਤ ਦੀਨਿ॥੨੦॥

ਮਾਰੂ ਅਤੇ ਵਡਹੰਸ ਰਾਗ ਵਿਚ ਜਿਹੜੇ ਬੜੇ ਵੈਰਾਗ-ਮਈ ਸ਼ਬਦ ਹਨ ਉਨ੍ਹਾਂ ਦਾ ਗਾਇਣ ਕਰੋ।" ਉਸ ਨੇ ਸੁਰਾਂ ਵਿਚ ਸੁੰਦਰ ਗਾਇਣ ਕੀਤਾ, ਸਾਰੇ ਬਾਣੀ ਨੂੰ ਬੜਾ ਚਿਤ ਲਾ ਕੇ ਸੁਣਦੇ ਸਨ॥੨੦॥

ਬੈਠੇ ਮਾਤਾ ਕੇ ਚਹੁੰਦਿਸ਼ ਮੈਂ। ਸੁਨਹਿਂ ਪ੍ਰੇਮ ਤੇ ਕਰੁਨਾ ਰਸ ਮੈਂ।
ਭਈ ਪ੍ਰਭਾਤਿ ਭੋਗ ਤਬਿ ਪਾਯੋ। ਮਾਤਾ ਹੇਤ ਬਿਬਾਨ ਬਨਾਯੋ॥ ੨੧॥

ਮਾਤਾ ਜੀ ਦੇ ਚਾਰੇ ਪਾਸੇ ਬੈਠੇ ਸਨ, ਸਾਰੇ ਪ੍ਰੇਮ ਨਾਲ ਬਾਣੀ ਸੁਣ ਰਹੇ ਸਨ ਜਦ ਸਵੇਰ ਹੋਈ ਤਾਂ ਭੋਗ ਪਾ ਦਿੱਤਾ ਤੇ ਮਾਤਾ ਜੀ ਵਾਸਤੇ ਬਿਬਾਣ ਬਣਵਾਇਆ॥੨੧॥

ਸਭਿਨਿ ਗੁਰੂ ਜੁਤਿ ਕੀਨਿ ਸ਼ਨਾਨਾ। ਨਰ ਅਨੁਹਾਰ ਰੁਦਨ ਕੋ ਠਾਨਾ।
ਬੀਚਿ ਬਿਬਾਨ ਗੰਗ ਕੋ ਪਾਏ। ਪੁਨ ਚਾਰਿਹੁਂ ਨਿਜ ਕੰਧ ਉਚਾਏ॥ ੨੨॥

ਗੁਰੂ ਜੀ ਸਮੇਤ ਸਾਰਿਆਂ ਨੇ ਇਸ਼ਨਾਨ ਕੀਤਾ, ਇਸਤਰੀ ਪੁਰਸ਼ ਰੋਣ ਲੱਗ ਪਏ। ਮਾਤਾ ਗੰਗਾ ਜੀ ਨੂੰ ਬਿਬਾਣ ਵਿਚ ਲਿਟਾ ਦਿੱਤਾ। ਫਿਰ ਚਾਰ ਜਣਿਆਂ ਨੇ ਬਿਬਾਣ ਨੂੰ ਮੋਢਿਆਂ ਤੇ ਚੁਕ ਲਿਆ॥੨੨॥

ਸਾਈਂਦਾਸ, ਪਿਰਾਣਾ ਦੋਇ। ਬਿਧੀਆ, ਜੇਠਾ ਸੁਚਿ ਮੈਂ ਹੋਇ।
ਮਿਹਰੇ ਗਹਿ ਕਰ ਚਮਰੁ ਢੁਰਾਵਾ। ਬਾਬਕ ਗਾਵਤਿ ਅੱਗ੍ਰ ਸਿਧਾਵਾ॥ ੨੩॥

ਸਾਂਈਂਦਾਸ, ਪਿਰਾਣਾ ਦੋਵੇਂ, ਬਿਧੀਆ ਜੇਠਾ ਪਵਿੱਤਰ ਹੋ ਕੇ, ਭਾਈ ਮਿਹਰੇ ਨੇ ਹੱਥ ਵਿਚ ਚੌਰ ਫੜ ਕੇ ਝੁਲਾਇਆ, ਬਾਬਕ ਅੱਗੇ-ਅੱਗੇ ਸ਼ਬਦ ਪੜ੍ਹਦਾ ਚੱਲ ਪਿਆ ॥੨੩॥

ਗਮਨੇ ਸ਼੍ਰੀ ਗੁਰੁ ਹਰਿਗੋਵਿੰਦ। ਮਿਲੇ ਆਇ ਕਰਿ ਮਾਨਵ ਬ੍ਰਿੰਦ।
ਕੰਧਿ ਉਠਾਇ ਪਢਤਿ ਗੁਰਬਾਨੀ। ਪਹੁਚੇ ਤੀਰ ਬਿਪਾਸਾ ਥਾਨੀ॥ ੨੪॥

ਸ੍ਰੀ ਗੁਰੂ ਹਰਿਗੋਬਿੰਦ ਜੀ ਚਲ ਪਏ, ਬਹੁਤ ਲੋਕ ਪਿਛੋਂ ਆ ਕੇ ਮਿਲ ਪਏ। ਮੋਢਿਆਂ ਤੇ ਚੁਕੀ, ਗੁਰਬਾਣੀ ਪੜ੍ਹਦੇ, ਬਿਆਸਾ ਦੇ ਕਿਨਾਰੇ ਵਾਲੀ ਥਾਂ ਪਹੁੰਚ ਗਏ॥੨੪॥

ਆਇਸੁ ਪਾਇ ਗੁਰੂ ਕੀ ਚਾਰਹੁਂ। ਜਾਇ ਪ੍ਰਵੇਸ਼ੇ ਨਦੀ ਮਝਾਰਹੁਂ।
ਜਹਾਂ ਕਹਯੋ ਥਿਰ ਕਰਨਿ ਬਿਮਾਨ। ਤਹਾਂ ਉਤਾਰਿ ਕੰਧ ਤੇ ਜਾਨਿ॥ ੨੫॥

ਚੋਹਾਂ ਨੇ ਗੁਰੂ ਜੀ ਦੀ ਆਗਿਆ ਪਾ ਕੇ, ਨਦੀ ਵਿਚ ਪਰਵੇਸ਼ ਕੀਤਾ। ਜਿਥੇ ਬਿਮਾਨ ਨੂੰ ਸਥਿਰ ਕਰਨ ਵਾਸਤੇ ਕਿਹਾ, ਓਥੇ ਉਹ ਥਾਂ ਜਾਣ ਕੇ ਵਿਮਾਨ ਨੂੰ ਮੋਢੇ ਤੋਂ ਥੱਲੇ ਲਾਹ ਦਿੱਤਾ॥੨੫॥

ਜਬਿ ਜਲ ਬਿਖੈ ਕਛੁਕ ਪਰਵੇਸ਼ਾ। ਤਨ ਭਾ ਅੰਤਰ ਧਯਾਨ ਅਸ਼ੇਸ਼ਾ।
ਆਇ ਬਰਨ ਬੰਦਨ ਕੋ ਠਾਨੀ। ਕਰਯੋ ਪੁਚਾਵਨਿ ਸ਼ੁਭ ਇਸਥਾਨੀ॥ ੨੬॥

ਜਦ ਜਲ ਵਿਚ ਕੁਝ ਪਰਵੇਸ਼ ਕੀਤਾ, ਤਨ ਅੰਤਰ-ਧਿਆਨ ਹੋ ਗਿਆ। ਵਰੁਨ ਦੇਵਤਾ ਨੇ ਆ ਕੇ ਬੰਦਨਾ ਕੀਤੀ ਤੇ ਮਾਤਾ ਜੀ ਦੇ ਸਰੀਰ ਨੂੰ ਸ਼ੁਭ ਅਸਥਾਨ ਤੇ ਪਹੁੰਚਾ ਦਿੱਤਾ॥੨੬॥

ਬਿਸਮਤਿ ਹੋਇ ਹਟੇ ਤਬਿ ਚਾਰੋਂ। ਕਹਯੋ, ਪ੍ਰਸੰਗ ਪਿਖਯੋ ਜਿਮਿ ਸਾਰੋ।
'ਗੁਰੁ ਕੀ ਗਤਿ ਗੁਰੁ ਹੀ ਇਕਿ ਜਾਨੈ'। ਇਮਿ ਕਹਿ ਸਭਿ ਹੀ ਬੰਦਨ ਠਾਨੈ॥੨੭॥

ਹੈਰਾਨ ਹੋ ਕੇ ਫਿਰ ਚਾਰੇ ਪਿੱਛੇ ਹਟ ਗਏ ਤੇ ਕਿਹਾ, ਜਿਵੇਂ ਉਨ੍ਹਾਂ ਨੇ ਸਾਰਾ ਪ੍ਰਸੰਗ ਅੱਖਾਂ ਨਾਲ ਵੇਖਿਆ ਸੀ। "ਗੁਰੂ ਦੀ ਗਤ, ਇਕ ਗੁਰੂ ਹੀ ਜਾਣਦਾ ਹੈ", ਇੰਝ ਕਹਿ ਕੇ ਸਾਰਿਆਂ ਨੇ ਬੰਦਨਾ ਕੀਤੀ॥੨੭॥

ਜਥਾ ਜੋਗ ਕਰਿ ਕੈ ਹਟਿ ਆਏ। ਬੀਚਿ ਬਕਾਲੇ ਨਰ ਸਮੁਦਾਏ।
ਏਕਿ ਨਿਸਾ ਬਸਿ ਕੈ ਤਿਸਿ ਥਾਨਾ। ਭਈ ਪ੍ਰਾਤ ਗੁਰੁ ਚਹਯੋ ਪਯਾਨਾ॥੨੮॥

ਯਥਾ-ਯੋਗ ਕਰ ਕੇ ਵਾਪਸ ਆ ਗਏ, ਸਾਰੇ ਮਨੁੱਖ ਬਕਾਲੇ ਪਹੁੰਚ ਗਏ। ਉਸ ਥਾਂ ਇਕ ਰਾਤ ਰਹਿ ਕੇ ਜਦ ਸਵੇਰ ਹੋਈ ਤਾਂ ਗੁਰੂ ਜੀ ਚਲਣਾ ਚਾਹੁੰਦੇ ਸਨ॥੨੮॥

ਮਿਹਰੇ ਸੰਗਿ ਕਹਯੋ 'ਤੁਵ ਚਾਹੀ। ਪੂਰਨ ਭਈ ਲਖਹੁ ਉਰ ਮਾਂਹੀ।
ਜਾਇ ਸੁਧਾਸਰ, ਸਗਰੀ ਰੀਤਿ। ਕਰਯੋ ਚਹਿਤਿ, ਚਿਤ ਮਹਿਂ ਧਰਿ ਪ੍ਰੀਤਿ' ॥੨੯॥

ਮਿਹਰੇ ਨੂੰ ਕਿਹਾ, "ਤੇਰੀ ਚਾਹਤ ਪੂਰੀ ਹੋਈ, ਹਿਰਦੇ ਵਿਚ ਸਮਝੋ। ਹੁਣ ਅੰਮ੍ਰਿਤਸਰ ਜਾ ਕੇ ਸਾਰੀਆਂ ਰੀਤਾਂ ਕਰਾਂਗੇ, ਅਸੀਂ ਦਿਲ ਵਿਚ ਪ੍ਰੀਤ ਧਾਰ ਕੇ ਇਹ ਰਸਮਾਂ ਕਰਨਾ ਚਾਹੁੰਦੇ ਹਾਂ" ॥੨੯॥

ਮਿਹਰੇ ਕਹਯੋ 'ਇਹਾਂ ਪ੍ਰਭੁ ਕੀਜੈ। ਬਾਂਛਤਿ ਹੋਇ ਮੰਗਾਇ ਸੁ ਲੀਜੈ।
ਮਾਤਾ ਹੇਤ ਜੱਗਜ ਕਰਿਵਾਵਹੁ। ਤਿਲਕ ਸਭਿਨਿ ਤੇ ਇਹ ਠਾਂ ਪਾਵਹੁ' ॥੩੦॥

ਮਿਹਰੇ ਨੇ ਕਿਹਾ, "ਹੇ ਪ੍ਰਭੂ ਏਥੇ ਹੀ ਕਰੋ, ਜੋ ਵਸਤੂਆਂ ਚਾਹੁੰਦੇ ਹੋ ਮੰਗਵਾ ਲਵੋ। ਮਾਤਾ ਜੀ ਵਾਸਤੇ ਜੱਗ ਕਰਵਾਵੋ, ਸਾਰਿਆਂ ਪਾਸੋਂ ਤਿਲਕ ਇਸ ਥਾਂ ਪਾਵੋ" ॥੩੦॥

ਗੁਰੂ ਕਹਯੋ 'ਚਿਤ ਚਾਹਤਿ ਜੋਇ। ਸੋ ਭੀ ਬਾਤਿ ਤੋਹਿ ਢਿਗਿ ਹੋਇ।
ਹਮ ਤੇ ਤ੍ਰਿਤੀ ਥਾਨ ਗੁਰੁ ਬੈਸੈਂ। ਤਿਲਕ ਬਕਾਲੇ ਮਹਿਂ ਲੇਂ ਐਸੇ॥ ੩੧॥

ਗੁਰੂ ਜੀ ਨੇ ਕਿਹਾ, "ਤੁਸੀਂ ਜੋ ਚਿੱਤ ਵਿਚ ਚਾਹੁੰਦੇ ਹੋ, ਉਹ ਗੱਲ ਵੀ ਤੇਰੇ ਪਾਸ ਹੀ ਹੋਵੇਗੀ। ਸਾਡੇ ਤੋਂ ਤੀਸਰੇ ਥਾਂ ਜਿਹੜੇ ਗੁਰੂ ਬੈਠਣਗੇ ਉਨ੍ਹਾਂ ਨੂੰ ਤਿਲਕ ਬਕਾਲੇ ਪਿੰਡ ਵਿਚ ਹੀ ਲਗੇਗਾ॥੩੧॥

ਮੇਰੋ ਰੂਪ ਭੇਦ ਨਹਿਂ ਕੋਈ। ਤਬਿ ਲੌ ਜੀਵਨਿ ਤੇਰੋ ਹੋਈ'।
ਸੁਨਿ ਮਿਹਰੇ ਉਰ ਨਿਸ਼ਚੈ ਪਾਯੋ। ਚਰਨ ਕਮਲ ਗੁਰੁ ਕੇ ਲਪਟਾਯੋ॥ ੩੨॥

ਉਹ ਮੇਰਾ ਹੀ ਰੂਪ ਹੋਣਗੇ, ਕੋਈ ਭੇਦ ਨਾ ਜਾਣੋ, ਤਦ ਤਕ ਤੂੰ ਜੀਉਂਦਾ ਰਹੇਂਗਾ।" ਇਹ ਸੁਣ ਕੇ ਮਿਹਰੇ ਨੇ ਹਿਰਦੇ ਵਿਚ ਨਿਸ਼ਚਾ ਪਾਇਆ ਤੇ ਗੁਰੂ ਜੀ ਦੇ ਚਰਨ ਕੰਵਲਾਂ ਤੇ ਮੱਥਾ ਟੇਕਿਆ॥੩੨॥

ਚਢੇ ਤੁਰੰਗ ਬੇਗ ਤੇ ਚਾਲੇ। ਸਾਈਂਦਾਸ ਸਿੱਖ ਭਟ ਨਾਲੇ।
ਪੰਥ ਬਿਖੈ ਕੁਛ ਥੋਰਾ ਠਹਿਰੇ। ਚਢੇ ਗੁਰੂ ਪੁਨ ਢਰੇ ਦੁਪਹਿਰੇ॥ ੩੩॥

ਗੁਰੂ ਜੀ ਘੋੜੇ ਤੇ ਚੜ੍ਹ ਕੇ ਬੜੀ ਤੇਜ਼ ਰਫਤਾਰ ਨਾਲ ਚੱਲ ਪਏ, ਸਾਂਈਂਦਾਸ, ਸਿੱਖ ਅਤੇ ਯੋਧੇ ਨਾਲ ਸਨ। ਰਾਹ ਵਿਚ ਥੋੜ੍ਹਾ ਸਮਾਂ ਠਹਿਰੇ, ਦੁਪਹਿਰਾਂ ਢੱਲਣ ਤੋਂ ਬਾਅਦ ਗੁਰੂ ਜੀ ਫਿਰ ਘੋੜੇ ਉਤੇ ਚੜ੍ਹ ਗਏ॥੩੩॥

**ਕਿਤਿਕ ਦਿਵਸ ਰਹਿ ਪਹੁੰਚੇ ਜਾਈ। ਗੰਗ ਮਾਤ ਕੀ ਬਾਤਿ ਸੁਨਾਈ।**
**ਗੁਰੁ ਪਤਨੀ ਤੀਨਹੁ ਰੁਦਨੰਤੀ। ਸਿਮਰਿ ਸਿਮਰਿ ਗੁਨ ਬਹੁ ਪਛੁਤੰਤੀ॥ ੩੪॥**

ਕਈ ਦਿਨ ਰਹਿ ਕੇ ਅੰਮ੍ਰਿਤਸਰ ਜਾ ਪਹੁੰਚੇ ਤੇ ਮਾਤਾ ਗੰਗਾ ਜੀ ਦੀ ਸਾਰੀ ਗੱਲ ਸੁਣਾਈ। ਗੁਰੂ ਜੀ ਦੀਆਂ ਤਿੰਨੇ ਪਤਨੀਆਂ ਰੋਣ ਲੱਗ ਗਈਆਂ। ਯਾਦ ਕਰ ਕਰ ਕੇ ਬਹੁਤ ਗੁਣ ਵਰਣਨ ਕਰਦੀਆਂ ਸਨ॥੩੪॥

**'ਪੂਰਬ ਹੀ ਹਮ ਤੇ ਹੁਇ ਨਜਾਰੀ। ਅੰਤ ਸਮੇਂ ਮਹਿਂ ਨਹੀਂ ਨਿਹਾਰੀ।**
**ਹਮ ਸਭਿ ਕੋ ਅਲੰਬ ਬਡ ਹੁਤੀ। ਘਰ ਕਾਰਜ ਕੀ ਦਾਯਕ ਮਤੀ'॥ ੩੫॥**

"ਪਹਿਲਾਂ ਹੀ ਸਾਥੋਂ ਵੱਖ ਹੋ ਗਈ, ਅਸੀਂ ਅੰਤ ਸਮਾਂ ਵੇਖ ਹੀ ਨਹੀਂ ਸਕੀਆਂ ਹਾਂ। ਉਹ ਸਾਡੇ ਸਾਰਿਆਂ ਦਾ ਵੱਡਾ ਸਹਾਰਾ ਸੀ, ਘਰ ਦੇ ਹਰ ਕਾਰਜ ਵਾਸਤੇ ਮੱਤ ਦੇਣ ਵਾਲੇ ਸਨ"॥੩੫॥

**ਸ੍ਰੀ ਗੁਰੁ ਉਤਰਿ ਪਰੇ ਤਿਹ ਸਮੋ। ਸ੍ਰੀ ਹਰਿਮੰਦਰ ਕਰਿ ਕੈ ਨਮੋ।**
**ਬੈਠੇ ਤਖਤ ਅਕਾਲ ਸਥਾਨ। ਸੁਧਿ ਪੁਰਿ ਮਹਿਂ ਸੁਨਿ ਸੁਨਿ ਸਭਿ ਕਾਨ॥੩੬॥**

ਗੁਰੂ ਜੀ ਉਸ ਸਮੇਂ ਘੋੜੇ ਤੋਂ ਉਤਰ ਪਏ ਤੇ ਹਰਿਮੰਦਰ ਸਾਹਿਬ ਨੂੰ ਬੰਦਨਾ ਕਰਕੇ, ਅਕਾਲ ਤਖਤ ਤੇ ਜਾ ਕੇ ਬੈਠ ਗਏ। ਨਗਰ ਦੇ ਲੋਕਾਂ ਵਿਚ ਇਹ ਖਬਰ ਇਕ ਦੂਸਰੇ ਤੋਂ ਸੁਣ ਕੇ ਸਾਰੇ ਫੈਲ ਗਈ॥੩੬॥

**ਸਜਾਨੇ ਨਰ ਸਤਿਗੁਰੁ ਢਿਗ ਆਏ। ਬੈਠਿ ਮਾਤ ਕੀ ਬਾਤ ਚਲਾਏ।**
**ਕਰਹਿਂ ਸਰਾਹਨ 'ਬਹੁ ਮਤਿ ਵੰਤੀ। ਸਮ ਭਾਨੀ ਕੇ ਅਤਿ ਸਤਿਵੰਤੀ'॥੩੭॥**

ਸਿਆਣੇ ਮਨੁੱਖ ਸਤਿਗੁਰੂ ਜੀ ਪਾਸ ਆਏ, ਬੈਠ ਕੇ ਮਾਤਾ ਜੀ ਦੀ ਗੱਲ ਚਲਾਉਂਦੇ ਸਨ ਤੇ ਬਹੁਤ ਸ਼ਲਾਘਾ ਕਰਦੇ ਸਨ, "ਬਹੁਤ ਬੁਧੀਵਾਨ ਸਨ ਅਤੇ ਮਾਤਾ ਭਾਨੀ ਜੀ ਵਾਂਗ ਅਤੀ ਸਤੀਵੰਤ ਸਨ"॥੩੧॥

**ਗੁਰੂ ਕਹਯੋ 'ਜੋ ਉਪਜਨਿ ਹਾਰ। ਬਿਨਸਹਿ, ਨੇਮ ਇਹੀ ਕਰਤਾਰ।**
**ਹੋਨਿਹਾਰ ਕੋ ਕਜਾ ਹੈ ਸ਼ੋਕ। ਕਰਹਿ ਸ਼ੋਕ ਪਾਇ ਨ ਕੁਛ ਲੋਕ'॥ ੩੮॥**

ਗੁਰੂ ਜੀ ਨੇ ਕਿਹਾ, "ਜੋ ਉਪਜਨਹਾਰ ਹੈ, ਉਸ ਦਾ ਅਵੱਸ਼ ਨਾਸ਼ ਹੋਵੇਗਾ, ਕਰਤਾਰ ਦਾ ਇਹੀ ਨੇਮ ਹੈ। ਜੋ ਇਕ ਦਿਨ ਹੋਣਾ ਹੀ ਹੈ ਉਸ ਵਾਸਤੇ ਕਾਹਦੇ ਲਈ ਦੁੱਖ ਮਨਾਉਂਦੇ ਹਨ, ਸ਼ੋਕ ਮਨਾਉਣ ਨਾਲ ਲੋਕ ਕੁਝ ਵੀ ਪ੍ਰਾਪਤ ਨਹੀਂ ਕਰਦੇ ਹਨ"॥੩੮॥

**ਪੁਰਿ ਕੇ ਨਰ ਮਸੰਦ ਗਨ ਸੂਰੇ। ਆਏ, ਭਈ ਭੀਰ ਥਲ ਪੂਰੇ।**
**ਜਥਾ ਜੋਗ ਸਭਿਹਿਨਿ ਕੇ ਸਾਥ। ਬਚਨ ਬਿਲਾਸ ਪ੍ਰਕਾਸ਼ੇ ਨਾਥ॥ ੩੯॥**

ਨਗਰ ਦੇ ਮਨੁੱਖ, ਮਸੰਦ ਅਤੇ ਸਾਰੇ ਸੂਰਮੇ ਆਏ, ਉਸ ਸਥਾਨ ਤੇ ਬਹੁਤ ਭੀੜ ਲੱਗ ਗਈ। ਯਥਾ-ਯੋਗ ਸਾਰਿਆਂ ਦੇ ਨਾਲ, ਗੁਰੂ ਜੀ ਨੇ ਬਚਨ ਬਿਲਾਸ ਕੀਤੇ॥੩੯॥

**ਉਠਿ ਕਰਿ ਨਿਜ ਮਹਿਲੀਂ ਤਬਿ ਗਏ। ਅਧਿਕ ਸ਼ੋਰ ਤਹਿਂ ਸੁਨਿਤੇ ਭਏ।**
**ਪੁਰਿ ਕੀ ਨਾਰਿ ਬ੍ਰਿੰਦ ਘਰ ਭਰਯੋ। ਊਚੇ ਸੁਰ ਰੋਦਨ ਬਹੁ ਕਰਯੋ॥ ੪੦॥**

ਫਿਰ ਉੱਠ ਕੇ ਆਪਣੇ ਮਹਿਲੀਂ ਚਲੇ ਗਏ, ਓਥੇ ਜਾ ਕੇ ਬਹੁਤ ਰੌਲਾ-ਰੱਪਾ ਸੁਣਿਆ। ਨਗਰ ਦੀਆਂ ਬਹੁਤ ਇਸਤਰੀਆਂ ਨਾਲ ਘਰ ਭਰਿਆ ਪਿਆ ਸੀ ਅਤੇ ਉਹ ਬੜੀ ਉੱਚੀ ਸੁਰ ਵਿਚ ਰੋ ਰਹੀਆਂ ਸਨ॥੪੦॥

ਇਕ ਦਾਸੀ ਨਿਜ ਨਿਕਟਿ ਬੁਲਾਈ। ਰੁਦਤਿ ਦੁਖਿਤਿ ਚਿਤ ਸੋ ਚਲਿ ਆਈ।
ਕਹਜੋ ਤਾਂਹਿ ਸੋਂ 'ਰੁਦਨ ਹਟਾਵਹੁ। ਬੈਠੇ ਰਹਹੁ ਗੁਰੂ ਗੁਨ ਗਾਵਹੁ॥ ੪੧॥

ਗੁਰੂ ਜੀ ਨੇ ਇਕ ਦਾਸੀ ਨੂੰ ਆਪਣੇ ਪਾਸ ਬੁਲਾਇਆ, ਉਹ ਵੀ ਰੋਂਦੀ ਹੋਈ, ਚਿੱਤ ਵਿਚ ਬਹੁਤ ਦੁਖੀ ਹੋ ਕੇ ਚਲ ਕੇ ਆਈ। ਗੁਰੂ ਜੀ ਨੇ ਉਸ ਨੂੰ ਕਿਹਾ, "ਉਨ੍ਹਾਂ ਨੂੰ ਰੋਣ ਤੋਂ ਹਟਾਵੇ, ਬੈਠੇ ਰਹਿਣ ਤੇ ਗੁਰੂ ਜੀ ਦੇ ਗੁਣ ਗਾਵੇ॥੪੧॥

ਬਡਭਾਗਨਿ ਜਨਨੀ ਸੁਖੁ ਪਾਏ। ਨਹਿਂ ਸੋਚਨਿ ਕੇ ਜੋਗ ਕਦਾਏ'।
ਸੁਨਿ ਦਾਸੀ ਅੰਤਰ ਤਬਿ ਜਾਇ। ਗੁਰੁ ਬਚ ਕਹਿ ਕੈ ਦਈ ਹਟਾਇ॥ ੪੨॥

ਮਾਤਾ ਜੀ ਵੱਡੇ ਭਾਗਾਂ ਵਾਲੇ ਹਨ, ਉਨ੍ਹਾਂ ਬੜਾ ਸੁਖ ਪਾਇਆ ਹੈ, ਉਹ ਕਦੇ ਵੀ ਸੋਚਣ ਦੇ ਯੋਗ ਨਹੀਂ।" ਇਹ ਸੁਣ ਕੇ ਦਾਸੀ ਤਦ ਅੰਦਰ ਗਈ, ਗੁਰੂ ਜੀ ਦੇ ਬਚਨ ਕਹਿ ਕੇ ਸਭ ਨੂੰ ਰੋਣ ਤੋਂ ਹਟਾ ਦਿੱਤਾ॥੪੨॥

ਸੁਨਿ ਕੈ ਸਨੇ ਸਨੇ ਹਟਿ ਗਈ। ਸ਼ੋਕ ਸਕਲ ਹੀ ਠਾਨਤਿ ਭਈ।
ਰਾਤਿ ਬਿਤਾਵਨਿ ਕੀਨੀ ਸੋਇ। ਉਠੇ ਪ੍ਰਭੁ ਨਿਜਿ ਬੇਲਾ ਜੋਇ॥ ੪੩॥

ਸੁਣ ਕੇ ਹੌਲੀ-ਹੌਲੀ ਸਭ ਹਟ ਗਈਆਂ, ਪਰ ਦੁੱਖ ਸਾਰੀਆਂ ਹੀ ਮਨਾ ਰਹੀਆਂ ਸਨ। ਸਾਰਿਆਂ ਨੇ ਰਾਤ ਬਤੀਤ ਕੀਤੀ, ਪ੍ਰਭੂ ਗੁਰੂ ਜੀ ਆਪਣੇ ਨਿਸ਼ਚਿਤ ਸਮੇਂ ਪਹਿਰ ਰਾਤ ਰਹਿੰਦਿਆਂ ਜਾਗ ਪਏ॥੪੩॥

ਸੁਧਿ ਸੰਬੰਧੀਅਨਿ ਸਦਨ ਪਠਾਈ। ਸੁਨੀ ਸਭਿਨਿ ਬਹੁ ਸ਼ੋਕ ਉਪਾਈ।
ਨਿਜ ਨਿਜ ਘਰ ਤੇ ਹ੍ਵੈ ਕਰਿ ਤਜਾਰੇ। ਪਰੇ ਸੁਧਾਸਰ ਪੰਥ ਮਝਾਰੇ॥ ੪੪॥

ਸਾਰੇ ਸੰਬੰਧੀਆਂ ਦੇ ਘਰਾਂ ਨੂੰ ਖਬਰ ਭੇਜੀ ਗਈ, ਸਾਰਿਆਂ ਨੇ ਸੁਣ ਕੇ ਬਹੁਤ ਦੁੱਖ ਮਨਾਇਆ। ਆਪਣੇ-ਆਪਣੇ ਘਰ ਤੋਂ ਤਿਆਰ ਹੋ ਕੇ, ਅੰਮ੍ਰਿਤਸਰ ਦੇ ਰਾਹੇ ਪੈ ਗਏ॥੪੪॥

ਬੋਲੇ ਸਤਿਗੁਰੁ 'ਸੁਨਿ ਗੁਰਦਾਸ!। ਪਠਹੁ ਗ੍ਰਿੰਥ ਸਾਹਿਬ ਸੁਖਰਾਸ।
ਬਿਦਤਹਿ ਸਿੱਖਜਨਿ ਮੈਂ ਅਸ ਰੀਤਿ। ਮ੍ਰਿਤਕ ਭਏ ਜੇ ਪਢਹਿਂ ਸ ਪ੍ਰੀਤਿ॥੪੫॥

ਸਤਿਗੁਰੂ ਜੀ ਬੋਲੇ, "ਭਾਈ ਗੁਰਦਾਸ ਜੀ! ਸੁਣੋ, ਸੁਖਾਂ ਦੀ ਰਾਸ ਗ੍ਰੰਥ ਸਾਹਿਬ ਦਾ ਪਾਠ ਕਰੋ। ਸਿੱਖਾਂ ਵਿਚ ਐਸੀ ਰੀਤ ਪ੍ਰਗਟ ਕਰੋ, ਕਿਸੇ ਦੀ ਮੌਤ ਹੋ ਜਾਣ ਤੇ ਪ੍ਰੀਤ ਨਾਲ ਪਾਠ ਕਰਨ॥੪੫॥

ਸਭਿ ਬਿਧਿ ਕੇ ਸੁਖ ਪਾਵਹਿਂ ਪ੍ਰਾਨੀ। ਜਿਸ ਹਿਤ ਪਢਨਿ ਕਰਹਿਂ ਗੁਰੁ ਬਾਨੀ।
ਇਸਿ ਫਲ ਸਮ ਜਗ ਅਪਰ ਨ ਕੋਈ। ਬਡੇ ਭਾਗ ਤੇ ਪ੍ਰਾਪਤਿ ਹੋਈ'॥੪੬॥

ਸਭ ਵਿਧੀਆਂ ਅਨੁਸਾਰ ਪ੍ਰਾਣੀ ਸੁਖ ਪਾਵੇ, ਜਿਸ ਦੇ ਹਿਤ ਵਾਸਤੇ ਗੁਰਬਾਣੀ ਪੜ੍ਹੀ ਜਾਵੇ, ਇਸ ਦੇ ਫਲ ਬਰਾਬਰ ਜੱਗ ਵਿਚ ਹੋਰ ਕੁਝ ਨਹੀਂ ਹੈ, ਵੱਡੇ ਭਾਗਾਂ ਨਾਲ ਇਹ ਫਲ ਪ੍ਰਾਪਤ ਹੁੰਦਾ ਹੈ"॥੪੬॥

ਫਰਸ਼ ਕਰਾਯੋ ਸੁੰਦਰ ਠੌਰ। ਦੁਹੁੰਦਿਸ਼ਿ ਸਿੱਖ ਢੁਰਾਵਹਿਂ ਚੌਰ।
ਖੋਲਨਿ ਕਰਜੋ ਗ੍ਰਿੰਥ ਜੀ ਤਬੈ। ਕਰਿ ਗੁਰਦਾਸ ਪਾਠ ਕੋ ਸਬੈ॥ ੪੭॥

ਕਲੀਨ, ਗਲੀਚੇ ਅਤੇ ਚਾਦਰਾਂ ਵਿਛਾ ਕੇ ਸੁੰਦਰ ਸਥਾਨ ਬਣਾਇਆ ਗਿਆ। ਚਾਰੇ ਪਾਸੇ ਸਿੱਖ ਚੌਰ ਕਰ ਰਹੇ ਸਨ, ਫਿਰ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਗਿਆ, ਫਿਰ ਭਾਈ ਗੁਰਦਾਸ ਜੀ ਪਾਠ ਕਰਨ ਲੱਗੇ॥੪੭॥

ਇਮਿ ਕਰਤੇ ਦਿਨ ਦ੍ਵੈ ਕਿ ਬਿਤਾਏ। ਸੁਨਹਿਂ ਪਾਠ ਕੋ ਨਰ ਸਮੁਦਾਏ।
ਹੁਤੇ ਸਬੰਧੀ ਸੇ ਚਲਿ ਆਏ। ਗੁਰੁ ਕੇ ਮਹਿਲ ਜਾਇ ਰੁਦਨਾਏ॥ ੪੮॥

ਇਸ ਤਰ੍ਹਾਂ ਕਰਦਿਆਂ ਦੋ ਦਿਨ ਬਤੀਤ ਕੀਤੇ, ਮਨੁੱਖ ਇਕੱਠੇ ਹੋ ਕੇ ਪਾਠ ਸੁਣਦੇ ਸਨ। ਜਿਹੜੇ ਸੰਬੰਧੀ ਸਨ ਉਹ ਵੀ ਚਲ ਕੇ ਆ ਗਏ। ਗੁਰੂ ਜੀ ਦੇ ਮਹਿਲ ਪਹੁੰਚ ਕੇ ਉਹ ਰੋਏ॥੪੮॥

*ਪੰਜਵੀਂ ਰਾਸ ਦਾ ਬਾਹਠਵਾਂ ਅਧਿਆਇ ਸਮਾਪਤ ਹੋਇਆ॥੬੨॥*

# ਅਧਿਆਇ ਤ੍ਰੇਹਠਵਾਂ

## *ਸ੍ਰੀ ਤੇਗ ਬਹਾਦਰ ਜੀ ਅਵਤਾਰ*

*ਦੋਹਰਾ-* **ਗੋਇੰਦਵਾਲ, ਖਡੂਰ ਤੇ ਮਉ, ਡੱਲੇ, ਮੰਡਜਾਲਿ।**
**ਸਭਿ ਆਏ ਨਰ ਨਾਰਿ ਗਨ ਰੋਦਤਿ ਸ਼ੋਕ ਬਿਸਾਲ॥ ੧ ॥**

ਗੋਇੰਦਵਾਲ, ਖਡੂਰ, ਮਉ, ਡੱਲਾ ਅਤੇ ਮੰਡਿਆਲੀ ਤੋਂ ਸਭ ਇਸਤਰੀ ਪੁਰਸ਼ ਆਏ ਤੇ ਰੋ ਰੋ ਕੇ ਬਹੁਤ ਦੁੱਖ ਮਨਾ ਰਹੇ ਸਨ॥੧॥

*ਚੌਪਈ-* **ਗੁਰ ਮਹਿਲਨਿ ਮਹਿਂ ਸ਼ਬਦ ਰੁਦਨ ਕੋ। ਭਯੋ ਬਿਸਾਲ ਮੇਲਿਯਨਿ ਗਨ ਕੋ।**
**ਕਰਹਿਂ ਸਰਾਹਨਿ ਗੁਨ ਸਮੁਦਾਏ। ਸਿਮਰਿ ਸਿਮਰਿ ਗਨ ਤ੍ਰਿਯ ਰੁਦਨਾਏ॥੨ ॥**

ਗੁਰ ਮਹਿਲਾਂ ਵਿਚ ਰੋਣ ਦੀ ਆਵਾਜ਼ ਹੋ ਰਹੀ ਸੀ, ਜਿਹੜੇ ਰਿਸ਼ਤੇਦਾਰ ਆਏ ਸਨ, ਉਹ ਬਹੁਤ ਦੁੱਖ ਅਨੁਭਵ ਕਰ ਰਹੇ ਸਨ। ਉਹ ਸਾਰੇ ਮਾਤਾ ਜੀ ਦੇ ਗੁਣਾਂ ਦੀ ਸ਼ਲਾਘਾ ਕਰ ਰਹੇ ਸਨ, ਉਨ੍ਹਾਂ ਨੂੰ ਯਾਦ ਕਰ ਕਰ ਇਸਤਰੀਆਂ ਰੋ ਪੈਂਦੀਆਂ ਸਨ॥੨॥

**ਵਹਿਰ ਗੁਰੂ ਢਿਗਿ ਬਾਤਿ ਕਰੰਤੇ। 'ਭਾਗਵਾਨ ਦੀਰਘ' ਉਚਰੰਤੇ।**
**'ਪਿਖਹੁ ਫਨਾਹ ਜਹਾਨ ਤਮਾਮ। ਨਹੀਂ ਰਹਤਿ ਨਿਤਿ ਕਾਹੁ ਮੁਕਾਮ॥੩ ॥**

ਬਾਹਰ ਗੁਰੂ ਜੀ ਪਾਸ ਗੱਲਾਂ ਕਰਦੇ ਸਨ, ਵੱਡੇ ਭਾਗਾਂ ਵਾਲੀ ਸੀ, ਸਾਰੇ ਕਹਿੰਦੇ ਸਨ। ਗੁਰੂ ਜੀ ਫੁਰਮਾਉਂਦੇ ਸਨ, "ਇਹ ਸਾਰਾ ਜਹਾਨ ਜਿਹੜਾ ਤੁਸੀਂ ਵੇਖਦੇ ਹੋ ਨਾਸ਼ਵਾਨ ਜਾਣੋ, ਕੋਈ ਵੀ ਏਥੇ ਸਦਾ ਲਈ ਨਹੀਂ ਰਹਿੰਦਾ॥੩॥

**ਨਦੀ ਪ੍ਰਵਾਹ ਚਲਜੋ ਜਗ ਜਾਤਿ। ਜੀਰਨਿ ਬਨਤਿ ਬਿਦਤਿ ਦਿਨ ਰਾਤਿ'।**
**ਭੱਲੇ ਤੇਹਣ ਅਪਰ ਜਿ ਸਜਾਨੇ। ਸਭਿਨਿ ਸੁਨਾਵਤਿ ਏਵ ਬਖਾਨੇ॥੪ ॥**

ਨਦੀ ਦੇ ਪ੍ਰਵਾਹ ਵਾਂਗ ਜੱਗ ਤੁਰਿਆ ਜਾਂਦਾ ਹੈ। ਰਾਤ ਦਿਨ ਪ੍ਰਗਟ ਰੂਪ ਵਿਚ ਪੁਰਾਣਾ ਹੁੰਦਾ ਜਾਂਦਾ ਹੈ।" ਭੱਲੇ, ਤ੍ਰੇਹਣ ਤੇ ਹੋਰ ਜਿਹੜੇ ਸਿਆਣੇ ਸਨ, ਸਾਰਿਆਂ ਨੂੰ ਸੁਣਾ ਕੇ ਇਸ ਤਰ੍ਹਾਂ ਕਹਿੰਦੇ ਸਨ॥੪॥

**'ਅਹੈ ਜਥਾਰਥ' ਸ੍ਰੀ ਗੁਰੁ ਕਹਜੋ। ਇਸ ਬਿਧਿ ਕਹਿ ਕਰਿ ਡੇਰਾ ਲਹਜੋ।**
**ਸੇਵਾ ਪਰਿ ਮਸੰਦ ਗਨ ਛੋਰੇ। ਸਰਬ ਸੇਵ ਕੀਨੀ ਸਭਿ ਓਰੇ॥ ੫ ॥**

ਫਿਰ ਗੁਰੂ ਜੀ ਨੇ ਕਿਹਾ, "ਕੇਵਲ ਇਹੋ ਸੱਚ ਹੈ" ਇਸ ਤਰ੍ਹਾਂ ਕਹਿ ਕੇ ਡੇਰੇ ਨੂੰ ਵੇਖਦੇ ਸਨ। ਸੇਵਾ ਤੇ ਸਾਰੇ ਮਸੰਦਾਂ ਨੂੰ ਲਾਇਆ ਸੀ, ਉਹ ਸਭ ਪਾਸੇ ਸੇਵਾ ਕਰ ਰਹੇ ਸਨ॥੫॥

ਸਤਿਗੁਰੁ ਬੈਠਤਿ ਲਾਇ ਦਿਵਾਨ। ਦਿਨ ਪ੍ਰਤਿ ਆਵਹਿਂ ਲੋਕ ਮਹਾਨ।
ਦੀਰਘ ਚੌਕੀ ਹੁਇ ਦੁਇ ਕਾਲ। ਸੁਨਿ ਕਰਿ ਸੰਗਤ ਮਿਲੀ ਬਿਸਾਲ॥ ੬॥

ਸਤਿਗੁਰੂ ਜੀ ਦੀਵਾਨ ਲਾ ਕੇ ਬੈਠ ਜਾਂਦੇ ਸਨ, ਦਿਨ ਪ੍ਰਤਿ ਬਹੁਤ ਲੋਕ ਆਉਂਦੇ ਸਨ, ਦੋਵੇਂ ਸਮੇਂ ਵੱਡੀ ਚੌਕੀ ਹੁੰਦੀ ਸੀ, ਸੁਣ ਕੇ ਬਹੁਤ ਸੰਗਤ ਆ ਮਿਲਦੀ ਸੀ॥੬॥

ਇਸ ਬਿਧਿ ਤ੍ਰੌਦਸ਼ ਦਿਵਸ ਬਿਤਾਏ। ਭੋਗ ਗ੍ਰਿੰਥ ਗੁਰਦਾਸਹਿ ਪਾਏ।
ਗੁਰੂ ਕਰਾਵਤਿ ਭੇ ਅਰਦਾਸ। ਦੀਨਿਸਿ ਪੋਸ਼ਿਸ਼ ਜ਼ਰੀ ਪ੍ਰਕਾਸ਼॥ ੭॥

ਇਸ ਤਰ੍ਹਾਂ ਤੇਰਾਂ ਦਿਨ ਬਤੀਤ ਕੀਤੇ, ਭਾਈ ਗੁਰਦਾਸ ਨੇ ਸ੍ਰੀ ਗ੍ਰੰਥ ਸਾਹਿਬ ਦਾ ਭੋਗ ਪਾ ਦਿੱਤਾ। ਗੁਰੂ ਜੀ ਨੇ ਅਰਦਾਸ ਕਰਵਾਈ ਤੇ ਜ਼ਰੀ ਦੇ ਪੋਸ਼ਾਕੇ ਦਿੱਤੇ॥੭॥

ਦੀਨਿ ਦਿਜਨਿ ਕੋ ਦਾਨ ਘਨੇਰੇ। ਬਸਤ੍ਰ ਬਿਭੂਖਨ ਮੋਲ ਬਡੇਰੇ।
ਸਿਹਜਾ ਦਰਬ ਅਹਾਰ ਉਦਾਰਾ। ਤੋਸ਼ਨਿ ਕੀਨੇ ਸਰਬ ਪ੍ਰਕਾਰਾ॥ ੮॥

ਗਰੀਬਾਂ ਅਤੇ ਬ੍ਰਾਹਮਣਾਂ ਨੂੰ ਬਹੁਤ ਦਾਨ ਦਿੱਤਾ, ਬੜੇ ਕੀਮਤੀ ਵਸਤਰ ਅਤੇ ਗਹਿਣੇ ਦਿੱਤੇ। ਬਿਸਤਰੇ, ਧਨ ਅਤੇ ਬਹੁਤ ਭੋਜਨ ਦਿੱਤਾ। ਸਾਰਿਆਂ ਨੂੰ ਸਰਬ ਪ੍ਰਕਾਰ ਸੰਤੁਸ਼ਟ ਕੀਤਾ॥੮॥

ਉਠਜੋ ਬ੍ਰਿੱਧ ਦੀਨਿਸਿ ਦਸਤਾਰ। ਲਈ ਗੁਰੂ ਨਿਜ ਸਿਰ ਪਰਿ ਧਾਰਿ।
ਤੇਹਣ ਭੱਲੇ ਜਿਤਿਕ ਸੰਬੰਧੀ। ਦਈ ਸਭਿਨਿ ਜਬਿ, ਸ੍ਰੀ ਗੁਰੁ ਬੰਧੀ॥ ੯॥

ਬਾਬਾ ਬੁੱਢਾ ਜੀ ਨੇ ਉੱਠ ਕੇ ਗੁਰੂ ਜੀ ਨੂੰ ਦਸਤਾਰ ਦਿੱਤੀ, ਗੁਰੂ ਜੀ ਨੇ ਲੈ ਕੇ ਆਪਣੇ ਸਿਰ ਤੇ ਧਾਰ ਲਈ। ਤ੍ਰੇਹਣ, ਭੱਲੇ ਜਿੰਨੇ ਵੀ ਸੰਬੰਧੀ ਸਨ, ਜਦ ਗੁਰੂ ਜੀ ਨੇ ਦਸਤਾਰ ਸਿਰ ਤੇ ਬੰਨ੍ਹ ਲਈ, ਤਾਂ ਉਨ੍ਹਾਂ ਵੀ ਦਸਤਾਰਾਂ ਦਿੱਤੀਆਂ॥੯॥

ਦ੍ਵਾਰਾ ਹਰੀ ਚੰਦ ਇਹ ਦੋਇ। ਦਾਸ ਨਰਾਇਣ ਤੀਸਰਿ ਜੋਇ।
ਬਸਤ੍ਰ ਬਿਭੂਖਨ ਧਨ ਦੇ ਘਨੋ। ਹਾਥ ਜੋਰਿ ਬਿਨਤੀ ਕੇ ਸਨੋ॥ ੧੦॥

ਭਾਈ ਦੁਆਰਾ ਤੇ ਭਾਈ ਹਰੀ ਚੰਦ ਦੋਵੇਂ ਅਤੇ ਤੀਸਰਾ ਨਾਰਾਇਣ ਦਾਸ ਬਹੁਤ ਵਸਤਰ, ਗਹਿਣੇ ਅਤੇ ਧਨ ਲੈ ਕੇ ਆਏ, ਹੱਥ ਜੋੜ ਕੇ ਉਨ੍ਹਾਂ ਬੇਨਤੀ ਕੀਤੀ॥੧੦॥

ਸੰਗਤਿ ਸਿੱਖ ਮਸੰਦ ਬਿਲੰਦ। ਦੇਤਿ ਪਦਾਰਥ ਲਜਾਵਤਿ ਬ੍ਰਿੰਦ।
ਪੁਨ ਗੁਰੁ ਪੰਚਾਂਮ੍ਰਿਤ ਕਰਿਵਾਯੋ। ਘਨੋ ਸਭਿਨਿ ਮਹਿਂ ਕਹਿ ਬਰਤਾਯੋ॥ ੧੧॥

ਸੰਗਤ, ਸਿੱਖ ਅਤੇ ਮਸੰਦ ਬਹੁਤ ਪਦਾਰਥ ਲਿਆ ਕੇ ਦੇ ਰਹੇ ਸਨ। ਫਿਰ ਗੁਰੂ ਜੀ ਨੇ ਕੜਾਹ ਪ੍ਰਸ਼ਾਦਿ ਤਿਆਰ ਕਰਵਾਇਆ ਤੇ ਸਾਰਿਆਂ ਵਿਚ ਵਰਤਾ ਦਿੱਤਾ॥੧੧॥

ਉਤਸਵ ਭਯੋ ਸ਼ੋਕ ਕੌ ਤਜਾਗੇ। ਨੌਬਤ ਬਜਨਿ ਲਗੀ ਜਿਮਿ ਆਗੇ।
ਜੇਤਿਕ ਆਏ ਸਕਲ ਸਿਧਾਏ। ਗੋਇੰਦਵਾਲ ਆਦਿ ਸਮੁਦਾਏ॥ ੧੨॥

ਦੁੱਖ ਨੂੰ ਤਿਆਗ ਕੇ ਉਤਸਵ ਹੋ ਗਿਆ, ਜਿਵੇਂ ਪਹਿਲਾਂ ਵਾਂਗ ਨੌਬਤ ਵੱਜਣ ਲੱਗ ਗਈ ਹੋਵੇ। ਜਿੰਨੇ ਵੀ ਲੋਕ ਆਏ ਸਨ, ਸਭ ਚਲੇ ਗਏ। ਗੋਇੰਦਵਾਲ ਆਦਿ ਤੋਂ ਜਿਹੜੇ ਇਕੱਠੇ ਹੋ ਕੇ ਆਏ ਸਨ॥੧੨॥

ਕਿਤਿਕ ਦਜੋਸ ਜਬਿ ਬੀਤੇ ਫੇਰਿ। ਸੰਗਤਿ ਆਵਤਿ ਜਾਤਿ ਘਨੇਰ।
ਇਕ ਦਿਨ ਭਾਈ ਬ੍ਰਿੱਧ ਬਖਾਨਾ। 'ਰਾਵਰ ਕਰਨੇ ਕੌਤਕ ਨਾਨਾ॥ ੧੩॥

ਫਿਰ ਜਦ ਕਾਫੀ ਦਿਨ ਬੀਤ ਗਏ, ਬਹੁਤ ਸੰਗਤ ਆਉਂਦੀ ਜਾਂਦੀ ਸੀ। ਇਕ ਦਿਨ ਬਾਬਾ ਬੁੱਢਾ ਜੀ ਨੇ ਕਿਹਾ, "ਆਪ ਜੀ ਕਈ ਪ੍ਰਕਾਰ ਦੇ ਕੌਤਕ ਕਰਦੇ ਹੋ॥੧੩॥

ਵਹਿਰ ਕ੍ਰਿਆ ਅਵਿਲੋਕ ਤੁਮਾਰੀ। ਭ੍ਰਮਹਿਂ ਲੋਕ ਮਿਲਿ ਨਿੰਦ ਉਚਾਰੀ।
ਅਰ ਕਰਨੇ ਬਹੁ ਜੰਗ ਅਖਾਰੇ। ਸਮੇਂ ਭਯੋ ਪ੍ਰਾਪਤਿ ਇਸਿ ਬਾਰੇ॥ ੧੪॥

ਬਾਹਰ ਤੁਹਾਡੀ ਕ੍ਰਿਆ ਵੇਖ ਕੇ ਲੋਕ ਭ੍ਰਮ ਜਾਂਦੇ ਹਨ ਅਤੇ ਮਿਲ ਕੇ ਨਿੰਦਿਆ ਉਚਾਰਣ ਕਰਦੇ ਹਨ, ਹੁਣ ਬਹੁਤ ਜੰਗ ਦੇ ਅਖਾੜੇ ਲੱਗਣੇ ਹਨ, ਉਹ ਸਮਾਂ ਹੁਣ ਨੇੜੇ ਆ ਗਿਆ ਹੈ॥੧੪॥

ਜਹਾਂ ਰਿਹਾਇਸ਼ਿ ਹੈ ਮੁਝ ਨੀਤਿ। ਬੈਠਯੋ ਰਹਤਿ ਇਕਾਂਤ ਸਪ੍ਰੀਤਿ।
ਸ੍ਰੀ ਗੁਰੂ ਰਾਮਦਾਸ ਕੇ ਸਮੈਂ। ਸਕਲ ਸਮਾਜ ਸੌਂਪਿਯਤਿ ਹਮੈਂ॥ ੧੫॥

ਜਿਥੇ ਮੈਂ ਸਦਾ ਰਹਿੰਦਾ ਰਿਹਾ ਹਾਂ, ਪ੍ਰੀਤ ਸਹਿਤ ਇਕਾਂਤ ਵਿਚ ਬੈਠਾ ਰਹਿੰਦਾ ਸੀ। ਸ੍ਰੀ ਗੁਰੂ ਰਾਮਦਾਸ ਦੇ ਸਮੇਂ, ਉਨ੍ਹਾਂ ਸਾਰਾ ਕਾਰੋਬਾਰ ਮੈਨੂੰ ਸੌਂਪਿਆ ਸੀ॥੧੫॥

ਤਊ ਬਾਸ ਮਮ ਬੀੜ ਮਝਾਰਾ। ਜਾਨਤਿ ਸਭਿ ਤੁਮ ਸੁਨਯੋ ਉਦਾਰਾ।
ਦਿਹੁ ਆਇਸੁ ਕਰਿ ਹੌਂ ਤਹਿਂ ਬਾਸਾ। ਜਰਾ ਅਧਿਕ ਹੀ ਮਮ ਤਨ ਗ੍ਰਾਸਾ॥੧੬॥

ਫਿਰ ਵੀ ਮੇਰਾ ਨਿਵਾਸ ਬੀੜ ਵਿਚ ਹੀ ਸੀ, ਸਭ ਜਾਣਦੇ ਹਨ ਅਤੇ ਤੁਸੀਂ ਵੀ ਚੰਗੀ ਤਰ੍ਹਾਂ ਸੁਣਿਆ ਹੈ। ਮੈਨੂੰ ਇਹ ਆਗਿਆ ਦੇਵੋ ਕਿ ਮੈਂ ਹੁਣ ਓਥੇ ਨਿਵਾਸ ਕਰਾਂ, ਬੁਢਾਪੇ ਨੇ ਹੁਣ ਮੇਰੇ ਸਰੀਰ ਨੂੰ ਜ਼ਿਆਦਾ ਹੀ ਗ੍ਰੱਸ ਲਿਆ ਹੈ॥੧੬॥

ਮਾਤਗੰਗ ਅਬਿ ਤਨੁ ਕੋ ਤਜਾਗਯੋ। ਤਬਿ ਲੌ ਬੀਰ ਰੰਗ ਨਹਿਂ ਜਾਗਯੋ।
ਹੁਇਂ ਅਬਿ ਬਿਘਨ ਅਨੇਕ ਪ੍ਰਕਾਰੇ। ਕਾਰਨ ਪ੍ਰਥਮ ਸ਼ਸਤ੍ਰ ਤੁਮ ਧਾਰੇ'॥੧੭॥

ਮਾਤਾ ਗੰਗਾ ਜੀ ਨੇ ਹੁਣ ਸਰੀਰ ਨੂੰ ਛੱਡ ਦਿੱਤਾ ਹੈ, ਮਾਤਾ ਜੀ ਦੇ ਜੀਉਂਦੇ ਜੀ ਉਨ੍ਹਾਂ ਨੂੰ ਉਦਾਸੀ ਤੋਂ ਬਚਾਈ ਰੱਖਣ ਲਈ ਤੁਸੀਂ ਬੀਰ ਰਸ ਦੇ ਅਖਾੜੇ ਲਾਉਣੇ ਮੁਨਾਸਿਬ ਨਹੀਂ ਸਮਝੇ, ਹੁਣ ਤਾਂ ਯੁੱਧ ਕਰਨੇ ਹਨ, ਹੁਣ ਕਈ ਪ੍ਰਕਾਰ ਦੇ ਵਿਘਨ ਪੈਣਗੇ, ਪਰ ਇਨ੍ਹਾਂ ਵਿਘਨਾਂ ਨੂੰ ਦੂਰ ਕਰਨ ਲਈ ਤੁਸੀਂ ਪਹਿਲਾਂ ਹੀ ਸ਼ਸਤਰ ਧਾਰਨ ਕੀਤੇ ਹਨ"॥੧੭॥

ਸੁਨਿ ਸ੍ਰੀ ਗੁਰੁ ਨੇ ਸਕਲ ਬਿਚਾਰੀ। ਜਥਾ ਜੋਗ ਬ੍ਰਿਧ ਇੱਛਾ ਧਾਰੀ।
ਪੂਰਬ ਭੀ ਇਹ ਵਹਿਰ ਰਹੰਤੇ। ਹਮਰੇ ਹਿਤ ਠਹਿਰੇ ਹਿਤਵੰਤੇ॥ ੧੮॥

ਇਹ ਸੁਣ ਕੇ ਗੁਰੂ ਜੀ ਨੇ ਸਾਰੀ ਗੱਲ ਤੇ ਵਿਚਾਰ ਕੀਤੀ, ਬਾਬਾ ਬੁੱਢਾ ਜੀ ਨੇ ਯੋਗ ਇੱਛਾ ਧਾਰਨ ਕੀਤੀ ਹੈ। ਪਹਿਲਾਂ ਵੀ ਇਹ ਬਾਹਰ ਰਹਿੰਦੇ ਸਨ, ਸਾਡੇ ਹਿਤ ਵਾਸਤੇ ਹੀ ਏਥੇ ਰਹੇ ਹਨ॥੧੮॥

ਸਮਾਂ ਜੁੱਧ ਕੋ ਪਹੁੰਚਯੋ ਆਈ। ਇਮਿ ਬਿਚਾਰ ਆਇਸੁ ਫੁਰਮਾਈ।
ਕਰਿਕੈ ਚਰਨ ਕਮਲ ਕੋ ਬੰਦਨ। ਬਾਰਿ ਬਾਰਿ ਪਿਖਿ ਸ਼ਤ੍ਰੂ ਨਿਕੰਦਨ॥੧੯॥

ਹੁਣ ਯੁੱਧ ਦਾ ਸਮਾਂ ਆ ਗਿਆ ਹੈ, ਇਸ ਤਰ੍ਹਾਂ ਵਿਚਾਰ ਕੇ ਬਾਬਾ ਬੁੱਢਾ ਜੀ ਨੂੰ ਆਗਿਆ ਦੇ ਦਿੱਤੀ। ਗੁਰੂ ਜੀ ਦੇ ਚਰਨ ਕੰਵਲਾਂ ਤੇ ਬੰਦਨਾ ਕਰਕੇ ਅਤੇ ਬਾਰ-ਬਾਰ ਵੈਰੀਆਂ ਦਾ ਨਾਸ ਕਰਨ ਵਾਲੇ ਭਾਵ ਗੁਰੂ ਜੀ ਵਲ ਵੇਖਿਆ॥੧੯॥

ਗਯੋ ਬੀੜ ਕੋ ਪ੍ਰਥਮ ਸਥਾਨਾ। ਇਕਿ ਰਸ ਬ੍ਰਿਤੀ ਰਿਦੇ ਬ੍ਰਹਮ ਗਜਾਨਾ।
ਸ਼ਕਤਿ ਬਿਸਾਲ ਚਹੈ ਸੋ ਕਰਿਹੀ। ਤਊ ਨ ਕਰਹਿ ਧੀਰ ਉਰ ਧਰਿ ਹੀ॥੨੦॥

ਬਾਬਾ ਬੁੱਢਾ ਜੀ ਬੀੜ ਵਿਚ ਆਪਣੇ ਪਹਿਲੇ ਸਥਾਨ ਤੇ ਚਲੇ ਗਏ। ਉਨ੍ਹਾਂ ਦੀ ਇਕ ਰਸ ਬ੍ਰਿਤੀ ਸੀ ਤੇ ਹਿਰਦੇ ਵਿਚ ਬ੍ਰਹਮ-ਗਿਆਨ ਸੀ। ਪਾਸ ਵਿਸ਼ਾਲ ਸ਼ਕਤੀ ਸੀ, ਜੋ ਚਾਹੁਣ ਕਰ ਸਕਦੇ ਸਨ, ਫਿਰ ਵੀ ਸ਼ਕਤੀ ਨਹੀਂ ਵਿਖਾਉਂਦੇ ਸਨ, ਹਿਰਦੇ ਵਿਚ ਸਦਾ ਧੀਰਜ ਧਾਰ ਕੇ ਰੱਖਦੇ ਸਨ॥੨੦॥

ਪਾਛੇ ਕੇਤਿਕ ਦਿਵਸ ਬਿਤਾਏ। ਸੰਗਤਿ ਸਦਾ ਆਇ ਇਕ ਜਾਏ।
ਕਰਤਿ ਅਨੇਕਨ ਕੋ ਕੱਲਜਾਨ। ਕਿਸਿ ਦੇਂ ਭਗਤਿ ਕਿਸੀ ਬ੍ਰਹਮ ਗਜਾਨ॥੨੧॥

ਗੁਰੂ ਜੀ ਨੇ ਪਿਛੋਂ ਕਾਫੀ ਦਿਨ ਬਤੀਤ ਕੀਤੇ, ਸੰਗਤ ਸਦਾ ਆਉਂਦੀ ਜਾਂਦੀ ਰਹਿੰਦੀ ਸੀ। ਅਨੇਕਾਂ ਦਾ ਕਲਿਆਣ ਕਰਦੇ ਸਨ, ਕਿਸੇ ਨੂੰ ਭਗਤੀ ਦਿੰਦੇ ਸਨ ਤੇ ਕਿਸੇ ਨੂੰ ਬ੍ਰਹਮ-ਗਿਆਨ ਬਖਸ਼ ਦਿੰਦੇ ਸਨ॥੨੧॥

ਕਿਸਿ ਕੀ ਕਰਹਿਂ ਕਾਮਨਾ ਪੂਰੀ। ਸੁਤ ਬਿਤ ਆਦਿ ਜਿ ਕਰਿ ਉਰ ਰੂਰੀ।
ਆਯੁਧ ਬਿੱਦਜਾ ਬਹੁ ਅੱਭਜਾਸੇ। ਕਰਹਿਂ ਸੁਭਟ ਗੁਰੁ ਪਿਖਹਿਂ ਤਮਾਸ਼ੇ॥੨੨॥

ਉਹ ਕਿਸੇ ਦੀ ਕਾਮਨਾ ਪੂਰੀ ਕਰਦੇ, ਜਿਹੜੀਆਂ ਵੀ ਕਾਮਨਾਵਾਂ ਹਿਰਦੇ ਨੂੰ ਚੰਗੀਆਂ ਲਗਦੀਆਂ ਸਨ ਭਾਵ ਪੁੱਤਰ, ਧਨ ਆਦਿ, ਉਹ ਸਾਰੀਆਂ ਪੂਰੀਆਂ ਕਰਦੇ ਸਨ। ਸ਼ਸ਼ਤਰ ਵਿਦਿਆ ਦਾ ਬਹੁਤ ਅਭਿਆਸ ਕਰਦੇ ਸਨ, ਜਿਹੜੇ ਸੂਰਬੀਰ ਤਮਾਸ਼ੇ ਕਰਦੇ ਸਨ, ਗੁਰੂ ਜੀ ਵੇਖਦੇ ਸਨ॥੨੨॥

ਪੈਂਦੇ ਖਾਨ ਬੀਰ ਬਰ ਹੋਵਾ। ਜਿਸਿ ਕੀ ਸਮ ਕੋ ਦੁਤਿਯ ਨ ਜੋਵਾ।
ਸਿਪਰਿ ਖੜਗ ਕੇ ਦਾਵ ਕਰੰਤੇ। ਧਨੁਖ ਨਿਠੁਰ ਨੌਟੰਕ ਖਿਚੰਤੇ॥ ੨੩॥

ਪੈਂਦੇ ਖਾਨ ਸ੍ਰੇਸ਼ਟ ਸੂਰਮਾ ਹੋਇਆ, ਜਿਸ ਵਰਗਾ ਹੋਰ ਕੋਈ ਦੂਸਰਾ ਨਹੀਂ ਸੀ। ਢਾਲ ਤੇ ਤਲਾਵਾਰ ਦੇ ਦਾਅ-ਪੇਚ ਖੇਡਦੇ ਸਨ। ਭਾਰੀ ਧਨੁੱਖ ਨੂੰ ਬੜੇ ਜ਼ੋਰ ਨਾਲ ਖਿੱਚਦੇ ਸਨ॥੨੩॥

ਖਪਰੇ ਮਹਾਂ ਫੁਲਾਦੀ ਤੀਖਨ। ਗੁਰੂ ਘਰਾਵਹਿਂ ਕਹਿ ਕਹਿ ਭੀਖਨ।
ਚਾਰਿ ਚਾਰਿ ਅੰਗੁਲ ਚੌਰਾ ਕਰਿ। ਕਾਨੀ ਪੁਸ਼੍ਕਾ ਮੱਧ ਬੀਚ ਧਰਿ॥ ੨੪॥

ਚੌੜੇ ਫਲ ਵਾਲੇ ਤੀਰ ਬਹੁਤ ਤਿੱਖੇ ਸਨ, ਗੁਰੂ ਜੀ ਲੁਹਾਰਾਂ ਨੂੰ ਕਹਿ ਕਹਿ ਕੇ ਬਣਵਾਉਂਦੇ ਸਨ। ਤੀਰਾਂ ਦੇ ਫਲ ਚਾਰ-ਚਾਰ ਉਂਗਲ ਚੌੜੇ ਕਰਵਾਕੇ ਉਸ ਦੇ ਅੱਧ.ਵਿਚਕਾਰ ਪੱਕੀਆਂ ਕਾਨੀਆਂ ਗਡਵਾਉਂਦੇ ਸਨ॥੨੪॥

ਦੇਖਤਿ ਲੋਕ ਅਧਿਕ ਬਿਸਮਾਵੈਂ। 'ਅਬਿ ਤੌ ਅਸਿ ਨਹਿਂ ਕੋਇ ਚਲਾਵੈ।
ਅਰਜਨ ਆਦਿਕ ਸਮਯ ਮਝਾਰਾ। ਸੁਨੇ ਬਲੀ, ਸੇ ਕਰਤਿ ਪ੍ਰਹਾਰਾ॥ ੨੫॥

ਲੋਕ ਵੇਖ ਕੇ ਬਹੁਤ ਹੈਰਾਨ ਹੁੰਦੇ ਸਨ, "ਇਸ ਤਰ੍ਹਾਂ ਦੇ ਤੀਰ ਤਾਂ ਹੁਣ ਤਕ ਕਿਸੇ ਨਹੀਂ ਚਲਾਏ ਸਨ। ਅਰਜਨ ਆਦਿ ਦੇ ਸਮੇਂ ਦੌਰਾਨ, ਅਜਿਹੇ ਬਲੀ ਸੁਣੇ ਸੀ, ਜਿਹੜੇ ਅਜਿਹੇ ਤੀਰਾਂ ਦੇ ਵਾਰ ਕਰਦੇ ਸਨ॥੨੫॥

ਕੌਨ ਸ਼ੱਤ੍ਰੁ ਇਨਿ ਸਕਹਿ ਸਹਾਰੇ। ਜਥਾ ਸਰਪ ਕੋ ਫਣ ਬਿਸਥਾਰੇ'।
ਕਰਿ ਕਰਿ ਤਜਾਰਿ ਬ੍ਰਿੰਦ ਰਖਵਾਵੈਂ। ਤੁਪਕਨਿ ਹਿਤ ਗੁਲਕਾਂ ਢਲਿਵਾਵੈਂ॥੨੬॥

ਕਿਹੜਾ ਵੈਰੀ ਇਨ੍ਹਾਂ ਨੂੰ ਸਹਾਰ ਸਕੇਗਾ, ਜਿਵੇਂ ਸੱਪ ਨੇ ਫਨ ਖਿਲਾਰਿਆ ਹੋਵੇ"। ਅਜਿਹੇ ਬਹੁਤ ਤੀਰ ਤਿਆਰ ਕਰਵਾ ਕਰਵਾ ਕੇ ਰਖਵਾ ਰਹੇ ਸਨ। ਬੰਦੂਕਾਂ ਵਾਸਤੇ ਗੋਲੀਆਂ ਢਲਵਾਉਂਦੇ ਸਨ॥੨੬॥

ਜੇਤਿਕ ਜੰਗ ਸਮਿੱਗ੍ਰੀ ਬਰਤੇ। ਗਨ ਆਯੁਧ ਕੋ ਸੰਗਹ ਕਰਤੇ।
ਦਿਨ ਪ੍ਰਤਿ ਰੁਖ ਪੈਂਦੇ ਸੰਗਿ ਕਰੈਂ। ਕਬਿ ਕਬਿ ਪਹੁਂਚਤਿ ਕੌਲਾਂ ਘਰੈ॥੨੭॥

ਜਿੰਨੀ ਸਮੱਗਰੀ ਜੰਗ ਵਿਚ ਵਰਤੋਂ ਆਉਣ ਵਾਲੀ ਸੀ, ਉਨ੍ਹਾਂ ਸਾਰੇ ਸ਼ਸਤਰਾਂ ਦਾ ਸੰਗ੍ਰਹਿ ਕਰ ਰਹੇ ਸਨ। ਗੁਰੂ ਜੀ ਪ੍ਰਤਿ ਦਿਨ ਪੈਂਦੇ ਖਾਂ ਵਲ ਜਾਂਦੇ ਸਨ। ਕਦੀ-ਕਦੀ ਬੀਬੀ ਕੌਲਾਂ ਦੇ ਘਰ ਵੀ ਪਹੁੰਚ ਜਾਂਦੇ ਸਨ॥੨੭॥

ਦੇਖਿ ਦੇਖਿ ਸਿਖ ਖੁਨਸਹਿਂ ਘਨੇ। ਬਿਨੁ ਜਾਨੇ ਨਿੰਦਾ ਜਗ ਭਨੇ।
'ਤੁਰਕਨਿ ਸੌਂ ਗੁਰੁ ਕੋ ਬਡਿ ਮੇਲਿ। ਰਾਖਹਿਂ ਸੰਗਿ ਅਪਰ ਕੋ ਠੇਲਿ॥ ੨੮॥

ਵੇਖ ਵੇਖ ਕੇ ਸਿੱਖ ਈਰਖਾ ਕਰਦੇ ਸਨ, ਕੁਝ ਜਾਨਣ ਤੋਂ ਬਗੈਰ ਹੀ ਜੱਗ ਵਿਚ ਨਿੰਦਿਆ ਕਰਦੇ ਸਨ, ਕਹਿੰਦੇ ਸਨ, "ਗੁਰੂ ਜੀ ਦਾ ਤੁਰਕਾਂ ਨਾਲ ਬਹੁਤ ਮੇਲ-ਮਿਲਾਪ ਹੈ, ਹੋਰਨਾਂ ਦੇ ਨਾਲ ਏਨਾ ਮਿਲਾਪ ਨਹੀਂ ਰਖਦੇ ਹਨ॥੨੮॥

ਕਾਜ਼ੀ ਤੁਰਕ ਸੁਤਾ ਹਰਿਆਨੀ। ਤਿਸਿ ਘਰ ਪ੍ਰਵਿਸ਼ਿ ਨ ਧਰਹਿਂ ਗਿਲਾਨੀ।
ਪ੍ਰਥਮ ਗੁਰੂ ਅਸ ਕੋਇ ਨ ਭਯੋ। ਹੋਤਿ ਸੁਸ਼ੀਲ ਬਿਸਾਰਨਿ ਕਿਯੋ॥ ੨੯॥

ਕਾਜ਼ੀ ਤੁਰਕ ਦੀ ਪੁੱਤਰੀ ਲਿਆਂਦੀ ਹੈ, ਉਸ ਦੇ ਘਰ ਵਿਚ ਜਾਣ ਦਾ ਬੁਰਾ ਨਹੀਂ ਮਨਾਉਂਦੇ। ਪਹਿਲਾਂ ਤਾਂ ਐਸਾ ਕੋਈ ਗੁਰੂ ਨਹੀਂ ਹੋਇਆ ਹੈ, ਉਹ ਬਹੁਤ ਸੁਸ਼ੀਲ ਸਨ, ਪਰ ਇਨ੍ਹਾਂ ਤਾਂ ਸਭ ਕੁਝ ਵਿਸਾਰ ਦਿੱਤਾ ਹੈ॥੨੯॥

ਔਰਿ ਸੁਭਾਵ, ਔਰਿ ਹੀ ਰੀਤਿ। ਔਰਿ ਬਿਹਾਰ, ਔਰਿ ਬਿਧਿ ਪ੍ਰੀਤਿ।
ਕਰਨਿ ਸ਼ਿਕਾਰ ਜੀਵ ਗਨ ਮਾਰਨਿ। ਨਿਸਦਿਨ ਆਯੁਧ ਮਹਿਂ ਹਿਤ ਧਾਰਨਿ' ॥੩੦॥

ਹੋਰ ਹੀ ਸੁਭਾਵ ਹੈ ਤੇ ਹੋਰ ਹੀ ਰੀਤਾਂ ਹਨ, ਹੋਰ ਵਿਹਾਰ ਹੈ ਤੇ ਹੋਰ ਹੀ ਪ੍ਰੀਤ ਦੀ ਵਿਧੀ ਹੈ। ਸ਼ਿਕਾਰ ਕਰਨ ਗਏ ਬਹੁਤ ਜੀਵਾਂ ਨੂੰ ਮਾਰਦੇ ਹਨ, ਸਦਾ ਹੀ ਸ਼ਸਤਰਾਂ ਨਾਲ ਪਿਆਰ ਧਾਰਨ ਕਰਦੇ ਹਨ" ॥੩੦॥

ਇਸਿ ਬਿਧਿ ਪਸਰਯੋ ਜਗ ਅਪਵਾਦ। 'ਪੂਰਬਿ ਕੀ ਕਰਿ ਭੰਗ ਮ੍ਰਿਜਾਦਿ'।
ਦੇਸ਼ ਬਿਦੇਸ਼ਨਿ ਮਹਿਂ ਸਭਿ ਕਹੈਂ। ਪੂਰਨ ਸਿੱਖ ਭੇਦ ਕੋ ਲਹੈਂ॥ ੩੧॥

ਇਸ ਤਰ੍ਹਾਂ ਜੱਗ ਵਿਚ ਵਿਰੋਧ ਪਸਰਿਆ ਹੈ, "ਪਹਿਲਾਂ ਵਾਲੀ ਦੀ ਮਰਯਾਦਾ ਭੰਗ ਕਰ ਦਿੱਤੀ ਹੈ।" ਦੇਸ਼ਾਂ ਬਿਦੇਸ਼ਾਂ ਵਿਚ ਸਾਰੇ ਕਹਿੰਦੇ ਸਨ, ਪਰ ਜਿਹੜੇ ਪੂਰਨ ਸਿੱਖ ਸਨ, ਉਹ ਭੇਦ ਨੂੰ ਜਾਣਦੇ ਸਨ॥੩੧॥

ਦਿਪਤਿ ਤੇਜ ਮੁਖ ਮੰਡਲ ਕੇਰਾ। ਕਹਿ ਨਹਿਂ ਸਕਹਿ ਹੋਹਿ ਕੋ ਨੇਰਾ।
ਸਾਰੀ ਰਾਮੋ, ਸਾਈਂਦਾਸ। ਕਿਤਿਕ ਸਮੈਂ ਬਾਸੇ ਗੁਰ ਪਾਸਿ॥ ੩੨॥

ਮੁਖ ਮੰਡਲ ਉਤੇ ਵੱਡਾ ਤੇਜ ਪ੍ਰਕਾਸ਼ਮਾਨ ਸੀ, ਕੋਈ ਨੇੜੇ ਹੋ ਕੇ ਕਹਿ ਨਹੀਂ ਸੀ ਸਕਦਾ। ਗੁਰੂ ਜੀ ਦੀ ਸਾਲੀ ਬੀਬੀ ਰਾਮੋ ਅਤੇ ਸਾਂਈਂਦਾਸ ਕਾਫੀ ਸਮੇਂ ਤਕ ਗੁਰੂ ਜੀ ਦੇ ਪਾਸ ਰਹੇ॥੩੨॥

ਸੋ ਭੀ ਬਿਦਾ ਕਰੇ ਜਿਸ ਕਾਲ। ਬਿਛੁਰਤਿ ਸੰਕਟ ਲਹਯੋ ਬਿਸਾਲ।
ਕਰੇ ਸਪਰਸ਼ ਚਰਨ ਅਰਬਿੰਦ। ਧੀਰਜਿ ਦੇ ਸ਼੍ਰੀ ਹਰਿਗੋਵਿੰਦ॥ ੩੩॥

ਉਨ੍ਹਾਂ ਨੂੰ ਵੀ ਜਿਸ ਸਮੇਂ ਵਿਦਾ ਕੀਤਾ ਤਾਂ ਵਿਛੜਣ ਸਮੇਂ ਉਹ ਬਹੁਤ ਦੁਖੀ ਹੋਏ। ਉਨ੍ਹਾਂ ਨੇ ਗੁਰੂ ਜੀ ਦੇ ਚਰਨ ਕੰਵਲਾਂ ਨੂੰ ਛੂਹਿਆ। ਸ੍ਰੀ ਹਰਿਗੋਬਿੰਦ ਜੀ ਨੇ ਉਨ੍ਹਾਂ ਨੂੰ ਧੀਰਜ ਦਿੱਤਾ॥੩੩॥

ਗਏ ਡਰੋਲੀ ਕੋ ਸੁਖ ਬਾਸੇ। ਸਿਮਰਤਿ ਰਹਤਿ ਗੁਰੂ ਸੁਖ ਰਾਸੇ।
ਕੇਤਿਕ ਦਿਨ ਬਿਤਾਇ ਸੋ ਘਰ ਮੈਂ। ਭਯੋ ਪ੍ਰਸੂਤ ਨਾਨਕੀ ਸਮੈਂ॥ ੩੪॥

ਉਹ ਫਿਰ ਡਰੋਲੀ ਨੂੰ ਚਲੇ ਗਏ ਤੇ ਸੁਖੀ ਸੁਖੀ ਵਸੇ ਅਤੇ ਸਦਾ ਹੀ ਗੁਰੂ ਜੀ ਨੂੰ ਯਾਦ ਕਰਦੇ ਰਹਿੰਦੇ ਸਨ। ਗੁਰੂ ਜੀ ਨੇ ਜਦ ਕਾਫੀ ਦਿਨ ਘਰ ਵਿਚ ਬਤੀਤ ਕੀਤੇ ਤਾਂ ਮਾਤਾ ਨਾਨਕੀ ਦਾ ਪ੍ਰਸੂਤ ਦਾ ਸਮਾਂ ਆ ਗਿਆ॥੩੪॥

ਮਾਸ ਵਿਸਾਖ ਹੁਤੋ ਅਭਿਰਾਮ। ਰਹੀ ਜਾਮਨੀ ਸਵਾ ਸੁ ਜਾਮ।
ਸੋਲਹ ਸੈ ਉਨਹੱਤਰਾ ਸਾਲ। ਬਦੀ ਪੰਚਮੀ ਥਿਤਿ ਤਿਸਿ ਕਾਲ॥ ੩੫॥

ਵਿਸਾਖ ਦਾ ਮਨੋਹਰ ਮਹੀਨਾ ਸਵਾ ਪਹਿਰ ਰਾਤ ਰਹਿੰਦਿਆਂ, ਸੋਲਾਂ ਸੌ ਉਣੱਤਰ ਬਿਕਰਮੀ ਦਾ ਸਾਲ ਤੇ ਵਿਸਾਖ ਵਦੀ ਪੰਚਮੀਂ ਥਿਤ ਸੀ॥੩੫॥

ਸੇਬਜਮਾਨ ਧਾਇਨਿ ਤੇ ਹੋਇ। ਦਾਸੀ ਦਾਸ ਹਰਖ ਸਭਿ ਕੋਇ।
ਬਾਲਕ ਜਨਮਜੋ ਭਯੋ ਅਨੰਦ। ਰੱਖਿਬੇ ਹਿਤ ਜਗ ਬੀਰਜ ਹਿੰਦ॥ ੩੬॥

ਦਾਈਆਂ ਬੜੀ ਸੇਵਾ ਕਰ ਰਹੀਆਂ ਸਨ, ਦਾਸ ਦਾਸੀਆਂ ਸਾਰੇ ਬਹੁਤ ਖ਼ੁਸ਼ ਸਨ, ਜਦ ਬਾਲਕ ਜਨਮਿਆ ਬੜਾ ਅਨੰਦ ਹੋਇਆ, ਜਗਤ ਵਿਚ ਹਿੰਦੂਆਂ ਦਾ ਬੀਜ ਰੱਖਣ ਵਾਸਤੇ ਆਏ ਸਨ॥੩੬॥

ਜਿਨਿ ਕੀ ਸਮ ਜਗ ਭਯੋ ਨ ਕੋਇ। ਪਰਹਿਤ ਸੀਸ ਦਿਯੋ ਜਿਨਿ ਜੋਇ।
ਭਾ ਮੰਗਲ ਦੇਵਨਿ ਮਹਿਂ ਘਨੋ। 'ਬਿਨਸਤਿ ਧਰਮ ਰਾਖਿ ਹੈਂ' ਭਨੋ॥ ੩੭॥

ਜਿਨ੍ਹਾਂ ਦੇ ਬਰਾਬਰ ਜੱਗ ਵਿਚ ਹੋਰ ਕੋਈ ਨਹੀਂ ਹੋਇਆ ਹੈ, ਜਿਨ੍ਹਾਂ ਨੇ ਪਰਾਏ ਹਿਤ ਵਾਸਤੇ ਆਪਣਾ ਸੀਸ ਦੇ ਦਿੱਤਾ। ਦੇਵਤਿਆਂ ਨੇ ਅਨੰਦ ਮੰਗਲ ਕੀਤਾ, ਕਹਿੰਦੇ ਸਨ, "ਇਹ ਖਤਮ ਹੋ ਰਹੇ ਧਰਮ ਨੂੰ ਰੱਖਣਗੇ"॥੩੭॥

ਸੁਰ ਸਭਿ ਆਇ ਸਦਨ ਸੋ ਪੂਜਾ। ਕਰਹਿਂ ਸਤੁਤਿ 'ਇਨਿ ਸਮ ਨਹਿਂ ਦੂਜਾ'।
ਚੰਦਨ ਚਰਚਹਿਂ ਫੂਲ ਚਢਾਵੈਂ। 'ਧੰਨ ਗੁਰੂ ਘਰ' ਕਹਿ ਹਰਖਾਵੈਂ॥ ੩੮॥

ਸਾਰੇ ਦੇਵਤਿਆਂ ਨੇ ਘਰ ਵਿਚ ਆ ਕੇ ਪੂਜਾ ਕੀਤੀ, ਉਸਤਤਿ ਕਰ ਰਹੇ ਸਨ, "ਇਨ੍ਹਾਂ ਵਰਗਾ ਕੋਈ ਦੂਜਾ ਨਹੀਂ" ਚੰਦਨ ਦਾ ਛਿੜਕਾਅ ਕਰਦੇ ਸਨ ਤੇ ਫੁੱਲ ਚੜ੍ਹਾਉਂਦੇ ਸਨ। "ਧੰਨ ਗੁਰੂ ਘਰ" ਕਹਿ ਕੇ ਬਹੁਤ ਪ੍ਰਸੰਨ ਹੁੰਦੇ ਸਨ॥੩੮॥

ਭਈ ਭੋਰ ਜਹਿਂ ਕਹਿਂ ਸੁਧਿ ਹੋਈ। ਗੁਰੂ ਬਧਾਈ ਦੇ ਸਭਿ ਕੋਈ।
ਬਹੁ ਮੰਗਲ ਕੇ ਬਾਦਿਤ ਬਾਜੇ। ਬੰਦਨਵਾਰੈਂ ਦ੍ਵਾਰਨਿ ਸਾਜੇ॥ ੩੯॥

ਜਦ ਸਵੇਰ ਹੋਈ ਤਾਂ ਜਿਥੇ ਕਿਥੇ ਖ਼ਬਰ ਹੋ ਗਈ, ਸਾਰੇ ਗੁਰੂ ਜੀ ਨੂੰ ਵਧਾਈਆਂ ਦਿੰਦੇ ਸਨ। ਮੰਗਲ-ਮਈ ਬਹੁਤ ਵਾਜੇ ਵੱਜ ਰਹੇ ਸਨ, ਦਰਵਾਜ਼ਿਆਂ ਤੇ ਬੰਨ੍ਹੇ ਹੋਏ ਬੰਦਨਵਾਰ ਬੜੇ ਸੱਜ ਰਹੇ ਸਨ॥੩੯॥

ਮੰਗਤਿ ਜਨ ਕੋ ਧਨ ਗਨ ਦੀਨੋ। ਨਗਰ ਅਨੰਦ ਨਾਰਿ ਨਰ ਕੀਨੋ।
ਬਾਂਧੇ ਟੋਲਿ ਨਾਗਰੀ ਸੁੰਦਰ। ਚਲਿ ਪ੍ਰਵਿਸ਼ੀ ਸਤਿਗੁਰੁ ਕੇ ਮੰਦਿਰ॥ ੪੦॥

ਮੰਗਤਿਆਂ ਨੂੰ ਬਹੁਤ ਧਨ ਦਿੱਤਾ ਗਿਆ, ਨਗਰ ਦੇ ਸਭ ਇਸਤਰੀ ਪੁਰਸ਼ਾਂ ਨੂੰ ਅਨੰਦਿਤ ਕਰ ਦਿੱਤਾ। ਨਗਰ ਦੀਆਂ ਸੁੰਦਰ ਇਸਤਰੀਆਂ ਨੇ ਟੋਲੀਆਂ ਬਣਾ ਲਈਆਂ ਤੇ ਸਤਿਗੁਰੂ ਜੀ ਦੇ ਘਰ ਅੰਦਰ ਚਲੀਆਂ ਗਈਆਂ॥੪੦॥

ਬਸਨ ਬਿਭੂਖਨ ਧਰਿ ਧਰਿ ਆਛੇ। ਗਾਵਹਿਂ ਗੀਤਨਿ ਆਗੇ ਪਾਛੇ।
ਸਭਿ ਕੁਲ ਰੀਤਿ ਕਰੀ ਜੋ ਲਹੀ। ਮਿਲਿ ਮਿਲਿ ਸਭਿਨਿ ਬਧਾਈ ਕਹੀ॥ ੪੧॥

ਸੁੰਦਰ ਵਸਤਰ ਤੇ ਗਹਿਣੇ ਪਾ ਪਾ ਕੇ ਅੱਗੇ ਪਿਛੇ ਹੋ ਕੇ ਗੀਤ ਗਾ ਰਹੀਆਂ ਸਨ। ਕੁਲ ਦੀਆਂ ਸਾਰੀਆਂ ਰੀਤਾਂ ਕੀਤੀਆਂ ਗਈਆਂ ਅਤੇ ਸਾਰਿਆਂ ਨੇ ਮਿਲ ਮਿਲ ਕੇ ਵਧਾਈ ਦਿੱਤੀ॥੪੧॥

ਸ੍ਰੀ ਸਤਿਗੁਰੁ ਤਬਿ ਰਿਦੇ ਬਿਚਾਰਾ। ਇਸ ਕੇ ਉਪਜਹਿ ਬਲੀ ਉਦਾਰਾ।
ਰਣ ਬਹਾਦਰੀ ਕਰਹਿ ਬਡੇਰੀ। ਇਹ ਨਿਰਭੈ ਜਰ ਤੁਰਕ ਉਖੇਰੀ॥ ੪੨॥

ਸਤਿਗੁਰੂ ਜੀ ਨੇ ਫਿਰ ਹਿਰਦੇ ਵਿਚ ਵਿਚਾਰ ਕੀਤੀ, ਇਸ ਦੇ ਘਰ ਵੱਡਾ ਬਲਵਾਨ ਪੁੱਤਰ ਪੈਦਾ ਹੋਵੇਗਾ, ਉਹ ਰਣਖੇਤਰ ਵਿਚ ਵੱਡੀ ਬਹਾਦਰੀ ਕਰੇਗਾ, ਇਹ ਨਿਰਭੈ ਯੋਧਾ ਤੁਰਕਾਂ ਦੀ ਜੜ੍ਹ ਉਖੇੜ ਦੇਵੇਗਾ॥੪੨॥

ਸੁਤ ਬਹਾਰਦੀ ਤੇਗ ਕਰੇ ਹੈ। ਸ਼ੱਤ੍ਰੂ ਬ੍ਰਿੰਦ ਕੋ ਜੰਗ ਖਪੈ ਹੈ।
ਯਾਂਤੇ 'ਤੇਗ ਬਹਾਦਰ' ਨਾਮ। ਧਰਜੋ ਬਿਚਾਰ ਗੁਰੂ ਅਭਿਰਾਮ॥ ੪੩॥

ਇਸਦਾ ਪੁੱਤਰ ਤੇਗ ਦਾ ਵੱਡਾ ਬਹਾਦਰ ਹੋਵੇਗਾ, ਅਨੇਕਾਂ ਵੈਰੀਆਂ ਨੂੰ ਉਹ ਯੁੱਧ ਵਿਚ ਮਾਰ ਦੇਵੇਗਾ। ਇਸ ਕਰਕੇ ਇਸ ਦਾ ਨਾਮ 'ਤੇਗ ਬਹਾਦਰ' ਰਖਦੇ ਹਾਂ। ਗੁਰੂ ਜੀ ਨੇ ਅਨੰਦਦਾਇਕ ਵਿਚਾਰ ਧਾਰਨ ਕੀਤਾ॥੪੩॥

**ਸੁਨਤਿ ਨਾਨਕੀ ਹਰਖਤਿ ਹੋਈ। ਕਰਤਿ ਪ੍ਰੇਮ ਮੁਖ ਸੁਤ ਕੋ ਜੋਈ।**
**ਇਸ ਪ੍ਰਕਾਰ ਗਨ ਮੰਡਲ ਭਏ। ਪੰਚ ਪੁੱਤ੍ਰ ਸਭਿ ਗੁਰੂ ਨਿਪਜਏ॥ ੪੪॥**

ਮਾਤਾ ਨਾਨਕੀ ਜੀ ਇਹ ਸੁਣ ਕੇ ਬਹੁਤ ਪ੍ਰਸੰਨ ਹੋਏ, ਜਿਹੜੇ ਪੁੱਤਰ ਦੇ ਮੁਖੜੇ ਨੂੰ ਪ੍ਰੇਮ ਕਰ ਰਹੇ ਸਨ। ਇਸ ਪ੍ਰਕਾਰ ਬਹੁਤ ਅਨੰਦ ਮੰਗਲ ਹੋਏ। ਗੁਰੂ ਜੀ ਦੇ ਘਰ ਪੰਜ ਪੁੱਤਰ ਪ੍ਰਗਟ ਹੋਏ॥੪੪॥

*ਪੰਜਵੀਂ ਰਾਸ ਦਾ ਤ੍ਰੇਹਠਵਾਂ ਅਧਿਆਇ ਸਮਾਪਤ ਹੋਇਆ॥੬੩॥*

# *ਅਧਿਆਇ ਚੌਹਠਵਾਂ*

## *ਬੀਬੀ ਵੀਰੋ ਦੇ ਵਿਆਹ ਦੀ ਤਿਆਰੀ*

*ਦੋਹਰਾ-* **ਦਿਨ ਪ੍ਰਤਿ ਦਾਨ ਬਿਸਾਲ ਦਿਜ ਅਰੁ ਦੀਨਨਿ ਕੋ ਦੇਤਿ।**
**ਦਾਰਿਦ ਰਹਜੋ ਨ ਪੁਰਿ ਬਿਖੈ ਆਇ ਗੁਰੂ ਤੇ ਲੇਤਿ॥ ੧॥**

ਪ੍ਰਤਿ ਦਿਨ ਵਿਸ਼ਾਲ ਦਾਨ ਬ੍ਰਾਹਮਣਾਂ ਅਤੇ ਗਰੀਬਾਂ ਨੂੰ ਦਿੰਦੇ ਸਨ। ਨਗਰ ਵਿਚ ਕੋਈ ਵੀ ਗਰੀਬ ਨਾ ਰਿਹਾ, ਸਾਰੇ ਆ ਕੇ ਗੁਰੂ ਜੀ ਪਾਸੋਂ ਧਨ ਆਦਿ ਲੈਂਦੇ ਸਨ॥੧॥

*ਚੌਪਈ-* **ਅਦਭੁਤ ਚਲਿਤ ਗੁਰੂ ਦਿਖਰਾਵੈਂ। ਜਿਨਿ ਕੋ ਭੇਦ ਨਹੀਂ ਕੋ ਪਾਵੈ।**
**ਵਹਿਰਿ ਕ੍ਰਿਯਾ ਪਿਖਿ ਨਿੰਦਾ ਕਰੈਂ। 'ਬੇ ਮਿਰਜਾਦਿ ਸਕਲ ਇਹ ਧਰੈਂ' ॥੨॥**

ਗੁਰੂ ਜੀ ਅਦਭੁਤ ਚਰਿਤਰ ਵਿਖਾ ਰਹੇ ਸਨ, ਜਿਨ੍ਹਾਂ ਦਾ ਕੋਈ ਵੀ ਭੇਦ ਨਹੀਂ ਸੀ ਪਾ ਸਕਦਾ। ਬਾਹਰਲੀ ਕ੍ਰਿਆ ਵੇਖ ਕੇ ਨਿੰਦਿਆ ਕਰਦੇ ਸਨ, ਕਹਿੰਦੇ ਸਨ, "ਇਨ੍ਹਾਂ ਨੇ ਸਭ ਕੁਝ ਮਰਯਾਦਾ ਦੇ ਉਲਟ ਧਾਰਨ ਕੀਤਾ ਹੋਇਆ ਹੈ" ॥੨॥

**ਜਿਮਿ ਸ਼੍ਰੀ ਕ੍ਰਿਸ਼ਨ ਚੰਦ ਕੋ ਦੇਖਿ। ਕਰਹਿਂ ਵਹਿਰ ਵਿਵਹਾਰ ਅਸ਼ੇਖ।**
**ਇਸਤ੍ਰੀ ਜਿਤਿ ਆਦਿਕ ਸਭਿ ਕਹੈਂ। ਪੂਰਨ ਪੁਰਖ ਨਹੀਂ ਚਿਤ ਲਹੈਂ॥੩॥**

ਗੁਰੂ ਜੀ ਦਾ ਬਾਹਰਲਾ ਕ਼ਾਰ ਵਿਹਾਰ ਸ੍ਰੀ ਕ੍ਰਿਸ਼ਨ ਵਰਗਾ ਵੇਖ ਕੇ, ਉਨ੍ਹਾਂ ਨੂੰ ਇਸਤਰੀ ਜਿੱਤ ਆਦਿ ਕਹਿੰਦੇ ਹਨ। ਪਰ ਉਨ੍ਹਾਂ ਦੇ ਅਵਤਾਰੀ ਪੂਰਨ ਪੁਰਖ ਸਰੂਪ ਨੂੰ ਚਿੱਤ ਵਿਚ ਨਹੀਂ ਪਛਾਣਦੇ ਹਨ॥੩॥

**ਜੇ ਸਮਰੱਥ ਪ੍ਰਭੂ ਅਵਤਾਰਾ। ਚਹੈਂ ਸੁ ਕਰੈਂ ਜਿ ਸ਼ਕਤਿ ਉਦਾਰਾ।**
**ਗਨ ਦੋਖਨਿ ਤੇ ਲਿਪਹਿਂ ਨ ਕੈਸੇ। ਕਮਲ ਦਲਨਿ ਪਰਿ ਜਲ ਕਨ ਜੈਸੇ॥੪॥**

ਜੋ ਸਮਰੱਥ ਪ੍ਰਭੂ ਦਾ ਅਵਤਾਰ ਹੈ, ਜੋ ਚਾਹੁੰਦੇ ਹਨ, ਉਹ ਕਰਦੇ ਹਨ, ਵਿਸ਼ਾਲ ਸ਼ਕਤੀ ਦੇ ਮਾਲਕ ਹਨ। ਉਹ ਲੋਕਾਂ ਦੇ ਦੋਸ਼ਾਂ ਨਾਲ ਲਿਪਾਇਮਾਨ ਨਹੀਂ ਹੁੰਦੇ, ਜਿਵੇਂ ਕੰਵਲ ਜਲ ਵਿਚ ਰਹਿ ਕੇ ਵੀ ਜਲ ਤੋਂ ਨਿਰਲੇਪ ਰਹਿੰਦਾ ਹੈ॥੪॥

**ਤਿਨ ਮਹਿਂ ਅਵਗੁਨ ਭੀ, ਗੁਨ ਹੋਤਿ। ਰੀਤਿ ਕੁਰੀਤਿ ਚਹੈਂ, ਸੁ ਉਦੋਤਿ।**
**ਬਿਨ ਜਾਨੇ ਜਿਨ ਕੀ ਮਤਿ ਅਲਪ। ਨਿੰਦਾ ਕਰੈਂ ਸੁ ਦੂਖਨ ਕਲਪਿ॥੫॥**

ਉਨ੍ਹਾਂ ਵਿਚ ਔਗੁਣ ਵੀ ਗੁਣ ਹੁੰਦਾ ਹੈ, ਰੀਤ, ਕੁਰੀਤ ਜੋ ਚਾਹੁਣ ਉਹੀ ਉੱਤਮ ਹੈ। ਜਿਨ੍ਹਾਂ ਦੀ ਮੱਤ ਥੋੜ੍ਹੀ ਹੈ ਉਹ ਜਾਣਨ ਤੋਂ ਬਗੈਰ ਹੀ ਨਿੰਦਿਆ ਕਰਦੇ ਹਨ ਅਤੇ ਦੋਸ਼ਾਂ ਦੀ ਕਲਪਣਾ ਕਰਦੇ ਹਨ॥੫॥

ਦੂਰਿ ਦੂਰਿ ਹੀ ਨਿੰਦਾ ਕਰੈਂ। ਗੁਰ ਮਹਿਂ ਅਵਗੁਨ ਦੂਖਨ ਧਰੈਂ।
ਨਿਕਟਿ ਹੋਇ ਤੂਸ਼ਨਿ ਕਰਿ ਰਹੈਂ। ਤੇਜ ਪ੍ਰਚੰਡ ਗੁਰੂ ਕੋ ਲਹੈਂ॥ ੬॥

ਦੂਰ-ਦੂਰ ਤਕ ਨਿੰਦਾ ਕਰਦੇ ਹਨ ਅਤੇ ਗੁਰੂ ਜੀ ਵਿਚ ਔਗੁਣ, ਦੋਸ਼ ਆਦਿ ਧਰਦੇ ਹਨ। ਪਾਸ ਜਾ ਕੇ ਚੁਪ ਕਰ ਰਹਿੰਦੇ ਹਨ, ਜਦ ਗੁਰੂ ਜੀ ਦੇ ਤੇਜ ਪ੍ਰਚੰਡ ਨੂੰ ਵੇਖਦੇ ਹਨ॥੬॥

ਇਕ ਦਿਨ ਗੁਰੂ ਮਹਿਲ ਮਹਿਂ ਗਏ। ਹੁਇ ਇਕਾਂਤ ਤਹਿਂ ਬੈਠਤਿ ਭਏ।
ਤਬਿ ਦਮੋਦਰੀ ਚਲਿ ਕਰਿ ਆਈ। ਬੈਠਿ ਸਮੀਪਿ ਬਾਤਿ ਸਮੁਝਾਈ॥ ੭॥

ਇਕ ਦਿਨ ਗੁਰੂ ਜੀ ਮਹਿਲ ਵਿਚ ਗਏ, ਇਕਾਂਤ ਵਿਚ ਹੋ ਕੇ ਓਥੇ ਬੈਠ ਗਏ, ਤਦ ਮਾਤਾ ਦਮੋਦਰੀ ਚਲ ਕੇ ਆਈ, ਪਾਸ ਬੈਠ ਕੇ ਉਸ ਗੱਲ ਸਮਝਾਈ॥੭॥

'ਅਸ਼ਟ ਬਰਖ ਕੀ ਕੰਨਜਾਂ ਹੋਈ। ਉਚਿਤ ਬਜਾਹ ਕੇ ਜਾਨਹੁ ਸੋਈ।
ਕਰਿ ਕੈ ਫਿਕਰ ਬਜਾਹ ਇਸਿ ਦੀਜੈ। ਸਾਹਾ ਸ਼ੁਭ ਸੁਧਵਾਵਨਿ ਕੀਜੈ' ॥ ੮॥

"ਅੱਠ ਸਾਲ ਦੀ ਕੰਨਿਆਂ ਹੋ ਗਈ ਹੈ, ਉਹ ਹੁਣ ਵਿਆਹ ਦੇ ਉਚਿਤ ਜਾਣੋ। ਫਿਕਰ ਕਰਕੇ ਹੁਣ ਇਸ ਨੂੰ ਵਿਆਹ ਦੇਵੋ, ਸ਼ੁਭ ਸਾਹਾ ਸੁਧਵਾਵੋ" ॥੮॥

ਕਹਜੋ ਗੁਰੂ 'ਕਹਿ ਆਛੀ ਬਾਤ। ਕਰਹਿਂ ਕਾਰ ਇਮਿ, ਉਠਿ ਕਰਿ ਪ੍ਰਾਤਿ'।
ਸੁਪਤਿ ਭਏ ਸਭਿ ਰਾਤਿ ਬਿਤਾਈ। ਜਾਗੇ ਪ੍ਰਭੂ ਸਮੈ ਨਿਜ ਪਾਈ॥ ੯॥

ਗੁਰੂ ਜੀ ਨੇ ਕਿਹਾ, "ਤੂੰ ਚੰਗੀ ਗੱਲ ਕਹੀ ਹੈ, ਸਵੇਰੇ ਉਠ ਕੇ ਇਹੋ ਕਾਰਜ ਕਰਦੇ ਹਾਂ।" ਸੌਂ ਕੇ ਸਾਰੀ ਰਾਤ ਬਤੀਤ ਕੀਤੀ, ਫਿਰ ਪ੍ਰਭੂ ਜੀ ਆਪਣੇ ਸਮੇਂ ਅਨੁਸਾਰ ਜਾਗੇ॥੯॥

ਸੌਚ ਸ਼ਨਾਨ ਧਜਾਨ ਕੋ ਠਾਨਾ। ਦਿਨਕਰ ਉਦੈ ਉਠੇ ਭਗਵਾਨਾ।
ਬੈਠਿ ਦਿਵਾਨ ਲਗਾਯੋ ਸਾਰਾ। ਦੈਵਗ ਦਿਜ ਕੋ ਨਿਕਟਿ ਹਕਾਰਾ॥ ੧੦॥

ਸੌਚ ਇਸ਼ਨਾਨ ਕਰਕੇ ਆਪਣਾ ਧਿਆਨ ਲਾਇਆ, ਜਦ ਸੂਰਜ ਚੜ੍ਹਿਆ ਤਾਂ ਗੁਰੂ ਜੀ ਉਠ ਪਏ। ਬੈਠ ਕੇ ਦੀਵਾਨ ਲਾਇਆ ਤੇ ਜੋਤਸ਼ੀ ਬ੍ਰਾਹਮਣ ਨੂੰ ਆਪਣੇ ਪਾਸ ਬੁਲਾਇਆ॥੧੦॥

ਕਹਿ ਸਾਹਾ ਸੁਧਵਾਵਨਿ ਠਾਨਾ। ਜੋਤਿਸ਼ਿ ਕੋ ਗਿਨ ਬਿੱਪ੍ਰ ਮਹਾਨਾ।
ਕੰਨਜਾਂ ਬੀਰੋ ਨਾਮ ਸੁਧਾਵਾ। ਸਾਧੂ ਬਾਲਕ ਕੋ ਸਮੁਝਾਵਾ॥ ੧੧॥

ਉਸ ਨੂੰ ਕਿਹਾ ਸਾਹਾ ਸੁਧਾਵਨ ਦਾ ਮਨ ਬਣਾਇਆ ਹੈ। ਬ੍ਰਾਹਮਣ ਨੇ ਜੋਤਸ਼ ਦੀਆਂ ਗਿਣਤੀਆਂ ਗਿਣ ਕੇ ਕੰਨਿਆਂ ਦਾ ਨਾਂ ਵੀਰੋ ਅਤੇ ਬਾਲਕ ਦਾ ਨਾਂ ਸਾਧੂ ਕਰਕੇ ਸਾਹਾ ਸੋਧਣ ਲੱਗਾ॥੧੧॥

*ਨੋਟ:-ਗੁਰੂ ਸਿੱਖ ਰਹਿਤ ਮਰਯਾਦਾ ਅਨੁਸਾਰ ਵਿਆਹ ਕਰਦੇ ਸਨ, ਬ੍ਰਾਹਮਣ ਪਾਸੋਂ ਸਾਹਾ ਸੋਧਣ ਦੀ ਰਸਮ ਕਵੀ ਜੀ ਦੀ ਮਹਿਜ਼ ਕਲਪਣਾ ਹੈ।*

ਗ੍ਰੈਹ ਨਿਛੱਤ੍ਰ ਸੋਧੇ ਦਿਜ ਸਾਰੇ। ਪੁਨ ਸਤਿਗੁਰੁ ਸੋਂ ਬਾਕ ਉਚਾਰੇ।
'ਜੇਸ਼ਟ ਕੀ ਛਬੀਸਵੀ ਮਾਂਹਿ। ਭਲੋ ਲਗਨਿ ਪ੍ਰਾਪਤਿ ਭਾ ਤਾਂਹਿ' ॥ ੧੨॥

ਬ੍ਰਾਹਮਣ ਨੇ ਸਾਰੇ ਗ੍ਰਹਿ ਨਿਛੱਤ੍ਰ ਸੋਧੇ ਤੇ ਬਾਅਦ ਵਿਚ ਸਤਿਗੁਰੂ ਜੀ ਨੂੰ ਸੁਣਾਇਆ, "ਜੇਠ ਮਹੀਨੇ ਦੇ ਛਬੀਵੇਂ ਦਿਨ ਭਲਾ ਲਗਨ ਪ੍ਰਾਪਤ ਹੋਇਆ ਹੈ" ॥੧੨॥

*ਨੋਟ:-ਇਸ ਬਾਰੇ ਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਹੈ, "ਸਾਹਾ ਗਿਣਹਿ ਨ ਕਰਹਿ ਬੀਚਾਰੁ॥ ਸਾਹੇ ਊਪਰਿ ਏਕੰਕਾਰੁ" ॥ ਕੀ ਬਾਣੀ ਨੂੰ ਮੰਨਣ ਵਾਲੇ ਗੁਰੂ ਹਰਿਗੋਬਿੰਦ ਸਾਹਿਬ ਗੁਰਬਾਣੀ ਦੇ ਵਿਰੁੱਧ ਤੁਰ ਸਕਦੇ ਹਨ।*

**ਕਹਿ ਗੁਰੁ ਤਬਿ ਲਿਖਵਾਇਸਿ ਪਾਤੀ। ਕੁੰਗੂ ਸੰਗਿ ਛਿਰਕਿ ਸ਼ੁਭ ਭਾਂਤੀ।**
**ਸਿੰਘਾ ਪ੍ਰੋਹਤ ਅਪਨਿ ਬੁਲਾਯਹੁ। ਸਰਬ ਬਾਰਤਾ ਕਹਿ ਸਮੁਝਾਯਹੁ॥ ੧੩॥**

ਗੁਰੂ ਜੀ ਨੇ ਫਿਰ ਕਹਿ ਕੇ ਸਾਹੇ ਚਿੱਠੀ ਲਿਖਵਾਈ, ਚਿੱਠੀ ਉਤੇ ਸਭ ਭਾਂਤ ਕੇਸਰ ਦਾ ਛਿੜਕਾਅ ਕੀਤਾ। ਸਿੰਘਾ ਨਾਮੀਂ ਆਪਣੇ ਪ੍ਰੋਹਤ ਨੂੰ ਬੁਲਾਇਆ ਤੇ ਉਸ ਨੂੰ ਸਾਰੀ ਗੱਲ ਕਹਿ ਕੇ ਸਮਝਾ ਦਿੱਤੀ॥੧੩॥

**'ਮੱਲੇ ਗ੍ਰਾਮ ਜਾਹੁ ਸੁਧਿ ਦੀਜੈ। ਜੇਠ ਮਾਸ ਸੁਤ ਬਜਾਹਿਨਿ ਕੀਜੈ'।**
**ਸਿੰਘਾ ਗੁਰੁ ਕੀ ਆਇਸੁ ਪਾਇ। ਚਲਜੋ ਤਹਾਂ ਹਰਖਤਿ ਉਤਲਾਇ॥ ੧੪॥**

"ਮੱਲੇਪੁਰ ਪਿੰਡ ਵਿਚ ਜਾ ਕੇ ਖ਼ਬਰ ਦੇਵੋ, ਜੇਠ ਮਹੀਨੇ ਵਿਚ ਪੁੱਤਰ ਦਾ ਵਿਆਹ ਕਰ ਲਵੋ।" ਸਿੰਘਾ ਗੁਰੂ ਜੀ ਦੀ ਆਗਿਆ ਲੈ ਕੇ ਬੜਾ ਪ੍ਰਸੰਨ ਤੇ ਉਤਾਵਲਾ ਹੋ ਕੇ ਚਲਾ ਗਿਆ॥੧੪॥

**ਚਾਰਿ ਦਿਵਸ ਮਹਿਂ ਪਹੁੰਚਜੋ ਜਾਈ। ਧਰਮੇ ਸਾਥਿ ਮਿਲਜੋ ਸੁਖ ਪਾਈ।**
**ਅਤਿ ਅਨੰਦ ਤਿਸ ਸਦਨ ਬਿਠਾਵਾ। ਕੁਸ਼ਲ ਬੂਝਿ ਗੁਰੁ ਕੀ ਹਰਖਾਵਾ॥੧੫॥**

ਚਾਰ ਦਿਨ ਬਾਅਦ ਮੱਲੇ ਪੁਰ ਪਿੰਡ ਵਿਚ ਪਹੁੰਚ ਗਿਆ ਤੇ ਸੁਖ ਪਾ ਕੇ ਭਾਈ ਧਰਮੇ ਨੂੰ ਮਿਲਿਆ। ਭਾਈ ਧਰਮੇ ਨੇ ਬ੍ਰਾਹਮਣ ਨੂੰ ਬੜਾ ਅਨੰਦਿਤ ਹੋ ਕੇ ਘਰ ਵਿਚ ਬਿਠਾਇਆ ਤੇ ਗੁਰੂ ਜੀ ਬਾਰੇ ਸੁਖ-ਸਾਂਦ ਪੁੱਛ ਕੇ ਬਹੁਤ ਖ਼ੁਸ਼ ਹੋਇਆ॥੧੫॥

**ਸਿੰਘੇ ਦਈ ਹਾਥ ਤੇ ਪਾਤੀ। ਲੇ ਕਰਿ ਅਤਿ ਅਨੰਦ ਭਰਿ ਛਾਤੀ।**
**ਨਿਜ ਪਾਂਧੇ ਤੇ ਸਕਲ ਪਢਾਈ। ਸੁਨਤਿ ਬਜਾਹ ਕੀ ਸੁਧਿ ਬਿਦਤਾਈ॥੧੬॥**

ਸਿੰਘੇ ਨੇ ਹੱਥ ਵਿਚੋਂ ਸਾਹੇ-ਚਿੱਠੀ ਕੱਢ ਕੇ ਦਿੱਤੀ, ਚਿੱਠੀ ਲੈ ਕੇ ਛਾਤੀ ਅਤੀ ਅਨੰਦ ਨਾਲ ਭਰ ਗਈ। ਆਪਣੇ ਪਾਂਧੇ ਤੋਂ ਸਾਰੀ ਚਿੱਠੀ ਪੜ੍ਹਾਈ, ਸੁਣਦਿਆਂ ਹੀ ਵਿਆਹ ਦੀ ਖ਼ਬਰ ਪ੍ਰਗਟ ਹੋ ਗਈ॥੧੬॥

**ਨੰਦਕੁਇਰ ਦਾਰਾ ਸੰਗ ਕਹਜੋ। ਜੇਸ਼ਟ ਬਿਖੈ ਸਰਬ ਨਰ ਲਹਜੋ।**
**ਮੰਗਲ ਕਰਜੋ ਅਹੈ ਜਿਮਿ ਰੀਤਿ। ਮਿਲੀ ਸੁੰਦਰੀ ਗਾਵਤਿ ਗੀਤ॥ ੧੭॥**

ਭਾਈ ਧਰਮੇ ਨੇ ਆਪਣੀ ਪਤਨੀ ਨੰਦ ਕੌਰ ਨੂੰ ਦੱਸਿਆ ਕਿ ਜੇਠ ਮਹੀਨੇ ਵਿਚ ਸਾਰੇ ਮਨੁੱਖ ਗੁਰੂ ਜੀ ਦੇ ਦਰਸ਼ਨ ਕਰਨਗੇ, ਭਾਵ ਬਰਾਤ ਗੁਰੂ ਜੀ ਪਾਸ ਜਾਵੇਗੀ। ਉਸ ਤੋਂ ਬਾਅਦ ਜਿਵੇਂ ਰੀਤ ਸੀ ਮੰਗਲ ਕੀਤੇ ਗਏ ਤੇ ਸੁੰਦਰੀਆਂ ਨੇ ਮਿਲ ਕੇ ਗੀਤ ਗਾਏ॥੧੭॥

**ਦੋਇ ਕ ਦਿਨ ਮਹਿਂ ਸਿੰਘਾ ਤੋਰਜੋ। ਦਾਨ ਮਾਨ ਦੇ ਅਧਿਕ ਨਿਹੋਰਜੋ।**
**ਪੰਚ ਦਿਵਸ ਮਹਿਂ ਪਹੁੰਚਜੋ ਜਾਈ। ਸਤਿਗੁਰੁ ਸੋਂ ਸੁਧਿ ਸਕਲ ਸੁਨਾਈ॥੧੮॥**

ਦੋ ਦਿਨ ਬਾਅਦ ਸਿੰਘੇ ਨੂੰ ਤੋਰਿਆ, ਉਸ ਨੂੰ ਬਹੁਤ ਦਾਨ ਮਾਨ ਦੇ ਕੇ ਤੋਰਿਆ। ਪੰਜ ਦਿਨਾਂ ਵਿਚ ਉਥੇ ਜਾ ਪਹੁੰਚਿਆ ਤੇ ਸਤਿਗੁਰੂ ਜੀ ਨੂੰ ਉਸ ਸਾਰੀ ਗੱਲ ਦੱਸੀ॥੧੮॥

**ਸਭਿਨਿ ਮਸੰਦ ਸੰਗ ਫੁਰਮਾਯੋ। 'ਜਾਨਹੁ ਸਮੈਂ ਬਜਾਹ ਨਿਯਰਾਯੋ।**
**ਕਰਹੁ ਸਮਿੱਗ੍ਰੀ ਸੰਚਹਿ ਸਾਰੇ'। ਸੁਨਿ ਸੁਨਿ ਧਨ ਲੇ ਵਹਿਰ ਪਧਾਰੇ॥ ੧੯॥**

ਗੁਰੂ ਜੀ ਨੇ ਸਾਰੇ ਮਸੰਦਾਂ ਨੂੰ ਫੁਰਮਾਇਆ, "ਵਿਲੱਖਣ ਵਿਆਹ ਦਾ ਸਮਾਂ ਜਾਣੋ ਅਤੇ ਸਾਰੀ ਸਮੱਗਰੀ ਇਕੱਠੀ ਕਰੋ।" ਸਾਰੇ ਸੁਣਕੇ ਧਨ ਲੈ ਕੇ ਬਾਹਰ ਚਲੇ ਗਏ॥੧੯॥

**ਸੰਚਨਿ ਕਰਜੋ ਘ੍ਰਿਤਿ ਬਹੁ ਲਜਾਏ। ਲਾਦਿ ਫਾਣਤੀ ਉਸ਼ਟ ਪਠਾਏ।**
**ਸੁੰਦਰ ਅੰਨ ਹੋਤਿ ਜਿਸਿ ਭੂਮਿ। ਸੂਖਮ ਚਾਵਰ ਅਰੁ ਗੋਧੂਮ॥ ੨੦॥**

ਬਹੁਤ ਘਿਉ ਲਿਆ ਕੇ ਇਕੱਠਾ ਕੀਤਾ, ਖੰਡ ਦੇ ਕਈ ਊਠ ਲੱਦ ਕੇ ਭੇਜੇ। ਜਿਸ ਭੂਮੀ ਤੇ ਸੁੰਦਰ ਅੰਨ ਪੈਦਾ ਹੁੰਦਾ ਸੀ, ਬਾਸਮਤੀ ਤੇ ਨਰਮ ਚਾਵਲ ਅਤੇ ਕਣਕ ਜਿਥੇ ਵੀ ਚੰਗੀ ਮਿਲ ਸਕਦੀ ਸੀ ਉਹ ਮੰਗਵਾਈ ਗਈ॥੨੦॥

**ਗਨ ਮੇਵੇ ਕਾਵਰ ਭਰਿ ਆਈ। ਬਸਨ ਮੋਲ ਬਹੁ ਕੇ ਸਮੁਦਾਈ।**
**ਇੱਤਜਾਦਿਕ ਚਹਿਯਤਿ ਸੋ ਲਜਾਏ। ਸੰਚਿ ਸਮਿੱਗ੍ਰੀ ਤਜਾਰ ਕਰਾਏ॥ ੨੧॥**

ਮੇਵਿਆਂ ਦੀਆਂ ਬਹੁਤ ਵਹਿੰਗੀਆਂ ਭਰ ਭਰੇ ਲਿਆਂਦੀਆਂ। ਬਹੁਤ ਕੀਮਤੀ ਵਸਤਰ ਕਪੜੇ ਇਕੱਠੇ ਕੀਤੇ ਗਏ। ਇੱਤਿਆਦਿ ਜੋ ਵੀ ਚਾਹੁੰਦੇ ਸੀ ਲੈ ਕੇ ਆਏ। ਸਾਰੀ ਸਮੱਗਰੀ ਇਕੱਠੀ ਕਰਕੇ ਪਦਾਰਥ ਤਿਆਰ ਕਰਵਾਏ॥੨੧॥

**ਸ੍ਰੀ ਹਰਿ ਗੋਵਿੰਦ ਸਹਜਿ ਸੁਭਾਇ। ਪੈਂਦੇ ਪਰ ਰੁਖ ਵਧਿ ਅਧਿਕਾਇ।**
**ਰੀਝਹਿਂ ਕਦ ਬਿਸਾਲ ਅਵਿਲੋਕੈਂ। ਬਲ ਤੇ ਮਹਿਖਨਿ ਕੋ ਗਹਿ ਰੋਕੈ॥ ੨੨॥**

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦਾ ਸਹਿਜ ਸੁਭਾਅ ਹੀ ਪੈਂਦੇ ਖਾਂ ਨਾਲ ਜ਼ਿਆਦਾ ਸਨੇਹ ਸੀ। ਉਸ ਦਾ ਉਚਾ ਲੰਮਾ ਵਿਸ਼ਾਲ ਸਰੀਰ ਵੇਖ ਕੇ ਪ੍ਰਸੰਨ ਹੁੰਦੇ ਸਨ, ਉਹ ਆਪਣੇ ਜ਼ੋਰ ਨਾਲ ਸੰਡਿਆਂ ਨੂੰ ਫੜ ਕੇ ਰੋਕ ਲੈਂਦਾ ਸੀ॥੨੨॥

**ਸ੍ਰੀ ਫਲ ਧਰਿ ਕੈ ਦੰਡ ਦਬਾਵੈ। ਫੋਰਿ ਦੇਤਿ ਨਹਿਂ ਬਿਲਮ ਲਗਾਵੈ।**
**ਫਿਰਤਿ ਮੁੰਗਰੀ ਫੇਰਤਿ ਜਹਾਂ। ਧਸਕਤਿ ਧਰਾ, ਗਰਤ ਹ੍ਵੈ ਤਹਾਂ॥ ੨੩॥**

ਨਾਰੀਅਲ ਨੂੰ ਬਾਂਹ ਦੇ ਭਾਰ ਨਾਲ ਦਬਾ ਕੇ ਤੋੜ ਦਿੰਦਾ ਸੀ ਤੇ ਕੋਈ ਦੇਰ ਨਹੀਂ ਸੀ ਲਾਉਂਦਾ। ਜਿਥੇ ਵੀ ਮੂੰਗਲੀ ਫੇਰਦਾ ਘੁੰਮਦਾ ਫਿਰਦਾ ਸੀ ਓਥੇ ਜ਼ਮੀਨ ਹੇਠਾਂ ਧਸ ਜਾਂਦੀ ਸੀ ਤੇ ਓਥੇ ਖੱਡੇ ਪੈ ਜਾਂਦੇ ਸਨ॥੨੩॥

**ਦੋਇ ਘਟੀ ਦਿਨ ਜਬਿ ਰਹਿ ਜਾਵੈ। ਅਪਨੋਂ ਬਲ ਤਿਹ ਸੰਗ ਲਗਾਵੈ।**
**ਕਰਹਿ ਅਨੇਕ ਰੀਤਿ ਕੇ ਦਾਇ। ਗਹੈਂ ਗੁਰੂ ਕਰ ਲੇਤਿ ਦਬਾਇ॥ ੨੪॥**

ਜਦ ਦੋ ਘੜੀ ਦਿਨ ਰਹਿ ਜਾਂਦਾ ਸੀ ਤਾਂ ਗੁਰੂ ਜੀ ਉਸ ਨਾਲ ਜ਼ੋਰ ਕਰਦੇ ਸਨ। ਅਨੇਕ ਪ੍ਰਕਾਰ ਦੇ ਦਾਅ ਲਾਉਂਦੇ ਸਨ। ਗੁਰੂ ਜੀ ਬਾਂਹ ਨੂੰ ਫੜ ਕੇ ਦਬਾਅ ਲੈਂਦੇ ਸਨ॥੨੪॥

**ਹੋਇ ਬਿਬਸਿ ਬਲ ਚਲਹਿ ਨ ਥੋਰਾ। ਤਊ ਕਹੈ 'ਬਲ ਘਾਟਿ ਨ ਮੋਰਾ।**
**ਅਜ਼ਮਤਿ ਕੋ ਬਲ ਆਪਿ ਲਗਾਵਹੁ। ਮੋ ਕਹੁ ਬਸਿ ਕਰਿ ਅੰਗ ਦਬਾਵਹੁ॥੨੫॥**

ਪੈਂਦੇ ਖਾਂ ਬੇਬਸ ਹੋ ਜਾਂਦਾ ਸੀ, ਤੇ ਉਸ ਦਾ ਬਲ ਥੋੜ੍ਹਾ ਵੀ ਨਹੀਂ ਸੀ ਚਲਦਾ, ਫਿਰ ਉਹ ਕਹਿੰਦਾ ਸੀ, "ਮੇਰੇ ਵਿਚ ਬਲ ਘੱਟ ਨਹੀਂ ਹੈ, ਤੁਸੀਂ ਕਰਾਮਾਤ ਨਾਲ ਆਪਣਾ ਬਲ ਲਾਉਂਦੇ ਹੋ, ਮੈਨੂੰ ਵੱਸ ਕਰਕੇ ਅੰਗ ਦਬਾਉਂਦੇ ਹੋ॥੨੫॥

**ਮੁਝ ਮਾਨਿੰਦ ਬਲੀ ਭਵ ਮਾਂਹੀ। ਆਨ ਥਾਨ ਕਿਤਿ ਦਿਖਿਯਤਿ ਨਾਂਹੀ।**
**ਗਹੋਂ ਮਤੰਗ ਸੁੰਡ ਕਰਿ ਬਲ ਕੋ। ਐਂਚਿਨਿ ਕਰੋਂ ਤਜੋਂ ਨਹਿਂ ਥਲ ਕੋ॥ ੨੬॥**

ਮੇਰੇ ਵਰਗਾ ਬਲਵਾਨ ਜੱਗ ਵਿਚ ਨਹੀਂ ਹੈ, ਹੋਰ ਕਿਸੇ ਥਾਂ ਅਜਿਹਾ ਬਲੀ ਵੇਖਿਆ ਨਹੀਂ ਹੈ। ਜੇ ਮੈਂ ਹਾਥੀ ਨੂੰ ਵੀ ਸੁੰਡ ਤੋਂ ਫੜ ਲਵਾਂ ਤਾਂ ਉਸ ਨੂੰ ਖਿੱਚ ਲਵਾਂਗਾ, ਆਪਣੇ ਥਾਂ ਨੂੰ ਨਹੀਂ ਛੱਡਾਂਗਾ॥੨੬॥

ਉਸ਼ਟਰ ਬਪੁਰੇ ਕਹਾਂ ਅਗਾਰੀ। ਗੇਰੋਂ ਭੂ ਪਰਿ ਹ੍ਵੈ ਨ ਸੰਭਾਰੀ।
ਖਾਹਿ ਮਲੀਦਾ ਬਲੀ ਤੁਰੰਗ। ਹੋਵਹਿ ਬਰ ਦੀਰਘ ਸਰਬੰਗ॥ ੨੭॥

ਊਠ ਵਿਚਾਰਾ ਮੇਰੇ ਅੱਗੇ ਕੀ ਹੈ, ਉਸ ਨੂੰ ਐਸਾ ਧਰਤੀ ਤੇ ਡੇਗਾਂਗਾ ਕਿ ਸੰਭਲ ਨਹੀਂ ਸਕੇਗਾ। ਬੇਸ਼ਕ ਕੋਈ ਘੋੜਾ ਨਿਹਾਰੀ ਖਾ ਕੇ ਕਿੰਨਾ ਵੀ ਬਲਵਾਨ ਹੋ ਗਿਆ ਹੋਵੇ ਤੇ ਸਰਬ ਅੰਗਾਂ ਕਰਕੇ ਬੜਾ ਸ਼ਕਤੀਸ਼ਾਲੀ ਹੋ ਜਾਵੇ॥੨੭॥

ਏਕਿ ਹਾਥ ਤੇ ਰੋਕੌਂ ਵਾਹੀ। ਚਰਨਿ ਉਠਾਵਨਿ ਦੇਵ ਨ ਤਾਂਹੀ।
ਲਘੁ ਤੁਰੰਗ ਬਪੁਰੇ ਇਹਾ ਕਹਾਂ। ਭਾਗਤਿ ਕੋ ਗਹਿ ਰਾਖਵ ਤਹਾਂ"॥ ੨੮॥

ਉਸ ਨੂੰ ਵੀ ਇਕ ਹੱਥ ਨਾਲ ਹੀ ਰੋਕ ਲਵਾਂਗਾ, ਉਸ ਨੂੰ ਪੈਰ ਨਹੀਂ ਪੁੱਟਣ ਦੇਵਾਂਗਾ। ਇਹ ਛੋਟਾ ਘੋੜਾ ਵਿਚਾਰਾ ਕੀ ਹੈ, ਇਸ ਨੂੰ ਤਾਂ ਭੱਜਦੇ ਨੂੰ ਫੜ ਕੇ ਓਥੇ ਹੀ ਰੱਖ ਲਵਾਂਗਾ"॥੨੮॥

ਸੁਨਿ ਸਤਿਗੁਰੂ ਸਰਾਹਨਿ ਕਰੈਂ। 'ਬਲ ਤੇ ਬਲੀ ਕਜੋਂ ਨ ਇਮਿ ਧਰੈਂ।
ਜਥਾ ਸਰੀਰੁ ਡੀਲ ਬਡ ਤੋਰਾ। ਤਿਮਿ ਹੀ ਬਲ ਬਿਸਾਲ ਨਹਿਂ ਥੋਰਾ॥ ੨੯॥

ਇਹ ਸੁਣ ਕੇ ਸਤਿਗੁਰੂ ਜੀ ਨੇ ਬੜੀ ਸ਼ਲਾਘਾ ਕੀਤੀ, "ਤੂੰ ਬਲ ਕਰਕੇ ਬਲੀ ਹੈਂ, ਇਸ ਲਈ ਕਿਉਂ ਨਾ ਤੂੰ ਅਜਿਹੇ ਘੋੜੇ ਆਦਿਕਾਂ ਨੂੰ ਫੜ ਕੇ ਰੱਖੇਂ। ਜਿਵੇਂ ਤੇਰੇ ਸਰੀਰ ਦਾ ਡੀਲ-ਡੌਲ ਬਹੁਤ ਵੱਡਾ ਹੈ, ਉਸ ਤਰ੍ਹਾਂ ਵਿਸ਼ਾਲ ਸ਼ਕਤੀ ਹੈ, ਕਿਸੇ ਤਰ੍ਹਾਂ ਵੀ ਘੱਟ ਨਹੀਂ॥੨੯॥

ਜਿਮਿ ਬਲ ਬਡ ਤਿਮਿ ਬਰਕਸ ਕਰੀ। ਅਚਿ ਖੁਰਾਕ ਬਰਕਸ ਸਮਸਰੀ।
ਜਥਾ ਜੋਗ ਭੇ ਕਾਰਨ ਕਾਜ। ਤੁਝ ਸਮ ਬਲੀ ਨ ਅਪਰ ਸਮਾਜ'॥ ੩੦॥

ਜਿਵੇਂ ਬਲ ਵੱਡਾ ਹੈ, ਉਸ ਤਰ੍ਹਾਂ ਹੀ ਕਸਰਤ ਕੀਤੀ ਹੈ ਅਤੇ ਖੁਰਾਕ ਖਾ ਕੇ ਵੀ ਕਸਰਤ ਓਹੋ ਜੇਹੀ ਜਾਰੀ ਰੱਖੀ ਹੈ। ਜਿਹੋ ਜੇਹਾ ਕਾਰਨ ਹੋਏ ਖੁਰਾਕ ਅਤੇ ਕਸਰਤ ਦਾ ਉਸ ਤਰ੍ਹਾਂ ਹੀ ਤੇਰਾ ਕਾਜ ਹੋਇਆ ਹੈ। ਜਹਾਨ ਵਿਚ ਤੇਰੇ ਵਰਗਾ ਹੋਰ ਕੋਈ ਬਲਵਾਨ ਨਹੀਂ ਹੈ"॥੩੦॥

ਸੁਨਿ ਪੈਂਦੇ ਖਾਂ ਬਹੁਰ ਉਚਾਰੈ। 'ਹਿਤ ਕਰਿ ਆਪਿ ਮੋਹਿ ਪ੍ਰਤਿਪਾਰੈਂ।
ਪਰਹਿ ਜੰਗ ਤਬਿ ਦੇਖਹੁ ਹਾਥ। ਕਹਾਂ ਕਰੌਂ ਪ੍ਰਾਕ੍ਰਮ ਬਡਿ ਸਾਥਿ॥ ੩੧॥

ਇਹ ਸੁਣ ਕੇ ਪੈਂਦੇ ਖਾਂ ਨੇ ਫਿਰ ਕਿਹਾ, "ਆਪ ਜੀ ਹਿਤ ਕਰਕੇ ਮੇਰੀ ਪ੍ਰਤਿਪਾਲਣਾ ਕਰ ਰਹੇ ਹੋ, ਜੇ ਕੋਈ ਜੰਗ ਆ ਪਵੇ ਤਾਂ ਦੋਵੇਂ ਹੱਥ ਕਰ ਕੇ ਵੇਖੀਏ, ਵੱਡੇ ਸਰੀਰ ਦੇ ਨਾਲ ਕੀ ਕੁਝ ਕਰ ਵਿਖਾਵਾਂਗਾ॥੩੧॥

ਰਿਪੁ ਲਸ਼ਕਰ ਸਲਿਤਾਪਤਿ ਭਾਰੋ॥ ਗਿਰ ਮੰਦਰ ਸਮ ਬਰੌਂ ਮਝਾਰੋ।
ਬਾਹੁ ਸ੍ਰਿੰਗ ਤੇ ਮਥਿ ਕਰਿ ਡਾਰੌਂ। ਰੁੰਡ ਮੁੰਡ ਰਣ ਖੇਤ ਬਿਥਾਰੌਂ'॥ ੩੨॥

ਜੇ ਦੁਸ਼ਮਣ ਦਾ ਲਸ਼ਕਰ ਸਮੁੰਦਰ ਵਾਂਗ ਬਹੁਤ ਭਾਰੀ ਹੋਵੇ ਤਾਂ ਮੈਂ ਉਸ ਵਿਚ ਮੰਦਾਚਲ ਪਰਬਤ ਵਾਂਗ ਜਾ ਵੜਾਂਗਾ। ਬਾਹਾਂ ਰੂਪੀ ਮਧਾਣੀਆਂ ਨਾਲ ਰਿੜਕ ਸੁੱਟਾਂਗਾ, ਸਾਰਾ ਖੇਤ ਰੁੰਡ-ਮੁੰਡ ਕਰਕੇ ਸਥਰੀਆਂ ਖਿਲਾਰ ਦੇਵਾਂਗਾ"॥੩੨॥

ਸੁਨਿ ਗੁਰੁ ਕਹੈਂ : 'ਆਇ ਅਸ ਕਾਲ। ਜਿਮਿ ਚਾਹਤਿ ਚਿਤਿ ਕਰਜੋ ਬਿਸਾਲ'।
ਬਹੁਤ ਬਾਰਤਾ ਪੈਂਦੇ ਸਾਥ। ਸਗਰੇ ਦਿਨ ਰਹਿਂ ਕਰਤੇ ਨਾਥ॥ ੩੩॥

ਇਹ ਸੁਣ ਕੇ ਗੁਰੂ ਜੀ ਨੇ ਕਿਹਾ, "ਐਸਾ ਸਮਾਂ ਵੀ ਆਵੇਗਾ, ਜਿਵੇਂ ਚਿੱਤ ਵਿਚ ਚਾਹੁੰਦੇ ਹੋ, ਉਸ ਤਰ੍ਹਾਂ ਹੀ ਕਰਨਾ।" ਗੁਰੂ ਜੀ ਪੈਂਦੇ ਖਾਂ ਨਾਲ ਅਜਿਹੀਆਂ ਬਹੁਤ ਗੱਲਾਂ ਕਰਦੇ ਰਹਿੰਦੇ ਹਨ॥੩੩॥

ਨਿਤਿਪ੍ਰਤਿ ਧਨ ਅਨਗਨ ਕੋ ਦੇਤਿ। ਬਸਨ ਬਿਭੂਖਨ ਗੁਰੁ ਤੇ ਲੇਤਿ।
ਹਯ ਆਛੋ ਪਿਖਿ ਚਢਹਿ ਤਬੇਲੇ। ਜ਼ੀਨ ਜਰਾਊ ਊਪਰਿ ਮੇਲੇ॥ ੩੪॥

ਸਦਾ ਹੀ ਉਸ ਨੂੰ ਅਣਗਿਣਤ ਧਨ ਦਿੰਦੇ ਸਨ, ਉਹ ਵਸਤਰ ਗਹਿਣੇ ਵੀ ਗੁਰੂ ਜੀ ਪਾਸੋਂ ਲੈਂਦਾ ਹੈ। ਤਬੇਲੇ ਵਿਚ ਚੰਗਾ ਘੋੜਾ ਵੇਖ ਕੇ ਉਸ ਤੇ ਸਵਾਰੀ ਕਰਦਾ ਸੀ ਤੇ ਉਸ ਦੇ ਉਪਰ ਜੜਾਊ ਕਾਠੀ ਪਾ ਲੈਂਦਾ ਹੈ॥੩੪॥

**ਆਛੇ ਸ਼ਸਤ੍ਰ ਗੁਰੂ ਤੇ ਲੈਹੈ। ਅਪਨੇ ਅੰਗ ਸਜਾਵਨਿ ਕੈਹੈ।**
**ਜਿਨਿ ਵਸਤਨਿ ਕੋ ਮੋਲਿ ਵਿਸ਼ੇਸ਼। ਆਨੈ ਸੰਗਤਿ ਦੇਸ਼ ਵਿਦੇਸ਼॥ ੩੫॥**

ਗੁਰੂ ਜੀ ਪਾਸੋਂ ਚੰਗੇ ਵਧੀਆ ਸ਼ਸਤਰ ਲੈਂਦਾ ਹੈ ਤੇ ਆਪਣੇ ਅੰਗਾਂ ਨਾਲ ਸਜਾ ਲੈਂਦਾ ਹੈ। ਜਿਨ੍ਹਾਂ ਵਸਤਾਂ ਦਾ ਬਹੁਤ ਮੁੱਲ ਹੈ ਅਤੇ ਜਿਹੜੇ ਸਿੱਖ ਦੇਸ਼ਾਂ ਵਿਦੇਸ਼ਾਂ ਤੋਂ ਲਿਆ ਕੇ ਗੁਰੂ ਜੀ ਦੀ ਭੇਟ ਕਰਦੇ ਸਨ॥੩੫॥

**ਲੇ ਕਰਿ ਗੁਰੁ ਤਿਸਿ ਕੋ ਤਬਿ ਦੇਤਿ। ਦੇਤਿ ਜਿ ਨਹੀਂ ਮਾਂਗਿ ਸੋ ਲੇਤਿ।**
**ਪਿਖਿ ਸਿਖ ਮਨ ਖੁਨਸਹਿਂ ਗਨ ਘਨੇ। ਗੁਰੁ ਤੇ ਡਰਤਿ ਨ ਮੁਖ ਤੇ ਭਨੇ॥੩੬॥**

ਗੁਰੂ ਜੀ ਉਹ ਵਸਤਾਂ ਲੈ ਕੇ ਪੈਂਦੇ ਖਾਂ ਨੂੰ ਦੇ ਦਿੰਦੇ ਸਨ, ਜੇ ਉਹ ਦਿੰਦੇ ਨਹੀਂ ਸਨ ਤਾਂ ਉਹ ਆਪ ਮੰਗ ਲੈਂਦਾ ਸੀ। ਸਿੱਖ ਇਹ ਵੇਖ ਕੇ ਬਹੁਤ ਈਰਖਾ ਕਰਦੇ ਸਨ, ਪਰ ਗੁਰੂ ਜੀ ਤੋਂ ਡਰਦੇ ਮੁਖ ਤੋਂ ਕੁਝ ਨਹੀਂ ਕਹਿੰਦੇ ਸਨ॥੩੬॥

**ਗੁਰੁ ਪਹਿਰਹਿਂ ਗੁਰੁ ਕਾਰਜ ਲਾਗੈ। ਯਾਂਤੇ ਅਰਪਿ ਕਰਹਿਂ ਗੁਰੁ ਆਗੈ।**
**ਜਬਿ ਪੈਂਦਾ ਲੇ ਧਾਰਹਿ ਅੰਗ। ਦੇਖਤਿ ਸਿਖ ਗਨ ਹ੍ਵੈ ਮਨ ਭੰਗ॥ ੩੭॥**

ਗੁਰੂ ਜੀ ਪਹਿਨਣ ਜਾਂ ਗੁਰੂ ਕਾਰਜ ਲੱਗੇ, ਇਸ ਕਰਕੇ ਸਿੱਖ ਗੁਰੂ ਜੀ ਅੱਗੇ ਭੇਟਾਵਾਂ ਅਰਪਣ ਕਰਦੇ ਸਨ। ਜਦ ਪੈਂਦੇ ਖਾਂ ਲੈ ਕੇ ਅੰਗਾਂ ਤੇ ਧਾਰਨ ਕਰ ਲੈਂਦਾ ਸੀ, ਤਾਂ ਸਿੱਖਾਂ ਦਾ ਵੇਖ ਕੇ ਮਨ ਢਹਿ ਜਾਂਦਾ ਸੀ॥੩੭॥

**ਤਿਸੀ ਖਯਾਲ ਮਹਿਂ ਪਰਚੇ ਰਹੈਂ। ਸਿੱਖਜਨਿ ਕੀ ਦਿਸ਼ਿ ਕਬਹੁਂ ਨ ਲਹੈਂ।**
**ਸੰਗਤਿ ਪਿਖਿ ਸੁਭਾਉ ਗੁਰੁ ਕੇਰਾ। ਕਰਹਿ ਬਿਚਾਰ ਉਚਾਰ ਕੁਫੇਰਾ॥ ੩੮॥**

ਗੁਰੂ ਜੀ ਉਸੇ ਦੇ ਖਿਆਲ ਵਿਚ ਪਰਚੇ ਰਹਿੰਦੇ ਸਨ ਤੇ ਸਿੱਖਾਂ ਵੱਲ ਕਦੇ ਵੀ ਨਹੀਂ ਸੀ ਵੇਖਦੇ। ਸੰਗਤ ਗੁਰੂ ਜੀ ਦਾ ਅਜਿਹਾ ਸੁਭਾਵ ਵੇਖ ਕੇ ਵਿਚਾਰ ਕਰਦੀ ਸੀ ਤੇ ਮਾੜਾ ਕਹਿੰਦੀ ਸੀ॥੩੮॥

**'ਦੇਖਹੁ ਪੂਰਬ ਗੁਰ ਕੀ ਰੀਤਿ। ਮੀਂਡ ਮ੍ਰਿਜਾਦਿ ਕਰੀ ਬਿਪਰੀਤਿ।**
**ਸਤਿ ਸੰਗਤਿ ਮਹਿਂ ਮਨ ਜਿਨ ਥੋਰਾ। ਰਾਚੇ ਕਰਮ ਕਰਤਿ ਜੇ ਘੋਰਾ॥ ੩੯॥**

ਉਹ ਕਹਿੰਦੇ ਸਨ, "ਪਹਿਲੇ ਗੁਰੂ ਸਾਹਿਬਾਨ ਦੀ ਰੀਤੀ ਵੇਖੋ, ਇਨ੍ਹਾਂ ਮਰਯਾਦਾ ਖ਼ਤਮ ਕਰਕੇ ਉਲਟੀ ਰੀਤੀ ਚਲਾ ਦਿੱਤੀ ਹੈ। ਸਤਿਸੰਗਤ ਵਿਚ ਜਿਨ੍ਹਾਂ ਦੇ ਦਿਲ ਬੜੇ ਹਲਕੇ ਸਨ, ਉਹ ਕਹਿੰਦੇ ਸਨ ਕਿ ਘੋਰ ਕਰਮ ਕਰਦੇ ਹਨ॥੩੯॥

**ਦੁਤੀਏ ਤੁਰਕਨਿ ਘਰ ਮਹਿਂ ਧਰੀ। ਨਹੀਂ ਗਿਲਾਨ ਤਨਕ ਮਨ ਕਰੀ।**
**ਧਰਮਸਾਲ ਟਿਕਿ ਬੈਠਤਿ ਨਾਂਹੀ। ਕਰਤਿ ਅਖੇਰ ਬ੍ਰਿਤਿ ਬਨ ਮਾਂਹੀ॥ ੪੦॥**

ਦੂਸਰੀ ਤੁਰਕਣ ਨੂੰ ਘਰ ਵਿਚ ਰੱਖ ਲਿਆ ਹੈ, ਮਨ ਵਿਚ ਥੋੜ੍ਹੀ ਜੇਹੀ ਵੀ ਗਿਲਾਨ ਨਹੀਂ ਕੀਤੀ ਹੈ। ਗੁਰਦੁਆਰੇ ਵਿਚ ਟਿਕ ਕੇ ਬੈਠਦੇ ਨਹੀਂ ਤੇ ਜੰਗਲ ਵਿਚ ਸ਼ਿਕਾਰ ਖੇਡਣ ਜਾਂਦੇ ਹਨ॥੪੦॥

**ਕਾਜੀ ਦੁਹਿਤਾ ਕੇ ਨਿਤਿ ਮੰਦਿਰ। ਜਾਇ ਪ੍ਰਵੇਸ਼ਤਿ, ਹੇਰਤਿ ਅੰਦਰ।**
**ਕਹੀਅਹਿ ਕਹਾਂ ਕਹੀ ਨਹਿਂ ਜਾਇ'। ਪਿਖਿ ਪਿਖਿ ਨਿੰਦਤਿ ਹੈਂ ਸਮੁਦਾਇ॥੪੧॥**

ਨਿਤ ਕਾਜ਼ੀ ਦੀ ਪੁੱਤਰੀ ਦੇ ਘਰ ਵਿਚ ਰਹਿੰਦੇ ਹਨ, ਉਸ ਦੇ ਘਰ ਦੇ ਅੰਦਰ ਜਾਂਦੇ ਅਸੀਂ ਵੇਖਦੇ ਹਾਂ। ਕਿਵੇਂ ਕਹੀਏ ਜੋ ਕਿਹਾ ਨਹੀਂ ਜਾਂਦਾ। ਵੇਖ ਵੇਖ ਕੇ ਸਾਰੇ ਨਿੰਦਿਆ ਕਰਦੇ ਸਨ॥੪੧॥

ਸਿੱਖਨਿ ਤੇ ਨਹਿਂ ਜਾਹਿ ਸਹਾਰੀ। ਮਿਲਿ ਆਪਸਿ ਮਹਿਂ ਕਰਤਿ ਬਿਚਾਰੀ।
'ਤੁਰਕ ਬਡੋ ਅਪਨੇ ਮੁਖ ਲਾਯੋ। ਗੁਰੁ ਕਰੁਨਾ ਤੇ ਸੋ ਗਰਬਾਯੋ' ॥ ੪੨ ॥

ਸਿੱਖਾਂ ਪਾਸੋਂ ਇਹ ਗੱਲ ਸਹਾਰੀ ਨਹੀਂ ਸੀ ਜਾਂਦੀ, ਇਸ ਲਈ ਆਪਸ ਵਿਚ ਮਿਲਕੇ ਵਿਚਾਰ ਕਰਦੇ ਸਨ, "ਤੁਰਕਾਂ ਨੂੰ ਬੜਾ ਮੂੰਹ ਚੜ੍ਹਾਇਆ ਹੈ, ਗੁਰੂ ਜੀ ਦੀ ਕਿਰਪਾ ਤੇ ਉਨ੍ਹਾਂ ਨੂੰ ਘੁਮੰਡ ਹੋ ਗਿਆ ਹੈ" ॥੪੨॥

*ਪੰਜਵੀਂ ਰਾਸ ਦਾ ਚੌਹਠਵਾਂ ਅਧਿਆਇ ਸਮਾਪਤ ਹੋਇਆ ॥੬੪॥*

# ਅਧਿਆਇ ਪੈਂਠਵਾਂ

## ਸਿੱਖਾਂ ਵਿਚ ਵਿਚਾਰ

*ਦੋਹਰਾ*- ਮਤਿ ਜਿਨ ਕੀ ਅਨਜਾਨ ਹੈ ਨਿੰਦਹਿਂ ਮੂਢ ਗਵਾਰ।
ਮਿਲਹਿਂ ਪਰਸਪਰਿ ਬੋਲਤੇ ਕੌਲਾਂ ਕੋ ਤਕਰਾਰ॥ ੧ ॥

ਜਿਨ੍ਹਾਂ ਦੀ ਮੱਤ ਅਣਜਾਣ ਹੈ, ਉਹ ਮੂਰਖ ਗਵਾਰ ਗੁਰੂ ਜੀ ਦੀ ਨਿੰਦਿਆ ਕਰਦੇ ਹਨ, ਆਪਸ ਵਿਚ ਮਿਲ ਕੇ ਬੋਲਦੇ ਹਨ ਤੇ ਬੀਬੀ ਕੌਲਾਂ ਬਾਰੇ ਤਕਰਾਰ ਕਰਦੇ ਹਨ॥੧॥

*ਚੌਪਈ*- 'ਸ੍ਰੀ ਗੁਰੁ ਰਾਮਦਾਸ ਬਡਿਆਈ। ਰਹਿ ਵਿਰਾਗ ਨਿਤਿ ਦ੍ਰਿਗ ਜਲ ਜਾਈ।
ਇਕਿ ਰਸ ਬ੍ਰਿਤੀ ਸਦਾ ਚਿਤ ਸ਼ਾਂਤੀ। ਜਿਨਿ ਕੇ ਮੋਹ ਨ ਮਾਯਾ ਤਾਤੀ ॥੨ ॥

"ਸ੍ਰੀ ਗੁਰੂ ਰਾਮਦਾਸ ਜੀ ਦੀ ਵਡਿਆਈ ਹੈ, ਸਦਾ ਹੀ ਵਿਰਾਗ ਵਿਚ ਰਹਿੰਦੇ ਸਨ ਤੇ ਨੈਣਾਂ ਵਿਚ ਨਿਤ ਜਲ ਵਗਦਾ ਸੀ। ਸਦਾ ਇਕ ਰਸ ਬ੍ਰਿਤੀ ਰਹਿੰਦੀ ਸੀ ਤੇ ਚਿਤ ਸ਼ਾਂਤ ਰਹਿੰਦਾ ਸੀ। ਜਿਨ੍ਹਾਂ ਨੂੰ ਮੋਹ ਮਾਇਆ ਦੁਖਦਾਇਕ ਨਹੀਂ ਸੀ॥੨॥

ਸਤਿ ਸੰਗਤਿ ਕਰਤੇ ਦਿਨ ਬੀਤੇ। ਬੈਠਹਿਂ ਸ਼ਬਦ ਸੰਗਿ ਚਿਤ ਪ੍ਰੀਤੇ।
ਜਾਗਹਿਂ ਜਾਮਨਿ ਕੇ ਜੁਗ ਜਾਮ। ਤਬਿ ਸਤਿਸੰਗ ਹੋਤਿ ਅਭਿਰਾਮ॥ ੩ ॥

ਸਤਿਸੰਗਤ ਕਰਦਿਆਂ ਹੀ ਦਿਨ ਬੀਤ ਜਾਂਦਾ ਸੀ, ਸ਼ਬਦ ਨਾਲ ਚਿੱਤ ਦੀ ਪ੍ਰੀਤ ਧਾਰ ਕੇ ਬੈਠਦੇ ਸਨ। ਦੋ ਪਹਿਰ ਰਹਿੰਦਿਆਂ ਹੀ ਰਾਤ ਨੂੰ ਜਾਗ ਪੈਂਦੇ ਸੀ, ਫਿਰ ਬੜਾ ਮਨੋਹਰ ਸਤਿਸੰਗ ਕਰਦੇ ਸਨ॥੩॥

ਤਿਨਿ ਕੇ ਸੁਤ ਸ਼੍ਰੀ ਅਰਜਨ ਭਏ। ਗੁਨ ਗਨ ਪਿਖਿ ਗੁਰੁ ਗਾਦੀ ਦਏ।
ਤਿਨਹੁਂ ਕਰੇ ਜੇਤਿਕ ਉਪਕਾਰ। ਛਪੇ ਨਹੀਂ, ਬਿਦਤੇ ਸੰਸਾਰ॥ ੪ ॥

ਉਨ੍ਹਾਂ ਦੇ ਪੁੱਤਰ ਸ੍ਰੀ ਗੁਰੂ ਅਰਜਨ ਦੇਵ ਹੋਏ ਹਨ, ਉਨ੍ਹਾਂ ਵਿਚ ਮਹਾਨ ਗੁਣ ਵੇਖ ਕੇ ਉਨ੍ਹਾਂ ਨੂੰ ਗੁਰ-ਗੱਦੀ ਦਿੱਤੀ। ਉਨ੍ਹਾਂ ਨੇ ਜਿੰਨੇ ਉਪਕਾਰ ਕੀਤੇ ਹਨ, ਉਹ ਲੁਕੇ ਛਿਪੇ ਨਹੀਂ, ਸਾਰੇ ਸੰਸਾਰ ਵਿਚ ਪ੍ਰਗਟ ਹਨ॥੪॥

ਸ਼੍ਰੀ ਅੰਮ੍ਰਿਤਸਰ ਰਹੇ ਬਨਾਵਤਿ। ਬਹੁਰੋ ਤਾਰਨ ਤਰਨ ਸੁਹਾਵਤਿ।
ਸ਼੍ਰੀ ਗ੍ਰੰਥ ਸਾਹਿਬ ਗੁਰੁ ਕਰਜੋ। ਮਨਹੁਂ ਸ਼੍ਰੇਯ ਕੋ ਮੰਦਰ ਭਰਜੋ॥ ੫ ॥

ਸ੍ਰੀ ਅੰਮ੍ਰਿਤ ਸਰੋਵਰ ਬਣਾਉਂਦੇ ਰਹੇ, ਫਿਰ ਤਰਨ ਤਾਰਨ ਬਣਾਇਆ ਜੋ ਬੜਾ ਸ਼ੋਭ ਰਿਹਾ ਹੈ। ਗੁਰੂ ਜੀ ਨੇ ਸ੍ਰੀ ਗ੍ਰੰਥ ਸਾਹਿਬ ਦੀ ਐਸੀ ਰਚਨਾ ਕੀਤੀ, ਮਾਨੋਂ ਕੰਜੂਸ ਦਾ ਘਰ ਭਰ ਦਿੱਤਾ ਹੋਵੇ॥੫॥

ਜਬਿ ਲੌ ਤਨ ਕੀ ਥਿਰਤਾ ਲਹੇ। ਪਰਉਪਕਾਰ ਕਰਤਿ ਹੀ ਰਹੇ।
ਚਹੁੰ ਦਿਸ਼ਿ ਉੱਜਲ ਜਸੁ ਬਿਸਤਾਰਾ। ਕਰਤਜੋ ਬੀਤੇ ਸੁਸ਼ਟ ਅਚਾਰਾ॥ ੬॥

ਜਦ ਤਕ ਸਰੀਰ ਸਥਿਤ ਰਿਹਾ ਭਾਵ ਸਾਰੀ ਉਮਰ ਪਰਉਪਕਾਰ ਕਰਦੇ ਹੀ ਰਹੇ। ਚਾਰੇ ਪਾਸੇ ਉੱਜਲ ਜੱਸ ਵਿਸਤ੍ਰਿਤ ਹੋਇਆ, ਸ੍ਰੇਸ਼ਟ ਆਚਾਰ ਕਰਦਿਆਂ ਹੀ ਉਮਰ ਬੀਤੀ॥੬॥

ਤਿਨਿ ਕੇ ਸੁਤ ਇਹ ਗਾਦੀ ਬੈਸੇ। ਭਏ ਨ ਪਿਤਾ ਪਿਤਾਮਾ ਜੈਸੇ।
ਆਗੈ ਪਾਤਿਸ਼ਾਹ ਘਰਿ ਆਵਤਿ। ਗੁਰੁ ਗਾਦੀ ਕੋ ਸੀਸ ਨਿਵਾਵਤਿ॥ ੭॥

ਉਨ੍ਹਾਂ ਦੇ ਹੀ ਪੁੱਤਰ ਗੱਦੀ ਉਤੇ ਬੈਠੇ ਹਨ, ਇਹ ਆਪਣੇ ਪਿਤਾ-ਪਿਤਾਮਾ ਵਰਗੇ ਨਹੀਂ ਹਨ। ਪਹਿਲਾਂ ਬਾਦਸ਼ਾਹ ਆਪ ਘਰ ਆਉਂਦੇ ਸਨ ਤੇ ਗੁਰਗੱਦੀ ਨੂੰ ਸੀਸ ਨਿਵਾਉਂਦੇ ਸਨ॥੭॥

ਇਹ ਸ਼ਾਹੁਨਿ ਕੇ ਪਾਸਿ ਪਧਾਰੇ। ਦੁਰਗ ਕੈਦ ਥਲ ਬਸੇ ਮਝਾਰੇ।
ਅਪਰ ਨਰੇਸ਼ ਦੇਸ਼ ਕੇ ਜੈਸੇ। ਇਨਹੁ ਅਪਨਿ ਗਤਿ ਠਾਨੀ ਤੈਸੇ॥ ੮॥

ਇਹ ਬਾਦਸ਼ਾਹਾਂ ਦੇ ਪਾਸ ਆਪ ਜਾਂਦੇ ਹਨ, ਕਿਲ੍ਹੇ ਦੇ ਵਿਚ ਕੈਦ ਰਹੇ। ਜਿਸ ਤਰ੍ਹਾਂ ਦੇਸ਼ ਦੇ ਹੋਰ ਰਾਜੇ ਹਨ, ਇਨ੍ਹਾਂ ਵੀ ਉਨ੍ਹਾਂ ਵਾਂਗ ਆਪਣੇ ਆਪ ਨੂੰ ਰਾਜਾ ਹੀ ਮੰਨਿਆ ਹੈ॥੮॥

ਹੁਇ ਨਿਰਦੈ ਚੰਦੂ ਕੋ ਮਾਰਾ। ਨਹੀਂ ਦਯਾ ਕੋ ਲੇਸ਼ ਬਿਚਾਰਾ।
ਸ਼ਾਹੁ ਸੰਗ ਪੁਨ ਆਵਤਿ ਜਾਵ। ਜਥਾ ਔਰਿ ਤਿਨ ਕੋ ਉਮਰਾਵ॥ ੯॥

ਬੜੇ ਨਿਰਦਈ ਹੋ ਕੇ ਚੰਦੂ ਨੂੰ ਮਾਰਿਆ, ਲੇਸ਼ ਮਾਤਰ ਵੀ ਦਇਆ ਤੇ ਵਿਚਾਰ ਨਹੀਂ ਕੀਤੀ ਹੈ। ਬਾਦਸ਼ਾਹ ਦੇ ਨਾਲ ਹੀ ਫਿਰ ਆਉਂਦੇ ਜਾਂਦੇ ਹਨ, ਜਿਵੇਂ ਉਨ੍ਹਾਂ ਦੇ ਹੋਰ ਉਮਰਾਵ ਹਨ॥੯॥

ਨਹੀਂ ਬਿਚਾਰੀ ਅਪਨਿ ਬਡਾਈ। ਜਹਾਂਗੀਰ ਢਿਗ ਬਸੇ ਤਦਾਈ।
ਸੰਗਿ ਲਹੌਰ ਬਾਸ ਬਹੁ ਕਰਿਕੈ। ਕਾਜ਼ੀ ਦੁਹਿਤਾ ਆਨੀ ਹਰਿਕੈ॥ ੧੦॥

ਆਪਣੀ ਵਡਿਆਈ ਤੇ ਵਿਚਾਰ ਨਹੀਂ ਕੀਤਾ ਹੈ, ਤਦ ਹੀ ਜਹਾਂਗੀਰ ਪਾਸ ਜਾ ਕੇ ਰਹਿੰਦੇ ਸਨ। ਲਾਹੌਰ ਵਿਚ ਕਾਫੀ ਸਮਾਂ ਬਾਦਸ਼ਾਹ ਜਹਾਂਗੀਰ ਪਾਸ ਰਹਿ ਕੇ, ਕਾਜ਼ੀ ਦੀ ਪੁੱਤਰੀ ਨੂੰ ਲੈ ਆਏ ਹਨ॥੧੦॥

ਕਰਜੋ ਕਾਜ ਇਹ ਦੀਰਘ ਖੋਟਾ। ਜਾਨਿ ਤੇਜ ਬਡਿ ਕਿਨਹੁਂ ਨ ਹੋਟਾ।
ਆਨਿ ਆਪਨੇ ਸਦਨ ਬਸਾਈ। ਨਹੀਂ ਲਖੀ ਨਿਜ ਬੰਸ ਬਡਾਈ॥ ੧੧॥

ਇਹ ਬੜਾ ਮਾੜਾ ਕੰਮ ਕੀਤਾ ਹੈ, ਵੱਡਾ ਤੇਜ਼ ਜਾਣ ਕੇ ਕਿਸੇ ਨੇ ਵੀ ਨਹੀਂ ਰੋਕਿਆ ਹੈ, ਲਿਆ ਕੇ ਆਪਣੇ ਘਰ ਵਿਚ ਵਸਾ ਲਈ ਹੈ ਤੇ ਆਪਣੇ ਵੰਸ਼ ਦੀ ਵਡਿਆਈ ਵਲ ਨਹੀਂ ਵੇਖਿਆ ਹੈ॥੧੧॥

ਅਬਿ ਲੌ ਨਹਿਂ ਗਿਲਾਨ ਕਹੁ ਕਰਤੇ। ਸ਼ਾਹੁ ਸੈਨ ਤੇ ਉਰ ਨਹਿਂ ਡਰਤੇ।
ਪੁਨ ਪੈਂਦੇ ਖਾਂ ਤੁਰਕ ਬਿਸਾਲਾ। ਰਾਖਜੋ ਨਿਕਟਿ ਦਰਬ ਦੇ ਜਾਲਾ॥ ੧੨॥

ਹੁਣ ਤਕ ਵੀ ਨਫ਼ਰਤ ਨਹੀਂ ਕਰਦੇ, ਬਾਦਸ਼ਾਹ ਦੀਆਂ ਫੌਜਾਂ ਪਾਸੋਂ ਵੀ ਨਹੀਂ ਡਰਦੇ ਹਨ। ਫਿਰ ਪੈਂਦੇ ਖਾਂ ਵੱਡਾ ਤੁਰਕ ਹੈ, ਉਸ ਨੂੰ ਬਹੁਤ ਧਨ ਦੇ ਕੇ ਪਾਸ ਰਖਿਆ ਹੈ॥੧੨॥

ਬੂਝਹਿਂ ਤਿਸਹਿ ਕਾਜ ਜੋ ਕਰਨਾ। ਦਿਨ ਪ੍ਰਤਿ ਕਰਹਿਂ ਅਧਿਕ ਹੀ ਕਰੁਨਾ।
ਇੱਤਜਾਦਿਕ ਦੋਸ਼ਨਿ ਕੋ ਲਹਿ ਲਹਿ। ਨਿੰਦਹਿਂ ਮਿਲਿ ਆਪਸਿ ਮਹਿਂ ਕਹਿ ਕਹਿ॥੧੩॥

ਉਸ ਨੂੰ ਪੁਛੀਏ, ਉਸ ਕੀ ਕੰਮ ਕਰਨਾ ਹੈ, ਪ੍ਰਤੀ ਦਿਨ ਉਸ ਉਤੇ ਬਹੁਤ ਕਿਰਪਾ ਕਰਦੇ ਹਨ।'' ਇੱਤਿਆਦਿ ਦੋਸ਼ਾਂ ਨੂੰ ਲੈ ਲੈ ਕੇ ਆਪਸ ਵਿਚ ਮਿਲ ਕੇ ਕਹਿ ਕਹਿ ਕੇ ਨਿੰਦਿਆ ਕਰਦੇ ਸਨ॥੧੩॥

**ਸੁਧਾ ਸਰੋਵਰ ਲਵਪੁਰਿ ਆਦਿ। ਕਰਤਿ ਜਹਾਂ ਕਹਿਂ ਗੁਰੁ ਅਪਵਾਦ।**
**'ਸਰਬ ਸ਼ਿਰੋਮਨਿ ਗਾਦੀ ਥਿਰੇ। ਅੰਗੀਕਾਰ ਕੁਕਰਮਨਿ ਕਰੇ'॥ ੧੪॥**

ਅੰਮ੍ਰਿਤਸਰ ਤੇ ਲਾਹੌਰ ਆਦਿ ਵਿਖੇ ਗੁਰੂ ਜੀ ਦੀ ਕਹਿ ਕੇ ਨਿੰਦਿਆ ਕਰਦੇ ਸਨ, ''ਸਰਬ ਸ਼ਿਰੋਮਣੀ ਗੱਦੀ ਤੇ ਬੈਠੇ ਹਨ, ਫਿਰ ਅਜਿਹੇ ਕੁਕਰਮ ਕਰਦੇ ਹਨ''॥੧੪॥

**ਸੁਨਹਿਂ ਸਿੱਖ ਜਹਿਂ ਕਹਿਂ ਗੁਰੁ ਨਿੰਦਾ। ਬਸਿਹ ਨਹਿਂ ਚਲਹਿ, ਧਰਹਿਂ ਚਿਤ ਚਿੰਦਾ।**
**ਮਿਲਿ ਆਪਸ ਮਹਿਂ ਕਰਤਿ ਬਿਚਾਰੇ। 'ਕੋਇ ਨ ਕਹਿ ਕਰਿ ਗੁਰੁ ਹਟਿਕਾਰੇ॥੧੫॥**

ਸਿੱਖ ਜਿਥੇ ਕਿਥੇ ਗੁਰੂ ਜੀ ਦੀ ਨਿੰਦਿਆ ਸੁਣਦੇ ਸਨ, ਉਨ੍ਹਾਂ ਦਾ ਵੱਸ ਨਹੀਂ ਸੀ ਚਲਦਾ, ਚਿੱਤ ਵਿਚ ਚਿੰਤਾ ਧਾਰਨ ਕਰਦੇ ਸਨ। ਆਪਸ ਵਿਚ ਮਿਲ ਕੇ ਵਿਚਾਰ ਕਰਦੇ ਸਨ, ''ਕੋਈ ਵੀ ਕਹਿ ਕੇ ਗੁਰੂ ਜੀ ਨੂੰ ਨਹੀਂ ਰੋਕਦਾ ਹੈ॥੧੫॥

**ਉਚਿਤ ਆਪਿ ਕੇ ਕਰਮ ਨ ਐਸੇ। ਬਰਤਹੁ ਪਿਤਾ ਪਿਤਾਮਾ ਜੈਸੇ।**
**ਕਹਾਂ ਭਯੋ ਗੁਰੁ ਸੁਮਤਿ ਨ ਚੀਨਿ। ਜਿਮਿ ਟਾਮਨਿ ਤੇ ਬਸਿ ਕਰਿ ਲੀਨਿ'॥੧੬॥**

ਆਪ ਜੀ ਨੂੰ ਐਸਾ ਕਰਮ ਕਰਨਾ ਉਚਿਤ ਨਹੀਂ, ਆਪਣੇ ਪਿਤਾ ਪਿਤਾਮਾ ਵਾਂਗ ਵਰਤਾਰਾ ਕਰਨਾ ਚਾਹੀਦਾ ਹੈ। ਕੀ ਹੋ ਗਿਆ ਹੈ ਗੁਰੂ ਜੀ ਸ੍ਰੇਸ਼ਟ ਮੱਤ ਨਹੀਂ ਵੇਖਦੇ, ਜਿਵੇਂ ਕਿਸੇ ਨੇ ਟੂਣਿਆਂ ਨਾਲ ਵੱਸ ਕਰ ਲਿਆ ਹੋਵੇ''॥੧੬॥

**ਇੱਤਜਾਦਿਕ ਸਿੱਖਨਿ ਮਹਿਂ ਹੋਯਹੁ। ਦੁਖਿਤਿ ਅਧਿਕ ਚਿਤ ਗੁਰੁ ਇਮਿ ਜੋਯਹੁ।**
**ਬਹੁਰ ਬਜਾਹ ਕੋ ਦਿਨ ਨਿਯਰਾਯੋ। ਸਕਲ ਮਸੰਦਨਿ ਬਾਕ ਅਲਾਯੋ॥੧੭॥**

ਇੱਤਿਆਦਿ ਸਿੱਖਾਂ ਵਿਚ ਹੋ ਰਿਹਾ ਸੀ, ਗੁਰੂ ਜੀ ਨੂੰ ਇਸ ਤਰ੍ਹਾਂ ਵੇਖ ਕੇ ਜਿਹੜੇ ਬਹੁਤ ਦੁਖੀ ਹੋਏ ਸਨ। ਫਿਰ ਵਿਆਹ ਦਾ ਦਿਨ ਨੇੜੇ ਆ ਗਿਆ। ਸਾਰੇ ਮਸੰਦਾਂ ਨੇ ਕਿਹਾ॥੧੭॥

**'ਕੀਜਹਿਂ ਮੇਲਿ ਬੁਲਾਵਨਿ ਸਾਰੋ। ਕਾਜ ਮਹਾਂ ਕਿਮਿ ਰਿਦੇ ਬਿਸਾਰੋ।**
**ਕਰਹੁ ਕਰਾਹੇ ਅਬਹਿ ਚਰਾਵਨਿ। ਆਇਸੁ ਦਿਹੁ ਪਕਵਾਨ ਪਕਾਵਨਿ॥੧੮॥**

''ਸਾਰੇ ਮੇਲ ਨੂੰ ਬੁਲਾ ਲਵੋ, ਵੱਡਾ ਕੰਮ ਕਿਵੇਂ ਹਿਰਦੇ ਵਿਚੋਂ ਵਿਸਾਰਿਆ ਹੈ। ਹੁਣ ਕੜਾਹੇ ਦੜ੍ਹਾਵੋ, ਉਨ੍ਹਾਂ ਨੂੰ ਆਗਿਆ ਦੇਵੋ ਕਿ ਪਕਵਾਨ ਤਿਆਰ ਕਰਨ॥੧੮॥

**ਆਗੈ ਗੰਗਾ ਮਾਤ ਸੁਜਾਨਾ। ਕਾਜ ਸੰਭਾਰਤਿ ਜਿਤਿਕ ਮਹਾਨਾ।**
**ਜਥਾਜੋਗ ਮੰਗਲ ਕਰਿਵਾਵਤਿ। ਆਇਸੁ ਦੇਤੇ ਨੀਕ ਬਨਾਵਤਿ॥ ੧੯॥**

ਪਹਿਲਾਂ ਤਾਂ ਸ੍ਰੇਸ਼ਟ ਬੁੱਧੀ ਵਾਲੇ ਮਾਤਾ ਗੰਗਾ ਜੀ ਸਨ, ਕਿੰਨਾ ਵੀ ਮਹਾਨ ਕਾਰਜ ਹੋਵੇ ਉਹ ਸੰਭਾਲ ਲੈਂਦੇ ਸਨ। ਯਥਾਯੋਗ ਮੰਗਲ ਕਰਵਾਉਂਦੇ ਸਨ ਤੇ ਆਗਿਆ ਕਰਕੇ ਚੰਗੀ ਚੀਜ਼ ਬਣਵਾ ਲੈਂਦੇ ਸਨ॥੧੯॥

**ਅਬਿ ਤੌ ਰਾਵਰ ਕੇ ਇਖਤਜਾਰਿ। ਕਰਿਵਾਵਹੁ ਸਭਿ ਕਾਰਜ ਤਜਾਰਿ'।**
**ਸੁਨਿ ਗੁਰੁ ਕਿਤਿਕ ਕਾਲ ਨਹਿਂ ਕਹਜੋ। ਆਗੈ ਬਿਘਨ ਹੋਨਿ ਕੋ ਲਹਜੋ॥੨੦॥**

ਹੁਣ ਤਾਂ ਸਭ ਕੁਝ ਆਪ ਜੀ ਦੇ ਇਖਤਿਆਰ ਵਿਚ ਹੈ, ਸਾਰੇ ਕਾਰਜ ਨੂੰ ਤਿਆਰ ਕਰਵਾਵੋ।'' ਇਹ ਸੁਣ ਕੇ ਗੁਰੂ ਜੀ ਨੇ ਕਾਫੀ ਸਮਾਂ ਕੁਝ ਨਾ ਕਿਹਾ, ਅੱਗੇ ਜਿਹੜਾ ਵਿਘਨ ਪੈਣ ਵਾਲਾ ਸੀ, ਉਸ ਨੂੰ ਸਮਝਿਆ॥੨੦॥

ਮੌਨ ਠਾਨਿ ਕਰਿ ਬੈਠੇ ਸ੍ਵਾਮੀ। ਕੁਛ ਨ ਬਖਾਨਜੋ ਅੰਤਰਿਜਾਮੀ।
ਪਿਖਿ ਸੁਭਾਵ ਕੌ ਸਭਿ ਬਿਸਮਾਏ। ਕਹਾਂ ਗੁਰੂ ਗਤਿ ਲਖੀ ਨ ਜਾਏ॥੨੧॥

ਸਵਾਮੀ ਗੁਰੂ ਜੀ ਮੌਨ ਧਾਰ ਕੇ ਬੈਠੇ ਸਨ, ਅੰਤਰਜਾਮੀ ਗੁਰੂ ਜੀ ਨੇ ਕੁਝ ਵੀ ਨਾ ਕਿਹਾ। ਉਨ੍ਹਾਂ ਦੇ ਅਜਿਹੇ ਸੁਭਾਵ ਨੂੰ ਵੇਖ ਕੇ ਸਾਰੇ ਹੈਰਾਨ ਰਹਿ ਗਏ, ਗੁਰੂ ਜੀ ਦੀ ਕੀ ਗਤੀ ਹੈ, ਸਮਝੀ ਨਹੀਂ ਜਾਂਦੀ॥੨੧॥

ਬਹੁਰੋ ਮੰਦਰ ਜਾਇ ਪ੍ਰਵੇਸ਼ੇ। ਥਿਰ ਪ੍ਰਯੰਕ ਪਰਿ ਜਬਿਹੂੰ ਬੈਸੇ।
ਤਬਿ ਦਮੋਦਰੀ ਚਲਿ ਕਰਿ ਆਈ। ਸੁਤਾ ਬਜਾਹ ਕੀ ਗਥ ਸਮੁਝਾਈ॥੨੨॥

ਫਿਰ ਘਰ ਦੇ ਅੰਦਰ ਚਲੇ ਗਏ ਤੇ ਜਾ ਕੇ ਹਾਲੇ ਪਲੰਘ ਉਤੇ ਬੈਠੇ ਹੀ ਸਨ ਕਿ ਮਾਤਾ ਦਮੋਦਰੀ ਚਲ ਕੇ ਆ ਗਈ, ਪੁੱਤਰੀ ਦੇ ਵਿਆਹ ਦੀ ਸਾਰੀ ਗੱਲ ਸਮਝਾਈ॥੨੨॥

'ਕਜੋਂ ਨ ਕਰਾਵਤਿ ਹੋ ਸਭਿ ਆਹਰ। ਕਾਜ ਬਿਸਾਲ ਬਿਦਤਿ ਭਾ ਜ਼ਾਹਰਿ।
ਅਬਹਿ ਕਰਾਹੇ ਕਹਿ ਚਰਵਾਵਹੁ। ਜਿਤ ਕਿਤ ਤੇ ਸਭਿ ਮੇਲਿ ਬੁਲਾਵਹੁ' ॥੨੩॥

"ਸਾਰਾ ਕਾਰਜ ਕਿਉਂ ਨਹੀਂ ਕਰਵਾਉਂਦੇ ਹੋ, ਬਹੁਤ ਵੱਡਾ ਕੰਮ ਹੈ, ਇਹ ਤਾਂ ਸਾਰੇ ਜ਼ਾਹਰਾ ਤੌਰ ਤੇ ਪ੍ਰਗਟ ਹੈ। ਹੁਣੇ ਕਹਿ ਕੇ ਕੜਾਹੇ ਚੜ੍ਹਵਾਵੋ, ਜਿਥੇ ਕਿਤੇ ਵੀ ਹੈ ਸਾਰਾ ਮੇਲ ਬੁਲਾਵੋ" ॥੨੩॥

ਸ੍ਰੀ ਸਤਿਗੁਰੁ ਸੁਨਿ ਤਬਹਿ ਬਖਾਨਾ। 'ਕਰਹੁ ਪਕਾਵਨਿ ਗਨ ਪਕਵਾਨਾ।
ਮੇਲਿ ਹਕਾਰਨਿ ਬਨਹਿ ਨ ਅਬਿਹੀ। ਅਪਰ ਕਾਰ ਤਜਾਰੀ ਕਰਿ ਸਬਿਹੀ' ॥੨੪॥

ਸਤਿਗੁਰੂ ਜੀ ਨੇ ਸੁਣ ਕੇ ਤਦ ਕਿਹਾ, "ਸਾਰੀਆਂ ਮਠਿਆਈਆਂ ਅਤੇ ਹੋਰ ਪਕਵਾਨ ਤਿਆਰ ਕਰਵਾਵੋ, ਮੇਲ ਬੁਲਾਉਣ ਦੀ ਹਾਲੇ ਲੋੜ ਨਹੀਂ, ਹੋਰ ਕਾਰਜ ਸਾਰੇ ਤਿਆਰ ਕਰ ਲਵੋ" ॥੨੪॥

ਸੁਨਿ ਦਮੋਦਰੀ ਉਰ ਬਿਸਮਾਈ। ਇਹ ਕਿਮਿ ਬੋਲਤਿ ਲਖੀ ਨ ਜਾਈ।
ਕਹਜੋ ਸਭਿਨਿ ਸੌਂ ਕਰਨੀ ਕਾਰ। ਨਹਿਂ ਇਕਿ ਕੀਨਸਿ ਮੇਲ ਹਕਾਰ॥੨੫॥

ਇਹ ਸੁਣ ਕੇ ਮਾਤਾ ਦਮੋਦਰੀ ਹਿਰਦੇ ਵਿਚ ਹੈਰਾਨ ਹੋਈ, ਇਹ ਕਿਸ ਤਰ੍ਹਾਂ ਬੋਲਦੇ ਹਨ, ਗੱਲ ਸਮਝ ਵਿਚ ਨਹੀਂ ਆਉਂਦੀ। ਸਾਰਿਆਂ ਨੂੰ ਕਾਰ ਕਰਨ ਵਾਸਤੇ ਕਿਹਾ ਹੈ, ਪਰ ਮੇਲ ਬੁਲਾਉਣ ਤੋਂ ਰੋਕ ਦਿੱਤਾ ਹੈ॥੨੫॥

ਭਾਂਤਿ ਭਾਂਤਿ ਕੀ ਹੋਤਿ ਮਿਠਾਈ। ਕਰਿ ਕਰਿ ਤਜਾਰਿ ਧਰਹਿਂ ਇਕ ਠਾਈ।
ਲੋਕਨਿ ਬਿਖੈ ਬਿਦਤਿ ਸਭਿ ਹੋਈ। 'ਮੇਲ ਬੁਲਾਵਨਿ ਕਿਯੋ ਨ ਕੋਈ॥੨੬॥

ਭਾਂਤ-ਭਾਂਤ ਦੀ ਮਠਿਆਈ ਤਿਆਰ ਹੋਈ, ਤਿਆਰ ਕਰਕੇ ਇਕ ਥਾਂ ਰੱਖੀ ਜਾਂਦੇ ਸਨ। ਸਾਰੇ ਲੋਕਾਂ ਵਿਚ ਇਹ ਗੱਲ ਪ੍ਰਗਟ ਹੋ ਗਈ, "ਮੇਲ ਬੁਲਾਉਣ ਵਾਸਤੇ ਨਹੀਂ ਕਿਹਾ ਹੈ॥੨੬॥

ਇਹ ਭੀ ਨਈ ਰੀਤਿ ਕੁਛ ਕੀਨੀ। ਕੁਲ ਕੀ ਚਾਲਿ ਤਜਾਗਿ ਕਰਿ ਦੀਨੀ'।
ਪੁਨ ਦਮੋਦਰੀ ਕਹਿ ਬਹੁ ਬਾਰੀ। ਉੱਤਰ ਦਿਯੋ ਨ, ਤੂਸ਼ਨਿ ਧਾਰੀ॥੨੭॥

ਇਹ ਵੀ ਕੋਈ ਨਵੀਂ ਰੀਤੀ ਕੀਤੀ ਹੈ, ਕੁਲ ਦੀ ਚਾਲ ਨੂੰ ਛੱਡ ਦਿੱਤਾ ਹੈ।" ਫਿਰ ਮਾਤਾ ਦਮੋਦਰੀ ਨੇ ਬਹੁਤ ਵਾਰ ਕਿਹਾ, ਗੁਰੂ ਜੀ ਨੇ ਕੋਈ ਉੱਤਰ ਨਾ ਦਿੱਤਾ, ਚੁਪ ਧਾਰ ਰੱਖੀ॥੨੭॥

ਇਕਿ ਦਿਨ ਸਿਖ ਜਿਸ ਥਲ ਗੁਰਦਾਸ। ਬੈਠੇ ਬ੍ਰਿੰਦ ਜਾਇ ਕਰਿ ਪਾਸ।
ਬਦਲੀ ਸੋਢੀ, ਸੇਠ ਗੁਪਾਲਾ। ਤਖਤੂ, ਤੀਰਥ, ਨਵਲੁ, ਨਿਹਾਲਾ॥ ੨੮॥

ਇਕ ਦਿਨ ਸਿੱਖ ਓਥੇ ਗਏ ਜਿਥੇ ਭਾਈ ਗੁਰਦਾਸ ਜੀ ਰਹਿੰਦੇ ਸਨ ਤੇ ਜਾ ਕੇ ਉਨ੍ਹਾਂ ਦੇ ਪਾਸ ਬੈਠ ਗਏ। ਇਨ੍ਹਾਂ ਸਿੱਖਾਂ ਵਿਚ ਬਦਲੀ ਸੋਢੀ, ਸੇਠ ਗੁਪਾਲਾ, ਤਖਤੂ, ਤੀਰਥ, ਨਵਲੁ, ਨਿਹਾਲਾ॥੨੮॥

ਕਿਸ਼ਨਾ, ਜੈਤ, ਤਿਲੋਕਾ ਸੂਰ। ਸਿੱਖ ਤੁਲਸੀਯਾ ਰਹਤਿ ਹਜ਼ੂਰ।
ਇੱਤਜਾਦਿਕ ਜਾਨਹੁ ਸਿਪ ਬ੍ਰਿੰਦ। ਕੇਤਿਕ ਗਿਨੀਅਹਿ ਨਾਮ ਬਿਲੰਦ॥੨੯॥

ਕਿਸ਼ਨਾ, ਜੈਤ, ਤਿਲੋਕਾ ਸੂਰਮਾ ਸ਼ਾਮਲ ਸਨ। ਭਾਈ ਤੁਲਸੀਆ ਗੁਰੂ ਜੀ ਦੀ ਹਜ਼ੂਰੀ ਵਿਚ ਰਹਿੰਦਾ ਸੀ। ਇੱਤਿਆਦਿਕ ਨਾਂ ਜਾਣੋ ਬਹੁਤ ਸਿੱਖ ਬੈਠੇ ਸਨ, ਉਨ੍ਹਾਂ ਸਾਰਿਆਂ ਦੇ ਨਾਂ ਕੀ ਗਿਣੀਏ॥੨੯॥

ਹਾਥ ਜੋਰਿ ਗੁਰੁਦਾਸ ਅਗਾਰੀ। ਸਗਰੇ ਸਿੱਖਨਿ ਗਿਰਾ ਉਚਾਰੀ।
'ਜਹਿਂ ਕਹਿਂ ਵਧੀ ਗੁਰੂ ਕੀ ਨਿੰਦਾ। ਸੁਨਿ ਨਹਿਂ ਜਰੀ ਜਾਇ, ਚਿਤ ਚਿੰਦਾ॥੩੦॥

ਭਾਈ ਗੁਰਦਾਸ ਜੀ ਅੱਗੇ ਹੱਥ ਜੋੜ ਕੇ, ਸਾਰੇ ਸਿੱਖਾਂ ਨੇ ਬੇਨਤੀ ਕੀਤੀ। "ਜਿਥੇ ਕਿਥੇ ਗੁਰੂ ਜੀ ਦੀ ਨਿੰਦਿਆ ਵਧੀ ਹੈ, ਸਾਥੋਂ ਇਹ ਨਾ ਸੁਣੀ ਜਾਂਦੀ ਹੈ ਤੇ ਨਾ ਹੀ ਜਰੀ ਜਾਂਦੀ ਹੈ, ਚਿਤ ਵਿਚ ਬਹੁਤ ਚਿੰਤਾ ਵਧੀ ਹੈ॥੩੦॥

ਤੁਮ ਅਰੁ ਬਡੇ ਜੁ ਬੁੱਢਾ ਸਾਹਿਬ। ਸ੍ਰੀ ਅਰਜਨ ਕੇ ਮਹਾਂ ਮੁਸਾਹਿਬ।
ਜੇ ਇੱਤਜਾਦਿ ਅਪਰ ਸਿੱਖ ਧੀਰ। ਤਿਨਹੁ ਨ ਕਬਹੁ ਬਿਠਾਵਹਿਂ ਤੀਰ॥੩੧॥

ਤੁਸੀਂ ਵੱਡੇ ਹੋ ਜਾਂ ਬਾਬਾ ਬੁੱਢਾ ਸਾਹਿਬ, ਸ੍ਰੀ ਗੁਰੂ ਅਰਜਨ ਦੇਵ ਜੀ ਦੇ ਮਹਾਨ ਸਲਾਹਕਾਰ ਹੋ। ਜਿਹੜੇ ਇੱਤਿਆਦਿ ਹੋਰ ਧੀਰਜਵਾਨ ਸਿੱਖ ਹਨ, ਉਨ੍ਹਾਂ ਨੂੰ ਕਦੀ ਵੀ ਆਪਣੇ ਪਾਸ ਨਹੀਂ ਬਿਠਾਉਂਦੇ ਹਨ॥੩੧॥

ਜਿਮਿ ਮਲੇਛ ਬਡ ਪੈਂਦੇ ਖਾਨ। ਰਾਖਹਿਂ ਨਿਕਟਿ ਪ੍ਰੇਮ ਕੋ ਠਾਨਿ।
ਪੁਨਿ ਕੌਲਾਂ ਕੀ ਬਾਤਿ ਅਜੋਗ। ਪਿਖਿ ਕੁਕਰਮ ਨਿੰਦਤਿ ਹੈਂ ਲੋਗ॥ ੩੨॥

ਜਿਵੇਂ ਵੱਡਾ ਮਲੇਛ ਪੈਂਦੇ ਖਾਨ ਹੈ, ਉਸ ਨੂੰ ਸਦਾ ਪ੍ਰੇਮ ਧਾਰ ਕੇ ਆਪਣੇ ਪਾਸ ਰੱਖਦੇ ਹਨ। ਫਿਰ ਬੀਬੀ ਕੌਲਾਂ ਦੀ ਗੱਲ ਵੀ ਅਯੋਗ ਹੈ, ਕੁਕਰਮ ਵੇਖ ਕੇ ਲੋਕ ਨਿੰਦਿਆ ਕਰਦੇ ਹਨ॥੩੨॥

ਤੁਮ ਸ੍ਰੀ ਗੁਰੁ ਅਰਜਨ ਕੇ ਮੇਲੀ। ਕਜੋਂ ਸਮਝਾਇ ਨ ਠਾਨਹੁ ਠੇਲੀ'।
ਸੁਨਿ ਗੁਰੁਦਾਸ ਕਹੀ ਨਿਜ ਬਾਨੀ। ਇਕਿ ਪੌੜੀ ਵਿਚਿ ਵਾਰਿ ਵਖਾਨੀ॥੩੩॥

ਤੁਸੀਂ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਮੇਲੀ ਹੋ, ਉਨ੍ਹਾਂ ਨੂੰ ਕਿਉਂ ਸਮਝਾ ਕੇ ਰੋਕਦੇ ਨਹੀਂ ਹੋ?" ਇਹ ਸੁਣ ਕੇ ਭਾਈ ਗੁਰਦਾਸ ਜੀ ਨੇ ਇਸ ਬਾਰੇ ਸੰਕੇਤ ਆਪਣੀ ਨਿਜੀ ਬਾਣੀ ਵਿਚ ਕੀਤਾ ਹੈ। ਆਪਣੀ ਵਾਰ ਦੀ ਇਕ ਪੌੜੀ ਵਿਚ ਵਿਸਥਾਰ ਨਾਲ ਬਿਆਨ ਕਰਦੇ ਹਨ॥੩੩॥

*ਨੋਟ:-ਭਾਈ ਗੁਰਦਾਸ ਜੀ ਨੇ ਜੋ ਇਸ ਬਾਰੇ ਲਿਖਿਆ ਹੈ ਉਹ ਛਬੀਵੀਂ ਵਾਰ ਦੀ ਚੌਵੀਵੀਂ ਪੌੜੀ ਵਿਚ ਮੌਜੂਦ ਹੈ।*

*ਚੌਪਈ-* 'ਨਹਿਂ ਚਿੰਤਾ ਤੁਮ ਮਨ ਮਹਿਂ ਧਾਰੋ। ਗੁਰੁ ਕੋ ਪੂਰਨ ਬ੍ਰਹਮ ਬਿਚਾਰੋ।
ਸ੍ਰੀ ਪਰਮੇਸ਼ੁਰ ਕੇ ਅਵਤਾਰ। ਗਤਿ ਨਹਿਂ ਜਾਨੀ ਜਾਇ ਉਦਾਰ॥੩੪॥

"ਤੁਸੀਂ ਮਨ ਵਿਚ ਕੋਈ ਚਿੰਤਾਂ ਨਾ ਧਾਰਨ ਕਰੋ, ਗੁਰੂ ਜੀ ਨੂੰ ਪੂਰਨ ਬ੍ਰਹਮ ਸਮਝੋ। ਉਹ ਸ੍ਰੀ ਪਰਮੇਸ਼ਰ ਦੇ ਅਵਤਾਰ ਹਨ, ਉਨ੍ਹਾਂ ਦੀ ਉੱਤਮ ਗਤੀ ਜਾਣੀ ਨਹੀਂ ਜਾ ਸਕਦੀ॥੩੪॥

ਕ੍ਰਿਸ਼ਨ ਅਨੇਕ ਮ੍ਰਿਜਾਦਾ ਤੋਰੀ। ਕਿਸ ਕੀ ਲਾਜ ਕੀਨਿ ਨਹਿਂ ਥੋਰੀ।
ਕਰਤਿ ਰਹੇ ਨਿੰਦਾ ਅਨਜਾਨ। ਸੋ ਈਸ਼ੁਰ ਨਿਰਲੇਪ ਮਹਾਨ॥ ੩੫॥

ਸ੍ਰੀ ਕ੍ਰਿਸ਼ਨ ਨੇ ਅਨੇਕ ਮਰਯਾਦਾਵਾਂ ਤੋੜੀਆਂ ਸਨ, ਕਿਸੇ ਦਾ ਰਤਾ ਭਰ ਵੀ ਲਿਹਾਜ਼ ਨਹੀਂ ਮੰਨਿਆ ਸੀ। ਅਣਜਾਣ ਮੂਰਖ ਉਨ੍ਹਾਂ ਦੀ ਨਿੰਦਿਆ ਕਰਦੇ ਰਹੇ, ਉਹ ਈਸ਼ਵਰ ਸਰੂਪ ਮਹਾਨ ਨਿਰਲੇਪ ਸਨ॥੩੫॥

ਜੇ ਤੁਮ ਚਾਹਤਿ ਕਛੂ ਕਹਾਯੋ। ਚਾਹਤਿ ਹੋ ਇਹ ਭਰਮ ਹਟਾਯੋ।
ਤੌ ਬ੍ਰਿਧ ਨਿਕਟਿ ਬੇਨਤੀ ਕਰੀਯਹਿ। ਕਹਿਬੇ ਕੋ ਸਾਮਰਥ ਬਿਚਾਰੀਯਹਿ' ॥੩੬॥

ਜੇ ਤੁਸੀਂ ਕੁਝ ਕਹਾਉਣਾ ਚਾਹੁੰਦੇ ਹੋ, ਤੇ ਇਸ ਭਰਮ ਨੂੰ ਹਟਾਉਣਾ ਚਾਹੁੰਦੇ ਹੋ ਤਾਂ ਇਹ ਬੇਨਤੀ ਬਾਬਾ ਬੁੱਢਾ ਜੀ ਪਾਸ ਕਰੋ, ਉਹ ਹੀ ਕਹਿਣ ਦੇ ਸਮਰੱਥ ਜਾਣੋ" ॥੩੬॥

ਸੁਨਿ ਕਰਿ ਸਿੱਖਨਿ ਬਹੁਰ ਬਖਾਨਾ। 'ਤੁਮ ਭੀ ਚਲਹੁ ਬ੍ਰਿੱਧ ਕੇ ਥਾਨਾ।
ਦਰਸ਼ਨ ਕਰਹੁ ਸੰਗ ਨਿਜ ਲਜਾਵਹਿਂ। ਤਿਨਿ ਤੇ ਗੁਰੁ ਢਿਗਿ ਸਕਲ ਕਹਾਵਹਿਂ' ॥੩੭॥

ਇਹ ਸੁਣ ਕੇ ਸਿੱਖਾਂ ਨੇ ਫਿਰ ਕਿਹਾ, "ਤੁਸੀਂ ਵੀ ਸਾਡੇ ਨਾਲ ਬਾਬਾ ਬੁੱਢਾ ਜੀ ਪਾਸ ਚਲੋ, ਦਰਸ਼ਨ ਕਰੀਏ ਤੇ ਉਨ੍ਹਾਂ ਨੂੰ ਆਪਣੇ ਨਾਲ ਲਿਆਈਏ, ਉਨ੍ਹਾਂ ਪਾਸੋਂ ਗੁਰੂ ਜੀ ਪਾਸ ਸਾਰੀ ਗੱਲ ਕਹਾਈਏ॥੩੭॥

ਸੁਨਿ ਬਿਨਤੀ ਕੋ ਉਠਿ ਗੁਰੁਦਾਸ। ਸਿੱਖਨਿ ਸਹਤ ਗਏ ਬ੍ਰਿਧ ਪਾਸਿ।
ਬੀੜ ਬਿਖੈ ਝੁੰਗੀ ਜਿਨਿ ਪਾਈ। ਇਕਿ ਰਸ ਬ੍ਰਿਤੀ ਅਨੰਦ ਠਹਿਰਾਈ॥੩੮॥

ਸਿੱਖਾਂ ਦੀ ਬੇਨਤੀ ਸੁਣ ਕੇ ਭਾਈ ਗੁਰਦਾਸ ਜੀ ਉੱਠ ਖਲੋਤੇ ਤੇ ਸਿੱਖਾਂ ਦੇ ਨਾਲ ਬਾਬਾ ਬੁੱਢਾ ਜੀ ਪਾਸ ਗਏ। ਗੁਰੂ ਜੀ ਦੀ ਬੀੜ ਵਿਖੇ ਉਨ੍ਹਾਂ ਝੁੱਗੀ ਬਣਾਈ ਸੀ ਤੇ ਇਕ ਰਸ ਆਨੰਦ ਬ੍ਰਿਤੀ ਠਹਿਰਾਈ ਸੀ॥੩੮॥

ਜਾਇ ਨਿਕਟਿ ਬੰਦਨ ਸਭਿ ਕੀਨਿ। ਕਹਜੋ ਜੋਰਿ ਕਰ ਹੋਇ ਅਧੀਨ।
'ਸਭਿ ਕੀ ਚਿੰਤਾ ਆਪਿ ਨਿਵਾਰਹੁ। ਤੁਮ ਹੀ ਉਚਿਤ ਰਿਦੈ ਨਿਰਧਾਰਹੁ॥੩੯॥

ਸਾਰਿਆਂ ਨੇ ਬਾਬਾ ਬੁੱਢਾ ਜੀ ਪਾਸ ਜਾ ਕੇ ਬੰਦਨਾ ਕੀਤੀ। ਫਿਰ ਹੱਥ ਜੋੜ ਕੇ ਬੜੇ ਅਧੀਨ ਹੋ ਕੇ ਕਿਹਾ, "ਆਪ ਸਾਰਿਆਂ ਦੀਆਂ ਚਿੰਤਾਵਾਂ ਦੂਰ ਕਰਦੇ ਹੋ, ਤੁਸੀਂ ਹੀ ਹਿਰਦੇ ਵਿਚ ਉਚਿਤ ਨਿਰਧਾਰਨ ਕਰਦੇ ਹੋ॥੩੯॥

ਗੁਰੁ ਨਿੰਦਾ ਨਹਿਂ ਜਾਇ ਸਹਾਰੀ। ਚਲਿ ਆਏ ਹਮ ਸ਼ਰਨਿ ਤਿਹਾਰੀ'।
ਸਰਬ ਬਾਰਤਾ ਕਹਿ ਸਮੁਝਾਈ। ਕਹਜੋ ਮਰਮ ਗੁਰੁਦਾਸ ਬਨਾਈ॥ ੪੦॥

ਗੁਰੂ ਜੀ ਦੀ ਨਿੰਦਿਆ ਬਰਦਾਸ਼ਤ ਨਹੀਂ ਹੁੰਦੀ, ਇਸ ਕਰਕੇ ਅਸੀਂ ਚਲ ਕੇ ਆਪ ਜੀ ਦੀ ਸ਼ਰਨ ਵਿਚ ਆਏ ਹਾਂ।" ਸਾਰੀ ਵਾਰਤਾ ਕਹਿ ਕੇ ਸਮਝਾਈ, ਭਾਈ ਗੁਰਦਾਸ ਜੀ ਨੇ ਸਾਨੂੰ ਸਾਰਾ ਇਲਾਜ ਦੱਸਿਆ ਹੈ॥੪੦॥

ਸੁਨਿ ਬ੍ਰਿਧ ਸਭਿ ਕੋ ਕਹਜੋ ਸੁਨਾਈ। 'ਸਮਰਥ ਕੋ ਨਹਿਂ ਦੋਸ਼ ਕਦਾਈ।
ਚਹੈਂ ਸੁ ਕਰੈਂ, ਨ ਭਰਮਹੁ ਰਿਦੇ। ਕਰਮਨਿ ਤੇ ਲਿਪਾਇ ਨਹਿਂ ਕਦੇ' ॥੪੧॥

ਇਹ ਸੁਣ ਕੇ ਬਾਬਾ ਬੁੱਢਾ ਜੀ ਨੇ ਸਾਰਿਆਂ ਨੂੰ ਕਹਿ ਕੇ ਸੁਣਾਇਆ, "ਜਿਹੜੇ ਸਰਬ ਸਮਰੱਥ ਹੁੰਦੇ ਹਨ, ਉਨ੍ਹਾਂ ਵਿਚ ਕਦੇ ਕੋਈ ਦੋਸ਼ ਨਹੀਂ ਹੁੰਦਾ, ਜੋ ਚਾਹੁਣ ਉਹ ਕਰਦੇ ਹਨ, ਤੁਸੀਂ ਹਿਰਦੇ ਵਿਚ ਕੋਈ ਭਰਮ ਨਾ ਕਰੋ, ਕਦੀ ਵੀ ਕਰਮਾਂ ਕਰਕੇ ਲਿਪਾਇਮਾਨ ਨਾ ਹੋਵੋ" ॥੪੧॥

ਸੁਨਿ ਸਭਿ ਕੋ ਕਹਜੋ 'ਜਥਾਰਥ ਬਾਤੀ। ਤਊ ਨ ਹਮ ਚਿਤ ਆਵਤਿ ਸ਼ਾਂਤੀ।
ਚਾਰਹੁ ਬਰਨਾਸ਼੍ਰਮ ਅਰੁ ਤੁਰਕਾ। ਬਹੁ ਅਪਬਾਦ ਕਰਤਿ ਹੈਂ ਗੁਰੁ ਕਾ॥ ੪੨॥

ਇਹ ਸੁਣ ਕੇ ਸਭ ਨੇ ਕਿਹਾ, "ਤੁਹਾਡੀ ਗੱਲ ਸੱਚੀ ਹੈ, ਫਿਰ ਵੀ ਸਾਡੇ ਚਿੱਤ ਵਿਚ ਸ਼ਾਂਤੀ ਨਹੀਂ ਆਉਂਦੀ ਹੈ, ਚਾਰ ਵਰਨ ਅਤੇ ਤੁਰਕ ਗੁਰੂ ਜੀ ਦੀ ਬਹੁਤ ਨਿੰਦਿਆ ਕਰਦੇ ਹਨ॥੪੨॥

ਚਲਹੁ ਆਪਿ ਮਿਲਿ ਗੁਰੁ ਸਮੁਝਾਇ। ਦੋਨਹੁਂ ਕੋ ਦਿਹੁ ਸੰਗਿ ਹਟਾਇ।
ਨਾਂਹਿ ਤ ਕੌਲਾਂ ਕੇਰਿ ਜ਼ਰੂਰ। ਸੰਗਿ ਛੁਟਾਵਹੁ ਸ਼੍ਰੀ ਗੁਰੁ ਪੂਰ' ॥ ੪੩॥

ਤੁਸੀਂ ਚਲ ਕੇ ਗੁਰੂ ਜੀ ਨੂੰ ਸਮਝਾਓ ਤੇ ਪੈਂਦੇ ਖਾਂ ਤੇ ਬੀਬੀ ਕੌਲਾਂ ਉਨ੍ਹਾਂ ਪਾਸੋਂ ਦੂਰ ਕਰ ਦੇਵੇ, ਨਹੀਂ ਤਾਂ ਬੀਬੀ ਕੌਲਾਂ ਪਾਸ ਜਾਣ ਤੋਂ ਹਟਾ ਦੇਵੇ, ਉਹ ਇਕ ਪੂਰਨ ਗੁਰੂ ਹਨ" ॥੪੩॥

**ਤਬਿ ਗੁਰਦਾਸ ਕਹਜੋ 'ਸਿਖ ਸਾਰੇ। ਆਇ ਪਰੇ ਅਬਿ ਸ਼ਰਨਿ ਤਿਹਾਰੇ।**
**ਮੈਂ ਭੀ ਰਹਜੋ ਬਹੁਤ ਸਮੁਝਾਇ। ਇਨ ਕੀ ਇੱਛਾ ਦੇਹੁ ਪੁਜਾਇ' ॥ ੪੪ ॥**

ਤਦ ਭਾਈ ਗੁਰਦਾਸ ਨੇ ਕਿਹਾ, "ਸਾਰੇ ਸਿੱਖ ਤੁਹਾਡੀ ਸ਼ਰਨ ਵਿਚ ਆ ਕੇ ਪਏ ਹਨ, ਮੈਂ ਵੀ ਇਨ੍ਹਾਂ ਨੂੰ ਬਹੁਤ ਸਮਝਾਇਆ ਹੈ, ਇਨ੍ਹਾਂ ਦੀ ਇੱਛਾ ਪੂਰੀ ਕਰ ਦੇਵੋ ॥੪੪॥

**ਸੁਨਿ ਸਭਿ ਤੇ ਬ੍ਰਿਧ ਕਰੁਨਾ ਧਾਰੀ। ਗੁਰੁ ਮਿਲਿਬੇ ਹਿਤ ਹ੍ਵੈ ਕਰਿ ਤਜਾਰੀ।**
**ਭਯੋ ਸੰਗਿ, ਪੁਰਿਕੋ ਚਲਿ ਆਏ। ਬਚਨ ਬਿਲਾਸ ਕਰਤਿ ਸਮੁਦਾਏ ॥ ੪੫ ॥**

ਸਾਰਿਆਂ ਪਾਸੋਂ ਸੁਣ ਕੇ ਬਾਬਾ ਬੁੱਢਾ ਜੀ ਨੇ ਕਿਰਪਾ ਧਾਰਨ ਕੀਤੀ। ਗੁਰੂ ਜੀ ਨੂੰ ਮਿਲਣ ਦੀ ਤਿਆਰੀ ਕਰ ਲਈ। ਸਿੱਖਾਂ ਦੇ ਨਾਲ ਮਿਲ ਕੇ ਅੰਮ੍ਰਿਤਸਰ ਨੂੰ ਚਲ ਕੇ ਆ ਗਏ, ਸਾਰੇ ਮਿਲ ਕੇ ਬਚਨ ਕਰਨ ਲੱਗੇ ॥੪੫॥

*ਪੰਜਵੀਂ ਰਾਸ ਦਾ ਪੈਂਠਵਾਂ ਅਧਿਆਇ ਸਮਾਪਤ ਹੋਇਆ ॥੬੫॥*

# *ਅਧਿਆਇ ਛਿਆਠਵਾਂ*

*ਬਿਬੇਕਸਰ ਸਿਰਜਨ*

*ਦੋਹਰਾ*– **ਬ੍ਰਿਧ ਭਾਈ ਗੁਰੁਦਾਸ ਕੋ ਆਗੈ ਕਰਿ ਸਮੁਦਾਇ।**
**ਪਹੁਚੇ ਪੁਰੀ ਬਿਲੋਕਿ ਕੈ ਸ਼੍ਰੀ ਅੰਮ੍ਰਿਤਸਰ ਥਾਇ ॥ ੧ ॥**

ਬਾਬਾ ਬੁੱਢਾ ਜੀ, ਭਾਈ ਗੁਰਦਾਸ ਤੇ ਹੋਰ ਸਾਰੇ ਸਿੱਖਾਂ ਨੂੰ ਅੱਗੇ ਲਾ ਕੇ ਨਗਰ ਆ ਗਏ ਤੇ ਅੰਮ੍ਰਿਤ ਸਰੋਵਰ ਵਾਲੇ ਸਥਾਨ ਤੇ ਪਹੁੰਚ ਗਏ ॥੧॥

*ਚੌਪਈ*– **ਕਰਿ ਸ਼ਨਾਨ ਹਰਿ ਮੰਦਿਰ ਗਏ। ਹਾਥ ਜੋਰਿ ਸਭਿ ਬੰਦਤਿ ਭਏ।**
**ਬਹੁਰਿ ਪ੍ਰਦਛਨਾ ਚਹੁੰਦਿਸ਼ਿ ਫਿਰੇ। ਪੁਰਿ ਜਨ ਮਿਲੇ ਸੁਨਤਿ ਹਿਤ ਧਰੇ ॥੨ ॥**

ਸਰੋਵਰ ਵਿਚ ਇਸ਼ਨਾਨ ਕਰਕੇ ਹਰਿਮੰਦਰ ਸਾਹਿਬ ਵਿਚ ਚਲੇ ਗਏ ਤੇ ਹੱਥ ਜੋੜ ਕੇ ਸਾਰਿਆਂ ਨੂੰ ਬੰਦਨਾ ਕੀਤੀ। ਫਿਰ ਚਾਰੇ ਪਾਸੇ ਪਰਿਕ੍ਰਮਾਂ ਕੀਤੀਆਂ, ਫਿਰ ਨਗਰ ਦੇ ਲੋਕਾਂ ਨੂੰ ਬੜੇ ਪਿਆਰ ਨਾਲ ਮਿਲੇ ॥੨॥

**ਬੂਝੇ 'ਅਬਿ ਸਤਿਗੁਰੁ ਕਿਸਿ ਥਾਨ ?'। ਪੁਰਿ ਜਨ ਭਨਜੋ 'ਆਪਿ ਸਭਿ ਜਾਨਿ।**
**ਚਢੇ ਅਖੇਰ ਬ੍ਰਿੱਤਿ ਕੋ ਗਏ। ਪੂਰਬ ਦਿਸ਼ ਕੋ ਸਨਮੁਖ ਭਏ' ॥ ੩ ॥**

ਪੁੱਛਣ ਲੱਗੇ, "ਸਤਿਗੁਰੂ ਜੀ ਇਸ ਵੇਲੇ ਕਿੱਥੇ ਹਨ, ਨਗਰ ਦੇ ਲੋਕਾਂ ਨੇ ਕਿਹਾ, "ਆਪ ਸਭ ਕੁਝ ਜਾਣਦੇ ਹੋ, ਇਸ ਵੇਲੇ ਸ਼ਿਕਾਰ ਖੇਡਣ ਗਏ ਹਨ, ਪੂਰਬ ਵਾਲੇ ਪਾਸੇ ਗਏ ਹਨ" ॥੩॥

**ਸੁਨਿ ਬ੍ਰਿਧ ਸਾਹਿਬ ਰਿਦਾ ਰਸਾਲੇ। ਸਿੱਖ ਸੰਗਿ ਸਭਿ ਤਿਤੁ ਦਿਸ਼ਿ ਚਾਲੇ।**
**ਅਧਿਕ ਬ੍ਰਿੱਛ ਗਾਢੇ ਗਨ ਖਰੇ। ਬਦਰੀ ਚਲਦਲ ਆਦਿਕ ਹਰੇ ॥ ੪ ॥**

ਇਹ ਸੁਣ ਕੇ ਪ੍ਰਸੰਨ ਹਿਰਦੇ ਵਾਲੇ ਬਾਬਾ ਬੁੱਢਾ ਜੀ ਸਾਰੇ ਸਿੱਖਾਂ ਨੂੰ ਨਾਲ ਲੈ ਕੇ ਉਸ ਪਾਸੇ ਵਲ ਚਲ ਪਏ, ਉਸ ਪਾਸੇ ਵਲ ਬਹੁਤ ਸੰਘਣੇ ਬ੍ਰਿਛ ਖੜੇ ਸਨ, ਬੇਰੀਆਂ ਅਤੇ ਪਿੱਪਲਾਂ ਦੇ ਦਰੱਖਤ ਬਹੁਤ ਹਰੇ ਸਨ॥੪॥

ਗਏ ਰਾਮਸਰ ਕੇ ਤਬਿ ਤੀਰ। ਬੈਠੇ ਤਹਿਂ ਲੇ ਸਿੱਖਨਿ ਧੀਰ।
ਗੁਰੁ ਕੇ ਸਨਮੁਖ ਕਿਤਿਕ ਪਠਾਏ। 'ਹਮਰੀ ਸੁਧਿ ਕਹੀਅਹਿ ਇਤਿ ਆਏ' ॥੫॥

ਫਿਰ ਸਾਰੇ ਰਾਮਸਰ ਦੇ ਕਿਨਾਰੇ ਚਲੇ ਗਏ, ਓਥੇ ਧੀਰਜਵਾਨ ਬਾਬਾ ਬੁੱਢਾ ਜੀ ਸਾਰੇ ਸਿੱਖਾਂ ਨੂੰ ਲੈ ਕੇ ਬੈਠ ਗਏ, ਕਈਆਂ ਨੂੰ ਗੁਰੂ ਜੀ ਵਲ ਭੇਜ ਦਿੱਤਾ, "ਗੁਰੂ ਜੀ ਨੂੰ ਜਾ ਕੇ ਕਹੋ, ਏਥੇ ਆ ਕੇ ਸਾਡੀ ਖਬਰ ਸਾਰ ਲੈਣ"॥੫॥

ਆਗੈ ਸਤਿਗੁਰੁ ਕਰੀ ਅਖੇਰੇ। ਹਨਿ ਕਰਿ ਬਨ ਕੇ ਜੀਵ ਘਨੇਰੇ।
ਆਵਤਿ ਚਢੇ ਚਮੂੰ ਗਨ ਸੰਗਿ। ਚੰਚਲ ਬਲੀ ਕੁਦਾਇ ਤੁਰੰਗ॥ ੬॥

ਸਤਿਗੁਰੂ ਜੀ ਅੱਗੇ ਸ਼ਿਕਾਰ ਖੇਡਣ ਗਏ ਸਨ, ਉਨ੍ਹਾਂ ਜੰਗਲ ਦੇ ਬਹੁਤ ਜੀਵਾਂ ਨੂੰ ਮਾਰਿਆ ਸੀ ਤੇ ਆਪਣੀ ਸੈਨਾ ਸਮੇਤ ਘੋੜੇ ਤੇ ਚੜ੍ਹੇ ਸ਼ਿਕਾਰ ਸਹਿਤ ਵਾਪਸ ਆ ਰਹੇ ਸਨ॥੬॥

ਜਾਇ ਮਿਲੇ ਸਿਖ ਕੋਸ ਅਗਾਰੀ। ਚਰਨ ਕਮਲ ਪਰਿ ਬੰਦਨ ਧਾਰੀ।
ਹਾਥ ਜੋਰਿ ਕੀਨੀ ਅਰਦਾਸ। 'ਬ੍ਰਿਧ ਸਾਹਿਬ ਭਾਈ ਗੁਰਦਾਸ॥ ੭॥

ਸਿੱਖ ਇਕ ਕੋਹ ਅੱਗੋਂ ਜਾ ਕੇ ਮਿਲ ਪਏ ਤੇ ਚਰਨ ਕੰਵਲਾਂ ਤੇ ਬੰਦਨਾ ਕੀਤੀ ਤੇ ਹੱਥ ਜੋੜ ਕੇ ਬੇਨਤੀ ਕੀਤੀ, "ਬਾਬਾ ਬੁੱਢਾ ਸਾਹਿਬ ਤੇ ਭਾਈ ਗੁਰਦਾਸ ਜੀ॥੭॥

ਰਾਵਰ ਕੇ ਦਰਸ਼ਨ ਹਿਤ ਆਏ। ਪ੍ਰਥਮ ਸੁਧਾਸਰ ਮੱਧ ਨਹਾਏ।
ਇਤਿ ਸੁਧਿ ਸੁਨੀ ਆਪਿ ਕੀ ਜਬੈ। ਥਿਰੇ ਰਾਮਸਰ ਤੀਰਥ ਤਬੈ'॥ ੮॥

ਆਪ ਜੀ ਦੇ ਦਰਸ਼ਨਾਂ ਵਾਸਤੇ ਆਏ ਹਨ, ਪਹਿਲਾਂ ਉਨ੍ਹਾਂ ਅੰਮ੍ਰਿਤ ਸਰੋਵਰ ਵਿਚ ਆ ਕੇ ਇਸ਼ਨਾਨ ਕੀਤਾ ਹੈ, ਜਦ ਉਨ੍ਹਾਂ ਸੁਣਿਆ ਕਿ ਆਪ ਜੀ ਇਸ ਪਾਸੇ ਆਏ ਹੋ ਤਾਂ ਰਾਮਸਰ ਤੀਰਥ ਤੇ ਜਾ ਬੈਠੇ ਹਨ"॥੮॥

ਸਭਿ ਗਤਿ ਜਾਨੀ ਅੰਤਰਜਾਮੀ। ਸਿਖ ਤਖਤੂ ਸੰਗ ਬੋਲੇ ਸ੍ਵਾਮੀ।
'ਕਿਤਿਕ ਕਾਲ ਬੀਤਾ ਤਿਨ ਆਏ ?। ਕੇਤਿਕ ਸਿੱਖ ਸੰਗਿ ਮੈਂ ਲਜਾਏ ?' ॥੯॥

ਅੰਤਰਜਾਮੀ ਗੁਰੂ ਜੀ ਨੇ ਸਾਰੀ ਗੱਲ ਜਾਣ ਲਈ, ਤਖਤੂ ਨਾਮੀ ਸਿੱਖ ਨੂੰ ਗੁਰੂ ਜੀ ਕਹਿਣ ਲੱਗੇ, "ਉਨ੍ਹਾਂ ਆਇਆਂ ਨੂੰ ਕਿੰਨਾ ਸਮਾਂ ਬੀਤ ਗਿਆ ਹੈ ? ਕਿੰਨੇ ਸਿੱਖਾਂ ਨੂੰ ਆਪਣੇ ਨਾਲ ਲਿਆਏ ਹਨ ?"॥੯॥

'ਸੁਨਹੁ ਪ੍ਰਭੂ ਤਹਿਂ ਬੈਠੇ ਜਬੈ। ਮੈਂ ਆਯੋ ਧਾਵਤਿ ਇਤ ਤਬੈ।
ਬੀਤਿ ਗਈ ਘਟਿਕਾ ਅਬਿ ਦੋਇ। ਬੀਸਕ ਸਿੱਖ ਸੰਗ ਮੈਂ ਜੋਇ॥ ੧੦॥

ਭਾਈ ਤਖਤੂ ਨੇ ਕਿਹਾ, "ਹੇ ਪ੍ਰਭੂ ਜੀ ! ਸੁਣੋ, ਜਦ ਦਾ ਮੈਂ ਤੁਹਾਡੇ ਵਲ ਦੌੜਦਾ ਆਇਆ ਹਾਂ, ਉਸ ਸਮੇਂ ਦੇ ਓਥੇ ਹੀ ਬੈਠੇ ਹਨ, ਵੀਹ ਦੇ ਲਗਪਗ ਉਨ੍ਹਾਂ ਨਾਲ ਸਿੱਖ ਹਨ, ਹੁਣ ਦੋ ਘੜੀਆਂ ਬੀਤ ਗਈਆਂ ਹਨ॥੧੦॥

ਇਮਿ ਬਤਰਾਵਤਿ ਸਤਿਗੁਰ ਆਏ। ਕਾਨਨ ਗਾਢੋ ਬ੍ਰਿਧ ਜਿਹ ਥਾਏਂ।
ਹਯ ਤੇ ਉਤਰਿ ਗਏ ਗੁਰ ਤਹਾਂ। ਸਿੱਖਨ ਸਹਤ ਥਿਰਜੋ ਬ੍ਰਿਧ ਜਹਾਂ॥ ੧੧॥

ਇਸ ਤਰ੍ਹਾਂ ਗੱਲਾਂ ਕਰਦੇ ਸਤਿਗੁਰੂ ਜੀ ਆ ਗਏ, ਓਥੇ ਬੜਾ ਸੰਘਣਾ ਜੰਗਲ ਸੀ ਜਿਥੇ ਬਾਬਾ ਬੁੱਢਾ ਜੀ ਬੈਠੇ ਸਨ। ਗੁਰੂ ਜੀ ਓਥੇ ਆ ਕੇ ਘੋੜੇ ਤੋਂ ਉਤਰ ਗਏ, ਜਿਥੇ ਸਿੱਖਾਂ ਸਹਿਤ ਬਾਬਾ ਬੁੱਢਾ ਜੀ ਬੈਠੇ ਸਨ॥੧੧॥

ਸੁਧ ਕੋ ਲਹਿ ਗਹਿ ਹਾਥ ਸਟੋਰੀ। ਉਠਯੋ ਅੱਗ੍ਰ ਮਤਿ ਪ੍ਰੇਮ ਸੁ ਬੋਰੀ।
ਪਰਮ ਬ੍ਰਿੱਧ ਬਲ ਤੇ ਤਨ ਖਾਲੀ। ਤਯੋਂ ਤਯੋਂ ਸਿੱਖੀ ਅਧਿਕ ਸੰਭਾਲੀ॥੧੨॥

ਜਦ ਪਤਾ ਲੱਗਾ ਕਿ ਗੁਰੂ ਜੀ ਆ ਗਏ ਹਨ ਤਾਂ ਬਾਬਾ ਬੁੱਢਾ ਜੀ ਜਿਨ੍ਹਾਂ ਦੀ ਮੱਤ ਪ੍ਰੇਮ ਵਿਚ ਡੁੱਬੀ ਹੋਈ ਹੈ, ਸੋਟੀ ਹੱਥ ਵਿਚ ਫੜ ਕੇ ਉੱਠ ਖਲੋਤੇ, ਬਹੁਤ ਬ੍ਰਿਧ ਹੋ ਚੁਕੇ ਹਨ ਤੇ ਸਰੀਰ ਬਲਹੀਣ ਹੈ, ਫਿਰ ਵੀ ਜਿਵੇਂ ਕਿਵੇਂ ਸਿੱਖੀ ਸੰਭਾਲੀ ਹੋਈ ਹੈ॥੧੨॥

ਗੁਰ ਕੇ ਚਰਨ ਕਮਲ ਅਭਿਲਾਖੇ। ਤਿਸੇ ਹਟਾਇ ਆਪਿ ਕਰ ਰਾਖੇ।
ਇਮਿ ਕਰਿ ਬੰਦਨ ਆਪਸਿ ਮਾਂਹੀ। ਬੈਠੇ ਰਾਮ ਤਾਲ ਤਟ ਪਾਹੀ॥ ੧੩॥

ਗੁਰੂ ਜੀ ਦੇ ਚਰਨ ਕੰਵਲਾਂ ਦੀ ਅਭਿਲਾਸ਼ਾ ਹੈ, ਉਨ੍ਹਾਂ ਨੂੰ ਹਟਾ ਕੇ ਗੁਰੂ ਜੀ ਨੇ ਬਾਬਾ ਜੀ ਦੇ ਹੱਥ ਫੜ ਲਏ। ਇਸ ਤਰ੍ਹਾਂ ਇਕ ਦੂਸਰੇ ਨੂੰ ਬੰਦਨਾ ਕੀਤੀ ਤੇ ਰਾਮ ਸਰੋਵਰ ਦੇ ਕਿਨਾਰੇ ਤੇ ਬੈਠ ਗਏ॥੧੩॥

ਸ੍ਰੀ ਹਰਿਗੋਵਿੰਦ ਬਾਕ ਬਖਾਨੇ। 'ਕਿਸਿ ਪ੍ਰਕਾਰ ਤੇ ਆਵਨਿ ਠਾਨੇ?।
ਜੇ ਤੁਮ ਕਹਤਿ ਆਇ ਉਤਿ ਜਾਤੇ। ਆਪਿ ਖੇਦ ਕਯੋਂ ਧਾਰਯੋ ਗਾਤੇ॥ ੧੪॥

ਫਿਰ ਗੁਰੂ ਹਰਿਗੋਬਿੰਦ ਜੀ ਨੇ ਬਚਨ ਕੀਤਾ, "ਕਿਸ ਪ੍ਰਕਾਰ ਆਉਣਾ ਹੋਇਆ? ਜੇ ਤੁਸੀਂ ਕਹਿੰਦੇ ਤਾਂ ਅਸੀਂ ਉਥੇ ਆ ਜਾਂਦੇ, ਤੁਸੀਂ ਏਨਾ ਕਸ਼ਟ ਕਿਉਂ ਕੀਤਾ ਹੈ॥ ੧੪॥

ਜੇਠ ਮਾਸ ਕੀ ਤਪਤਿ ਬਡੇਰੀ। ਸਹਿ ਕਰਿ ਕਿਮਿ ਆਏ ਇਸਿ ਬੇਰੀ'।
ਸੁਨਿ ਬੁੱਢਾ ਬੋਲਯੋ 'ਤੁਮ ਸ੍ਵਾਮੀ। ਸਭਿ ਘਟ ਜਾਨਤਿ ਅੰਤਰਜਾਮੀ॥ ੧੫॥

ਜੇਠ ਮਹੀਨੇ ਦੀ ਬਹੁਤ ਗਰਮੀ ਹੈ, ਇਸ ਸਮੇਂ ਕਿਵੇਂ ਏਨੀ ਗਰਮੀ ਬਰਦਾਸ਼ਤ ਕਰ ਕੇ ਆਏ ਹੋ?" ਇਹ ਸੁਣ ਕੇ ਬਾਬਾ ਬੁੱਢਾ ਜੀ ਨੇ ਕਿਹਾ, "ਤੁਸੀਂ ਮਾਲਕ ਹੋ, ਹੇ ਅੰਤਰਜਾਮੀ! ਸਭ ਦੇ ਦਿਲਾਂ ਦੀਆਂ ਜਾਣਦੇ ਹੋ॥੧੫॥

ਤਊ ਸਿੱਖ ਸੰਗਤਿ ਗੁਰ ਕੇਰੀ। ਕਹਯੋ ਚਹਿਤਿ ਇਨਿ ਕੇ ਹਿਤ ਪ੍ਰੇਰੀ।
ਨਿਜ ਦਾਸਨਿ ਕੇ ਕਸ਼ਟ ਬਿਨਾਸਨਿ। ਰਾਵਰ ਕੋ ਜਗ ਬਿਖੈ ਪ੍ਰਕਾਸ਼ਨਿ॥੧੬॥

ਫਿਰ ਵੀ ਗੁਰੂ ਜੀ ਦੀ ਸਿੱਖ ਸੰਗਤ ਹੈ, ਇਨ੍ਹਾਂ ਦੇ ਹਿਤ ਦੀ ਗੱਲ ਦਾ ਪ੍ਰੇਰਿਆ ਹੋਇਆ ਕੁਝ ਕਹਿਣਾ ਚਾਹੁੰਦਾ ਹਾਂ। ਤੁਸੀਂ ਆਪਣੇ ਦਾਸਾਂ ਦੇ ਕਸ਼ਟ ਦੂਰ ਕਰਦੇ ਹੋ, ਜਗਤ ਵਿਚ ਆਪ ਦਾ ਸਾਰੇ ਪ੍ਰਕਾਸ਼ ਹੈ॥੧੬॥

ਸੂਰਜ ਕਿਰਨ ਸਰਬ ਥਲ ਲਾਗੇ। ਤਊ ਨ ਲੇਪ ਰੰਚ ਭਰਿ ਪਾਗੇ।
ਭੱਖ ਅਭੱਖ ਅਗਨਿ ਮਹਿਂ ਪਰੈ। ਏਕਿ ਦੋਸ਼ ਭੀ ਛੁਯੋ ਨ ਧਰੈ॥ ੧੭॥

ਸੂਰਜ ਦੀ ਕਿਰਨ ਸਭ ਥਾਂ ਪਹੁੰਚਦੀ ਹੈ, ਫਿਰ ਵੀ ਉਸ ਨੂੰ ਕਿਸੇ ਪ੍ਰਕਾਰ ਦਾ ਦੂਸ਼ਣ ਨਹੀਂ ਲੱਗਦਾ ਹੈ। ਚੰਗੀਆਂ ਮੰਦੀਆਂ ਚੀਜ਼ਾਂ ਅੱਗ ਵਿਚ ਪੈਂਦੀਆਂ ਹਨ, ਅੱਗ ਨੂੰ ਇਕ ਦੋਸ਼ ਵੀ ਛੂਹ ਨਹੀਂ ਸਕਦਾ॥੧੭॥

ਤਿਮਿ ਤੁਮਰੀ ਗਤਿ ਹੈ ਸਭਿ ਕਾਲ। ਜਾਨਤਿ ਹੈਂ ਜਿਨਿ ਸੁਮਤਿ ਬਿਸਾਲ।
ਨਰ ਲੀਲ੍ਹਾ ਜਗ ਪਿਖਿ ਕਰਿ ਸਾਰੇ। ਮੂਰਖ ਮਤਿ ਅਪਵਾਦ ਉਚਾਰੇਂ॥੧੮॥

ਇਸ ਤਰ੍ਹਾਂ ਤੁਹਾਡੀ ਗਤੀ ਹਰ ਸਮੇਂ ਰਹਿੰਦੀ ਹੈ, ਜਿਹੜੇ ਚੰਗੀ ਬੁੱਧੀ ਵਾਲੇ ਹਨ ਉਹ ਸਾਰੇ ਜਾਣਦੇ ਹਨ। ਜਗਤ ਵਿਚ ਆਪ ਜੀ ਦੀ ਲੀਲ੍ਹਾ ਵੇਖ ਕੇ ਮੂਰਖ ਮੱਤ ਵਾਲੇ ਮਨੁੱਖ ਆਪ ਦੀ ਨਿੰਦਿਆ ਕਰਦੇ ਹਨ॥੧੮॥

ਸੁਨਿ ਸਿਖ ਖਿਝਹਿਂ ਲਰਹਿਂ ਤਿਨ ਸੰਗਿ। ਨਹੀਂ ਸਹਾਰ ਸਕਹਿਂ ਮਨ ਭੰਗ।
ਧਰਹਿਂ ਬਿਖਾਦ ਕਲੇਸ਼ ਕਰੰਤੇ। ਜਹਿਂ ਕਹਿਂ ਮੂਢਨਿ ਸੋਂ ਝਗਰੰਤੇ॥ ੧੯॥

ਇਹ ਸੁਣ ਕੇ ਸਿੱਖ ਖਿਝਦੇ ਹਨ ਤੇ ਉਨ੍ਹਾਂ ਨਾਲ ਲੜਦੇ ਹਨ, ਸਹਾਰ ਨਹੀਂ ਸਕਦੇ ਤੇ ਮਨ ਵਿਚ ਦੁਖੀ ਹੁੰਦੇ ਹਨ, ਝਗੜਾ ਕਰਦੇ ਹਨ ਤੇ ਕਲੇਸ਼ ਉਤਪੰਨ ਹੁੰਦਾ ਹੈ, ਜਿਥੇ ਕਿਥੇ ਮੂਰਖਾਂ ਨਾਲ ਝਗੜਦੇ ਹਨ॥੧੯॥

**ਨਿਜ ਸੰਗਤਿ ਕੋ ਕਰਹੁ ਸੁਖਾਰੀ। ਇਮਿ ਜਾਚਤਿ ਹਮ ਨਿਕਟਿ ਤੁਮਾਰੀ'।**
**ਸੁਨਿ ਗੁਰੁ ਕਹਜੋ 'ਆਪਿ ਉਪਕਾਰੀ। ਪਰ ਕਾਰਜ ਕੋ ਤਨ ਸ੍ਰਮ ਧਾਰੀ॥੨੦॥**

ਆਪਣੀ ਸੰਗਤ ਨੂੰ ਸੁਖੀ ਕਰੋ, ਇਹੋ ਕੁਝ ਮੰਗਣ ਵਾਸਤੇ ਅਸੀਂ ਤੁਹਾਡੇ ਪਾਸ ਆਏ ਹਾਂ।'' ਇਹ ਸੁਣ ਕੇ ਗੁਰੂ ਜੀ ਨੇ ਕਿਹਾ, ''ਆਪ ਜੀ ਉਪਕਾਰੀ ਹੋ, ਪਰਾਏ ਕਾਰਜ ਹਿਤ ਸਰੀਰ ਤੇ ਕਸ਼ਟ ਧਾਰਨ ਕੀਤਾ ਹੈ॥੨੦॥

**ਮੋ ਪ੍ਰਤਿ ਦਿਹੁ ਆਇਸੁ ਜਿਮਿ ਹੋਇ। ਮਾਨਨੀਯ ਰਾਵਰਿ ਬਚ ਜੋਇ।**
**ਤੁਮ ਤੇ ਨਹਿਂ ਅਦੇਯ ਕੁਛ ਮੇਰੇ। ਹੌਂ ਅਨੁਸਾਰੀ ਸੰਝ ਸਵੇਰੇ'॥ ੨੧॥**

ਮੈਨੂੰ ਉਸ ਤਰ੍ਹਾਂ ਆਗਿਆ ਦੇਵੋ, ਜਿਵੇਂ ਠੀਕ ਹੋਵੇ, ਮੈਂ ਆਪ ਜੀ ਦੇ ਸਾਰੇ ਬਚਨ ਮੰਨਾਂਗਾ। ਮੇਰੇ ਪਾਸ ਐਸੀ ਕੋਈ ਵਸਤੂ ਨਹੀਂ ਹੈ ਜਿਹੜੀ ਤੁਹਾਨੂੰ ਦਿੱਤੀ ਨਾ ਜਾ ਸਕੇ, ਮੈਂ ਸਵੇਰ ਸ਼ਾਮ ਸਦਾ ਤੁਹਾਡੀ ਆਗਿਆ ਵਿਚ ਹਾਂ''॥੨੧॥

**ਸਭਿ ਕੇ ਸੁਨਤਿ ਬ੍ਰਿੱਧ ਪੁਨਿ ਕਹੇ। 'ਸਦਾ ਪ੍ਰੇਮ ਕੇ ਤੁਮ ਬਸਿ ਰਹੇ।**
**ਮਿਲਨਿ ਹੇਤ ਜੇਤਿਕ ਤਪ ਕੀਨੇ। ਭਲੀ ਭਾਂਤਿ ਸੋ ਰਾਵਰ ਚੀਨੇ॥ ੨੨॥**

ਸਾਰਿਆਂ ਨੂੰ ਸੁਣਾ ਕੇ ਫਿਰ ਬਾਬਾ ਬੁੱਢਾ ਜੀ ਨੇ ਕਿਹਾ, ''ਤੁਸੀਂ ਸਦਾ ਪ੍ਰੇਮ ਦੇ ਵੱਸ ਵਿਚ ਕਹਿੰਦੇ ਹੋ। ਤੁਹਾਨੂੰ ਮਿਲਣ ਵਾਸਤੇ ਬੀਬੀ ਕੌਲਾਂ ਨੇ ਜਿੰਨੇ ਤਪ ਕੀਤੇ ਹਨ, ਤੁਸੀਂ ਉਹ ਸਾਰੇ ਭਲੀ ਪ੍ਰਕਾਰ ਜਾਣਦੇ ਹੋ॥੨੨॥

**ਤਿਸੀ ਹੇਤੁ ਮੇਰੇ ਬਚ ਭਏ। ਅੰਗੀਕਾਰ ਆਪਿ ਨੇ ਕਏ।**
**ਅਬਿ ਕੌਲਾਂ ਕੋ ਤਜਾਗਿ ਭਲੇਰੋ। ਤਪ ਕੋ ਫਲ ਤਿਨਿ ਲਹਜੋ ਘਨੇਰੋ॥੨੩॥**

ਉਸ ਦੇ ਵਾਸਤੇ ਮੈਂ ਬਚਨ ਕੀਤੇ ਸਨ, ਤੇ ਮੇਰੇ ਬਚਨਾਂ ਨੂੰ ਤੁਸੀਂ ਅੰਗੀਕਾਰ ਕੀਤਾ, ਹੁਣ ਬੀਬੀ ਕੌਲਾਂ ਨੂੰ ਤਿਆਗਣ ਵਿਚ ਹੀ ਭਲਾ ਹੈ। ਹੁਣ ਬੀਬੀ ਕੌਲਾਂ ਨੇ ਤਪ ਦੇ ਫਲ ਸਰੂਪ ਬਹੁਤ ਬ੍ਰਹਮ-ਗਿਆਨ ਲੈ ਲਿਆ ਹੈ।

**ਇਹ ਬਿਬੇਕ ਸੰਗਤਿ ਚਹਿ ਕਰਜੋ। ਜਥਾ ਜੋਗ ਤੁਮ ਨਿਕਟਿ ਉਚਰਜੋ'।**
**ਇਮਿ ਸੁਨਿ ਬਿਧੀਆ ਜੇਠਾ ਆਦਿ। ਇਹ ਭੀ ਸੁਨਤਿ ਹੁਤੇ ਅਪਵਾਦ॥੨੪॥**

ਇਹ ਵਿਚਾਰ ਮੈਂ ਸੰਗਤ ਦੇ ਚਾਹੁਣ ਤੇ ਆਪ ਜੀ ਦੇ ਪਾਸ ਰਖਿਆ ਹੈ ਤੇ ਯਥਾਯੋਗ ਆਪ ਜੀ ਦੇ ਪਾਸ ਉਚਾਰਨ ਕੀਤਾ ਹੈ।'' ਇਹ ਕੁਝ ਭਾਈ ਬਿਧੀ ਚੰਦ ਅਤੇ ਭਾਈ ਜੇਠੇ ਆਦਿ ਨੇ ਵੀ ਸੁਣਿਆ, ਇਹ ਵੀ ਨਿੰਦਿਆ ਸੁਣਦੇ ਰਹਿੰਦੇ ਸਨ॥੨੪॥

**ਜਿਤੇ ਸੁਭਟ ਸਭਿ ਹੀ ਸਦ ਸੰਗਿ। ਅਵਸਰ ਲਹਜੋ ਰਿਦੇ ਸ ਉਮੰਗ।**
**ਕਹਤਿ ਭਏ 'ਬ੍ਰਿਧ ਅਧਿਕ ਬਡੇਰੇ। ਖਟ ਸਤਿਗੁਰੁ ਜਿਨਿ ਆਂਖਨਿ ਹੇਰੇ॥੨੫॥**

ਜਿੰਨੇ ਵੀ ਯੋਧੇ ਸਨ, ਸਦਾ ਨਾਲ ਰਹਿੰਦੇ ਹੁੰਦੇ ਸਨ, ਉਨ੍ਹਾਂ ਵੀ ਹਿਰਦੇ ਵਿਚ ਉਤਸ਼ਾਹਿਤ ਹੋ ਕੇ ਅਵਸਰ ਪਾਇਆ। ਕਹਿਣ ਲੱਗੇ, ''ਬਾਬਾ ਬੁੱਢਾ ਜੀ ਬਹੁਤ ਵੱਡੇ ਹਨ, ਜਿਨ੍ਹਾਂ ਨੇ ਛੇ ਸਤਿਗੁਰੂ ਸਾਹਿਬ ਦੇ ਦਰਸ਼ਨ ਕੀਤੇ ਹਨ॥੨੫॥

**ਮਾਨਨੀਯ ਇਨਿ ਬਾਕ ਭਲੇਰੇ। ਕਹਤਿ ਸਾਚ, ਹੈ ਨਿੰਦ ਘਨੇਰੇ'।**
**ਸੁਨਿ ਗੁਰੁ ਜਾਨਜੋ ਮਤਿ ਸਭਿ ਕੇਰੋ। ਚਹਿਤਿ ਬਿਬੇਕ ਕਰਨਿ ਹਿਤ ਮੇਰੋ॥੨੬॥**

ਇਨ੍ਹਾਂ ਦੇ ਭਲੇ ਬਚਨ ਆਦਰਯੋਗ ਹਨ, ਇਹ ਸੱਚ ਕਹਿੰਦੇ ਹਨ, ਨਿੰਦਿਆ ਬਹੁਤ ਹੋ ਰਹੀ ਹੈ।'' ਇਹ ਸੁਣ ਕੇ ਗੁਰੂ ਜੀ ਨੇ ਸਾਰਿਆਂ ਦੇ ਮੱਤ ਨੂੰ ਜਾਣਿਆ। ਇਹ ਮੇਰੇ ਹਿਤ ਵਾਸਤੇ ਹੀ ਵਿਚਾਰ ਕਰਨਾ ਚਾਹੁੰਦੇ ਹਨ॥੨੬॥

ਹੈ ਆਛੀ ਜਬਿ ਰਿਦੇ ਬਿਚਾਰੀ। ਸਭਿ ਕੇ ਸੁਨ ਤਜੋਂ ਗਿਰਾ ਉਚਾਰੀ।
'ਸੁਨਹੁ ਬ੍ਰਿੱਧ ਜੀ! ਬਾਕ ਤੁਹਾਰੇ। ਭਈ ਤਿਨਹੁਂ ਤੇ ਅੰਗੀਕਾਰੇ॥ ੨੭॥

ਜਦ ਹਿਰਦੇ ਵਿਚ ਵਿਚਾਰ ਕੀਤੀ ਤਾਂ ਚੰਗੀ ਗੱਲ ਸਮਝੀ ਤੇ ਸਾਰਿਆਂ ਨੂੰ ਸੁਣਾ ਕੇ ਬਚਨ ਕੀਤੇ, "ਹੇ ਬਾਬਾ ਬੁੱਢਾ ਜੀ! ਸੁਣੋ, ਆਪ ਜੀ ਦੇ ਬਚਨਾਂ ਨਾਲ ਹੀ ਕੌਲਾਂ ਆਈ ਸੀ॥੨੭॥

ਤੁਮ ਬਚ ਤੇ ਬਿਬੇਕ ਅਬਿ ਹੋਵਾ। ਅਰੁ ਤਜਾਗਨਿ ਕੌਲਾਂ ਕਹੁ ਜੋਵਾ।
ਭਈ ਅਵਧਿ ਪੂਰਨਿ ਅਬਿ ਤਾਂਹੀ। ਪੰਦ੍ਰਹ ਦਿਵਸ ਔਰ ਰਹਿਂ ਜਾਂਹੀ॥੨੮॥

ਤੁਹਾਡੇ ਬਚਨਾਂ ਤੇ ਹੁਣ ਵਿਚਾਰ ਹੋਈ ਹੈ ਅਤੇ ਕੌਲਾਂ ਨੂੰ ਜੋ ਤਿਆਗਣ ਦੀ ਗੱਲ ਹੈ। ਕੌਲਾਂ ਦੀ ਉਮਰ ਹੁਣ ਪੂਰੀ ਹੋ ਗਈ ਹੈ। ਕੇਵਲ ਪੰਦਰਾਂ ਦਿਨ ਉਹ ਹੋਰ ਜੀਵੇਗੀ॥੨੮॥

ਬਿਨਾਂ ਤਜਾਗਿ ਤੇ ਤਜਾਗਨਿ ਹੋਈ। ਇਸ ਮਹਿਂ ਸੰਸੈ ਰਹਯੋ ਨ ਕੋਈ।
ਹੋਨਿਹਾਰ ਹੋਯੋ ਜਬਿ ਚਹੈ। ਤਬਿ ਰਾਵਰ ਮੁਖ ਤੇ ਬਚ ਕਹੈਂ॥ ੨੯॥

ਬਿਨਾਂ ਤਿਆਗਣ ਤੋਂ ਹੀ ਉਹ ਤਿਆਗੀ ਜਾਵੇਗੀ, ਇਸ ਵਿਚ ਕੋਈ ਸ਼ੰਕਾ ਨਹੀਂ ਰਹਿ ਗਿਆ ਹੈ। ਜਦੋਂ ਹੋਣਹਾਰ ਹੋਇਆ ਚਾਹੁੰਦੀ ਹੈ, ਉਸ ਸਮੇਂ ਹੀ ਆਪ ਜੀ ਬਚਨ ਕਰਦੇ ਹੋ॥੨੯॥

ਬ੍ਰਹਮ ਅਸਤ੍ਰ ਰਘੁਬਰ ਕਰਿ ਜੈਸੇ। ਤੁਮਰੋ ਬਾਕ ਨਿਫਲ ਨਹਿਂ ਤੈਸੇ।
ਕਹੋ ਬਿਬੇਕ ਲਗਾਵਨਿ ਮੋਹੀ। ਤਤਛਿਨਿ ਕਰੌਂ ਪਾਇ ਬਚ ਤੋਹੀ' ॥ ੩੦॥

ਜਿਵੇਂ ਸ੍ਰੀ ਰਾਮ ਦੇ ਹੱਥੋਂ ਜਦ ਬ੍ਰਹਮ ਅਸਤਰ ਚਲਦਾ ਹੈ ਤਾਂ ਖਾਲੀ ਨਹੀਂ ਜਾਂਦਾ, ਇਸ ਤਰ੍ਹਾਂ ਹੀ ਆਪ ਦੇ ਕਹੇ ਬਚਨ ਕਦੇ ਖਾਲੀ ਨਹੀਂ ਜਾਂਦੇ ਹਨ। ਜੇ ਤੁਸੀਂ ਮੈਨੂੰ ਬਿਬੇਕ ਲਾਉਣ ਵਾਸਤੇ ਕਹੋਗੇ ਤਾਂ ਮੈਂ ਤੁਹਾਡਾ ਬਚਨ ਮੰਨ ਕੇ ਤੁਰਤ ਉਸ ਤਰ੍ਹਾਂ ਕਰਾਂਗਾ"॥੩੦॥

ਗੁਰੁ ਤੇ ਸੁਨਤਿ ਸਰਬ ਉਰ ਹਰਖੇ। ਜਨੁ ਅਨੰਦ ਕੇ ਬਾਦਰ ਬਰਖੇ।
ਬ੍ਰਿਧ ਸਾਹਿਬ ਕਰ ਸੋਂ ਕਰ ਗਹਯੋ। ਕੁਛ ਤਹਿਂ ਚਲੇ ਭਲੋ ਥਲ ਲਹਯੋ॥੩੧॥

ਗੁਰੂ ਜੀ ਤੋਂ ਇਹ ਬਚਨ ਸੁਣ ਕੇ ਸਾਰੇ ਬਹੁਤ ਪ੍ਰਸੰਨ ਹੋਏ, ਮਾਨੋ ਆਨੰਦ ਦੇ ਬੱਦਲ ਦੀ ਵਰਸ਼ਾ ਹੋਈ ਹੋਵੇ। ਬਾਬਾ ਬੁੱਢਾ ਜੀ ਨੇ ਗੁਰੂ ਜੀ ਦਾ ਹੱਥ ਆਪਣੇ ਹੱਥ ਵਿਚ ਲਿਆ, ਕੁਝ ਦੂਰ ਚਲ ਕੇ ਭਲਾ ਥਾਂ ਵੇਖਿਆ॥੩੧॥

'ਇਹ ਬਿਬੇਕ ਤੁਮਕੋ ਲਗਿ ਭਾਰੀ। ਜਥਾ ਸਰੂਪ ਧਰਯੋ ਉਪਕਾਰੀ।
ਅਪਨੋ ਸਰ ਖਨਿਵਾਵਨਿ ਕੀਜੈ। ਨਾਮ ਬਿਬੇਕ ਤਾਲ ਧਰਿ ਦੀਜੈ॥ ੩੨॥

ਇਹ ਬਿਬੇਕ ਤੁਹਾਨੂੰ ਭਾਰੀ ਲੱਗੇਗਾ, ਜਿਵੇਂ ਪਰਉਪਕਾਰੀ ਸਰੂਪ ਧਾਰਨ ਕੀਤਾ ਹੈ, ਇਕ ਸਰੋਵਰ ਦੀ ਖੁਦਵਾਈ ਕਰਾਵੋ ਤੇ ਉਸ ਦਾ ਨਾਂ ਬਿਬੇਕ ਸਰ ਰੱਖ ਦੇਵੋ॥੩੨॥

*ਨੋਟ:-ਬਿਬੇਕ ਦਾ ਅਰਥ ਹੈ ਉਹ ਗਿਆਨ ਜੋ ਵੇਰਵਾ ਕਰਕੇ ਗੱਲ ਨੂੰ ਅਨੁਭਵ ਕਰ ਸਕੇ, ਭਲੇ ਬੁਰੇ ਦਾ ਗਿਆਨ ਤੇ ਸਤਿ ਅਸੱਤ ਦਾ ਗਿਆਨ ਜਾਣ ਸਕੇ। ਬਿਬੇਕ ਸਰੋਵਰ ਵਾਲੇ ਥਾਂ ਸ੍ਰੀ ਹਰਿਗੋਬਿੰਦ ਸਾਹਿਬ ਬੈਠ ਕੇ ਗਿਆਨ ਦਾ ਉਪਦੇਸ਼ ਦਿਆ ਕਰਦੇ ਸਨ।*

ਬਿਗਰਹਿ ਰਹਤਿ ਬਿਖੈ ਸਿਖ ਜੋਈ। ਆਨਿ ਸ਼ਨਾਨਹਿ ਨਿਰਮਲ ਹੋਈ।
ਅਪਰ ਕਾਮਨਾ ਵਾਨ ਜੁ ਸੇਵੈ। ਰਾਵਰ ਕੋ ਪ੍ਰਤਾਪ ਸੋ ਦੇਵੈ॥ ੩੩॥

ਜਿਹੜਾ ਵੀ ਰਹਿਤ ਮਰਯਾਦਾ ਵਿਚ ਵਿਗੜ ਜਾਵੇ, ਉਹ ਏਥੇ ਆ ਕੇ ਇਸ਼ਨਾਨ ਕਰਕੇ ਨਿਰਮਲ ਹੋ ਜਾਵੇਗਾ। ਜਿਹੜਾ ਕੋਈ ਹੋਰ ਕਾਮਨਾ ਧਾਰ ਕੇ ਇਸ਼ਨਾਨ ਕਰੇ ਉਹ ਆਪ ਜੀ ਦੇ ਪਰਤਾਪ ਸਦਕਾ, ਸਾਰੀਆਂ ਕਾਮਨਾਵਾਂ ਪ੍ਰਾਪਤ ਕਰੇਗਾ॥੩੩॥

ਸੁਨਿ ਬ੍ਰਿਧ ਕੇ ਬਚ ਪਟ ਕਟ ਕਸੀ। ਲਈ ਮੰਗਾਇ ਹਾਥ ਗਹਿ ਕਸੀ।
ਤਖਨੀ ਮ੍ਰਿਤਕਾ ਵਹਿਰਿ ਗਿਰਾਈ। ਪੁਨਿ ਸਿੱਖਨਿ ਤਹਿਂ ਕਾਰ ਕਮਾਈ॥੩੪॥

ਬਾਬਾ ਬੁੱਢਾ ਜੀ ਦੇ ਬਚਨ ਸੁਣਕੇ, ਗੁਰੂ ਜੀ ਨੇ ਕਮਰਕੱਸਾ ਕਰ ਲਿਆ ਤੇ ਇਕ ਕਹੀ ਮੰਗਵਾ ਕੇ ਹੱਥ ਵਿਚ ਫੜ ਲਈ। ਮਿੱਟੀ ਪੁੱਟ ਕੇ ਬਾਹਰ ਸੁੱਟੀ, ਫਿਰ ਸਿੱਖਾਂ ਪਾਸੋਂ ਕਾਰ ਸੇਵਾ ਕਰਵਾਈ॥੩੪॥

ਖਨਹਿਂ ਮ੍ਰਿਤਕਾ ਵਹਿਰਿ ਨਿਕਾਰੈਂ। ਨਿਜ ਬਸਤ੍ਰਨਿ ਮਹਿਂ ਭਰਿ ਭਰਿ ਡਾਰੈਂ।
ਸੁਭਟ ਸਿੱਖ ਜੇਤਿਕ ਤਹਿਂ ਖਰੇ। ਸਰ ਕੀ ਕਾਰ ਸਰਬ ਲਗ ਪਰੇ॥ ੩੫॥

ਮਿੱਟੀ ਪੁੱਟ ਕੇ ਬਾਹਰ ਸੁੱਟਦੇ ਸਨ, ਆਪਣੇ ਕਪੜਿਆਂ ਵਿਚ ਭਰ ਭਰ ਕੇ ਬਾਹਰ ਸੁੱਟਦੇ ਸਨ। ਜਿੰਨੇ ਵੀ ਯੋਧੇ ਸਿੱਖ ਉਥੇ ਖੜੇ ਸਨ, ਸਾਰੇ ਹੀ ਸਰੋਵਰ ਦੀ ਕਾਰ ਸੇਵਾ ਕਰਨ ਲੱਗ ਗਏ॥੩੫॥

ਉਤਲਾਵਤਿ ਗਨ ਕਾਰ ਨਿਕਾਰੈਂ। ਗੁਰੁ ਹਿਤ ਕਰਹਿਂ, ਪ੍ਰਮੋਦ ਬਿਚਾਰੈਂ।
ਦ੍ਵੈ ਘਟਿਕਾ ਦਿਨ ਬਾਕੀ ਰਹਜੋ। 'ਅਬਿ ਹਟਿ ਜਾਹੁ' ਗੁਰੁ ਤਬਿ ਕਹਜੋ॥੩੬॥

ਬੜੇ ਉਤਸ਼ਾਹ ਨਾਲ ਸਿੱਖ ਕਾਰ ਸੇਵਾ ਕਰਕੇ ਮਿੱਟੀ ਬਾਹਰ ਕੱਢਦੇ ਸਨ, ਗੁਰੂ ਜੀ ਦਾ ਹਿਤ ਕਰਕੇ, ਕਾਰ ਕਰਕੇ ਬਹੁਤ ਪ੍ਰਸੰਨ ਹੁੰਦੇ ਸਨ। ਜਦ ਦੋ ਘੜੀਆਂ ਦਿਨ ਬਾਕੀ ਰਹਿ ਗਿਆ, ਤਦ ਗੁਰੂ ਜੀ ਨੇ ਕਿਹਾ, "ਹੁਣ ਹਟ ਜਾਵੋ"॥੩੬॥

'ਸਿੱਖ ਬਿਬੇਕੀ ਇਹਾਂ ਨਿਵਾਸਹਿਂ। ਸਮੈਂ ਪਾਇ ਪਾਕੋ ਚਹੁਂ ਪਾਸਹਿਂ'।
ਗੁਰੂ ਅਰੂਢਤਿ ਭਏ ਤੁਰੰਗ। ਕਰਿ ਅਸਵਾਰ ਬ੍ਰਿਧ ਲਿਯ ਸੰਗ॥ ੩੭॥

"ਗਿਆਨੀ ਸਿੱਖ ਏਥੇ ਨਿਵਾਸ ਕਰਨਗੇ, ਸਮਾਂ ਪਾ ਕੇ ਇਹ ਚਾਰੇ ਪਾਸੇ ਪੱਕਾ ਹੋ ਜਾਵੇਗਾ।" ਗੁਰੂ ਜੀ ਘੋੜੇ ਉਤੇ ਅਸਵਾਰ ਹੋ ਗਏ ਤੇ ਬਾਬਾ ਬੁੱਢਾ ਜੀ ਨੂੰ ਵੀ ਘੋੜੇ ਤੇ ਚੜ੍ਹਾ ਕੇ ਨਾਲ ਲੈ ਲਿਆ ॥੩੭॥

ਕਰਿ ਮੱਜਨ ਸਭਿ ਸਿੱਖ ਸਮੇਤਿ। ਗਮਨਿ ਕੀਨਿ ਸੋਢੀ ਕੁਲਕੇਤ।
ਕਰਿ ਬੰਦਨ ਹਰਿਮੰਦਿਰ ਗਏ। ਧਰਮਸਾਲ ਬ੍ਰਿਧ ਡੇਰਾ ਕਏ॥ ੩੮॥

ਸਭ ਸਿੱਖਾਂ ਸਮੇਤ ਇਸ਼ਨਾਨ ਕੀਤਾ ਤੇ ਗੁਰੂ ਜੀ ਚਲੇ ਗਏ। ਹਰਿਮੰਦਰ ਸਾਹਿਬ ਵਿਚ ਜਾ ਕੇ ਬੰਦਨਾ ਕੀਤੀ ਤੇ ਧਰਮਸਾਲਾ ਵਿਚ ਬਾਬਾ ਬੁੱਢਾ ਜੀ ਦਾ ਡੇਰਾ ਕਰਵਾ ਦਿੱਤਾ॥੩੮॥

'ਕੌਲਾਂ ਕੀ ਬੀਤਹਿ ਅਬਿ ਬਾਤਿ'। ਕਹਿ ਆਪਸਿ ਮਹਿਂ ਉਰ ਹਰਖਾਤਿ।
'ਬ੍ਰਿੱਧ ਨਰੋਤਮ ਕੋ ਬਡਿ ਕਹਿਬੋ। ਅੰਗੀਕਾਰ ਕਰਨਿ ਸਭਿ ਚਹਿਬੋ॥ ੩੯॥

"ਕੌਲਾਂ ਦੀ ਗੱਲ ਹੁਣ ਮੁੱਕ ਗਈ ਹੈ" ਆਪਸ ਵਿਚ ਗੱਲਾਂ ਕਰਕੇ ਪ੍ਰਸੰਨ ਹੁੰਦੇ ਸਨ। ਸ੍ਰੇਸ਼ਟ ਪੁਰਖ ਬਾਬਾ ਬੁੱਢਾ ਜੀ ਦੇ ਕਹੇ ਹੋਏ ਅਟੱਲ ਬਚਨ ਸਾਰੇ ਅੰਗੀਕਾਰ ਕਰਨਾ ਚਾਹੁੰਦੇ ਹਨ॥੩੯॥

ਅਟਲ ਬਾਕ ਜਿਨਿ ਕੇ ਨਹਿਂ ਟਲਹਿਂ। ਚਲਹਿ ਸੁਮੇਰ ਤਊ ਨਹਿਂ ਚਲਹਿਂ।
ਅਪਨਿ ਮਹਿਲ ਮਹਿਂ ਸਤਿਗੁਰ ਗਏ। ਸੁਪਤਿ ਜਥਾ ਸੁਖ ਰਾਤਿ ਬਿਤਏ॥੪੦॥

ਉਨ੍ਹਾਂ ਦੇ ਅਟੱਲ ਬਚਨ ਕਦੇ ਵੀ ਖਾਲੀ ਨਹੀਂ ਜਾਂਦੇ ਹਨ, ਸੁਮੇਰ ਪਰਬਤ ਚਲ ਸਕਦਾ ਹੈ, ਪਰ ਬਾਬਾ ਬੁੱਢਾ ਜੀ ਦੇ ਬਚਨ ਅਸਫਲ ਨਹੀਂ ਹੁੰਦੇ। ਸਤਿਗੁਰੂ ਜੀ ਆਪਣੇ ਮਹਿਲਾਂ ਵਿਚ ਚਲੇ ਗਏ ਤੇ ਆਰਾਮ ਨਾਲ ਸੌਂ ਕੇ ਰਾਤ ਬਤੀਤ ਕੀਤੀ॥੪੦॥

ਭਈ ਭੋਰ ਕਰਿ ਦਰਸ਼ਨ ਗਯੋ। ਬੀੜ ਬਿਖੈ ਬਾਸੋ ਨਿਜ ਕਿਯੋ।
ਇਕ ਰਸ ਬ੍ਰਿਤੀ ਅਨੰਦ ਮਹਿਂ ਝੂਲੇ। ਸਮ ਸਰੂਪ ਜਬਿ ਕਬਹੂੰ ਨ ਭੂਲੇ॥੪੧॥

ਜਦ ਸਵੇਰ ਹੋਈ ਤਾਂ ਬਾਬਾ ਬੁੱਢਾ ਜੀ ਦਰਸ਼ਨ ਕਰਨ ਗਏ, ਫਿਰ ਗੁਰੂ ਦੀ ਬੀੜ ਵਿਚ ਆਪਣਾ ਨਿਵਾਸ ਕਰ ਲਿਆ। ਇਕ ਰਸ ਬ੍ਰਿਤੀ ਅਨੰਦ ਵਿਚ ਝੂਮਦੇ ਸਨ। ਸਦਾ ਇਕ ਰਸੀ ਸਰੂਪ, ਉਨ੍ਹਾਂ ਨੂੰ ਕਦੇ ਵੀ ਨਹੀਂ ਸੀ ਭੁਲਦਾ॥੪੧॥

**ਅਜ਼ਮਤਿ ਧਾਰਤਿ ਬਲੀ ਬਿਸਾਲਾ। ਬਿਦਤ ਕਰਹਿ ਕਿਤ ਕਿਸਹੂੰ ਕਾਲਾ।**
**ਰਹਜੋ ਇਕਾਂਤ ਜਾਨਿ ਕੈ ਤਹਾਂ। ਦੁਤੀਏ ਗੁਰੁ ਸੇਵਾ ਹੁਇ ਮਹਾਂ॥ ੪੨॥**

ਕਰਾਮਾਤ ਧਾਰਨ ਕੀਤੀ ਹੋਈ ਸੀ ਤੇ ਵਿਸ਼ਾਲ ਬਲਵਾਨ ਸਨ, ਆਪਣੀ ਕਰਾਮਾਤ ਕਿਸੇ ਸਮੇਂ ਕਦੀ-ਕਦੀ ਪ੍ਰਗਟ ਕਰਦੇ ਸਨ। ਇਕਾਂਤ ਸਮਝ ਕੇ ਓਥੇ ਨਿਵਾਸ ਕੀਤਾ, ਦੂਸਰਾ ਓਥੇ ਰਹਿ ਕੇ ਗੁਰੂ ਜੀ ਦੀ ਬਹੁਤ ਸੇਵਾ ਹੁੰਦੀ ਸੀ॥੪੨॥

**ਇਮ ਸਤਿਗੁਰੁ ਸ਼ੁਭ ਕਰੇ ਬਿਲਾਸਾ। ਪੂਰਨ ਕਰਤਿ ਸਭਿਨਿ ਕੀ ਆਸਾ।**
**ਊਚਿ ਕਿ ਨੀਚ ਪ੍ਰੇਮ ਕੋ ਠਾਨਤਿ। ਅਧਿਕ ਘਾਟ ਸਭਿ ਗੁਰੂ ਪਛਾਨਤਿ॥੪੩॥**

ਇਸ ਤਰ੍ਹਾਂ ਸਤਿਗੁਰੂ ਜੀ ਸ਼ੁਭ ਅਨੰਦ ਮੰਗਲ ਕਰਦੇ ਸਨ ਤੇ ਹਰ ਇਕ ਦੀ ਆਸ ਪੂਰੀ ਕਰਦੇ ਸਨ, ਊਚ ਨੀਚ ਸਭ ਨਾਲ ਪ੍ਰੇਮ ਕਰਦੇ ਸਨ। ਸਾਰਿਆਂ ਦੇ ਵਧ ਘਟ ਪ੍ਰੇਮ ਨੂੰ ਗੁਰੂ ਜੀ ਪਛਾਣਦੇ ਸਨ॥੪੩॥

**ਕਰਹਿ ਕਾਮਨਾ ਪੂਰਨ ਦਾਸ। ਤਨ ਧਰਿ ਬਿਲਸਤਿ ਏਵ ਬਿਲਾਸ।**
**ਨਿੰਦ ਉਸਤਤੀ ਕੋਊ ਕਰੈ। ਬਿਰਦ ਪ੍ਰੇਮ ਕੇ ਬਸਿ ਨਿਜ ਧਰੈਂ॥ ੪੪॥**

ਆਪਣੇ ਦਾਸਾਂ ਦੀਆਂ ਕਾਮਨਾਵਾਂ ਪੂਰੀਆਂ ਕਰਨ ਵਾਸਤੇ, ਗੁਰੂ ਜੀ ਇਸ ਤਰ੍ਹਾਂ ਦੇ ਅਨੰਦ ਵਿਲਾਸ ਕਰਦੇ ਸਨ। ਕੋਈ ਉਸਤਤਿ ਨਿੰਦਿਆ ਕਰੇ, ਪਰ ਗੁਰੂ ਜੀ ਪ੍ਰੇਮ ਦੇ ਵੱਸ ਹੋਣਾ ਹੀ ਆਪਣਾ ਧਰਮ ਸਮਝਦੇ ਹਨ॥੪੪॥

*ਪੰਜਵੀਂ ਰਾਸ ਦਾ ਛਿਆਠਵਾਂ ਅਧਿਆਇ ਸਮਾਪਤ ਹੋਇਆ॥੬੬॥*

*ਪੰਜਵੀਂ ਰਾਸ ਸਮਾਪਤਿ ਹੋਈ।*

***

ੴ ਸਤਿਗੁਰ ਪ੍ਰਸਾਦਿ॥

## ਛੇਵੀਂ ਰਾਸ

# ਅਧਿਆਇ ਪਹਿਲਾ

### ਮੰਗਲਾਚਰਣ, ਨਾਰਦ ਆਗਮਨ

*੧. ਇਸ਼੍ਟ ਦੇਵ-ਅਕਾਲ ਪੁਰਖ ਦਾ ਮੰਗਲ*

**ਦੋਹਰਾ-ਸਤਿ ਚੇਤਨ ਆਨੰਦ ਇਕ ਅਸਤਿ ਭਾਂਤਿ ਪ੍ਰਿਯ, ਪੂਰ॥**
**ਨਭ ਸਮ ਸਭਿ ਮਹਿਂ, ਸ਼ੁਭ ਕਰਨ, ਗਨ ਮੰਗਲ ਕੋ ਮੂਰ॥੧॥**

ਇਕ ਅਕਾਲ ਰੂਪ ਜੋ ਸਤ ਚੇਤਨ ਆਨੰਦ ਹੈ ਅਤੇ ਅਸਤਿ ਭਾਂਤ, ਪ੍ਰਿਯ ਰੂਪ ਹੋ ਕੇ ਸਾਰਿਆਂ ਵਿਚ ਅਕਾਸ਼ ਵਾਂਗ ਪੂਰਨ ਹੋ ਰਿਹਾ ਹੈ, ਉਹੀ ਸਭਨਾਂ ਦੇ ਕਰਨ ਵਾਲਾ ਹੈ ਅਤੇ ਸਾਰੇ ਮੰਗਲਾਂ ਦਾ ਮੂਲ ਹੈ, ਇਸ ਕਰਕੇ ਮੈਂ ਉਸ ਦਾ ਸਿਮਰਨ ਰੂਪ ਮੰਗਲ ਕਰਦਾ ਹਾਂ॥ ੧॥

*੨. 'ਕਾਵਿ-ਸੰਕੇਤ' ਮਿਰਯਾਦਾ ਦਾ ਮੰਗਲ*

**ਚੰਦ ਅਮੰਦ ਮਨਿੰਦ ਮੁਖ ਸੁਮਤਿ ਕੁਨਿੰਦ ਬਿਲੰਦ।**
**ਪਦ ਅਰਵਿੰਦ ਅਨੰਦ ਦਾ ਬੰਦ ਗਿਰਾ ਕਰ ਬੰਦਿ॥੨॥**

ਜਿਸ ਸਰਸਵਤੀ ਦਾ ਮੂੰਹ ਸ੍ਵੱਛ ਚੰਦਰਮਾ ਵਰਗਾ ਹੈ ਤੇ ਜੋ ਬੁਧੀ ਨੂੰ ਬਹੁਤ ਸ੍ਰੇਸ਼ਟ ਕਰਨ ਵਾਲੀ ਹੈ, ਉਸ ਦੇ ਅਨੰਦ ਦੇਣ ਵਾਲੇ ਚਰਨ ਕੰਵਲਾਂ ਤੇ ਹੱਥ ਜੋੜ ਕੇ ਮੇਰੀ ਨਮਸਕਾਰ ਹੋਵੇ॥ ੨॥

*੩. ਇਸ਼੍ਟ ਗੁਰੂ-ਸ੍ਰੀ ਗੁਰੂ ਨਾਨਕ ਦੇਵ ਜੀ ਦਾ ਮੰਗਲ*

**ਕਬਿੱਤ-ਬੰਦਨਾ ਕੋ ਲੇਤਿ ਹੀ, ਅਬੰਦਤਾ ਕੋ ਦੇਤਿ ਜਨ, ਪ੍ਰੀਤਿ ਲੇਤਿ, ਦੇਤਿ ਹੈਂ ਪ੍ਰਤੀਤ ਸੁਖ ਸੇਤੁ ਹੋਂ।**
**ਭਾਉ ਉਰ ਲੇਤਿ ਹੀ, ਪ੍ਰਭਾਉ ਬਡੋ ਦੇਤਿ ਆਪਿ, ਨ੍ਰਿਗੁਨ ਪਦ ਦੇਤਿ, ਜਨ ਗੁਨ ਦੇਖਿ ਲੇਤਿ ਹੈਂ।**
**ਥੋਰੀ ਜੈਸੀ ਭੇਟ ਲੇਤਿ, ਜਮ ਕੀ ਅਭੇਟ ਦੇਤਿ, ਸਤਿਗੁਰੂ ਨਾਨਕ ਸੰਤੋਖ ਸਿੰਘ ਚੇਤਿ ਹੈ।**
**ਹੰਤਾ ਲੇਤਿ ਦਾਸਨਿ ਕੀ, ਅਹੰ ਬ੍ਰਹਮ ਦੇਤਿ ਉਰ, ਮਨ ਲੇਤਿ ਚਰਨ ਮੈਂ, ਮੁਕਤਿ ਸੁ ਦੇਤਿ ਹੈਂ॥੩॥**

ਜੋ ਸਤਿਗੁਰੂ ਜੀ ਦਾਸਾਂ ਦੀਆਂ ਨਮਸਕਾਰਾਂ ਲੈ ਕੇ ਉਹਨਾਂ ਨੂੰ ਸੁਤੰਤਰਤਾ ਦਾ ਦਾਨ ਦਿੰਦੇ ਹਨ, ਪ੍ਰੇਮ ਲੈਂਦੇ ਹਨ, ਪਰ ਸੁਖਾਂ ਦਾ ਪੁਲ ਰੂਪ ਭਰੋਸਾ ਦਾਨ ਕਰਦੇ ਹਨ। ਆਪ ਸੇਵਕਾਂ ਦੀ ਦਿਲੀ ਸ਼ਰਧਾ ਸਵੀਕਾਰ ਕਰਕੇ ਉਨ੍ਹਾਂ ਨੂੰ ਬਹੁਤ ਪ੍ਰਤਾਪ ਦਿੰਦੇ ਹਨ ਅਤੇ ਜਦੋਂ ਦਾਸਾਂ ਵਿਚ ਸ਼ੁਭ ਗੁਣ ਵੇਖ ਲੈਂਦੇ ਹਨ ਤਾਂ ਉਨ੍ਹਾਂ ਨੂੰ ਤ੍ਰਿਗੁਣ ਅਤੀਤ ਪਦਵੀ ਦਾਨ ਕਰਦੇ ਸਨ। ਆਪਣੇ ਸੇਵਕਾਂ ਦੀ ਥੋੜ੍ਹੀ ਜਿਹੀ ਭੇਟਾ ਸਵੀਕਾਰ ਕਰਕੇ ਉਨ੍ਹਾਂ ਨੂੰ ਜਮ ਦੇ ਮਿਲਾਪ ਤੋਂ ਛੁਟਕਾਰਾ ਬਖਸ਼ਦੇ ਹਨ। ਐਸੇ ਗੁਰੂ ਨਾਨਕ ਦੇਵ ਦਾ ਮੈਂ ਸੰਤੋਖ ਸਿੰਘ ਸਿਮਰਨ ਕਰਦਾ ਹਾਂ, ਜੋ ਆਪਣੇ ਦਾਸਾਂ ਦੀ ਹੰਤਾ ਲੈ ਕੇ ਉਨ੍ਹਾਂ ਦੇ ਹਿਰਦੇ ਵਿਚ ਅਹੰ ਬ੍ਰਹਮ ਦਾ ਦਾਨ ਦਿੰਦੇ ਹਨ 'ਤੇ ਉਨ੍ਹਾਂ ਦੇ ਮਨ ਆਪਣੇ ਚਰਨਾਂ ਵਿਚ ਲਾ ਕੇ ਮੁਕਤੀ ਦਾ ਦਾਨ ਦਿੰਦੇ ਹਨ॥ ੩॥

*੩. ਇਸ਼੍ਰ ਗੁਰੂ-ਸ੍ਰੀ ਗੁਰੂ ਅੰਗਦ ਦੇਵ ਜੀ ਦਾ ਮੰਗਲ*

*ਦੋਹਰਾ*-ਅਜਰ ਜਰਨ ਧੀਰਜ ਧਰਨ ਦੇਤਿ ਸ਼ਰਨ ਜਨ ਦਾਨ॥
ਸ਼੍ਰੀ ਅੰਗਦ ਸੁਖ ਕਰਨ ਕੋ ਨਮਸਕਾਰ ਗੁਨ ਖਾਨ॥ ੪॥

ਸ੍ਰੀ ਗੁਰੂ ਅੰਗਦ ਦੇਵ ਜੀ ਜੋ ਸੁਖਾਂ ਦੇ ਕਰਨਹਾਰੇ ਹਨ, ਗੁਣਾਂ ਦੀ ਖਾਣ ਹਨ ਤੇ ਅਜਰ ਨੂੰ ਜਰ ਲੈਣ ਵਾਲੇ ਹਨ ਅਤੇ ਧਰਤੀ ਵਾਂਗ ਧੀਰਜ ਧਾਰਨ ਕਰਨ ਵਾਲੇ ਹਨ ਤੇ ਆਪਣੇ ਦਾਸਾਂ ਨੂੰ ਸ਼ਰਨ ਦਾਨ ਕਰਦੇ ਹਨ। ਉਨ੍ਹਾਂ ਨੂੰ ਮੇਰੀ ਨਮਸਕਾਰ ਹੋਵੇ॥ ੪॥

*੪. ਇਸ਼੍ਰ ਗੁਰੂ-ਸ੍ਰੀ ਗੁਰੂ ਅਮਰਦਾਸ ਜੀ ਦਾ ਮੰਗਲ*

ਅਤਿ ਉਦਾਰ ਬਖ਼ਸ਼ਤਿ ਪ੍ਰਭੂ ਦੋਨਹੁਂ ਲੋਕ ਅਨੰਦ॥
ਅਮਰਦਾਸ ਸ਼੍ਰੀ ਸਤਿਗੁਰੂ ਬੰਦੋਂ ਜੁਗ ਕਰ ਬੰਦਿ॥ ੫॥

ਸ੍ਰੀ ਸਤਿਗੁਰੂ ਪ੍ਰਭੂ ਸ੍ਰੀ ਗੁਰੂ ਅਮਰਦਾਸ ਜੀ ਨੂੰ ਮੈਂ ਦੋਵੇਂ ਹੱਥ ਜੋੜ ਕੇ ਨਮਸਕਾਰ ਕਰਦਾ ਹਾਂ। ਉਹ ਬੜੇ ਉਦਾਰ ਚਿੱਤ ਹਨ ਅਤੇ ਲੋਕ ਪਰਲੋਕ ਵਿਚ ਅਨੰਦ ਬਖਸ਼ਣ ਵਾਲੇ ਹਨ॥ ੫॥

*੫. ਇਸ਼੍ਰ ਗੁਰੂ-ਸ੍ਰੀ ਗੁਰੂ ਰਾਮਦਾਸ ਜੀ ਦਾ ਮੰਗਲ*

ਤ੍ਰਾਸ ਬਿਨਾਸ਼ਿ ਉਪਾਸ਼ਕਨਿ ਪੁਰਹਿਂ ਆਸ ਗਨ ਦਾਸ॥
ਰਾਮਦਾਸ ਸੁਖਰਾਸ ਕੋ ਨਮੋ ਹੁਲਾਸ ਪ੍ਰਕਾਸ਼॥ ੬॥

ਮੈਂ ਸਤਿਗੁਰੂ ਸੁੱਖਾਂ ਦੀ ਰਾਸ ਗੁਰੂ ਰਾਮਦਾਸ ਜੀ ਨੂੰ ਜੋ ਸਦਾ ਹੁਲਾਸ ਦਾ ਪ੍ਰਕਾਸ਼ ਕਰਨ ਵਾਲੇ ਹਨ, ਨਮਸਕਾਰ ਕਰਦਾ ਹਾਂ, ਉਹ ਆਪਣੇ ਉਪਾਸ਼ਕਾਂ ਦੇ ਭੈ ਦੂਰ ਕਰਦੇ ਹਨ ਤੇ ਸਾਰੇ ਦਾਸਾਂ ਦੀ ਆਸ ਪੂਰੀ ਕਰਦੇ ਹਨ॥ ੬॥

*੬. ਇਸ਼੍ਰ ਗੁਰੂ-ਸ੍ਰੀ ਗੁਰੂ ਅਰਜਨ ਦੇਵ ਜੀ ਦਾ ਮੰਗਲ*

ਸ਼੍ਰੀ ਅਰਜਨ ਸਿਰਜਨ ਅਨੰਦ ਤਰਜਨ ਜਨਨ ਬਿਕਾਰ॥
ਬਰਜਨ ਦੁਰਜਨ ਤੇਜ ਕੋ, ਤਿਨ ਪਗ ਰਜ ਸਿਰ ਧਾਰਿ॥੭॥

ਸ੍ਰੀ ਗੁਰੂ ਅਰਜਨ ਦੇਵ ਜੀ ਅਨੰਦ ਦੇ ਸਿਰਜਣ ਵਾਲੇ ਹਨ, ਦਾਸਾਂ ਦੇ ਵਿਕਾਰਾਂ ਦਾ ਨਾਸ਼ ਕਰਨ ਵਾਲੇ ਹਨ ਤੇ ਖੋਟੇ ਲੋਕਾਂ ਦੇ ਤੇਜ ਨੂੰ ਰੋਕਣ ਵਾਲੇ ਹਨ, ਉਨ੍ਹਾਂ ਦੇ ਚਰਨਾਂ ਦੀ ਧੂੜ ਨੂੰ ਮੈਂ ਸਿਰ ਤੇ ਧਾਰਨ ਕਰਦਾ ਹਾਂ॥ ੭॥

*੭. ਇਸ਼੍ਰ ਗੁਰੂ-ਸ੍ਰੀ ਗੁਰੂ ਹਰਿ ਗੋਵਿੰਦ ਜੀ ਦਾ ਮੰਗਲ*

*ਕਬਿੱਤ*- ਬੋਧ ਮਹਿਂ ਬਿਦੇਹ, ਜੁੱਧ ਕ੍ਰੁੱਧ ਮੱਧ ਰਾਮਚੰਦ, ਸਿੱਖ ਤਾਰਿਬੇ ਕੋ ਭਵ ਸਿੰਧੁ ਤੇ ਜਹਾਜ ਹੈਂ।
ਕਰੁਣਾ ਨਿਧਾਨ ਤੇ ਬਿਸ਼ਨੁ ਪਰਮਾਨ ਮਨ, ਕੀਰਤਿ ਪ੍ਰਕਾਸ਼ਬੇ ਕੋ ਸੋਈ ਦਿਜਰਾਜ ਹੈਂ।
ਪ੍ਰਗਟ ਪ੍ਰਤਾਪ ਮੈਂ ਪ੍ਰਚੰਡ ਮਾਰਤੰਡ ਬਡੇ, ਸ਼ੋਭਾ ਸਭਿ ਲੈਬੇ ਕਉ ਸੁਹਾਇਂ ਸੁਰਰਾਜ ਹੈਂ।
ਧੀਰਜ ਧਰਨ ਕੋ ਧਰਨਿ ਰੁਪ ਬੀਰ ਬਰ, ਸ਼੍ਰੀ ਹਰਿਗੁਵਿੰਦ ਸੁਖਕੰਦ ਹ੍ਵੈ ਬਿਰਾਜ ਹੈਂ॥੮॥

ਜਿਹੜੇ ਗੁਰੂ ਜੀ ਗਿਆਨ ਵਿਚ ਵਿਦੇਹ ਹਨ, ਜੁੱਧ ਅਤੇ ਕ੍ਰੋਧ ਵਿਚ ਰਾਮ ਚੰਦ ਵਾਂਗ ਹਨ, ਸਿੱਖਾਂ ਨੂੰ ਸੰਸਾਰ ਸਾਗਰ ਤੋਂ ਤਾਰਨ ਲਈ ਜਹਾਜ਼ ਵਾਂਗ ਹਨ। ਕਿਰਪਾ ਦੇ ਖਜ਼ਾਨੇ ਹੋਣ ਕਰਕੇ ਵਿਸ਼ਨੂੰ ਵਾਂਗ ਹਨ। ਵਾਹਿਗੁਰੂ ਦੀ ਸਿਫਤ ਸਾਲਾਹ ਪ੍ਰਕਾਸ਼ਨ ਵਿਚ ਉਹ ਚੰਦਰਮਾ ਵਾਂਗ। ਪ੍ਰਤਾਪ ਦੇ ਪ੍ਰਕਾਸ਼ ਵਿਚ ਉਹ ਸੂਰਜ ਵਾਂਗ ਤੇਜਵਾਨ ਹਨ। ਸਾਰੀਆਂ ਸ਼ੋਭਾ ਲੈਣ ਵਿਚ ਇੰਦਰ ਵਾਂਗ ਸੁਹਾਵਣੇ ਲੱਗ ਰਹੇ ਹਨ। ਧੀਰਜ ਧਾਰਨ ਵਿਚ ਧਰਤੀ ਰੂਪ ਹਨ, ਉਹ ਸ੍ਰੇਸ਼ਟ ਸੂਰਬੀਰ ਗੁਰੂ ਹਰਿਗੋਬਿੰਦ ਜੀ ਸੁਖਾਂ ਦੇ ਮੇਘ ਹੋ ਕੇ ਬਿਰਾਜ ਰਹੇ ਹਨ॥ ੮॥

*੮. ਇਸ਼੍ਰ ਗੁਰੂ-ਸ੍ਰੀ ਗੁਰੂ ਹਰਿਰਾਇ ਜੀ ਦਾ ਮੰਗਲ*

*ਸ੍ਵੈਯਾ-* **ਦੇਵ ਤਰੋਵਰ ਹੈ ਨ ਇਹੈ, ਹਰਿਰਾਇ ਗੁਰੂ ਕਰਿ ਦੇਵ ਤਰੋਵਰ।**
**ਸੋ ਸੁਰ ਧੇਨੁ ਨਹੀ ਮਨ ਜਾਨਿਯੇ, ਸੇਵ ਗੁਰੂ ਸੁਰ ਧੇਨੁ ਲਹੈ ਨਰ।**
**ਹੈ ਨ ਚਿੰਤਾਮਨਿ ਬੂਝ ਜਿ ਦੇਖਿਯੇ, ਸ੍ਰੀ ਗੁਰੁ ਕੇ ਨਖ ਚਿੰਤਮਣੀ ਬਰ।**
**ਸੋ ਨ ਸੁਧਾ ਮਧੁਰਾਇ ਕੋ ਧਾਰਤਿ, ਗੰਜਾਨ ਗਿਰਾ ਗੁਰ ਕੀ ਮਧੁਰੀਤਰ॥ ੯॥**

ਇਹ ਕਲਪ ਬ੍ਰਿੱਛ ਨਹੀਂ ਜੋ ਸਵਰਗਾਂ ਵਿਚ ਸੁਣੀਦਾ ਹੈ, ਇਹ ਗੁਰੂ ਹਰਿਰਾਇ ਜੀ ਹਨ ਜੋ ਏਥੇ ਹੀ ਕਲਪ ਬ੍ਰਿੱਛ ਬਣਾ ਦਿੰਦੇ ਹਨ। ਉਹ ਕਾਮਧੇਨ ਨਹੀਂ ਹਨ, ਮਨ ਵਿਚ ਜਾਣ ਲਵੋ, ਉਨ੍ਹਾਂ ਦਾ ਸਿਮਰਨ ਕਰਨ ਨਾਲ ਹੀ ਮਨੁੱਖ ਕਾਮਧੇਨ ਪ੍ਰਾਪਤ ਕਰ ਲੈਂਦਾ ਹੈ। ਚਿੰਤਾਮਣੀ ਕੋਈ ਸ਼ੈ ਨਹੀਂ ਭਾਵੇਂ ਪੁੱਛ ਕੇ ਵੇਖ ਲਵੋ, ਗੁਰੂ ਜੀ ਦੇ ਸ੍ਰੇਸ਼ਟ ਨਹੁੰ ਹੀ ਚਿੰਤਾਮਣੀ ਹਨ। ਉਹ ਅੰਮ੍ਰਿਤ ਨਹੀਂ ਹੈ ਜੋ ਸਵਾਦ ਵਿਚ ਮਿਠਾਸ ਧਾਰਨ ਕਰ ਰਿਹਾ ਹੈ, ਪਰੰਤੂ ਗਿਆਨ ਰਸ ਵਾਲੇ ਗੁਰੂ ਜੀ ਦੇ ਬਚਨ ਜ਼ਿਆਦਾ ਮਿੱਠੇ ਹਨ॥ ੯॥

*੯. ਇਸ਼੍ਰ ਗੁਰੂ-ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦਾ ਮੰਗਲ*

*ਦੋਹਰਾ-* **ਲਾਲ ਮ੍ਰਿਦੁਲ ਸੁੰਦਰ ਜੁਗਲ ਕਮਲ ਲਲਿਤ ਅਲਪਾਇ॥**
**ਚਰਨ ਗੁਰੂ ਹਰਿਕ੍ਰਿਸ਼ਨ ਕੇ ਅਲਿ ਮਨ ਮਿਲਿ ਸੁਖ ਪਾਇ॥੧੦॥**

ਸ੍ਰੀ ਸਤਿਗੁਰੂ ਹਰਿ ਕ੍ਰਿਸ਼ਨ ਜੀ ਦੇ ਦੋਵੇਂ ਸੁਹਣੇ ਚਰਨ ਲਾਲ ਤੇ ਕੋਮਲ ਹਨ, ਉਨ੍ਹਾਂ ਨੂੰ ਵੇਖ ਕੇ ਕਮਲ ਦੀ ਸੁੰਦਰਤਾਈ ਨੀਵੀਂ ਲੱਗਦੀ ਹੈ ਐਸੇ ਚਰਨਾਂ ਨੂੰ ਮਿਲ ਕੇ ਸਿੱਖ ਰੂਪ ਭੌਰਿਆਂ ਦਾ ਮਨ ਸੁੱਖ ਨੂੰ ਪ੍ਰਾਪਤ ਹੁੰਦਾ ਹੈ॥ ੧੦॥

*੧੦. ਇਸ਼੍ਰ ਗੁਰੂ-ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਮੰਗਲ*

**ਚਾਦਰ ਭੇ ਹਿੰਦੁਵਾਨ ਕੀ ਬਾਦਰ ਅਨੰਦ ਉਦੋਤਿ।**
**ਤੇਗ ਬਹਾਦਰ ਗੁਰ ਨਮੋ ਸਿਮਰੇ ਹਾਦਰ ਹੋਤਿ॥ ੧੧॥**

ਸ੍ਰੀ ਸਤਿਗੁਰੂ ਤੇਗ ਬਹਾਦਰ ਜੀ ਹਿੰਦੂਆਂ ਲਈ ਚਾਦਰ ਸਮਾਨ ਹੋਏ ਤੇ ਅਨੰਦ ਦੇ ਮੰਗਲ ਨੂੰ ਉਨ੍ਹਾਂ ਪ੍ਰਗਟ ਕਰ ਦਿੱਤਾ, ਉਨ੍ਹਾਂ ਨੂੰ ਜਿੱਥੇ ਕੋਈ ਯਾਦ ਕਰੇ ਹਾਜ਼ਰ ਹੁੰਦੇ ਹਨ, ਮੇਰੀ ਉਨ੍ਹਾਂ ਨੂੰ ਨਮਸਕਾਰ ਹੋਵੇ॥ ੧੧॥

*੧੧. ਇਸ਼੍ਰ ਗੁਰੂ-ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਮੰਗਲ*

*ਕਬਿੱਤ-* **ਭ੍ਰਿਗੁਨੰਦ ਦਾਨ ਦੀਨਿ ਤਾਂਹੀ ਕੇ ਅੱਛਤਛੀਨਿ, ਜਾਚਤਿ ਫਿਰਤਿ ਦੀਨ ਦਿੱਜਨ ਕੋ ਗੋਤ ਹੈ।**
**ਰਾਮਚੰਦ ਅਨੰਦ ਸੰਦੇਹ ਅਸੁਮੇਧ ਵਿਖੈ ਪਾਯੋ ਦਾਨ, ਖਾਯੋ ਪੂਤ ਪੋਤੇ ਨਾਤੀਪੋਤ ਹੈ।**
**ਪੰਡ ਪੂਤ, ਸੂਰ ਸੁਤ, ਆਦਿ ਜੇ ਸੰਤੋਖ ਸਿੰਘ ਦੀਨਿ ਦਾਨ ਪੁਨ ਛੀਨਤਾ ਉਦੋਤਿ ਹੈ।**
**ਸ੍ਰੀ ਗੁਬਿੰਦ ਸਿੰਘ ਮਹਾਂਦਾਨ ਦੀਨੋਕੋ ਨ ਸਮ ਦਿਨਦਿਨਦੂਨੋ ਦੂਨੋ ਚੌਨੌਚੌਨੋ ਹੋਤਹੈ॥੧੨॥**

ਪਰਸ ਰਾਮ ਨੇ ਪ੍ਰਿਥਵੀ ਦਾ ਦਾਨ ਬ੍ਰਾਹਮਣਾਂ ਨੂੰ ਦਿੱਤਾ ਜੋ ਉਸ ਦੇ ਹੁੰਦਿਆਂ ਹੀ ਉਨ੍ਹਾਂ ਪਾਸੋਂ ਖੁਸ ਗਿਆ ਤੇ ਹੁਣ ਤਕ ਬ੍ਰਾਹਮਣਾਂ ਦੀ ਜਾਤ ਦੀਨ ਹੋ ਕੇ ਮੰਗਦੀ ਫਿਰਦੀ ਹੈ। ਫਿਰ ਅਨੰਦ ਦੇ ਪੁੰਜ ਰਾਮਚੰਦਰ ਜੀ ਤੋਂ ਅਸੁਮੇਧ ਯੱਗ ਵਿਖੇ ਬ੍ਰਾਹਮਣਾਂ ਨੇ ਜੋ ਦਾਨ ਪਾਇਆ ਉਹ ਉਨ੍ਹਾਂ ਦੇ ਪੁੱਤਾਂ ਪੋਤ੍ਰਿਆਂ ਤੇ ਪੜਪੋਤਿਆਂ ਨੇ ਹੀ ਖਾਧਾ, ਬਾਅਦ ਵਿਚ ਮੁਕ ਗਿਆ। ਯੁਧਿਸ਼ਟਰ ਤੇ ਕਰਨ ਤੋਂ ਲੈ ਕੇ ਜਿਸ ਜਿਸ ਨੇ ਦਾਨ ਦਿੱਤਾ ਉਸ ਦਾਨ ਦਾ ਨਸ਼ਟ ਹੋ ਜਾਣਾ ਪ੍ਰਗਟ ਹੈ। ਪਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਿਤੇ ਮਹਾਂ ਦਾਨ ਦੀ ਕੋਈ ਸਮਤਾ ਨਹੀਂ ਕਰ ਸਕਦਾ ਹੈ। ਇਹ ਦਿਨੋ-ਦਿਨ ਦੂਣਾ ਚੌਣਾ ਹੁੰਦਾ ਜਾਂਦਾ ਹੈ॥ ੧੨॥

*ਨੋਟ:- ਗੁਰੂ ਗੋਬਿੰਦ ਸਿੰਘ ਜੀ ਦਾ ਦਿੱਤਾ ਦਾਨ ਸਭ ਤੋਂ ਮਹਾਨ ਹੈ, ਕਿਉਂਕਿ ਦਲਿੱਦਰੀਆਂ ਅਤੇ ਆਲਸੀਆਂ ਨੂੰ ਦਿੱਤਾ ਦਾਨ ਮੁਕ ਜਾਂਦਾ ਹੈ, ਗੁਰੂ ਜੀ ਨੇ ਆਪਣੇ ਖਾਲਸੇ ਨੂੰ ਦਾਨ ਦਿੱਤਾ ਜਿਹੜਾ ਕਦੀ ਮੁਕ ਨਹੀਂ ਸਕਦਾ।*

*ਕਬਿੱਤ-* **ਦਲ ਜੇ ਦਿਲੇਸ਼ ਅਚਲੇਸ਼ ਦੋਊ ਮਿਲਿ ਧਾਏ, ਧੁਰਵਾ ਸੇ ਧੌਂਸਾ ਕੀ ਧੁੰਕਾਰ ਉਠੇ ਘੋਰਿ ਘੋਰਿ।**
**ਬਾਂਧੇ ਬਡੇ ਠੱਟ ਭੱਟ ਘੱਟ ਕੇ ਸੰਘੱਟ ਜੁਟ, ਲੋਹ ਕੀ ਚਮਕ ਛਟਾ ਛਬਿ ਭਾਂਤ ਕੋਰਿ ਕੋਰਿ।**
**ਗੋਰੇ ਪਰੇ ਓਰੇ, ਧੂਮ ਅਧਿਕ, ਅੰਧੇਰੋ ਧੂਰ, ਹਲਕੇ ਹਰੌਲ, ਹਲਾ ਹਲੀ ਉਠੈ ਠੌਰਿ ਠੌਰਿ।**
**ਤੌਲੌ ਹੀ ਬਨਾਉ ਸ੍ਰੀ ਗੁਵਿੰਦ ਸਿੰਘ ਰਾਉ ਜੌ ਲੌ ਛੋਰੇ ਨ ਸਮੀਰ ਤੀਰ ਜੇਹਿ ਮਾਂਹਿ ਜੋਰਿ ਜੋਰਿ॥ ੧੩॥**

ਜਦ ਔਰੰਗਜ਼ੇਬ ਤੇ ਪਹਾੜੀ ਰਾਜਿਆਂ ਦੀਆਂ ਫੌਜਾਂ ਮਿਲ ਕੇ ਸ੍ਰੀ ਸਤਿਗੁਰੂ ਗੁਰੂ ਗੋਬਿੰਦ ਸਿੰਘ ਨਾਲ ਲੜਾਈ ਕਰਨ ਨੂੰ ਆਈਆਂ, ਤਾਂ ਉਸ ਵੇਲੇ ਉਨ੍ਹਾਂ ਦੇ ਧੌਂਸਿਆਂ ਦੀ ਗੜਗੱਜ ਬੱਦਲ ਵਾਂਗ ਭਿਆਨਕ ਉਠ ਰਹੀ ਸੀ। ਤੇ ਸੂਰਮਿਆਂ ਨੇ ਜੋ ਬੜੇ ਠਾਠ ਬੰਨ੍ਹੇ ਉਹ ਇਸ ਤਰ੍ਹਾਂ ਸਨ ਜਿਵੇਂ ਘਟਾਵਾਂ ਇਕੱਠੀਆਂ ਹੋ ਕੇ ਚੜ੍ਹਦੀਆਂ ਹਨ ਤੇ ਸ਼ਸ਼ਤਰ ਇੰਝ ਚਮਕੇ ਮਾਨੋ ਚਾਰੇ ਪਾਸੇ ਬਿਜਲੀ ਲਿਸ਼ਕ ਰਹੀ ਸੀ। ਗੋਲੇ ਗੜ੍ਹਿਆਂ ਵਾਂਗ ਬਰਸੇ, ਜਿਨ੍ਹਾਂ ਦੇ ਧੂੰਏਂ ਨਾਲ ਧੂੜ ਉੱਡ ਕੇ ਹਨੇਰਾ ਛਾ ਗਿਆ। ਫੌਜ ਦੇ ਅੱਗੇ ਚਲਣ ਵਾਲੇ ਦਸਤੇ ਦਾ ਅੱਗੇ ਵਧਣ ਨਾਲ ਥਾਂ-ਥਾਂ ਰੌਲਾ ਮੱਚ ਗਿਆ। ਇਹ ਬਣਾਉ ਤਦ ਤੀਕ ਹੀ ਸੀ ਜਦ ਤਕ ਗੁਰੂ ਗੋਬਿੰਦ ਸਿੰਘ ਨੇ ਆਪਣੇ ਚਿੱਲੇ ਵਿਚੋਂ ਜੋੜ ਜੋੜ ਕੇ ਤੀਰਾਂ ਦੀ ਵਾਛੜ ਹਵਾ ਵਾਂਗ ਨਹੀਂ ਸੀ ਛੱਡ ਦਿੱਤੀ॥ ੧੩॥

*ਦੋਹਰਾ-* **ਸੁਨਹੁ ਕਥਾ ਗੁਰ ਕੀ ਰੁਚਿਰ ਜਿਮ ਸੰਗ੍ਰਾਮ ਪ੍ਰਸੰਗ।**
**ਮਨ ਬਾਂਛਤਿ ਪ੍ਰਾਪਤਿ ਕਰਹਿ ਪੁੰਨ ਮਹਿਦ ਅਘ ਭੰਗ॥੧੪॥**

ਹੇ ਸ੍ਰੋਤਾਜਨ ! ਜਿਵੇਂ ਗੁਰੂ ਜੀ ਦੇ ਯੁੱਧ ਹੋਏ ਤਿਵੇਂ ਉਨ੍ਹਾਂ ਦੇ ਪ੍ਰਸੰਗਾਂ ਦੀ ਸੁੰਦਰ ਕਥਾ ਸੁਣੋ, ਜਿਹੜੇ ਸ਼ਰਧਾ ਨਾਲ ਸੁਣਨਗੇ ਉਨ੍ਹਾਂ ਦੇ ਸਾਰੇ ਪਾਪ ਦੂਰ ਹੋ ਜਾਣਗੇ, ਬਹੁਤ ਪੁੰਨ ਪ੍ਰਾਪਤ ਹੋਣਗੇ ਤੇ ਮਨ ਦੀਆਂ ਮੁਰਾਦਾਂ ਪੂਰੀਆਂ ਹੋਣਗੀਆਂ॥ ੧੪॥

*ਮੰਗਲਾਚਰਣ ਸਮਾਪਤ*

*ਨਾਰਦ ਆਗਮਨ*

*ਸ੍ਵੈਯਾ-* **ਏਕ ਸਮੇਂ ਹਰਿਗੋਬਿੰਦ ਜੀ ਨਿਜ ਮੰਦਿਰ ਸੁੰਦਰ ਬੀਚ ਥਿਰੇ।**
**ਕ੍ਵੈ ਨ ਸਮੀਪ ਮਹੀਪ ਜੁ ਥੇ ਨਰ ਅੰਦਰਿ ਆਵਨ ਬੰਦ ਕਰੇ।**
**ਦੇਖਿ ਭਲੋ ਅਵਿਕਾਸ਼ ਰਿਦੈ ਲਖਿ ਕਾਰਨਿ ਮੇਲਿ ਅਨੰਦ ਧਰੇ।**
**ਸਾਰਦ ਬਾਰਦ ਸਾਰਦ ਪਾਰਦ ਤਾਂ ਸਮ ਨਾਰਦ ਮੋਦ ਭਰੇ॥੧੫॥**

ਇਕ ਸਮੇਂ ਸ੍ਰੀ ਗੁਰੂ ਹਰਿਗੋਬਿੰਦ ਜੀ ਆਪਣੇ ਸੁੰਦਰ ਮਹਿਲ ਵਿਚ ਬਿਰਾਜਮਾਨ ਸਨ। ਕੋਈ ਵੀ ਮਨੁੱਖ ਉਨ੍ਹਾਂ ਦੇ ਪਾਸ ਨਹੀਂ ਸੀ, ਕਿਉਂਕਿ ਰਾਜੇ ਤੋਂ ਲੈ ਕੇ ਸਾਧਾਰਣ ਮਨੁੱਖ ਤੀਕ ਦਾ ਅੰਦਰ ਆਉਣਾ ਬੰਦ ਕੀਤਾ ਹੋਇਆ ਸੀ। ਸਿਆਲ ਦੇ ਬੱਦਲ ਵਾਂਗ ਅਨੰਦ ਨਾਲ ਭਰਿਆ ਹੋਇਆ ਨਾਰਦ ਜਿਸ ਦਾ ਰੰਗ ਸਾਰਦਾ ਅਤੇ ਪਾਰੇ ਵਰਗਾ ਚਿੱਟਾ ਹੈ, ਚੰਗਾ ਸਮਾਂ ਤਾੜ ਕੇ, ਕਾਰਨ ਨੂੰ ਸਮਝ ਕੇ ਅਨੰਦ ਸਹਿਤ ਮਿਲਣ ਵਾਸਤੇ ਅਚਾਨਕ ਮਹਿਲਾਂ ਵਿਚ ਪ੍ਰਗਟ ਹੋਇਆ॥ ੧੫॥

*ਸ੍ਵੈਯਾ-* **ਔਚਕ ਮੰਦਰ ਮੈਂ ਬਿਦਤਜੋ, ਗੁਰ ਹੇਰਿ ਉਠੇ ਹਿਤ ਆਦਰ ਕੇ।**
**ਬੰਦਨ ਆਪਸ ਮਾਂਹਿ ਕਰੇ, ਕਹਿ ਵਾਕ ਸਰੂਪ ਜੁ ਕਾਦਰ ਕੇ।**
**'ਆਵਹੁ ਦੇਵ ਮੁਨੀ ! ਉਚ ਬੈਠਹੁ ਕੀਨ ਕ੍ਰਿਪਾ ਇਤ ਆਚਰਕੇ।**
**ਆਵਨ ਕਾਰਨ ਕੌਨ ਕਹੋ ? ਕਿਮ ਬਾਂਛਤਿ ਕਾਰਜ ਜੇ ਉਰ ਕੇ ?' ॥੧੬॥**

ਅਚਾਨਕ ਮਹਿਲਾਂ ਵਿਚ ਪ੍ਰਗਟ ਹੋਇਆ, ਗੁਰੂ ਜੀ ਵੇਖ ਕੇ ਆਦਰ ਸਹਿਤ ਉਠੇ। ਆਪਸ ਵਿਚ ਇਕ ਦੂਸਰੇ ਨੂੰ ਬੰਦਨਾ ਕੀਤੀ। ਪ੍ਰਭੂ ਰੂਪ ਗੁਰੂ ਹਰਿਗੋਬਿੰਦ ਜੀ ਨੇ ਬਚਨ ਕੀਤੇ, "ਹੇ ਦੇਵ ਮੁਨੀ! ਆਵੋ, ਉੱਚੇ ਥਾਂ ਬੈਠੋ, ਤੁਸੀਂ ਬੜੀ ਕਿਰਪਾ ਕੀਤੀ ਹੈ, ਚਲ ਕੇ ਆਏ ਹੋ। ਤੁਹਾਡੇ ਆਉਣ ਦਾ ਕੀ ਕਾਰਨ ਹੈ, ਤੁਹਾਡੇ ਹਿਰਦੇ ਵਿਚ ਮਨ-ਇੱਛਤ ਕੀ ਚਾਹਤ ਹੈ?"॥ ੧੬॥

**ਨਾਰਦ ਰੂਪ ਬਿਲੰਦ ਨਿਹਾਰਤਿ ਸੁੰਦਰ ਕ੍ਰਾਂਤਿ ਭੁਜਾ ਬਲ ਭਾਰੀ।**
**ਦੀਰਘ ਸ੍ਰੀ ਮੁਖ ਮੰਡਲ ਪੈ ਕਲ ਕੁੰਡਲ ਡੋਲ ਬਡੀ ਦੁਤਿਵਾਰੀ।**
**ਅੰਗ ਵਿਸ਼ੇਸ਼, ਅਸ਼ੇਸ਼ ਅਹੈਂ ਪਟ, ਬੇਸ ਸੁ ਬੇਸ਼ ਸਜੇ ਮੁਦਕਾਰੀ।**
**ਬ੍ਰਿੰਦ ਅਨੰਦ ਕੋ ਪਾਇ ਰਹਜੋ, ਗੁਨ ਕੀਰਤਿ ਕੋ ਤਬਿ ਕੀਨਿ ਉਚਾਰੀ॥੧੭॥**

ਨਾਰਦ ਨੇ ਗੁਰੂ ਜੀ ਦੇ ਭਾਰੀ ਸਰੀਰ ਨੂੰ ਵੇਖਿਆ, ਸੁੰਦਰ ਆਭਾ ਹੈ, ਲੰਮੀਆਂ ਬਾਹਾਂ ਹਨ ਤੇ ਭਾਰੀ ਬਲਵਾਨ ਹਨ। ਚਿਹਰਾ ਬੜਾ ਵੱਡਾ ਹੈ, ਜਿਸ ਉਤੇ ਸੁੰਦਰ ਕੁੰਡਲਾਂ ਦੀ ਡੋਲ ਬੜੀ ਖ਼ੂਬਸੂਰਤ ਲੱਗ ਰਹੀ ਹੈ।

ਵੱਡੇ ਅੰਗ ਹਨ, ਸਾਰਾ ਹੀ ਲਿਬਾਸ ਰੇਸ਼ਮੀ ਹੈ, ਇਹ ਸੁੰਦਰ ਪੁਸ਼ਾਕਾ ਬਹੁਤ ਫੱਬ ਰਿਹਾ ਹੈ। ਨਾਰਦ ਵੇਖਕੇ ਬਹੁਤ ਅਨੰਦ ਪਾ ਰਿਹਾ ਹੈ, ਫਿਰ ਉਸ ਗੁਰੂ ਜੀ ਦੀ ਕੀਰਤੀ ਉਚਾਰਨ ਕੀਤੀ॥ ੧੭॥

*ਭੁਜੰਗ ਪ੍ਰਯਾਤ ਛੰਦ*- **'ਗੁਰੂ ਰੂਪ ਧਾਰੇ ਨਮੋ ਲੇਹੁ ਮੋਹੀ। ਸਦਾ ਗਜਾਨ ਮੈਂ ਧਜਾਨ ਮੈਂ ਬਾਸ ਹੋਹੀ।**
**ਪਰੰਬ੍ਰਹਮ ਨਾਥੰ, ਲਖੈ ਨਾਂਹਿ ਕੋਈ। ਕਲਾ ਜਾਲ ਧਾਰੋ, ਕਰਾਮਾਤ ਗੋਈ॥ ੧੮॥**

"ਹੇ ਗੁਰੂ ਰੂਪ ਧਾਰਨ ਕਰਨ ਵਾਲੇ ਪ੍ਰਭੂ ਜੀ! ਮੇਰੀ ਨਮਸਕਾਰ ਪ੍ਰਵਾਨ ਕਰੋ। ਤੁਸੀਂ ਸਦਾ ਗਿਆਨ ਸਰੂਪ ਹੋ ਅਤੇ ਭਗਤਾਂ ਦੇ ਧਿਆਨ ਵਿਚ ਵਸਦੇ ਹੋ। ਤੁਸੀਂ ਬ੍ਰਹਮ ਸਰੂਪ ਅਤੇ ਸੰਸਾਰ ਦੇ ਮਾਲਕ ਹੋ, ਤੁਹਾਨੂੰ ਕੋਈ ਜਾਣ ਨਹੀਂ ਸਕਦਾ ਹੈ। ਬਹੁਤ ਸ਼ਕਤੀਆਂ ਧਾਰਨ ਕੀਤੀਆਂ ਹਨ, ਪਰ ਆਪਣੀਆਂ ਕਰਾਮਾਤਾਂ ਨੂੰ ਛੁਪਾ ਕੇ ਰੱਖਦੇ ਹੋ॥ ੧੮॥

**ਨਿਰਾਲੰਬ ਨਾਥੰ, ਨਿਰਾਲੰ ਬਚਿੱਤ੍ਰੰ। ਪਭੂ ਹੋ ਬਿਭੂ ਹੋ, ਅਭੈ ਹੋ, ਪਵਿੱਤ੍ਰੰ।**
**ਕਲੀ ਕਾਲ ਮੈਂ ਪੰਥ ਕੀਨੋ ਸੁਖਾਰੇ। ਨਿਜੰ ਦਾਸ ਦੈਹੋ ਪਦੇਸ਼ੰ ਉਧਾਰੇ॥ ੧੯॥**

ਆਸਰਾ ਰਹਿਤ ਨਾਥ ਹੋ ਤੇ ਨਿਰਾਲੇ ਤੇ ਵਚਿੱਤਰ ਹੋ। ਪ੍ਰਭੂ ਹੋ, ਸਵਾਮੀ ਹੋ, ਭੈ ਰਹਿਤ ਹੋ ਅਤੇ ਪਵਿੱਤਰ ਹੋ। ਕਲਜੁਗ ਵਿਚ ਸੌਖਾ ਰਾਹ ਵਿਖਾਇਆ ਹੈ। ਆਪਣੇ ਦਾਸਾਂ ਨੂੰ ਉਪਦੇਸ਼ ਦੇ ਕੇ ਉਨ੍ਹਾਂ ਦਾ ਉਧਾਰ ਕਰਦੇ ਹੋ॥ ੧੯॥

**ਬਿਨਾ ਦੰਭ ਹ੍ਵੈ ਕੈ ਭਜੈ ਸਾਚ ਨਾਮੰ। ਤਜੈ ਦੇਹਿ ਹੰਤਾ, ਲਹੈ ਆਪ ਧਾਮੰ।**
**ਮਹਾਂ ਮੋਹ ਮਾਤੰਗ ਸ਼ੇਰੰ ਸਮਾਨੰ। ਬਿਕਾਰੰ ਤਮੰ ਦੀਪ ਜੈਸੇ ਪ੍ਰਹਾਨੰ॥ ੨੦॥**

ਪਖੰਡ ਰਹਿਤ ਹੋ ਕੇ ਸੱਚੇ ਨਾਮ ਦਾ ਸਿਮਰਨ ਕਰਦੇ ਹਨ। ਆਪ ਦੇ ਸੇਵਕ ਸਰੀਰਕ ਹੰਕਾਰ ਨੂੰ ਛੱਡਦੇ ਹਨ ਤੇ ਗੁਰਪੁਰੀ ਨੂੰ ਪ੍ਰਾਪਤ ਹੁੰਦੇ ਹਨ। ਮਹਾਂ ਮੋਹ ਰੂਪੀ ਹਾਥੀ ਲਈ ਤੁਸੀਂ ਸ਼ੇਰ ਸਮਾਨ ਹੋ॥ ੨੦॥

**ਭਏ ਬੰਸ ਬੇਦੀਨ ਕੇ ਭਾਨੁ ਜੋਏ। ਪੁਨੰ ਤੇਹਣੰ ਬੰਸ ਕੇ ਚੰਦ ਹੋਏ।**
**ਪਿਤਾ ਮੋਹਰੀ ਕੇ ਧਰਜੋ ਰੂਪ ਫੇਰੰ। ਗੁਰੂ ਰਾਮਦਾਸੰ ਪ੍ਰਕਾਸ਼ੰ ਘਨੇਰੰ॥ ੨੧॥**

ਬੇਦੀਆਂ ਦੀ ਵੰਸ਼ ਦੇ ਸੂਰਜ ਸ੍ਰੀ ਗੁਰੂ ਨਾਨਕ ਦੇਵ ਜੀ ਹੋਏ ਹਨ। ਫਿਰ ਤ੍ਰੇਹਣ ਵੰਸ਼ ਦੇ ਚੰਦਰਮਾ ਸ੍ਰੀ ਗੁਰੂ ਅੰਗਦ ਦੇਵ ਜੀ ਹੋਏ ਹਨ। ਫਿਰ ਬਾਬਾ ਮੋਹਰੀ ਜੀ ਦੇ ਪਿਤਾ ਜੀ ਸ੍ਰੀ ਗੁਰੂ ਅਮਰਦਾਸ ਜੀ ਨੇ ਰੂਪ ਧਾਰਨ ਕੀਤਾ। ਉਸ ਤੋਂ ਬਾਅਦ ਗੁਰੂ ਰਾਮਦਾਸ ਜੀ ਬੜੇ ਪ੍ਰਕਾਸ਼ਵਾਨ ਹੋਏ ਹਨ॥ ੨੧॥

**ਭਏ ਸ਼ਾਂਤਿ ਰੂਪੰ ਰਚਜੋ ਗ੍ਰਿੰਥ ਬਾਨੀ। ਸੁਧਾ ਤਾਲ ਕੀਨੋ ਅਘੰ ਦਾਸ ਹਾਨੀ।**
**ਪਿਤਾ ਆਪ ਕੇ ਧੀਰ ਧਾਰੀ ਧਰਾ ਸੀ। ਗੁਰੂ ਪੰਚ ਦੇਸ਼ਾਨਿ ਸਿੱਖੀ ਪ੍ਰਕਾਸ਼ੀ॥੨੨॥**

ਸ਼ਾਂਤ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਹੋਏ ਹਨ, ਉਨ੍ਹਾਂ ਸਤਿਗੁਰਾਂ ਦੀ ਬਾਣੀ ਇਕੱਠੀ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਚਨਾ ਕੀਤੀ ਹੈ, ਫਿਰ ਉਨ੍ਹਾਂ ਨੇ ਅੰਮ੍ਰਿਤ ਸਰੋਵਰ ਤਿਆਰ ਕਰਵਾਇਆ, ਜਿਸ ਨੇ ਦਾਸਾਂ ਦੇ ਪਾਪਾਂ ਦਾ ਨਾਸ਼ ਕੀਤਾ। ਆਪ ਜੀ ਦੇ ਪਿਤਾ ਜੀ ਧਰਤੀ ਵਾਂਗ ਧੀਰਜਵਾਨ ਸਨ, ਪੰਜਾਂ ਗੁਰੂ ਸਾਹਿਬਾਨਾਂ ਨੇ ਹੀ ਦੇਸ਼ਾਂ ਬਦੇਸ਼ਾਂ ਵਿਚ ਸਿੱਖੀ ਦਾ ਪ੍ਰਕਾਸ਼ ਕੀਤਾ॥ ੨੨॥

**ਧਰਜੋ ਆਪ ਰੂਪੰ ਮਹਾਂ ਸ਼ਸਤ੍ਰ ਧਾਰੀ। ਗੁਰੂ ਪੰਚ ਤੇ ਔਰ ਰੀਤੰ ਸੁਧਾਰੀ।**
**ਧਰੀ ਤੇਗ ਪੀਰੀ ਰੁ ਮੀਰੀ ਪ੍ਰਕਾਸ਼ੀ। ਕਰੋ ਕਜੋਂ ਨ ਕਾਜੰ ਜਥਾ ਸ਼ੱਤ੍ਰ ਨਾਸ਼ੀ॥੨੩॥**

ਤੁਸੀਂ ਮਹਾਂ ਸ਼ਸ਼ਤਰਧਾਰੀ ਦਾ ਸਰੂਪ ਧਾਰਨ ਕੀਤਾ ਹੈ, ਤੁਸੀਂ ਪੰਜਾਂ ਗੁਰਾਂ ਤੋਂ ਹੋਰ ਰੀਤ ਸੁਧਾਰ ਕੇ ਤੋਰੀ ਹੈ, ਪੀਰੀ ਦੀ ਤੇਗ ਧਾਰ ਕੇ ਮੀਰੀ ਪ੍ਰਕਾਸ਼ ਕੀਤੀ ਹੈ, ਐਸਾ ਕਾਰਜ ਕਿਉਂ ਨਹੀਂ ਕਰੋਗੇ ਜਿਸ ਨਾਲ ਵੈਰੀ ਦਾ ਨਾਸ਼ ਹੋਵੇਗਾ ?॥ ੨੩॥

**ਦਯਾਸਿੰਧੁ ਸੀਲੰ ਕੁਚਾਲੰ ਪ੍ਰਨਾਸੀ!। ਕਰੋ ਆਪ ਲੀਲਾ ਜਥਾ ਮਾਨਵਾਸੀ।**
**ਮਹਾਂਰਾਜ ਰਾਜਾਨਿ ਰਾਜਾ ਧਿਰਾਜੰ। ਤੁਹੀ ਦੀਨ ਬੰਧੂ ਸਜੈ ਸੰਤਕਾਜੰ॥੨੪॥**

ਆਪ ਜੀ ਦਇਆ ਦੇ ਸਮੁੰਦਰ ਹੋ ਅਤੇ ਖੋਟੀ ਚਾਲ ਵਾਲਿਆਂ ਦਾ ਨਾਸ਼ ਕਰਨ ਵਾਲੇ ਹੋ, ਤੁਸੀਂ ਐਸੀ ਲੀਲ੍ਹਾ ਕਰ ਰਹੇ ਹੋ ਜੋ ਧੁਰ ਤੋਂ ਹੀ ਤੁਹਾਡੇ ਮਨ ਵਿਚ ਵੱਸ ਰਹੀ ਹੈ। ਤੁਸੀਂ ਰਾਜਿਆਂ ਮਹਾਰਾਜਿਆਂ ਦੇ ਸਵਾਮੀ ਹੋ। ਤੁਸੀਂ ਹੀ ਦੀਨਾਂ ਦੇ ਸਹਾਇਕ ਅਤੇ ਤੁਸੀਂ ਹੀ ਸੰਤਾਂ ਦੇ ਕਾਰਜ ਸੁਧਾਰਦੇ ਹੋ॥੨੪॥

**ਨਮੋ ਤੋਹਿ ਸ੍ਵਾਮੀ ਰਸੰ ਬੀਰ ਰਾਚੋ। ਬਨੋ ਜੁੱਧ ਜੈਤਾ, ਮਹਾਂ ਰੁੱਦ੍ਰ ਮਾਚੋ।**
**ਇਸੀ ਹੇਤੁ ਜਾਨੋ ਅਯੋ ਤੀਰ ਤੇਰੇ। ਸਵਾਧਾਨ ਹੂਜੇ ਸੁਨੋ ਬਾਕ ਮੇਰੇ'॥੨੫॥**

ਹੇ ਸਵਾਮੀ ਜੀ! ਤੁਹਾਨੂੰ ਮੇਰੀ ਨਮਸਕਾਰ ਹੈ, ਹੁਣ ਬੀਰ ਰਸ ਦੀ ਰਚਨਾ ਕਰੋ। ਯੁੱਧ ਦੇ ਵਿਜੇਤਾ ਬਣੋ ਤੇ ਬੜਾ ਭਿਆਨਕ ਜੰਗ ਮਚਾਓ। ਏਸੇ ਵਾਸਤੇ ਮੈਂ ਤੁਹਾਡੇ ਪਾਸ ਆਇਆ ਹਾਂ, ਮੇਰੇ ਬਚਨ ਸੁਣੋ ਤੇ ਸਾਵਧਾਨ ਹੋ ਜਾਵੋ॥ ੨੫॥

ਦੋਹਰਾ- **ਇਹ ਅਸ਼ਟਕ ਉਚਰਜੋ ਜਬੈ ਬੈਠਿ ਉਚਾਰਨ ਫੇਰ।**
**ਸ੍ਰੀ ਨਾਨਕ ਕੀ ਬਾਰਤਾ ਕਹਨਿ ਲਗਜੋ ਤਿਸ ਬੇਰਿ॥੨੬॥**

ਉਸਤਤਿ ਦੇ ਇਹ ਅੱਠ ਪਦ ਉਚਾਰਣ ਕਰਕੇ, ਨਾਰਦ ਮੁਨੀ ਜੀ ਬੈਠ ਗਏ ਤੇ ਫਿਰ ਗੁਰੂ ਨਾਨਕ ਦੇਵ ਜੀ ਦੀ ਵਾਰਤਾ ਕਹਿਣ ਲੱਗੇ॥ ੨੬॥

ਚੌਪਈ- **'ਮੋਦੀਖਾਨੇ ਸਮੋਂ ਬਿਤਾਯੋ। ਬਹੁਰੋ ਕਰਤਾ ਪੁਰਖ ਬੁਲਾਯੋ।**
**ਬੇਈਂ ਬਿਖੈ ਬਰਣ ਜਬਿ ਕਹਜੋ। ਜਾਇ ਤਹਾਂ ਉਪਦੇਸ਼ਨਿ ਲਹਜੋ॥੨੭॥**

"ਗੁਰੂ ਨਾਨਕ ਦੇਵ ਜੀ ਨੇ ਮੋਦੀਖਾਨੇ ਵਿਚ ਸਮਾਂ ਬਤੀਤ ਕੀਤਾ, ਫਿਰ ਉਨ੍ਹਾਂ ਨੂੰ ਕਰਤਾ ਪੁਰਖ ਨੇ ਬੁਲਾਇਆ, ਵੇਈਂ ਨਦੀ ਵਿਚ ਜਦ ਵਰੁਣ ਨੇ ਕਿਹਾ ਤਾਂ ਸੱਚਖੰਡ ਵਿਚ ਜਾ ਕੇ ਕਰਤਾ ਪੁਰਖ ਪਾਸੋਂ ਉਪਦੇਸ਼ ਲਿਆ॥ ੨੭॥

**ਤਬਿ ਤੇ ਤਜਿ ਕਰਿ ਸਕਲ ਸਮਾਜਾ। ਸਿੱਖੀ ਬਿਸਤਾਰਿਨ ਕੇ ਕਾਜਾ।**
**ਦੇਸ਼ ਬਿਦੇਸ਼ ਧਰਾ ਪਰ ਫਿਰੇ। ਸੁਨਿ ਕਰਿ ਸਕਲ ਲੋਕ ਮਗ ਪਰੇ॥੨੮॥**

ਫਿਰ ਸਾਰੇ ਕਾਰੋਬਾਰ ਨੂੰ ਛੱਡ ਦਿੱਤਾ ਤੇ ਸਿੱਖੀ ਦਾ ਵਿਸਤਾਰ ਕਰਨ ਵਾਸਤੇ ਚਲ ਪਏ। ਦੇਸ਼ਾਂ ਵਿਦੇਸ਼ਾਂ ਵਿਚ ਧਰਤੀ ਤੇ ਫਿਰੇ, ਉਨ੍ਹਾਂ ਦੇ ਉਪਦੇਸ਼ ਸੁਣ ਕੇ ਸਾਰੇ ਲੋਕ ਸਹੀ ਰਸਤੇ ਪੈ ਗਏ॥ ੨੮॥

**ਤਿਸੀ ਰੀਤਿ ਤੁਮ ਬੀਚ ਕੁਟੰਬ। ਜੁੱਧ ਕਰਨਿ ਤੇ ਧਰੀ ਬਿਲੰਬ।**
**ਸੋ ਮੈਂ ਸਿਮਰਨਿ ਕੋ ਕਰਿਵਾਵੋਂ। ਜਿਸ ਰਣ ਕੋ ਪਿਖ ਨਿਤ ਹਰਖਾਵੋਂ॥੨੯॥**

ਉਸੇ ਰੀਤ ਅਨੁਸਾਰ ਤੁਸੀਂ ਇਸ ਪਰਿਵਾਰ ਵਿਚ ਯੁੱਧ ਕਰਨ ਦੀ ਰੀਤੀ ਨੂੰ ਧਾਰਨ ਕੀਤਾ ਹੈ। ਉਸ ਬਾਰੇ ਮੈਂ ਤੁਹਾਨੂੰ ਯਾਦ ਕਰਵਾਉਂਦਾ ਹਾਂ, ਜਿਸ ਰਣਖੇਤਰ ਨੂੰ ਵੇਖ ਕੇ ਰੋਜ਼ ਪ੍ਰਸੰਨ ਹੁੰਦਾ ਹਾਂ"॥ ੨੯॥

**ਸੁਨਿ ਸਤਿਗੁਰ ਬੋਲ ਮੁਸਕਾਇ। 'ਪਿਖਹੁ ਜੁੱਧ ਅਬਿ ਭਟਿਨਿ ਅਘਾਇ।**
**ਰਹੇ ਅਲਪ ਦਿਨ ਦੇਰਿ ਨ ਕੋਈ। ਮਚਹਿ ਲੋਹ ਗਾੜ੍ਹੋ ਦਿਸ਼ ਦੋਈ'॥ ੩੦॥**

ਸਤਿਗੁਰ ਜੀ ਇਹ ਸੁਣ ਕੇ ਮੁਸਕਰਾ ਕੇ ਬੋਲੇ, "ਸੂਰਮਿਆਂ ਨੂੰ ਰਜਾ ਦੇਣ ਵਾਲਾ ਭਾਵ ਹੁਣ ਭਿਆਨਕ ਯੁੱਧ ਵੇਖੋ, ਥੋੜ੍ਹਾ ਸਮਾਂ ਰਹਿ ਗਿਆ ਹੈ, ਇਸ ਵਿਚ ਹੁਣ ਕੋਈ ਦੇਰ ਨਹੀਂ ਹੈ, ਦੋਵੇਂ ਪਾਸੀਂ ਜ਼ਬਰਦਸਤ ਲੋਹਾ ਭਿੜੇਗਾ"॥ ੩੦॥

**"ਤੁਝ ਕੋ ਰਹੇ ਉਡੀਕਤਿ ਆਗੇ। ਨਾਰਦ ਆਵਹਿ ਕਲਹਾ ਜਾਗੇ।**
**ਕਲੀ ਕਾਲ ਕੌ ਜੰਗ ਅਖਾਰਾ। ਕਰਿ ਦਿਖਰਾਵੌਂ ਸ਼ੱਤ੍ਰ ਸੰਘਾਰਾ॥ ੩੧॥**

"ਪਹਿਲਾਂ ਤੋਂ ਹੀ ਤੁਹਾਨੂੰ ਉਡੀਕ ਰਹੇ ਹਾਂ ਕਿ ਨਾਰਦ ਆਵੇ ਤੇ ਕਲਹਾ ਜਾਗੇ। ਕਲਿਜੁਗ ਵਿਚ ਜੰਗ ਦੇ ਅਖਾੜੇ ਵਿਚ ਵੈਰੀਆਂ ਨੂੰ ਮਾਰ ਕੇ ਵਿਖਾਈਏ॥ ੩੧॥

**ਅਬਿ ਤੇ ਜਾਗਹਿ ਜੁੱਧ ਬਡੇਰਾ। ਬਹੁਰ ਕਰਹਿ ਰਣ ਪੌਤ੍ਰ ਜੁ ਮੇਰਾ।**
**ਰੁੰਡ ਮੁੰਡ ਰਣ ਥਲ ਬਿਥਰਾਵੈ। ਜੋਗਨਿ ਗ੍ਰਿਝਨ ਰੁਧਰ ਅਘਾਵੈਂ॥ ੩੨॥**

ਹੁਣ ਬਹੁਤ ਵੱਡਾ ਯੁੱਧ ਮੱਚੇਗਾ, ਇਸ ਤੋਂ ਬਾਅਦ ਮੇਰਾ ਪੋਤਰਾ ਯੁੱਧ ਕਰੇਗਾ। ਰਣਖੇਤਰ ਵਿਚ ਸਭ ਕੁਝ ਰੁੰਡ ਮੁੰਡ ਕਰ ਦੇਵੇਗਾ, ਜੋਗਣੀਆਂ ਅਤੇ ਗਿਰਝਾਂ ਲਹੂ ਪੀਣਗੀਆਂ॥ ੩੨॥

**ਪੁਨ ਬਡ ਪੰਥ ਖਾਲਸਾ ਗਰਜੇ। ਤੇਜ ਤੁਰਕ ਕੋ ਤਰਜਤਿ ਬਰਜੇ।**
**ਦੇਖਤਿ ਰਹੀਯਹਿ ਜੰਗ ਘਨੇਰੇ। ਅਬਿ ਤੇ ਛਿਰਹਿਂ ਰਹੈਂ ਚਿਰ ਬੇਰੇ'॥ ੩੩॥**

ਫਿਰ ਵੱਡਾ ਪੰਥ ਖਾਲਸਾ ਗੱਜੇਗਾ ਤੇ ਤੁਰਕਾਂ ਦੇ ਤੇਜ ਨੂੰ ਤਾੜਨਾ ਕਰਕੇ ਰੋਕੇਗਾ। ਇਹ ਵੱਡੇ ਜ਼ਬਰਦਸਤ ਜੰਗ ਵੇਖਦੇ ਰਹੋ। ਹੁਣ ਤੋਂ ਜੰਗਾਂ ਛੇੜਾਂਗੇ ਤੇ ਲੰਮੇ ਸਮੇਂ ਤੱਕ ਕਰਦੇ ਰਹਾਂਗੇ"॥ ੩੩॥

**ਸੁਨਿ ਨਾਰਦ ਆਨੰਦਤਿ ਹੋਵਾ। ਨਮੋ ਕਰਤਿ ਉਠਿ ਤਬਹਿ ਖਰੋਵਾ।**
**ਗਮਨਜੋ ਸੁਰਪੁਰਿ ਸੁਰਨਿ ਮਝਾਰਾ। ਗੁਰ ਪ੍ਰਸੰਗ ਤਹਿਂ ਸਰਬ ਉਚਾਰਾ॥ ੩੪॥**

ਇਹ ਸੁਣ ਕੇ ਨਾਰਦ ਬਹੁਤ ਆਨੰਦਿਤ ਹੋਇਆ ਤੇ ਨਮਸਕਾਰ ਕਰਕੇ ਉਠ ਖਲੋਤਾ ਤੇ ਸਵਰਗ ਵਿਚ ਦੇਵਤਿਆਂ ਪਾਸ ਚਲਾ ਗਿਆ। ਉਥੇ ਜਾ ਕੇ ਉਸ ਗੁਰੂ ਜੀ ਦੇ ਸਾਰੇ ਪ੍ਰਸੰਗ ਨੂੰ ਸੁਣਾਇਆ॥ ੩੪॥

**ਸੋ ਨਿਸ ਦਿਨ ਸਤਿਗੁਰੂ ਬਿਤਾਏ। ਸੁਭਟ ਹਕਾਰੇ ਨਿਕਟਿ ਬਿਠਾਏ।**
**ਕਰੀ ਨਦਰ ਮਹਿਂ ਸਗਰੀ ਸੈਨਾ। ਦਿਯੇ ਸ਼ਸਤ੍ਰ ਜੋ ਜਿਸ ਢਿਗ ਹੈ ਨਾ॥ ੩੫॥**

ਉਹ ਦਿਨ ਰਾਤ ਸਤਿਗੁਰੂ ਜੀ ਨੇ ਬਤੀਤ ਕੀਤਾ, ਅਗਲੇ ਦਿਨ ਸਾਰਿਆਂ ਸੂਰਮਿਆਂ ਨੂੰ ਆਪਣੇ ਪਾਸ ਬੁਲਾ ਕੇ ਬਿਠਾ ਲਿਆ। ਆਪਣੀ ਸੈਨਾ ਉਤੇ ਨਜ਼ਰ ਮਾਰੀ। ਜਿਸ ਪਾਸ ਸ਼ਸਤਰ ਨਹੀਂ ਸਨ, ਉਸ ਨੂੰ ਸ਼ਸਤਰ ਦਿੱਤੇ॥ ੩੫॥

**ਬਖਸ਼ੇ ਤੇਗੇ ਖੜਗ ਦੁਧਾਰੇ। ਦਰਮਜਾਨੀ ਚੌਰੇ ਬਢਿਵਾਹੇ।**
**ਸੈਫ ਸਰੋਹੀ ਜਾਤਿ ਜੁਨੱਬੀ। ਮਹਿਦ ਫੁਲਾਦੀ ਤੇ ਜੁ ਹਲੱਬੀ॥ ੩੬॥**

ਤੇਗਾਂ, ਤਲਵਾਰਾਂ, ਦੁਧਾਰੇ, ਜਿਹੜੇ ਦਰਮਿਆਨੇ ਅਤੇ ਚੌੜੀ ਧਾਰ ਵਾਲੇ ਸਨ, ਉਨ੍ਹਾਂ ਦੀ ਬਖਸ਼ਿਸ਼ ਕੀਤੀ। ਜੁਨਬੀ ਜਾਤੀ ਦੀਆਂ ਤਲਵਾਰਾਂ ਭਾਵ ਉਹ ਤਲਵਾਰਾਂ ਜਿਹੜੀਆਂ ਰੂਮ ਦੇਸ਼ ਦੇ ਜਨਬ ਸ਼ਹਿਰ ਦੀਆਂ ਬਣੀਆਂ ਹੋਈਆਂ ਸਨ,

ਵੰਡੀਆਂ ਗਈਆਂ। ਇਸ ਤੋਂ ਉਪਰੰਤ ਹੱਲਬ ਸ਼ਹਿਰ ਦੀਆਂ ਬਣੀਆਂ ਹੋਈਆਂ ਬਹੁਤ ਤੇਜ਼ ਤੇ ਭਾਰੀਆਂ ਤਲਵਾਰਾਂ ਵੀ ਦਿੱਤੀਆਂ॥ ੩੬॥

**ਖੰਡੇ ਬਡੇ ਪ੍ਰਚੰਡ ਉਠਾਏ। ਗੁਜਰਾਤੀ ਸੂਰਤ ਸਮੁਦਾਏ।**
**ਕਰਕਤਿ ਮਹਾਂ ਤੁਫੰਗਨਿ ਗਨ ਕੋ। ਕੰਚਨ ਲਿਪਤਿ ਦਈ ਸੁਭਟਨ ਕੋ॥ ੩੭॥**

ਬੜੇ ਪ੍ਰਚੰਡ ਖੰਡੇ ਦਿੱਤੇ ਗਏ ਜਿਹੜੇ ਗੁਜਰਾਤ ਦੇ ਸੂਰਤ ਸ਼ਹਿਰ ਵਿਚ ਬਣਾਏ ਗਏ ਸਨ। ਬੜੀਆਂ ਕੜਕਣ ਵਾਲੀਆਂ ਬੰਦੂਕਾਂ ਜਿਨ੍ਹਾਂ ਨੂੰ ਸੋਨੇ ਦੀ ਝਾਲ ਫਿਰੀ ਹੋਈ ਸੀ, ਉਹ ਸਾਰੀਆਂ ਯੋਧਿਆਂ ਨੂੰ ਦਿੱਤੀਆਂ ਗਈਆਂ॥ ੩੭॥

**ਇਕ ਲਾਂਬੀ ਗੁਲਕਾਂ ਜਿਸ ਕੇਰੀ। ਅਧਿਕ ਦੂਰ ਤੇ ਮਾਰਤਿ ਬੈਰੀ।**
**ਅਲਪ ਮੱਧ ਕੈ ਬਡਿ ਜੰਜੈਲ। ਗਹੇ ਤਮਾਚੇ ਰਣ ਕੇ ਛੈਲ॥ ੩੮॥**

ਇਕ ਬਹੁਤ ਲੰਮੀ ਨਾਲੀ ਦੀ ਬਣੀ ਪਲੀਤੇ ਵਾਲੀ ਬੰਦੂਕ ਜਿਹੜੀ ਇਕ ਪ੍ਰਕਾਰ ਦੀ ਤੋਪ ਹੀ ਸੀ ਅਤੇ ਜਿਹੜੀ ਬਹੁਤ ਦੂਰ ਤੱਕ ਮਾਰ ਕਰਦੀ ਸੀ ਅਤੇ ਜਿਸ ਦੇ ਚਲਣ ਨਾਲ ਬਹੁਤ ਆਵਾਜ਼ ਪੈਦਾ ਹੁੰਦੀ ਸੀ, ਉਹ ਵੀ ਦਿੱਤੀ ਗਈ। ਸੁੰਦਰ ਸੂਰਮਿਆਂ ਰਣਖੇਤਰ ਦੇ ਹਥਿਆਰ ਫੜ ਲਏ॥ ੩੮॥

**ਤੋਮਰ ਬਰਛੀ ਸਾਂਗ ਬਿਸਾਲਾ। ਕਿਨਹੁ ਧਨੁਖ ਲੇ ਤੀਰਨ ਜਾਲਾ।**
**ਗੁਲਕਾਂ ਬਹੁ ਬਰੂਦ ਭਰਿ ਦੀਨਿ। ਗਨ ਜੋਧਾਨਿ ਜਮਾ ਕਰਿ ਲੀਨਿ॥ ੩੯॥**

ਨੇਜ਼ੇ, ਬਰਛੇ ਅਤੇ ਭਾਲੇ ਵੱਡੀ ਗਿਣਤੀ ਵਿਚ ਵੰਡੇ ਗਏ, ਕਈਆਂ ਨੂੰ ਧਨੁੱਖ ਅਤੇ ਤੀਰਾਂ ਦੇ ਭੱਥੇ ਦਿੱਤੇ ਗਏ। ਗੋਲੀਆਂ ਵਿਚ ਬਹੁਤ ਬਰੂਦ ਭਰ ਦਿੱਤਾ। ਬਹੁਤ ਜੋਧੇ ਇਕੱਠੇ ਕਰ ਲਏ॥ ੩੯॥

**ਖਰੇ ਤਬੇਲਾ ਬਿਖੈ ਤੁਰੰਗ। ਕਰੇ ਸਜਾਵਨਿ ਜ਼ੀਨਨਿ ਸੰਗਿ।**
**ਜਿਸਿ ਢਿਗ ਨਹਿਂ ਤਿਸਿ ਕੋ ਤਬਿ ਦੀਨਾ। ਫੇਰਤਿ ਸੂਰ ਅਰੂਢਿ ਪ੍ਰਬੀਨਾ॥੪੦॥**

ਤਬੇਲੇ ਵਿਚ ਘੋੜੇ ਖੜੇ ਸਨ, ਉਨ੍ਹਾਂ ਉਤੇ ਕਾਠੀਆਂ ਕੱਸ ਕੇ ਸਜਾ ਲਈਆਂ। ਜਿਸ ਪਾਸ ਘੋੜਾ ਨਹੀਂ ਸੀ, ਉਸ ਨੂੰ ਵੀ ਘੋੜਾ ਦਿੱਤਾ ਗਿਆ। ਸੂਰਮੇ ਘੋੜਿਆਂ ਉਤੇ ਚੜ੍ਹ ਕੇ ਉਨ੍ਹਾਂ ਨੂੰ ਘੁਮਾਉਂਦੇ ਸਨ॥ ੪੦॥

**ਕਰੈਂ ਸ਼ਿਕਾਰ ਬ੍ਰਿੱਤ ਸਮੁਦਾਇ। 'ਰਹੋ ਤਜਾਰ ਨਿਜ ਸਾਜ ਬਨਾਇ'।**
**ਇਮਿ ਸਤਿਗੁਰੁ ਸਭਿ ਸਨਿ ਕਹਿ ਦੀਨਾ। ਚਲਹਿਂ ਦੂਰ ਕਿਤਿ ਸੁਭਟਨ ਚੀਨਾ॥੪੧॥**

ਸਾਰਿਆਂ ਨੇ ਸ਼ਿਕਾਰ ਖੇਡਣ ਵਾਲੀ ਬ੍ਰਿਤੀ ਬਣਾਈ ਹੋਈ ਸੀ। ਸਤਿਗੁਰੂ ਜੀ ਨੇ ਸਭ ਨੂੰ ਕਿਹਾ, "ਆਪਣਾ ਆਪਣਾ ਸਾਜ਼ੋ-ਸਾਮਾਨ ਲੈ ਕੇ ਤਿਆਰ-ਬਰ-ਤਿਆਰ ਰਹੋ।" ਜਦ ਸਤਿਗੁਰੂ ਜੀ ਨੇ ਸਭ ਨੂੰ ਇਸ ਤਰ੍ਹਾਂ ਕਹਿ ਦਿੱਤਾ ਤਾਂ ਯੋਧਿਆਂ ਨੇ ਸੋਚਿਆ ਕਿ ਗੁਰੂ ਜੀ ਕਿਤੇ ਦੂਰ ਜਾਣਗੇ॥ ੪੧॥

**ਬਜਾਹਿ ਕਰਨਿ ਕੀ ਦੇਰਿ ਲਖੀਜੈ। ਗੁਰੂ ਚਢੈਂ ਕਿਤਿ ਦੂਰ ਜਨੀਜੈ।**
**ਤਜਾਰੀ ਕਰੀ ਚਮੂੰ ਕੀ ਘਨੀ। ਨਹਿਂ ਆਗ ਕਬਿਹੂੰ ਇਮਿ ਬਨੀ॥ ੪੨॥**

ਵਿਆਹ ਕਰਨ ਦੀ ਦੇਰ ਸਮਝੋ, ਜਾਪਦਾ ਹੈ ਫੇਰ ਗੁਰੂ ਜੀ ਕਿਤੇ ਦੂਰ ਜਾਣਗੇ। ਵੱਡੀ ਫੌਜੀ ਤਿਆਰੀ ਕੀਤੀ ਹੈ, ਪਹਿਲਾਂ ਤਾਂ ਕਦੇ ਏਨੀ ਤਿਆਰੀ ਨਹੀਂ ਸੀ ਕੀਤੀ॥ ੪੨॥

**ਇਮਿ ਜੋਧਾ ਮਿਲਿ ਆਪਸਿ ਮਾਂਹੀ। ਮਨ ਅਨੁਮਾਨ ਕਰਹਿਂ ਬਿਧਵਾਹੀ।**
**ਹੇਤ ਬਜਾਹ ਕੇ ਚਰ੍ਹੇ ਕਰਾਹੇ। ਗਨ ਪਕਵਾਨ ਪਕਹਿਂ ਘਰ ਮਾਂਹੇ॥ ੪੩॥**

ਇਸ ਤਰ੍ਹਾਂ ਯੋਧੇ ਆਪਸ ਵਿਚ ਮਿਲ ਕੇ ਗੱਲਾਂ ਕਰਦੇ ਸਨ, ਆਪਣੇ ਮਨਾਂ ਵਿਚ ਕਈ ਪ੍ਰਕਾਰ ਦੇ ਅਨੁਮਾਨ ਲਾਉਂਦੇ ਸਨ। ਵਿਆਹ ਦੇ ਵਾਸਤੇ ਕੜਾਹੇ ਚੜ੍ਹ ਗਏ, ਘਰ ਦੇ ਵਿਚ ਕਈ ਪ੍ਰਕਾਰ ਦੇ ਪਕਵਾਨ ਪੱਕ ਰਹੇ ਸਨ॥ ੪੩॥

ਮੋਦਕ ਨੁਗਦੀ ਖੁਰਮੇ ਬਰੇ। ਬਿੰਦ ਜਲੇਬ ਨੀਕਿ ਬਿਧਿ ਕਰੇ।
ਘੇਵਰ ਘਨੇ ਘ੍ਰਿਤ ਕੋ ਲਾਇ। ਕਰੇ ਬਿਸਾਲ ਸਿਤਾ ਬਹੁ ਪਾਇ॥ ੪੪॥

ਲੱਡੂ, ਨੁਕਦੀ, ਖੁਰਮੇ (ਛੁਹਾਰੇ ਵਰਗੀ ਇਕ ਮਠਿਆਈ) ਅਤੇ ਵੜੇ ਤਿਆਰ ਹੋਣ ਲੱਗੇ ਅਤੇ ਜਲੇਬ ਬੜੀ ਚੰਗੀ ਵਿਧੀ ਨਾਲ ਤਿਆਰ ਕੀਤੇ। ਘਿਉ ਵੱਡੀ ਮਿਕਦਾਰ ਵਿਚ ਇਸਤੇਮਾਲ ਹੋਇਆ ਅਤੇ ਬਹੁਤ ਖੰਡ ਪਾ ਕੇ ਮਠਿਆਈਆਂ ਤਿਆਰ ਹੋਈਆਂ॥ ੪੪॥

ਕੌਨ ਕੌਨ ਗਿਨੀਅਹਿ ਪਕਵਾਨ। ਕੋਸ਼ਠ ਭਰਤਿ ਜਾਤਿ ਸੁਚ ਥਾਨ।
ਜਬਿ ਕੀ ਗੰਗ ਪ੍ਰਲੋਕ ਪਧਾਰੀ। ਸਭਿ ਦਮੋਦਰੀ ਕਾਰ ਸੰਭਾਰੀ॥ ੪੫॥

ਕਿਹੜੇ ਕਿਹੜੇ ਪਕਵਾਨ ਦਾ ਨਾਂ ਗਿਣੀਏ, ਇਕ ਕੋਠੜੀ ਵਿਚ ਜਿਹੜਾ ਸੁੱਚਾ ਸਥਾਨ ਬਣਾਇਆ ਹੋਇਆ ਸੀ, ਉਥੇ ਸਭ ਮਠਿਆਈਆਂ ਰੱਖੀ ਜਾਂਦੇ ਸਨ। ਜਦ ਦੇ ਮਾਤਾ ਗੰਗਾ ਜੀ ਪਰਲੋਕ ਚਲੇ ਗਏ ਹਨ ਤਦ ਤੋਂ ਸਾਰਾ ਕੰਮ ਕਾਜ ਮਾਤਾ ਦਮੋਦਰੀ ਜੀ ਨੇ ਸੰਭਾਲ ਲਿਆ ਹੈ॥ ੪੫॥

ਦਾਸੀ ਦਾਸ ਆਦਿ ਨਰ ਘਰ ਕੇ। ਤਿਸ ਅਨੁਸਾਰਿ ਰਹਹਿਂ ਉਰ ਡਰ ਕੇ।
ਸਭਿ ਪਕਵਾਨ ਧਰਾਵਤਿ ਜਾਤੀ। ਜਾਨਹਿ ਖੈਹੈਂ ਬ੍ਰਿੰਦ ਬਰਾਤੀ॥ ੪੬॥

ਘਰ ਦੇ ਸਾਰੇ ਮਨੁੱਖ ਦਾਸ ਦਾਸੀਆਂ ਆਦਿ ਉਸ ਅਨੁਸਾਰ ਦਿਲ ਵਿਚ ਡਰ ਕੇ ਰਹਿੰਦੇ ਸਨ। ਸਾਰਾ ਪਕਵਾਨ ਰਖਵਾਈ ਜਾਂਦੇ ਸਨ, ਉਹ ਜਾਣਦੇ ਹਨ ਇਨ੍ਹਾਂ ਪਕਵਾਨਾਂ ਨੂੰ ਬਰਾਤੀਆਂ ਨੇ ਖਾਣਾ ਹੈ॥ ੪੬॥

ਘ੍ਰਿਤ ਸਿਤਾ ਅਨ ਅੰਨ ਘਨੇਰੇ। ਕਮੀ ਨ ਕਛੁ ਵਸਤੂ ਬਹੁਤੇਰੇ।
ਨਿਤਿ ਸੰਭਾਰਤਿ ਅਧਿਕ ਕਰਾਵਹਿ। ਬ੍ਰਿੰਦ ਮਨੁਜ ਸ਼ੁਭ ਪਾਕ ਬਨਾਵਹਿਂ॥੪੭॥

ਘਿਉ, ਖੰਡ ਅਤੇ ਅਨਾਜ ਬਹੁਤ ਸੀ, ਕਿਸੇ ਚੀਜ਼ ਦੀ ਕਮੀ ਨਹੀਂ ਸੀ, ਸਾਰੀਆਂ ਵਸਤਾਂ ਵੱਡੀ ਮਿਕਦਾਰ ਵਿਚ ਪਈਆਂ ਸਨ, ਹੋਰ ਤਿਆਰ ਕਰਵਾ ਕਰਵਾ ਸਦਾ ਸੰਭਾਲਦੇ ਰਹਿੰਦੇ ਹਨ। ਵੱਡੀ ਗਿਣਤੀ ਵਿਚ ਮਨੁੱਖ ਇਹ ਸ਼ੁਭ ਪਕਵਾਨ ਤਿਆਰ ਕਰਵਾ ਰਹੇ ਹਨ॥ ੪੭॥

*ਛੇਵੀਂ ਰਾਸ ਦਾ ਪਹਿਲਾ ਅਧਿਆਇ ਸਮਾਪਤ ਹੋਇਆ॥ ੧॥*



# ਅਧਿਆਇ ਦੂਸਰਾ

## ਕਲਹਾ ਆਗਮਨ

ਦੋਹਰਾ- ਏਕ ਸਮੇਂ ਏਕਲਿ ਗੁਰੂ ਬੈਠੇ ਅੰਤਰਿ ਭੌਨ।
ਥਿਰ ਪ੍ਰਯੰਕ ਪਰ ਹਰਖ ਉਰ, ਨਹੀਂ ਸਮੀਪੀ ਕੌਨ॥ ੧॥

ਇਕ ਦਿਨ ਗੁਰੂ ਜੀ ਆਪਣੇ ਮਹਿਲਾਂ ਵਿਚ ਇਕੱਲੇ ਬੈਠੇ ਸਨ। ਇਕ ਪਲੰਘ ਤੇ ਲੇਟੇ ਹੋਏ ਬੜੇ ਪ੍ਰਸੰਨ ਚਿੱਤ ਸਨ, ਹੋਰ ਕੋਈ ਵਿਅਕਤੀ ਉਨ੍ਹਾਂ ਦੇ ਪਾਸ ਨਹੀਂ ਸੀ॥ ੧॥

ਚੌਪਈ- ਸਕਲ ਜੋਗਨੀ ਕੋ ਸਿਰਦਾਰ। ਜਿਸਿ ਕੋ ਰੂਪ ਮਹਾਂ ਬਿਕਰਾਰ।
ਕਲਹਾ ਨਾਮ ਸ਼ਜਾਮ ਤਨੁ ਧਾਰਾ। ਦੀਰਘ ਦਾਂਤ ਤੁੰਡ ਬਿਸਥਾਰਾ॥੨॥

ਸਭ ਜੋਗਨੀਆਂ ਦੀ ਸਰਦਾਰਨੀ ਜਿਸ ਦਾ ਰੂਪ ਬਹੁਤ ਵਿਕਰਾਲ ਹੈ, ਜਿਸ ਦਾ ਨਾਂ ਕਲਹਾ ਹੈ ਤੇ ਉਸ ਨੇ ਕਾਲਾ ਰੰਗ ਧਾਰਨ ਕੀਤਾ ਹੋਇਆ ਹੈ, ਉਸ ਦੇ ਦੰਦ ਬਹੁਤ ਵੱਡੇ ਹਨ ਅਤੇ ਮੂੰਹ ਔਡਿਆ ਹੋਇਆ ਹੈ॥ ੨॥

ਬ੍ਰਿੰਦ ਜੋਗਨੀ ਜਾਂਕੇ ਸੰਗਿ। ਦਾਰੁਨ ਬਨੇ ਜਿਨਹੁਂ ਕੇ ਅੰਗ।
ਲਾਲ ਬਾਲ ਛੁਟਿ ਬਡੇ ਪਿਛਾਰੀ। ਸੂਕੇ ਚਰਮ ਦ੍ਰਿਖਹਿਂ ਗਨ ਨਾਰੀ॥੩॥

ਬਹੁਤ ਜੋਗਨੀਆਂ ਉਸ ਦੇ ਨਾਲ ਹਨ, ਜਿਨ੍ਹਾਂ ਦੇ ਅੰਗ ਬਹੁਤ ਵੱਡੇ ਅਤੇ ਭਿਆਨਕ ਹਨ। ਲਾਲ ਰੰਗ ਦੇ ਵਾਲ ਖੁਲ੍ਹੇ ਹਨ ਤੇ ਪਿੱਛੇ ਨੂੰ ਛੱਡੇ ਹੋਏ ਹਨ। ਉਨ੍ਹਾਂ ਦੇ ਸਰੀਰ ਦਾ ਚੰਮ ਸੁੱਕਿਆ ਹੋਇਆ ਹੈ ਤੇ ਸਾਰੀਆਂ ਨਾੜਾਂ ਵਿਖਾਈ ਦੇ ਰਹੀਆਂ ਹਨ॥ ੩॥

ਲਾਲ ਬਿਲੋਚਨ ਸ਼੍ਰੋਣਿਤ ਸਰਸੇ। ਖੱਪਰ ਧਰੇ ਖੋਪਰੀ ਕਰ ਸੇ।
ਹਾਡਨਿ ਮਾਲ ਬਿਸਾਲ ਕਰਾਲਾ। ਜੀਰਣ ਚੀਰ ਮਲੀਨ ਕੁਢਾਲਾ॥੪॥

ਉਨ੍ਹਾਂ ਦੀਆਂ ਅੱਖਾਂ ਲਹੂ ਵਾਂਗ ਲਾਲ ਹਨ, ਉਨ੍ਹਾਂ ਸਾਰੀਆਂ ਨੇ ਆਪਣੇ ਹੱਥਾਂ ਵਿਚ ਖੋਪਰੀਆਂ ਦੇ ਖੱਪਰ ਫੜੇ ਹੋਏ ਹਨ। ਵਿਕਰਾਲ ਹੱਡੀਆਂ ਦੇ ਬਣੇ ਹਾਰ ਗਲ ਵਿਚ ਪਾਏ ਹਨ। ਫਟੇ ਪੁਰਾਣੇ ਕਪੜੇ ਪਾਏ ਹੋਏ ਹਨ ਜਿਹੜੇ ਬੁਰੀ ਤਰ੍ਹਾਂ ਮੈਲੇ ਹਨ॥ ੪॥

ਆਨਿ ਭਈ ਗੁਰੁ ਆਗੇ ਠਾਂਢੀ। ਰੁਧਰ ਮਾਸ ਪਜਾਸਾ ਛੁਧਿ ਬਾਢੀ।
ਜੀਹ ਦੀਹ ਸੋਂ ਓਸ਼ਟ ਚਾਟਤਿ। ਜਿਹ ਪਿਖ ਕਾਤੁਰ ਕੇ ਉਰ ਫਾਟਤਿ॥੫॥

ਉਹ ਗੁਰੂ ਜੀ ਦੇ ਸਾਹਮਣੇ ਆ ਕੇ ਖੜੀਆਂ ਹੋ ਗਈਆਂ। ਲਹੂ ਮਾਸ ਦੀ ਉਨ੍ਹਾਂ ਨੂੰ ਬਹੁਤ ਭੁੱਖ ਤੇ ਪਿਆਸ ਲੱਗੀ ਹੋਈ ਹੈ। ਵੱਡੀਆਂ-ਵੱਡੀਆਂ ਜ਼ਬਾਨਾਂ ਨਾਲ ਬੁਲ੍ਹ ਚੱਟ ਰਹੀਆਂ ਹਨ। ਜਿਨ੍ਹਾਂ ਨੂੰ ਵੇਖ ਕੇ ਡਰਪੋਕਾਂ ਦੇ ਹਿਰਦੇ ਫੱਟਦੇ ਹਨ॥ ੫॥

ਨਮੋ ਕਰੀ ਗੁਰੁ ਬੂਝਨ ਕੀਨੀ। 'ਕੌਨ ਅਹੈਂ ਤੂੰ ਲਾਜ ਬਿਹੀਨਾ?।
ਸੰਕਟ ਬਡ ਅਕਾਰ ਕੋ ਧਾਰਾ?। ਕੈ ਕੁਰੂਪ ਦਾਰਿਦ ਕੁਰਿਆਰਾ?॥੬॥

ਜਦ ਉਨ੍ਹਾਂ ਜਾ ਕੇ ਗੁਰੂ ਜੀ ਨੂੰ ਨਮਸਕਾਰ ਕੀਤੀ ਤੇ ਗੁਰੂ ਜੀ ਨੇ ਪੁਛਿਆ ਕਿ "ਲਾਜ-ਹੀਣ ਤੁਸੀਂ ਕੌਣ ਹੋ? ਵੱਡੇ ਆਕਾਰ ਦਾ ਸੰਕਟ ਧਾਰਨ ਕੀਤਾ ਹੋਇਆ ਹੈ, ਇੰਝ ਲਗਦਾ ਹੈ ਜਿਵੇਂ ਕੂੜ ਨੇ ਦਲਿੱਦਰ ਦਾ ਰੂਪ ਧਾਰਨ ਕੀਤਾ ਹੋਇਆ ਹੈ॥ ੬॥

ਕਿਧੌਂ ਮਿਰਤੁ ਤੁਰਕਨਿ ਕੀ ਆਈ ?। ਕਜਾ ਚਿਤ ਬਾਂਛਿਤਿ ? ਦੇਹੁ ਬਤਾਈ'।
ਸੁਨਿ ਬੋਲੀ 'ਕਲਹਾ ਮਮ ਨਾਮ। ਛੁਧਾ ਤ੍ਰਿਖਾ ਮੇਟਨਿ ਕੇ ਕਾਮ॥ ੭॥

ਜਾਂ ਕਿਤੇ ਤੁਰਕਾਂ ਦੀ ਮੌਤ ਤੇ ਨਹੀਂ ਆਈ ਹੈ, ਚਿੱਤ ਵਿਚ ਕੀ ਚਾਹੁੰਦੀਆਂ ਹੋ ? ਸਾਨੂੰ ਦੱਸ ਦੇਵੋ।'' ਇਹ ਸੁਣ ਕੇ ਬੋਲੀ, ''ਮੇਰਾ ਨਾਮ ਕਲਹਾ ਹੈ, ਬਹੁਤ ਭੁੱਖ ਪਿਆਸ ਲੱਗੀ ਹੈ, ਭੁੱਖ ਪਿਆਸ ਮਿਟਾਉਣ ਦੇ ਕਾਰਜ ਹਿਤ॥ ੭॥

ਚਲਿ ਆਈ ਮੈਂ ਤੀਰ ਤੁਹਾਰੇ। ਦਿਹੁ ਅਹਾਰ ਮੇਰੋ ਹਿਤਕਾਰੇ।
ਬਹੁ ਸੰਮਤ ਬੀਤੇ ਨਹਿਂ ਖਾਯੋ। ਛੁਧਾ ਤ੍ਰਿਖਾ ਤੇ ਚਿਤ ਬਿਕੁਲਾਯੋ॥ ੮॥

ਮੈਂ ਆਪ ਜੀ ਦੇ ਪਾਸ ਚਲ ਕੇ ਆਈ ਹਾਂ, ਮੇਰਾ ਹਿਤਕਾਰੀ ਭੋਜਨ ਮੈਨੂੰ ਛਕਾਓ। ਬਹੁਤ ਸਾਲ ਬੀਤ ਗਏ ਹਨ, ਮੈਂ ਕੁਝ ਵੀ ਨਹੀਂ ਖਾਧਾ ਹੈ। ਭੁੱਖ ਪਿਆਸ ਨਾਲ ਮੈਂ ਬਹੁਤ ਵਿਆਕੁਲ ਹੋ ਗਈ ਹਾਂ॥ ੮॥

ਸਭਿ ਕੀ ਪੁਰਹੁ ਕਾਮਨਾ ਜੈਸੇ। ਕ੍ਰਿਪਾ ਕਰਹੁ ਮੋ ਪਰਿ ਭੀ ਤੈਸੇ।
ਸਕਲ ਜੋਗਨੀ ਮਮ ਪਰਿਵਾਰਾ। ਛੁਧਿਤਿ ਚਾਹਤੀ ਅਧਿਕ ਅਹਾਰਾ' ॥ ੯॥

ਜਿਵੇਂ ਸਾਰਿਆਂ ਦੀਆਂ ਕਾਮਨਾਵਾਂ ਪੂਰੀਆਂ ਕਰਦੇ ਹੋ, ਉਸ ਤਰ੍ਹਾਂ ਹੀ ਮੇਰੇ ਤੇ ਵੀ ਕਿਰਪਾ ਕਰੋ। ਇਹ ਸਾਰੀਆਂ ਜੋਗਨੀਆਂ ਮੇਰਾ ਪਰਿਵਾਰ ਹਨ, ਭੁੱਖੀਆਂ ਬਹੁਤ ਭੋਜਨ ਚਾਹੁੰਦੀਆਂ ਹਨ'' ॥ ੯॥

ਸੁਨਿ ਗੁਰੁ ਕਹਯੋ, 'ਅੰਨ ਮਨ ਭਾਏ। ਲਿਹੁ ਹਮ ਤੇ, ਕਰਿ ਭੋਜਨ ਖਾਏ।
ਜੇਤੋ ਲਗਹਿ ਅਹਾਰ ਕਰਨਿ ਕੋ। ਦਿਹੁ ਬਤਾਇ ਲਿਹੁ ਉਦਰ ਭਰਨਿ ਕੋ' ॥੧੦॥

ਇਹ ਸੁਣ ਕੇ ਗੁਰੂ ਜੀ ਨੇ ਫੁਰਮਾਇਆ, ''ਜਿੰਨਾ ਵੀ ਅੰਨ ਤੁਹਾਡੇ ਮਨ ਨੂੰ ਭਾਉਂਦਾ ਹੈ, ਮੇਰੇ ਪਾਸੋਂ ਲੈ ਕੇ ਖਾਓ। ਜਿੰਨਾ ਵੀ ਭੋਜਨ ਖਾਣ ਨੂੰ ਚਿੱਤ ਕਰਦਾ ਹੈ, ਓਨਾ ਮੈਨੂੰ ਦੱਸ ਦੇਵੋ ਤੇ ਆਪਣੇ ਪੇਟ ਭਰ ਲਵੋ'' ॥ ੧੦॥

'ਹਮਰੇ ਕਾਮ ਅੰਨ ਨਹੀਂ ਆਵਹਿ। ਨਹਿਂ ਸੰਗ੍ਰਹ ਲੇ ਕਬਿ ਹੂੰ ਖਾਵਹਿਂ।
ਮਾਸ ਰੁਧਿਰ ਕੋ ਕਰਹਿਂ ਅਹਾਰਾ। ਹੋਹਿਂ ਤ੍ਰਿਪਤਿ ਬਹੁ ਲੇਹਿਂ ਡਕਾਰਾ' ॥੧੧॥

ਕਲਹਾ ਕਹਿਣ ਲੱਗੀ, ''ਅੰਨ ਸਾਡੇ ਕਿਸੇ ਕੰਮ ਨਹੀਂ ਆਉਂਦਾ ਹੈ, ਨਾ ਹੀ ਅਸੀਂ ਇਕੱਠਾ ਕਰਕੇ ਕਦੀ ਖਾਂਦੀਆਂ ਹਾਂ। ਅਸੀਂ ਲਹੂ ਮਾਸ ਦਾ ਭੋਜਨ ਕਰਦੀਆਂ ਹਾਂ, ਫਿਰ ਤ੍ਰਿਪਤ ਹੋ ਕੇ ਡਕਾਰ ਮਾਰਦੀਆਂ ਹਾਂ'' ॥ ੧੧॥

ਗੁਰੂ ਕਹਯੋ 'ਦੇਂ ਮਹਿਖ ਮੰਗਾਈ। ਭੱਖਹੁ ਮਾਸ ਛਾਂਗ ਸਮੁਦਾਈ।
ਜੇਤਿਕ ਚਹਹੁ ਕਹਹੁ ਅਬਿ ਮੋਹੀ। ਦੇਂ ਅਨਵਾਇ ਤ੍ਰਿਪਤਿ ਜਿਮਿ ਤੋਹੀ' ॥੧੨॥

ਗੁਰੂ ਜੀ ਨੇ ਕਿਹਾ, ''ਭੈਂਸੇ ਮੰਗਵਾ ਦੇਵਾਂ, ਉਨ੍ਹਾਂ ਨੂੰ ਛਿਲ ਕੇ ਬਣਾ ਕੇ ਭੋਜਨ ਕਰੋ। ਜਿੰਨਾ ਵੀ ਮਾਸ ਚਾਹੁੰਦੀਆਂ ਹੋ, ਹੁਣ ਮੈਨੂੰ ਦੱਸ ਦੇਵੋ। ਓਨਾ ਮੰਗਵਾ ਦੇਵਾਂ ਜਿਸ ਨਾਲ ਤੁਸੀਂ ਤ੍ਰਿਪਤ ਹੋ ਜਾਵੋ'' ॥ ੧੨॥

'ਅਸ ਆਮਿਖ ਨਹਿਂ ਕਾਮ ਹਮਾਰੇ। ਨਹਿਂ ਕਬਿ ਅਚਹਿਂ, ਨ ਛੁਧਾ ਨਿਵਾਰੇ।
ਮਮ ਅਹਾਰ ਤੁਮਰੇ ਕਰ ਅਹੈ। ਅਪਰ ਬਿਧਿਨਿ ਸੋਂ ਤ੍ਰਿਪਤਿ ਨ ਲਹੈਂ॥੧੩॥

ਕਲਹਾ ਨੇ ਕਿਹਾ, ''ਇਸ ਤਰ੍ਹਾਂ ਦਾ ਮਾਸ ਸਾਡੇ ਕਿਸੇ ਕੰਮ ਨਹੀਂ, ਅਜਿਹਾ ਮਾਸ ਨਾ ਅਸੀਂ ਖਾਂਦੀਆਂ ਹਾਂ ਅਤੇ ਨਾ ਹੀ ਭੁੱਖ ਦੂਰ ਕਰਦੀਆਂ ਹਾਂ। ਮੇਰਾ ਭੋਜਨ ਤੁਹਾਡੇ ਹੱਥਾਂ ਵਿਚ ਹੈ, ਹੋਰ ਕਿਸੇ ਵਿਧੀ ਅਨੁਸਾਰ ਮੈਂ ਤ੍ਰਿਪਤ ਨਹੀਂ ਹੋ ਸਕਦੀ॥ ੧੩॥

ਸੋ ਮੈਂ ਕਹੌਂ ਸੁਨਹੁ ਗੁਰੁ ਧੀਰ। 'ਦੁਹਦਿਸ਼ਿ ਦਲ ਜੂਟਹਿਂ ਬਰ ਬੀਰ।
ਕਰੈਂ ਹੰਕਾਰ ਸ਼ਸਤ੍ਰ ਪਰਹਾਰੈਂ। ਹੁਇ ਘਾਇਲ ਪੁਨ ਤਿਸ ਕੋ ਮਾਰੈਂ॥ ੧੪॥

ਉਹ ਮੈਂ ਕਹਿੰਦੀ ਹਾਂ, ਹੇ ਧੀਰਜਵਾਨ ਗੁਰੂ ਜੀ ਸੁਣੋ, "ਦੋਵੇਂ ਪਾਸੇ ਦੀਆਂ ਫੌਜਾਂ ਦੇ ਸੂਰਮੇ ਆਪਸ ਵਿਚ ਭਿੜ ਰਹੇ ਹੋਣ। ਬੜਾ ਹੰਕਾਰ ਕਰਕੇ ਉਹ ਸ਼ਸਤਰਾਂ ਦੇ ਵਾਰ ਕਰਨ, ਜ਼ਖਮੀ ਹੋ ਕੇ ਫਿਰ ਉਸ ਨੂੰ ਮਾਰਨ॥ ੧੪॥

**ਹਟਹਿਂ ਨ ਪਾਛੈ ਸਨਮੁਖ ਗਿਰੈਂ। ਮਾਰਿ ਮਾਰਿ ਰਿਪੁ ਗਨ ਰਨ ਮਰੈਂ।**
**ਅਸ ਜੋਧਾਨਿ ਮਾਸ ਹੈ ਜੋਇ। ਸੋ ਹਮ ਖੈਬੇ ਲਾਯਕ ਹੋਇ॥ ੧੫॥**

ਕਦੀ ਵੀ ਪਿੱਛੇ ਨਾ ਹੱਟਣ, ਸਾਹਮਣੇ ਹੋ ਕੇ ਡਿੱਗਣ, ਦੁਸ਼ਮਣ ਨੂੰ ਮਾਰ ਮਾਰ ਕੇ ਰਣਖੇਤਰ ਵਿਚ ਮਰ ਜਾਣ, ਅਜਿਹੇ ਯੋਧਿਆਂ ਦਾ ਜੋ ਮਾਸ ਹੋਵੇ ਉਹ ਸਾਡੇ ਖਾਣ ਯੋਗ ਹੁੰਦਾ ਹੈ॥ ੧੫॥

**ਚਿਰੰਕਾਲ ਭਾ ਜੰਗ ਨ ਭਯੋ। ਯਾਂਤੇ ਨਹਿਂ ਅਹਾਰ ਕਿਤਿ ਖਯੋ।**
**ਸਭਿ ਕੁਟੰਬ ਜੁਤਿ ਛੁਧਿਤਿ ਬਿਸਾਲਾ। ਰੁਧਰ ਨ ਪ੍ਰਾਪਤਿ ਭਾ ਕਿਸਿ ਕਾਲਾ॥੧੬॥**

ਕਾਫੀ ਦੇਰ ਤੋਂ ਜੰਗ ਨਹੀਂ ਹੋਈ ਹੈ, ਇਸ ਕਰਕੇ ਕਿਸੇ ਥਾਂ ਤੋਂ ਵੀ ਭੋਜਨ ਨਸੀਬ ਨਹੀਂ ਹੋਇਆ ਹੈ। ਸਾਰੇ ਪਰਿਵਾਰ ਸਹਿਤ ਬਹੁਤ ਭੁੱਖ ਲੱਗੀ ਹੋਈ ਹੈ, ਕਿਸੇ ਸਮੇਂ ਵੀ ਲਹੂ ਪ੍ਰਾਪਤ ਨਹੀਂ ਹੋਇਆ ਹੈ॥ ੧੬॥

**ਯਾਂਤੇ ਤ੍ਰਿਖਾ ਮਹਾਂ ਕਰਿ ਬਜਾਕੁਲ। ਕਰਤਿ ਉਡੀਕਨਿ ਹਮ ਕੁਲ ਆਕੁਲ।**
**ਚਿਰੰਕਾਲ ਕੀ ਛੁਧਾ ਨਿਵਾਰੋ। ਰਚਹੁ ਜੰਗ ਰਿਪੁ ਤੁਰਕਨਿ ਮਾਰੋ" ॥ ੧੭॥**

ਇਸ ਕਰਕੇ ਸਾਨੂੰ ਭੁੱਖ ਨੇ ਬਹੁਤ ਵਿਆਕੁਲ ਕੀਤਾ ਹੈ, ਅਸੀਂ ਬਹੁਤ ਵਿਆਕੁਲ ਹੋ ਕੇ ਉਡੀਕ ਕਰ ਰਹੀਆਂ ਹਾਂ। ਲੰਮੇ ਸਮੇਂ ਤੋਂ ਲੱਗੀ ਹੋਈ ਸਾਡੀ ਭੁੱਖ ਨੂੰ ਦੂਰ ਕਰੋ, ਜੰਗ ਦੀ ਰਚਨਾ ਕਰੋ ਤੇ ਤੁਰਕਾਂ ਨੂੰ ਮਾਰੋ" ॥ ੧੭॥

**ਸੁਨਿ ਬਿਕਸੇ ਗੁਰੁ ਬਾਕ ਬਖਾਨਾ। 'ਮਚਹਿ ਜੁੱਧ ਅਬਿ ਭੀਮ ਮਹਾਨਾ।**
**ਸੰਮਤ ਬਿਤਹਿਂ ਸੈਂਕਰੇ ਆਗੇ। ਹੋਵਹਿਂ ਰਣ ਘਰਿ ਘਰਿ ਮਹਿਂ ਜਾਗੇ॥੧੮॥**

ਗੁਰੂ ਜੀ ਸੁਣ ਕੇ ਮੁਸਕਰਾਏ ਤੇ ਉਨ੍ਹਾਂ ਬਚਨ ਕੀਤਾ, "ਹੁਣ ਬਹੁਤ ਵੱਡਾ ਯੁੱਧ ਮੱਚੇਗਾ। ਅੱਗੇ ਸੈਂਕੜੇ ਸਾਲ ਬੀਤ ਜਾਣਗੇ, ਜਗਤ ਵਿਚ ਜੰਗ ਜਾਗ ਪੈਣਗੇ ਤੇ ਘਰ-ਘਰ ਵਿਚ ਹੋਣਗੇ॥ ੧੮॥

**ਹਮ ਕਰ ਦੇਹਿਂ ਪ੍ਰਥਮ ਪਲ ਤੋਹੀ। ਲੇਹੁ ਡਕਾਰ ਤ੍ਰਿਪਤਿ ਬਹੁ ਹੋਹੀ।**
**ਆਨਿ ਪਹੂਚਯੋ ਸਮੈਂ ਤੁਮਾਰਾ। ਮਨ ਭਾਵਤਿ ਕਰਿ ਲੇਹੁ ਅਹਾਰਾ" ॥ ੧੯॥**

ਤੇਰੇ ਹੱਥ ਵਿਚ ਮਾਸ ਅਸੀਂ ਹੀ ਸਭ ਤੋਂ ਪਹਿਲਾਂ ਦੇਵਾਂਗੇ, ਬਹੁਤ ਤ੍ਰਿਪਤ ਹੋ ਕੇ ਡਕਾਰ ਮਾਰੋ। ਤੁਹਾਡਾ ਹੁਣ ਸਮਾਂ ਆ ਪੁੱਜਾ ਹੈ ਮਨ-ਭਾਉਂਦਾ ਭੋਜਨ ਛੱਕ ਲਵੋ" ॥ ੧੯॥

**ਕਲਹਾ ਸਹਤ ਜੋਗਨੀ ਬ੍ਰਿੰਦ। ਭਯੋ ਸਭਿਨਿ ਉਤਸਾਹ ਬਿਲੰਦ।**
**ਕਰਿ ਕਰਿ ਨਮੋ ਨਾਚਿਬੇ ਲਾਗੀ। ਲੇਤਿ ਭਵਾਰੀ ਰਣ ਅਨੁਰਾਗੀ॥ ੨੦॥**

ਕਲਹਾ ਸਮੇਤ ਜੋਗਨੀਆਂ ਦਾ ਸਮੂਹ, ਸਾਰੀਆਂ ਬਹੁਤ ਉਤਸ਼ਾਹਿਤ ਹੋਈਆਂ। ਗੁਰੂ ਜੀ ਨੂੰ ਨਮਸਕਾਰ ਕਰ ਕਰ ਕੇ ਨੱਚਣ ਲੱਗੀਆਂ, ਰਣਖੇਤਰ ਦੇ ਪਿਆਰ ਵਿਚ ਭਿੱਜੀਆਂ ਭੁਆਟਣੀਆਂ ਲੈਣ ਲੱਗੀਆਂ॥ ੨੦॥

**ਅੰਤਰ ਧਜਾਨ ਭਈ ਹਰਖੰਤੀ। ਅਬਿ ਤ੍ਰਿਪਤੈਂ ਹਮ ਬਹੁ ਛੁਧਿਵੰਤੀ।**
**ਸੋ ਦਿਨ ਸਤਿਗੁਰੁ ਕੀਨ ਬਿਤਾਵਨਿ। ਨਿਸਿ ਮਹਿਂ ਕਰਿ ਭੋਜਨ ਕੋ ਖਾਵਨਿ॥੨੧॥**

ਬਹੁਤ ਪ੍ਰਸੰਨ ਹੋ ਕੇ ਅੰਤਰ-ਧਿਆਨ ਹੋ ਗਈਆਂ, ਅਸੀਂ ਬਹੁਤ ਭੁੱਖੀਆਂ ਹਾਂ, ਹੁਣ ਭੁੱਖ ਮਿਟਾ ਕੇ ਰੱਜ ਕੇ ਭੋਜਨ ਛੱਕ ਕੇ ਤ੍ਰਿਪਤ ਹੋ ਜਾਵਾਂਗੀਆਂ। ਉਹ ਦਿਨ ਸਤਿਗੁਰੂ ਜੀ ਨੇ ਬਤੀਤ ਕੀਤਾ, ਰਾਤ ਨੂੰ ਭੋਜਨ ਛਕਿਆ॥ ੨੧॥

ਸੁਪਤਿ ਜਥਾ ਸੁਖ ਰਾਤਿ ਬਿਤਾਈ। ਜਾਗੇ ਪ੍ਰਭੁ ਸੌਚ ਤਨ ਪਾਈ।
ਕਰਿ ਸ਼ਨਾਨ ਮਨ ਠਾਨਜੋ ਧਜਾਨਾ। ਪੁਨ ਗੁਰੁ ਬਾਨੀ ਪਾਠ ਬਖਾਨਾ॥ ੨੨॥

ਫਿਰ ਸੌਂ ਕੇ ਸੁਖ ਨਾਲ ਰਾਤ ਬਤੀਤ ਕੀਤੀ। ਫਿਰ ਜਾਗ ਕੇ ਸੌਚ ਆਦਿ ਕੀਤਾ। ਇਸ਼ਨਾਨ ਕਰਕੇ ਮਨ ਨੂੰ ਅੰਤਰ-ਧਿਆਨ ਵਿਚ ਲਾਇਆ, ਫਿਰ ਗੁਰੂ ਜੀ ਨੇ ਬਾਣੀ ਦਾ ਪਾਠ ਕੀਤਾ॥ ੨੨॥

ਕਿਰਤਨਿ ਸੁਨਤਿ ਸੁ ਭੋਜਨ ਖਾਯੋ। ਬੈਠੇ ਹੁਤੇ ਗੁਰੂ ਸੁਖ ਪਾਯੋ।
ਤਾਰਾ ਚੰਦ ਤਖਤ ਮਲ ਦੋਊ। ਪਸਚਮ ਦਿਸ਼ ਮਸੰਦ ਰਹਿਂ ਸੋਊ॥ ੨੩॥

ਕੀਰਤਨ ਸੁਣ ਕੇ ਫਿਰ ਭੋਜਨ ਛਕਿਆ, ਗੁਰੂ ਜੀ ਨੇ ਫਿਰ ਬੈਠ ਕੇ ਸੁੱਖ ਪਾਇਆ। ਤਾਰਾ ਚੰਦ ਤੇ ਤਖਤ ਮੱਲ ਮਸੰਦ ਦੋਵੇਂ ਪੱਛਮ ਵਾਲੇ ਪਾਸੇ ਰਹਿੰਦੇ ਸਨ॥ ੨੩॥

ਕਾਬਲ ਨਗਰ ਆਦਿ ਜੇ ਔਰਿ। ਗੁਰੂ ਕੀ ਕਰ ਲੇਤਿ ਸਭਿ ਠੌਰ।
ਸੁਨਜੋ ਬਜਾਹ ਗੁਰੁ ਤਨੁਜਾ ਕੇਰਾ। ਸਮੁਝੇ ਖਰਚ ਦਰਬ ਬਹੁਤੇਰਾ॥ ੨੪॥

ਕਾਬਲ ਅਤੇ ਜਿਹੜੇ ਹੋਰ ਨਗਰ ਹਨ, ਉਥੇ ਉਹ ਸਭ ਪਾਸਿਆਂ ਤੋਂ ਗੁਰੂ ਜੀ ਵਾਸਤੇ ਕਾਰ ਭੇਟ ਉਗਰਾਹੁੰਦੇ ਸਨ। ਜਦ ਉਨ੍ਹਾਂ ਸੁਣਿਆ ਕਿ ਗੁਰੂ ਜੀ ਦੀ ਪੁੱਤਰੀ ਦਾ ਵਿਆਹ ਹੈ ਤੇ ਉਨ੍ਹਾਂ ਸਮਝਿਆ ਧਨ ਦਾ ਬਹੁਤ ਖਰਚਾ ਲਗੇਗਾ॥ ੨੪॥

ਸਭਿ ਸਿੱਖਨਿ ਸੌਂ ਕਹਜੋ ਸੁਨਾਈ। ਉਗਰਾਹੀ ਜਹਿਂ ਕਹਿਂ ਤਬਿ ਪਾਈ।
ਲੇ ਕਰਿ ਤਹਿਂ ਤੇ ਦਰਬ ਘਨੇਰੇ। ਅਪਰ ਪਦਾਰਥ ਸੰਚਿ ਬਡੇਰੇ॥ ੨੫॥

ਉਨ੍ਹਾਂ ਸਾਰੇ ਸਿੱਖਾਂ ਨੂੰ ਕਹਿ ਕੇ ਸੁਣਾਇਆ ਤੇ ਜਿਥੋਂ ਕਿਥੋਂ ਉਗਰਾਹੀ ਪ੍ਰਾਪਤ ਕੀਤੀ। ਉਥੋਂ ਉਹ ਬਹੁਤ ਧਨ ਲੈ ਕੇ ਅਤੇ ਹੋਰ ਵੱਡੇ ਪਦਾਰਥ ਇਕੱਠੇ ਕਰ ਕੇ॥ ੨੫॥

ਸੰਗਤਿ ਸੰਗਿ ਲਏ ਚਲਿ ਆਏ। ਮਿਲੇ ਚਰਨ ਗੁਰੁ ਕੇ ਲਪਟਾਏ।
ਅਪਰ ਸਿੱਖ ਧਰਿ ਧਰਿ ਉਪਹਾਰਾ। ਬੰਦਨ ਕਰਤੇ ਦਰਸ ਨਿਹਾਰਾ॥ ੨੬॥

ਸੰਗਤ ਨੂੰ ਨਾਲ ਲੈ ਕੇ ਚਲ ਕੇ ਆ ਗਏ ਤੇ ਗੁਰੂ ਜੀ ਨੂੰ ਮਿਲ ਉਨ੍ਹਾਂ ਦੇ ਚਰਨਾਂ ਤੇ ਸੀਸ ਧਰ ਦਿੱਤੇ। ਬਾਕੀ ਸਿੱਖਾਂ ਨੇ ਵੀ ਉਪਹਾਰ ਧਰ ਧਰ ਕੇ ਬੰਦਨਾ ਕਰਕੇ ਗੁਰੂ ਜੀ ਦੇ ਦਰਸ਼ਨ ਕੀਤੇ॥ ੨੬॥

ਬਸਤ੍ਰ, ਬਿਭੂਖਨ, ਧਨ, ਧਰਿ ਨਿਮੈਂ। ਫਲ ਗਨ ਬਹੁ ਮੇਵੇ ਤਿਹ ਸਮੈਂ।
ਬ੍ਰਿੰਦ ਉਪਾਇਨ ਗੁਰੂ ਅਗਾਰੀ। ਅਰਪਿ ਅਰਪਿ ਗੁਰ ਦਰਸ਼ ਨਿਹਾਰੀ॥ ੨੭॥

ਕੱਪੜੇ, ਗਹਿਣੇ, ਧਨ ਧਰ ਧਰ ਕੇ ਨਮਸਕਾਰ ਕੀਤੀ ਅਤੇ ਬਹੁਤ ਫਲ ਅਤੇ ਮੇਵੇ ਅਰਪਣ ਕੀਤੇ। ਗੁਰੂ ਜੀ ਦੇ ਅੱਗੇ ਬਹੁਤ ਉਪਹਾਰ ਧਰ ਧਰ ਕੇ ਦਰਸ਼ਨ ਕਰਦੇ ਸਨ॥ ੨੭॥

ਕ੍ਰਿਪਾ ਦ੍ਰਿਸ਼ਟਿ ਕਰਿ ਪਿਖੈਂ ਗੁਸਾਈਂ। ਮਨੋ ਕਾਮਨਾ ਸਭਿ ਨੇ ਪਾਈ।
ਅਘ ਗਨ ਮਿਟੇ ਪੁਨੀਤ ਭਏ ਹੈਂ। ਬਰ ਸੁਤ ਬਿਤ ਗਨ ਆਦਿ ਲਏ ਹੈਂ॥ ੨੮॥

ਗੁਰੂ ਜੀ ਕਿਰਪਾ-ਦ੍ਰਿਸ਼ਟੀ ਕਰਕੇ ਵੇਖਦੇ ਸਨ। ਸਾਰਿਆਂ ਨੇ ਆਪਣੀਆਂ ਮਨੋਂ-ਕਾਮਨਾਵਾਂ ਪਾਈਆਂ। ਸਾਰਿਆਂ ਦੇ ਪਾਪਾਂ ਦਾ ਨਾਸ ਹੋ ਗਿਆ ਤੇ ਪਾਕ ਪਵਿੱਤਰ ਹੋ ਗਏ। ਕਈਆਂ ਨੇ ਪੁੱਤਰ, ਪਤਨੀ ਆਦਿ ਦੇ ਵਰ ਪ੍ਰਾਪਤ ਕਰ ਲਏ ਹਨ॥ ੨੮॥

ਬਜਾਹ ਜਾਨਿ ਉਤਲਾਵਤਿ ਆਏ। ਸਮੈਂ ਦੁਪਹਿਰੀ ਦਰਸ਼ਨ ਪਾਏ।
ਛੁਧਿਤਿ ਹੁਤੇ ਸਿਖ ਸੰਗਤਿ ਸਾਰੇ। ਦੇਗ ਚੁਕੀ ਹੁਇ, ਨਹੀਂ ਅਹਾਰੇ॥ ੨੯॥

ਵਿਆਹ ਸਮਝ ਕੇ ਬਹੁਤ ਕਾਹਲੀ-ਕਾਹਲੀ ਆਏ ਸਨ, ਦੁਪਹਿਰ ਦੇ ਸਮੇਂ ਸਭ ਨੇ ਦਰਸ਼ਨ ਪਾਏ। ਸਾਰੀ ਸਿੱਖ ਸੰਗਤ ਨੂੰ ਭੁੱਖ ਲੱਗੀ ਹੋਈ ਸੀ। ਲੰਗਰ ਮਸਤਾਨਾ ਹੋ ਗਿਆ ਸੀ, ਖਾਣ ਵਾਸਤੇ ਭੋਜਨ ਨਹੀਂ ਸੀ॥ ੨੯॥

**ਸਭਿ ਕੀ ਕੁਸ਼ਲ ਬੂਝਿ ਗੁਰੁ ਸ੍ਵਾਮੀ। ਬਡੀ ਭੋਰ ਕੇ ਮਾਰਗ ਗਾਮੀ।**
**ਸ਼੍ਰਮਤਿ ਅਹੈਂ ਕਬਿ ਕਰੈਂ ਅਹਾਰਾ। ਇਮ ਲਖਿ ਸਤਿਗੁਰ ਬਾਕ ਉਚਾਰਾ॥੩੦॥**

ਗੁਰੂ ਜੀ ਨੇ ਸਭ ਸੰਗਤ ਨੂੰ ਸੁਖ-ਸਾਂਦ ਪੁੱਛੀ, ਵੱਡੀ ਸਵੇਰ ਤੋਂ ਸਫਰ ਵਿਚ ਚਲਦੇ ਆਏ ਸਨ। ਬਹੁਤ ਥੱਕੇ ਹੋਏ ਸਨ, ਕਦ ਭੋਜਨ ਤਿਆਰ ਹੋਏ ਤਾਂ ਛਕਣ। ਇਹ ਵੇਖ ਕੇ ਸਤਿਗੁਰੂ ਜੀ ਨੇ ਬਚਨ ਕੀਤਾ॥ ੩੦॥

**ਅੰਤਰਿ ਹੋਤਿ ਜਹਾਂ ਪਕਵਾਨ। ਕਹਿ ਕਹਿ ਪਠੇ ਦਾਸ ਤਿਸਿ ਥਾਨ।**
**'ਹਿਤ ਸਿੱਖਨਿ ਕੇ ਆਨਹੁ ਜਾਇ। ਥਕਤਿ ਛੁਧਿਤਿ ਬਹੁ ਇਹ ਸਮੁਦਾਇ॥੩੧॥**

ਅੰਦਰ ਜਿਥੇ ਪਕਵਾਨ ਪਿਆ ਹੈ, ਉਸ ਥਾਂ ਸੇਵਕਾਂ ਨੂੰ ਕਹਿ ਕਹਿ ਭੇਜਿਆ, "ਉਨ੍ਹਾਂ ਪਕਵਾਨਾਂ ਨੂੰ ਸਿੱਖਾਂ ਵਾਸਤੇ ਲੈ ਕੇ ਆਓ, ਇਹ ਸਾਰੇ ਬਹੁਤ ਥੱਕੇ ਹੋਏ ਅਤੇ ਭੁੱਖੇ ਹਨ॥ ੩੧॥

**ਤ੍ਰਿਪਤਿ ਕਰਹੁ ਦੀਜੈ ਹਿਤ ਖੈਬੇ'। ਗਏ ਦਾਸ ਅੰਤਰਿ ਤਬਿ ਲੈਬੇ।**
**ਜਹਿਂ ਦਮੋਦਰੀ ਥਿਤ ਸਵਧਾਨ। ਕਰਿਵਾਵਤਿ ਬਹੁ ਬਿਧਿ ਪਕਵਾਨ॥੩੨॥**

ਇਨ੍ਹਾਂ ਨੂੰ ਭੋਜਨ ਛਕਾ ਕੇ ਤ੍ਰਿਪਤ ਕਰੋ।" ਜਦ ਦਾਸ ਪਕਵਾਨ ਲੈਣ ਵਾਸਤੇ ਸਟੋਰ ਵਾਲੇ ਕਮਰੇ ਵਲ ਗਏ ਤਾਂ ਉਥੇ ਮਾਤਾ ਦਮੋਦਰੀ ਸਾਵਧਾਨ ਹੋ ਕੇ ਖੜੇ ਸਨ। ਉਹ ਕਈ ਪ੍ਰਕਾਰ ਦੇ ਪਕਵਾਨ ਤਿਆਰ ਕਰਵਾ ਰਹੇ ਸਨ॥ ੩੨॥

**ਕੋਸ਼ਠ ਅੰਤਰ ਕਰਿ ਕਰਿ ਧਰੈ। ਹਿਤ ਬਰਾਤ ਕੇ ਸੰਚਨਿ ਕਰੈ।**
**ਸੁਤਾ ਬਜਾਹ ਮਹਿਂ ਪ੍ਰੀਤ ਮਹਾਨੀ। ਜਿਮਿ ਆਛੋ ਹੁਇ ਤਿਮਿ ਰੁਚਿ ਠਾਨੀ॥੩੩॥**

ਜਿਹੜੇ ਕੋਠੜੀ ਵਿਚ ਤਿਆਰ ਕਰਕੇ ਰਖੇ ਹੋਏ ਸਨ, ਉਹ ਸਾਰੇ ਪਕਵਾਨ ਬਰਾਤ ਵਾਸਤੇ ਇਕੱਠੇ ਕੀਤੇ ਹੋਏ ਸਨ। ਉਸ ਦੀ ਪੁੱਤਰੀ ਦੇ ਵਿਆਹ ਨਾਲ ਬਹੁਤ ਪ੍ਰੀਤ ਸੀ, ਜਿਵੇਂ ਵੀ ਚੰਗੇ ਤੋਂ ਚੰਗਾ ਹੋ ਸਕੇ, ਇਸ ਤਰ੍ਹਾਂ ਰੁਚੀ ਧਾਰਨ ਕੀਤੀ ਹੋਈ ਸੀ॥ ੩੩॥

**ਤਬਿ ਸਿੱਖਨਿ ਕਰਿ ਜੋਰਿ ਅਲਾਏ। 'ਸੁਨਹੁ ਮਾਤ ਜੀ! ਗੁਰੂ ਪਠਾਏ।**
**ਪਸ਼ਚਮ ਤੇ ਸੰਗਤਿ ਕਛੁ ਆਈ। ਅਨਗਨ ਰੁਚਿਰ ਉਪਾਇਨ ਲਜਾਈ॥੩੪॥**

ਤਦ ਸਿੱਖਾਂ ਨੇ ਹੱਥ ਜੋੜ ਕੇ ਕਿਹਾ, "ਹੇ ਮਾਤਾ ਜੀ! ਸੁਣੋ, ਸਾਨੂੰ ਗੁਰੂ ਜੀ ਨੇ ਭੇਜਿਆ ਹੈ। ਪੱਛਮ ਦੇਸ਼ ਤੋਂ ਕੁਝ ਸੰਗਤ ਆਈ ਹੈ, ਉਹ ਬਹੁਤ ਸੁੰਦਰ ਉਪਹਾਰ ਲੈ ਕੇ ਆਏ ਹਨ॥ ੩੪॥

**ਦੇਗ ਬਿਖੈ ਅਬਿ ਨਹੀਂ ਅਹਾਰਾ। ਛੁਧਿਤ ਸਿੱਖ ਅਬਿ ਲੌ, ਦਿਨ ਢਾਰਾ।**
**ਤਿਨਿ ਹਿਤ ਮੰਗਵਾਯੋ ਪਕਵਾਨ। ਕਛੁਕ ਤ੍ਰਿਪਤਿ ਹੁਇਂ ਕਰਿਕੈ ਖਾਨ॥੩੫॥**

ਲੰਗਰ ਵਿਚ ਹੁਣ ਭੋਜਨ ਤਿਆਰ ਨਹੀਂ ਹੈ। ਸਾਰੇ ਸਿੱਖ ਹੁਣ ਤੱਕ ਭੁੱਖੇ ਹਨ ਤੇ ਦਿਨ ਢਲ ਗਿਆ ਹੈ। ਉਨ੍ਹਾਂ ਵਾਸਤੇ ਪਕਵਾਨ ਮੰਗਵਾਇਆ ਹੈ, ਪਕਵਾਨ ਛੱਕ ਕੇ ਕੁਝ ਤ੍ਰਿਪਤ ਹੋ ਜਾਣਗੇ॥ ੩੫॥

**ਪੁਨ ਸੰਧਜਾ ਹੁਇ ਦੇਗ ਅਹਾਰਾ। ਇਸ ਪ੍ਰਕਾਰ ਸਤਿਗੁਰੂ ਉਚਾਰਾ'।**
**ਸੁਨਿ ਦਮੋਦਰੀ ਮਤਿ ਬਿਚਲਾਈ। ਸਿੱਖ ਬਿਸਾਲ ਸਦਨ ਜਨਮਾਈ॥੩੬॥**

ਫਿਰ ਸ਼ਾਮ ਹੋਣ ਤੇ ਲੰਗਰ ਤਿਆਰ ਹੋ ਜਾਵੇਗਾ, ਇਸ ਤਰ੍ਹਾਂ ਸਤਿਗੁਰੂ ਜੀ ਨੇ ਬਚਨ ਕੀਤਾ ਹੈ।" ਇਹ ਸੁਣ ਕੇ ਮਾਤਾ ਦਮੋਦਰੀ ਗੁੱਸੇ ਵਿਚ ਆ ਗਈ, ਬੇਸ਼ਕ ਉਹ ਬੜੇ ਸਿਦਕਵਾਨ ਸਿੱਖ ਦੇ ਘਰ ਪੈਦਾ ਹੋਈ ਸੀ॥ ੩੬॥

ਗੁਰੂ ਘਰਿ ਮਹਿਂ ਨਿਤ ਬਾਸ ਕਰੰਤੀ। ਸਿੱਖੀ ਮਹਿੰਮਾ ਅਧਿਕ ਲਖੰਤੀ।
ਤਊ ਜਿ ਹੋਨਿਹਾਰਿ ਗਤਿ ਹੋਇ। ਫੇਰੀ ਮਤਿ, ਬੋਲੀ ਬਚ ਸੋਇ॥ ੩੭॥

ਸਦਾ ਹੀ ਗੁਰੂ ਘਰ ਦੇ ਵਿਚ ਰਹਿੰਦੀ ਸੀ, ਸਿੱਖਾਂ ਦੀ ਮਹਿਮਾਂ ਸਭ ਤੋਂ ਜ਼ਿਆਦਾ ਜਾਣਦੀ ਸੀ, ਫਿਰ ਵੀ ਹੋਣਹਾਰ ਗਤ ਹੋਣੀ ਸੀ। ਉਸ ਦੀ ਮੱਤ ਫੇਰ ਦਿੱਤੀ, ਅਜਿਹੇ ਹੀ ਬਚਨ ਬੋਲੇ॥ ੩੭॥

'ਇਹ ਪਕਵਾਨ ਸਗੁਨ ਕੇ ਸਨੋ। ਕਰਿ ਕਰਿ ਤਜਾਰਿ ਰਾਖਤੀ ਘਨੋ।
ਅਬਿ ਲੌ ਖਰਚਿ ਨਹੀਂ ਕਿਤਿ ਕਰਜੋ। ਜੋ ਹੋਵਤ ਸੋ ਅੰਤਰਿ ਧਰਜੋ॥ ੩੮॥

ਕਹਿਣ ਲੱਗੀ, "ਸੁਣੋ ਇਹ ਪਕਵਾਨ ਸ਼ਗੁਨ ਦਾ ਹੈ, ਮੈਂ ਬਹੁਤ ਤਿਆਰ ਕਰਵਾ ਕਰਵਾ ਰੱਖ ਰਹੀ ਹਾਂ, ਹੁਣ ਤਕ ਕੋਈ ਵੀ ਪਕਵਾਨ ਵਰਤਿਆ ਨਹੀਂ ਹੈ, ਜਿਹੜਾ ਵੀ ਤਿਆਰ ਹੋਇਆ ਹੈ, ਅੰਦਰ ਕਮਰੇ ਵਿਚ ਰਖਿਆ ਹੈ॥ ੩੮॥

ਪ੍ਰਥਮ ਬਰਾਤੀ ਅਚਵਨਿ ਕਰਿ ਹੈਂ। ਤਿਨਿ ਪੀਛੇ ਕੋ ਮੁਖ ਮਹਿਂ ਧਰਿ ਹੈਂ।
ਪ੍ਰਥਮ ਨ ਉਚਿਤ ਕਿਸੂ ਕੋ ਦੈਬੇ। ਬਿਗਰਤਿ ਰੀਤਿ ਜਿ ਕਿਮਿ ਲੇ ਖੈਬੇ॥ ੩੯॥

ਸਭ ਤੋਂ ਪਹਿਲਾਂ ਇਨ੍ਹਾਂ ਨੂੰ ਬਰਾਤੀ ਖਾਣਗੇ, ਬਾਕੀ ਉਨ੍ਹਾਂ ਤੋਂ ਬਾਅਦ ਵਿਚ ਮੁਖ ਵਿਚ ਪਾਉਣਗੇ। ਬਰਾਤ ਤੋਂ ਪਹਿਲਾਂ ਕਿਸੇ ਨੂੰ ਦੇਣਾ ਉਚਿਤ ਨਹੀਂ ਹੈ। ਜੇ ਕਿਸੇ ਤਰ੍ਹਾਂ ਲੈ ਕੇ ਖਾਣਗੇ ਤਾਂ ਗਤੀ ਵਿਗੜੇਗੀ॥ ੩੯॥

ਕਿਮਿ ਸਿੱਖਨਿ ਹਿਤ ਪੂਰਬ ਦੈਹੈ। ਜਬਿ ਲੌ ਨਹਿਂ ਬਰਾਤਿ ਕੁਛ ਖੈਹੈ'।
ਸੁਨਤਿ ਸਿੱਖ ਛੂਛੇ ਹਟਿ ਆਏ। 'ਕਹੈਂ ਨ ਅਬਿ ਲੌ ਸ਼ਗੁਨ ਮਨਾਏ॥ ੪੦॥

ਕਿਵੇਂ ਸਿੱਖਾਂ ਨੂੰ ਪਹਿਲਾਂ ਦੇਈਏ ਜਦ ਬਰਾਤ ਨੇ ਹਾਲੇ ਤਕ ਕੁਝ ਵੀ ਖਾਧਾ ਨਹੀਂ ਹੈ।" ਇਹ ਸੁਣ ਕੇ ਸਿੱਖ ਵਾਪਸ ਆ ਗਏ ਅਤੇ ਆ ਕੇ ਗੁਰੂ ਜੀ ਨੂੰ ਕਹਿਣ ਲੱਗੇ, "ਹੁਣ ਤਕ ਸ਼ਗੁਨ ਨਹੀਂ ਮਨਾਇਆ ਹੈ॥ ੪੦॥

ਜਬਹਿ ਬਰਾਤੀ ਅਚਿਵਨਿ ਕਰੈਂ। ਪੀਛੇ ਅਪਰ ਕੋਇ ਮੁਖ ਧਰੈ।
ਬਿਗਰਹਿ ਰੀਤਿ ਅਹੈ ਜਗ ਜੋਇ। ਜੇ ਅਬਿ ਅਚਹਿਂ ਸਿੱਖ ਗਨਿ ਸੋਇ'॥ ੪੧॥

ਜਦ ਬਰਾਤੀ ਪਕਵਾਨ ਛੱਕ ਲੈਣਗੇ ਤਾਂ ਬਾਅਦ ਵਿਚ ਹੀ ਹੋਰ ਕੋਈ ਮਠਿਆਈ ਖਾ ਸਕੇਗਾ, ਇਸ ਤਰ੍ਹਾਂ ਕਰਨ ਨਾਲ ਰੀਤੀ ਵਿਗੜਦੀ ਹੈ ਜਿਹੜੀ ਕਿ ਜੱਗ ਵਿਚ ਚਲ ਰਹੀ ਹੈ, ਜੇ ਹੁਣ ਸਿੱਖ ਇਸ ਪਕਵਾਨ ਨੂੰ ਛੱਕ ਲੈਂਦੇ ਹਨ"॥ ੪੧॥

ਸਿਖ ਸੰਗਤਿ ਚਹੁੰ ਦਿਸ਼ ਪਰਵਾਰੇ। ਸੁਨਤਿ ਗੁਰੂ ਰਿਸ ਕੋ ਉਰ ਧਾਰੇ।
'ਆਇਸੁ ਮੇਟਨਿ ਕਰਹਿ ਹਮਾਰੀ। ਚਹਿਤਿ ਬਰਾਤਿ ਅਚਾਉ ਅਹਾਰੀ॥ ੪੨॥

ਸਿੱਖ ਸੰਗਤਾਂ ਪਰਵਾਰਾਂ ਸਹਿਤ ਚਾਰੇ ਪਾਸੇ ਬੈਠੀਆਂ ਸਨ। ਇਹ ਗੱਲ ਸੁਣ ਕੇ ਗੁਰੂ ਜੀ ਨੇ ਹਿਰਦੇ ਵਿਚ ਗੁੱਸਾ ਧਾਰਨ ਕੀਤਾ ਅਤੇ ਬਚਨ ਕੀਤੇ, "ਮੇਰੀ ਆਗਿਆ ਨੂੰ ਮੋੜਿਆ ਹੈ, ਚਾਹੁੰਦੇ ਹਨ ਕਿ ਬਰਾਤੀ ਇਸ ਭੋਜਨ ਨੂੰ ਪਹਿਲਾਂ ਛਕਣ॥ ੪੨॥

ਸਿੱਖ ਸਦਾ ਮੋਕਹੁ ਅਤਿ ਪਜਾਰੇ। ਨਿਸ ਦਿਨ ਜਿਨ ਕੋ ਰਿਦੇ ਸੰਭਾਰੇ।
ਜਿਮਿ ਉਪਬਨ ਮਹਿਂ ਤਰੁਵਰੁ ਖਰੇ। ਸਭਿਨਿ ਸੰਭਾਲਨਿ ਮਾਲੀ ਕਰੇ॥ ੪੩॥

ਸਦਾ ਹੀ ਮੈਨੂੰ ਸਿੱਖ ਸਭ ਤੋਂ ਜ਼ਿਆਦਾ ਪਿਆਰੇ ਹਨ, ਦਿਨ ਰਾਤ ਜਿਨ੍ਹਾਂ ਨੂੰ ਮੈਂ ਹਿਰਦੇ ਵਿਚ ਸੰਭਾਲ ਕੇ ਰਖਿਆ ਹੈ। ਜਿਵੇਂ ਬਾਗ ਵਿਚ ਬ੍ਰਿਛ ਖੜੇ ਹਨ, ਸਾਰਿਆਂ ਦੀ ਸੰਭਾਲ ਮਾਲੀ ਕਰਦਾ ਹੈ॥ ੪੩॥

ਪਾਰਤਿ ਹੈ ਕਰਿ ਪ੍ਰੇਮ ਘਨੇਰਾ। ਤਿਮਿ ਸੰਗਤਿ ਉਪਬਨ ਹੈ ਮੇਰਾ।
ਜਿਹ ਠਾਂ ਹੁਯੋ ਅਮੰਗਲ ਚਾਹਤਿ। ਪੂਰਨਿ ਕਾਜ ਮਹਿਂ ਬਿਘਨ ਉਮਾਹਤਿ॥ ੪੪॥

ਬਹੁਤ ਪ੍ਰੇਮ ਕਰਕੇ ਉਨ੍ਹਾਂ ਦੇ ਬ੍ਰਿੱਛਾਂ ਦੀ ਪਾਲਣਾ ਕਰਦਾ ਹੈ, ਉਸ ਤਰ੍ਹਾਂ ਹੀ ਸੰਗਤ ਮੇਰਾ ਇਕ ਵੱਡਾ ਬਾਗ਼ ਹੈ। ਜੇ ਉਹ ਇਸ ਥਾਂ ਬੇਰਸੀ ਚਾਹੁੰਦੇ ਹਨ ਤਾਂ ਕਾਰਜ ਪੂਰਨ ਹੋਣ ਵਿਚ ਜ਼ਰੂਰ ਵਿਘਨ ਵਿਆਪੇਗਾ॥ ੪੪॥

ਕਰਤਿ ਅਨਾਦਰ ਤਹਿਂ ਸਿਖ ਕੇਰਾ। ਤਿਹ ਕੇ ਸੰਗਿ ਹੋਤਿ ਹੈ ਮੇਰਾ।
ਕਜੋਂ ਸੁਖ ਪ੍ਰਾਪਤਿ ਹੋਵਹਿ ਤਿਨ ਕੋ। ਗਿਰਜੋ ਰਿਦੈ ਤੇ ਨਿਸ਼ਚਾ ਜਿਨ ਕੋ॥੪੫॥

ਉਨ੍ਹਾਂ ਨੇ ਮੇਰੇ ਸਿੱਖਾਂ ਦਾ ਅਨਾਦਰ ਕੀਤਾ ਹੈ, ਇਨ੍ਹਾਂ ਸਿੱਖਾਂ ਨਾਲ ਮੇਰਾ ਵੀ ਅਨਾਦਰ ਹੋਇਆ ਹੈ। ਉਨ੍ਹਾਂ ਨੂੰ ਕਿਵੇਂ ਸੁੱਖ ਪ੍ਰਾਪਤ ਹੋਵੇਗਾ, ਜਿਨ੍ਹਾਂ ਦੇ ਹਿਰਦੇ ਵਿਚੋਂ ਨਿਸ਼ਚਾ ਹੀ ਡਿੱਗ ਪਿਆ ਹੈ॥ ੪੫॥

ਪ੍ਰਿਯ ਮੇਰੇ ਸਿਖ ਜਹਿਂ ਚਲਿ ਜਾਵੈਂ। ਭੋਜਨ ਆਦਿਕ ਆਦਰ ਪਾਵੈਂ।
ਤੁਹਾਂ ਬਿਘਨ ਗਨ ਹੋਤਿ ਬਿਨਾਸ਼ਾ। ਪੂਰਨ ਕਰਹਿਂ ਤਿਨਹੁਂ ਕੀ ਆਸਾ॥੪੬॥

ਮੇਰੇ ਪਿਆਰੇ ਸਿੱਖ ਜਿੱਥੇ ਚਲ ਕੇ ਜਾਂਦੇ ਹਨ, ਉਥੇ ਹੀ ਉਹ ਭੋਜਨ ਆਦਿ ਬੜੇ ਆਦਰ ਨਾਲ ਪਾਉਂਦੇ ਹਨ। ਉਥੇ ਵਿਘਨ ਪਵੇਗਾ ਤੇ ਵਿਨਾਸ਼ ਹੋਵੇਗਾ, ਉਨ੍ਹਾਂ ਦੀ ਆਸ ਪੂਰੀ ਕਰਾਂਗੇ॥ ੪੬॥

ਜੇ ਕਰਿ ਗੁਰ ਘਰ ਕੋ ਪਕਵਾਨ। ਨਹੀਂ ਉਚਿਤ ਸਿੱਖਨ ਕੇ ਖਾਨ।
ਤੌ ਮਲੇਛ ਕੇ ਜੋਗ ਪਛਾਨੋ। ਬਲ ਤੇ ਕਰਹਿਂ ਆਨਿ ਕਰਿ ਖਾਨੋ॥ ੪੭॥

ਜੇ ਗੁਰੂ ਘਰ ਦੇ ਪਕਵਾਨ, ਸਿੱਖਾਂ ਦੇ ਖਾਣ ਵਾਸਤੇ ਉਚਿਤ ਨਹੀਂ ਹਨ ਤਾਂ ਇਨ੍ਹਾਂ ਪਕਵਾਨਾਂ ਨੂੰ ਫਿਰ ਮਲੇਛਾਂ ਦੇ ਯੋਗ ਸਮਝੋ, ਉਹ ਤਾਕਤ ਨਾਲ ਆ ਕੇ ਇਹ ਪਕਵਾਨ ਖਾ ਲੈਣਗੇ॥ ੪੭॥

ਹੋਹਿ ਅਮੰਗਲ, ਬਿਘਨ ਪਰੈ ਹੈਂ। ਨੀਕੋ ਕਾਜ ਨ ਪੂਰਨ ਹ੍ਵੈ ਹੈਂ'।
ਸੁਨਿ ਗੁਰੁ ਸ੍ਰਾਪ ਦਿਯੋ ਘਰ ਆਪੇ। ਸਰਬ ਸਿੱਖ ਤਬਿ ਥਰਹਰ ਕਾਂਪੇ॥੪੮॥

ਅਮੰਗਲ ਹੋਵੇਗਾ ਤੇ ਵਿਘਨ ਪਵੇਗਾ, ਚੰਗੇ ਢੰਗ ਨਾਲ ਕਾਰਜ ਪੂਰੇ ਨਹੀਂ ਹੋਣਗੇ।'' ਇਹ ਸੁਣ ਕੇ ਗੁਰੂ ਜੀ ਨੇ ਆਪਣੇ ਘਰ ਨੂੰ ਹੀ ਸ੍ਰਾਪ ਦੇ ਦਿੱਤਾ ਹੈ, ਸਾਰੇ ਸਿੱਖ ਥਰ-ਥਰ ਕੰਬਣ ਲੱਗ ਗਏ॥ ੪੮॥

*ਨੋਟ:- ਦਿਆਲੂ ਗੁਰੂ ਜੀ ਸਦਾ ਵਰ ਦਿੰਦੇ ਸਨ ਸਰਾਪ ਨਹੀਂ, ਕਵੀ ਨੇ ਇਕ ਅਚਨਚੇਤ ਵਾਪਰੀ ਘਟਨਾ ਨੂੰ ਗੁਰੂ ਜੀ ਦੇ ਸਰਾਪ ਵਿਚ ਬਦਲ ਦਿੱਤਾ ਹੈ। ਗੁਰੂ ਜੀ ਮਿਹਰ ਦੇ ਘਰ ਸਨ, ਉਹ ਕਦੇ ਗੁੱਸੇ ਵਿਚ ਨਹੀਂ ਸੀ ਆਉਂਦੇ। ਦੂਸਰਾ ਗੁਰੂ ਜੀ ਜਿਹੜੇ ਅੰਤਰਜਾਮੀ ਸਨ, ਇਸ ਘਟਨਾ ਬਾਰੇ ਪਹਿਲਾਂ ਹੀ ਜਾਣਦੇ ਸਨ, ਜਿਸ ਕਰਕੇ ਉਨ੍ਹਾਂ ਨੇ ਮੇਲ ਨੂੰ ਨਹੀਂ ਸੱਦਿਆ ਸੀ।*

ਕ੍ਰੁੱਧਤਿ ਬਦਨ ਦੇਖਿ ਗੁਰੁ ਕੇਰਾ। ਨਹਿਂ ਕੋ ਬੋਲ ਸਕਜੋ ਤਿਸ ਬੇਰਾ।
ਮੁਖ ਨੀਚੇ ਕਰਿ ਢਿਗਿ ਥਿਰ ਸਾਰੇ।-ਬਡੋ ਬਿਘਨ ਭਾ-ਰਿਦੇ ਬਿਚਾਰੇਂ॥੪੯॥

ਗੁਰੂ ਜੀ ਦਾ ਕ੍ਰੋਧ-ਭਰਿਆ ਚਿਹਰਾ ਵੇਖ ਕੇ, ਉਸ ਸਮੇਂ ਕੋਈ ਵੀ ਬੋਲ ਨਾ ਸਕਿਆ। ਸਾਰੇ ਮੂੰਹ ਨੀਵੇਂ ਕਰਕੇ ਬੈਠ ਗਏ। ਬਹੁਤ ਵੱਡਾ ਵਿਘਨ ਉਨ੍ਹਾਂ ਹਿਰਦੇ ਵਿਚ ਵਿਚਾਰਿਆ॥ ੪੯॥

ਤਿਹ ਛਿਨ ਇਕ ਆਯਹੁ ਹਲਵਾਈ। ਲਜਾਇ ਰਜਤਪਣ ਪੰਚ ਮਿਠਾਈ।
ਹਾਥ ਜੋਰਿ ਸੋ ਭਯੋ ਖਰੋਵਾ। 'ਸ੍ਰੀ ਗੁਰੁ ਜੀ ! ਮਮ ਕਾਰਜ ਹੋਵਾ॥ ੫੦॥

ਉਸ ਸਮੇਂ ਉਥੇ ਇਕ ਹਲਵਾਈ ਆਇਆ, ਉਹ ਪੰਜ ਰੁਪਈਆਂ ਦੀ ਮਠਿਆਈ ਲਿਆਇਆ। ਹੱਥ ਜੋੜ ਕੇ ਖਲੋ ਗਿਆ ਅਤੇ ਬੋਲਿਆ, ''ਹੇ ਗੁਰੂ ਜੀ ! ਮੇਰਾ ਕਾਰਜ ਹੋ ਗਿਆ ਹੈ॥ ੫੦॥

ਕਰੀ ਹੁਤੀ ਮੈਂ ਸੁੱਖ ਤੁਮਾਰੀ। ਆਸ ਪੁਰੀ ਤੇ ਲਜਾਇ ਅਗਾਰੀ'।
ਬਿਕਸੇ ਕੁਛ ਸਤਿਗੁਰੂ ਬਖਾਨੇ। 'ਦਿਹੁ ਸਿਖ ਸੰਗਤਿ ਕੋ ਇਹੁ ਖਾਨੇ'॥੫੧॥

ਮੈਂ ਤੁਹਾਡੀ ਸੁੱਖਨਾ ਮੰਨੀ ਹੋਈ ਸੀ, ਆਸ ਪੂਰੀ ਹੋਣ ਤੇ ਆਪ ਜੀ ਦੇ ਅੱਗੇ ਆਇਆ ਹਾਂ।" ਇਹ ਸੁਣ ਕੇ ਸਤਿਗੁਰੂ ਜੀ ਕੁਝ ਮੁਸਕਰਾਏ ਅਤੇ ਬੋਲੇ, "ਇਹ ਮਠਿਆਈ ਸਿੱਖ ਸੰਗਤਾਂ ਨੂੰ ਖਾਣ ਵਾਸਤੇ ਦੇਵੋ"॥ ੫੧॥

**ਬਾਕ ਮਾਨਿ ਸਿੱਖਨ ਸੋ ਲੀਨਿ। ਸਭਿ ਬਰਤਾਇ ਅਚਵਨੋ ਕੀਨਿ।**
**ਹੁਤੇ ਛੁਧਿਤਿ ਲੇ ਕੁਛ ਤ੍ਰਿਪਤਾਏ। ਥਿਰੇ ਸਰਬ ਹੀ ਨਿਜ ਨਿਜ ਥਾਏਂ॥ ੫੨॥**

ਹਲਵਾਈ ਨੇ ਗੁਰੂ ਜੀ ਦੀ ਗੱਲ ਮੰਨ ਕੇ ਮਠਿਆਈ ਸਾਰੇ ਸਿੱਖਾਂ ਵਿਚ ਵੰਡ ਦਿੱਤੀ, ਸਾਰੇ ਸਿੱਖਾਂ ਨੇ ਮਠਿਆਈ ਦਾ ਸੇਵਨ ਕੀਤਾ। ਜਿਹੜੇ ਬਹੁਤ ਭੁੱਖੇ ਸਨ, ਉਹ ਮਠਿਆਈ ਖਾ ਕੇ ਕੁਝ ਤ੍ਰਿਪਤ ਹੋ ਗਏ। ਸਾਰੇ ਹੀ ਆਪਣੇ ਆਪਣੇ ਥਾਵਾਂ ਤੇ ਬੈਠੇ ਰਹੇ॥ ੫੨॥

*ਛੇਵੀਂ ਰਾਸ ਦਾ ਦੂਸਰਾ ਅਧਿਆਇ ਸਮਾਪਤ ਹੋਇਆ॥ ੨॥*

# ਅਧਿਆਇ ਤੀਸਰਾ

## ਸ਼ਿਕਾਰ

*ਦੋਹਰਾ*- **ਸੁਨਿ ਸਤਿਗੁਰੁ ਕੇ ਸ੍ਰਾਪ ਕੋ ਸਕਲ ਰਹੇ ਬਿਸਮਾਇ।**
**ਸੁਧਿ ਦਮੋਦਰੀ ਢਿਗ ਗਈ ਬਹੁਤਿ ਬੈਠਿ ਪਛੁਤਾਇ॥ ੧॥**

ਗੁਰੂ ਜੀ ਦੇ ਸਰਾਪ ਨੂੰ ਸੁਣ ਕੇ ਸਾਰੇ ਬੜੇ ਹੈਰਾਨ ਰਹੇ, ਮਾਤਾ ਦਮੋਦਰੀ ਨੂੰ ਵੀ ਜਦ ਇਹ ਖਬਰ ਮਿਲੀ ਤਾਂ ਉਹ ਬੈਠ ਕੇ ਬਹੁਤ ਪਛਤਾਈ॥ ੧॥

*ਚੌਪਈ*- **ਸੰਕਟਿ ਪਾਇ ਬਿਸੂਰਤਿ ਭਾਰੀ। ਕੀਨਿ ਕਹਾਂ ਮੈਂ! ਨਹੀਂ ਬਿਚਾਰੀ।**
**ਪਤਿ ਕੀ ਆਇਸੁ ਮੋਰਿ ਮਿਟਾਈ। ਨਹਿਂ ਆਛੀ ਕਿਸ ਕੇ ਮਨ ਭਾਈ॥੨॥**

ਸੰਕਟ ਪਾ ਕੇ ਭਾਰੀ ਉਦਾਸ ਹੋ ਗਈ, ਕਹਿੰਦੀ ਸੀ ਮੈਂ ਇਹ ਕੀ ਕੀਤਾ ਹੈ, ਕੁਝ ਵਿਚਾਰਿਆ ਹੀ ਨਹੀਂ। ਮੈਂ ਪਤੀ ਦੇਵ ਦੀ ਆਗਿਆ ਮੋੜ ਦਿੱਤੀ, ਇਹ ਗੱਲ ਕਿਸੇ ਦੇ ਮਨ ਵੀ ਚੰਗੀ ਨਹੀਂ ਲੱਗੀ ਹੈ॥ ੨॥

**ਭਈ ਨਿਸਾ ਗੁਰੁ ਮਹਿਲੀਂ ਗਏ। ਬਰ ਪ੍ਰਯੰਕ ਪਰ ਬੈਠਤਿ ਭਏ।**
**ਚਲਿ ਦਮੋਦਰੀ ਤਿਸ ਛਿਨ ਆਈ। ਗੁਰੁ ਕੇ ਸ੍ਰਾਪ ਅਧਿਕ ਡਰਪਾਈ॥੩॥**

ਜਦ ਰਾਤ ਪਈ ਤਾਂ ਗੁਰੂ ਜੀ ਮਹਿਲਾਂ ਵਿਚ ਗਏ ਤੇ ਜਾ ਕੇ ਸ੍ਰੇਸ਼ਟ ਪਲੰਘ ਤੇ ਬੈਠ ਗਏ। ਉਸ ਸਮੇਂ ਮਾਤਾ ਦਮੋਦਰੀ ਜੀ ਚਲ ਕੇ ਉਨ੍ਹਾਂ ਦੇ ਪਾਸ ਆਈ, ਜਿਹੜੀ ਗੁਰੂ ਜੀ ਦੇ ਸਰਾਪ ਤੋਂ ਬਹੁਤ ਡਰੀ ਹੋਈ ਸੀ॥ ੩॥

**'ਮੁਝ ਏਕਲਿ ਕੀ ਸੁਤਾ ਨ ਕੋਈ। ਰਾਵਰ ਤੇ ਹੀ ਉਤਪਤਿ ਹੋਈ।**
**ਜਿਸ ਕੇ ਬਜਾਹਿ ਬਿਖੈ ਦਿਯ ਸ੍ਰਾਪ। ਚਹਜੋ ਅਮੰਗਲ ਕਰਿਬੇ ਆਪਿ॥੪॥**

ਕਹਿਣ ਲੱਗੀ, "ਇਹ ਪੁੱਤਰੀ ਮੇਰੀ ਇਕੱਲੀ ਦੀ ਨਹੀਂ ਹੈ, ਆਪ ਜੀ ਤੋਂ ਹੀ ਉਤਪੰਨ ਹੋਈ ਹੈ, ਜਿਸ ਦੇ ਵਿਆਹ ਬਾਰੇ ਸਰਾਪ ਦੇ ਦਿੱਤਾ ਹੈ, ਆਪ ਵਿਆਹ ਵਿਚ ਅਮੰਗਲ ਕਰਨਾ ਚਾਹੁੰਦੇ ਹੋ॥ ੪॥

ਅਪਰ ਸ਼ਕਤਿ ਕਿਸਿ ਮਹਿਂ ਜੋ ਮੋਰੈ। ਜਾਨੀ ਪਰਹਿ ਆਪਦਾ ਘੋਰੈ।
ਕਰਹੁ ਕ੍ਰਿਪਾ ਫੇਰਹੁ ਨਿਜ ਬੈਨ। ਨਾਂਹਿ ਤ ਊਜਰਿ ਹੋਵਹਿ ਐਨ॥ ੫॥

ਹੋਰ ਕਿਸ ਵਿਚ ਇਹ ਸ਼ਕਤੀ ਹੈ ਜਿਹੜਾ ਤੁਹਾਡੇ ਸਰਾਪ ਨੂੰ ਮੋੜ ਦੇਵੇ। ਜਾਪਦਾ ਹੈ ਬਹੁਤ ਵੱਡੀ ਬਿਪਤਾ ਪਵੇਗੀ। ਕਿਰਪਾ ਕਰਕੇ ਆਪਣੇ ਬਚਨਾਂ ਨੂੰ ਮੋੜ ਲਵੋ, ਨਹੀਂ ਤਾਂ ਸਾਡਾ ਘਰ ਉਜੜ ਜਾਵੇਗਾ॥ ੫॥

ਦੁਹਿਤਾ ਪ੍ਰਿਯਾ ਕੁਸ਼ਲ ਸੋਂ ਰਹੈ। ਮਹਾਂ ਬਿਘਨ ਘਰਿ ਪਰਿਬੋ ਚਹੈ।
ਰਹਹਿਂ ਬਰਾਤੀ ਕੁਸ਼ਲ ਸਮੇਤਿ। ਸੁਖ ਸੋਂ ਪਹੁਂਚਹਿਂ ਬਹੁਰ ਨਿਕੇਤ'॥ ੬॥

ਸਾਡੀ ਪਿਆਰੀ ਪੁੱਤਰੀ ਕੁਸ਼ਲ ਮੰਗਲ ਰਹੇ, ਇਹ ਸਾਡੀ ਕਾਮਨਾ ਹੋਣੀ ਚਾਹੀਦੀ ਹੈ, ਪਰ ਤੁਸੀਂ ਘਰ ਵਿਚ ਮਹਾਨ ਵਿਘਨ ਪਾਉਣਾ ਚਾਹੁੰਦੇ ਹੋ। ਸਾਰੇ ਬਰਾਤੀ ਕੁਸ਼ਲਤਾ ਸਮੇਤ ਰਹਿਣ, ਬਾਅਦ ਵਿਚ ਸੁੱਖ ਨਾਲ ਆਪਣੇ ਘਰ ਪਹੁੰਚਣ''॥ ੬॥

ਭਈ ਦੀਨ ਪਿਖਿ ਆਤੁਰ ਭਾਰੀ। ਸ੍ਰੀ ਹਰਿ ਗੋਵਿੰਦ ਗਿਰਾ ਉਚਾਰੀ।
'ਬਿਘਨ ਮੂਲ ਮਤਿ ਤੈਂ ਉਰ ਧਾਰਾਂ। ਕਜੋਂ ਨ ਕਰਤਿ ਅਬਿ ਅੰਗੀਕਾਰਾ॥ ੭॥

ਜਦ ਗੁਰੂ ਜੀ ਨੇ ਉਨ੍ਹਾਂ ਨੂੰ ਬਹੁਤ ਆਤਰ ਅਤੇ ਦੀਨ ਵੇਖਿਆ ਤਾਂ ਗੁਰੂ ਹਰਿਗੋਬਿੰਦ ਜੀ ਨੇ ਬਚਨ ਕੀਤੇ, ''ਵਿਘਨਾਂ ਦਾ ਮੂਲ ਮੱਤ ਤੂੰ ਹਿਰਦੇ ਵਿਚ ਧਾਰਨ ਕੀਤਾ, ਉਸ ਗ਼ਲਤੀ ਨੂੰ ਹੁਣ ਕਬੂਲ ਕਿਉਂ ਨਹੀਂ ਕਰਦੀ ਹੈਂ॥ ੭॥

ਗੁਰ ਕੇ ਸਿੱਖ ਲਖੇ ਅਸਿ ਖੋਟੇ। ਉਚਿਤ ਨ ਭੋਜਨ ਕੇ ਕਹਿ ਹੋਟੇ।
ਹੋਨਿਹਾਰਿ ਤਵ ਰਿਦੇ ਬਸਾਈ। ਕਰਿ ਔਗੁਨ ਕੋ ਪੁਨ ਪਛੁਤਾਈ॥ ੮॥

ਤੂੰ ਗੁਰੂ ਜੀ ਦੇ ਸਿੱਖਾਂ ਨੂੰ ਏਨੇ ਖੋਟੇ ਸਮਝਿਆ ਹੈ ਕਿ ਉਹ ਭੋਜਨ ਦੇ ਲਾਇਕ ਹੀ ਨਹੀਂ ਹਨ, ਇਸ ਲਈ ਉਨ੍ਹਾਂ ਨੂੰ ਭੋਜਨ ਦੇਣ ਤੋਂ ਵਰਜ ਦਿੱਤਾ। ਤੂੰ ਆਪਣੇ ਹਿਰਦੇ ਵਿਚ ਹੋਣੀ ਨੂੰ ਵਸਾਇਆ ਹੋਇਆ ਹੈ ਤੇ ਔਗੁਣ ਕਰਕੇ ਫਿਰ ਪਛਤਾਉਂਦੀ ਹੈਂ॥ ੮॥

ਕੁਛੁ ਆਛੋ ਫਲ ਜਾਨਜੋ ਜਾਇ। ਨਰ ਗਨ ਮਹਿਂ ਕੁਸ਼ਲੀ ਬਨਿ ਆਇ।
ਅਪਰ ਬਿਘਨ ਸੋ ਹਟਹਿਂ ਨ ਕੈਸੇ। ਭਯੋ ਬਾਕ ਹੋਯਹੁ ਚਹਿ ਤੈਸੇ'॥ ੯॥

ਪਰ ਫਿਰ ਵੀ ਤੇਰੇ ਪਛਤਾਵੇ ਦਾ ਕੋਈ ਚੰਗਾ ਫਲ ਜਾਣਿਆ ਜਾਂਦਾ ਹੈ। ਬਰਾਤ ਦੇ ਮਨੁੱਖਾਂ ਦਾ ਸੁਖ ਅਨੰਦ ਬਣਿਆ ਰਹੇਗਾ। ਦੂਸਰੇ ਵਿਘਨ ਕਿਸੇ ਤਰ੍ਹਾਂ ਵੀ ਨਹੀਂ ਹਟਣਗੇ, ਜਿਵੇਂ ਬਚਨ ਹੋਇਆ ਹੈ ਉਸ ਤਰ੍ਹਾਂ ਹੀ ਪੂਰਾ ਹੋਵੇਗਾ''॥ ੯॥

ਕੁਛ ਦਮੋਦਰੀ ਹਰਖਤਿ ਹੋਈ। ਨਰ ਗਨ ਵਿਖੈ ਕੁਸ਼ਲ ਰਹਿ ਜੋਈ।
ਸੁਖ ਸੋਂ ਜਾਇਂ ਬਰਾਤੀ ਘਰ ਕੋ। ਤਊ ਡਰਤਿ ਉਰ ਲਾਗਤਿ ਧਰਕੋ॥ ੧੦॥

ਇਹ ਸੁਣ ਕੇ ਮਾਤਾ ਦਮੋਦਰੀ ਥੋੜਾ ਕੁ ਪ੍ਰਸੰਨ ਹੋਈ, ਸਾਰੇ ਮਨੁੱਖ ਕੁਸ਼ਲ ਅਨੰਦ ਨਾਲ ਰਹਿਣਗੇ ਅਤੇ ਸਾਰੇ ਬਰਾਤੀ ਖੁਸ਼ੀ-ਖੁਸ਼ੀ ਘਰ ਨੂੰ ਵਾਪਸ ਜਾਣਗੇ। ਉਸੇ ਹੀ ਡਰ ਦਾ ਦਿਲ ਵਿਚ ਧੜਕਾ ਲੱਗਾ ਹੋਇਆ ਸੀ॥ ੧੦॥

ਮੁਖ ਕੁਮਲਾਇ ਸਸ਼ੰਕਤਿ ਹੋਈ। ਦਹਿਨ ਬਿਲੋਚਨ ਫਰਕਤਿ ਜੋਈ।
ਦਾਰੁਨ ਕਾਕ ਸ਼ਬਦ ਕੋ ਕਰੈ। ਗ੍ਰਿੱਧਨਿ ਸਹਤ ਭ੍ਰਮਤਿ ਘਰ ਥਿਰੈ॥ ੧੧॥

ਚਿਹਰਾ ਕੁਮਲਾ ਗਿਆ ਸੀ ਤੇ ਸ਼ੰਕਿਆਂ ਸਹਿਤ ਹੋ ਗਈ। ਸੱਜੀ ਅੱਖ ਫਰਕਦੀ ਸੀ, ਜਿਸ ਬਾਰੇ ਇਹ ਸ਼ੰਕਾ ਹੈ ਕਿ ਇਸਤਰੀਆਂ ਦੀ ਸੱਜੀ ਅੱਖ ਫਰਕਣਾ ਮਾੜਾ ਸ਼ਗਨ ਹੈ। ਕਾਂ ਬੜੀ ਉੱਚੀ-ਉੱਚੀ ਕੁਰਲਾ ਰਿਹਾ ਸੀ ਤੇ ਗਿਰਝਾਂ ਸਹਿਤ ਘਰ ਦੇ ਉਪਰ ਮੰਡਲਾ ਰਿਹਾ ਸੀ॥ ੧੧॥

ਮਹਾਂ ਉਦਾਸ ਦਿਵਸ ਦਿਖਿਯੰਤੇ। ਮਹਾਂ ਅਮੰਗਲ ਨਿਮਿਤ ਦ੍ਰਸੰਤੇ।
ਸਿਮਰਤਿ ਸਾਸੂ ਕੋ ਤਿਹ ਸਮੈ। ਤਿਸ ਕੇ ਅਛਤ ਫਿਕਰ ਨਹਿਂ ਹਮੈ॥ ੧੨॥

ਮਹਾਂ ਉਦਾਸ ਦਿਨ ਦਿਖਾਈ ਦੇ ਰਿਹਾ ਸੀ, ਬਹੁਤ ਭੈੜੇ ਸ਼ਗਨ ਨਜ਼ਰੀਂ ਪੈ ਰਹੇ ਸਨ। ਉਸ ਸਮੇਂ ਮਾਤਾ ਦਮੋਦਰੀ ਨੇ ਆਪਣੀ ਸੱਸ ਮਾਤਾ ਗੰਗਾ ਜੀ ਨੂੰ ਯਾਦ ਕੀਤਾ, ਉਨ੍ਹਾਂ ਨਾਲੋਂ ਚੰਗਾ ਹੋਰ ਕਿਸੇ ਨੂੰ ਸਾਡਾ ਫਿਕਰ ਨਹੀਂ ਹੈ॥ ੧੨॥

ਜਿਸਿ ਕੇ ਜੀਵਤਿ ਰਹੇ ਸੁਖਾਰੇ। ਨਿਜ ਦੁਖ ਕਿਸਿ ਕੇ ਨਿਕਟ ਉਚਾਰੇਂ।
ਹੁਈ ਹੁਤੀ ਜੇ ਮੁਝ ਤੇ ਬੁਰੀ। ਸੁਨਿ ਕਰਿ ਜਗ ਗੁਰੁ ਛਿਮਾ ਨ ਕਰੀ॥ ੧੩॥

ਜਿਨ੍ਹਾਂ ਦੇ ਜੀਉਂਦਿਆਂ ਅਸੀਂ ਬਹੁਤ ਸੁਖੀ ਰਹੇ ਹਾਂ, ਆਪਣੇ ਦੁਖ ਨੂੰ ਹੁਣ ਕਿਸ ਦੇ ਪਾਸ ਬਿਆਨ ਕਰਾਂ, ਜਿਹੜੀ ਮੈਥੋਂ ਮਾੜੀ ਗੱਲ ਹੋ ਗਈ ਹੈ, ਜਿਸ ਨੂੰ ਸੁਣ ਕੇ ਜਗਤ ਗੁਰੂ ਨੇ ਮੁਆਫ ਨਹੀਂ ਕੀਤਾ॥ ੧੩॥

ਕਿਮਿ ਬੀਤਹਿਗੀ ਬਜਾਹ ਮਝਾਰੇ। ਬੁਰੇ ਸ਼ਗੁਨ ਸਭਿ ਜਾਹਿਂ ਨਿਹਾਰੇ।
ਨਹਿਂ ਸਨਬੰਧੀ ਮੇਲਿ ਬੁਲਾਯੋ। ਬਹੁਰ ਕ੍ਰੋਪ ਕੈ ਸ੍ਰਾਪ ਅਲਾਯੋ॥ ੧੪॥

ਵਿਆਹ ਦੇ ਵਿਚ ਕਿਵੇਂ ਬੀਤੇਗੀ, ਸਾਰਿਆਂ ਨੇ ਜਿਹੜੇ ਬੁਰੇ ਸ਼ਗਨ ਵੇਖੇ ਹਨ। ਆਪਣੇ ਸਾਕਾਂ ਸਬੰਧੀਆਂ ਦਾ ਮੇਲ ਵੀ ਨਹੀਂ ਬੁਲਾਇਆ ਹੈ, ਬਾਅਦ ਵਿਚ ਗੁੱਸੇ ਵਿਚ ਆ ਕੇ ਸਰਾਪ ਦੇ ਦਿੱਤਾ ਹੈ॥ ੧੪॥

ਇੱਤਜਾਦਿਕ ਬਹੁ ਰਿਦੈ ਬਿਚਾਰਤਿ। ਉਰ ਦਮੋਦਰੀ ਚਿੰਤਾ ਆਰਤਿ।
ਗੁਰੁ ਘਰ ਕੋ ਇਮਿ ਭਾ ਬਿਰਤਾਂਤਿ। ਰਚਜੋ ਬਜਾਹ ਕਰਿ ਤਜਾਰੀ ਦਾਤਿ॥੧੫॥

ਇੱਤਿਆਦਿ ਹਿਰਦੇ ਵਿਚ ਬਹੁਤ ਕੁਝ ਵਿਚਾਰਦੀ ਹੈ, ਮਾਤਾ ਦਮੋਦਰੀ ਹਿਰਦੇ ਵਿਚ ਚਿੰਤਾ ਨਾਲ ਆਤਰ ਹੋ ਗਈ ਹੈ। ਗੁਰੂ ਘਰ ਦਾ ਇਸ ਤਰ੍ਹਾਂ ਬਿਰਤਾਂਤ ਹੋਇਆ, ਦਾਜ ਦੀ ਤਿਆਰੀ ਕਰਕੇ ਵਿਆਹ ਰਚ ਦਿੱਤਾ॥ ੧੫॥

ਅਬਿ ਸੁਣੀਯਹਿ ਜਿਮਿ ਪਰਜੋ ਬਿਗਾਰ। ਭਯੋ ਜੁੱਧ ਬਹੁ ਭਟਨਿ ਸੰਘਾਰਿ।
ਲਵਪੁਰਿ ਸ਼ਾਹਜਹਾਂ ਕਿਯ ਬਾਸਾ। ਅਨਗਨ ਚਮੂੰ ਧਰੀ ਚਹੁੰ ਪਾਸਾ॥ ੧੬॥

ਹੁਣ ਸੁਣੋ ਜਿਵੇਂ ਵਿਗਾੜ ਪਿਆ, ਜਿਸ ਕਾਰਨ ਵੱਡਾ ਯੁੱਧ ਹੋਇਆ ਤੇ ਕਈ ਸੂਰਮੇ ਮਾਰੇ ਗਏ। ਸ਼ਾਹਜਹਾਂ ਲਾਹੌਰ ਵਿਚ ਰਹਿੰਦਾ ਸੀ, ਅਣਗਿਣਤ ਫੌਜ ਉਸ ਚਾਰੇ ਪਾਸੇ ਧਾਰਨ ਕੀਤੀ ਹੋਈ ਸੀ॥ ੧੬॥

ਪੈਦਲ ਬ੍ਰਿੰਦ ਕਰੇ ਬਹੁ ਡੇਰੇ। ਤਿਮਿ ਹਯ ਕੇ ਅਸੁਵਾਰਿ ਘਨੇਰੇ।
ਗਨ ਮਤੰਗ ਚਿੰਘਾਰਤਿ ਖਰੇ। ਕੰਚਨ ਰਜਤ ਝੂਲ਼ ਪਰਵਰੇ॥ ੧੭॥

ਉਸ ਦੇ ਡੇਰੇ ਵਿਚ ਵੱਡੀ ਗਿਣਤੀ ਵਿਚ ਪੈਦਲ ਫੌਜ ਰਹਿੰਦੀ ਸੀ, ਇਸ ਤਰ੍ਹਾਂ ਘੋੜ-ਸਵਾਰ ਫੌਜ ਵੀ ਬਹੁਤ ਸੀ। ਵੱਡੀ ਗਿਣਤੀ ਵਿਚ ਖੜੇ ਹਾਥੀ ਚਿੰਘਾੜ ਰਹੇ ਸਨ। ਉਨ੍ਹਾਂ ਉਤੇ ਸੋਨੇ ਚਾਂਦੀ ਦੇ ਝੂਲ ਪਾਏ ਹੋਏ ਸਨ॥ ੧੭॥

ਚਹੂੰ ਦਿਸ਼ਿਨਿ ਕੋ ਧਨ ਗਨ ਆਵੈ। ਦੰਡ ਭਰੈਂ ਸਗਰੇ ਡਰਪਾਵੈਂ।
ਅਵਨੀ ਤਲ ਮਹਿਂ ਅਸ ਨਹਿਂ ਕੋਈ। ਲੋਹਾ ਲੇਹਿ ਸਮੁਖ ਹੁਇ ਜੋਈ॥੧੮॥

ਚਾਰੇ ਪਾਸਿਆਂ ਤੋਂ ਵੱਡੀ ਗਿਣਤੀ ਵਿਚ ਧਨ ਆਉਂਦਾ ਸੀ, ਸਾਰੇ ਲੋਕ ਡਰਦੇ ਮਾਰੇ ਡਨ ਭਰਦੇ ਸਨ। ਧਰਤੀ ਉਤੇ ਅਜਿਹਾ ਤਾਕਤਵਰ ਕੋਈ ਨਹੀਂ ਸੀ, ਜਿਹੜਾ ਉਸ ਦੇ ਸਾਹਮਣੇ ਹੋ ਕੇ ਲੋਹੇ ਨਾਲ ਲੋਹੇ ਨੂੰ ਭੇੜਦਾ, ਭਾਵ ਉਸ ਨਾਲ ਜੰਗ ਕਰਦਾ॥ ੧੮॥

ਚੱਕ੍ਰਵਰਤਿ ਜਿਮਿ ਪ੍ਰਥਮ ਮਹਾਨੇ। ਅਬਿ ਕਲਿ ਮਹਿਂ ਇਹ ਤਿਨਹੁਂ ਸਮਾਨੇ।
ਦਸ ਹਜ਼ਾਰ ਤੋਪਾਂ ਜਿਹ ਸੰਗਿ। ਛੁਟਹਿਂ, ਸ਼ਕਤਿ ਜਿਨਿ ਦੇ ਗਿਰ ਭੰਗ॥੧੯॥

ਉਹ ਧਰਤੀ ਉਤੇ ਮਹਾਨ ਚੱਕ੍ਰਵਰਤੀ ਰਾਜਾ ਸੀ, ਜਿਵੇਂ ਕਿ ਪਹਿਲੇ ਚੱਕ੍ਰਵਰਤੀ ਰਾਜੇ ਹੁੰਦੇ ਸਨ। ਹੁਣ ਕਲਿਜੁਗ ਵਿਚ ਇਹ ਬਾਦਸ਼ਾਹ ਉਨ੍ਹਾਂ ਰਾਜਿਆਂ ਸਮਾਨ ਸੀ। ਉਸ ਦੇ ਪਾਸ ਦਸ ਹਜ਼ਾਰ ਤੋਪਾਂ ਸਨ, ਜਿਨ੍ਹਾਂ ਦੀ ਸ਼ਕਤੀ ਨਾਲ ਪਹਾੜ ਵੀ ਢਹਿ ਜਾਂਦੇ ਸਨ॥ ੧੯॥

**ਅਰਹਿਂ ਦੁਰਗ ਇਹੁ ਬਪੁਰੇ ਕਹਾਂ। ਥਰਹਰ ਧਰ ਕੰਪਾਵਤਿ ਮਹਾਂ।**
**ਅਰਧ ਲੱਛ ਰਹਿਂ ਤਜਾਰ ਜਮੂਰੇ। ਰਣ ਮਹਿਂ ਰਿਪੁਨਿ ਪ੍ਰਹਾਰਹਿਂ ਦੂਰੇ॥੨੦॥**

ਇਨ੍ਹਾਂ ਤੋਪਾਂ ਦੇ ਅੱਗੇ ਕਿਲ੍ਹੇ ਵਿਚਾਰੇ ਕੀ ਸਨ, ਸਾਰੀ ਧਰਤੀ ਥਰ-ਥਰ ਕੰਬਦੀ ਹੈ। ਅੱਧ ਲੱਖ ਛੋਟੀਆਂ ਤੋਪਾਂ ਹਰ ਵੇਲੇ ਤਿਆਰ ਰਹਿੰਦੀਆਂ ਹਨ, ਜਿਹੜੀਆਂ ਰਣਖੇਤਰ ਵਿਚ ਦੁਸ਼ਮਣ ਨੂੰ ਬਹੁਤ ਦੂਰ ਤੋਂ ਮਾਰ ਸਕਦੀਆਂ ਹਨ॥ ੨੦॥

**ਬਡ ਸਮਾਜ ਸੋਂ ਉਤਰਜੋ ਸ਼ਾਹੂ। ਸੇਵਹਿਂ ਸਭਿ ਛਿਤਿ ਕੇ ਨਰਨਾਹੂ।**
**ਇਕ ਦਿਨ ਨਿਕਸਜੋ ਲਵਪੁਰਿ ਛੋਰਾ। ਕਰਿ ਕੈ ਸਦਨ ਸੁਧਾਸਰ ਓਰਾ॥੨੧॥**

ਬਹੁਤ ਸਾਜ਼ੋ-ਸਾਮਾਨ ਅਤੇ ਸੈਨਾ ਸਹਿਤ ਬਾਦਸ਼ਾਹ ਨੇ ਉਤਾਰਾ ਕੀਤਾ, ਜਿਸ ਦੀ ਧਰਤੀ ਦੇ ਸਾਰੇ ਮਨੁੱਖ ਅਧੀਨਗੀ ਮੰਨਦੇ ਹਨ। ਇਕ ਦਿਨ ਬਾਦਸ਼ਾਹ ਲਾਹੌਰ ਨੂੰ ਛੱਡ ਕੇ ਬਾਹਰ ਨਿਕਲਿਆ ਤੇ ਅੰਮ੍ਰਿਤਸਰ ਵਾਲੇ ਪਾਸੇ ਜੰਗਲ ਵਿਚ ਆਇਆ॥ ੨੧॥

**ਕਾਨਨ ਮਹਿਂ ਗਨ ਜੀਵਨਿ ਘਾਵੈ। ਸ੍ਵਾਨਨਿਤੇ ਗਨ ਮ੍ਰਿਗਨਿ ਗਹਾਵੈ।**
**ਕਰਤਿ ਅਖੇਰ ਆਧਿ ਮਗ ਆਵਾ। ਸ਼੍ਰਮਤਿ ਸ਼ਾਹੁ ਤਹਿਂ ਕੁਛ ਅਲਸਾਵਾ॥੨੨॥**

ਜੰਗਲ ਵਿਚ ਆ ਕੇ ਜਾਨਵਰਾਂ ਨੂੰ ਮਾਰਨ ਲੱਗਾ, ਅਤੇ ਕੁੱਤਿਆਂ ਨੂੰ ਹਿਰਨ ਫੜਵਾਉਣ ਲੱਗਾ, ਸ਼ਿਕਾਰ ਖੇਡਦਾ ਅੰਮ੍ਰਿਤਸਰ ਤੇ ਲਾਹੌਰ ਦੇ ਅੱਧ ਵਿਚ ਆ ਗਿਆ। ਬਾਦਸ਼ਾਹ ਥੱਕ ਜਾਣ ਕਾਰਨ ਆਰਾਮ ਕਰਨ ਲੱਗਾ॥ ੨੨॥

**ਕਰਜੋ ਨਿਵੇਸ ਨਿਸਾ ਬਿਸਰਾਮਾ। ਲਗੇ ਤਹਾਂ ਤੰਬੂ ਅਭਿਰਾਮਾ।**
**ਬ੍ਰਿੰਦ ਬਾਹਨੀ ਉਮਡਤਿ ਆਈ। ਕਰਿ ਦੀਨਿਸਿ ਡੇਰਾ ਚਹੁਂ ਘਾਈ॥੨੩॥**

ਬਾਦਸ਼ਾਹ ਨੇ ਰਾਤ ਨੂੰ ਜੰਗਲ ਵਿਚ ਹੀ ਵਿਸ਼ਰਾਮ ਕੀਤਾ, ਉਥੇ ਬਹੁਤ ਸੁੰਦਰ ਤੰਬੂ ਲਾਏ ਗਏ। ਬਹੁਤ ਫੌਜ ਵੀ ਉਮਡਦੀ ਆ ਗਈ ਤੇ ਆ ਕੇ ਬਾਦਸ਼ਾਹ ਦੇ ਚਾਰੇ ਪਾਸੇ ਡੇਰਾ ਲਾ ਲਿਆ॥ ੨੩॥

**ਗਜ ਬਾਜੀ ਨੇ ਬਨ ਮਥਿ ਗੇਰਾ। ਉਤਰਜੋ ਲਸ਼ਕਰ ਸ਼ਾਹੁ ਘਨੇਰਾ।**
**ਗਨ ਉਮਰਾਵ ਚਮੂੰ ਜੁਤਿ ਆਇ। ਜੋ ਨਿਤ ਕਰਹਿਂ ਸਲਾਮਨਿ ਜਾਇ॥੨੪॥**

ਹਾਥੀ ਘੋੜਿਆਂ ਨੇ ਸਾਰਾ ਜੰਗਲ ਹੀ ਗਾਹ ਸੁੱਟਿਆ, ਬਾਦਸ਼ਾਹ ਦੇ ਵੱਡੇ ਲਸ਼ਕਰ ਨੇ ਉਥੇ ਉਤਾਰਾ ਕੀਤਾ। ਬਹੁਤ ਉਮਰਾਵਾਂ ਦੀਆਂ ਫੌਜਾਂ ਵੀ ਇਕੱਠੀਆਂ ਹੋ ਕੇ ਆਈਆਂ। ਜਿਹੜੇ ਸਦਾ ਹੀ ਬਾਦਸ਼ਾਹ ਨੂੰ ਜਾ ਕੇ ਸਲਾਮ ਕਰਦੇ ਸਨ॥ ੨੪॥

**ਖਾਨ ਪਾਨ ਕਰਿ ਕੈ ਸਮੁਦਾਈ। ਸੁਪਤਿ ਜਥਾ ਸੁਖ ਰਾਤਿ ਬਿਤਾਈ।**
**ਭਈ ਪ੍ਰਾਤ ਪਿਖਿ ਜਾਗਜੋ ਸ਼ਾਹੂ। ਕਰਨਿ ਅਖੇਰ ਚਹਿਤਿ ਚਿਤ ਮਾਂਹੂ॥੨੫॥**

ਸਾਰੀ ਸੈਨਾ ਅਤੇ ਹਾਕਮਾਂ ਨੇ ਖਾ ਪੀ ਕੇ ਬੜੇ ਸੁਖ ਨਾਲ ਸੌਂ ਕੇ ਉਥੇ ਰਾਤ ਬਤੀਤ ਕੀਤੀ। ਜਦ ਸਵੇਰ ਹੋਈ ਤਾਂ ਬਾਦਸ਼ਾਹ ਜਾਗਿਆ, ਚਿੱਤ ਵਿਚ ਉਹ ਸ਼ਿਕਾਰ ਖੇਡਣਾ ਚਾਹੁੰਦਾ ਸੀ॥ ੨੫॥

**ਗਨ ਚੀਤੇ ਅਰੁ ਸ੍ਵਾਨਿ ਬਿਸਾਲੇ। ਭੱਖਜਤਿ ਆਮਿਖ ਘ੍ਰਿਤ ਬਲ ਵਾਲੇ।**
**ਬਹਿਰੀ, ਬਾਜ, ਕੁਹੀ, ਬਹੁ ਸ਼ਿਕਰੇ। ਲਗਰ, ਝਗਰ, ਜੁਰਰੇ, ਖਗ ਪਕਰੇ॥੨੬॥**

ਉਸ ਪਾਸ ਬਹੁਤ ਚੀਤੇ ਤੇ ਕੁੱਤੇ ਸਨ, ਜਿਹੜੇ ਮਾਸ ਤੇ ਘਿਉ ਖਾ ਖਾ ਕੇ ਬਹੁਤ ਬਲਵਾਨ ਹੋ ਗਏ ਸਨ। ਉਨ੍ਹਾਂ ਤੋਂ ਉਪਰੰਤ ਬਹੁਤ ਬਾਜ਼ ਅਤੇ ਬਾਜ਼ ਜਾਤੀ ਦੇ ਹੋਰ ਸ਼ਿਕਾਰੀ ਪੰਛੀ ਜਿਵੇਂ ਬਹਿਰੀਆਂ, ਕੁਹੀਆਂ, ਸ਼ਿਕਰੇ, ਲਗਰ, ਝਗਰ ਅਤੇ ਜੁਰਰੇ ਆਦਿ ਪੰਛੀਆਂ ਨੂੰ ਫੜਨ ਵਾਸਤੇ ਰੱਖੇ ਸਨ॥ ੨੬॥

**ਬਾਜ, ਜੁਹੀ ਲੀਨੇ ਗਨ ਆਯੋ। ਪਿਖਹਿ ਤਮਾਸ਼ਾ ਆਵਤਿ ਧਾਯੋ।**
**ਨਿਕਟਿ ਸੁਧਾਸਰਿ ਪਹੁੰਚੇ ਆਇ। ਕੋਸ ਛਿਸਾਤ ਸੁ ਰਹਿਗੀ ਥਾਇਂ॥ ੨੭॥**

ਬਾਜ਼ ਅਤੇ ਜੁਹੀਆਂ ਬਹੁਤ ਵੱਡੀ ਗਿਣਤੀ ਵਿਚ ਆਏ, ਆਉਂਦੇ ਹੋਏ ਉਨ੍ਹਾਂ ਪਾਸੋਂ ਪੰਛੀਆਂ ਨੂੰ ਫੜਵਾਉਣ ਦਾ ਤਮਾਸ਼ਾ ਵੇਖਦੇ ਸਨ। ਸ਼ਿਕਾਰ ਖੇਡਦੇ-ਖੇਡਦੇ ਅੰਮ੍ਰਿਤਸਰ ਦੇ ਨੇੜੇ ਆ ਗਏ, ਅੰਮ੍ਰਿਤਸਰ ਤੋਂ ਕੇਵਲ ਛੇ ਸੱਤ ਕੋਹ ਹੀ ਦੂਰ ਰਹਿ ਗਏ ਸਨ॥ ੨੭॥

**ਇਤਿ ਤੇ ਸਤਿਗੁਰੁ ਚਹਜੋ ਅਖੇਰੇ। ਬਲੀ ਤੁਰੰਗ ਮੰਗਾਯਹੁ ਨੇਰੇ।**
**ਗਨ ਸੁਭਟਨਿ ਕੋ ਸੁਧਿ ਜਬਿ ਹੋਈ। ਭਏ ਤਜਾਰਿ ਤੂਰਨਿ ਸਭਿ ਕੋਈ॥ ੨੮॥**

ਏਧਰ ਸਤਿਗੁਰੂ ਹਰਿਗੋਬਿੰਦ ਸਾਹਿਬ ਸ਼ਿਕਾਰ ਖੇਡਣਾ ਚਾਹੁੰਦੇ ਸਨ, ਉਨ੍ਹਾਂ ਨੇ ਇਕ ਬਲਵਾਨ ਘੋੜੇ ਨੂੰ ਆਪਣੇ ਪਾਸ ਮੰਗਵਾਇਆ। ਜਦ ਸੂਰਬੀਰ ਯੋਧਿਆਂ ਨੂੰ ਇਸ ਗੱਲ ਦਾ ਪਤਾ ਲੱਗਾ, ਤਾਂ ਉਹ ਵੀ ਸਾਰੇ ਤੁਰਤ ਤਿਆਰ ਹੋ ਗਏ॥ ੨੮॥

**ਹਯਨਿ ਜ਼ੀਨ ਪਾਏ ਤਤਕਾਲਾ। ਬਸਤ੍ਰ ਸ਼ਸਤ੍ਰ ਸਭਿ ਧਰੇ ਬਿਸਾਲਾ।**
**ਚਢੇ ਤੁਰਤਿ ਸਤਿਗੁਰੁ ਢਿਗ ਆਏ। ਨਿਜ ਕੰਧਨਿ ਬੰਦੂਕ ਟਿਕਾਏ॥ ੨੯॥**

ਸਿੱਖ ਯੋਧਿਆਂ ਨੇ ਤੁਰਤ ਘੋੜਿਆਂ ਤੇ ਕਾਠੀਆਂ ਕੱਸ ਲਈਆਂ ਤੇ ਵਿਸ਼ਾਲ ਬਸਤਰ ਤੇ ਸ਼ਸਤਰ ਧਾਰਨ ਕਰ ਲਏ। ਉਹ ਘੋੜਿਆਂ ਤੇ ਸਵਾਰ ਹੋ ਕੇ ਸਤਿਗੁਰੂ ਜੀ ਪਾਸ ਆ ਗਏ, ਆਪਣੇ ਮੋਢਿਆਂ ਤੇ ਉਨ੍ਹਾਂ ਬੰਦੂਕਾਂ ਟਿਕਾਈਆਂ ਹੋਈਆਂ ਸਨ॥ ੨੯॥

**ਕਿਹ ਤੋਮਰ ਕਿਹ ਗਹੀ ਕਮਾਨ। ਇਸ ਪ੍ਰਕਾਰ ਹੋਏ ਸਵਧਾਨ।**
**ਸਤਿਗੁਰ ਗਰੇ ਖੜਗ ਕੋ ਪਾਏ। ਧਰਿ ਤਰਕਸ਼ ਕਟ ਕਸੀ ਸੁਹਾਏ॥ ੩੦॥**

ਕਿਸੇ ਨੇ ਨੇਜ਼ਾ ਭਾਲਾ ਫੜਿਆ ਹੋਇਆ ਸੀ ਤੇ ਕਿਸੇ ਨੇ ਤੀਰ ਕਮਾਨ ਧਾਰਨ ਕੀਤਾ ਹੋਇਆ ਸੀ, ਇਸ ਤਰ੍ਹਾਂ ਸਾਰੇ ਸਾਵਧਾਨ ਹੋ ਗਏ ਸਨ। ਸਤਿਗੁਰੂ ਜੀ ਨੇ ਗਲ ਵਿਚ ਤਲਵਾਰ ਪਾਈ ਹੋਈ ਸੀ ਅਤੇ ਤੀਰਾਂ ਦੇ ਭੱਥੇ ਕਮਰ ਨਾਲ ਬੱਧੇ ਹੋਏ ਬੜੇ ਸ਼ੋਭ ਰਹੇ ਸਨ॥ ੩੦॥

**ਕੰਧੈ ਧਨੁਖ ਕਠੋਰ ਕਰਾਲਾ। ਭਏ ਤਜਾਰਿ ਸਤਿਗੁਰ ਤਤਕਾਲਾ।**
**ਚੰਚਲ ਬਲੀ ਕੁਮੈਤ ਸੁ ਬਾਜਿ। ਆਰੋਹੇ ਗਹਿ, ਕਰ ਧਰਿ ਬਾਜ॥ ੩੧॥**

ਮੋਢੇ ਤੇ ਬੜੀ ਵਿਕਰਾਲ ਅਤੇ ਸਖ਼ਤ ਧਨੁੱਖ ਪਹਿਨੀ ਹੋਈ ਸੀ, ਸਤਿਗੁਰੂ ਜੀ ਵੀ ਤੁਰਤ ਤਿਆਰ ਹੋ ਗਏ। ਜਿਸ ਘੋੜੇ ਉਤੇ ਸਵਾਰੀ ਕਰਨੀ ਸੀ, ਉਹ ਬੜਾ ਚੰਚਲ, ਬਲਵਾਨ ਅਤੇ ਲਾਲ ਰੰਗ ਦਾ ਸੀ। ਘੋੜੇ ਦੀਆਂ ਵਾਗਾਂ ਫੜ ਕੇ ਉਪਰ ਚੜ੍ਹ ਗਏ ਤੇ ਹੱਥ ਉਤੇ ਬਾਜ਼ ਨੂੰ ਧਾਰਨ ਕਰ ਲਿਆ॥ ੩੧॥

**ਜੁਰਰੇ, ਕੁਹੀ, ਸ੍ਵਾਨ ਬਲਵੰਤੇ। ਮੀਰ ਸ਼ਿਕਾਰ ਸੰਗਿ ਗਮਨੰਤੇ।**
**ਦੁਇ ਤ੍ਰੈ ਕੋਸ ਫਿਰੇ ਬਨ ਗਾਹਤਿ। ਹਨਿਬੇ ਸੂਕਰ, ਸਸੇ ਉਮਾਹਤਿ॥ ੩੨॥**

ਸ਼ਿਕਾਰੀ ਪੰਛੀ ਜੁਰਰੇ ਅਤੇ ਕੁਹੀਆਂ ਅਤੇ ਕੁੱਤੇ ਬਹੁਤ ਬਲਵਾਨ ਸਨ, ਉਹ ਹਮੇਸ਼ਾਂ ਸ਼ਿਕਾਰ ਖੇਡਣ ਸਮੇਂ ਨਾਲ ਜਾਂਦੇ ਸਨ। ਉਹ ਜੰਗਲ ਵਿਚ ਵਿਚਰਦੇ ਹੋਏ ਦੋ ਤਿੰਨ ਕੋਹ ਤਕ ਫਿਰੇ, ਬਹੁਤ ਸੂਰਾਂ ਅਤੇ ਖ਼ਰਗੋਸ਼ਾਂ ਦਾ ਸ਼ਿਕਾਰ ਕੀਤਾ॥ ੩੨॥

ਆਗਾ ਸ਼ਾਹ ਜਹਾਂ ਕੋ ਜਹਾਂ। ਸ੍ਰੀ ਹਰਿਗੋਵਿੰਦ ਗਮਨੇ ਤਹਾਂ।
ਚਤੁਰ ਕੋਸ ਕੋ ਅੰਤਰ ਰਹਜੋ। ਕਰਜੋ ਅਖੇਰ ਜਿਤਿਕ ਚਿਤ ਚਹਜੋ॥ ੩੩॥

ਅੱਗੇ ਜਿਥੇ ਸ਼ਾਹ ਜਹਾਨ ਸ਼ਿਕਾਰ ਖੇਡ ਰਿਹਾ ਸੀ, ਸ੍ਰੀ ਗੁਰੂ ਹਰਿਗੋਬਿੰਦ ਜੀ ਉਥੇ ਪਹੁੰਚ ਗਏ। ਕੇਵਲ ਚਾਰ ਕੋਹਾਂ ਦਾ ਫਾਸਲਾ ਰਹਿ ਗਿਆ, ਜਦ ਤਕ ਚਿੱਤ ਨੇ ਚਾਹਿਆ ਤਦ ਤਕ ਸ਼ਿਕਾਰ ਖੇਡਦੇ ਰਹੇ॥ ੩੩॥

ਤੀਤਰ, ਲਵਾ, ਬਟੇਰ ਸੰਘਾਰੇ। ਸੂਕਰ, ਸਸੇ ਬਿਲੋਕਿ ਪ੍ਰਹਾਰੇ।
ਹਯਨਿ ਪਲਾਵਤਿ ਪਾਛੇ ਪਰੈਂ। ਮ੍ਰਿਗਨ ਥਕਾਇ ਜਿਯਤਿ ਕੋ ਧਰੈਂ॥ ੩੪॥

ਬੜੇ ਤਿੱਤਰ, ਲਵੇ (ਬਟੇਰੇ ਦੀ ਜਾਤ ਦਾ ਇਕ ਪੰਛੀ) ਅਤੇ ਬਟੇਰੇ ਮਾਰੇ, ਸੂਰ ਅਤੇ ਖ਼ਰਗੋਸ਼ ਵੇਖ ਵੇਖ ਕੇ ਮਾਰੇ। ਘੋੜਿਆਂ ਨੂੰ ਭਜਾ ਕੇ ਪਿੱਛੇ ਲਾਉਂਦੇ ਸਨ ਤੇ ਹਿਰਨਾਂ ਨੂੰ ਥੱਕਾ ਕੇ ਫੜ ਲੈਂਦੇ ਸਨ॥ ੩੪॥

ਇਤਿ ਉਤਿ ਫਿਰੇ ਧਵਾਵਹਿਂ ਘੋਰੇ। ਦੂਰਿ ਦੂਰਿ ਲਗਿ ਕਾਨਨਿ ਟੋਰੇ।
ਸ਼੍ਰਮਤਿ ਭਏ ਸ੍ਰੀ ਹਰਿਗੋਵਿੰਦ। ਕਰੇ ਅਖੇਰ ਬ੍ਰਿੱਤਿ ਹਤਿ ਬ੍ਰਿੰਦ॥ ੩੫॥

ਏਧਰ ਓਧਰ ਫਿਰਦੇ ਘੋੜਿਆਂ ਨੂੰ ਭਜਾ ਰਹੇ ਸਨ, ਦੂਰ-ਦੂਰ ਤਕ ਜੰਗਲ ਵਿਚ ਸ਼ਿਕਾਰ ਲੱਭ ਰਹੇ ਸਨ। ਕੁਝ ਸਮੇਂ ਬਾਅਦ ਸ੍ਰੀ ਗੁਰੂ ਹਰਿਗੋਬਿੰਦ ਜੀ ਥੱਕ ਗਏ, ਬਹੁਤ ਜਾਨਵਰਾਂ ਦਾ ਸ਼ਿਕਾਰ ਕੀਤਾ ਸੀ॥ ੩੫॥

ਬਿਧੀਏ ਸੋਂ ਬੋਲੇ 'ਬਹੁ ਫਿਰੇ। ਅਧਿਕ ਤੁਰੰਗ ਧਵਾਵਨਿ ਕਰੇ।
ਸ਼੍ਰਮਤਿ ਭਏ ਕਿਤਿ ਛਾਂਵ ਨਿਹਾਰਹੁ। ਉਤਰਹਿਂ ਤਹਾਂ ਸੁ ਸ਼੍ਰਮ ਨਿਰਵਾਰਹੁ' ॥੩੬॥

ਫਿਰ ਗੁਰੂ ਜੀ ਬਿਧੀ ਚੰਦ ਨੂੰ ਕਹਿਣ ਲੱਗੇ, "ਬਹੁਤ ਫਿਰੇ ਹਾਂ ਅਤੇ ਘੋੜੇ ਨੂੰ ਬਹੁਤ ਭਜਾਇਆ ਹੈ, ਬਹੁਤ ਥੱਕ ਗਏ ਹਾਂ, ਕਿਤੇ ਚੰਗੀ ਛਾਂ ਵੇਖੋ, ਉਥੇ ਉਤਾਰਾ ਕਰਕੇ ਥਕਾਵਟ ਦੂਰ ਕਰੀਏ"॥ ੩੬॥

ਫਿਰੇ ਸਊਰ ਦੂਰਿ ਲਗਿ ਹੇਰੇ। ਆਇ ਬਤਾਏ ਸਤਿਗੁਰੁ ਨੇਰੇ।
'ਮਹਾਂਰਾਜ ਦ੍ਵੈ ਪੀਪਰ ਖਰੇ। ਗੁਮਟਾਲਾ ਹਦਿ ਤੇ ਬਹੁ ਪਰੇ॥ ੩੭॥

ਘੋੜ-ਸਵਾਰ ਦੂਰ ਤਕ ਵੇਖਣ ਗਏ, ਫਿਰ ਸਤਿਗੁਰ ਜੀ ਪਾਸ ਆ ਕੇ ਉਨ੍ਹਾਂ ਦੱਸਿਆ, "ਮਹਾਰਾਜ ਦੋ ਪਿੱਪਲ ਦੇ ਦਰੱਖਤ ਖੜੇ ਹਨ, ਗੁਮਟਾਲਾ ਪਿੰਡ ਦੀ ਹੱਦ ਵਿਚ ਉਹ ਪੈਂਦੇ ਹਨ॥ ੩੭॥

ਤਿਨ ਕੀ ਭੀ ਕੁਛ ਸਘਨ ਨ ਛਾਯਾ। ਜਲ ਤਲਿ ਗਏ ਕਿਨਹੁ ਦੌਂ ਲਾਯਾ'।
ਸੁਨਤਿ ਅਰਿੰਦਮ ਤਿਤੁ ਕੋ ਗਏ। ਪਤਰੀ ਛਾਉਂ ਹੇਰਿ ਉਤਰਏ॥ ੩੮॥

ਉਨ੍ਹਾਂ ਦੀ ਵੀ ਛਾਂ ਬਹੁਤੀ ਸੰਘਣੀ ਨਹੀਂ ਹੈ, ਉਨ੍ਹਾਂ ਨੂੰ ਕਿਸੇ ਨੇ ਅੱਗ ਲਾ ਕੇ ਸਾੜ ਦਿੱਤਾ ਜਾਪਦਾ ਹੈ, ਕਿਉਂਕਿ ਉਨ੍ਹਾਂ ਦੇ ਪੱਤੇ ਸੜ ਗਏ ਹਨ।" ਇਹ ਸੁਣ ਕੇ ਵੈਰੀ ਨਾਸ਼ਕ ਗੁਰੂ ਜੀ ਉਸ ਪਾਸੇ ਗਏ, ਪਤਲੀ ਛਾਂ ਵੇਖ ਕੇ ਘੋੜੇ ਤੋਂ ਉਤਰ ਗਏ॥ ੩੮॥

ਊਪਰ ਬਸਤ੍ਰ ਡਾਰਿ ਕਿਯ ਛਾਯਾ। ਆਇ ਫਰਾਸ਼ਨਿ ਫਰਸ਼ ਬਨਾਯਾ।
ਹਿਤ ਅਰਾਮ ਕਰਿਬੇ ਤਹਿਂ ਥਿਰੇ। ਲੇ ਕਰਿ ਨੀਰ ਚੁਰੇ ਗਨ ਕਰੇ॥ ੩੯॥

ਉਪਰ ਕਪੜਾ ਤਾਣ ਕੇ ਛਾਂ ਕੀਤੀ, ਧਰਤੀ ਤੇ ਕਪੜਾ ਵਿਛਾ ਕੇ ਫਰਸ਼ ਬਣਾਇਆ। ਆਰਾਮ ਕਰਨ ਲਈ ਗੁਰੂ ਜੀ ਉਸ ਅਸਥਾਨ ਤੇ ਬੈਠ ਗਏ। ਪਾਣੀ ਲੈ ਕੇ ਬਹੁਤ ਚੁਲੇ ਕੀਤੇ॥ ੩੯॥

ਮੁਖ ਪੰਕਜ ਕੋ ਬਹੁਰ ਪਖਾਰਾ। ਮ੍ਰਿਦੁਲ ਪਦਨਿ ਪਰ ਜਲਿ ਕੋ ਡਾਰਾ।
ਜੇਠ ਮਾਸ ਕੋ ਘਾਮ ਨਿਵਾਰੇ। ਬੈਠੇ ਸਤਿਗੁਰੁ ਸ਼੍ਰਮ ਨਿਰਵਾਰੇ॥ ੪੦॥

ਕੰਵਲ ਰੂਪ ਮੁਖੜੇ ਨੂੰ ਪਾਣੀ ਨਾਲ ਧੋ ਕੇ ਸਾਫ ਕੀਤਾ, ਨਰਮ ਚਰਨਾਂ ਉਤੇ ਪਾਣੀ ਨੂੰ ਪਾਇਆ, ਤੇ ਜੇਠ ਮਹੀਨੇ ਦੀ ਗਰਮੀ ਨੂੰ ਦੂਰ ਕੀਤਾ, ਸਤਿਗੁਰੂ ਜੀ ਨੇ ਬੈਠ ਕੇ ਥਕਾਵਟ ਦੂਰ ਕੀਤੀ॥ ੪੦॥

ਦੂਰਿ ਦੂਰਿ ਛਾਯਾ ਅਵਿਲੋਕਿ। ਪਰੇ ਉਤਰਿ ਜੇ ਸੰਗੀ ਲੋਕ।
ਹਯ ਬਾਂਧੇ ਡੋਰਿਨਿ ਕੇ ਸਾਥਿ। ਦੇਖਤਿ ਭਟ ਜਿਤ ਦਿਸ਼ ਥਿਤ ਨਾਥ॥ ੪੧॥

ਦੂਰ-ਦੂਰ ਤਕ ਛਾਂ ਵੇਖ ਕੇ ਗੁਰੂ ਜੀ ਦੇ ਸਾਥੀਆਂ ਨੇ ਵੀ ਉਤਾਰੇ ਕਰ ਲਏ ਅਤੇ ਘੋੜਿਆਂ ਨੂੰ ਰੱਸਿਆਂ ਨਾਲ ਬੰਨ੍ਹ ਦਿੱਤਾ ਤੇ ਸਾਰੇ ਸੂਰਮੇ ਉਸ ਪਾਸੇ ਵੱਲ ਵੇਖ ਰਹੇ ਸਨ, ਜਿਸ ਪਾਸੇ ਮਾਲਕ ਗੁਰੂ ਹਰਿਗੋਬਿੰਦ ਜੀ ਬੈਠੇ ਸਨ॥ ੪੧॥

ਇਤਿ ਸ਼੍ਰੀ ਹਰਿ ਗੋਬਿੰਦ ਗਤਿ ਐਸੇ। ਹਿਤ ਬਿਸਰਾਮ ਛਾਂਵ ਮਹਿਂ ਬੈਸੇ।
ਸ਼ਾਹ ਜਹਾਂ ਉਤਿ ਖੇਲਿ ਅਖੇਰੇ। ਕਾਨਨਿ ਕੇ ਹਤਿ ਜੀਵ ਘਨੇਰੇ॥ ੪੨॥

ਇਸ ਤਰ੍ਹਾਂ ਸਤਿਗੁਰੂ ਹਰਿਗੋਬਿੰਦ ਜੀ ਦਾ ਹਾਲ ਸੀ, ਵਿਸ਼ਰਾਮ ਕਰਨ ਲਈ ਉਹ ਛਾਂ ਹੇਠ ਬੈਠ ਗਏ। ਉਧਰ ਸ਼ਾਹ ਜਹਾਨ ਸ਼ਿਕਾਰ ਖੇਡਦੇ ਨੇ ਬਹੁਤ ਜੀਵਾਂ ਨੂੰ ਮਾਰਿਆ॥ ੪੨॥

*ਛੇਵੀਂ ਰਾਸ ਦਾ ਤੀਸਰਾ ਅਧਿਆਇ ਸਮਾਪਤ ਹੋਇਆ॥ ੩॥*

## ਅਧਿਆਇ ਚੌਥਾ

### *ਬਾਜ਼ ਗੁਰੂ ਜੀ ਨੇ ਫੜਿਆ*

*ਦੋਹਰਾ*- ਖੇਲਤਿ ਅਧਿਕ ਸ਼ਿਕਾਰ ਕੋ ਸ਼ਾਹਜਹਾਂ ਬਨ ਮਾਂਹਿ।
ਹਤਿ ਕਰਿ ਚਲਯੋ ਲਹੌਰ ਦਿਸ਼ਿ ਹਨੇ ਜੀਵ ਬਹੁ ਤਾਂਹਿ॥ ੧॥

ਬਾਦਸ਼ਾਹ ਸ਼ਾਹ ਜਹਾਨ ਜੰਗਲ ਵਿਚ ਬਹੁਤ ਸ਼ਿਕਾਰ ਖੇਡ ਰਿਹਾ ਸੀ। ਬਹੁਤ ਜਾਨਵਰਾਂ ਨੂੰ ਮਾਰ ਕੇ ਫਿਰ ਲਾਹੌਰ ਵਾਲੇ ਪਾਸੇ ਚਲ ਪਿਆ॥ ੧॥

*ਚੌਪਈ*- ਬਾਜ ਵਲਾਇਤ ਕਿਸਿ ਤੇ ਆਯੋ। ਹਿਤ ਸੁਗ਼ਾਤ ਪਿਖਿ ਭਲੋ ਪਠਾਯੋ।
ਲਖਿ ਆਛੋ ਹਿਤਿ ਪਿਖਨਿ ਤਮਾਸ਼ੇ। ਚਢਯੋ ਸ਼ਾਹੁ ਆਯੋ ਇਤ ਪਾਸੇ॥ ੨॥

ਵਲਾਇਤ ਵਿਚੋਂ ਬਾਦਸ਼ਾਹ ਨੂੰ ਕਿਸੇ ਨੇ ਚੰਗਾ ਬਾਜ਼ ਵੇਖ ਸੁਗਾਤ ਹਿਤ ਭੇਜਿਆ। ਬਾਜ਼ ਨੂੰ ਚੰਗਾ ਸਮਝ ਕੇ ਉਸ ਦੇ ਜਾਨਵਰਾਂ ਨੂੰ ਫੜਨ ਦੇ ਤਮਾਸ਼ਿਆਂ ਨੂੰ ਵੇਖਣ ਵਾਸਤੇ, ਬਾਦਸ਼ਾਹ ਨੇ ਚੜ੍ਹਾਈ ਕੀਤੀ ਤੇ ਇਸ ਪਾਸੇ ਆਇਆ॥ ੨॥

ਹਟਿ ਜਬਿ ਚਲਯੋ, ਬਿਹੰਗ ਸੁਰਕਾਬ। ਨਿਕਸਿ ਉਡਯੋ ਪਿਖਿ ਸ਼ਾਹ ਅਜਾਬ।
ਨਿਜ ਕਰ ਤੇ ਤਬਿ ਬਾਜ ਚਲਾਯਹੁ। ਤੀਰ ਮਨਿੰਦ ਬਿਹੰਗ ਪਰ ਆਯਹੁ॥ ੩॥

ਜਦ ਬਾਦਸ਼ਾਹ ਵਾਪਸ ਚਲਿਆ ਤਾਂ ਸੁਰਖਾਬ ਨਾਮੀ ਪੰਛੀ ਬਾਦਸ਼ਾਹ ਦੇ ਪਾਸ ਹੋ ਰਹੇ ਅਜੀਬ ਰੌਲੇ-ਗੌਲੇ ਨੂੰ ਵੇਖ ਕੇ ਉਡ ਪਿਆ। ਬਾਦਸ਼ਾਹ ਨੇ ਉਸੇ ਵੇਲੇ ਉਸ ਪੰਛੀ ਦੇ ਪਿੱਛੇ ਬਾਜ਼ ਨੂੰ ਛੱਡ ਦਿੱਤਾ। ਬਾਜ਼ ਇਕ ਤੀਰ ਵਾਂਗ ਉਸ ਪੰਛੀ ਦੇ ਪਿੱਛੇ ਆਇਆ॥ ੩॥

ਹੁਤੋ ਅਘਾਯਹੁ ਕਰੀ ਨ ਚੋਟਿ। ਬਾਜਿ ਕੁਮਤਿ ਨਰ ਮਹਿਂ ਇਹ ਖੋਟ।
ਤ੍ਰਿਪਤਿ ਹੋਇ ਪੁਨ ਕਾਮ ਨ ਆਵੈਂ। ਦਗ਼ਾ ਦੇਤਿ ਪ੍ਰਭੁ ਤੇ ਫਿਰਿ ਜਾਵੈਂ॥ ੪॥

ਪਰ ਬਾਜ਼ ਉਸ ਸਮੇਂ ਮਾਸ ਖਾ ਕੇ ਪੂਰਨ ਤੌਰ ਤੇ ਤ੍ਰਿਪਤ ਸੀ, ਇਸ ਲਈ ਉਸ ਸੁਰਖਾਬ ਨੂੰ ਨਾ ਮਾਰਿਆ। ਬਾਜ਼ ਅਤੇ ਮੂਰਖ ਮਨੁੱਖ ਵਿਚ ਇਹ ਖੋਟ ਹੈ ਕਿ ਰੱਜੇ ਹੋਏ ਇਹ ਕਿਸੇ ਕੰਮ ਨਹੀਂ ਆਉਂਦੇ। ਇਹ ਆਪਣੇ ਮਾਲਕ ਨੂੰ ਦਗ਼ਾ ਦੇ ਜਾਂਦੇ ਹਨ ਤੇ ਮਾਲਕ ਦਾ ਕਹਿਣਾ ਨਹੀਂ ਮੰਨਦੇ ਹਨ॥ ੪॥

**ਦੇਖਤਿ ਰਹਜੋ ਸ਼ਾਹੁ ਬਹੁਤੇਰਾ। ਗਯੋ ਬਾਜ ਖਗ ਪਾਛੇ ਹੇਰਾ।**
**ਨਹਿਂ ਮਾਰਜੋ ਨਹਿਂ ਹਟਿ ਕਰਿ ਬੈਸੇ। ਚਲਜੋ ਗਯੋ ਉਡਿ ਨਭ ਮਹਿਂ ਤੈਸੇ॥੫॥**

ਬਾਦਸ਼ਾਹ ਬਾਜ਼ ਵੱਲ ਬਹੁਤ ਦੇਰ ਤਕ ਵੇਖਦਾ ਰਿਹਾ, ਬਾਜ਼ ਨੂੰ ਉਸ ਪੰਛੀ ਪਿਛੇ ਜਾਂਦੇ ਨੂੰ ਵੇਖਿਆ। ਬਾਜ਼ ਨੇ ਨਾ ਹੀ ਪੰਛੀ ਨੂੰ ਮਾਰਿਆ ਤੇ ਹੀ ਵਾਪਸ ਆ ਕੇ ਬਾਦਸ਼ਾਹ ਦੇ ਹੱਥ ਤੇ ਬੈਠਾ, ਉਹ ਉੱਡ ਕੇ ਆਕਾਸ਼ ਵਿਚ ਚਲਾ ਗਿਆ॥ ੫॥

**ਥਕਤਿ ਸ਼ਾਹੁ ਤਹਿਂ ਤੇ ਚਲਿ ਪਰਜੋ। ਲਵਪੁਰਿ ਓਰਿ ਪਯਾਨਾ ਕਰਜੋ।**
**ਕੁਛਕ ਸਊਰਨਿ ਕੋ ਤਹਿਂ ਮੋਰਿ। 'ਮੀਰ ਸ਼ਿਕਾਰ ਜਾਹੁ ਲਿਹੁ ਟੋਰਿ'॥ ੬॥**

ਥੱਕਾ ਹੋਇਆ ਬਾਦਸ਼ਾਹ ਉਥੋਂ ਚਲ ਪਿਆ ਤੇ ਲਾਹੌਰ ਵਾਲੇ ਪਾਸੇ ਨੂੰ ਚਲ ਪਿਆ। ਕੁਝ ਸੂਰਮਿਆਂ ਨੂੰ ਉਸ ਮੋੜ ਦਿੱਤਾ ਅਤੇ ਸ਼ਾਹੀ ਸ਼ਿਕਾਰੀਆਂ ਨੂੰ ਕਿਹਾ, "ਜਾਓ ਬਾਜ਼ ਨੂੰ ਲੱਭ ਕੇ ਲਿਆਵੋ"॥ ੬॥

**ਚਢਜੋ ਸ਼ਾਹੁ ਸੁਖ ਕੀ ਅਸੁਵਾਰੀ। ਤੂਰਨਿ ਪਹੁਂਚਜੋ ਪੁਰੀ ਮਝਾਰੀ।**
**ਮੀਰ ਸ਼ਿਕਾਰਨਿ ਜੁਤਿ ਅਸਵਾਰ। ਆਵਤਿ ਪਾਛੇ ਬਾਜ ਨਿਹਾਰੇ॥ ੭॥**

ਬਾਦਸ਼ਾਹ ਸੁੱਖ ਦੀ ਅਸਵਾਰੀ ਪਾਲਕੀ ਵਿਚ ਬੈਠ ਕੇ ਚਲਾ ਗਿਆ ਤੇ ਤੁਰਤ ਲਾਹੌਰ ਪਹੁੰਚ ਗਿਆ। ਸ਼ਾਹੀ ਸ਼ਿਕਾਰੀ ਅਸਵਾਰਾਂ ਸਮੇਤ ਪਿਛੇ ਆ ਕੇ ਬਾਜ਼ ਨੂੰ ਵੇਖਣ ਲੱਗੇ॥ ੭॥

**ਤ੍ਰਾਸਤਿ ਉਡਤਿ ਸੁਕਾਬ ਅਗਾਰੀ। ਤਿਮ ਸਭਿ ਅਏ ਸ਼ੀਘ੍ਰਤਾ ਧਾਰੀ।**
**ਉਡਤਿ ਉਡਤਿ ਆਏ ਚਲਿ ਤਹਾਂ। ਸ਼੍ਰੀ ਹਰਿਗੋਵਿੰਦ ਉਤਰੇ ਜਹਾਂ॥ ੮॥**

ਡਰਦਾ ਹੋਇਆ ਸੁਰਖਾਬ, ਬਾਜ਼ ਦੇ ਅੱਗੇ-ਅੱਗੇ ਉਡਦਾ ਜਾਂਦਾ ਸੀ, ਉਸ ਤਰ੍ਹਾਂ ਹੀ ਸਾਰੇ ਸ਼ਿਕਾਰੀ ਮਗਰ-ਮਗਰ ਭੱਜੇ ਜਾਂਦੇ ਸਨ। ਸੁਰਖਾਬ ਪੰਛੀ ਤੇ ਬਾਜ਼ ਉੱਡਦੇ-ਉੱਡਦੇ ਓਥੇ ਆ ਗਏ ਜਿਥੇ ਸ੍ਰੀ ਹਰਿਗੋਬਿੰਦ ਜੀ ਨੇ ਉਤਾਰਾ ਕੀਤਾ ਹੋਇਆ ਸੀ॥ ੮॥

**ਸਹਤ ਸੁਕਾਬ ਬਾਜ਼ ਕੋ ਹੇਰੇ। ਸੁਨਜੋ ਸੁਭਟ ਤੇ ਗੁਰੁ ਤਿਸਿ ਬੇਰੇ।**
**ਅਪਨੋ ਬਾਜ਼ ਲੀਨਿ ਉਤਲਾਏ। ਤਿਨਿ ਕੇ ਸਨਮੁਖ ਦਿਯੋ ਚਲਾਏ॥ ੯॥**

ਸਿੱਖਾਂ ਨੇ ਸੁਰਖਾਬ ਦੇ ਨਾਲ ਬਾਜ਼ ਨੂੰ ਵੇਖਿਆ ਤਾਂ ਗੁਰੂ ਜੀ ਨੂੰ ਦੱਸਿਆ। ਜਦ ਗੁਰੂ ਜੀ ਨੇ ਆਪਣੇ ਸੂਰਮਿਆਂ ਪਾਸੋਂ ਸੁਣਿਆ ਤਾਂ ਉਨ੍ਹਾਂ ਨੇ ਉਸੇ ਵੇਲੇ ਆਪਣੇ ਬਾਜ਼ ਨੂੰ ਹੱਥ ਤੇ ਲਿਆ ਤੇ ਉਸ ਸੁਰਖਾਬ ਤੇ ਬਾਜ਼ ਦੇ ਅੱਗੇ ਛੱਡ ਦਿੱਤਾ॥ ੯॥

**ਗਹਿ ਸੁਕਾਬ ਕੋ ਤੁਰਤਿ ਦਬਾਏ। ਦੋਨਹੁਂ ਬਾਜ਼ ਉਤਰਿ ਛਿਤਿ ਆਏ।**
**ਆਇਸੁ ਪਾਇ ਧਾਇ ਸਿਖ ਗਏ। ਜੁਗ ਬਾਜ਼ਨਿ ਕੋ ਪਕਰਤਿ ਭਏ॥ ੧੦॥**

ਗੁਰੂ ਜੀ ਦੇ ਬਾਜ਼ ਨੇ ਤੁਰਤ ਸੁਰਖਾਬ ਨੂੰ ਫੜ ਕੇ ਦਬਾ ਲਿਆ ਤੇ ਦੋਵੇਂ ਬਾਜ਼ ਧਰਤੀ ਤੇ ਉੱਤਰ ਆਏ। ਆਗਿਆ ਪਾ ਕੇ ਸਿੱਖ ਦੌੜੇ ਗਏ ਤੇ ਦੋਹਾਂ ਬਾਜ਼ਾਂ ਨੂੰ ਫੜ ਲਿਆ॥ ੧੦॥

**ਲੇ ਤੂਰਨਿ ਹੀ ਆਏ ਤੀਰ। ਬਲੀ ਬਿਲੋਕਿ ਬਾਜ਼ ਬਰੁ ਬੀਰੁ।**
**ਭਏ ਪ੍ਰਸੰਨ ਕਹਜੋ ਤਿਸ ਕਾਲ। 'ਸਾਧ ਸਾਧ ਸਿਖ ਭਯੋ ਨਿਹਾਲ'॥ ੧੧॥**

ਦੋਵਾਂ ਬਾਜ਼ਾਂ ਨੂੰ ਲੈ ਕੇ ਉਹ ਗੁਰੂ ਜੀ ਪਾਸ ਆ ਗਏ। ਬੜੇ ਸ਼ਕਤੀਸ਼ਾਲੀ ਅਤੇ ਸ੍ਰੇਸ਼ਟ ਬਹਾਦਰ ਬਾਜ਼ ਨੂੰ ਵੇਖ ਕੇ, ਗੁਰੂ ਜੀ ਬਹੁਤ ਪ੍ਰਸੰਨ ਹੋਏ ਤੇ ਉਸ ਸਮੇਂ ਕਿਹਾ, "ਹੇ ਸਿੱਖੋ! ਸ਼ਾਬਾਸ਼! ਸ਼ਾਬਾਸ਼!! ਮੈਂ ਨਿਹਾਲ ਹੋ ਗਿਆ ਹਾਂ"॥ ੧੧॥

ਲੇ ਕਰਿ ਅਪਨੇ ਹਾਥ ਬਿਠਾਯਹੁ। ਆਛੋ ਹੇਰਤਿ ਚਿਤ ਬਿਰਮਾਯਹੁ।
'ਨਿਪਜਜੋ ਕਿਸੂ ਬਲਾਇਤ ਮਾਂਹੂ। ਅਪਰ ਨ ਕਿਸਿ ਕੋ ਅਸ ਬਿਨੁ ਸ਼ਾਹੂ॥੧੨॥

ਬਾਜ਼ ਨੂੰ ਲੈ ਕੇ ਆਪਣੇ ਹੱਥ ਤੇ ਬਿਠਾ ਲਿਆ, ਵਧੀਆ ਬਾਜ਼ ਵੇਖ ਕੇ ਚਿੱਤ ਵਿਚ ਬਹੁਤ ਪ੍ਰਸੰਨ ਹੋਏ ਅਤੇ ਕਿਹਾ, "ਕਿਸੇ ਦੂਸਰੇ ਮੁਲਕ ਵਿਚ ਪੈਦਾ ਹੋਇਆ ਹੈ, ਬਾਦਸ਼ਾਹ ਤੋਂ ਬਗੈਰ ਐਸਾ ਬਾਜ਼ ਹੋਰ ਕਿਸੇ ਪਾਸ ਨਹੀਂ ਹੋ ਸਕਦਾ॥੧੨॥

ਅਬਿ ਹਮ ਰਾਖਹਿਂ ਦੇਂ ਤਿਸਿ ਨਾਂਹੀ। ਅਪਰ ਘਨੇ ਰਾਖਤਿ ਸੋ ਪਾਹੀ।
ਹਮਰੋ ਬਾਜਿ ਪ੍ਰਥਮ ਤਿਸਿ ਲੀਨੋ। ਪੁਨ ਸ਼੍ਰੀ ਨਾਨਕ ਹਮ ਕੋ ਦੀਨੋ॥੧੩॥

ਇਸ ਬਾਜ਼ ਨੂੰ ਹੁਣ ਅਸੀਂ ਰਖਾਂਗੇ ਤੇ ਬਾਦਸ਼ਾਹ ਨੂੰ ਨਹੀਂ ਦੇਵਾਂਗੇ, ਉਸ ਦੇ ਪਾਸ ਹੋਰ ਬਹੁਤ ਬਾਜ਼ ਹਨ। ਸਾਡਾ ਬਾਜ਼ ਪਹਿਲਾਂ ਹੀ ਉਸ ਲਿਆ ਹੈ, ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਹ ਸਾਨੂੰ ਫਿਰ ਦਿੱਤਾ ਹੈ॥੧੩॥

ਸੋ ਪਲਟੋ ਤਿਸਿ ਕੇ ਸਿਰ ਰਹਜੋ। ਉਤਰਹਿ ਅਬਹਿ ਬਾਜ਼ ਹਮ ਗਹਜੋ'।
ਇਮ ਦਿੜਤਾ ਕਰਿ ਸਤਿਗੁਰੁ ਥਿਰੇ। ਬਾਰਿ ਬਾਰਿ ਅਵਿਲੋਕਨਿ ਕਰੇ॥੧੪॥

ਇਸ ਕਰਕੇ ਉਸ ਦੇ ਸਿਰ ਬਦਲਾ ਲੈਣਾ ਰਹਿੰਦਾ ਸੀ, ਹੁਣ ਬਾਜ਼ ਫੜ ਕੇ ਅਸੀਂ ਬਦਲਾ ਲੈ ਲਿਆ ਹੈ।" ਇਸ ਤਰ੍ਹਾਂ ਦ੍ਰਿੜ੍ਹਤਾ ਕਰਕੇ ਸਤਿਗੁਰੂ ਜੀ ਬੈਠ ਗਏ। ਬਾਰ-ਬਾਰ ਬਾਜ਼ ਨੂੰ ਵੇਖਦੇ ਸਨ॥੧੪॥

ਬਾਰਿ ਬਾਰਿ ਬਹੁ ਕਰਹਿਂ ਸਰਾਹਨਿ। ਮਨਹੁਂ ਪ੍ਰਤੀਖਤਿ ਪੂਰਵੀ ਚਾਹਨਿ।
ਮੀਰ ਸ਼ਿਕਾਰ ਸੰਗਿ ਅਸਵਾਰ। ਹਯਨਿ ਧਵਾਇ ਸ਼ੀਘ੍ਰਤਾ ਧਾਰਿ॥੧੫॥

ਬਾਰ-ਬਾਰ ਉਸ ਦੀ ਬਹੁਤ ਸ਼ਲਾਘਾ ਕਰਦੇ ਸਨ, ਮਾਨੋਂ ਗੁਰੂ ਜੀ ਪਹਿਲਾਂ ਹੀ ਚਾਹ ਕਰਕੇ ਉਸ ਬਾਜ਼ ਨੂੰ ਉਡੀਕ ਰਹੇ ਸਨ। ਸ਼ਾਹੀ ਸ਼ਿਕਾਰੀ ਅਸਵਾਰਾਂ ਸਮੇਤ ਘੋੜੇ ਭਜਾਈ ਬਾਜ਼ ਦੇ ਪਿਛੇ ਲੱਗੇ ਆ ਰਹੇ ਸਨ॥੧੫॥

ਆਏ ਖੋਜਤਿ ਚਮੂੰ ਨਿਹਾਰੀ। ਬੂਝਜੋ 'ਉਤਰਜੋ ਕੌਨ ਅਗਾਰੀ?'।
ਭਟਨਿ ਬਤਾਇ 'ਸਾਚ ਪਤਿਸ਼ਾਹੂ। ਸ਼੍ਰੀ ਹਰਿ ਗੋਵਿੰਦ ਦੁਸ਼ਟਨਿ ਦਾਹੂ'॥੧੬॥

ਗੁਰੂ ਜੀ ਦੇ ਪਾਸ ਆ ਕੇ ਉਨ੍ਹਾਂ ਨੇ ਫੌਜ ਵੇਖੀ ਤੇ ਪੁਛਿਆ, "ਅੱਗੇ ਕਿਸ ਨੇ ਉਤਾਰਾ ਕੀਤਾ ਹੈ?" ਯੋਧਿਆਂ ਨੇ ਕਿਹਾ, "ਦੁਸ਼ਟਾਂ ਦਾ ਨਾਸ਼ ਕਰਨ ਵਾਲੇ ਸੱਚੇ ਪਾਤਸ਼ਾਹ ਸ੍ਰੀ ਹਰਿਗੋਬਿੰਦ ਜੀ ਨੇ ਉਤਾਰਾ ਕੀਤਾ ਹੈ"॥੧੬॥

ਸੁਨਿ ਕਰਿ ਜਰੇ, ਜਰੇ ਨਹਿਂ ਜਾਇ। ਅਪਰ ਕੌਨ ਪਤਿਸ਼ਾਹ ਕਹਾਇ।
ਤੁਰਕ ਮੂਢ ਤਬਿ ਚਲਿ ਕਰਿ ਆਏ। ਡੀਲ ਬਿਲੰਦ ਗੁਰੂ ਦਰਸਾਏ॥੧੭॥

ਸੁਣ ਕੇ ਸੜ ਗਏ, ਜਰਿਆ ਨਹੀਂ ਸੀ ਜਾਂਦਾ, ਸੋਚਣ ਲੱਗੇ ਹੋਰ ਕੌਣ ਆਪਣੇ ਆਪ ਨੂੰ ਪਾਤਸ਼ਾਹ ਕਹਾਉਂਦਾ ਹੈ। ਫਿਰ ਮੂਰਖ ਤੁਰਕ ਚੱਲ ਕੇ ਆਏ, ਗੁਰੂ ਜੀ ਦੇ ਵੱਡੇ ਡੀਲ-ਡੌਲ ਵਾਲੇ ਸਰੀਰ ਨੂੰ ਵੇਖਿਆ॥੧੭॥

ਬਾਜ਼ ਸ਼ਾਹੁ ਕੋ ਹਾਥ ਬਿਠਾਯੋ। ਤੁਰਕਨਿ ਦੇਖਤਿ ਬਾਕ ਅਲਾਯੋ।
'ਇਹ ਤੌ ਆਯਹੁ ਬਾਜ਼ ਹਮਾਰੋ। ਤੁਮ ਗਹਿ ਲੀਨਿ ਹਾਥ ਜਿਸਿ ਧਾਰੋ'॥੧੮॥

ਉਨ੍ਹਾਂ ਨੇ ਬਾਦਸ਼ਾਹ ਦੇ ਬਾਜ਼ ਨੂੰ ਹੱਥ ਤੇ ਬਿਠਾਇਆ ਸੀ, ਤੁਰਕਾਂ ਨੇ ਬਾਜ਼ ਨੂੰ ਵੇਖ ਕੇ ਕਿਹਾ, "ਇਹ ਤਾਂ ਸਾਡਾ ਬਾਜ਼ ਆਇਆ ਹੈ, ਤੁਸੀਂ ਇਸ ਨੂੰ ਫੜ ਕੇ ਹੱਥ ਤੇ ਧਾਰਨ ਕੀਤਾ ਹੈ"॥੧੮॥

ਮੀਰ ਸ਼ਿਕਾਰਨਿ ਤੇ ਸੁਨਿ ਕਹੇ। 'ਕੋ ਤੁਮ, ਬਾਜ਼ ਕੌਨ ਕੋ ਅਹੇ?'।
ਹਮ ਕਿਸਿ ਢਿਗ ਲੈਬੇ ਨਹਿਂ ਗਏ। ਬੈਠੇ ਇਹਾਂ ਉਡਤਿ ਗਹਿ ਲਏ॥੧੯॥

ਸ਼ਾਹੀ ਸ਼ਿਕਾਰੀ ਪਾਸੋਂ ਸੁਣ ਕੇ ਗੁਰੂ ਜੀ ਨੇ ਕਿਹਾ, "ਤੁਸੀਂ ਕੌਣ ਹੋ, ਕਿਸਦਾ ਬਾਜ਼ ਹੈ? ਅਸੀਂ ਤਾਂ ਕਿਸੇ ਪਾਸੋਂ ਲੈਣ ਨਹੀਂ ਗਏ ਹਾਂ, ਏਥੇ ਬੈਠਿਆਂ ਉੱਡਦੇ ਨੂੰ ਫੜ ਲਿਆ ਹੈ॥੧੯॥

**ਤੁਮਰੇ ਹਾਥਨਿ ਤੇ ਨਹਿਂ ਛੀਨਾ। ਸੰਗਿ ਬਾਜ਼ ਕੇ ਕੋ ਨਹਿਂ ਚੀਨਾ।**
**ਭ੍ਰਮਤਿ ਭ੍ਰਮਤਿ ਕਿਤ ਤੇ ਇਹ ਆਯੋ। ਬਡੇ ਜਤਨ ਤੇ ਅਬਿ ਪਕਰਾਯੋ' ॥੨੦॥**

ਤੁਹਾਡੇ ਹੱਥ ਤੋਂ ਨਹੀਂ ਚੁਰਾਇਆ ਹੈ, ਤੁਹਾਡੇ ਵਿਚੋਂ ਬਾਜ਼ ਦੇ ਨਾਲ ਵੀ ਅਸੀਂ ਕਿਸੇ ਨੂੰ ਨਹੀਂ ਵੇਖਿਆ ਹੈ, ਕਿਥੋਂ ਫਿਰਦੇ ਫਿਰਦੇ ਇਥੇ ਆਇਆ ਹੈਂ, ਅਸੀਂ ਬੜੇ ਯਤਨ ਕਰਕੇ ਫੜਾਇਆ ਹੈ" ॥੨੦॥

**ਮੀਰ ਸ਼ਿਕਾਰਨ ਉਰ ਹੰਕਾਰ। ਸੁਨਿ ਗੁਰੁ ਤੇ ਬੋਲੇ ਰਿਸਿ ਧਾਰਿ।**
**'ਸ਼ਾਹੁਜਹਾਂ ਸਭਿ ਆਲਮ ਸ਼ਾਹੂ। ਜਿਸਿ ਕੋ ਮਹਾਂ ਤੇਜ ਜਗ ਮਾਂਹੂ॥ ੨੧॥**

ਸ਼ਾਹੀ ਸ਼ਿਕਾਰੀ ਦੇ ਦਿਲ ਵਿਚ ਬੜਾ ਹੰਕਾਰ ਸੀ, ਗੁਰੂ ਜੀ ਪਾਸੋਂ ਇਹ ਸੁਣ ਕੇ ਬੜੇ ਗੁੱਸੇ ਵਿਚ ਆ ਕੇ ਬੋਲਿਆ, "ਸ਼ਾਹਜਹਾਂ ਸਾਰੇ ਜਹਾਨ ਦਾ ਬਾਦਸ਼ਾਹ ਹੈ, ਜਿਸ ਦਾ ਜਗਤ ਵਿਚ ਮਹਾਨ ਤੇਜ ਹੈ॥੨੧॥

**ਜਿਸਿ ਆਵੈ ਸਭਿ ਦੇਸ਼ ਨ੍ਰਿਪਾਲਾ। ਝੁਕਤਿ ਸਦਾ ਗਨ ਤ੍ਰਸਤਿ ਬਿਸਾਲਾ।**
**ਨਹਿਂ ਮਵਾਸ ਕਿਤਹੂੰ ਥਲ ਛੋਰਾ। ਸਭਿਹਿਨਿ ਪਰਿ ਕਰਿ ਅਪਨੋ ਜੋਰਾ॥੨੨॥**

ਜਿਸ ਦੇ ਅੱਗੇ ਸਾਰੇ ਦੇਸ਼ ਦੇ ਰਾਜੇ ਝੁਕਦੇ ਹਨ ਤੇ ਸਦਾ ਬਹੁਤ ਡਰਦੇ ਰਹਿੰਦੇ ਹਨ। ਕਿਸੇ ਨੂੰ ਵੀ ਆਕੀ ਨਹੀਂ ਰਹਿਣ ਦਿੱਤਾ, ਆਪਣੇ ਜ਼ੋਰ ਨਾਲ ਸਭ ਨੂੰ ਅਧੀਨ ਕਰ ਲਿਆ ਹੈ॥੨੨॥

**ਤਿਸ ਕੋ ਤੁਮ ਜਾਨਤਿ ਕੈ ਨਾਂਹੀ?। ਹਮ ਚਾਕਰ ਹੈਂ ਤਿਸਿ ਕੇ ਪਾਹੀ।**
**ਖੇਲਤਿ ਇਤ ਅਖੇਰ ਸੋ ਆਵਾ। ਖਗ ਪਰਿ ਤ੍ਰਿਪਤਜੋ ਬਾਜ਼ ਚਲਾਵਾ॥੨੩॥**

ਉਸ ਨੂੰ ਤੁਸੀਂ ਜਾਣਦੇ ਹੋ ਕਿ ਨਹੀਂ, ਅਸੀਂ ਉਸ ਦੇ ਨੌਕਰ ਹਾਂ ਤੇ ਉਸ ਦੇ ਪਾਸ ਰਹਿੰਦੇ ਹਾਂ। ਇਹ ਬਾਜ਼ ਸ਼ਿਕਾਰ ਖੇਡਦਿਆਂ ਏਧਰ ਆਇਆ ਹੈ, ਪੰਛੀ ਉਤੇ ਰੱਜੇ ਹੋਏ ਬਾਜ਼ ਨੂੰ ਛੱਡਿਆ ਗਿਆ ਸੀ॥੨੩॥

**ਕਰੀ ਨ ਚੋਟ ਇਤਹਿ ਚਲਿ ਆਯੋ। ਜਬਹਿ ਸ਼ਾਹ ਕੋ ਨਹੀਂ ਦਿਖਾਯੋ।**
**ਲਵਪੁਰਿ ਕੋ ਗਮਨਜੋ ਸਹਿਸਾਈ। ਹਮ ਆਏ ਦੇਖਤਿ ਪਿਛਵਾਈ॥ ੨੪॥**

ਇਸ ਪੰਛੀ ਨੂੰ ਨਹੀਂ ਮਾਰਿਆ ਤੇ ਏਧਰ ਚਲ ਕੇ ਆ ਗਿਆ ਹੈ। ਬਾਦਸ਼ਾਹ ਨੂੰ ਉਸ ਸਮੇਂ ਦਿਖਾਈ ਨਹੀਂ ਦਿੱਤਾ। ਬਾਦਸ਼ਾਹ ਲਾਹੌਰ ਨੂੰ ਚਲਾ ਗਿਆ ਹੈ, ਅਸੀਂ ਪਿੱਛੇ ਦੌੜ ਕੇ ਇਸ ਨੂੰ ਵੇਖਦੇ ਆਏ ਹਾਂ॥੨੪॥

**ਤੁਮ ਨੇ ਆਗੇ ਹੀ ਗਹਿ ਲੀਨੋ। ਹਾਥ ਬਿਠਾਇ ਆਪਨੋ ਕੀਨੋ।**
**ਦਿਹੁ ਤੁਰਨਿ ਨਹਿਂ ਕਰਿਹੁ ਬਿਗਾਰੇ। ਸੁਨਹਿ ਸ਼ਾਹੁ ਬਹੁ ਰਿਸ ਕੋ ਧਾਰੇ' ॥੨੫॥**

ਤੁਸੀਂ ਇਸ ਨੂੰ ਪਹਿਲਾਂ ਹੀ ਫੜ ਲਿਆ ਹੈ ਅਤੇ ਫੜ ਕੇ ਆਪਣੇ ਹੱਥ ਤੇ ਬਿਠਾ ਲਿਆ ਹੈ, ਤੁਰਤ ਇਸ ਨੂੰ ਦੇ ਦੇਵੋ, ਨਹੀਂ ਤਾਂ ਇਸ ਦਾ ਵਿਗਾੜ ਕਰਾਂਗੇ। ਇਹ ਸੁਣ ਕੇ ਬਾਦਸ਼ਾਹ ਬਹੁਤ ਗੁੱਸਾ ਧਾਰਨ ਕਰੇਗਾ" ॥੨੫॥

**ਪੁਨ ਗੁਰੁ ਕਹਜੋ 'ਸ਼ਾਹੁ ਕੋ ਜਾਨਹਿਂ। ਤੂੰ ਤਿਸਿ ਚਾਕਰ ਸੋਪਿ ਪਛਾਨਹਿਂ।**
**ਹਮਹਿਂ ਬਾਜ਼ ਕਾਨਨ ਤੇ ਪਾਵਾ। ਨਹੀਂ ਚਲਹਿ ਅਬਿ ਤੁਮਰੋ ਦਾਵਾ॥੨੬॥**

ਫਿਰ ਗੁਰੂ ਜੀ ਨੇ ਕਿਹਾ, "ਬਾਦਸ਼ਾਹ ਨੂੰ ਅਸੀਂ ਜਾਣਦੇ ਹਾਂ, ਤੂੰ ਉਸ ਦਾ ਨੌਕਰ ਹੋ ਕੇ ਆਪਣੇ ਆਪ ਨੂੰ ਮਾਲਕ ਜਾਣਦਾ ਹੈਂ। ਸਾਨੂੰ ਤਾਂ ਇਹ ਬਾਜ਼ ਜੰਗਲ ਵਿਚੋਂ ਲੱਭਾ ਹੈ, ਇਸ ਉਤੇ ਹੁਣ ਤੁਹਾਡਾ ਕੋਈ ਹੱਕ ਨਹੀਂ ਬਣਦਾ ਹੈ॥੨੬॥

ਡਰਤਿ ਸ਼ਾਹੁ ਤੇ ਦੇਂ ਹਮ ਨਾਹੀ। ਗਹਜੋ ਜਤਨ ਤੇ ਰਾਖਹਿਂ ਪਾਹੀ।
ਜਾਇ ਪੁਕਾਰਹੁ ਤਾਂਹਿ ਅਗਾਰੀ। ਜਿਸਿ ਕੋ ਬਕਤਿ ਜੋਰ ਤੁਮ ਭਾਰੀ' ॥੨੭॥

ਬਾਦਸ਼ਾਹ ਤੋਂ ਡਰਦੇ ਅਸੀਂ ਇਸ ਨੂੰ ਦੇਣ ਨਹੀਂ ਲੱਗੇ, ਬੜੇ ਯਤਨਾਂ ਨਾਲ ਫੜਿਆ ਹੈ, ਹੁਣ ਆਪਣੇ ਪਾਸ ਰੱਖਾਂਗੇ। ਬਾਦਸ਼ਾਹ ਦੇ ਅੱਗੇ ਜਾ ਕੇ ਪੁਕਾਰ ਕਰੋ, ਜਿਸ ਦੇ ਜ਼ੋਰ ਤੇ ਤੂੰ ਏਨਾ ਬਕਵਾਸ ਕਰਦਾ ਹੈਂ'' ॥੨੭॥

ਤੁਰਕ ਸਊਰ ਕੁਪੇ ਕਹਿ ਬੈਨਾ। 'ਪਾਤਸ਼ਾਹ ਕੋ ਤੁਮ ਡਰੁ ਹੈ ਨਾ।
ਤਰੈ ਤਨਾਵਨਿ ਕੇ ਤਿਹ ਬਾਸਾ। ਕਜੋਂ, ਸਾਚੋ ਪਿਖਿ ਚਹੈਂ ਤਮਾਸ਼ਾ ॥ ੨੮॥

ਇਹ ਸੁਣ ਕੇ ਤੁਰਕ ਬੜੇ ਗੁੱਸੇ ਵਿਚ ਆ ਕੇ ਬੋਲਿਆ, ''ਤੁਸੀਂ ਬਾਦਸ਼ਾਹ ਪਾਸੋਂ ਡਰਦੇ ਨਹੀਂ, ਪਰ ਇਹ ਨਹੀਂ ਜਾਣਦੇ ਤੁਸੀਂ ਉਸ ਦੇ ਬਹੁਤ ਨੇੜੇ ਰਹਿ ਰਹੇ ਹੋ, ਕਿਉਂ ਸੱਚ ਜਾਣ ਕੇ ਵੀ ਤਮਾਸ਼ਾ ਕਰਨਾ ਚਾਹੁੰਦੇ ਹੋ ॥੨॥

ਭੰਗ ਖਾਇ ਬੋਲਤਿ ਬਿਨੁ ਜਾਨੇ। ਤਿਮ ਸੁਭਾਉ ਰਾਵਰ ਕੋ ਜਾਨੇ।
ਚਮੂੰ ਹਜ਼ਾਰੋਂ ਜਿਨਿ ਕੇ ਪਾਸ। ਸੋ ਕਰ ਜੋਰਤਿ ਧਰਿ ਉਰ ਤ੍ਰਾਸ ॥ ੨੯॥

ਭੰਗ ਖਾ ਕੇ ਜਿਵੇਂ ਕੋਈ ਬੇਸਮਝੀ ਨਾਲ ਬੋਲਦਾ ਹੈ, ਇਸ ਤਰ੍ਹਾਂ ਆਪ ਦਾ ਸੁਭਾਅ ਲੱਗਦਾ ਹੈ, ਜਿਸ ਦੇ ਪਾਸ ਹਜ਼ਾਰਾਂ ਦੀ ਗਿਣਤੀ ਵਿਚ ਫੌਜ ਹੈ, ਉਹ ਦਿਲ ਵਿਚ ਡਰ ਕੇ ਹੱਥ ਜੋੜਦਾ ਹੈ ॥੨੯॥

ਕਹੇ ਨ ਦੇਤਿ ਸ਼ਾਹੁ ਕੋ ਬਾਜ਼। ਬਚਹੁ ਕਹਾਂ ਕਿਤ ਜਾਵਹੁ ਭਾਜਿ ?।
ਆਇ ਸੈਨਿ ਜਬਿ ਘਾਲਹਿ ਜ਼ੋਰ। ਲਰਹਿ ਕੌਨ ਤਬਿ ਤੁਮਰੀ ਓਰਿ ॥ ੩੦॥

ਕਹਿੰਦੇ ਹੋ ਸ਼ਾਹ ਨੂੰ ਬਾਜ਼ ਨਹੀਂ ਦੇਵੋਗੇ, ਪਰ ਕਿਵੇਂ ਬਚੋਗੇ, ਕਿੱਥੇ ਭੱਜ ਜਾਵੋਗੇ ? ਜਦ ਸੈਨਾ ਜ਼ੋਰ ਨਾਲ ਚੜ੍ਹ ਕੇ ਆ ਜਾਵੇਗੀ ਤਦ ਤੇਰੇ ਪਾਸੇ ਤੋਂ ਕੌਣ ਲੜੇਗਾ ॥੩੦॥

ਸਹਤ ਬਾਜ਼ ਕੇ ਗਹਿ ਲੇ ਜਾਹਿਂ। ਕਜੋਂ ਨ ਡਰਹੁ ਤੁਮ ਲਖਿ ਮਨ ਮਾਂਹਿ'।
ਸੁਨਿਤਿ ਰਿਸੇ ਗੁਰੁ ਬਾਕ ਉਚਾਰਾ। 'ਗੀਦੀ ! ਕਜਾ ਤੁਮ ਝਗਰੋ ਡਾਰਾ ॥ ੩੧॥

ਬਾਜ਼ ਦੇ ਨਾਲ ਹੀ ਤੁਹਾਨੂੰ ਫੜ ਕੇ ਲੈ ਜਾਵਾਂਗੇ, ਤੁਸੀਂ ਮਨ ਵਿਚ ਇਹ ਕੁਝ ਜਾਣਦੇ ਕਿਉਂ ਨਹੀ ਡਰਦੇ ਹੋ?'' ਗੁਰੂ ਜੀ ਨੇ ਉਸ ਦੀ ਗੱਲ ਸੁਣ ਕੇ ਗੁੱਸੇ ਨਾਲ ਬਚਨ ਕੀਤਾ, ''ਮੂਰਖ ਕਾਇਰ ! ਇਹ ਕੀ ਤੂੰ ਝਗੜਾ ਪਾਇਆ ਹੈ ? ॥੩੧॥

ਜਾਹੁ ਭਲੇ ਲੈ ਕੈ ਹਥਿਆਰ। ਕਜੋਂ ਤੁਮ ਚਾਹਤਿ ਧੈਬੇ ਮਾਰਿ।
ਸ਼ਾਹੁ ਬਾਜ਼ ਹਮ ਲੇਵਨਿ ਹਾਰੇ। ਬਨਹੁ ਪੁਕਾਰੂ ਜਾਇ ਅਗਾਰੇ ॥ ੩੨॥

ਚੰਗਾ ਏਸੇ ਵਿਚ ਹੈ ਕਿ ਹਥਿਆਰ ਲੈ ਕੇ ਚਲਾ ਜਾ, ਤੂੰ ਮਾਰ ਖਾਣੀ ਕਿਉਂ ਚਾਹੁੰਦਾ ਹੈਂ। ਬਾਦਸ਼ਾਹ ਦਾ ਬਾਜ਼ ਲੈਣ ਦਾ ਸਾਡਾ ਹੱਕ ਹੈ, ਤੂੰ ਉਸ ਦੇ ਅੱਗੇ ਜਾ ਕੇ ਪੁਕਾਰ ਕਰ ॥੩੨॥

ਸੋ ਜਿਮਿ ਕਹੈ ਕਰਹੁ ਸੋ ਕਾਰੀ। ਇਹਾਂ ਨ ਕੀਜਹਿ ਕੁਛ ਤਕਰਾਰੀ।
ਜੇ ਪਤਿ ਚਾਹਤਿ ਛੋਰਿ ਸਿਧਾਵੋ। ਨਾਹਕ ਅਪਨੇ ਸ਼ਸਤ੍ਰ ਛਿਨਾਵੋ' ॥ ੩੩॥

ਬਾਦਸ਼ਾਹ ਜਿਵੇਂ ਕਹੇ, ਉਸ ਤਰ੍ਹਾਂ ਹੀ ਕਾਰਵਾਈ ਕਰੋ, ਪਰ ਏਥੇ ਕਿਸੇ ਪ੍ਰਕਾਰ ਫਜ਼ੂਲ ਤਕਰਾਰ ਨਾ ਕਰੋ। ਜੇ ਆਪਣੀ ਇੱਜ਼ਤ ਚਾਹੁੰਦੇ ਹੋ ਤਾਂ ਇਹ ਥਾਂ ਛੱਡ ਕੇ ਚਲੇ ਜਾਵੋ, ਨਹੀਂ ਤਾਂ ਆਪਣੇ ਹਥਿਆਰ ਵੀ ਖੁਹਾ ਲਵੋਗੇ'' ॥੩੩॥

ਸੁਨਿ ਰਿਸਿ ਦੇਖਿ ਸਿੱਖ ਸਵਧਾਨ। ਬਿਧੀਏ ਆਦਿਕ ਜੇ ਬਲਵਾਨ।
ਕਹੇ ਕਠੋਰ ਜੋਰ ਭਰਿ ਬੈਨਾ। 'ਕਿਮਿ ਮੂਢਹੁ ਬੋਲਹੁ ਤੁਮ ਭੈ ਨਾ ॥ ੩੪॥

ਗੁਰੂ ਜੀ ਦਾ ਗੁੱਸਾ ਵੇਖ ਕੇ ਸਿੱਖ ਸਾਵਧਾਨ ਹੋ ਗਏ, ਬਿਧੀ ਚੰਦ ਆਦਿ ਜੋ ਬਹਾਦਰ ਸੂਰਮੇ ਸਨ, ਉਨ੍ਹਾਂ ਨੇ ਜ਼ੋਰ ਭਰੇ ਬਚਨ ਬੜੇ ਗੁੱਸੇ ਨਾਲ ਕਹੇ, "ਕਿਉਂ ਮੂਰਖ ਬੋਲੀ ਜਾਂਦਾ ਹੈਂ, ਤੈਨੂੰ ਕਿਸੇ ਦਾ ਡਰ ਨਹੀਂ ?॥੩੪॥

**ਹੋਹਿ ਨ ਅਸ, ਰਹਿ ਸ਼ਾਹੁ ਕਿਥਾਈਂ। ਤੁਮ ਅਪਨੇ ਦਿਹੁ ਪ੍ਰਾਨ ਗਵਾਈ'।**
**ਕਿਤਿਕ ਸਿੱਖ ਗਹਿ ਖੜਗ ਰੁ ਢਾਲੇ। ਕੁਪੇ ਸਊਰਨਿ ਕੀ ਦਿਸ਼ ਚਾਲੇ॥੩੫॥**

ਐਸਾ ਨਾ ਹੋਵੇ ਕਿ ਬਾਦਸ਼ਾਹ ਕਿਤੇ ਬੈਠਾ ਰਹੇ ਤੇ ਆਪਣੇ ਪ੍ਰਾਣ ਗਵਾ ਲਵੇਂ"। ਕਈ ਸਿੱਖਾਂ ਨੇ ਢਾਲਾਂ ਤਲਵਾਰਾਂ ਫੜ ਲਈਆਂ ਤੇ ਗੁੱਸੇ ਵਿਚ ਆ ਕੇ ਤੁਰਕਾਂ ਵਲ ਚੱਲ ਪਏ॥੩੫॥

**'ਬਾਜ਼ ਸੰਗਿ ਲਿਹੁ ਇਨਿ ਹਥਿਆਰ। ਭਾਗਹਿਂ ਬਪੁਰੇ ਕਰਹਿਂ ਪੁਕਾਰ'।**
**ਮਾਰ ਬਕਾਰਾ ਸੁਭਟਨਿ ਕਰਜੋ। ਪਿਖਿ ਸਭਿ ਦਿਸ਼ਿ ਤੁਰਕਨਿ ਮਨ ਡਰਜੋ॥੩੬॥**

ਕਹਿਣ ਲੱਗੇ, "ਬਾਜ਼ ਦੇ ਨਾਲ ਇਨ੍ਹਾਂ ਦੇ ਹਥਿਆਰ ਵੀ ਲਵੋ, ਮੂਰਖ ਭੱਜ ਕੇ ਪੁਕਾਰ ਕਰਨ।" ਜਦ ਸੂਰਮਿਆਂ ਨੇ ਦਾਬੇ ਦੇ ਲਫਜ਼ ਕਹੇ ਤਾਂ ਤੁਰਕ ਸਾਰੇ ਪਾਸੇ ਵੇਖ ਕੇ ਮਨ ਵਿਚ ਡਰ ਗਏ॥੩੬॥

**ਗਹਿ ਨਹਿਂ ਲੇਹਿਂ ਪਿਛਾਰੀ ਮੁਰੇ। ਹੁਇ ਨਿਰਾਸ ਗਮਲੇ ਲਵਪੁਰੇ।**
**ਬਿਸਮਿ ਬਿਸੂਰਤਿ ਮੂਰਖ ਮਾਨੀ। 'ਇਹ ਕਜਾ ਭਈ ਜਾਇ ਨਹਿਂ ਜਾਨੀ॥੩੭॥**

ਇਹ ਸਮਝ ਕੇ ਕਿ ਕਿਤੇ ਫੜ ਹੀ ਨਾ ਲੈਣ, ਸਾਰੇ ਵਾਪਸ ਮੁੜ ਗਏ ਅਤੇ ਨਿਰਾਸ਼ ਹੋ ਕੇ ਲਾਹੌਰ ਨੂੰ ਚਲੇ ਗਏ। ਬੜੇ ਹੈਰਾਨ ਹੋ ਕੇ ਝੁਰਦਿਆਂ ਹੋਇਆਂ ਮੂਰਖਾਂ ਨੇ ਗੱਲ ਮੰਨ ਲਈ ਤੇ ਸੋਚ ਰਹੇ ਸਨ, "ਇਹ ਕੀ ਹੋ ਗਿਆ ਹੈ ਕੋਈ ਜਾਣਿਆ ਨਹੀਂ ਜਾਂਦਾ॥੩੭॥

**ਨਿਕਟਿ ਸ਼ਾਹੁ ਕੇ ਲੂਟਿ ਮਚਾਈ। ਨਹੀਂ ਤ੍ਰਾਸ ਰੰਚਕ ਉਪਜਾਈ।**
**ਖ਼ੁਦ ਹਜ਼ਰਤ ਕੇ ਬਾਜ਼ ਅਛੇਰਾ। ਜਿਸਹਿ ਦੇਖਿ ਕਰਿ ਮੁਦਤਿ ਬਡੇਰਾ॥੩੮॥**

ਬਾਦਸ਼ਾਹ ਦੇ ਨੇੜੇ ਰਹਿੰਦਿਆਂ ਹੀ ਲੁੱਟ ਮਚਾਈ ਹੈ, ਥੋੜ੍ਹਾ ਜੇਹਾ ਵੀ ਡਰ ਨਹੀਂ ਮੰਨਦੇ ਹਨ। ਬਾਦਸ਼ਾਹ ਦਾ ਆਪਣਾ ਵਧੀਆ ਬਾਜ਼ ਹੈ, ਜਿਸ ਨੂੰ ਵੇਖ ਕੇ ਉਹ ਬਹੁਤ ਖ਼ੁਸ਼ ਹੁੰਦੇ ਹਨ॥੩੮॥

**ਮਨ ਭਾਵਤਿ ਵਸਤੁਨਿ ਕੋ ਦੇਖਹਿ। ਇਹ ਛੀਨਹਿਂ ਕਰ ਓਜ ਵਿਸ਼ੇਖਹਿ।**
**ਜੇ ਕਰਿ ਬਾਜ਼ ਸਹਤ ਗਹਿਵਾਵਹਿਂ। ਤੌ ਪਲਟੋ ਅਪਨੋ ਹਮ ਪਾਵਹਿਂ'॥੩੯॥**

ਜੇ ਕੋਈ ਹੋਰ ਮਨ-ਭਾਉਂਦੀ ਚੀਜ਼ ਵੇਖਣਗੇ, ਇਹ ਬਹੁਤ ਦਬਾ ਵਿਖਾ ਕੇ ਖੋਹ ਲੈਣਗੇ। ਜੇ ਅਸੀਂ ਇਸ ਬਾਜ਼ ਸਹਿਤ ਫੜਵਾ ਦੇਈਏ ਤਾਂ ਹੀ ਅਸੀਂ ਆਪਣਾ ਬਦਲਾ ਲੈ ਸਕਦੇ ਹਾਂ"॥੩੯॥

**ਕਰਤਿ ਉਤਾਇਲ ਤੁਰੰਗ ਧਵਾਏ। ਚਲੇ ਗਏ ਨਹਿਂ ਕਹੂੰ ਟਿਕਾਏ।**
**ਲਵਪੁਰਿ ਬਿਖੈ ਪ੍ਰਵੇਸ਼ਨ ਭਏ। ਚਹਤਿ ਪੁਕਾਰ ਕਰਨਿ ਕੋ ਗਏ॥੪੦॥**

ਬੜੇ ਉਤਾਵਲੇ ਹੋ ਕੇ ਘੋੜਿਆਂ ਨੂੰ ਭਜਾਇਆ, ਚਲੇ ਗਏ ਰਾਹ ਵਿਚ ਕਿਤੇ ਵੀ ਨਾ ਖਲੋਤੇ। ਲਾਹੌਰ ਸ਼ਹਿਰ ਵਿਚ ਦਾਖਲ ਹੋ ਗਏ। ਪੁਕਾਰ ਕਰਨੀ ਚਾਹੁੰਦੇ ਸਨ, ਇਸ ਲਈ ਪੁਕਾਰ ਕਰਨ ਚਲੇ ਗਏ॥੪੦॥

**ਇਤਿ ਸ੍ਰੀ ਸਤਿਗੁਰੁ ਤੁਰੰਗ ਅਰੂੜ੍ਹੇ। ਕਰ ਪਰ ਥਿਰ ਕਰਿ ਬਾਜ਼ ਸੁ ਰੂੜੇ।**
**ਚਲਤਿ ਨਿਹਾਰਤਿ ਗੁਨ ਤਿਸਿ ਪਰਖਤਿ। ਲਖਹਿਂ ਦੁਲਭ,ਬਹੁਮੋਲਾ,ਹਰਖਤਿ॥੪੧॥**

ਏਧਰ ਸਤਿਗੁਰੂ ਜੀ ਵੀ ਘੋੜਿਆਂ ਤੇ ਚੜ੍ਹ ਗਏ। ਸੁੰਦਰ ਬਾਜ਼ ਨੂੰ ਉਨ੍ਹਾਂ ਆਪਣੇ ਹੱਥ ਤੇ ਬਿਠਾ ਲਿਆ। ਚਲਦੇ-ਚਲਦੇ ਉਸ ਨੂੰ ਵੇਖਦੇ ਸਨ ਤੇ ਉਸ ਦੇ ਗੁਣਾਂ ਦੀ ਪਰਖ ਕਰਦੇ ਸਨ। ਦੁਰਲੱਭ ਤੇ ਬੜਾ ਕੀਮਤੀ ਵੇਖ ਪ੍ਰਸੰਨ ਹੋ ਰਹੇ ਸਨ॥੪੧॥

**ਬੂਝਹਿਂ ਅਪਨੇ ਮੀਰ ਸ਼ਿਕਾਰਨਿ। 'ਅਸ ਆਗੇ ਤੁਮ ਕਰਜੋ ਨਿਹਾਰਨਿ ?'।**
**ਹਾਥ ਜੋਰਿ ਸੋ ਕਹਤਿ ਬਨਾਈ।'ਇਨਹੁਂ ਬੀਚ ਹਮ ਬੈਸ ਬਿਤਾਈ॥ ੪੨ ॥**

ਗੁਰੂ ਜੀ ਆਪਣੇ ਸ਼ਾਹੀ ਸ਼ਿਕਾਰੀਆਂ ਨੂੰ ਪੁੱਛਣ ਲੱਗੇ, "ਅਜਿਹਾ ਬਾਜ਼ ਤੁਸੀਂ ਪਹਿਲਾਂ ਕਿਤੇ ਵੇਖਿਆ ਹੈ ?" ਉਹ ਹੱਥ ਜੋੜ ਕੇ ਕਹਿਣ ਲੱਗੇ, "ਇਨ੍ਹਾਂ ਬਾਜ਼ਾਂ ਦੇ ਵਿਚ ਹੀ ਅਸੀਂ ਸਾਰੀ ਉਮਰ ਲੰਘਾਈ ਹੈ॥੪੨॥

**ਬਹੁਤੇ ਬਾਜ਼ ਬਿਲੋਕਨਿ ਕਰੇ। ਪਿਖਜੋ ਨ ਕੋ ਇਸਿ ਕੀ ਸਮਸਰੇ।**
**ਕਿਸਿ ਹੂੰ ਤੇ ਹਮ ਸੁਨਜੋ ਅਗਾਰੀ। ਸ਼ਾਹੁ ਬਿਲਾਇਤਿ ਕਿਸਿ ਕੋ ਭਾਰੀ॥੪੩॥**

ਬਹੁਤ ਬਾਜ਼ ਵੇਖੇ ਹਨ, ਪਰ ਇਸ ਦੇ ਬਰਾਬਰ ਦਾ ਅੱਜ ਤਕ ਕੋਈ ਬਾਜ਼ ਨਹੀਂ ਵੇਖਿਆ ਹੈ। ਪਹਿਲਾਂ ਵੀ ਕਿਸੇ ਪਾਸੋਂ ਅਸੀਂ ਅਜਿਹੀ ਨਸਲ ਦੇ ਬਾਜ਼ ਬਾਰੇ ਨਹੀਂ ਸੁਣਿਆ ਹੈ। ਕਿਸੇ ਦੂਸਰੇ ਮੁਲਕ ਦੇ ਬਾਦਸ਼ਾਹ ਨੇ ਇਹ ਦੁਰਲੱਭ ਬਾਜ਼॥੪੩॥

**ਸ਼ਾਹੁਜਹਾਂ ਹਿਤ ਪਠੀ ਸੁਗ਼ਾਤ। ਬਾਜੀ ਬਾਜ਼ ਰੁਚਿਰ ਅਵਿਦਾਤਿ।**
**ਦਿਖਿਯਤਿ ਨਹਿਂ ਇਸਿ ਦੇਸ਼ ਮਝਾਰੀ। ਨਹਿਂ ਪਾਵਤਿ ਖਰਚੇ ਧਨ ਭਾਰੀ॥੪੪॥**

ਸ਼ਾਹਜਹਾਂ ਨੂੰ ਸੁਗਾਤ ਦੇ ਰੂਪ ਵਿਚ ਭੇਜਿਆ ਹੈ। ਇਹ ਬਾਜ਼ ਬਹੁਤ ਸੁੰਦਰ ਬਾਜ਼ੀਆਂ ਪਾਉਂਦਾ ਹੈ। (ਅਰਬੀ ਵਿਚ ਬਾਜ਼ੀ ਸ਼ਬਦ ਦਾ ਅਰਥ ਹੀ ਬਾਜ਼ ਹੈ) ਇਸ ਦੇਸ਼ ਵਿਚ ਇਹ ਕਿਤੇ ਨਹੀਂ ਮਿਲਦਾ ਹੈ। ਬਹੁਤ ਧਨ ਖਰਚਣ ਨਾਲ ਵੀ ਇਹ ਪ੍ਰਾਪਤ ਨਹੀਂ ਹੁੰਦਾ ਹੈ॥੪੪॥

**ਸੋ ਇਹ ਬਾਜ਼ ਆਪਕੇ ਲਾਯਕ। ਪ੍ਰਾਪਤਿ ਹੋਯਹੁ ਸਹਜਿ ਸੁਭਾਯਕ।**
**ਕਰਨਿ ਅਪਨਿ ਪੌ ਸਫਲ ਬਿਚਾਰਾ। ਅਦਭੁਤ ਰਚਜੋ ਮੋਹਿ ਕਰਤਾਰਾ॥੪੫॥**

ਇਸ ਲਈ ਇਹ ਬਾਜ਼ ਆਪ ਦੇ ਲਾਇਕ ਹੈ, ਇਹ ਤੁਹਾਨੂੰ ਸਹਿਜ ਸੁਭਾਅ ਪ੍ਰਾਪਤ ਹੋਇਆ ਹੈ। ਇਹ ਬਾਜ਼ ਸੋਚਦਾ ਹੈ ਕਿ ਮੈਨੂੰ ਆਪਣਾ ਬਣਾਉਣ ਦਾ ਤੁਹਾਡਾ ਵਿਚਾਰ ਬੜਾ ਸ਼ੁਭ ਹੈ, ਮੈਨੂੰ ਕਰਤਾਰ ਨੇ ਬੜਾ ਅਦਭੁਤ ਬਣਾਇਆ ਹੈ॥੪੫॥

**ਗੁਰੁ ਕੇ ਕਾਰਜ ਮਹਿਂ ਜਬਿ ਆਵੌਂ। ਹੋਨਿ ਸਫਲਤਾ ਤਤਛਿਨ ਪਾਵੌਂ।**
**ਇਮਿ ਬਿਚਾਰ ਆਯਹੁ ਤੁਮ ਪਾਸਾ। ਪਿਖਹੁ ਗ਼ਰੀਬ ਨਿਵਾਜ ਤਮਾਸ਼ਾ' ॥੪੬॥**

ਜਦ ਮੈਂ ਗੁਰੂ ਜੀ ਦੇ ਕੰਮ ਆਵਾਂਗਾ, ਤਾਂ ਮੈਂ ਆਪਣਾ ਜਨਮ ਸਫਲ ਹੋਇਆ ਪਾਵਾਂਗਾ। ਇਹ ਵਿਚਾਰ ਕੇ ਤੁਹਾਡੇ ਪਾਸ ਆਇਆ ਹਾਂ, ਹੇ ਗਰੀਬ ਨਿਵਾਜ਼ ਗੁਰੂ ਜੀ! ਮੇਰਾ ਤਮਾਸ਼ਾ ਵੇਖੋ" ॥੪੬॥

**ਕਹਤਿ ਸੁਨਤਿ ਨਿਜ ਪੁਰਿ ਗੁਰੁ ਆਏ। ਹਯ ਉਤਰੇ ਨਿਜ ਮਹਿਲ ਸਿਧਾਏ।**
**ਗਨ ਸੁਭਟਨਿ ਮਹਿਂ ਬਾਜ਼ ਰਖਾਯੋ। 'ਕਰਹੁ ਸੇਵ ਨੀਕੇ' ਫੁਰਮਾਯੋ॥ ੪੭॥**

ਕਹਿੰਦੇ ਸੁਣਦੇ ਗੁਰੂ ਜੀ ਆਪਣੇ ਨਿਜੀ ਘਰ ਆ ਗਏ, ਘੋੜੇ ਤੋਂ ਉਤਰ ਕੇ ਆਪਣੇ ਮਹਿਲਾਂ ਵਿਚ ਚਲੇ ਗਏ। ਯੋਧਿਆਂ ਵਿਚ ਬਾਜ਼ ਨੂੰ ਰਖਾਇਆ ਤੇ ਫੁਰਮਾਇਆ, "ਇਸ ਦੀ ਚੰਗੀ ਤਰ੍ਹਾਂ ਸੇਵਾ ਕਰੋ" ॥੪੭॥

*ਛੇਵੀਂ ਰਾਸ ਦਾ ਚੌਥਾ ਅਧਿਆਇ ਸਮਾਪਤ ਹੋਇਆ॥੪॥*



# ਅਧਿਆਇ ਪੰਜਵਾਂ

*ਸ਼ਾਹ ਦੀ ਸੈਨਾ ਦੀ ਚੜ੍ਹਾਈ*

*ਦੋਹਰਾ-* **ਮੀਰ ਸ਼ਿਕਾਰ ਸਊਰ ਸਭਿ ਕਰਿਬੇ ਚਹਤਿ ਪੁਕਾਰ।**
**ਮਨਹੁ ਚਮੂੰ ਮਰਿਵਾਇ ਕਰਿ ਸੁਧਿ ਕੋ ਕਰਤਿ ਉਚਾਰ॥੧॥**

ਸਾਰੇ ਸ਼ਾਹੀ ਸ਼ਿਕਾਰੀ ਬਾਦਸ਼ਾਹ ਪਾਸ ਪੁਕਾਰ ਕਰਨੀ ਚਾਹੁੰਦੇ ਸਨ, ਮਾਨੋ ਫੌਜ ਨੂੰ ਮਰਵਾ ਕੇ ਬਾਦਸ਼ਾਹ ਨੂੰ ਖ਼ਬਰ ਸੁਣਾਉਣ ਚਲੇ ਹੋਣ॥੧॥

*ਚੌਪਈ-* **ਸ਼ਾਹ ਜਹਾਂ ਕੇ ਖਰੇ ਅਗਾਰੀ। ਜਬਹਿ ਦ੍ਰਿਸ਼ਟਿ ਇਨਿ ਕੀ ਦਿਸ਼ਿ ਡਾਰੀ।**
**ਬੂਝਨਿ ਕਰੇ, 'ਖਰੇ ਕਿਮ ਭਏ ?।ਬਾਜ਼ ਪਿਛਾਰੀ ਕੇਤਿਕ ਗਏ ? ॥੨॥**

ਉਹ ਬਾਦਸ਼ਾਹ ਦੇ ਸਾਹਮਣੇ ਜਾ ਕੇ ਖੜੇ ਹੋ ਗਏ, ਜਦ ਬਾਦਸ਼ਾਹ ਨੇ ਉਨ੍ਹਾਂ ਵਲ ਵੇਖਿਆ ਤਾਂ ਪੁੱਛਣ ਲੱਗਾ, "ਕਿਵੇਂ ਖੜੇ ਹੋਏ ਹੋ ? ਬਾਜ਼ ਦੇ ਪਿੱਛੇ ਕਿੰਨੇ ਜਾਣੇ ਗਏ ਹਨ ?॥੨॥

**ਪਕਰਜੋ ਜਾਇ ਕਿ ਉਡਿ ਕਿਤ ਗ਼ਯੋ ?। ਮੁਖ ਮਲੀਨ ਤੁਮਰੋ ਦ੍ਰਿਸ਼ਟਯੋ'।**
**ਸੁਨਿ ਬੋਲੇ 'ਗੁਰੁ ਹਰਿਗੋਵਿੰਦ। ਉਤਰਜੋ ਹੁਤੋ ਸੰਗ ਭਟ ਬ੍ਰਿੰਦ॥ ੩॥**

ਫੜਿਆ ਗਿਆ ਕਿ ਕਿਤੇ ਉੱਡ ਗਿਆ ਹੈ ? ਤੁਹਾਡੇ ਚਿਹਰੇ ਬੜੇ ਗ਼ਮਗ਼ੀਨ ਦਿਖਾਈ ਦੇ ਰਹੇ ਹਨ।" ਇਹ ਸੁਣ ਕੇ ਬੋਲੇ, "ਗੁਰੂ ਹਰਿਗੋਬਿੰਦ ਨੇ ਬਹੁਤ ਯੋਧਿਆਂ ਸਹਿਤ ਓਥੇ ਉਤਾਰਾ ਕੀਤਾ ਸੀ॥੩॥

**ਉਡਜੋ ਬਾਜ਼ ਤਿਨਿ ਢਿਗਿ ਚਲਿ ਗਯੋ। ਸਹਤ ਸੁਕਾਬ ਬਿਲੋਕਨ ਕਯੋ।**
**ਅਪਨੋ ਬਾਜ਼ ਛੋਡਿ ਤਿਨਿ ਦੀਨਾ। ਛੁਟਤਿ ਬਿਹੰਗ ਮਾਰਿ ਸੋ ਲੀਨਾ॥੪॥**

ਬਾਜ਼ ਉੱਡ ਕੇ ਉਨ੍ਹਾਂ ਦੇ ਪਾਸ ਚਲਾ ਗਿਆ ਹੈ, ਅਸੀਂ ਸੁਰਖਾਬ ਦੇ ਸਮੇਤ ਵੇਖਿਆ ਹੈ। ਉਨ੍ਹਾਂ ਨੇ ਆਪਣਾ ਬਾਜ਼ ਛੱਡ ਦਿੱਤਾ, ਉਸ ਨੇ ਉੱਡਦਿਆਂ ਹੀ ਪੰਛੀ ਨੂੰ ਮਾਰ ਲਿਆ ॥੪॥

**ਤਤਛਿਨਿ ਦੋਨਹੁਂ ਤਰੈ ਉਤਾਰੇ। ਗਹਿ ਲੀਨੋ ਉਰ ਅਨੰਦ ਧਾਰੇ।**
**ਕਿਤਿਕ ਦੇਰਿ ਪਾਛੇ ਹਮ ਗਏ। ਗੁਰੁ ਢਿਗ ਬਾਜ਼ ਬਿਲੋਕਤਿ ਭਏ॥੫॥**

ਤੁਰਤ ਦੋਵੇਂ ਬਾਜ਼ ਥੱਲੇ ਉਤਾਰੇ ਅਤੇ ਦਿਲ ਵਿਚ ਅਨੰਦ ਧਾਰ ਕੇ ਫੜ ਲਏ। ਕੁਝ ਦੇਰ ਬਾਅਦ ਅਸੀਂ ਉਨ੍ਹਾਂ ਦੇ ਪਿੱਛੇ ਗਏ ਅਤੇ ਗੁਰੂ ਜੀ ਪਾਸ ਬਾਜ਼ ਨੂੰ ਵੇਖਿਆ॥੫॥

**ਕਹਜੋ ਤਬੈ ਇਹ ਹਜ਼ਰਤ ਬਾਜ਼। ਬਿਚਰਤਿ ਇਤ ਅਖੇਰ ਕੇ ਕਾਜ।**
**ਤ੍ਰਿਪਤਜੋ ਪੀਛੇ ਬਿਹੰਗ ਚਲਾਯੋ। ਕਰੀ ਨ ਚੋਟਿ ਉਡਤਿ ਇਹ ਆਯੋ' ॥੬॥**

ਅਸੀਂ ਉਨ੍ਹਾਂ ਨੂੰ ਕਿਹਾ, "ਇਹ ਬਾਦਸ਼ਾਹ ਦਾ ਬਾਜ਼ ਹੈ, ਸ਼ਿਕਾਰ ਵਾਸਤੇ ਇਹ ਫਿਰ ਰਿਹਾ ਸੀ, ਰੱਜੇ ਹੋਏ ਬਾਜ਼ ਨੂੰ ਪੰਛੀ ਪਿੱਛੇ ਛੱਡਿਆ ਸੀ, ਇਸ ਕਰਕੇ ਇਸ ਜਾਨਵਰ ਨੂੰ ਮਾਰਿਆ ਨਹੀਂ ਤੇ ਉੱਡਦਾ ਹੋਇਆ ਏਧਰ ਆ ਗਿਆ ਹੈ" ॥੬॥

**ਸੁਨਿ ਕਰਿ ਕਹਜੋ ਦੇਤਿ ਹਮ ਨਾਂਹੀ। ਬਡੋ ਜਤਨ ਕਰਿ ਪਕਰਜੋ ਪਾਹੀ।**
**ਡਰ ਰਾਵਰ ਕੋ ਦੀਨ ਬਡੇਰਾ। ਕਹਿਸਿ ਕਠੋਰ ਘੋਰ ਤਿਸਿ ਬੇਰਾ॥ ੭॥**

ਇਹ ਸੁਣ ਕੇ ਉਨ੍ਹਾਂ ਕਿਹਾ, "ਅਸੀਂ ਇਸ ਨੂੰ ਵਾਪਸ ਨਹੀਂ ਦੇਵਾਂਗੇ, ਅਸੀਂ ਬੜੇ ਯਤਨ ਕਰਕੇ ਫੜ ਕੇ ਪਾਸ ਲਿਆਂਦਾ ਹੈ।" ਅਸੀਂ ਆਪ ਜੀ ਦਾ ਬਹੁਤ ਡਰ ਵਿਖਾਇਆ ਤਾਂ ਉਸ ਸਮੇਂ ਬਹੁਤ ਕਠੋਰ ਸ਼ਬਦ ਕਹੇ॥੭॥

ਸੁਨਿ ਕਰਿ ਏਕ ਨਹੀਂ ਮਨ ਆਨੀ। ਤਨਕ ਤ੍ਰਾਸ ਤੁਮਰੋ ਨਹਿਂ ਜਾਨੀ।
ਜਬਿ ਹਮ ਕੋ ਭੀ ਪਕਰਨਿ ਲਾਗੇ। ਅਪਨੀ ਪ੍ਰਤਿ ਲੇ ਕਰਿ ਤਬਿ ਭਾਗੇ॥ ੮॥

ਸਾਡੀ ਗੱਲ ਸੁਣ ਮਨ ਵਿਚ ਇਕ ਗੱਲ ਵੀ ਨਹੀਂ ਲਿਆਂਦੀ, ਤੁਹਾਡਾ ਰਤੀ ਭਰ ਵੀ ਡਰ ਨਹੀਂ ਮੰਨਿਆ ਹੈ, ਜਦ ਸਾਨੂੰ ਵੀ ਫੜਨ ਲੱਗੇ ਤਾਂ ਅਸੀਂ ਆਪਣੀ ਇੱਜ਼ਤ ਲੈ ਕੇ ਭੱਜ ਉਠੇ॥੮॥

ਤੁਮ ਸੋ ਲਰਹਿ, ਦੇਹਿ ਨਹਿਂ ਬਾਜ਼। ਕਰਿ ਰਾਖ੍ਯੋ ਗੁਰੁ ਜੰਗ ਸਮਾਜ।
ਜੇ ਕਰਿ ਤੁਮ ਕੁਛ ਚਲਤਿ ਅਗਾਰੀ। ਮਿਟਤਿ ਨ, ਕਰਤਿ ਲੋਹ ਤਬਿ ਭਾਰੀ' ॥੯॥

ਤੁਹਾਡੇ ਨਾਲ ਲੜਾਈ ਕਰੇਗਾ, ਬਾਜ਼ ਨਹੀਂ ਦੇਵੇਗਾ, ਉਸ ਨੇ ਜੰਗੀ ਸਾਜ਼ੋ-ਸਾਮਾਨ ਬਣਾ ਕੇ ਰਖਿਆ ਹੈ। ਜੇ ਤੁਸੀਂ ਕੁਝ ਅੱਗੇ ਜਾਂਦੇ, ਪਿੱਛੇ ਨਾ ਮੁੜਦੇ ਤੇ ਉਸ ਨਾਲ ਭਾਰੀ ਜੰਗ ਕਰਦੇ" ॥੯॥

ਬਹੁ ਪ੍ਰਿਯ ਬਾਜ਼ ਸੁਨ੍ਯੋ ਗੁਰੁ ਛੀਨਾ। ਰਹੇ ਜਾਚਿ ਪੁਨ ਕ੍ਯੋਂਹੁ ਨ ਦੀਨਾ।
ਰਿਸ੍ਯੋ ਸ਼ਾਹੁ ਕਹਿ ਸਭਾ ਮਝਾਰੀ। 'ਇਹ ਤੌ ਰਿਪੁ ਸਮ ਨਿਕਟਿ ਹਮਾਰੀ॥੧੦॥

ਜਦ ਬਾਦਸ਼ਾਹ ਨੇ ਸੁਣਿਆ ਕਿ ਬਹੁਤ ਪਿਆਰਾ ਬਾਜ਼ ਖੋਹ ਲਿਆ ਹੈ। ਮੇਰੇ ਆਦਮੀ ਉਨ੍ਹਾਂ ਪਾਸੋਂ ਮੰਗਦੇ ਰਹੇ ਹਨ, ਪਰ ਉਨ੍ਹਾਂ ਵਾਪਸ ਨਹੀਂ ਦਿੱਤਾ ਤਾਂ ਸਭਾ ਵਿਚ ਬੈਠਾ ਬੜੇ ਗੁੱਸੇ ਵਿਚ ਆਕੇ ਬੋਲਿਆ, "ਇਹ ਤਾਂ ਸਾਡੇ ਨੇੜੇ ਦੁਸ਼ਮਣ ਸਮਾਨ ਹੈ॥੧੦॥

ਆਜ ਬਾਜ਼ ਛੀਨ੍ਯੋ ਬਲ ਕਰਿਕੈ। ਔਚਕ ਕਿਸੂ ਦੁਰਗ ਮਹਿਂ ਬਰਿਕੈ।
ਬਨਹਿ ਮਵਾਸੀ ਕਰਹਿ ਲਰਾਈ। ਸਗਰੇ ਦੇਸ਼ ਫਤੂਰ ਉਠਾਈ' ॥ ੧੧॥

ਅੱਜ ਤਾਂ ਤਾਕਤ ਨਾਲ ਬਾਜ਼ ਖੋਹਿਆ ਹੈ, ਬਾਅਦ ਵਿਚ ਕਿਸੇ ਕਿਲ੍ਹੇ ਦੀ ਪਨਾਹ ਲੈ ਕੇ ਸਾਡੇ ਨਾਲ ਲੜਾਈ ਕਰੇਗਾ ਅਤੇ ਸਾਰੇ ਦੇਸ਼ ਵਿਚ ਫਤੂਰ ਮਚਾ ਦੇਵੇਗਾ" ॥੧੧॥

ਸ਼ਾਹੁ ਨਿਕਟਿ ਗੁਰੁ ਨਿੰਦਕਿ ਜੇਈ। ਅਵਸਰ ਪਾਇ ਸੁਨਾਵਹਿਂ ਤੇਈ।
'ਗੁਰ ਬਿਗਾਰ ਬਹੁਤ ਹੀ ਕਰੇ। ਛਿਮਾ ਠਾਨਿ ਤੁਮ ਨਜ਼ਰਿ ਨ ਧਰੇ॥ ੧੨॥

ਬਾਦਸ਼ਾਹ ਦੇ ਪਾਸ ਜਿਹੜੇ ਗੁਰੂ ਨਿੰਦਕ ਸਨ, ਮੌਕਾ ਮਿਲਣ ਤੇ ਸੁਣਾਉਂਦੇ ਸਨ, "ਗੁਰੂ ਜੀ ਬਹੁਤ ਵਿਗਾੜ ਕਰਦੇ ਹਨ, ਪਰ ਤੁਸੀਂ ਧੀਰਜ ਧਾਰ ਰੱਖਿਆ ਹੈ ਤੇ ਕੋਈ ਪ੍ਰਵਾਹ ਨਹੀਂ ਕੀਤੀ ਹੈ॥੧੨॥

ਬਡ ਹਜ਼ਰਤ ਤੁਮ ਪਿਤਾ ਅਗਾਰੀ। ਚੰਦੂ ਕਰੀ ਇਨਹੁਂ ਕੀ ਚਾਰੀ।
ਸੁਨਿ ਤਤਛਿਨਿ ਗੁਰੁ ਨਿਕਟਿ ਬੁਲਾਏ। ਜਾਨੀ ਸੰਗ ਸੈਨ ਸਮੁਦਾਏ॥ ੧੩॥

ਵੱਡੇ ਬਾਦਸ਼ਾਹ ਤੁਹਾਡੇ ਪਿਤਾ ਦੇ ਸਾਹਮਣੇ ਚੰਦੂ ਨੇ ਇਨ੍ਹਾਂ ਦੀ ਚੁਗਲੀ ਕੀਤੀ ਸੀ ਤਾਂ ਉਨ੍ਹਾਂ ਨੇ ਚੁਗਲੀ ਸੁਣ ਕੇ ਗੁਰੂ ਜੀ ਨੂੰ ਪਾਸ ਬੁਲਾ ਲਿਆ ਸੀ, ਅਤੇ ਇਸ ਦੀ ਸਾਰੀ ਸੈਨਾ ਵੀ ਨਾਲ ਮੰਗਵਾ ਲਈ ਸੀ॥੧੩॥

ਰਾਖੇ ਪਾਸਿ, ਕਰੀ ਤਕਰਾਈ। ਜਾਨਿ ਨ ਦਏ ਅਪਰ ਕਿਸਿ ਥਾਈਂ।
ਅਪਨੀ ਸੈਨ ਕਛੁਕ ਸੰਗ ਰਾਖੀ। ਜੇ ਅਖੇਰ ਕੇ ਹੁਇ ਅਭਿਲਾਖੀ॥ ੧੪॥

ਤੇ ਫਿਰ ਇਨ੍ਹਾਂ ਨੂੰ ਪਾਸ ਰੱਖਿਆ ਸੀ ਤੇ ਬੜੀ ਸਖਤੀ ਕੀਤੀ ਸੀ, ਹੋਰ ਕਿਸੇ ਥਾਂ ਜਾਣ ਹੀ ਨਹੀਂ ਦਿੱਤਾ ਸੀ। ਥੋੜ੍ਹੀ ਜੇਹੀ ਸੈਨਾ ਇਨ੍ਹਾਂ ਆਪਣੇ ਪਾਸ ਰੱਖੀ। ਜੇ ਸ਼ਿਕਾਰ ਖੇਡਣ ਦੀ ਚਾਹਿਤ ਹੁੰਦੀ ਸੀ॥੧੪॥

ਸ਼ਾਹਿ ਚਮੂੰ ਤਬਿ ਸੰਗ ਸਿਧਾਰਹਿ। ਨਹਿਂ ਬਿਸਵਾਸ ਇਨਹੁ ਕੋ ਧਾਰਹਿ।
ਤੁਮ ਢਿਗ ਲਵਪੁਰਿ ਬਾਸੋ ਕਏ। ਕਾਜ਼ੀ ਸੁਤਾ ਸਾਥਿ ਲੈ ਗਏ॥ ੧੫॥

ਤਾਂ ਬਾਦਸ਼ਾਹ ਦੀ ਫੌਜ ਇਨ੍ਹਾਂ ਦੇ ਨਾਲ ਜਾਂਦੀ ਸੀ, ਉਹ ਇਨ੍ਹਾਂ ਉਤੇ ਵਿਸ਼ਵਾਸ ਨਹੀਂ ਸੀ ਕਰਦੇ। ਤੁਹਾਡੇ ਪਾਸ ਲਾਹੌਰ ਵਿਚ ਵਾਸਾ ਕੀਤਾ, ਫਿਰ ਕਾਜ਼ੀ ਦੀ ਲੜਕੀ ਨੂੰ ਨਾਲ ਲੈ ਗਏ॥੧੫॥

ਤਊ ਆਪਿ ਨੇ ਛਿਮਾ ਧਰੀ ਹੈ। ਅਬਹਿ ਅਵੱਗਜਾ ਫੇਰ ਕਰੀ ਹੈ।
ਟਰਹਿ ਨਹੀਂ ਬਿਨੁ ਕਰੇ ਲਰਾਈ। ਬਰਹਿ ਦੁਰਗ ਆਕੀ ਹੁਇ ਜਾਈ॥ ੧੬॥

ਫਿਰ ਵੀ ਆਪ ਨੇ ਹੁਣ ਤਕ ਖਿਮਾਂ ਹੀ ਧਾਰਨ ਕੀਤੀ ਹੋਈ ਹੈ, ਹੁਣ ਫਿਰ ਅਵੱਗਿਆ ਕੀਤੀ ਹੈ, ਲੜਾਈ ਕਰਨ ਤੋਂ ਬਗੈਰ ਉਹ ਟਲਣਗੇ ਨਹੀਂ, ਕਿਲ੍ਹੇ ਵਿਚ ਪਨਾਹ ਲੈ ਕੇ ਆਕੀ ਹੋ ਜਾਵੇਗਾ॥੧੬॥

ਗਹਿ ਲੀਜਹਿ, ਤਬਿ ਫਲੁ ਕੋ ਪਾਵਹਿ। ਨਾਂਹਿ ਤ ਕਛੂ ਬਿਗਾਰਿ ਉਠਾਵਹਿ।
ਚਲਹਿ ਨ ਬਸਿ ਜੇ ਦੁਰਗੁ ਪ੍ਰਵੇਸ਼ੈ। ਰਿਦੈ ਜੰਗ ਜੋ ਚਹਤਿ ਹਮੇਸ਼ੈ॥ ੧੭॥

ਫੜ ਲਵੋ, ਤਦ ਕੀਤੀ ਦੇ ਫਲ ਨੂੰ ਪਾਵੇਗਾ, ਨਹੀਂ ਤਾਂ ਕੁਝ ਵਿਗਾੜ ਪੈਦਾ ਕਰੇਗਾ। ਫਿਰ ਵੱਸ ਨਹੀਂ ਚਲੇਗਾ ਜੇ ਕਿਲ੍ਹੇ ਅੰਦਰ ਦਾਖਲ ਹੋ ਜਾਵੇਗਾ, ਜਿਹੜਾ ਹਿਰਦੇ ਵਿਚ ਸਦਾ ਹੀ ਜੰਗ ਕਰਨੀ ਚਾਹੁੰਦਾ ਹੈ॥੧੭॥

ਜੇ ਅਬਿ ਛਿਮਹੁ, ਨ ਆਛੀ ਅਹੈ। ਬਹੁਰ ਫਤੂਰ ਉਠਾਵਨਿ ਚਹੈ'।
ਸੁਨਤਿ ਸ਼ਾਹੁ ਉਰ ਨੀਕਿ ਬਿਚਾਰਾ। ਮੁਖ਼ਲਸਖਾਨ ਸਮੀਪਿ ਹਕਾਰਾ॥ ੧੮॥

ਜੇ ਹੁਣ ਮੁਆਫ ਕਰੋਗੇ ਤਾਂ ਇਹ ਗੱਲ ਚੰਗੀ ਨਹੀਂ ਹੋਵੇਗੀ, ਉਹ ਬਹੁਤ ਫਤੂਰ ਉਠਾਉਣਾ ਚਾਹੁੰਦਾ ਹੈ।'' ਇਹ ਸੁਣ ਕੇ ਬਾਦਸ਼ਾਹ ਨੇ ਆਪਣੇ ਹਿਰਦੇ ਵਿਚ ਠੀਕ ਸਮਝਿਆ ਤੇ ਮੁਖ਼ਲਸ ਖਾਨ ਨੂੰ ਆਪਣੇ ਪਾਸ ਬੁਲਾਇਆ॥੧੮॥

ਕਰਿ ਆਦਰ ਨਿਜ ਨਿਕਟਿ ਬਿਠਾਯਹੁ। ਸਿਰੇਪਾਉ ਬਹੁ ਮੋਲ ਦਿਵਾਯਹੁ।
ਕੰਚਨ ਜ਼ੀਨਿ ਪਾਇ ਸ਼ੁਭਿ ਰੰਗ। ਬਲੀ ਚਪਲ ਬਡਿ ਦੀਨਿ ਤੁਰੰਗ॥ ੧੯॥

ਬੜਾ ਆਦਰ ਦੇ ਕੇ ਆਪਣੇ ਪਾਸ ਬਿਠਾਇਆ ਅਤੇ ਬੜਾ ਕੀਮਤੀ ਸਿਰੋਪਾ ਦਿਵਾਇਆ। ਇਕ ਬਲਵਾਨ ਚੰਚਲ ਘੋੜਾ ਸੋਨੇ ਦੀ ਕਾਠੀ ਪਾ ਕੇ ਸੁੰਦਰ ਰੰਗੀਲੇ ਦੁਸ਼ਾਲਿਆਂ ਨਾਲ ਸਜਾ ਕੇ ਦਿੱਤਾ॥੧੯॥

ਪੁਨ ਧਨ ਗਨ ਅਨਵਾਇ ਸੁ ਦੀਨਾ। ਕਰਿ ਬਖਸ਼ਿਸ਼ ਕੋ ਭਾਖਨਿ ਕੀਨਾ।
'ਸਪਤ ਹਜ਼ਾਰ ਚਮੂੰ ਸੰਗ ਤੋਰੇ। ਕੀਜਹਿ ਤਜਾਰਿ ਬਿਲਮਿ ਕੋ ਛੋਰੇ॥ ੨੦॥

ਫਿਰ ਬਹੁਤ ਧਨ ਮੰਗਵਾ ਕੇ ਦਿੱਤਾ, ਇਹ ਸਭ ਕੁਝ ਬਖ਼ਸ਼ ਕੇ ਕਿਹਾ, ''ਸੱਤ ਹਜ਼ਾਰ ਨਾਲ ਫੌਜ ਦੇਵੋ, ਛੇਤੀ ਤਿਆਰੀ ਕਰੋ, ਕੋਈ ਦੇਰ ਨਾ ਲਾਵੋ॥੨੦॥

ਅਪਰ ਸੈਨ ਲਿਹੁ ਸੰਗਿ ਬਨਾਈ। ਦਿਹੁ ਦੁੰਦਭਿ ਕੋ ਕਰਹੁ ਚਢਾਈ।
ਸ਼੍ਰੀ ਗੁਰੁ ਹਰਿਗੁਵਿੰਦ ਬਡ ਜੋਧਾ। ਪਕਰਹੁ ਜਾਇ ਲਰਹੁ ਕਰਿ ਕ੍ਰੋਧਾ॥ ੨੧॥

ਹੋਰ ਸੈਨਾ ਵੀ ਆਪਣੇ ਨਾਲ ਲੈ ਲਵੋ, ਨਗਾਰੇ 'ਤੇ ਡੱਗਾ ਲਾ ਕੇ ਚੜ੍ਹਾਈ ਕਰ ਦੇਵੋ। ਸ੍ਰੀ ਗੁਰੂ ਹਰਿਗੋਬਿੰਦ ਇਕ ਵੱਡਾ ਯੋਧਾ ਹੈ, ਉਸ ਨੂੰ ਜਾ ਕੇ ਫੜ ਲਵੋ ਅਤੇ ਬੜੇ ਕ੍ਰੋਧ ਵਿਚ ਆ ਕੇ ਜੰਗ ਲੜੋ॥੨੧॥

ਸਹਤ ਬਾਜ਼ ਕੇ ਲਜਾਵਨਿ ਕੀਜਹਿ। ਕਿਧੌਂ ਅਚਾਨਕ ਹੀ ਗਹਿ ਲੀਜਹਿ।
ਜਜੋਂ ਕਜੋਂ ਕਰਿ ਜੇ ਲਜਾਵਹੁ ਇਹਾਂ। ਮਨਸਬ ਕਰੋਂ ਪ੍ਰਥਮ ਤੇ ਮਹਾਂ' ॥੨੨॥

ਬਾਜ਼ ਸਹਿਤ ਉਸ ਨੂੰ ਫੜ ਕੇ ਲਿਆਵੇ ਜਾਂ ਅਚਾਨਕ ਹੀ ਫੜ ਲਵੇ, ਜਿਵੇਂ-ਕਿਵੇਂ ਕਰਕੇ ਏਥੇ ਲਿਆਵੋ, ਮੈਂ ਤੇਰਾ ਔਹਦਾ ਪਹਿਲਾਂ ਨਾਲੋਂ ਵੱਡਾ ਕਰ ਦੇਵਾਂਗਾ" ॥੨੨॥

**ਸੁਨਿ ਮੁਗ਼ਲਸਖਾਂ ਉਰ ਹਰਖਾਯੋ। ਸ਼ਾਹੁ ਸਾਥਿ ਕਰ ਬੰਦਿ ਅਲਾਯੋ।**
**'ਕਜਾ ਮਮ ਆਗੈ ਕਰਹਿ ਸੁ ਜੰਗ। ਪਹੁੰਚਤਿ ਹੀ ਗਹਿ ਲੇਉਂ ਨਿਸੰਗ॥੨੩॥**

ਇਹ ਸੁਣ ਕੇ ਮੁਖ਼ਲਸ ਖਾਂ ਦਿਲ ਵਿਚ ਬਹੁਤ ਪ੍ਰਸੰਨ ਹੋਇਆ ਤੇ ਬਾਦਸ਼ਾਹ ਨੂੰ ਹੱਥ ਜੋੜ ਕੇ ਕਹਿਣ ਲੱਗਾ, "ਉਹ ਮੇਰੇ ਸਾਹਮਣੇ ਕੀ ਲੜਾਈ ਕਰ ਸਕਦਾ ਹੈ, ਮੈਂ ਪਹੁੰਚਦਿਆਂ ਹੀ ਉਸ ਨੂੰ ਕਿਸੇ ਸ਼ੰਕੇ ਬਗੈਰ ਫੜ ਲਵਾਂਗਾ॥੨੩॥

**ਚਮੂੰ ਅਸੂਦੀ ਬਲੀ ਬਿਸਾਲਾ। ਚਹਤਿ ਰਹਤਿ ਹੁਇ ਜੰਗ ਕਰਾਲਾ।**
**ਗੁਰ ਢਿਗ ਸੈਨ ਕਹਾਂ ਜੋ ਲਰੈ। ਕਿਸ ਬਿਧਿ ਮਮ ਆਗੈ ਸੋ ਅਰੈ' ॥ ੨੪॥**

ਸਾਡੀ ਫੌਜ ਖ਼ੁਸ਼ਹਾਲ ਅਤੇ ਬਹੁਤ ਬਲਵਾਨ ਹੈ, ਉਹ ਸਦਾ ਹੀ ਚਾਹੁੰਦੇ ਰਹਿੰਦੇ ਹਨ ਕਿ ਕਿਤੇ ਵਿਕਰਾਲ ਜੰਗ ਹੋਵੇ। ਗੁਰੂ ਪਾਸ ਕਿਹੜੀ ਫੌਜ ਹੈ ਜਿਹੜੀ ਸਾਡੇ ਨਾਲ ਲੜੇਗੀ, ਕਿਸ ਵਿਧੀ ਨਾਲ ਉਹ ਮੇਰੇ ਅੱਗੇ ਅੜੇਗੀ" ॥੨੪॥

**ਸ਼ਾਹੁ ਜਹਾਂ ਸੁਨਿ ਕੈ ਉਤਸਾਹੁ। 'ਸਾਧੁ ਸਾਧੁ' ਕਹਿ ਸਭਾ ਸੁ ਮਾਂਹੂ।**
**ਨਿਕਸਜੋ ਵਹਿਰ ਪਹਿਰਿ ਸਿਰੁਪਾਉ। ਹੇਰਜੋ ਸਭਿਨਿ ਬਡੋ ਉਮਰਾਉ॥੨੫॥**

ਇਹ ਸੁਣ ਸ਼ਾਹ ਜਹਾਂ ਬੜਾ ਉਤਸ਼ਾਹਿਤ ਹੋਇਆ ਤੇ ਸਭਾ ਦੇ ਵਿਚ ਉਸ ਨੂੰ 'ਸ਼ਾਬਾਸ਼ ਸ਼ਾਬਾਸ਼' ਕਿਹਾ, ਮੁਖ਼ਲਸ ਖਾਂ ਸਿਰੋਪਾ ਪਹਿਨ ਕੇ ਬਾਹਰ ਨਿਕਲਿਆ, ਸਾਰੇ ਵੱਡੇ ਉਮਰਾਵਾਂ ਨੇ ਉਸ ਨੂੰ ਵੇਖਿਆ॥੨੫॥

**ਕਹਿ ਕਰਿ ਨਿਜ ਦੁੰਦਭਿ ਬਜਵਾਯੋ। ਸੂਰਨਿ ਕੋ ਉਤਸਾਹੁ ਬਧਾਯੋ।**
**ਤਤਛਿਲਿ ਡਾਰੇ ਜ਼ੀਨ ਤੁਰੰਗ। ਭਏ ਸਨੱਧਬੱਧ ਭਟ ਅੰਗ॥ ੨੬॥**

ਉਸ ਨੇ ਕਹਿ ਕੇ ਆਪਣਾ ਨਿਜੀ ਨਗਾਰਾ ਵਜਵਾਇਆ ਤੇ ਯੋਧਿਆਂ ਦਾ ਉਤਸ਼ਾਹ ਵਧਾਇਆ। ਤੁਰਤ ਘੋੜਿਆਂ ਤੇ ਕਾਠੀਆਂ ਪਾ ਲਈਆਂ ਤੇ ਯੋਧਿਆਂ ਵਸਤਰ ਸ਼ਸਤਰ ਕੱਸ ਲਏ॥੨੬॥

**ਖੜਗ, ਤੁਪਕ, ਤੋਮਰ, ਗਨ ਤਰਕਸ਼। ਧਰਿ ਕਰਿ ਸ਼ਸਤ੍ਰ ਤੁਰਤ ਕਟ ਕਸਿ ਕਸਿ।**
**ਗੁਲਕਾਂ ਬਹੁ ਬਰੂਦ ਬਰਤਾਈ। ਸੁਭਟਨਿ ਨਹੀ ਜਿਤਿਕ ਮਨ ਭਾਈ॥੨੭॥**

ਤੇਗਾਂ, ਬੰਦੂਕਾਂ, ਬਰਛੇ, ਭਾਲੇ ਅਤੇ ਤੀਰ ਕਮਾਨ ਆਦਿ ਸ਼ਸਤਰ ਧਾਰਨ ਕਰਕੇ ਆਪਣੇ ਅੰਗਾਂ ਨਾਲ ਕੱਸ ਕੱਸ ਕੇ ਬੰਨ੍ਹ ਲਏ। ਗੋਲੀਆਂ ਵਿਚ ਬਹੁਤ ਬਰੂਦ ਭਰਿਆ, ਸੂਰਮਿਆਂ ਨੇ ਆਪਣੀ ਮਨਮਰਜ਼ੀ ਦਾ ਗੋਲਾ ਬਰੂਦ ਲੈ ਲਿਆ॥੨੭॥

**ਅਪਾਰ ਉਸ਼ਟ ਪਰ ਲਦਿ ਚਲਾਏ। ਚਢੇ ਕੁਲਾਹਲ ਕਰਿ ਸਮੁਦਾਏ।**
**ਪ੍ਰੇਰੇ ਕਾਲ ਕਰਾਲ ਬਿਲੰਦੇ। ਭਏ ਅਰੂਢ ਪਵੰਗਮ ਬ੍ਰਿੰਦੇ॥ ੨੮॥**

ਬਹੁਤ ਜੰਗੀ ਸਮਾਨ ਊਠਾਂ ਉਤੇ ਲੱਦ ਕੇ ਨਾਲ ਲੈ ਲਿਆ, ਸਾਰੇ ਸੂਰਮੇ ਰੌਲਾ ਪਾਉਂਦੇ ਘੋੜਿਆਂ ਤੇ ਸਵਾਰ ਹੋ ਗਏ, ਕਿਉਂਕਿ ਉਹ ਸਾਰੇ ਵਿਕਰਾਲ ਕਾਲ ਦੇ ਪ੍ਰੇਰੇ ਹੋਏ ਸਨ। ਸਾਰੇ ਆਪਣੀਆਂ ਆਪਣੀਆਂ ਅਸਵਾਰੀਆਂ ਤੇ ਸਵਾਰ ਹੋ ਗਏ॥੨੮॥

**ਮੁਗ਼ਲਸਖਾਂ ਕਰਿ ਕੋਪ ਬਡੇਰੋ। ਪਿਖਿ ਲਸ਼ਕਰ ਨਿਜ ਸੰਗ ਘਨੇਰੋ।**
**ਚਲਜੋ ਹੰਕਾਰਤਿ ਮੂਢ ਗੁਮਾਨੀ। ਨਹਿਂ ਜਾਨਤਿ ਮ੍ਰਿਤੁ ਕੌ ਨਿਯਰਾਨੀ॥੨੯॥**

ਮੁਖ਼ਲਸ ਖਾਂ ਬਹੁਤ ਕ੍ਰੋਧ ਵਧਾ ਕੇ, ਆਪਣੇ ਨਾਲ ਵੱਡਾ ਲਸ਼ਕਰ ਵੇਖ ਕੇ ਮੂਰਖ ਵੱਡੇ ਹੰਕਾਰ ਨਾਲ ਭਰ ਗਿਆ, ਇਹ ਨਹੀਂ ਸੀ ਜਾਣਦਾ ਕਿ ਮੌਤ ਤਾਂ ਬਹੁਤ ਨੇੜੇ ਸੀ॥੨੯॥

ਜਬਿ ਡੇਰੇ ਤੇ ਨਿਸਰਿ ਪਧਾਰਾ। ਧੁਨਿ ਖੋਟੀ ਤੇ ਬਜਤਿ ਨਗਾਰਾ।
ਦਲ ਪਰਿ ਗੀਧ ਭ੍ਰੂਮੰਤੀ ਚਲੈਂ। ਕਾਸ਼ਟ ਭਾਰ ਅਗਾਰੀ ਮਿਲੈ॥ ੩੦॥

ਜਦ ਡੇਰੇ ਵਿਚੋਂ ਨਿਕਲ ਕੇ ਬਾਹਰ ਆਇਆ ਤਾਂ ਬੜੀ ਉੱਚੀ ਸੁਰ ਵਿਚ ਨਗਾਰਾ ਖੜਕਿਆ। ਫੌਜ ਦੇ ਉਤੋਂ ਦੀ ਇੱਲਾਂ ਮੰਡਲਾਉਂਦੀਆਂ ਜਾ ਰਹੀਆਂ ਸਨ। ਕਈ ਲੱਕੜਾਂ ਦੀਆਂ ਪੰਡਾਂ ਚੁੱਕੀ ਅਗੋਂ ਦੀ ਮਿਲੇ॥ ੩੦॥

ਦੀਨਮਨੇ ਬਾਜ਼ੀ ਰੁਦਨਾਵੈਂ। ਨਿਜ ਲੋਚਨ ਤੇ ਅੱਸ਼੍ਰੂ ਬਹਾਵੈਂ।
ਚਲਤਿ ਅਕਾਰਨ ਗਿਰਿ ਗਿਰਿ ਪਰੈਂ। ਕਿਤਿਕ ਭਟਨਿ ਪਗੀਯਾ ਪਰਿ ਤਰੈ॥੩੧॥

ਉਦਾਸ ਹੋਏ ਘੋੜੇ ਰੋ ਰਹੇ ਸਨ, ਆਪਣੀਆਂ ਅੱਖਾਂ ਤੋਂ ਅੱਥਰੂ ਵਹਾ ਰਹੇ ਸਨ। ਚਲਿਆ ਨਹੀਂ ਸੀ ਜਾਂਦਾ, ਡਿੱਗ ਡਿੱਗ ਪੈਂਦੇ ਸਨ, ਕਈਆਂ ਯੋਧਿਆਂ ਦੀਆਂ ਪੱਗਾਂ ਹੇਠਾਂ ਡਿੱਗ ਪਈਆਂ ਸਨ॥੩੧॥

ਸ਼ਿਵਾ ਪੁਕਾਰਤਿ ਸਨਮੁਖ ਆਵਤਿ। ਮ੍ਰਿਗ ਕੀ ਮਾਲ ਕੁਫੇਰੀ ਧਾਵਤਿ।
ਦਾਰੁਨ ਕਾਕ ਬੋਲਤੇ ਉਡੇ। ਇਮ ਅਪਸ਼ਕੁਨ ਬਿਲੋਕਤਿ ਬਡੇ॥ ੩੨॥

ਚੀਖਾਂ ਮਾਰਦਾ ਅੱਗੇ ਗਿੱਦੜ ਆਇਆ, ਉਲਟੇ ਪਾਸੇ ਦੀ ਹਿਰਨ ਭੱਜਿਆ, ਕਾਂ ਭਿਆਨਕ ਆਵਾਜ਼ ਨਾਲ ਬੋਲਦੇ ਹੋਏ ਉੱਡ ਰਹੇ ਸਨ, ਇਸ ਤਰ੍ਹਾਂ ਬੜੇ ਭੈੜੇ ਸ਼ਗਨ ਵੇਖ ਰਹੇ ਸਨ॥੩੨॥

ਮ੍ਰਿਤੁ ਨਿਕਟਿ ਤੇ ਜਾਨਹਿਂ ਨਾਂਹੀ। ਚਲੇ ਸੁਧਾਸਰ ਮਾਰਗ ਮਾਂਹੀ।
ਗੁਰੁ ਸੰਗਤਿ ਨੇ ਸੁਨਿ ਸਭਿ ਬਾਤੀ। ਸੁਧਿ ਕੇ ਹੇਤ ਲਿਖੀ ਤਬਿ ਪਾਤੀ॥ ੩੩॥

ਨੇੜੇ ਆ ਰਹੀ ਮੌਤ ਨੂੰ ਜਾਣਦੇ ਨਹੀਂ ਸਨ ਤੇ ਅੰਮ੍ਰਿਤਸਰ ਦੇ ਮਾਰਗ ਵਲ ਜਾ ਰਹੇ ਸਨ। ਲਾਹੌਰ ਦੀ ਸੰਗਤ ਨੇ ਬਾਦਸ਼ਾਹ ਦੀ ਸਾਰੀ ਗੱਲ-ਬਾਤ ਸੁਣ ਕੇ, ਗੁਰੂ ਜੀ ਨੂੰ ਖਬਰ ਦੇਣ ਵਾਸਤੇ ਇਕ ਚਿੱਠੀ ਲਿਖੀ। ੩੩॥

'ਸ੍ਰੀ ਗੁਰ ਤੁਮ ਸਭਿ ਅੰਤਰਿਜਾਮੀ। ਤਊ ਬਿਨੈ ਦਾਸਨਿ ਕੀ, ਸ੍ਵਾਮੀ!
ਹੇਤਿ ਬਾਜ਼ ਕੇ ਸ਼ਾਹੁ ਰਿਸਾਯੋ। ਬਹੁ ਲਸ਼ਕਰ ਤੁਮ ਓਰਿ ਪਠਾਯੋ॥ ੩੪॥

ਲਾਹੌਰ ਦੀ ਸੰਗਤ ਨੇ ਚਿੱਠੀ ਵਿਚ ਲਿਖਿਆ ਸੀ, "ਹੇ ਗੁਰੂ ਜੀ! ਤੁਸੀਂ ਅੰਤਰਜਾਮੀ ਹੋ। ਹੇ ਸਵਾਮੀ ਜੀ! ਫਿਰ ਵੀ ਸਾਡੇ ਦਾਸਾਂ ਦੀ ਤੁਹਾਡੇ ਅੱਗੇ ਬੇਨਤੀ ਕਰਨੀ ਬਣਦੀ ਹੈ। ਬਾਜ਼ ਕਾਰਨ ਬਾਦਸ਼ਾਹ ਬਹੁਤ ਗੁੱਸੇ ਵਿਚ ਆਇਆ ਹੈ, ਬਹੁਤ ਲਸ਼ਕਰ ਉਸ ਤੁਹਾਡੇ ਵੱਲ ਭੇਜਿਆ ਹੈ"॥੩੪॥

ਕਹਜੋ ਕ੍ਰੋਧ ਤੇ ਗੁਰੂ ਗਹੀਜਹਿ। ਬਾਜ਼ ਸਮੇਤਿ ਲਜਾਇਬੋ ਕੀਜਹਿ।
ਮੁਗ਼ਲਸਖਾਂ ਉਮਰਾਵ ਬਡੇਰੋ। ਚਢਿ ਆਯਹੁ ਦਲ ਸੰਗ ਘਨੇਰੋ॥ ੩੫॥

ਉਸ ਨੇ ਬੜੇ ਕ੍ਰੋਧ ਨਾਲ ਕਿਹਾ ਹੈ ਕਿ ਗੁਰੂ ਜੀ ਨੂੰ ਬਾਜ਼ ਸਮੇਤ ਫੜ ਲਵੋ, ਮੇਰੇ ਪਾਸ ਲੈ ਕੇ ਆਵੋ। ਮੁਖ਼ਲਸ ਖਾਂ ਵੱਡਾ ਉਮਰਾਵ ਹੈ, ਬਹੁਤ ਵੱਡੀ ਫੌਜ ਲੈ ਕੇ ਚੜ੍ਹਾਈ ਕਰਕੇ ਆ ਰਿਹਾ ਹੈ॥੩੫॥

ਆਪਿ ਸੁਜਾਨ ਅਹੋ ਸਭਿ ਰੀਤਿ। ਹਤਹੁ ਮਲੇਛਨਿ, ਕੀਜਹਿ ਜੀਤ।
ਕਰਨੀ ਸੁਧਿ ਇਹ ਧਰਮ ਹਮਾਰੋ। ਲਿਖਿ ਭੇਜੀ ਸਭਿ ਲੇਹੁ ਸੰਭਾਰੋ' ॥ ੩੬॥

ਤੁਸੀਂ ਸਰਬ ਸਮਰੱਥ ਹੋ, ਸਭ ਰੀਤੀਆਂ ਜਾਣਦੇ ਹੋ, ਮਲੇਛਾਂ ਨੂੰ ਮਾਰ ਕੇ ਜਿੱਤ ਪ੍ਰਾਪਤ ਕਰੋ। ਤੁਹਾਨੂੰ ਖਬਰ ਦੇਣੀ ਸਾਡਾ ਧਰਮ ਬਣਦਾ ਹੈ, ਇਹ ਚਿੱਠੀ ਲਿੱਖ ਕੇ ਭੇਜੀ ਹੈ, ਸਭ ਕੁਝ ਸੰਭਾਲ ਲਵੋ"॥੩੬॥

ਥੋਰੇ ਦਿਵਸ ਪਠਜੋ ਤਬਿ ਚਾਰ। 'ਜਾਵਹੁ ਚਲੇ ਬਿਲੰਬ ਬਿਸਾਰਿ'।
ਇਮਿ ਲਵਪੁਰਿ ਮਹਿਂ ਬੀਤੀ ਕਥਾ। ਸੁਨਹੁ ਸੰਤ ਗੁਰੁ ਕੀਨੀ ਜਥਾ॥ ੩੭॥

ਥੋੜ੍ਹੇ ਜਿਹੇ ਦਿਨ ਨਾਲ ਦੂਤ ਨੂੰ ਭੇਜ ਦਿੱਤਾ, "ਕਿਸੇ ਦੇਰੀ ਤੋਂ ਬਗੈਰ ਤੁਰਤ ਚਲੇ ਜਾਵੋ"। ਇਸ ਤਰ੍ਹਾਂ ਲਾਹੌਰ ਵਿਖੇ ਕਥਾ ਹੋਈ। ਹੇ ਸੰਤ ਜੀ! ਸੁਣੋ ਜਿਵੇਂ ਗੁਰੂ ਜੀ ਨੇ ਫਿਰ ਕੀਤਾ॥੩੭॥

**ਖੇਲਿ ਸ਼ਿਕਾਰੁ ਸਦਨ ਜਬਿ ਆਏ। ਖਾਨ ਪਾਨ ਕਰਿ ਨਿਸਾ ਬਿਤਾਏ।**
**ਭਈ ਪ੍ਰਭਾਤਿ ਗਏ ਤਿਸ ਥਾਨ। ਜਹਾਂ ਲੋਹਗੜ੍ਹ ਊਚਿ ਮਹਾਨ॥ ੩੮॥**

ਜਦ ਸ਼ਿਕਾਰ ਖੇਡ ਕੇ ਘਰ ਆਏ, ਖਾ ਪੀ ਕੇ ਅਨੰਦ ਸਹਿਤ ਰਾਤ ਬਤੀਤ ਕੀਤੀ। ਜਦ ਸਵੇਰ ਹੋਈ ਤਾਂ ਉਸ ਥਾਂ ਗਏ ਜਿਥੇ ਮਹਾਨ ਉੱਚਾ ਲੋਹਗੜ੍ਹ ਦਾ ਕਿਲ੍ਹਾ ਬਣਾਇਆ ਹੋਇਆ ਸੀ॥੩੮॥

**ਤਿਸਿ ਕੇ ਚਹੁੰ ਦਿਸ਼ਿ ਭੀਤ ਕਰਾਈ। ਕੁਛ ਆਢੋਂ ਕਰਿ ਹਿਤ ਤਕਰਾਈ।**
**ਕਾਸ਼ਟ ਦੀਰਘ ਹੇਤਿ ਉਸਾਰਨਿ। ਧਰੇ ਆਨਿ ਕੇਤਿਕ ਰਿਪੁ ਮਾਰਨਿ॥ ੩੯॥**

ਉਸ ਦੇ ਚਾਰੇ ਪਾਸੇ ਦੀਵਾਰ ਬਣਵਾ ਦਿੱਤੀ, ਕੁਝ ਆਸਰਾ ਦੇ ਕੇ ਮਜ਼ਬੂਤ ਬਣਾ ਦਿੱਤੀ। ਉਸਾਰੀ ਦੇ ਵਾਸਤੇ ਬਹੁਤ ਲੱਕੜ ਵੈਰੀ ਦਾ ਨਾਸ ਕਰਨ ਵਾਲੇ ਗੁਰੂ ਜੀ ਨੇ ਮੰਗਵਾ ਕੇ ਧਰਾ ਦਿੱਤੀ॥੩੯॥

**ਕਿਤਿਕ ਭਟਨਿ ਡੇਰਾ ਕਰਿਵਾਯੋ। 'ਰਖਹੁ ਸੁਚੇਤੀ' ਬਾਕ ਅਲਾਯੋ।**
**ਤਖਤ ਸਥਾਨਿ ਆਨਿ ਕਰਿ ਬੈਸੇ। ਸੁਰਨਿ ਸਹਤ ਸੁਰਪਤਿ ਥਿਤ ਜੈਸੇ॥੪੦॥**

ਕਈ ਸੂਰਮਿਆਂ ਦਾ ਓਥੇ ਡੇਰਾ ਲਗਵਾਇਆ ਅਤੇ ਕਿਹਾ, "ਸਾਵਧਾਨੀ ਰੱਖੋ।" ਫਿਰ ਤਖਤ ਵਾਲੇ ਸਥਾਨ ਤੇ ਆ ਕੇ ਬੈਠ ਗਏ, ਜਿਵੇਂ ਦੇਵਤਿਆਂ ਵਿਚ ਇੰਦਰ ਜੀ ਬੈਠੇ ਹੋਣ॥੪੦॥

**ਗਨ ਸੁਭਟਨਿ ਕੋ ਲਗਜੋ ਦਿਵਾਨ। ਛੀਨੇ ਬਾਜ਼ ਰਹੈਂ ਸਵਧਾਨ।**
**ਸਤਿਗੁਰੁ ਅਪਨੇ ਸ਼ਸਤ੍ਰ ਮੰਗਾਏ। ਧਰਿ ਊਚੇ ਥਲ ਧੂਪ ਧੁਖਾਏ॥ ੪੧॥**

ਬਹੁਤ ਯੋਧਿਆਂ ਦਾ ਦੀਵਾਨ ਲੱਗਿਆ, ਬਾਜ਼ ਨੂੰ ਫੜਨ ਤੋਂ ਬਾਅਦ ਉਹ ਸਾਵਧਾਨ ਰਹਿੰਦੇ ਸਨ। ਸਤਿਗੁਰੂ ਜੀ ਨੇ ਆਪਣੇ ਸ਼ਸਤਰ ਮੰਗਵਾਏ ਤੇ ਉੱਚੇ ਥਾਂ ਧਰ ਕੇ ਧੂਪ ਧੁਖਾਇਆ ਗਿਆ॥੪੧॥

**ਫੂਲਨਿ ਕੀ ਮਾਲਾ ਪਹਿਰਾਵੈਂ। ਚਰਚਤਿ ਚੰਦਨ ਕੋ ਚਿਤ ਲਾਵੈਂ।**
**ਚਾਰੁ ਚਮਰੁ ਕੋ ਗਹੇ ਝੁਲਾਵਤਿ। ਇਮਿ ਪੂਜਤਿ ਬਹੁ ਚਿਤ ਹਰਖਾਵਤਿ॥੪੨॥**

ਉਨ੍ਹਾਂ ਨੂੰ ਫੁੱਲਾਂ ਦੇ ਹਾਰ ਪਹਿਨਾਏ ਅਤੇ ਚੰਦਨ ਘਸਾ ਕੇ ਓਥੇ ਛਿੜਕਾਅ ਕਰਵਾਇਆ। ਸੁੰਦਰ ਚੌਰ ਨੂੰ ਫੜ ਕੇ ਝੁਲਾ ਰਹੇ ਸਨ। ਇਸ ਤਰ੍ਹਾਂ ਪੂਜਾ ਕਰਕੇ ਚਿੱਤ ਵਿਚ ਬਹੁਤ ਪ੍ਰਸੰਨ ਹੁੰਦੇ ਸਨ॥੪੨॥

**ਆਯੁਧ ਤੇਗੇ ਬਾਢ ਚੜ੍ਹਾਏ। ਤਰਕਸ਼ ਖਪਰੇ ਖਰ ਕਰਿਵਾਏ।**
**ਧਨੁਖ ਕਠੋਰਨਿ ਪਨਚ ਚਢਾਈ। ਕੰਚਨ ਲਿਪਤਿ ਤੁਪਕ ਅਰਚਾਈ॥ ੪੩॥**

ਤਿੱਖੇ ਕੀਤੇ ਹੋਏ ਯੁਧ ਵਾਲੇ ਵੱਡੇ ਤੇਗੇ ਚੜ੍ਹਾਏ, ਸਖਤ ਧਨੁੱਖਾਂ ਦੇ ਚਿੱਲੇ ਚੜ੍ਹਾਏ ਗਏ। ਸੋਨੇ ਦੀਆਂ ਮਲੱਮੇ ਵਾਲੀਆਂ ਬੰਦੂਕਾਂ ਰਖੀਆਂ ਗਈਆਂ॥੪੩॥

**ਇਤਿ ਸਤਿਗੁਰੁ ਅਸ ਖੇਲ ਰਚਾਯੋ। ਤਜਾਰੀ ਕਰਨਿ ਜੰਗ ਮਨ ਭਾਯੋ।**
**ਉਤ ਦਮੋਦਰੀ ਸਗਰੀ ਤਜਾਰੀ। ਕਰਤਿ ਬਜਾਹ ਕੀ ਸੌਜ ਸੁਧਾਰੀ॥ ੪੪॥**

ਇਸ ਤਰ੍ਹਾਂ ਸਤਿਗੁਰੂ ਜੀ ਨੇ ਐਸਾ ਖੇਡ ਰਚਾਇਆ, ਜੰਗ ਦੀ ਤਿਆਰੀ ਕਰਨਾ ਮਨ ਨੂੰ ਬਹੁਤ ਚੰਗਾ ਲੱਗਿਆ। ਓਧਰ ਮਾਤਾ ਦਮੋਦਰੀ ਨੇ ਵਿਆਹ ਦੀ ਸਾਰੀ ਤਿਆਰੀ ਕੀਤੀ ਹੋਈ ਸੀ। ਵਿਆਹ ਦੀ ਸਾਰੀ ਸਮੱਗਰੀ ਉਹ ਇਕੱਠੀ ਕਰ ਰਹੀ ਸੀ॥੪੪॥

**ਦੇਨੀ ਦਾਤਿ ਅਧਿਕ ਕਰਿਵਾਈ। ਰੁਚਿਰ ਬਿਭੂਖਨ ਕੋ ਘਰਵਾਈ।**
**ਬਸਤ੍ਰ ਸਿਵਾਵਨਿ ਲਾਗੇ ਬ੍ਰਿੰਦ। ਇੱਤਜਾਦਿਕ ਸਭਿ ਕੀਨਿ ਬਿਲੰਦ॥ ੪੫॥**

ਦਾਜ ਦੇਣ ਵਾਲੀਆਂ ਵਸਤਾਂ ਬਹੁਤ ਇਕੱਠੀਆਂ ਕੀਤੀਆਂ ਗਈਆਂ ਬੜੇ ਸੁੰਦਰ ਗਹਿਣੇ ਘੜਵਾਏ ਗਏ। ਬਹੁਤ ਕੱਪੜੇ ਸਿਵਾਉਣ ਲੱਗੇ। ਇਤਿਆਦਿ ਸਭ ਕੰਮ ਬੜੀ ਚੰਗੀ ਤਰ੍ਹਾਂ ਕਰ ਲਏ॥੪੫॥

*ਛੇਵੀਂ ਰਾਸ ਦਾ ਪੰਜਵਾਂ ਅਧਿਆਇ ਸਮਾਪਤ ਹੋਇਆ॥ ੫॥*

# ਅਧਿਆਇ ਛੇਵਾਂ

## ਲੋਹਗੜ੍ਹ ਯੁੱਧ

ਦੋਹਰਾ- **ਇਸਿ ਬਿਧਿ ਸਤਿਗੁਰੁ ਕੁਛ ਥਿਰੇ ਪੁਨ ਭੋਜਨ ਕਰਿ ਖਾਨ।**
**ਪੌਢੇ ਬਹੁਰਿ ਪ੍ਰਯੰਕ ਪਰ ਢਰਜੋ ਦੁਪਹਿਰੇ ਜਾਨਿ॥ ੧॥**

ਇਸ ਤਰ੍ਹਾਂ ਸਤਿਗੁਰੂ ਜੀ ਕੁਝ ਦੇਰ ਓਥੇ ਠਹਿਰੇ, ਫਿਰ ਭੋਜਨ ਲੈ ਕੇ ਛੱਕਿਆ। ਫਿਰ ਪਲੰਘ ਉਤੇ ਲੰਮੇ ਪੈ ਗਏ, ਇਹ ਜਾਣ ਕੇ ਕਿ ਦੁਪਹਿਰ ਢਲ ਗਈ ਹੈ॥੧॥

ਚੌਪਈ- **ਬਿਜੀਆ ਪਾਨ ਕਰੇ ਹਰਖਾਏ। ਬਹੁਰ ਸੁਚੇਤਾ ਸਕਲ ਬਨਾਏ।**
**ਕਰ ਪਦ ਬਦਨ ਪਖਾਰਨਿ ਕੀਨਾ। ਥਿਰੇ ਤਖਤ ਪਰ ਦਰਸ਼ਨ ਦੀਨਾ॥੨॥**

ਜਲ ਪਾਨੀ ਛੱਕ ਕੇ ਪ੍ਰਸੰਨ ਹੋ ਗਏ। ਫਿਰ ਪੂਰੀ ਤਰ੍ਹਾਂ ਸੁਚੇਤ ਹੋ ਗਏ, ਹੱਥ ਪੈਰ ਅਤੇ ਮੂੰਹ ਧੋਤਾ ਅਤੇ ਤਖਤ ਤੇ ਬੈਠ ਕੇ ਸਭ ਨੂੰ ਦਰਸ਼ਨ ਦਿੱਤੇ॥੨॥

*ਨੋਟ:-ਭਾਈ ਸੰਤੋਖ ਸਿੰਘ ਜੀ ਗੁਰੂ ਜੀ ਦੇ ਭੰਗ ਦੇ ਸੇਵਣ ਵਲ ਕਈ ਵਾਰ ਇਸ਼ਾਰੇ ਕਰਦੇ ਹਨ, ਜੋ ਕਿ ਬਿਲਕੁਲ ਗ਼ਲਤ ਹੈ। ਭੰਗ ਪੀਣ ਦਾ ਰਿਵਾਜ ਹੀ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਪ੍ਰਚੱਲਤ ਹੋਇਆ। ਕੋਈ ਵੀ ਗੁਰੂ ਸਾਹਿਬ ਕਿਸੇ ਪ੍ਰਕਾਰ ਦੇ ਨਸ਼ੇ ਦਾ ਸੇਵਣ ਨਹੀਂ ਸੀ ਕਰਦੇ, ਕਿਉਂਕਿ ਉਹ ਤਾਂ ਹਮੇਸ਼ਾ ਨਾਮ-ਖੁਮਾਰੀ ਵਿਚ ਲਿਵਲੀਣ ਰਹਿੰਦੇ ਸਨ। ਇਸ ਬਾਰੇ ਸੋਚਣਾ ਵੀ ਪਾਪ ਹੈ।*

**ਉਤਸਵ ਹੋਤਿ ਬਜਾਹ ਕੋ ਭਾਰੋ। ਗਨ ਸਮਾਜ ਕੋ ਕਰਿ ਕਰਿ ਤਜਾਰੋ।**
**ਰਾਖਹਿਂ ਸਦਨ ਬਨਾਇ ਘਨੇਰੇ। ਜਾਨਹਿਂ ਆਇ ਬਰਾਤਿ ਸਬੇਰੇ॥ ੩॥**

ਵਿਆਹ ਦੇ ਭਾਰੀ ਉਤਸਵ ਹੋ ਰਹੇ ਸਨ, ਬਹੁਤ ਸਾਜ਼ੋ-ਸਾਮਾਨ ਤਿਆਰ ਕਰ-ਕਰ ਘਰ ਵਿਚ ਰਖੀ ਜਾਂਦੇ ਸਨ, ਸਾਰੇ ਜਾਣਦੇ ਸਨ ਕਿ ਸਵੇਰੇ ਬਰਾਤ ਨੇ ਆਉਣਾ ਹੈ॥੩॥

**ਗੁਰ ਕੀ ਗਤਿ ਇਕਿ ਗੁਰੁ ਹੀ ਜਾਨੈਂ। ਅਪਰ ਨਹੀਂ ਕੋ ਰਿਦੇ ਪਛਾਨੈ।**
**ਆਇ ਮਲੇਛ ਸੰਭਾਰਨਿ ਕਰੈਂ। ਇਹ ਗਤਿ ਕਿਸੈ ਨ ਜਾਨੀ ਪਰੈ॥ ੪॥**

ਗੁਰੂ ਜੀ ਦੀ ਗਤੀ ਇਕ ਗੁਰੂ ਜੀ ਹੀ ਜਾਣਦੇ ਹਨ, ਹੋਰ ਕੋਈ ਆਪਣੇ ਹਿਰਦੇ ਵਿਚ ਨਹੀਂ ਸੀ ਪਹਿਚਾਣ ਸਕਦਾ। ਮਲੇਛ ਆ ਕੇ ਸਾਰਾ ਸਾਮਾਨ ਹੀ ਸੰਭਾਲ ਲੈਣਗੇ, ਇਹ ਗਤੀ ਕਿਸੇ ਦੀ ਵੀ ਸਮਝ ਵਿਚ ਨਾ ਆਈ॥੪॥

ਲਗਜੋ ਦਿਵਾਨ ਸੁ ਤਖਤ ਅਗਾਰੀ। ਗਾਵਹਿਂ ਸ਼ਬਦ ਰਾਗ ਧੁਨਿ ਭਾਰੀ।
ਸ਼ਸਤ੍ਰ ਸਜੇ ਜੋਧਾ ਸਵਧਾਨ। ਆਨਿ ਆਨਿ ਬੈਠੇ ਬਲਵਾਨ॥ ੫॥

ਤਖਤ ਦੇ ਅੱਗੇ ਦੀਵਾਨ ਲੱਗਾ, ਰਾਗੀ ਧੁਨਾਂ ਵਿਚ ਸ਼ਬਦਾਂ ਦਾ ਕੀਰਤਨ ਗਾ ਰਹੇ ਸਨ। ਸਾਰੇ ਯੋਧੇ ਸੱਜ ਕੇ ਸਾਵਧਾਨ ਹੋ ਗਏ ਸਨ। ਵੱਡੇ-ਵੱਡੇ ਬਹਾਦਰ ਅਤੇ ਬਲਵਾਨ ਸੂਰਮੇ ਆ ਆ ਕੇ ਬੈਠਦੇ ਗਏ॥੫॥

ਸੋਦਰ ਸੰਧਜਾ ਲਗ ਤਹਿਂ ਬੈਸੇ। ਪਾਯੋ ਭੋਗ ਨਮੋ ਕਿਯ ਤੈਸੇ।
ਸਤਿਗੁਰੁ ਮੰਦਿਰ ਬਿਖੈ ਪਧਾਰੇ। ਨਿਜ ਨਿਜ ਥਲ ਤਬਿ ਸੁਭਟ ਸਿਧਾਰੇ॥ ੬॥

ਸ਼ਾਮ ਨੂੰ ਸੋਦਰ ਦੇ ਪਾਠ ਸਮੇਂ ਸਾਰੇ ਓਥੇ ਬੈਠੇ ਸਨ, ਫਿਰ ਭੋਗ ਪੈਣ ਤੇ ਸਾਰਿਆਂ ਨੇ ਨਮਸਕਾਰ ਕਰਕੇ ਮੱਥਾ ਟੇਕਿਆ। ਸਤਿਗੁਰੂ ਜੀ ਆਪਣੇ ਘਰ ਵਿਚ ਆ ਗਏ, ਆਪਣੇ-ਆਪਣੇ ਥਾਈਂ ਸਾਰੇ ਯੋਧੇ ਚਲੇ ਗਏ॥੬॥

ਖਾਨ ਪਾਨ ਕਰਿ ਕੈ ਗਨ ਸੋਏ। ਕੇਤਿਕ ਰਾਤਿ ਬਿਤੀ ਜਬਿ ਜੋਏ।
ਲਵਪੁਰਿ ਤੇ ਸਿੱਖਨਿ ਅਰਦਾਸ। ਆਇ ਪਹੂਚੀ ਸਤਿਗੁਰੁ ਪਾਸਿ॥ ੭॥

ਖਾ ਪੀ ਕੇ ਸਾਰੇ ਸੌਂ ਗਏ, ਜਦ ਸੁਤਿਆਂ ਪਿਆਂ ਕਾਫੀ ਰਾਤ ਬੀਤ ਗਈ, ਲਾਹੌਰ ਦੇ ਸਿੱਖਾਂ ਦੀ ਬਿਨੈ-ਪੱਤਰ ਸਤਿਗੁਰੂ ਜੀ ਦੇ ਪਾਸ ਪਹੁੰਚ ਗਈ॥੭॥

ਦ੍ਵਾਰਪਾਲ ਸੋਂ ਬਾਕ ਬਖਾਨੇ। 'ਅਬਿ ਹੀ ਚਹੌਂ ਗੁਰੂ ਢਿਗ ਜਾਨੇ।
ਹੈ ਜ਼ਰੂਰ ਕੋ ਕਾਮ ਬਿਸਾਲਾ। ਦੇਰਿ ਨ ਕਰਹੁ ਜਾਹੁ ਦਰਹਾਲਾ॥ ੮॥

ਸਿੱਖਾਂ ਦੇ ਦੂਤ ਨੇ ਦਵਾਰਪਾਲ ਨੂੰ ਆ ਕੇ ਕਿਹਾ, "ਮੈਂ ਹੁਣੇ ਹੀ ਗੁਰੂ ਜੀ ਨੂੰ ਮਿਲਣਾ ਚਾਹੁੰਦਾ ਹਾਂ। ਮੈਨੂੰ ਬਹੁਤ ਜ਼ਰੂਰੀ ਕੰਮ ਹੈ, ਬਹੁਤ ਦੇਰ ਨਹੀਂ ਲਾਵਾਂਗਾ ਹੁਣੇ ਵਾਪਸ ਚਲਾ ਜਾਵਾਂਗਾ॥੮॥

ਜਿਮਿ ਮੋਕਹੁ ਤੁਮ ਆਯਹੁ ਜਾਨਾ। ਤਿਮਿ ਆਯੋ ਦਲ ਸ਼ਾਹੁ ਮਹਾਨਾ'।
ਦ੍ਵਾਰਪਾਲ ਨੇ ਜਾਇ ਸੁਨਾਈ। 'ਲਵ ਪੁਰਿ ਤੇ ਪਾਤੀ ਅਬਿ ਆਈ॥ ੯॥

ਜਿਵੇਂ ਤੁਸੀਂ ਮੈਨੂੰ ਆਇਆ ਜਾਣਿਆ ਹੈ, ਉਸ ਤਰ੍ਹਾਂ ਬਾਦਸ਼ਾਹ ਦਾ ਮਹਾਨ ਸ਼ਾਹੀ ਦਲ ਆ ਰਿਹਾ ਹੈ" ਦਵਾਰਪਾਲ ਨੇ ਸਾਰੀ ਗੱਲ ਗੁਰੂ ਜੀ ਨੂੰ ਸੁਣਾ ਦਿੱਤੀ, "ਲਾਹੌਰ ਤੋਂ ਇਕ ਦੂਤ ਬਿਨੈ-ਪੱਤਰ ਲੈ ਕੇ ਆਇਆ ਹੈ॥੯॥

ਕਹੈ ਸੁਬਡਿ ਸੈਨਾ ਚਢਿ ਆਈ। ਮਿਲਜੋ ਚਹੈ ਰਾਵਰ ਕੇ ਤਾਂਈ'।
ਸੁਨਿ ਸਤਿਗੁਰੁ ਤਤਕਾਲ ਬੁਲਾਵਾ। ਅੰਤਰਿ ਬਰਿ ਕਰਿ ਸੀਸ ਨਿਵਾਵਾ॥੧੦॥

ਉਹ ਕਹਿੰਦਾ ਹੈ ਕਿ ਬਾਦਸ਼ਾਹ ਦੀ ਵੱਡੀ ਫੌਜ ਚੜ੍ਹ ਕੇ ਆ ਗਈ ਹੈ, ਉਹ ਆਪ ਜੀ ਨੂੰ ਮਿਲਣਾ ਚਾਹੁੰਦਾ ਹੈ।" ਇਹ ਸੁਣ ਕੇ ਸਤਿਗੁਰੂ ਜੀ ਨੇ ਤੁਰਤ ਬੁਲਾ ਲਿਆ, ਦੂਤ ਨੇ ਅੰਦਰ ਦਾਖਲ ਹੋ ਕੇ ਸਿਰ ਨਿਵਾਇਆ॥੧੦॥

ਧਰਿ ਦੀਨੀ ਅਰਦਾਸ ਅਗਾਰੀ। ਪਢਿ ਬ੍ਰਿਤਾਂਤ ਸਭਿ ਕੀਨਸਿ ਤਜਾਰੀ।
ਪਠੇ ਲੋਹਗੜ ਕੇਤਿਕ ਜੋਧਾ। 'ਰੋਕਹੁ ਪ੍ਰਥਮ ਹਤਹੁ ਰਿਪੁ ਕ੍ਰੋਧਾ'॥ ੧੧॥

ਲਾਹੌਰ ਦੇ ਸਿੱਖਾਂ ਦੀ ਬਿਨੈ-ਪੱਤਰ ਅੱਗੇ ਧਰ ਦਿੱਤੀ। ਸਾਰਾ ਬਿਰਤਾਂਤ ਪੜ੍ਹ ਕੇ ਗੁਰੂ ਜੀ ਨੇ ਸਾਰੀ ਤਿਆਰੀ ਕਰ ਲਈ। ਲੋਹਗੜ੍ਹ ਕਿਲ੍ਹੇ ਵਿਚ ਕਈ ਯੋਧੇ ਭੇਜੇ, "ਪਹਿਲਾਂ ਉਨ੍ਹਾਂ ਨੂੰ ਰੋਕੋ ਤੇ ਵੈਰੀ ਦੇ ਕ੍ਰੋਧ ਦਾ ਨਾਸ਼ ਕਰੋ"॥੧੧॥

ਪੁਨ ਲਵਪੁਰਿ ਕੇ ਸਿਖ ਕੋ ਬੂਝਾ। 'ਕਿਤਿ ਲਸ਼ਕਰ ਤਵ ਆਵਤਿ ਸੂਝਾ ?'।
ਸੁਨਿ ਤਿਨਿ ਹਾਥ ਜੋਰਿ ਕਰਿ ਕਹਜੋ। 'ਸੰਗਿ ਸੈਨ ਕੇ ਮੈਂ ਮਗ ਲਹਜੋ॥੧੨॥

ਫਿਰ ਲਾਹੌਰ ਦੇ ਸਿੱਖ ਨੂੰ ਪੁਛਿਆ, "ਕਿੰਨਾ ਲਸ਼ਕਰ ਆ ਰਿਹਾ ਹੈ, ਜਿਸ ਬਾਰੇ ਤੈਨੂੰ ਪਤਾ ਲੱਗਾ ਹੋਵੇ ?" ਇਹ ਸੁਣ ਕੇ ਸਿੱਖ ਨੇ ਹੱਥ ਜੋੜ ਕੇ ਕਿਹਾ, "ਮੈਂ ਵੀ ਸੈਨਾ ਦੇ ਨਾਲ ਹੀ ਆਇਆ ਹਾਂ॥੧੨॥

ਢਰੇ ਦੁਪਹਿਰੇ ਤਹਿਂ ਤੇ ਚਲੇ। ਕਈ ਹਜ਼ਾਰਿ ਸੁਭਟ ਕਲਮਲੇ।
ਤਿਨਿ ਕੋ ਮਗ ਮਹਿਂ ਲਾਗੀ ਦੇਰਾ। ਮੈਂ ਆਯੋ ਕਰਿ ਬੇਗ ਬਡੇਰਾ॥ ੧੩॥

ਉਹ ਦੁਪਹਿਰ ਢਲੇ ਓਥੋਂ ਚੱਲੇ ਹਨ, ਇਹ ਪਾਪੀ ਯੋਧੇ ਕਈ ਹਜ਼ਾਰਾਂ ਦੀ ਗਿਣਤੀ ਵਿਚ ਹਨ। ਉਨ੍ਹਾਂ ਨੂੰ ਰਸਤੇ ਵਿਚ ਦੇਰ ਲੱਗ ਗਈ ਹੈ, ਮੈਂ ਬਹੁਤ ਕਾਹਲੀ ਨਾਲ ਆਇਆ ਹਾਂ॥੧੩॥

ਸ਼ਾਹੁ ਸੈਨ ਭੀ ਆਈ ਜਾਨਹੁ। ਦ੍ਰਿਢ ਹੂਜਹਿ ਗੁਰੁ! ਬਿਲਮਿ ਨ ਠਾਨਹੁ'।
ਖੁਸ਼ੀ ਕਰੀ ਸਿਖ ਪਰਿ ਤਿਸ ਕਾਲ। ਕ੍ਰਿਪਾ ਦ੍ਰਿਸ਼ਟਿ ਤ ਕਰਜੋ ਨਿਹਾਲ॥੧੪॥

ਬਾਦਸ਼ਾਹ ਦੀ ਫੌਜ ਵੀ ਹੁਣੇ ਆਈ ਸਮਝੋ। ਹੇ ਗੁਰੂ ਜੀ ਦ੍ਰਿੜ੍ਹ ਹੋ ਜਾਵੋ, ਹੁਣ ਕੋਈ ਦੇਰ ਨਾ ਲਾਵੋ।" ਗੁਰੂ ਜੀ ਨੇ ਉਸ ਸਮੇਂ ਸਿੱਖ ਤੇ ਖ਼ੁਸ਼ੀ ਕੀਤੀ ਤੇ ਕ੍ਰਿਪਾ-ਦ੍ਰਿਸ਼ਟੀ ਕਰਕੇ ਨਿਹਾਲ ਕਰ ਦਿੱਤਾ॥੧੪॥

ਬਹੁਰ ਲੋਹਗੜ ਤੇ ਸਿਖ ਆਯੋ। ਉਤਲਾਵਤਿ ਨੇ ਬਾਕ ਸੁਨਾਯੋ।
'ਕ੍ਰਿਪਾ ਸਿੰਧੁ! ਲਸ਼ਕਰ ਬਡਿ ਆਵਾ। ਕਲਬਲਾਟ ਹਮ ਨੇ ਸੁਨਿ ਪਾਵਾ॥੧੫॥

ਫਿਰ ਲੋਹਗੜ੍ਹ ਤੋਂ ਇਕ ਸਿੱਖ ਆਇਆ, ਬੜਾ ਉਤਾਵਲਾ ਹੋ ਕੇ ਉਹ ਬੋਲਿਆ, "ਹੇ ਕਿਰਪਾ ਦੇ ਸਾਗਰ! ਬਹੁਤ ਵੱਡਾ ਲਸ਼ਕਰ ਆਇਆ ਹੈ। ਅਸੀਂ ਬੜੀ ਉੱਚੀ ਕੁਰਬਲਾਹਟ ਸੁਣੀ ਹੈ॥੧੫॥

ਬਹੁ ਬਰੂਦ ਅਰੁ ਗੁਲਕਾਂ ਪਠੀਯਹਿ। ਪੂਰਬ ਸੰਘਰ ਤਿਸਿ ਥਲ ਠਟੀਅਹਿ।
ਗੁਰ ਜੀ! ਤੋਪ ਹੋਤਿ ਇਸ ਕਾਲ। ਮਾਰਤਿ ਸ਼ੱਤ੍ਰਨਿ ਰੋਕਤਿ ਜਾਲ'॥ ੧੬॥

ਬਹੁਤ ਬਰੂਦ ਤੇ ਗੋਲੀਆਂ ਭੇਜੋ, ਪਹਿਲਾਂ ਸੰਘਰਸ਼ ਉਸ ਥਾਂ ਕਰੀਏ, ਹੇ ਗੁਰੂ ਜੀ! ਇਸ ਸਮੇਂ ਜੇ ਤੋਪ ਹੋਵੇ, ਵੈਰੀਆਂ ਨੂੰ ਮਾਰ ਕੇ ਉਨ੍ਹਾਂ ਦੇ ਹਜੂਮ ਨੂੰ ਰੋਕ ਲਈਏ"॥੧੬॥

ਸੁਨਿ ਸਤਿਗੁਰੁ ਤਬਿ ਹੁਕਮ ਬਖਾਨਾ। 'ਖੋਖਰ ਲਕਰੋ ਪਰਜੋ ਮਹਾਨਾ।
ਸਨਮੁਖ ਰਿਪੁਨਿ ਧਰਹੁ ਤਿਹ ਜਾਈ। ਦਿਹੁ ਗੋਰਨ ਕੀ ਮਾਰਿ ਮਚਾਈ'॥੧੭॥

ਇਹ ਸੁਣ ਸਤਿਗੁਰੂ ਜੀ ਨੇ ਹੁਕਮ ਕੀਤਾ, "ਇਹ ਖੋਖਲੀ ਲੱਕੜ ਦੀ ਬਹੁਤ ਵੱਡੀ ਤੋਪ ਪਈ ਹੈ, ਉਸ ਨੂੰ ਵੈਰੀਆਂ ਦੇ ਸਾਹਮਣੇ ਧਰ ਦੇਵੋ ਤੇ ਪੱਥਰ ਦੇ ਗੋਲਿਆਂ ਦੀ ਮਾਰੋ-ਮਾਰ ਮਚਾ ਦੇਵੋ"॥੧੭॥

ਪੁਨਿ ਸਿਖ ਨੇ ਗੁਰੁ ਬੂਝਨਿ ਕੀਨੇ। 'ਦੁਰਗ ਬਰੂਦ ਸੁ ਗੋਰਾ ਹੀਨੇ।
ਭਰਿ ਲਕਰੇ ਮਹਿਂ ਕਹਾਂ ਚਲਾਵੈਂ। ਮ੍ਰਿਗ ਤੌ ਨਹੀਂ ਹੇਰਿ ਡਰਪਾਵੈਂ'॥੧੮॥

ਫਿਰ ਸਿੱਖ ਨੇ ਗੁਰੂ ਜੀ ਤੋਂ ਪੁਛਿਆ, "ਕਿਲ੍ਹੇ ਵਿਚ ਜਿਹੜੇ ਗੋਲੇ ਬਰੂਦ ਤੋਂ ਬਗ਼ੈਰ ਪਏ ਹਨ, ਉਸ ਨੂੰ ਲੱਕੜ ਵਿਚ ਭਰ ਕੇ ਕਿਥੇ ਚਲਾਈਏ, ਉਹ ਹਿਰਨ ਤਾਂ ਨਹੀਂ ਹਨ ਜਿਹੜੇ ਵੇਖ ਕੇ ਡਰ ਜਾਣਗੇ"॥੧੮॥

ਬਹੁਰ ਹੁਕਮ ਗੁਰੁ ਤਿਨਹੁਂ ਬਖਾਨਾ। 'ਪੂਰਹੁ ਲਕਰਾ ਧੂਰਿ ਮਹਾਨਾ।
ਪਾਥਰ ਈਂਟ ਪਾਇ ਕਰਿ ਮਾਰੋ। ਆਵਤਿ ਰਿਪੁ ਦਲ ਕੋ ਪਰਹਾਰੋ॥ ੧੯॥

ਫਿਰ ਗੁਰੂ ਜੀ ਨੇ ਉਨ੍ਹਾਂ ਨੂੰ ਫੁਰਮਾਇਆ, "ਸਾਰੀ ਲੱਕੜ ਨੂੰ ਧੂੜ ਨਾਲ ਭਰ ਦੇਵੋ ਤੇ ਪੱਥਰ ਇੱਟਾਂ ਭਰ ਕੇ, ਆਉਂਦੇ ਹੋਏ ਦਲ ਨੂੰ ਮਾਰੋ॥੧੯॥

ਅੰਗ ਸੰਗ ਹਮ ਰਹੈਂ ਤੁਹਾਰੇ। ਲਰਹੁ ਤਹਾਂ ਬਹੁ ਧੀਰਜ ਧਾਰੇ'।
ਸੁਨਿ ਬਿਸਮੇਂ ਸਿਖ ਧਾਇ ਪਹੂੰਚੇ। ਲਕਰੋ ਧਰਜੋ ਉਠਾਇ ਸੁ ਊਚੇ॥ ੨੦॥

ਅਸੀਂ ਤੁਹਾਡੇ ਅੰਗ-ਸੰਗ ਰਹਾਂਗੇ, ਓਥੇ ਬਹੁਤ ਧੀਰਜ ਧਾਰ ਕੇ ਲੜੋ''। ਇਹ ਸੁਣ ਸਿੱਖ ਖੁਸ਼ ਹੋ.ਕੇ ਕਿਲ੍ਹੇ ਵਿਚ ਆ ਪਹੁੰਚੇ। ਖੋਖਲੀ ਲੱਕੜ ਨੂੰ ਚੁੱਕ ਕੇ ਬਹੁਤ ਉੱਚੀ ਥਾਂ ਰੱਖ ਦਿੱਤਾ॥੨੦॥

ਪੂਰਿ ਧੂਰਿ ਸੋਂ ਠੋਕਨਿ ਕਰੀ। ਅਗਨੀ ਤਬਹਿ ਪਲੀਤਾ ਧਰੀ।
ਛੁਟੀ ਤੋਪ ਸਮ ਅਵਨਿ ਹਲਾਈ। ਮਨਹੁਂ ਗਾਜ ਮੰਡਪ ਕੜਕਾਈ॥ ੨੧॥

ਧੂੜ ਨਾਲ ਭਰ ਕੇ ਠੋਕ ਦਿਤੀ, ਫਿਰ ਅੱਗ ਦਾ ਪਲੀਤਾ ਧਰਿਆ। ਜਦ ਤੋਪ ਚੱਲੀ ਤਾਂ ਸਾਰੀ ਧਰਤੀ ਹਿੱਲ ਗਈ, ਮਾਨੋਂ ਮੁਨਾਰੇ ਤੋਂ ਬਿਜਲੀ ਕੜਕੀ ਹੈ॥੨੧॥

ਹੁਤੇ ਲੋਹਗੜ ਮਹਿਂ ਭਟ ਜੇਤੇ। ਬਿਸਮਤਿ ਭਏ ਹਰਖ ਧਰਿ ਤੇਤੇ।
ਚੜ੍ਹੀ ਚੌਂਪ ਚਿਤ ਭਰਿ ਭਰਿ ਤਾਂਹੀ। ਛੋਰਹਿਂ ਗੋਰੇ ਹੁਇ ਗਿਰ ਜਾਂਹੀ॥ ੨੨॥

ਲੋਹਗੜ੍ਹ ਦੇ ਕਿਲ੍ਹੇ ਵਿਚ ਜਿੰਨੇ ਵੀ ਸੂਰਮੇ ਸਨ, ਉਹ ਸਾਰੇ ਹੈਰਾਨ ਹੋ ਕੇ ਬਹੁਤ ਪ੍ਰਸੰਨ ਹੋਏ। ਉਹ ਫਿਰ ਚਿੱਤ ਵਿਚ ਬੜੇ ਉਤਸ਼ਾਹਿਤ ਹੋ ਕੇ, ਗੋਲਿਆਂ ਨੂੰ ਛੱਡਣ ਲੱਗੇ ਅਤੇ ਜਦ ਚਲਾਉਂਦੇ ਸਨ ਤਾਂ ਉਹ ਪੱਥਰ ਗੋਲੇ ਹੋ ਕੇ ਡਿਗਦੇ ਸਨ॥੨੨॥

ਸ਼ਾਹੁ ਸੈਨ ਬਡਿ ਕਪਟ ਅਰੰਭਾ। 'ਕਿਮਿ ਸੁਧਿ ਹੋਈ' ਮਾਨ ਅਚੰਭਾ।
'ਨਾਹਿਂ ਤ ਸੁਪਤਿ ਪਰੇ ਗਹਿ ਲੈਹੈਂ। ਬਿਨਾ ਜੰਗ ਤੇ ਕਾਜ ਬਨੈ ਹੈਂ॥ ੨੩॥

ਬਾਦਸ਼ਾਹ ਦੀਆਂ ਫੌਜਾਂ ਨੇ ਜਿਹੜਾ ਵੱਡਾ ਕਪਟ ਧਾਰਿਆ ਸੀ, ਉਨ੍ਹਾਂ ਨੂੰ ਬੜੀ ਹੈਰਾਨੀ ਹੋਈ "ਕਿਵੇਂ ਖਬਰ ਪਹੁੰਚ ਗਈ" ਉਹ ਸੋਚਣ ਲੱਗੇ। ਨਹੀਂ ਤਾਂ ਅਸੀਂ ਸੁੱਤਿਆਂ ਪਿਆਂ ਨੂੰ ਫੜ ਲੈਣਾ ਸੀ, ਫਿਰ ਤਾਂ ਲੜਾਈ ਤੋਂ ਬਗੈਰ ਹੀ ਸਾਡਾ ਕੰਮ ਬਣ ਜਾਣਾ ਸੀ॥੨੩॥

ਭੋਰ ਹੋਤਿ ਗੁਰੁ ਬਾਜ ਸਮੇਤਿ। ਗਹਿਲੇ ਚਾਲਤਿ ਅਨੰਦ ਸਮੇਤਿ।
ਸੋ ਨਹਿਂ ਦਗ਼ਾ ਭਯੋ, ਸੁਧਿ ਪਾਈ। ਜਿਨਹੁਂ ਅਗਾਰੀ ਤੋਪ ਚਲਾਈ॥ ੨੪॥

ਉਹ ਤਾਂ ਸਵੇਰ ਹੋਣ ਤਕ ਗੁਰੂ ਜੀ ਨੂੰ ਬਾਜ਼ ਸਮੇਤ ਫੜ ਲੈਣਾ ਚਾਹੁੰਦੇ ਸਨ ਪਰ ਉਨ੍ਹਾਂ ਦਾ ਦਗ਼ਾ ਸਫਲ ਨਾ ਹੋਇਆ, ਗੁਰੂ ਜੀ ਨੂੰ ਪਹਿਲਾਂ ਹੀ ਖ਼ਬਰ ਮਿਲ ਗਈ, ਜਿਨ੍ਹਾਂ ਨੇ ਪਹਿਲਾਂ ਹੀ ਤੋਪ ਚਲਾ ਦਿੱਤੀ ਹੈ॥੨੪॥

"ਅਬਿ ਧੌਂਸਨਿ ਪਰਿ ਚੋਬ ਹਨੀਜੈ। ਪਰਹਿ ਜੰਗ ਗਾਢੋ ਸੁਧਿ ਦੀਜੈ'।
ਇਮਿ ਉਰ ਤੇ ਸਭਿ ਕਪਟ ਨਿਵਾਰਾ। ਸਨਮੁਖ ਭਏ ਕ੍ਰੋਧ ਬਡਿ ਧਾਰਾ॥ ੨੫॥

"ਹੁਣ ਧੌਂਸਿਆਂ ਉਤੇ ਡੱਗੇ ਲਾ ਦੇਵੋ, ਤਾਂਕਿ ਇਹ ਪਤਾ ਲੱਗੇ ਬਹੁਤ ਵੱਡਾ ਯੁੱਧ ਹੋਵੇਗਾ।" ਇਸ ਤਰ੍ਹਾਂ ਦਿਲ ਤੋਂ ਸਾਰਾ ਕਪਟ ਦੂਰ ਕੀਤਾ, ਵੱਡਾ ਕ੍ਰੋਧ ਧਾਰ ਕੇ ਆਹਮੋ-ਸਾਹਮਣੇ ਹੋ ਗਏ॥੨੫॥

*ਭੁਜੰਗ ਛੰਦ*-ਹਨੀ ਚੋਬ ਭਾਰੀ ਸੁ ਧੌਂਸੇ ਧੁੰਕਾਰੇ। ਬਡੇ ਬੀਰ ਬਾਂਕੇ ਬਕੈਂ ਬਾਰ ਬਾਰੇ।
ਕਲਾ ਪੈ ਜੜੇ ਮੋੜ ਤੋੜੇ ਧੁਖੰਤੇ। ਚਲਾਈ ਤੁਫੰਗੈ ਭਭੂਕੈ ਭਖੰਤੇ॥ ੨੬॥

ਜਦ ਨਗਾਰਿਆਂ ਤੇ ਡੱਗਾ ਲੱਗਾ ਤਾਂ ਭਾਰੀ ਆਵਾਜ਼ ਦੀ ਧੁੰਨਕਾਰ ਹੋਈ। ਵੱਡੇ ਭਾਰੀ ਸੂਰਮੇਂ ਬਾਰ-ਬਾਰ ਕਹਿੰਦੇ ਸਨ, 'ਮਾਰ ਲਵੋ, ਮਾਰ ਲਵੋ।' ਕਲਾ ਤੇ ਜੜੇ ਮੋੜ ਦੇ ਤੋੜੇ ਧੁਖਦੇ ਸਨ, ਬੰਦੂਕਾਂ ਅੱਗ ਦੇ ਭੰਭੂਲਿਆਂ ਵਾਂਗ ਭਖਦੀਆਂ ਚਲਦੀਆਂ ਸਨ॥੨੬॥

ਨਿਸਾ ਭੂਰ ਅੰਧੇਰ ਹੋਯੋ ਗੁਬਾਰਾ। ਉਠੀ ਧੂਰਿ ਪੂਰੰ ਛਯੋ ਗੈਨ ਸਾਰਾ।
ਨ ਦੀਸੈ ਕਛ ਆਪਿ ਹਾਥੈਂ ਪਸਾਰੇ। ਪਲੀਤਾ ਭਖੇ ਤੇ ਮਲੀਨੰ ਨਿਹਾਰੇ॥੨੭॥

ਰਾਤ ਵੇਲੇ ਹਨੇਰੇ ਵਿਚ ਗੁਬਾਰ ਛਾ ਗਿਆ, ਏਨੀ ਧੂੜ ਉੱਡੀ ਕਿ ਸਾਰਾ ਆਕਾਸ਼ ਧੂੜ ਨਾਲ ਭਰ ਗਿਆ। ਹੱਥ ਪਸਾਰਿਆਂ ਕੁਝ ਵੀ ਵਿਖਾਈ ਨਹੀਂ ਸੀ ਦਿੰਦਾ, ਜਦ ਪਲੀਤਾ ਭੱਖਦਾ ਸੀ ਤਾਂ ਥੋੜ੍ਹਾ ਜਿਹਾ ਦਿਖਾਈ ਦਿੰਦਾ ਸੀ॥੨੭॥

**ਦਿਸ਼ਾ ਤਾਂਹਿ ਤਾਕੈਂ ਚਲਾਵੈਂ ਤੁਫੰਗੈ। ਭਰੈਂ ਫੇਰਿ ਛੋਰੈਂ ਬਡੇ ਬੇਗ ਸੰਗੈ।**
**ਕੜਾਕਾੜ ਨਾਦੰ ਉਠਜੋ ਏਕ ਬਾਰੀ। ਇਤੇ ਲੋਹ ਕੋਟੰ ਬਕੈਂ ਮਾਰਿ ਮਾਰੀ॥੨੮॥**

ਉਸ ਪਾਸੇ ਵਲ ਨਿਸ਼ਾਨਾ ਲੈ ਕੇ ਬੰਦੂਕਾਂ ਚਲਾਉਂਦੇ ਸਨ। ਸਿੱਖ ਤੋਪ ਨੂੰ ਫਿਰ ਭਰਕੇ ਚਲਾ ਦਿੰਦੇ ਸਨ, ਉਸੇ ਵੇਲੇ ਕੜਾਕੜ ਦੀ ਭਿਆਨਕ ਆਵਾਜ਼ ਪੈਦਾ ਹੁੰਦੀ ਸੀ। ਇਸ ਤਰ੍ਹਾਂ ਲੋਹਗੜ੍ਹ ਕਿਲ੍ਹੇ ਦੇ ਸੂਰਮੇ ਮਾਰੋ ਮਾਰੋ ਕਹਿੰਦੇ ਸਨ॥੨੮॥

**ਬਡੀ ਕਾਠਿ ਕੀ ਤੋਪ ਚੌਪੈ ਚਲਾਵੈਂ। ਬਡੇ ਚੁੰਗ ਬਾਂਧੇ ਜਹਾਂ ਸ਼ੱਤ੍ਰ ਆਵੈਂ।**
**ਪਖਾਣੰ ਕਿ ਈਟੰ ਬਨੈ ਤਾਂਹਿ ਗੋਰੇ। ਲਗੈਂ ਅੰਗ ਭੰਗੈਂ, ਉਡੈਂ ਸੂਰ ਘੋਰੇ॥੨੯॥**

ਵੱਡੀ ਕਾਠ ਦੀ ਤੋਪ ਬੜੇ ਸ਼ੌਕ ਨਾਲ ਚਲਾਉਂਦੇ ਸਨ, ਜਿਥੇ ਵੱਡੀਆਂ ਟੋਲੀਆਂ ਬੰਨ੍ਹ ਕੇ ਦੁਸ਼ਮਣ ਆਉਂਦੇ ਸਨ। ਜਿਹੜੇ ਇੱਟਾਂ ਪੱਥਰ ਚਲਾਉਂਦੇ ਸਨ, ਉਹ ਅੱਗ ਦੇ ਗੋਲੇ ਬਣ ਜਾਂਦੇ ਸਨ। ਜਦ ਵੈਰੀਆਂ ਦੇ ਸਰੀਰਾਂ ਨੂੰ ਲੱਗਦੇ ਸਨ ਤਾਂ ਉਨ੍ਹਾਂ ਦੇ ਅੰਗ ਟੁਟ ਜਾਂਦੇ ਸਨ ਤੇ ਸੂਰਮੇ ਤੇ ਘੋੜੇ ਉੱਡ ਜਾਂਦੇ ਸਨ॥੨੯॥

**ਮਲੇਛਾਨਿ ਸੈਨਾਪਤੀ ਜਾਨਿ ਐਸੇ। 'ਗੁਰੂ ਆਪਿ ਈਹਾਂ, ਲਰੈਂ ਬੀਰ ਤੈਸੇ।**
**ਕਰੋ ਕਜੋਂ ਨ ਹੱਲਾ, ਗਹੋ ਬੇਗ ਜਾਈ। ਚਮੂੰ ਸੰਗ ਥੋਰੀ, ਲਰੈ ਕੌਨ ਆਈ' ॥੩੦॥**

ਜਦ ਮਲੇਛਾਂ (ਤੁਰਕਾਂ) ਦੇ ਸੈਨਾਪਤੀ ਨੇ ਇਸ ਤਰ੍ਹਾਂ ਜਾਣਿਆ ਤਾਂ ਉਸ ਕਿਹਾ, "ਗੁਰੂ ਜੀ ਆਪ ਏਥੇ ਸੂਰਮਿਆਂ ਵਾਂਗ ਲੜ ਰਿਹਾ ਹੈ, ਕਿਉਂ ਇਕ ਐਸਾ ਹੱਲਾ ਨਹੀਂ ਕਰਦੇ, ਕਿ ਛੇਤੀ ਨਾਲ ਜਾ ਕੇ ਫੜ ਲਵੋ, ਉਸ ਦੇ ਨਾਲ ਬਹੁਤ ਥੋੜ੍ਹੀ ਫੌਜ ਹੈ, ਕਿਹੜਾ ਆ ਕੇ ਲੜੇਗਾ"॥੩੦॥

**ਕਹੇ ਤੇ ਚਲੇ ਲੋਹਕੋਟੰ ਨਜੀਕਾ। ਛੁਟੈਂ ਬਿੰਦ ਗੋਰੀ ਮਚਜੋ ਜੁੱਧ ਨੀਕਾ।**
**ਲਯੋ ਘੇਰਿ ਸੈਨਾ ਘਨੀ ਘੂਮਿ ਆਈ। ਫਿਰੈਂ ਚਾਰਿ ਪਾਸੇ ਪਰੈ ਨਾ ਦਿਖਾਈ॥੩੧॥**

ਉਸ ਦੇ ਕਹਿਣ ਤੇ ਲੋਹਗੜ੍ਹ ਦੇ ਕਿਲ੍ਹੇ ਪਾਸ ਪਹੁੰਚ ਗਏ, ਤਦ ਬਹੁਤ ਗੋਲੀਆਂ ਚੱਲੀਆਂ ਤੇ ਚੰਗਾ ਯੁਧ ਮੱਚ ਉਠਿਆ। ਕਿਲ੍ਹੇ ਨੂੰ ਬਹੁਤ ਸੈਨਾ ਨੇ ਘੇਰ ਲਿਆ ਤੇ ਬਹੁਤ ਘੁੰਮ ਕੇ ਆਏ। ਉਹ ਚਾਰੇ ਪਾਸੇ ਫਿਰਦੇ ਪਰ ਕੁਝ ਵੀ ਵਿਖਾਈ ਨਹੀਂ ਸੀ ਦਿੰਦਾ॥੩੧॥

*ਦੋਹਰਾ*-**ਮਚਜੋ ਲੋਹਗੜ ਜੰਗ ਇਮਿ ਭਯੋ ਸ਼ਬਦ ਬਿਕਰਾਲ।**
**ਮਨਹੁਂ ਭਾੜ ਧਾਨਾ ਭੁਜੇ ਤੜਭੜ ਭਈ ਬਿਸਾਲ॥੩੨॥**

ਲੋਹਗੜ੍ਹ ਵਿਖੇ ਐਸਾ ਜੰਗ ਮਚਿਆ ਕਿ ਵਿਕਰਾਲ ਆਵਾਜ਼ਾਂ ਹੋ ਰਹੀਆਂ ਸਨ, ਮਾਨੋਂ ਭੱਠੀ ਵਿਚ ਵਿਸ਼ਾਲ ਦਾਣੇ ਭੁੱਜ ਰਹੇ ਸਨ॥੩੨॥

*ਪਾਧੜੀ ਛੰਦ*- **ਸੁਨਿ ਤਬਹਿ ਸ਼ਬਦ ਸ੍ਰੀ ਹਰਿਗੁਵਿੰਦ। ਮਨ ਮੈਂ ਸੁ ਜਾਨਿ ਦਲ ਹੈ ਬਿਲੰਦ।**
**ਨਿਕਸੇ ਨਿਕੇਤ ਤੇ ਵਹਿਰ ਆਇ। ਸਭਿ ਸ਼ਸਤ੍ਰ ਅੰਗ ਲੀਨੇ ਸਜਾਇ॥੩੩॥**

ਸ੍ਰੀ ਹਰਿਗੋਬਿੰਦ ਜੀ ਨੇ ਏਨੀਂ ਆਵਾਜ਼ ਸੁਣ ਕੇ ਮਨ ਵਿਚ ਇਹ ਜਾਣ ਲਿਆ ਕਿ ਸ਼ਾਹੀ ਫੌਜਾਂ ਦਾ ਬਹੁਤ ਵੱਡਾ ਦਲ ਹੈ। ਘਰ ਵਿਚੋਂ ਨਿਕਲ ਕੇ ਬਾਹਰ ਆ ਗਏ ਅਤੇ ਸਾਰੇ ਸ਼ਸਤਰਾਂ ਨਾਲ ਅੰਗ ਸਜਾ ਲਏ॥੩੩॥

**ਸਭਿ ਸਨਧਬੱਧ ਹ੍ਵੈ ਆਇ ਸੂਰ। ਬੋਲਤਿ ਗਰੂਰ ਗੁਰੁ ਕੇ ਹਦੂਰ।**
**'ਅਬਿ ਬਿਲਮ ਕਹਾਂ ਆਗਜਾ ਸੁ ਦੇਹੁ। ਜਿਸਤੇ ਮਲੇਛ ਗਨ ਮਾਰਿ ਲੇਹੁ' ॥੩੪॥**

ਸਾਰੇ ਸੂਰਮੇ ਸ਼ਸਤਰਧਾਰੀ ਹੋ ਕੇ ਆਏ ਤੇ ਗੁਰੂ ਜੀ ਦੇ ਪਾਸ ਆ ਕੇ ਬੜੇ ਗਰਵ ਨਾਲ ਬੋਲੇ, "ਹੁਣ ਤੁਸੀਂ ਸਾਨੂੰ ਛੇਤੀ ਆਗਿਆ ਦੇਵੋ ਜਿਸ ਨਾਲ ਅਸੀ ਸਮੂਹ ਮਲੇਛਾਂ ਨੂੰ ਮਾਰ ਲਈਏ"॥੩੪॥

**ਤਿਸ ਸਮੈ ਗੁਰੂ ਹ੍ਵੈ ਕਰਿ ਇਕੰਤ। ਮੁਖਿ ਸੁਭਟ ਹਕਾਰਿ ਕੀਨਿਸਿ ਮਤੰਤ।**
**ਇਕਿ ਮਹਾਂ ਬਲੀ ਪੈਂਦਾ ਪਠਾਨ। ਕੋ ਨਹੀਂ ਬੀਰ ਤਿਸ ਕੇ ਸਮਾਨ॥੩੫॥**

ਉਸ ਸਮੇਂ ਗੁਰੂ ਜੀ ਨੇ ਇਕੱਲਿਆਂ ਹੋ ਕੇ, ਮੁੱਖੀ ਯੋਧਿਆਂ ਨੂੰ ਆਪਣੇ ਪਾਸ ਬੁਲਾ ਕੇ ਮਸ਼ਵਰਾ ਕੀਤਾ। ਉਨ੍ਹਾਂ ਵਿਚ ਇਕ ਮਹਾਂਬਲੀ ਪੈਂਦਾ ਖਾਂ ਪਠਾਣ ਵੀ ਸੀ, ਉਸ ਦੇ ਬਰਾਬਰ ਦਾ ਹੋਰ ਕੋਈ ਸੂਰਮਾ ਨਹੀਂ ਸੀ॥੩੫॥

**ਪੁਨ ਬਿਧੀਚੰਦ ਜੋਧਾ ਬਿਲੰਦ। ਲਖਿ ਦਾਵ ਘਾਵ ਔਰ ਨ ਮਨਿੰਦ।**
**ਬਹੁ ਚਤੁਰ ਸ਼ੱਤ੍ਰੁ ਹਿਤ ਰਚਿ ਉਪਾਇ। ਛਲ ਲੇਤਿ ਛਿਨਕ ਮਹਿਂ ਕਰਹਿ ਦਾਇ॥੩੬॥**

ਫਿਰ ਬਿਧੀ ਚੰਦ ਵਰਗੇ ਵੱਡੇ ਯੋਧੇ ਸਨ, ਜਿਨ੍ਹਾਂ ਦੇ ਦਾਅ ਅਤੇ ਮਾਰਨ ਵਿਚ ਹੋਰ ਕੋਈ ਮੁਕਾਬਲਾ ਹੀ ਨਹੀ ਸੀ, ਸ਼ਸਤਰ ਚਲਾਉਣ ਵਿਚ ਉਹ ਬਹੁਤ ਚਤੁਰ ਸੀ ਅਤੇ ਦੁਸ਼ਮਣ ਨੂੰ ਮਾਰਨ ਵਾਸਤੇ ਨਵੇਕਲੇ ਉਪਾਅ ਜਾਣਦਾ ਸੀ। ਇਹ ਛਿਣ ਵਿਚ ਅਜੇਹੀ ਰਚਨਾ ਰਚਦਾ ਸੀ ਕਿ ਕਿਸੇ ਨੂੰ ਉਸ ਦੇ ਦਾਅ ਪੇਚ ਦੀ ਖਬਰ ਨਹੀਂ ਸੀ ਲਗਦੀ॥੩੬॥

**ਮੋਹਨ, ਗੁਪਾਲ, ਨਵਲੂ, ਨਿਹਾਲ। ਇਹ ਚਤਰ ਸੂਰ ਚਾਤੁਰ ਬਿਸਾਲ॥**
**ਬਿੱਦਜਾ ਤੁਫੰਗ ਕੀ ਅਧਿਕ ਜਾਨਿ। ਰਿਪੁ ਸਮੁਖ ਦੇਖਿ ਘਰ ਦੇਂ ਨ ਜਾਨਿ॥੩੭॥**

ਮੋਹਨ, ਗੁਪਾਲ, ਨਵਲੂ, ਨਿਹਾਲਾ, ਇਹ ਬੜੇ ਚਤੁਰ ਸੂਰਮੇ ਸਨ, ਇਹ ਬੰਦੂਕ ਚਲਾਉਣ ਦੀ ਵਿਦਿਆ ਨੂੰ ਬਹੁਤ ਜਾਣਦੇ ਸਨ, ਆਪਣੇ ਸਾਹਮਣੇ ਦੁਸਮਣ ਨੂੰ ਵੇਖ ਕੇ ਜਾਣ ਨਹੀਂ ਸੀ ਦਿੰਦੇ॥੩੭॥

**ਇਕ ਸੁਭਟ ਪਿਰਾਣਾ ਸ਼ਮਸਪੀਨ। ਤੋਮਰ ਪ੍ਰਹਾਰ ਜਾਨਹਿ ਪ੍ਰਬੀਨ।**
**ਪੁਨ ਕਰਹਿ ਖੜਗ ਕੇ ਦਾਵ ਘਾਵ। ਜਬਿ ਸੁਨਹਿ ਜੰਗ ਚਿਤਿ ਹੋਤਿ ਚਾਵ॥੩੮॥**

ਉਨ੍ਹਾਂ ਵਿਚ ਇਕ ਸੂਰਮਾ ਪਿਰਾਣਾ ਨਾਂ ਦਾ ਵੀ ਸੀ, ਜਿਸ ਦਾ ਕਿਸੇ ਨਾਲ ਮੁਕਾਬਲਾ ਨਹੀਂ ਕੀਤਾ ਜਾ ਸਕਦਾ ਭਾਵ ਉਹ ਲਾਸਾਨੀ ਯੋਧਾ ਸੀ। ਬਰਛੇ ਅਤੇ ਭਾਲੇ ਚਲਾਉਣ ਵਿਚ ਉਹ ਅਥਾਹ ਚਤੁਰ ਸੀ, ਫਿਰ ਤਲਵਾਰ ਦੇ ਦਾਅ-ਪੇਚ ਵਿਚ ਵੀ ਮਾਹਰ ਸੀ, ਜਦ ਵੀ ਉਹ ਜੰਗ ਯੁਧ ਬਾਰੇ ਸੁਣਦਾ ਤਾਂ ਉਸਦਾ ਚਿੱਤ ਚਾਅ ਨਾਲ ਭਰ ਜਾਂਦਾ॥੩੮॥

**ਪੁਨ ਜੈਤ ਰੁ ਜਾਤੀ ਮਲਿਕ ਦੋਇ। ਤੀਰਨਿ ਪ੍ਰਹਾਰ ਸ਼ੱਤ੍ਰੁਨਿ ਪਰੋਇ।**
**ਇੱਤਜਾਦਿ ਸੁਭਟ ਗੁਰੁ ਤੀਰ ਆਇ। ਹਯ ਪਰਿ ਅਰੋਹ ਥਿਤ ਕਿਤਿਕ ਥਾਇਂ॥੩੯॥**

ਉਨ੍ਹਾਂ ਤੋਂ ਇਲਾਵਾ ਜੈਤ ਮਲਿਕ ਅਤੇ ਜਾਤੀ ਮਲਿਕ ਇਹ ਦੋਵੇਂ ਭਰਾ ਤੀਰਾਂ ਦੇ ਵਾਰ ਨਾਲ ਵੈਰੀਆਂ ਨੂੰ ਵਿੰਨ੍ਹ ਕੇ ਪ੍ਰੋ ਦਿੰਦੇ ਸਨ। ਇੱਤਿਆਦਿ ਬਹੁਤ ਯੋਧੇ ਗੁਰੂ ਜੀ ਪਾਸ ਆਏ, ਘੋੜਿਆਂ ਤੇ ਸਵਾਰ ਹੋ ਕੇ ਕਈਆਂ ਥਾਵਾਂ ਤੇ ਸਥਿਰ ਸਨ॥੩੯॥

**ਤੋੜੇ ਧੁਖਾਇ ਬਨਿ ਸਾਵਧਾਨ। ਬਿਚਿ ਤੁਪਕ ਬਰੂਦ ਗੁਲਕਾਂ ਠੁਕਾਨ।**
**ਭਟ ਕਿਤਿਕ ਦੁਗੁਲਕਾਂ ਬੀਚਿ ਪਾਇ। ਕਰਿ ਰਾਖਿ ਤਜਾਰ ਹਾਥਨਿ ਉਠਾਇ॥੪੦॥**

ਉਨ੍ਹਾਂ ਨੇ ਸਾਵਧਾਨ ਹੋ ਕੇ ਗੋਲੀਆਂ ਚਲਾਉਣ ਦੀ ਮਸ਼ਕ ਕੀਤੀ ਤੇ ਫਿਰ ਗੋਲੀਆਂ ਵਿਚ ਬਰੂਦ ਭਰਿਆ। ਕਈਆਂ ਯੋਧਿਆਂ ਨੇ ਆਪਣੀਆਂ ਬੰਦੂਕਾਂ ਵਿਚ ਦੋ ਗੋਲੀਆਂ ਭਰ ਲਈਆਂ ਤੇ ਹੱਥਾਂ ਨਾਲ ਉਤਾਂਹ ਚੁਕ ਕੇ ਹੱਥਾਂ ਵਿਚ ਹੀ ਫੜ ਰੱਖੀਆਂ॥੪੦॥

*ਚੌਪਈ-* **ਨਿਜ ਸੈਨਾਪਤਿ ਸਤਿਗੁਰੁ ਹੇਰੇ। ਸਾਦਰ ਕਰੇ ਬਿਠਾਵਨਿ ਨੇਰੇ।**
**ਸਭਿ ਸੋਂ ਕਹਜੋ 'ਕਰੈਂ ਮਤ ਕੌਨ ?। ਲਰਨਿ ਭਲੋ ਨਹਿਂ ਅੰਤਰਿ ਭੌਨ॥੪੧॥**

ਸੈਨਾਪਤੀ ਜਿਹੜੇ ਆਪ ਹੀ ਸਤਿਗੁਰੂ ਜੀ ਸਨ, ਉਹ ਚਾਰ-ਚੁਫੇਰੇ ਵੇਖ ਰਹੇ ਸਨ। ਉਹ ਸਭ ਯੋਧਿਆਂ ਨੂੰ ਬੜੇ ਆਦਰ ਨਾਲ ਆਪਣੇ ਪਾਸ ਬਿਠਾ ਰਹੇ ਸਨ। ਗੁਰੂ ਜੀ ਨੇ ਸਭ ਨੂੰ ਕਿਹਾ, "ਹੇ ਸੂਰਮਿਓ ! ਦੱਸੋ ਕਿਹੜੀ ਗੱਲ ਕਰੀਏ ? ਘਰ ਦੇ ਅੰਦਰ ਲੜਨਾ ਯੋਗ ਨਹੀਂ॥੪੧॥

**ਪੁਰਿ ਕੋ ਤਜਾਗ ਚਲਹਿਂ ਅਬਿ ਬਾਹਰਿ। ਥਿਰਹਿਂ ਹੇਰਿ ਮੈਦਾਨ ਸੁ ਠਾਹਰਿ।**
**ਰਾਤਿ ਅੰਧੇਰੀ ਸੂਝਤਿ ਨਾਂਹੀ। ਆਨਿ ਪ੍ਰਵੇਸ਼ਹਿਂ ਰਿਪੁ ਘਰਿ ਮਾਂਹੀ॥ ੪੨॥**

ਨਗਰ ਨੂੰ ਛੱਡ ਕੇ ਹੁਣ ਬਾਹਰ ਚੱਲੀਏ, ਉਸ ਮੈਦਾਨ ਵਿਚ ਜਾ ਕੇ ਖਲੋਈਏ, ਜਿਥੋਂ ਸਾਨੂੰ ਕੋਈ ਓਟ ਮਿਲ ਸਕੇ। ਰਾਤ ਬੜੀ ਹਨੇਰੀ ਹੈ ਤੇ ਕੁਝ ਵੀ ਲੱਭਦਾ ਭਾਲਦਾ ਨਹੀਂ, ਇਹ ਨਾ ਹੋਵੇ ਕਿ ਦੁਸ਼ਮਣ ਘਰ ਅੰਦਰ ਹੀ ਦਾਖਲ ਹੋ ਜਾਵੇ॥੪੨॥

**ਅਪਨੋ ਪਰ ਕਾ ਲਖਜੋ ਨ ਜਾਈ। ਆਪਸਿ ਬਿਖੈ ਘਾਵ ਤਨ ਘਾਈ।**
**ਦੂਰਿ ਦੂਰਿ ਜੋਧਾ ਘਿਰਿ ਜਾਇਂ। ਤਬਿ ਲਰਿਬੇ ਕੋ ਹੈ ਨ ਉਪਾਇ॥ ੪੩॥**

ਆਪਣੇ ਪਰਾਏ ਬਾਰੇ ਕੁਝ ਵੀ ਜਾਣਿਆ ਨਹੀਂ ਜਾ ਸਕਣਾ, ਜਿਸ ਕਰਕੇ ਆਪਸ ਵਿਚ ਲੜ ਕੇ ਜ਼ਖਮੀ ਹੋ ਸਕਦੇ ਹਾਂ। ਪਰ ਜੇ ਦੂਰ-ਦੂਰ ਵੱਖ-ਵੱਖ ਹੋ ਕੇ ਲੜੀਏ ਤਾਂ ਸਭ ਯੋਧੇ ਵੈਰੀਆਂ ਵਿਚ ਘਿਰ ਜਾਣਗੇ, ਫਿਰ ਲੜਨ ਵਾਸਤੇ ਕੋਈ ਉਪਾਅ ਨਹੀਂ ਰਹਿ ਜਾਵੇਗਾ॥੪੩॥

**ਪੁਰਿ ਮਹਿਂ ਲਰਨਿ ਦੋਸ਼ ਸਮੁਦਾਈ। ਹਮਰੋ ਮਤ ਹੈ ਵਹਿਰਿ ਲਰਾਈ।**
**ਚਢੇ ਹਯਨਿ ਪਰਿ ਰਿਪੁ ਗਨ ਮਾਰੈਂ। ਕਰਹਿਂ ਜੰਗ ਅਰੁ ਰਹੈਂ ਕਿਨਾਰੈ' ॥੪੪॥**

ਨਗਰ ਵਿਚ ਲੜਨਾ ਵੱਡਾ ਪਾਪ ਹੈ, ਸਾਡੀ ਇਕੋ ਸਲਾਹ ਹੈ ਕਿ ਲੜਾਈ ਸ਼ਹਿਰ ਤੋਂ ਬਾਹਰ ਜਾ ਕੇ ਕਰੀਏ, ਘੋੜਿਆਂ ਤੇ ਚੜ੍ਹਕੇ ਦੁਸ਼ਮਣਾਂ ਨੂੰ ਮਾਰੀਏ, ਲੜਾਈ ਵੀ ਲੜੀਏ ਤੇ ਬਾਹਰ-ਬਾਹਰ ਵੀ ਰਹੀਏ॥੪੪॥

**ਪੈਂਦੇ ਖਾਨ ਭਨੀ 'ਇਹ ਆਛੇ। ਜੋ ਮਸਲਤਿ ਰਾਵਰਿ ਚਿਤ ਬਾਂਛੇ।**
**ਤਊ ਬਿਚਾਰਹੁ ਨਿਜ ਪਰਿਵਾਰ। ਇਸਿ ਕੀ ਰੱਛਜਾ ਬਨਹਿ ਉਦਾਰ॥ ੪੫॥**

ਪੈਂਦੇ ਖਾਨ ਨੇ ਕਿਹਾ, "ਇਹ ਗੱਲ ਬਹੁਤ ਚੰਗੀ ਹੈ, ਜੋ ਆਪ ਜੀ ਦੀ ਸਲਾਹ ਹੈ, ਉਹ ਸਾਰਿਆਂ ਦੇ ਚਿੱਤ ਦੀ ਮੁਰਾਦ ਹੈ। ਤੁਸੀਂ ਆਪਣੇ ਪਰਿਵਾਰ ਬਾਰੇ ਵਿਚਾਰ ਕਰੋ, ਇਨ੍ਹਾਂ ਦੀ ਰਖਿਆ ਕਰਨੀ ਬਹੁਤ ਜ਼ਰੂਰੀ ਹੈ॥੪੫॥

**ਇਨਹਿਂ ਨਿਕਾਸਹੁ ਕਰਹੁ ਅਗਾਰੀ। ਸਭਿ ਜੋਧਾ ਗਨ ਰਹੈਂ ਪਿਛਾਰੀ।**
**ਸਦਨ ਸਮਾਜ ਨ ਲਾਲਚ ਕਰੋ। ਸਕਲ ਸਕੇਲ ਏਕਿ ਥਲ ਧਰੋ॥ ੪੬॥**

ਇਨ੍ਹਾਂ ਨੂੰ ਬਾਹਰ ਕੱਢ ਕੇ ਆਪ ਸਭ ਦੇ ਅੱਗੇ ਹੋਵੋ, ਸਾਰੇ ਯੋਧੇ ਤੁਹਾਡੇ ਪਿੱਛੇ ਹੋਵਣਗੇ। ਘਰ ਬਾਹਰ ਦਾ ਫਿਰ ਲਾਲਚ ਨਾ ਕਰੋ, ਸਾਰਾ ਬਲ ਫਿਰ ਇਕ ਥਾਂ ਧਾਰਨ ਕਰੋ॥੪੬॥

**ਸੋ ਅਸੁਵਾਰ ਸੰਗਿ ਇਨਿ ਰਹੈਂ। ਨਿਜ ਦਲ ਕੀ ਸਮੀਪਿਤਾ ਲਹੈਂ।**
**ਲਰਤਿ ਰਹੈਂ ਸ਼ੱਤ੍ਰਨਿ ਕੋ ਮਾਰੈਂ। ਭਰਹਿਂ ਤੁਫੰਗਨਿ ਧਰਹਿਂ ਪ੍ਰਹਾਰੈਂ॥ ੪੭॥**

ਉਹੀ ਸਵਾਰ ਇਨ੍ਹਾਂ ਦੇ ਨਾਲ ਰਹਿਣ, ਜਿਹੜੇ ਆਪ ਜੀ ਦੇ ਨਿਜੀ ਦਲ ਦੇ ਨੇੜੇ ਹੋਣ, ਲੜਦੇ-ਲੜਦੇ ਵੈਰੀਆਂ ਨੂੰ ਮਾਰਨ ਤੇ ਬੰਦੂਕਾਂ ਭਰ ਭਰ ਕੇ ਵੈਰੀਆਂ ਤੇ ਵਾਰ ਕਰਨ॥੪੭॥

**ਲਰਤਿ ਜਿ ਆਗੈ ਪਾਛੈ ਹੱਲੈ। ਤਬਿ ਕੁਟੰਬ ਸੋਂ ਭਟ ਸੋ ਮਿਲੈਂ।**
**ਨਵਲਾ ਸੈਨਾਪਤੀ ਮਿਲਾਵਹੁ। ਇਸ ਕਾਰਜ ਪਰਿ ਤਿਹ ਠਹਿਰਾਵਹੁ' ॥੪੮॥**

ਜੇ ਲੜਦੇ ਭਿੜਦੇ ਅੱਗੇ ਪਿੱਛੇ ਨਿਕਲ ਜਾਈਏ ਤਾਂ ਯੋਧੇ ਪਰਿਵਾਰ ਨੂੰ ਮਿਲ ਸਕਦੇ ਹੋਣ, ਸਾਨੂੰ ਨਵਲਾ ਸੈਨਾਪਤੀ ਮਿਲਾਵੋ, ਇਸ ਕੰਮ ਵਾਸਤੇ ਉਸ ਨੂੰ ਤਾਇਨਾਤ ਕਰੋ" ॥੪੮॥

ਸੁਨਿ ਕਰਿ ਨੀਕੇ ਹਰਿਗੋਵਿੰਦ। ਨਵਲੇ ਕੋ ਦੇਕਰਿ ਭਟ ਬ੍ਰਿੰਦ।
ਭੇਜਯੋ ਸਭਿ ਪਰਿਵਾਰ ਨਿਕਾਸਨਿ। 'ਦਿਜੁ ਧੀਰਜ ਕੋ ਮਾਨਹਿਂ ਤ੍ਰਾਸ ਨਾ' ॥੪੯॥

ਇਸ ਚੰਗੀ ਸਲਾਹ ਨੂੰ ਸੁਣ ਕੇ ਸ੍ਰੀ ਹਰਿਗੋਬਿੰਦ ਸਾਹਿਬ ਜੀ ਨੇ ਨਵਲੇ ਨੂੰ ਬਹੁਤ ਸੂਰਮੇ ਦੇ ਕੇ ਭੇਜਿਆ ਕਿ ਉਹ ਸਾਰੇ ਪਰਿਵਾਰ ਨੂੰ ਬਾਹਰ ਲੈ ਜਾਵੇ ਅਤੇ ਇਹ ਵੀ ਕਿਹਾ, "ਉਨ੍ਹਾਂ ਨੂੰ ਧੀਰਜ ਦੇਵੋ ਕੋਈ ਵੀ ਕਿਸੇ ਪ੍ਰਕਾਰ ਦਾ ਡਰ ਨਾ ਮੰਨੇ" ॥੪੯॥

*ਛੇਵੀਂ ਰਾਸ ਦਾ ਛੇਵਾਂ ਅਧਿਆਇ ਸਮਾਪਤ ਹੋਇਆ ॥ ੬ ॥*

# ਅਧਿਆਇ ਸੱਤਵਾਂ

*ਲੋਹਗੜ੍ਹ ਯੁੱਧ-ਬੀਬੀ ਵੀਰੋ ਘਰ ਰਹੀ*

ਦੋਹਰਾ- ਪਠਿ ਨਵਲੇ ਕੋ ਸਤਿਗੁਰੂ ਸਭਿ ਕੋ ਬਾਕ ਸੁਨਾਇ।
'ਹੁਤੇ ਲੋਹਗੜ ਕੇ ਬਿਖੈ ਪੰਚ ਬੀਸੁ ਭਟ ਭਾਇ ॥ ੧ ॥

ਭਾਈ ਨਵਲੇ ਨੂੰ ਭੇਜ ਕੇ ਸਤਿਗੁਰੂ ਜੀ ਨੇ ਬਚਨ ਕੀਤੇ, "ਲੋਹਗੜ੍ਹ ਕਿਲ੍ਹੇ ਵਿਚ ਪੰਜੀ ਦੇ ਲਗਪਗ ਨਿਰਭੈ ਯੋਧੇ ਹੋਣੇ ਚਾਹੀਦੇ ਹਨ ॥੧॥

ਚੌਪਈ- ਅਰੇ ਲਰੇ ਭਟ ਛੁਟੀ ਤੁਫੰਗੈਂ। ਤੋਪ ਸ਼ਬਦ ਕੋ ਹੇਤਿ ਉਤੰਗੈ।
ਤਿਨਹੁਂ ਰਖੀ ਅਟਕਾਇ ਲਰਾਈ। ਉਠਤਿ ਕੁਲਾਹਲ ਦੇਤਿ ਸੁਨਾਈ ॥੨॥

ਉਹ ਅੜ ਕੇ ਲੜਾਈ ਕਰ ਰਹੇ ਹਨ ਅਤੇ ਬੰਦੂਕਾਂ ਚਲਾਉਣ ਅਤੇ ਤੋਪ ਦੀ ਬੜੀ ਉੱਚੀ ਆਵਾਜ਼ ਪੈਦਾ ਕਰ ਰਹੇ ਹਨ। ਉਨ੍ਹਾਂ ਨੇ ਹੀ ਲੜਾਈ ਰੋਕ ਕੇ ਰੱਖੀ ਹੈ, ਉਨ੍ਹਾਂ ਵਲੋਂ ਉੱਠੀ ਆਵਾਜ਼ ਸਾਰਿਆਂ ਨੂੰ ਸੁਣਾਈ ਦੇ ਰਹੀ ਹੈ ॥੨॥

ਕਬਿ ਲੌ ਅਰਹਿ ? ਸ਼ਾਹੁ ਦਲ ਭਾਰਾ। ਆਵਹਿ ਇਹਾਂ ਹੂਜੀਯਹਿ ਤਜਾਰਾ।
ਮਹਾਂ ਤਿਮਰ ਇਕ ਨਿਸਿ ਅੰਧਜਾਰੀ। ਹਯਨਿ ਖੁਰਨਿ ਤੇ ਖੇਹ ਉਡਾਰੀ ॥੩॥

ਕਦ ਤਕ ਅੜਨਗੇ ? ਬਾਦਸ਼ਾਹ ਦੀ ਫੌਜ ਬਹੁਤ ਵੱਡੀ ਹੈ, ਉਨ੍ਹਾਂ ਦੇ ਏਥੇ ਆਉਣ ਤਕ ਪੂਰੀ ਤਿਆਰੀ ਹੋਣੀ ਚਾਹੀਦੀ ਹੈ, ਬਹੁਤ ਹਨੇਰਾ ਹੈ, ਇਹ ਰਾਤ ਵੀ ਹਨੇਰੇ ਪੱਖ ਵਾਲੀ ਹੈ, ਘੋੜਿਆਂ ਦੇ ਖੁਰਾਂ ਨੇ ਬਹੁਤ ਧੂੜ ਉਡਾਈ ਹੈ ॥੩॥

ਬਾਂਧੇ ਚੁੰਗ ਮਿਲੇ ਸਭਿ ਰਹੀਯਹਿ। ਪ੍ਰਿਥਕ ਹੋਨਿ ਕੋ ਕਿਮਿ ਨਹਿਂ ਚਹੀਯਹਿ।
ਜਬਿ ਪ੍ਰਕਾਸ਼ ਸੂਰਜ ਕੋ ਪਾਵਹੁ। ਤਬਿ ਤੁਰਕਨਿ ਰਿਪੁ ਮਾਰਿ ਗਿਰਾਵਹੁ' ॥੪॥

ਇਸ ਕਰਕੇ ਸਾਰੇ ਇਕ ਥਾਂ ਮਿਲ ਕੇ ਰਹੀਏ, ਵੱਖ ਹੋਣਾ ਕਿਸ ਤਰ੍ਹਾਂ ਵੀ ਨਾ ਚਾਹੀਏ। ਜਦ ਸੂਰਜ ਦਾ ਚਾਨਣਾ ਹੋ ਜਾਵੇ ਤਦ ਵੈਰੀ ਤੁਰਕਾਂ ਨੂੰ ਮਾਰ-ਮਾਰ ਸੁੱਟ ਦੇਈਏ" ॥੪॥

ਸੁਨਤਿ ਸੁਭਟ ਗੁਰੁ ਤੇ ਲਲਕਾਰੇ। 'ਪਾਤਿਸ਼ਾਹ ! ਬਲ ਪਾਇ ਤੁਹਾਰੇ।
ਕਿਸਿ ਗਿਨਤੀ ਮਹਿਂ ਇਹ ਰਿਪੁ ਆਏ। ਹਮ ਮਾਰਹਿਂ ਲਵਪੁਰਿ ਕੋ ਜਾਏ ॥੫॥

ਗੁਰੂ ਜੀ ਤੋਂ ਇਹ ਗੱਲ ਸੁਣ ਕੇ ਸਾਰੇ ਯੋਧਿਆਂ ਨੇ ਇਹ ਲਲਕਾਰਾ ਮਾਰਿਆ, "ਸੱਚੇ ਪਾਤਸ਼ਾਹ! ਸਾਡੀ ਸਾਰੀ ਸ਼ਕਤੀ ਤੁਹਾਡੀ ਹੀ ਦਿੱਤੀ ਹੋਈ ਹੈ, ਇਹ ਦੁਸ਼ਮਣ ਵਿਚਾਰੇ ਤਾਂ ਕਿਸ ਗਿਣਤੀ ਵਿਚ ਆਉਂਦੇ ਹਨ, ਅਸੀਂ ਤਾਂ ਲਹੌਰ ਨੂੰ ਵੀ ਜਾ ਕੇ ਮਾਰ ਸਕਦੇ ਹਾਂ॥੫॥

**ਦੁਰਗ ਪ੍ਰਵੇਸ਼ਨਿ ਤੇ ਬਚਿ ਰਹੈਂ। ਨਾਂਹਿ ਤ ਸ਼ਾਹਜਹਾਂ ਕਹੁ ਗਹੈਂ।**
**ਜਬਿ ਚਮਕਹਿੰਗੇ ਖੜਗ ਕਰਾਲੇ। ਤਬਿ ਦੇਖਹੁ ਹੁਇ ਜੰਗ ਬਿਸਾਲੇ' ॥ ੬ ॥**

ਜੇ ਸ਼ਾਹ ਜਹਾਨ ਕਿਲ੍ਹੇ ਵਿਚ ਪਨਾਹ ਨਾ ਲੈ ਲਵੇ, ਨਹੀਂ ਤਾਂ ਅਸੀਂ ਉਸ ਨੂੰ ਵੀ ਫੜ ਕੇ ਲਿਆ ਸਕਦੇ ਹਾਂ। ਜਦ ਸਾਡੀਆਂ ਵਿਕਰਾਲ ਤਲਵਾਰਾਂ ਚਮਕਣਗੀਆਂ, ਤਦ ਤੁਸੀਂ ਵੇਖੋਗੇ ਕਿ ਵਿਸ਼ਾਲ ਯੁੱਧ ਹੋਵੇਗਾ" ॥੬॥

**ਪੁਨ ਸਤਿਗੁਰੁ ਸਿਖ ਅਪਰ ਪਠਾਵਾ। 'ਮੰਦਰ ਗਮਨਹੁ ਬਿਲਮਿ ਨ ਲਾਵਾ।**
**ਵਸਤੁ ਲੋਭ ਕੋ ਕਰੀਯਹਿ ਨਾਂਹੀ। ਪਰੀ ਰਹਨਿ ਦਿਹੁ ਸਭਿ ਘਰੁ ਮਾਂਹੀ ॥ ੭ ॥**

ਫਿਰ ਸਤਿਗੁਰੂ ਜੀ ਨੇ ਹੋਰ ਸਿੱਖਾਂ ਨੂੰ ਭੇਜਿਆ, "ਕਿਸੇ ਦੇਰ ਬਗ਼ੈਰ ਮਹਿਲਾਂ ਵਿਚ ਜਾਵੋ, ਕਿਸੇ ਵਸਤੂ ਦਾ ਲੋਭ ਨਾ ਕਰਨਾ, ਸਾਰੀਆਂ ਵਸਤਾਂ ਨੂੰ ਘਰ ਵਿਚ ਹੀ ਪਈਆਂ ਰਹਿਣ ਦੇਵੋ॥੭॥

**ਕਰਹੁ ਸ਼ੀਘ੍ਰਤਾ ਵਹਿਰ ਲਿਜਾਵਹੁ। ਪੰਥ ਰਾਮਸਰ ਕੇਰਿ ਸਿਧਾਵਹੁ।**
**ਆਗਹਿ ਪਾਛਹਿ ਸੁਭਟ ਰਹੀਜਹਿ। ਬਿਚਿ ਕੁਟੰਬ ਸਗਰੋ ਲੇ ਲੀਜਹਿ ॥ ੮ ॥**

ਛੇਤੀ ਕਰੋ ਤੇ ਸਾਰੇ ਪਰਿਵਾਰ ਨੂੰ ਬਾਹਰ ਲੈ ਜਾਵੋ ਤੇ ਰਾਮਸਰ ਵੱਲ ਚਲੇ ਜਾਵੋ। ਉਨ੍ਹਾਂ ਦੇ ਅਗੇ ਪਿੱਛੇ ਯੋਧੇ ਰਹਿਣ ਤੇ ਵਿਚ ਸਾਰੇ ਪਰਿਵਾਰ ਨੂੰ ਲੈ ਕੇ ਜਾਵੋ॥੮॥

**ਪ੍ਰਥਮ ਨ ਤੁਪਕ ਚਲਾਵਹੁ ਕੋਈ। ਗਮਨਹੁ ਸ਼ਬਦ ਜਥਾ ਨਹਿੰ ਹੋਈ' ॥**
**ਗਯੋ ਸਿੱਖ ਉਤਲਾਵਤਿ ਮੰਦਰ। ਤਜਾਰੀ ਕਰਤਿ ਸਕਲ ਹੀ ਅੰਦਰ ॥ ੯ ॥**

ਪਹਿਲਾਂ ਕੋਈ ਗੋਲੀ ਬੰਦੂਕ ਨਾ ਚਲਾਵੇ, ਇਸ ਤਰ੍ਹਾਂ ਜਾਵੋ ਕਿ ਕੋਈ ਆਵਾਜ਼ ਨਾ ਹੋਵੇ।" ਉਹ ਸਿੱਖ ਤੁਰਤ ਮਹਿਲਾਂ ਵਿਚ ਪਹੁੰਚ ਗਏ, ਅੰਦਰ ਸਾਰੇ ਤਿਆਰੀ ਕਰ ਰਹੇ ਸਨ॥੯॥

**ਇਕ ਸਿੱਖ ਕੌਲਾਂ ਕੇਰਿ ਅਗਾਰਾ। ਭੇਜਯੋ ਸਤਿਗੁਰੁ ਲਜਾਵਨ ਵਾਰਾ।**
**ਜਾਇ ਗੁਰੂ ਕੇ ਬਾਕ ਸੁਨਾਏ। 'ਲੋਭ ਨ ਕਰਹੁ ਵਸਤੁ ਸਮੁਦਾਏ ॥ ੧੦ ॥**

ਇਕ ਸਿੱਖ ਨੂੰ ਸਤਿਗੁਰੂ ਜੀ ਨੇ ਅਗਾਊਂ ਬੀਬੀ ਕੌਲਾ ਜੀ ਨੂੰ ਲਿਆਉਣ ਵਾਸਤੇ ਭੇਜ ਚੁੱਕੇ ਸੀ, ਉਨ੍ਹਾਂ ਸਿੱਖਾਂ ਨੇ ਗੁਰੂ ਪਰਿਵਾਰ ਨੂੰ ਸਤਿਗੁਰੂ ਜੀ ਦੇ ਬਚਨ ਸੁਣਾਏ, "ਕਿਸੇ ਵੀ ਵਸਤੂ ਦਾ ਲੋਭ ਨਾ ਕਰੋ॥੧੦॥

**ਸਭਿ ਤਜਿ ਨਿਕਸਹੁ ਬਿਲਮਿ ਨ ਕੀਜੈ। ਸੈਨਿ ਸਮੀਪਿ ਅਈ ਲਖਿ ਲੀਜੈ'।**
**ਸਜੰਦਨ ਅਰੁ ਡੋਰੇ ਗਨ ਆਏ। ਕਹਿ ਬਹੁ ਬਾਰੀ ਤੁਰਤ ਚਢਾਏ ॥ ੧੧ ॥**

ਸਾਰੀਆਂ ਵਸਤਾਂ ਛੱਡ ਕੇ ਬਾਹਰ ਨਿਕਲੋ ਤੇ ਦੇਰ ਨਾ ਕਰੋ, ਇਹ ਸਮਝੋ ਕਿ ਸਾਰੀ ਮੁਗ਼ਲ ਫੌਜ ਚੜ੍ਹ ਕੇ ਆ ਗਈ ਹੈ।" ਕਈ ਰੱਥ ਅਤੇ ਡੋਲੇ ਆਏ, ਬਹੁਤ ਵਾਰੀ ਕਹਿ ਕੇ ਤੁਰਤ ਚੜ੍ਹਾ ਲਏ॥੧੧॥

**ਅਤਿ ਦਮੋਦਰੀ ਦੁਖੀ ਬਿਚਾਰੀ। ਪੁੱਤ੍ਰੀ ਬਜਾਹ ਬਿਘਨ ਭਾ ਭਾਰੀ।**
**ਕੌਨ ਕੌਨ ਵਖੁ ਚਿਤਵਤਿ ਖਰੀ। ਤ੍ਰਾਸਤਿ ਸਗਰੀ ਤਜਾਗਨਿ ਕਰੀ ॥ ੧੨ ॥**

ਮਾਤਾ ਦਮੋਦਰੀ ਜੀ ਬਹੁਤ ਦੁਖੀ ਸੀ, ਉਸ ਦੀ ਪੁੱਤਰੀ ਦੇ ਵਿਆਹ ਵਿਚ ਏਨਾਂ ਵਿਘਨ ਪੈ ਗਿਆ ਸੀ, ਉਹ ਇਹੋ ਸੋਚ ਰਹੀ ਸੀ ਕਿ ਕਿਹੜੀ-ਕਿਹੜੀ ਚੀਜ਼ ਲੈ ਕੇ ਜਾਵਾਂ। ਡਰਦੀ ਨੇ ਸਾਰੀਆਂ ਵਸਤਾਂ ਛੱਡ ਦਿੱਤੀਆਂ॥੧੨॥

ਸੁਭਟਨਿ ਸਾਹਿਬਜ਼ਾਦੇ ਲੀਨਿ। ਸੰਗ ਤੁਰੰਗ ਅਰੂਢਨਿ ਕੀਨਿ।
ਭਰਜੋ ਸਦਨ ਸਭ ਵਸਤੂ ਕੇਰਾ। ਕਰਿਕੈ ਤਜਾਗ ਚਲੇ ਬਿਨੁ ਦੇਰਾ॥ ੧੩॥

ਯੋਧਿਆਂ ਨੇ ਸਾਰੇ ਸਾਹਿਬਜ਼ਾਦਿਆਂ ਨੂੰ ਲੈ ਲਿਆ ਤੇ ਉਨ੍ਹਾਂ ਨੂੰ ਆਪਣੇ ਨਾਲ ਘੋੜਿਆਂ ਤੇ ਚੜ੍ਹਾ ਲਿਆ। ਸਾਰਾ ਘਰ ਜਿਹੜਾ ਸਾਜ਼ੋ-ਸਾਮਾਨ ਨਾਲ ਭਰਿਆ ਪਿਆ ਸੀ, ਸਭ ਕੁਝ ਛੱਡ ਕੇ ਕਿਸੇ ਦੇਰ ਬਗੈਰ ਚਲਦੇ ਬਣੇ॥੧੩॥

ਜਬਿ ਦਮੋਦਰੀ ਸਜੰਦਨ ਚਰੀ। ਮਰਵਾਹੀ ਸਜੰਦਨ ਬਿਬ ਥਿਰੀ।
ਨਾਨਕੀ ਤੇਗ ਬਹਾਦਰ ਲੀਨੇ। ਚਢਿ ਡੋਰੇ ਪਰਿ ਚਲਿਬੋ ਕੀਨੇ॥ ੧੪॥

ਜਦ ਮਾਤਾ ਦਮੋਦਰੀ ਜੀ ਰਥ ਤੇ ਚੜ੍ਹੀ ਤਾਂ ਮਾਤਾ ਮਰਵਾਹੀ ਜੀ ਵੀ ਉਨ੍ਹਾਂ ਦੇ ਨਾਲ ਬੈਠ ਗਈ। ਮਾਤਾ ਨਾਨਕੀ ਜੀ ਨੇ ਤੇਗ ਬਹਾਦਰ ਨੂੰ ਆਪਣੇ ਨਾਲ ਲਿਆ ਤੇ ਡੋਲੇ ਵਿਚ ਚੜ੍ਹ ਕੇ ਚਲੀ ਗਈ॥੧੪॥

ਦਾਸੀ ਦਾਸਨਿ ਕੇ ਸਮੁਦਾਈ। ਚਲੇ ਸੰਗਿ ਨਹਿਂ ਬਿਲਮਿ ਲਗਾਈ।
ਰਾਤਿ ਅੰਧੇਰੀ ਪੰਥ ਨ ਸੂਝਤਿ। ਗਮਨਤਿ ਰਾਮਤਾਲ ਮਗ ਬੂਝਤਿ॥ ੧੫॥

ਸਮੂਹ ਦਾਸ ਅਤੇ ਦਾਸੀਆਂ ਸਾਰੇ ਹੀ ਨਾਲ ਚਲ ਪਏ ਤੇ ਉਨ੍ਹਾਂ ਨੇ ਕੋਈ ਵੀ ਦੇਰ ਨਾ ਲਾਈ। ਹਨੇਰੀ ਰਾਤ ਸੀ ਤੇ ਰਾਹ ਲਭਦਾ ਨਹੀਂ ਸੀ ਤੇ ਪੁਛ ਪੁਛਾ ਕੇ ਰਾਮਸਰ ਦੇ ਰਾਹ ਪੈ ਗਏ॥੧੫॥

ਆਪਸਿ ਮਹਿਂ ਇਤਿ ਉਤਿ ਹੁਇ ਚਾਲੇ। ਸੰਘਨੇ ਬ੍ਰਿੱਛ ਖਰੇ ਬਹੁ ਡਾਲੇ।
ਚਲਿਬੇ ਕੌ ਮਗ ਬਡੋ ਨ ਜਹਾਂ। ਨੀਠ ਨੀਠ ਗਮਨਤਿ ਭੇ ਤਹਾਂ॥ ੧੬॥

ਆਪਸ ਵਿਚ ਏਧਰ ਓਧਰ ਹੋ ਕੇ ਚਲੇ, ਕਿਉਂਕਿ ਉਸ ਪਾਸੇ ਬਹੁਤ ਸੰਘਣੇ ਰੁੱਖ ਟਹਿਣੀਆਂ ਸਮੇਤ ਖੜੇ ਸਨ। ਚਲਣ ਵਾਸਤੇ ਕੋਈ ਵੱਡਾ ਰਾਹ ਵੀ ਨਹੀਂ ਸੀ, ਇਸ ਕਰਕੇ ਹੌਲੀ-ਹੌਲੀ ਲਭ ਲਭ ਕੇ ਜਾ ਰਹੇ ਸਨ॥੧੬॥

ਜਾਇ ਰਾਮਸਰ ਪਰ ਥਿਰੁ ਹੋਏ। ਸੁਭਟ ਸੁਚੇਤ ਬੀਰ ਰਸ ਭੋਏ।
ਉਤ ਕੌਲਾਂ ਆ ਮਿਲਿਬੋ ਕੀਨਿ। ਗੁਰੁ ਪਰਿਵਾਰਹਿ ਸੰਗ ਪ੍ਰਬੀਨ॥ ੧੭॥

ਰਾਮਸਰ ਜਾ ਕੇ ਖਲੋ ਗਏ, ਯੋਧੇ ਸੁਚੇਤ ਹੋ ਕੇ ਵੀਰ ਰਸ ਵਿਚ ਆ ਗਏ, ਓਥੇ ਹੀ ਬੀਬੀ ਕੌਲਾਂ ਜੀ ਉਨ੍ਹਾਂ ਨੂੰ ਆ ਮਿਲੇ, ਉਹ ਵੀ ਗੁਰੂ ਪਰਿਵਾਰ ਦੇ ਨਾਲ ਮਿਲ ਗਈ॥੧੭॥

ਸ੍ਰੀ ਹਰਿਗੋਵਿੰਦ ਢਿਗ ਸੁਧਿ ਆਈ। ਕਰੀ ਸ਼ੀਘ੍ਰ ਹੀ ਅਪਨਿ ਚਢਾਈ।
ਪ੍ਰਥਮ ਅਕਾਲ ਤਖਤ ਕੇ ਥਾਈਂ। ਹਯ ਆਰੂਢੇ ਗ੍ਰੀਵ ਨਿਵਾਈ॥ ੧੮॥

ਜਦ ਗੁਰੂ ਹਰਿਗੋਬਿੰਦ ਜੀ ਪਾਸ ਇਹ ਖ਼ਬਰ ਆਈ ਤਾਂ ਉਹ ਤੁਰਤ ਹੀ ਘੋੜੇ ਤੇ ਚੜ੍ਹ ਗਏ। ਪਹਿਲਾਂ ਅਕਾਲ ਤਖਤ ਦੇ ਸਥਾਨ ਤੇ ਪੁਜੇ, ਘੋੜਿਆਂ ਤੇ ਚੜ੍ਹੇ ਹੀ ਸੀਸ ਨਿਵਾਏ॥੧੮॥

ਪੌਰ ਦਰਸ਼ਨੀ ਬੰਦਨ ਕੀਨਿ। ਚਲੇ ਪ੍ਰਦਛਨਾ ਦਿਸ਼ਾ ਪ੍ਰਬੀਨ।
ਫਿਰਿ ਆਏ ਦੁਖਭੰਜਨਿ ਬੇਰਿ। ਡੇਢ ਜਾਮ ਤਬਿ ਜਾਮਨਿ ਹੇਰਿ॥ ੧੯॥

ਦਰਸ਼ਨੀ ਡਿਉੜੀ ਤੇ ਜਾ ਕੇ ਬੰਦਨਾ ਕੀਤੀ ਤੇ ਪਰਿਕਰਮਾ ਕਰਨ ਚਲ ਪਏ। ਚਲਦੇ-ਚਲਦੇ ਦੁਖਭੰਜਨੀ ਦੀ ਬੇਰੀ ਤੇ ਆ ਗਏ ਤੇ ਫਿਰ ਡੇਢ ਪਹਿਰ ਰਹਿੰਦੀ ਜਦ ਰਾਤ ਵੇਖੀ॥੧੯॥

ਗੁਰੂ ਕਹਜੋ 'ਆਧੇ ਰਹੁ ਚਰੇ। ਅਰਧ ਸ਼ਨਾਨ ਤਾਲਿ ਲਿਹੁ ਕਰੇ।
ਸੋ ਸਨੱਧ ਹੁਇ ਹਯ ਜਬਿ ਚਰੈਂ। ਪੁਨ ਸੋ ਅਰਧ ਸੁਚੇਤਾ ਕਰੈਂ'॥ ੨੦॥

ਤਾਂ ਗੁਰੂ ਜੀ ਨੇ ਕਿਹਾ, "ਅੱਧੇ ਸੂਰਬੀਰ ਘੋੜਿਆਂ ਤੇ ਚੜ੍ਹੇ ਰਹੋ ਤੇ ਅੱਧੇ ਸਰੋਵਰ ਵਿਚ ਇਸ਼ਨਾਨ ਕਰ ਲਵੋ, ਜਿਹੜੇ ਇਸ਼ਨਾਨ ਕਰਕੇ ਬਾਅਦ ਵਿਚ ਘੋੜਿਆਂ ਤੇ ਚੜ੍ਹ ਜਾਣਗੇ, ਫਿਰ ਦੂਸਰੇ ਅੱਧੇ ਇਸ਼ਨਾਨ ਕਰਨਗੇ" ॥੨੦॥

**ਇਮਿ ਕਹਿ ਆਪ ਕੀਨਿ ਇਸ਼ਨਾਨਾ। ਬਸਤ੍ਰ ਸ਼ਸਤ੍ਰ ਪਹਿਰੇ ਬਿਧਿ ਨਨਾ।**
**ਫਿਰਤ ਪ੍ਰਦਛਨਾ ਚਲਿ ਕਰਿ ਆਏ। ਪੌਰ ਦਰਸ਼ਨੀ ਸੀਸ ਨਿਵਾਏ॥ ੨੧॥**

ਇਸ ਤਰ੍ਹਾਂ ਕਹਿ ਕੇ ਗੁਰੂ ਜੀ ਨੇ ਆਪ ਇਸ਼ਨਾਨ ਕੀਤਾ ਤੇ ਕਈ ਪ੍ਰਕਾਰ ਦੇ ਵਸਤਰ ਸ਼ਸਤਰ ਪਹਿਣੇ। ਚਾਰ-ਚੁਫੇਰੇ ਪਰਿਕਰਮਾ ਕਰ ਕੇ ਆਏ ਤੇ ਫਿਰ ਆ ਕੇ ਦਰਸ਼ਨੀ ਡਿਉੜੀ ਸਿਰ ਨਿਵਾਇਆ॥੨੧॥

**ਅੰਦਰ ਸ੍ਰੀ ਹਰਿਮੰਦਰ ਗਏ। ਦ੍ਵੈ ਕਰ ਬੰਦਿ ਬੰਦਨਾ ਕਿਏ।**
**ਖਰੇ ਹੋਇ ਗੁਰ ਸਭਿਨਿ ਅਗਾਰੀ। ਬਿਨਤੀ ਲੇ ਕਰਿ ਨਾਮ ਉਚਾਰੀ॥ ੨੨॥**

ਫਿਰ ਪ੍ਰੇਮ ਨਾਲ ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਗਏ ਤੇ ਦੋਵੇਂ ਹੱਥ ਜੋੜ ਕੇ ਬੰਦਨਾ ਕੀਤੀ। ਗੁਰੂ ਜੀ ਸਾਰਿਆਂ ਦੇ ਅੱਗੇ ਖੜ੍ਹੇ ਹੋਏ ਤੇ ਬੇਨਤੀ ਕਰਕੇ ਨਾਮ ਦਾ ਉਚਾਰਣ ਕੀਤਾ॥੨੨॥

**ਛਪੈ-** **'ਸ੍ਰੀ ਗੁਰ ਨਾਨਕ ਜੋਤਿ ਹੋਤਿ ਨਿਤ ਸਿੱਖ ਸਹਾਯਕ।**
**ਬਿਘਨ ਮਿਟਾਇ ਅਨੇਕ ਏਕ ਚਿਤ ਸਿਮਰਿ ਸੁਭਾਯਕ।**
**ਦੁਰਜਨ ਕੋ ਸਮੁਦਾਇ ਆਇ ਤਿਨ ਤਤਛਿਨਿ ਘਾਯਕ।**
**ਦੁਸ਼ਟ ਅਰਿਸ਼ਟ ਨਿਵਾਰਿ ਧਾਰ ਕਰ ਸਦਾ ਬਚਾਯਕ।**
**ਜਗ ਨਾਯਕ ਨਾਯਕ ਪ੍ਰਭੋ! ਵਿਭੋ ਰੂਪ ਦਾਯਕ ਬਿਜੈ।**
**ਰਘੁ ਨਾਯਕ ਸਾਯਕ ਬਚਨ ਰਚਨ ਅਨੰਦਸਦ ਜੈ ਅਜੈ॥ ੨੩॥**

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜੋਤ ਨਿਤ ਸਿੱਖਾਂ ਦੀ ਸਹਾਇਤਾ ਕਰਦੀ ਹੈ, ਜਿਹੜੇ ਮਨੁੱਖ ਇਕ ਚਿੱਤ ਹੋ ਕੇ ਸਦਾ ਹੀ ਤੇਰੇ ਨਾਮ ਦਾ ਸਿਮਰਨ ਕਰਦੇ ਹਨ, ਉਨ੍ਹਾਂ ਦੇ ਅਨੇਕਾਂ ਵਿਘਨ ਸਮਾਪਤ ਹੋ ਜਾਂਦੇ ਹਨ। ਜਿਹੜੇ ਸਮੂਹ ਦੁਸ਼ਟ ਇਕੱਠੇ ਹੋ ਕੇ ਆਉਂਦੇ ਹਨ, ਉਨ੍ਹਾਂ ਨੂੰ ਤੁਸੀਂ ਤੁਰਤ ਹੀ ਮਾਰ ਦਿੰਦੇ ਹੋ। ਦੁਸ਼ਟਾਂ ਨੂੰ ਦੂਰ ਕਰਕੇ ਸਦਾ ਹੀ ਆਪਣੇ ਦਾਸਾਂ ਨੂੰ ਬਚਾਉਂਦੇ ਹੋ। ਹੇ ਜਗਤ ਦੇ ਮਾਲਕ, ਸਾਡੇ ਮਾਲਕ ਪ੍ਰਭੂ! ਤੁਸੀਂ ਜਗਤ ਦੇ ਸਵਾਮੀਆਂ ਦੇ ਵੀ ਸਵਾਮੀ ਹੋ, ਤੇ ਆਪ ਦਾ ਰੂਪ ਸਾਰੇ ਵਿਆਪਕ ਹੈ ਤੇ ਆਪ ਜੈ ਦੇ ਦਾਤੇ ਹੋ। ਰਾਮਚੰਦਰ ਦੇ ਬਾਣਾਂ ਵਾਂਗ ਆਪ ਜੀ ਦੇ ਬਚਨ ਅਮੋਘ ਹਨ ਤੇ ਅਨੰਦ ਤੇ ਜਿੱਤ ਦੇ ਆਪ ਰਚਨਹਾਰ ਹੋ ਤੇ ਅਜੈ ਆਪ ਜੀ ਦਾ ਸਰੂਪ ਹੈ॥੨੩॥

**ਸ੍ਰੀ ਅੰਗਦ ਕੁਲ ਚੰਦ ਬੰਦਿ ਕਰ ਬੰਦਨ ਮੋਰੀ।**
**ਦੁੰਦ ਬਿਲੰਦ ਨਿਕੰਦ, ਕੰਦ ਸੁਖ! ਸ਼ਰਨੀ ਤੋਰੀ।**
**ਦੀਨ ਬੰਧੁ, ਗੁਨ ਸਿੰਧੁ, ਪੰਧ ਗਤਿ ਕੋ ਦਿਖਰਾਵਤਿ।**
**ਜਸੁ ਬਿਸਾਲ, ਅਰਿ ਘਾਲਿ, ਘਾਲਿ ਦਾਸਨ ਮਨ ਭਾਵਤਿ।**
**ਜਰ ਅਜਰ ਗੋਇ ਉਰ ਅਜਰ ਮਹਿਂ, ਨਹਿਂ ਦਿਖਾਇ, ਅਸ ਮਤਿ ਗਹੇ।**
**ਬਰ ਬਦਨ ਸਦਨ ਸੁਖ ਬਰ ਦਿਹੋ ਲਹੌਂ ਬਿਜੈ ਰਿਪੁ ਦਲ ਦਹੇ॥੨੪॥**

ਹੇ ਸ੍ਰੀ ਗੁਰੂ ਅੰਗਦ ਦੇਵ ਜੀ! ਆਪ ਆਪਣੀ ਕੁਲ ਦੇ ਚੰਦ ਹੋ, ਤੁਹਾਨੂੰ ਮੇਰੀ ਹੱਥ ਜੋੜ ਕੇ ਬੰਦਨਾ ਹੈ, ਤੁਸੀਂ ਵੱਡੇ ਤੋਂ ਵੀ ਵੱਡੇ ਦੁਵੰਦ ਦੇ ਨਾਸ਼ ਕਰਤਾ ਹੋ, ਤੁਹਾਡੀ ਸ਼ਰਨ ਵਿਚ ਆਏ ਸਦਾ ਸੁਖ ਪਾਉਂਦੇ ਹਨ। ਤੁਸੀਂ ਦੀਨ ਬੰਧੂ ਹੋ ਅਤੇ ਗੁਣਾਂ ਦੇ ਸਾਗਰ ਹੋ ਅਤੇ ਆਪਣੇ ਸੇਵਕਾਂ ਨੂੰ ਮੁਕਤੀ ਦਾ ਰਾਹ ਵਿਖਾਉਂਦੇ ਹੋ। ਤੁਹਾਡਾ ਵਿਸ਼ਾਲ ਜੱਸ ਹੈ ਅਤੇ ਤੁਹਾਡੇ ਸੇਵਕਾਂ ਦੀ

ਘਾਲ ਕਮਾਈ ਤੁਹਾਨੂੰ ਬਹੁਤ ਚੰਗੀ ਲਗਦੀ ਹੈ। ਤੁਸੀਂ ਅਜਰ ਨੂੰ ਜਰ ਕੇ ਆਪਣੀਆਂ ਕਰਾਮਾਤਾਂ ਗੁਪਤ ਰਖੀਆਂ ਹਨ ਤੇ ਕਿਸੇ ਨੂੰ ਵਿਖਾਈਆਂ ਨਹੀਂ ਹਨ, ਐਸੀ ਮੱਤ ਤੁਸੀਂ ਧਾਰਨ ਕਰ ਰਖੀ ਹੈ।

ਹੇ ਸੁਖਾਂ ਦੇ ਘਰ ! ਆਪਣੇ ਸ੍ਰੇਸ਼ਟ ਮੁਖ ਤੋਂ ਇਹ ਵਰ ਦੇਵੋ ਕਿ ਮੈਂ ਹਰ ਮੈਦਾਨ ਜਿੱਤ ਪ੍ਰਾਪਤ ਕਰਾਂ ਤੇ ਵੈਰੀਆਂ ਦੇ ਦਲਾਂ ਨੂੰ ਨਾਸ਼ ਕਰ ਦੇਵਾਂ, ਇਹ ਮੇਰੀ ਭਾਵਨਾ ਕੇਵਲ ਸਵੈ-ਸੁਰੱਖਿਆ ਲਈ ਹੈ॥੨੪॥

ਕੁਲ ਭੱਲਜਨਿ ਕੇ ਮੌਰ ਔਰਿ ਸਮਸਰ ਨਹਿਂ ਜਨਿਯਤਿ।
ਦਾਤਾ ਮਹਿਦ ਉਦਾਰ ਸਾਰ ਦਾਸਨਿ ਦੇ ਭਨੀਯਤਿ।
ਬਾਈਸ ਮੰਜੀ ਦੀਨ ਕੀਨ ਸਿਖ ਦਾਸ ਨਿਹਾਲਾ।
ਨਿਵੈਂ ਜਗਤਿ ਦਰਬਾਰ ਧਾਰਿ ਇੱਛਾ ਸੁ ਬਿਸਾਲਾ।
ਪਿਖਿ ਪ੍ਰੇਮ ਨੇਮ ਬਿਨੁ ਛੇਮ ਦੇ, ਇਮਿ ਕੀਰਤੀ ਬਹੁ ਸਜੈ।
ਸ਼੍ਰੀ ਅਮਰਦਾਸ ਗੁਨ ਰਾਸਿ ਬਰ ! ਬਰ ਦੇਵਹੁ ਰਿਪੁ ਤੇ ਬਿਜੈ॥੨੫॥

ਹੇ ਗੁਰੂ ਅਮਰਦਾਸ ਜੀ ! ਤੁਸੀਂ ਭਲਿਆਂ ਦੀ ਕੁਲ ਦੇ ਸ਼੍ਰੋਮਣੀ ਹੋ, ਤੁਹਾਡੇ ਬਰਾਬਰ ਹੋਰ ਕੋਈ ਦਾਤਾ ਜਾਣਿਆ ਨਹੀਂ ਜਾ ਸਕਦਾ, ਤੁਹਾਨੂੰ ਸਾਰੇ ਹੀ ਦਾਸਾਂ ਨੂੰ ਦਾਤ ਦੇਣ ਵਾਲੇ ਕਹਿੰਦੇ ਹਨ। ਬਾਈ ਮੰਜੀਆਂ ਸੌਂਪ ਕੇ ਸੇਵਕ ਸਿੱਖਾਂ ਨੂੰ ਨਿਹਾਲ ਕੀਤਾ। ਵਿਸ਼ਾਲ ਇੱਛਾਵਾਂ ਧਾਰ ਜਗਤ ਦੇ ਲੋਕ ਤੁਹਾਡੇ ਦਰਬਾਰ ਵਿਚ ਆ ਕੇ ਤੁਹਾਡੇ ਅੱਗੇ ਝੁਕ ਗਏ। ਆਪਣੇ ਸੇਵਕਾਂ ਦੇ ਪ੍ਰੇਮ ਨੂੰ ਵੇਖ ਕੇ ਉਨ੍ਹਾਂ ਨੂੰ ਅਨੰਦ-ਮੰਗਲ ਅਤੇ ਮੁਕਤੀ ਬਖਸ਼ੀ, ਇਸ ਤਰ੍ਹਾਂ ਤੁਹਾਡੀ ਬਹੁਤ ਕੀਰਤੀ ਹੋਈ। ਹੇ ਗੁਰੂ ਅਮਰਦਾਸ ਜੀ ਤੁਸੀਂ ਗੁਣਾਂ ਦੇ ਪੁੰਜ ਹੋ, ਵੈਰੀ ਤੇ ਵਿਜੈ ਪ੍ਰਾਪਤ ਕਰਨ ਦਾ ਵਰ ਬਖਸ਼ੋ॥੨੫॥

ਚੌਥੇ ਸਤਿਗੁਰੁ ਭਏ ਲਏ ਜਸੁ ਜਗਤਿ ਉਜਾਲਾ।
ਸਦਾ ਪ੍ਰੇਮ ਕੇ ਬਸੀ ਦੇਤਿ ਬਰ ਹੋਇ ਕ੍ਰਿਪਾਲਾ।
ਮਾਯਾ ਬਿਖੈ ਅਲੇਪ ਛੇਪ ਨਹਿਂ ਕਿਸਹੂੰ ਕਾਲਾ।
ਸਦਾ ਸੱਚਿਦਾ ਨੰਦ, ਬੰਦਿ ਪਦ ਭਏ ਨਿਹਾਲਾ।
ਨਿਤ ਨਮਹਿ ਨਮਹਿ ਪੁਨ ਪੁਨ ਨਮਹਿ, ਮਹਿ ਮਹਿਂ ਮਹਿਮਾਂ ਮਹਾਂਬਰ।
ਕਰ ਜੋਰਿ ਨਿਹੋਰਤਿਬਿਜੈ ਦਿਹੁ ਗੁਰੁਰਾਮਦਾਸ ਸ਼੍ਰੀ ਬਦਨਬਰ॥੨੬॥

ਚੌਥੇ ਗੁਰੂ ਰਾਮਦਾਸ ਜੀ ਦਾ ਵੀ ਜਗਤ ਵਿਚ ਬੜਾ ਉੱਜਲ ਜੱਸ ਹੋਇਆ। ਤੁਸੀਂ ਸਦਾ ਪ੍ਰੇਮ ਦੇ ਵਸ ਵਿਚ ਰਹੇ ਹੋ ਅਤੇ ਕਿਰਪਾਲੂ ਹੋ ਕੇ ਵਰ ਦਿੰਦੇ ਰਹੇ ਹੋ। ਮਾਇਆ ਵਲੋਂ ਸਦਾ ਨਿਰਲੇਪ ਰਹੇ ਹੋ ਅਤੇ ਕਿਸੇ ਸਮੇਂ ਵੀ ਮਾਇਆ ਦੀ ਪ੍ਰਵਾਹ ਨਹੀਂ ਕੀਤੀ। ਤੁਸੀਂ ਸਦਾ ਸਚਿਦਾਨੰਦ ਸਰੂਪ ਹੋ, ਤੁਹਾਡੇ ਚਰਨਾਂ ਤੇ ਬੰਦਗੀ ਕਰਕੇ ਨਿਹਾਲ ਹੋ ਜਾਈਦਾ ਹੈ। ਤੁਹਾਡੇ ਚਰਨਾਂ ਤੇ ਨਿਤ ਨਮਸਕਾਰ ਹੈ, ਨਮਸਕਾਰ ਹੈ, ਫਿਰ ਨਮਸਕਾਰ ਹੈ, ਆਪ ਜੀ ਦੀ ਪ੍ਰਿਥਵੀ ਤੇ ਮਹਾਨ ਮਹਿਮਾ ਹੈ। ਹੇ ਗੁਰੂ ਰਾਮਦਾਸ ਜੀ ਆਪਣੇ ਸ੍ਰੇਸ਼ਟ ਮੁਖ ਤੋਂ ਵਿਜੈ ਦਾ ਵਰ ਬਖਸ਼ੋ, ਮੈਂ ਹੱਥ ਜੋੜ ਕੇ ਬੇਨਤੀ ਕਰਦਾ ਹਾਂ॥੨੬॥

ਭਗਤ ਭਾਵਨਾ ਭਰਨਿ ਹਰਨਿ ਭੈ ਸ਼੍ਰੀ ਭਗਵੰਤਾ।
ਸ਼ਰਨਿ ਸੂਰ, ਪ੍ਰਣਿਪੂਰ, ਮੁਕਤਿਦਾਯਕ ਸਭਿ ਸੰਤਾ।
ਪਰਉਪਕਾਰੀ ਧੀਰ ਭੀਰ ਨਿਤ ਸਿੱਖਨਿ ਕੇਰੀ।
ਕਰਤਿ ਉਧਾਰ ਉਦਾਰ ਬਿਦਤ ਜਿਤਿ ਕਿਤ ਮਹਿਂ ਹੇਰੀ।
ਸ਼੍ਰੀ ਅਰਜਨ ਸਿਰਜਨਿ ਸ਼੍ਰੇਯ ਜਨ ਨਮੋ ਨਮੋ ਪਗ ਸਤਿਗੁਰੂ।
ਅਬਿ ਸ਼ੱਤ੍ਰੂ ਜੀਤਿ ਕੀ ਕਾਮਨਾ, ਹਤੌਂ, ਪਲਾਵਹਿਂ ਸਮ ਰੁਰੂ॥੨੭॥

ਸ੍ਰੀ ਗੁਰੂ ਅਰਜਨ ਦੇਵ ਜੀ ਭਗਵੰਤ ਭਗਤੀ ਭਾਵਨਾ ਭਰਨ ਵਾਲੇ ਹਨ ਤੇ ਭੈ ਨੂੰ ਦੂਰ ਕਰਨ ਵਾਲੇ ਹਨ। ਸੂਰਮੇ ਤੁਹਾਡੀ ਸ਼ਰਨ ਆਏ ਹਨ, ਉਨ੍ਹਾਂ ਦਾ ਪ੍ਰੱਣ ਪੂਰਾ ਕਰੋ ਤੁਸੀਂ ਦਾਤੇ ਹੋ ਕੇ ਸਾਰੇ ਸੰਤਾਂ ਨੂੰ ਮੁਕਤ ਕਰਦੇ ਹੋ। ਤੁਸੀਂ ਪਰਉਪਕਾਰੀ ਸਦਾ ਹੀ ਆਪਣੇ ਸਿੱਖਾਂ ਨੂੰ ਦੁਖ ਸਮੇਂ ਧੀਰਜ ਦਿੰਦੇ ਹੋ। ਤੁਸੀਂ ਦਾਤੇ ਹੋ ਕੇ ਮੁਕਤ ਕਰਦੇ ਹੋ, ਜਿਥੇ-ਕਿਥੇ ਵੀ ਪ੍ਰਿਥਵੀ ਤੇ ਤੁਹਾਡੀ ਉਦਾਰਤਾ ਦਿਖਾਈ ਦੇ ਰਹੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਤੁਸੀਂ ਮੁਕਤੀ ਦੇ ਸਿਰਜਣਹਾਰੇ ਹੋ, ਹੇ ਸਤਿਗੁਰੂ ਜੀ ਤੁਹਾਡੇ ਚਰਨਾਂ ਤੇ ਸਾਰੇ ਸੇਵਕ ਨਮਸਕਾਰ ਕਰਦੇ ਹਨ। ਹੁਣ ਵੈਰੀ ਨੂੰ ਜਿੱਤਣ ਦੀ ਕਾਮਨਾ ਹੈ, ਵੈਰੀਆਂ ਨੂੰ ਮਾਰਾਂਗਾ ਤੇ ਉਹ ਹਿਰਨਾਂ ਵਾਂਗ ਦੌੜ ਜਾਣਗੇ'' ॥੨੭॥

ਦੋਹਰਾ-ਸੁਨਿ ਉਸਤਤਿ ਕੋ ਤਿਹ ਸਮੈ ਸ੍ਰੀ ਹਰਿਮੰਦਰ ਮਾਂਹਿ।
ਗਿਰਾ ਪ੍ਰਗਟ ਹੋਈ ਸੁਨੀ 'ਕਰਹੁ ਤੁਰਕ ਗਨ ਦਾਹਿ ॥੨੮॥

ਉਸਤਤ ਸੁਣ ਕੇ ਉਸ ਸਮੇਂ ਹਰਿਮੰਦਰ ਸਾਹਿਬ ਵਿਚ, ਇਕ ਆਵਾਜ਼ ਪ੍ਰਗਟ ਹੋਈ, ਜਿਸ ਨੂੰ ਸਾਰਿਆਂ ਨੇ ਸੁਣਿਆ, ''ਸਭ ਤੁਰਕਾਂ ਨੂੰ ਮਾਰ ਦੇਵੋ ॥੨੮॥

ਪ੍ਰਥਮ ਜੰਗ ਤੁਮ ਤੇ ਉਠਜੋ ਲਰੈਂ ਬਹੁਤ ਹੀ ਕਾਲ।
ਸਨੇ ਸਨੇ ਗਨ ਤੁਰਕ ਕੀ ਉਖਰਹਿਂ ਜਰਾਂ ਬਿਸਾਲ ॥੨੯॥

ਪਹਿਲੀ ਜੰਗ ਦਾ ਆਰੰਭ ਤੁਸੀਂ ਕੀਤਾ ਹੈ, ਬਹੁਤ ਦੇਰ ਤਕ ਲੜਾਈ ਜਾਰੀ ਰਹੇਗੀ, ਹੌਲੀ-ਹੌਲੀ ਤੁਰਕਾਂ ਦੀਆਂ ਜੜ੍ਹਾਂ ਉਖੜ ਜਾਣਗੀਆਂ ॥੨੯॥

ਲਹਹੁ ਬਿਜੈ ਰਿਪੁ ਬ੍ਰਿੰਦ ਤੇ ਨ੍ਰਿਭੈ ਹਤਹੁ ਹਥਿਯਾਰ।
ਮਾਰਿ ਮਲੇਛਨਿ ਸੈਨਿ ਕੋ ਲੀਜਹਿ ਬਿਜੈ ਉਦਾਰ' ॥੩੦॥

ਵੱਡੇ ਦੁਸ਼ਮਣ ਤੇ ਤੁਹਾਡੀ ਫਤਹਿ ਹੋਵੇਗੀ, ਤੁਸੀਂ ਨਿਰਭੈ ਹੋ ਕੇ ਹਥਿਆਰ ਲੈ ਕੇ ਦੁਸ਼ਮਣ ਦਾ ਵਿਨਾਸ਼ ਕਰੋ, ਮਲੇਛਾਂ ਦੀ ਸੈਨਾਂ ਨੂੰ ਮਾਰ ਕੇ ਵੱਡੀ ਵਿਜੇ ਪ੍ਰਾਪਤ ਕਰੋ'' ॥੩੦॥

ਸੁਨਿ ਸ੍ਰੀ ਹਰਿਗੋਬਿੰਦ ਜੀ ਨਮੋ ਕਰੀ ਕਰ ਜੋਰਿ।
ਪਰਮ ਪ੍ਰੇਮ ਕਰਿ ਨਿਕਸਿ ਤਬਿ ਫਿਰੇ ਪ੍ਰਦਛਨਾ ਓਰਿ ॥੩੧॥

ਇਹ ਸੁਣ ਕੇ ਸ੍ਰੀ ਹਰਿਗੋਬਿੰਦ ਜੀ ਨੇ ਹੱਥ ਜੋੜ ਕੇ ਨਮਸਕਾਰ ਕੀਤੀ। ਪਰਮ ਪ੍ਰੇਮ ਕਰਕੇ ਬਾਹਰ ਨਿਕਲੇ ਤੇ ਚਾਰ-ਚੁਫੇਰੇ ਪਰਿਕਰਮਾਂ ਕੀਤੀਆਂ ॥੩੧॥

ਚਤਰ ਪ੍ਰਕਰਮਾ ਕਰਿ ਫਿਰੇ ਕਰਿ ਬੰਦਨ ਦਰਬਾਰ।
ਪੌਰ ਦਰਸ਼ਨੀ ਆਇ ਕੈ ਸਿਰ ਧਰਿ ਨਮਹਿਂ ਉਦਾਰ ॥੩੨॥

ਚਾਰ ਪਰਿਕਰਮਾਂ ਪੂਰੀਆਂ ਕਰਕੇ ਫਿਰ ਦਰਬਾਰ ਸਾਹਿਬ ਬੰਦਨਾ ਕੀਤੀ ਤੇ ਦਰਸ਼ਨੀ ਡਿਉੜੀ ਤੇ ਪੁੱਜ ਕੇ ਸਿਰ ਧਰ ਕੇ ਉੱਤਮ ਨਮਸਕਾਰ ਕੀਤੀ ॥੩੨॥

ਕਰਜੋ ਹਕਾਰਨਿ ਹਯ ਬਲੀ ਆਯੋ ਤਹਿਂ ਤਤਕਾਲ।
ਆਰੋਹਨਿ ਸਤਿਗੁਰੁ ਭਏ ਧਨੁਖ ਕਠੋਰ ਸੰਭਾਲਿ ॥੩੩॥

ਫਿਰ ਸਾਰੇ ਯੋਧਿਆਂ ਨੂੰ ਬੁਲਾਇਆ, ਉਹ ਤੁਰਤ ਓਥੇ ਪਹੁੰਚ ਗਏ ਸਤਿਗੁਰੂ ਜੀ ਭਾਰੀ ਧਨੁੱਖ ਨੂੰ ਸੰਭਾਲ ਕੇ ਘੋੜੇ ਉੱਤੇ ਚੜ੍ਹ ਗਏ ॥੩੩॥

ਚੰਚਲ ਬਲੀ ਤੁਰੰਗ ਬਹੁ ਕੀਮਤਿ ਜਿਸ ਕੀ ਲਾਖ।
ਗੁਰੁ ਮਨ ਸੋਂ ਲਯ ਲੀਨਿ ਹੁਇ ਚਲਤਿ ਜਥਾ ਅਭਿਲਾਖ ॥੩੪॥

ਘੋੜਾ ਬੜਾ ਚੰਚਲ ਅਤੇ ਬਲਵਾਨ ਸੀ ਜਿਸ ਦੀ ਕੀਮਤ ਕਈ ਲੱਖ ਰੁਪਏ ਸੀ। ਗੁਰੂ ਜੀ ਮਨ ਨਾਲ ਲਿਵਲੀਨ ਹੋ ਕੇ ਉਧਰ ਚਲ ਪਏ ਜਿਧਰ ਜਾਣ ਦੀ ਅਭਿਲਾਸ਼ਾ ਸੀ॥੩੪॥

**ਗੌਲ ਚਮੂੰ ਕੋ ਸੰਗਿ ਲੈ ਹੋਇ ਗੁਰੂ ਸਵਧਾਨ।**
**ਚਾਹਤਿ ਭੇ ਸੰਗ੍ਰਾਮ ਕੋ ਗਏ ਰਾਮਸਰ ਥਾਨ॥ ੩੫॥**

ਜਥਾ ਫੌਜ ਨੂੰ ਨਾਲ ਲੈ ਕੇ ਗੁਰੂ ਜੀ ਸਾਵਧਾਨ ਹੋ ਗਏ। ਯੁੱਧ ਲੜਨਾ ਚਾਹੁੰਦੇ ਸਨ, ਫਿਰ ਰਾਮਸਰ ਵਾਲੇ ਸਥਾਨ ਤੇ ਪੁੱਜੇ॥੩੫॥

**ਕਰੀ ਸੰਭਾਰਿ ਪ੍ਰਵਾਰ ਕੀ ਸ੍ਰੀ ਸਤਿਗੁਰੁ ਤਿਸਿ ਕਾਲ।**
**ਇਕਿ ਵੀਰੋ ਕੀ ਸੁਧਿ ਨਹੀਂ ਔਰ ਸਕਲ ਹੈਂ ਨਾਲ॥ ੩੬॥**

ਉਸ ਸਮੇਂ ਸਤਿਗੁਰੂ ਜੀ ਨੇ ਸਮੂਹ ਪ੍ਰਵਾਰ ਦੀ ਸੰਭਾਲ ਕੀਤੀ। ਇਕ ਬੀਬੀ ਵੀਰੋ ਬਾਰੇ ਪਤਾ ਨਹੀਂ ਸੀ, ਬਾਕੀ ਸਾਰੇ ਉਨ੍ਹਾਂ ਦੇ ਨਾਲ ਸਨ॥੩੬॥

**ਗੁਡੀਯਾ ਰਹੀ ਸੰਭਾਲਤੀ ਬੀਬੀ ਬੀਚ ਅਗਾਰ।**
**ਰਾਖਤਿ ਪ੍ਰਾਨਨਿ ਜਯੋਂ ਜਿਨੈ ਐਸੇ ਕਰਯੋ ਬਿਚਾਰ॥ ੩੭॥**

ਘਰ ਦੇ ਵਿਚ ਉਹ ਗੁਡੀਆਂ ਨੂੰ ਸੰਭਾਲਦੀ ਰਹੀ। 'ਜਿਵੇਂ-ਕਿਵੇਂ ਪ੍ਰਾਣ ਬਚ ਜਾਣ', ਸਾਰਿਆਂ ਨੇ ਇਸ ਤਰ੍ਹਾਂ ਵਿਚਾਰ ਬਣਾਈ ਹੋਈ ਸੀ॥੩੭॥

**ਮਾਤਾ ਸਮੁਝਯੋ ਹੋਇਗੀ ਦੂਸਰ ਮਾਤਾ ਸੰਗ।**
**ਯਾਂਤੇ ਭੂਲੀ ਸਦਨ ਮੈਂ ਲਯਾਵੈ ਕੌਨ ਨਿਸੰਗ॥ ੩੮॥**

ਵੱਡੀ ਮਾਤਾ ਨੇ ਸਮਝਿਆ ਕਿ ਉਹ ਛੋਟੀਆਂ ਮਾਤਾਵਾਂ ਦੇ ਨਾਲ ਹੋਵੇਗੀ ਜਾਂ ਤਾਂ ਘਰ ਵਿਚ ਹੀ ਭੁਲ ਗਈ ਹੈ, ਉਸ ਨੂੰ ਹੁਣ ਭੈ ਰਹਿਤ ਹੋ ਕੇ ਕੌਣ ਲਿਆਵੇਗਾ॥੩੮॥

**ਸਿੰਘੇ ਪ੍ਰੋਹਤ ਕੋ ਕਹਯੋ 'ਬਾਬਕ ਸੰਗਿ ਸਿਧਾਰਿ।**
**ਆਨੋ ਬੀਬੀ ਕੋ ਇਹਾਂ ਸਫਲੈ ਜਨਮ ਤੁਹਾਰਿ'॥ ੩੯॥**

ਸਿੰਘੇ ਨਾਮੀਂ ਪ੍ਰੋਹਤ ਨੂੰ ਕਿਹਾ, ''ਬਾਬਕ ਰਬਾਬੀ ਨੂੰ ਨਾਲ ਲੈ ਜਾਵੋ ਤੇ ਬੀਬੀ ਨੂੰ ਏਥੇ ਲੈ ਕੇ ਆਵੋ, ਤੁਹਾਡਾ ਜਨਮ ਸਫਲ ਹੋ ਜਾਵੇਗਾ''॥੩੯॥

**ਸ੍ਰੀ ਗੁਰੁ ਆਗਯਾ ਤੇ ਚਲੇ ਹਾਥ ਬੰਦੂਕਨਿ ਧਾਰਿ।**
**ਸ੍ਰੀ ਨਾਨਕ ਸਿਮਰਤਿ ਰਿਦੈ ਕਾਰਜ ਲਯਾਵਹਿਂ ਸਾਰ॥੪੦॥**

ਸ੍ਰੀ ਗੁਰੂ ਜੀ ਦੀ ਆਗਿਆ ਸੁਣ ਕੇ, ਉਹ ਬੰਦੂਕਾਂ ਹੱਥਾਂ ਵਿਚ ਲੈ ਕੇ ਚਲੇ ਗਏ। ਹਿਰਦੇ ਵਿਚ ਗੁਰੂ ਨਾਨਕ ਦੇਵ ਜੀ ਦਾ ਸਿਮਰਨ ਕਰਦੇ ਸਨ ਕਿ ਕਾਰਜ ਪੂਰਾ ਕਰਕੇ ਬੀਬੀ ਜੀ ਨੂੰ ਲਿਆਈਏ॥੪੦॥

**ਦਈ ਨਿਸ਼ਾਨੀ ਸਿਮਰਨੀ ਕਹਯੋ 'ਜਿ ਹੁਇ ਭਟ ਭੇਰਿ।**
**ਤਪਕ ਅਵਾਜ਼ ਕਰੀਜਏ ਪਠਹਿਂ ਬੀਰ ਬਿਨੁ ਦੇਰਿ॥ ੪੧॥**

ਗੁਰੂ ਜੀ ਨੇ ਇਕ ਸਿਮਰਨੀ ਨਿਸ਼ਾਨੀ ਵਜੋਂ ਦਿੱਤੀ ਤੇ ਕਿਹਾ, ਜੇ ਸੂਰਮਿਆਂ ਨਾਲ ਮੁਕਾਬਲਾ ਹੋ ਜਾਵੇ ਤਾਂ ਬੰਦੂਕ ਦੀ ਆਵਾਜ਼ ਕਰਨੀ, ਅਸੀਂ ਕਿਸੇ ਦੇਰ ਤੋਂ ਬਗੈਰ ਮਦਦ ਵਾਸਤੇ ਸੂਰਮਿਆਂ ਨੂੰ ਭੇਜਾਂਗੇ॥੪੧॥

ਘਿਰਿਬੇ ਤੇ ਚੌਕਸ ਰਹਹੁ ਦਾਵ ਘਾਵ ਕਰਿ ਜਾਇ।
ਬੀਰ ਸਹਾਇਕ ਸਭਿ ਖਰੇ ਸੁਨਤਿ ਸ਼ੀਘ੍ਰਤਾ ਆਇਂ ॥੪੨॥

ਘਿਰਨ ਤੋਂ ਚੌਕਸ ਰਹਿਣਾ, ਦਾਵ ਘਾਵ ਕਰ ਕੇ ਜਾਓ, ਸਹਾਇਕ ਸੂਰਮੇ ਸਭ ਖੜ੍ਹੇ ਹਨ, ਉਹ ਸੁਣਦਿਆਂ ਹੀ ਤੁਰਤ ਤੁਹਾਡੇ ਪਾਸ ਪਹੁੰਚ ਜਾਣਗੇ॥੪੨॥

ਦੋਨਹੁਂ ਜੋਧਾ ਧੀਰ ਧਰਿ ਗਏ ਤੁਰੰਗ ਧਵਾਇ।
ਸਤਿਗੁਰੁ ਕਰਤਿ ਪ੍ਰਤੀਖਨਾ ਖਰੇ ਭਏ ਤਿਸਿ ਥਾਇਂ॥੪੩॥

ਦੋਵੇਂ ਯੋਧੇ ਧੀਰਜ ਧਾਰ ਕੇ, ਘੋੜਿਆਂ ਨੂੰ ਭਜਾ ਕੇ ਚਲੇ ਗਏ। ਸਤਿਗੁਰੂ ਉਸ ਥਾਂ ਖੜ੍ਹੇ ਹੀ ਇੰਤਜ਼ਾਰ ਕਰ ਰਹੇ ਸਨ॥੪੩॥

*ਛੇਵੀਂ ਰਾਸ ਦਾ ਸੱਤਵਾਂ ਅਧਿਆਇ ਸਮਾਪਤ ਹੋਇਆ॥੭॥*

## ਅਧਿਆਇ ਅੱਠਵਾਂ

### ਬੀਬੀ ਵੀਰੋ ਜੀ ਨੂੰ ਲਿਆਂਦਾ

*ਦੋਹਰਾ-* ਇਤਿ ਸਤਿਗੁਰੁ ਇਹ ਬਿਧਿ ਕਰੀ ਨਿਕਸੇ ਮੰਦਿਰ ਛੋਰਿ।
ਉਤ ਲਸ਼ਕਰ ਸਭਿ ਝੁਕ ਪਰਜੋ ਜੰਗ ਲੋਹਗੜ੍ਹ ਘੋਰ॥੧॥

ਏਧਰ ਸਤਿਗੁਰੂ ਜੀ ਨੇ ਇਸ ਤਰ੍ਹਾਂ ਕੀਤਾ, ਘਰ ਨੂੰ ਛੱਡ ਕੇ ਨਿਕਲ ਪਏ। ਓਧਰ ਸਾਰੀ ਤੁਰਕ ਸੈਨਾ ਟੁੱਟ ਕੇ ਪੈ ਗਈ ਤੇ ਲੋਹਗੜ੍ਹ ਵਿਚ ਬੜਾ ਭਿਆਨਕ ਜੰਗ ਮਚ ਗਿਆ॥੧॥

*ਚੌਪਈ-* ਸ਼ਲਖ ਤੁਫੰਗਨਿ ਬ੍ਰਿੰਦ ਚਲਾਈ। ਬੀਚਿ ਲੋਹਗੜ ਮਾਰਿ ਮਚਾਈ।
ਇਤਿ ਉਤਿ ਘੇਰਿ ਲੀਨਿ ਜਬਿ ਗਾਢੇ। ਦਾਰੁਨ ਜੰਗ ਮਚਜੋ ਰਿਸ ਬਾਢੇ॥੨॥

ਬਹੁਤ ਬੰਦੂਕਾਂ ਇਕੋ ਵਾਰ ਹੀ ਚਲਾ ਦਿੱਤੀਆਂ, ਲੋਹਗੜ੍ਹ ਵਿਚ ਮਾਰੋ ਮਾਰ ਮਚਾ ਦਿੱਤੀ। ਏਧਰ ਓਧਰ ਜਦ ਚੰਗੀ ਤਰ੍ਹਾਂ ਘੇਰ ਲਿਆ ਤਾਂ ਗੁੱਸੇ ਵਿਚ ਆ ਕੇ ਬੜੀ ਭਿਆਨਕ ਜੰਗ ਮਚ ਗਈ॥੨॥

ਅਲਪ ਭੀਤ ਚਹੁ ਦਿਸ਼ਿ ਮਹਿਂ ਤਾਂਹਿ। ਓਟਾ ਹਿਤ ਬਚਾਵ ਕੁਛ ਨਾਂਹਿ।
ਕੇਤਿਕ ਚਿਰ ਸੋ ਲਰੇ ਜੁਝਾਰੇ। ਨੇਰੇ ਢੁਕਿ ਲੀਨਿਸਿ ਸਭਿ ਮਾਰੇ॥੩॥

ਚਾਰੇ ਪਾਸੇ ਛੋਟੀ ਦੀਵਾਰ ਸੀ, ਓਟ ਵਾਸਤੇ ਕੋਈ ਬਚਾਅ ਨਹੀ ਸੀ। ਕਾਫੀ ਸਮੇਂ ਤਕ ਜੁਝਾਰੂ ਲੜਦੇ ਰਹੇ। ਨੇੜੇ ਹੋ ਕੇ ਸਭ ਨੂੰ ਮਾਰ ਦਿੱਤਾ॥੩॥

ਅੰਤ ਸਮੈਂ ਕਰਵਾਰ ਪ੍ਰਹਾਰੈਂ। ਹਤੇ ਅਨੇਕ ਕਹਾਂ ਲਗ ਮਾਰੈਂ।
ਗਿਰੇ ਜੂਝ ਕਰਿ ਜੰਗ ਮਝਾਰਾ।ਇਮਿ ਜਬਿ ਲਰਤਿ ਲੋਹਗੜ੍ਹ ਮਾਰਾ॥੪॥

ਅੰਤ ਸਮੇਂ ਤਕ ਤਲਵਾਰ ਦਾ ਵਾਰ ਕਰਦੇਂ ਸਨ, ਅਨੇਕਾਂ ਹੀ ਮਾਰੇ, ਕਿਥੋਂ ਤਕ ਮਾਰਦੇ। ਜੰਗ ਦੇ ਮੈਦਾਨ ਵਿਚ ਜੂਝ ਕੇ ਡਿੱਗ ਪੈਂਦੇ ਸਨ, ਇੰਝ ਜਦ ਲੜਦਿਆਂ ਲੋਹਗੜ੍ਹ ਮਾਰ ਲਿਆ॥੪॥

ਅਧਿਕ ਅੰਧੇਰਾ ਦ੍ਰਿਸ਼ਟਿ ਨ ਪਰੈ। ਜਾਨਜੋ ਇਹਾਂ ਨ ਕੋ ਅਬਿ ਅਰੈ।
ਸਤਿਗੁਰੁ ਕੇ ਮਹਿਲਨਿ ਕੋ ਗਏ। ਕਿਤਿਕ ਸੁਧਾਸਰ ਦਿਸ਼ਿ ਕੋ ਅਏ॥ ੫॥

ਬਹੁਤ ਹਨੇਰਾ ਹੋ ਗਿਆ, ਕੁਝ ਵੀ ਦਿਖਾਈ ਨਹੀਂ ਸੀ ਦਿੰਦਾ। ਵੈਰੀ ਨੇ ਇਹ ਸਮਝ ਲਿਆ ਕਿ ਏਥੇ ਹੁਣ ਕੋਈ ਵੀ ਅੜੇਗਾ ਨਹੀਂ। ਫਿਰ ਉਹ ਸਤਿਗੁਰੂ ਜੀ ਦੇ ਮਹਿਲਾਂ ਵਲ ਗਏ, ਕਈ ਅੰਮ੍ਰਿਤ ਸਰੋਵਰ ਵਾਲੇ ਪਾਸੇ ਆਏ॥੫॥

ਸੂੰਨੋ ਹੇਰਿ ਪ੍ਰਵੇਸ਼ੇ ਜਾਈ। ਕੋਸ਼ਟ ਭਰੇ ਪਰੇ ਜੁ ਮਿਠਾਈ।
ਹੁਤੇ ਛੁਧਾਤੁਰ ਤੁਰਕ ਘਨੇਰੇ। ਲਵਪੁਰਿ ਅਚਜੋ ਚਢੇ ਜਿਸ ਬੇਰੇ॥ ੬॥

ਘਰ ਸੁੰਞਾ ਵੇਖ ਕੇ ਅੰਦਰ ਦਾਖਲ ਹੋ ਗਏ, ਜਿਹੜਾ ਕੋਠਾ ਮਠਿਆਈ ਨਾਲ ਭਰਿਆ ਸੀ। ਤੁਰਕ ਬਹੁਤ ਭੁਖੇ ਸਨ, ਕਿਉਂਕਿ ਉਨ੍ਹਾਂ ਲਾਹੌਰ ਵਿਖੇ ਚਲਣ ਲਗਿਆਂ ਹੀ ਕੁਝ ਖਾਧਾ ਸੀ॥੬॥

ਲੇ ਲੇ ਕਰਿ ਬਿਸਾਲ ਪਕਵਾਨ। ਹਰਖਤਿ ਹੋਤਿ ਲਗੇ ਮਿਲਿ ਖਾਨਿ।
ਅਪਰਨਿ ਕੋ ਬੁਲਾਇ ਢਿਗ ਲੇਤਿ। 'ਖਾਨਾ ਖਾਹੁ' ਆਪਿ ਤਹਿਂ ਦੇਤਿ॥ ੭॥

ਵਿਸ਼ਾਲ ਪਕਵਾਨ ਲੈ ਲੈ ਕੇ, ਆਪਸ ਵਿਚ ਮਿਲ ਕੇ ਪ੍ਰਸੰਨ ਹੋ ਕੇ ਖਾਂਦੇ ਸਨ। ਹੋਰਨਾਂ ਨੂੰ ਵੀ ਬੁਲਾਉਂਦੇ ਸਨ ਤੇ ਕਹਿੰਦੇ ਸਨ, "ਖਾਣਾ ਖਾਵੋ" ਤੇ ਆਪ ਉਨ੍ਹਾਂ ਨੂੰ ਪਕਵਾਨ ਖਾਣ ਵਾਸਤੇ ਦਿੰਦੇ ਸਨ॥ ੭॥

'ਗੁਰੁ ਨਹਿਂ ਇਹਾਂ ਭਾਜਿ ਕਰਿ ਗਯੋ। ਪਰਜੋ ਸਮਾਜ ਲੁਟਜੋ ਸਭਿ ਲਯੋ'।
ਇਮਿ ਸਗਰੇ ਪੁਰਿ ਮਹਿਂ ਫਿਰਿ ਗਏ। ਖੋਜਤਿ ਫਿਰਹਿਂ ਨ ਕਿਤ ਦ੍ਰਿਸ਼ਟਏ॥੮॥

ਕਹਿੰਦੇ ਸਨ, "ਏਥੇ ਗੁਰੂ ਨਹੀਂ ਹੈ ਭੱਜ ਗਿਆ ਹੈ, ਪਿਆ ਹੋਇਆ ਸਾਰਾ ਸਾਮਾਨ ਲੁੱਟ ਲਿਆ। ਇਸ ਤਰ੍ਹਾਂ ਸਾਰੇ ਨਗਰ ਵਿਚ ਫਿਰ ਗਏ, ਲਭਦੇ ਫਿਰਦੇ ਸਨ ਪਰ ਕਿਤੇ ਦਿਖਾਈ ਨਹੀਂ ਸੀ ਦਿੰਦੇ॥ ੮॥

ਧਰਜੋ ਹਰਖ ਤੁਰਕਨਿ: 'ਬਿਨੁ ਲਰੇ। ਫਤੇ ਲਈ ਬਿਨੁ ਮਾਰੇ ਮਰੇ'।
ਇਮਿ ਨਹਿਂ ਜਾਨਤਿ ਮੂਰਖ ਕਾਚੇ। ਪ੍ਰਾਤਿ ਹੋਤ ਲੌ ਹਮ ਹੈਂ ਬਾਚੇ॥ ੯॥

ਤੁਰਕ ਬਹੁਤ ਪ੍ਰਸੰਨ ਹੋਏ, "ਲੜਾਈ ਤੋਂ ਬਗੈਰ ਹੀ ਫਤਹਿ ਪ੍ਰਾਪਤ ਕਰ ਲਈ ਹੈ, ਕਿਸੇ ਨੂੰ ਮਾਰਨਾ ਤੇ ਮਰਨਾ ਵੀ ਨਹੀਂ ਪਿਆ। ਕੱਚੇ ਮੂਰਖ ਇਹ ਨਹੀਂ ਸੀ ਜਾਣਦੇ ਕਿ ਅਸੀਂ ਤਾਂ ਕੇਵਲ ਸਵੇਰ ਤਕ ਹੀ ਜੀਊਣਾ ਹੈ॥ ੯॥

ਪਸਰੀ ਸੈਨਿ ਸੁਧਾਸਰ ਤੀਕਾ। ਫਿਰਹਿਂ ਤਿਮਰਿ ਮਹਿਂ, ਦਿਖਤਿ ਨ ਨੀਕਾ।
ਭੂਲੇ ਬਿਚਰਤਿ ਊਚੇ ਬੋਲਤਿ। ਬੀਥਿਨਿ ਬਿਖੈ ਬ੍ਰਿੰਦ ਭਟ ਡੋਲਤਿ॥ ੧੦॥

ਫੌਜ ਅੰਮ੍ਰਿਤ ਸਰੋਵਰ ਤਕ ਫੈਲ ਗਈ, ਰਾਤ ਦੇ ਹਨੇਰੇ ਵਿਚ ਹੀ ਤੁਰੇ ਫਿਰਦੇ ਸਨ, ਚੰਗੀ ਤਰ੍ਹਾਂ ਵਿਖਾਈ ਨਹੀਂ ਸੀ ਦਿੰਦਾ। ਭੁਲੇ ਫਿਰ ਰਹੇ ਸਨ ਤੇ ਉੱਚੀ ਉੱਚੀ ਬੋਲਦੇ ਸਨ। ਗਲੀਆਂ ਵਿਚ ਬਹੁਤ ਯੋਧੇ ਡੋਲਦੇ ਫਿਰਦੇ ਸਨ॥ ੧੦॥

ਇਤਨੇ ਮਹਿਂ ਦੋਨਹੁ ਗੁਰੁ ਸੂਰੇ। ਬਾਬਕ ਅਰ ਸਿੰਘਾ ਰਿਸ ਪੂਰੇ।
ਬੀਬੀ ਕੇਰਿ ਮਹਿਲ ਤਰ ਗਏ। ਜੋ ਸੋਚਤਿ ਬੈਠੀ ਦੁਖ ਮਏ॥ ੧੧॥

ਏਨੇ ਵਿਚ ਗੁਰੂ ਜੀ ਦੇ ਦੋਵੇਂ ਸੂਰਮੇ, ਬਾਬਕ ਅਤੇ ਸਿੰਘਾ, ਬੜੇ ਗੁੱਸੇ ਵਿਚ ਆ ਕੇ ਬੀਬੀ ਵੀਰੋ ਦੇ ਮਹਿਲ ਦੇ ਨੇੜੇ ਪਹੁੰਚ ਗਏ, ਜਿਹੜੀ ਦੁਖ ਵਿਚ ਬੈਠੀ ਸੋਚ ਰਹੀ ਸੀ॥ ੧੧॥

ਬਹੁ ਬਿਧਿ ਚਿਤਵਤਿ ਰਿਦੇ ਬਿਚਾਰੀ। ਤਰੇ ਖਿਰੇ ਲੇ ਨਾਮ ਪੁਕਾਰੀ।
'ਆਵਹੁ ਸ਼ੀਘ੍ਰ ਗੁਰੂ ਸਿਮਰੰਤੇ। ਕਜੋਂ ਕਰਿ ਬੈਠੀ ਹੋਇ ਨਿਚਿੰਤੇ'॥ ੧੨॥

ਵਿਚਾਰੀ ਹਿਰਦੇ ਵਿਚ ਬਹੁਤ ਪ੍ਰਕਾਰ ਸੋਚ ਰਹੀ ਸੀ। ਥੱਲੇ ਖਲੋ ਕੇ ਸਿੰਘੇ ਤੇ ਬਾਬਕ ਨੇ ਨਾਮ ਲੈ ਕੇ ਆਵਾਜ਼ ਮਾਰੀ। ਛੇਤੀ ਆਵੋ ਗੁਰੂ ਜੀ ਯਾਦ ਕਰਦੇ ਹਨ, ਨਿਸ਼ਚਿੰਤ ਹੋ ਕੇ ਕਿਉਂ ਬੈਠੇ ਹੋ" ॥ ੧੨ ॥

**ਨਹਿਂ ਪਤਿਯਾਵਤਿ ਪਤਾ ਨ ਪਾਵੈ। ਸ਼ੱਤ੍ਰ ਸੈਨ ਨਹਿਂ ਗਹਿ ਲੇ ਜਾਵੈ।**
**'ਹੋ ਤੁਮ ਕੌਨ?' ਬੂਝਨਾ ਕੀਨੀ। 'ਜਬਿ ਲੌ ਨੀਕੇ ਲੇਉਂ ਨ ਚੀਨੀ॥ ੧੩ ॥**

ਭਰੋਸਾ ਨਹੀਂ ਸੀ ਕਰਦੀ ਜਿੰਨਾ ਚਿਰ ਪਤਾ ਨਹੀਂ ਪਾ ਲੈਂਦੀ। ਵੈਰੀ ਦੀ ਫੌਜ ਹੀ ਚੁੱਕ ਕੇ ਨਾ ਲੈ ਜਾਵੇ। "ਤੁਸੀਂ ਕੌਣ ਹੋ?" ਪੁੱਛਣ ਲੱਗੀ, "ਜਦ ਤਕ ਮੈਂ ਚੰਗੀ ਤਰ੍ਹਾਂ ਪਹਿਚਾਣ ਨਹੀਂ ਲੈਂਦੀ॥ ੧੩ ॥

**ਤਬਿ ਲੌ ਨਹੀਂ ਕਿਵਾਰ ਉਘਾਰੌ। ਬੈਠੀ ਇਹਾਂ ਪ੍ਰਾਨ ਹਨਿ ਡਾਰੌਂ'।**
**ਸਿੰਘੇ ਤਬਹਿ ਸਿਮਰਨੀ ਦੀਨਿ। 'ਇਹੁ ਗੁਰੁ ਕਰ ਕੀ ਲੇਵਹੁ ਚੀਨਿ' ॥ ੧੪ ॥**

ਤਦ ਤਕ ਮੈਂ ਦਰਵਾਜ਼ਾ ਨਹੀਂ ਖੋਲ੍ਹਾਂਗੀ, ਏਥੇ ਬੈਠੀ ਹੀ ਪ੍ਰਾਣ ਦੇ ਦੇਵਾਂਗੀ।" ਸਿੰਘੇ ਨੇ ਫਿਰ ਸਿਮਰਨੀ ਦਿੱਤੀ, "ਇਹ ਗੁਰੂ ਜੀ ਦੇ ਹੱਥਾਂ ਦੀ ਸਿਮਰਨੀ ਪਹਿਚਾਣ ਲਵੋ" ॥ ੧੪ ॥

**ਦੀਪਕ ਕੇ ਪਰਕਾਸ਼ ਨਿਹਾਰੀ। ਭਈ ਰਿਦੇ ਮਹਿਂ ਆਨੰਦ ਭਾਰੀ।**
**ਜਬੈ ਨਿਸ਼ਾਨੀ ਪਿਤ ਨਿਰਖਾਏ। ਉਤਰਿ ਅਗਾਰ ਕਿਵਾਰ ਬਿਲਾਏ॥ ੧੫ ॥**

ਜਦ ਦੀਵੇ ਦੀ ਲੋਅ ਵਿਚ ਉਸ ਸਿਮਰਨੀ ਨੂੰ ਵੇਖਿਆ ਤਾਂ ਹਿਰਦੇ ਵਿਚ ਭਾਰੀ ਅਨੰਦ ਛਾ ਗਿਆ। ਜਦ ਆਪਣੇ ਪਿਤਾ ਜੀ ਦੀ ਨਿਸ਼ਾਨੀ ਵੇਖੀ ਤਾਂ ਦਰਵਾਜ਼ਾ ਖੋਲ੍ਹ ਕੇ ਉਨ੍ਹਾਂ ਨੂੰ ਬੁਲਾ ਲਿਆ॥ ੧੫ ॥

**ਤਬਿ ਚਢਾਇ ਚਾਲੇ ਜੁਗ ਬੀਰ। ਸਨੈ ਸਨੈ ਹਯ ਕੀ ਗਤਿ ਧੀਰ।**
**ਸੈਨਾ ਆਗੈ ਮੁਗ਼ਲ ਪਠਾਨੀ। ਇਤਿ ਉਤਿ ਫਿਰਤਿ ਮਨਹੁਂ ਬਵਰਾਨੀ॥ ੧੬ ॥**

ਤਦ ਦੋਵੇਂ ਸੂਰਮੇ ਬੀਬੀ ਵੀਰੋ ਨੂੰ ਘੋੜੇ ਤੇ ਚੜ੍ਹਾ ਕੇ ਚਲ ਪਏ। ਹੌਲੀ-ਹੌਲੀ ਘੋੜਿਆਂ ਦੀ ਮੱਠੀ ਚਾਲ ਨਾਲ ਚਲਦੇ ਗਏ। ਅੱਗੇ ਮੁਗ਼ਲ ਪਠਾਣਾਂ ਦੀ ਫੌਜ ਸੀ, ਜਿਹੜੀ ਕਮਲੀ ਹੋਈ ਏਧਰ ਓਧਰ ਭੱਜੀ ਫਿਰ ਰਹੀ ਸੀ॥ ੧੬ ॥

**ਆਇ ਸੁਧਾਸਰ ਤਟ ਲਗਿ ਫਿਰੇ। ਫਤੇ ਜਾਨਿ ਮਨ ਆਨੰਦ ਭਰੇ।**
**ਪੌਰ ਦਰਸ਼ਨੀ ਘੋਰਾ ਖਰਜੋ। ਉਤਰਜੋ ਮੁਗ਼ਲ ਬੀਰ ਤਹਿਂ ਥਿਰਜੋ॥ ੧੭ ॥**

ਫਿਰਦੇ-ਫਿਰਦੇ ਅੰਮ੍ਰਿਤ ਸਰੋਵਰ ਦੇ ਨੇੜੇ ਆ ਗਏ, ਆਪਣੀ ਜਿੱਤ ਹੋਈ ਜਾਣ ਅਨੰਦ ਨਾਲ ਭਰੇ ਹੋਏ ਸਨ। ਦਰਸ਼ਨੀ ਡਿਉੜੀ ਵਿਖੇ ਇਕ ਮੁਗ਼ਲ ਨੇ ਘੋੜਾ ਖੜਾ ਕੀਤਾ ਤੇ ਉਤਰ ਕੇ ਉਥੇ ਖਲੋ ਗਿਆ॥ ੧੭ ॥

**ਇਹ ਦੋਨਹੁਂ ਆਵਤਿ ਤਿਸ ਜਾਨੇ। ਹਯ ਪਗ ਧਰਿ ਧਰਿ ਸ਼ਬਦ ਉਠਾਨੇ।**
**ਚਮਕ ਮੁਗ਼ਲ ਤਬਿ ਤੋਮਰ ਗਹਜੋ। 'ਅਹੋ ਕੌਨਿ ਤੁਮ?' ਬਲ ਭਰ ਕਹਜੋ॥ ੧੮ ॥**

ਇਹ ਦੋਵੇਂ ਆਉਂਦੇ ਉਸ ਜਾਣ ਲਏ, ਘੋੜੇ ਦੇ ਪੈਰ ਧਰਤੀ ਤੇ ਧਰਨ ਦੀ ਆਵਾਜ਼ ਆਉਂਦੀ ਸੀ। ਗੁੱਸੇ ਵਿਚ ਆ ਕੇ ਫਿਰ ਮੁਗਲ ਨੇ ਬਰਛੇ ਨੂੰ ਫੜਿਆ, "ਤੁਸੀਂ ਕੌਣ ਹੋ?" ਬੜੇ ਜ਼ੋਰ ਨਾਲ ਕਿਹਾ॥ ੧੮ ॥

**ਬਾਬਕ ਭਨਜੋ 'ਆਪਨੇ ਭਾਈ। ਥਿਰੇ ਰਹੋ ਰਾਖਹੁ ਤਕਰਾਈ।**
**ਖੋਜਤਿ ਗੁਰੁ ਕੋ ਬਿਚਰਤਿ ਸਾਰੇ। ਤੁਮ ਨੇ ਅਬਿ ਲੌ ਨਹੀਂ ਨਿਹਾਰੇ?' ॥ ੧੯ ॥**

ਬਾਬਕ ਨੇ ਕਿਹਾ, "ਆਪ ਦੇ ਭਰਾ ਹੀ ਹਾਂ, ਇਥੇ ਡੱਟੇ ਰਹੋ ਤੇ ਤਕੜਾਈ ਰੱਖੋ, ਸਾਰੇ ਗੁਰੂ ਜੀ ਨੂੰ ਲੱਭਦੇ ਫਿਰ ਰਹੇ ਹਨ, ਤੁਸੀਂ ਹੁਣ ਤਕ ਨਹੀਂ ਵੇਖੇ?" ॥ ੧੯ ॥

ਇਮ ਕਹਿ ਚਲੇ ਜਾਤਿ ਅਗੁਵਾਏ। ਮੁਗ਼ਲ ਬਰੋਬਰ ਕੋ ਜਬਿ ਆਏ।
ਚਰਜੋ ਖਰੋ ਸਾਯੁਧ ਸਵਧਾਨਾ। ਤਬਿ ਸਿੰਘੇ ਮਨ ਐਸੇ ਜਾਨਾ॥ ੨੦॥

ਇਸ ਤਰ੍ਹਾਂ ਕਹਿ ਕੈ ਸਿੱਖ ਅੱਗੇ ਚਲ ਪਏ, ਜਦੋਂ ਮੁਗ਼ਲਾਂ ਦੀ ਫੌਜ ਦੇ ਬਰਾਬਰ ਆਏ। ਉਹ ਘੋੜਿਆਂ ਤੇ ਚੜ੍ਹੇ ਸਾਵਧਾਨ ਹੋ ਕੇ ਖੜੇ ਸਨ, ਤਦ ਸਿੰਘੇ ਨੇ ਮਨ ਵਿਚ ਇਸ ਤਰ੍ਹਾਂ ਜਾਣਿਆ॥ ੨੦॥

ਚਮੂੰ ਇਹਾਂ ਲਗ ਪਸਰੀ ਸਾਰੇ। ਹੋਇ ਨ ਅਸ ਭਿਰ ਪਰਹਿਂ ਅਗਾਰੇ।
ਔਚਕ ਹਯ ਕੀ ਬਾਗ ਉਚਾਈ। ਕਰਜੋ ਤੇਜ ਕੁਛ ਚਲਜੋ ਪਲਾਈ॥ ੨੧॥

ਏਥੇ ਲਾਗੇ ਹੀ ਸਾਰੀ ਮੁਗ਼ਲਈ ਫੌਜ ਫੈਲੀ ਹੈ, ਐਸਾ ਨਾ ਹੋਵੇ ਕਿ ਅੱਗੇ ਜਾ ਕੇ ਮੁਠਭੇੜ ਹੋ ਜਾਵੇ। ਅਚਾਨਕ ਘੋੜੇ ਦੀ ਵਾਗ ਖਿੱਚੀ, ਕੁਝ ਤੇਜ਼ ਕੀਤਾ ਤੇ ਕੁਝ ਭਜਾਇਆ ਵੀ॥ ੨੧॥

ਬੀਬੀ ਕੇ ਪਗ ਭੂਖਨ ਛਨਕੇ। ਚਲਤਿ ਬੇਗ ਤੇ ਮਿਲਿ ਮਿਲਿ ਠਨਕੇ।
ਤਿਨ ਕੋ ਸ਼ਬਦ ਮੁਗ਼ਲ ਸੋ ਸੁਨਿ ਕੇ। ਰੌਰਾ ਕਰਜੋ ਊਚ ਬਚ ਭਨਿਕੇ॥ ੨੨॥

ਬੀਬੀ ਵੀਰੋ ਦੇ ਪੈਰਾਂ ਦੇ ਗਹਿਣੇ ਖੜਕੇ, ਤੇਜ ਚੱਲਣ ਕਰਕੇ ਆਪਸ ਵਿਚ ਖਹਿ ਕੇ ਖੜਕਦੇ ਸਨ। ਉਨ੍ਹਾਂ ਗਹਿਣਿਆਂ ਦੀ ਆਵਾਜ਼ ਸੁਣ ਕੇ, ਮੁਗ਼ਲਾਂ ਨੇ ਉੱਚੀ ਉੱਚੀ ਬੋਲ ਕੇ ਰੌਲਾ ਪਾ ਦਿੱਤਾ॥ ੨੨॥

'ਆਵਹੁ ਧਾਇ ਸੁਭਟ ਹਮ ਸੰਗੀ। ਹੁਇ ਸੁਚੇਤ ਬਨ ਤੇਜ਼ ਤੁਰੰਗੀ।
ਦੁਸ਼ਮਨ ਬਿਚ ਤੇ ਜਾਤਿ ਪਲਾਏ। ਗੁਰੂ ਕਬੀਲੇ ਲੇਤਿ ਲੰਘਾਏ॥ ੨੩॥

ਸਾਡੇ ਸੰਗੀ ਯੋਧੇ ਛੇਤੀ ਨਾਲ ਭੱਜ ਕੇ ਆਵੋ, ਘੋੜੇ ਤੇਜ਼ ਕਰਕੇ ਸੁਚੇਤ ਹੋ ਜਾਵੋ! ਦੁਸ਼ਮਣ ਵਿਚਦੀ ਘੋੜੇ ਭਜਾਈ ਜਾ ਰਹੇ ਹਨ। ਗੁਰੂ ਜੀ ਕਬੀਲੇ ਨੂੰ ਲੰਘਾ ਰਹੇ ਹਨ॥ ੨੩॥

ਰੋਕਹੁ ਜੇ ਲੇਨੋ ਹੈ ਬਾਜ। ਨਤੁ ਮਿਲ ਜੈ ਹੈ ਅਪਨ ਸਮਾਜ'।
ਏਵ ਪੁਕਾਰਤਿ ਮੂਰਖਮਾਨੀ। ਹਯ ਕੋ ਪ੍ਰੇਰਤਿ ਭਾ ਅਗੁਵਾਨੀ॥ ੨੪॥

ਉਨ੍ਹਾਂ ਨੂੰ ਰੋਕੋ ਜੇ ਬਾਜ਼ ਲੈਣਾ ਹੈ, ਨਹੀਂ ਤਾਂ ਇਹ ਆਪਣੇ ਸਾਥੀਆਂ ਨਾਲ ਜਾ ਮਿਲਣਗੇ।'' ਮੂਰਖ ਹੰਕਾਰੀ ਇਸ ਤਰ੍ਹਾਂ ਪੁਕਾਰ ਰਹੇ ਸਨ। ਘੋੜਿਆਂ ਨੂੰ ਹਿੱਕ ਕੇ ਅੱਗੇ ਕਰਨਾ ਚਾਹੁੰਦੇ ਸਨ॥ ੨੪॥

'ਜਾਨਿ ਨ ਦੇਊਂ ਦੁਬੇਲਾ ਤੋਹੀ। ਉਤਰਿ ਛੋਰ ਅਬਿ ਸੁਟਿਬੋ ਹੋਹੀ'।
ਤੀਖਨ ਤੋਮਰ ਹਾਥ ਉਭਾਰਾ। ਕਰਤਿ ਨੇਰ ਚਾਹਸਿ ਤਬਿ ਮਾਰਾ॥ ੨੫॥

ਤੁਹਾਨੂੰ ਦੋਹਾਂ ਨੂੰ ਹੁਣ ਜਾਣ ਨਹੀਂ ਦੇਵਾਂਗਾ, ਉਤਰ ਪਓ ਤੇ ਘੋੜੇ ਨੂੰ ਛੱਡ ਦੇਵੋ, ਨਹੀਂ ਤਾਂ ਬਰਛਾ ਮਾਰ ਕੇ ਹੇਠਾਂ ਸੁੱਟ ਲਵਾਂਗਾ। ਤਿੱਖੇ ਬਰਛੇ ਨੂੰ ਹੱਥ ਵਿਚ ਚੁਕਿਆ, ਨੇੜੇ ਜਾ ਕੇ ਮਾਰਨਾ ਚਾਹੁੰਦਾ ਸੀ॥ ੨੫॥

ਨਿਜਿ ਤੁਰੰਗ ਕੋ ਹਤਿ ਕਰ ਚਾਬਕ। ਸਿੰਘੇ ਕਹਜੋ 'ਪਿਖਹਿਂ ਕਿਯਾ ਬਾਬਕ !।
ਆਵਤਿ ਦੁਸ਼ਟ ਚਲਜੋ ਮਮ ਓਰਾ। ਮੇਰੋ ਅਹੈ ਦੁਬੇਲਾ ਘੋਰਾ॥ ੨੬॥

ਆਪਣੇ ਘੋੜੇ ਨੂੰ ਚਾਬਕ ਮਾਰ ਕੇ, ਸਿੰਘੇ ਨੇ ਕਿਹਾ, ''ਬਾਬਕ ਹੁਣ ਕੀ ਵੇਖਦਾ ਹੈਂ, ਦੁਸ਼ਟ ਮੇਰੇ ਵਲ ਚਲਿਆ ਆ ਰਿਹਾ ਹੈ, ਮੇਰੇ ਘੋੜੇ ਤੇ ਦੋ ਜਣੇ ਸਵਾਰ ਹਨ॥ ੨੬॥

ਤੁਪਕ ਤਾਪ ਤਿਹ ਧਰਿ ਕਰਿ ਧੀਰ। ਹਤਹੁ ਰਿਦਾ ਦ੍ਰਿਢ ਹ੍ਵੈ ਕਰਿ ਬੀਰ।
ਇਸ ਕੋ ਮਾਰਿ ਨਿਵਾਰਨਿ ਕਰੀਅਹਿ। ਅਪਰ ਨ ਅਪਨੇ ਨਿਕਟਿ ਨਿਹਰੀਅਹਿ' ॥੨੭॥

ਬੰਦੂਕ ਨੂੰ ਤਪਾ ਕੇ ਭਾਵ ਪਲੀਤਾ ਦਾਗ ਕੇ ਧੀਰਜ ਧਰ ਕੇ ਅਤੇ ਦਿਲ ਵਿਚ ਦ੍ਰਿੜ੍ਹ ਹੋ ਕੇ ਇਸ ਨੂੰ ਮਾਰ ਕੇ ਦੂਰ ਕਰੋ, ਹੋਰ ਸਾਡੇ ਪਾਸ ਕੋਈ ਵੀ ਦਿਖਾਈ ਨਹੀਂ ਦਿੰਦਾ ਹੈ"॥ ੨੭॥

**ਸੁਨਿ ਬਾਬਕ ਤਬਿ ਤਜਾਰ ਤੁਫੰਗ। ਲਖਯੋ ਚਲਤਿ ਹਯ ਖਰਕੇ ਸੰਗ।**
**ਘਨੇ ਤਿਮਰ ਤੇ ਦੀਖਹਿ ਥੋਰਾ। ਤਊ ਸ਼ਬਦ ਕੀ ਓਰ ਸੁ ਜੋਰਾ॥ ੨੮॥**

ਇਹ ਸੁਣ ਕੇ ਬਾਬਕ ਜਿਸ ਦੀ ਬੰਦੂਕ ਪਹਿਲਾਂ ਹੀ ਭਰੀ ਹੋਈ ਸੀ, ਉਸ ਨੇ ਚਲਦੇ ਘੋੜੇ ਦੇ ਨਾਲ ਜਾਣਿਆ ਕਿ ਵੈਰੀ ਕਿਥੇ ਕੁ ਜਾ ਰਿਹਾ ਸੀ। ਬਹੁਤ ਹਨੇਰਾ ਹੋਣ ਕਰਕੇ, ਬਹੁਤ ਥੋੜ੍ਹਾ ਦਿਸਦਾ ਸੀ। ਫਿਰ ਵੀ ਜਿਧਰੋਂ ਆਵਾਜ਼ ਆਈ ਓਧਰ ਧਿਆਨ ਕੀਤਾ॥ ੨੮॥

**ਹਯ ਕੁਦਾਇ ਕਰਿ ਨਿਕਟਿ ਪਹੂਚ। 'ਖਰੋ ਹੋਹੁ ਅਬਿ ਰਹੈਂ ਨ ਸੂਚਾ'।**
**ਸੁਨਿ, ਸਨਮੁਖ ਨੇਜਾ ਕਰ, ਆਯੋ। ਨਿਕਟਿ ਹੋਇ ਕਰਿ ਚਹਤਿ ਚਲਾਯੋ॥੨੯॥**

ਘੋੜੇ ਨੂੰ ਭਜਾ ਕੇ ਨੇੜੇ ਪਹੁੰਚਿਆ ਤੇ ਕਹਿਣ ਲੱਗਾ, "ਖੜੇ ਹੋ ਜਾ ਹੁਣ ਤੂੰ ਬਚ ਨਹੀਂ ਸਕਦਾ।" ਇਹ ਸੁਣ ਕੇ ਨੇਜ਼ਾ ਸਾਮਣੇ ਕਰਕੇ ਆਇਆ, ਨੇੜੇ ਪਹੁੰਚ ਕੇ ਚਲਾਉਣਾ ਚਾਹੁੰਦਾ ਸੀ॥ ੨੯॥

**ਤਬਿ ਬਾਬਕ ਨੇ ਡੰਭਿ ਪਲੀਤਾ। ਹਤਯੋ ਦੁਸ਼ਟ ਕੇ ਹੁਇ ਨਿਰਭੀਤਾ।**
**ਲਗੀ ਦੁਗੁਲਕਾਂ ਛੁਟਿ ਕਰਿ ਛਾਤੀ। ਹਯ ਤੇ ਉਛਰਯੋ ਧਰਾ ਪਪਾਤੀ॥ ੩੦॥**

ਤਦ ਬਾਬਕ ਨੇ ਪਲੀਤਾ ਦਾਗਿਆ ਤੇ ਨਿਰਭੈ ਹੋ ਕੇ ਦੁਸ਼ਟ ਨੂੰ ਮਾਰ ਦਿੱਤਾ। ਦੋ ਗੋਲੀਆਂ ਉਸ ਦੀ ਛਾਤੀ ਵਿਚ ਜਾ ਕੇ ਲੱਗੀਆਂ, ਘੋੜੇ ਤੋਂ ਉਛਲ ਕੇ ਜ਼ਮੀਨ ਤੇ ਡਿੱਗ ਪਿਆ॥ ੩੦॥

**ਮਨਹੁਂ ਮੰਤਗ ਸ਼ੇਰ ਨੈ ਮਾਰਾ। ਕਿਧੌਂ ਗਾਜ ਤੇ ਗਿਰਯੋ ਮੁਨਾਰਾ।**
**ਕੈ ਸਮੂਲ ਬ੍ਰਿਛ ਬਾਯੂ ਡਾਰਾ। ਬਹਯੋ ਰੁਧਰ ਘਾਯ ਸੁ ਭਭਕਾਰਾ॥ ੩੧॥**

ਮਾਨੋਂ ਸ਼ੇਰ ਨੇ ਹਾਥੀ ਨੂੰ ਮਾਰਿਆ ਹੋਵੇ ਜਾਂ ਬਿਜਲੀ ਡਿੱਗਣ ਨਾਲ ਮੁਨਾਰਾ ਡਿੱਗ ਪਿਆ ਹੋਵੇ ਜਾਂ ਹਵਾ ਨੇ ਬ੍ਰਿੱਛ ਨੂੰ ਜੜ੍ਹ ਤੋਂ ਹੀ ਪੁੱਟ ਦਿੱਤਾ ਹੋਵੇ ਤੇ ਭਕ-ਭਕ ਕਰਕੇ ਜ਼ਖਮ ਵਿਚੋਂ ਲਹੂ ਵਹਿਣ ਲੱਗ ਪਿਆ॥ ੩੧॥

**ਛੁਟਯੋ ਤੁਰੰਗ ਧਾਇ ਕਿਤ ਗਯੋ। 'ਹਾਇ ਹਾਇ' ਬੋਲਤਿ ਮ੍ਰਿਤੁ ਭਯੋ।**
**ਨ੍ਰਿਭੈ ਹੋਇ ਕਰਿ ਚਲੇ ਅਗਾਰੀ। ਦੂਰ ਰਹੀ ਸੈਨਾਂ ਰਿਪੁ ਭਾਰੀ॥ ੩੨॥**

ਘੋੜਾ ਛੁਟਕਾਰਾ ਪਾ ਕੇ ਕਿਸੇ ਪਾਸੇ ਵੱਲ ਭੱਜ ਗਿਆ, "ਹਾਇ ਹਾਇ" ਕਰਦਾ ਦੁਸ਼ਟ ਉਥੇ ਹੀ ਮਰ ਗਿਆ। ਫਿਰ ਅੱਗੇ ਨਿਰਭੈ ਹੋ ਕੇ ਚਲ ਪਏ। ਦੁਸ਼ਮਣ ਦੀ ਸੈਨਾਂ ਬਹੁਤ ਦੂਰ ਰਹਿ ਗਈ॥ ੩੨॥

**ਸਤਿਗੁਰ ਕੋ ਇਤਿ ਹੀ ਦਿਸ਼ ਧ੍ਯਾਨ। ਸੁਨੀ ਅਵਾਜ਼ ਤੁਪਕ ਕੀ ਕਾਨ।**
**ਨਿਜ ਸੁਭਟਨਿ ਸੋਂ ਗਿਰਾ ਉਚਾਰੀ। 'ਲਿਹੁ ਸੁਧ ਤੂਰਨ ਹੋਇ ਅਗਾਰੀ॥ ੩੩॥**

ਸਤਿਗੁਰੂ ਜੀ ਦਾ ਇਸ ਪਾਸੇ ਵਲ ਹੀ ਧਿਆਨ ਲੱਗਾ ਹੋਇਆ ਸੀ, ਉਨ੍ਹਾਂ ਵੀ ਗੋਲੀ ਚੱਲਣ ਦੀ ਆਵਾਜ਼ ਸੁਣੀ ਤੇ ਆਪਣੇ ਯੋਧਿਆਂ ਨੂੰ ਕਹਿਣ ਲੱਗੇ, "ਅੱਗੇ ਹੋ ਕੇ ਤੁਰਤ ਖਬਰ ਲਵੋ॥ ੩੩॥

**ਦੋਨਹੁਂ ਬੀਰ ਨਹੀਂ ਘਿਰਿ ਜਾਇਂ। ਤੁਰਕ ਫਿਰਤਿ ਇਤ ਉਤ ਸਮੁਦਾਇ'।**
**ਪੈਂਦੇਖਾਨ ਹੁਕਮ ਸੁਨਿ ਚਲਯੋ। ਸੂਰਨ ਕੋ ਗਨ ਤੂਰਨ ਮਿਲਯੋ॥ ੩੪॥**

ਉਹ ਦੋਵੇਂ ਯੋਧੇ ਕਿਤੇ ਘਿਰ ਨਾ ਜਾਣ, ਤੁਰਕ ਏਧਰ ਓਧਰ ਇਕੱਠੇ ਹੋ ਕੇ ਫਿਰ ਰਹੇ ਹਨ।" ਪੈਂਦੇ ਖਾਂ ਗੁਰੂ ਜੀ ਦਾ ਹੁਕਮ ਸੁਣ ਕੇ ਚਲ ਪਿਆ। ਤੁਰਤ ਹੀ ਬਹੁਤ ਸੂਰਮੇ ਇਕੱਠੇ ਹੋ ਗਏ॥ ੩੪॥

ਤੁਪਕ ਤਜਾਰ ਕਰਿ ਭੇ ਸਮੁਹਾਈ। ਤੁੰਦਿ ਤੁਰੰਗਲਿ ਚਲੇ ਧਵਾਈ।
ਜਹਿਂ ਲਗ ਦੋਨਹੁਂ ਮਿਲੇ ਨ ਬੀਰ। ਤਹਿਂ ਲਗ ਜਾਹਿਂ ਚੀਰ ਅਰਿ ਭੀਰ॥੩੫॥

ਬੰਦੂਕਾਂ ਤਿਆਰ ਕਰ ਕੇ ਇਕੱਠੇ ਹੋ ਗਏ ਤੇ ਹੌਲੀ-ਹੌਲੀ ਘੋੜਿਆਂ ਨੂੰ ਭਜਾਉਂਦੇ ਹੋਏ ਚਲ ਪਏ। ਜਦ ਤਕ ਉਹ ਦੋਵੇਂ ਸੂਰਮੇ ਨਹੀਂ ਮਿਲਦੇ ਹਨ, ਤਦ ਤਕ ਭੀੜ ਨੂੰ ਚੀਰਦੇ ਹੋਏ ਚਲੇ ਜਾਵਾਂਗੇ॥ ੩੫॥

ਇਮ ਗੁਰ ਕੋ ਦਲ ਜਬਿ ਉਮਡਾਯੋ। ਤਬਿ ਲਗ ਸਿੰਘਾ ਬਾਬਕ ਆਯੋ।
ਸਰਬ ਹਕੀਕਤ ਭਈ ਸੁਨਾਈ। 'ਸਾਧ ਸਾਧ' ਸੁਨਿ ਗੁਰੂ ਅਲਾਈ॥ ੩੬॥

ਇੰਝ ਗੁਰੂ ਜੀ ਦਾ ਦਲ ਜਦ ਚਲ ਪਿਆ ਤਦ ਤਕ ਸਿੰਘਾ ਤੇ ਬਾਬਕ ਵੀ ਆ ਗਏ। ਉਨ੍ਹਾਂ ਆ ਕੇ ਸਾਰੀ ਹਕੀਕਤ ਸੁਣਾਈ। ਉਨ੍ਹਾਂ ਦੀ ਗੱਲ ਸੁਣ ਕੇ ਗੁਰੂ ਜੀ ਬੋਲੇ, "ਸ਼ਾਬਾਸ਼! ਸ਼ਾਬਾਸ਼"॥ ੩੬॥

ਭਏ ਨਿਹਾਲ ਅਨੰਦ ਸਮੁਦਾਈ।ਹਲਤਿ ਪਲਤਿ ਮਹਿਂ ਰਹੇ ਸਹਾਈ।
ਤਬਿ ਲੌ ਪਹਿਰ ਰਾਤਿ ਰਹਿ ਗਈ। ਮਚਹਿ ਜੰਗ ਗੁਰ ਉਰ ਲਖਿ ਲਈ॥੩੭॥

ਸਾਰੇ ਹੀ ਅਨੰਦਿਤ ਹੋ ਕੇ ਨਿਹਾਲ ਹੋ ਗਏ, ਲੋਕ ਪਰਲੋਕ ਵਿਚ ਸਹਾਇਕ ਹੋ ਗਏ। ਤਦ ਤਕ ਕੇਵਲ ਪਹਿਰ ਰਾਤ ਰਹਿ ਗਈ ਸੀ। ਜੰਗ ਮਚੇਗੀ, ਗੁਰੂ ਜੀ ਨੇ ਹਿਰਦੇ ਵਿਚ ਸਮਝ ਲਿਆ॥ ੩੭॥

ਯਾਂਤੇ ਸਭਿ ਪਰਵਾਰ ਸਿਧਾਰੈ। ਰਹਿਂ ਨਰ ਨਿਕਟਿ ਜਿ ਸ਼ਸਤ੍ਰਨਿ ਧਾਰੈਂ।
ਇਮ ਬਿਚਾਰਿ ਗੁਰਬਾਕ ਉਚਾਰਾ। 'ਗੋਇੰਦਵਾਲ ਚਲਨਿ ਨਿਰਧਾਰਾ॥ ੩੮॥

ਇਸ ਕਰਕੇ ਸਾਰੇ ਪਰਿਵਾਰ ਨੂੰ ਭੇਜ ਦੇਈਏ ਤੇ ਸ਼ਸਤਰਧਾਰੀ ਸੂਰਮੇ ਇਨ੍ਹਾਂ ਦੇ ਪਾਸ ਰਹਿਣ। ਇਸ ਤਰ੍ਹਾਂ ਵਿਚਾਰ ਕੇ ਗੁਰੂ ਜੀ ਨੇ ਬਚਨ ਕੀਤਾ, "ਅਸੀਂ ਗੋਇੰਦਵਾਲ ਜਾਣ ਦਾ ਨਿਸ਼ਚਾ ਕੀਤਾ ਹੈ॥ ੩੮॥

ਹੋਤਿ ਪ੍ਰਾਤਿ ਲਗ ਚਲਹੁ ਝਬਾਲ। ਸਪਤ ਕੋਸ ਪਰ ਗ੍ਰਾਮ ਬਿਸਾਲ।
ਲਾਵਾ ਫੇਰਨ ਕੋ ਦਿਨ ਆਜੂ। ਉਤਰਿ ਕਰਹੁ ਸਭਿ ਬਜਾਹ ਸਮਾਜੂ॥ ੩੯॥

ਸਵੇਰ ਹੁੰਦਿਆਂ ਤਕ ਝਬਾਲ ਚਲੇ ਜਾਵੋ, ਏਥੋਂ ਸੱਤਾਂ ਕੋਹਾਂ ਤੇ ਇਕ ਵੱਡਾ ਪਿੰਡ ਹੈ। ਲਾਵਾਂ ਫੇਰੇ ਕਰਨ ਦਾ ਦਿਨ ਅੱਜ ਹੈ, ਓਥੇ ਉਤਰ ਕੇ ਵਿਆਹ ਦੀ ਤਿਆਰੀ ਕਰੋ॥ ੩੯॥

ਸਰਪੀ ਸਿਤਾ ਆਦਿ ਵਥੁ ਸਾਰੀ। ਕਰਿ ਖਰੀਦ ਰਚੀਯਹਿ ਸਭਿ ਤਜਾਰੀ।
ਅਪਰ ਨ ਚਿੰਤਾ ਚਿਤ ਮਹਿਂ ਕਰੋ। ਹੋਨਿਹਾਰ ਇਮ ਹੀ ਉਰ ਧਰੋ॥ ੪੦॥

ਘਿਉ ਖੰਡ ਆਦਿ ਸਾਰੀਆਂ ਵਸਤਾਂ ਖਰੀਦ ਕੇ ਵਿਆਹ ਦੀ ਸਾਰੀ ਤਿਆਰੀ ਕਰੋ। ਚਿੱਤ ਵਿਚ ਹੋਰ ਕੋਈ ਚਿੰਤਾ ਨਾ ਕਰੋ, ਇਸ ਤਰ੍ਹਾਂ ਹੀ ਹੋਣਾ ਸੀ, ਇੰਝ ਹੀ ਦਿਲ ਵਿਚ ਧਾਰਨ ਕਰੋ॥ ੪੦॥

ਹਮ ਭੀ ਪਹੁਚਹਿਂ ਗੇ ਤਿਸ ਕਾਲਾ। ਫੇਰੇ ਫੇਰਹਿਂ ਗ੍ਰਾਮ ਝਬਾਲਾ"।
ਸਭਿ ਕੁਟੰਬ ਇਤ ਭੋਜਨ ਕਰਜੋ। ਪੁਨ ਕੌਲਾਂ ਕੇ ਸੰਗ ਉਚਰਜੋ॥ ੪੧॥

ਅਸੀਂ ਵੀ ਉਸ ਸਮੇਂ ਓਥੇ ਪਹੁੰਚ ਜਾਵਾਂਗੇ ਅਤੇ ਝਬਾਲ ਪਿੰਡ ਵਿਚ ਹੀ ਫੇਰੇ ਕਰਾਂਗੇ। ਸਾਰਾ ਪਰਿਵਾਰ ਏਥੇ ਭੋਜਨ ਕਰੋ।" ਫਿਰ ਬੀਬੀ ਕੌਲਾਂ ਨੂੰ ਕਹਿਣ ਲੱਗੇ॥ ੪੧॥

'ਪੁਰਿ ਕਰਤਾਰ ਬਸਹੁ ਅਬਿ ਜਾਇ। ਜਬਿ ਲਗ ਹਮ ਨ ਮਿਲਹਿਂ ਢਿਗ ਆਇ।
ਈਹਾਂ ਸੰਗ ਨ ਬਨਹਿਂ ਬਿਚਾਰ। ਪਰਹਿ ਜੁੱਧ ਜੋਧਾ ਬਰਿਆਰਿ'॥ ੪੨॥

''ਹੁਣ ਤੁਸੀਂ ਕਰਤਾਰਪੁਰ ਨਗਰੀ ਵਿਚ ਜਾ ਕੇ ਰਹੋ, ਜਦ ਤਕ ਅਸੀਂ ਤੁਹਾਨੂੰ ਆ ਕੇ ਨਾ ਮਿਲੀਏ ਤਦ ਤਕ ਓਥੇ ਰਹੋ। ਏਥੇ ਨਾਲ ਰਹਿਣ ਦਾ ਵਿਚਾਰ ਯੋਗ ਨਹੀਂ ਹੈ, ਕਿਉਂਕਿ ਬਹੁਤ ਬਲਵਾਨ ਯੋਧਿਆਂ ਵਿਚ ਯੁੱਧ ਹੋਵੇਗਾ'' ॥ ੪੨ ॥

'ਮਿਲਹੁ ਸ਼ੀਘ੍ਰ' ਕਹਿ ਬੰਦਨ ਧਾਰੀ। ਕਛੁ ਨਰ ਲੇ ਕਰਿ ਪੰਥ ਪਧਾਰੀ।
ਜਾਇ ਪ੍ਰਵੇਸ਼ੀ ਪੁਰਿ ਕਰਤਾਰਿ। ਗੁਰ ਚਿੰਤਾ ਰਿਦੇ ਮਝਾਰ॥ ੪੩ ॥

''ਛੇਤੀ ਮਿਲਿਓ'' ਕਹਿ ਕੇ ਬੀਬੀ ਕੌਲਾਂ ਨੇ ਬੰਦਨਾ ਕੀਤੀ, ਤੇ ਕੁਝ ਮਨੁੱਖਾਂ ਨੂੰ ਨਾਲ ਲੈ ਕੇ ਕਰਤਾਰਪੁਰ ਨੂੰ ਚਲੇ ਗਈ। ਕਰਤਾਰਪੁਰ ਨਗਰ ਵਿਚ ਜਾ ਕੇ ਦਾਖਲ ਹੋ ਗਈ, ਪਰ ਹਿਰਦੇ ਵਿਚ ਗੁਰੂ ਜੀ ਬਾਰੇ ਚਿੰਤਾ ਸੀ॥ ੪੩ ॥

ਇਤ ਦਮੋਦਰੀ ਆਦਿ ਕੁਟੰਬ। ਪਰੇ ਪੰਥ ਚਲਿ ਤਜਾਗ ਬਿਲੰਦ।
ਦੁਖਤਿ ਬਿਸਾਲ ਸਚਿੰਤਾ ਤ੍ਰਾਸ। ਪਿਖਿ ਕੁਸੂਤ ਲੇ ਦੀਰਘ ਸ੍ਵਾਸ॥ ੪੪ ॥

ਇਸ ਤਰ੍ਹਾਂ ਮਾਤਾ ਦਮੋਦਰੀ ਜੀ ਸਾਰੇ ਪਰਿਵਾਰ ਨੂੰ ਲੈ ਕੇ ਝਬਾਲ ਪਿੰਡ ਦੇ ਰਾਹੇ ਪੈ ਗਏ। ਵਿਸ਼ਾਲ ਦੁਖ, ਚਿੰਤਾ ਅਤੇ ਡਰ ਸੀ, ਵੇਖ ਵੇਖ ਕੇ ਲੰਮੇ ਲੰਮੇ ਸਾਹ ਲੈ ਰਹੀ ਸੀ॥ ੪੪ ॥

ਏਕ ਜਾਮ ਮਹਿਂ ਪਹੁਚੇ ਜਾਈ। ਤਬਿ ਲੌ ਉਦੇ ਭਯੋ ਦਿਨਰਾਈ।
ਤਿਨ ਪੀਛੇ ਗੁਰ ਗਿਰਾ ਉਚਾਰੀ। 'ਗਮਨਹੁਂ ਸਿੱਖ ਬਰਾਤ ਅਗਾਰੀ॥ ੪੫ ॥

ਇਕ ਪਹਿਰ ਵਿਚ ਓਥੇ ਜਾ ਪਹੁੰਚੇ, ਤਦ ਤਕ ਸੂਰਜ ਵੀ ਚੜ੍ਹ ਪਿਆ। ਉਨ੍ਹਾਂ ਦੇ ਪਿਛੋਂ ਗੁਰੂ ਜੀ ਨੇ ਬਚਨ ਕੀਤੇ, ''ਕੁਝ ਸਿੱਖ ਬਰਾਤ ਨੂੰ ਅਗਾਊਂ ਲੈਣ ਵਾਸਤੇ ਜਾਵੋ॥ ੪੫ ॥

ਇਤ ਆਵਤਿ ਕੋ ਦੇਹੁ ਹਟਾਇ। ਗ੍ਰਾਮ ਝਬਾਲ ਤਿਨਹੁਂ ਲੇ ਜਾਇ'।
ਸੁਨਤਿ ਗਯੋ ਸਿਖ ਹਯ ਕੋ ਪ੍ਰੇਰਾ। ਜਿਤਿ ਬਰਾਤ ਕੋ ਆਵਨ ਹੇਰਾ॥ ੪੬ ॥

ਏਧਰ ਆਉਂਦਿਆਂ ਨੂੰ ਪਿੱਛੇ ਮੋੜ ਦੇਵੋ ਤੇ ਉਨ੍ਹਾਂ ਨੂੰ ਝਬਾਲ ਪਿੰਡ ਵਿਚ ਲੈ ਜਾਵੋ।'' ਇਹ ਸੁਣ ਕੇ ਕੁਝ ਸਿੱਖ ਘੋੜੇ ਭਜਾ ਕੇ ਚਲੇ ਗਏ, ਜਿਸ ਪਾਸੇ ਤੋਂ ਬਰਾਤ ਨੇ ਆਉਣਾ ਸੀ॥ ੪੬ ॥

ਇਮਿ ਕਰਿ ਸਤਿਗੁਰ ਭਏ ਨਿਸੰਗ। ਉਠੀ ਚੌਂਪ ਚਿਤ ਕਰਿਬੇ ਜੰਗ।
ਸਰਬ ਸੂਰ ਠਾਂਢੇ ਸਵਧਾਨਾ। ਚਾਹਤਿ ਤੁਰਕਨ ਕੇ ਹਨਿ ਪ੍ਰਾਨਾ॥ ੪੭ ॥

ਇਸ ਤਰ੍ਹਾਂ ਕਰਕੇ ਸਤਿਗੁਰੂ ਜੀ ਬੇਫਿਕਰ ਹੋ ਗਏ ਤੇ ਜੰਗ ਕਰਨ ਦਾ ਚਿੱਤ ਚਾਅ ਸ਼ੌਕ ਪੈਦਾ ਹੋਇਆ। ਸਾਰੇ ਸੂਰਮਿਆਂ ਨੂੰ ਸਾਵਧਾਨ ਕਰ ਦਿੱਤਾ, ਉਹ ਤੁਰਕਾਂ ਦੇ ਪ੍ਰਾਨ ਲੈਣੇ ਚਾਹੁੰਦੇ ਸਨ॥ ੪੭ ॥

*ਛੇਵੀਂ ਰਾਸ ਦਾ ਅੱਠਵਾਂ ਅਧਿਆਏ ਸਮਾਪਤ ਹੋਇਆ॥ ੮ ॥*



# ਅਧਿਆਇ ਨੌਂਵਾਂ

## ਲੋਹਗੜ੍ਹ ਯੁੱਧ

ਦੋਹਰਾ- ਜਿਤਿ ਕਿਤਿ ਕਰਿ ਪਰਵਾਰ ਨਿਜ ਉਚਿਤ ਜੰਗ ਕੇ ਹੋਇ।
ਭਏ ਨਿਸੰਸੈ ਲਰਨ ਕੋ ਰਿਸੇ ਬੀਰ ਸਭਿ ਕੋਇ॥ ੧॥

ਪਰਿਵਾਰ ਨੂੰ ਜਿਥੇ ਕਿਥੇ ਭੇਜ ਕੇ ਆਪ ਜੰਗ ਵਾਸਤੇ ਤਿਆਰ ਹੋ ਗਏ। ਲੜਾਈ ਕਰਨ ਵਾਸਤੇ ਹੁਣ ਸ਼ੰਕਾ-ਰਹਿਤ ਹੋ ਗਏ, ਸਾਰੇ ਸੂਰਮੇ ਕ੍ਰੋਧ ਨਾਲ ਭਰ ਗਏ॥ ੧॥

ਰਸਾਵਲ ਛੰਦ- ਉਦੈ ਚੰਦ ਹੋਵਾ। ਗੁਰੂ ਗੈਨ ਜੋਵਾ।
ਕਛੂ ਭਾ ਪ੍ਰਕਾਸ਼ਾ। ਦਿਖਯੋ ਆਸ ਪਾਸਾ॥ ੨॥

ਗੁਰੂ ਜੀ ਨੇ ਜਦ ਆਕਾਸ਼ ਵੱਲ ਵੇਖਿਆ ਤਾਂ ਚੰਦ ਚੜ੍ਹ ਪਿਆ। ਕੁਝ ਪ੍ਰਕਾਸ਼ ਹੋ ਗਿਆ, ਆਸੇ-ਪਾਸੇ ਸਾਰੇ ਵੇਖਿਆ॥ ੨॥

ਨਿਦੇਸੰ ਬਖਾਨੀ। 'ਜਿਤ ਸੂਰ ਮਾਨੀ। ਲਰੋ ਜਾਇ ਆਗੇ। ਮਹਾਂ ਕ੍ਰੋਧ ਪਾਗੇ' ॥੩॥

ਨਿਰਦੇਸ਼ ਕੀਤਾ, "ਜਿੰਨੇ ਵੀ ਬਹਾਦੁਰ ਸੂਰਮੇ ਹਨ, ਮਹਾਨ ਕ੍ਰੋਧ ਧਾਰਨ ਕਰਕੇ ਅੱਗੇ ਹੋ ਕੇ ਲੜੋ" ॥ ੩॥

ਗੁਰੂ ਕੇ ਪ੍ਰਚਾਰੇ। ਚਲੇ ਬੀਰ ਭਾਰੇ। ਅਹੈ ਨਾਮ ਭਾਨੂ। ਚਮੂੰ ਨਾਥ ਜਾਨੂ॥੪॥

ਗੁਰੂ ਜੀ ਦੇ ਪ੍ਰਚਾਰੇ ਹੋਏ, ਸਾਰੇ ਵੱਡੇ ਬਹਾਦੁਰ ਸੂਰਮੇ ਚਲ ਪਏ। ਜਿਸਦਾ ਨਾਂ ਭਾਨੂੰ ਹੈ, ਉਸ ਨੂੰ ਗੁਰੂ ਸੈਨਾ ਦਾ ਸੈਨਾਪਤੀ ਜਾਣੋ॥ ੪॥

ਲਈ ਸੈਨ ਸੰਗਾ। ਧਵਾਏ ਤੁਰੰਗਾ। ਤੁਫੰਗੈਂ ਸੰਭਾਰੀ। ਸੁਧੌਂਸਾ ਧੁਕਾਰੀ॥ ੫॥

ਸੈਨਾਂ ਨੂੰ ਨਾਲ ਲਿਆ, ਘੋੜਿਆਂ ਨੂੰ ਦੌੜਾਇਆ, ਬੰਦੂਕਾਂ ਨੂੰ ਸੰਭਾਲਿਆ ਤੇ ਧੌਂਸੈ ਦੇ ਡੱਗੇ ਲਾ ਕੇ ਧੁੰਨਕਾਰ ਪੈਦਾ ਕੀਤੀ॥ ੫॥

ਬਜੀ ਬੰਬ ਦੀਹਾ। ਸੁਨੀ ਦੂਰ ਜੀਹਾ। ਪਹੂੰਚੇ ਅਗਾਰੀ। ਰਿਸੇ ਸੂਰ ਭਾਰੀ॥੬॥

ਭਾਰੀ ਡੰਕਾ ਵੱਜਿਆ, ਜਿਸ ਦੀ ਆਵਾਜ਼ ਦੂਰ-ਦੂਰ ਤਕ ਸੁਣਾਈ ਦਿੱਤੀ। ਸੂਰਮੇ ਕ੍ਰੋਧ ਨਾਲ ਭਰ ਕੇ ਅੱਗੇ ਚਲੇ ਗਏ॥ ੬॥

ਤੁਫੰਗੈਂ ਚਲਾਈ। ਸੁ ਨਾਦੰ ਉਠਾਈ। ਮੁਖੰ 'ਮਾਰ ਮਾਰਾ'। ਕਰੀ ਏਕ ਬਾਰਾ॥੭॥

ਬੰਦੂਕਾਂ ਚੱਲੀਆਂ, ਜਿਨ੍ਹਾਂ ਨੇ ਭਾਰੀ ਆਵਾਜ਼ ਪੈਦਾ ਕੀਤੀ। ਸਾਰੇ ਮੁੱਖ ਤੋਂ ਇਕੋ ਵਾਰ ਕਹਿ ਦਿੰਦੇ ਸਨ, "ਮਾਰ ਲਵੋ! ਮਾਰ ਲਵੋ!!" ॥ ੭॥

ਸੁਨਯੋ ਸ਼ਾਹ ਸੈਨਾ। ਜੁ ਹੈ ਬੀਚ ਐਨਾ। ਸੁ ਮੰਚੇ ਡਸਾਏ। ਪਰੇ ਨੀਂਦ ਪਾਏ॥੮॥

ਬਾਦਸ਼ਾਹ ਦੀ ਫੌਜ ਨੇ ਸੁਣਿਆ, ਜੋ ਘਰਾਂ ਦੇ ਵਿਚ ਵੜੀ ਹੋਈ ਸੀ, ਉਨ੍ਹਾਂ ਮੰਜੇ ਡੁਹਾਏ ਹੋਏ ਸਨ ਤੇ ਲੰਮੇ ਪਏ ਸੁੱਤੇ ਹੋਏ ਸਨ॥ ੮॥

**ਸੁਨੇ ਤੇ ਨਗਾਰਾ। ਉਠੇ ਕੋਪ ਧਾਰਾ। 'ਗੁਰੂ ਨਾ ਪਲਾਯੋ। ਅਬੈ ਕੋਪ ਆਯੋ ॥੯॥**

ਜਦ ਨਗਾਰੇ ਦੀ ਆਵਾਜ਼ ਸੁਣੀ ਤਾਂ ਕ੍ਰੋਧ ਧਾਰ ਕੇ ਉਠੇ, ਕਹਿਣ ਲੱਗੇ, "ਗੁਰੂ ਜੀ ਤਾਂ ਭੱਜੇ ਨਹੀਂ, ਹੁਣ ਸਾਡੇ ਉਤੇ ਕ੍ਰੋਧ ਧਾਰ ਕੇ ਆਏ ਹਨ॥ ੯॥

**ਕਰੋ ਬੇਗ ਤਜਾਰੀ'। ਚਢੇ ਬੀਰ ਭਾਰੀ। ਪੁਰੀ ਛੋਰਿ ਚਾਲੇ। ਧਰੇ ਤੇਗ਼ ਢਾਲੇ ॥੧੦॥**

ਛੇਤੀ ਨਾਲ ਤਿਆਰੀ ਕਰੋ।" ਭਾਰੀ ਸੂਰਮਿਆਂ ਨੇ ਚੜ੍ਹਾਈ ਕਰ ਦਿੱਤੀ, ਨਗਰ ਨੂੰ ਛੱਡ ਕੇ ਚੱਲ ਪਏ। ਤਲਵਾਰਾਂ ਤੇ ਢਾਲਾਂ ਧਾਰਨ ਕਰ ਲਈਆਂ॥ ੧੦॥

**ਸੁ ਆਏ ਅਗਾਏ। ਜਹਾਂ ਨਾਦ ਪਾਏ। ਚਢੇ ਚੰਦ ਛੋਟਾ। ਅੰਧੇਰੰ ਨ ਮੋਟਾ ॥੧੧॥**

ਜਿਥੋਂ ਨਗਾਰੇ ਦੀ ਆਵਾਜ਼ ਸੁਣੀ ਸੀ, ਓਥੇ ਆ ਗਏ। ਛੋਟਾ ਜੇਹਾ ਚੰਦ ਚੜ੍ਹਿਆ ਸੀ, ਜਿਸ ਕਾਰਨ ਹਨੇਰਾ ਏਨਾ ਗਹਿਰਾ ਨਹੀਂ ਸੀ॥ ੧੧॥

**ਕਿਤੀ ਦੂਰ ਹੇਰੇ। ਭਏ ਖਾਨ ਨੇਰੇ। ਕੜਾ ਕਾੜ ਗੋਰੀ। ਇਕੰ ਬਾਰ ਛੋਰੀ ॥੧੨॥**

ਜਿਹੜੇ ਦੂਰ ਵੇਖੇ ਸਨ, ਉਹ ਖਾਨ ਹੁਣ ਨੇੜੇ ਆ ਗਏ। ਕਾੜ-ਕਾੜ ਗੋਲੀਆਂ ਚਲ ਰਹੀਆਂ ਸਨ, ਇਕੋ ਵਾਰ ਹੀ ਸਾਰੀਆਂ ਚਲਾ ਦਿੰਦੇ ਸਨ॥ ੧੨॥

**ਲਗੀ ਸ਼ਤ੍ਰੂ ਅੰਗਾ। ਸੰਭਾਰੀ ਤੁਫੰਗਾ। ਦੁਹੂੰ ਓਰ ਚਾਲੀ। ਉਠੀ ਜਾਗ ਜ੍ਵਾਲੀ ॥੧੩॥**

ਜਦ ਗੋਲੀਆਂ ਵੈਰੀਆਂ ਦੇ ਸਰੀਰ ਨੂੰ ਜਾ ਕੇ ਵੱਜੀਆਂ ਤਾਂ ਉਨ੍ਹਾਂ ਵੀ ਬੰਦੂਕਾਂ ਸੰਭਾਲ ਲਈਆਂ। ਫਿਰ ਦੋਹਾਂ ਪਾਸਿਆਂ ਤੋਂ ਗੋਲੀਆਂ ਚਲਦੀਆਂ ਸਨ, ਜਿਵੇਂ ਅਗਨੀ ਭੜਕ ਉੱਠੀ ਸੀ॥ ੧੩॥

**ਕੜਾ ਕਾੜ ਮਾਚੇ। ਲਗੇ ਲੋਹ ਆਂਚੇ। ਫੁਟੇ ਅੰਗ ਜੋਧਾ। ਗਿਰੇ ਹੀਨ ਬੋਧਾ ॥੧੪॥**

ਕਾੜ-ਕਾੜ ਮੱਚੀ ਹੋਈ ਸੀ, ਲੋਹਾ ਗਰਮ ਹੋਇਆ ਸੀ। ਜੋਧਿਆਂ ਦੇ ਅੰਗ ਫੁੱਟ ਰਹੇ ਸਨ ਤੇ ਬੇਸੁੱਧ ਹੋ ਕੇ ਡਿੱਗ ਰਹੇ ਸਨ॥ ੧੪॥

**ਲਗੇ ਘਾਉ ਘੂਮੇ। ਲਿਟੇ ਬ੍ਰਿੰਦ ਭੂ ਮੇ। ਗਿਰਜੋ ਸ਼੍ਰੋਣ ਚਾਲਾ। ਤੁਰੰਗਾਨਿ ਡਾਲਾ ॥੧੫॥**

ਜਦ ਜ਼ਖਮ ਲਗਦਾ ਸੀ ਤਾਂ ਧਰਤੀ ਤੇ ਡਿੱਗ ਕੇ ਲੇਟ ਕੇ ਚੱਕਰ ਖਾਂਦੇ ਸਨ। ਡਿਗਦਿਆਂ ਹੀ ਖ਼ੂਨ ਵਹਿਣ ਲੱਗਦਾ ਸੀ, ਘੋੜੇ ਵੀ ਮਰ ਕੇ ਡਿੱਗ ਰਹੇ ਸਨ॥ ੧੫॥

**ਜਥਾ ਧਾਇ ਆਏ। ਤਥਾ ਘਾਵ ਘਾਏ। ਰਹੇ ਠਾਂਢਿ ਫੇਰਾ। ਗੁਰੂ ਜੋਰ ਹੇਰਾ ॥੧੬॥**

ਜਿਵੇਂ ਧਾ ਕੇ ਆਉਂਦੇ ਸਨ, ਉਸ ਤਰ੍ਹਾਂ ਹੀ ਜ਼ਖ਼ਮੀ ਕੀਤੇ। ਫਿਰ ਖੜੇ ਰਹੇ ਤੇ ਗੁਰੂ ਜੀ ਦੇ ਜ਼ੋਰ ਨੂੰ ਵੇਖਿਆ॥ ੧੬॥

**ਨਹੀਂ ਪਾਇ ਘਾਲੇ। ਅਗਾਰੀ ਨ ਚਾਲੇ। ਮੁਖੰ ਤੋਰਿ ਗੇਰਾ। ਥਿਰੇ ਤਾਂਹਿ ਬੇਰਾ ॥੧੭॥**

ਗੁਰੂ ਜੀ ਨੇ ਤੁਰਕਾਂ ਨੂੰ ਪੈਰ ਨਾ ਪੁੱਟਣ ਦਿੱਤੇ, ਅੱਗੇ ਨਾ ਚੱਲ ਸਕੇ। ਮੂੰਹ ਭੰਨ ਭੰਨ ਕੇ ਡੇਗੇ। ਓਥੇ ਹੀ ਖੜੇ ਹੋ ਗਏ॥ ੧੭॥

**ਮਚਜੋ ਜੰਗ ਭੀਮੰ। ਤਜੇ ਨਾਂਹਿ ਸੀਮੰ। ਬਡੀ ਮਾਰ ਹੋਈ। ਮਲੇਛੀ ਖਰੋਈ ॥੧੮॥**

ਵੱਡਾ ਜੰਗ ਮੱਚਿਆ, ਹੱਦ ਛੱਡ ਨਹੀਂ ਸੀ ਰਹੇ। ਖੜੀ ਹੋਈ ਮਲੇਛੀ ਸੈਨਾਂ ਨੂੰ ਵੱਡੀ ਮਾਰ ਪਈ॥ ੧੮॥

**ਤੁਰੰਗੰ ਧਵਾਏ। ਤੁਫੰਗੰ ਚਲਾਏ। ਨਿਜੰਗੰ ਬਚਾਏ। ਇਤੈ ਊਤ ਜਾਏ ॥ ੧੯॥**

ਘੋੜਿਆਂ ਨੂੰ ਭਜਾਇਆ, ਬੰਦੂਕਾਂ ਚਲਾਈਆਂ, ਏਧਰ ਓਧਰ ਜਾ ਕੇ ਆਪਣੇ ਅੰਗਾਂ ਨੂੰ ਜ਼ਖਮੀ ਹੋਣ ਤੋਂ ਬਚਾਉਂਦੇ ਸਨ॥ ੧੯॥

**ਗੁਰੂ ਕੇਰ ਸੂਰੇ। ਤਬੈ ਕ੍ਰੋਧ ਪੂਰੇ। ਅਗਾਰੀ ਸੁ ਚਾਲੇ। ਤੁਫੰਗੈਂ ਸੰਭਾਲੇ॥੨੦॥**

ਗੁਰੂ ਜੀ ਦੇ ਸੂਰਮੇ ਫਿਰ ਪੂਰਨ ਕ੍ਰੋਧ ਵਿਚ ਆ ਗਏ ਤੇ ਅੱਗੇ ਚਲ ਪਏ। ਬੰਦੂਕਾਂ ਨੂੰ ਸੰਭਾਲਿਆ॥ ੨੦॥

ਦੋਹਰਾ- **ਝਟਪਟ ਭਟ ਲਟ ਪਟ ਲਿਟੇ ਸਟ ਪਟ ਭੇ ਭਟ ਜੁੱਟ।**
**ਅਟਕ ਅਟਕ ਕਟਿ ਕਟਿ ਮਿਟੈਂ ਚਟਪਟ ਕੱਟਾ ਕੁੱਟ॥੨੧॥**

ਗੋਲੀਆਂ ਖਾ ਕੇ ਛੇਤੀ-ਛੇਤੀ ਸੂਰਮੇ ਇਕ ਦੂਸਰੇ ਦੇ ਹੇਠਾਂ ਲੇਟ ਗਏ। ਜਿਹੜੇ ਸੂਰਮੇ ਅੱਗੋਂ ਆ ਜੁਟੇ, ਉਹ ਸਟਪਟਾ ਗਏ, ਅੜ ਅੜ ਕੇ ਤਲਵਾਰਾਂ ਨਾਲ ਕੱਟ ਕੇ ਮਰੇ, ਐਸੀ ਫੁਰਤੀ ਦੀ ਤਲਵਾਰ ਦੀ ਮਾਰ ਪਈ॥ ੨੧॥

*ਪਾਧੜੀ ਛੰਦ-* **ਜਬਿ ਮਚਜੋ ਜੰਗ ਦਾਰੁਨ ਮਹਾਂਨ। ਪਿਖਿ ਮੁਗ਼ਲਸਖਾਂ ਤਬਿ ਲੀਨਿ ਜਾਨਿ।**
**'ਬਹੁ ਲਰੈ ਜੁੱਧ, ਗੁਰ ਨਹਿਂ ਪਲਾਇ'। ਨਿਜ ਮੁਖੀ ਬੀਰ ਲੀਨੇ ਬੁਲਾਇ॥੨੨॥**

ਜਦ ਭਿਆਨਕ ਜੰਗ ਮੱਚ ਉਠਿਆ ਤਾਂ ਮੁਖਲਸ ਖਾਂ ਜਾਣ ਗਿਆ। "ਬਹੁਤ ਯੁੱਧ ਲੜ ਰਹੇ ਹਨ, ਗੁਰੂ ਜੀ ਭੱਜੇ ਨਹੀਂ ਹਨ।" ਫਿਰ ਉਸ ਨਿੱਜੀ ਮੁਖੀ ਸੂਰਮੇ ਬੁਲਾ ਲਏ॥ ੨੨॥

**ਸਨਮਾਨ ਸਾਥ ਸਭਿ ਕੋ ਕਹੰਤਿ। 'ਸਵਧਾਨ ਖਾਨ! ਹੂਜੈ ਅਚਿੰਤ।**
**ਅਬਿ ਕਰਹੁ ਜੁੱਧ ਨਹਿਂ ਮਿਟਹੁ ਬੀਰ। ਨਹਿਂ ਬਡੀ ਚਮੂੰ ਗੁਰ ਕੇਰਿ ਤੀਰਿ'॥੨੩॥**

ਬੜੇ ਸਨਮਾਨ ਨਾਲ ਸਭ ਨੂੰ ਕਹਿਣ ਲੱਗਾ, "ਹੇ ਖਾਨ! ਸਾਵਧਾਨ ਹੋ ਜਾਵੋ, ਹੁਣ ਕੋਈ ਚਿੰਤਾ ਨਾ ਕਰੋ, ਹੁਣ ਇਸ ਤਰ੍ਹਾਂ ਯੁੱਧ ਕਰੀਏ ਕਿ ਸੂਰਮੇ ਨਾ ਮਰਨ, ਗੁਰੂ ਜੀ ਪਾਸ ਕੋਈ ਬਹੁਤੀ ਵੱਡੀ ਫੌਜ ਨਹੀਂ ਹੈ"॥ ੨੩॥

**ਇਮਿ ਕਹਿ ਪਠਾਨ ਭੇਜੇ ਬਿਲੰਦ। ਕਰਿ ਤਜਾਰ ਤੁਪਕ ਢਿਗ ਆਇ ਬ੍ਰਿੰਦ।**
**ਅਰੁ ਰਹਜੋ ਸੁ ਭਾਨੂ ਜਹਿਂ ਬਿਸਾਲ। ਨਹਿਂ ਤਜਹਿ ਥਾਨ ਰਿਪੁ ਹਨਤਿ ਜਾਲ॥੨੪॥**

ਇਸ ਤਰ੍ਹਾਂ ਕਹਿ ਕੇ ਵੱਡੇ ਸੂਰਬੀਰ ਪਠਾਣ ਭੇਜੇ, ਉਹ ਬੰਦੂਕਾਂ ਤਿਆਰ ਕਰਕੇ ਪਾਸ ਆਏ। ਜਿਥੇ ਗੁਰੂ ਜੀ ਦਾ ਸੈਨਾਪਤੀ ਭਾਨੂ ਬਹੁਤ ਅੜ ਰਿਹਾ ਸੀ, ਉਹ ਆਪਣਾ ਥਾਂ ਨਹੀਂ ਸੀ ਛੱਡ ਰਿਹਾ ਤੇ ਬਹੁਤ ਵੈਰੀਆਂ ਨੂੰ ਉਸ ਪਾਰ ਬੁਲਾਇਆ ਸੀ॥ ੨੪॥

**ਉਤ ਸ਼ਮਸ ਖਾਨ ਛੋਰੀ ਤੁਫੰਗ। ਬਹੁ ਆਨਿ ਖਾਨ ਕਰਿ ਅਪਨਿ ਸੰਗ।**
**ਦੁਹੁਂ ਦਿਸ਼ਨਿ ਬਿਖੈ ਗੁਲਕਾਂ ਲਗੰਤਿ। ਹੁਇ ਅੰਗ ਭੰਗ ਭੂ ਮੈਂ ਗਿਰੰਤਿ॥੨੫॥**

ਓਧਰ ਸ਼ਮਸ ਖਾਨ ਨੇ ਬੰਦੂਕ ਚਲਾਈ, ਬਹੁਤ ਘੁਮੰਡੀ ਖਾਨਾਂ ਨੂੰ ਉਸ ਆਪਣੇ ਨਾਲ ਲਿਆ। ਦੋਵੀਂ ਪਾਸੀਂ ਗੋਲੀਆਂ ਲਗਦੀਆਂ ਸਨ। ਅੰਗ ਟੁੱਟ ਜਾਣ ਤੇ ਧਰਤੀ ਉਤੇ ਡਿੱਗ ਪੈਂਦੇ ਸਨ॥ ੨੫॥

**ਉਤ ਤੁਰਕ ਨਾਮ ਜਿਹ ਸ਼ਮਸ ਖਾਨ। ਗੁਰ ਸੁਭਟ ਇਤੈ ਭਾਨੂ ਜੁਆਨ।**
**ਲਲਕਾਰ ਬੀਰ ਦੁਹੁਂ ਦਿਸ਼ਨਿ ਦੋਇ। ਗਨ ਤੁਪਕ ਚਲਾਇਂ ਲਗਿ ਘਾਇ ਸੋਇ॥੨੬॥**

ਓਧਰ ਤੁਰਕ ਜਿਸ ਦਾ ਨਾਮ ਸ਼ਮਸ ਖਾਨ ਸੀ, ਏਧਰ ਗੁਰੂ ਜੀ ਦਾ ਯੋਧਾ ਭਾਨੂ ਬੜਾ ਜੁਆਨ ਸੀ। ਦੋਹਾਂ ਪਾਸਿਆਂ ਤੋਂ ਦੋਹਾਂ ਸੂਰਮਿਆਂ ਨੇ ਇਕ ਦੂਸਰੇ ਨੂੰ ਲਲਕਾਰਿਆ। ਬੰਦੂਕਾਂ ਚਲਾ ਕੇ ਦੋਹਾਂ ਨੇ ਇਕ ਦੂਸਰੇ ਨੂੰ ਜ਼ਖ਼ਮੀਂ ਕੀਤਾ॥ ੨੬॥

*ਭੁਜੰਗ ਪ੍ਰਯਾਤ ਛੰਦ-* **ਚਲਾਈ ਤੁਫੰਗੈਂ ਦੁਹੂੰ ਓਰ ਢੂਕੇ। ਮਹਾਂ ਨਾਦ ਹੋਯੋ ਮਿਲੇ ਬੀਰ ਕੂਕੇ।**
**ਗਿਰੇ ਜਜੋਂ ਮੁਨਾਰੇ ਪਰੇ ਪ੍ਰਾਨ ਖੋਏ। ਮਨੋ ਭੰਗ ਖੈ ਕੈ ਥਕੇ ਆਨਿ ਸੋਏ॥੨੭॥**

ਬੰਦੂਕਾਂ ਚਲਾ ਕੇ ਦੋਵੇਂ ਪਾਸੇ ਇਕ ਦੂਸਰੇ ਵੱਲ ਵਧੇ, ਬਹੁਤ ਵੱਡੀ ਆਵਾਜ਼ ਹੋਈ ਤੇ ਸੂਰਮੇ ਮਿਲ ਕੇ ਪੁਕਾਰ ਉਠੇ। ਜਿਵੇਂ ਮੁਨਾਰੇ ਡਿੱਗ ਪਏ ਹੋਣ, ਇਸ ਤਰ੍ਹਾਂ ਡਿੱਗ ਕੇ ਪ੍ਰਾਣ ਛੱਡ ਗਏ, ਮਾਨੋਂ ਭੰਗ ਖਾ ਕੇ ਥੱਕ ਕੇ ਆ ਕੇ ਸੌਂ ਗਏ ਹੋਣ॥ ੨੭॥

ਪਰੇ ਕੀਨ ਹੱਲਾ ਮਲੇਛੀ ਸੁ ਧਾਈ। ਇਤੈ ਮਾਰ ਗੋਰੀਨਿ ਐਸੀ ਮਚਾਈ।
ਕਿਨੂੰ ਆਨਿ ਨੇਜਾ ਉਭਾਰੇ ਪ੍ਰਹਾਰਾ। ਕਿਨੂੰ ਚਾਂਪ ਤੇ ਬਾਨ ਕੋ ਐਂਚਿ ਮਾਰਾ॥੨੮॥

ਮਲੇਛੀ ਸੈਨਾ ਧਾ ਕੇ ਹੱਲਾ ਕਰਕੇ ਆ ਪਈ। ਏਧਰੋਂ ਗੁਰੂ ਜੀ ਦੀ ਸੈਨਾ ਨੇ ਗੋਲੀਆਂ ਦੀ ਐਸੀ ਮਾਰ ਮਚਾਈ। ਕਿਸੇ ਨੇ ਨੇਜ਼ਾ ਉਤਾਂਹ ਚੁੱਕ ਕੇ ਮਾਰਿਆ, ਕਿਸੇ ਨੇ ਬਾਣ ਖਿੱਚ ਕੇ ਮਾਰਿਆ॥ ੨੮॥

ਕ੍ਰਿਪਾਨੈਂ ਲਈ ਧੂਹ ਮਜਾਨੈਂ ਸੁ ਨੰਗੀ। ਖਿਚੰ ਖੈਂਚ ਬਾਹੈਂ ਭਏ ਬੀਰ ਜੰਗੀ।
ਬਹਯੋ ਸ਼੍ਰੋਣ, ਚੀਰੰ ਗਏ ਭੀਜ ਸਾਰੇ। ਮਨੋ ਲਾਲ ਬਾਗੇ ਰਿਦੇ ਰੀਝ ਧਾਰੇ॥੨੯॥

ਮਿਆਨਾਂ ਵਿਚੋਂ ਨੰਗੀਆਂ ਤਲਵਾਰਾਂ ਧੂ ਲਈਆਂ, ਬਾਹਾਂ ਖਿਚ ਖਿਚ ਕੇ ਸੂਰਮੇ ਜੰਗ ਕਰ ਰਹੇ ਸਨ। ਖੂਨ ਵਹਿ ਰਿਹਾ ਸੀ ਤੇ ਕਪੜੇ ਸਭ ਖੂਨ ਨਾਲ ਭਿੱਜ ਗਏ ਸਨ, ਮਾਨੋਂ ਹਿਰਦੇ ਵਿਚ ਰੀਝ ਕੇ ਲਾਲ ਰੰਗ ਦੇ ਵਸਤਰ ਪਾਏ ਸਨ॥ ੨੯॥

ਲਹੂ ਧੂਲ ਰਾਚਯੋ ਭਯੋ ਲਾਲ ਗਾਰਾ। ਭਈ ਲੋਥ ਪੋਥੈਂ, ਪਰੀ ਧਮਿਆਰਾ।
ਮਰੇ ਬ੍ਰਿੰਦ ਬਾਜੀ ਲਗੀ ਅੰਗ ਗੋਰੀ। ਭਿੜੇ ਭੇੜ ਜੋਧਾ ਲਰਾਈ ਨ ਥੋਰੀ॥੩੦॥

ਲਹੂ ਤੇ ਮਿੱਟੀ ਮਿਲ ਕੇ ਲਾਲ ਰੰਗ ਦਾ ਗਾਰਾ ਬਣ ਗਿਆ ਸੀ। ਲਿਬੜੀਆਂ ਲੋਥਾਂ ਪਈਆਂ ਹੋਈਆਂ ਸਨ ਤੇ ਸਾਰੇ ਰੌਲਾ ਮੱਚਿਆ ਹੋਇਆ ਸੀ। ਬਹੁਤ ਘੋੜੇ ਮਰੇ ਪਏ ਸਨ, ਜਿਨ੍ਹਾਂ ਨੂੰ ਗੋਲੀਆਂ ਵੱਜੀਆਂ ਸਨ, ਵੱਡੇ-ਵੱਡੇ ਯੋਧਿਆਂ ਦੇ ਭੇੜ ਹੋਏ ਸਨ, ਕੋਈ ਮਾੜੀ ਮੋਟੀ ਲੜਾਈ ਨਹੀਂ ਸੀ॥ ੩੦॥

ਕਹਯੋ ਬਾਕ ਭਾਨੂੰ 'ਗੁਰੂ ਅੰਗ ਸੰਗਾ। ਡਰੋ ਨਾਂਹਿ ਜੋਧਾ! ਲਰੋ ਹ੍ਵੈ ਨਿਸੰਗਾ।
ਟਿਕਯੋ ਜੰਗ ਆਛੋ ਨਹੀਂ, ਜਾਨਿ ਲੀਜੈ। ਮਲੇਛਾਨਿ ਪੈ ਦੌਰ ਹੱਲਾ ਕਰੀਜੈ॥੩੧॥

ਸੈਨਾਪਤੀ ਭਾਨੂੰ ਨੇ ਕਿਹਾ, "ਗੁਰੂ ਜੀ ਸਾਡੇ ਅੰਗ ਸੰਗ ਹਨ, ਹੇ ਜੋਧਾ ਗਨ! ਡਰੋ ਨਹੀਂ, ਨਿਸੰਗ ਹੋ ਕੇ ਲੜੋ। ਇਹ ਜਾਣ ਲਵੋ ਕਿ ਇਕ ਥਾਂ ਖਲੋ ਕੇ ਦੁਸ਼ਮਣ ਦੇ ਵਾਰ ਨੂੰ ਰੋਕਣ ਦੀ ਹਾਲਤ ਵਿਚ ਹੋ ਕੇ ਜੰਗ ਕਰਨਾ ਚੰਗਾ ਨਹੀਂ। ਮਲੇਛਾਂ ਉਤੇ ਭੱਜ ਕੇ ਹਮਲਾ ਕਰੋ॥ ੩੧॥

ਲਰਾਈ ਲਈ ਦੇਖਿ ਜੈਸੀ ਕਿ ਕੀਨੀ। ਪਲਾਵੈਂ ਇਹਾਂ ਤੇ ਇਨੈ ਬੁੱਧ ਹੀਨੀ।
ਕਰੇ ਬੀਰ ਸੰਗੀ ਬਜਾਏ ਨਗਾਰਾ। ਚਲਯੋ ਸਾਮੁਹੇ ਬੀਰ ਬੰਕੋ ਜੁਝਾਰਾ॥੩੨॥

ਹੇ ਸੂਰਮਿਓ! ਜਿਹੋ ਜਿਹੀ ਲੜਾਈ ਵਾਰ ਰੋਕਣ ਵਿਚ ਤੁਸੀਂ ਕੀਤੀ ਹੈ, ਮੈਂ ਵੇਖ ਲਈ ਹੈ, ਜੇ ਤੁਸੀਂ ਹੁਣ ਵਾਰ ਕਰੋਗੇ ਤਾਂ ਏਥੋਂ ਇਨ੍ਹਾਂ ਨੂੰ ਨਠਾ ਦੇਵਾਂਗੇ, ਇਨ੍ਹਾਂ ਦੀ ਬੁਧੀ ਹੁਣ ਖਤਮ ਹੋ ਰਹੀ ਹੈ। ਨਗਾਰਾ ਵਜਾ ਕੇ ਯੋਧਿਆਂ ਨੂੰ ਨਾਲ ਲਿਆ ਤੇ ਬਾਂਕੇ ਜੁਝਾਰੂ ਸੂਰਮੇ ਸਾਹਮਣੇ ਚਲ ਪਏ॥ ੩੨॥

ਕਰੇ ਤੇਜ਼ ਤਾਜ਼ੀ ਪਰੇ ਹੂਹ ਦੇਕੈ। ਜਹਾਂ ਖਾਨ ਠਾਂਢੇ ਮਚਯੋ ਲੋਹ ਤੈਕੈ।
ਬਕੈਂ 'ਮਾਰਿ ਮਾਰੰ' ਕਰਾਚੋਲ ਮਾਰੇ। ਕਟੈਂ ਸਾਮੁਹੈ ਅੰਗ ਕੋਪੇ ਜੁਝਾਰੇ॥੩੩॥

ਯੁੱਧ ਦਾ ਨਾਦ ਦੇ ਕੇ ਘੋੜਿਆਂ ਨੂੰ ਤੇਜ਼ ਕੀਤਾ, ਤੇ ਜਿਥੇ ਖਾਨ ਖੜੇ ਸਨ, ਉਥੇ ਭਿਆਨਕ ਲੋਹਾ ਮੱਚ ਉਠਿਆ। ਸੂਰਮੇ 'ਮਾਰੋ ਮਾਰੋ' ਕਹਿੰਦੇ ਤਲਵਾਰਾਂ ਮਾਰਦੇ ਸਨ ਤੇ ਸਾਹਮਣੇ ਆਏ ਵੈਰੀ ਦੇ ਅੰਗ ਕ੍ਰੋਧਵਾਨ ਹੋ ਕੇ ਕੱਟਦੇ ਸਨ॥ ੩੩॥

ਹੁਤੇ ਖਾਨ ਆਗੈ ਜਬੈ ਮਾਰਿ ਲੀਨੇ। ਭਜੇ ਤ੍ਰਾਸਿ ਕੈ ਕੈ ਨਹੀਂ ਠਾਂਢਿ ਕੀਨੇ।
ਪਰੇ ਸਿੱਖ ਪਾਛੈ ਕ੍ਰਿਪਾਨੈਂ ਪ੍ਰਹਾਰੀ। ਭਗੇ ਧੀਰ ਛੋਰੀ ਪਰੀ ਲੋਹ ਮਾਰੀ॥੩੪॥

ਜਿਹੜੇ ਖਾਨ ਅੱਗੇ ਸੀ ਜਦ ਉਹ ਸਾਰੇ ਮਾਰ ਲਏ, ਤਾਂ ਬਾਕੀ ਡਰਦੇ ਮਾਰੇ ਭੱਜ ਉੱਠੇ, ਖੜੇ ਨਹੀਂ ਸੀ ਹੁੰਦੇ। ਸਿੱਖ ਤਲਵਾਰਾਂ ਲੈ ਕੇ ਪਿੱਛੇ ਪੈ ਗਏ। ਵੈਰੀ ਧੀਰਜ ਛੱਡ ਕੇ ਭੱਜ ਉਠੇ, ਐਸੀ ਲੋਹੇ ਦੀ ਮਾਰ ਪਈ॥ ੩੪॥

ਦੋਹਰਾ- ਮੁਗ਼ਲਸਖਾਂ ਭਾਜੇ ਸੁਨੇ, ਭੇਜਯੋ ਅਨੁਵਰ ਖਾਨ।
'ਸ਼ਮਸਖਾਨ ਕੋ ਕਜਾ ਭਯੋ ਜੋ ਹੋਯਹੁ ਅਗਵਾਨ'? ॥ ੩੫ ॥

ਜਦ ਮੁਖਲਸ ਖਾਂ ਨੇ ਭਜਦੇ ਸੁਣੇ ਤਾਂ ਉਸ ਅਨਵਰ ਖਾਨ ਨੂੰ ਭੇਜਿਆ, ਕਹਿਣ ਲੱਗਾ, "ਸ਼ਮਸ ਖਾਨ ਨੂੰ ਕੀ ਹੋ ਗਿਆ ਹੈ ਜਿਹੜਾ ਅੱਗੇ ਲੱਗ ਕੇ ਭੱਜ ਉਠਿਆ ਹੈ ?" ॥ ੩੫ ॥

ਸੈਯਾ ਛੰਦ- ਸੁਨਿ ਕੈ ਬਾਕ ਧਵਾਯੋ ਬਾਜੀ ਸ਼ਮਸਖਾਨ ਕੋ ਕਹ੍ਯੋ ਪੁਕਾਰ।
'ਕ੍ਯੋਂ ਨ ਪ੍ਰਹਾਰਹੁ ਚਢੇਸੁ ਆਵਹਿਂ, ਕਿਤ ਜੈਹੋ ਕੁਲ ਲਾਜ ਬਿਸਾਰਿ ?।
ਆਗੈ ਮੁਗ਼ਲਸਖਾਨ ਖਰੋ ਕਹਿ ਕਜਾ ਹੋਯੋ ਭਟ ਜੇ ਅਗਵਾਰ।
ਰਹ੍ਯੋ ਕ੍ਰੋਧ ਧਰਿ: ਮੁਰਹੁ, ਹਤਹੁ ਰਿਪੁ, ਪਠੋ ਸ਼ਾਹੁ ਤੁਮ ਬਡੇ ਜੁਝਾਰ' ॥ ੩੬ ॥

ਇਹ ਸੁਣ ਕੇ ਅਨੁਵਰ ਖਾਂ ਨੇ ਘੋੜਾ ਭਜਾਇਆ ਤੇ ਸ਼ਮਸ ਖਾਨ ਨੂੰ ਪੁਕਾਰ ਕੇ ਕਿਹਾ, "ਤੁਸੀਂ ਵਾਰ ਕਿਉਂ ਨਹੀਂ ਕਰਦੇ ਤੁਹਾਡੇ ਉਤੇ ਚੜ੍ਹੇ ਆਉਂਦੇ ਹਨ, ਕੁਲ ਦੀ ਲਾਜ ਵਿਸਾਰ ਕੇ ਕਿਥੇ ਚਲੇ ਹੋ ?" ਅੱਗੇ ਮੁਖਲਸ ਖਾਂ ਕਹਿ ਰਿਹਾ ਹੈ, "ਅਗਲੇ ਸੂਰਮਿਆਂ ਨੂੰ ਕੀ ਹੋ ਗਿਆ ਹੈ। ਉਸ ਬੜਾ ਕ੍ਰੋਧ ਧਾਰਨ ਕੀਤਾ, ਮਰੋ ਤੇ ਵੈਰੀ ਨੂੰ ਮਾਰੋ, ਬਾਦਸ਼ਾਹ ਨੇ ਤੁਹਾਨੂੰ ਵੱਡਾ ਸੂਰਮਾ ਜਾਣ ਕੇ ਭੇਜਿਆ ਹੈ" ॥ ੩੬ ॥

ਸੁਨਤਿ ਚਲ੍ਯੋ ਤਬਿ ਸ਼ਮਸ ਖਾਨ ਬਹੁ ਖੈਂਚਿ ਕ੍ਰਿਪਾਨ ਧਵਾਇ ਤੁਰੰਗ।
ਗੁਰ ਸੈਨਾ ਮਹਿਂ ਪਰ੍ਯੋ ਸ਼ੇਰ ਸਮੁ ਅਰਹਿ ਅਗਾਰੀ ਕਾਟਤਿ ਅੰਗ।
ਘਨੀ ਪਟੇ ਬਾਜ਼ੀ ਜਿਨਿ ਕੀਨਸਿ ਤਛਾ ਮੁੱਛ ਤਿਮ ਕਰਤਿ ਨਿਸੰਗ।
ਹਯ ਚਪਲਾਵਤਿ ਇਤ ਉਤ ਧਾਵਤਿ, ਘਾਵਤਿ ਭਟ, ਭਾਵਤਿ ਰਣ ਰੰਗ ॥ ੩੭ ॥

ਇਹ ਸੁਣ ਕੇ ਸ਼ਮਸ ਖਾਂ ਫਿਰ ਵਾਪਸ ਚਲ ਪਿਆ ਤੇ ਤਲਵਾਰ ਖਿੱਚ ਕੇ ਉਸ ਘੋੜੇ ਨੂੰ ਭਜਾਇਆ। ਸ਼ੇਰ ਵਾਂਗ ਗੁਰੂ ਜੀ ਦੀ ਸੈਨਾ ਤੇ ਟੁੱਟ ਕੇ ਪੈ ਗਿਆ, ਜਿਹੜਾ ਅੱਗੇ ਅੜਦਾ ਸੀ, ਉਸ ਦੇ ਅੰਗ ਕੱਟ ਦਿੰਦਾ ਸੀ। ਜਿਸ ਨੇ ਗਤਕੇਬਾਜ਼ੀ ਸਿੱਖੀ ਸੀ, ਉਸ ਤਰ੍ਹਾਂ ਹੀ ਗੱਤਕੇ ਵਾਂਗ ਨਿਸ਼ੰਗ ਹੋ ਕੇ ਤਛਾਮੁਛ ਕਰਦਾ ਸੀ। ਘੋੜੇ ਨੂੰ ਏਧਰ ਓਧਰ ਭਜਾਉਂਦਾ ਹੈ। ਸੂਰਮਿਆਂ ਨੂੰ ਜ਼ਖ਼ਮੀ ਕਰਦਾ ਹੈ ਜਿਸ ਨੂੰ ਰਣ ਰੰਗ ਭਾਵ ਯੁੱਧ ਅਖਾੜਾ ਚੰਗਾ ਲੱਗਦਾ ਸੀ॥ ੩੭॥

ਪਿਖਿ ਭਾਨੂੰ ਕਰ ਤੁਪਕ ਸੰਭਾਰੀ ਤੋੜਾ ਜੜਯੋ ਮੋੜ ਕਲ ਮਾਂਹਿ।
ਗਹਿ ਸਿਰਪੋਸ ਉਘਾਰਿ ਪਲੀਤਾ ਹਯ ਕੁਦਾਇ ਫੇਰਯੋ ਢਿਗ ਤਾਂਹਿ।
ਡੰਭ ਤੁਪਕ ਕੜਕੀ ਤੜਿਤਾ ਜਿਮ ਲਗੀ ਤੁਰੰਗ ਭੰਗ ਹੁਇ ਜਾਹਿ।
ਹੁਇ ਮੁਖ ਭਾਰ ਗਿਰ੍ਯੋ ਤਹਿਂ ਦਿਖਿ ਕੈ ਸ਼ਮਸ ਖਾਨ ਤਜਿ ਤੂਰਨਿ ਵਾਹਿ ॥ ੩੮ ॥

ਸ਼ਮਸ ਖਾਨ ਨੂੰ ਚੜ੍ਹਦੇ ਆਏ ਨੂੰ ਵੇਖ ਕੇ ਸੈਨਾਪਤੀ ਭਾਨੂੰ ਨੇ ਆਪਣੀ ਬੰਦੂਕ ਸੰਭਾਲੀ ਤੇ ਮੋੜ ਕੇ ਕਲਾ ਵਿਚ ਤੋੜਾ ਜੜਿਆ। ਤੋੜੇਦਾਰ ਬੰਦੂਕ ਦੇ ਪਲੀਤੇ ਦੇ ਢੱਕਣ ਨੂੰ ਫੜ ਕੇ ਖੋਲ੍ਹ ਦਿੱਤਾ ਤੇ ਫਿਰ ਘੋੜੇ ਨੂੰ ਭਜਾ ਕੇ ਸ਼ਮਸ਼ ਖਾਂ ਪਾਸ ਚਲਾ ਗਿਆ। ਜਦ ਬੰਦੂਕ ਕੜਕੀ, ਤਾੜ ਤਾੜ ਕਰਦੀ ਜਦ ਉਹ ਘੋੜੇ ਨੂੰ ਲੱਗੀ ਤਾਂ ਘੋੜਾ ਡਿੱਗ ਪਿਆ ਤੇ ਓਸੇ ਵੇਲੇ ਮਰ ਗਿਆ। ਜਦ ਘੋੜਾ ਮੂੰਹ ਭਾਰ ਡਿੱਗ ਪਿਆ ਤਾਂ ਸ਼ਮਸ ਖਾਂ ਨੇ ਤੁਰਤ ਘੋੜੇ ਨੂੰ ਛੱਡ ਦਿੱਤਾ॥ ੩੮ ॥

ਰੁਪਯੋ ਪਾਇ, ਅਰ ਘਾਵ ਖਾਇ ਨਹਿਂ, ਕਰਤਿ ਦਾਵ ਤੇ ਵਾਰ ਫਿਰੰਤਿ।
ਭਾਨੂ ਕਰਤਿ ਥਕਯੋ ਚਾਤੁਰਤਾ ਨਹੀਂ ਸ਼ਸਤ੍ਰ ਖਾਯਹੁ ਭਰਮੰਤਿ।
ਦੁਹਿ ਦਿਸ਼ ਕੇ ਜੋਧਾ ਅਵਿਲੋਕਤਿ ਕਰਤਿਵਾਰ ਅਰੁ ਆਪ ਬਚੰਤਿ।
ਨਟ ਜਿਮ ਫਾਂਦਤਿ, ਖੜਗ ਨਚਾਵਤਿ, ਢੁਕੈ ਨਿਕਟਿ ਭਟ ਕਾਟਿ ਗਿਰੰਤਿ ॥ ੩੯ ॥

ਉਹ ਬਹੁਤ ਗੁੱਸੇ ਵਿਚ ਆ ਗਿਆ, ਗੱਤਕੇ ਦੀ ਚਾਲ ਵਾਂਗ ਪੈਰ ਬੰਨ੍ਹੀ ਖੜਾ ਸੀ, ਜ਼ਖਮ ਖਾਂਦਾ ਨਹੀਂ ਸੀ, ਦਾਅ ਲਾ ਕੇ ਵਾਰ ਮੋੜ ਦਿੰਦਾ ਸੀ। ਭਾਈ ਭਾਨੂੰ ਦੀ ਚਾਤਰਤਾ ਹਾਰ ਗਈ, ਫਿਰਦਾ ਹੋਇਆ ਜ਼ਖ਼ਮ ਨਹੀਂ ਸੀ ਖਾ ਰਿਹਾ। ਦੋਵਾਂ ਪਾਸਿਆਂ ਦੇ ਯੋਧੇ ਵੇਖ ਰਹੇ ਸਨ, ਵਾਰ ਕਰਦਾ ਸੀ ਤੇ ਆਪ ਬੱਚ ਜਾਂਦਾ ਸੀ। ਨਟ ਜਿਵੇਂ ਫੰਦਾ ਪਾਉਂਦਾ ਹੈ, ਉਸ ਤਰ੍ਹਾਂ ਤਲਵਾਰ ਨਚਾ ਰਿਹਾ ਸੀ, ਇੰਝ ਜਾਪਦਾ ਸੀ ਕਿ ਨੇੜੇ ਢੁਕਦੇ ਹੀ ਸੂਰਮੇ ਨੂੰ ਕੱਟ ਕੇ ਸਿੱਟ ਦੇਵੇਗਾ॥ ੩੯॥

ਭਾਨੂ ਚਪਰਯੋ: ਤੁਫੰਗ ਚਲੈ ਨਹਿਂ, ਖੜਗ ਵਾਰ ਕੋ ਦਾਵ ਨ ਪਾਇ।
ਤਜਿ ਤੁਰੰਗ ਤਿਸ ਕੇ ਸਮ ਭੂ ਪਰ ਖਰੋ ਭਯੋ ਚਿਤ ਚੌਂਪ ਬਢਾਇ।
ਖੈਂਚਿ ਖੜਗ ਖਰ ਢਾਲ ਸੰਭਾਰੀ ਕਹਯੋ 'ਨ ਜਾਨ ਦੈਹੁਂ ਕਿਸ ਥਾਇਂ।
ਗਨ ਭਟ ਮਾਰਨ ਕੋ ਅਬਿਪਲਟਾ ਲੇਹੁਂ ਛਿਨਕ ਮੈਂ ਤੁਵ ਉਥਲਾਇ'॥੪੦॥

ਭਾਈ ਭਾਨੂੰ ਬਹੁਤ ਖਿੱਝ ਗਿਆ, ਬੰਦੂਕ ਚਲਦੀ ਨਹੀਂ ਸੀ, ਤਲਵਾਰ ਦਾ ਵਾਰ ਕਰਨ ਦਾ ਦਾਅ ਨਹੀਂ ਸੀ ਲੱਗਦਾ। ਉਸ ਨੇ ਵੀ ਆਪਣਾ ਘੋੜਾ ਛੱਡ ਦਿੱਤਾ ਤੇ ਉਸ ਦੇ ਬਰਾਬਰ ਜਾ ਕੇ ਧਰਤੀ ਤੇ ਖੜਾ ਹੋ ਗਿਆ ਤੇ ਚਿੱਤ ਵਿਚ ਉਤਸ਼ਾਹ ਨੂੰ ਬਹੁਤ ਵਧਾਇਆ। ਤਲਵਾਰ ਖਿੱਚ ਕੇ ਢਾਲ ਸੰਭਾਲੀ ਤੇ ਕਿਹਾ, "ਮੈਂ ਤੈਨੂੰ ਕਿਸੇ ਥਾਂ ਨਹੀਂ ਜਾਣ ਦੇਵਾਂਗਾ ਸੂਰਮਿਆਂ ਨੂੰ ਮਾਰਨ ਦਾ ਤੈਥੋਂ ਹੁਣ ਬਦਲਾ ਲਵਾਂਗਾ ਇਕ ਖਿਣ ਵਿਚ ਤੈਨੂੰ ਉਲਟਾ ਦੇਵਾਂਗਾ"॥ ੪੦॥

ਸ਼ਮਸਖਾਨ ਸੁਨਿ ਖੁਨਸਯੋ ਮਾਨੀ 'ਕਜਾ ਗਵਾਰ ਗੀਦੀ ਮਕਦੂਰ।
ਮਮ ਤੁਰੰਗ ਕੋ ਪਲਟਾ ਤਵ ਸਿਰ' ਕਹਤਿ ਮਿਲੇ ਤਤਕਾਲ ਅਦੂਰ।
ਖਾਨ ਖੜਗ ਖਰ ਵਾਰ ਪ੍ਰਹਾਰਯੋ ਲਯੋ ਸਿਪਰ ਪਰ ਕੀਨਿਸਿ ਕੂਰ।
ਫੂਲਨ ਉਪਰ ਲਗਯੋ ਫੁਲਾਦੀ, ਟੂਟਿ ਗਯੋ, ਹੇਰਤਿ ਸਭਿ ਸੂਰ॥ ੪੧॥

ਸ਼ਮਸ ਖਾਨ ਨੇ ਇਹ ਸੁਣਕੇ ਗੁੱਸਾ ਕੀਤਾ ਤੇ ਕਿਹਾ, "ਤੂੰ ਕਾਇਰ ਤੇਰੇ ਵਿਚ ਕਿਹੜੀ ਤਾਕਤ ਹੈ, ਮੇਰੇ ਘੋੜੇ ਦਾ ਬਦਲਾ ਤੇਰਾ ਸਿਰ ਹੈ।" ਇਹ ਕਹਿੰਦਿਆਂ ਹੀ ਦੋਵੇਂ ਨੇੜੇ ਹੋ ਕੇ ਮਿਲੇ। ਸ਼ਮਸ਼ ਖਾਨ ਨੇ ਤਲਵਾਰ ਦਾ ਵਾਰ ਕੀਤਾ ਜਿਸ ਨੂੰ ਭਾਈ ਭਾਨੂੰ ਨੇ ਢਾਲ ਉਤੇ ਲੈ ਕੇ ਖਾਲੀ ਕਰ ਦਿੱਤਾ। ਢਾਲ ਦੇ ਫੁੱਲ ਉਪਰ ਵਾਰ ਲੱਗਾ ਸਾਰੇ ਸੂਰਮਿਆਂ ਦੇ ਵੇਖਦਿਆਂ ਫੁਲਾਦੀ ਤਲਵਾਰ ਟੁੱਟ ਗਈ॥ ੪੧॥

ਭਾਨੂ ਉਛਲਤਿ ਕਰਾਚੋਲ ਗਹਿ ਬਲ ਤੇ ਪਰਯੋ ਤਾਂਹਿ ਪਰ ਜਾਇ।
ਕਰਯੋ ਪ੍ਰਹਾਰ ਸਿਕੰਧਨ ਊਪਰ ਬਹਯੋ ਜਿਨੇਊ ਸਮਸਰ ਘਾਇ।
ਗਿਰਯੋ ਪਠਾਨ ਪਿਖਯੋ ਗਨ ਤੁਰਕਨ ਏਕ ਬਾਰਿ ਆਏ ਅਰਿਰਾਇ।
ਤੋਮਰ ਤੀਰਨਿ ਤਬਰ ਤੁਫੰਗਨਿ ਅਨਵਰ ਸਹਤ ਸ਼ਸਤ੍ਰ ਸਮੁਦਾਇ॥ ੪੨॥

ਭਾਈ ਭਾਨੂੰ ਓਸੇ ਵੇਲੇ ਛਾਲ ਮਾਰ ਕੇ ਤਲਵਾਰ ਫੜ ਕੇ ਬੜੇ ਜ਼ੋਰ ਨਾਲ ਉਸ ਦੇ ਉਤੇ ਜਾ ਚੜ੍ਹਿਆ ਤੇ ਉਸ ਦੀਆਂ ਮੋਢਿਆਂ ਉਤੇ ਵਾਰ ਕੀਤਾ ਤੇ ਜ਼ਖ਼ਮ ਜਨੇਊ ਵਾਂਗ ਲੱਗਾ। ਸਾਰੇ ਤੁਰਕਾਂ ਨੇ ਪਠਾਣ ਨੂੰ ਡਿੱਗਦੇ ਨੂੰ ਵੇਖਿਆ, ਇਕ ਵਾਰ ਵੈਰੀ ਅੱਗੇ ਵਧਕੇ ਆਏ। ਨੇਜੇ ਬਰਛੇ, ਤੀਰ, ਬੰਦੂਕਾਂ ਅਨਵਰ ਸਹਿਤ ਸਾਰਿਆਂ ਨੇ ਧਾਰਨ ਕੀਤੇ ਹੋਏ ਸਨ॥ ੪੨॥

ਕਰੈਂ ਪ੍ਰਹਾਰਨਿ, ਚਲਯੋ ਨ ਭਾਨੂ, ਤੋਮਰ ਮਾਰਯੋ ਅਨਵਰਖਾਨ।
ਕਾਟਿ ਖੜਗ ਤੇ ਨਿਸ਼ਫਲ ਕਰਿ ਕੈ ਅਪਰ ਮਲੇਛਨਿ ਕੋ ਕਰਿ ਹਾਨ।
ਨਿਕਟ ਨ ਪਹੁਚਹਿਂ ਤ੍ਰਾਸ ਤੁਰਕ ਕਰਿ ਰੁਪਯੋ ਬੀਰ ਥਿਰੁ ਰਹਯੋ ਮਦਾਨ।
ਤਾਕਿ ਤੁਪਕ ਕੀ ਹਤੀ ਦੁਗੁਲਕਾਂ ਲਗੀ ਸੀਸ ਤਜਿ ਤੂਰਨ ਪ੍ਰਾਨ॥ ੪੩॥

ਉਨ੍ਹਾਂ ਨੇ ਵਾਰ ਕੀਤੇ, ਪਰ ਭਾਨੂੰ ਪਿੱਛੇ ਨਾ ਹਟਿਆ, ਅਨਵਰ ਖਾਂ ਨੇ ਬਰਛਾ ਮਾਰਿਆ। ਭਾਈ ਭਾਨੂੰ ਨੇ ਬਰਛੇ ਨੂੰ ਤਲਵਾਰ ਨਾਲ ਕੱਟ ਕੇ ਨਿਸ਼ਫਲ ਕਰ ਦਿੱਤਾ, ਤੇ ਹੋਰ ਮਲੇਛਾਂ ਨੂੰ ਵੀ ਹਾਨੀ ਪਹੁੰਚਾਈ। ਡਰਦੇ ਮਾਰੇ ਤੁਰਕ ਉਸ ਦੇ ਪਾਸ ਨਾ ਪਹੁੰਚੇ। ਯੋਧਾ ਸੂਰਬੀਰ ਭਾਈ ਭਾਨੂੰ ਬੜੇ ਗੁੱਸੇ ਵਿਚ ਆ ਕੇ ਮੈਦਾਨ ਦੇ ਵਿਚ ਡਟਿਆ ਰਿਹਾ। ਓਸੇ ਵੇਲੇ ਤੜਾਕ ਕਰਕੇ ਦੋ ਗੋਲੀਆਂ ਭਾਈ ਭਾਨੂੰ ਦੇ ਸਿਰ ਵਿਚ ਲੱਗੀਆਂ ਤੇ ਭਾਈ ਭਾਨੂੰ ਨੇ ਪ੍ਰਾਣ ਛੱਡ ਦਿੱਤੇ॥ ੪੩॥

*ਦੋਹਰਾ*- **ਸ਼ਮਸਖਾਨ ਗਨ ਤੁਰਕ ਜੁਤਿ ਮਾਰਿ ਮਰਯੋ ਰਣਖੇਤ।**
**ਗਯੋ ਸੁਰਗ ਸੁਰ ਬਧੂ ਜਤ ਅਤਿ ਆਨੰਦ ਸਮੇਤ॥ ੪੪॥**

ਸ਼ਮਸ ਖਾਨ ਤੇ ਹੋਰ ਬਹੁਤ ਤੁਰਕਾਂ ਸਮੇਤ ਕਈਆਂ ਨੂੰ ਮਾਰ ਕੇ ਭਾਈ ਭਾਨੂੰ ਯੁੱਧ ਭੂਮੀ ਵਿਚ ਮਾਰਿਆ ਗਿਆ। ਬੜੇ ਅਨੰਦ ਸਹਿਤ ਸੁਰ ਲੋਕ ਸਵਰਗ ਨੂੰ ਚਲਾ ਗਿਆ॥ ੪੪॥

*ਛੇਵੀਂ ਰਾਸ ਦਾ ਨੌਂਵਾਂ ਅਧਿਆਇ ਸਮਾਪਤ ਹੋਇਆ॥ ੯॥*

# ਅਧਿਆਇ ਦਸਵਾਂ

*ਅਲੀ ਮੁਹੰਮਦ, ਸਿੰਘਾ ਪ੍ਰੋਹਤ ਬੱਧ*

*ਦੋਹਰਾ*- **ਦੁਹਿ ਦਿਸ਼ਿ ਕੇ ਸੈਨਾਪਤੀ ਦੋਨਹੁ ਭੇ ਹਤਿ ਪ੍ਰਾਨ।**
**ਪਰੀ ਸੈਨ ਉਮਡਾਇ ਕੈ, ਦੁਹਿਦਿਸ਼ਿ ਤੇ ਘਮਸਾਨ॥ ੧॥**

ਦੋਹਾਂ ਪਾਸਿਆਂ ਦੇ ਸੈਨਾਪਤੀ, ਦੋਵਾਂ ਦੇ ਪ੍ਰਾਣ ਨਿਕਲ ਜਾਣ ਬਾਅਦ ਸਾਰੀਆਂ ਫੌਜਾਂ ਦੋਵਾਂ ਪਾਸਿਆਂ ਤੋਂ ਉੱਡ ਕੇ ਪੈ ਗਈਆਂ॥ ੧॥

*ਰਸਾਵਲ ਛੰਦ*- **ਦਿਸ਼ਾ ਦੌਨ ਆਏ। ਮਹਾਂ ਸ਼ਸਤ੍ਰ ਘਾਏ। ਫਿਰਯੋ ਕੋ ਨ ਪੁੱਠੇ। ਮਿਲੇ ਰੁੰਡ ਕੁੱਠੇ॥੨॥**

ਸੂਰਮੇ ਦੋਵਾਂ ਪਾਸਿਆਂ ਤੋਂ ਆਏ, ਮਹਾਨ ਸ਼ਸਤਰ ਲੈ ਕੇ ਉਨ੍ਹਾਂ ਵੈਰੀਆਂ ਨੂੰ ਜ਼ਖ਼ਮੀ ਕੀਤਾ, ਕੋਈ ਵੀ ਪਿੱਛੇ ਨਾ ਹਟਿਆ, ਕੱਟੇ ਹੋਏ ਧੜ ਇਕ ਦੂਸਰੇ ਨਾਲ ਜੁੜੇ ਪਏ ਸਨ॥ ੨॥

**ਪਰੀ ਲੋਥ ਬ੍ਰਿੰਦੰ। ਪ੍ਰਹਾਰੈਂ ਬਿਲੰਦੰ। ਕਟੇ ਅੰਗ ਬੀਰੰ। ਤਜੈਂ ਤੌ ਨ ਧੀਰੰ॥ ੩॥**

ਬੇਅੰਤ ਲੋਥਾਂ ਪਈਆਂ ਸਨ, ਬਹੁਤ ਮਾਰ ਰਹੇ ਸਨ, ਸੂਰਮਿਆਂ ਦੇ ਅੰਗ ਕੱਟੇ ਜਾ ਰਹੇ ਸਨ, ਪਰ ਫਿਰ ਵੀ ਉਹ ਧੀਰਜ ਨੂੰ ਨਹੀਂ ਸੀ ਛੱਡਦੇ॥ ੩॥

**ਰਣੰ ਰੰਗ ਰਾਚੇ। ਰਿਸੇ ਬੀਰ ਮਾਚੇ। ਪਰੇ ਮ੍ਰਿਤੁ ਹ੍ਵੈ ਕੈ। ਬਡੇ ਘਾਵ ਖੈ ਕੈ॥ ੪॥**

ਯੁਧਖੇਤਰ ਵਿਚ ਲਾਲ ਰੰਗ ਬਹਿ ਰਿਹਾ ਸੀ, ਯੋਧੇ ਗੁੱਸੇ ਵਿਚ ਆ ਕੇ ਇਕ ਦੂਸਰੇ ਨਾਲ ਲੜ ਰਹੇ ਸਨ, ਮਰ ਕੇ ਲੰਮੇ ਪੈ ਜਾਂਦੇ ਸਨ, ਜਦ ਵੱਡੇ-ਵੱਡੇ ਜ਼ਖ਼ਮ ਖਾ ਲੈਂਦੇ ਸਨ॥ ੪॥

**'ਕਹਾਂ ਜਾਹੁ ਭਾਗੇ ?'। ਕਹੈਂ 'ਆਉ ਆਗੇ'। ਕਟੀ ਬਾਂਹ ਕਾਹੂੰ। ਫਿਰੈਂ ਜੰਗ ਮਾਂਹੂੰ॥੫॥**

"ਕਿੱਥੇ ਭੱਜ ਕੇ ਜਾਉਗੇ ?" ਕਹਿੰਦੇ ਸਨ, "ਅੱਗੇ ਆਓ।" ਕਈਆਂ ਦੀਆਂ ਬਾਹਾਂ ਕੱਟੀਆਂ ਹੋਈਆਂ ਸਨ, ਕਈ ਜੰਗ ਵਿਚ ਬੜੇ ਉਤਸ਼ਾਹ ਨਾਲ ਫਿਰਦੇ ਸਨ॥ ੫॥

**ਕਿਸੀ ਪਾਇ ਕਾਟੇ। ਕਟੇ ਕੰਧ ਸਾਟੇ। ਕਿਤੇ ਬੋਲ ਡਾਂਟੇ। ਫਟੇ ਪੇਟ ਫਾਟੇ॥੬॥**

ਕਿਸੇ ਦੇ ਪੈਰ ਕੱਟੇ ਹੋਏ ਸਨ, ਕਿਸੇ ਦੇ ਮੋਢੇ ਕੱਟ ਕੇ ਸੁੱਟੇ ਪਏ ਸਨ। ਕਿਤੇ ਉੱਚੀ ਉੱਚੀ ਬੋਲ ਕੇ ਤਾੜਨਾ ਕਰ ਰਹੇ ਸਨ। ਕਈਆਂ ਦੇ ਪੇਟ ਫਟੇ ਹੋਏ ਸਨ॥ ੬॥

**ਲਟਾਪੱਟ ਹੋਏ। ਭਜੇ ਨਾਂਹਿ ਦੋਏ। ਮਰੇ ਬ੍ਰਿੰਦ ਜੋਧਾ। ਤਜੈਂ ਪੈ ਨ ਕ੍ਰੋਧਾ॥੭॥**

ਕਈ ਲੋਟ ਪੋਟ ਭਾਵ ਆਪਸ ਵਿਚ ਗੁੱਥਮਗੁੱਥਾ ਹੋਏ ਪਏ ਸਨ, ਪਰ ਦੋਵੇਂ ਭੱਜਦੇ ਨਹੀਂ ਸਨ ਬਹੁਤ ਯੋਧੇ ਮਰੇ ਪਏ ਸਨ, ਪਰ ਕ੍ਰੋਧ ਵਿਚ ਆਏ ਸਥਾਨ ਨਹੀਂ ਸੀ ਛੱਡਦੇ॥ ੭॥

*ਦੋਹਰਾ*- **ਸ਼ਮਸ ਖਾਨ ਮਾਰਜੋ ਸੁਨਜੋ ਜਿਸ ਦਿਸ਼ ਮੁਗਲਸ ਖਾਨ।**
**ਤਿਸ ਦਿਸ਼ਿ ਕੋ ਭੇਜਤਿ ਭਯੋ ਸੱਯਦ ਬੀਰ ਮਹਾਨ॥ ੮॥**

ਜਦ ਸ਼ਮਸ ਖਾਨ ਦੇ ਮਾਰੇ ਜਾਣ ਬਾਰੇ ਸੁਣਿਆ ਤਾਂ ਜਿਸ ਪਾਸੇ ਮੁਖਲਸ ਖਾਂ ਖੜਾ ਸੀ, ਉਸ ਪਾਸੇ ਵੱਡੇ ਬਹਾਦੁਰ ਸੱਯਦਾਂ ਨੂੰ ਭੇਜਿਆ ਗਿਆ॥ ੮॥

**ਬਲੀ ਮੁਹੰਮਦ ਅਲੀ ਤਬਿ ਲੇ ਅਸਵਾਰ ਹਜ਼ਾਰ।**
**ਮਰਜੋ ਸ਼ਮਸਖਾਂ ਅਯੋ ਤਹਿੰ ਭਯੋ ਖੇਤ ਬਿਕਰਾਰ॥ ੯॥**

ਬਲਵਾਨ ਮੁਹੰਮਦ ਅਲੀ ਹਜ਼ਾਰ ਦੇ ਕਰੀਬ ਘੋੜ ਸਵਾਰ ਲੈ ਕੇ ਆਇਆ, ਜਿਥੇ ਸ਼ਮਸ ਖਾਂ ਮਰਿਆ ਸੀ, ਉਹ ਉਥੇ ਆਇਆ ਤਾਂ ਰਣਖੇਤਰ ਵਿਚ ਬੜੀ ਵਿਕਰਾਲਤਾ ਛਾ ਗਈ॥ ੯॥

*ਰਸਾਵਲ ਛੰਦ*- **ਬਜਾਏ ਨਗਾਰੇ। ਭਯੋ ਨਾਦ ਭਾਰੇ। ਤੁਫੰਗੈਂ ਚਲਾਈ। ਤੁਰੰਗੈਂ ਪਲਾਈ॥੧੦॥**

ਨਗਾਰੇ ਵਜਾਏ ਗਏ, ਬਹੁਤ ਉੱਚੀ ਨਾਦ ਪੈਦਾ ਹੋਏ, ਬੰਦੂਕਾਂ ਚਲਾਈਆਂ, ਘੋੜੇ ਭਜਾਏ॥ ੧੦॥

**ਇਤੈ ਸਿੱਖ ਬੀਰੰ। ਪਿਖੀ ਸ਼ੱਤ੍ਰ ਭੀਰੰ। ਚਲੇ ਆਇ ਐਸੇ। ਹੜ੍ਹਯੋ ਨੀਰ ਜੈਸੇ॥੧੧॥**

ਏਧਰ ਸਿੱਖ ਸੂਰਮਿਆਂ ਨੇ, ਜਦ ਵੈਰੀਆਂ ਦੀ ਭੀੜ ਵੇਖੀ, ਜਿਹੜੇ ਇਸ ਤਰ੍ਹਾਂ ਚਲ ਕੇ ਆਏ ਜਿਵੇਂ ਪਾਣੀ ਵਿਚ ਹੜ੍ਹ ਆ ਜਾਂਦਾ ਹੈ॥ ੧੧॥

**ਬਕੈਂ 'ਮਾਰ ਮਾਰੰ'। ਅਨੇਕੈਂ ਪ੍ਰਹਾਰੰ। ਲਗੈਂ ਬ੍ਰਿੰਦ ਗੋਰੀ। ਤੁਫੰਗਾਨਿ ਛੋਰੀ॥੧੨॥**

ਉੱਚੀ-ਉੱਚੀ ਬੋਲਦੇ ਸਨ, "ਮਾਰ ਲਵੋ ਮਾਰ ਲਵੋ।" ਬਹੁਤ ਗੋਲੀਆਂ ਲੱਗਦੀਆਂ ਸਨ, ਜਦੋਂ ਸੂਰਮੇ ਬੰਦੂਕਾਂ ਛੱਡਦੇ ਸਨ॥ ੧੨॥

**ਜਮੇ ਪੈਰ ਨਾਂਹੀ। ਮਰੇ ਹੇਰਿ ਤਾਂਹੀ। ਗੁਰੂ ਸੂਰ ਭਾਗੇ। ਖਿਰੇ ਨਾਂਹਿ ਆਗੇ॥੧੩॥**

ਪੈਰ ਨਹੀਂ ਸੀ ਲੱਗਦੇ, ਮਰੇ ਹੋਏ ਸੂਰਮਿਆਂ ਨੂੰ ਵੇਖ ਕੇ, ਗੁਰੂ ਜੀ ਦੇ ਸੂਰਮੇ ਭੱਜ ਉਠੇ, ਉਹ ਦੁਸ਼ਮਣ ਦੀਆਂ ਫੌਜਾਂ ਅੱਗੇ ਨਾ ਖਲੋਤੇ॥ ੧੩॥

**ਰਹੇ ਥੋਰ ਸੂਰੇ। ਮਰੇ ਕ੍ਰੋਧ ਪੂਰੇ। ਇਕੰ ਸੂਰ ਆਯੋ। ਸੁ ਘੋਰਾ ਦੁਰਾਯੋ॥੧੪॥**

ਬਹੁਤ ਥੋੜੇ ਸੂਰਮੇ ਬਚੇ ਸਨ, ਬੜੇ ਕ੍ਰੋਧ ਨਾਲ ਲੜਦੇ-ਲੜਦੇ ਸ਼ਹੀਦ ਹੋ ਗਏ ਸਨ, ਘੋੜਾ ਭਜਾ ਕੇ ਇਕ ਸੂਰਮਾ ਗੁਰੂ ਜੀ ਪਾਸ ਆਇਆ॥ ੧੪॥

**ਗੁਰੂ ਸੰਗ ਭਾਖਾ। 'ਬਡੋ ਜੰਗ ਰਾਖਾ। ਲਰੇ ਪ੍ਰਾਨ ਹਾਨੇ। ਰਹੇ ਥੋਰ ਜਾਨੇ॥੧੫॥**

ਉਸ ਨੇ ਆ ਕੇ ਗੁਰੂ ਜੀ ਨੂੰ ਕਿਹਾ, "ਬਹੁਤ ਵੱਡਾ ਜੰਗ ਹੋਇਆ ਹੈ, ਬਹੁਤ ਸੂਰਮੇ ਲੜ ਕੇ ਸ਼ਹੀਦ ਹੋ ਗਏ ਹਨ, ਬਹੁਤ ਥੋੜ੍ਹੇ ਰਹਿ ਗਏ ਹਨ॥ ੧੫॥

**ਉਤੈ ਸੈਨ ਭਾਰੀ। ਸੁ ਆਈ ਅਗਾਰੀ। ਥਿਰਜੋ ਜਾਇ ਨਾਂਹੀ। ਕਹਜੋ ਆਪ ਪਾਹੀ' ॥੧੬॥**

ਓਧਰ ਸ਼ਾਹੀ ਫੌਜ ਬਹੁਤ ਵੱਡੀ ਗਿਣਤੀ ਵਿਚ ਹੈ, ਉਹ ਬਹੁਤ ਅੱਗੇ ਆ ਗਈ ਹੈ, ਉਨ੍ਹਾਂ ਦੇ ਸਾਹਮਣੇ ਖਲੋਤਾ ਨਹੀਂ ਜਾ ਸਕਦਾ, ਆਪ ਜੀ ਕੋਈ ਉਪਾਅ ਕਰੋ, ਮੈਂ ਤੁਹਾਡੇ ਪਾਸ ਆ ਕੇ ਕਿਹਾ ਹੈ"॥ ੧੬॥

*ਦੋਹਰਾ*-**ਸੁਨਿ ਸ਼੍ਰੀ ਹਰਿਗੋਵਿੰਦ ਜੀ ਕਹਜੋ: 'ਸੰਗ ਲਿਹੁ ਬੀਰ।**
**ਹਤਹੁ ਮਲੇਛਨਿ ਕੋ ਤਹਾਂ ਥਿਰਹੁ ਥਾਨ ਧਰਿ ਧੀਰ' ॥੧੭॥**

ਇਹ ਸੁਣ ਕੇ ਗੁਰੂ ਹਰਿਗੋਬਿੰਦ ਜੀ ਨੇ ਕਿਹਾ, "ਸੂਰਮਿਆਂ ਨੂੰ ਆਪਣੇ ਨਾਲ ਲਵੋ ਤੇ ਮਲੇਛਾਂ ਨੂੰ ਮਾਰ ਦੇਵੋ, ਧੀਰਜ ਧਾਰਨ ਕਰਕੇ ਇਕ ਥਾਂ ਖੜੇ ਹੋ ਜਾਵੋ"॥ ੧੭॥

*ਪਾਧੜੀ ਛੰਦ*-**ਗੁਰ ਪਠਜੋ ਬਹੁਰ ਸਿੰਘਾ ਉਚਾਰ। 'ਭਟ ਸੰਗ ਪੰਚ ਸੈ ਬਲਿ ਉਦਾਰ।**
**ਸ੍ਰੀ ਅੰਮ੍ਰਿਤਸਰ ਜਿਤ ਦਿਸ਼ਿ ਪਹਾਰ। ਤਹਿੰ ਪਰਜੋ ਖੇਤ ਜੂਝੇ ਜੁਝਾਰ॥੧੮॥**

ਫਿਰ ਗੁਰੂ ਜੀ ਨੇ ਭਾਈ ਸਿੰਘੇ ਨੂੰ ਕਹਿ ਕੇ ਭੇਜਿਆ, "ਪੰਜ ਸੌ ਬਲਵਾਨ ਸੂਰਬੀਰ ਅੰਮ੍ਰਿਤਸਰ ਦੇ ਉਤਰ ਵਾਲੇ ਪਾਸੇ ਇਕ ਰਣ ਖੇਤਰ ਵਿਚ ਲੜ ਰਹੇ ਹਨ॥ ੧੮॥

**ਹਯ ਕੋ ਧਵਾਇ ਮੈਦਾਨ ਹੇਰਿ'। ਛੋਰਤਿ ਤੁਫੰਗ ਮਾਰੇ ਬਡੇਰਿ।**
**ਇਮ ਚਮੂੰ ਜੁਗਲ ਮਿਲਿ ਆਪ ਮਾਂਹਿ। ਜਨੁ ਨਦੀ ਉਮਡਿ ਇਕ ਥਾਨ ਗਾਹਿ॥੧੯॥**

ਘੋੜੇ ਨੂੰ ਭਜਾ ਕੇ ਉਸ ਮੈਦਾਨ ਨੂੰ ਵੇਖੋ।" ਇਸ ਤਰ੍ਹਾਂ ਦੋਵੇਂ ਫੌਜਾਂ ਆਪਸ ਵਿਚ ਮਿਲ ਕੇ ਬੰਦੂਕਾਂ ਚਲਾ ਕੇ ਬਹੁਤ ਸੂਰਮਿਆਂ ਨੂੰ ਮਾਰ ਰਹੇ ਸਨ, ਦੋਵੇਂ ਫੌਜਾਂ ਇੰਝ ਲੱਗ ਰਹੀਆਂ ਸਨ, ਜਿਵੇਂ ਦੋ ਨਦੀਆਂ ਉਮਡ ਕੇ ਇਕ ਥਾਂ ਇਕੱਠੀਆਂ ਹੋਈਆਂ ਹੋਣ॥ ੧੯॥

**ਅਰਣੋਦਜ ਸਮੈ ਹੋਯਹੁ ਸੁ ਆਇ। ਤੁਪਕਨਿ ਤੜਾਕ ਨਾਦੰ ਉਠਾਇ।**
**ਬਹੁ ਕਾਕ ਗ੍ਰਿਝ ਉਡਿ ਕੈ ਭ੍ਰਮੰਤਿ। ਗੋਮਾਯ ਬੋਲਿ ਮਾਸੰ ਭਖੰਤਿ॥੨੦॥**

ਜਦ ਸੂਰਜ ਚੜ੍ਹਨ ਦਾ ਸਮਾਂ ਹੋਇਆ ਤਾਂ ਬੰਦੂਕਾਂ ਤਾੜ-ਤਾੜ ਕਰਕੇ ਚੱਲਣ ਲੱਗੀਆਂ ਤੇ ਬਹੁਤ ਉੱਚੀ ਆਵਾਜ਼ ਵਿਚ ਰੌਲਾ ਮੱਚ ਗਿਆ, ਬੜੇ ਕਾਂ ਤੇ ਗਿੱਲਝਾਂ ਅਸਮਾਨ ਤੇ ਘੁੰਮਣ ਲੱਗ ਗਈਆਂ ਅਤੇ ਗਿੱਦੜ ਬੋਲ ਬੋਲ ਕੇ ਮਾਸ ਖਾ ਰਹੇ ਸਨ॥ ੨੦॥

**ਗਨ ਫਿਰੀ ਜੋਗਨੀ ਰੁਧਰਿ ਪਾਨ। ਬਹੁ ਪਾਇ ਮਾਸ ਕੋ ਤ੍ਰਿਪਤਿ ਠਾਨਿ।**
**ਉਤ ਖਾਨ ਆਇ ਸ਼ਸਤ੍ਰਨਿ ਪ੍ਰਹਾਰਿ। ਕਟਿ ਗਏ ਸੁਭਟ ਕੇਤਿਕ ਸੁਮਾਰ॥੨੧॥**

ਬਹੁਤ ਜੋਗਨੀਆਂ ਖੂਨ ਪੀਣ ਲੱਗੀਆਂ ਅਤੇ ਮਨੁੱਖਾਂ ਦਾ ਮਾਸ ਖਾਣ ਵਿਚ ਰੁੱਝ ਗਈਆਂ। ਬਹੁਤ ਮਾਸ ਖਾ ਕੇ ਉਹ ਤ੍ਰਿਪਤ ਹੋ ਗਈਆਂ। ਓਧਰ ਖਾਨ ਸ਼ਸਤਰਾਂ ਦਾ ਵਾਰ ਕਰਨ ਆਏ, ਬੇਸ਼ੁਮਾਰ ਸੂਰਮੇ ਕੱਟੇ ਗਏ॥ ੨੧॥

**ਦੁਹਿ ਦਿਸ਼ਨਿ ਰੌਰ ਮਾਚਜੋ ਬਿਸਾਲ। ਗੁਲਕਾਂ ਲਗੰਤਿ ਗਿਰ ਪਰਤਿ ਜਾਲ।**
**ਭਟ ਮਿਲਿ ਪਠਾਨ ਹੱਲਾ ਸੁ ਕੀਨਿ। ਗਨ ਮੁਗ਼ਲ ਦੌਰ ਰਣ ਰੰਗ ਭੀਨ॥੨੨॥**

ਦੋਵੀਂ ਪਾਸੀਂ ਬਹੁਤ ਰੌਲਾ ਮੱਚ ਗਿਆ, ਗੋਲੀਆਂ ਵੱਜਦਿਆਂ ਹੀ ਥੱਲੇ ਡਿੱਗ ਪੈਂਦੇ ਸਨ। ਪਠਾਣ ਸੂਰਮਿਆਂ ਨੇ ਮਿਲ ਕੇ ਹੱਲਾ ਬੋਲ ਦਿੱਤਾ, ਬਹੁਤ ਮੁਗ਼ਲ ਦੌੜ ਕੇ ਰਣਖੇਤਰ ਵਿਚ ਪਹੁੰਚ ਗਏ॥ ੨੨॥

**ਮੁਹੰਮਦ ਅਲੀ ਬੋਲਜੋ ਗਰੂਰ। 'ਲਿਹੁ ਮਾਰਿ ਸਮੁਖ ਦੇਖੋ ਜੁ ਸੂਰ।**
**ਰਣ ਥਲ ਛੁਟਾਇ ਲੀਜਹਿ ਅਸ਼ੇਖ। ਅਬਿ ਭਾ ਪ੍ਰਕਾਸ਼ ਲਿਹੁ ਨੈਨ ਦੇਖਿ' ॥੨੩॥**

ਮੁਹੰਮਦ ਅਲੀ ਬੜੇ ਘੁਮੰਡ ਨਾਲ ਬੋਲਿਆ, "ਜਿਹੜਾ ਵੀ ਸੂਰਮਾ ਸਾਹਮਣੇ ਵੇਖਦੇ ਹੋ ਮਾਰ ਲਵੋ, ਸਾਰੇ ਰਣਖੇਤਰ ਨੂੰ ਛੁਡਵਾ ਕੇ ਕਬਜ਼ਾ ਕਰ ਲਵੋ, ਹੁਣ ਤਾਂ ਲੋਅ ਲੱਗ ਗਈ ਹੈ, ਅਸੀਂ ਅੱਖਾਂ ਨਾਲ ਵੇਖ ਸਕਦੇ ਹਾਂ"॥ ੨੩॥

**ਸੁਨਿ ਤੁਰਕ ਚਪੇ ਚਾਲੇ ਅਗਾਇ। ਇਕ ਬਾਰ ਦੌਰਿ ਰੌਰਾ ਮਚਾਇ।**
**ਚਮਕੰਤਿ ਖੜਗ ਪਕੜੰਤਿ ਢਾਲ। ਛਟਕੰਤਿ ਤੁਪਕ, ਬਮਕੰਤਿ ਜ੍ਵਾਲ॥੨੪॥**

ਇਹ ਸੁਣ ਤੁਰਕ ਬੜੇ ਭੂਏ ਹੋ ਕੇ ਅੱਗੇ ਚਲ ਪਏ, ਇਕ ਵਾਰ ਭੱਜ ਕੇ ਉਨ੍ਹਾਂ ਰੌਲਾ ਮਚਾ ਦਿੱਤਾ। ਤਲਵਾਰਾਂ ਚਮਕਦੀਆਂ ਸਨ ਤੇ ਢਾਲਾਂ ਹੱਥਾਂ ਵਿਚ ਫੜੀਆਂ ਹੋਈਆਂ ਸਨ। ਬੰਦੂਕਾਂ ਚਲਦੀਆਂ ਸਨ ਤਾਂ ਉਨ੍ਹਾਂ ਵਿਚੋਂ ਅਗਨੀ ਨਿਕਲਦੀ ਸੀ॥ ੨੪॥

**ਸਰਕੰਤਿ ਸੂਰ, ਹਰਖੰਤਿ ਹੂਰ। ਦਰੜੰਤਿ ਦੀਹ, ਗਰਜੰਤਿ ਭੂਰ।**
**ਉਛਲੰਤਿ ਜਾਤਿ, ਮਾਰੰਤਿ ਸ਼ੱਤ੍ਰ। ਖੜਕੰਤਿ ਮਿਲਤਿ, ਟੂਟਿਯੰਤਿ ਅੱਤ੍ਰ॥੨੫॥**

ਸੂਰਮੇ ਅੱਗੇ ਵੱਧਦੇ ਸਨ ਤੇ ਹੂਰਾਂ ਪ੍ਰਸੰਨ ਹੁੰਦੀਆਂ ਸਨ। ਸੂਰਮੇ ਬਹੁਤਿਆਂ ਨੂੰ ਦਰੜ ਦਿੰਦੇ ਸਨ ਅਤੇ ਬੜੀ ਉੱਚੀ-ਉੱਚੀ ਗੱਜਦੇ ਸਨ। ਉਹ ਬੜੇ ਉੱਛਲ ਉੱਛਲ ਕੇ ਵੈਰੀਆਂ ਨੂੰ ਮਾਰਦੇ ਸਨ। ਇਕ ਦੂਸਰੇ ਨਾਲ ਮਿਲ ਕੇ ਹਥਿਆਰ ਖੜਕਾਉਂਦੇ ਸਨ ਤੇ ਅਸਤਰ ਸ਼ਸਤਰ ਟੁੱਟਦੇ ਜਾਂਦੇ ਸਨ॥ ੨੫॥

**ਇਤ ਸੁਭਟ ਗੁਰੂ ਕੇ ਪਰਤਿ ਦੌਰ। ਨਹਿਂ ਭਜੈਂ ਖਾਨ ਥਿਤਿ ਕਟਤਿ ਠੌਰ।**
**ਇਮ ਮਚਯੋ ਜੰਗ ਦਾਰੁਨ ਮਹਾਨ। ਗਨ ਬਿਥਰਿ ਲੋਥ ਪੋਥਨਿ ਸਥਾਨ॥੨੬॥**

ਇਧਰ ਗੁਰੂ ਦੇ ਸੂਰਮੇ ਦੌੜ ਕੇ ਪੈ ਜਾਂਦੇ ਸਨ, ਪਰ ਖਾਨ ਨਹੀਂ ਸੀ ਭੱਜਦੇ ਤੇ ਓਥੇ ਸਥਿਤ ਹੋ ਕੇ ਕਟਾ-ਵੱਢੀ ਕਰੀ ਜਾਂਦੇ ਸਨ। ਇਸ ਤਰ੍ਹਾਂ ਮਹਾਨ ਭਿਆਨਕ ਜੰਗ ਛਿੜ ਪਿਆ। ਹਰ ਥਾਂ ਲੋਥਾਂ ਉਤੇ ਲੋਥਾਂ ਚੜ੍ਹਦੀਆਂ ਜਾਂਦੀਆਂ ਸਨ॥ ੨੬॥

**ਨਿਜ ਸੂਰ ਸੰਗ ਸਿੰਘੇ ਨਿਹਾਰਿ। ਤਿਨਿ ਕਹਯੋ ਬਾਕ ਊਚੇ ਉਚਾਰਿ।**
**'ਇਹੁ ਪਿਖਹੁ ਮਲੇਛ ਜਿ ਸਮੁਖ ਆਇ। ਇਕ ਬਾਰ ਸ਼ਲਖ ਮਾਰੋ ਰਿਸਾਇ'॥੨੭॥**

ਭਾਈ ਸਿੰਘੇ ਨੇ ਆਪਣੇ ਨਾਲ ਸੂਰਮਿਆਂ ਨੂੰ ਵੇਖ ਕੇ, ਬੜੀ ਉੱਚੀ ਆਵਾਜ਼ ਵਿਚ ਉਚਾਰ ਕੇ ਕਿਹਾ, "ਹੇ ਮਲੇਛੋ! ਇਹ ਵੇਖ ਲਵੋ ਜੇ ਹੁਣ ਸਾਡੇ ਸਾਹਮਣੇ ਆਏ ਤਾਂ ਗੁੱਸੇ ਵਿਚ ਆ ਕੇ ਇਕੋ ਵਾਰ ਹੀ ਸਾਰਿਆਂ ਨੂੰ ਮਾਰ ਦੇਵਾਂਗਾ"॥ ੨੭॥

**ਇਮ ਕਹਤਿ ਚਲਯੋ ਆਗੈ ਰਿਸਾਇ। ਬਹੁ ਬਜਯੋ ਰਾਗ ਮਾਰੂ ਸੁਹਾਇ।**
**ਕਹਿ 'ਮਾਰਿ ਮਾਰਿ' ਮਾਚਯੋ ਸੁ ਰੌਰ। ਮਿਲਿ ਪਰੇ ਸੁਭਟ ਨਹਿਂ ਤਜਹਿਂ ਠੌਰਿ॥੨੮॥**

ਇਸ ਤਰ੍ਹਾਂ ਕਹਿ ਜੋਸ਼ ਵਿਚ ਭਰ ਕੇ ਅੱਗੇ ਚਲੇ ਗਿਆ, ਰਾਗ ਮਾਰੂ ਬੜੀ-ਬੜੀ ਉੱਚੀ ਵੱਜਦਾ ਬਹੁਤ ਸ਼ੋਭਾ ਪਾ ਰਿਹਾ ਸੀ। 'ਮਾਰ ਲਵੋ ਮਾਰ ਲਵੋ' ਦਾ ਰੌਲਾ ਮੱਚ ਗਿਆ। ਇਕ ਦੂਸਰੇ ਨਾਲ ਮਿਲ ਕੇ ਸੂਰਮੇ ਲੜਨ ਲੱਗ ਗਏ ਤੇ ਆਪਣੇ ਸਥਾਨ ਤੋਂ ਪਿੱਛੇ ਨਹੀਂ ਹਟਦੇ ਸਨ॥ ੨੮॥

**ਇਕ ਬਾਰ ਸ਼ਲਖ ਛੋਰੀ ਤੁਫੰਗ। ਪੁਨ ਖੜਗ ਗਹੇ ਕਰਿ ਮਜਾਨ ਨੰਗਿ।**
**ਕਟਿਯੰਤਿ ਅੰਗ, ਗਿਰਿਯੰਤਿ ਭੂਮਿ। ਲਟਕੰਤਿ ਬੀਰ, ਗਿਰ ਪਰਤਿ ਘੂਮਿ॥੨੯॥**

ਇਕ ਵਾਰ ਇਕੱਠੀਆਂ ਹੀ ਬੰਦੂਕਾਂ ਚਲਾ ਦਿੱਤੀਆਂ, ਫਿਰ ਮਿਆਨਾਂ ਵਿਚੋਂ ਤਲਵਾਰਾਂ ਧੂਹ ਲਈਆਂ। ਇਕ ਦੂਸਰੇ ਦੇ ਅੰਗਾਂ ਨੂੰ ਕੱਟ ਕੇ ਧਰਤੀ ਤੇ ਡਿੱਗਦੇ ਜਾਂਦੇ ਸਨ। ਸੂਰਮੇ ਲੜਦੇ ਸਨ ਤੇ ਘੁੰਮਦੇ ਹੋਏ ਧਰਤੀ ਤੇ ਡਿੱਗ ਪੈਂਦੇ ਸਨ॥ ੨੯॥

**ਗਨ ਤੁਰਕ ਮਾਰਿ ਗਿਰ ਆਪਿ ਜਾਇਂ। ਗੁਰੁ ਕੇ ਜੁ ਸੂਰ ਸੰਮੁਖ ਰਿਸਾਇਂ।**
**ਇਮ ਮਰੇ ਮਾਰਿ ਸਿੰਘੇ ਨਿਹਾਰਿ। ਲਲਕਾਰ ਪਰਯੋ ਜਿਹ ਬਲ ਉਦਾਰ॥੩੦॥**

ਬਹੁਤ ਤੁਰਕਾਂ ਨੂੰ ਮਾਰ ਕੇ ਆਪ ਵੀ ਡਿੱਗ ਪੈਂਦੇ ਸਨ, ਗੁਰੂ ਜੀ ਦੇ ਜਿਹੜੇ ਸੂਰਮੇ ਸਨ, ਉਹ ਬੜੇ ਕ੍ਰੋਧ ਵਿਚ ਆ ਕੇ ਸਾਹਮਣੇ ਹੋ ਕੇ ਲੜਦੇ ਸਨ। ਇਸ ਤਰ੍ਹਾਂ ਮਾਰ ਕੇ ਮਰਦੇ ਭਾਈ ਸਿੰਘੇ ਨੇ ਵੇਖੇ ਤਾਂ ਲਲਕਾਰਾ ਮਾਰ ਕੇ ਵੱਡੀ ਸ਼ਕਤੀ ਨਾਲ ਟੁੱਟ ਕੇ ਪੈ ਗਿਆ॥ ੩੦॥

**ਬਲਿ ਬਿੱਪ੍ਰ ਗੁਰੂ ਪ੍ਰੋਧਾ ਸੁਭੱਟ। ਤਬਿ ਭਯੋ ਸਮੁਖ ਮਾਰੇ ਉਲੱਟ।**
**ਜਿਸ ਢਿਗ ਕਮਾਨ ਲਗਿ ਕਾਨ ਤਾਨ। ਧਰਿ ਪਨਚ ਚਲਾਵਤਿ ਤਾਕਿ ਬਾਨ॥੩੧॥**

ਤਦ ਗੁਰੂ ਜੀ ਦਾ ਬ੍ਰਾਹਮਣ ਪ੍ਰੋਹਤ ਜਿਹੜਾ ਬੜਾ ਬਲਵਾਨ ਸੀ, ਮਲੇਛਾਂ ਦੇ ਸਾਹਮਣੇ ਹੋਇਆ ਤੇ ਉਸ ਨੇ ਬਹੁਤ ਵੈਰੀਆਂ ਨੂੰ ਮਾਰਿਆ। ਉਹ ਕੰਨ ਤਕ ਕਮਾਨ ਨੂੰ ਖਿੱਚਦਾ ਸੀ ਤੇ ਤੀਰ ਧਰ ਕੇ ਬਾਨ ਨੂੰ ਚਲਾਉਂਦਾ ਸੀ॥ ੩੧॥

**ਬਡ ਗੁਰੁ ਪ੍ਰਤਾਪ ਜਿਸ ਲਗਹਿ ਜਾਇ। ਤਨ ਤੁਰਕ ਫੋਰਿ ਪਾਰੈ ਪਰਾਇ।**
**ਸਮ ਸਰਪ ਸ਼ੂੰਕਤੇ ਚਲਹਿਂ ਤੀਰ। ਰਿਪੁ ਗਨ ਪ੍ਰਹਾਰਿ ਬੇਧਤਿ ਸਰੀਰ॥ ੩੨॥**

ਜਿਸ ਤੀਰ ਨੂੰ ਗੁਰੂ ਜੀ ਦਾ ਵੱਡਾ ਪ੍ਰਤਾਪ ਪ੍ਰਾਪਤ ਹੋ ਜਾਵੇ, ਉਹ ਤੀਰ ਵੈਰੀਆਂ ਨੂੰ ਲੱਗ ਉਨ੍ਹਾਂ ਦੇ ਸਰੀਰ ਵਿਚੋਂ ਦੀ ਪਾਰ ਹੋ ਜਾਂਦਾ ਹੈ। ਸੱਪ ਵਾਂਗ ਛੂਕਦੇ ਹੋਏ ਤੀਰ ਚਲ ਰਹੇ ਸਨ ਤੇ ਵੈਰੀਆਂ ਦੇ ਸਰੀਰਾਂ ਨੂੰ ਵਿੰਨ੍ਹੀ ਜਾ ਰਹੇ ਸਨ॥ ੩੨॥

**ਰਸ ਬੀਰ ਰੂਪ ਮਾਨੋ ਕਰਾਲ। ਬਹੁ ਫਿਰਤਿ ਪ੍ਰਹਾਰਤਿ ਸ਼ੱਤ੍ਰੂ ਜਾਲ।**
**ਦੁਹਿ ਦਿਸ਼ਿਨਿ ਮਰੀ ਸਮੁਦਾਇ ਸੈਨ। ਜਨੁ ਥਕਤਿ ਬੀਰ ਕੀਨੀ ਸੁ ਸੈਨ॥੩੩॥**

ਗੁੱਸੇ ਵਿਚ ਆਏ ਸੂਰਮੇ ਦਾ ਸਰੂਪ ਬਹੁਤ ਵਿਕਰਾਲ ਦਿਖਾਈ ਦੇ ਰਿਹਾ ਸੀ, ਉਸ ਨੇ ਬਹੁਤ ਫਿਰ ਕੇ ਵੈਰੀਆਂ ਨੂੰ ਮਾਰਿਆ। ਦੋਹਾਂ ਪਾਸਿਆਂ ਦੀ ਬਹੁਤ ਸੈਨਾ ਮਰੀ, ਮਾਨੋਂ ਸੂਰਮੇ ਥੱਕ ਕੇ ਲੰਮੇ ਪੈ ਗਏ ਹੋਣ॥ ੩੩॥

**ਇਮ ਹਤੇ ਤੁਰਕ ਤਬਿ ਹਾਲ ਚਾਲਿ। ਪਿਖਿ ਅਲੀ ਮੁਹੰਮਦ ਰਿਸ ਬਿਸਾਲ।**
**'ਮੁਝ ਖਰੇ ਨਿਕਟ ਚਾਲੇ ਪਲਾਇ। ਕਜਾ ਕਹੈਂ ਲੋਕ ਕਿਮ ਭਾਜ ਜਾਇ'॥੩੪॥**

ਇਸ ਤਰ੍ਹਾਂ ਤੁਰਕਾਂ ਨੂੰ ਮਾਰਿਆ ਗਿਆ। ਜਦ ਅਲੀ ਮੁਹੰਮਦ ਨੇ ਇਹ ਹਾਲ ਵੇਖਿਆ ਤਾਂ ਉਹ ਬਹੁਤ ਕ੍ਰੋਧ ਵਿਚ ਆਇਆ, "ਮੇਰੇ ਇਥੇ ਖਲੋਤਿਆਂ ਹੀ ਇਹ ਭੱਜ ਉਠੇ ਹਨ, ਲੋਕ ਕੀ ਕਹਿਣਗੇ ਕਿਵੇਂ ਭੱਜ ਜਾਣਗੇ"॥ ੩੪॥

**ਘੋਰਾ ਭਜਾਇ ਮੋਰੇ ਸੁ ਬੀਰ। ਤਬਿ ਪਿਖੇ ਤਜਤਿ ਸਿੰਘਾ ਜੁ ਤੀਰ।**
**ਨਹਿਂ ਟਿਕਨਿ ਦੇਤਿ ਇਹ ਭਟ ਭਜਾਇ। ਪਿਖਿ ਭਯੋ ਸਮੁਖ ਇਸ ਕੇ ਰਿਸਾਇ॥੩੫॥**

ਉਸ ਨੇ ਘੋੜਾ ਭੱਜਾ ਕੇ ਸਾਰੇ ਸੂਰਮਿਆਂ ਨੂੰ ਮੋੜਿਆ, ਤਦ ਉਸ ਨੇ ਆਪਣੇ ਪਾਸ ਸਿੰਘੇ ਨੂੰ ਵੇਖਿਆ ਜਿਹੜਾ ਤੁਰਕਾਂ ਨੂੰ ਭਜਾ ਰਿਹਾ ਸੀ। ਉਹ ਤੁਰਕੀ ਸੂਰਮਿਆਂ ਨੂੰ ਟਿਕਣ ਨਹੀਂ ਸੀ ਦੇ ਰਿਹਾ ਤੇ ਸਭ ਨੂੰ ਭਜਾ ਰਿਹਾ ਸੀ। ਸਿੰਘੇ ਨੂੰ ਵੇਖ ਕੇ ਅਲੀ ਮੁਹੰਮਦ ਬੜੇ ਗੁੱਸੇ ਵਿਚ ਆ ਕੇ ਉਸਦੇ ਸਾਹਮਣੇ ਆਇਆ॥ ੩੫॥

**ਸਿੰਘੇ ਸੁ ਪਿਖਜੋ ਆਯੋ ਅਗਾਇ। ਇਹ ਤਕਹਿ ਮੋਹਿ ਤੁਪਕਨ ਚਲਾਇ।**
**ਹਯ, ਬਚਨਿ ਹੇਤ ਇਤ ਉਤ ਧਵਾਇ। ਧਨ ਐਂਚਿ ਐਂਚ ਤੀਰਨ ਬਗਾਇ।੩੬॥**

ਭਾਈ ਸਿੰਘੇ ਨੇ ਵੇਖਿਆ ਕਿ ਉਹ ਅੱਗੇ ਆਇਆ ਹੈ, ਇਹ ਮੈਨੂੰ ਗੋਲੀ ਮਾਰਨ ਵਾਸਤੇ ਤਕ ਰਿਹਾ ਹੈ, ਇਸ ਲਈ ਘੋੜੇ ਨੂੰ ਬਚਾਉਣ ਲਈ ਉਸ ਏਧਰ ਓਧਰ ਫੇਰਿਆ। ਧਨੁੱਖ ਖਿੱਚ ਖਿੱਚ ਕੇ ਤੀਰ ਚਲਾਏ॥ ੩੬॥

**ਤਬਿ ਤਾਕਿ ਤੁਪਕ ਛੋਰੀ ਸੰਭਾਲਿ। ਛੁਟਿ ਲਗੀ ਗੁਲਕ ਹਯ ਕੇ ਉਤਾਲ।**
**ਸਿੰਘੇ ਸਮੇਤ ਗਿਰ ਪਰਜੋ ਬਾਜ। ਦੇਖਤਿ ਅਨੰਦ ਤੁਰਕਨ ਸਮਾਜ॥ ੩੭॥**

ਤਦ ਨਿਸ਼ਾਨਾ ਲਾ ਕੇ ਅਲੀ ਮੁਹੰਮਦ ਨੇ ਸੰਭਾਲ ਕੇ ਗੋਲੀ ਚਲਾਈ, ਉਹ ਝੱਟ ਆ ਕੇ ਭਾਈ ਸਿੰਘੇ ਦੇ ਘੋੜੇ ਨੂੰ ਵੱਜੀ। ਘੋੜਾ ਸਿੰਘੇ ਸਮੇਤ ਥੱਲੇ ਡਿੱਗ ਪਿਆ, ਇਹ ਵੇਖ ਕੇ ਤੁਰਕ ਬਹੁਤ ਪ੍ਰਸੰਨ ਹੋਏ॥ ੩੭॥

**ਬਨਿ ਸਾਵਧਾਨ ਧਨੁ ਲਿਯ ਸੰਭਾਰਿ। ਚਹੁੰ ਓਰ ਤੁਰਕ ਪਰ ਵਾਰ ਡਾਰਿ।**
**ਘੇਰਜੋ ਸੁ ਬੀਰ ਕਰਿ ਮਾਰਿ ਮਾਰਿ। ਤਬਿ ਤਕਹਿ ਤੀਰ ਮਾਰਹਿ ਜੁਝਾਰ॥੩੮॥**

ਸਿੰਘੇ ਨੇ ਸਾਵਧਾਨ ਹੋ ਕੇ ਧਨੁੱਖ ਨੂੰ ਸੰਭਾਲ ਲਿਆ, ਚਾਰੇ ਪਾਸੇ ਤੁਰਕਾਂ ਉਤੇ ਤੀਰਾਂ ਦੀ ਵਰਖਾ ਕਰ ਦਿੱਤੀ। ਸੂਰਮਿਆਂ ਨੂੰ ਮਾਰ-ਮਾਰ ਕੇ ਘੇਰ ਲਿਆ। ਇਸ ਤਰ੍ਹਾਂ ਤੁਰਕਾਂ ਦੇ ਸੂਰਬੀਰ ਨਿਸ਼ਾਨਾ ਬੰਨ੍ਹ-ਬੰਨ੍ਹ ਕੇ ਮਾਰ ਦਿੱਤੇ॥ ੩੮॥

**ਜੋ ਨਿਕਟ ਹੋਤਿ ਤਿਹ ਬਿਕਟਿ ਬਾਨ। ਫੋਰਹਿ ਸਰੀਰ ਕਰਿ ਹਾਨਿ ਪ੍ਰਾਨ।**
**ਬਹੁ ਕਰਤਿ ਸ਼ੀਘ੍ਰਤਾ ਤਜਤਿ ਤੀਰ। ਨਹਿਂ ਲਖਜੋ ਜਾਇ ਕਬਿ ਛੋਰਿ ਬੀਰ॥੩੯॥**

ਜਿਹੜੇ ਬਹੁਤ ਨੇੜੇ ਸਨ, ਉਨ੍ਹਾਂ ਉਤੇ ਭਾਰੀ ਬਾਣ ਮਾਰ-ਮਾਰ ਕੇ ਉਨ੍ਹਾਂ ਦੇ ਸਰੀਰ ਵਿੰਨ੍ਹ ਕੇ ਪ੍ਰਾਣਹੀਣ ਕਰ ਦਿੱਤਾ। ਫਿਰ ਬਹੁਤ ਛੇਤੀ-ਛੇਤੀ ਤੀਰ ਛੱਡੇ, ਪਤਾ ਨਹੀਂ ਸੀ ਲੱਗਦਾ ਕਦ ਤੀਰ ਛੱਡ ਦਿੰਦਾ ਸੀ॥ ੩੯॥

**ਲਲਕਾਰ ਅਲੀ ਮੁਹੰਮਦ ਸੁ ਆਇ। ਮੈਂ ਹਤੋਂ ਇਸਹਿ ਨਹਿਂ ਭਾਜਿ ਜਾਇ'।**
**ਤਬਿ ਲਗਜੋ ਤਾਕਬੇ ਤੁਪਕ ਧਾਰਿ। ਧਨੁ ਤਾਨਿ ਬਿੱਪਨੇ ਤੀਰ ਮਾਰਿ॥੪੦॥**

ਫਿਰ ਅਲੀ ਮੁਹੰਮਦ ਲ਼ਲਕਾਰ ਕੇ ਆਇਆ ਅਤੇ ਕਹਿਣ ਲੱਗਾ, ਇਸ ਨੂੰ ਮੈਂ ਮਾਰਦਾ ਹਾਂ ਕਿਤੇ ਭੱਜ ਨਾ ਜਾਏ।'' ਫਿਰ ਉਹ ਬੰਦੂਕ ਦੇ ਨਿਸ਼ਾਨੇ ਨੂੰ ਵੇਖਣ ਲੱਗਾ। ਤਦ ਬ੍ਰਾਹਮਣ ਨੇ ਧਨੁੱਖ ਖਿੱਚ ਕੇ ਤੀਰ ਮਾਰਿਆ॥ ੪੦॥

**ਲਗਿ ਪਰਜੋ ਭਾਲ, ਗਿਰਿਗੀ ਤੁਫੰਗ। ਪੁਨ ਪਰਜੋ ਆਪ, ਭਾਜਜੋ ਤੁਰੰਗ।**
**ਇਮ ਤੁਰਕ ਸੈਨਪਤਿ ਲੀਨਿ ਮਾਰਿ। ਨਹਿਂ ਟਰਜੋ ਆਪ ਸਿੰਘਾ ਜੁਝਾਰ॥੪੧॥**

ਜਦ ਤੀਰ ਵੱਜਾ ਤਾਂ ਧਰਤੀ ਤੇ ਡਿੱਗ ਪਿਆ ਤੇ ਬੰਦੂਕ ਹੱਥ ਵਿਚੋਂ ਡਿੱਗ ਪਈ, ਆਪ ਓਥੇ ਹੀ ਰਹਿ ਗਿਆ ਤੇ ਘੋੜਾ ਭੱਜ ਗਿਆ। ਇਸ ਤਰ੍ਹਾਂ ਤੁਰਕ ਸੈਨਾਪਤੀ ਨੂੰ ਮਾਰ ਲਿਆ, ਭਾਈ ਸਿੰਘਾ ਸੂਰਮਾ ਫਿਰ ਟਲਿਆ ਨਹੀਂ॥ ੪੧॥

**ਤਬਿ ਤੁਰਕ ਚਮੂੰ ਇਕ ਬਾਰਿ ਆਇ। ਅਨਗਨ ਤੁਫੰਗ ਗੁਲਕਾਂ ਚਲਾਇ।**
**ਕਰਿ ਮਾਰਿ ਮਾਰਿ ਹੱਲਾ ਸੁ ਕੀਨਿ। ਗੁਰੁ ਕੀ ਸੁ ਚਮੂੰ ਪਰ ਓਜ ਦੀਨਿ॥੪੨॥**

ਤਦ ਤੁਰਕਾਂ ਦੀ ਫੌਜ ਇਕ ਵਾਰ ਫਿਰ ਆ ਪਈ ਤੇ ਉਨ੍ਹਾਂ ਅਨੇਕਾਂ ਬੰਦੂਕ ਦੀਆਂ ਗੋਲੀਆਂ ਚਲਾਈਆਂ। ਮਾਰੋ-ਮਾਰੋ ਕਰਕੇ ਵੱਡਾ ਹੱਲਾ ਕੀਤਾ ਤੇ ਗੁਰੂ ਜੀ ਦੀ ਫੌਜ ਤੇ ਜ਼ੋਰ ਪਾ ਲਿਆ॥ ੪੨॥

**ਥਿਰ ਪੈਦਲ ਸਿੰਘਾ ਲਗਤਿ ਘਾਇ। ਰੁਪ ਰਹਜੋ ਬੀਰ ਨਹਿਂ ਪਗ ਉਠਾਇ।**
**ਮਿਲਿ ਬਹੁਤ ਆਨ ਕਰਵਾਲ ਸੰਗ। ਨਹਿਂ ਚਲਜੋ ਪਾਇ ਕਟਵਾਇ ਅੰਗ॥੪੩॥**

ਭਾਈ ਸਿੰਘਾ ਪੈਦਲ ਹੀ ਸੀ ਤੇ ਖੜਾ ਹੋਣ ਕਰਕੇ ਉਹ ਜ਼ਖ਼ਮੀ ਹੋ ਗਿਆ, ਪਰ ਉਹ ਫਿਰ ਵੀ ਸਥਿਰ ਖੜਾ ਰਿਹਾ ਤੇ ਇਕ ਪੈਰ ਵੀ ਨਾ ਚੁਕਿਆ। ਬਹੁਤ ਵੈਰੀ ਤਲਵਾਰਾਂ ਲੈ ਕੇ ਆ ਪਏ। ਪਰ ਸਿੰਘਾ ਸੂਰਮਾ ਨਾ ਚਲਿਆ ਤੇ ਅੰਗ ਕਟਵਾ ਲਏ॥ ੪੩॥

**ਹੁਇ ਖੰਡ ਖੰਡ ਮਿਲਿ ਗਯੋ ਖੇਤ। ਹਤਿ ਰਿਪੁਨਿ ਚਹਤਿ ਰਿਸ ਕੇ ਸਮੇਤ।**
**ਜਬਿ ਸਿੰਘਾ ਇਵ ਲੀਨੋ ਸੰਘਾਰਿ। ਬਹੁ ਘਾਇ ਖਾਇ ਗਿਰਿ ਗੇ ਸੁਮਾਰਿ॥੪੪॥**

ਸੂਰਮਾ ਖੰਡ ਖੰਡ ਹੋ ਕੇ ਧਰਤੀ ਨਾਲ ਹੀ ਮਿਲ ਗਿਆ, ਵੈਰੀ ਉਸ ਨੂੰ ਬੜੇ ਕ੍ਰੋਧ ਸਹਿਤ ਮਾਰਨਾ ਚਾਹੁੰਦੇ ਸਨ। ਜਦ ਭਾਈ ਸਿੰਘੇ ਨੂੰ ਇਸ ਤਰ੍ਹਾਂ ਮਾਰ ਲਿਆ ਤੇ ਉਹ ਮਰ ਕੇ ਧਰਤੀ ਉਤੇ ਡਿੱਗ ਪਿਆ॥ ੪੪॥

**ਹਲਿ ਚਲੀ ਚਮੂ ਮਹਿਂ, ਮਰਿ ਬਿਸਾਲ। ਰਣ ਖੇਤ ਭਯੋ ਦਿਖੀਯਤਿ ਕਰਾਲ।**
**ਸੁਧਿ ਗਈ ਗੁਰੂ ਢਿਗ ਸੁਨਤਿ ਕਾਨਿ। ਕਰਿ ਕ੍ਰੋਧ ਆਪ ਭੇ ਸਾਵਧਾਨ ॥੪੫॥**

ਵੱਡੇ ਸੂਰਮੇ ਦੇ ਮਾਰਿਆਂ ਸੈਨਾ ਵਿਚ ਹਲਚਲ ਮੱਚ ਗਈ, ਰਣਖੇਤਰ ਬੜਾ ਵਿਕਰਾਲ ਵਿਖਾਈ ਦੇ ਰਿਹਾ ਸੀ। ਜਦ ਗੁਰੂ ਜੀ ਨੂੰ ਇਹ ਖ਼ਬਰ ਪੁੱਜੀ ਤੇ ਉਨ੍ਹਾਂ ਨੇ ਕੰਨਾਂ ਨਾਲ ਸੁਣਿਆ, ਤਾਂ ਕ੍ਰੋਧ ਧਾਰਨ ਕਰਕੇ ਆਪ ਸਾਵਧਾਨ ਹੋ ਗਏ॥ ੪੫॥

*ਦੋਹਰਾ*-**ਇਸ ਪ੍ਰਕਾਰ ਰਣ ਤੁਮਲ ਭਾ ਮਰੇ ਹਜ਼ਾਰਹੁਂ ਬੀਰ।**
**ਸ੍ਰੀ ਗੁਰ ਹਰਿਗੋਵਿੰਦ ਤਬਿ ਉਮਡਨਿ ਚਹਿਂ ਧਰਿ ਧੀਰ ॥੪੬॥**

ਇਸ ਤਰ੍ਹਾਂ ਰਣਖੇਤਰ ਵਿਚ ਜ਼ਬਰਦਸਤ ਮੁੱਠ-ਭੇੜ ਹੋਈ ਤੇ ਹਜ਼ਾਰਾਂ ਸੂਰਮੇ ਮਾਰੇ ਗਏ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਧੀਰਜ ਧਾਰਨ ਕਰਕੇ ਆਪ ਲੜਾਈ ਵਿਚ ਜਾਣਾ ਚਾਹਿਆ॥ ੪੬॥

*ਛੇਵੀਂ ਰਾਸ ਦਾ ਦਸਵਾਂ ਅਧਿਆਇ ਸਮਾਪਤ ਹੋਇਆ॥ ੧੦॥*

## ਅਧਿਆਇ ਗਿਆਰ੍ਹਵਾਂ

### ਨੰਦਾ ਮਿਰਜ਼ਾਬੇਗ ਯੁੱਧ

*ਦੋਹਰਾ*-**ਕਹਿ ਗੁਰੁ ਪੈਂਦੇ ਖਾਨ ਕੋ 'ਤੁਰਕ ਸੈਨ ਸਮੁਦਾਇ।**
**ਹੋਹਿ ਨਿਬੇਰੋ ਹਤੇ ਤੇ ਇਸ ਬਿਧਿ ਕੀਜੈ ਦਾਇ:- ॥ ੧॥**

ਗੁਰੂ ਜੀ ਨੇ ਪੈਂਦੇ ਖਾਂ ਨੂੰ ਕਿਹਾ, "ਇਸ ਤਰ੍ਹਾਂ ਦਾਅ ਬਣਾਓ ਕਿ ਸਾਰੀ ਤੁਰਕ ਫੌਜ ਸਮਾਪਤ ਹੋ ਜਾਵੇ॥ ੧॥

*ਭੁਜੰਗ ਪ੍ਰਯਾਤ ਛੰਦ*-**ਰਹੇ ਸੰਗ ਜੋਧਾ ਸੁ ਥੋਰੇ ਹਮਾਰੇ। ਸਭੈ ਔਰ ਸੈਨਾ ਸੁ ਲੀਜੈ ਸੰਗਾਰੇ।**
**ਦਿਸ਼ਾ ਦੱਛਨੀ ਮੈਂ ਚਲੇ ਆਪ ਜਾਵੋ। ਤੁਫੰਗੈਂ ਕਰੋ ਤਜਾਰਿ ਤੋੜੇ ਮਿਲਾਵੋ ॥੧॥**

ਸਾਡੇ ਪਾਸ ਹੁਣ ਜਿਹੜੇ ਥੋੜ੍ਹੇ ਯੋਧੇ ਰਹਿ ਗਏ ਹਨ, ਸਾਰੇ ਹੋਰ ਸੈਨਾ ਨੂੰ ਆਪਣੇ ਨਾਲ ਲਵੋ, ਦੱਖਣੀ ਤਰਫ ਵੱਲ ਚਲੇ ਜਾਵੋ, ਬੰਦੂਕਾਂ ਤਿਆਰ ਕਰੋ ਤੇ ਤੋੜੇ ਚੜ੍ਹਾਓ॥ ੧॥

**ਪਰਜੋ ਜੰਗ ਥਾਨੰ ਤਹਾਂ ਆਪ ਜਾਵੈਂ। ਰਿਪੁੰ ਸਾਮੁਹੇ ਮਾਰਿ ਗਾਢੀ ਮਚਾਵੈਂ।**
**ਮਲੇਛੀ ਚਮੂ ਆਇ ਮੰਡੈ ਲਰਾਈ। ਬਧੈਂ ਖੇਤ ਆਗੇ ਧਰੈਂ ਪਾਇ ਧਾਈ ॥੨॥**

ਜਿਥੇ ਹੁਣ ਜੰਗ ਹੋ ਰਿਹਾ ਹੈ, ਉਥੇ ਜਾਵੋ, ਦੁਸ਼ਮਣ ਦੀ ਫੌਜ ਅੱਗੇ ਮਾਰ ਧਾੜ ਮਚਾ ਦੇਵੋ। ਮਲੇਛੀ ਫੌਜ ਨੇ ਆਪ ਆ ਕੇ ਲੜਾਈ ਆਰੰਭ ਕੀਤੀ ਹੈ, ਇਸ ਤਰ੍ਹਾਂ ਧਾ ਕੇ ਪੈ ਜਾਵੋ ਕਿ ਰਣਖੇਤਰ ਵਿਚ ਹੀ ਮਾਰ ਕੇ ਖਤਮ ਕਰ ਦੇਵੋ॥ ੨॥

**ਤਬੈ ਖਾਨ ਪੈਂਦਾ ! ਪਰੋ ਧਾਇ ਐਸੇ। ਬਟੇਰਾ ਪਿਖੇ ਤੇ ਗਹੇ ਬਾਜ ਜੈਸੇ।**
**ਧਰੈਂ ਤ੍ਰਾਸ ਭਾਜੈਂ ਕਰਾਚੋਲ ਮਾਰੋ। ਲਥੇਰੋ ਪਥੇਰੋ ਭਟੰ ਕਾਟਿ ਡਾਰੋ' ॥੩॥**

ਹੇ ਪੈਂਦੇ ਖਾਂ ! ਇਸ ਤਰ੍ਹਾਂ ਧਾਵਾ ਬੋਲ ਕੇ ਪੈ ਜਾਵੋ ਜਿਵੇਂ ਬਾਜ਼ ਬਟੇਰੇ ਨੂੰ ਜਾ ਝਪਟਾ ਮਾਰ ਕੇ ਫੜ ਲੈਂਦਾ ਹੈ। ਇਸ ਤਰ੍ਹਾਂ ਤਲਵਾਰ ਚਲਾਓ ਕਿ ਡਰਦੇ ਮਾਰੇ ਸਾਰੇ ਭੱਜ ਜਾਣ, ਲੇਥੂ ਪੇਥੂ ਕਰਕੇ ਸਾਰੇ ਸੂਰਮਿਆਂ ਨੂੰ ਕੱਟ ਕੇ ਮਾਰ ਦੇਵੋ" ॥ ੩॥

ਕਰਜੋ ਮੰਤ੍ਰ ਐਸੇ ਗੁਰੂ ਧੀਰ ਚਾਲੇ। ਬਜੈ ਬ੍ਰਿੰਦ ਧੌਂਸਾਨਿ ਨਾਦੰ ਬਿਸਾਲੇ।
ਤੁਫੰਗੈਂ ਕਰੀ ਤਜਾਰਿ ਤੋੜੇ ਉਠਾਏ। ਕਸੀ ਠੋਕਿ ਗੋਰੀ ਪਲੀਤਾ ਮਿਲਾਏ॥੪॥

ਐਸਾ ਮੰਤਰ ਕਰਕੇ ਗੁਰੂ ਜੀ ਧੀਰਜ ਨਾਲ ਚਲ ਪਏ, ਬਹੁਤ ਧੌਂਸੇ ਵੱਜ ਉਠੇ ਤੇ ਬੜੀ ਉੱਚੀ ਆਵਾਜ਼ ਪੈਦਾ ਹੋਈ। ਬੰਦੂਕਾਂ ਤਿਆਰ ਕੀਤੀਆਂ ਤੇ ਤੋੜੇ ਚੁਕ ਲਏ, ਗੋਲੀਆਂ ਠੋਕ ਕੇ ਕੱਸ ਦਿੱਤੀਆਂ ਤੇ ਪਲੀਤੇ ਮਿਲਾ ਦਿੱਤੇ॥ ੪॥

ਕਿਨੇ ਲੀਨਿ ਨੇਜ਼ਾ ਕਿ ਸਾਂਗੰ ਸੰਭਾਰੇ। ਕਿਨੂ ਚਾਂਪ ਮੈਂ ਬਾਨ ਜੇਹੰ ਸੰਚਾਰੇ।
ਗੁਰੂ ਤੁੰਦ ਤਾਜ਼ੀ ਕਿਯੋ ਆਪ ਚਾਲੇ। ਮਲੇਛਾਨਿ ਪੈ ਕੋਪ ਜਾਗਜੋ ਬਿਸਾਲੇ॥੫॥

ਕਿਸੇ ਨੇ ਨੇਜ਼ਾ ਲੈ ਲਿਆ ਤੇ ਕਿਸੇ ਨੇ ਬੰਦੂਕ ਸੰਭਾਲ ਲਈ, ਕਿਸੇ ਨੇ ਧਨੁੱਖ ਵਿਚ ਤੀਰਾਂ ਨੂੰ ਜੋੜ ਕੇ ਚਲਾਇਆ। ਗੁਰੂ ਜੀ ਤੇਜ਼ ਘੋੜਾ ਲੈ ਕੇ ਆਪ ਚਲ ਪਏ, ਮਲੇਛਾਂ ਉਤੇ ਬੜਾ ਕ੍ਰੋਧ ਜਾਗਿਆ॥ ੫॥

ਕਰਜੋ ਚਾਂਪ ਸੱਜੀ ਕਠੋਰੰ ਕਰਾਲਾ। ਧਰੇ ਤੀਰ ਤੀਖੇ ਨਿਖੰਗੈ ਸੰਭਾਲਾ।
ਕਰੀ ਦੂਕ ਬੀਰਾਨਿ ਪੈ ਮਾਰ ਮਾਚੀ। ਕਟੇ ਤੁੰਡ ਮੁੰਡੰ ਲਹੂ ਧੂਲਿ ਰਾਚੀ॥੬॥

ਤੇ ਸਖ਼ਤ ਧਨੁੱਖ ਨੂੰ ਸੱਜੇ ਪਾਸੇ ਵਿਕਰਾਲ ਰੂਪ ਵਿਚ ਧਰ ਲਿਆ ਤੇ ਤਿੱਖੇ ਤੀਰਾਂ ਦੇ ਭੱਥੇ ਸੰਭਾਲ ਲਏ ਤੇ ਸੂਰਮਿਆਂ ਉਤੇ ਤੀਰਾਂ ਦੀ ਵਾਛੜ ਛੱਡ ਦਿੱਤੀ। ਵੱਢ-ਵੱਢ ਕੇ ਟੁੰਡ ਮੁੰਡ ਕਰ ਦਿੱਤੇ ਤੇ ਉਨ੍ਹਾਂ ਦਾ ਲਹੂ ਧੂਲ ਨਾਲ ਮਿਲ ਗਿਆ॥ ੬॥

ਤੁਫੰਗੈਂ ਚਲੀ ਏਕ ਬਾਰੀ ਤੜਾਕੈ। ਮਨੋ ਗਾਜ ਪੁੰਜੰ ਗਿਰੰ ਪੈ ਕੜਾਕੈ।
ਗਈ ਫੂਟਿ ਮੁੰਡੰ ਲਗੀ ਜੋਰ ਗੋਰੀ। ਕਿਸੂ ਸੂਰ ਛਾਤੀ ਗਰੀ ਪਾਰ ਫੋਰੀ॥੭॥

ਜਦ ਇਕੱਠੀਆਂ ਬੰਦੂਕਾਂ ਚਲੀਆਂ ਤਾਂ ਇਕ ਵਾਰੀ ਤੜਾਕੇ ਪੈ ਗਏ ਮਾਨੋਂ ਕੜਾਕੇ ਪੈ ਕੇ ਹਾਥੀਆਂ ਦੇ ਝੁੰਡ ਡਿੱਗ ਰਹੇ ਸਨ। ਜ਼ੋਰਦਾਰ ਗੋਲੀ ਲੱਗਣ ਨਾਲ ਸਿਰ ਫਟ ਗਏ, ਕਿਸੇ ਸੂਰਮੇ ਦੀ ਛਾਤੀ ਵਿਚੋਂ ਦੀ ਗੋਲੀ ਪਾਰ ਹੋ ਗਈ॥ ੭॥

ਕਿਸ ਬਾਂਹ ਟੂਟੀ ਗਿਰੇ ਸ਼ਸਤ੍ਰ ਭੂ ਮੈਂ। ਰਿਦਾ ਬੇਧਿ ਕਾਹੂੰ ਖਰੇ ਬੀਰ ਘੂਮੈਂ।
ਕਿਸੂ ਲਾਤ ਟੂਟੀ ਗਈ ਫੋਰਿ ਗੋਰੀ। ਕਿਤੇ ਪਾਨਿ ਮਾਂਗੈ ਪਿਪਾਸਾ ਨ ਥੋਰੀ॥੮॥

ਕਿਸੇ ਦੀ ਬਾਂਹ ਟੁੱਟ ਕੇ ਧਰਤੀ ਤੇ ਡਿੱਗ ਪਈ ਤੇ ਸ਼ਸਤਰ ਧਰਤੀ ਤੇ ਡਿੱਗ ਪਏ, ਕਿਸੇ ਦਾ ਹਿਰਦਾ ਵਿੰਨ੍ਹ ਦਿੱਤਾ, ਤੇ ਸੂਰਮੇ ਖੜੇ ਘੁੰਮ ਰਹੇ ਸਨ। ਕਿਸੇ ਦੀ ਗੋਲੀ ਵੱਜਣ ਨਾਲ ਲੱਤ ਟੁੱਟ ਗਈ ਸੀ ਤੇ ਗੋਲੀ ਵੱਜਣ ਨਾਲ ਫਟ ਗਈ ਸੀ। ਕੋਈ ਪਾਣੀ ਮੰਗਦਾ ਸੀ ਤੇ ਬਹੁਤ ਪਿਆਸ ਲੱਗੀ ਹੋਈ ਸੀ॥ ੮॥

ਹਜ਼ਾਰੋਂ ਮਰੇ ਬੀਰ ਕੇਈ ਲੁਠੰਤੇ। ਕਿਤੇ ਘਾਇ ਖਾਏ ਸੁ ਕੇਈ ਉਠੰਤੇ।
ਪਰਜੋ ਭੂਰ ਰੌਰਾ ਹਲਾ ਹਾਲ ਹੋਈ। ਝਟਾ ਪੱਟ ਜੁੱਟੇ ਮਿਟੇ ਨਾਂਹਿ ਢੋਈ॥੯॥

ਹਜ਼ਾਰਾਂ ਸੂਰਮੇ ਮਾਰੇ ਗਏ, ਕਈ ਪਏ ਤੜਪ ਰਹੇ ਸਨ, ਕਿਤੇ ਜ਼ਖ਼ਮੀ ਹੋਣ ਤੇ ਉੱਠਣ ਦੀ ਕੋਸ਼ਿਸ਼ ਕਰ ਰਹੇ ਸਨ। ਬਹੁਤ ਰੌਲਾ ਮੱਚ ਗਿਆ ਤੇ ਹਾਲ-ਦੁਹਾਈ ਮੱਚ ਗਈ। ਝੱਟ-ਪਟ ਇਕ ਦੂਸਰੇ ਨਾਲ ਜੁੱਟ ਪਏ ਤੇ ਜਿਹੜੇ ਮਰ ਜਾਂਦੇ ਸਨ, ਉਨ੍ਹਾਂ ਨੂੰ ਕਿਤੇ ਢੋਈ ਨਹੀਂ ਸੀ ਮਿਲਦੀ॥ ੯॥

*ਤੋਟਕ ਛੰਦ-* ਗੁਰ ਸ਼੍ਰੀ ਹਰਿਗੋਵਿੰਦ ਬੀਰ ਮਹਾਂ। ਚਲਿ ਆਇ ਪਿਖਜੋ ਰਣ ਰੰਗ ਜਹਾਂ।
ਸਮ ਅੰਜੁਲ ਕੇ ਖਪਰੇ ਜੁ ਬਡੇ। ਧਨੁ ਜੇਹ ਅਰੋਪਤਿ ਬ੍ਰਿੰਦ ਛਡੇ॥੧੦॥

ਗੁਰੂ ਹਰਿਗੋਬਿੰਦ ਜੀ ਜਿਹੜੇ ਆਪ ਵੱਡੇ ਯੋਧੇ ਸਨ, ਲਹੂ-ਲੁਹਾਨ ਹੋਏ ਰਣਖੇਤਰ ਨੂੰ ਵੇਖ ਕੇ ਓਥੇ ਪਹੁੰਚ ਗਏ। ਬੁਲ੍ਹਾਂ ਵਰਗੇ ਜਿਹੜੇ ਚੌੜੇ ਤੀਰ ਸਨ, ਸਖ਼ਤ ਧਨੁੱਖ ਦੇ ਨਾਲ ਬੜੇ ਜ਼ੋਰ ਨਾਲ ਖਿੱਚ ਕੇ ਛੱਡੇ॥ ੧੦॥

ਫਨਿ ਕੋ ਬਿਸਤਾਰਤਿ ਨਾਗ ਮਨੋ। ਚਲਿ ਸ਼ੂੰਕਤਿ ਬੇਗ ਸਮੇਤ ਘਨੋ।
ਮੁਗ਼ਲਾਨਿ ਪਠਾਨਨਿ ਕੇ ਗਨ ਮੈਂ। ਲਗਿ ਜਾਇਂ ਅਚਾਨਕ ਜਾਂ ਤਨੁ ਮੈਂ ॥੧੧॥

ਤੀਰਾਂ ਦੇ ਮੁੱਖ ਬਹੁਤ ਚੌੜੇ ਸਨ, ਮਾਨੋਂ ਨਾਗਾਂ ਦੇ ਫਨ ਸਨ, ਉਹ ਬੜੀ ਤੇਜ਼ੀ ਨਾਲ ਸ਼ੂਕਦੇ ਚਲੇ ਜਾ ਰਹੇ ਸਨ, ਮੁਗ਼ਲਾਂ ਅਤੇ ਪਠਾਣਾਂ ਦੇ ਜਿਥੇ ਝੁੰਡ ਸਨ, ਉਥੇ ਜਾ ਕੇ ਅਚਾਨਕ ਸਰੀਰ ਨੂੰ ਲੱਗ ਜਾਂਦੇ ਸਨ॥ ੧੧॥

ਠਹਿਰੈਂ ਨਹਿਂ, ਪਾਰ ਪਰੈਂ ਨਰ ਤੇ। ਅਗਵਾਰਿ ਖਰੋ ਬਿਧਤਾ ਸਰ ਤੇ।
ਲਗਿ ਬੇਧਤਿ ਦੋਇ ਕਿ ਤੀਨਿ ਨਰੰ। ਗੁਰੁਦੇਵ ਚਲਾਇ ਸਮੂਹ ਸਰੰ॥ ੧੨॥

ਉਹ ਠਹਿਰਦੇ ਨਹੀਂ ਸਨ, ਮਨੁੱਖਾਂ ਦੇ ਸਰੀਰਾਂ ਨੂੰ ਪਾਰ ਕਰ ਜਾਂਦੇ ਸਨ, ਜੇ ਉਸ ਤੋਂ ਅੱਗੇ ਕੋਈ ਹੋਰ ਵੀ ਖੜਾ ਹੋਵੇ ਤਾਂ ਉਹ ਵੀ ਉਸ ਤੀਰ ਨਾਲ ਵਿੰਨ੍ਹਿਆ ਜਾਂਦਾ ਸੀ। ਇਕ ਤੀਰ ਲੱਗ ਕੇ ਦੋ ਤਿੰਨਾਂ ਵਿਅਕਤੀਆਂ ਨੂੰ ਵਿੰਨ੍ਹ ਜਾਂਦਾ ਸੀ। ਗੁਰੂ ਦੇਵ ਜੀ ਸਾਰੇ ਤੀਰਾਂ ਨੂੰ ਛੱਡ ਰਹੇ ਸਨ॥ ੧੨॥

ਬਡ ਰੌਰ ਮਚਯੋ ਰਣ ਠੌਰ ਬਿਖੈ। ਭਟ ਮਾਰਤਿ ਕੈ ਮਰਤੇ ਸੁ ਦਿਖੈਂ।
ਹਯ ਬ੍ਰਿੰਦ ਕਿਤੇ ਹਿਹਨਾਵਤਿ ਹੈਂ। ਕਿਤ ਸੂਰ ਬਿਨਾ ਬਹੁ ਧਾਵਤਿ ਹੈਂ ॥੧੩॥

ਰਣਖੇਤਰ ਵਿਚ ਵੱਡਾ ਰੌਲਾ ਮੱਚ ਗਿਆ। ਸੂਰਮੇ ਮਾਰਦੇ ਤੇ ਮਰਦੇ ਦਿਖਾਈ ਦਿੰਦੇ ਸਨ। ਕਿਤੇ ਬਹੁਤ ਘੋੜੇ ਹਿਣਕ ਰਹੇ ਸਨ, ਕਿਤੇ ਬਹੁਤ ਸੂਰਮੇ ਧਾਵਾ ਬੋਲ ਰਹੇ ਸਨ॥ ੧੩॥

ਗੁਲਕਾਂਨਿ ਲਗੇ ਕਿਤਿ ਭੂਮਿ ਲਿਟੈਂ। ਕਿਤਨੇ ਕੁ ਮਰੇ ਭਟ ਕਾਟਿ ਸਟੈਂ।
ਜੁਤਿ ਭੂਖਨ ਜ਼ੀਨ ਸ਼ਿੰਗਾਰ ਕਰੇ। ਅਸੁਵਾਰ ਸਮੇਤ ਅਨੇਕ ਮਰੇ॥ ੧੪॥

ਜਿਨ੍ਹਾਂ ਨੂੰ ਗੋਲੀਆਂ ਵੱਜਦੀਆਂ ਸਨ, ਉਹ ਧਰਤੀ ਉਤੇ ਲੇਟ ਜਾਂਦੇ ਸਨ, ਕਈਆਂ ਨੂੰ ਸੂਰਮਿਆਂ ਨੇ ਕੱਟ ਕੇ ਸੁੱਟ ਦਿੱਤਾ ਸੀ। ਕਈਆਂ ਘੋੜਿਆਂ ਦੀਆਂ ਕਾਠੀਆਂ ਸੋਨੇ ਦੇ ਗਹਿਣਿਆਂ ਨਾਲ ਸ਼ਿੰਗਾਰੀਆਂ ਸਨ, ਉਹ ਘੋੜੇ ਵੀ ਅਸਵਾਰਾਂ ਸਹਿਤ ਮਰੇ ਪਏ ਸਨ॥ ੧੪॥

*ਸਵੈਯਾ ਛੰਦ*-ਮੁਗ਼ਲਸਖਾਂਨ ਸੁਨੀ ਸੁਧਿ ਗੁਰੁ ਕੀ 'ਆਪ ਚਢੇ ਛੋਰਤਿ ਹੈਂ ਬਾਨ।
ਏਕ ਬਾਰ ਦਲ ਉਮਡ ਪਰਯੋ ਬਡ ਚਲਤਿ ਕ੍ਰਿਪਾਨ ਭਯੋ ਘਮਸਾਨ।
ਮੁਹਰੀ ਦਈ ਫੋਰਿ ਸੈਨਾ ਕੀ, ਹਟਿ ਪਾਛੇ ਕੇਤਿਕ ਤਜਿ ਬਾਨ।
ਕਿਤਿਕ ਕਾਲ ਮੈਂ ਕਰਹਿਂ ਨਿਬੇਰਨਿ ਸਰ ਮਾਰਤਿ ਸਤਿਗੁਰ ਸੁਵਧਾਨ' ॥੧੫॥

ਜਦ ਮੁਗਲਸ ਖਾਨ ਨੇ ਗੁਰੂ ਜੀ ਬਾਰੇ ਖ਼ਬਰ ਸੁਣੀ ਕਿ ਉਹ ਘੋੜੇ ਤੇ ਚੜ੍ਹ ਕੇ ਆਪ ਤੀਰ ਚਲਾਉਂਦੇ ਹਨ, ਇਕ ਵਾਰ ਦਲ ਉਮਡ ਕੇ ਪੈ ਗਿਆ ਤੇ ਬਹੁਤ ਕਿਰਪਾਨ ਚਲੀ ਹੈ ਤੇ ਘਮਸਾਣ ਦਾ ਯੁੱਧ ਹੋਇਆ ਹੈ। ਸੈਨਾ ਦੀ ਅਗਲੀ ਕਤਾਰ ਨੂੰ ਭੰਨ ਕੇ ਰੱਖ ਦਿੱਤਾ ਹੈ ਤੇ ਕਈ ਬਾਨਾਂ ਨੂੰ ਛੱਡ ਕੇ ਪਿੱਛੇ ਹੱਟ ਗਏ ਹਨ, ਗੁਰੂ ਜੀ ਕੁਝ ਸਮੇਂ ਬਾਅਦ ਨਬੇੜਾ ਕਰ ਦੇਣਗੇ ਸਤਿਗੁਰੂ ਜੀ ਬੜੇ ਸਾਵਧਾਨ ਹੋ ਕੇ ਤੀਰ ਮਾਰ ਰਹੇ ਹਨ" ॥੧੫॥

ਇਮ ਸੁਨਿ ਪੰਚ ਹਜ਼ਾਰ ਚਮੂੰ ਕਹੁ ਆਇਸੁ ਦਈ 'ਅਰਹੁ ਅਗਵਾਇ।
ਗਹਿ ਲੀਜਹਿ ਗੁਰੁ ਬਲ ਛਲ ਕਰਿਕੈ ਸਗਰੇ ਕਾਰਜ ਸਿਧ ਹੁਇ ਜਾਇਂ।
ਘੇਰ ਲੇਹੁ ਚਹੁੰਦਿਸ਼ਿ ਤੇ ਦਲ ਗਨ ਸੈਨ ਮਰੇ ਇਕਲੋ ਤਬਿ ਪਾਇ।
ਭਾਜਯੋ ਦਯੋ ਖੁਦਾਇ ਅਬਹਿ ਗੁਰ ਸ਼ਾਹੁ ਨਿਕਟਿ ਦਿਹੁ, ਬਡ ਹਰਖਾਇ' ॥੧੬॥

ਇਹ ਸੁਣ ਕੇ ਮੁਖਲਸ ਖਾਂ ਨੇ ਪੰਜ ਹਜ਼ਾਰ ਫੌਜ ਨੂੰ ਹੁਕਮ ਦਿੱਤਾ, "ਅੱਗੇ ਜਾ ਕੇ ਅੜ ਜਾਵੋ ਤੇ ਵਲ ਛਲ ਕਰਕੇ ਗੁਰੂ ਜੀ ਨੂੰ ਫੜ ਲਵੋ, ਫਿਰ ਸਾਡੇ ਸਾਰੇ ਕਾਰਜ ਸਿੱਧ ਹੋ ਜਾਣਗੇ। ਉਨ੍ਹਾਂ ਦੀ ਸਾਰੀ ਸੈਨਾ ਨੂੰ ਚਾਰੇ ਪਾਸਿਆਂ ਤੋਂ ਘੇਰ ਕੇ ਮਾਰ ਦੇਵੋ,

ਤੇ ਫਿਰ ਉਹ ਇਕੱਲੇ ਰਹਿ ਜਾਣਗੇ, ਹੁਣ ਹੀ ਫੜ ਕੇ ਗੁਰੂ ਜੀ ਨੂੰ ਬਾਦਸ਼ਾਹ ਦੇ ਹਵਾਲੇ ਕਰ ਦੇਵਾਂਗੇ ਤੇ ਉਹ ਬਹੁਤ ਪ੍ਰਸੰਨ ਹੋਣਗੇ'' ॥ ੧੬ ॥

**ਸੁਨਿ ਆਗਜਾ ਭਟ ਪੰਚ ਹਜ਼ਾਰੋਂ ਸ਼ਸਤ੍ਰ ਸੰਭਾਰਿ ਤੁਰੰਗ ਚਲਾਇ।**
**'ਗਹਹੁ ਗੁਰੂ ਕਹੁ' ਬੋਲਤਿ ਧਾਏ 'ਭਯੋ ਮਦਤ ਹਮ ਆਨਿ ਖ਼ੁਦਾਇ।**
**ਬਾਜ ਸਹਤ ਲੇ ਚਲਹਿਂ ਜਿਯਤਿ ਕੋ, ਸ਼ਾਹੁ ਪ੍ਰਸੰਨ ਇਨਾਮ ਦਿਵਾਇ।**
**ਚਮੂੰ ਅਲਪ ਤੇ ਕਜਾ ਲਰਿ ਸਾਕਹਿ ਇਕ ਬਿਰ ਪਰੋ ਸਕਲ ਹੀ ਧਾਇ' ॥੧੭॥**

ਇਹ ਹੁਕਮ ਸੁਣ ਕੇ ਪੰਜ ਹਜ਼ਾਰ ਫੌਜ ਨੇ ਸ਼ਸਤਰ ਸੰਭਾਲ ਕੇ ਘੋੜੇ ਭਜਾ ਲਏ, ''ਗੁਰੂ ਨੂੰ ਫੜੋ, ਗੁਰੂ ਨੂੰ ਫੜੋ'' ਬੋਲਦੇ ਅੱਗੇ ਵੱਧੇ, ''ਸਾਡੀ ਖ਼ੁਦਾ ਨੇ ਆਪ ਆ ਕੇ ਸਹਾਇਤਾ ਕੀਤੀ ਹੈ। ਬਾਜ਼ ਸਹਿਤ ਹੀ ਜੀਉਂਦੇ ਨੂੰ ਫੜ ਕੇ ਲੈ ਜਾਵਾਂਗੇ, ਤੇ ਬਾਦਸ਼ਾਹ ਪ੍ਰਸੰਨ ਹੋ ਕੇ ਇਨਾਮ ਦੇਵੇਗਾ। ਗੁਰੂ ਜੀ ਪਾਸ ਬਹੁਤ ਥੋੜ੍ਹੀ ਫੌਜ ਹੈ, ਉਹ ਕੀ ਲੜ ਸਕਦੇ ਹਨ, ਇਕ ਵਾਰ ਸਾਰੇ ਹੀ ਧਾ ਕੇ ਪੈ ਜਾਵੋ'' ॥ ੧੭ ॥

*ਰਸਾਵਲ ਛੰਦ-* **ਮਲੇਛੀ ਜੁ ਸੈਨਾ। ਮਿਲੀ ਜੰਗ ਐਨਾ।**
**ਕਰੈਂ 'ਮਾਰ ਮਾਰੰ'। ਹਥਜਾਰੰ ਸੰਭਾਰੰ॥ ੧੮॥**

ਮਲੇਛਾਂ ਦੀ ਸੈਨਾ ਸੀ, ਉਹ ਜੰਗ ਦੇ ਮੈਦਾਨ ਵਿਚ ਇਕੱਠੀ ਹੋ ਗਈ। 'ਮਾਰੋ ! ਮਾਰੋ !' ਕਹਿ ਰਹੇ ਸਨ, ਹਥਿਆਰਾਂ ਨੂੰ ਉਹ ਸੰਭਾਲ ਰਹੇ ਸਨ॥ ੧੮ ॥

**ਬੰਦੂਕੈਂ ਸੰਭਾਰੀ। ਬਰੂਦੰ ਸੁ ਡਾਰੀ। ਕਸੀ ਦੋਇ ਗੋਰੀ। ਗਜੰ ਠੋਕਿ ਛੋਰੀ ॥੧੯॥**

ਉਨ੍ਹਾਂ ਬੰਦੂਕਾਂ ਨੂੰ ਸੰਭਾਲਿਆ, ਜਿਨ੍ਹਾਂ ਵਿਚ ਬਰੂਦ ਭਰਿਆ ਹੋਇਆ ਸੀ। ਉਨ੍ਹਾਂ ਵਿਚੋਂ ਗੋਲੀਆਂ ਛੱਡੀਆਂ ਜਿਨ੍ਹਾਂ ਦੇ ਚੱਲਣ ਨਾਲ ਬੜੀ ਗਰਜ ਪੈਦਾ ਹੋਈ॥ ੧੯ ॥

**ਪਲੀਤੇ ਮਿਲਾਏ। ਸੁ ਤੋੜੇ ਡੰਭਾਏ। ਕੜਾ ਕਾੜ ਛੁਟੈਂ। ਭਟੰ ਲਾਗਿ ਫੁਟੈਂ ॥੨੦॥**

ਪਲੀਤੇ ਮਿਲਾਏ ਤੇ ਤੋੜੇ ਦਾਗੇ, ਕਾੜ-ਕਾੜ ਕਰਦੀਆਂ ਗੋਲੀਆਂ ਛੁੱਟ ਗਈਆਂ, ਸੂਰਮਿਆਂ ਨੂੰ ਵੱਜ ਕੇ ਉਨ੍ਹਾਂ ਦੇ ਸਰੀਰ ਪਾੜ ਦਿੱਤੇ॥ ੨੦ ॥

**ਕਰਜੋ ਦੌਰਿ ਹੱਲਾ। ਰਣੰ ਖੇਤ ਮੱਲਾ। ਪ੍ਰਹਾਰੀ ਕ੍ਰਿਪਾਨੈਂ। ਬਡੇ ਬੀਰ ਹਾਨੈ ॥੨੧॥**

ਦੌੜ ਕੇ ਹੱਲਾ ਕੀਤਾ, ਰਣਖੇਤਰ ਮੱਲ ਲਿਆ। ਤਲਵਾਰਾਂ ਦੇ ਵਾਰ ਕੀਤੇ, ਵੱਡੇ ਸੂਰਮਿਆਂ ਨੂੰ ਮਾਰ ਦਿੱਤਾ॥ ੨੧ ॥

**ਗੁਰੂ ਬਾਨ ਛੋਰੇ। ਚਲੇ ਬੇਗ ਘੋਰੇ। ਜਿਸੇ ਜਾਇ ਲਾਗੈਂ। ਤਬੈ ਪ੍ਰਾਨ ਤਜਾਗੈ ॥੨੨॥**

ਗੁਰੂ ਜੀ ਤੀਰ ਛੱਡ ਰਹੇ ਸਨ, ਘੋਰ ਤੀਰ ਬੜੀ ਤੇਜ਼ੀ ਨਾਲ ਚੱਲ ਰਹੇ ਸਨ। ਜਿਸ ਨੂੰ ਜਾ ਕੇ ਲਗਦੇ ਸਨ, ਉਸੇ ਵੇਲੇ ਪ੍ਰਾਣ ਤਿਆਗ ਜਾਂਦਾ ਸੀ॥ ੨੨ ॥

**ਦਲੰ ਮੇਘ ਘੋਰੇ। ਸੋ ਗੋਰੀ ਕਿ ਓਰੇ। ਪਰੈਂ ਏਕ ਬਾਰੀ। ਹਲਾਹੂਲ ਭਾਰੀ ॥੨੩॥**

ਭਿਆਨਕ ਬੱਦਲ ਵਾਂਗ ਫੌਜ ਹੈ, ਤੇ ਉਹ ਗੋਲੀਆਂ ਹਨ ਕਿ ਗੜ੍ਹੇ, ਇੰਝ ਵਰ੍ਹ ਰਹੀਆਂ ਹਨ ਕਿ ਇਕੋ ਵਾਰ ਵਾਛੜ ਵਾਂਗ ਪੈ ਜਾਂਦੀਆਂ ਹਨ, ਭਾਰੀ ਹਲਚਲ ਮੱਚੀ ਹੋਈ ਹੈ॥ ੨੩ ॥

**ਗਿਰੇ ਮੂਰਛਾਏ। ਮਨੋ ਨੀਂਦ ਪਾਏ। ਕਿਤੇ ਪ੍ਰਾਨ ਹਾਨੇ। ਕਿਨੇ ਰੋਸ ਠਾਨੇ ॥੨੪॥**

ਸੂਰਮੇ ਮੂਰਛਤ ਹੋ ਕੇ ਡਿੱਗ ਰਹੇ ਸਨ, ਇੰਝ ਲੱਗਦੇ ਸਨ, ਜਿਵੇਂ ਸੁੱਤੇ ਪਏ ਸਨ, ਕਿਤੇ ਪ੍ਰਾਣਾਂ ਦਾ ਹਾਣ ਹੋ ਰਿਹਾ ਸੀ, ਕਿਸੇ ਨੇ ਰੋਸ ਧਾਰਨ ਕੀਤਾ ਹੋਇਆ ਸੀ॥ ੨੪ ॥

ਸੈਯਾ- ਪੰਜ ਹਜ਼ਾਰ ਪਰੇ ਲਲਕਾਰ ਤੁਫੰਗਨਿ ਮਾਰ ਕੈ ਰਾਰਿ ਮਚਾਈ।
ਚੇਤ ਬਿਖੈ ਜਿਮ ਮੇਘ ਘਟਾ ਬਨਿ ਓਰਨ ਕੀ ਬਰਖਾ ਬਰਖਾਈ।
ਸੂਰ ਖਰੇ ਜਿਮ ਖੇਤ ਪਕਯੋ ਇਕ ਬਾਰ ਹੀ ਮਾਰਿ ਕੈ ਭੂਮ ਗਿਰਾਈ।
ਤੀਰ ਗੁਰੂ ਕੇ ਸਮੀਰ ਬਹੈ ਦਲ ਫਾਟ ਗਯੋ ਨਹਿੰ ਧੀਰਜ ਪਾਈ॥੨੫॥

ਪੰਜ ਹਜ਼ਾਰ ਮੁਗ਼ਲ ਲਲਕਾਰ ਕੇ ਪੈ ਗਏ ਤੇ ਬੰਦੂਕਾਂ ਚਲਾ ਕੇ ਉਨ੍ਹਾਂ ਰੌਲਾ ਪਾ ਦਿੱਤਾ। ਚੇਤ ਦੇ ਮਹੀਨੇ ਵਿਚ ਬਾਰਸ਼ ਦੀ ਘਟਾ ਨੇ ਜਿਵੇਂ ਗੜ੍ਹਿਆਂ ਦੀ ਵਰਖਾ ਕੀਤੀ ਹੋਵੇ। ਸੂਰਮੇ ਇੰਝ ਖੜੇ ਸਨ, ਜਿਵੇਂ ਖੇਤ ਪੱਕਿਆ ਹੋਵੇ, ਸਾਰੀ ਫਸਲ ਇਕੋ ਵਾਰ ਹੀ ਮਾਰ ਕੇ ਧਰਤੀ ਤੇ ਡੇਗ ਦਿੱਤੀ। ਗੁਰੂ ਜੀ ਦੇ ਤੀਰ ਮਾਨੋਂ ਠੰਡੀ ਹਵਾ ਚੱਲੀ ਹੈ ਜਿਸ ਨਾਲ ਵੈਰੀ ਦਲ ਦੀਆਂ ਘਟਾਂ ਪਾਟ ਗਈਆਂ ਤੇ ਟਿਕ ਕੇ ਨਾ ਰਹਿ ਸਕੀਆਂ॥ ੨੫॥

ਸ੍ਰੀ ਹਰਿ ਗੋਵਿੰਦ ਚਾਂਪ ਕਠੋਰ ਤੇ ਯੌਂ ਖਪਰੇ ਪਰ ਮਾਰਤਿ ਹੈਂ।
ਤੇਜ਼ ਤੁਰੰਗ ਕਰੇ ਬਿਚਰੈਂ, ਜਿਤ ਬ੍ਰਿੰਦ ਰਿਪੂ ਤਿਤੁ ਡਾਰਤਿ ਹੈਂ।
ਲਾਗਤਿ ਹੀ ਉਥਲੈਂ ਹਯਤੇ ਮਰਿ ਜਾਤਿ ਨ ਬਾਕ ਉਚਾਰਤਿ ਹੈਂ।
ਸੂਰ ਬਚੈ ਨ ਤੁਰੰਗ ਬਚੈ, ਜਿਸ ਅੰਗ ਲਗੈ ਨ ਸੰਭਾਰਤਿ ਹੈ॥ ੨੬॥

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਸਖਤ ਧਨੁੱਖ ਬਾਣ ਨਾਲ ਬਹੁਤ ਤੀਰ ਛੱਡ ਰਹੇ ਸਨ। ਘੋੜੇ ਨੂੰ ਤੇਜ਼ ਭਜਾ ਕੇ ਵਿਚ ਫਿਰ ਰਹੇ ਸਨ ਤੇ ਜਿਥੇ ਵੈਰੀਆਂ ਦੇ ਝੁੰਡ ਖੜੇ ਸਨ, ਓਧਰ ਤੀਰਾਂ ਦੀ ਵਾਛੜ ਛੱਡਦੇ ਸਨ। ਤੀਰ ਲੱਗਦਿਆਂ ਹੀ ਵੈਰੀ ਡਿੱਗ ਪੈਂਦੇ ਸਨ ਤੇ ਮਰ ਜਾਂਦੇ ਸਨ ਤੇ ਕੋਈ ਗੱਲ ਵੀ ਨਹੀਂ ਸੀ ਕਹਿ ਸਕਦੇ। ਨਾ ਸੂਰਮਾ ਬੱਚਦਾ ਸੀ ਤੇ ਨਾ ਹੀ ਘੋੜਾ ਬੱਚਦਾ ਸੀ, ਜਿਸ ਦੇ ਵੀ ਅੰਗ ਨੂੰ ਲੱਗਦਾ ਸੀ, ਉਹ ਸੰਭਾਲ ਨਹੀਂ ਸੀ ਸਕਦਾ॥ ੨੬॥

ਤੀਰਨਿ ਕੀ ਪਿਖਿ ਲਾਘਵਤਾ ਜਿਨ ਤੇ ਹਤਿ ਸੈਂਕੜੇ ਸੂਰ ਭਏ।
ਫੇਰ ਟਰੈਂਨ ਥਿਰੇ ਗੁਰ ਅੱਗ੍ਰ, ਸਮੱਗ੍ਰਹੀ ਉੱਗ੍ਰਨ ਧੀਰ ਲਏ।
ਖਾਨ ਬਡੇ ਮੁਗ਼ਲਾਨ ਕੀ ਸੈਨਿ ਕਿ ਸੱਯਦ ਸ਼ੇਖ ਬਿਸਾਲ ਤਏ।
'ਦੇਖਹੁ ਕਜਾ, ਨ ਚਮੂੰ ਢਿਗ ਦੀਰਘ ਘੇਰੋ ਚਹੁੰਦਿਸ਼, ਲੇਹੁ ਜਏ'॥ ੨੭॥

ਤੀਰਾਂ ਦੀ ਫੁਰਤੀ ਵੇਖ ਕੇ, ਜਿਨ੍ਹਾਂ ਨਾਲ ਸੈਂਕੜੇ ਹੀ ਸੂਰਮੇ ਮਾਰੇ ਗਏ ਤਾਂ ਸਾਰੇ ਚੰਗੇ ਸੂਰਮੇ ਗੁਰੂ ਜੀ ਦੇ ਅੱਗੇ ਆ ਖੜੇ ਹੋਏ। ਮੁਗ਼ਲ ਸੈਨਾ ਦੇ ਸਾਰੇ ਵੱਡੇ-ਵੱਡੇ ਖਾਨ, ਸੱਯਦ ਅਤੇ ਸ਼ੇਖ ਤਿਆਰ-ਬਰ-ਤਿਆਰ ਹੋ ਗਏ ਤੇ ਇਕ ਦੂਸਰੇ ਨੂੰ ਕਹਿਣ ਲੱਗੇ, "ਹੁਣ ਕੀ ਵੇਖਦੇ ਹੋ, ਪਾਸ ਕੋਈ ਵੱਡੀ ਫੌਜ ਨਹੀਂ ਹੈ, ਚਾਰੇ ਪਾਸਿਆਂ ਤੋਂ ਘੇਰ ਲਵੋ"॥ ੨੭॥

ਯੌਂ ਕਹਿ ਪੀਸ ਕੈ ਦਾਂਤ ਪਰੇ ਗੁਰੁ ਊਪਰ ਏਕ ਹੀ ਬਾਰਿ ਘਨੇ।
ਹੋਤਿ ਭਏ ਥਿਰ ਥੰਭ ਮਨੋ ਗਨ ਛੋਰਤਿ ਬਾਨ ਕੋ ਕੋਪ ਸਨੇ।
ਅੱਗ੍ਰ ਜੁ ਆਵਤਿ ਤਾਂ ਉਥਲਾਵਤਿ ਜਯੋਂ ਬਡ ਗਾਜ ਮੁਨਾਰੇ ਹਨੇ।
ਕਾਨ ਪ੍ਰਮਾਨ ਲੌ ਤਾਨਿ ਚਲਾਵਤਿ ਮਾਰੇ ਅਨੇਕ ਹੀ ਕੌਨ ਗਿਨੇ॥ ੨੮॥

ਇੰਝ ਕਹਿ ਕੇ ਦੰਦ ਪੀਹ ਕੇ, ਇਕ ਹੀ ਵਾਰ ਗੁਰੂ ਜੀ ਦੇ ਉਤੇ ਆ ਪਏ, ਮਾਨੋਂ ਗੁਰੂ ਜੀ ਖੰਭੇ ਵਾਂਗ ਖੜੇ ਸਨ, ਓਥੋਂ ਹੀ ਬੜੇ ਗੁੱਸੇ ਨਾਲ ਤੀਰਾਂ ਨੂੰ ਛੱਡ ਰਹੇ ਸਨ। ਜਿਹੜਾ ਵੀ ਅੱਗੇ ਆਉਂਦਾ ਸੀ ਇੰਝ ਡਿੱਗ ਪੈਂਦਾ ਸੀ ਜਿਵੇਂ ਬਿਜਲੀ ਪੈਣ ਨਾਲ ਵੱਡਾ ਮੁਨਾਰਾ ਡਿੱਗ ਪੈਂਦਾ ਹੈ। ਗੁਰੂ ਜੀ ਧਨੁੱਖ ਬਾਣ ਨੂੰ ਕੰਨਾਂ ਤਕ ਖਿੱਚ ਕੇ ਚਲਾਉਂਦੇ ਸਨ, ਅਨੇਕਾਂ ਸੂਰਮੇ ਉਨ੍ਹਾਂ ਮਾਰ ਦਿੱਤੇ, ਉਨ੍ਹਾਂ ਦੀ ਭਲਾ ਕੌਣ ਗਿਣਤੀ ਕਰੇ॥ ੨੮॥

ਪੂਰਬ ਮੰਤ੍ਰ ਕਰਜੋ ਤਿਸ ਹੇਤੁ ਹਟੇ ਗੁਰੁ ਪਾਛੇ ਤਜੇ ਰਣ ਥਾਨਾ।
ਦੇਖਿ ਮਲੇਛ ਬਡੇ ਉਮਡੇ ਹਥਿਯਾਰ ਪ੍ਰਹਾਰ ਕਰੈਂ ਘਮਸਾਨਾ।
ਯੌਂ ਕੜਕੀ ਇਕ ਬਾਰਿ ਤੁਫੰਗ ਮਨੋ ਤੜਿਤਾ ਗਨ ਗਾਜ ਮਹਾਨਾ।
ਚੌਂਪ ਤੇ ਊਪਰਿ ਧਾਇ ਪਰੇ ਜਿਨਕੋ ਤਨ ਕਾਲ ਮਹਾਂ ਨਿਯਰਾਨਾ॥ ੨੯॥

ਪਹਿਲਾਂ ਜਿਹੜੀ ਪੈਂਦੇ ਖਾਂ ਨਾਲ ਸਲਾਹ ਕੀਤੀ ਸੀ ਤੇ ਉਸ ਨੂੰ ਦੱਖਣ ਵਾਲੇ ਪਾਸੇ ਭੇਜਿਆ ਸੀ, ਉਸ ਖਾਤਰ ਗੁਰੂ ਜੀ ਰਣਖੇਤਰ ਨੂੰ ਛੱਡ ਕੇ ਪਿੱਛੇ ਹਟ ਗਏ। ਇਹ ਵੇਖ ਕੇ ਮਲੇਛ ਉੱਮਡ ਕੇ ਪੈ ਗਏ, ਤੇ ਹਥਿਆਰਾਂ ਦਾ ਵਾਰ ਕਰਕੇ ਘਮਸਾਣ ਦਾ ਯੁੱਧ ਕਰਨ ਲੱਗੇ, ਫਿਰ ਬੰਦੂਕਾਂ ਇਸ ਤਰ੍ਹਾਂ ਕੜਕੀਆਂ, ਮਾਨੋਂ ਬੜੀ ਉੱਚੀ ਆਵਾਜ਼ ਵਿਚ ਬਿਜਲੀਆਂ ਕੜਕੀਆਂ ਸਨ। ਬੜੇ ਪ੍ਰਸੰਨ ਹੋ ਕੇ ਉਪਰ ਆ ਚੜ੍ਹੇ, ਜਿਨ੍ਹਾਂ ਦੇ ਤਨ ਦੀ ਮੌਤ ਬਹੁਤ ਨੇੜੇ ਆ ਗਈ ਸੀ॥ ੨੯॥

'ਭਾਜਿ ਨ ਜਾਇ ਗੁਰੂ ਰਣ ਛੋਰਿ ਕੈ ਘੇਰਹੁ ਕਜੋਂ ਨ ਹਟਜੋ ਜਿ ਪਿਛਾਰੀ।
ਸ਼ਾਹੁ ਚਮੂੰ ਬਡ ਜਾਇ ਅਰਜੋ ਨਹਿਂ ਬਾਹਨੀ ਸੰਗ ਅਬੈ ਬਹੁ ਮਾਰੀ'।
ਯੌਂ ਕਹਿ ਆਪਸਿ ਮੌਂ ਉਮਡੇ ਕਰਵਾਲ ਕਰਾਲਨਿ ਖੈਂਚਿ ਨਿਕਾਰੀ।
ਬ੍ਰਿੰਦ ਬਡੀ ਲਿਸ਼ਕੈਂ ਕਰ ਬੀਰਨਿ ਜਯੋਂ ਤੜਿਤਾ ਗਨ ਰੂਪ ਕੋ ਧਾਰੀ॥ ੩੦॥

ਕਹਿਣ ਲੱਗੇ, "ਗੁਰੂ ਰਣਖੇਤਰ ਨੂੰ ਛੱਡ ਕੇ ਭੱਜ ਨਾ ਜਾਵੇ, ਇਸ ਲਈ ਉਸਨੂੰ ਘੇਰ ਲਵੋ, ਕਿਸੇ ਤਰ੍ਹਾਂ ਵੀ ਪਿੱਛੇ ਨਾ ਹਟੋ। ਸ਼ਾਹੀ ਫੌਜਾਂ ਅੱਗੇ ਵੱਧ ਕੇ ਜਾ ਅੜੋ, ਬਹੁਤੀ ਫੌਜ ਨਾਲ ਨਹੀਂ ਹੈ, ਇਸ ਲਈ ਫੜ ਕੇ ਮਾਰ ਲਵੋ।" ਆਪਸ ਵਿਚ ਇਸ ਤਰ੍ਹਾਂ ਕਹਿ ਕੇ ਉੱਮਡ ਕੇ ਪੈ ਗਏ ਤੇ ਵਿਕਰਾਲ ਤਲਵਾਰਾਂ ਮਿਆਨਾਂ ਵਿਚੋਂ ਖਿੱਚ ਲਈਆਂ। ਸੂਰਮਿਆਂ ਦੇ ਹੱਥਾਂ ਵਿਚ ਉਹ ਬਹੁਤ ਚਮਕਦੀਆਂ ਸਨ ਜਿਵੇਂ ਮਾਨੋਂ ਬਿਜਲੀਆਂ ਲਿਸ਼ਕ ਰਹੀਆਂ ਹੋਣ॥ ੩੦॥

ਸ੍ਰੀ ਗੁਰ ਕੀ ਗਤਿ ਦੇਖਿ ਤਬੈ ਤਖਤੂ ਸਿਖ ਜੈਤ ਨੇ ਬਾਕ ਉਚਾਰੇ।
'ਰਾਵਰ ਕੇ ਹਟਿ ਆਵਨਿ ਤੇ ਇਹ ਧਾਇ ਮਲੇਛ ਪਰੇ ਅਬਿ ਸਾਰੇ।
ਆਪ ਕੇ ਬੀਰ ਧਕਾਇ ਲਿਏ ਰਣ ਖੇਤ ਮਹਾਂ ਕਰਿ ਜੋਰ ਨਿਕਾਰੇ।
ਧੀਰ ਧਰੋ ਸੁ ਗ਼ਰੀਬ ਨਿਵਾਜ ਹਤੈਂ ਇਨ ਕੋ ਤੁਮਰੇ ਲਲਕਾਰੇ'॥ ੩੧॥

ਸ੍ਰੀ ਗੁਰੂ ਜੀ ਦੀ ਗਤ ਵੇਖ ਕੇ ਤਦ ਤਖ਼ਤੂ ਨਾਮੀ ਸਿੱਖ ਨੇ ਉੱਚੀ ਦਿੱਤੀ ਕਿਹਾ, "ਆਪ ਜੀ ਦੇ ਹਟਣ ਨਾਲ ਇਹ ਸਾਰੇ ਮਲੇਛ ਟੁੱਟ ਕੇ ਪੈ ਗਏ ਹਨ। ਆਪ ਜੀ ਦੇ ਸੂਰਮਿਆਂ ਨੂੰ ਉਨ੍ਹਾਂ ਧੱਕ ਲਿਆ ਹੈ ਅਤੇ ਮਹਾਨ ਜ਼ੋਰ ਕਰਕੇ ਰਣਖੇਤਰ ਵਿਚੋਂ ਕੱਢ ਦਿੱਤੇ ਹਨ। ਹੇ ਗਰੀਬ ਨਿਵਾਜ਼ ਜੀ! ਧੀਰਜ ਦੇਵੋ ਤਾਂਕਿ ਤੁਹਾਡੇ ਲਲਕਾਰੇ ਨਾਲ ਇਨ੍ਹਾਂ ਨੂੰ ਮਾਰੀਏ॥ ੩੧॥

ਸ੍ਰੀ ਹਰਿਗੋਵਿੰਦ ਬੀਰ ਬਹਾਦੁਰ ਬਾਕ ਕਹਜੋ 'ਇਨ ਆਵਨਿ ਦੀਜੈ।
ਜਾਨਿ ਕੈ ਥਾਨ ਤਜਜੋ ਹਮ ਨੇ, ਅਗਵਾਇ ਬਧੈਂ ਚਿਤ ਚੌਂਪ ਪਤੀਜੈ।
ਏਕ ਹੀ ਬਾਰਿ ਕਰੈਂ ਕਟੀਯਾ, ਮਟੀਯਾ ਜਿਮ ਸੋਟਿ ਤੇ ਫੋਰਨਿ ਕੀਜੈ।
ਮਾਰੋ ਤੁਫੰਗਨ ਤੇ ਗੁਲਕਾਂ ਅਰ ਤਜਾਰ ਰਹੋ ਅਬਿ ਜੰਗ ਦਿਖੀਜੈ'॥ ੩੨॥

ਸ੍ਰੀ ਹਰਿਗੋਬਿੰਦ ਜੀ ਬੀਰ ਬਹਾਦੁਰ ਨੇ ਇਹ ਬਚਨ ਕਹੇ, "ਇਨ੍ਹਾਂ ਨੂੰ ਆਉਣ ਦੇਵੋ, ਜਾਣ ਕੇ ਹੀ ਅਸੀਂ ਇਹ ਥਾਂ ਛੱਡਿਆ ਹੈ, ਤਾਂਕਿ ਇਹ ਪ੍ਰਸੰਨ ਹੋ ਕੇ ਅੱਗੇ ਵਧਣ। ਇਕੋ ਹੀ ਵਾਰ ਨਾਲ ਇਨ੍ਹਾਂ ਨੂੰ ਕੱਟ ਕੇ ਮਾਰ ਦੇਵਾਂਗੇ। ਜਿਵੇਂ ਸੋਟਾ ਮਾਰਨ ਨਾਲ ਮਟਕੀ ਭੰਨ ਦੇਈਦੀ ਹੈ। ਬੰਦੂਕਾਂ ਨਾਲ ਗੋਲੀਆਂ ਚਲਾਓ ਅਤੇ ਤਿਆਰ ਰਹੋ। ਹੁਣ ਤੁਸੀਂ ਅਸਲੀ ਜੰਗ ਵੇਖੋ"॥ ੩੨॥

ਦੋਹਰਾ- ਇਤਿ ਐਸੇ ਈ ਕਹਤਿ ਥੇ ਆਯੋ ਪੈਂਦੇ ਖਾਨ।
ਬਿਧੀ ਚੰਦ ਜਿਹ ਸੰਗ ਹੈ ਪਰੇ ਜੰਗ ਪਰ ਆਨ॥ ੩੩॥

ਇਸ ਤਰ੍ਹਾਂ ਹੀ ਹਾਲੇ ਕਹਿ ਰਹੇ ਸਨ, ਕਿ ਪੈਂਦੇ ਖਾਨ ਆ ਗਿਆ, ਬਿਧੀ ਚੰਦ ਉਸ ਦੇ ਨਾਲ ਸੀ, ਉਹ ਯਕਲਖਤ ਜੰਗ ਦੇ ਮੈਦਾਨ ਵਿਚ ਘੁੱਸ ਆਏ॥ ੩੩॥

ਅਜਬ ਤਮਾਂਚਾ ਗ਼ਜ਼ਬ ਕੋ ਲਗਜੋ ਮਲੇਛਨਿ ਅੰਗ।
ਭੁਰਜਹਿਂ ਧਾਨਾ ਭਾਠ ਜਿਮ ਛੂਟੀ ਸ਼ਲਖ ਤੁਫੰਗ॥ ੩੪॥

ਮਲੇਛਾਂ ਦੇ ਅੰਗਾਂ ਨੂੰ ਅਜੀਬ ਪ੍ਰਕਾਰ ਦੀਆਂ ਗੋਲੀਆਂ ਆ ਲੱਗੀਆਂ। ਉਹ ਇੰਞ ਭੁੱਜ ਰਹੇ ਸਨ ਜਿਵੇਂ ਭੱਠੀ ਵਿਚ ਧਾਨ ਭੁੱਜ ਰਿਹਾ ਹੋਵੇ॥ ੩੪॥

ਚਾਚਰੀ ਛੰਦ- ਤੁਫੰਗੈਂ। ਨਿਸੰਗੈਂ। ਉਠਾਈ। ਚਲਾਈ॥ ੩੫॥

ਬੰਦੂਕਾਂ ਨਿਸ਼ੰਗ ਚੁੱਕੀਆਂ ਹੋਈਆਂ ਸਨ ਅਤੇ ਚਲਾ ਰਹੇ ਸਨ॥ ੩੫॥

ਦੁਗੋਰੀ। ਕਿ ਛੋਰੀ। ਪਲੀਤੇ। ਧੁਖੀਤੇ॥ ੩੬॥

ਗੋਲੀਆਂ ਭਰੀਆਂ, ਛੱਡੀਆਂ, ਪਲੀਤੇ ਨੂੰ ਅੱਗ ਲਾਈ॥੩੬॥

ਉਲੱਟੇ। ਪਲੱਟੇ। ਦਬੱਟੇ। ਨ ਲੱਟੇ॥ ੩੭॥

ਵੈਰੀ ਪਲਟ ਕੇ ਪਿਛਾਂਹ ਨੂੰ ਭੱਜ ਉਠੇ, ਦਬਾਏ, ਪਰ ਹਟੇ ਨਹੀਂ॥ ੩੭॥

ਕੜਾਕੇ। ਤੜਾਕੇ। ਸੁ ਨੇਜੇ। ਜੁ ਤੇਜ਼ੇ॥ ੩੮॥

ਬੰਦੂਕ ਦੇ ਕੜਾਕਿਆਂ ਅਤੇ ਤੜਾਕਿਆਂ ਦੀ ਆਵਾਜ਼ ਆਈ, ਸ੍ਰੇਸ਼ਟ ਨੇਜ਼ੇ ਬੜੀ ਤੇਜ਼ੀ ਨਾਲ ਸੁੱਟੇ॥ ੩੮॥

ਉਠਾਏ। ਭ੍ਰਮਾਏ। ਲਗਾਏ। ਧਸਾਏ॥ ੩੯॥

ਬਰਛੇ ਉਠਾਏ, ਭੰਵਾਏ ਅਤੇ ਮਾਰ ਕੇ ਵੈਰੀਆਂ ਦੇ ਢਿੱਡਾਂ ਵਿਚ ਧਸਾ ਦਿੱਤੇ॥ ੩੯॥

ਕ੍ਰਿਪਾਨੈਂ। ਮਹਾਨੈਂ। ਨਿਕਾਸੀ। ਪ੍ਰਕਾਸ਼ੀ॥ ੪੦॥

ਮਹਾਨ ਕ੍ਰਿਪਾਨਾਂ ਜਦ ਮਿਆਨਾਂ ਵਿਚੋਂ ਕੱਢੀਆਂ ਤਾਂ ਬਿਜਲੀ ਵਾਂਗ ਚਮਕੀਆਂ॥ ੪੦॥

ਚਲਾਈ। ਲਗਾਈ। ਪ੍ਰਕਾਟੇ। ਨ ਹਾਟੇ॥ ੪੧॥

ਫਿਰ ਕ੍ਰਿਪਾਨਾਂ ਚਲਾਈਆਂ, ਵੈਰੀਆਂ ਨੂੰ ਮਾਰੀਆਂ ਤੇ ਉਨ੍ਹਾਂ ਨੂੰ ਚੰਗੀ ਤਰ੍ਹਾਂ ਕੱਟ ਦਿੱਤਾ, ਪਿਛਾਂਹ ਨਾ ਹਟੇ॥ ੪੧॥

ਅਚਾਨੇ। ਪ੍ਰਹਾਨੇ। ਅਰਾਤੀ। ਕਿ ਘਾਤੀ॥ ੪੨॥

ਅਚਾਨਕ ਹੀ ਵਾਰ ਕੀਤੇ, ਮਾਰ ਕੇ ਮਾਰ ਦਿੱਤੇ॥ ੪੨॥

ਹਥਜਾਰੇ। ਉਘਾਰੇ। ਉਭਾਰੇ। ਪ੍ਰਹਾਰੇ॥ ੪੩॥

ਹਥਿਆਰਾਂ ਨੂੰ ਬਾਹਰ ਕੱਢਿਆ, ਉੱਚਾ ਚੁੱਕ ਕੇ ਵਾਰ ਕੀਤੇ॥ ੪੩॥

ਦੁ ਹੱਲੇ। ਸੁ ਹੱਲੇ। ਇਕੱਲੇ। ਧਕੱਲੇ॥ ੪੪॥

ਦੋਵਾਂ ਪਾਸਿਆਂ ਤੋਂ ਹੱਲੇ ਹੋਏ, ਇਕੱਲੇ-ਇਕੱਲੇ ਨੇ ਇਕ ਦੂਸਰੇ ਨੂੰ ਧੱਕਿਆ॥ ੪੪॥

ਅਰੇ ਹੈਂ। ਖਰੇ ਹੈਂ। ਮਰੇ ਹੈਂ, ਤਰੇ ਹੈਂ॥ ੪੫॥

ਅੜੇ ਹਨ, ਖੜੇ ਹਨ, ਮਰੇ ਹਨ, ਧਰਤੀ ਦੇ ਉਤੇ ਪਏ ਹਨ॥ ੪੫॥

ਉਚਾਰੈਂ। ਪੁਕਾਰੈਂ। ਪ੍ਰਹਾਰੈਂ। ਸੰਘਾਰੈਂ॥ ੪੬॥

ਉੱਚੀ ਉੱਚੀ ਉਚਾਰਣ ਕਰਦੇ ਹਨ, ਪੁਕਾਰ ਕਰਦੇ ਹਨ, ਇਕ ਦੂਸਰੇ ਤੇ ਵਾਰ ਕਰਦੇ ਹਨ ਤੇ ਮਾਰ ਮੁਕਾਉਂਦੇ ਹਨ॥ ੪੬॥

*ਸਿਰਖਿੰਡੀ ਛੰਦ-* ਪੈਂਦੇ ਖਾਂ ਬਡ ਜੋਧਾ ਪਰਜੋ ਰਿਸਾਇ ਕੈ।
ਖੜਗ ਹਾਥ ਬਡ ਕ੍ਰੋਧਾ ਕਰਹਿ ਪ੍ਰਹਾਰਿ ਕੈ।
ਜਿਨ ਆਗਾ ਬਡ ਰੋਧਾ ਮਾਰੇ ਧਰਿ ਪਰੇ।
ਜਾਤੀ ਮਲਕ ਜਿ ਪ੍ਰੋਧਾ 'ਹਤਿ ਹਤਿ' ਤਾਂ ਰਰੇ॥ ੪੭॥

ਪੈਂਦੇ ਖਾਂ ਵੱਡਾ ਯੋਧਾ ਗੁੱਸੇ ਵਿਚ ਆ ਕੇ ਪੈ ਗਿਆ। ਤਲਵਾਰ ਹੱਥ ਵਿਚ ਫੜ ਕੇ ਬੜਾ ਕ੍ਰੋਧ ਕਰਕੇ ਵਾਰ ਕਰਦਾ ਹੈ। ਜਿਸ ਵੀ ਅੱਗੇ ਵੱਧ ਕੇ ਰੋਕਿਆ, ਉਸ ਨੂੰ ਮਾਰ ਕੇ ਧਰਤੀ ਤੇ ਸੁੱਟ ਦਿੱਤਾ। ਜਾਤੀ ਮਲਕ ਜਿਹੜਾ ਪ੍ਰੋਹਿਤ ਤਿਨ੍ਹਾਂ ਨੂੰ ਕਹਿੰਦਾ ਹੈ, "ਮਾਰ ਲਵੋ ਮਾਰ ਲਵੋ"॥ ੪੭॥

ਨੰਦਾ ਸਿੱਖ ਪਿਰਾਗਾ ਤੇਗੇ ਧੂਹਿ ਕੈ। ਸੁਭਟਨਿ ਕਾਟਨਿ ਲਾਗਾ ਤੁਰੰਗ ਫੰਦਾਇ ਕੈ।
ਮਾਰੇ ਰੋਕਤਿ ਆਗਾ ਝਟ ਪਟ ਗਿਰ ਪਰੇ। ਜੰਗ ਭੀਮ ਬਡ ਜਾਗਾ ਜੋਗਨਿ ਹਸਤਿ ਹੈਂ॥੪੮॥

ਭਾਈ ਨੰਦਾ ਨਾਮੀ ਸਿੱਖ ਤੇ ਭਾਈ ਪਿਰਾਗਾ ਤਲਵਾਰਾਂ ਧੂਹ ਕੇ ਘੋੜੇ ਫੇਰ ਕੇ ਸੂਰਮਿਆਂ ਨੂੰ ਕੱਟਣ ਲੱਗੇ। ਜਿਹੜਾ ਅੱਗੇ ਹੋ ਕੇ ਮਾਰਨ ਤੋਂ ਰੋਕਦਾ ਸੀ, ਝੱਟ-ਪਟ ਧਰਤੀ ਤੇ ਡਿੱਗ ਪੈਂਦਾ ਸੀ। ਭਾਰੀ ਜੰਗ ਮਚ ਉਠਿਆ, ਜੋਗਨਾਂ ਲਹੂ ਪੀਣ ਵਾਸਤੇ ਹੱਸ ਰਹੀਆਂ ਸਨ॥ ੪੮॥

ਲੋਹੂ ਖੱਪਰ ਭਰਤਿ ਅਘਾਵਤਿ ਪਾਵਤੀ। ਰਿਦੇ ਹਰਖ ਕੋ ਧਰਤਿ ਸੁ ਤਾਲਿ ਬਜਾਵਤੀ।
ਭੂਤ ਪ੍ਰੇਤ ਗਨ ਫਿਰਤਿ ਖਾਇ ਡਕਰਾਵਤੇ। ਆਂਤ੍ਰਨ ਮਾਲਾ ਕਰਤਿ ਹਸਤਿ ਬਹੁ ਨਾਚਤੇ॥੪੯॥

ਜੋਗਨਾਂ ਲਹੂ ਦੇ ਖੱਪਰ ਭਰ ਕੇ ਇਕੋ ਵਾਰ ਪੀ ਜਾਂਦੀਆਂ ਸਨ, ਹਿਰਦੇ ਵਿਚ ਪ੍ਰਸੰਨ ਹੋ ਕੇ ਤਾਲੀਆਂ ਵਜਾਉਂਦੀਆਂ ਸਨ। ਬਹੁਤ ਭੂਤ-ਪ੍ਰੇਤ ਫਿਰ ਰਹੇ ਸਨ ਤੇ ਖਾ ਕੇ ਤ੍ਰਿਪਤ ਹੋ ਕੇ ਡਕਾਰ ਮਾਰਦੇ ਸਨ। ਹੱਡੀਆਂ ਦੀਆਂ ਮਾਲਾਵਾਂ ਹੱਥ ਵਿਚ ਫੜ ਕੇ ਬਹੁਤ ਨੱਚਦੇ ਸਨ॥ ੪੯॥

ਭੇੜ ਪਇਆ ਤਰਵਾਰੀਂ ਬਰਛੇ ਠੇਲਿਕੈ। ਅਤਿ ਕਾਲੀ ਕਿਲਕਾਰੀ ਆਮਿਖ ਭੱਖਿਕੈ।
ਆਂਤ੍ਰੈ ਗਹਤਿ ਉਡਾਰੀ ਗ੍ਰਿਝ ਕਿ ਚੰਗ ਹੈਂ। ਕਾਕ ਰੁ ਕੰਕ ਪੁਕਾਰੀ ਦਾਰੁਨ ਸ਼ਬਦ ਤੇ॥੫੦॥

ਤਲਵਾਰਾਂ ਦਾ ਭੇੜ ਹੋ ਰਿਹਾ ਸੀ, ਤੇ ਬਰਛੇ ਕੱਢ ਕੇ ਅੱਗੇ ਨੂੰ ਵਧਾਉਂਦੇ ਸਨ। ਫਿਰ ਮਾਸ ਖਾ ਕੇ ਅਤੇ ਤ੍ਰਿਪਤ ਹੋ ਕੇ ਕਲਹਾ ਨੇ ਅਤਿ ਉੱਚੀ ਕਿਲਕਾਰੀ ਮਾਰੀ। ਆਂਤ੍ਰੀਆਂ ਫੜ ਕੇ ਗਿੱਰਝਾਂ ਇੰਝ ਉਡਾਰੀਆਂ ਭਰ ਰਹੀਆਂ ਹਨ ਮਾਨੋਂ ਪਤੰਗਾਂ ਹੋਣ। ਕਾਂ ਅਤੇ ਇੱਲਾਂ ਬੜੀਆਂ ਭਿਆਨਕ ਆਵਾਜ਼ਾਂ ਕੱਢ ਰਹੇ ਹਨ॥ ੫੦॥

ਨੰਦਾ ਗੁਰੂ ਅਗਾਰੀ ਖੈਂਚਿ ਕ੍ਰਿਪਾਨ ਕੋ। ਵਾਹਤਿ ਵਾਰੋ ਵਾਰੀ ਮੁਗ਼ਲ ਪਠਾਨ ਕੋ।
ਅਰਹਿ ਤਾਂਹਿ ਦੇ ਮਾਰੀ ਧਰਹਿਂ ਨ ਪ੍ਰਾਨ ਕੋ। ਜੁੱਟਜੋ ਬੀਰ ਜੁਝਾਰੀ ਸ਼ੱਤ੍ਰਨਿ ਹਾਨਿਕੋ॥੫੧॥

ਭਾਈ ਨੰਦਾ ਗੁਰੂ ਜੀ ਦੇ ਅੱਗੇ ਤਲਵਾਰ ਖਿੱਚ ਕੇ ਮੁਗ਼ਲਾਂ ਅਤੇ ਪਠਾਣਾਂ ਵਿਚ ਵਾਹੋ-ਦਾਹੀ ਤਲਵਾਰ ਚਲਾਈ ਜਾ ਰਿਹਾ ਸੀ। ਜਿਹੜਾ ਵੀ ਉਸ ਅੱਗੇ ਅੜਦਾ ਸੀ ਮਰ ਜਾਂਦਾ ਸੀ, ਫਿਰ ਪ੍ਰਾਣ ਨਹੀਂ ਸੀ ਧਾਰਨ ਕਰਦਾ। ਜੁਝਾਰੂ ਸੂਰਮੇ ਵੈਰੀਆਂ ਨੂੰ ਮਾਰਨ ਵਿਚ ਜੁੱਟੇ ਹੋਏ ਸਨ॥ ੫੧॥

**ਤੁਰਕ ਪਰੇ ਅਰਿਰਾਇ ਸੁ ਨੰਦਾ ਘਿਰ ਗਯੋ। ਗੁਲਕਾਂ ਚਲਿ ਸਮੁਦਾਇ ਤੁਰੰਗਮ ਹਤਿ ਭਯੋ।**
**ਚਹੁੰਦਿਸ਼ਿ ਮਹਿਂ ਰਿਪੁ ਆਇ ਪ੍ਰਹਾਰਹਿਂ ਏਕ ਕੇ। ਸਭਿ ਤੇ ਅੰਗ ਬਚਾਇ ਹਤੇ ਗਨ ਸੂਰਮੇ ॥੫੨॥**

ਸਾਰੇ ਤੁਰਕ ਇਕੱਠੇ ਹੋ ਕੇ ਪੈ ਗਏ ਤੇ ਨੰਦਾ ਘਿਰ ਗਿਆ, ਗੋਲੀਆਂ ਦੇ ਚੱਲਣ ਨਾਲ ਉਸ ਦਾ ਘੋੜਾ ਮਾਰਿਆ ਗਿਆ। ਚਾਰੇ ਪਾਸਿਆਂ ਤੋਂ ਸੁਰਮੇ ਇਕੱਠੇ ਹੋ ਕੇ ਇਕ ਉਤੇ ਵਾਰ ਕਰਨ ਲੱਗੇ, ਪਰ ਉਹ ਸਾਰਿਆਂ ਤੋਂ ਅੰਗ ਬਚਾ ਕੇ ਤੁਰਕਾਂ ਨੂੰ ਮਾਰੀ ਜਾ ਰਿਹਾ ਸੀ॥ ੫੨॥

**ਖੜਗ ਟੁਟਯੋ ਜਿਸ ਕਾਲ ਨਿਰਾਯੁਧ ਹ੍ਵੈ ਗਯੋ। ਮਿਰਜ਼ਾਬੇਗ ਬਿਸਾਲ ਲਾਤ ਤੇ ਗਹਿ ਲਯੋ।**
**ਐਂਚ ਉਤਾਰਿ ਉਤਾਲ ਨਹੀਂ ਸ੍ਰਮ ਕਿਛੁ ਕਿਯੋ। ਅਵਨੀ ਪਰ ਤਿਹ ਡਾਲ ਮਹਾਂ ਬਲ ਤੇ ਦਿਯੋ ॥੫੩॥**

ਜਦ ਤਲਵਾਰ ਟੁੱਟ ਗਈ ਤਾਂ ਨਿਹੱਥਾ ਹੋ ਗਿਆ। ਫਿਰ ਮਿਰਜ਼ਾ ਬੇਗ਼ ਨੇ ਤੁਰਤ ਖਿੱਚ ਕੇ ਘੋੜੇ ਤੋਂ ਲਾਹ ਲਿਆ, ਤੇ ਕੋਈ ਵੀ ਦੇਰ ਨਾ ਕੀਤੀ, ਫਿਰ ਧਰਤੀ ਉਤੇ ਸੁਟ ਕੇ, ਬੜੇ ਜ਼ੋਰ ਨਾਲ ਨੱਪਿਆ॥ ੫੩॥

*ਦੋਹਰਾ*- **ਨੰਦਾ ਚਾਹਤਿ ਖੜਗ ਕੋ ਇਸ ਤੇ ਲੈਹੌਂ ਛੀਨਿ।**
**ਮਿਰਜ਼ਾਬੇਗ ਸੰਭਾਰਿਕੈ ਭਰਿ ਕੌਰੀ ਮਹਿਂ ਲੀਨਿ॥ ੫੪॥**

ਨੰਦਾ ਚਾਹੁੰਦਾ ਸੀ ਕਿ ਉਸ ਪਾਸੋਂ ਤਲਵਾਰ ਖੋਹ ਲਵਾਂ, ਮਿਰਜ਼ਾ ਬੇਗ਼ ਨੇ ਆਪਣੀ ਤਲਵਾਰ ਨੂੰ ਸੰਭਾਲ ਕੇ ਉਸ ਨੂੰ ਕਲਾਵਾ ਭਰ ਕੇ ਫੜ ਲਿਆ॥ ੫੪॥

*ਚੌਪਈ*- **ਮੁਸ਼ਟ ਯੁੱਧ ਦੋਨਹੁਂ ਅਰ ਪਰੇ। ਘਾਵ ਕਰਨਿ ਤੇ ਭਟ ਹਟਿ ਖਰੇ।**
**ਪਿਖਿਨਿ ਲਗੇ ਤਿਨ ਦੁਹਨ ਤਮਾਸ਼ਾ। ਮੁਗਲ ਸਿੱਖ ਰਨ ਮਹਦ ਪ੍ਰਕਾਸ਼ਾ ॥੫੫॥**

ਦੋਵਾਂ ਵਿਚ ਮੁੱਕੀਆਂ ਦਾ ਯੁੱਧ ਆਰੰਭ ਹੋ ਗਿਆ, ਜ਼ਖ਼ਮੀ ਕਰਨ ਬਜਾਏ ਸੂਰਮੇ ਹੱਟ ਕੇ ਪਰ੍ਹਾਂ ਹੋ ਗਏ। ਉਨ੍ਹਾਂ ਦੋਹਾਂ ਦਾ ਤਮਾਸ਼ਾ ਵੇਖਣ ਲੱਗੇ। ਮੁਗ਼ਲ ਅਤੇ ਸਿੱਖ ਦਾ ਵੱਡਾ ਜੰਗ ਹੋਣ ਲੱਗਾ॥ ੫੫॥

**ਕਬਹਿ ਮੁਸ਼ਟ ਕਬਿ ਹਤਹਿਂ ਤਮਾਚੇ। ਕਬਿ ਕੌਰੀ ਕੋ ਭਰਿ ਰਿਸਰਾਚੇ।**
**ਹਿਤ ਗੇਰਨ ਕੇ ਓਜ ਲਗਾਵੈਂ। ਚਪੇ ਬੀਰ ਜੁਗ ਜੰਗ ਮਚਾਵੈਂ॥ ੫੬॥**

ਕਦੀ ਮੁੱਕੀਆਂ ਮਾਰਦੇ ਸਨ ਤੇ ਕਦੇ ਚਪੇੜਾਂ ਮਾਰਦੇ ਸਨ, ਕਦੀ ਜੱਫਾ ਭਰ ਕੇ ਗੁੱਸੇ ਵਿਚ ਆਉਂਦੇ ਸਨ। ਥੱਲੇ ਡੇਗਣ ਵਾਸਤੇ ਬਹੁਤ ਜ਼ੋਰ ਲਾਉਂਦੇ ਸਨ, ਦੋਵੇਂ ਸੂਰਮੇਂ ਬੜੇ ਰੋਹ ਵਿਚ ਆ ਕੇ ਜੰਗ ਕਰ ਰਹੇ ਸਨ॥ ੫੬॥

**ਬਦਨ ਬਿਲੋਚਨ ਜਿਨ ਕੇ ਲਾਲ। ਅੰਗਨਿ ਗੁੰਦਤਿ, ਰੂਪ ਕਰਾਲ।**
**ਸੈਨ ਮਲੇਛੀ ਅਪਰ ਜੁ ਆਈ। ਤਿੰਨ ਕੀ ਸ਼ਲਖ ਛੁਟੀ ਅਗਵਾਈ ॥੫੭॥**

ਜਿਨ੍ਹਾਂ ਦੇ ਨੈਣ ਅਤੇ ਮੁੱਖ ਬਹੁਤ ਲਾਲ ਸਨ, ਅੰਗ ਗੁੰਦੇ ਹੋਏ ਅਤੇ ਰੂਪ ਵਿਕਰਾਲ ਸੀ। ਜਦ ਦੂਸਰੀ ਮਲੇਛੀ ਸੈਨਾ ਆਈ ਤਾਂ ਉਨ੍ਹਾਂ ਨੇ ਬੰਦੂਕ ਦੀਆਂ ਗੋਲੀਆਂ ਦੀ ਇਕੱਠੀ ਵਾਛੜ ਹੀ ਛੱਡ ਦਿੱਤੀ॥ ੫੭॥

**ਤਿਨ ਤੇ ਕਿਤਿਕ ਲਗੀ ਜਬਿ ਗੋਰੀ। ਦੇਹਿ ਦੁਹਨਿ ਕੀ ਬਹੁਥਲ ਫੋਰੀ।**
**ਗੁੰਦਤਿ ਅੰਗ ਦੁਊ ਧਰ ਡਾਰੇ। ਚਢਿ ਬਿਵਾਨ ਇਕ,ਸੁਰਗ ਸਿਧਾਰੇ ॥੫੮॥**

ਜਦ ਉਨ੍ਹਾਂ ਦੇ ਬਹੁਤ ਗੋਲੀਆਂ ਲੱਗੀਆਂ, ਤਾਂ ਉਨ੍ਹਾਂ ਦੇ ਸਰੀਰ ਛਲਣੀ-ਛਲਣੀ ਹੋ ਗਏ। ਦੋਵਾਂ ਦੇ ਗੁੰਦੇ ਹੋਏ ਸਰੀਰ ਧਰਤੀ ਤੇ ਡਿੱਗ ਪਏ, ਇਕ ਬਿਵਾਨ ਤੇ ਚੜ੍ਹ ਕੇ ਦੋਵੇਂ ਸਵਰਗ ਵਿਚ ਚਲੇ ਗਏ॥ ੫੮॥

*ਛੇਵੀਂ ਰਾਸ ਦਾ ਗਿਆਰ੍ਹਵਾਂ ਅਧਿਆਇ ਸਮਾਪਤ ਹੋਇਆ॥ ੧੧॥*

# ਅਧਿਆਇ ਬਾਰ੍ਹਵਾਂ

*ਤੋਤਾ, ਤਿਲੋਕਾ, ਅਨੰਤਾ, ਨਿਹਾਲੂ ਬੱਧ*

*ਦੋਹਰਾ-* ਦੁਹਿਦਿਸ਼ਿ ਤੇ ਗੁਰ ਦਲ ਪਰਜੋ ਭਈ ਤੁਫੰਗਨਿ ਮਾਰਿ।
ਗਿਰੇ ਬੀਰ ਸੰਗ੍ਰਾਮ ਮਹਿਂ ਭਾਗੇ ਕਿਤਿਕ ਸੁਮਾਰਿ॥ ੧॥

ਦੋਹਾਂ ਪਾਸਿਆਂ ਤੋਂ ਗੁਰੂ ਜੀ ਦਾ ਦਲ ਪੈ ਗਿਆ ਤੇ ਬੰਦੂਕਾਂ ਦੀ ਬਹੁਤ ਮਾਰ ਪਈ। ਬਹੁਤ ਸੂਰਮੇ ਸੰਗਰਾਮ ਵਿਚ ਡਿੱਗ ਪਏ ਅਤੇ ਬੇਸ਼ੁਮਾਰ ਜ਼ਖ਼ਮੀ ਹੋ ਕੇ ਭੱਜ ਗਏ॥ ੧॥

*ਚੌਪਈ-* ਸ੍ਰੀ ਹਰਿ ਗੋਵਿੰਦ ਕੇ ਬਡ ਜੋਧਾ। ਕਰੀ ਲਥੇਰ ਪਥੇਰ ਸੁ ਕ੍ਰੋਧਾ।
ਉੱਦੋ, ਦਾਊ, ਦੋਇ ਹਰੀ ਕੇ। ਆਮੀਆਂ, ਹੇਹਰ ਮੁੱਖ ਅਨੀ ਕੇ॥ ੨॥

ਸ੍ਰੀ ਹਰਿਗੋਬਿੰਦ ਸਾਹਿਬ ਦੇ ਜਿਹੜੇ ਵੱਡੇ ਯੋਧੇ ਸਨ, ਉਹ ਬੜਾ ਕ੍ਰੋਧ ਧਾਰ ਕੇ ਲੜਾਈ ਵਿਚ ਸ਼ਾਮਲ ਹੋ ਗਏ। ਉੱਦੋ ਤੇ ਦਾਊ ਦੋਵੇਂ ਹਰੀ ਕੇ ਪਿੰਡ ਦੇ ਰਹਿਣ ਵਾਲੇ ਸਨ ਤੇ ਆਮੀਆਂ ਅਤੇ ਹੇਹਰ ਸੈਨਾ ਦਾ ਮੁਖੀ ਸਨ॥ ੨॥

ਰਿੰਧਾਵਾ ਮੂਹਰੂ ਬਡ ਬੀਰ। ਮੋਹਨ ਅਪਰ ਗੁਪਾਲਾ ਧੀਰ।
ਜੈਤਾ, ਤੋਤਾ, ਕਿਸ਼ਨ, ਨਿਹਾਲੂ। ਨਾਮ ਪਿਰਾਗਾ ਸੂਰ ਬਿਸਾਲੂ॥ ੩॥

ਮੂਹਰੂ ਰਿੰਧਾਵਾ ਵੀ ਵੱਡਾ ਸੂਰਮਾ ਸੀ, ਹੋਰ ਮੋਹਨ ਅਤੇ ਗੁਪਾਲਾ ਵੀ ਵੱਡੇ ਧੀਰਜਵਾਨ ਯੋਧੇ ਸਨ। ਜੈਤਾ, ਤੋਤਾ, ਕਿਸ਼ਨ, ਨਿਹਾਲੂ ਅਤੇ ਪਿਰਾਗਾ ਨਾਂ ਦਾ ਸੂਰਮਾ ਵੀ ਬੜਾ ਸ਼ਕਤੀਸ਼ਾਲੀ ਸੀ॥ ੩॥

ਤਖਤੂ, ਦਯਾਲ, ਤਿਲੋਕਾ, ਧੀਰਾ। ਦੇਵੀ ਦਾਸ, ਅਨੰਤਾ, ਹੀਰਾ।
ਪੈੜਾ ਆਦਿਕ ਕੌਨ ਗਨੀਜਹਿ। ਗੁਰ ਸੈਨਾ ਕੇ ਮੁੱਖਿ ਜਨੀਜਹਿ॥ ੪॥

ਤਖਤੂ, ਦਿਆਲ, ਤਿਲੋਕਾ, ਦੇਵੀ ਦਾਸ, ਅਨੰਤਾ, ਹੀਰਾ ਅਤੇ ਪੈੜਾ ਆਦਿ ਵੀ ਵੱਡੇ ਯੋਧੇ ਸਨ, ਇਨ੍ਹਾਂ ਦੀ ਕੌਣ ਗਿਣਤੀ ਕਰੇ, ਇਹ ਗੁਰੂ ਜੀ ਦੀ ਸੈਨਾ ਦੇ ਮੁਖੀ ਜਾਣੇ ਜਾਂਦੇ ਸਨ॥ ੪॥

ਜਾਤੀ ਮਲਕ ਬਿੱਪ੍ਰ ਬਡਿ ਜੋਧਾ। ਸੋਢੀ ਬੰਸ ਸਭਿਨਿ ਕੋ ਪ੍ਰੋਧਾ।
ਜੇਠਾ, ਬਿਧੀਚੰਦ, ਬਲਵੰਤਾ। ਪੈਂਦੇ ਖਾਨ ਬੀਰ ਅਤਿਯੰਤਾ॥ ੫॥

ਜਾਤੀ ਮਲਕ ਬ੍ਰਾਹਮਣ ਇਕ ਵੱਡਾ ਯੋਧਾ ਸੀ, ਉਹ ਸੋਢੀ ਵੰਸ਼ ਦੇ ਸਾਰੇ ਪਰਿਵਾਰਾਂ ਦਾ ਪ੍ਰੋਹਿਤ ਸੀ। ਜੇਠਾ ਅਤੇ ਬਿਧੀ ਚੰਦ ਬਹੁਤ ਸ਼ਕਤੀਸ਼ਾਲੀ ਸਨ ਤੇ ਪੈਂਦੇ ਖਾਨ ਅਤਿਅੰਤ ਬਹਾਦਰ ਸੀ॥ ੫॥

ਬਾਬਕ ਨਾਮ ਰਬਾਬੀ ਪਾਸ। ਆਯੁਧ ਬਿੱਦਜਾ ਕੋ ਅੱਭਜਾਸ।
ਇਹ ਤਿਹ ਸਮੈਂ ਭਏ ਰੰਗ ਰੱਤੇ। ਚਲੀ ਕ੍ਰਿਪਾਨੈ ਰਿਸ ਭਰਿ ਤੱਤੇ॥ ੬॥

ਬਾਬਕ ਨਾਮ ਦਾ ਰਬਾਬੀ ਜਿਹੜਾ ਗੁਰੂ ਜੀ ਪਾਸ ਰਹਿੰਦਾ ਸੀ, ਉਸ ਨੂੰ ਸ਼ਸਤਰ ਵਿਦਿਆ ਦਾ ਪੂਰਾ ਅਭਿਆਸ ਸੀ। ਇਹ ਉਸ ਸਮੇਂ ਰੰਗ ਵਿਚ ਰੱਤੇ ਹੋਏ ਸਨ, ਬੜੇ ਕ੍ਰੋਧ ਵਿਚ ਭਰ ਕੇ ਤਲਵਾਰ ਚੱਲੀ॥ ੬॥

ਉਤ ਲੁਤਫੁੱਲਹਿ ਖਾਨ ਬਹਾਦਰ। ਸ਼ਾਹ ਜਹਾਂ ਰਾਖਹਿ ਜਿਸ ਆਦਰ।
ਪੁਨ ਇਸਮਾਇਲਖਾਨ ਚਮੂੰ ਪਤਿ। ਜੋ ਜਾਨਤਿ ਹੈ ਜੁੱਧ ਕਰਨਿ ਅਤਿ॥੭॥

ਓਧਰ ਲੁਤਫੁਲਹਿ ਖਾਨ ਵੱਡਾ ਬਹਾਦਰ ਸੀ, ਸ਼ਾਹ ਜਹਾਨ ਉਸ ਦਾ ਬਹੁਤ ਆਦਰ ਕਰਦਾ ਸੀ, ਫਿਰ ਇਸਮਾਇਲ ਖਾਂ ਸੀ, ਜਿਹੜਾ ਮੁਗ਼ਲਾਂ ਦਾ ਸੈਨਾਪਤੀ ਸੀ, ਉਹ ਯੁੱਧ ਕਰਨ ਦੇ ਸਾਰੇ ਕਰਤਵ ਜਾਣਦਾ ਸੀ॥ ੭॥

**ਦੁੰਦੇ ਖਾਨ, ਬਹਾਦਰ ਖਾਨ। ਇੱਤਯਾਦਿਕ ਬਡ ਬੀਰ ਪਠਾਨ।**
**ਸੱਯਦ ਇਕ ਦਿਦਾਰਲੀ ਭਾਰਾ। ਬਲੀ ਬੇਗ, ਦਲ ਬੇਗ ਉਦਾਰਾ॥ ੮॥**

ਦੁੰਦੇ ਖਾਨ, ਬਹਾਦਰ ਖਾਨ ਆਦਿ ਪਠਾਣਾਂ ਦੇ ਵੱਡੇ ਸੂਰਮੇ ਸਨ। ਵੱਡਾ ਯੋਧਾ ਦਿਦਾਰਅਲੀ ਇਕ ਸੱਯਦ ਸੀ, ਬਲੀ ਬੇਗ ਤੇ ਦਲ ਬੇਗ ਵੀ ਵੱਡੇ ਸੂਰਮੇ ਸਨ॥ ੮॥

**ਇਸ ਤੇ ਆਦਿ ਮੁਗ਼ਲ ਸਿਰਦਾਰ। ਜਿਨ ਸੰਗ ਸੈਨਾਂ ਕਈ ਹਜ਼ਾਰ।**
**ਰੌਰਾ ਪਰਜੋ ਸਭੀ ਢੁਕ ਪਰੇ। ਦੁਹਿਦਿਸ਼ ਕੇ ਜੋਧਾ ਥਿਰਿ ਅਰੇ॥ ੯॥**

ਇਸ ਤੋਂ ਉਪਰੰਤ ਵੱਡੇ-ਵੱਡੇ ਮੁਗ਼ਲ ਸਰਦਾਰ ਸਨ, ਜਿਨ੍ਹਾਂ ਦੇ ਨਾਲ ਹਜ਼ਾਰਾਂ ਦੀ ਗਿਣਤੀ ਵਿਚ ਫੌਜ ਸੀ। ਜਦ ਰੌਲਾ ਪਿਆ ਸਾਰੇ ਨੇੜੇ ਆ ਗਏ। ਦੋਹਾਂ ਪਾਸਿਆਂ ਦੇ ਯੋਧੇ ਇਕ ਦੂਸਰੇ ਦੇ ਸਾਹਮਣੇ ਹੋ ਕੇ ਖੜੇ ਹੋ ਗਏ॥ ੯॥

*ਭੁਯੰਗ ਪ੍ਰਯਾਤ ਛੰਦ*-**ਦੁਊ ਬੀਰ ਬਾਂਕੇ ਗੁਰੂ ਕੇ ਬਧਾਏ। ਬਿਧੀਚੰਦ ਪੈਂਦਾ ਰਿਦੇ ਰੋਸ ਆਏ।**
**ਮਲੇਛੀ ਚਮੂੰ ਸਿੰਧੁ ਜੈਸੀ ਬਿਸਾਲਾ। ਬਰੇ ਮੱਛ ਦੋਨੋ ਹਲਾ ਚਾਲ ਘਾਲਾ॥੧੦॥**

ਗੁਰੂ ਜੀ ਦੇ ਵਧਾਏ ਹੋਏ ਦੋਵੇਂ ਵੀਰ ਬੜੇ ਬਾਂਕੇ ਸਨ, ਬਿਧੀ ਚੰਦ ਤੇ ਪੈਂਦੇ ਖਾਨ ਹਿਰਦੇ ਵਿਚ ਰੋਸ ਧਾਰ ਕੇ, ਜਿਹੜੀ ਮਲੇਛੀ ਸੈਨਾ ਸਮੁੰਦਰ ਵਰਗੀ ਸੀ, ਦੋਵੇਂ ਮਗਰਮੱਛ ਉਸ ਦੇ ਵਿਚ ਵੜ ਗਏ ਤੇ ਹੱਲਾ ਬੋਲ ਦਿੱਤਾ॥ ੧੦॥

**ਤੁਫੰਗੈਂ ਚਲਾਈ, ਦਈ ਦਾਸ ਪਾਸੇ। ਗਹੇ ਫੇਰ ਨੇਜ਼ੇ ਉਭਾਰੇ ਹੁਲਾਸੇ।**
**ਪਰੇ ਦੌਰਿ ਐਸੇ ਜਥਾ ਬਾਜ਼ ਭੂਖਾ। ਉਡਯੋ ਹੇਰਿ ਪੰਛੀ ਗਹੈ ਖਾਇ ਸੂਖਾ॥੧੧॥**

ਚਲ ਚੁਕੀਆਂ ਬੰਦੂਕਾਂ ਉਨ੍ਹਾਂ ਨੌਕਰਾਂ ਨੂੰ ਫੜਾ ਦਿੱਤੀਆਂ ਤੇ ਫਿਰ ਬੜੇ ਪ੍ਰਸੰਨ ਹੋ ਕੇ ਨੇਜ਼ੇ ਆਪਣੇ ਹੱਥਾਂ ਵਿਚ ਫੜ ਲਏ। ਭੱਜ ਕੇ ਉਹ ਇਸ ਤਰ੍ਹਾਂ ਪੈ ਗਏ, ਜਿਵੇਂ ਭੁੱਖਾ ਬਾਜ਼ ਉੱਡਦੇ ਪੰਛੀ ਨੂੰ ਵੇਖ ਕੇ ਆਸਾਨੀ ਨਾਲ ਹੀ ਫੜ ਕੇ ਖਾ ਲੈਂਦਾ ਹੈ॥ ੧੧॥

**ਉਥੱਲੇ ਪਥੱਲੇ, ਨ ਜੋ ਪਾਇ ਹੱਲੇ। ਕਰੇ ਛੂਛ ਬਾਜੀ ਅਕੱਲੇ ਧਕੱਲੇ।**
**ਹਤੈਂ ਨੋਕ ਨੇਜ਼ਾਨਿ ਦੇਹੀ ਖੁਭਾਵੈਂ। ਗਹੈਂ ਬਾਂਸ ਐਚੰ ਫਲੰਕੋ ਚਢਾਵੈਂ॥੧੨॥**

ਜਿਹੜੇ ਇਕ ਪੈਰ ਵੀ ਨਹੀਂ ਸੀ ਹਿੱਲੇ, ਉਨ੍ਹਾਂ ਨੂੰ ਉਥਲ-ਪੁਥਲ ਕੀਤਾ, ਘੋੜਿਆਂ ਤੋਂ ਖਾਲੀ ਕਰ ਦਿੱਤਾ ਤੇ ਇਕੱਲਿਆਂ ਨੇ ਹੀ ਧੱਕ ਦਿੱਤੇ। ਉਨ੍ਹਾਂ ਦੇ ਸਰੀਰਾਂ ਵਿਚ ਨੇਜ਼ੇ ਖੁਭਾ ਕੇ, ਨੇਜ਼ਿਆਂ ਦੀਆਂ ਨੋਕਾਂ ਨਾਲ ਫੜੇ ਹੋਏ ਹੀ ਵਾਂਸ ਨਾਲ ਖਿੱਚ ਕੇ ਅਸਮਾਨ ਵੱਲ ਰੁਖ ਕਰਕੇ, ਘੁਮਾ ਕੇ ਸੁੱਟ ਦਿੰਦੇ ਹਨ॥ ੧੨॥

**ਬਲੀ ਦੀਹ ਘੋਰੇ ਧਵਾਵੈਂ, ਪ੍ਰਹਾਰੈਂ। ਕਿਸੂ ਫੇਟ ਸੋਂ ਗੇਰਿ ਭੂ ਮੈਂ ਸੰਘਾਰੈਂ।**
**ਕਿਸੂ ਦੇਂ ਧਕੇਲਾ ਤੁਰੰਗੈ ਸਮੇਤਾ। ਗਿਰੈਂ ਪ੍ਰਾਨ ਖ੍ਵੈ ਕੈ ਨ ਹੋਵੈਂ ਸੁਚੇਤਾ॥੧੩॥**

ਬਲਵਾਨ ਘੋੜਿਆਂ ਨੂੰ ਦੌੜਾਉਂਦੇ ਸਨ ਤੇ ਵਾਰ ਕਰਦੇ ਸਨ, ਕਿਸੇ ਨੂੰ ਚਪੇੜ ਮਾਰ ਕੇ ਹੀ ਡੇਗ ਕੇ ਧਰਤੀ ਵਿਚ ਗੱਡ ਦਿੰਦੇ ਸਨ। ਕਿਸੇ ਨੂੰ ਘੋੜੇ ਦੇ ਸਮੇਤ ਹੀ ਧੱਕਾ ਮਾਰ ਦਿੰਦੇ ਸਨ, ਉਹ ਇਸ ਤਰ੍ਹਾਂ ਡਿੱਗਦਾ ਸੀ ਕਿ ਪ੍ਰਾਣ ਨਿਕਲ ਜਾਂਦੇ ਸਨ, ਫਿਰ ਉਹ ਸੁਚੇਤ ਨਹੀਂ ਸੀ ਹੁੰਦਾ॥ ੧੩॥

**ਤਬੈ ਬੀਰ ਪੈਂਦਾ ਕੁਪਯੋ ਜੰਗ ਮਾਂਹੀ। ਹਯੰ ਛੋਰਿ ਦੀਨੋ ਲਿਯੋ ਖੱਗ ਤਾਂਹੀ।**
**ਦੁਜੀ ਹਾਥ ਮੈਂ ਢਾਲ ਭਾਰੀ ਸੰਭਾਰੀ। ਬਰਯੋ ਫਾਂਦਿ ਕੈ ਬੀਰ ਕੀਨੇ ਸੰਘਾਰੀ॥੧੪॥**

ਫਿਰ ਯੋਧਾ ਪੈਂਦੇ ਖਾਂ ਜੰਗ ਲੜਦਾ ਹੋਇਆ ਬਹੁਤ ਗੁੱਸੇ ਵਿਚ ਆ ਗਿਆ, ਉਸ ਨੇ ਘੋੜੇ ਨੂੰ ਛੱਡ ਦਿੱਤਾ ਤੇ ਤੀਰ ਕਮਾਨ ਹੱਥ ਵਿਚ ਫੜ ਲਿਆ। ਦੂਸਰੇ ਹੱਥ ਵਿਚ ਭਾਰੀ ਢਾਲ ਸੰਭਾਲੀ, ਛਾਲ ਮਾਰ ਕੇ ਵੈਰੀ ਦੀ ਸੈਨਾ ਵਿਚ ਵੜ ਗਿਆ, ਤੇ ਕਤਲੇ-ਆਮ ਜਾਰੀ ਕਰ ਦਿੱਤੀ॥ ੧੪॥

**ਹਤੈ ਤੇਗ ਕਾਂਕੇ ਕਿਤੇ ਢਾਲ ਢਾਹੇ। ਕਿਸੂ ਦੇ ਧਕੇਲਾ ਰਖੇ ਜੰਗ ਮਾਂਹੇ।**
**ਹਤੈ ਲਾਤ ਕਾਂਕੇ ਗਿਰੈਂ ਬੀਰ ਭਾਰੇ। ਸਹਾਰਜੋ ਨ ਜਾਈ ਕਿਤੇ ਸੂਰ ਮਾਰੇ॥੧੫॥**

ਕਿਸੇ ਨੂੰ ਤਲਵਾਰ ਮਾਰ ਕੇ ਮਾਰ ਦਿੰਦੇ ਸਨ ਤੇ ਕਿਸੇ ਨੂੰ ਢਾਲ ਮਾਰ ਕੇ ਢਾਹ ਦਿੰਦੇ ਸਨ, ਕਿਸੇ ਨੂੰ ਧੱਕਾ ਮਾਰ ਕੇ ਰਣ-ਭੂਮੀ ਵਿਚ ਹੀ ਮੁਕਾ ਦਿੰਦੇ ਸਨ, ਕਿਸੇ ਨੂੰ ਲੱਤ ਮਾਰ ਕੇ ਹੀ ਡੇਗ ਦਿੰਦੇ ਸਨ, ਤੁਰਕਾਂ ਪਾਸੋਂ ਵਾਰ ਸਹਾਰਿਆ ਨਹੀਂ ਸੀ ਜਾਂਦਾ ਤੇ ਇਸ ਤਰ੍ਹਾਂ ਸੈਂਕੜੇ ਸੂਰਮੇ ਮਾਰ ਦਿੱਤੇ॥ ੧੫॥

**ਕਰੀ ਤੇਗ਼ ਮਜਾਨੰ ਰਖੀ ਢਾਲ ਬਾਏਂ। ਚਲਜੋ ਜਾਤਿ ਘੋਰਾ ਗਹੇ ਹਾਥ ਦਾਏਂ।**
**ਕਰੈ ਓਜ ਤੇ ਟਾਂਗ ਐਚੈ, ਗਿਰਾਵੈ। ਤਰੈ ਬੀਰ ਦਾਬੈ, ਮਰੈ, ਪ੍ਰਾਨ ਜਾਵੈ॥੧੬॥**

ਵੱਡੀ ਤਲਵਾਰ ਨੂੰ ਆਪਣੇ ਹੱਥ ਵਿਚ ਫੜ ਰੱਖਿਆ ਤੇ ਢਾਲ ਨੂੰ ਖੱਬੇ ਹੱਥ ਵਿਚ ਫੜ ਕੇ ਰਖਿਆ, ਦੋਵਾਂ ਹੱਥਾਂ ਵਿਚ ਫੜ ਕੇ ਚਲੇ ਜਾ ਰਹੇ ਸਨ। ਕਿਸੇ ਦੀ ਲੱਤ ਤੋਂ ਫੜ ਕੇ ਹੀ ਡੇਗ ਦਿੰਦੇ ਸਨ, ਸੂਰਮੇ ਆਪਣੇ ਹੇਠਾਂ ਲੈ ਕੇ ਦੱਬ ਕੇ ਹੀ ਮਾਰ ਦਿੰਦੇ ਸਨ, ਤੇ ਪ੍ਰਾਣ ਨਿਕਲ ਜਾਂਦੇ ਸਨ॥ ੧੬॥

**ਡਰੇ ਬੀਰ ਸਾਰੇ ਨਹੀਂ ਨੇਰ ਕੀਨੋ। ਖਰੇ ਦੂਰ ਗੋਰੀ ਚਲਾਵੈਂ ਸੁ ਚੀਨੋ।**
**ਤਬੈ ਧਾਇ ਘੋਰੇ ਚਰਜੋ ਬੀਰ ਪੈਂਦਾ। ਤੁਫੰਗੰ ਸੰਭਾਰੀ ਨਹੀਂ ਖੌਫ ਕੈਂਦਾ॥੧੭॥**

ਸਾਰੇ ਸੂਰਮੇ ਬਹੁਤ ਡਰ ਗਏ ਤੇ ਕੋਈ ਵੀ ਨੇੜੇ ਨਹੀਂ ਸੀ ਆਉਂਦਾ। ਜਦ ਵੇਖਿਆ ਕਿ ਦੂਰ ਖੜੇ ਗੋਲੀ ਚਲਾ ਰਹੇ ਹਨ, ਤਦ ਪੈਂਦੇ ਖਾਂ ਨੇ ਘੋੜੇ ਤੇ ਚੜ੍ਹ ਕੇ ਘੋੜਾ ਭਜਾ ਲਿਆ, ਤੇ ਬੰਦੂਕ ਨੂੰ ਸੰਭਾਲ ਲਿਆ ਤੇ ਕਿਸੇ ਦਾ ਡਰ ਨਾ ਮੰਨਿਆ॥ ੧੭॥

*ਨਰਾਜ ਛੰਦ-* **ਭਰੇ ਪਠਾਨ ਕੋਪ ਮੈਂ ਫਿਰੇ ਸੁ ਮੋਰ ਖਾਇਕੈ।**
**ਤੜਾ ਭੜੀ ਤੁਫੰਗ ਤੇ ਮਚਾਇਂ ਬੀਰ ਘਾਇ ਕੈ।**
**ਇਤੇ ਗੁਰੂ ਅਗਾਰ ਕੋ ਸਿਧਾਰਿ ਪਾਉਂ ਡਾਰਿਕੈ।**
**ਪਰੇ ਜੁਝਾਰ ਦੌਰਿਕੈ ਕ੍ਰਿਪਾਨ ਕੋ ਪ੍ਰਹਾਰਿਕੈ॥ ੧੮॥**

ਪਠਾਣ ਬਹੁਤ ਗੁੱਸੇ ਵਿਚ ਆ ਗਏ ਤੇ ਮੋੜਾ ਖਾ ਕੇ ਤੁਰੇ ਫਿਰਦੇ ਸਨ। ਬੰਦੂਕਾਂ ਨਾਲ ਤੜਾਫੜੀ ਮਚਾ ਕੇ ਸੂਰਮਿਆਂ ਨੂੰ ਘਾਇਲ ਕਰ ਰਹੇ ਸਨ। ਏਨੇ ਚਿਰ ਨੂੰ ਗੁਰੂ ਜੀ ਅੱਗੇ ਨੂੰ ਪੈਰ ਕਰਕੇ ਤੁਰ ਪਏ ਭਾਵ ਉਨ੍ਹਾਂ ਨੇ ਤੁਰਕਾਂ ਤੇ ਜਾ ਹਮਲਾ ਕੀਤਾ। ਕਿਰਪਾਨ ਦੇ ਵਾਰ ਨਾਲ ਯੋਧੇ ਦੌੜਦੇ ਹੋਏ ਡਿੱਗ ਪਏ॥ ੧੮॥

**ਤੁਰੰਗ ਸੰਗ ਅੰਗ ਭੰਗ ਸੂਰ ਪ੍ਰਾਨ ਛੋਰਿਕੈ।**
**ਭਏ ਅਰੋਹ ਦੇਵ ਲੋਕ ਸ਼ੋਕ ਤਜਾਗਿ ਲੋਰਿ ਕੈ।**
**ਫਿਰੈਂ ਕਬੰਧ ਅੰਧ ਸੇ ਗਿਰੈਂ ਭਵਾਰਿ ਖਾਇ ਕੈ।**
**ਪੁਕਾਰ ਮਾਰਿ ਮਾਰਿ ਕੈ ਕਟੈਂ ਕ੍ਰਿਪਾਨ ਘਾਇਕੈ॥ ੧੯॥**

ਘੋੜਿਆਂ ਸਮੇਤ ਉਨ੍ਹਾਂ ਦੇ ਅੰਗ ਟੁੱਟ ਗਏ ਤੇ ਉਹ ਪ੍ਰਾਣ ਛੱਡ ਕੇ ਚਲੇ ਗਏ। ਸਾਰੇ ਦੁੱਖ ਅਤੇ ਚਾਹਤਾਂ ਛੱਡ ਕੇ ਦੇਵ ਲੋਕ ਨੂੰ ਬਿਬਾਣ ਤੇ ਚੜ੍ਹ ਕੇ ਚਲੇ ਗਏ। ਧੜ ਦੇ ਵਿਚੋਂ ਦੀ ਤਲਵਾਰ ਫਿਰ ਜਾਂਦੀ ਸੀ ਤੇ ਸੂਰਮੇ ਭੁਆਟਣੀ ਖਾ ਕੇ ਡਿੱਗ ਪੈਂਦੇ ਸਨ। 'ਮਾਰ ਲਵੋ ਮਾਰ ਲਵੋ' ਕਹਿ ਕੇ ਕਿਰਪਾਨ ਨਾਲ ਜ਼ਖ਼ਮੀ ਕਰਕੇ ਮਾਰ ਦਿੰਦੇ ਸਨ॥ ੧੯॥

ਕਟੈਂ ਸਿਕੰਧ ਦੰਡ ਬਾਹੁ, ਹਾਥ ਅੰਗੁਰੀਨ ਤੇ।
ਗਿਰੰਤਿ ਸੀਸ ਗ੍ਰੀਵ ਤੇ, ਕਿ ਤੁੰਡ ਕਾਟਿ ਦੀਨ ਤੇ।
ਉਰੂ ਕਿ ਗੋਡਿਯਾਨ ਤੇ ਨਿਕੰਦਿ ਦੇਤਿ ਡਾਰਿ ਕੈ।
ਗੁਮਾਯ ਮਾਸ ਖਾਤਿ ਬ੍ਰਿੰਦ, ਜੋਗਨੀ ਡਕਾਰਿਕੈ॥ ੨੦॥

ਧੜ, ਮੋਢੇ, ਬਾਹਾਂ, ਹੱਥ ਅਤੇ ਉਂਗਲੀਆਂ ਕੱਟ ਦਿੰਦੇ ਸਨ ਤੇ ਸਿਰ ਧੌਣ ਨਾਲੋਂ ਲੱਥ ਕੇ ਧਰਤੀ ਤੇ ਡਿਗ ਪੈਂਦੇ ਸਨ ਤੇ ਮੂੰਹ ਨੂੰ ਕੱਟ ਦਿੰਦੇ ਸਨ। ਪੱਟ ਅਤੇ ਜੰਘਾਂ ਨੂੰ ਗੋਡਿਆਂ ਤੋਂ ਕੱਟ ਦਿੰਦੇ ਸਨ। ਬਹੁਤ ਗਿੱਦੜ ਮਾਸ ਖਾ ਰਹੇ ਸਨ ਤੇ ਬਹੁਤ ਜੋਗਨੀਆਂ ਮਾਸ ਖਾ ਖਾ ਕੇ ਡਕਾਰ ਮਾਰ ਰਹੀਆਂ ਸਨ॥ ੨੦॥

ਬਿਹੰਗ ਮਾਸਹਾਰਿ ਆਇ ਖਾਤਿ ਹੈਂ ਅਘਾਇ ਕੈ।
ਬਿਥਾਰਿ ਸ਼੍ਰੋਣ ਮਾਸ ਕੋ ਪ੍ਰਕਾਸ਼ ਬੀਰ ਘਾਇ ਕੈ।
ਕਰੰਤਿ ਲੋਥ ਪੋਥਨਾ, ਤੁਰੰਗ ਛੂਛ ਦੌਰਤੇ।
ਪ੍ਰਹਾਰਤੇ ਕ੍ਰਿਪਾਨ ਆਨਿ ਤਜਾਗ ਨਾਂਹਿ ਠੌਰ ਤੇ॥ ੨੧॥

ਮਾਸਾਹਾਰੀ ਪੰਛੀ ਆਏ ਸਨ ਤੇ ਉਹ ਮਾਸ ਖਾ ਕੇ ਤ੍ਰਿਪਤ ਹੋ ਰਹੇ ਸਨ। ਸੂਰਮੇ ਨੂੰ ਮਾਰ ਕੇ ਉਸ ਦੇ ਮਾਸ ਵਿਚ ਲਹੂ ਦਾ ਪ੍ਰਕਾਸ਼ ਹੁੰਦਾ ਸੀ। ਲੋਥਾਂ ਉਤੇ ਲੋਥਾਂ ਚੜ੍ਹੀਆਂ ਸਨ ਤੇ ਘੋੜੇ ਸਵਾਰਾਂ ਤੋਂ ਬਗੈਰ ਹੀ ਭੱਜੇ ਫਿਰਦੇ ਸਨ। ਸੂਰਮੇ ਆ ਕੇ ਕ੍ਰਿਪਾਨ ਦਾ ਵਾਰ ਕਰਦੇ ਸਨ ਤੇ ਆਪਣੇ ਥਾਂ ਨੂੰ ਨਹੀਂ ਛੱਡਦੇ ਸਨ॥ ੨੧॥

ਹਜ਼ਾਰ ਹੀ ਮਲੇਛ ਮਾਰਿ ਸ੍ਰੀ ਗੁਰੂ ਪ੍ਰਹਾਰਤੇ।
ਬਿਸਾਲ ਚਾਂਪ ਐਂਚਿ ਐਂਚਿ ਤੀਰ ਬੀਰੰ ਡਾਰਤੇ।
ਪੁਲਾਦਿ ਭੱਲਜ ਤੀਖਨਾ ਲਗੈ ਸਜੋਰ ਜਾਇ ਕੈ।
ਤੁਰੰਗ ਸੂਰ ਬੀਚ ਕੋ ਪਰੈ ਸੁ ਪਾਰ ਘਾਇਕੈ॥ ੨੨॥

ਹਜ਼ਾਰਾਂ ਹੀ ਮਲੇਛਾਂ ਨੂੰ ਗੁਰੂ ਜੀ ਨੇ ਮਾਰ ਦਿੱਤਾ ਅਤੇ ਨਿਸ਼ਾਨੇ ਲਾ-ਲਾ ਕੇ ਤੇ ਕਮਾਨ ਨੂੰ ਬਹੁਤ ਜ਼ੋਰ ਨਾਲ ਖਿੱਚ ਕੇ ਵਾਰ ਕਰਦੇ ਸਨ। ਫੌਲਾਦੀ ਬਾਣਾਂ ਦੀ ਮੁਖੀ ਜਿਥੇ ਵੀ ਜਾ ਕੇ ਜ਼ੋਰ ਨਾਲ ਲਗਦੀ ਸੀ, ਘੋੜਾ ਅਤੇ ਜੁਆਨ ਦੋਵੇਂ ਤੀਰ ਦਾ ਵਾਰ ਖਾ ਕੇ ਮੈਦਾਨ ਵਿਚ ਡਿੱਗ ਪੈਂਦੇ ਸਨ॥ ੨੨॥

ਨ ਪਾਨਿ ਫੇਰ ਜਾਚਤੇ, ਨ ਪ੍ਰਾਨ ਦੇਹਿ ਧਾਰਤੇ।
ਭਈ ਭਯਾਨ ਭੂਮਿਕਾ ਭਗੈਲ ਭੈ ਸਿਧਾਰਤੇ।
ਬਿਸਾਲ ਬੀਰ ਬਾਂਕਰੇ ਨ ਹਾਂ ਕਰੇ ਹੰਕਾਰ ਤੇ।
ਪ੍ਰਚਾਰਤੇ, ਪ੍ਰਹਾਰਤੇ, ਸੁ ਮਾਰਤੇ ਨ ਹਾਰਤੇ॥ ੨੩॥

ਫਿਰ ਉਹ ਪਾਣੀ ਵੀ ਨਹੀਂ ਸੀ ਮੰਗਦੇ, ਨਾ ਪ੍ਰਾਣ ਦੇਹ ਵਿਚ ਰਹਿੰਦੇ ਸਨ। ਇੰਨਾ ਭਿਆਨਕ ਜੰਗ ਮਚਿਆ ਕਿ ਕਾਇਰ ਭੈਅ ਖਾ ਕੇ ਉੱਠ ਨੱਸੇ। ਵਿਸ਼ਾਲ ਸੂਰਬੀਰ ਬਾਂਕੇ ਹੰਕਾਰ ਕਰਕੇ ਹਾਂ ਵੀ ਨਹੀਂ ਸੀ ਕਰਦੇ, ਵੰਗਾਰਿਆਂ ਹੋਇਆਂ ਵੀ ਉਹ ਸੂਰਬੀਰ ਨਾ ਕੁਸਕਦੇ ਹਨ, ਨਾ ਹੀ ਹੰਕਾਰ ਕਰਦੇ ਹਨ, ਭਾਵ ਉਹ ਐਸੇ ਡਰੇ ਹੋਏ ਹਨ ਕਿ ਦਮਗਜ਼ੇ ਵੀ ਨਹੀਂ ਮਾਰਦੇ ਸਨ। ਗੁਰੂ ਜੀ ਦੇ ਯੋਧੇ ਸ਼ਸਤਰ ਚਲਾਉਂਦੇ ਹਨ, ਮਾਰਦੇ ਹਨ ਤੇ ਹਾਰਦੇ ਨਹੀਂ॥ ੨੩॥

*ਭੁਯੰਗ ਪ੍ਰਯਾਤ ਛੰਦ*-ਪੁਨੰ ਕੀਨਿ ਹੱਲਾ ਜੁ ਸੈਨਾ ਪਠਾਨੀ। ਗੁਰੂ ਓਰ ਆਏ ਬਡੇ ਬੀਰ ਮਾਨੀ।
'ਗਹੋ ਕਜੋਂ ਨਾ' ਬੋਲੈਂ 'ਰਹੇ ਸਿੱਖ ਥੋਰੇ'। ਨਿਕਾਸੀ ਕ੍ਰਿਪਾਨੈਂ ਧਵਾਏ ਸੁ ਘੋਰੇ॥੨੪॥

ਪਠਾਣੀ ਸੈਨਾ ਨੇ ਫਿਰ ਹੱਲਾ ਕੀਤਾ, ਵੱਡੇ ਹੰਕਾਰੀ ਗੁਰੂ ਜੀ ਵਲ ਆਏ। ਬੋਲਦੇ ਸਨ, "ਇਨ੍ਹਾਂ ਨੂੰ ਫੜਦੇ ਕਿਉਂ ਨਹੀਂ, ਸਿੱਖ ਤਾਂ ਬਹੁਤ ਥੋੜ੍ਹੇ ਰਹਿ ਗਏ ਹਨ।" ਉਨ੍ਹਾਂ ਕ੍ਰਿਪਾਨਾਂ ਕੱਢ ਲਈਆਂ ਤੇ ਘੋੜੇ ਦੌੜਾਏ॥ ੨੪॥

**ਗੁਰੂ ਤੀਰ ਆਏ ਸੁ ਹੱਲਾ ਬਿਲੋਕਾ। ਭਰੇ ਕ੍ਰੋਧ ਮੈਂ ਬੀਰ ਤੋਤਾ, ਤਿਲੋਕਾ।**
**ਅਨੰਤਾ, ਨਿਹਾਲੂ ਚਲੇ ਬੀਰ ਚਾਰੋਂ। ਜਹਾਂ ਖਾਂਨ ਠਾਂਢੇ ਬਿਲੋਕੇ ਹਜ਼ਾਰੋਂ॥੨੫॥**

ਜਦ ਉਹ ਗੁਰੂ ਜੀ ਪਾਸ ਆਏ ਤਾਂ ਉਨ੍ਹਾਂ ਹੱਲਾ ਬੋਲਿਆ, ਇਹ ਵੇਖ ਕੇ ਸੂਰਬੀਰ, ਤੋਤਾ, ਤਿਲੋਕਾ, ਅਨੰਤਾ, ਨਿਹਾਲੂ ਚਾਰੇ ਜਾਣੇ ਬੜੇ ਕ੍ਰੋਧ ਵਿਚ ਆ ਗਏ ਤੇ ਓਥੇ ਪਹੁੰਚ ਗਏ ਜਿਥੇ ਹਜ਼ਾਰਾਂ ਖਾਨ ਖੜੇ ਸਨ॥ ੨੫॥

**ਲਈ ਸੰਗ ਸੈਨਾਂ ਗਏ ਧਾਇ ਆਗੇ। ਤੁਫੰਗੈਂ ਤੜਾਕੇ ਉਠੇ ਜ੍ਵਾਲ ਜਾਗੇ।**
**ਚਲੀ ਏਕ ਬਾਰੈਂ ਸੁ ਨਾਦੰ ਉਠਾਏ। ਮਨੋ ਗਾਜ ਬਿੰਦੰ ਗਿਰੇ ਭੂਮਿ ਆਏ॥੨੬॥**

ਉਨ੍ਹਾਂ ਸੈਨਾ ਨੂੰ ਆਪਣੇ ਨਾਲ ਲਿਆ ਤੇ ਦੌੜ ਕੇ ਅੱਗੇ ਵੱਧ ਗਏ। ਬੰਦੂਕਾਂ ਦੀਆਂ ਗੋਲੀਆਂ ਚੱਲਣ ਨਾਲ ਤੜਾਕੇ ਪਏ ਜਿਵੇਂ ਅੱਗ ਦੀ ਜਵਾਲਾ ਜਾਗ ਪਈ ਹੋਵੇ। ਇਕੋ ਵਾਰ ਉੱਚੀ ਆਵਾਜ਼ ਪੈਦਾ ਕਰਕੇ ਚਲ ਪਏ, ਮਾਨੋਂ ਬਿਜਲੀ ਦੇ ਡਿੱਗਣ ਨਾਲ ਮੁਨਾਰੇ ਡਿੱਗ ਪਏ ਹੋਣ॥ ੨੬॥

**ਫੁਟੇ ਤੁੰਡ ਮੁੰਡੰ ਮਨੋ ਝੁੰਡ ਹਾਂਡੀ। ਪ੍ਰਚੰਡੈਂ ਪਰੀ ਦੰਡ ਖੰਡੇ ਜਿ ਕਾਂਡੀ।**
**ਬਡੇ ਐਂਡਿ ਬੈਂਡੇ, ਉਮੰਡੇ ਘਮੰਡੇ। ਪਰੇ ਰੁੰਡ ਹ੍ਵੈ ਕੈ ਭਏ ਖੰਡ ਖੰਡੇ॥ ੨੭॥**

ਤੁੰਡ ਮੁੰਡ ਹੋ ਕੇ ਫਟ ਗਏ, ਮਾਨੋਂ ਸਾਰੀਆਂ ਹਾਂਡੀਆਂ ਟੁੱਟੀਆਂ ਪਈਆਂ ਸਨ। ਪ੍ਰਚੰਡ ਬਲ ਵਾਲੀਆਂ ਬਾਹਾਂ ਇੰਝ ਪਈਆਂ ਹਨ ਮਾਨੋਂ ਦਰੱਖਤਾਂ ਨਾਲੋਂ ਕੱਟੀਆਂ ਡਾਹਣੀਆਂ ਪਈਆਂ ਹੋਣ, ਬੜੀ ਆਕੜ ਵਾਲੇ ਟੇਢੇ ਹੋ ਕੇ ਬੜੇ ਘੁਮੰਡ ਨਾਲ ਉਮਡ ਕੇ ਪੈ ਗਏ। ਸਿਰ ਤੋਂ ਬਿਨਾਂ ਧੜ ਟੁਕੜੇ-ਟੁਕੜੇ ਹੋ ਕੇ ਪਏ ਸਨ॥ ੨੭॥

**ਦੁਹੂੰ ਓਰ ਤੇ ਮਾਰ ਗੋਰੀਨ ਹੋਈ। ਪਲੀਤੇ ਧੁਖੈਂ ਸੈਨ ਨੇ ਕੀਨਿ ਢੋਈ।**
**ਗਿਰੈਂ ਬੀਰ ਘੋਰਾਨਿ ਤੇ ਭੂਮਿ ਐਸੇ। ਫਲੰ ਡਾਲ ਤੇ ਬਾਯੁ ਕੋ ਬੇਗ ਜੈਸੇ॥੨੮॥**

ਦੋਵਾਂ ਪਾਸਿਆਂ ਤੋਂ ਗੋਲੀਆਂ ਦੀ ਮਾਰ ਪਈ, ਬੰਦੂਕਾਂ ਦੇ ਪਲੀਤੇ ਧੁਖ ਰਹੇ ਸਨ, ਸੈਨਾ ਨੇ ਚੜ੍ਹਾਈ ਕਰ ਦਿੱਤੀ। ਸੂਰਮੇ ਘੋੜਿਆਂ ਤੋਂ ਧਰਤੀ ਤੇ ਇਸ ਤਰ੍ਹਾਂ ਡਿੱਗਦੇ ਸਨ ਜਿਵੇਂ ਤੇਜ਼ ਹਵਾ ਚੱਲਣ ਨਲ ਫਲਦਾਰ ਦਰੱਖਤਾਂ ਦੀਆਂ ਟਹਿਣੀਆਂ ਨਾਲੋਂ ਫਲ ਡਿੱਗ ਰਹੇ ਹੋਣ॥ ੨੮॥

**ਉਤੇ ਖਾਨ ਢੂਕੇ ਹਲਾਹੱਲ ਕੀਨੇ। ਰੁਹੇਲੇ ਗਹੇ ਤੇਗ਼ ਦੇਰੀ ਬਿਹੀਨੇ।**
**ਚਲੇ ਚੁੰਗ ਦਾਓਜ਼ਈ ਬੀਰ ਆਏ। ਗੁਰੂ ਸਾਮੁਹੇ ਏਕਠੇ ਹੋਇ ਧਾਏ॥ ੨੯॥**

ਓਧਰ ਖਾਨ ਵੀ ਹਲਚਲ ਮਚਾਉਂਦੇ ਟੁੱਟ ਕੇ ਪੈ ਗਏ, ਰੁਹੇਲੇ ਪਠਾਣ ਤਲਵਾਰਾਂ ਫੜ ਕੇ ਕਿਸੇ ਦੇਰੀ ਬਿਨਾਂ ਆ ਗਏ। ਓਧਰ ਦਾਓਜ਼ਈ ਜ਼ਾਤੀ ਦੇ ਪਠਾਣ ਸੂਰਮੇ ਵੀ ਆਏ। ਉਨ੍ਹਾਂ ਗੁਰੂ ਜੀ ਦੇ ਸਾਹਮਣੇ ਇਕੱਠੇ ਹੋ ਕੇ ਧਾਵਾ ਬੋਲ ਦਿੱਤਾ॥ ੨੯॥

**ਤਬੈ ਔਰ ਆਗੇ ਨਿਹਾਲੂ, ਤਿਲੋਕੇ। ਤੁਫੰਗੈਂ ਪ੍ਰਹਾਰੀ ਅਗਾਰੀ ਸੁ ਰੋਕੇ।**
**ਘਨੇ ਓਰੜੇ ਨਾ ਟਿਕੈ ਧੂਮ ਪਾਏ। ਤਬੈ ਬੀਰ ਤੋਤਾ ਅਨੰਤਾ ਸੁ ਆਏ॥ ੩੦॥**

ਤਦ ਨਿਹਾਲੂ ਅਤੇ ਤਿਲੋਕਾ ਹੋਰ ਅੱਗੇ ਆਏ, ਬੰਦੂਕਾਂ ਚਲਾ ਕੇ ਅੱਗੇ ਹੋ ਕੇ ਰੋਕੇ। ਉਹ ਬਹੁਤ ਵੱਡੀ ਗਿਣਤੀ ਵਿਚ ਸਨ, ਬੰਦੂਕਾਂ ਲਗਣ ਨਾਲ ਰੁਕੇ ਨਹੀਂ। ਇਹ ਵੇਖ ਕੇ ਤੋਤਾ ਅਤੇ ਅਨੰਤਾ ਦੋਵੇਂ ਸੂਰਮੇ ਅੱਗੇ ਆਏ॥ ੩੦॥

**ਕ੍ਰਿਪਾਨੈ ਨਿਕਾਸੀ, ਤੁਫੰਗਾਨਿ ਛੋਰੀ। ਭਈ ਹਾਲ ਹੂਲੰ, ਚਲੈ ਬਾਨ ਗੋਰੀ।**
**ਧਕਾਧੱਕ ਹੋਈ, ਹਕਾਹੱਕ ਬਾਜੀ। ਲਟਾ ਪੱਟ ਜੁੱਟੇ ਖਿਲੈਂ ਜੰਗ ਬਾਜੀ॥ ੩੧॥**

ਕਿਰਪਾਨਾਂ ਧੂਹ ਲਈਆਂ ਤੇ ਬੰਦੂਕਾਂ ਛੱਡੀਆਂ, ਹਾਹਾਕਾਰ ਮਚ ਗਈ ਤੇ ਤੀਰ ਅਤੇ ਗੋਲੀਆਂ ਚੱਲੀਆਂ। ਧਕਾਧਕ ਹੋਈ, ਆਵਾਜ਼ ਤੇ ਆਵਾਜ਼ ਵੱਜੀ। ਜੱਫੋ-ਜੱਫੀ ਜੁੱਟ ਪਏ, ਇਕ ਦੂਸਰੇ ਨਾਲ ਕਲਾਬਾਜ਼ੀਆਂ ਖੇਡਦੇ ਸਨ॥ ੩੧॥

**ਸਟਾਸੱਟ ਸੇਲੇ ਭਈ ਰੇਲ ਪੇਲਾ। ਕਰਾਚੋਲ ਭਾਲੇ ਹਲਾ ਚਾਲ ਮੇਲਾ।**
**ਦੁਚੋਬੈਂ ਬਜੈਂ ਦੀਹ ਧੌਂਸੇ ਧੁੰਕਾਰੇ। ਲਗੇ ਢੋਲ ਡੰਕੇ ਉਠਜੋ ਨਾਦ ਭਾਰੇ॥ ੩੨॥**

ਧੱਕੋਧੱਕੀ ਇਕ ਦੂਸਰੇ ਨੂੰ ਮਾਰ ਰਹੇ ਸਨ ਅਤੇ ਰੇਲ ਪੇਲ ਕਰ ਰਹੇ ਸਨ। ਭਾਲੇ ਅਤੇ ਨੇਜ਼ੇ ਲੈ ਕੇ ਇਕ ਦੂਸਰੇ ਤੇ ਹਮਲੇ ਕਰਦੇ ਸਨ, ਨਗਾਰੇ ਵੱਜ ਰਹੇ ਸਨ ਤੇ ਧੌਂਸੇ ਧੁੰਕਾਰਾਂ ਪਾ ਰਹੇ ਸਨ। ਜਦ ਢੋਲ ਤੇ ਡੱਗਾ ਲੱਗਾ ਤਾਂ ਬੜੀ ਭਾਰੀ ਆਵਾਜ਼ ਪੈਦਾ ਹੋਈ॥ ੩੨॥

**ਮਿਲੇ ਆਪ ਮਾਂਹੀ ਹਥਾ ਵੱਥ ਹੋਏ। ਪਟੇ ਬਾਜਿ ਬਿੱਦਜਾ ਕਰੈਂ ਬੀਰ ਢੋਏ।**
**ਬਲੀ ਬੇਗ ਕੋ ਧਾਇ ਮਾਰਜੋ ਤਿਲੋਕੇ। ਕਰਾਚੋਲ ਬਾਹਜੋ ਬਲੀ ਪਾਸ ਹੋਕੇ॥ ੩੩॥**

ਆਪਸ ਵਿਚ ਹੱਥੋ-ਹੱਥੀ ਲੜਾਈ ਲੜਨ ਲੱਗ ਪਏ, ਇਕ ਦੂਸਰੇ ਦੇ ਨੇੜੇ ਹੋ ਕੇ ਗੁਥਮ-ਗੁੱਥਾ ਹੋ ਰਹੇ ਸਨ। ਤਿਲੋਕੇ ਨੇ ਭੱਜ ਕੇ ਬਲੀ ਬੇਗ ਨੂੰ ਮਾਰ ਦਿੱਤਾ। ਪਾਸ ਹੋ ਕੇ ਇਸ ਤਰ੍ਹਾਂ ਤਲਵਾਰ ਚਲਾਈ ਕਿ ਬਲੀ ਬੇਗ॥ ੩੩॥

**ਅਧੋ ਆਧਿ ਚੀਰਾ ਗਿਰਜੋ ਛੋਰਿ ਘੋਰਾ। ਹੁਤੋ ਭ੍ਰਾਤ ਤਾਂਕੋ ਇਸੇ ਦੇਖਿ ਦੌਰਾ।**
**ਹਤਜੋ ਦੀਹ ਨੇਜਾ ਲਗਜੋ ਗ੍ਰੀਵ ਮਾਂਹੀ। ਪਰਜੋ ਭੂਮਿ ਮੈਂ ਪੈ ਤਜਜੋ ਕੋਪ ਨਾਂਹੀ॥ ੩੪॥**

ਅੱਧ ਵਿਚੋਂ ਚੀਰਾ ਹੋ ਕੇ ਘੋੜੇ ਨੂੰ ਛੱਡ ਕੇ ਧਰਤੀ ਤੇ ਡਿੱਗ ਪਿਆ। ਉਸ ਦਾ ਇਕ ਭਰਾ ਸੀ, ਉਹ ਇਹ ਕੁਝ ਵੇਖ ਕੇ ਦੌੜ ਕੇ ਆਇਆ, ਉਸ ਨੇ ਆ ਕੇ ਤਿਲੋਕੇ ਦੀ ਧੌਣ ਵਿਚ ਨੇਜ਼ਾ ਮਾਰ ਕੇ ਉਸ ਨੂੰ ਮਾਰ ਦਿੱਤਾ। ਧਰਤੀ ਤੇ ਡਿੱਗ ਪਿਆ ਪਰ ਆਪਣੇ ਕ੍ਰੋਧ ਨੂੰ ਨਾ ਛੱਡਿਆ॥ ੩੪॥

**ਪਿਖਜੋ ਧਾਇ ਤੋਤੇ ਚਲਜੋ ਮਾਰਿ ਨੇਜਾ। ਕਹਜੋ 'ਹੋਹੁ ਠਾਂਢੇ ਨਹੀਂ, ਵਾਰ ਲੇਜਾ'।**
**ਸੰਭਾਰੀ ਤੁਫੰਗੰ ਹਤੀ ਤਾਕਿ ਗੋਰੀ। ਦਯੋ ਫੋਰਿ ਮਾਥਾ ਮਰਜੋ ਪ੍ਰਾਨ ਛੋਰੀ॥ ੩੫॥**

ਜਦ ਪਾਸ ਖੜੇ ਤੋਤੇ ਨੇ ਵੇਖਿਆ ਤਾਂ ਉਹ ਵੀ ਨੇਜ਼ਾ ਮਾਰਨ ਵਾਸਤੇ ਚਲ ਪਿਆ, ਕਹਿਣ ਲੱਗਾ, "ਖੜਾ ਹੋ ਜਾ, ਮੇਰਾ ਵੀ ਵਾਰ ਲੈ ਜਾ"। ਉਸਨੇ ਆਪਣੀ ਬੰਦੂਕ ਸੰਭਾਲੀ ਤੇ ਗੋਲੀ ਮਾਰ ਦਿੱਤੀ, ਉਸ ਦਾ ਮੱਥਾ ਪਾੜ ਦਿੱਤਾ ਤੇ ਉਹ ਪ੍ਰਾਣ ਛੱਡ ਗਿਆ॥ ੩੫॥

**ਤਬੈ ਖਾਨ ਜ਼ੈਨਾ ਪਿਖੈ ਦੋਇ ਮਾਰੇ। ਤਿਨੋਂ ਤੇ ਹਮਾਰੇ ਬਡੇ ਬੀਰ ਹਾਰੇ।**
**ਤੁਰੰਗੰ ਧਵਾਯੋ ਅਯੋ ਤੀਰ ਤੋਤੇ। 'ਕਹਾਂ ਜਾਇ ? ਮਾਰੋਂ, ਬਚੈਂ ਨਾਂਹਿ ਮੋਤੇ'॥ ੩੬॥**

ਫਿਰ ਜਦ ਜ਼ੈਨ ਖਾਨ ਨੇ ਵੇਖਿਆ ਕਿ ਦੋਵੇਂ ਮਾਰ ਦਿੱਤੇ ਹਨ, ਉਨ੍ਹਾਂ ਪਾਸੋਂ ਸਾਡੇ ਵੱਡੇ ਯੋਧੇ ਹਾਰ ਗਏ ਹਨ ਤਾਂ ਉਹ ਘੋੜਾ ਭਜਾ ਕੇ ਤੋਤੇ ਦੇ ਪਾਸ ਆ ਗਿਆ, "ਕਿਥੇ ਜਾ ਰਿਹਾ ਹੈਂ, ਮੈਂ ਤੈਨੂੰ ਮਾਰ ਕੇ ਛੱਡਾਂਗਾ, ਮੈਥੋਂ ਤੂੰ ਬਚ ਨਹੀਂ ਸਕਦਾ ਹੈਂ"॥ ੩੬॥

**ਬਲੀ ਬੀਰ ਤੋਤੇ ਕ੍ਰਿਪਾਨੰ ਸੰਭਾਰੀ। ਜਬੈ ਨੇਰ ਕੀਨੋ ਤਬੈ ਗ੍ਰੀਵ ਝਾਰੀ।**
**ਗਹੇ ਹਾਥ ਖੱਗੰ ਗਿਰਜੋ ਜ਼ੈਨਖਾਨਾ। ਮਲੇਛਾਨਿ ਦੇਖਜੋ ਹਤੇ ਦੋਇ ਜ੍ਵਾਨਾ॥ ੩੭॥**

ਬਲਵਾਨ ਸੂਰਮੇ ਤੋਤੇ ਨੇ ਆਪਣੀ ਕਿਰਪਾਨ ਸੰਭਾਲੀ, ਜਦ ਨੇੜੇ ਆਇਆ ਤਾਂ ਓਸੇ ਵੇਲੇ ਧੌਣ ਝਾੜ ਦਿੱਤੀ। ਹੱਥ ਵਿਚ ਤਲਵਾਰ ਫੜੀ ਜ਼ੈਨ ਖਾਨ ਘੋੜੇ ਤੋਂ ਡਿੱਗ ਪਿਆ, ਜਦ ਮਲੇਛਾਂ ਨੇ ਵੇਖਿਆ ਇਸ ਨੇ ਉਨ੍ਹਾਂ ਦੇ ਦੋਵੇਂ ਸੂਰਬੀਰ ਮਾਰ ਦਿੱਤੇ ਹਨ॥ ੩੭॥

ਚਲਾਈ ਤੁਫੰਗੈਂ ਇਕੈ ਬਾਰ ਬ੍ਰਿੰਦੰ। ਗਿਰਯੋ ਬੀਰ ਤੋਤਾ ਮਹਾਂ ਰੋਸਵੰਦੰ।
ਅਨੰਤਾ, ਨਿਹਾਲੂ ਰੁਪੇ ਬੀਰ ਦੋਊ। ਮਨੋ ਸ਼ੇਰ ਗਾਜੈਂ ਥਿਰੇ ਜੰਗ ਜੋਊ॥ ੩੮॥

ਤਾਂ ਇਕੋ ਵਾਰ ਬਹੁਤ ਬੰਦੂਕਾਂ ਚਲਾ ਦਿੱਤੀਆਂ, ਮਹਾਨ ਕ੍ਰੋਧ ਵਿਚ ਆ ਕੇ ਸੂਰਬੀਰ ਤੋਤਾ ਧਰਤੀ ਤੇ ਡਿੱਗ ਪਿਆ। ਅਨੰਤਾ ਨਿਹਾਲੂ ਦੋਵੇਂ ਸੂਰਬੀਰ ਇਹ ਵੇਖ ਕੇ ਬਹੁਤ ਗੁੱਸੇ ਵਿਚ ਆਏ, ਮਾਨੋਂ ਰਣਖੇਤਰ ਵਿਚ ਦੋ ਸੂਰਬੀਰ ਗਰਜ ਰਹੇ ਸਨ॥ ੩੮॥

ਗੁਰੂ ਕੋ ਅਗਾਰੀ ਪ੍ਰਹਾਰੈਂ ਹਥਜਾਰੰ। ਮਿਲੇ ਸੈਨ ਮੱਧੇ ਕਰੇ ਮਾਰ ਮਾਰੰ।
ਉਥੱਲੇ ਪਥੱਲੇ ਬਡੇ ਬੀਰ ਬੰਕੇ। ਪਰੀ ਧੂਮ ਭਾਰੀ ਸੰਘਾਰੇ ਨਿਸ਼ੰਕੇ॥ ੩੯॥

ਗੁਰੂ ਜੀ ਦੇ ਅੱਗੇ ਹਥਿਆਰਾਂ ਦੇ ਵਾਰ ਕਰਦੇ ਸਨ, ਉਹ ਸੈਨਾ ਦੇ ਵਿਚ ਮਿਲ ਕੇ ਮਾਰੋ-ਮਾਰ ਕਰਨ ਲੱਗੇ। ਉਨ੍ਹਾਂ ਵੱਡੇ-ਵੱਡੇ ਬਾਂਕਿਆਂ ਬੀਰਾਂ ਨੂੰ ਉੱਥਲ-ਪੱਥਲ ਕੇ ਰੱਖ ਦਿੱਤਾ। ਬੜੀ ਧੂੰਮ ਪੈ ਗਈ, ਨਿਸ਼ੰਗ ਹੋ ਕੇ ਭਾਰੀ ਸੂਰਮਿਆਂ ਨੂੰ ਮਾਰਿਆ॥ ੩੯॥

ਭਟੰ ਅੰਗ ਭੰਗੇ ਕਰੇ ਜੰਗ ਚੰਗੇ। ਬਡੇ ਖਾਨ਼ ਖ਼ੂਨੀ ਹਨੇ ਸ਼੍ਰੋਨ ਰੰਗੇ।
ਪਿਖਯੋ ਦੌਨ ਕੋ ਬੀਰ ਬ੍ਰਿੰਦੰ ਗਿਰਾਏ। ਖੁਸ਼ੀ ਸ੍ਰੀ ਗੁਰੂ ਕੀਨਿ 'ਸਾਧੂ' ਅਲਾਏ॥੪੦॥

ਚੰਗੀ ਲੜਾਈ ਲੜ ਕੇ ਸੂਰਮਿਆਂ ਦੇ ਅੰਗ ਕੱਟ ਕੱਟ ਕੇ ਰੱਖ ਦਿੱਤੇ, ਵੱਡੇ-ਵੱਡੇ ਖ਼ੂਨੀ ਖਾਨ ਜਿਹੜੇ ਲਹੂ ਰੰਗੇ ਸਨ, ਨੂੰ ਮਾਰ ਦਿੱਤਾ। ਜਦ ਉਨ੍ਹਾਂ ਦੋਹਾਂ ਵੱਲ ਗੁਰੂ ਜੀ ਨੇ ਵੇਖਿਆ ਕਿ ਉਨ੍ਹਾਂ ਨੇ ਵੱਡੇ-ਵੱਡੇ ਸੂਰਮਿਆਂ ਨੂੰ ਡੇਗ ਦਿੱਤਾ ਹੈ, ਤਾਂ ਗੁਰੂ ਜੀ ਬਹੁਤ ਪ੍ਰਸੰਨ ਹੋਏ ਤੇ ਉਨ੍ਹਾਂ 'ਸ਼ਾਬਾਸ਼ ਸ਼ਾਬਾਸ਼' ਕਿਹਾ॥ ੪੦॥

*ਸ੍ਵੈਯਾ-* ਬੀਰ ਬਹਾਦੁਰਖਾਨ ਪਿਖੇ ਜੁਗ ਸੂਰ ਗੁਰੂ ਕੇ ਫਿਰੈਂ ਸੁ ਪ੍ਰਹਾਰਤਿ।
ਲੇ ਕਰਿ ਬ੍ਰਿੰਦ ਤੁਫੰਗਨਿ ਕੋ ਇਕ ਬਾਰ ਘਨੀ ਗੁਲਕਾਂ ਕਸਿ ਮਾਰਤਿ।
ਯੌਂ ਉਥਲਾਇ ਦਿਯੇ ਭਟ ਪੁੰਜ ਮਨੋ ਕਰਿ ਟਾਮਨਿ ਕੋ ਹਨਿ ਡਾਰਤਿ।
ਸ੍ਰੀ ਹਰਿ ਗੋਵਿੰਦ ਧਾਰਿ ਅਨੰਦ ਬਡੇ ਭਟ ਆਪਨੈ ਕੋ ਲਲਕਾਰਤਿ॥੪੧॥

ਜਦ ਸੂਰਬੀਰ ਬਹਾਦੁਰ ਖਾਨ ਨੇ ਵੇਖਿਆ ਕਿ ਗੁਰੂ ਜੀ ਦੇ ਦੋ ਸੂਰਮੇ ਕਟਾ-ਵੱਢੀ ਕਰਦੇ ਫਿਰ ਰਹੇ ਹਨ ਤਾਂ ਉਸ ਨੇ ਇਕ ਵਾਰ ਕਈ ਬੰਦੂਕਾਂ ਵਿਚ ਗੋਲੀਆਂ ਭਰ ਕੇ, ਗੋਲੀਆਂ ਦੀ ਬੋਛਾੜ ਕਰ ਦਿੱਤੀ। ਇਸ ਤਰ੍ਹਾਂ ਸਾਰੇ ਸੂਰਮਿਆਂ ਨੂੰ ਉਲਟਾ ਕੇ ਮਾਰ ਦਿੱਤਾ, ਮਾਨੋਂ ਕੋਈ ਜਾਦੂ ਟੂਣਾ ਕਰਕੇ ਸਾਰਿਆਂ ਨੂੰ ਮਾਰ ਦਿੱਤਾ ਹੋਵੇ। ਫਿਰ ਸ੍ਰੀ ਹਰਿਗੋਬਿੰਦ ਜੀ ਨੇ ਬੜਾ ਅਨੰਦ ਧਾਰ ਕੇ ਆਪਣੇ ਸੂਰਮਿਆਂ ਨੂੰ ਲਲਕਾਰਿਆ॥ ੪੧॥

'ਮਾਰਹੁ ਬੀਰ ਮਲੇਛਨ ਕੈ' ਸੁਨਿਕੈ ਗੁਰੁ ਵਾਕ ਪਰੇ ਭਟ ਧਾਈ।
ਛੋਰਿ ਤੁਫੰਗ ਕ੍ਰਿਪਾਨ ਲਈ ਰਿਸ ਬ੍ਰਿੰਦ ਮਿਲੇ ਬਹੁ ਮਾਰ ਮਚਾਈ।
ਭਾਦਵ ਕੀ ਘਟ ਮੈਂ ਤੜਿਤਾ ਗਨ ਸ੍ਰੀ ਸ਼ਮਸ਼ੇਰ ਤਥਾ ਚਮਕਾਈ।
ਸ਼੍ਰੋਣਤ ਸੋਂ ਮਿਲਿ ਲਾਲ ਭਈ ਜਨੁ ਕਾਲ ਕੀ ਜੀਭ ਹੌਂ ਪਾਨ ਚਬਾਈ॥੪੨॥

'ਇਨ੍ਹਾਂ ਮਲੇਛਾਂ ਦੇ ਸੂਰਮਿਆਂ ਨੂੰ ਮਾਰੋ', ਗੁਰੂ ਜੀ ਦੇ ਇਹ ਬਚਨ ਸੁਣ ਕੇ ਭੱਟ ਦੌੜ ਕੇ ਧਾਵਾ ਬੋਲ ਕੇ ਪੈ ਗਏ। ਬੰਦੂਕਾਂ ਨੂੰ ਛੱਡ ਕੇ ਕ੍ਰਿਪਾਨਾਂ ਫੜ ਲਈਆਂ ਤੇ ਬੜੇ ਕ੍ਰੋਧ ਵਿਚ ਆ ਕੇ ਮਾਰੋ-ਮਾਰ ਮਚਾ ਦਿੱਤੀ। ਜਿਵੇਂ ਭਾਦੋਂ ਦੇ ਮਹੀਨੇ ਦੀ ਘਟਾ ਵਿਚ ਬਿਜਲੀ ਚਮਕੀ ਹੋਵੇ, ਇਸ ਤਰ੍ਹਾਂ ਤਲਵਾਰਾਂ ਚਮਕ ਉਠੀਆਂ। ਖ਼ੂਨ ਨਾਲ ਮਿਲ ਕੇ ਸਾਰੀ ਧਰਤੀ ਲਾਲ ਹੋ ਗਈ, ਮਾਨੋਂ ਕਾਲ ਦੀ ਜੀਭ ਪਾਨ ਚਬਾ ਰਹੀ ਸੀ॥ ੪੨॥

ਆਇ ਬਹਾਦੁਰ ਖਾਨ ਪਰਯੋ ਜੁਗ ਬੀਰ ਘਿਰੇ ਭੜਥੂ ਬਡ ਪਾਯੋ।
ਮਾਰਿ ਅਨੇਕ ਮਲੇਛਨਿ ਕੋ ਤਤਕਾਲ ਨਿਹਾਲੁ ਗਿਰਯੋ ਗਨ ਘਾਯੋ।

**ਬੀਰ ਅਨੰਤੇ ਬਹਾਦਰ ਖਾਨ ਕੇ ਕੋਪ ਕੈ ਜਾਇ ਕ੍ਰਿਪਾਨ ਚਲਾਯੋ।**
**ਬਾਂਹ ਕਟੀ ਸ਼ਮਸ਼ੇਰ ਸਮੇਤ ਲਹੂ ਗੰਧ ਤੇ ਗਿਰਿ ਕੈ ਮੁਰਛਾਯੋ॥ ੪੩॥**

ਬਹਾਦਰ ਖਾਂ ਆ ਕੇ ਪੈ ਗਿਆ, ਦੋਵਾਂ ਯੋਧਿਆਂ 'ਨਿਹਾਲੂ ਤੇ ਅਨੰਤੇ' ਨੇ ਘਿਰ ਕੇ ਬਹੁਤ ਭੜਥੂ ਪਾਇਆ। ਬਹੁਤ ਸਾਰੇ ਮਲੇਛਾਂ ਨੂੰ ਮਾਰ ਕੇ ਨਿਹਾਲੂ ਜ਼ਖ਼ਮੀ ਹੋ ਕੇ ਧਰਤੀ ਤੇ ਡਿੱਗ ਪਿਆ। ਓਧਰ ਸੂਰਬੀਰ ਅਨੰਤੇ ਨੇ ਬੜੇ ਗੁੱਸੇ ਵਿਚ ਆ ਕੇ ਬਹਾਦਰ ਖਾਨ ਤੇ ਜਾ ਕੇ ਤਲਵਾਰ ਚਲਾ ਦਿੱਤੀ। ਤਲਵਾਰ ਸਮੇਤ ਹੀ ਉਸ ਦੀ ਬਾਂਹ ਕੱਟ ਦਿੱਤੀ ਤੇ ਲਹੂ ਤੇ ਮਿੱਝ ਦੇ ਵਗਣ ਨਾਲ ਡਿੱਗ ਕੇ ਬੇਹੋਸ਼ ਹੋ ਗਿਆ॥ ੪੩॥

*ਦੋਹਰਾ*- **ਮਿਲਿ ਪਠਾਨ ਸਮੁਦਾਇ ਨੇ ਹਨਜੋ ਅਨੰਤ ਬੀਰ।**
**ਚਾਰਹੁੰ ਗੁਰ ਸੂਰੇ ਹਤੇ ਧਰੀ ਤੁਰਕ ਉਰ ਧੀਰ॥ ੪੪॥**

ਫਿਰ ਸਾਰੇ ਪਠਾਣਾਂ ਨੇ ਇਕੱਠੇ ਹੋ ਕੇ ਸੂਰਬੀਰ ਅਨੰਤੇ ਨੂੰ ਮਾਰ ਦਿੱਤਾ, ਇਸ ਤਰ੍ਹਾਂ ਗੁਰੂ ਜੀ ਦੇ ਚਾਰੇ ਸੂਰਮੇ ਮਾਰ ਕੇ, ਤੁਰਕਾਂ ਨੇ ਹਿਰਦੇ ਵਿਚ ਧੀਰਜ ਧਾਰਨ ਕੀਤਾ॥ ੪੪॥

*ਛੇਵੀਂ ਰਾਸ ਦਾ ਬਾਰ੍ਹਵਾਂ ਅਧਿਆਇ ਸਮਾਪਤ ਹੋਇਆ॥ ੧੨॥*

# *ਅਧਿਆਇ ਤੇਰ੍ਹਵਾਂ*

### *ਲੋਹਗੜ੍ਹ ਯੁੱਧ-ਜਾਰੀ*

*ਦੋਹਰਾ*- **ਮਚਜੋ ਮਹਾਂ ਸੰਗ੍ਰਾਮ ਜਬਿ ਕਰ ਚਮਕਤਿ ਸ਼ਮਸ਼ੇਰ।**
**ਸ੍ਰੀ ਗੁਰ ਹਰਿ ਗੋਵਿੰਦ ਤਬਿ ਭਰੇ ਕੋਪ ਸਮ ਸ਼ੇਰ॥ ੧॥**

ਬਹੁਤ ਵੱਡਾ ਸੰਗ੍ਰਾਮ ਮਚਿਆ, ਹੱਥਾਂ ਵਿਚ ਫੜੀਆਂ ਤਲਵਾਰਾਂ ਚਮਕ ਰਹੀਆਂ ਸਨ, ਫਿਰ ਸ੍ਰੀ ਗੁਰੂ ਹਰਿਗੋਬਿੰਦ ਜੀ ਸ਼ੇਰ ਵਾਂਗ ਗੁੱਸੇ ਵਿਚ ਆ ਗਏ॥ ੧॥

*ਸ੍ਵੈਯਾ*- **ਤੀਰ ਤਜੇ ਗਨ ਭੀਰ ਭਜੇ, ਨਹਿਂ ਓਜ ਸਜੇ, ਨ ਲਜੇ ਮਨ ਕਾਚੇ।**
**ਤੀਖਨ ਭੀਖਨ ਜੇ ਖਪਰੇ ਸਰ ਮੋਟ, ਪਕੇ ਦ੍ਰਿਢ ਗ੍ਰੰਥ ਹੈਂ ਤਾਚੇ।**
**ਕੰਕਨ ਪੰਖ ਬਿਲੰਦ ਲਗੇ ਜਿਨ ਕੰਚਨ ਬਾਗਰ ਸੁੰਦਰ ਰਾਚੇ।**
**ਚਾਂਪ ਨੁਟੰਕ ਤੇ ਛੋਰਤਿ ਹੈਂ ਜਿਹ ਲਾਗਿ ਪਰੇ ਕਿਮ ਸੋ ਨਰ ਬਾਚੇ॥੨॥**

ਜਦ ਗੁਰੂ ਜੀ ਤੀਰ ਛੱਡਦੇ ਸਨ, ਸਮੂਹ ਭੀੜ ਭੱਜ ਜਾਂਦੀ ਸੀ, ਕੋਈ ਵੀ ਬਲ ਨਹੀਂ ਸੀ ਲਾ ਸਕਦਾ, ਲਾਜ ਵੀ ਨਹੀਂ ਸੀ ਕਰਦੇ, ਕਿਉਂਕਿ ਉਨ੍ਹਾਂ ਦੇ ਮਨ ਕੱਚੇ ਸਨ, ਦ੍ਰਿੜ੍ਹ ਨਹੀਂ ਸਨ। ਤਿੱਖੇ ਭਿਆਨਕ ਤੀਰ ਜਿਨ੍ਹਾਂ ਦੇ ਸਿਰ ਮੋਟੇ ਸਨ ਅਤੇ ਉਨ੍ਹਾਂ ਤੀਰਾਂ ਦੀਆਂ ਗੰਢਾਂ ਬੜੀਆਂ ਪੱਕੀਆਂ ਅਤੇ ਮਜ਼ਬੂਤ ਹਨ। ਇਨ੍ਹਾਂ ਤੀਰਾਂ ਨੂੰ ਕੰਕ ਪੰਛੀ ਦੇ ਬੜੇ ਵੱਡੇ ਖੰਭ ਲੱਗੇ ਹਨ ਅਤੇ ਜਿਨ੍ਹਾਂ ਤੀਰਾਂ ਦੇ ਪਿਛਲੇ ਸਿਰੇ ਦੀ ਗੰਢ ਜੋ ਕਮਾਨ ਦੀ ਰੱਸੀ ਉਤੇ ਰੱਖਕੇ ਖਿੱਚੀਦੀ ਹੈ। ਨੌਟੰਕ ਦੇ ਧਨੁੱਖ ਤੋਂ ਜਿਹੜਾ ਤੀਰ ਨਿਕਲ ਕੇ ਵਜਦਾ ਹੈ, ਉਹ ਜਿਸ ਨੂੰ ਲੱਗ ਜਾਵੇ, ਫਿਰ ਭਲਾ ਉਹ ਕਿਵੇਂ ਬਚ ਸਕਦਾ ਹੈ।

*ਨੋਟ:- ਨੌਟੰਕ ਧਨੁੱਖ ਤੋਂ ਭਾਵ ਹੈ ਕਿ ਨੌ ਟਾਂਕ ਦਾ ਧਨੁੱਖ, ਇਕ ਟਾਂਕ ਮਨੁੱਖ ਦੀ ਤਾਕਤ ਦੀ ਪ੍ਰੀਖਿਆ ਵਾਸਤੇ ਇਕ ਤੋਲ ਹੈ ਜੋ ੨੫ ਸੇਰ ਦਾ ਹੁੰਦਾ ਸੀ, ਇਸ ਲਈ ਨੌਟੰਕ ਦਾ ਭਾਰ ੨੨੫ ਸੇਰ ਦੇ ਬਰਾਬਰ ਹੈ॥ ੨॥*

ਤੂਰਤ ਤੀਰਨਿ ਪੂਰਤਿ ਸ਼੍ਰੋਣ ਲੌਂ ਫੋਰਿ ਸਰੀਰਨਿ ਸੂਰ ਗਿਰਾਏ।
ਜਾਨੇ ਨ ਜਾਤਿ ਨਿਖੰਗ ਨਿਕਾਰਤਿ, ਜੇ ਸੰਚਾਰਤਿ ਚਾਂਪ ਚਢਾਏ।
ਛੂਟਤਿ ਸ਼ੂੰਕਤਿ ਜੋਰ ਭਰੇ ਫਣ ਕੋ ਬਿਸਤਾਰਤਿ ਨਾਗ ਸਿਧਾਏ।
ਏਕ ਦ੍ਵੈ ਤੀਨ ਕੋ ਬੇਧਤਿ ਹੈਂ ਗਿਰ ਜਾਂਹਿ ਘਨੈ ਭਟ ਯੌਂ ਉਥਲਾਏ॥ ੩॥

ਤੁਰਤ ਹੀ ਤੀਰ ਸੂਰਮੇ ਦੇ ਸਰੀਰ ਨੂੰ ਵਿੰਨ੍ਹ ਕੇ ਖੂਨ ਵਹਾ ਕੇ ਸੂਰਮੇ ਨੂੰ ਡੇਗ ਲੈਂਦਾ ਸੀ। ਏਨੇ ਜ਼ੋਰ ਨਾਲ ਤੀਰ ਨੂੰ ਚਿਲ੍ਹੇ ਵਿਚ ਜੋੜ ਕੇ ਖਿੱਚਦੇ ਹਨ ਕਿ ਪਤਾ ਹੀ ਨਹੀਂ ਲੱਗਦਾ ਕਿ ਤੀਰ ਕਿਹੜੇ ਵੇਲੇ ਨਿਕਲ ਗਿਆ ਹੈ। ਚਲਣ ਲੱਗਾ ਏਨੇ ਜ਼ੋਰ ਦੀ ਸ਼ੂਕਦਾ ਹੈ, ਮਾਨੋਂ ਨਾਗ ਸ਼ੂਕਦੇ ਜਾ ਰਹੇ ਹੋਣ। ਇਕ ਦੋ ਤਿੰਨਾਂ ਨੂੰ ਇਕੱਲਾ ਹੀ ਤੀਰ ਵਿੰਨ੍ਹ ਦਿੰਦਾ ਹੈ ਤੇ ਕਈ ਸੂਰਮੇ ਇਸ ਤਰ੍ਹਾਂ ਉਲਟ ਕੇ ਡਿੱਗ ਪੈਂਦੇ ਹਨ॥ ੩॥

ਸ੍ਰੀ ਹਰਿ ਗੋਵਿੰਦ ਬੀਰ ਬਹਾਦੁਰ ਬਾਦਰ ਜਜੋਂ ਸਰ ਕੋ ਬਰਖਾਵੈਂ।
ਦੇਂ ਲਲਕਾਰੇ ਮਨੋ ਗਰਜੈਂ, ਕਰ ਚਾਂਪ ਧਰੇ ਧਨੁਇੰਦ੍ਰ ਸੁਹਾਵੈਂ।
ਕੋਪ ਸਮੀਰ ਤੈ ਜਾਤਿ ਇਤੇ ਉਤ ਮੋਰਿ ਤੁਰੰਗ ਕੋ ਮੋਰ ਨਚਾਵੈਂ।
ਨੀਰ ਮਨਿੰਦ ਬਹੈ ਤਨੁ ਸ਼੍ਰੋਣਤਿ, ਜੋਗਨਿ, ਕਾਕਨਿ, ਕੰਕਨਿ ਪਜਾਵੈਂ॥ ੪॥

ਸ੍ਰੀ ਗੁਰੂ ਹਰਿਗੋਬਿੰਦ ਜੀ ਜਿਹੜੇ ਵੱਡੇ ਸੂਰਬੀਰ ਹਨ, ਤੀਰਾਂ ਦੀ ਬਦਲਾਂ ਵਾਂਗ ਵਰਖਾ ਕਰ ਰਹੇ ਹਨ। ਜਦ ਲਲਕਾਰਾ ਮਾਰਦੇ ਹਨ ਤਾਂ ਇੰਝ ਲੱਗਦਾ ਹੈ ਜਿਵੇਂ ਬਦਲ ਗੱਜ ਰਹੇ ਹਨ। ਹੱਥ ਵਿਚ ਉਨ੍ਹਾਂ ਧਨੁੱਖ ਧਾਰਨ ਕੀਤਾ ਹੋਇਆ ਹੈ, ਜਿਹੜਾ ਸਤਰੰਗੀ ਪੀਂਘ ਵਾਂਗ ਸ਼ੋਭਾ ਪਾ ਰਿਹਾ ਹੈ। ਕ੍ਰੋਧ ਰੂਪੀ ਪੌਣ ਵਿਚ ਏਧਰ ਉਧਰ ਇਸ ਤਰ੍ਹਾਂ ਜਾਂਦੇ ਹਨ ਮਾਨੋਂ ਘੋੜੇ ਨੂੰ ਮੋੜ-ਮੋੜ ਕੇ ਮੋਰ ਵਾਂਗ ਨਚਾ ਰਹੇ ਹੋਣ। ਸੂਰਮਿਆਂ ਦੇ ਸਰੀਰਾਂ ਵਿਚੋਂ ਖੂਨ ਨਿਕਲ ਕੇ ਪਾਣੀ ਵਾਂਗ ਵਹਿ ਰਿਹਾ ਹੈ, ਜੋਗਣੀਆਂ, ਕਾਂ, ਇਲਾਂ ਆਦਿ ਖੁਸ਼ ਹੋ ਕੇ ਪੀ ਰਹੇ ਹਨ॥ ੪॥

*ਕਬਿੱਤ*- ਪੈਂਦੇਖਾਨ, ਬਿਧੀਚੰਦ, ਮੋਹਨ, ਗੁਪਾਲਾ ਬੀਰ, ਜੈਤ ਸੋਂ ਪਿਰਾਗਾ ਧੀਰ, ਪੈੜਾ ਜੰਗ ਆਯੋ ਹੈ।
ਤਖਤੂ, ਮਲਕ ਜਾਤੀ ਫਿਰੈਂ ਰਿਪੁ ਘਾਤੀ ਭਏ, ਦੇਵੀ ਦਾਸ, ਕਿਸ਼ਨਾ ਸੁਭਟ ਸਮੁਦਾਯੋ ਹੈ।
ਊਦਾ, ਦਾਊ, ਦਜਾਲ, ਭਾਗੂ, ਭੱਟੂ, ਦੌਨ ਭ੍ਰਾਤ ਬਲੀ ਹੀਰਾ ਅਰੁ ਧੀਰਾ ਰਣ ਰੰਗ ਕੋ ਮਚਾਯੋ ਹੈ।
ਛੱਜੂ, ਗੱਜੂ, ਮੋਹਰੂ, ਰਿੰਧਾਵਾ ਤੇ ਸੁਜਾਨਾ ਸੂਰ, ਦੌਰਜੋ ਦਯਾ ਚੰਦ ਮਨ ਰੋਸ ਕੋ ਬਢਾਯੋ ਹੈ॥੫॥

ਪੈਂਦੇ ਖਾਂ, ਬਿਧੀ ਚੰਦ, ਗੁਪਾਲਾ, ਜੈਤ, ਪਿਰਾਗਾ, ਪੈੜਾ ਆਦਿ ਸਾਰੇ ਸੂਰਬੀਰ ਜੰਗ ਵਿਚ ਆਏ ਹੋਏ ਹਨ। ਤਖਤੂ, ਮਲਕ ਜਾਤੀ ਦੁਸ਼ਮਣਾਂ ਨੂੰ ਮਾਰਦੇ ਫਿਰ ਰਹੇ ਸਨ। ਦੇਵੀ ਦਾਸ, ਕਿਸ਼ਨ ਆਦਿ ਸੂਰਮੇ ਵੀ ਇਕੱਠੇ ਹੋਏ ਹਨ। ਊਦਾ, ਦਾਊ, ਦਿਆਲ, ਭਾਗੂ, ਭੱਟੂ ਅਤੇ ਦੋਵੇਂ ਭਰਾਵਾਂ ਹੀਰੇ ਅਤੇ ਧੀਰੇ ਨੇ ਰਣਖੇਤਰ ਵਿਚ ਰੰਗ ਮਚਾਇਆ ਹੈ। ਛੱਜੂ, ਗੱਜੂ, ਮੋਹਰੂ, ਰਿੰਧਾਵਾ ਤੇ ਸੁਜਾਨੇ ਸੂਰਮੇਂ ਨੇ ਦੌੜ ਕੇ ਦਯਾ ਚੰਦ ਦੇ ਮਨ ਦੇ ਰੋਸ ਨੂੰ ਵਧਾਇਆ ਹੈ॥ ੫॥

ਗਿਨੇ ਕੌਨ ਕਹਾਂ ਲਗਿ ਗੁਰੂ ਕੇ ਹਜ਼ੂਰ ਸੂਰ, ਪੂਰਨ ਗ਼ਰੂਰ ਕਰਿ ਤੂਰਨ ਪ੍ਰਹਾਰਤੇ।
ਤ੍ਰਾਸ ਬਿਨਾਂ ਸ਼ੇਰ ਜੈਸੇ ਬਿਚਰੈਂ ਮਲੇਛ ਬੀਚ, ਤੋਮਰ ਭ੍ਰਮਾਵੈਂ, ਕੈ ਤੁਫੰਗ ਕੱਸਿ ਮਾਰਤੇ।
ਕੇਊ ਚਾਂਪ ਐਂਚਿ ਐਂਚਿ ਛੋਰੈਂ ਸਰ ਮਾਰੈ ਅਰਿ, ਤੁਰਕ ਹਜ਼ਾਰੋਂ ਗਿਰੈਂ ਰਿਦੈ ਰਿਸ ਧਾਰਤੇ।
ਰਿਪਹਿਂ ਨਿਹਾਰਤੇ, ਪੁਕਾਰ ਲਲਕਾਰਤੇ, ਬੰਗਾਰਤੇ, ਨ ਹਾਰਤੇ, ਸੁ ਮਾਰਿ ਮਾਰਿ ਡਾਰਤੇ॥੬॥

ਗੁਰੂ ਜੀ ਦੀ ਹਜ਼ੂਰੀ ਵਿਚ ਕਿੰਨੇ ਸੂਰਮੇ ਹਨ, ਉਨ੍ਹਾਂ ਦੀ ਕੌਣ ਕਿਥੋਂ ਤਕ ਗਿਣਤੀ ਕਰ ਸਕਦਾ ਹੈ। ਪੂਰਨ ਘਮੰਡ ਕਰਕੇ ਤੁਰਤ ਵਾਰ ਕਰਦੇ ਹਨ। ਕਿਸੇ ਡਰ ਤੋਂ ਬਗੈਰ ਸ਼ੇਰਾਂ ਵਾਂਗ ਮਲੇਛਾਂ ਵਿਚ ਫਿਰਦੇ ਹਨ, ਨੇਜ਼ੇ ਭਵਾਉਂਦੇ ਹਨ ਤੇ ਬੰਦੂਕਾਂ

ਕੱਸ ਕੱਸ ਕੇ ਮਾਰਦੇ ਹਨ। ਕਈ ਕਮਾਨਾਂ ਖਿੱਚ ਖਿੱਚ ਕੇ ਤੀਰਾਂ ਨੂੰ ਛੱਡਦੇ ਹਨ ਅਤੇ ਦੁਸ਼ਮਣ ਨੂੰ ਮਾਰਦੇ ਹਨ, ਹਜ਼ਾਰਾਂ ਤੁਰਕ ਗੁੱਸਾ ਧਾਰ-ਧਾਰ ਡਿੱਗ ਰਹੇ ਸਨ। ਬੜੇ ਗੁੱਸੇ ਵਿਚ ਆ ਕੇ ਵੇਖਦੇ ਹਨ, ਪੁਕਾਰ-ਪੁਕਾਰ ਲਲਕਾਰਦੇ ਹਨ, ਹਾਰਦੇ ਨਹੀਂ, ਮਾਰ ਮਾਰ ਕੇ ਲੰਮੇ ਪਾ ਰਹੇ ਹਨ॥ ੬॥

**ਆਏ ਉਤਿ ਮੁਗ਼ਲ ਕਰੀਮ ਬੇਗ ਸੈਨ ਸੰਗ ਦੂਸਰੋ ਰਹੀਮਬੇਗ ਅਲੀਬੇਗ ਧਾਇ ਕੈ।**
**ਬਲੀ ਜੰਗਬੇਗ ਜਾਂਕੈ ਸੰਗ ਹੈ ਤੁਰੰਗ ਦਲ, ਔਰ ਸ਼ਮਸ਼ੇਰਬੇਗ ਬੇਗ ਤੇ ਸੁ ਆਇ ਕੈ।**
**ਖ੍ਵਾਜਾਬੇਗ, ਮੌਜਬੇਗ, ਸੂਰਮਾ ਹਯਾਤ ਬੇਗ, ਬਡੋ ਸੁਲਤਾਨ ਬੇਗ ਪਰਜੋ ਹੈ ਰਿਸਾਇ ਕੈ।**
**ਮੁਗਲਸਖਾਨ ਨੈ ਬਖਾਨ ਕੋਪ ਠਾਨਿ ਕਰਿ 'ਕਜੋਂ ਨ ਕਰੋ ਹਾਨ ਕੋ ਨਿਦਾਨ ਜੰਗ ਪਾਇਕੈ॥੭॥**

ਓਧਰ ਮੁਗ਼ਲ ਸੈਨਾ ਵਿਚ ਕਰੀਮ ਬੇਗ, ਰਹੀਮ ਬੇਗ ਅਤੇ ਅਲੀ ਬੇਗ ਦੂਸਰੀ ਸੈਨਾ ਨੂੰ ਨਾਲ ਲੈ ਕੇ ਵੱਡਾ ਧਾਵਾ ਬੋਲ ਆਏ। ਸੂਰਬੀਰ ਜੰਗ ਬੇਗ ਜਿਸ ਦੇ ਨਾਲ ਘੋੜ-ਸਵਾਰ ਫੌਜ ਸੀ, ਆਇਆ। ਇਸ ਤੋਂ ਉਪਰੰਤ ਸ਼ਮਸ਼ੇਰ ਬੇਗ, ਖ੍ਵਾਜਾ ਬੇਗ, ਮੌਜ ਬੇਗ, ਹਿਆਤ ਬੇਗ ਅਤੇ ਸੁਲਤਾਨ ਬੇਗ ਵੀ ਬੜੇ ਗੁੱਸੇ ਵਿਚ ਚੜ੍ਹ ਕੇ ਆਏ। ਮੁਖਲਸਖਾਨ ਨੇ ਬੜੇ ਗੁੱਸੇ ਵਿਚ ਆ ਕੇ ਉਨ੍ਹਾਂ ਨੂੰ ਕਿਹਾ, "ਓੜਕ ਦਾ ਜੰਗ ਲੜ ਕੇ, ਕਿਉਂ ਨਾਸ਼ ਨਹੀਂ ਕਰਦੇ ਹੋ॥ ੭॥

*ਸ੍ਵੈਯਾ-* **ਕਾਇਮ ਖਾਂ, ਇਸਮਾਇਲ ਖਾਂ, ਲੁਤਫੁੱਲਹਿ ਖਾਨ, ਇਨਾਇਤ ਖਾਨਾ।**
**ਬੀਰ ਕਲੰਦਰ ਖਾਨ ਕੁਪਜੋ, ਹਯ ਤੇਜ਼ ਅਰੋਹ ਮੁਹੰਮਦਖਾਨਾ।**
**ਕੋਪ ਸਲਾਬਤਖਾਨ ਭਰਜੋ, ਇਲਮਾਸਹਿ ਖਾਂਨ, ਜਹਾਨਖਾਂ ਜਾਨਾ।**
**ਦੌਲਤਖਾਨ, ਮੁਦੱਫਰਖਾਂ ਅਰੁ ਹੈਦਰਖਾਨ ਮਹਾਂ ਅਭਿਮਾਨਾ॥ ੮॥**

ਕਾਇਮ ਖਾਂ, ਇਸਮਾਇਲ ਖਾਂ, ਲੁਤਫੁਲੇਹ ਖਾਂ, ਇਨਾਇਤ ਖਾਂ ਅਤੇ ਕਲੰਦਰ ਖਾਂ ਬਹੁਤ ਗੁੱਸੇ ਵਿਚ ਆਏ, ਮੁਹੰਮਦ ਖਾਨ ਵੀ ਘੋੜੇ ਨੂੰ ਬਹੁਤ ਭਜਾ ਕੇ ਲਿਆਇਆ, ਸਲਾਬਤ ਖਾਂ ਵੀ ਬੜੇ ਗੁੱਸੇ ਵਿਚ ਭਰਿਆ ਸੀ ਅਤੇ ਜਹਾਨ ਖਾਂ ਨੂੰ ਵੀ ਇਸ ਤਰ੍ਹਾਂ ਹੀ ਜਾਣੋ। ਦੌਲਤ ਖਾਂ, ਮੁਦੱਫਰ ਖਾਂ ਅਤੇ ਹੈਦਰ ਖਾਂ ਮਹਾਨ ਅਭਿਮਾਨੀ ਸਨ॥ ੮॥

*ਦੋਹਰਾ-* **ਸੱਯਦ ਸੁਭਟ ਦਿਦਾਰਲੀ ਗਿਨੌਂ ਕਹਾਂ ਲਗਿ ਆਨ।**
**ਸਭਿਸੌਂ ਕਰਿ ਕੈ ਕੋਪ ਕੋ ਬੋਲਜੋ ਮੁਗ਼ਲਸਖਾਨ॥ ੯॥**

ਸੱਯਦ ਦਿਦਾਰ ਅਲੀ ਵੀ ਵੱਡਾ ਸੂਰਮਾ ਸੀ, ਮੈਂ ਕਿਥੋਂ ਤਕ ਗਿਣਤੀ ਕਰਾਂ, ਸਾਰਿਆਂ ਨੂੰ ਗੁੱਸੇ ਵਿਚ ਆ ਕੇ ਮੁਖਲਸ ਖਾਂ ਕਹਿਣ ਲੱਗਾ॥ ੯॥

*ਸਵੈਯਾ ਛੰਦ-* **'ਮਨਸਬ ਬਡੇ ਬਡੇ ਤੁਮ ਪਾਏ, ਪਾਤਸ਼ਾਹ ਠਾਨਤਿ ਸਨਮਾਨ।**
**ਗ੍ਰਾਮ ਜਗੀਰ ਬਿਲੰਦੈ ਦੌਲਤ ਲੇਤਿ ਸਕਲ ਹੀ ਨਿਤ ਸੁਖ ਮਾਨਿ।**
**ਕਾਜ ਪਰਜੋ ਅਬਿ ਮਾਲਕ ਕੋ ਇਹ ਕਜੋਂ ਨ ਕਰਤਿ ਹ੍ਵੈ ਕੈ ਸਵਧਾਨ।**
**ਸਨਮੁਖ ਹੁਇ ਤਨ ਲਰਤਿ ਨ ਰਨਕੋ, ਕਰਿ ਰਾਖੇ ਅਬ ਪਜਾਰੇ ਪ੍ਰਾਨ॥੧੦॥**

"ਤੁਸੀਂ ਵੱਡੇ-ਵੱਡੇ ਮੁਰਾਤਬੇ ਪਾਏ ਹਨ, ਬਾਦਸ਼ਾਹ ਪਾਸੋਂ ਸਨਮਾਨ ਪ੍ਰਾਪਤ ਕਰਦੇ ਹੋ, ਪਿੰਡ, ਜਾਗੀਰ ਆਦਿ ਬਹੁਤ ਪ੍ਰਾਪਤ ਕੀਤੀ ਹੈ ਅਤੇ ਬਹੁਤ ਦੌਲਤ ਲਈ ਹੈ ਤੇ ਹਰ ਪ੍ਰਕਾਰ ਦੇ ਨਿਤ ਸੁਖ ਮਾਣਦੇ ਹੋ। ਹੁਣ ਮਾਲਕ ਨੂੰ ਕੰਮ ਪਿਆ ਹੈ ਤਾਂ ਇਸਨੂੰ ਕਿਉਂ ਸਾਵਧਾਨ ਹੋ ਕੇ ਨਹੀਂ ਕਰਦੇ ਹੋ, ਤੁਸੀਂ ਸਾਹਮਣੇ ਹੋ ਕੇ ਕਿਉਂ ਨਹੀਂ ਲੜਦੇ ਹੋ ਅਤੇ ਆਪਣੇ ਪਿਆਰੇ ਪ੍ਰਾਣਾਂ ਨੂੰ ਬਚਾਈ ਰੱਖਦੇ ਹੋ॥ ੧੦॥

ਨਿਮਕਹਰਾਮੀ ਬਨਹੁ ਨ, ਭਾਈ! ਹਮਰੋ ਲਸ਼ਕਰ ਮਹਿਦ ਮਹਾਨ।
ਬਿੱਦਜਾ ਸ਼ਸਤ੍ਰਨਿ ਕੀ ਸਭਿ ਜਾਨਹੁ ਭਏ ਅਰੋਹਨਿ ਬਲੀ ਕਿਕਾਨ।
ਭਾਗੇ ਕਹਾਂ ਰਹਹੁ, ਕੋ ਥਲ ਨਹਿਂ, ਕਜੋਂ ਕੁਲ ਲਾਜ ਨ ਕਰਤੇ ਕਾਨ?
ਪੁਨ ਕਿਸ ਕਾਮ ਸ਼ਾਹੁ ਕੋ ਆਵਹੁ ਅਲਪ ਕਾਮ ਭੀ ਇਤੋ ਸਰਾ ਨ॥ ੧੧॥

ਹੇ ਭਰਾਵੋ! ਨਿਮਕਹਰਾਮੀ ਨਾ ਬਣੋ, ਸਾਡਾ ਲਸ਼ਕਰ ਬਹੁਤ ਮਹਾਨ ਹੈ। ਤੁਸੀਂ ਹਰ ਪ੍ਰਕਾਰ ਦੀ ਸ਼ਸਤਰ ਵਿਦਿਆ ਜਾਣਦੇ ਹੋ ਤੇ ਬਲਵਾਨ ਘੋੜਿਆਂ ਤੇ ਸਵਾਰ ਹੋ। ਭੱਜ ਕੇ ਕਿਥੇ ਜਾਉਗੇ, ਕੋਈ ਵੀ ਸਥਾਨ ਨਹੀਂ ਹੈ, ਆਪਣੀ ਕੁਲ ਦੀ ਲਾਜ ਦੀ ਕਾਣ ਕਿਉਂ ਨਹੀਂ ਰੱਖਦੇ ਹੋ? ਫਿਰ ਬਾਦਸ਼ਾਹ ਦੇ ਕਿਸ ਕੰਮ ਆਵੋਗੇ, ਜੇ ਤੁਹਾਥੋਂ ਇਹ ਕੰਮ ਵੀ ਪੂਰਾ ਨਾ ਹੋਇਆ॥ ੧੧॥

ਕਹਾਂ ਗੁਰੂ ਪਹਿ ਦਲ ਬਲ, ਜੋਧੇ ਹਮਤੇ ਦਸ ਗੁਨ ਥੋਰੇ ਜਾਨਿ।
ਅਰਜੋ ਰਹਜੋ ਪਕਰਜੋ ਨ ਗਯੋ ਜਬਿ ਕਜਾ ਤੁਮਰੀ ਮਾਨਹਿਂ ਕੋ ਆਨਿ?
ਗਹੋ ਕਿ ਮਾਰਹੁ ਨਾਂਹਿ ਤ ਮਰੀਯਹਿ, ਰਹਿ ਆਵਹਿ ਤੌ ਬਾਤ ਜਹਾਨ'।
ਸੁਨਿ ਦਿਦਾਰਲੀ ਸੱਯਦ ਬੋਲਜੋ 'ਤੀਖਨ ਭੀਖਨ ਗੁਰ ਕੇ ਬਾਨ॥ ੧੨॥

ਗੁਰੂ ਜੀ ਪਾਸ ਕਿਹੜੀ ਫੌਜ ਹੈ ਅਤੇ ਕਿਹੜੀ ਤਾਕਤ ਹੈ, ਉਸ ਪਾਸ ਸਾਥੋਂ ਦਸ ਗੁਣਾਂ ਘੱਟ ਯੋਧੇ ਹਨ। ਜੇ ਅੜਿਆ ਰਿਹਾ ਤੇ ਫੜਿਆ ਨਾ ਗਿਆ, ਫਿਰ ਤੁਹਾਡਾ ਕਿਹੜਾ ਮਾਣ ਤੇ ਕਿਹੜੀ ਤੁਹਾਡੀ ਕਾਣ ਰਹਿ ਜਾਵੇਗੀ? ਫੜੋ ਜਾਂ ਮਾਰੋ ਨਹੀਂ ਤਾਂ ਮਰ ਜਾਵੋ, ਤਾਂ ਹੀ ਜਹਾਨ ਵਿਚ ਸਾਡੀ ਰਹਿ ਆਉਂਦੀ ਹੈ।" ਇਹ ਸੁਣ ਕੇ ਸੱਯਦ ਦਿਦਾਰ ਅਲੀ ਬੋਲਿਆ, "ਗੁਰੂ ਜੀ ਦੇ ਬਾਣ ਬੜੇ ਤਿੱਖੇ ਅਤੇ ਭਿਆਨਕ ਹਨ॥ ੧੨॥

ਸਨਮੁਖ ਠਹਿਰਨਿ ਦੇਤਿ ਨਹੀਂ ਸੋ ਤੀਨ ਤੀਨ ਮਹਿਂ ਪਾਰ ਪਰੰਤਿ।
ਜਿਨ ਕੇ ਲਗੇ ਨ ਉਕਸਨ ਪਾਏ, ਇਕ ਪੈਂਦੇ ਖਾਂ ਸੋ ਬਲਵੰਤ।
ਦੇਤਿ ਧਕੇਲੇ, ਹਯ ਧਰ ਮੇਲੇ, ਕੋਇ ਨ ਝੇਲੇ ਕਰਿਦੇ ਅੰਤਿ।
ਤੁਮ ਭਾਖਤਿ ਗੁਰੁ ਢਿਗ ਦਲ ਥੋਰਾ ਅਪਨੋ ਲਸ਼ਕਰ ਬਹੁ ਨਿਬਰੰਤਿ॥ ੧੩॥

ਉਹ ਬਾਣ ਸਾਹਮਣੇ ਠਹਿਰਣ ਨਹੀਂ ਦਿੰਦੇ ਹਨ, ਤਿੰਨਾਂ-ਤਿੰਨਾਂ ਮਨੁੱਖਾਂ ਵਿਚੋਂ ਪਾਰ ਹੋ ਜਾਂਦੇ ਹਨ। ਜਿਸਨੂੰ ਵੀ ਲੱਗਦਾ ਹੈ, ਉਹ ਫਿਰ ਬੋਲ ਨਹੀਂ ਸਕਦਾ। ਇਕ ਉਨ੍ਹਾਂ ਪਾਸ ਪੈਂਦੇ ਖਾਂ ਬਹੁਤ ਬਲਵਾਨ ਹੈ। ਉਹ ਘੋੜੇ ਨੂੰ ਵੀ ਧੱਕਾ ਦੇ ਕੇ ਹੀ ਜ਼ਮੀਨ ਤੇ ਸੁੱਟ ਦਿੰਦਾ ਹੈ, ਕਿਸੇ ਪਾਸੋਂ ਵੀ ਉਸਦਾ ਵਾਰ ਝੱਲਿਆ ਨਹੀਂ ਜਾਂਦਾ, ਮਾਰ ਹੀ ਦਿੰਦਾ ਹੈ। ਤੁਸੀਂ ਕਹਿੰਦੇ ਹੋ ਗੁਰੂ ਜੀ ਪਾਸ ਫੌਜ ਥੋੜ੍ਹੀ ਹੈ, ਸਾਡੀ ਬਹੁਤ ਫੌਜ ਉਹ ਨਿਬੇੜਦਾ ਜਾਂਦਾ ਹੈ॥ ੧੩॥

ਦੇਖੋ ਆਗੇ ਹੁਇ, ਗਨ ਲੋਥਨਿ, ਮਰੇ ਹਜ਼ਾਰੋਂ ਮੁਗ਼ਲ ਪਠਾਨ'।
ਸੁਨਿ ਬਰਿਆਮ ਬਿਸਾਲ ਗੁਰੂ ਕੋ ਕੁਪਜੋ ਅਧਿਕ ਹੀ ਮੁਗ਼ਲਸਖਾਨ।
ਚਲਜੋ ਆਪ ਹੁਇ ਸਨਮੁਖ ਰਣ ਕੋ ਬਾਮ ਬਿਲੋਚਨ ਫਰਕਜੋ ਜਾਨਿ।
ਮੁਰਝਾਯੋ ਅਬਿ ਹਟਨਿ ਬਨਹਿ ਨਹਿਂ ਮੂਢ ਬਿਸੂਰਤਿ ਜਨੁ ਭਾ ਹਾਨ॥ ੧੪॥

ਅੱਗੇ ਹੋ ਕੇ ਲੋਥਾਂ ਦਾ ਢੇਰ ਵੇਖੋ, ਹਜ਼ਾਰਾਂ ਹੀ ਮੁਗ਼ਲ ਤੇ ਪਠਾਣ ਮਰੇ ਪਏ ਹਨ।" ਜਦ ਮੁਖਲਸਖਾਂ ਨੇ ਗੁਰੂ ਜੀ ਨੂੰ ਬਹੁਤ ਬਹਾਦਰ ਸੂਰਮਾ ਸੁਣਿਆ ਤਾਂ ਉਹ ਬਹੁਤ ਗੁੱਸੇ ਵਿਚ ਆ ਗਿਆ। ਉਹ ਆਪ ਸਾਹਮਣੇ ਹੋ ਕੇ ਰਣਖੇਤਰ ਵਿਚ ਚਲ ਪਿਆ, ਪਰ ਖੱਬੀ ਬਾਂਹ ਫੜਕਦੀ ਜਾਣ ਕੇ ਚਿਹਰਾ ਮੁਰਝਾ ਗਿਆ, ਹੁਣ ਪਿੱਛੇ ਹਟਣਾ ਨਹੀਂ ਬਣਦਾ। ਮੂਰਖ ਬਹੁਤ ਘਬਰਾ ਗਿਆ ਜਦ ਨਾਸ਼ ਹੋਣ ਬਾਰੇ ਜਾਣਿਆ॥ ੧੪॥

ਉਮਡਜੋ ਲਸ਼ਕਰ ਪਿਖਿ ਸਰਦਾਰਨਿ ਏਕੋ ਬਾਰ ਪਰੇ ਅਰਿਰਾਇ।
ਸ਼ਲਖ ਤੁਫੰਗਨਿ ਕੀ ਬਡ ਛੂਟਤਿ ਉਠਜੋ ਧੂਮ ਜਨੁ ਘਨ ਗਨ ਛਾਇ।
ਜ੍ਵਾਲਾ ਬਮਣੀ ਤੇ ਛੁਟਿ ਗੁਲਕਾਂ ਸਮ ਓਰਨਿ ਕੀ ਬਡ ਬਰਖਾਇ।
ਫੋਰੇ ਸੂਰ ਸਰੀਰਨਿ ਉਰ; ਸਿਰ, ਟੂਟੀ ਭੁਜਾ, ਲਾਤ, ਗਨ ਪਾਇ॥ ੧੫॥

ਆਪਣੇ ਸਰਦਾਰ ਨੂੰ ਅੱਗੇ ਵਧਦਾ ਵੇਖ ਕੇ ਸਾਰੇ ਸੂਰਮੇ ਇਕੋ ਵਾਰ ਇਕੱਠੇ ਹੋ ਕੇ ਪੈ ਗਏ। ਬੰਦੂਕਾਂ ਦੀ ਇਕੱਠੀ ਵਾਛੜ ਛੱਡੀ, ਏਨਾ ਧੂੰਆਂ ਉਠਿਆ ਮਾਨੋਂ ਬੱਦਲ ਛਾ ਗਏ ਹੋਣ। ਬੰਦੂਕਾਂ ਵਿਚੋਂ ਗੋਲੀਆਂ ਨੇ ਨਿਕਲ ਕੇ ਗੜਿਆਂ ਵਾਂਗ ਵਰਖਾ ਕਰ ਦਿੱਤੀ। ਜਿਨ੍ਹਾਂ ਨੇ ਸੂਰਮਿਆਂ ਦੇ ਸਰੀਰ-ਹਿਰਦੇ, ਸਿਰ ਪਾੜ ਦਿੱਤੇ, ਬਾਹਾਂ ਅਤੇ ਲੱਤਾਂ ਟੁੱਟ ਗਈਆਂ॥ ੧੫॥

ਇਤ ਸ੍ਰੀ ਹਰਿਗੋਵਿੰਦ ਅਨੰਦੇ ਬੀਰ ਬਿਲੰਦ ਬੀਰ ਰਸ ਧਾਰਿ।
ਜਾਤੀ ਮਲਕ, ਬਿਧੀ ਚੰਦ, ਪੈਂਦਾ, ਇਨ ਕੋ ਹੇਰਿ ਦਿਏ ਲਲਕਾਰ।
'ਓਰੜ ਪਰੇ ਤੁਰਕ ਗਨ ਸਾਰੇ ਹੋਹੁ ਸੁਚੇਤ ਹਤਹੁ ਹਥਿਆਰ।
ਨਮਸਕਾਰਨੀ ਤੇ ਗਨ ਗੁਲਕਾਂ ਕੈ ਚਾਂਪਨਿ ਤੇ ਬਾਨਨਿ ਮਾਰਿ॥ ੧੬॥

ਏਧਰ ਸ੍ਰੀ ਹਰਿਗੋਬਿੰਦ ਜੀ ਤੇ ਉਨ੍ਹਾਂ ਦੇ ਸੂਰਮੇ ਬਹੁਤ ਪ੍ਰਸੰਨ ਹੋਏ ਤੇ ਉਨ੍ਹਾਂ ਨੇ ਬੀਰ ਰਸ ਧਾਰਨ ਕੀਤਾ। ਜਾਤੀ ਮਲਕ, ਬਿਧੀ ਚੰਦ, ਪੈਂਦਾ ਖਾਂ ਨੂੰ ਵੇਖ ਕੇ ਗੁਰੂ ਜੀ ਨੇ ਲਲਕਾਰਿਆ, "ਸਾਰੇ ਤੁਰਕ ਇਕੱਠੇ ਹੋ ਕੇ ਪੈ ਗਏ ਹਨ, ਸੁਚੇਤ ਹੋ ਕੇ ਹਥਿਆਰ ਲੈ ਕੇ ਇਨ੍ਹਾਂ ਨੂੰ ਮਾਰੋ। ਬੰਦੂਕਾਂ ਤੋਂ ਗੋਲੀਆਂ ਚਲਾਓ ਤੇ ਬਾਣਾਂ ਨਾਲ ਤੀਰ ਚਲਾਓ॥ ੧੬॥

ਪ੍ਰਥਮ ਕਰਹੁ ਸੰਗ੍ਰਾਮ ਇਨਹੁਂ ਕੋ ਬਹੁਰੋ ਸਭਿ ਐਂਚਹੁ ਤਲਵਾਰ।
ਕਾਟਿ ਕਾਟਿ ਡਾਟਹੁ ਅਰੁ ਫਾਟਹੁ, ਨਹਿਂ ਪਾਟਹੁ ਮਿਲਿ ਕੈ ਇਕ ਬਾਰਿ।
ਕਤਲੇ ਕਰਹੁ ਮੁਰਹੁ ਨਹਿਂ ਧੁਰਿ ਲਗਿ ਇਨ ਕੋ ਬਲ ਗੁਰ ਲਿਯੋ ਨਿਕਾਰਿ।
ਅੰਗ ਸੰਗ ਸ੍ਰੀ ਨਾਨਕ ਹਮਰੇ, ਬਿਜੈ ਧਰੋ ਅਰਿ ਲਸ਼ਕਰ ਮਾਰਿ'॥ ੧੭॥

ਪਹਿਲਾਂ ਇਨ੍ਹਾਂ ਨਾਲ ਯੁੱਧ ਕਰੋ, ਫਿਰ ਬਾਅਦ ਵਿਚ ਤਲਵਾਰਾਂ ਖਿੱਚ ਲਵੋ। ਕੱਟ ਕੱਟ ਕੇ ਮਾਰ ਦੇਵੋ ਤੇ ਤਾੜੋ ਤੇ ਮਾਰੋ, ਪਰ ਆਪਸ ਵਿਚ ਨਾ ਪਾਟੋ, ਇਕੱਠੇ ਹੋ ਕੇ ਲੜੋ। ਇਕੋ ਵਾਰ ਮਿਲ ਕੇ ਇਨ੍ਹਾਂ ਨੂੰ ਕਤਲ ਕਰ ਦੇਵੋ, ਫਿਰ ਵਾਪਸ ਨਾ ਮੁੜੋ, ਧੁਰ ਤਕ ਜਾਵੋ, ਗੁਰੂ ਜੀ ਨੇ ਇਨ੍ਹਾਂ ਦਾ ਬਲ ਕੱਢ ਲਿਆ ਹੈ। ਗੁਰੂ ਨਾਨਕ ਦੇਵ ਜੀ ਸਾਡੇ ਅੰਗ-ਸੰਗ ਹਨ, ਇਸ ਲਸ਼ਕਰ ਨੂੰ ਮਾਰ ਕੇ ਵਿਜੇ ਪ੍ਰਾਪਤ ਕਰੋ।"

ਆਵਤਿ ਸੈਨ ਮਲੇਛੀ ਪਿਖਿ ਕੈ ਹੱਲਾ ਕਰਜੋ ਰਿਦੈ ਸਭਿ ਜਾਨਿ।
ਹੁਕਮ ਗੁਰੂ ਕੋ ਸੁਨਿ ਕਰਿ ਸਾਰੇ ਭਯੋ ਬਚਨ ਰਿਪੁ ਕੋ ਬਲ ਹਾਨਿ।
ਆਗੈ ਧਾਇ ਪਰੇ ਸਿਖ ਸਾਰੇ ਕਾਸ਼ਟ ਪਿਸ਼ਟਿਨਿ ਛੋਰਿ ਮਹਾਨਿ।
ਮੁਗ਼ਲ ਪਠਾਂਨ ਆਨਿ ਕੈ ਸਨਮੁਖ ਬਰਖਾ ਕਰੀ ਬ੍ਰਿੰਦ ਗੁਲਕਾਨਿ॥ ੧੮॥

ਮਲੇਛੀ ਸੈਨਾ ਨੂੰ ਆਉਂਦੀ ਵੇਖ ਕੇ, ਹਿਰਦੇ ਵਿਚ ਸਭ ਜਾਣ ਕੇ ਹੱਲਾ ਕਰ ਦਿੱਤਾ। ਗੁਰੂ ਜੀ ਦਾ ਹੁਕਮ ਸੁਣ ਕੇ, ਜਿਵੇਂ ਗੁਰੂ ਜੀ ਨੇ ਬਚਨ ਕੀਤੇ ਸਨ ਸਾਰੇ ਦੁਸ਼ਮਣ ਬਲਹੀਣ ਹੋ ਗਏ। ਸਾਰੇ ਸਿੱਖ ਅੱਗੇ ਵੱਧ ਕੇ ਪੈ ਗਏ ਤੇ ਬੰਦੂਕਾਂ ਨਾਲ ਬਹੁਤ ਗੋਲੀਆਂ ਛੱਡੀਆਂ। ਮੁਗ਼ਲ ਪਠਾਣ ਸਾਹਮਣੇ ਆਉਣ ਤੇ ਗੋਲੀਆਂ ਦੀ ਵਰਖਾ ਕਰ ਦਿੱਤੀ॥ ੧੮॥

*ਹਰਿ ਬੋਲਸਨਾ ਛੰਦ-* **ਭਟ ਕੋਪ ਭਰੇ। ਦਿਸਿ ਦੋਇ ਜੁਰੇ। ਇਸ ਭਾਂਤਿ ਥਿਰੇ। ਜਨੁ ਥੰਭ ਖਰੇ॥੧੯॥**

ਸੂਰਮੇ ਗੁੱਸਿਆਂ ਨਾਲ ਭਰੇ ਸਨ, ਦੋਹਾਂ ਪਾਸਿਆਂ ਤੋਂ ਸੂਰਮੇ ਆਹਮੋ-ਸਾਹਮਣੇ ਜੁੜੇ ਸਨ। ਇਸ ਤਰ੍ਹਾਂ ਖੜੇ ਸਨ, ਮਾਨੋਂ ਖੰਭੇ ਖੜੇ ਹੋਣ॥ ੧੯॥

**ਗੁਲਕਾਂ ਬਰਖੈਂ। ਰਿਪੁ ਕੋ ਧਰਖੈਂ। ਬਡਿ ਮਾਰ ਮਚੀ। ਰਜ ਸ਼੍ਰੋਣ ਰਚੀ॥੨੦॥**

ਗੋਲੀਆਂ ਦੀ ਵਰਸ਼ਾ ਹੋ ਰਹੀ ਸੀ, ਦੁਸ਼ਮਣ ਨੂੰ ਕੰਬਾਉਂਦੀਆਂ ਸਨ, ਵੱਡੀ ਮਾਰੋ-ਮਾਰ ਮੱਚ ਗਈ। ਧੂੜ ਲਹੂ ਨਾਲ ਭਰ ਗਈ॥ ੨੦॥

**ਭਟ ਬ੍ਰਿੰਦ ਗਿਰੇ। ਮੁਖ ਕੋ ਨ ਮੁਰੇ। ਰਣ ਧੂਮ ਪਰੀ। ਗਨ ਸੈਨ ਮਰੀ॥੨੧॥**

ਬਹੁਤ ਸੂਰਮੇ ਡਿੱਗ ਪਏ, ਉਨ੍ਹਾਂ ਦੇ ਚਿਹਰੇ ਮੁੜਦੇ ਨਹੀਂ ਸਨ। ਰਣਖੇਤਰ ਵਿਚ ਧੂੰਆਂ ਹੀ ਧੂੰਆਂ ਸੀ। ਬਹੁਤ ਸੈਨਾ ਮਰੀ ਪਈ ਸੀ॥ ੨੧॥

**ਬਹੁ ਬਾਨ ਛੁਟੇ। ਰਿਸਿ ਬੀਰ ਜੁਟੇ। ਦ੍ਰਿਗ ਲਾਲ ਕਰੇ। ਪਗ ਰੋਪਿ ਅਰੇ॥੨੨॥**

ਬਹੁਤ ਤੀਰਾਂ ਨੂੰ ਛਡਿਆ, ਸੂਰਮੇ ਬੜੇ ਕ੍ਰੋਧ ਵਿਚ ਭਰ ਕੇ ਇਕ ਦੂਸਰੇ ਨਾਲ ਜੁਟੇ ਸਨ। ਅੱਖਾਂ ਲਾਲ ਹੋਈਆਂ ਸਨ, ਪੈਰ ਜਮਾ ਕੇ ਅੜੇ ਹੋਏ ਸਨ॥ ੨੨॥

**ਦਿਸਿ ਦ੍ਵੈ ਨ ਹਟੇ। ਥਿਰ ਥਾਨ ਕਟੇ। ਗਿਰਿ ਭੂਮਿ ਪਰੇ। ਪਿਖਿ ਹੂਰ ਬਰੇ॥੨੩॥**

ਦੋਹਾਂ ਪਾਸਿਆਂ ਤੋਂ ਕੋਈ ਪਿਛਾਂਹ ਨਹੀਂ ਸੀ ਹਟਦਾ, ਆਪਣੇ ਥਾਂ ਤੇ ਖੜੇ ਕੱਟ ਜਾਂਦੇ ਸਨ ਤੇ ਡਿੱਗ ਕੇ ਧਰਤ ਤੇ ਪੈ ਜਾਂਦੇ ਸਨ, ਹੂਰਾਂ ਉਸੇ ਵੇਲੇ ਸ਼ਹੀਦ ਸੂਰਮਿਆਂ ਨੂੰ ਵਰ ਰਹੀਆਂ ਸਨ॥ ੨੩॥

**ਮੁਖ ਚੰਦ ਫਬੈ। ਤਨ ਗੋਰ ਸਬੈ। ਮ੍ਰਿਗ ਨੈਨ ਬਨੇ। ਮਨ ਪ੍ਰੇਮ ਸਨੇ॥੨੪॥**

ਉਨ੍ਹਾਂ ਦੇ ਚੰਦ ਵਰਗੇ ਮੁਖੜੇ ਬੜੇ ਸੋਹਣੇ ਫਬਦੇ ਸਨ। ਸਰੀਰ ਕਬਰਾਂ ਵਿਚ ਚਲੇ ਜਾਣੇ ਸਨ। ਹਿਰਨੀ ਵਰਗੀਆਂ ਅੱਖਾਂ ਵਾਲੀਆਂ ਸਨ, ਮਨ ਪ੍ਰੇਮ ਨਾਲ ਭਰੇ ਸਨ॥ ੨੪॥

**ਅਸ ਹੂਰ ਫਿਰੈਂ। ਪਿਖਿ ਸੂਰ ਬਰੈਂ। ਉਤਸਾਹ ਮਹਾਂ। ਰਣ ਹੋਤਿ ਜਹਾਂ॥੨੫॥**

ਇਸ ਤਰ੍ਹਾਂ ਹੂਰਾਂ ਫਿਰਦੀਆਂ ਸਨ, ਸੂਰਮਿਆਂ ਨੂੰ ਵੇਖ-ਵੇਖ ਵਰਦੀਆਂ ਸਨ। ਮਹਾਨ ਉਤਸ਼ਾਹ ਸੀ, ਜਿਥੇ ਯੁੱਧ ਹੋ ਰਿਹਾ ਸੀ॥ ੨੫॥

**ਹਯ ਪ੍ਰੇਰਤਿ ਹੈਂ। ਰਣ ਫੇਰਤਿ ਹੈਂ। ਇਕ ਟੇਰਤਿ ਹੈਂ। ਫਿਰ ਘੇਰਤਿ ਹੈਂ॥੨੬॥**

ਘੋੜਿਆਂ ਨੂੰ ਪ੍ਰੇਰ ਰਹੇ ਸਨ, ਰਣਖੇਤਰ ਵਿਚ ਫੇਰ ਰਹੇ ਸਨ, ਕਈ ਉੱਚੀ-ਉੱਚੀ ਬੋਲ ਰਹੇ ਸਨ ਤੇ ਫਿਰ ਘੇਰ ਰਹੇ ਸਨ॥ ੨੬॥

**ਗੁਰ ਤੀਰ ਹਤੇ। ਚਹਿਂ ਜੰਗ ਫਤੇ। ਖਪਰੇ ਖਰ ਹੈਂ। ਦ੍ਰਿਢ ਜੇ ਸਰ ਹੈਂ॥੨੭॥**

ਗੁਰੂ ਜੀ ਤੀਰਾਂ ਨਾਲ ਮਾਰ ਰਹੇ ਸਨ, ਜੰਗ ਨੂੰ ਫ਼ਤਹਿ ਕਰਨਾ ਚਾਹੁੰਦੇ ਸਨ, ਤੀਰ ਛੱਡ ਰਹੇ ਸਨ, ਜੋ ਬੜੇ ਤਿੱਖੇ, ਪੱਕੇ ਅਤੇ ਖਰੇ ਹਨ॥ ੨੭॥

**ਤਨ ਪਾਰ ਪਰੈਂ। ਤਤਕਾਲ ਮਰੈਂ। ਜਨੁ ਨਾਗ ਡਸੇ। ਇਮ ਬਾਨ ਲਸੇ॥੨੮॥**

ਸਰੀਰ ਤੋਂ ਪਾਰ ਹੋ ਜਾਂਦੇ ਹਨ, ਤੁਰਤ ਮਰ ਜਾਂਦੇ ਹਨ, ਜਿਵੇਂ ਨਾਗ ਲੜ ਗਿਆ ਹੋਵੇ, ਇਸ ਤਰ੍ਹਾਂ ਬਾਣ ਛੱਡਦੇ ਹਨ॥ ੨੮॥

**ਥਲ ਭੀਮ ਭਯੋ। ਪਲ ਸ਼੍ਰੋਣ ਪਯੋ। ਖਗ ਖਾਹਿਂ ਮਹਾਂ। ਗਨ ਸਜਾਲ ਤਹਾਂ॥੨੯॥**

ਭਿਆਨਕ ਜੰਗ ਹੋਇਆ, ਸਾਰੇ ਲਹੂ ਅਤੇ ਮਾਸ ਖਿਲਰ ਗਿਆ, ਪੰਛੀ ਮਾਸ ਖਾ ਰਹੇ ਹਨ, ਬਹੁਤ ਗਿੱਦੜ ਫਿਰ ਰਹੇ ਹਨ॥ ੨੯॥

ਦੋਹਰਾ- **ਦੋਨਹੁੰ ਦਲ ਹੱਲਾ ਕਰਯੋ ਮਿਲਿ ਗਏ ਆਪਸ ਮਾਂਹਿ।**
**ਕਟਿ ਕਟਿ ਝਟ ਪਟ ਗਿਰਤਿ ਹੈਂ, ਹਯ ਤੇ ਤਰ ਪਰ ਜਾਹਿਂ॥੩੦॥**

ਦੋਵੇਂ ਦਲ ਹੱਲਾ ਕਰਕੇ ਆਪਸ ਵਿਚ ਮਿਲ ਗਏ। ਕੱਟ-ਕੱਟ ਝੱਟ-ਪਟ ਡਿੱਗ ਪੈਂਦੇ ਸਨ, ਘੋੜੇ ਤੋਂ ਹੇਠਾਂ ਧਰਤੀ ਤੇ ਜਾ ਪੈਂਦੇ ਸਨ॥ ੩੦॥

*ਭੁਯੰਗ ਪ੍ਰਯਾਤ ਛੰਦ*-**ਸਰੋਹੀ ਚਲੀ ਬਾਢ ਵਾਰੀ ਹਲੱਬੀ। ਖਿਚੇ ਮਜਾਨ ਤੇਗੇ ਫੁਲਾਦੀ ਜੁਨੱਬੀ।**
**ਸੁ ਖੰਡੇ ਦੁਧਾਰੇ ਪ੍ਰਚੰਡੇ ਚਮੱਕੇ। ਚਲੀ ਸੈਫ ਸਾਫੰ ਕਟੈਲੀ ਦਮੱਕੇ॥ ੩੧॥**

ਹਲਬ ਸ਼ਹਿਰ ਦੀ ਬਣੀ ਹੋਈ ਤੇਜ਼ ਧਾਰ ਵਾਲੀ ਸਰੋਹੀ ਤਲਵਾਰ ਚੱਲੀ। ਜਨਬ ਸ਼ਹਿਰ ਦੀਆਂ ਫੌਲਾਦੀ ਤਲਵਾਰਾਂ ਮਿਆਨ ਵਿਚੋਂ ਖਿੱਚੀਆਂ। ਸ੍ਰੇਸ਼ਟ ਦੁਧਾਰੀ ਖੰਡੇ ਪ੍ਰਚੰਡ ਰੂਪ ਵਿਚ ਚਮਕੇ। ਸਾਫ ਕੱਟਣ ਵਾਲੀਆਂ ਤਲਵਾਰਾਂ ਚਮਕਦੀਆਂ ਸਨ॥ ੩੧॥

**ਲਗੈ ਖੱਗ ਪੈ ਖੱਗ, ਟੂਟੈ, ਛਣੰਕੈ। ਗਰੇ ਮੈਂ ਸੰਜੋਏ, ਕਿ ਤਾਂ ਸੋਂ ਝਣੰਕੇ।**
**ਚਲੇ ਸੇਲ ਮੇਲੇ ਭਈ ਰੇਲ ਪੇਲੇ। ਮਨੋਂ ਰੰਗ ਲੇ ਲੇ ਮਿਲੇ ਫਾਗ ਖੇਲੇਂ॥ ੩੨॥**

ਤਲਵਾਰ ਤੇ ਤਲਵਾਰ ਵੱਜਦੀ ਸੀ, ਟੁਟਦੀਆਂ ਸਨ ਤੇ ਛਣਕਦੀਆਂ ਸਨ। ਗਲ ਵਿਚ ਕਵਚ ਪਹਿਣੇ ਹੋਏ ਸਨ, ਜਦ ਉਸ ਨੂੰ ਨੇਜ਼ਾ ਮਾਰ ਕੇ ਝਟਕਦੇ ਸਨ ਤਾਂ ਬਾਜ਼ੀਆਂ ਪੇਲਦੇ ਚਲੇ ਜਾਂਦੇ ਸਨ, ਮਾਨੋਂ ਰੰਗ ਸੁਟ ਸੁਟ ਕੇ ਹੋਲੀ ਖੇਡ ਰਹੇ ਸਨ॥ ੩੨॥

**ਭੁਜਾਦੰਡ ਕੰਧੈ ਗਰੇ ਕਾਟ ਡਾਰੇ। ਕਿਸੂ ਤੁੰਡ ਮੁੰਡੰ ਕਿ ਰੁੰਡੰ ਬਿਦਾਰੇ।**
**ਕਟੀ ਅੰਗੁਰੀ ਹਾਥ ਲੋਹੂ ਬਹੰਤਾ। ਬਢਜੋ ਪੈਰ ਕਾਂਕੋ ਨ ਊਠੇ ਸਕੰਤਾ॥ ੩੩॥**

ਬਾਹਾਂ, ਮੋਢੇ ਅਤੇ ਗਲਾਂ ਨੂੰ ਵੱਢ ਸੁਟਦੇ ਸਨ, ਕਿਸੇ ਦਾ ਮੁੱਖ ਸਿਰ ਅਤੇ ਧੜ ਵੱਖ ਕਰ ਦਿੰਦੇ ਸਨ। ਕਿਸੇ ਦੀਆਂ ਉਂਗਲੀਆਂ ਕੱਟੀਆਂ ਗਈਆਂ ਸਨ, ਤੇ ਹੱਥ ਵਿਚੋਂ ਲਹੂ ਵਹਿ ਰਿਹਾ ਸੀ, ਕਿਸੇ ਦੇ ਪੈਰ ਹੀ ਵੱਢੇ ਗਏ ਸਨ ਤੇ ਉਹ ਉੱਠ ਨਹੀਂ ਸੀ ਸਕਦਾ॥ ੩੩॥

**ਕਟਜੋ ਗੋਡ ਕਾਂਕੋ, ਕਿ ਜੰਘਾ ਭਿਦੀ ਹੈਂ। ਉਰੂ ਬਾਦਿ ਗੇਰੇ ਕਿ ਛਾਤੀ ਛਿਦੀ ਹੈ।**
**ਗਈ ਲੋਥ ਪੈ ਲੋਥ ਗੁੰਥੀ ਬਿਥਾਰੀ। ਪਰੇ ਸੀਸ ਫੂਟੇ ਹਯੰ ਪਾਇ ਧਾਰੀ॥ ੩੪॥**

ਕਿਸੇ ਦੇ ਗੋਡੇ ਵੱਢੇ ਗਏ ਸਨ, ਤੇ ਕਿਸੇ ਦੀਆਂ ਲੱਤਾਂ ਵਿੰਨ੍ਹੀਆਂ ਗਈਆਂ ਸਨ। ਕਿਸੇ ਨੂੰ ਪੱਟ ਵੱਢ ਕੇ ਹੀ ਡੇਗ ਦਿੱਤਾ ਤੇ ਕਿਸੇ ਦੀ ਛਾਤੀ ਵਿੰਨ੍ਹੀ ਗਈ ਸੀ। ਕਿਤੇ ਲਹੂ ਨਾਲ ਲਿਬੜੀਆਂ ਲੋਥਾਂ ਗੁੱਥੀਆਂ ਹੋਈਆਂ ਸਨ ਤੇ ਕਿਤੇ ਲੋਥ ਤੇ ਲੋਥ ਚੜ੍ਹੀ ਹੋਈ ਸੀ ਤੇ ਕਿਤੇ ਲੋਥਾਂ ਖਿਲਰੀਆਂ ਹੋਈਆਂ ਸਨ, ਕਿਤੇ ਘੋੜਿਆਂ ਦੇ ਪੈਰਾਂ ਹੇਠ ਆ ਕੇ ਸਿਰ ਫਿੱਸੇ ਪਏ ਸਨ॥ ੩੪॥

**ਤਛਾ ਮੁੱਛ ਜੋਧਾ ਝਟਾ ਪੱਟ ਹੋਏ। ਗਹੇ ਸਾਂਗ ਨੇਜ਼ੇ ਪ੍ਰਹਾਰੇ ਪਰੋਏ।**
**ਚਲੀ ਤੇਗ ਐਸੇ ਬਡੇ ਬੀਰ ਮਾਰੇ। ਜਥਾ ਕਾਟਿ ਖਾਤੀ ਗਨੰ ਕਾਠ ਡਾਰੇ॥ ੩੫॥**

ਤਲਵਾਰ ਦੇ ਵਾਰ ਕਰਕੇ ਕਈ ਯੋਧਿਆਂ ਦੀਆਂ ਮੁੱਛਾਂ ਹੀ ਝੱਟਪਟ ਕੱਟ ਦਿੰਦੇ ਸਨ। ਨੇਜ਼ੇ ਦਾ ਵਾਰ ਕਰਕੇ, ਸਾਂਗ ਨਾਮੀ ਬਰਛੀ ਜਿਸ ਦੀ ਫੜ ਦਸ ਫੁੱਟ ਲੰਮੀ ਹੁੰਦੀ ਹੈ, ਉਸ ਵਿਚ ਪਰੋ ਕੇ ਫੜ ਲੈਂਦੇ ਸਨ। ਐਸੀ ਤਲਵਾਰ ਚੱਲੀ ਕਿ ਵੱਡੇ ਵੱਡੇ ਬੀਰ ਮਾਰੇ ਗਏ, ਜਿਵੇਂ ਤਰਖਾਣ ਸਮੂਹ ਲੱਕੜਾਂ ਕੱਟ ਸੁੱਟਦਾ ਹੈ॥ ੩੫॥

**ਤੁਫੰਗੈਂ ਭਈ ਬੰਦ, ਜੁੱਟੈਂ ਕ੍ਰਿਪਾਨੈਂ। ਖਚਾ ਖੱਚ ਮਾਚੀ ਗਚਾ ਗੱਚ ਠਾਨੈਂ।**
**ਜਮੀ ਹਾਥ ਮੁਸ਼ਟੈਂ ਲਹੂ ਲਾਗਿ ਰਾਂਗੇ। ਕਟੇ ਬਾਹੁ ਜੰਘਾ ਮਨੋ ਬ੍ਰਿਛ ਛਾਂਗੇ॥ ੩੬॥**

ਬੰਦੂਕਾਂ ਜਦ ਬੰਦ ਹੋ ਗਈਆਂ ਤਾਂ ਕਿਰਪਾਨਾਂ ਨਾਲ ਜੁੱਟ ਪਏ। ਖਚਾਖੱਚ ਮਚ ਗਈ ਤੇ ਸਾਰਾ ਰਣਖੇਤਰ ਲਹੂ ਨਾਲ ਗਚਾਗੱਚ ਕਰ ਦਿੱਤਾ। ਹੱਥ ਤੇ ਮੁੱਠੀਆਂ ਲਹੂ ਨਾਲ ਲਾਲ ਰੰਗੀਆਂ ਹੋਈਆਂ ਸਨ, ਬਾਹਾਂ ਤੇ ਲੱਤਾਂ ਇੰਝ ਕੱਟੀਆਂ ਹੋਈਆਂ ਸਨ, ਮਾਨੋਂ ਰੁੱਖ ਛਾਂਗੇ ਹੋਏ ਸਨ॥ ੩੬॥

ਪਰੇ ਸੂਰ ਸੁੱਤੇ ਸੁ ਆਖੈਂ ਪਸਾਰੀ। ਭਕਾ ਭੱਕ ਬੋਲੈਂ ਲਹੂ ਘਾਵ ਭਾਰੀ।
ਕਿਤੇ ਬੀਰ ਔਂਧੇ ਕਿ ਸੂਧੇ ਪਰੇ ਹੈਂ। ਚਲੇ ਦੌਰ ਘੋਰੇ ਤਹਾਂ ਸੋ ਦਰੇ ਹੈਂ॥ ੩੭॥

ਸੂਰਮੇ ਸੁੱਤੇ ਅੱਖਾਂ ਪਸਾਰ ਕੇ ਪਏ ਹੋਏ ਸਨ, ਤੇ ਉਨ੍ਹਾਂ ਦਿਆਂ ਜ਼ਖ਼ਮਾਂ ਵਿਚੋਂ ਭਕ-ਭਕ ਕਰਕੇ ਖ਼ੂਨ ਵਹਿ ਰਿਹਾ ਸੀ। ਕਿਤੇ ਸੂਰਮੇ ਸਿੱਧੇ ਅਤੇ ਕਿਤੇ ਪੁੱਠੇ ਪਏ ਸਨ। ਜਿੱਥੇ ਘੋੜੇ ਦੌੜ ਰਹੇ ਸਨ, ਉਥੇ ਉਨ੍ਹਾਂ ਨੇ ਲਾਸ਼ਾਂ ਨੂੰ ਦਰੜ ਦਿੱਤਾ ਸੀ॥ ੩੭॥

ਖਿਰੇ ਰੰਗ ਲਾਲੰ ਬਡੇ ਸੂਰ ਭਾਸੇ। ਜਥਾ ਮਾਸ ਬੈਸਾਖ ਫੂਲੇ ਪਲਾਸੇ।
ਅਧੂਮੰ ਜਥਾ ਲਾਟ ਬੰਨ੍ਹੀ ਪ੍ਰਕਾਸ਼ੀ। ਚਲੈਂ ਤੇਗ ਬਿੰਦੰ ਦਿਪੈਂ ਚੰਚਲਾ ਸੀ॥ ੩੮॥

ਵੱਡੇ-ਵੱਡੇ ਸੂਰਮੇ ਇੰਝ ਲੱਗ ਰਹੇ ਸਨ, ਜਿਵੇਂ ਲਾਲ ਰੰਗ ਦੇ ਫੁੱਲ ਖਿੜੇ ਹੋਣ, ਜਿਵੇਂ ਵੈਸਾਖ ਮਹੀਨੇ ਵਿਚ ਕੇਸੂ ਦੇ ਲਾਲ ਰੰਗ ਦੇ ਫੁੱਲ ਖਿੜੇ ਹੋਣ। ਜਿਵੇਂ ਧੂੰਆਂ-ਰਹਿਤ ਅਗਨੀ ਦੀ ਲਾਟ ਪ੍ਰਕਾਸ਼ੀ ਹੋਵੇ। ਤਲਵਾਰਾਂ ਚਲਦੀਆਂ ਬਿਜਲੀ ਵਾਂਗ ਚਮਕ ਰਹੀਆਂ ਸਨ॥ ੩੮॥

ਕਹਾਂ ਲੌ ਕਹੌਂ ਜੰਗ ਕੀ ਬਾਤ ਜੋਈ। ਕਟੇ ਅੰਗ ਜੋਧਾਨਿ ਕ੍ਰੌਧਾਨ ਖੋਈ।
ਰੁਕਜੋ ਖੇਤ ਸਾਰੋ ਨ ਘੋਰੇ ਧਵਾਵੈਂ। ਚਲਜੋ ਹੂੰ ਨ ਜਾਈ ਕਹਾਂ ਸੋ ਚਲਾਵੈਂ॥ ੩੯॥

ਕਿਥੋਂ ਤਕ ਲੜਾਈ ਦੀ ਗੱਲ ਕਰਾਂ, ਯੋਧਿਆਂ ਨੇ ਗੁੱਸੇ ਵਿਚ ਆ ਕੇ ਅੰਗ-ਅੰਗ ਕੱਟ ਦਿੱਤੇ। ਸਾਰਾ ਰਣਖੇਤਰ ਲੋਥਾਂ ਅਤੇ ਲਹੂ ਮਿੱਝ ਨਾਲ ਭਰ ਗਿਆ ਸੀ, ਇਸ ਕਰਕੇ ਘੋੜੇ ਭਜਾਏ ਨਹੀਂ ਸੀ ਜਾ ਸਕਦੇ, ਚਲਿਆ ਹੀ ਨਹੀਂ ਸੀ ਜਾਂਦਾ, ਕਿਵੇਂ ਚਲਾਉਂਦੇ॥ ੩੯॥

*ਚੌਪਈ-* ਕਰਜੋ ਕ੍ਰਿਪਾਨਨਿ ਸੋਂ ਘਮਸਾਨਾ। ਬਜਜੋ ਲੋਹ ਜਿਮ ਘਰੈਂ ਮਹਾਨਾ।
ਐਸੀ ਬਾਤ ਭਈ ਤਿਸ ਕਾਲਾ। ਗਹੀ ਮਲੇਛਨਿ ਗਨ ਕਰਵਾਲਾ॥੪੦॥

ਕ੍ਰਿਪਾਨਾਂ ਨਾਲ ਘਮਸਾਣ ਦਾ ਯੁੱਧ ਕੀਤਾ, ਇੰਝ ਲੋਹੇ ਨਾਲ ਲੋਹਾ ਖੜਕ ਰਿਹਾ ਸੀ ਜਿਵੇਂ ਮਹਾਨ ਹਥਿਆਰ ਘੜ ਰਹੇ ਹੋਣ। ਉਸ ਸਮੇਂ ਐਸੀ ਗੱਲ ਹੋਈ, ਮਲੇਛਾਂ ਨੇ ਵੀ ਤਲਵਾਰਾਂ ਫੜ ਲਈਆਂ॥ ੪੦॥

ਕੇਤਿਕ ਪਰੀ ਟੂਟ ਕਰਿ ਧਰਨੀ। ਗਹੀ ਰਹੀ ਕਰ ਮੁਸ਼ਟ ਸੁਵਰਨੀ।
ਕਿਤਿਕ ਸੁਭਟ ਕੋ ਚਲਜੋ ਨ ਹਾਥਾ। ਭਯੋ ਸਥੰਭ ਤ੍ਰਾਸ ਕੇ ਸਾਥਾ॥ ੪੧॥

ਅਨੇਕਾਂ ਟੁੱਟ ਕੇ ਧਰਤੀ ਤੇ ਡਿੱਗ ਪਈਆਂ, ਹੱਥਾਂ ਵਿਚ ਸੋਨੇ ਦੀਆਂ ਮੁੱਠੀਆਂ ਹੀ ਫੜੀਆਂ ਰਹਿ ਗਈਆਂ। ਕਈਆਂ ਸੂਰਮਿਆਂ ਦੇ ਹੱਥ ਨਾ ਚੱਲੇ, ਉਹ ਡਰਦੇ ਮਾਰੇ ਖੰਭੇ ਹੀ ਬਣੇ ਰਹੇ॥ ੪੧॥

ਕੇਤਿਕ ਬੀਰਨਿ ਕੀ ਮਤਿ ਮਾਰੀ। ਰੋਮ ਨ ਕਾਟਜੋ ਕਰੇ ਪ੍ਰਹਾਰੀ।
ਕੇਤਿਕ ਤੁਰੰਗ ਧਵਾਵਤਿ ਜਾਤੇ। ਉਗਲ ਮਜਾਨ ਤੇ ਖੜਗ ਪਪਾਤੇ॥ ੪੨॥

ਕਈਆਂ ਸੂਰਮਿਆਂ ਦੀ ਮੱਤ ਹੀ ਮਾਰੀ ਗਈ, ਉਹ ਵਾਰ ਕਰਕੇ ਇਕ ਵਾਲ ਤਕ ਵੀ ਨਾ ਕੱਟ ਸਕੇ। ਕਈ ਘੋੜੇ ਹੀ ਭਜਾਈ ਜਾਂਦੇ ਸਨ, ਤਲਵਾਰਾਂ ਮਿਆਨ ਵਿਚੋਂ ਕੱਢਦਿਆਂ ਹੀ ਡਿੱਗ ਪੈਂਦੀਆਂ ਸਨ॥ ੪੨॥

ਕਹੈਂ ਮਲੇਛ 'ਦਗਾ ਦਿਯ ਲੋਹੇ। ਕਰੇ ਪ੍ਰਹਾਰ ਬਿਫਲ ਸਭਿ ਹੋਹੇ'।
ਗੁਰ ਸਿੱਖਜਨ ਕ੍ਰਿਪਾਨ ਮੁਲ ਥੋਰੇ। ਭਏ ਸੁ ਤਿਸ ਛਿਨ ਤੀਖਨ ਘੋਰੇ॥ ੪੩॥

ਇਹ ਵੇਖ ਕੇ ਮਲੇਛ ਕਹਿੰਦੇ ਸਨ, "ਲੋਹੇ ਨੇ ਸਾਨੂੰ ਦਗਾ ਦਿੱਤਾ ਹੈ, ਜਿਹੜਾ ਵੀ ਵਾਰ ਕਰਦੇ ਹਾਂ ਬੇਅਰਥ ਜਾਂਦਾ ਹੈ।" ਗੁਰਸਿੱਖਾਂ ਦੀਆਂ ਕਿਰਪਾਨਾਂ ਥੋੜ੍ਹੇ ਮੁੱਲ ਦੀਆਂ ਹਨ, ਉਸ ਸਮੇਂ ਘੋੜੇ ਹੀ ਬਹੁਤ ਤੇਜ਼ ਹੋ ਗਏ॥ ੪੩॥

ਸਹਿਜੇ ਚਲਹਿਂ ਤਾਰ ਸਮ ਨਿਕਸੈਂ। ਕਾਟਿ ਕਾਟਿ ਤੁਰਕਨਿ, ਸਿਖ ਬਿਗਸੈਂ।
ਸਭਿ ਮਲੇਛ ਤਬਿ ਸ਼੍ਰਮ ਕੇ ਸੰਗ। ਸਪਤ ਜਾਮ ਭੇ ਚਢੇ ਤੁਰੰਗ॥ ੪੪॥

ਸਹਿਜੇ ਚਲਦੇ ਸਨ ਤੇ ਬਿਜਲੀ ਵਾਂਗ ਨਿਕਲਦੇ ਸਨ, ਤੁਰਕਾਂ ਨੂੰ ਵੱਢ ਵੱਢ ਕੇ ਸਿੱਖ ਬਹੁਤ ਪ੍ਰਸੰਨ ਹੁੰਦੇ ਸਨ। ਸਾਰੇ ਮਲੇਛ ਉਸ ਸਮੇਂ ਬਹੁਤ ਥੱਕ ਗਏ ਸਨ, ਉਨ੍ਹਾਂ ਨੂੰ ਘੋੜਿਆਂ ਤੇ ਚੜ੍ਹਿਆਂ ਨੂੰ ਸੱਤ ਪਹਿਰ ਹੋ ਗਏ ਸਨ॥ ੪੪॥

ਕਰਤਿ ਜੰਗ ਤ੍ਰੈ ਪਹਿਰ ਬਿਤਾਏ। ਨਹਿਂ ਸੁਪਤੇ ਨਾਹਨ ਕੁਛ ਖਾਏ।
ਖੜਗ ਜੰਗ ਜਬਿ ਮਚਜੋ ਕਰਾਰਾ। ਮਾਯਾ ਮੋਹ ਰਿਪੁਨ ਪਰ ਡਾਰਾ॥ ੪੫॥

ਜੰਗ ਕਰਦਿਆਂ ਤਿੰਨ ਪਹਿਰ ਬੀਤ ਗਏ ਸਨ, ਨਾ ਸੁੱਤੇ ਸਨ ਅਤੇ ਨਾ ਹੀ ਕੁਝ ਖਾਧਾ ਸੀ। ਤਲਵਾਰ ਦਾ ਜੰਗ ਬੜਾ ਕਰਾਰਾ ਮਚਿਆ ਹੋਇਆ ਸੀ। ਮਾਇਆ ਮੋਹ ਵੈਰੀਆਂ ਤੇ ਸੁੱਟਿਆ॥ ੪੫॥

ਦੋਹਰਾ–ਏਕ ਛੁਧਤਿ, ਦੂਜੈ ਥਕਤਿ, ਤੀਜੈ ਰਿਸ ਗੁਰ ਕੀਨਿ।
ਸਿਥਲ ਅੰਗ ਤੁਰਕਨਿ ਕਰੇ ਸਿਖ ਸਭਿ ਭੇ ਬਲ ਪੀਨ॥੪੬॥

ਇਕ ਭੁੱਖੇ ਸਨ, ਦੂਸਰੇ ਥੱਕੇ ਹੋਏ ਸਨ, ਤੀਸਰਾ ਗੁਰੂ ਜੀ ਨੇ ਬਹੁਤ ਕ੍ਰੋਧ ਕੀਤਾ, ਤੁਰਕਾਂ ਦੇ ਅੰਗ ਢਿੱਲੇ ਕਰ ਦਿੱਤੇ ਭਾਵ ਉਨ੍ਹਾਂ ਦਾ ਸਾਰਾ ਬਲ ਖਿੱਚ ਲਿਆ ਅਤੇ ਸਿੱਖਾਂ ਨੂੰ ਬੜੀ ਸ਼ਕਤੀ ਬਖਸ਼ੀ॥ ੪੬॥

ਸਪਤ ਸਹੱਸ੍ਰ ਜੁ ਬਾਹਨੀ ਭਈ ਕਤਲ ਤਿਸ ਕਾਲ।
ਬਾਕੀ ਭਟ ਜੇਤਿਕ ਬਚੇ ਤਿਨ ਕੈ ਤ੍ਰਾਸ ਬਿਸਾਲ॥ ੪੭॥

ਸੱਤ ਹਜ਼ਾਰ ਜਿਹੜੀ ਫੌਜ ਸੀ, ਉਸ ਸਮੇਂ ਸਾਰੀ ਕਤਲ ਹੋ ਗਈ, ਜਿਹੜੇ ਸੂਰਮੇ ਬਾਕੀ ਬਚੇ ਸਨ, ਉਹ ਵੀ ਬਹੁਤ ਡਰੇ ਹੋਏ ਸਨ॥ ੪੭॥

ਬਜਜੋ ਖੜਗ ਘਟਿਕਾ ਚਤੁਰ ਹਟੇ ਸੂਰ ਨਿਜ ਓਰ।
ਲਰਤਿ ਅਘਾਈ ਬਾਹਨੀ ਭਾਜੇ ਦਿਯੇ ਸੁ ਛੋਰਿ॥ ੪੮॥

ਚਾਰ ਘੜੀਆਂ ਤਲਵਾਰ ਹੋਰ ਚੱਲੀ, ਫਿਰ ਸੂਰਮੇ ਆਪਣੇ-ਆਪਣੇ ਪਾਸਿਆਂ ਨੂੰ ਹੱਟ ਗਏ, ਜਿਹੜੇ ਲੜਦੇ ਅੱਗੇ ਹੋ ਕੇ ਭੱਜ ਗਏ, ਉਨ੍ਹਾਂ ਨੂੰ ਛੱਡ ਦਿੱਤਾ॥ ੪੮॥

ਬਿਸਰਾਮੇ ਅਰੁ ਤ੍ਰਿਪਤ ਥੇ ਪੁਨ ਗੁਰ ਬਖਸ਼ਜੋ ਜ਼ੋਰ।
ਜਿਸ ਤੇ ਮਾਰਜੋ ਤੁਰਕ ਗਨਿ ਕਰਜੋ ਖੇਤ ਰਣ ਘੋਰ॥੪੯॥

ਵਿਸ਼ਰਾਮ ਕਰਕੇ ਜਦ ਤ੍ਰਿਪਤ ਹੋ ਗਏ ਤਾਂ ਗੁਰੂ ਜੀ ਨੇ ਉਨ੍ਹਾਂ ਨੂੰ ਸ਼ਕਤੀ ਬਖਸ਼ੀ, ਜਿਸ ਕਰਕੇ ਉਨ੍ਹਾਂ ਬਹੁਤ ਤੁਰਕਾਂ ਨੂੰ ਮਾਰਿਆ ਅਤੇ ਰਣਖੇਤਰ ਵਿਚ ਘੋਰ ਯੁੱਧ ਕੀਤਾ॥ ੪੯॥

ਬਿਧੀ ਚੰਦ ਪੈਂਦਾ ਬਲੀ ਕਰਹਿਂ ਪ੍ਰਹਾਰ ਜਿ ਏਕ।
ਦੁਇ ਤ੍ਰੈ ਕਾਟਤਿ ਸੁਭਟ ਕੋ, ਮਾਰੇ ਏਵ ਅਨੇਕ॥ ੫੦॥

ਬਿਧੀ ਚੰਦ ਅਤੇ ਪੈਂਦੇ ਖਾਨ ਜਦ ਇਕ ਹੀ ਵਾਰ ਕਰਦੇ ਸਨ ਤਾਂ ਦੋ ਤਿੰਨ ਯੋਧਿਆਂ ਨੂੰ ਕੱਟ ਦਿੰਦੇ ਸਨ, ਇਸ ਤਰ੍ਹਾਂ ਅਨੇਕਾਂ ਯੋਧੇ ਮਾਰ ਦਿੱਤੇ॥ ੫੦॥

*ਛੇਵੀਂ ਰਾਸ ਦਾ ਤੇਰ੍ਹਵਾਂ ਅਧਿਆਇ ਸਮਾਪਤ ਹੋਇਆ॥ ੧੩॥*



# ਅਧਿਆਇ ਚੌਦ੍ਹਵਾਂ

## ਦੂਤ ਦਾ ਆਉਣਾ

ਦੋਹਰਾ- **ਮੁਗ਼ਲ ਪਠਾਨ ਮਹਾਨ ਦਲ ਕਤਲ ਭਯੋ ਜਬਿ ਏਵ।**
**ਸੁਭਟ ਸੰਭਾਰੇ ਆਪਨੇ ਸਗਰੇ ਸ਼੍ਰੀ ਗੁਰ ਦੇਵ॥ ੧॥**

ਜਦ ਮੁਗ਼ਲ ਪਠਾਣਾਂ ਦਾ ਮਹਾਨ ਦਲ ਇਸ ਤਰ੍ਹਾਂ ਕਤਲ ਹੋ ਗਿਆ ਤਾਂ ਗੁਰੂ ਜੀ ਨੇ ਆਪਣੇ ਸਾਰੇ ਸੂਰਮਿਆਂ ਨੂੰ ਸੰਭਾਲ ਲਿਆ॥ ੧॥

ਚੌਪਈ- **ਮੁਗ਼ਲਸਖਾਨ ਥਿਰਜੋ ਇਕ ਥਾਨ। ਜਿਸ ਕੈ ਚਿੰਤਾ ਸ਼ੋਕ ਮਹਾਨ।**
**ਜਿਤਿਕ ਸਹੰਸ੍ਰ ਬਚੇ ਭਟ ਹਾਰੇ। ਸਭਿ ਦਿਸ਼ਿ ਤੇ ਤਿਸ ਪਾਸਿ ਪਧਾਰੇ॥੨॥**

ਮੁਖਲਸਖਾਨ ਇਕ ਥਾਂ ਖੜ੍ਹਾ ਸੀ, ਉਸ ਨੂੰ ਮਹਾਨ ਚਿੰਤਾ ਅਤੇ ਦੁੱਖ ਸੀ। ਜਿੰਨੇ ਵੀ ਹਜ਼ਾਰਾਂ ਸੂਰਮੇ ਹਾਰ ਖਾ ਕੇ ਬਚੇ, ਸਾਰੇ ਸਭ ਪਾਸਿਆਂ ਤੋਂ ਇਕੱਠੇ ਹੋ ਕੇ ਮੁਖਲਸਖਾਨ ਦੇ ਪਾਸ ਆ ਗਏ॥ ੨॥

**ਤਬਹਿ ਦੂਤ ਇਕ ਨਿਕਟਿ ਬੁਲਾਯੋ। ਕਹਿ ਬਹੁ ਬਿਧਿ ਗੁਰੁ ਨਿਕਟ ਪਠਾਯੋ।**
**ਸ਼ਸਤ੍ਰ ਹੀਨ ਹੁਇ ਗਯੋ ਅਗਾਰੀ। ਹਾਥ ਜੋਰਿ ਕਰਿ ਬੰਦਨ ਧਾਰੀ॥ ੩॥**

ਫਿਰ ਮੁਖਲਸਖਾਨ ਨੇ ਇਕ ਦੂਤ ਨੂੰ ਆਪਣੇ ਪਾਸ ਬੁਲਾਇਆ, ਕਈ ਪ੍ਰਕਾਰ ਉਸ ਨੂੰ ਸਮਝਾ ਕੇ ਗੁਰੂ ਜੀ ਪਾਸ ਭੇਜਿਆ। ਉਹ ਦੂਤ ਸ਼ਸਤਰਹੀਣ ਹੋ ਕੇ ਗੁਰੂ ਜੀ ਦੇ ਸਾਹਮਣੇ ਆਇਆ ਤੇ ਹੱਥ ਜੋੜ ਕੇ ਨਮਸਕਾਰ ਕੀਤੀ॥ ੩॥

**'ਗੁਰੁ ਸਾਹਿਬ! ਸੁਨੀਯਹਿ ਦੇ ਕਾਨ। ਮੋਹਿ ਪਠਾਯੋ ਮੁਗਲਸਖਾਨ।**
**ਕਹੀ ਆਪਿ ਕੋ ਬਾਤ ਭਲੇਰੀ:-ਤਜਹੁ ਲਰਾਈ ਭਈ ਘਨੇਰੀ॥ ੪॥**

ਕਹਿਣ ਲੱਗਾ, "ਹੇ ਗੁਰੂ ਸਾਹਿਬ! ਮੇਰੀ ਗੱਲ ਕੰਨ ਦੇ ਕੇ ਸੁਣੋ, ਮੈਨੂੰ ਮੁਖਲਸਖਾਨ ਨੇ ਆਪ ਜੀ ਦੇ ਪਾਸ ਭੇਜਿਆ ਹੈ। ਉਸ ਨੇ ਆਪ ਜੀ ਦੇ ਭਲੇ ਦੀ ਗੱਲ ਕਹੀ ਹੈ, ਹੁਣ ਲੜਾਈ ਛੱਡੋ, ਬਹੁਤ ਹੋ ਗਈ ਹੈ॥ ੪॥

**ਹਜ਼ਰਤ ਕੋ ਅਬਿ ਦੀਜਹਿ ਬਾਜ। ਨਹਿਂ ਥਲ ਅਸ ਜਹਿਂ ਬਸਿ ਹੋ ਭਾਜ।**
**ਨਾਹਕ ਪ੍ਰਾਨ ਦੇਤਿ ਕਜੋਂ ਲਰਿ ਕੈ। ਕਜਾ ਸੁਧਰਹਿ ਜਬਿ ਮਰਿ ਹੋ ਅਰਿ ਕੈ॥੫॥**

ਹੁਣ ਬਾਦਸ਼ਾਹ ਨੂੰ ਉਸਦਾ ਬਾਜ਼ ਮੋੜ ਦੇਵੋ, ਨਹੀਂ ਤਾਂ ਜਿਸ ਥਾਂ ਤੁਸੀਂ ਵੱਸਦੇ ਹੋ ਛੱਡ ਕੇ ਭੱਜ ਜਾਵੋ, ਲੜ ਕੇ ਖਾਹਮਖਾਹ ਪ੍ਰਾਣ ਕਿਉਂ ਦਿੰਦੇ ਹੋ, ਕੀ ਸੁਧਾਰ ਹੋ ਜਾਵੇਗਾ ਜੇ ਅੜ ਕੇ ਮਰ ਜਾਵੋਗੇ?॥ ੫॥

**ਕਈ ਲਾਖ ਸੈਨਾ ਪਤਿਸ਼ਾਹੀ। ਕਿਮਿ ਸਮਤਾ ਚਾਹਹੁ ਚਿਤ ਮਾਂਹੀ।**
**ਅਲਪ ਬਾਜ਼ ਕੀ ਬਾਤ ਪਛਾਨੋ। ਇਤੋ ਬਿਗਾਰ ਅਪਨਿ ਕਜੋਂ ਠਾਨੋ॥੬॥**

ਬਾਦਸ਼ਾਹ ਪਾਸ ਕਈ ਲੱਖ ਫੌਜ ਹੈ, ਆਪਣੇ ਚਿੱਤ ਵਿਚ ਉਸਦੀ ਬਰਾਬਰੀ ਕਰਨੀ ਕਿਵੇਂ ਚਾਹੁੰਦੇ ਹੋ। ਇਕ ਛੋਟੇ ਜਿਹੇ ਬਾਜ਼ ਦੀ ਗੱਲ ਨੂੰ ਪਛਾਣੋ, ਇਸ ਤੋਂ ਆਪਣਾ ਏਨਾ ਵਿਗਾੜ ਕਿਉਂ ਚਾਹੁੰਦੇ ਹੋ॥ ੬॥

**ਕਰੀ ਭੂਲਿ ਕਰਿ ਸਮੁਝਹੁ ਅਬੈ। ਮੋ ਸੰਗ ਮਿਲਹੁ ਸੁਧਾਰਹੁ ਸਬੈ।**
**ਸ਼ਾਹੁ ਸਮੀਪ ਆਪ ਲੇ ਚਲੌਂ। ਤੁਮਹਿ ਮਿਲਾਇ ਭਲੇ ਕਰਿ ਮਿਲੌਂ॥੭॥**

ਜਿਹੜੀ ਭੁੱਲ ਕੀਤੀ ਹੈ, ਉਸ ਨੂੰ ਹੁਣ ਸਮਝ ਲਵੋ, ਮੇਰੇ ਨਾਲ ਮਿਲੋ ਮੈਂ ਸਭ ਕੁਝ ਸੁਧਾਰ ਦੇਵਾਂਗਾ। ਮੈਂ ਆਪ ਤੁਹਾਨੂੰ ਬਾਦਸ਼ਾਹ ਦੇ ਪਾਸ ਲੈ ਚੱਲਾਂਗਾ ਤੇ ਤੁਹਾਨੂੰ ਮਿਲਾ ਕੇ ਤੁਹਾਡੇ ਭਲੇ ਵਾਸਤੇ ਮਿਲਾਂਗਾ॥ ੭॥

ਜੋ ਕੀਨਿਸਿ ਅਪਰਾਧ ਬਿਸਾਲਾ। ਛਿਮਾ ਕਰਾਵੌਂ ਮੈਂ ਤਤਕਾਲਾ।
ਨਿਜ ਪੁਰਿ ਆਦਿ ਗ੍ਰਾਮ ਜੇ ਸਾਰੇ। ਭੁੰਚਹੁ ਨਿਤ ਜਿਮ ਅਹੋ ਅਗਾਰੇ॥ ੮॥

ਜਿਹੜਾ ਤੁਸੀਂ ਵੱਡਾ ਅਪਰਾਧ ਕੀਤਾ ਹੈ, ਉਸ ਦੀ ਤੁਰਤ ਮੁਆਫੀ ਦਿਵਾਵਾਂਗਾ। ਤੁਹਾਡਾ ਨਗਰ ਅਤੇ ਜਿਹੜੇ ਪਿੰਡ ਹਨ, ਪਹਿਲਾਂ ਵਾਂਗ ਹੀ ਉਨ੍ਹਾਂ ਨੂੰ ਭੋਗੋ॥ ੮॥

ਅਬਿ ਲੌ ਲਖਹੁਂ ਆਪਿ ਕੀ ਨੀਕੀ। ਕਰਹੁ ਕੁਸ਼ਲ ਨਿਜ ਅਰੁ ਸਭਿ ਜੀ ਕੀ।
ਨਾਂਹਿ ਤ ਲੀਜੈ ਰਿਦੈ ਬਿਚਾਰਿ। ਜੇਤਿਕ ਹੋਇ ਤੁਮਾਰ ਬਿਗਾਰਿ॥ ੯॥

ਹੁਣ ਤਕ ਆਪ ਦਾ ਚੰਗਾ ਹੀ ਕਰਨਾ ਚਾਹੁੰਦਾ ਹਾਂ, ਆਪਣੇ ਆਪ ਨੂੰ ਸੁਖੀ ਰਖੋ ਤੇ ਸਭ ਜੀਆਂ ਨੂੰ ਸੁਖੀ ਰਖੋ। ਨਹੀਂ ਤਾਂ ਆਪਣੇ ਹਿਰਦੇ ਵਿਚ ਵਿਚਾਰ ਲਵੋ, ਤੁਹਾਡਾ ਜਿੰਨਾ ਵਿਗਾੜ ਹੋਵੇਗਾ॥ ੯॥

ਸ਼ਾਹਜਹਾਂ ਕੋ ਤੇਜ਼ ਬਿਸਾਲਾ। ਜਿਸ ਕੋ ਝੁਕੈਂ ਸਕਲ ਮਹਿਪਾਲਾ।
ਦੇਸ਼ਨਿ ਕੇ ਪਤਿ ਜੇ ਬਰਿਆਮੂ। ਠਾਨਹਿਂ ਆਨਿ ਸਲਾਮ ਤਮਾਮੂ॥ ੧੦॥

ਸ਼ਾਹਜਹਾਂ ਦਾ ਬਹੁਤ ਵੱਡਾ ਜਾਹੋਜਲਾਲ ਹੈ, ਜਿਸ ਦੇ ਅੱਗੇ ਸਭ ਵੱਡੇ-ਵੱਡੇ ਰਾਜੇ ਝੁਕਦੇ ਹਨ। ਦੂਸਰੇ ਮੁਲਕਾਂ ਦੇ ਵੀ ਜਿਹੜੇ ਬਹਾਦੁਰ ਮਾਲਕ ਹਨ, ਉਹ ਵੀ ਸਾਰੇ ਆ ਕੇ ਸਲਾਮ ਕਰਦੇ ਹਨ॥ ੧੦॥

ਮਾਰਵਾੜ, ਹਾਂਡੇ, ਰਾਠੌਰ। ਜਿਨ ਢਿਗ ਬਡੇ ਮਵਾਸੇ ਠੌਰਿ।
ਦਿਸ਼ਿ ਦੱਛਣ ਕੇ ਦੇ ਦੇ ਡੋਰੇ। ਹੋਇ ਦੀਨ ਮਿਲਿ ਸ਼ਾਹੁ ਨਿਹੋਰੇ॥ ੧੧॥

ਮਾਰਵਾੜ, ਹਾਂਡੇ ਅਤੇ ਰਾਠੌਰ, ਜਿਨ੍ਹਾਂ ਪਾਸ ਖੁਦਮੁਖਤਿਆਰ ਰਿਆਸਤਾਂ ਹਨ, ਉਹ ਵੀ ਦੱਛਣਾਂ ਵਿਚ ਕੁੜੀਆਂ ਦੇ ਡੋਲੇ ਦੇ ਦੇ ਕੇ ਬਾਦਸ਼ਾਹ ਦੇ ਅਧੀਨ ਹੋਏ ਹਨ॥ ੧੧॥

ਪੂਰਬ ਦਿਸ਼ਿ ਕੇ ਆਦਿ ਬੰਗਾਲਾ। ਝੁਕੇ ਮਹਿਪ ਲਖਿ ਤੇਜ ਬਿਸਾਲਾ।
ਪੁਨ ਪਰਬਤ ਬਾਸੀ ਜੇ ਰਾਜਾ। ਲੇ ਕਰਿ ਭਲੇ ਸੁਗਾਤ ਸਮਾਜਾ॥ ੧੨॥

ਪੂਰਬ ਪਾਸੇ ਦੇ ਜਿਹੜੇ ਬੰਗਾਲ ਆਦਿ ਦੇਸ਼ ਹਨ, ਉਨ੍ਹਾਂ ਦੇ ਰਾਜੇ ਵੀ ਬਾਦਸ਼ਾਹ ਦਾ ਵਿਸ਼ਾਲ ਤੇਜ ਵੇਖ ਕੇ ਝੁਕਦੇ ਹਨ। ਫਿਰ ਜਿੰਨੇ ਵੀ ਪਹਾੜੀ ਰਾਜੇ ਹਨ ਉਹ ਸਮੂਹ ਤੋਹਫੇ ਲੈ ਲੈ ਕੇ ਮਿਲਦੇ ਹਨ॥ ੧੨॥

ਤਨੁਜਾ ਡੋਰੇ ਦੇ ਦੇ ਮਿਲੇ। ਅਪਨੇ ਕਾਜ ਸਵਾਰਹਿਂ ਭਲੇ।
ਪਸ਼ਚਮਿ ਦਿਸ਼ਿ ਜਹਿਂ ਬਲਖ ਬੁਖਾਰਾ। ਗਿਨੌਂ ਕਹਾਂ ਲਗਿ ਦੇਸ਼ ਉਦਾਰਾ॥੧੩॥

ਆਪਣੀਆਂ ਕੁੜੀਆਂ ਦੇ ਡੋਲੇ ਦੇ-ਦੇ ਮਿਲਦੇ ਹਨ, ਇਸ ਤਰ੍ਹਾਂ ਸਾਰੇ ਆਪਣਾ ਭਲਾ ਕਾਰਜ ਸਵਾਰਦੇ ਹਨ। ਪੱਛਮ ਪਾਸੇ ਵੱਲ ਜਿੱਥੇ ਬਲਖ ਬੁਖਾਰਾ ਹੈ, ਕਿਥੋਂ ਤਕ ਇਨ੍ਹਾਂ ਦੇਸ਼ਾਂ ਦੀ ਗਿਣਤੀ ਕਰਾਂ॥ ੧੩॥

ਫਿਰਹਿ ਸਭਿਨਿ ਮਹਿਂ ਸ਼ਾਹੁ ਦੁਹਾਈ। ਪਿਖਿ ਪ੍ਰਤਾਪ ਕੋ ਸਭਿ ਡਰਪਾਈ।
ਨਹੀਂ ਜਗਤ ਮਹਿਂ ਕੋ ਨਰ ਆਨ। ਜੋ ਸਨਮੁਖ ਹੁਇ ਬਨਹਿ ਸਮਾਨ॥ ੧੪॥

ਸਭ ਦੇਸ਼ਾਂ ਵਿਚ ਬਾਦਸ਼ਾਹ ਦੀ ਦੁਹਾਈ ਫਿਰੀ ਹੋਈ ਹੈ। ਉਨ੍ਹਾਂ ਦੇ ਪਰਤਾਪ ਨੂੰ ਵੇਖ ਕੇ ਸਭ ਡਰਦੇ ਹਨ। ਜਗਤ ਵਿਚ ਕੋਈ ਵੀ ਹੋਰ ਮਨੁੱਖ ਨਹੀਂ, ਜਿਹੜਾ ਸਾਹਮਣੇ ਹੋ ਕੇ ਬਰਾਬਰੀ ਕਰ ਸਕੇ॥ ੧੪॥

ਲਾਖਹੁਂ ਚਢਹਿਂ ਬਾਹਨੀ ਸੰਗਿ। ਆਇਸੁ ਮਾਨਿ ਪ੍ਰਾਨ ਦੇਂ ਜੰਗਿ।
ਤੁਮ ਕਿਸਿ ਕੇ ਬਲ ਕਰਹੁ ਲਰਾਈ। ਮੁਸ਼ਕਲ ਬਨਹਿ, ਬਸਹੁ ਕਿਸਿ ਥਾਂਈ ? ॥੧੫॥

ਲੱਖਾਂ ਸਵਾਰ ਉਨ੍ਹਾਂ ਦੇ ਘੋੜ-ਸਵਾਰ ਫੌਜ ਨਾਲ ਚਲਦੇ ਹਨ, ਉਨ੍ਹਾਂ ਦੀ ਆਗਿਆ ਮੰਨਦੇ ਹਨ ਅਤੇ ਲੜਾਈ ਕਰਕੇ ਜਾਨ ਵਾਰ ਦਿੰਦੇ ਹਨ। ਤੁਸੀਂ ਕਿਸ ਦੀ ਸ਼ਕਤੀ ਤੇ ਲੜਾਈ ਕਰਦੇ ਹੋ, ਜੇ ਮੁਸ਼ਕਲ ਬਣ ਜਾਵੇਗੀ ਤਾਂ ਕਿਥੇ ਜਾ ਕੇ ਵੱਸੋਗੇ ? ॥ ੧੫ ॥

ਅਰਹੁ ਲਰਹੁ ਹੋਵੈਂ ਹਤਿ ਪ੍ਰਾਨਾ। ਜੀਵਹੁ ਛਪਹੁ ਜਾਇ ਕਿਸ ਥਾਨਾ ?।
ਮਾਨੋ ਮੋਰਿ ਕਹਜੋ ਦਿਹੁ ਬਾਜ। ਨਤੁ ਮੈਂ ਹਤੌਂ ਲਰਤਿ ਹੀ ਆਜ॥ ੧੬॥

ਜੇ ਅੜੋਗੇ ਅਤੇ ਲੜੋਗੇ ਤਾਂ ਪ੍ਰਾਣ ਗਵਾਉਗੇ, ਕਿਸ ਸਥਾਨ ਤੇ ਜਾ ਕੇ ਲੁਕ ਕੇ ਜੀਵੋਗੇ ? ਮੇਰਾ ਕਿਹਾ ਮੰਨੋ ਤੇ ਬਾਜ਼ ਮੋੜ ਦੇਵੋ, ਨਹੀਂ ਤਾਂ ਮੈਂ ਅੱਜ ਹੀ ਲੜਾਈ ਕਰਕੇ ਮਾਰ ਦੇਵਾਂਗਾ॥ ੧੬॥

ਸ੍ਰੀ ਨਾਨਕ ਗਾਦੀ ਪਰ ਅਹੋ। ਪੂਰਬ ਰੀਤਿ ਜਥਾ ਤਿਮ ਰਹੋ।
ਨਈ ਚਾਲਿ ਤੁਮ ਕੀਨਿਸਿ ਕੈਸੇ। ਸਮਤਾ ਚਹਤਿ ਸ਼ਾਹੁ ਕੀ ਜੈਸੇ॥ ੧੭॥

ਤੁਸੀਂ ਸ੍ਰੀ ਗੁਰੂ ਨਾਨਕ ਦੇਵ ਦੀ ਗੱਦੀ ਤੇ ਬੈਠੇ ਹੋ, ਤੁਸੀਂ ਵੀ ਪਹਿਲੀ ਰੀਤੀ ਅਨੁਸਾਰ ਹੀ ਰਹੋ, ਤੁਸੀਂ ਨਵੀਂ ਰੀਤੀ ਕਿਵੇਂ ਅਪਨਾ ਲਈ ਹੈ, ਕਿਵੇਂ ਬਾਦਸ਼ਾਹ ਦੀ ਬਰਾਬਰੀ ਕਰਨੀ ਚਾਹੁੰਦੇ ਹੋ॥ ੧੭॥

ਤਖਤ ਰਚਜੋ ਅਰੁ ਚਮੂ ਬਨਾਵਹੁ। ਜਗ ਸਾਚੇ ਪਤਿਸ਼ਾਹ ਕਹਾਵਹੁ।
ਇਹ ਸਭਿ ਤਜਾਗਿ ਬਾਜ਼ ਲਿਹੁ ਸੰਗਿ। ਮੈਂ ਕਰਿ ਦੇਉਂ ਸ਼ਾਹੁ ਸੋਂ ਰੰਗ॥੧੮॥

ਤਖ਼ਤ ਬਣਾਇਆ ਅਤੇ ਫੌਜ ਜਮ੍ਹਾਂ ਕੀਤੀ ਹੈ ਅਤੇ ਜਗਤ ਵਿਚ ਸੱਚੇ ਪਾਤਿਸ਼ਾਹ ਕਹਾਉਂਦੇ ਹੋ। ਇਹ ਸਭ ਕੁਝ ਤਿਆਗ ਕੇ ਬਾਜ਼ ਨੂੰ ਆਪਣੇ ਨਾਲ ਲਵੋ, ਮੈਂ ਆਪ ਜੀ ਦੀ ਬਾਦਸ਼ਾਹ ਨਾਲ ਸੁਲ੍ਹਾ ਕਰਵਾ ਦੇਵਾਂਗਾ॥ ੧੮॥

ਜੇ ਸਜਾਨੇ ਤੁਮਰੇ ਢਿਗ ਥਿਰਵਤਿ। ਤਿਨਿ ਕੇ ਸਾਥ ਲੇਹੁ ਕਰਿ ਮਸਲਤਿ।
ਜਜੋਂ ਆਛੀ ਤੁਮ ਕੋ ਬਨਿ ਆਇ। ਕਹਿ ਭੇਜਹੁ ਤਿਮ ਕਰਹਿਂ ਬਨਾਇ' ॥੧੯॥

ਜਿਹੜੇ ਸਿਆਣੇ ਪੁਰਸ਼ ਤੁਹਾਡੇ ਪਾਸ ਰਹਿੰਦੇ ਹਨ, ਉਨ੍ਹਾਂ ਨੂੰ ਨਾਲ ਲੈ ਕੇ ਸਲਾਹ ਕਰੋ, ਜਿਵੇਂ ਇਹ ਗੱਲ ਤੁਹਾਨੂੰ ਚੰਗੀ ਲੱਗੇ, ਉਸ ਤਰ੍ਹਾਂ ਕਹਿ ਕੇ ਭੇਜ ਦੇਵੋ, ਉਸ ਤਰ੍ਹਾਂ ਹੀ ਅਸੀਂ ਬਣਾ ਕੇ ਕਰਾਂਗੇ" ॥ ੧੯॥

ਸੁਨਤਿ ਦੂਤਿ ਕੇ ਬਚ ਮੁਸਕਾਏ। ਸ੍ਰੀ ਹਰਿ ਗੋਵਿੰਦ ਚੰਦ ਸੁਹਾਏ।
'ਸੁਨਹੁ ਦੂਤ ਅਬਿ ਬਾਕ ਹਮਾਰੇ। ਮੁਗਲਸਖਾਨ ਬਤਾਵਹੁ ਸਾਰੇ॥ ੨੦॥

ਦੂਤ ਦੇ ਬਚਨ ਸੁਣ ਕੇ ਗੁਰੂ ਜੀ ਮੁਸਕਰਾਏ, ਸ੍ਰੀ ਹਰਿਗੋਬਿੰਦ ਜੀ ਬਹੁਤ ਸ਼ੋਭਾ ਪਾ ਰਹੇ ਸਨ। ਕਹਿਣ ਲੱਗੇ, "ਹੇ ਦੂਤ ! ਹੁਣ ਸਾਡੀ ਗੱਲ ਸੁਣੋ, ਮੁਖਲਸਖਾਨ ਨੂੰ ਸਾਰੀ ਗੱਲ ਜਾ ਕੇ ਚੰਗੀ ਤਰ੍ਹਾਂ ਦੱਸੋ॥ ੨੦॥

ਲਾਖ ਰਜਤਪਨ ਕੀਮਤਿ ਜਾਂਹੀ। ਅਸ ਬਾਜੀ ਆਵਤਿ ਹਮ ਪਾਹੀ।
ਮੋਲਿ ਖਰਚ ਸਿਖ ਮਗ ਮਹਿਂ ਲਜਾਵਤਿ। ਸੁਨਜੋ ਸ਼ਾਹੁ ਨੇ ਅਸ ਅਸੁ ਆਵਤਿ॥੨੧॥

ਜਿਸ ਘੋੜੇ ਦਾ ਮੁੱਲ ਇਕ ਲੱਖ ਚਾਂਦੀ ਦੇ ਰੁਪਏ ਸੀ, ਐਸਾ ਘੋੜਾ ਸਾਡੇ ਪਾਸ ਲਿਆਂਦਾ ਜਾ ਰਿਹਾ ਸੀ। ਇਕ ਸਿੱਖ ਮੁੱਲ ਖਰਚ ਕੇ ਰਾਹੇ ਰਾਹ ਚਲਿਆ ਆ ਰਿਹਾ ਸੀ, ਜਦ ਬਾਦਸ਼ਾਹ ਨੂੰ ਉਸ ਘੋੜੇ ਦੇ ਬਾਰੇ ਪਤਾ ਲੱਗਾ ਕਿ ਅਜਿਹਾ ਘੋੜਾ ਆ ਰਿਹਾ ਹੈ॥ ੨੧॥

ਛੀਨਿ ਲੀਨਿ, ਸਿਖ ਕਹਿ ਬਹੁ ਰਹਜੋ। ਬਲ ਤੇ ਉਰ ਹੰਕਾਰਤਿ ਗਹਜੋ।
ਗੁਰੁ ਪੀਰਨਿ ਕੋ ਤ੍ਰਾਸ ਨ ਕੀਨਿ। ਮਨ ਭਾਵਤਿ ਕਰਿ ਤਤਛਿਨਿ ਲੀਨਿ ॥੨੨॥

ਤਾਂ ਉਸ ਨੇ ਉਹ ਘੋੜਾ ਜ਼ਬਰਦਸਤੀ ਖੋਹ ਲਿਆ, ਉਹ ਸਿੱਖ ਬਹੁਤ ਕਹਿ ਰਿਹਾ ਸੀ ਕਿ ਉਹ ਘੋੜਾ ਮੁੱਲ ਖਰੀਦ ਕੇ ਸਾਨੂੰ ਪੇਸ਼ ਕਰਨ ਵਾਸਤੇ ਲਿਆ ਰਿਹਾ ਹੈ, ਪਰ ਉਸ ਦੀ ਇਕ ਗੱਲ ਨਾ ਮੰਨੀ ਸ਼ਕਤੀ ਕਰਕੇ ਜਿਸਦਾ ਹਿਰਦਾ ਹੰਕਾਰ ਨਾਲ ਭਰਿਆ ਹੈ। ਗੁਰੂ ਪੀਰਾਂ ਤੋਂ ਵੀ ਨਾ ਡਰਿਆ, ਮਨ-ਭਾਉਂਦੀ ਗੱਲ ਤੁਰਤ ਕਰ ਲਈ॥ ੨੨॥

ਸੋ ਕਾਜ਼ੀ ਤੇ ਹਮ ਪੁਨ ਲਯੋ। ਪ੍ਰਥਮ ਬ੍ਰਿਤਾਂਤ ਤੋਹਿ ਕਹਿ ਦਯੋ।
ਅਬਿ ਇਹ ਉਡਤਿ ਜਾਤਿ ਖਗ ਸਾਥ। ਗਹਜੋ ਜਤਨ ਕਰਿ ਬਾਜ਼ ਸੁ ਹਾਥਿ ॥੨੩॥

ਉਹ ਘੋੜਾ ਅਸੀਂ ਬਾਅਦ ਵਿਚ ਕਾਜ਼ੀ ਪਾਸੋਂ ਲਿਆ, ਪਹਿਲਾਂ ਹੀ ਉਸ ਦਾ ਬਿਰਤਾਂਤ ਕਹਿ ਦਿੱਤਾ ਹੈ। ਹੁਣ ਇਹ ਬਾਜ਼ ਇਕ ਪੰਛੀ ਦੇ ਨਾਲ ਉੱਡਦਾ ਜਾਂਦਾ ਸੀ, ਅਸੀਂ ਬਹੁਤ ਯਤਨ ਕਰਕੇ ਬਾਜ਼ ਨੂੰ ਆਪਣੇ ਹੱਥ ਵਿਚ ਫੜਿਆ॥ ੨੩॥

ਸੋ ਪਲਟਾ ਹਮ ਨੇ ਨਿਜ ਲੀਨਿ। ਪ੍ਰਥਮ ਬਿਗਾਰਿ ਸ਼ਾਹੁ ਨੇ ਕੀਨਿ।
ਇਸ ਕੋ ਪਿਤਾ ਅਦਾਇਬ ਰਾਖਤਿ। ਉੱਤਮ ਵਸਤੁ ਦੇਤਿ ਅਭਿਲਾਖਤਿ ॥੨੪॥

ਉਹ ਅਸੀਂ ਆਪਣਾ ਨਿਜੀ ਬਦਲਾ ਲਿਆ ਹੈ। ਪਹਿਲਾਂ ਵਿਗਾੜ ਬਾਦਸ਼ਾਹ ਨੇ ਕੀਤਾ ਹੈ। ਇਨ੍ਹਾਂ ਦਾ ਪਿਤਾ ਸਾਡਾ ਆਦਰ ਕਰਦਾ ਸੀ, ਅਸੀਂ ਉਨ੍ਹਾਂ ਨੂੰ ਮੂੰਹ ਮੰਗੀ ਉੱਤਮ ਵਸਤੂ ਦਿੰਦੇ ਸੀ॥ ੨੪॥

ਨਿਮਜੋ ਰਹਜੋ ਘਰ ਗੁਰੂ ਅਗਾਰੀ। ਡਰ ਖੁਦਾਇ ਕੋ ਰਿਦੇ ਮਝਾਰੀ।
ਬਨੀ ਰਹੀ ਤਿਹ ਸਾਥਿ ਹਮਾਰੀ। ਬਿਤਜੋ ਕਾਲ ਚਿਰ ਨਹੀਂ ਬਿਗਾਰੀ ॥੨੫॥

ਉਹ ਗੁਰੂ ਘਰ ਅੱਗੇ ਨੀਵਾਂ ਬਣਿਆ ਰਿਹਾ, ਉਸ ਦੇ ਹਿਰਦੇ ਵਿਚ ਖ਼ੁਦਾ ਦਾ ਡਰ ਸੀ। ਉਸ ਦੇ ਨਾਲ ਸਾਡੀ ਬਣੀ ਰਹੀ। ਬਹੁਤ ਸਾਲਾਂ ਤਕ ਉਸ ਨੇ ਸਾਡੇ ਨਾਲ ਨਹੀਂ ਵਿਗਾੜੀ॥ ੨੫॥

ਇਹ ਖੁਦਾਇ ਕੋ ਜਾਨਹਿ ਨਾਂਹੀ। ਬਡੋ ਰਾਜ ਕੋ ਮਦ ਇਸ ਮਾਂਹੀ।
ਨਹਿਂ ਮਿਲਾਪਿ ਹਮਰੋ ਬਨਿ ਆਵੈ। ਦੇਹਿਂ ਜਿ ਬਾਜ਼ ਨ ਪਲਟਾ ਪਾਵੈਂ ॥੨੬॥

ਇਹ ਬਾਦਸ਼ਾਹ ਤਾਂ ਖ਼ੁਦਾ ਨੂੰ ਜਾਣਦਾ ਨਹੀਂ। ਇਸ ਦੇ ਮਨ ਵਿਚ ਵੱਡੇ ਰਾਜ-ਪਾਟ ਦਾ ਨਸ਼ਾ ਹੈ। ਉਸ ਨਾਲ ਸਾਡਾ ਕੋਈ ਮੇਲ ਮਿਲਾਪ ਨਹੀਂ ਬਣਦਾ ਹੈ, ਜੇ ਬਾਜ਼ ਮੋੜਦੇ ਹਾਂ ਤਾਂ ਬਦਲਾ ਕਿਵੇਂ ਲਵਾਂਗੇ॥ ੨੬॥

ਯਾਂਤੇ ਹਮਰੋ ਜੰਗ ਕਰਾਰਾ। ਮਾਰਹਿਂ ਤੁਰਕ, ਹਰਹਿਂ ਹੰਕਾਰਾ।
ਪੁਰਖ ਅਕਾਲ ਪ੍ਰਮੇਸ਼ੁਰ ਜੋਇ। ਸਭਿ ਅਵਨੀ ਕੋ ਮਾਲਿਕ ਸੋਇ॥ ੨੭॥

ਇਸ ਕਰਕੇ ਅਸੀਂ ਕਰਾਰਾ ਜੰਗ ਕੀਤਾ ਹੈ, ਅਤੇ ਕਰਾਂਗੇ, ਤੁਰਕਾਂ ਨੂੰ ਮਾਰ ਕੇ ਬਾਦਸ਼ਾਹ ਦੇ ਹੰਕਾਰ ਨੂੰ ਦੂਰ ਕਰਾਂਗੇ। ਜਿਹੜੇ ਅਕਾਲ ਪੁਰਖ ਪਰਮੇਸ਼ਵਰ ਹਨ, ਸਭ ਧਰਤੀਆਂ ਦੇ ਓਹੋ ਮਾਲਕ ਹਨ॥ ੨੭॥

ਤਿਸ ਕੇ ਕਰੇ ਇਸੀ ਮਹਿਂ ਰਹੈਂ। ਭੋਗਹਿਂ ਖ਼ਾਨ ਪਾਨ ਸਭਿ ਲਹੈਂ।
ਇਹ ਕਜਾ ਜੰਤੁ ਮਸ਼ਕ ਸਮ ਤਹਾਂ। ਕੂਰੋ ਹੰਕਾਰਹਿਂ ਉਰ ਮਹਾਂ॥ ੨੮॥

ਉਸ ਦੇ ਕਾਰਨ ਅਸੀਂ ਏਥੇ ਹੀ ਰਹਾਂਗੇ, ਹਰ ਪ੍ਰਕਾਰ ਦਾ ਖਾਣ ਪੀਣ ਭੋਗਾਂਗੇ ਤੇ ਲਵਾਂਗੇ। ਇਹ ਅਕਾਲ ਪੁਰਖ ਸਾਹਮਣੇ ਕੀ ਚੀਜ਼ ਹੈ, ਇਹ ਤਾਂ ਵਿਚਾਰਾ ਇਕ ਮੱਛਰ ਬਰਾਬਰ ਵੀ ਨਹੀਂ, ਇਸ ਦੇ ਹਿਰਦੇ ਦਾ ਹੰਕਾਰ ਸਭ ਝੂਠਾ ਹੈ॥ ੨੮॥

ਇਹ ਸਮ ਬੀਤੇ ਕਈ ਕਰੋਰ। ਗਿਨਤਜੋ ਜਿਨ ਕੇ ਪਾਇ ਨ ਓਰ।
ਸ਼੍ਰੀ ਨਾਨਕ ਦੀਨੋ ਇਨਿ ਰਾਜ। ਜਿਸ ਕਰਿ ਏਤੋ ਵਧਜੋ ਸਮਾਜ॥ ੨੯॥

ਇਸ ਵਰਗੇ ਕਰੋੜਾਂ ਬਾਦਸ਼ਾਹ ਹੋ ਚੁਕੇ ਹਨ, ਜਿਨ੍ਹਾਂ ਦੀ ਗਿਣਤੀ ਦਾ ਕੋਈ ਓੜਕ ਨਹੀਂ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਨ੍ਹਾਂ ਨੂੰ ਰਾਜ ਦਿੱਤਾ ਸੀ, ਜਿਸ ਕਰਕੇ ਏਨਾ ਸਾਜ਼ੋ-ਸਾਮਾਨ ਵਧਿਆ ਹੈ॥ ੨੯॥

**ਗੁਰੁ ਘਰ ਸੋਂ ਜਿ ਅਵੱਗਜਾ ਕੈਹੈ। ਸਨੇ ਸਨੇ ਸਭਿ ਛੀਨਿ ਸੁ ਲੈਹੈ।**
**ਨਿਜਿ ਸਿੱਖਨਿ ਕੋ ਸਹਤ ਸਮਾਜ। ਦੈ ਹੈਂ ਸਭਿ ਅਵਨੀ ਕੋ ਰਾਜ॥ ੩੦॥**

ਗੁਰੂ ਘਰ ਦੀ ਜੇ ਇਹ ਅਵੱਗਿਆ ਕਰਨਗੇ ਤਾਂ ਗੁਰੂ ਜੀ ਹੌਲੀ-ਹੌਲੀ ਇਨ੍ਹਾਂ ਪਾਸੋਂ ਸਭ ਕੁਝ ਖੋਹ ਲੈਣਗੇ। ਆਪਣੇ ਸਿੱਖਾਂ ਨੂੰ ਸਭ ਸਾਜ਼ੋ-ਸਾਮਾਨ ਸਮੇਤ ਇਸ ਧਰਤੀ ਦਾ ਰਾਜ ਦੇ ਦੇਣਗੇ॥ ੩੦॥

**ਜਿਸ ਜਲ ਤੇ ਪੰਕਜ ਨਿਪਜੈਹੈ। ਤਿਸ ਬਿਹੀਨ ਹੁਇ ਜਰ ਬਰ ਜੈਹੈ।**
**ਗੁਰੁ ਸੇਵਾ ਤੇ ਇਨ ਕੋ ਪ੍ਰਾਪਤਿ। ਸੋ ਨਹਿਂ ਰਹੈ, ਪਰੈ ਇਨ ਆਪਤਿ॥ ੩੧॥**

ਜਿਸ ਜਲ ਤੋਂ ਕੰਵਲ ਫੁੱਲ ਪੈਦਾ ਹੁੰਦਾ ਹੈ, ਉਸ ਪਾਣੀ ਤੋਂ ਰਹਿਤ ਹੋ ਕੇ ਸੜ ਬਲ ਜਾਂਦਾ ਹੈ। ਗੁਰੂ ਸੇਵਾ ਤੋਂ ਇਨ੍ਹਾਂ ਨੂੰ ਰਾਜ ਪ੍ਰਾਪਤ ਹੋਇਆ ਹੈ, ਜੇ ਉਹ ਸੇਵਾ ਨਹੀਂ ਕਰਨਗੇ, ਤਾਂ ਇਹ ਰਾਜ ਨਹੀਂ ਰਹੇਗਾ ਤੇ ਇਨ੍ਹਾਂ ਉਤੇ ਬਿਪਤਾ ਆ ਪਵੇਗੀ॥ ੩੧॥

**ਕਰਿ ਕੂਰੇ ਇਨਿ ਕੋ ਸਭਿ ਰੀਤਿ। ਰਾਜ ਪ੍ਰਤਾਪ ਜਾਇ ਸਭਿ ਬੀਤਿ।**
**ਛੋਰਿ ਬਾਜ ਕੀ ਬਾਤਿ ਪਲਾਵਹੁ। ਜਾਇ ਸ਼ਾਹੁ ਅਪਨੇ ਸਮੁਝਾਵਹੁ॥ ੩੨॥**

ਇਨ੍ਹਾਂ ਨੂੰ ਸਭ ਰੀਤੀਆਂ ਨਾਲ ਕੂੜੇ ਕਰਕੇ ਸਭ ਪ੍ਰਕਾਰ ਦਾ ਰਾਜ ਪ੍ਰਤਾਪ ਖਤਮ ਹੋ ਜਾਵੇਗਾ। ਬਾਜ਼ ਦੀ ਗੱਲ ਛੱਡ ਕੇ ਚਲੇ ਜਾਵੋ, ਪਹਿਲਾਂ ਜਾ ਕੇ ਆਪਣੇ ਬਾਦਸ਼ਾਹ ਨੂੰ ਸਮਝਾਵੋ॥ ੩੨॥

**ਨਾਤੁਰ ਜਾਨਿ ਲੇਹੁ ਬਿਚ ਜੀ ਕੇ। ਕਰਿ ਸੰਗ੍ਰਾਮ ਹਤੌਂ ਸਭਿ ਨੀਕੇ।**
**ਜਿਮ ਇਹ ਆਗੇ ਮਾਰੇ ਪਰੇ। ਜਿਸ ਕੇ ਜ਼ੋਰ ਸ਼ਾਹੁ ਮਦ ਭਰੇ॥ ੩੩॥**

ਨਹੀਂ ਤਾਂ ਆਪਣੇ ਚਿੱਤ ਵਿਚ ਜਾਣ ਲਵੋ, ਲੜਾਈ ਲੜ ਕੇ ਸਭ ਨੂੰ ਚੰਗੀ ਤਰ੍ਹਾਂ ਮਾਰ ਦੇਵਾਂਗੇ। ਜਿਵੇਂ ਇਹ ਪਹਿਲਾਂ ਮਰੇ ਪਏ ਹਨ, ਜਿਨ੍ਹਾਂ ਦੇ ਜ਼ੋਰ ਤੇ ਬਾਦਸ਼ਾਹ ਘੁਮੰਡ ਦੇ ਨਸ਼ੇ ਨਾਲ ਭਰਿਆ ਹੈ॥ ੩੩॥

**ਤਿਮ ਲਾਖਹੁ ਤੁਰਕਨਿ ਕੋ ਹਾਲਿ। ਮਾਰੌਂ ਕਰਿ ਕੈ ਜੰਗ ਕਰਾਲ।**
**ਕਾਇਰੁ ਹੋਹਿ ਸੁ ਡਰਪਹਿ ਭਾਖੇ। ਹਮ ਤੌ ਸਦਾ ਜੁੱਧ ਅਭਿਲਾਖੇਂ॥ ੩੪॥**

ਉਸ ਤਰ੍ਹਾਂ ਹੀ ਲੱਖਾਂ ਤੁਰਕਾਂ ਦਾ ਹਾਲ ਹੋਵੇਗਾ, ਮੈਂ ਵਿਕਰਾਲ ਜੰਗ ਕਰ ਕੇ ਸਭ ਨੂੰ ਮਾਰ ਦੇਵਾਂਗਾ। ਉਹ ਤਾਂ ਕੋਈ ਕਾਇਰ ਹੋਵੇਗਾ ਜੋ ਤੇਰੇ ਵਰਗਿਆਂ ਦੇ ਕਹਿਣ ਤੇ ਡਰ ਜਾਵੇ, ਅਸੀਂ ਤਾਂ ਸਦਾ ਹੀ ਯੁੱਧ ਲੜਨ ਦੀ ਅਭਿਲਾਸ਼ਾ ਕਰਦੇ ਹਾਂ॥ ੩੪॥

**ਘਿਰ ਕੇ ਰਹੇ ਪ੍ਰਤੀਖਤਿ ਧਾਮੂ। ਅਬਿ ਇਹ ਮਚਜੋ ਮਹਾਂ ਸੰਗ੍ਰਾਮੂ।**
**ਬਹੁਤ ਅਨੀ ਕੋ ਕਹਾਂ ਬਤਾਵੈਂ। ਕਾਸ਼ਟ ਬ੍ਰਿੰਦ ਬਿਲੰਦ ਬਨਾਵੈਂ॥ ੩੫॥**

ਅਸੀਂ ਤਾਂ ਆਪਣੇ ਘਰ ਵਿਚ ਬੈਠੇ, ਬਹੁਤ ਦੇਰ ਤੋਂ ਇੰਤਜ਼ਾਰ ਕਰ ਰਹੇ ਹਾਂ, ਹੁਣ ਇਹ ਮਹਾਨ ਸੰਗਰਾਮ ਮੱਚਿਆ ਹੈ। ਬਹੁਤ ਸੈਨਾ ਦੀ ਕੀ ਗੱਲ ਕਰਦੇ ਹੋ। ਉਸ ਸਾਰੀ ਸੈਨਾ ਨੂੰ ਲੱਕੜਾਂ ਦੇ ਢੇਰ ਵਾਂਗ ਬਣਾ ਦੇਵਾਂਗੇ॥ ੩੫॥

**ਅਗਨਿ ਸਮਾਨ ਜਾਨਿ ਲਿਹੁ ਮੋਹੀ। ਲਗੇ ਛਿਨਿਕ ਭਸਮੀ ਸਭਿ ਹੋਹੀ।**
**ਅਜਹੁੰ ਸਮਝ ਕਰਿ ਜਾਹੁ ਪਲਾਏ। ਨਾਂਹਿ ਤ ਮਰਹੁ ਜੁੱਧ ਮਹਿਂ ਆਏ॥ ੩੬॥**

ਮੈਨੂੰ ਅੱਗ ਬਰਾਬਰ ਜਾਣ ਲਵੋ, ਅੱਗ ਲੱਗਣ ਨਾਲ ਛਿਣ ਵਿਚ ਤੁਹਾਡੀ ਲੱਕੜਾਂ ਰੂਪ ਸੈਨਾ ਸੜ ਕੇ ਸੁਆਹ ਹੋ ਜਾਵੇਗੀ। ਹੁਣ ਵੀ ਸਮਝ ਕੇ ਚਲੇ ਜਾਵੋ, ਨਹੀਂ ਤਾਂ ਯੁੱਧ ਦੇ ਮੈਦਾਨ ਵਿਚ ਆ ਕੇ ਤੈਨੂੰ ਮਾਰ ਦੇਵਾਂਗੇ॥ ੩੬॥

ਲਵਪੁਰ ਲਗਿ ਕਾਟਤਿ ਹਮ ਜੈਹੈਂ। ਸਮੁਖ ਭਏ ਨਹਿਂ ਬਾਚਨਿ ਪੈਹੈਂ।
ਕੁਪੇ ਬੀਰ ਕਿਮ ਤਜਾਗੈਂ ਨਾਂਹੀ। ਨਿਸ਼ਚੈ ਲਖਹੁ ਅਪਨਿ ਮਨ ਮਾਂਹੀ॥ ੩੭॥

ਲਾਹੌਰ ਤਕ ਅਸੀਂ ਤੁਹਾਨੂੰ ਵੱਢਦੇ ਜਾਵਾਂਗੇ। ਜਿਹੜਾ ਵੀ ਸਾਹਮਣੇ ਹੋਵੇਗਾ, ਉਹ ਬਚੇਗਾ ਨਹੀਂ। ਗੁੱਸੇ ਵਿਚ ਆਏ ਸੂਰਮੇ ਕਦੀ ਵੀ ਛੱਡਣਗੇ ਨਹੀਂ, ਇਸ ਗੱਲ ਨੂੰ ਆਪਣੇ ਮਨ ਵਿਚ ਚੰਗੀ ਤਰ੍ਹਾਂ ਨਿਸ਼ਚੇ ਕਰ ਲਵੋ॥ ੩੭॥

ਸੁਨਿ ਭੋ ਦੂਤ ! ਜਾਇ ਸਮਝਾਵਹੁ। ਕਜੋਂ ਨਾਹਕ ਨਿਜ ਪ੍ਰਾਨ ਗਵਾਵਹੁ।
ਕਹਹੁ ਸ਼ਾਹੁ ਸੋਂ ਪਲਟੇ ਬਾਜਿ। ਗੁਰੁ ਨੇ ਗਹਜੋ ਤੁਮਾਰੋ ਬਾਜ਼'॥ ੩੮॥

ਹੇ ਦੂਤ ! ਚੰਗੀ ਤਰ੍ਹਾਂ ਸੁਣ ਲਵੋ, ਉਸ ਨੂੰ ਜਾ ਕੇ ਸਮਝਾਵੋ ਕਿ ਕਿਉਂ ਫਜ਼ੂਲ ਵਿਚ ਆਪਣੇ ਪ੍ਰਾਣ ਗਵਾਉਣੇ ਚਾਹੁੰਦਾ ਹੈਂ ? ਜਾ ਕੇ ਕਹੋ ਕਿ ਬਾਦਸ਼ਾਹ ਪਾਸੋਂ ਘੋੜੇ ਦਾ ਬਦਲਾ ਲੈਣ ਵਾਸਤੇ ਗੁਰੂ ਜੀ ਨੇ ਬਾਜ਼ ਫੜਿਆ ਹੈ"॥ ੩੮॥

ਸਨੇ ਕੋਪ ਗੁਰੁ ਕੇ ਬਚ ਸੁਨੇ। ਤੂਸ਼ਨਿ ਦੂਤ ਭਯੋ ਨਹਿਂ ਭਨੇ।
ਨਹੀਂ ਜੁੱਧ ਤੇ ਗੁਰੂ ਮਿਟੰਤਾ। ਇਤੇ ਮਰੇ ਸਮੁਝਜੋ ਨ ਕਦੰਤਾ॥ ੩੯॥

ਜਦ ਗੁਰੂ ਜੀ ਦੇ ਅਜਿਹੇ ਰੋਹ-ਭਰੇ ਬਚਨ ਸੁਣੇ, ਤਾਂ ਦੂਤ ਚੁੱਪ ਹੋ ਗਿਆ ਤੇ ਕੁਝ ਨਾ ਬੋਲਿਆ। ਗੁਰੂ ਜੀ ਯੁੱਧ ਤੋਂ ਨਹੀਂ ਟਲਦੇ ਹਨ, ਏਨੇ ਮਰੇ ਹਨ, ਫਿਰ ਵੀ ਉਹ ਸਮਝਦੇ ਨਹੀਂ ਹਨ॥ ੩੯॥

ਗਮਨਜੋ ਜਿਸ ਥਲ ਮੁਗਲਸਖਾਨ। ਸਕਲ ਹਕੀਕਤਿ ਕੀਨਿ ਬਖਾਨ।
'ਬਾਜ ਨ ਦੇਤਿ ਗੁਰੂ, ਨਹਿਂ ਡਰੈ। ਕਿਤੋ ਆਇ ਲਸ਼ਕਰ ਤੌ ਲਰੈ॥ ੪੦॥

ਓਥੇ ਚਲੇ ਗਿਆ ਜਿਥੇ ਮੁਖਲਸਖਾਨ ਬੈਠਾ ਸੀ, ਉਸ ਨੂੰ ਸਾਰੀ ਹਕੀਕਤ ਕਹਿ ਸੁਣਾਈ, "ਗੁਰੂ ਜੀ ਬਾਜ਼ ਨਹੀਂ ਦੇਣਗੇ ਤੇ ਨਾ ਹੀ ਉਹ ਡਰਦੇ ਹਨ, ਕਿੰਨਾ ਵੀ ਲਸ਼ਕਰ ਆ ਜਾਵੇ ਉਹ ਲੜਨਗੇ॥ ੪੦॥

ਬਡੋ ਹੌਂਸਲਾ ਜਿਨ ਕੇ ਜੰਗ। ਮਾਰਨ ਮਰਨਿ ਬੀਰ ਰਸ ਸੰਗ'।
ਜਜੋਂ ਗੁਰੁ ਕਹੀ ਸੁ ਸਕਲ ਸੁਨਾਈ। 'ਦਈ ਸ਼ਾਹੁ ਕੋ ਗੁਰੁ ਬਡਿਆਈ॥ ੪੧॥

ਉਨ੍ਹਾਂ ਦਾ ਜੰਗ ਲੜਨ ਵਾਸਤੇ ਵੱਡਾ ਹੌਂਸਲਾ ਹੈ, ਮਰਨ ਮਾਰਨ ਵਾਸਤੇ ਹਰ ਵੇਲੇ ਬੀਰ ਰਸ ਸਹਿਤ ਰਹਿੰਦੇ ਹਨ।" ਜਿਵੇਂ ਗੁਰੂ ਜੀ ਨੇ ਕਿਹਾ ਸੀ ਸਾਰੀ ਵਾਰਤਾ ਸੁਣਾਈ, "ਬਾਦਸ਼ਾਹ ਨੂੰ ਗੁਰੂ ਜੀ ਨੇ ਵਡਿਆਈ ਦਿੱਤੀ ਸੀ॥ ੪੧॥

ਕਰਹਿ ਅਵੱਗਜਾ ਲੈਹੈਂ ਛੀਨ। ਇਮ ਬੋਲਤਿ ਬਿਨੁ ਤ੍ਰਾਸ ਪ੍ਰਬੀਨ'।
ਮੁਗਲਸਖਾਨ ਸੁਨਜੋ ਉਰ ਡਰੈ। ਮੇਰੇ ਪ੍ਰਾਨ ਗੁਰੂ ਅਬਿ ਹਰੈ॥ ੪੨॥

ਜੇ ਬਾਦਸ਼ਾਹ ਅਵੱਗਿਆ ਕਰਨਗੇ ਤਾਂ ਵਡਿਆਈ ਖੋਹ ਲੈਣਗੇ, ਇਸ ਤਰ੍ਹਾਂ ਕਿਸੇ ਪ੍ਰਕਾਰ ਦੇ ਡਰ ਤੋਂ ਰਹਿਤ ਹੋ ਕੇ ਬੋਲਦੇ ਹਨ।" ਮੁਖਲਸਖਾਨ ਇਹ ਸੁਣ ਕੇ ਹਿਰਦੇ ਵਿਚ ਡਰ ਗਿਆ, ਹੁਣ ਗੁਰੂ ਮੇਰੇ ਪ੍ਰਾਣ ਲੈ ਲਵੇਗਾ॥ ੪੨॥

ਸੈਨਾ ਕੇ ਸਰਦਾਰ ਸੰਘਾਰੇ। ਸਨਮੁਖ ਗਏ ਸਰਬ ਗੁਰੁ ਮਾਰੇ।
ਤੀਰਨਿ ਕੀ ਤਰੀਫ ਭਟ ਕਰਤੇ। ਛੂਟੇ ਏਕ ਅਨੇਕੈਂ ਮਰਤੇ॥ ੪੩॥

ਸੈਨਾ ਦੇ ਸਾਰੇ ਸਰਦਾਰ ਮਾਰ ਦਿੱਤੇ ਹਨ, ਜਿਹੜੇ ਵੀ ਸਾਹਮਣੇ ਹੋਏ ਹਨ, ਗੁਰੂ ਜੀ ਨੇ ਸਭ ਨੂੰ ਮਾਰ ਦਿੱਤਾ ਹੈ। ਉਨ੍ਹਾਂ ਦੇ ਤੀਰਾਂ ਦੀ ਸੂਰਮੇ ਬਹੁਤ ਵਡਿਆਈ ਕਰਦੇ ਹਨ, ਇਕ ਤੀਰ ਦੇ ਚੱਲਣ ਨਾਲ ਅਨੇਕਾਂ ਮਰ ਜਾਂਦੇ ਹਨ॥ ੪੩॥

ਸੋ ਮੁਝ ਕੋ ਕਿਮ ਤਜਾਗਨਿ ਕਰੈ। ਦਲ ਸਰਦਾਰ ਜਾਨਿ ਕਰਿ ਹਰੈ।
ਬਿਨਾ ਲਰੇ ਤੇ ਜੇ ਹਟਿ ਜਾਵੋਂ। ਸ਼ਾਹੁ ਸੰਗ ਕਜਾ ਬਾਕ ਅਲਾਵੋਂ॥ ੪੪॥

ਇਸ ਕਰਕੇ ਉਹ ਮੈਨੂੰ ਕਿਵੇਂ ਛੱਡੇਗਾ, ਦਲ ਦੇ ਸਾਰੇ ਸਰਦਾਰ ਮਾਰ ਦਿੱਤੇ ਹਨ। ਲੜਨ ਤੋਂ ਬਗੈਰ ਜੇ ਮੈਂ ਵਾਪਸ ਮੁੜ ਜਾਵਾਂਗਾ ਤਾਂ ਬਾਦਸ਼ਾਹ ਨੂੰ ਜਾ ਕੇ ਕੀ ਕਹਾਂਗਾ॥ ੪੪॥

**ਕਾਇਰ ਲਖਹਿ, ਨ ਦੇ ਬਡਿਆਈ। ਬਿਨੁ ਮਾਰੇ ਤਬਿ ਭੀ ਮਰਿ ਜਾਈਂ।**
**ਸਭਿ ਲਸ਼ਕਰ ਗੀਦੀ ਮੁਝ ਜਾਨਹਿ। ਸਕਲ ਬੀਰ ਅਪਵਾਦ ਬਖਾਨਹਿਂ॥੪੫॥**

ਕਾਇਰ ਸਮਝ ਕੇ ਕੋਈ ਵਡਿਆਈ ਨਹੀਂ ਦੇਣਗੇ, ਬਿਨਾਂ ਮਾਰਿਆਂ ਤੋਂ ਤਦ ਵੀ ਮਰ ਜਾਵਾਂਗਾ। ਸਾਰਾ ਲਸ਼ਕਰ ਮੈਨੂੰ ਗੀਦੀ ਅਤੇ ਕਾਇਰ ਸਮਝੇਗਾ, ਸਾਰੇ ਸੂਰਬੀਰ ਮੈਨੂੰ ਬੁਜ਼ਦਿਲ ਕਹਿਣਗੇ॥ ੪੫॥

**ਯਾਂਤੇ ਹੋਨੀ ਹੋਇ ਸੁ ਹੋਇ। ਲਰਿਬੇ ਉਚਿਤ ਮੋਹਿ ਕਹੁ ਜੋਇ।**
**ਏਵ ਬਿਚਾਰਤਿ ਘਰੀ ਬਿਤਾਈ। ਪੁਨ ਆਇਸੁ ਸਭਿ ਸਾਥ ਅਲਾਈ॥੪੬॥**

ਇਸ ਕਰਕੇ ਜੋ ਹੋਣਾ ਹੈ, ਉਹ ਹੁਣ ਹੋਣ ਦੇਵੋ, ਮੇਰੇ ਵਾਸਤੇ ਹੁਣ ਲੜਨਾ ਹੀ ਉਚਿਤ ਹੈ। ਇਸ ਤਰ੍ਹਾਂ ਵਿਚਾਰ ਕੇ ਇਕ ਘੜੀ ਬਤੀਤ ਕੀਤੀ। ਫਿਰ ਸਾਰੀ ਸੈਨਾ ਨੂੰ ਹੁਕਮ ਕੀਤਾ॥ ੪੬॥

**'ਚਢਹੁ ਤੁਰੰਗ ਬਿਲਮ ਨਹਿਂ ਕੀਜਹਿ। ਸਭਿ ਧੌਂਸਨਿ ਚੋਬਨਿ ਹਨਿ ਦੀਜਹਿ।**
**ਗਹਹੁਂ ਕਿ ਮਾਰਹੁਂ ਗੁਰ ਕੋ ਜਬੈ। ਅਪਨੋ ਜੀਵਨਿ ਜਾਨਹੁਂ ਤਬੈ॥ ੪੭॥**

''ਘੋੜਿਆਂ ਤੇ ਚੜ੍ਹੋ ਤੇ ਦੇਰ ਨਾ ਲਾਵੋ, ਸਭ ਧੌਂਸਿਆਂ ਉਤੇ ਡੱਗੇ ਲਾ ਦੇਵੋ। ਜਦ ਗੁਰੂ ਜੀ ਨੂੰ ਫੜਾਂਗੇ ਜਾਂ ਮਾਰਾਂਗੇ ਤਦ ਹੀ ਆਪਣਾ ਜੀਵਨ ਜਾਣਾਂਗੇ॥ ੪੭॥

**ਨਾਂਹਿ ਤ ਇਤ ਤੇ ਜੇ ਬਚਿ ਜਾਇ। ਸ਼ਾਹੁ ਜਹਾਂ ਤਿਹ ਠਾਂ ਮਰਿਵਾਇ।**
**ਇਹਾਂ ਮਰਨ ਦ੍ਵੈ ਲੋਕ ਮਝਾਰੀ। ਜਸੁ ਅਰੁ ਭਿਸਤਿ ਪਾਇ ਸੁਖ ਭਾਰੀ॥੪੮॥**

ਨਹੀਂ ਤਾਂ ਇਸ ਸਥਾਨ ਤੋਂ ਜਿਹੜਾ ਬਚ ਜਾਵੇਗਾ, ਸ਼ਾਹਜਹਾਨ ਉਸ ਨੂੰ ਉਸ ਥਾਂ ਮਰਵਾ ਦੇਵੇਗਾ। ਏਥੇ ਮਰਨ ਨਾਲ ਦੋਹਾਂ ਲੋਕਾਂ ਵਿਚ ਜੱਸ ਅਤੇ ਬਹਿਸ਼ਤ ਦਾ ਭਾਰੀ ਸੁਖ ਪਾਵੇਗਾ॥ ੪੮॥

**ਲਵਪੁਰਿ ਜਾਇ ਮਰਨਿ ਦੁਖਦਾਨੀ। ਦੋਜ਼ਕ ਪਰਨਿ ਨਿੰਦ ਜਗ ਠਾਨੀ'।**
**ਇਮ ਕਹਿ ਸਭਿਹਿਨਿ, ਭਾ ਸਵਧਾਨ। ਸ਼ਸਤ੍ਰ ਲਗਾਇ ਮੰਗਾਇ ਕਿਕਾਨ॥੪੯॥**

ਲਾਹੌਰ ਜਾ ਕੇ ਮਰਨਾ ਬੜਾ ਦੁਖਦਾਈ ਹੈ, ਦੋਜ਼ਕ ਵਿਚ ਪਵਾਂਗੇ ਤੇ ਜਗਤ ਵਿਚ ਬਹੁਤ ਨਿੰਦਿਆ ਹੋਵੇਗੀ।'' ਇਸ ਤਰ੍ਹਾਂ ਕਹਿ ਕੇ ਸਭ ਸਾਵਧਾਨ ਹੋ ਗਏ, ਸ਼ਸਤਰ ਮੰਗਵਾ ਕੇ ਧਾਰਨ ਕੀਤੇ ਤੇ ਘੋੜਿਆਂ ਤੇ ਚੜ੍ਹ ਗਏ॥ ੪੯॥

**ਦੇਖਿ ਰਹਯੋ ਸਰਦਾਰ ਨ ਨੇਰੇ। ਜਿਸ ਕੋ ਆਗੈ ਰਣ ਹਿਤ ਪ੍ਰੇਰੇ।**
**ਮਰੇ ਸਰਬ ਹੀ ਉਰ ਬਿਸਮਾਯੋ। ਗੁਰ ਕੇ ਸਮੁਖ ਆਪ ਹੀ ਧਾਯੋ॥ ੫੦॥**

ਵੇਖ ਰਿਹਾ ਸੀ ਕੋਈ ਵੀ ਸਰਦਾਰ ਨੇੜੇ ਨਹੀਂ ਸੀ, ਜਿਸ ਨੂੰ ਰਣਖੇਤਰ ਵਿਚ ਅਗਵਾਈ ਕਰਨ ਵਾਸਤੇ ਪ੍ਰੇਰਦਾ। ਸਾਰੇ ਹੀ ਮਰ ਗਏ ਸਨ, ਹਿਰਦੇ ਵਿਚ ਬਹੁਤ ਹੈਰਾਨ ਹੋਇਆ, ਇਸ ਕਰਕੇ ਗੁਰੂ ਜੀ ਦੇ ਸਾਹਮਣੇ ਹੋਣ ਵਾਸਤੇ ਆਪ ਹੀ ਚੱਲ ਪਿਆ॥ ੫੦॥

*ਛੇਵੀਂ ਰਾਸ ਦਾ ਚੌਦੁਵਾਂ ਅਧਿਆਇ ਸਮਾਪਤ ਹੋਇਆ॥ ੧੪॥*



# ਅਧਿਆਇ ਪੰਦਰ੍ਹਵਾਂ

## ਮੁਖ਼ਲਸਖਾਨ ਯੁੱਧ

*ਦੋਹਰਾ-* ਬਹੁ ਧੌਂਸਨਿ ਧੁੰਕਾਰ ਕੋ ਸੁਨਿ ਸਿਖ ਆਏ ਦੌਰਿ।
ਸ੍ਰੀ ਹਰਿਗੋਵਿੰਦ ਸੋਂ ਕਹਜੋ 'ਸੁਨਹੁ ਗੁਰੂ ਸਿਰਮੌਰ! ॥ ੧ ॥

ਧੌਂਸਿਆਂ ਦੀ ਵੱਡੀ ਧੁੰਨਕਾਰ ਨੂੰ ਸੁਣ ਕੇ, ਸਿੱਖ ਦੌੜ ਕੇ ਆ ਗਏ ਤੇ ਸ੍ਰੀ ਹਰਿਗੋਬਿੰਦ ਜੀ ਨੂੰ ਕਿਹਾ, "ਹੇ ਸਿਰਮੌਰ ਗੁਰੂ ਜੀ! ਸੁਣੋ॥ ੧॥

*ਚੌਪਈ-* ਆਗੇ ਦੂਰਿ ਹੁਤੇ ਹਮ ਖਰੇ। ਜਬਿ ਕੇ ਕਤਲ ਭਏ ਰਿਪੁ ਮਰੇ।
ਤਕਰਾਈ ਹਿਤ ਇਕ ਸੌ ਠਾਂਢੇ। ਪਕਰੇ ਸ਼ਸਤ੍ਰ ਸ਼ੱਤ੍ਰ ਹਿਤ ਗਾਢੇ ॥੨ ॥

ਅਸੀਂ ਪਹਿਲਾਂ ਦੂਰ ਖੜੇ ਸੀ, ਜਦ ਦਾ ਵੈਰੀਆਂ ਨੂੰ ਕਤਲ ਕਰਕੇ ਮਾਰਿਆ ਹੈ। ਤਕੜਾਈ ਵਾਸਤੇ ਇਕ ਸੌ ਖੜੇ ਹਨ, ਸ਼ਸਤਰ ਫੜ ਕੇ ਵੈਰੀ ਦਾ ਮੁਕਾਬਲਾ ਕਰਨ ਵਾਸਤੇ ਦ੍ਰਿੜ੍ਹ ਹਨ॥ ੨॥

ਜੇਤਿਕ ਤੁਰਕ ਸਮੂਹ ਭਗੈਲ। ਅਰੁ ਜੇਤਿਕ ਰਾਖੇ ਨਿਜ ਗੈਲ।
ਸਭਿ ਕਰਿ ਇਕਠੇ ਰਿਸਿ ਕੋ ਠਾਨਿ। ਆਪ ਚਢਜੋ ਅਬਿ ਮੁਗਲਸਖਾਨ ॥੩ ॥

ਜਿੰਨੇ ਵੀ ਤੁਰਕ ਹਨ, ਬਹੁਤ ਕਾਇਰ ਹਨ ਅਤੇ ਜਿੰਨੇ ਵੀ ਮੁਖ਼ਲਸਖਾਨ ਆਪਣੇ ਪਾਸ ਰੱਖੇ ਹਨ, ਸਾਰਿਆਂ ਨੂੰ ਇਕੱਠੇ ਕਰਕੇ ਅਤੇ ਬੜੇ ਕ੍ਰੋਧ ਨਾਲ ਭਰ ਕੇ ਹੁਣ ਆਪ ਚੜ੍ਹਾਈ ਕਰਕੇ ਆਇਆ ਹੈ॥ ੩॥

ਗਨ ਨਿਸ਼ਾਨ ਬਾਜਤਿ ਅਬਿ ਆਵੈਂ। ਬਾਦਤਿ ਅਪਰ ਅਨੇਕ ਬਜਾਵੈਂ।
ਫਰਰੇ ਛੁਟੇ ਨਿਸ਼ਾਨ ਅਗਾਰੀ। ਆਵਤਿ ਦਲ ਜੁਤਿ ਬਡ ਹੰਕਾਰੀ ॥ ੪ ॥

ਬਹੁਤ ਨਗਾਰੇ ਵਜਾ ਕੇ ਹੁਣ ਆ ਰਿਹਾ ਹੈ, ਹੋਰ ਵੀ ਅਨੇਕਾਂ ਵਾਜੇ ਵੱਜ ਰਹੇ ਹਨ। ਅੱਗੇ-ਅੱਗੇ ਨਗਾਰੇ ਵੱਜਦੇ ਆਉਂਦੇ ਹਨ, ਪਿਛੇ-ਪਿਛੇ ਸੈਨਾ ਸਮੇਤ ਵੱਡਾ ਹੰਕਾਰੀ ਮੁਖ਼ਲਸਖਾਨ ਆ ਰਿਹਾ ਹੈ॥ ੪॥

ਸਾਵਧਾਨ ਹੂਜਹਿ ਗੁਰੁ ਪੂਰੇ!। ਇਕਠੇ ਕਰਹੁ ਨਿਕਟਿ ਗਨ ਸੂਰੇ।
ਅਬਿ ਕੈ ਇਕ ਹੱਲੇ ਕੇ ਤੁਰਕਾ। ਬਿਜੈ ਡੰਕ ਤਬਿ ਬਾਜਹਿ ਗੁਰ ਕਾ' ॥੫ ॥

ਹੇ ਪੂਰੇ ਗੁਰੂ ਜੀ! ਸਾਵਧਾਨ ਹੋ ਜਾਵੋ, ਸਾਰੇ ਸੂਰਮੇ ਇਕੱਠੇ ਕਰੋ। ਹੁਣ ਤੁਰਕ ਕੇਵਲ ਇਕ ਹੱਲੇ ਦੀ ਮਾਰ ਹਨ, ਫਿਰ ਗੁਰੂ ਜੀ ਦੀ ਜਿੱਤ ਦਾ ਡੰਕਾ ਵੱਜ ਜਾਵੇਗਾ"॥ ੫॥

ਲੱਖਾ ਢਿਗ ਨਗਾਰਚੀ ਅਹਾ। ਖਾਸ ਗੁਰੂ ਕੇ ਜੋ ਨਿਤ ਰਹਾ।
ਸੈਨਾਪਤਿ ਅਪਰਨਿ ਕੇ ਜੁਦੇ। ਨਿਜ ਨਿਜ ਮਿਸਲਿ ਰਹਤਿ ਜਦ ਕਦੇ ॥੬ ॥

ਜਦ ਗੁਰੂ ਜੀ ਨੇ ਆਪਣੇ ਨੇੜੇ ਨਗਾਰਚੀ ਨੂੰ ਵੇਖਿਆ ਜਿਹੜਾ ਗੁਰੂ ਜੀ ਦਾ ਖਾਸ ਬੰਦਾ ਹੋਣ ਕਰਕੇ ਨਿਤ ਉਨ੍ਹਾਂ ਦੇ ਪਾਸ ਹੀ ਰਹਿੰਦਾ ਸੀ। ਹੋਰਨਾਂ ਦੇ ਸੈਨਾਪਤੀ ਵੱਖਰੇ ਸਨ, ਉਹ ਜਦ ਕਦੇ ਆਪਣੀ-ਆਪਣੀ ਮਿਸਲ ਵਿਚ ਰਹਿੰਦੇ ਸਨ॥ ੬॥

ਸ੍ਰੀ ਹਰਿਗੋਬਿੰਦ ਬਾਕ ਉਚਾਰੇ। 'ਦੁਹਰੀ ਚੋਬਨਿ ਹਨਹੁਂ ਨਗਾਰੇ।
ਕਰਹੁ ਸੂਰ ਸੱਜੀ ਰਿਪੁ ਮਾਰੈਂ। ਅਬਿ ਕੇ ਥਿਰਹਿਂ ਨ, ਭਾਜ ਪਧਾਰੈਂ ॥ ੭ ॥

ਸ੍ਰੀ ਹਰਿਗੋਬਿੰਦ ਜੀ ਨੇ ਬਚਨ ਕੀਤਾ, "ਨਗਾਰੇ ਉਤੇ ਦੂਹਰਾ ਡੱਗਾ ਲਾਵੋ। ਸੂਰਮਿਆਂ ਨੂੰ ਤਿਆਰ-ਬਰ-ਤਿਆਰ ਕਰੋ ਤਾਂਕਿ ਵੈਰੀਆਂ ਨੂੰ ਮਾਰੀਏ, ਹੁਣ ਠਹਿਰਨਗੇ ਨਹੀਂ ਭੱਜ ਜਾਣਗੇ॥ ੭॥

**ਐਸੀ ਕਰਹੁ ਮਲੇਛਨ ਮਾਰਿ। ਇਕ ਭਾਜਨਿ ਕੀ ਰਹਹਿ ਸੰਭਾਰਿ'।**
**ਬਿਧੀਚੰਦ ਕਰ ਜੋਰਿ ਸੁਨਾਯਹੁ। 'ਇਮਿ ਹੀ ਹੁਇ ਜਿਮ ਆਪ ਅਲਾਯਹੁ॥ ੮॥**

ਮਲੇਛਾਂ ਨੂੰ ਐਸੀ ਮਾਰਨੀ ਮਾਰੋ, ਕਿ ਉਨ੍ਹਾਂ ਨੂੰ ਭੱਜਣ ਦੀ ਵੀ ਸੰਭਾਲ ਨਾ ਰਹੇ।" ਭਾਈ ਬਿਧੀ ਚੰਦ ਨੇ ਹੱਥ ਜੋੜ ਕੇ ਕਿਹਾ, "ਇਸ ਤਰ੍ਹਾਂ ਹੀ ਹੋਵੇਗਾ ਜਿਵੇਂ ਆਪ ਨੇ ਕਿਹਾ ਹੈ॥ ੮॥

**ਹੁਤੇ ਸ਼ਿਰੋਮਨਿ ਸੇ ਹਤਿ ਹੋਏ। ਕੁਛਕ ਭਗੈਲ ਆਨਿ ਫਿਰ ਢੋਏ।**
**ਅਹੈ ਪ੍ਰਤਾਪ ਆਪ ਕੋ ਭਾਰੇ। ਮਰੇ ਮਲੇਛ ਕਿਤਿਕ ਬਿਨ ਮਾਰੇ॥ ੯॥**

ਜਿਹੜੇ ਵੱਡੇ ਸ਼ਿਰੋਮਣੀ ਸੀ, ਉਹ ਸਾਰੇ ਮਾਰ ਦਿੱਤੇ ਹਨ, ਕੁਝ ਕੁ ਕਾਇਰ ਫਿਰ ਇਕੱਠੇ ਕਰ ਲਿਆਇਆ ਹੈ। ਆਪ ਜੀ ਦਾ ਭਾਰੀ ਪ੍ਰਤਾਪ ਹੈ, ਕਈ ਮਲੇਛ ਬਿਨ ਮਾਰਿਆਂ ਹੀ ਡਰਦੇ ਮਾਰੇ ਮਰ ਗਏ ਹਨ॥ ੯॥

**ਗਿਰੇ ਅਚਾਨਕ ਹਯਨ ਭਜਾਵਤਿ। ਦਰੇ ਗਏ ਸੈਨਾ ਕੇ ਧਾਵਤਿ।**
**ਔਚਕ ਹਾਥਨਿ ਤੇ ਹਥਿਯਾਰ। ਗਿਰ ਧਰਨੀ ਪਰ ਨਹਿਂ ਨ ਸੰਭਾਰ॥ ੧੦॥**

ਕਈ ਅਚਾਨਕ ਘੋੜੇ ਭਜਾਉਂਦਿਆਂ ਹੀ ਡਿੱਗ ਪੈਂਦੇ ਸਨ ਤੇ ਫਿਰ ਸੈਨਾ ਦੇ ਅੱਗੇ ਵਧਣ ਨਾਲ ਘੋੜਿਆਂ ਦੇ ਪੈਰਾਂ ਥੱਲੇ ਦਰੜੇ ਜਾਂਦੇ ਸਨ। ਅਚਾਨਕ ਹਥਿਆਰ, ਹੱਥਾਂ ਵਿਚੋਂ ਧਰਤੀ ਤੇ ਡਿੱਗ ਪੈਂਦੇ ਸਨ ਤੇ ਕਾਇਰਾਂ ਪਾਸੋਂ ਡਰਦਿਆਂ ਸੰਭਾਲੇ ਨਹੀਂ ਸੀ ਜਾਂਦੇ॥ ੧੦॥

**ਪੈਂਦੇ ਖਾਨ ਪਰਜੋ ਜਬਿ ਫੇਰਿ। ਅਨਗਨ ਭਟਨਿ ਲਥੇਰ ਪਥੇਰ।**
**ਕੇਤਿਕ ਸ਼ਸਤ੍ਰਨ ਸੋਂ ਛਿਤ ਮੇਲੇ। ਕਿਤਿਕ ਸੰਘਾਰੇ ਹਾਥ ਧਕੇਲੇ॥ ੧੧॥**

ਫਿਰ ਜਦ ਪੈਂਦੇ ਖਾਨ ਪਿਆ, ਅਨੇਕਾਂ ਯੋਧੇ ਲਥੇਰ ਪਥੇਰ ਹੋ ਗਏ। ਕਈਆਂ ਨੂੰ ਸ਼ਸਤਰਾਂ ਨਾਲ ਮਾਰ ਦਿੱਤਾ ਅਤੇ ਕਈਆਂ ਨੂੰ ਹੱਥ ਨਾਲ ਧੱਕਾ ਦੇ ਕੇ ਹੀ ਮਾਰ ਛੱਡਿਆ॥ ੧੧॥

**ਪ੍ਰਿਥਮ ਤੁਫੰਗਨਿ ਚਲਿਬੋ ਕਰਜੋ। ਖੜਗ ਜੰਗ ਮਹਿਂ ਕਛੂ ਨ ਸਰਜੋ।**
**ਤਥਾ ਭਈ ਜੇ ਅਬਿ ਕੀ ਬਾਰੇ। ਕਛ ਮਰਿ ਹੈਂ ਕੁਛ ਭਾਜਹਿਂ ਹਾਰੇ'॥ ੧੨॥**

ਪਹਿਲਾਂ ਬੰਦੂਕਾਂ ਚਲਾਈਆਂ, ਤਲਵਾਰ ਦੀ ਜੰਗ ਵਿਚ ਕੁਝ ਨਾ ਸਰਿਆ। ਜੇ ਹੁਣ ਵੀ ਪਹਿਲਾਂ ਵਾਂਗ ਜੰਗ ਹੋਈ ਤਾਂ ਕੁਝ ਮਾਰੇ ਜਾਣਗੇ ਤੇ ਕੁਝ ਹਾਰ ਖਾ ਕੇ ਭੱਜ ਜਾਣਗੇ"॥ ੧੨॥

**ਇਮ ਬੋਲਤਿ ਹੀ ਲਸ਼ਕਰ ਆਯੋ। ਮਾਰਿ ਤੁਪਕ ਜੇਤਿਕ ਨਿਯਰਾਯੋ।**
**ਜ੍ਵਾਲਾ ਬਮਨੀ ਸਭਿ ਮਿਲਿ ਛੋਰੀ। ਪਹੁੰਚਿ ਦੂਰ ਲੌ ਲਾਗਤਿ ਗੋਰੀ॥ ੧੩॥**

ਇਸ ਤਰ੍ਹਾਂ ਬੋਲਦਿਆਂ ਹੀ ਸ਼ਾਹੀ ਲਸ਼ਕਰ ਆ ਗਿਆ, ਜਿੰਨੇ ਵੇਖੇ ਗੋਲੀਆਂ ਨਾਲ ਮਾਰ ਦਿੱਤੇ। ਸਾਰਿਆਂ ਨੇ ਮਿਲ ਕੇ ਇਕੱਠੀਆਂ ਬੰਦੂਕਾਂ ਚਲਾਈਆਂ, ਬਹੁਤ ਦੂਰ ਤਕ ਗੋਲੀਆਂ ਲੱਗ ਰਹੀਆਂ ਸਨ॥ ੧੩॥

*ਭੁਜੰਗ ਪ੍ਰਯਾਤ ਛੰਦ*-**ਪਿਖੈ ਆਪਿ ਮੈਂ ਫੇਰ ਬਾਜੇ ਨਗਾਰੇ। ਦੂਹੂੰ ਓਰ ਤੇ ਬੀਰ ਬੰਕੇ ਕਰਾਰੇ।**
**ਪਲੀਤੇ ਧੁਖੇ ਜ੍ਵਾਲਮਾਲਾ ਜਗਾਈ। ਉਠਜੋ ਨਾਦ ਊਚੰ ਨਭੰ ਧਮ ਛਾਈ॥ ੧੪॥**

ਆਪਸ ਵਿਚ ਵੇਖ ਕੇ ਫਿਰ ਨਗਾਰੇ ਵੱਜੇ, ਦੋਹੀਂ ਪਾਸੀਂ ਬਾਂਕੇ ਸੂਰਬੀਰ ਸਨ। ਪਲੀਤੇ ਧੁਖੇ ਮਾਨੋਂ ਅੱਗ ਦੀ ਲੜੀ ਜਗ ਪਈ ਸੀ। ਬੜੀ ਉੱਚੀ ਆਵਾਜ਼ ਹੋਈ ਤੇ ਅਕਾਸ਼ ਵਿਚ ਧੂੰਆਂ ਭਰ ਗਿਆ॥ ੧੪॥

ਕਰੇ ਤੁੰਦ ਤਾਜੀ ਭਏ ਸ਼ਤ੍ਰ ਸੌਹੈਂ। ਗਿਸੇ ਸੂਰ ਸਾਰੇ ਕਰੀ ਬੰਕ ਭੌਂਹੈਂ।
ਧਵਾਵੈਂ ਤੁਰੰਗੰ ਤੁਫੰਗੰ ਚਲਾਵੈਂ। ਵਧੈ ਜੌਨ ਆਗੇ ਤਿਸੈ ਤਾਕਿ ਘਾਵੈਂ॥੧੫॥

ਘੋੜਿਆਂ ਨੂੰ ਤੇਜ਼ ਕੀਤਾ, ਪਹਿਨੇ ਹੋਏ ਸ਼ਸਤਰ ਬੜੇ ਸ਼ੋਭ ਰਹੇ ਸਨ। ਸਾਰੇ ਸੂਰਮੇ ਕ੍ਰੋਧ ਵਿਚ ਆ ਗਏ ਅਤੇ ਭਵਾਂ ਟੇਢੀਆਂ ਕਰ ਲਈਆਂ। ਜਿਹੜਾ ਵੀ ਅੱਗੇ ਵਧਦਾ ਸੀ, ਉਸ ਨੂੰ ਹੀ ਤੱਕ ਕੇ ਮਾਰ ਦਿੰਦੇ ਸਨ॥ ੧੫॥

ਗਿਰੇ ਲਾਗਿ ਗੋਰੀ ਸੰਭਾਰੈਂ ਨ ਫੇਰੇ। ਚਲੇ ਆਇ ਨੇਰੇ ਮਹਾਂਕਾਲ ਪ੍ਰੇਰੇ।
ਨਚੀ ਜੋਗਣੀ ਹਾਥ ਧਾਰੇ ਕਪਾਲਾ। ਭਰੈਂ ਸ਼੍ਰੋਣਿ ਸੋਂ ਫੇਰ ਪੀਵੈਂ ਕਰਾਲਾ॥੧੬॥

ਗੋਲੀ ਲਗਦਿਆਂ ਹੀ ਡਿੱਗ ਪੈਂਦੇ ਸਨ, ਫਿਰ ਆਪਣੇ ਆਪ ਨੂੰ ਸੰਭਾਲ ਨਹੀਂ ਸੀ ਸਕਦੇ, ਮਹਾਂਕਾਲ ਦੇ ਪ੍ਰੇਰੇ ਨੇੜੇ ਚਲੇ ਆਉਂਦੇ ਸਨ। ਹੱਥ ਵਿਚ ਖੱਪਰ ਫੜ ਕੇ ਜੋਗਣੀਆਂ ਨੱਚਣ ਲੱਗੀਆਂ, ਖੱਪਰਾਂ ਨੂੰ ਲਹੂ ਨਾਲ ਭਰ ਲੈਂਦੀਆਂ ਸਨ ਤੇ ਫਿਰ ਵਿਕਰਾਲ ਖੂਨ ਪੀ ਜਾਂਦੀਆਂ ਸਨ॥ ੧੬॥

ਤਬੈ ਭੀਮ ਭੈਰੋਂ ਫਿਰਯੋ ਮੋਦ ਪਾਏ। ਭਖੈਂ ਮਾਸ ਗੋਮਾਯ ਕੰਕੈ ਅਘਾਏ।
ਮਹਾਂ ਕਾਕ ਬੋਲੈਂ ਉਡੰਤੇ ਭ੍ਰਮਾਏ। ਜਿਤੇ ਮਾਸਹਾਰੀ ਮਿਲੇ ਬ੍ਰਿੰਦ ਆਏ॥੧੭॥

ਫਿਰ ਭੀਮ ਭੈਰੋਂ ਬੜਾ ਪ੍ਰਸੰਨ ਹੋ ਕੇ ਫਿਰਿਆ। ਗਿਦੜੀਆਂ ਅਤੇ ਕੰਕੇ ਮਾਸ ਖਾ ਰਹੇ ਸਨ। ਕਾਂ ਬੜੀ ਉੱਚੀ-ਉੱਚੀ ਬੋਲਦੇ ਸਨ ਤੇ ਚਾਰ-ਚੁਫੇਰੇ ਉਡਦੇ ਫਿਰਦੇ ਸਨ। ਜਿੰਨੇ ਵੀ ਮਾਸਾਹਾਰੀ ਜੀਵ ਸੀ ਸਭ ਇਕੱਠੇ ਹੋ ਗਏ ਸਨ॥ ੧੭॥

*ਪਾਧੜੀ ਛੰਦ*-ਦਲ ਢੁਕੇ ਦੋਇ ਕਰਿ ਮਾਰਿ ਮਾਰਿ। ਬਹੁ ਛੁਟੀ ਤੁਪਕ ਗੋਰੀ ਪ੍ਰਹਾਰ।
ਗਿਰ ਪਰੇ ਸੂਰ ਫੂਟੇ ਸਰੀਰ।ਹਯ ਫਿਰੈਂ ਛੂਛ ਜਬਿ ਮਰਤਿ ਬੀਰ॥ ੧੮॥

ਦੋਵੇਂ ਦਲ ਆਪਸ ਵਿਚ ਟੱਕਰ ਕੇ 'ਮਾਰੋ-ਮਾਰੋ' ਕਰ ਰਹੇ ਸਨ। ਬਹੁਤ ਬੰਦੂਕਾਂ ਚੱਲੀਆਂ ਤੇ ਗੋਲੀਆਂ ਦੇ ਵਾਰ ਹੋਏ। ਸੂਰਮੇ ਡਿੱਗ ਪਏ ਤੇ ਉਨ੍ਹਾਂ ਦੇ ਸਰੀਰ ਪਾਟ ਗਏ, ਜਦ ਸੂਰਮੇ ਮਰ ਜਾਂਦੇ ਸਨ ਤਾਂ ਘੋੜੇ ਖਾਲੀ ਹੀ ਫਿਰਦੇ ਸਨ॥ ੧੮॥

ਦੁਹ ਦਿਸ਼ਨਿ ਬ੍ਰਿੰਦ ਗੁਲਕਾਂ ਚਲੰਤਿ। ਜਨੁ ਚੇਤ ਮਾਸ ਓਰੇ ਪਰੰਤਿ।
ਇਤਿ ਉਤਿ ਭ੍ਰਮਾਇ ਘੋਰੇ ਧਵਾਇ। ਰਿਪੁ ਹਨਹਿਂ ਤਾਕਿ ਤੁਪਕਨਿ ਚਲਾਇ॥੧੯॥

ਦੋਹਾਂ ਪਾਸਿਆਂ ਤੋਂ ਬਹੁਤ ਗੋਲੀਆਂ ਚਲ ਰਹੀਆਂ ਸਨ, ਮਾਨੋਂ ਚੇਤ ਦੇ ਮਹੀਨੇ ਗੜਿਆਂ ਦੀ ਵਰਸ਼ਾ ਹੋ ਰਹੀ ਹੋਵੇ। ਏਧਰ ਓਧਰ ਫੇਰ ਕੇ ਘੋੜੇ ਭਜਾਏ, ਦੁਸ਼ਮਣ ਨੂੰ ਮਾਰਨ ਵਾਸਤੇ ਨਿਸ਼ਾਨਾ ਲਾ ਕੇ ਗੋਲੀਆਂ ਚਲਾਉਂਦੇ ਸਨ॥ ੧੯॥

ਗੁਰੁ ਹਰਿਗੁਵਿੰਦ ਗਮਨੇ ਅਗਾਰਿ। ਦਿੜ ਚਾਂਪ ਆਪਿ ਕਰ ਲੀਨਿ ਧਾਰਿ।
ਦਸ ਤਰਕਸ਼ ਸਰ ਆਗੇ ਚਲਾਇ। ਪੁਨ ਭਰੇ ਫੇਰਿ ਨੀਕੇ ਮੰਗਾਇ॥੨੦॥

ਫਿਰ ਗੁਰੂ ਹਰਿਗੋਬਿੰਦ ਜੀ ਅੱਗੇ ਚਲੇ ਗਏ। ਸਖ਼ਤ ਧਨੁੱਖ ਬਾਣ ਆਪ ਨੇ ਧਾਰਨ ਕਰ ਲਈ। ਦਸ ਭੱਥੇ ਤੀਰਾਂ ਦੇ ਅੱਗੇ ਚਲਾਏ, ਫਿਰ ਚੰਗੇ ਤੀਰ ਹੋਰ ਮੰਗਵਾਏ ਤੇ ਭੱਥੇ ਭਰ ਲਏ॥ ੨੦॥

ਖਰ ਖਪਰੇ ਅੰਜੁਲ ਕੇ ਸਮਾਨ। ਸਮ ਸੇਲ ਕਿਤਿਕ ਤੁੱਕੇ ਮਹਾਨ।
ਅਧ ਚੰਦ੍ਰ ਜਥਾ ਤਿਸ ਕੇ ਅਕਾਰ। ਸਰ ਮੀਨ ਮੁਖੇ ਜਿਨ ਅਧਿਕ ਮਾਰਿ॥੨੧॥

ਖਰ ਖੱਪਰੇ ਮੌਤ ਦੇ ਸਮਾਨ ਸਨ ਤੇ ਕਈ ਮਹਾਨ ਤੀਰ ਨੇਜ਼ਿਆਂ ਵਰਗੇ ਸਨ। ਉਨ੍ਹਾਂ ਦਾ ਅੱਧੇ ਚੰਦ ਵਰਗਾ ਆਕਾਰ ਸੀ। ਜਿਹੜੇ ਤੀਰ ਮੱਛੀ ਦੇ ਮੁੱਖ ਵਰਗੇ ਸਨ ਉਹ ਜ਼ਿਆਦਾ ਮਾਰ ਕਰਦੇ ਸਨ॥ ੨੧॥

ਖਰ ਕੰਟਕ ਸੇ ਕੇਤਿਕ ਘਰਾਇ। ਤਬਿ ਚਲੇ ਸ਼ੂੰਕ ਜਨੁ ਨਾਗ ਜਾਇ।
ਜਬਿ ਪਰੇ ਸੈਨ ਤੁਰਕਾਨਿ ਮਾਂਹਿ। ਚਲਿ ਸਾਫ ਸ਼ੀਘ੍ਰ ਸੁਭਟਨਿ ਲਗਾਹਿਂ॥੨੨॥

ਕਈ ਤੀਰ ਕੰਡੇ ਵਰਗੇ ਤਿੱਖੇ ਘੜਾਏ ਗਏ ਸਨ, ਉਹ ਇਸ ਤਰ੍ਹਾਂ ਸ਼ੂਕਦੇ ਜਾਂਦੇ ਸਨ, ਮਾਨੋਂ ਨਾਗ ਜਾ ਰਹੇ ਹੋਣ। ਜਦ ਉਹ ਤੁਰਕਾਂ ਦੀ ਸੈਨਾ ਵਿਚ ਪੈਂਦੇ ਸਨ ਤਾਂ ਸਾਫ ਸ਼ੀਘਰ ਚਲ ਕੇ ਵੈਰੀਆਂ ਨੂੰ ਜਾ ਲੱਗਦੇ ਸਨ॥ ੨੨॥

**ਇਕ ਬੇਧਿ ਦੁਤਿਯ ਕੈ ਲਗਤਿ ਜਾਇ। ਤਿਹ ਛੇਦਿ ਤੀਸਰੇ ਕਰਹਿ ਘਾਇ।**
**ਹਯ ਹੋਹਿ ਕਿ ਭਟ, ਜਿਸ ਕੇ ਲਗੰਤਿ। ਨਹਿੰ ਬਚਹਿ ਫੇਰਿ ਤੂਰਨ ਗਿਰੰਤਿ ॥੨੩॥**

ਇਕ ਨੂੰ ਵਿੰਨ੍ਹ ਕੇ ਦੂਸਰੇ ਨੂੰ ਜਾ ਲੱਗਦੇ ਸਨ, ਦੂਸਰੇ ਨੂੰ ਵਿੰਨ੍ਹ ਕੇ ਤੀਸਰੇ ਨੂੰ ਜ਼ਖ਼ਮੀ ਕਰ ਦਿੰਦੇ ਸਨ। ਘੋੜਾ ਹੋਵੇ ਜਾਂ ਸੂਰਮਾ ਜਿਸ ਦੇ ਵੀ ਲੱਗਦੇ ਸਨ, ਉਹ ਫਿਰ ਬਚਦਾ ਨਹੀਂ ਸੀ, ਤੁਰਤ ਡਿੱਗ ਪੈਂਦਾ ਸੀ॥ ੨੩॥

**ਤਬਿ ਲਗੇ ਗਿਰਨਿ ਜੋਧਾ ਬਿਸਾਲ। ਪਰਖੰਤਿ ਬਾਨੁ ਛੂਟੇ ਕਰਾਲ।**
**'ਇਹ ਗੁਰੂ ਹਾਥ ਕੇ ਲਗਤਿ ਆਇ। ਹਯ ਭਟਨਿ ਅਨੇਕਨਿ ਬਿਧਤਿ ਜਾਇ' ॥੨੪॥**

ਫਿਰ ਵੱਡੇ-ਵੱਡੇ ਯੋਧੇ ਡਿੱਗਣ ਲੱਗੇ, ਉਹ ਬਾਣਾਂ ਨੂੰ ਪਰਖਦੇ ਸਨ ਜਿਹੜੇ ਬਾਣ ਬੜੇ ਵਿਕਰਾਲ ਰੂਪ ਵਿਚ ਛੁੱਟਦੇ ਸਨ। ਫਿਰ ਕਹਿੰਦੇ ਸਨ, "ਇਹ ਗੁਰੂ ਜੀ ਦੇ ਹੱਥਾਂ ਦੇ ਆਏ ਲੱਗਦੇ ਹਨ, ਅਨੇਕਾਂ ਘੋੜਿਆਂ ਅਤੇ ਯੋਧਿਆਂ ਨੂੰ ਵਿੰਨ੍ਹਦੇ ਜਾਂਦੇ ਹਨ"॥ ੨੪॥

**ਬਹੁ ਬਡੇ ਰੁ ਮੋਟੇ ਦੇਖਿ ਦੇਖਿ। ਜੇ ਜਿਯਤਿ ਤ੍ਰਾਸ ਧਰਤੇ ਵਿਸ਼ੇਖ।**
**'ਇਸ ਸਮੇਂ ਕੌਨ ਸਾਕਹਿ ਚਲਾਇ। ਬਡਿ ਇਨਹੁ ਉਚਿਤ ਧਨੁ ਜੋ ਕਰਾਇ ॥੨੫॥**

ਬਹੁਤ ਵੱਡੇ ਅਤੇ ਮੋਟੇ ਤੀਰ ਵੇਖ-ਵੇਖ ਜਿਹੜੇ ਤੁਰਕ ਜੀਉਂਦੇ ਸਨ, ਉਹ ਦਿਲ ਵਿਚ ਬਹੁਤ ਡਰਦੇ ਸਨ। ਕਹਿੰਦੇ ਸਨ, "ਇਸ ਸਮੇਂ ਹੋਰ ਕੌਣ ਚਲਾ ਸਕਦਾ ਹੈ, ਜਿਹੜਾ ਗੁਰੂ ਜੀ ਤੋਂ ਵੀ ਵੱਡਾ ਧਨੁੱਖ ਬਾਣ ਰੱਖਦਾ ਹੋਵੇ॥ ੨੫॥

**ਕੋ ਸਕਹਿ ਐਂਚ ਬਡਿ ਹੁਇ ਕਠੋਰ। ਜਿਸ ਧਰੇ ਜੋਰ ਬਹੁ ਭਟਨਿ ਫੋਰਿ।**
**ਨਹਿੰ ਬਚਹਿ ਗਜਿੰਦ ਜਿ ਲਗਤਿ ਜਾਇ। ਹਯ ਨਰਨਿ ਕੌਨ ਗਿਨਤੀ ਕਰਾਇ' ॥੨੬॥**

ਕੌਣ ਐਡਾ ਸਖ਼ਤ ਧਨੁੱਖ ਬਾਣ ਖਿੱਚ ਸਕਦਾ ਹੈ, ਜਿਸ ਨੂੰ ਬਲ ਨਾਲ ਧਾਰਨ ਕਰਨ ਤੇ ਬਹੁਤ ਸੂਰਮੇ ਮਾਰੇ ਜਾਂਦੇ ਹਨ। ਜੇ ਇਸ ਦਾ ਚਲਿਆ ਬਾਣ ਹਾਥੀ ਨੂੰ ਵੀ ਜਾ ਲੱਗੇ ਤਾਂ ਉਹ ਵੀ ਬਚ ਨਹੀਂ ਸਕਦਾ, ਘੋੜੇ ਅਤੇ ਮਨੁੱਖ ਵਿਚਾਰੇ ਕਿਸ ਗਿਣਤੀ ਵਿਚ ਆਉਂਦੇ ਹਨ"॥ ੨੬॥

**ਤਬਿ ਮੁਗਲਸਖਾਂ ਕਹੁ ਕਹਤਿ ਜਾਇ। 'ਇਹ ਦਿਖਹੁ ਤੀਰ ਗੁਰੁ ਗਨ ਚਲਾਇ।**
**ਜੇ ਰਹਹੁ ਖਿਰੇ ਰਣ ਕਰਤਿ ਆਪਿ। ਤੌ ਕਿਤਿਕ ਕਾਲ ਭਟ ਦੇਹਿੰ ਖਾਪਿ ॥੨੭॥**

ਤਦ ਮੁਖਲਸਖਾਂ ਨੂੰ ਜਾ ਕੇ ਕਹਿਣ ਲੱਗੇ, "ਇਹ ਵੇਖੋ ਤੀਰ ਜਿਹੜੇ ਗੁਰੂ ਜੀ ਚਲਾ ਰਹੇ ਹਨ, ਜੇ ਇਸ ਤਰ੍ਹਾਂ ਹੀ ਰਣਖੇਤਰ ਵਿਚ ਖੜੇ ਰਹੇ ਤਾਂ ਉਹ ਕਈਆਂ ਸੂਰਮਿਆਂ ਨੂੰ ਮਾਰ ਦੇਣਗੇ॥ ੨੭॥

**ਇਕ ਤੀਰ ਸੰਗਿ ਦੇਂ ਬਹੁਤ ਘਾਇ। ਨਹਿੰ ਸਮੁਹਿ ਹੋਤਿ ਭਟ ਤ੍ਰਾਸ ਪਾਇ।**
**ਹੋਨੀ ਸੁ ਹੋਇ ਹੱਲਾ ਕਰੇਹੁ। ਕਰਿ ਖੜਗ ਜੰਗ ਤੇ ਮਾਰਿ ਦੇਹੁ॥ ੨੮॥**

ਇਕ ਤੀਰ ਨਾਲ ਬਹੁਤ ਸੂਰਮਿਆਂ ਨੂੰ ਮਾਰ ਦਿੰਦੇ ਹਨ, ਡਰਦਾ ਮਾਰਾ ਕੋਈ ਸੂਰਮਾ ਵੀ ਸਾਹਮਣੇ ਨਹੀਂ ਹੁੰਦਾ। ਜੋ ਹੋਣਾ ਹੈ ਸੋ ਹੋਵੇ ਤੁਸੀਂ ਹੱਲਾ ਕਰੋ, ਤਲਵਾਰ ਦੀ ਲੜਾਈ ਲੜ ਕੇ ਉਨ੍ਹਾਂ ਨੂੰ ਮਾਰ ਦੇਵੋ॥ ੨੮॥

**ਪਕਰਜੋ ਨ ਜਾਇ ਗੁਰੁ ਬਲਿ ਬਿਸਾਲ। ਜਿਨ ਕਰਜੋ ਖੇਤ ਸੰਘਰ ਕਰਾਲ'।**
**ਸੁਨਿ ਮੁਗਲਸਖਾਂ ਉਰ ਤ੍ਰਾਸ ਧਾਰਿ। ਗੁਰੁ ਤੇ ਨ ਹੋਇ ਪ੍ਰਾਨਨਿ ਉਧਾਰ ॥੨੯॥**

ਗੁਰੂ ਜੀ ਫੜੇ ਨਹੀਂ ਜਾ ਸਕਦੇ, ਕਿਉਂਕਿ ਉਹ ਬਹੁਤ ਸ਼ਕਤੀਸ਼ਾਲੀ ਹਨ, ਜਿਸ ਨੇ ਸਾਰਾ ਰਣਖੇਤਰ ਹੀ ਸੰਗ੍ਰਾਮ ਦਾ ਵਿਕਰਾਲ ਰੂਪ ਬਣਾ ਦਿੱਤਾ ਹੈ।'' ਇਹ ਸੁਣ ਮੁਖਲਸਖਾਂ ਹਿਰਦੇ ਵਿਚ ਡਰ ਗਿਆ ਤੇ ਸੋਚਣ ਲੱਗਾ ਕਿ ਗੁਰੂ ਜੀ ਤੋਂ ਪ੍ਰਾਣਾਂ ਦਾ ਬਚਾਉ ਨਹੀਂ ਹੋ ਸਕਦਾ॥ ੨੯॥

**ਜਬਿ ਪਿਖਹਿਂ ਸਮੁਖ, ਆਵਹਿਂ ਸੁ ਧਾਇ। ਮ੍ਰਿਤੁ ਹੇਤੁ ਕੀਨਿ ਔਚਕ ਖ਼ੁਦਾਇ।**
**ਅਬਿ ਬਨਹਿਂ ਨਾਂਹਿ ਹਟਿਬੋ ਪਿਛਾਰਿ। ਮਰਿ ਗਏ ਬੀਰ ਲਰਿ ਕੈ ਜੁਝਾਰ॥੩੦॥**

ਜਦ ਸਾਹਮਣੇ ਵੇਖਣਗੇ ਤਾਂ ਚੜ੍ਹਾਈ ਕਰਕੇ ਆਉਣਗੇ, ਖ਼ੁਦਾ ਨੇ ਅਚਾਨਕ ਹੀ ਮ੍ਰਿਤੂ ਅਧੀਨ ਕਰ ਦਿੱਤਾ ਹੈ। ਹੁਣ ਮੇਰਾ ਪਿਛਾਂਹ ਹੱਟਣਾ ਨਹੀਂ ਬਣਦਾ ਹੈ, ਵੱਡੇ-ਵੱਡੇ ਯੋਧੇ ਸੂਰਮੇ ਲੜ-ਲੜ ਮਰ ਗਏ ਹਨ॥ ੩੦॥

**ਜਿਨ ਕੋ ਭਰੋਸ ਥੋ ਜੁੱਧ ਮਾਂਹਿ। ਸੋ ਮਰੇ ਬੀਰ ਦਿਖਿਯੰਤਿ ਨਾਂਹਿ।**
**ਕੁਮਲਾਇ ਬਦਨ ਗੀਦੀ ਬਿਸਾਲ। ਗਨ ਸੁਭਟ ਹਕਾਰਿ ਲੀਨੇ ਸੁ ਨਾਲਿ॥੩੧॥**

ਜਿਨ੍ਹਾਂ ਦੇ ਭਰੋਸੇ ਤੇ ਮੈਂ ਯੁੱਧ ਕਰ ਰਿਹਾ ਸੀ, ਉਹ ਸਾਰੇ ਸੂਰਮੇ ਮਰ ਗਏ ਹਨ ਤੇ ਹੁਣ ਕਿਤੇ ਦਿੱਸਦੇ ਨਹੀਂ। ਵੱਡੇ ਗੀਦੀ ਕਾਇਰ ਦਾ ਚਿਹਰਾ ਕੁਮਲਾ ਗਿਆ। ਕੁਝ ਯੋਧਿਆਂ ਨੂੰ ਆਪਣੇ ਪਾਸ ਬੁਲਾ ਲਿਆ॥ ੩੧॥

**ਤਬਿ ਚਲਜੋ ਅੱਗ੍ਰ ਬਾਜੇ ਨਿਸ਼ਾਨ। ਸਭਿ ਦਏ ਛੋਰਿ ਫਰਰੇ ਨਿਸ਼ਾਨ।**
**ਉਤਸਾਹੁ ਸਭਿਨਿ ਕੋ ਦੇ ਪੁਕਾਰ। 'ਹਤਿ ਲੇਹੁ ਬੀਰ ਨਿਜ ਕਾਰ ਸਾਰ॥੩੨॥**

ਤਦ ਨਗਾਰੇ ਵਜਾਉਂਦਾ ਅੱਗੇ ਚਲ ਪਿਆ, ਝੰਡਿਆਂ ਦੇ ਸਭ ਫਰਰੇ ਛੱਡ ਦਿੱਤੇ। ਪੁਕਾਰ ਕੇ ਸਭ ਨੂੰ ਉਤਸ਼ਾਹ ਦਿੱਤਾ, ''ਹੇ ਸੂਰਬੀਰੋ ਮਾਰ ਕੇ ਆਪਣਾ ਕਾਰਜ ਸਾਰ ਲਵੋ॥ ੩੨॥

**ਚਲਿ ਸ਼ਾਹੁ ਨਿਕਟਿ ਜਸੁ ਕਹਿਂ ਤੁਮਾਰਿ। ਬਖਸ਼ਿਸ਼ਿ ਦਿਵਾਉਂ ਸਭਿ ਕੋ ਸੰਭਾਰਿ'।**
**ਸੱਯਦ ਦਿਦਾਰਲੀ ਕੀਨਿ ਬਾਮ। ਸੁਲਤਾਨ ਬੇਗ ਇਕ ਮੁਗ਼ਲ ਨਾਮ॥੩੩॥**

ਬਾਦਸ਼ਾਹ ਪਾਸ ਜਾ ਕੇ ਮੈਂ ਤੁਹਾਡੀ ਬਹੁਤ ਵਡਿਆਈ ਕਰਾਂਗਾ, ਸਾਰਿਆਂ ਨੂੰ ਸੰਭਾਲ ਕੇ ਬਖਸ਼ੀਸ਼ਾਂ ਦਿਵਾਵਾਂਗਾ।'' ਸੱਯਦ ਦਿਲਦਾਰ ਅਲੀ ਨੂੰ ਉਸ ਆਪਣੇ ਖੱਬੇ ਪਾਸੇ ਕਰ ਲਿਆ, ਸੁਲਤਾਨ ਬੇਗ ਜਿਹੜਾ ਇਕ ਮੁਗ਼ਲ ਦਾ ਨਾਂ ਸੀ॥ ੩੩॥

**ਤਿਹ ਕਰਜੋ ਦਾਹਨੇ ਸੈਨ ਸੰਗਿ। ਇਹ ਬਚੇ ਬੀਰ ਦ੍ਵੈ ਕਰਤਿ ਜੰਗ।**
**ਸਭਿ ਔਰ ਮਾਰਿ ਧੂਲੀ ਮਿਲਾਇ। ਚਲਿ ਅੱਗ੍ਰ ਜਿਤੇ ਉਰ ਤ੍ਰਾਸ ਪਾਇ॥੩੪॥**

ਉਸ ਨੂੰ ਸੈਨਾ ਸਮੇਤ ਆਪਣੇ ਸੱਜੇ ਪਾਸੇ ਕਰ ਲਿਆ। ਇਹ ਦੋ ਸੂਰਬੀਰ ਜੰਗ ਕਰਦੇ ਹੋਏ ਬਚ ਗਏ ਸਨ, ਬਾਕੀ ਸਭ ਮਾਰ ਮਾਰ ਕੇ ਮਿੱਟੀ ਵਿਚ ਮਿਲਾ ਦਿੱਤੇ ਸਨ। ਸਾਰੇ ਦਿਲ ਵਿਚ ਡਰੇ ਹੋਏ ਅੱਗੇ ਚਲ ਪਏ॥ ੩੪॥

**ਹੱਲਾ ਤਿਆਰਿ ਕੀਨੋ ਨਿਹਾਰ। ਇਤਿ ਗੁਰੂ ਆਪਨੇ ਲੇ ਜੁਝਾਰ।**
**ਭਟ ਪੈਂਦਖਾਨ ਨਿਜ ਬਾਮ ਕੀਨਿ। ਭਟ ਬਿਧੀਚੰਦ ਦਾਏਂ ਸੁ ਲੀਨਿ॥੩੫॥**

ਇਸ ਤਰ੍ਹਾਂ ਵੇਖ ਕੇ ਹੱਲਾ ਤਿਆਰ ਕੀਤਾ, ਓਧਰ ਗੁਰੂ ਜੀ ਨੇ ਵੀ ਆਪਣੇ ਸੂਰਮੇ ਲਏ। ਸੂਰਬੀਰ ਪੈਂਦੇ ਖਾਨ ਨੂੰ ਆਪਣੇ ਖੱਬੇ ਪਾਸੇ ਕੀਤਾ ਤੇ ਸੂਰਬੀਰ ਬਿਧੀ ਚੰਦ ਨੂੰ ਆਪਣੇ ਸੱਜੇ ਪਾਸੇ ਲਿਆ॥ ੩੫॥

**ਬਰ ਬਿੱਪ੍ਰ ਮਲਕ ਜਾਤੀ ਕਰਾਲ। ਸੋ ਪਰਜੋ ਧਾਇ ਭਟ ਲੀਨਿ ਨਾਲਿ।**
**ਦਲ ਮਿਲੇ ਦੋਇ ਕਰਿ ਮਾਰਿ ਮਾਰਿ। ਉਰ ਕ੍ਰੋਧ ਧਾਰਿ ਚਾਲੇ ਪ੍ਰਹਾਰਿ॥੩੬॥**

ਜਾਤੀ ਮਲਕ ਸ੍ਰੇਸ਼ਟ ਬ੍ਰਾਹਮਣ ਸੀ। ਜਿਹੜਾ ਬੜਾ ਵਿਕਰਾਲ ਰੂਪ ਸੀ, ਉਹ ਕੁਝ ਸੂਰਮੇ ਨਾਲ ਲੈ ਕੇ ਧਾਵਾ ਕਰਕੇ ਪੈ ਗਿਆ। ਦੋਵੇਂ ਦਲ ਮਾਰੋ-ਮਾਰ ਕਰਦੇ ਇਕ ਦੂਸਰੇ ਨਾਲ ਭਿੜ ਪਏ, ਹਿਰਦੇ ਵਿਚ ਕ੍ਰੋਧ ਧਾਰ ਕੇ ਮਾਰਨ ਨੂੰ ਚਲ ਪਏ॥ ੩੬॥

**ਇਤਿ ਉਤਿ ਧਵਾਇ ਆਪਾ ਬਚਾਇ। ਕਰਿ ਤਜਾਰ ਤੁਪਕ ਤਾਕਹਿਂ ਚਲਾਇ।**
**ਭਟ ਉਥਲ ਪਥਲ ਗਿਰ ਗਿਰ ਪਰੰਤਿ। ਜਿਸ ਲਗਹਿ ਘਾਇ ਨਹਿਂ ਸੋ ਬਚੰਤਿ ॥੩੭॥**

ਆਪਾ ਬਚਾਉਣ ਵਾਸਤੇ ਏਧਰ ਓਧਰ ਘੋੜੇ ਭਜਾਉਂਦੇ ਸਨ, ਬੰਦੂਕਾਂ ਤਿਆਰ ਕਰਕੇ ਨਿਸ਼ਾਨਾ ਲਾ ਕੇ ਚਲਾਉਂਦੇ ਸਨ, ਸੂਰਮੇ ਉੱਥਲ ਪੁੱਥਲ ਹੋ ਕੇ ਡਿੱਗ-ਡਿੱਗ ਪੈਂਦੇ ਸਨ। ਜਿਸ ਨੂੰ ਵੀ ਗੋਲੀ ਵੱਜਦੀ ਸੀ ਉਹ ਜ਼ਖ਼ਮੀ ਹੋਣ ਤੋਂ ਨਹੀਂ ਬੱਚਦਾ ਸੀ॥ ੩੭॥

**ਤਬਿ ਪੈਂਦ ਖਾਨ ਕੁਪਿਓ ਬਿਲੰਦ। ਗਨ ਹਤਹਿ ਬਾਨ ਸੂਰਾ ਨਿਕੰਦ।**
**ਬਹੁ ਗੁਰੂ ਤੀਰ ਰਣ ਖੇਤ ਮਾਂਹਿ। ਬਰਖੰਤਿ, ਅਧਿਕ ਦੇਂ ਟਿਕਨਿ ਨਾਂਹਿ ॥੩੮॥**

ਫਿਰ ਪੈਂਦੇ ਖਾਨ ਬਹੁਤ ਗੁੱਸੇ ਵਿਚ ਆਇਆ, ਉਸ ਨੇ ਬਹੁਤ ਤੀਰ ਮਾਰ ਕੇ ਸੂਰਮੇ ਨਾਸ਼ ਕੀਤੇ। ਗੁਰੂ ਜੀ ਨੇ ਵੀ ਬਹੁਤ ਤੀਰ ਰਣਖੇਤਰ ਵਿਚ ਵਰਸਾਏ, ਤੇ ਉਹ ਕਿਸੇ ਨੂੰ ਟਿਕਣ ਨਹੀਂ ਸੀ ਦੇ ਰਹੇ॥ ੩੮॥

**ਜਿਤਿ ਤੁਰਕ ਬ੍ਰਿੰਦ ਤਿਤ ਸ਼ੂਕ ਜਾਤਿ। ਬਡਿ ਕੰਕ ਪੰਖ ਜਿਨਿ, ਕਰਤਿ ਘਾਤਿ।**
**ਨਹਿਂ ਨਿਫਲ ਏਕ ਹੋਵੈ ਖਤੰਗ। ਹਤਿ ਸੁਭਟ ਅੰਗ ਕੈ ਲਗਿ ਤੁਰੰਗ ॥੩੯॥**

ਜਿਥੇ ਤੁਰਕ ਵੱਡੀ ਗਿਣਤੀ ਵਿਚ ਇਕੱਠੇ ਹੁੰਦੇ ਸਨ, ਓਧਰ ਤੀਰ ਸ਼ੂਕਦੇ ਜਾਂਦੇ ਸਨ, ਜਿਨ੍ਹਾਂ ਤੀਰਾਂ ਨੂੰ ਚਿੱਟੀ ਇੱਲ ਦੇ ਵੱਡੇ ਖੰਭ ਲੱਗੇ ਸੀ, ਉਹ ਜਾਂਦੇ ਹੀ ਵੈਰੀਆਂ ਨੂੰ ਮਾਰ ਦਿੰਦੇ ਸਨ। ਇਕ ਵੀ ਤੀਰ ਨਿਸ਼ਫਲ ਨਹੀਂ ਸੀ ਜਾਂਦਾ। ਸੂਰਮੇ ਦੇ ਅੰਗ ਨੂੰ ਕੱਟ ਕੇ ਘੋੜੇ ਨੂੰ ਜਾ ਲੱਗਦਾ ਸੀ॥ ੩੯॥

**ਗਿਰ ਪਰਤਿ ਤੁਰਤਿ ਨਹਿਂ ਲਗਤਿ ਬਾਰ। ਇਤਿ ਬਿਧੀਚੰਦ ਬਹੁ ਕਰਤਿ ਮਾਰਿ।**
**ਸੁਲਤਾਨ ਬੇਗ ਕੇ ਹੋਇ ਤੀਰ। ਧਨੁ ਐਂਚਿ ਕਾਨ ਲਗਿ ਹਤਸਿ ਤੀਰ ॥੪੦॥**

ਸੂਰਮਾ ਝੱਟ ਘੋੜੇ ਤੋਂ ਡਿੱਗ ਪੈਂਦਾ ਸੀ ਤੇ ਕੁਝ ਵੀ ਦੇਰ ਨਹੀਂ ਸੀ ਲਾਉਂਦਾ। ਇਸ ਤਰ੍ਹਾਂ ਬਿਧੀ ਚੰਦ ਬਹੁਤ ਮਾਰ ਕਰ ਰਿਹਾ ਸੀ। ਸੁਲਤਾਨ ਬੇਗ ਦੇ ਨੇੜੇ ਹੋ ਕੇ, ਉਸ ਨੇ ਕੰਨਾਂ ਤਕ ਤੀਰ ਕਮਾਨ ਖਿੱਚ ਤੀਰ ਚਲਾਇਆ॥ ੪੦॥

**ਜਿਸਿ ਕੇ ਸੰਜੋਯ ਸਿਰ ਟੋਪ ਲੋਹ। ਬਚਿ ਗਯੋ ਤਾਂਹਿ ਤੇ, ਕਰਸਿ ਕ੍ਰੋਹ।**
**ਬਰਛਾ ਉਭਾਰਿ ਤਬਿ ਆਇ ਧਾਇ। ਤਕਿ ਬਿਧੀ ਚੰਦ ਕੈ ਲਾਇ ਘਾਇ ॥੪੧॥**

ਉਸ ਨੇ ਕਵਚ ਪਹਿਨਿਆ ਹੋਇਆ ਸੀ ਤੇ ਸਿਰ ਤੇ ਲੋਹੇ ਦਾ ਟੋਪ ਸੀ, ਇਸ ਕਰਕੇ ਉਹ ਤੀਰ ਤੋਂ ਬੱਚ ਗਿਆ, ਪਰ ਬੜਾ ਕ੍ਰੋਧ ਕੀਤਾ। ਬਰਛਾ ਚੁੱਕ ਕੇ ਫਿਰ ਧਾਵਾ ਬੋਲ ਕੇ ਆਇਆ, ਇਹ ਤੱਕ ਕੇ ਕਿ ਜਾ ਕੇ ਬਿਧੀ ਚੰਦ ਨੂੰ ਘਾਇਲ ਕਰੇਗਾ॥ ੪੧॥

**ਕਰਿ ਚਪਲ ਤੁਰੰਗ ਆਗੇ ਚਲਾਇ। ਲਗਿ ਭੁਜਾ ਬੀਚ ਭਾ ਤਨਕ ਘਾਇ।**
**ਗੁਰੁ ਹਾਥ ਦੇਯ ਰਾਖ੍ਯੋ ਬਚਾਇ। ਜਬਿ ਚਲ੍ਯੋ ਮੁਗਲ ਹਟਿ ਪਾਛਿ ਧਾਇ ॥੪੨॥**

ਘੋੜੇ ਨੂੰ ਤੇਜ਼ ਕਰਕੇ ਅੱਗੇ ਚਲਾਇਆ, ਬਾਂਹ ਦੇ ਵਿਚ ਥੋੜ੍ਹਾ ਜਿਹਾ ਜ਼ਖ਼ਮ ਹੋ ਗਿਆ। ਗੁਰੂ ਜੀ ਨੇ ਹੱਥ ਦੇ ਕੇ ਬਿਧੀ ਚੰਦ ਨੂੰ ਬਚਾ ਲਿਆ। ਜਦ ਮੁਗ਼ਲ ਪਿੱਛੇ ਹੱਟ ਚਲਿਆ॥ ੪੨॥

**ਕਹਿ ਬਿਧੀਚੰਦ 'ਕ੍ਯੋਂ ਜਾਤਿ ਕੂਰ?। ਇਮਿ ਜੰਗ ਰੀਤਿ ਨਹਿਂ ਕਰਤਿ ਸੂਰ'।**
**ਲਲਕਾਰਿ ਖੜਗ ਖੈਂਚ੍ਯੋ ਚਲਾਇ। ਤਬਿ ਮੁਗ਼ਲ ਢਾਲ ਆਡੀ ਅਗਾਇ ॥੪੩॥**

ਤਾਂ ਬਿਧੀ ਚੰਦ ਨੇ ਕਿਹਾ, "ਹੇ ਕਾਇਰ ਹੁਣ ਕਿਉਂ ਪਿਛਾਂਹ ਭੱਜਣ ਲੱਗਾ ਹੈਂ? ਇਕ ਯੋਧੇ ਸੂਰਬੀਰ ਦੀ ਲੜਨ ਦੀ ਇਹ ਰੀਤ ਨਹੀਂ ਹੈ।" ਬਿਧੀ ਚੰਦ ਨੇ ਲਲਕਾਰ ਕੇ ਤਲਵਾਰ ਖਿੱਚ ਲਈ, ਤਦ ਮੁਗ਼ਲ ਨੇ ਢਾਲ ਅੱਗੇ ਕਰਕੇ ਵਾਰ ਡੱਕ ਲਿਆ॥ ੪੩॥

ਨਹਿਂ ਲਗਜੋ ਘਾਇ ਬਡਿ ਜਾਨਿ ਦਾਇ। ਤਬਿ ਬਿਧੀ ਚੰਦ ਬਹੁ ਕ੍ਰੋਧ ਪਾਇ।
ਚਪਿ, ਗਯੋ ਦੂਰ, ਲਿਯ ਚਾਪ ਬਾਨ। ਕਰਿ ਓਜ ਐਂਚਿ, ਕਰ ਲਾਗਿ ਕਾਨ ॥੪੪ ॥

ਉਹ ਜ਼ਖ਼ਮੀ ਨਾ ਹੋਇਆ, ਵੱਡਾ ਦਾਅ ਲਾ ਕੇ ਬਚ ਗਿਆ। ਤਦ ਬਿਧੀ ਚੰਦ ਵੱਡਾ ਕ੍ਰੋਧ ਕਰਕੇ ਤੀਰ ਕਮਾਨ ਲੈ ਕੇ ਦੂਰ ਚਲਾ ਗਿਆ। ਫਿਰ ਉਸ ਨੇ ਕੰਨਾਂ ਤਕ ਕਮਾਨ ਦੇ ਚਿੱਲੇ ਨੂੰ ਖਿੱਚਿਆ॥ ੪੪॥

ਬਿਨੁ ਕਵਚ ਖੋਦ ਤੇ ਗ੍ਰੀਵ ਹੇਰਿ। ਤਹਿਂ ਤਾਕਿ ਤੀਰ ਹ੍ਵੈ ਕੈ ਦਲੇਰਿ।
ਛੁਟਿ ਚਲਜੋ ਧਨੁਖ ਤੇ ਮਨਹੁਂ ਨਾਗਿ। ਬਡਿ ਬੇਗ ਸੰਗ ਤਿਹਿ ਕੰਠ ਲਾਗਿ ॥੪੫ ॥

ਗਲ ਨੂੰ ਬਿਨਾਂ ਕਵਚ ਤੇ ਲੋਹੇ ਦੇ ਟੋਪ ਤੋਂ ਬਗੈਰ ਵੇਖ ਕੇ, ਉਸ ਨੇ ਦਲੇਰ ਹੋ ਕੇ ਨਿਸ਼ਾਨਾ ਲਾ ਕੇ ਇਸ ਤਰ੍ਹਾਂ ਤੀਰ ਛੱਡਿਆ ਮਾਨੋਂ ਨਾਗ ਹੋਵੇ। ਵੱਡੇ ਜ਼ੋਰ ਨਾਲ ਤੀਰ ਮੁਗ਼ਲ ਦੇ ਕੰਠ ਨੂੰ ਜਾ ਕੇ ਵੱਜਾ॥ ੪੫॥

ਸੁਲਤਾਨ ਬੇਗ ਲਾਗੇ ਖਤੰਗ। ਗਿਰ ਪਰਜੋ ਭੂਮ ਤਜਿ ਕੈ ਤੁਰੰਗ।
ਦੁਇ ਦਿਸ਼ਨਿ ਪਿਖਤਿ ਭਟ ਬ੍ਰਿੰਦ ਤਾਂਹਿ। ਤਜਿ ਪ੍ਰਾਨ ਗਯੋ ਤਬਿ ਭਿਸਤ ਮਾਂਹਿ ॥੪੬ ॥

ਸੁਲਤਾਨ ਬੇਗ ਤੀਰ ਲਗਦਿਆਂ ਹੀ ਘੋੜਾ ਛੱਡ ਕੇ ਧਰਤੀ ਤੇ ਡਿੱਗ ਪਿਆ। ਦੋਵਾਂ ਪਾਸਿਆਂ ਦੇ ਬਹੁਤ ਸੂਰਮੇ ਉਸ ਨੂੰ ਵੇਖ ਰਹੇ ਸਨ। ਸੁਲਤਾਨ ਬੇਗ ਓਸੇ ਵੇਲੇ ਪ੍ਰਾਣ ਛੱਡ ਕੇ ਬਹਿਸ਼ਤਾਂ ਵਿਚ ਚਲਾ ਗਿਆ॥ ੪੬॥

ਸਭਿ ਤੁਰਕ ਸ਼ੋਕ ਅਰੁ ਤ੍ਰਾਸ ਧਾਰਿ। ਇਤਿ ਸਿੱਖ ਪ੍ਰਮੋਦਤਿ ਭੇ ਨਿਹਾਰ।
ਤਜਿ ਜਿਯਨਿ ਆਸ ਭੈ ਭੀਤਿ ਹੋਇ। ਇਮ ਜੁਟੀ ਸੈਨ ਕਰਿ ਬਹੁਤਿ ਢੋਇ ॥੪੭ ॥

ਸਾਰੇ ਤੁਰਕ ਬੜੇ ਦੁਖੀ ਹੋਏ ਤੇ ਉਨ੍ਹਾਂ ਨੇ ਡਰ ਧਾਰਨ ਕੀਤਾ। ਏਧਰ ਸਿੱਖ ਇਹ ਵੇਖ ਕੇ ਬਹੁਤ ਪ੍ਰਸੰਨ ਹੋਏ। ਤੁਰਕ ਜੀਵਨ ਦੀ ਆਸ ਛੱਡ ਕੇ ਭੈਭੀਤ ਹੋ ਗਏ, ਇਸ ਤਰ੍ਹਾਂ ਸੈਨਾ ਬਹੁਤ ਪਰਪੰਚ ਕਰਕੇ ਆਪਸ ਵਿਚ ਜੁਟੀ ਸੀ॥ ੪੭॥

*ਛੇਵੀਂ ਰਾਸ ਦਾ ਪੰਦਰ੍ਹਵਾਂ ਅਧਿਆਇ ਸਮਾਪਤ ਹੋਇਆ॥ ੧੫॥*

## *ਅਧਿਆਇ ਸੋਲ੍ਹਵਾਂ*

### *ਗੁਰੂ ਜੀ ਦੀ ਜਿੱਤ*

*ਦੋਹਰਾ*-ਮਚਜੋ ਜੰਗ ਦਾਰੁਨ ਮਹਾਂ ਤਬਿ ਦਿਦਾਰਲੀ ਆਇ।
ਪੈਂਦਾ ਖਾਨ ਬੰਗਾਰਿਓ ਜਨੁ ਨਿਜ ਕਾਲ ਬਨਾਇ॥ ੧ ॥

ਜਦ ਭਿਆਨਕ ਜੰਗ ਮਚਿਆ ਹੋਇਆ ਸੀ ਤਦ ਦਿਦਾਰ ਅਲੀ ਆਇਆ, ਉਸ ਪੈਂਦੇ ਖਾਨ ਨੂੰ ਵੰਗਾਰਿਆ, ਮਾਨੋਂ ਉਸ ਨੂੰ ਆਪਣੀ ਮੌਤ ਬਣਾਇਆ ਹੋਵੇ॥ ੧॥

*ਪਾਧੜੀ ਛੰਦ*-ਹਯ ਕੋ ਧਵਾਇ ਦੋਨਹੁਂ ਸੁ ਬੀਰ। ਲਿਯ ਚਾਂਪ ਆਪ ਖਰ ਸੰਧਿ ਤੀਰ।
ਕੀਨੇ ਪ੍ਰਹਾਰ ਇਤਿ ਉਤਹਿ ਧਾਇ। ਦੁਹੁਂ ਦਿਸ਼ਨਿ ਸੂਰ ਲਗਿ ਅਨਿਕ ਘਾਇ ॥੨ ॥

ਘੋੜਿਆਂ ਨੂੰ ਭਜਾ ਕੇ ਦੋਵਾਂ ਸੂਰਮਿਆਂ ਨੇ, ਕਮਾਨਾਂ ਖਿੱਚ ਕੇ ਤਿੱਖੇ ਤੀਰ ਜੋੜੇ। ਇਕ ਦੂਸਰੇ ਤੇ ਧਾਵਾ ਬੋਲ ਕੇ ਵਾਰ ਕੀਤੇ, ਦੋਵਾਂ ਪਾਸਿਆਂ ਦੇ ਅਨੇਕ ਸੂਰਮੇ ਜ਼ਖ਼ਮੀ ਹੋ ਗਏ॥ ੨॥

ਢਲਕੰਤਿ ਢਾਲ, ਚਮਕੰਤਿ ਤੇਗ। ਥਰਕੰਤਿ ਛਟਾ ਘਨ ਜਯੋਂ ਸਬੇਗ।
ਲਗਿਯੰਤਿ ਘਾਇ, ਗਿਰਿਯੰਤਿ ਬੀਰ। ਧਰਿਯੰਤਿ ਧੀਰ, ਭਜਿਯੰਤਿ ਭੀਰ॥ ੩॥

ਢਾਲਾਂ ਢਲਕਦੀਆਂ ਸਨ, ਤੇਗਾਂ ਚਮਕਦੀਆਂ ਸਨ, ਜਿਵੇਂ ਬੱਦਲਾਂ ਵਿਚ ਬਿਜਲੀ ਛੇਤੀ-ਛੇਤੀ ਲਿਸ਼ਕਦੀ ਹੈ। ਜ਼ਖ਼ਮ ਲੱਗਦੇ ਹਨ, ਸੂਰਮੇ ਡਿੱਗਦੇ ਹਨ। ਕਈ ਧੀਰਜ ਧਾਰਨ ਕਰਦੇ ਹਨ, ਕਈ ਭੱਜ ਜਾਂਦੇ ਹਨ॥ ੩॥

ਭਭਕੰਤਿ ਘਾਇ, ਢਰਿਯੰਤਿ ਸ੍ਰੌਣ। ਦਲਿਯੰਤਿ ਦੀਹ, ਬੁਝਿਯੰਤਿ ਕੌਣ।
ਘੁਮਿਯੰਤਿ ਹੂਰ, ਬਰਿਯੰਤਿ ਸੂਰ। ਹਰਖੰਤਿ ਹੇਰਿ, ਬਰਖੰਤਿ ਨੂਰ॥ ੪॥

ਜ਼ਖ਼ਮ ਭੱਭਕਦੇ ਹਨ, ਖ਼ੂਨ ਵਗਦਾ ਹੈ। ਸੈਨਾ ਬਹੁਤ ਵੱਡੀ ਹੈ, ਕੌਣ ਜਾਣ ਸਕਦਾ ਹੈ। ਹੂਰਾਂ ਘੁੰਮਦੀਆਂ ਹਨ, ਸੂਰਮਿਆਂ ਨੂੰ ਵਰਦੀਆਂ ਹਨ, ਵੇਖ ਕੇ ਬਹੁਤ ਪ੍ਰਸੰਨ ਹੁੰਦੀਆਂ ਹਨ, ਚਿਹਰਿਆਂ ਤੇ ਨੂਰ ਵਰਸਦਾ ਹੈ॥ ੪॥

ਸੱਯਦ ਦਿਦਾਰਲੀ ਤਜਿ ਖਤੰਗ। ਪਿਖਿ ਪੈਂਦਖਾਨ ਕੇ ਹਨਤਿ ਅੰਗ।
ਪਹਿਰੇ ਸੰਜੋਇ, ਨਹਿਂ ਲਗਤਿ ਕੋਇ। ਸਹਿ ਡੋਬ ਲੋਹ ਮਹਿਂ ਦੇਹਿ ਸੋਇ॥ ੫॥

ਸੱਯਦ ਦਿਦਾਰ ਅਲੀ ਨੇ ਤੀਰ ਕਮਾਨ ਨੂੰ ਛੱਡ ਦਿੱਤਾ। ਉਹ ਪੈਂਦੇ ਖਾਂ ਦੇ ਅੰਗਾਂ ਨੂੰ ਕਟਣਾ ਚਾਹੁੰਦਾ ਸੀ, ਪਰ ਜਦ ਉਸ ਵੇਖਿਆ ਕਿ ਪੈਂਦੇ ਖਾਂ ਨੇ ਕਵਚ ਪਹਿਨਿਆ ਹੋਇਆ ਹੈ ਤੇ ਉਸ ਸਾਰਾ ਸਰੀਰ ਲੋਹੇ ਨਾਲ ਢਕਿਆ ਹੋਇਆ ਹੈ ਜਿਸ ਕਰਕੇ ਉਸ ਦੇ ਕੋਈ ਤੀਰ ਨਹੀਂ ਸੀ ਵੱਜਦਾ॥ ੫॥

ਬਹੁ ਕਰਿ ਉਪਾਇ ਹਥਿਯਾਰ ਡਾਰਿ। ਇਤਿ ਉਤਿ ਧਵਾਇ ਕਰਿ ਹੈ ਪ੍ਰਹਾਰਿ।
ਤਬਿ ਪੈਂਦਖਾਨ ਗਨ ਤਜਤਿ ਬਾਨ। ਗਰ ਕਵਚ ਤਾਂਹਿ ਨਹਿਂ ਚੁਭਹਿ ਜਾਨਿ॥੬॥

ਬਹੁਤ ਉਪਾਅ ਕਰਕੇ, ਹਥਿਆਰ ਪਹਿਣ ਕੇ, ਘੋੜੇ ਨੂੰ ਏਧਰ ਓਧਰ ਭਜਾ ਕੇ ਵਾਰ ਕੀਤਾ। ਤਦ ਪੈਂਦੇ ਖਾਨ ਨੇ ਵੀ ਧਨੁੱਖ ਬਾਣ ਨੂੰ ਛੱਡ ਦਿੱਤਾ। ਉਹ ਵੀ ਜਾਣ ਗਿਆ ਕਿ ਦਿਦਾਰ ਅਲੀ ਨੇ ਆਪਣੇ ਸਰੀਰ ਤੇ ਕਵਚ ਪਹਿਣਿਆ ਹੋਇਆ ਹੈ, ਉਸ ਦੇ ਤੀਰ ਨਹੀਂ ਲਗੇਗਾ॥ ੬॥

ਇਮਿ ਉਰ ਬਿਚਾਰ ਤਕਿ ਕੈ ਤੁਰੰਗ। ਹਤਿ ਤੀਰ ਤਾਂਹਿ ਕੇ ਭਾਲ ਅੰਗ।
ਬਡਿ ਬੇਗ ਸਹਤ ਲਾਗਯੋ ਪ੍ਰਹਾਰ। ਪਰਵਿਸ਼ਯੋ ਸ਼ੀਘ੍ਰ ਗਾ ਪਿਛਲਿ ਪਾਰਿ॥੭॥

ਇਸ ਤਰ੍ਹਾਂ ਵਿਚਾਰ ਕਰਕੇ ਉਸ ਘੋੜੇ ਨੂੰ ਵੇਖ ਕੇ, ਤੀਰ ਖਿੱਚ ਕੇ ਘੋੜੇ ਦੇ ਮਾਰ ਦਿੱਤਾ। ਬੜੇ ਜ਼ੋਰ ਦਾ ਵਾਰ ਲੱਗਾ, ਤੀਰ ਘੋੜੇ ਦੇ ਲੱਗ ਕੇ ਪਾਰ ਹੋ ਗਿਆ॥ ੭॥

ਤਤਕਾਲ ਗਿਰਯੋ ਸੱਯਦ ਤੁਰੰਗ। ਤਬਿ ਪਰਯੋ ਉਤਰਿ ਧਰਿ ਬੇਗ ਅੰਗ।
ਸੜਕੰਤਿ ਖੜਗ ਗਹਿ ਢਾਲ ਹਾਥਿ। ਰੁਪ ਰਹਯੋ ਬੀਰ ਕਹਿ ਖਾਨ ਸਾਥਿ:- ॥੮॥

ਤੁਰਤ ਘੋੜਾ ਅਤੇ ਸੱਯਦ ਦਿਦਾਰ ਅਲੀ ਥੱਲੇ ਡਿੱਗ ਪਏ। ਤਦ ਦਿਦਾਰ ਅਲੀ ਘੋੜੇ ਤੋਂ ਝੱਟ-ਪੱਟ ਉਤਰ ਪਿਆ। ਹੱਥ ਵਿਚ ਢਾਲ ਫੜ ਕੇ ਉਸ ਮਿਆਨ ਵਿਚੋਂ ਤਲਵਾਰ ਕੱਢੀ॥ ੮॥

'ਹਯ ਹਤਯੋ, ਕਹਾਂ ਕਿਯ ਓਜ ਤੋਹਿ। ਤੁਝ ਹਤਨਿਹਾਰ, ਪਿਖਿ ਲੇਹੁ ਮੋਹਿ।
ਅਬਿ ਤਰੈ ਉਤਰਿ ਕਰਿ ਦੋਇ ਹਾਥ। ਤਬਿ ਲਖੋਂ ਹੋਹੁ ਬਲ ਅਧਿਕ ਸਾਥਿ' ॥੯॥

ਕਹਿਣ ਲੱਗਾ, "ਘੋੜਾ ਮਾਰਿਆ ਹੈ, ਇਹ ਕੈਸੀ ਸ਼ਕਤੀ ਦਾ ਪ੍ਰਕਾਸ਼ ਕੀਤਾ ਹੈ, ਮੈਂ ਤੈਨੂੰ ਮਾਰਨ ਵਾਲਾ ਹਾਂ, ਇਸ ਲਈ ਮੈਨੂੰ ਵੇਖ ਲਵੋ, ਹੁਣ ਥੱਲੇ ਉਤਰ ਕੇ ਤੇਰੇ ਨਾਲ ਦੋਵੇਂ ਹੱਥ ਕਰਦਾ ਹਾਂ, ਫਿਰ ਮੈਂ ਜਾਣਾਂਗਾ ਕਿ ਤੂੰ ਭਾਰੀ ਬਲ ਵਾਲਾ ਹੈਂ"॥ ੯॥

ਸੁਨਿ ਸਹਿ ਨ ਸਕਜੋ ਬਚ ਪੈਂਦਖਾਨਿ। ਹਯ ਤਜਜੋ ਆਪਿ ਬਨਿ ਸਾਵਧਾਨ।
ਹੁਇ ਨਿਕਟਿ ਕਹਜੋ 'ਕਜੋਂ ਮਰਨ ਚਾਹਿ। ਮਮ ਨਾਮ ਸੁਨਜੋ ਕੈ ਪ੍ਰਥਮ ਨਾਂਹਿ ? ॥੧੦॥

ਇਹ ਸੁਣ ਕੇ ਪੈਂਦੇ ਖਾਨ ਬਚਨ ਸਹਿ ਨਾ ਸਕਿਆ, ਘੋੜਾ ਛੱਡ ਕੇ ਆਪ ਸਾਵਧਾਨ ਹੋ ਗਿਆ ਤੇ ਨੇੜੇ ਹੋ ਕੇ ਕਹਿਣ ਲੱਗਾ, "ਕਿਉਂ ਮਰਨਾ ਚਾਹੁੰਦਾ ਹੈਂ ? ਮੇਰਾ ਨਾਂ ਪਹਿਲਾਂ ਸੁਣਿਆ ਹੈ ਕਿ ਨਹੀਂ ? ॥ ੧੦॥

ਮਮ ਏਕ ਮੁਸ਼ਟਿ ਕੋ ਲੇ ਸਹਾਰਿ। ਪੁਨ ਕਰੌਂ ਖੜਗ ਤੇਰੇ ਪ੍ਰਹਾਰ'।
ਸੁਨਿ ਸੱਯਦਿ ਕ੍ਰੁੱਧਤਿ ਨੇਰਿ ਆਇ। ਤੁਵ ਪ੍ਰਥਮ ਹਾਥ ਕਾਟੌਂ ਬਨਾਇ' ॥੧੧॥

ਮੇਰੀ ਇਕ ਮੁੱਕੀ ਤਾਂ ਸਹਾਰ ਕੇ ਵਿਖਾ, ਫਿਰ ਤੇਰੇ ਉਤੇ ਤਲਵਾਰ ਦਾ ਵਾਰ ਕਰਾਂਗਾ।" ਇਹ ਸੁਣ ਕੇ ਸੱਯਦ ਗੁੱਸੇ ਵਿਚ ਆ ਕੇ ਨੇੜੇ ਹੋ ਕੇ ਬੋਲਿਆ, "ਪਹਿਲਾਂ ਤੇਰਾ ਉਹ ਹੱਥ ਨਾ ਚੰਗੀ ਤਰ੍ਹਾਂ ਕੱਟਾਂਗਾ, ਜਿਸ ਨਾਲ ਤੂੰ ਮੁੱਕੀ ਮਾਰਨੀ ਹੈ" ॥ ੧੧॥

ਇਮ ਕਹਤਿ ਕਰਜੋ ਤਬਿ ਤੇਗ਼ ਵਾਰਿ। ਧਰਿ ਸਿਪਰਿ ਪੈਂਦ ਖਾਂ ਲਿਯ ਸਹਾਰ।
ਪੁਨ ਉਛਲਿ ਆਪਿ ਕਰਿ ਮੁਸ਼ਟ ਜੋਰਿ। ਜਹਿਂ ਕਰਨ ਮੂਲ ਤਹਿਂ ਹਤਿ ਕਠੋਰ ॥੧੨॥

ਇਸ ਤਰ੍ਹਾਂ ਕਹਿ ਕੇ ਫਿਰ ਤਲਵਾਰ ਦਾ ਵਾਰ ਕੀਤਾ, ਪੈਂਦੇ ਖਾਂ ਨੇ ਢਾਲ ਅੱਗੇ ਕਰਕੇ ਵਾਰ ਸਹਾਰ ਲਿਆ, ਫਿਰ ਉੱਛਲ ਕੇ ਜ਼ੋਰ ਨਾਲ ਇਕ ਮੁੱਕੀ ਕੰਨਾਂ ਦੇ ਮੁੱਢ ਕੋਲ ਮਾਰੀ॥ ੧੨॥

ਸਹਿ ਸਕਜੋ ਨ ਸੱਯਦ ਕੰਪ ਖਾਇ। ਗਿਰ ਪਰਜੋ ਬਾਯੁ ਜਨੁ ਤਰੁ ਗਿਰਾਇ।
ਬਿਨ ਸ਼ਸਤ੍ਰ ਲਗੇ ਹੋਯਸਿ ਬਿਨਾਸ਼। ਸਭਿ ਪਿਖਹਿਂ ਤਮਾਸ਼ਾ ਆਸ ਪਾਸ ॥੧੩॥

ਸੱਯਦ ਸਹਿ ਨਾ ਸਕਿਆ ਤੇ ਕੰਬ ਕੇ ਡਿੱਗ ਪਿਆ ਜਿਵੇਂ ਹਨੇਰੀ ਰੁੱਖ ਨੂੰ ਪੁੱਟ ਕੇ ਸੁੱਟ ਦਿੰਦੀ ਹੈ। ਸ਼ਸਤਰ ਲੱਗਣ ਤੋਂ ਬਗੈਰ ਹੀ ਖਤਮ ਹੋ ਗਿਆ। ਆਸ-ਪਾਸ ਖੜੇ ਸਾਰੇ ਇਹ ਤਮਾਸ਼ਾ ਵੇਖ ਰਹੇ ਸਨ॥ ੧੩॥

ਪਿਖਿ 'ਸਾਧੁ ਸਾਧੁ' ਕਹਿ ਖਾਨ ਸਾਥ। ਬਹੁ ਹਸੇ ਗਰੀਬ ਨਿਵਾਜ ਨਾਥ।
ਤਤਕਾਲ ਤੁਰੰਗ ਪਰਿ ਚਢਿ ਸਿਧਾਇ। ਪੁਨ ਗੁਰੂ ਨਿਕਟ ਭਾ ਠਾਂਢਿ ਆਇ ॥੧੪॥

ਗੁਰੂ ਜੀ ਵੇਖ ਕੇ ਪੈਂਦੇ ਖਾਨ ਨੂੰ ਕਹਿਣ ਲੱਗੇ, 'ਸ਼ਾਬਾਸ਼ ! ਸ਼ਾਬਾਸ਼ !' ਗਰੀਬ ਨਿਵਾਜ਼ ਗੁਰੂ ਜੀ ਫਿਰ ਬਹੁਤ ਹੱਸੇ। ਫਿਰ ਪੈਂਦੇ ਖਾਂ ਤੁਰਤ ਘੋੜੇ ਤੇ ਚੜ੍ਹ ਕੇ ਚਲਾ ਗਿਆ ਤੇ ਗੁਰੂ ਜੀ ਪਾਸ ਜਾ ਕੇ ਖੜਾ ਹੋ ਗਿਆ॥ ੧੪॥

ਪਿਖਿ ਮੁਗ਼ਲਸ ਖਾਂ ਸਰਦਾਰ ਦੋਇ। ਇਹ ਬਚੇ ਹੁਤੇ ਲਿਯ ਮਾਰਿ ਸੋਇ।
ਅਬਿ ਮੋਹਿ ਬਿਨਾ ਨਹਿਂ ਆਨ ਔਰ। ਗੁਰੁ ਸਮੁਖ ਹੋਇ ਜਬਿ ਆਇ ਦੌਰ ॥੧੫॥

ਮੁਖਲਸਖਾਂ ਆਪਣੇ ਦੋਵਾਂ ਸਰਦਾਰਾਂ ਦੀ ਮੌਤ ਵੇਖ ਕੇ ਸੋਚਣ ਲੱਗਾ, "ਇਹ ਦੋਵੇਂ ਬਚੇ ਸਨ, ਇਹ ਦੋਵੇਂ ਮਾਰ ਲਏ ਹਨ। ਹੁਣ ਮੇਰੇ ਬਗੈਰ ਹੋਰ ਕੋਈ ਯੋਧਾ ਨਹੀਂ ਰਹਿ ਗਿਆ ਹੈ। ਘੋੜਾ ਭਜਾ ਕੇ ਗੁਰੂ ਜੀ ਦੇ ਸਾਹਮਣੇ ਹੋ ਗਿਆ॥ ੧੫॥

ਉਤਸਾਹ ਧਾਰਿ ਘੋਰਾ ਫੰਦਾਇ। ਰਣ ਕੇ ਮਦਾਨ ਮਹਿਂ ਆਇ ਧਾਇ।
ਸ੍ਰੀ ਹਰਿਗੋਵਿੰਦ ਕੇ ਸਮੁਖ ਹੋਇ। 'ਬਹੁ ਮਰੇ, ਭਯੋ ਨਹਿਂ ਕਾਜ ਕੋਇ ॥੧੬॥

ਉਤਸ਼ਾਹ ਧਾਰ ਕੇ ਘੋੜੇ ਨੂੰ ਨਚਾਇਆ ਟਪਾਇਆ, ਰਣਖੇਤਰ ਵਿਚ ਧਾ ਕੇ ਆ ਗਿਆ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਸਨਮੁੱਖ ਹੋ ਕੇ ਕਿਹਾ, "ਬਹੁਤ ਮਰੇ ਹਨ, ਕੋਈ ਵੀ ਕਾਰਜ ਸਿੱਧ ਨਹੀਂ ਹੋਇਆ ਹੈ॥ ੧੬॥

ਅਬਿ ਮੋਰ ਤੋਰ ਰਣ ਹੈ ਕਰਾਲ। ਅਵਿਲੋਕ ਲੋਕ ਹਰਖਹਿਂ ਬਿਸਾਲ।
ਕੈ ਮਰੌਂ ਆਪਿ, ਕੇ ਲੇਉਂ ਮਾਰਿ। ਤਬਿ ਹੋਇ ਹਾਰਿ ਕੈ ਜੀਤਿ ਕਾਰ' ॥੧੭॥

ਹੁਣ ਤੇਰਾ ਮੇਰਾ ਵਿਕਰਾਲ ਯੁੱਧ ਹੋਵੇਗਾ, ਲੋਕ ਵੇਖ ਕੇ ਬਹੁਤ ਪ੍ਰਸੰਨ ਹੋਣਗੇ, ਕਿ ਆਪ ਮਰੋਗੇ ਜਾਂ ਮੈਨੂੰ ਮਾਰ ਲਵੋਗੇ, ਫਿਰ ਹਾਰ ਅਤੇ ਜਿੱਤ ਦਾ ਫੈਸਲਾ ਹੋ ਜਾਵੇਗਾ'' ॥ ੧੭॥

ਗੁਰੁ ਸੁਨਜੋ ਸਭਿਨਿ ਕੋ ਦਿਯ ਹਟਾਇ। 'ਅਬਿ ਖਰੇ ਪਿਖਹੁ ਰਨ ਕੇਰ ਦਾਇ'।
ਉਤਿ ਤੁਰਕ ਹਟੇ ਨਹਿਂ ਘਾਵ ਘਾਲਿ। ਇਤਿ ਸਿੱਖ ਮਿਟੇ ਗੁਰ ਬਾਕ ਨਾਲ॥੧੮॥

ਇਹ ਸੁਣ ਕੇ ਗੁਰੂ ਜੀ ਨੇ ਸਭ ਨੂੰ ਪਿਛਾਂਹ ਹਟਾ ਦਿੱਤਾ ਅਤੇ ਕਿਹਾ, ''ਹੁਣ ਪਿਛੇ ਹੋ ਕੇ ਯੁੱਧ ਦੇ ਦਾਅ-ਪੇਚ ਵੇਖੋ।'' ਓਧਰ ਤੁਰਕ ਵੀ ਪਿਛਾਂਹ ਹੱਟ ਗਏ, ਉਨ੍ਹਾਂ ਵੀ ਹਮਲਾ ਕਰਨਾ ਬੰਦ ਕਰ ਦਿੱਤਾ। ਏਧਰ ਗੁਰੂ ਜੀ ਦੇ ਬਚਨਾਂ ਨਾਲ ਸਿੱਖ ਵੀ ਹੱਟ ਗਏ॥ ੧੮॥

ਤਬਿ ਚਲੇ ਦੁਹੂੰ ਤੇ ਭੀਮ ਤੀਰ। ਅਰ ਪਰੇ ਬੀਰ ਦੋਨਹੁਂ ਸਧੀਰ।
ਸਭਿ ਲਖਹਿ ਪਟੇ ਬਾਜ਼ੀ ਸੁ ਖਾਨ। ਪਿਖਿ ਗੁਰੂ ਸੰਗਿ ਕੀਨਸਿ ਬਖਾਨ॥੧੯॥

ਫਿਰ ਦੋਹਾਂ ਪਾਸਿਆਂ ਤੋਂ ਜ਼ਬਰਦਸਤ ਤੀਰ ਚਲੇ, ਦੋਵੇਂ ਸ੍ਰੇਸ਼ਟ ਧੀਰਜ ਵਾਲੇ ਸੂਰਮੇ ਇਕ ਦੂਸਰੇ ਨਾਲ ਅੜ ਗਏ। ਸਾਰੇ ਖਾਨ ਦੀ ਪਟੇਬਾਜ਼ੀ ਵੇਖ ਰਹੇ ਸਨ, ਗੁਰੂ ਜੀ ਨੂੰ ਵੇਖ ਕੇ ਉਸ ਕਿਹਾ॥੧੯॥

'ਮੈਂ ਚਹੌਂ ਖੜਗ ਕੋ ਕਰਨਿ ਜੰਗ। ਤੁਮ ਤੀਰ ਤਜਹੁ ਬਲ ਅਧਿਕ ਸੰਗਿ।
ਸਮਤਾ ਨ ਚਾਂਪ ਬਿੱਦਜਾ ਮਝਾਰ। ਬਡਿ ਮਾਰਤਿ ਹੋ ਪ੍ਰਿਥਮੈਂ ਨਿਹਾਰਿ' ॥੨੦॥

''ਮੈਂ ਤਲਵਾਰ ਨਾਲ ਜੰਗ ਲੜਨੀ ਚਾਹੁੰਦਾ ਹਾਂ, ਤੁਸੀਂ ਤੀਰ ਬਹੁਤ ਤਾਕਤ ਨਾਲ ਛੱਡਦੇ ਹੋ। ਤੀਰ ਕਮਾਨ ਦੀ ਵਿਦਿਆ ਵਿਚ ਮੈਂ ਤੁਹਾਡਾ ਮੁਕਾਬਲਾ ਨਹੀਂ ਕਰ ਸਕਦਾ, ਪਹਿਲਾਂ ਵੇਖ ਕੇ ਬੜੇ ਜ਼ੋਰ ਨਾਲ ਮਾਰਦੇ ਹੋ'' ॥ ੨੦॥

ਸੁਨਿ ਧਰਮ ਜੁੱਧ ਕੀ ਰੀਤਿ ਜਾਨਿ। ਗੁਰੁ ਪਰੇ ਉਤਰਿ ਤਜਿ ਕੈ ਕਿਕਾਨ।
ਸ਼ਮਸ਼ੇਰ ਗਹੀ ਸਮ ਸ਼ੇਰ ਹਾਥ। ਬਹੁ ਗਰੁਵ ਪੁਲਾਦੀ ਬਾਢਿ ਸਾਥਿ॥ ੨੧॥

ਇਹ ਸੁਣ ਕੇ ਅਤੇ ਧਰਮ ਯੁੱਧ ਦੀ ਰੀਤ ਜਾਣ ਕੇ ਗੁਰੂ ਜੀ ਘੋੜੇ ਤੋਂ ਉਤਰ ਪਏ। ਤਲਵਾਰ ਨੂੰ ਸ਼ੇਰ ਵਰਗੇ ਹੱਥ ਵਿਚ ਫੜ ਲਿਆ। ਉਨ੍ਹਾਂ ਨੂੰ ਆਪਣੀ ਫੌਲਾਦੀ ਤਲਵਾਰ ਤੇ ਬਹੁਤ ਮਾਣ ਸੀ॥ ੨੧॥

ਜਹਿਂ ਲਗਤਿ ਲੋਹ ਕੋ ਕਾਟਿ ਜਾਇ। ਹਯ ਨਰਨਿ ਕਟਨਿ ਕਜਾ ਕਹਿ ਬਨਾਇ।
ਸਭਿ ਲਿਪਤਿ ਹੇਮ ਸੋਂ ਚਮਕ ਚਾਰੁ। ਕਰ ਬਾਮ ਸਾਥਿ ਗਹਿ ਮਹਦ ਢਾਰ॥੨੨॥

ਉਹ ਜਿਥੇ ਵੀ ਲੱਗਦੀ ਸੀ, ਲੋਹੇ ਨੂੰ ਵੀ ਕੱਟ ਸੁੱਟਦੀ ਸੀ, ਘੋੜੇ ਮਨੁੱਖਾਂ ਨੂੰ ਤਾਂ ਕੱਟਣ ਦੀ ਗੱਲ ਹੀ ਕੀ ਹੈ। ਉਸ ਦੇ ਚਾਰੇ ਪਾਸੇ ਸੋਨੇ ਦੀ ਝਾਲ ਫਿਰੀ ਹੋਈ ਸੀ ਤੇ ਉਹ ਬਹੁਤ ਸੁੰਦਰ ਚਮਕਦੀ ਸੀ। ਖੱਬੇ ਹੱਥ ਨਾਲ ਉਨ੍ਹਾਂ ਆਪਣੀ ਵੱਡੀ ਢਾਲ ਫੜ ਲਈ॥ ੨੨॥

ਉਤ ਮੁਗ਼ਲਸਖਾਂ ਖੈਂਚੀ ਕ੍ਰਿਪਾਨ। ਗਹਿ ਸਿਪਰ ਭਯੋ ਜਬਿ ਸਾਵਧਾਨ।
ਬਹੁ ਲਖਹਿ ਦਾਇ ਇਤ ਉਤ ਬਚਾਇ। ਰਣ ਰੀਤਿ ਫਿਰਤਿ ਚਹਿ ਕਰਨਿ ਘਾਇ॥੨੩॥

ਓਧਰ ਮੁਖਲਸ ਖਾਨ ਨੇ ਵੀ ਤਲਵਾਰ ਖਿੱਚੀ ਅਤੇ ਢਾਲ ਫੜ ਕੇ ਸਾਵਧਾਨ ਹੋ ਗਿਆ। ਏਧਰ ਓਧਰ ਬਚਾ ਕੇ ਬਹੁਤ ਦਾਅ ਵੇਖਦਾ ਸੀ। ਰਣਰੀਤੀ ਨਾਲ ਫਿਰ ਤੁਰ ਕੇ ਜ਼ਖਮੀ ਕਰਨਾ ਚਾਹੁੰਦਾ ਸੀ॥ ੨੩॥

ਹੁਇ ਬਾਮ ਦਾਹਨੇ ਕਰਤਿ ਨੇਰਿ। ਗੁਰੁ ਸਮੁਖ ਆਇ ਚਾਹਤਿ ਸੁ ਭੇਰਿ।
ਸ਼੍ਰੀ ਹਰਿ ਗੁਵਿੰਦ ਤਬਿ ਕਹਿਸਿ ਤਾਂਹਿ। 'ਸੁਨਿ ਖਾਨ! ਜਿਤਿਕ ਬਿੱਦਜਾ ਸੁ ਪਾਹਿ॥੨੪॥

ਖੱਬੇ ਸੱਜੇ ਨੇੜੇ ਹੁੰਦਾ ਸੀ, ਗੁਰੂ ਜੀ ਦੇ ਸਾਹਮਣੇ ਆ ਕੇ ਭੇੜ ਕਰਨਾ ਚਾਹੁੰਦਾ ਸੀ। ਸ੍ਰੀ ਹਰਿਗੋਬਿੰਦ ਜੀ ਨੇ ਫਿਰ ਉਸ ਨੂੰ ਕਿਹਾ, ''ਹੇ ਖਾਨ! ਸੁਣੋ, ਜਿੰਨੀ ਵੀ ਤੂੰ ਸ਼ਸਤਰ ਵਿਦਿਆ ਪਾਈ ਹੈ॥ ੨੪॥

ਸਭਿ ਕਰਿਹੁ ਦਿਖਾਵਨਿ ਆਜਿ ਆਪ। ਬਿਸਵਾਸ ਜਾਸ ਕੇ ਧਰਹਿਂ ਦਾਪ।
ਦਲ ਦੁਹੁਨਿ ਕੇਰ ਜੋਧਾ ਦਿਖੰਤਿ। ਸਭਿ ਜੀਤਿ ਹਾਰਿ ਆਸਾ ਧਰੰਤਿ ॥੨੫॥

ਅੱਜ ਆਪ ਆਪਣੀ ਸਾਰੀ ਵਿਦਿਆ ਵਿਖਾਓ, ਜਿਸ ਦੇ ਵਿਸ਼ਵਾਸ ਤੇ ਏਨਾ ਹੰਕਾਰ ਧਾਰਨ ਕਰਦੇ ਹੋ। ਦੋਹਾਂ ਦਲਾਂ ਦੇ ਯੋਧੇ ਵੇਖ ਰਹੇ ਹਨ, ਸਭ ਨੇ ਜਿੱਤ ਹਾਰ ਦੀ ਆਸ ਧਾਰਨ ਕੀਤੀ ਹੋਈ ਹੈ॥ ੨੫॥

ਅਬਿ ਪ੍ਰਥਮਵਾਰਿ ਕਰਿ ਲਿਹੁ ਪ੍ਰਹਾਰ। ਅਵਿਲੋਕਹਿਂ ਬਲ ਕੇਤਿਕ ਜੁਝਾਰ'।
ਸੁਨਿ ਧੀਰ ਸਹਤ ਗੁਰੁ ਕੇ ਸੁ ਬੈਨ। ਤਬਿ ਮੁਗ਼ਲਸਖਾਂ ਕਰਿ ਸਮੁਖ ਨੈਨ ॥੨੬॥

ਹੁਣ ਪਹਿਲਾ ਵਾਰ ਲੈ ਕੇ ਆਪਣਾ ਵਾਰ ਕਰੋ, ਬਾਹਰ ਖੜੇ ਜੁਝਾਰੂ ਸੂਰਮੇ ਤੁਹਾਡੇ ਬਲ ਨੂੰ ਵੇਖ ਲੈਣ।'' ਗੁਰੂ ਜੀ ਦੇ ਧੀਰਜ ਵਾਲੇ ਬਚਨ ਸੁਣ ਕੇ ਤਦ ਮੁਖਲਸਖਾਂ ਨੇ ਸਾਹਮਣੇ ਅੱਖਾਂ ਕੀਤੀਆਂ॥ ੨੬॥

ਚਾਹਤਿ ਪ੍ਰਹਾਰ ਨਹਿਂ ਦਾਵ ਪਾਇ। ਜੇ ਹਤੌਂ ਖੜਗ, ਤਨੁ ਲੇ ਬਚਾਇ।
ਕਰਿ ਅੱਗ੍ਰ ਢਾਲਿ ਆਡੋ ਕਰੇਹਿ। ਹੁਇ ਬਿਫਲ ਵਾਰ ਕੁਛ ਨਹਿਂ ਸਰੇਹਿ ॥੨੭॥

ਉਹ ਦਾਅ ਪਾ ਕੇ ਵਾਰ ਕਰਨਾ ਚਾਹੁੰਦਾ ਸੀ, ਕਿਉਂਕਿ ਉਹ ਸਮਝਦਾ ਸੀ ਜੇ ਤਲਵਾਰ ਮਾਰਾਂਗਾ ਤਾਂ ਤਨ ਨੂੰ ਬਚਾਅ ਲੈਣਗੇ। ਢਾਲ ਨੂੰ ਅੱਗੇ ਕਰ ਕੇ ਵਾਰ ਨੂੰ ਰੋਕ ਲੈਣਗੇ, ਵਾਰ ਖਾਲੀ ਜਾਵੇਗਾ ਤੇ ਕੋਈ ਵੀ ਫਾਇਦਾ ਨਹੀਂ ਹੋਵੇਗਾ॥ ੨੭॥

ਗੁਰੁ ਸਾਵਧਾਨ ਹੋਏ ਚੁਫੇਰ। ਸ਼ਮਸ਼ੇਰ ਹਾਥ ਸਮ ਸ਼ੇਰ ਹੇਰਿ।
ਤਕ ਰਹਜੋ ਬਹੁਤ, ਨਹਿਂ ਦਾਵ ਪਾਇ। ਤਬਿ ਪਰਜੋ ਆਨਿ ਅਸਿ ਕੋ ਉਠਾਇ ॥੨੮॥

ਗੁਰੂ ਜੀ ਚਾਰ-ਚੁਫੇਰੇ ਸਾਵਧਾਨ ਹੋ ਗਏ, ਹੱਥ ਵਿਚ ਫੜੀ ਤਲਵਾਰ ਸ਼ੇਰ ਵਾਂਗ ਸੀ। ਖਾਨ ਬਹੁਤ ਵੇਖਦਾ ਰਿਹਾ, ਪਰ ਦਾਅ ਨਹੀਂ ਸੀ ਪਾਉਂਦਾ, ਫਿਰ ਤਲਵਾਰ ਨੂੰ ਚੁਕ ਕੇ ਪੈ ਗਿਆ॥ ੨੮॥

ਊਪਰ ਜਨਾਇ ਤਰ ਕੋ ਪ੍ਰਹਾਰ। ਗੁਰੁ ਗਏ ਕੂਦਿ ਗਾ ਛੂਛ ਵਾਰ।
ਪੁਨ ਖੜਗ ਸੀਸ ਕੀ ਦਿਸ਼ਿ ਚਲਾਇ। ਗੁਰੁ ਸਿਪਰ ਸ਼ੀਘ੍ਰ ਹੀ ਕਰਿ, ਬਚਾਇ ॥੨੯॥

ਉਪਰ ਮਾਰਨ ਦਾ ਬਹਾਨਾ ਕਰਕੇ ਤਲਵਾਰ ਹੇਠਾਂ ਨੂੰ ਮਾਰੀ, ਗੁਰੂ ਜੀ ਛਾਲ ਮਾਰ ਗਏ ਤੇ ਵਾਰ ਖਾਲੀ ਗਿਆ। ਫਿਰ ਤਲਵਾਰ ਨੂੰ ਸਿਰ ਵੱਲ ਚਲਾਇਆ, ਗੁਰੂ ਜੀ ਨੇ ਤੁਰਤ ਢਾਲ ਅੱਗੇ ਕਰਕੇ ਬਚਾਅ ਕਰ ਲਿਆ॥ ੨੯॥

ਤਿਹ ਰੋਕਿ ਊਪਰੇ ਹਾਥ ਲੀਨਿ। ਗਹਿ ਖੜਗ ਆਪਨੋ ਵਾਰਿ ਕੀਨਿ।
ਭੁਜਕੇ ਤਰੇ ਸੁ ਤਹਿਂ ਲਗਿਯ ਜਾਇ। ਬਲ ਸਹਤ ਬਹਜੋ ਇਸ ਬਿਧਿ ਸਫਾਇ ॥੩੦॥

ਉਹ ਵਾਰ ਰੋਕ ਕੇ ਤਲਵਾਰ ਆਪਣੇ ਹੱਥ ਉਪਰ ਫੜ ਲਈ ਤੇ ਤਲਵਾਰ ਫੜ ਕੇ ਆਪਣਾ ਵਾਰ ਕੀਤਾ। ਵਾਰ ਬਾਂਹ ਦੇ ਹੇਠਾਂ ਜਾ ਕੇ ਲੱਗਾ। ਤਲਵਾਰ ਬਲ ਸਹਿਤ ਇੰਞ ਸਫਾਈ ਨਾਲ ਵੱਜੀ॥ ੩੦॥

ਸਭਿ ਸ਼ਸਤ੍ਰ ਬਸਤ੍ਰ ਪਹਿਰੇ ਜਿ ਅੰਗ। ਕਟਿ ਗਏ ਸਕਲ ਇਕ ਬਾਰ ਸੰਗਿ।
ਗਨ ਪਾਸਰੀਨਿ ਸਭਿ ਕਾਟਿ ਦੀਨਿ। ਜੁਗ ਖੰਡ ਹੋਇ ਧਰ ਪਰਨਿ ਕੀਨਿ ॥੩੧॥

ਕਿ ਸਭ ਸ਼ਸਤਰ ਬਸਤਰ ਜਿੰਨੇ ਵੀ ਸਰੀਰ ਤੇ ਪਹਿਣੇ ਸਨ, ਇਕ ਵਾਰ ਨਾਲ ਹੀ ਸਾਰੇ ਕੱਟੇ ਗਏ। ਬਹੁਤ ਪਸਲੀਆਂ ਕੱਟ ਦਿੱਤੀਆਂ। ਧੜ ਦੋ ਹਿੱਸਿਆਂ ਵਿਚ ਹੋ ਕੇ ਥੱਲੇ ਡਿੱਗ ਪਿਆ॥ ੩੧॥

ਸਿਰ ਭੁਜਾ ਸਹਤ ਭਾ ਏਕ ਖੰਡ। ਜੁਗ ਚਰਨ ਜੁਕਤ ਦੁਤੀਓ ਪ੍ਰਚੰਡ।
ਇਮ ਬਹਜੋ ਖੜਗ ਸਭਿ ਕਾਟਿ ਡਾਰਿ। ਸਾਬੂਨਹਿ ਤੇ ਜਿਮ ਤਾਰ ਪਾਰਿ ॥੩੨॥

ਸਿਰ, ਬਾਹਾਂ ਸਹਿਤ ਇਕ ਭਾਗ ਹੋ ਗਿਆ ਤੇ ਦੋ ਲੱਤਾਂ ਸਹਿਤ ਸਰੀਰ ਦਾ ਦੂਸਰਾ ਭਾਗ ਹੋ ਗਿਆ। ਇੰਝ ਤਲਵਾਰ ਵੱਜੀ ਕਿ ਸਾਰਾ ਸਰੀਰ ਹੀ ਕੱਟ ਦਿੱਤਾ, ਜਿਵੇਂ ਸਾਬਣ ਦੀ ਟਿੱਕੀ ਵਿਚ ਤਾਰ ਫੇਰ ਕੇ ਦੋ ਹਿੱਸੇ ਕਰ ਦਿੱਤੇ ਹੋਣ॥ ੩੨॥

**ਰਹਿ ਗਈ ਆਂਖਿ ਪਸਰੀ ਬਿਸਾਲ। ਕਰ ਬਿਖੈ ਖੜਗ ਨਾਂਗੋ ਕਰਾਲ।**
**ਤਿਹ ਮਰਜੋ ਦੇਖਿ ਗੁਰੁ ਦਲ ਬਿਲੰਦ। ਕਹਿ 'ਬਿਜੈ ਸਦਾ ਸ੍ਰੀ ਹਰਿਗੋਵਿੰਦ' ॥੩੩॥**

ਵੱਡੀਆਂ-ਵੱਡੀਆਂ ਅੱਖਾਂ ਖੁਲ੍ਹੀਆਂ ਹੀ ਰਹਿ ਗਈਆਂ, ਹੱਥ ਵਿਚ ਵਿਕਰਾਲ ਨੰਗੀ ਤਲਵਾਰ ਫੜੀ ਹੋਈ ਸੀ। ਉਸ ਨੂੰ ਮਰਿਆ ਵੇਖ ਕੇ ਗੁਰੂ ਦੀ ਸੈਨਾ ਨੇ ਉੱਚੀ-ਉੱਚੀ ਕਿਹਾ, "ਵਿਜੈ ਸਦਾ ਸ੍ਰੀ ਹਰਿਗੋਬਿੰਦ"॥ ੩੩॥

**ਪਿਖਿ ਖੜਗ ਖਾਨ ਕੇ ਬਹਿਸਿ ਘਾਇ। ਬਿਸਮਾਦਿ ਭਏ ਸਭਿ ਤੁਰਕ ਧਾਇ।**
**ਇਕ ਬਾਰਿ ਓਰੜੇ ਗਨ ਤੁਫੰਗ। ਸਭਿਹਿਨਿ ਚਲਾਇ ਬੇਗੀ ਤੁਰੰਗ॥ ੩੪॥**

ਤਲਵਾਰ ਵੇਖ ਕੇ ਤੇ ਖਾਨ ਦੇ ਦੋ ਟੋਟੇ ਹੋਏ ਵੇਖ ਕੇ ਸਾਰੇ ਤੁਰਕ ਬਹੁਤ ਹੈਰਾਨ ਹੋਏ। ਇਕ ਵਾਰ ਫਿਰ ਉਨ੍ਹਾਂ ਬੰਦੂਕਾਂ ਭਰੀਆਂ ਤੇ ਸਾਰਿਆਂ ਘੋੜਿਆਂ ਨੂੰ ਬਹੁਤ ਤੇਜ਼ੀ ਨਾਲ ਚਲਾਇਆ॥ ੩੪॥

**ਇਕਿ ਬਾਰ ਤੁਪਕ ਕੋ ਸਭਿਨਿ ਕੀਨਿ। ਪੁਨ ਖੜਗ ਹਾਥ ਮਹਿਂ ਐਂਚਿ ਲੀਨਿ।**
**ਸਭਿ ਪਰੇ ਆਨਿ ਊਪਰਿ ਜੁ ਵਾਰ। ਮਿਲਿ ਗਏ ਆਪਿ ਮਹਿਂ ਮਾਰਿ ਮਾਰਿ॥੩੫॥**

ਬੰਦੂਕਾਂ ਦਾ ਇਕ ਵਾਰ ਸਾਰਿਆਂ ਨੇ ਕੀਤਾ, ਫਿਰ ਹੱਥਾਂ ਵਿੱਚ ਤਲਵਾਰਾਂ ਖਿੱਚ ਲਈਆਂ। ਫਿਰ ਸਾਰੇ ਹਮਲਾ ਕਰਨ ਲਈ ਆ ਪਏ ਅਤੇ ਮਾਰ-ਮਾਰ ਕਰਕੇ ਆਪਸ ਵਿਚ ਮਿਲ ਗਏ॥ ੩੫॥

**ਗੁਰੁ ਹੁਕਮ ਕੀਨਿ 'ਸੁਨਿ ਪੈਂਦਖਾਨ! ਇਕ ਮੱਲਕ ਜਾਤੀ ਭਟ ਮਹਾਨ।**
**ਲਿਹੁ ਬਿਧੀ ਚੰਦ ਕੋ ਸੰਗ ਧਾਰਿ। ਗੁਰੁ ਅੰਗ ਸੰਗ ਸਦ ਹੀ ਤੁਮਾਰਿ॥ ੩੬॥**

ਗੁਰੂ ਜੀ ਨੇ ਹੁਕਮ ਕੀਤਾ, "ਹੇ ਪੈਂਦੇ ਖਾਨ! ਸੁਣੋ, ਇਕ ਮੱਲਕ ਜਾਤੀ ਮਹਾਨ ਸੂਰਮਾ ਹੈ ਤੇ ਹੋਰ ਬਿਧੀ ਚੰਦ ਨੂੰ ਨਾਲ ਲਵੋ। ਗੁਰੂ ਸਦਾ ਹੀ ਤੁਹਾਡੇ ਅੰਗ ਸੰਗ ਹੈ॥ ੩੬॥

**ਸਰਦਾਰ ਰਹਜੋ ਨਹਿਂ ਸ਼ੱਤ੍ਰ ਕੋਇ। ਗਹਿ ਖੜਗ ਕਰਹੁ ਇਕ ਤੇ ਸੁ ਦੋਇ।**
**ਜੋ ਅਰਹਿ ਤਿਨਹੁਂ ਕਰਿ ਪ੍ਰਾਨ ਹਾਨਿ। ਭਟ ਭੀਰੁ ਭਜਾਇ ਦੀਜੈ ਨਿਦਾਨ॥ ੩੭॥**

ਨਾ ਕੋਈ ਸਰਦਾਰ ਰਿਹਾ ਹੈ ਨਾ ਹੀ ਕੋਈ ਦੁਸ਼ਮਣ ਰਿਹਾ ਹੈ। ਤਲਵਾਰ ਫੜ ਕੇ ਇਨ੍ਹਾਂ ਸਾਰਿਆਂ ਨੂੰ ਇਕ ਤੋਂ ਦੋ ਟੋਟੇ ਕਰ ਦੇਵੋ। ਜਿਹੜਾ ਅੜੇ ਉਸ ਦੇ ਪ੍ਰਾਣ ਕੱਢ ਲਵੋ, ਇਹ ਮੂਰਖ ਸੂਰਮਿਆਂ ਦੀ ਭੀੜ ਨੂੰ ਭਜਾ ਦੇਵੋ॥ ੩੭॥

**ਅਬਿ ਗਯੋ ਹੋਇ ਸੰਗ੍ਰਾਮ ਅੰਤਿ। ਨਹਿਂ ਟਿਕਹਿਂ ਤੁਰਕ ਭਜਿ ਹੈਂ ਮਰੰਤਿ'।**
**ਗੁਰੁ ਹੁਕਮੁ ਪਾਇ ਕਰਿ ਪੈਂਦਖਾਨ। ਗਹਿ ਖੜਗ ਖੈਂਚਿ ਬਡਿ ਬਾਢਿ ਵਾਨਿ॥ ੩੮॥**

ਹੁਣ ਸੰਗ੍ਰਾਮ ਦਾ ਅੰਤ ਹੋ ਗਿਆ ਹੈ, ਇਹ ਹੁਣ ਟਿਕਣਗੇ ਨਹੀਂ ਮਰਦੇ ਭੱਜ ਜਾਣਗੇ।" ਗੁਰੂ ਜੀ ਦਾ ਹੁਕਮ ਪਾ ਕੇ ਪੈਂਦੇ ਖਾਂ ਨੇ ਤਲਵਾਰ ਫੜ ਕੇ ਵੱਡੀ ਵਾਢੀ ਪਾ ਦਿੱਤੀ॥ ੩੮॥

**ਬਿਚ ਪਰਜੋ ਜਾਇ ਤੁਰਕਨਿ ਬਿਸਾਲ। ਜਿਮ ਮ੍ਰਿਗਨਿ ਬਿਖੈ ਕੇਹਰਿ ਕਰਾਲ।**
**ਬਹੁ ਉਥਲ ਪਥਲ ਕਰਿ ਕਾਟਿ ਡਾਰਿ। ਨਹਿਂ ਬਚਹਿ, ਲਗਹਿ ਜਿਸ ਕੇ ਪ੍ਰਹਾਰ॥੩੯॥**

ਉਹ ਵਿਸ਼ਾਲ ਤੁਰਕਾਂ ਦੇ ਵਿਚ ਜਾ ਪਿਆ, ਜਿਵੇਂ ਹਿਰਨਾਂ ਵਿਚ ਵਿਕਰਾਲ ਸ਼ੇਰ ਵੜ ਗਿਆ ਹੋਵੇ। ਬਹੁਤ ਉਥਲ ਪੁਥਲ ਕੇ ਕੱਟ ਦਿੱਤੇ। ਜਿਸ ਦੇ ਵਾਰ ਲਗਦਾ ਸੀ, ਉਹ ਬਚਦਾ ਨਹੀਂ ਸੀ॥ ੩੯॥

**ਇਤਿ ਬਿਧੀ ਚੰਦ ਦੌਰਜੋ ਰਿਸਾਇ। ਕਰਿ ਮਾਰਿ ਮਾਰਿ ਦੀਨੇ ਗਿਰਾਇ।**
**ਬਰ ਬੀਰ ਮਲਕ ਜਾਤੀ ਸ ਕ੍ਰੋਧ। ਗਹਿ ਖੜਗ ਸੰਘਾਰੇ ਅਨਿਕ ਜੋਧ॥ ੪੦॥**

ਏਧਰ ਬਿਧੀ ਚੰਦ ਗੁੱਸੇ ਵਿਚ ਆ ਕੇ ਦੌੜਿਆ, ਮਾਰ ਮਾਰ ਕੇ ਡੇਗ ਦਿੱਤੇ। ਜਾਤੀ ਮਲਕ ਸੂਰਮਾ ਵੀ ਬੜੇ ਕ੍ਰੋਧ ਵਿਚ ਆਇਆ, ਉਸ ਨੇ ਵੀ ਤਲਵਾਰ ਫੜ ਕੇ ਅਨੇਕਾਂ ਯੋਧੇ ਮਾਰ ਦਿੱਤੇ॥ ੪੦॥

**ਇੱਤਜਾਦਿ ਅਪਰ ਗੁਰੁ ਸੂਰ ਧਾਇ। ਜੇ ਪਰੇ ਦੌਰ, ਸਭਿ ਕੋ ਭਜਾਇ।**
**ਕਟਿ ਗਏ ਬ੍ਰਿੰਦ ਧਰ ਪਰ ਗਿਰੰਤਿ। ਗਨ ਰੁੰਡ ਮੁੰਡ ਖੰਡਤਿ ਪਰੰਤਿ॥ ੪੧॥**

ਇੱਤਆਦਿ ਗੁਰੂ ਜੀ ਦੇ ਹੋਰ ਸੂਰਮੇ ਵੀ ਧਾਵਾ ਕਰਕੇ ਪੈ ਗਏ, ਜਿਹੜੇ ਸਭ ਨੂੰ ਭਜਾ ਕੇ ਦੌੜ ਪਏ। ਬਹੁਤ ਕੱਟੇ ਗਏ ਅਤੇ ਧਰਤੀ ਤੇ ਡਿੱਗ ਪਏ। ਬਹੁਤਿਆਂ ਦੇ ਧੜ ਤੇ ਸਿਰ ਵੱਖ-ਵੱਖ ਹੋਏ ਪਏ ਸਨ॥ ੪੧॥

**ਕਿਹ ਕਟੇ ਹਾਥ, ਕਿਹ ਪੈਰ ਅੰਗ। ਕੋ ਮਰੇ ਤਰੇ ਦਬਿ ਹਤਿ ਤੁਰੰਗ।**
**ਹਟਿ ਗਏ ਕਿਤਿਕ ਸੋ ਤ੍ਰਾਸ ਧਾਰਿ। ਸਰਦਾਰ ਹੀਨ ਭਾਜੇ ਗਵਾਰ॥ ੪੨॥**

ਕਿਸੇ ਦੇ ਹੱਥ ਕੱਟੇ ਸਨ ਤੇ ਕਿਸੇ ਦੇ ਪੈਰ ਲੱਥੇ ਪਏ ਸਨ, ਕਈ ਘੋੜਿਆਂ ਦੇ ਪੈਰਾਂ ਹੇਠ ਦੱਬ ਕੇ ਮਰ ਗਏ। ਕਈ ਡਰ ਕੇ ਪਿੱਛੇ ਹੱਟ ਗਏ। ਸਰਦਾਰ-ਹੀਣ ਹੋ ਕੇ ਗਵਾਰ ਭੱਜੇ ਜਾ ਰਹੇ ਸਨ॥ ੪੨॥

**ਗੁਰੁ ਸੈਨ ਪਿਛਾਰੀ ਜਾਤਿ ਘਾਇ। ਤਬਿ ਚਲੇ ਭੀਰੁ ਮ੍ਰਿੱਗਹਿਂ ਲਜਾਇ।**
**ਨਹਿਂ ਪਿਖਹਿਂ ਪਿਛਾਰੀ ਕਟਤਿ ਜਾਤਿ। ਕਰੇ ਜੋਰਿ ਕਿਤਿਕ, ਨਹਿਂ ਤਾਂਹਿ ਘਾਤ॥੪੩॥**

ਗੁਰੂ ਦੀ ਸੈਨਾ ਪਿੱਛੇ ਲੱਗੀ ਮਾਰਦੀ ਜਾਂਦੀ ਸੀ, ਫਿਰ ਕਾਇਰ ਏਨੀ ਤੇਜ਼ੀ ਨਾਲ ਭੱਜ ਉੱਠੇ ਕਿ ਉਨ੍ਹਾਂ ਨੂੰ ਵੇਖ ਕੇ ਹਿਰਨ ਵੀ ਸ਼ਰਮ ਖਾਣ ਕਿ ਅਸੀਂ ਇਤਨਾ ਨਹੀਂ ਭੱਜ ਸਕੇ। ਪਿਛਾੜੀ ਨਹੀਂ ਸੀ ਵੇਖਦੇ, ਕੱਟਦੇ ਜਾਂਦੇ ਸਨ। ਕਈ ਹੱਥ ਜੋੜ ਦਿੰਦੇ ਸਨ, ਉਨ੍ਹਾਂ ਨੂੰ ਨਹੀਂ ਸੀ ਮਾਰਦੇ॥ ੪੩॥

**ਸਭਿ ਸ਼ਸਤ੍ਰ ਛੀਨਿ ਦੀਨੇ ਭਜਾਇ। ਇਕਿ ਕੋਸ ਤੀਕ ਤਿਨ ਗੈਲ ਜਾਇ।**
**ਸਭਿ ਖੇਤ ਜੰਗ ਤੇ ਕਾਢਿ ਦੀਨਿ। ਹਟਿ ਆਇ ਗੁਰੂ ਢਿਗ ਫਤਹਿ ਲੀਨਿ॥੪੪॥**

ਸਭ ਸ਼ਸਤਰ ਖੋਹ ਕੇ ਭੱਜਾ ਦਿੱਤੇ, ਇਕ ਕੋਹ ਤਕ ਉਨ੍ਹਾਂ ਦੇ ਨਾਲ ਗਏ, ਸਾਰਿਆਂ ਨੂੰ ਰਣਖੇਤਰ ਵਿਚੋਂ ਕੱਢ ਦਿੱਤਾ, ਫਿਰ ਵਾਪਸ ਗੁਰੂ ਜੀ ਪਾਸ ਆ ਗਏ ਤੇ ਫਤਹਿ ਪ੍ਰਾਪਤ ਕੀਤੀ॥ ੪੪॥

**ਤਬਿ ਜੀਤਿ ਸ਼ੱਤ੍ਰ ਦੁੰਦਭਿ ਬਜਾਇ। ਗੁਰੁ ਭੇ ਪ੍ਰਸੰਨ ਸਿਖ ਹਰਖ ਪਾਇ।**
**ਨਿਜ ਸੁਭਟ ਘਾਇ ਜੁਤਿ ਲਿਯ ਉਠਾਇ। ਜੇ ਨਿਕਟਿ ਗ੍ਰਾਮ ਤਹਿਂ ਸੋ ਪੁਚਾਇ॥੪੫॥**

ਤਦ ਵੈਰੀ ਨੂੰ ਜਿੱਤ ਕੇ ਦੁਦੰਭੀਆਂ ਵਜਾਈਆਂ, ਗੁਰੂ ਜੀ ਬਹੁਤ ਪ੍ਰਸੰਨ ਹੋਏ, ਜਦ ਉਨ੍ਹਾਂ ਸਿੱਖਾਂ ਦੀ ਖੁਸ਼ੀ ਵੇਖੀ। ਆਪਣੇ ਸਾਰੇ ਜ਼ਖ਼ਮੀ ਸੂਰਮੇ ਚੁੱਕ ਲਏ, ਜਿਹੜੇ ਨੇੜੇ ਪਿੰਡ ਸਨ ਓਥੇ ਪਹੁੰਚਾ ਦਿੱਤੇ॥ ੪੫॥

**ਸਭਿ ਖਾਨ ਪਾਨ ਕੀ ਸਾਰ ਲੀਨਿ। ਨਰ ਸੇਵ ਕਰਨ ਪਰ ਛੋਰਿ ਦੀਨ।**
**ਰਣ ਖੇਤ ਫਤੇ ਗੁਰੁ ਏਵ ਪਾਇ। ਪੁਨ ਭਟ ਸੰਭਾਰਿ ਕੀਨਸਿ ਬਨਾਇ॥ ੪੬॥**

ਖਾਣ-ਪੀਣ ਦੀ ਸਾਰੀ ਖਬਰ ਸਾਰ ਲਈ, ਸੇਵਾ ਕਰਨ ਵਾਸਤੇ ਕੁਝ ਆਦਮੀਆਂ ਨੂੰ ਛੱਡ ਦਿੱਤਾ। ਗੁਰੂ ਜੀ ਨੇ ਇਸ ਤਰ੍ਹਾਂ ਰਣਖੇਤਰ ਵਿਚ ਫਤਹਿ ਪਾਈ। ਫਿਰ ਸੂਰਮਿਆਂ ਦੀ ਚੰਗੀ ਤਰ੍ਹਾਂ ਸੰਭਾਲ ਕੀਤੀ॥ ੪੬॥

ਗੁਰੁ ਹਰਿਗੁਵਿੰਦ ਮਾਨਿੰਦ ਸਿੰਘ। ਜਸੁ ਕਰਤਿ ਕਵੀ ਸੰਤੋਖ ਸਿੰਘ।
ਰਣ ਥਾਨ ਭੀਮ ਬਹੁ ਸ਼ੋਣ ਮਾਸ। ਜਿਸ ਦੇਖਿ ਭੀਰੁ ਉਰ ਪਾਇਂ ਤ੍ਰਾਸ॥੪੭॥

ਗੁਰੂ ਹਰਿਗੋਬਿੰਦ ਜੀ ਸ਼ੇਰ ਵਾਂਗ ਸਨ, ਕਵੀ ਸੰਤੋਖ ਸਿੰਘ ਉਨ੍ਹਾਂ ਦਾ ਜੱਸ ਕਰਦਾ ਹੈ। ਰਣਖੇਤਰ ਵਿਚ ਬਹੁਤ ਖੂਨ ਅਤੇ ਮਾਸ ਖਿਲਰਿਆ ਪਿਆ ਸੀ, ਜਿਸ ਨੂੰ ਵੇਖ ਕੇ ਲੋਕ ਭੈਭੀਤ ਹੋ ਰਹੇ ਸਨ॥ ੪੭॥

*ਛੇਵੀਂ ਰਾਸ ਦਾ ਸੋਲ੍ਵਾਂ ਅਧਿਆਇ ਸਮਾਪਤ ਹੋਇਆ॥ ੧੬॥*

# ਅਧਿਆਇ ਸਤਾਰ੍ਵਾਂ

*ਸ਼ਹੀਦਾਂ ਦਾ ਸਸਕਾਰ, ਝਬਾਲ ਪੁੱਜੇ*

*ਦੋਹਰਾ-* ਭਯੋ ਦੁਪਹਿਰਾ ਲਰਤਿ ਬਹੁ ਰਾਤਿ ਜਾਮ ਤੇ ਜੰਗ।
ਤੀਨ ਪਹਿਰ ਮਹਿਂ ਹਨਿ ਦਈ ਸੈਨਾ ਸਹਤ ਤੁਰੰਗ॥ ੧॥

ਲੜਦਿਆਂ ਲੜਦਿਆਂ ਬਹੁਤ ਦੁਪਹਿਰ ਚੜ੍ਹ ਗਈ, ਪਹਿਰ ਰਾਤ ਤੋਂ ਲੜ ਰਹੇ ਸਨ। ਤਿੰਨ ਪਹਿਰਾਂ ਵਿਚ ਬਾਦਸ਼ਾਹ ਦੀ ਸੈਨਾ ਘੋੜਿਆਂ ਸਮੇਤ ਖਤਮ ਕਰ ਦਿੱਤੀ॥ ੧॥

*ਚੌਪਈ-* ਬਿਚਰੇ ਸਤਿਗੁਰੁ ਰਣ ਥਲ ਹੇਰਾ। ਸ਼ੋਣ ਮਾਸ ਤੇ ਭੀਮ ਘਨੇਰਾ।
ਲੋਥਹਿਂ ਪਰ ਲੋਥੈਂ ਬਹੁ ਪਰੀ। ਸਹਤ ਹਯਨਿ ਬਡਿ ਸੈਨਾ ਮਰੀ॥੨॥

ਗੁਰੂ ਜੀ ਨੇ ਫਿਰ ਤੁਰ ਕੇ ਰਣ ਸਥਾਨ ਵੇਖਿਆ, ਖੂਨ ਅਤੇ ਮਾਸ ਦੇ ਬਹੁਤ ਢੇਰ ਲੱਗੇ ਪਏ ਸਨ। ਲੋਥਾਂ ਉਤੇ ਬਹੁਤ ਲੋਥਾਂ ਪਈਆਂ ਸਨ। ਘੋੜਿਆਂ ਸਹਿਤ ਬਹੁਤ ਸੈਨਾ ਮਰੀ ਸੀ॥ ੨॥

ਇਤਿ ਉਤਿ ਫਿਰਿ ਸਭਿ ਦੇਖਤਿ ਭਏ। ਬਹੁਰ ਲੋਹਗੜ ਕੋ ਗੁਰ ਗਏ।
ਤਹਾਂ ਸਿੱਖ ਜੇ ਮਰੇ ਨਿਹਾਰੇ। ਬਿਧੀਚੰਦ ਸੋਂ ਬਾਕ ਉਚਾਰੇ॥ ੩॥

ਏਧਰ ਓਧਰ ਫਿਰ ਕੇ ਸਭ ਵੇਖਦੇ ਪਏ ਸਨ, ਫਿਰ ਗੁਰੂ ਜੀ ਲੋਹਗੜ੍ਹ ਕਿਲ੍ਹੇ ਵੱਲ ਗਏ। ਓਥੇ ਜਿਹੜੇ ਸਿੱਖ ਮਰੇ ਸਨ, ਉਨ੍ਹਾਂ ਨੂੰ ਵੇਖਿਆ, ਫਿਰ ਬਿਧੀ ਚੰਦ ਨੂੰ ਬਚਨ ਕੀਤਾ॥ ੩॥

'ਹਯ ਦਿਹੁ ਬੰਧਿ ਲੇਹੁ ਨਰ ਸੰਗਿ। ਮਰੇ ਸਿੱਖ ਭਟ ਕਰਿ ਕਰਿ ਜੰਗ।
ਸਭਿਹਿਨਿ ਕੀ ਲਿਹੁ ਲੋਥ ਉਠਾਈ। ਇਕ ਥਲ ਕਰਹੁ ਮ੍ਰਿਤਕ ਸਮੁਦਾਈ' ॥੪॥

"ਕੁਝ ਮਨੁੱਖਾਂ ਨੂੰ ਨਾਲ ਲੈ ਕੇ ਘੋੜਿਆਂ ਨੂੰ ਬੰਨ੍ਹ ਲਵੋ, ਜਿਹੜੇ ਸਿੱਖ ਜੰਗ ਕਰ-ਕਰ ਮਰੇ ਹਨ, ਸਾਰਿਆਂ ਦੀਆਂ ਲੋਥਾਂ ਚੁੱਕ ਲਵੋ, ਸਾਰੀਆਂ ਲੋਥਾਂ ਨੂੰ ਇਕ ਥਾਂ ਇਕੱਠਿਆਂ ਕਰੋ" ॥ ੪॥

ਹੁਕਮ ਪਾਇ ਬਿਧੀਏ ਤਤਕਾਲ। ਲੇ ਮਾਨਵ ਗਨ ਅਪਨੇ ਨਾਲਿ।
ਜਹਿਂ ਕਹਿਂ ਤੇ ਸਿਖ ਅਪਨੇ ਭਾਲੇ। ਮਰੇ ਮਿਲੇ ਗਨ ਤੁਰਕ ਬਿਸਾਲੇ॥ ੫॥

ਹੁਕਮ ਪਾ ਕੇ ਬਿਧੀ ਚੰਦ ਨੇ ਆਪਣੇ ਨਾਲ ਬਹੁਤ ਮਨੁੱਖ ਲੈ ਕੇ ਜਿਥੇ-ਕਿਥੇ ਆਪਣੇ ਸਿੱਖਾਂ ਨੂੰ ਲੱਭਿਆ। ਬਹੁਤ ਤੁਰਕ ਮਰੇ ਹੋਏ ਲੱਭੇ॥ ੫॥

ਜਿਸ ਥਲ ਗੁਰੁ ਕੇ ਮਹਿਲ ਬਿਲੰਦ। ਤਹਿਂ ਇਕਠੀ ਕਰਿ ਲੈਥੋਂ ਬ੍ਰਿੰਦ।
ਹੇਤ ਬਜਾਹ ਕੋ ਕਾਸ਼ਟ ਪਰਜੋ। ਸੋ ਸਭਿ ਲੇ ਕਰਿ ਤਿਸ ਥਲ ਧਰਜੋ॥ ੬॥

ਜਿਸ ਥਾਂ ਗੁਰੂ ਜੀ ਦੇ ਉੱਚੇ ਮਹਿਲ ਸਨ, ਉਥੇ ਸਾਰੀਆਂ ਲੋਥਾਂ ਇਕੱਠੀਆਂ ਕੀਤੀਆਂ ਗਈਆਂ। ਬੀਬੀ ਵੀਰੋ ਦੇ ਵਿਆਹ ਵਾਸਤੇ ਬਹੁਤ ਲੱਕੜਾਂ ਪਈਆਂ ਸਨ, ਉਹ ਸਾਰੀਆਂ ਲੱਕੜਾਂ ਇਕੱਠੀਆਂ ਕਰਕੇ ਉਸ ਥਾਂ ਤੇ ਰੱਖੀਆਂ॥ ੬॥

ਆਪਿ ਗੁਰੂ ਬੈਠੇ ਤਿਸ ਥਾਨ। ਆਨਿ ਆਨਿ ਧਰਿ ਮ੍ਰਿਤਕ ਮਹਾਨ।
ਮੋਹਨ ਸਹਤ ਗੁਪਾਲਾ ਦੋਇ। ਸਿਸਕਤਿ ਪਰੇ, ਉਠਾਏ ਸੋਇ॥ ੭॥

ਗੁਰੂ ਜੀ ਆਪ ਉਸ ਅਸਥਾਨ ਤੇ ਬੈਠ ਗਏ, ਮ੍ਰਿਤਕਾਂ ਨੂੰ ਲਿਆ ਲਿਆ ਕੇ ਉਥੇ ਰੱਖੀ ਜਾਂਦੇ ਸਨ। ਮੋਹਨ ਸਹਿਤ ਗੁਪਾਲਾ ਦੋਵੇਂ ਉਸ ਸਮੇਂ ਸਿਸਕਦੇ ਮਿਲੇ, ਉਹ ਵੀ ਚੁੱਕ ਕੇ ਲਿਆਂਦੇ॥ ੭॥

ਸਤਿਗੁਰੁ ਕੇ ਢਿਗ ਲੇ ਕਰਿ ਆਏ। ਉਠਿ ਕਰਿ ਪਿਖੇ ਰਿਦੇ ਪ੍ਰਿਯ ਭਾਏ।
ਪੌਂਛਤਿ ਮੁਖ ਗਹਿ ਹਾਥ ਰੁਮਾਲ। ਸਾਦਰ ਬੋਲੇ ਗੁਰੂ ਕ੍ਰਿਪਾਲ॥ ੮॥

ਸਤਿਗੁਰੂ ਜੀ ਦੇ ਪਾਸ ਲੈ ਕੇ ਆਏ, ਗੁਰੂ ਜੀ ਨੇ ਉੱਠ ਕੇ ਵੇਖੇ, ਹਿਰਦੇ ਨੂੰ ਭਾਉਣ ਵਾਲੇ ਪਿਆਰੇ ਸਿੱਖ ਸਨ। ਗੁਰੂ ਜੀ ਨੇ ਹੱਥ ਵਿਚ ਰੁਮਾਲ ਲੈ ਕੇ ਉਨ੍ਹਾਂ ਦੇ ਮੁਖੜੇ ਸਾਫ ਕੀਤੇ, ਫਿਰ ਗੁਰੂ ਜੀ ਬੜੇ ਅਦਬ ਨਾਲ ਬੋਲੇ॥ ੮॥

'ਭੋ ਮੋਹਨ ਸਿੱਖ ! ਸੁਨਹੁ ਗੁਪਾਲਾ !। ਤੁਮ ਪਜਾਰੇ ਮੋ ਕਹੁ ਸਦ ਕਾਲਾ।
ਮਨ ਬਾਂਛਤਿ ਬਰੁ ਜਾਚਨਿ ਕੀਜੈ। ਤੁਮ ਤੇ ਕਛੁ ਨ ਅਦੇਯ ਜਨੀਜੈ॥ ੯॥

"ਹੇ ਮੋਹਨ ਸਿੱਖ ! ਹੇ ਗੁਪਾਲਾ ਸਿੱਖ ! ਸੁਣੋ, ਤੁਸੀਂ ਸਦਾ ਮੇਰੇ ਬਹੁਤ ਪਿਆਰੇ ਸਿੱਖ ਰਹੇ ਹੋ। ਮਨ-ਇੱਛਤ ਵਰ ਮੰਗ ਲਵੋ, ਕੋਈ ਐਸੀ ਵਸਤੂ ਨਹੀਂ ਜਿਹੜੀ ਤੁਹਾਡੇ ਦੇਣ ਲਾਇਕ ਨਾ ਹੋਵੇ, ਇਹ ਚੰਗੀ ਤਰ੍ਹਾਂ ਸਮਝ ਲਵੋ॥ ੯॥

ਅਤਿ ਪ੍ਰਸੰਨ ਹ੍ਵੈ ਕਰਿ ਹਮ ਭਾਖਾ। ਬਿਨ ਸ਼ੰਕਾ ਪੂਰਹੁ ਅਭਿਲਾਖਾ।
ਜੇ ਜਗ ਮਹਿਂ ਜੀਵਨਿ ਕੋ ਚਾਹੋ। ਰਾਜ ਸਹਤ ਲਿਹੁ ਅਨੰਦ ਉਮਾਹੋ॥੧੦॥

ਅਤਿ ਪ੍ਰਸੰਨ ਹੋ ਕੇ ਅਸੀਂ ਕਿਹਾ ਹੈ, ਕਿਸੇ ਸ਼ੱਕ ਤੋਂ ਬਗੈਰ ਆਪਣੀ ਅਭਿਲਾਖਾ ਪੂਰੀ ਕਰੋ। ਜੇ ਜਗਤ ਵਿਚ ਜੀਵਨ ਨੂੰ ਚਾਹੁੰਦੇ ਹੋ ਤਾਂ ਰਾਜ ਸਹਿਤ ਅਨੰਦ ਪ੍ਰਾਪਤ ਕਰੋ॥ ੧੦॥

ਅਪਰ ਪਦਾਰਥ ਜੇ ਜਗ ਮਹੀਆ। ਭੋਗਹੁ ਸਕਲ ਲੇਹੁ ਹਮ ਪਹੀਆ'।
ਸੁਨਿ ਮੋਹਨ ਕਰ ਜੋਰਿ ਉਚਾਰਾ। 'ਮਿਲਿ ਹਮ ਦ੍ਵੈ ਨਿਤਿ ਕਰਤਿ ਬਿਚਾਰਾ॥੧੧॥

ਜਗਤ ਵਿਚ ਜਿਹੜੇ ਹੋਰ ਪਦਾਰਥ ਹਨ, ਉਹ ਸਾਡੇ ਪਾਸੋਂ ਲੈ ਕੇ ਭੋਗੋ।" ਇਹ ਸੁਣ ਕੇ ਮੋਹਨ ਹੱਥ ਜੋੜ ਕੇ ਬੋਲਿਆ, "ਸਾਨੂੰ ਦੋਹਾਂ ਨੂੰ ਮਿਲੋ ਅਸੀਂ ਸਦਾ ਹੀ ਇਹ ਵਿਚਾਰ ਕਰਦੇ ਰਹੇ ਹਾਂ॥ ੧੧॥

ਪ੍ਰਾਨ ਅੰਤਿ ਜਬਿ ਹੋਹਿਂ ਹਮਾਰੇ। ਤਬਿ ਸਤਿਗੁਰ ਨਿਜ ਨਿਕਟਿ ਨਿਹਾਰੇਂ।
ਇਹ ਨਿਤ ਹੁਤੀ ਕਾਮਨਾ ਹਮੈਂ। ਪ੍ਰਾਪਤਿ ਭਯੋ ਆਨਿ ਸੋ ਸਮੈਂ॥ ੧੨॥

ਜਦ ਸਾਡੇ ਪ੍ਰਾਣਾਂ ਦਾ ਅੰਤ ਹੋਵੇ, ਤਾਂ ਸਤਿਗੁਰੂ ਜੀ ਸਾਡੇ ਪਾਸ ਆ ਕੇ ਵੇਖਣ, ਇਹ ਸਦਾ ਸਾਡੀ ਕਾਮਨਾ ਹੁੰਦੀ ਸੀ। ਹੁਣ ਉਹ ਸਮਾਂ ਪ੍ਰਾਪਤ ਹੋ ਗਿਆ ਹੈ॥ ੧੨॥

ਤੁਮ ਅੰਤਰਜਾਮੀ ਸਭਿ ਜਾਨਾ। ਯਾ ਤੇ ਰਣ ਮਹਿਂ ਹਤੇ ਨ ਪ੍ਰਾਨਾ।
ਅਬਿ ਦਰਸ਼ਨ ਤੁਮ ਦਿਯੋ ਕ੍ਰਿਪਾਲ। ਇਸ ਤੇ ਲਾਭ ਨ ਅਪਰ ਬਿਸਾਲ॥੧੩॥

ਤੁਸੀਂ ਅੰਤਰਜਾਮੀ ਹੋ ਸਭ ਜਾਣ ਲਿਆ ਹੈ ਇਸ ਕਰਕੇ ਸਾਡੇ ਪ੍ਰਾਣ ਰਣਖੇਤਰ ਵਿਚ ਖਤਮ ਨਹੀਂ ਕੀਤੇ ਹਨ। ਹੇ ਕਿਰਪਾਲੂ ਪ੍ਰਭੂ ਜੀ ! ਹੁਣ ਤੁਸੀਂ ਦਰਸ਼ਨ ਦਿੱਤੇ ਹਨ, ਇਸ ਤੋਂ ਵੱਡਾ ਹੋਰ ਕੋਈ ਲਾਭ ਨਹੀਂ ਹੈ॥ ੧੩॥

**ਜੋਗੀ ਜਤੀ ਤਪੀ ਬ੍ਰਹਮਚਾਰੀ। ਭਗਤ ਗਿਆਨੀ ਚਹਿੰ ਸੁਖ ਭਾਰੀ।**
**ਅੰਤ ਸਮੇਂ ਦਰਸ਼ਨ ਕੋ ਚਾਹਤਿ। ਇਸ ਹਿਤ ਘਾਲਹਿੰ ਘਾਲਿ ਉਮਾਹਤਿ॥੧੪॥**

ਜੋਗੀ, ਜਤੀ, ਤਪੀ, ਬ੍ਰਹਮਚਾਰੀ, ਭਗਤ, ਗਿਆਨੀ ਆਦਿ ਜਿਹੜੇ ਭਾਰੀ ਸੁਖ ਚਾਹੁੰਦੇ ਹਨ, ਸਾਰੇ ਅੰਤ ਸਮੇਂ ਦਰਸ਼ਨਾਂ ਨੂੰ ਚਾਹੁੰਦੇ ਹਨ, ਇਸ ਕਰਕੇ ਬੜੇ ਉਤਸ਼ਾਹ ਨਾਲ ਘਾਲ ਕਮਾਈ ਕਰਦੇ ਹਨ॥ ੧੪॥

**ਨਹਿੰ ਜਾਚਨਿ ਕੁਛ ਇੱਛਾ, ਨਾਥ !। ਹਲਤਿ ਪਲਤਿ ਮਹਿੰ ਰਾਖਹੁ ਸਾਥ।**
**ਜਹਿੰ ਜਹਿੰ ਹੁਇ ਅਵਤਾਰ ਤੁਮਾਰਾ। ਤਹਿੰ ਤਹਿੰ ਰਾਖਹੁ ਸੰਗ ਉਦਾਰਾ॥੧੫॥**

ਹੇ ਪ੍ਰਭੂ ਜੀ! ਸਾਡੀ ਮੰਗਣ ਦੀ ਕੋਈ ਇੱਛਾ ਨਹੀਂ ਹੈ, ਲੋਕ ਪਰਲੋਕ ਸਾਨੂੰ ਸਾਥ ਰੱਖੋ। ਜਿਥੇ ਜਿਥੇ ਤੁਹਾਡਾ ਅਵਤਾਰ ਹੋਵੇ, ਓਥੇ ਓਥੇ ਸਾਨੂੰ ਆਪਣੇ ਨਾਲ ਰੱਖੋ॥ ੧੫॥

**ਕਛੂ ਨ ਜਾਚਨਿ ਕਰਿ ਹੈਂ ਕਬਿਹੂੰ। ਰਹੈਂ ਸੰਗ, ਦੀਜੈ ਬਰੁ ਅਬਿ ਹੂੰ।**
**ਅਪਰ ਜਿ ਮਰੇ ਸੁਭਟ ਰਣ ਮਾਂਹੂ। ਅਪਨੇ ਲੋਕ ਰਾਖਿਯਹਿ ਪਾਹੂ' ॥ ੧੬॥**

ਅਸੀਂ ਕਦੀ ਵੀ ਕੁਝ ਨਹੀਂ ਮੰਗਾਂਗੇ, ਸਦਾ ਤੁਹਾਡੇ ਨਾਲ ਰਹੀਏ, ਇਹ ਵਰ ਸਾਨੂੰ ਹੁਣੇ ਦੇ ਦੇਵੋ। ਹੋਰ ਜਿਹੜੇ ਯੋਧੇ ਰਣਖੇਤਰ ਵਿਚ ਮਰੇ ਹਨ, ਉਨ੍ਹਾਂ ਨੂੰ ਵੀ ਆਪਣੇ ਲੋਕ ਵਿਖੇ ਪਾਸ ਰਖੋ'' ॥ ੧੬॥

**ਸ੍ਰੀ ਗੁਰੁ ਸੁਨਤਿ ਬਿਸਾਲ ਪ੍ਰਸੰਨ। 'ਪਰਉਪਕਾਰੀ ਮੋਹਨ! ਧੰਨ।**
**ਜਿਮ ਤੈਂ ਜਾਚਨਿ ਕੀਨਸਿ ਅਬੈ। ਤਿਸੀ ਰੀਤਿ ਹੋਵਹਿਗੀ ਸਬੈ' ॥ ੧੭॥**

ਇਹ ਸੁਣ ਕੇ ਗੁਰੂ ਜੀ ਵਿਸ਼ਾਲ ਪ੍ਰਸੰਨ ਹੋਏ, "ਹੇ ਮੋਹਨ ! ਤੁਸੀਂ ਵੱਡੇ ਪਰਉਪਕਾਰੀ ਹੋ, ਤੁਸੀਂ ਧੰਨ ਹੋ। ਜਿਸ ਤਰ੍ਹਾਂ ਤੁਸੀਂ ਹੁਣ ਵਰ ਮੰਗਿਆ ਹੈ, ਓਸੇ ਰੀਤੀ ਨਾਲ ਸਭ ਕੁਝ ਹੋਵੇਗਾ'' ॥ ੧੭॥

**ਸ੍ਰੀ ਹਰਿਗੋਵਿੰਦ ਅੱਗ੍ਰ ਨਿਹਾਰੇ। ਦੋਨਹੁਂ ਤਬਿ ਪਰਲੋਕ ਪਧਾਰੇ।**
**ਧੰਨ ਮਰਣ ਤਿਨ ਕੋ ਜਗ ਭਯੋ। ਅੰਤਿ ਸਮੈਂ ਪ੍ਰਭੁ ਕੋ ਦਰਸਯੋ॥ ੧੮॥**

ਸ੍ਰੀ ਹਰਿਗੋਬਿੰਦ ਜੀ ਨੇ ਫਿਰ ਅੱਗੇ ਵਲ ਵੇਖਿਆ, ਦੋਵੇਂ ਪਰਲੋਕ ਚਲੇ ਗਏ ਸਨ। ਉਨ੍ਹਾਂ ਦਾ ਇਸ ਜਗਤ ਵਿਚ ਮਰਨਾ ਧੰਨ ਹੋ ਗਿਆ ਹੈ, ਅੰਤ ਸਮੇਂ ਪ੍ਰਭੂ ਦੇ ਦਰਸ਼ਨ ਕੀਤੇ ਹਨ॥ ੧੮॥

**ਸਭਿਹਿਨਿ ਕੋ ਇਸ਼ਨਾਨ ਕਰਾਯੋ। ਬਸਤ੍ਰ ਨਵੀਨ ਮੰਗਾਇ ਸੁ ਪਾਯੋ।**
**ਏਕਹੁ ਚਿਖਾ ਬਨਾਇ ਬਿਸਾਲਾ। ਗੁਰੁ ਭਾਈ ਗੁਰਮੁਖ ਸਿਖ ਜਾਲਾ॥ ੧੯॥**

ਸਾਰਿਆਂ ਯੋਧਿਆਂ ਨੂੰ ਇਸ਼ਨਾਨ ਕਰਵਾਇਆ, ਨਵੀਨ ਵਸਤਰ ਲਿਆ ਕੇ ਪਵਾਏ। ਇਕੋ ਹੀ ਬਹੁਤ ਵੱਡੀ ਚਿਖਾ ਤਿਆਰ ਕੀਤੀ। ਗੁਰਭਾਈ, ਗੁਰਮੁਖ ਸਿੱਖਾਂ ਦੇ ਸਮੂਹ ਨੂੰ॥ ੧੯॥

**ਈਂਧਨ ਗਨ ਕੋ ਊਪਰ ਡਾਰਾ। ਆਪਿ ਗੁਰੂ ਕਰ ਲਾਂਬੂ ਧਾਰਾ।**
**ਗਤਿ ਸਮੀਪ ਸਭਿਹਿਨਿ ਕੋ ਦਈ। ਜੈ ਜੈ ਧੁਨਿ ਸਭਿ ਕੇ ਮੁਖ ਭਈ॥ ੨੦॥**

ਬਹੁਤ ਬਾਲਣ ਦੇ ਉਪਰ ਧਰ ਦਿੱਤਾ, ਗੁਰੂ ਜੀ ਨੇ ਆਪਣੇ ਹੱਥੀਂ ਲਾਂਬੂ ਲਾਇਆ। ਆਪਣੇ ਪਾਸ ਰੱਖਣ ਦੀ ਮੁਕਤੀ ਸਾਰਿਆਂ ਨੂੰ ਦਿੱਤੀ, ਜੈ ਜੈ ਦੀ ਧੁਨ ਸਾਰਿਆਂ ਦੇ ਮੁਖ ਵਿਚ ਹੋਈ॥ ੨੦॥

ਚੰਦਨ ਘ੍ਰਿਤਿ ਸਦਨ ਤੇ ਲਜਾਏ। ਬ੍ਰਿੰਦ ਚਿਖਾ ਪਰ ਸਗਰੋ ਪਾਏ।
ਨਭ ਤੇ ਗਨ ਬਿਮਾਨ ਤਬਿ ਆਏ। ਸਾਦਰ ਗੁਰੁ ਕੇ ਸਿੱਖ ਚਢਾਏ॥ ੨੧॥

ਚੰਦਨ ਤੇ ਘਿਉ ਘਰ ਤੋਂ ਮੰਗਵਾਇਆ, ਵੱਡੀ ਚਿਖਾ ਉਤੇ ਸਾਰਾ ਹੀ ਪਾ ਦਿੱਤਾ। ਆਕਾਸ਼ ਵਿਚ ਫਿਰ ਬਿਮਾਨ ਆਏ, ਬੜੇ ਅਦਬ ਨਾਲ ਗੁਰੂ ਦੇ ਸਿੱਖਾਂ ਨੂੰ ਚੜ੍ਹਾਇਆ॥ ੨੧॥

ਪਹੁੰਚਾਏ ਸਤਿਗੁਰੁ ਕੇ ਲੋਕ। ਜਹਿਂ ਮਦ ਮਾਨ ਮੋਹ ਨਹਿਂ ਸ਼ੋਕ।
ਜਰਾ ਮਰਣ ਕੋ ਲੇਸ਼ ਨ ਜਹਾਂ। ਪਦਵੀ ਅਚਲ ਥਿਰੇ ਚਲਿ ਤਹਾਂ॥ ੨੨॥

ਉਨ੍ਹਾਂ ਸਾਰਿਆਂ ਨੂੰ ਸਤਿਗੁਰੂ ਜੀ ਦੇ ਲੋਕ ਵਿਖੇ ਭੇਜ ਦਿੱਤਾ, ਜਿਥੇ ਨਾ ਕੋਈ ਮਦ ਹੈ, ਨਾ ਮਾਣ ਹੈ, ਨਾ ਮੋਹ ਅਤੇ ਨਾ ਹੀ ਦੁੱਖ ਹੈ। ਜਿਥੇ ਬੁੱਢੇ ਹੋਣ ਅਤੇ ਮਰਨ ਦਾ ਕੋਈ ਦੁੱਖ ਨਹੀਂ ਹੈ, ਓਥੇ ਅਚਲ ਪਦਵੀ ਪ੍ਰਾਪਤ ਹੁੰਦੀ ਹੈ॥ ੨੨॥

ਸੂਰ ਸਰੀਰਨਿ ਛਾਰਿ ਕਰੀਹੈ। 'ਬਡਿ ਭਟ ਲਰੇ' ਸਰਾਹ ਰਰੀ ਹੈ।
ਚਢਿ ਸਤਿਗੁਰੁ ਲੇ ਭਟ ਸਮਦਾਏ। ਸੁਧਾਸਰੋਵਰ ਆਇ ਨਰਾਏ॥ ੨੩॥

ਸੂਰਮਿਆਂ ਦੇ ਸਰੀਰਾਂ ਦਾ ਸਸਕਾਰ ਕਰ ਦਿੱਤਾ, "ਸੂਰਮੇ ਬਹੁਤ ਬਹਾਦਰੀ ਨਾਲ ਲੜੇ," ਗੁਰੂ ਜੀ ਨੇ ਸੁੰਦਰ ਮਹਿਮਾ ਕੀਤੀ ਹੈ। ਸਤਿਗੁਰੂ ਜੀ ਫਿਰ ਸਾਰਿਆਂ ਸੂਰਬੀਰਾਂ ਨੂੰ ਲੈ ਕੇ ਚਲ ਪਏ। ਅੰਮ੍ਰਿਤ ਸਰੋਵਰ ਵਿਚ ਆ ਕੇ ਇਸ਼ਨਾਨ ਕੀਤਾ॥ ੨੩॥

ਤਖਤ ਅਕਾਲ ਬੰਦਨਾ ਕੀਨਿ। ਬਹੁਰ ਦਰਸ਼ਨੀ ਪੌਰ ਪ੍ਰਬੀਨ।
ਹਰਿ ਮੰਦਿਰ ਕੇ ਆਗੇ ਖਰੇ। ਬਾਰੰਬਾਰ ਨਮੋਂ ਬਹੁ ਕਰੇ॥ ੨੪॥

ਅਕਾਲ ਤਖ਼ਤ ਵਿਖੇ ਜਾ ਕੇ ਬੰਦਨਾ ਕੀਤੀ, ਫਿਰ ਗੁਰੂ ਜੀ ਦਰਸ਼ਨੀ ਡਿਉੜੀ ਵਿਖੇ ਗਏ ਤੇ ਹਰਿਮੰਦਰ ਸਾਹਿਬ ਦੇ ਅੱਗੇ ਖੜੇ ਹੋਏ, ਬਾਰ-ਬਾਰ ਬਹੁਤ ਨਮਸਕਾਰ ਕੀਤੀ॥ ੨੪॥

ਬਿੱਪ੍ਰ, ਸਾਧ, ਸਿਖ ਦੀਨ ਘਨੇਰੇ। ਮਿਲੇ, ਦਿਯੋ ਤਿਨ ਦਾਨ ਬਡੇਰੇ।
ਚਤਰ ਪ੍ਰਦਛਨਾ ਫਿਰ ਕਰਿ ਦਈ। ਧਰਿ ਗੁਰੁ ਧਜਾਨ ਬੰਦਨਾਂ ਕਈ॥ ੨੫॥

ਬ੍ਰਾਹਮਣਾਂ, ਸਾਧਾਂ, ਸਿੱਖਾਂ ਅਤੇ ਗਰੀਬਾਂ ਨੂੰ ਬਹੁਤ ਧਨ ਦਿੱਤਾ। ਜਿਹੜੇ ਵੀ ਮਿਲੇ ਉਨ੍ਹਾਂ ਨੂੰ ਬਹੁਤ ਦਾਨ ਦਿੱਤਾ। ਫਿਰ ਚਾਰ ਪਰਿਕਰਮਾਂ ਕੀਤੀਆਂ। ਗੁਰੂ ਜੀ ਦਾ ਧਿਆਨ ਕਰ ਕੇ ਬੰਦਨਾਂ ਕੀਤੀ॥ ੨੫॥

ਨਿਕਸੇ ਵਹਿਰ ਆਨਿ ਕਰਿ ਖਰੇ। ਭਾਟ ਕਲਾਵਤਿ ਜਿਨਿ ਜਸੁ ਰਰੇ।
ਧਨ ਦੇ ਤਿਨਕੋ ਹਰਖ ਵਧਾਏ। ਜਹਿਂ ਕਹਿਂ ਜਾਇ ਤਿਨਹੁਂ ਜਸੁ ਗਾਏ॥੨੬॥

ਬਾਹਰ ਨਿਕਲ ਕੇ ਆ ਕੇ ਖੜੇ ਹੋ ਗਏ, ਭਾਟ ਕਲਾਵਤ ਆਦਿ ਜਿਸ ਨੇ ਵੀ ਜੱਸ ਕੀਤਾ, ਧਨ ਦੇ ਕੇ ਉਨ੍ਹਾਂ ਦੀ ਖੁਸ਼ੀ ਵਿਚ ਵਾਧਾ ਕੀਤਾ, ਜਿਥੇ ਕਿਥੇ ਗਏ ਸਭ ਨੇ ਉਨ੍ਹਾਂ ਦੇ ਜੱਸ ਦਾ ਗਾਇਣ ਕੀਤਾ॥ ੨੬॥

ਗੁਰੁ ਬਜਵਾਇਸਿ ਫਤੇ ਨਗਾਰਾ। ਭਏ ਤੁਰੰਗ ਪਰ ਪੁਨ ਅਸੁਵਾਰਾ।
ਚਲੇ ਝਬਾਲ ਦਿਸ਼ਾ ਕੋ ਤਬੈ। ਮੋਦਤਿ ਰਿਦੇ, ਉਲੰਘਿ ਮਗ ਸਬੈ॥ ੨੭॥

ਗੁਰੂ ਜੀ ਨੇ ਫਤਹਿ ਦਾ ਨਗਾਰਾ ਵਜਾਇਆ, ਫਿਰ ਘੋੜੇ ਤੇ ਅਸਵਾਰ ਹੋ ਗਏ। ਤਦ ਝਬਾਲ ਵਾਲੇ ਪਾਸੇ ਚਲ ਪਏ, ਹਿਰਦਾ ਬੜਾ ਪ੍ਰਸੰਨ ਸੀ, ਸਾਰਾ ਪੈਂਡਾ ਲੰਘ ਗਏ॥ ੨੭॥

ਸਭਿ ਪਰਵਾਰੁ ਖਿਰਜੋ ਜਿਸਿ ਥਾਨ। ਉਤਰੇ ਜਾਇ ਗੁਰੂ ਭਗਵਾਨ।
ਤਤਛਿਨਿ ਸਭਿ ਕੋ ਆਗਜਾ ਦੀਨਿ। ਜਿਤਿਕ ਸਮਿੱਗ੍ਰੀ ਬਜਾਹਨਿ ਚੀਨਿ॥੨੮॥

ਜਿਥੇ ਸਾਰਾ ਪਰਿਵਾਰ ਠਹਿਰਿਆ ਹੋਇਆ ਸੀ, ਗੁਰੂ ਭਗਵਾਨ ਜੀ ਨੇ ਓਥੇ ਜਾ ਕੇ ਉਤਾਰਾ ਕਰ ਲਿਆ। ਤੁਰੰਤ ਸਭ ਨੂੰ ਆਗਿਆ ਕੀਤੀ, ਜਿੰਨੀ ਸਮੱਗਰੀ ਵਿਆਹ ਵਾਸਤੇ ਵੇਖਦੇ ਹੋ ਚਾਹੀਦੀ ਹੈ॥ ੨੮॥

**ਤਹਿਂ ਕੇ ਬਨਕ ਬੁਲਾਇ ਸੁਨਾਏ। ਲੇਨਿ ਲਾਭ ਹਿਤ ਸਗਰੀ ਲਜਾਏ।**
**ਸਰਬ ਪ੍ਰਕਾਰ ਅੰਨ ਗਨ ਆਨਾ। ਘ੍ਰਿਤ ਸਮੂਹ, ਬਹੁਤ ਮਿਸ਼ਟਾਨਾ॥ ੨੯॥**

ਉਨ੍ਹਾਂ ਵਾਸਤੇ ਬਾਣੀਆਂ ਨੂੰ ਬੁਲਾ ਕੇ ਸੁਣਾਇਆ, "ਲਾਭ ਲੈਣ ਵਾਸਤੇ ਸਾਰੀ ਸਮੱਗਰੀ ਅਤੇ ਲੋੜੀਂਦੀਆਂ ਵਸਤਾਂ ਲਿਆਵੋ। ਸਰਬ ਪ੍ਰਕਾਰ ਅਨਾਜ ਲਿਆਂਦਾ, ਘਿਉ ਅਤੇ ਮਿੱਠਾ ਬਹੁਤ ਇਕੱਠਾ ਕੀਤਾ॥ ੨੯॥

**ਲਗੇ ਕਰਨਿ ਸਗਰੇ ਪਕਵਾਨ। ਆਨੇ ਬਹੁ ਰੇਸ਼ਮ ਕੇ ਥਾਨ।**
**ਕਈ ਹਜ਼ਾਰਨਿ ਕੋ ਧਨ ਲੀਨਿ। ਆਨਿ ਆਨਿ ਗਨ ਬਨਕਨਿ ਦੀਨਿ॥ ੩੦॥**

ਸਾਰੇ ਪਕਵਾਨ ਤਿਆਰ ਕਰਨ ਲੱਗੇ ਅਤੇ ਬਹੁਤ ਰੇਸ਼ਮ ਦੇ ਥਾਨ ਲਿਆਂਦੇ। ਬਾਣੀਆਂ ਨੇ ਕਈ ਹਜ਼ਾਰ ਧਨ ਲਿਆ ਤੇ ਆ ਆ ਕੇ ਸਭ ਵਸਤਾਂ ਦਿੱਤੀਆ॥ ੩੦॥

**ਜਥਾਜੋਗ ਸਾਮਿੱਗ੍ਰੀ ਤਜਾਰਿ। ਤੁਰਤ ਕਰਾਈ ਗੁਰੂ ਉਦਾਰ।**
**ਸੁਨੀ ਜਨੇਤ ਜਬਹਿ ਨਿਯਰਾਈ। ਪਠੇ ਮਸੰਦ ਸਿਖ ਅਗਵਾਈ॥ ੩੧॥**

ਯਥਾਯੋਗ ਸਮੱਗਰੀ ਤਿਆਰ ਕੀਤੀ, ਗੁਰੂ ਜੀ ਨੇ ਬੜੀ ਉਦਾਰਤਾ ਨਾਲ ਤੁਰਤ ਤਿਆਰ ਕਰਵਾਈ। ਜਦ ਇਹ ਸੁਣਿਆ ਕਿ ਜੰਞ ਨੇੜੇ ਆ ਗਈ ਹੈ ਤਾਂ ਸਿੱਖ ਅਤੇ ਮਸੰਦ ਅਗਾਉਂ ਲੈਣ ਵਾਸਤੇ ਭੇਜੇ॥ ੩੧॥

**ਸਕਲ ਰੀਤਿ ਕਰਿ ਲਜਾਵਤਿ ਭਏ। ਪਟਹ ਬੰਸਰੀ ਢੋਲ ਬਜਏ।**
**ਧਨ ਬਰਖਾਵਤਿ ਆਇ ਅਗਾਰੀ। ਦੂਲਹੁ ਤਨ ਸੁੰਦਰ ਦੁਤਿ ਧਾਰੀ॥ ੩੨॥**

ਸਾਰੀਆਂ ਰੀਤੀਆਂ ਕਰਕੇ ਲੈ ਕੇ ਆਏ। ਬੰਸਰੀਆਂ, ਢੋਲ ਅਤੇ ਨਗਾਰੇ ਵੱਜੇ। ਜੰਞ ਵਾਲੇ ਧਨ ਦੀ ਵਰਸ਼ਾ ਕਰਦੇ ਆਏ। ਦੂਲਹੇ ਦੀ ਬੜੀ ਸੁੰਦਰ ਸ਼ੋਭਾ ਸੀ॥ ੩੨॥

**ਕਰਿ ਕੈ ਬੰਸ਼ ਰੀਤਿ ਜੋ ਸਾਰੀ। ਸਾਦਰ ਭਾਖਿ ਬਰਾਤ ਉਤਾਰੀ।**
**ਡੇਰਾ ਕਰਿ ਸਗਰੇ ਬਿਸਰਾਮੇ। ਸਭਿ ਦੇਖਤਿ ਦੂਲਹੁ ਅਭਿਰਾਮੇ॥ ੩੩॥**

ਵੰਸ਼ ਦੀਆਂ ਸਾਰੀਆਂ ਰੀਤੀਆਂ ਕੀਤੀਆਂ ਗਈਆਂ, ਬੜੇ ਆਦਰ ਨਾਲ ਕਹਿ ਕੇ ਬਰਾਤ ਦਾ ਉਤਾਰਾ ਕਰਵਾਇਆ। ਡੇਰਾ ਕਰਕੇ ਸਾਰਿਆਂ ਨੇ ਵਿਸ਼ਰਾਮ ਕੀਤਾ, ਸਾਰੇ ਸੁੰਦਰ ਦੂਲਹੇ ਨੂੰ ਵੇਖ ਰਹੇ ਸਨ॥ ੩੩॥

**ਕਰਹਿਂ ਸਰਾਹਨਿ ਸਭਿ ਨਰ ਨਾਰੀ। ਸਭਿ ਸੁਸ਼ੀਲ ਗੁਨ ਗਨ ਕੋ ਧਾਰੀ।**
**ਸੂਰਜ ਅਸਤ ਹੋਨਿ ਤੇ ਆਗੇ। ਭੋਜਨ ਪਠਜੋ, ਖਾਨ ਸੋ ਲਾਗੇ॥ ੩੪॥**

ਸਭ ਨਰ ਨਾਰੀਆਂ ਸ਼ਲਾਘਾ ਕਰ ਰਹੀਆਂ ਸਨ, ਸਾਰਿਆਂ ਨੇ ਸੁਸ਼ੀਲ, ਗੁਣ ਧਾਰਨ ਕੀਤੇ ਹੋਏ ਸਨ। ਸੂਰਜ ਡੁੱਬਣ ਤੋਂ ਪਹਿਲਾਂ ਭੋਜਨ ਭੇਜਿਆ, ਸਾਰੇ ਖਾਣ ਲੱਗੇ॥ ੩੪॥

**ਸੰਧਜਾ ਸਮੈਂ ਸੁਰਨਿ ਤਨ ਧਾਰੇ। ਗਏ ਬਰਾਤ ਸੇਵ ਕੋ ਸਾਰੇ।**
**ਗੁਰੁ ਸੰਗੀ ਨਰ ਸ਼੍ਰਮਤਿ ਮਹਾਨੇ। ਦੁਲਭ ਸਮਿੱਗ੍ਰੀ ਲਜਾਵਨਿ ਜਾਨੇ॥ ੩੫॥**

ਸ਼ਾਮ ਵੇਲੇ ਦੇਵਤਿਆਂ ਨੇ ਮਨੁੱਖਾਂ ਦੇ ਤਨ ਧਾਰਨ ਕੀਤੇ ਅਤੇ ਸਾਰੇ ਬਰਾਤ ਦੀ ਸੇਵਾ ਵਾਸਤੇ ਗਏ। ਗੁਰੂ ਜੀ ਦੇ ਸੰਗੀ ਸਿੱਖ ਬਹੁਤ ਥੱਕੇ ਹੋਏ ਸਨ, ਦੁਰਲੱਭ ਸਮੱਗਰੀ ਲਿਆਉਣ ਜਾਣਾ ਸੀ॥ ੩੫॥

ਸਭਿ ਸਮਾਜ ਬਿਗਰਜੋ ਰਣ ਭਏ। ਸੰਚਨਿ ਕਰੇ ਪਦਾਰਥ ਗਏ।
ਇੱਤਜਾਦਿਕ ਦੇਵਨਿ ਮਨ ਜਾਨਿ। ਨਰ ਤਨ ਧਰੇ ਆਇ ਤਿਸ ਥਾਨ॥ ੩੬॥

ਜੰਗ ਹੋਣ ਕਾਰਨ ਸਾਰਾ ਸਾਜ਼ੋ-ਸਾਮਾਨ ਵਿਗੜ ਗਿਆ ਸੀ, ਜਿਸ ਕਾਰਨ ਇਕੱਠੇ ਕੀਤੇ ਪਦਾਰਥ ਚਲੇ ਗਏ ਸਨ। ਇਤਿਆਦਿਕ ਤੱਥਾਂ ਨੂੰ ਦੇਵਤਿਆਂ ਨੇ ਮਨ ਵਿਚ ਜਾਣਿਆ। ਮਨੁੱਖੀ ਤਨ ਧਾਰ ਕੇ ਉਸ ਸਥਾਨ ਤੇ ਆਏ॥ ੩੬॥

ਕੇਤਿਕ ਮੰਚ ਉਚਾਵ ਲਿਆਏ। ਗਿਲਮ ਗ਼ਲੀਚਾ ਫਰਸ਼ ਕਰਾਏ।
ਬਾਰੇ ਝਾਰ ਪ੍ਰਕਾਸ਼ ਬਿਸਾਲਾ। ਕੋ ਤ੍ਰਿਨ ਆਨਤਿ ਭੇ ਤਤਕਾਲਾ॥ ੩੭॥

ਕਈ ਮੰਜੇ ਚੁਕ ਕੇ ਲਿਆਏ, ਕਈਆਂ ਨੇ ਦਰੀਆਂ ਗਲੀਚੇ ਲਿਆ ਕੇ ਫਰਸ਼ ਤਿਆਰ ਕੀਤੇ। ਕਈਆਂ ਝਾੜ ਫਨੂਸ ਬਾਲ ਕੇ ਬਹੁਤ ਪ੍ਰਕਾਸ਼ ਕੀਤਾ। ਕੋਈ ਘੋੜਿਆਂ ਵਾਸਤੇ ਤੁਰਤ ਘਾਹ ਲਿਆਇਆ॥ ੩੭॥

ਕਿਨਹੂੰ ਦਾਨਾ ਆਨਿ ਬ੍ਰਤਾਯਹੁ। ਘ੍ਰਿਤ, ਮਿਸ਼ਟਾਨ, ਅੰਨ ਕੋ ਲਜਾਯਹੁ।
ਪਾਨਿ ਕਰਾਇ ਕਿਤਿਕ ਸਰਦਾਈ। ਕੋ ਕੁਮਕੁਮਾ ਦੇਹਿਂ ਛਿਰਕਾਈ॥ ੩੮॥

ਕਿਸੇ ਦਾਨੇ ਲਿਆ ਕੇ ਘੋੜਿਆਂ ਨੂੰ ਵਰਤਾਏ, ਕੋਈ ਘਿਉ, ਮਿੱਠਾ ਅਤੇ ਅਨਾਜ ਲਿਆਇਆ। ਕਈਆਂ ਨੇ ਸਰਦਾਈ ਤਿਆਰ ਕਰਕੇ ਪਿਲਾਈ, ਕਿਸੇ ਨੇ ਗੁਲਾਬ ਦੇ ਇਤਰ ਦਾ ਛਿੜਕਾਅ ਕੀਤਾ॥ ੩੮॥

ਕੇਤਿਕ ਕਰਤਿ ਬੀਜਨਾ ਖਰੇ। ਸਭਿ ਸੇਵਾ ਸੰਭਾਰਨਿ ਕਰੇ।
ਨਰ ਜੇਤਿਕ ਪਰਯੰਕ ਡਸਾਏ। ਸੁੰਦਰ ਆਸਤਰਨ ਸੋਂ ਛਾਏ॥ ੩੯॥

ਕਈ ਖੜੇ ਹੋ ਕੇ ਪੱਖੇ ਝੱਲ ਰਹੇ ਸਨ, ਉਨ੍ਹਾਂ ਨੇ ਸਾਰੀ ਸੇਵਾ ਸੰਭਾਲ ਲਈ ਸੀ। ਜਿੰਨੇ ਵੀ ਮਨੁੱਖ ਸਨ, ਉਨ੍ਹਾਂ ਵਾਸਤੇ ਪਲੰਘ ਡਾਹੇ ਗਏ ਤੇ ਉਨ੍ਹਾਂ ਉਤੇ ਸੁੰਦਰ ਵਸਤਰ ਵਿਛਾਏ ਗਏ॥ ੩੯॥

ਰੇਸ਼ਮ ਡੋਰੈਂ ਬੰਧਨ ਕਰੀ। ਲਗੇ ਗੁੰਫ ਜਿਨ ਕੈ ਗਨ ਜ਼ਰੀ।
ਮ੍ਰਿਦੁਲ ਸੇਜ ਪਰ ਸਭਿ ਬੈਠਾਏ। ਅਦਭੁਤ ਦਿਖਤਿ ਰਹੇ ਬਿਸਮਾਏ॥ ੪੦॥

ਰੇਸਮ ਦੀਆਂ ਡੋਰੀਆਂ ਬੰਨ੍ਹੀਆਂ ਗਈਆਂ, ਜਿਨ੍ਹਾਂ ਨੂੰ ਜ਼ਰੀ ਦੇ ਗੁੰਫ ਲੱਗੇ ਹੋਏ ਸਨ। ਕੋਮਲ ਸੇਜ ਉਤੇ ਸਾਰੇ ਬਿਠਾਏ ਗਏ ਸਨ, ਅਦਭੁਤ ਦਿਖਾਈ ਦੇ ਰਹੇ ਸਨ, ਜਿਸ ਨੂੰ ਵੇਖ ਕੇ ਸਾਰੇ ਬਹੁਤ ਹੈਰਾਨ ਹੋਏ॥ ੪੦॥

ਕਲਸ ਭਰੇ ਸੁੰਦਰ ਜਲ ਆਨੇ। ਗ੍ਰੀਖਮ ਰੁਤਿ ਪੀਵਨ ਬਹੁ ਠਾਨੇ।
ਮਿਲੀ ਜਿਨਹੁ ਮਹਿਂ ਬਡਿ ਖੁਸ਼ਬੋਈ। ਅਜਬ ਸਮਿੱਗ੍ਰੀ ਜਾਨਤਿ ਸੋਈ॥ ੪੧॥

ਸੁੰਦਰ ਜਲ ਦੇ ਕਲਸ ਮੰਗਵਾਏ, ਗਰਮੀ ਦੀ ਰੁੱਤ ਹੋਣ ਕਰਕੇ ਬਹੁਤ ਪਾਣੀ ਪੀਂਦੇ ਸਨ, ਜਿਸ ਜਲ ਵਿਚ ਬੜੀ ਖੁਸ਼ਬੂ ਭਰੀ ਹੋਈ ਸੀ, ਉਸ ਨੂੰ ਵੀ ਉਹ ਅਜੀਬ ਸਮੱਗਰੀ ਜਾਣਦੇ ਸਨ॥ ੪੧॥

ਗੁਰੂ ਕੇ ਪਠੇ ਗਏ ਨਰ ਜਬੈ। ਪ੍ਰਥਮ ਸੇਵ ਹੋਈ ਲਖਿ ਸਬੈ।
ਨੀਕੇ ਬੂਝਨਿ ਕਰੇ ਬਰਾਤੀ। 'ਜੋ ਚਹੀਯਤਿ ਸਭਿ ਨਿਕਟਿ ਅਗਾਤੀ'॥ ੪੨॥

ਜਦ ਗੁਰੂ ਜੀ ਨੇ ਆਪਣੇ ਕੁਝ ਮਨੁੱਖਾਂ ਨੂੰ ਭੇਜਿਆ ਤਾਂ ਉਨ੍ਹਾਂ ਸਭ ਨੇ ਪਹਿਲਾਂ ਸਾਰੀ ਸੇਵਾ ਹੋਈ ਵੇਖੀ। ਬਰਾਤੀਆਂ ਨੂੰ ਉਨ੍ਹਾਂ ਚੰਗੀ ਤਰ੍ਹਾਂ ਪੁਛਿਆ ਤਾਂ ਉਨ੍ਹਾਂ ਦੱਸਿਆ, "ਜੋ ਚਾਹੀਦਾ ਸੀ ਉਹ ਸਭ ਕੁਝ ਪਹਿਲਾਂ ਹੀ ਪੁੱਜ ਗਿਆ ਹੈ"॥ ੪੨॥

ਸਗਰੀ ਸੁਧਿ ਲੇ ਕਰਿ ਹਟਿ ਆਏ। ਸ੍ਰੀ ਹਰਿਗੋਵਿੰਦ ਸੰਗ ਬਤਾਏ।
'ਗਨ ਬਰਾਤ ਕੀ ਸੇਵਾ ਸਾਰੀ। ਪੁਰਿ ਕੇ ਸਿੱਖਨਿ ਕਰੀ ਸੰਭਾਰੀ॥ ੪੩॥

ਸਾਰੀ ਖਬਰ ਲੈ ਕੇ ਵਾਪਸ ਆ ਗਏ ਤੇ ਸ੍ਰੀ ਹਰਿਗੋਬਿੰਦ ਸਾਹਿਬ ਨੂੰ ਉਨ੍ਹਾਂ ਦੱਸਿਆ, "ਬਰਾਤ ਦੀ ਬਹੁਤ ਸੇਵਾ ਕਰ ਰਹੇ ਹਨ, ਨਗਰ ਦੇ ਸਿੱਖਾਂ ਨੇ ਸਾਰੀ ਸੇਵਾ ਸੰਭਾਲ ਲਈ ਹੈ॥ ੪੩॥

ਜੋ ਜਿਹ ਚਹੀਯਤਿ ਸਕਲ ਪੁਚਾਈ। ਪਾਇ ਫੁਲੇਲ ਮਸਾਲ ਜਲਾਈ।
ਤ੍ਰਿਣ ਆਦਿਕ ਦੁਗਨੇ ਸਭਿ ਪਾਸਿ। ਦੀਨੇ ਸਿੱਖਨਿ ਆਨਿ ਅਵਾਸ' ॥੪੪॥

ਜੋ ਜੋ ਵਸਤਾਂ ਚਾਹੁੰਦੇ ਹਨ, ਸਭ ਪਹੁੰਚਾ ਦਿੱਤੀਆਂ ਹਨ, ਫੁਲੇਲ ਪਾ ਕੇ ਮਸ਼ਾਲ ਜਗਾਈ ਹੈ। ਘੋੜਿਆਂ ਵਾਸਤੇ ਘਾਹ ਆਦਿ ਦੂਣੀ ਮਿਕਦਾਰ ਵਿਚ ਪਿਆ ਹੈ, ਸਿੱਖਾਂ ਨੇ ਆਪਣੇ ਘਰਾਂ ਤੋਂ ਲਿਆ ਕੇ ਦੇ ਦਿੱਤਾ ਹੈ" ॥ ੪੪॥

ਸਤਿਗੁਰੁ ਕਹਯੋ 'ਕਹਾਂ ਸਿਖ ਇਤਨੇ ?। ਸੇਵਹਿਂ ਸਭਿਹਿ ਬਰਾਤੀ ਜਿਤਨੇ।
ਨੀਕੇ ਤੁਮ ਸਭਿ ਕੀ ਸੁਧਿ ਲੀਜੈ। ਚਹਹਿਂ ਜੁ ਵਸਤੁ, ਪੁਚਾਵਨਿ ਕੀਜੈ' ॥੪੫॥

ਸਤਿਗੁਰੂ ਜੀ ਨੇ ਕਿਹਾ, "ਏਨੇ ਸਿੱਖ ਕਿਥੇ ਹਨ ? ਜਿਹੜੇ ਬਰਾਤ ਦੀ ਏਨੀ ਸੇਵਾ ਕਰ ਰਹੇ ਹਨ। ਫਿਰ ਵੀ ਤੁਸੀਂ ਸਾਰਿਆਂ ਦੀ ਚੰਗੀ ਤਰ੍ਹਾਂ ਖ਼ਬਰ ਲਵੋ, ਜੋ ਵਸਤੂ ਚਾਹੁਣ ਉਹ ਤੁਰਤ ਪਹੁੰਚਾਵੋ" ॥ ੪੫॥

ਪੁਨ ਸਿੱਖਨਿ ਕਰ ਜੋਰਿ ਬਖਾਨੇ। 'ਮਹਾਂਰਾਜ! ਸਭਿ ਪੂਛਨਿ ਠਾਨੇ।
ਸਰਬ ਵਸਤੁ ਤੇ ਸਭਿ ਤ੍ਰਿਪਤਾਏ। ਪੁਰਿ ਕੈ ਨਿਕਟਿ ਗ੍ਰਾਮ ਸਿਖ ਆਏ' ॥੪੬॥

ਫਿਰ ਸਿੱਖਾਂ ਨੇ ਹੱਥ ਜੋੜ ਕੇ ਕਿਹਾ, "ਹੇ ਮਹਾਰਾਜ ! ਸਭ ਨੂੰ ਪੁੱਛ ਲਿਆ ਹੈ। ਸਭ ਵਸਤਾਂ ਨਾਲ ਸਭ ਤ੍ਰਿਪਤ ਹੋ ਗਏ ਹਨ, ਨਗਰ ਦੇ ਨੇੜੇ ਦੇ ਪਿੰਡਾਂ ਦੇ ਸਿੱਖ ਆਏ ਹਨ" ॥ ੪੬॥

ਪੁਨਿ ਅੰਤਰਜਾਮੀ ਤਬਿ ਜਾਨੇ। ਆਇ ਸੁਰਨਿ ਸਭਿ ਕਾਰਜ ਠਾਨੇ।
ਉਤਿ ਤੇ ਹੁਇ ਨਿਚਿੰਤ ਸੁਖਦਾਈ। ਤਜਾਰੀ ਫੇਰਨਿ ਕੀ ਕਰਿਵਾਈ॥ ੪੭॥

ਫਿਰ ਅੰਤਰਜਾਮੀ ਗੁਰੂ ਜੀ ਜਾਣ ਗਏ ਕਿ ਦੇਵਤਿਆਂ ਨੇ ਆ ਕੇ ਸਾਰੇ ਕਾਰਜ ਕਰ ਦਿੱਤੇ ਹਨ, ਇਸ ਕਰਕੇ ਉਸ ਪਾਸੇ ਤੋਂ ਸੁਖਦਾਤੇ ਗੁਰੂ ਜੀ ਨਿਸ਼ਚਿੰਤ ਹੋ ਗਏ ਅਤੇ ਫੇਰਿਆਂ ਦੀ ਤਿਆਰੀ ਕਰਵਾਈ॥ ੪੭॥

*ਛੇਵੀਂ ਰਾਸ ਦਾ ਸਤਾਰ੍ਹਵਾਂ ਅਧਿਆਇ ਸਮਾਪਤ ਹੋਇਆ॥ ੧੭॥*

## ਅਧਿਆਇ ਅਠਾਰ੍ਹਵਾਂ

### ਬੀਬੀ ਵੀਰੋ ਦਾ ਵਿਆਹ

*ਦੋਹਰਾ-* ਪੰਚ ਘਟੀ ਜਾਮਨਿ ਗਈ ਪ੍ਰੋਹਤ ਕਹਯੋ ਸੁਨਾਇ।
'ਮਹਾਂਰਾਜ ਬਿਲਮ ਨ ਕਰਹੁ ਲਾਵਾਂ ਦੇਹੁ ਬੁਲਾਇ' ॥ ੧॥

ਜਦ ਪੰਜ ਘੜੀ ਰਾਤ ਗਈ ਤਾਂ ਪ੍ਰੋਹਤ ਨੇ ਆ ਕੇ ਸੁਣਾਇਆ, "ਮਹਾਰਾਜ ਦੇਰ ਨਾ ਕਰੋ, ਲਾਵਾਂ ਵਾਸਤੇ ਲਾੜੇ ਨੂੰ ਬੁਲਾ ਲਵੋ" ॥ ੧॥

*ਚੌਪਈ-* ਤੂਰਨਿ ਤਬਹਿ ਹਕਾਰਨਿ ਗਯੋ। ਧਰਮੇ ਸਾਥਿ ਕਹਿਤਿ ਇਮ ਭਯੋ।
'ਲੇ ਕਰਿ ਦੂਲਹੁ ਕਰਹੁ ਅਗਾਰੇ। ਸਮਾਂ ਜਾਨਿ ਗੁਰੁ ਤੁਮੈ ਹਕਾਰੇ' ॥੨॥

ਲਾਗੀ ਨੇ ਤੁਰਤ ਜੰਞ ਨੂੰ ਬੁਲਾ ਲਿਆ, ਭਾਈ ਧਰਮੇ ਨੂੰ ਜਾ ਕੇ ਇੰਞ ਕਿਹਾ, "ਦੂਲਹਾ ਲੈ ਕੇ ਉਸ ਨੂੰ ਅੱਗੇ ਲਾਵੋ, ਯੋਗ ਸਮਾਂ ਜਾਣ ਕੇ ਤੁਹਾਨੂੰ ਗੁਰੂ ਜੀ ਨੇ ਬੁਲਾਇਆ ਹੈ"॥ ੨॥

**ਸੁਨਤਿ ਸ਼ੀਘ੍ਰ ਹੀ ਹ੍ਵੈ ਕਰਿ ਤਜਾਰੀ। ਬਾਜਤਿ ਬਾਦਿਤ ਕਰੇ ਅਗਾਰੀ।**
**ਆਤਿਸ਼ਬਾਜ਼ੀ ਛੋਰਤਿ ਭਏ। ਜਹਿਂ ਸਤਿਗੁਰੁ ਥਿਰ, ਤਹਿਂ ਚਲਿ ਗਏ॥ ੩॥**

ਇਹ ਸੁਣ ਕੇ ਭਾਈ ਧਰਮੇ ਨੇ ਛੇਤੀ ਹੀ ਤਿਆਰੀ ਕਰ ਲਈ, ਵਾਜੇ ਵੱਜਦੇ ਅੱਗੇ ਲਾ ਲਏ। ਆਤਸ਼ਬਾਜ਼ੀ ਛੱਡਦੇ ਸਨ, ਜਿਥੇ ਸਤਿਗੁਰੂ ਜੀ ਠਹਿਰੇ ਸਨ, ਉਥੇ ਚਲੇ ਗਏ॥ ੩॥

**ਕਰਿ ਕੁਲ ਰੀਤਿ ਬੇਦਿਕਾ ਅੰਦਰਿ। ਬੈਠਾਰਜੋ ਦੂਲਹੁ ਬਹੁ ਸੁੰਦਰ।**
**ਗਣਪਤਿ ਨੌ ਗ੍ਰੈਹ ਕੋ ਪੁਜਵਾਇ। ਅਗਨਿ ਕਰੀ ਅਭਿਸੇਚਨ ਲਜਾਇ॥ ੪॥**

ਕੁਲ ਦੀ ਰੀਤੀ ਕਰ ਕੇ ਸੁੰਦਰ ਦੂਲਹੇ ਨੂੰ ਅੰਦਰ ਬਿਠਾਇਆ। ਗਣਪਤੀ ਅਤੇ ਨੌਂ ਗ੍ਰੈਹਾਂ ਦੀ ਪੂਜਾ ਕਰਵਾਈ ਤੇ ਜਲ ਛਿੜਕ ਕੇ ਅਗਨੀ ਜਲਾਈ॥ ੪॥

*ਨੋਟ:- ਇਹ ਤੱਥ ਪਹਿਲਾਂ ਵੀ ਕਈ ਥਾਈਂ ਸਪੱਸ਼ਟ ਕੀਤਾ ਹੈ ਕਿ ਗੁਰੂ ਘਰ ਨੇ ਲੌਕਿਕ ਵੇਦਿਕ ਰੀਤੀਆਂ ਛੱਡ ਦਿੱਤੀਆਂ ਸਨ। ਗੁਰੂ ਅਮਰਦਾਸ ਜੀ ਨੇ ਅਨੰਦ ਚਲਾਇਆ ਤੇ ਗੁਰੂ ਰਾਮਦਾਸ ਜੀ ਨੇ ਲਾਵਾਂ ਤੋਰੀਆਂ ਤੇ ਗੁਰੂ ਅਰਜਨ ਦੇਵ ਜੀ ਦੇ ਸਮੇਂ ਗੁਰੂ ਰੀਤੀਆਂ ਪੂਰਨ ਤੌਰ ਤੇ ਪ੍ਰਫੁੱਲਤ ਹੋ ਗਈਆਂ ਸਨ। ਇਸ ਗੱਲ ਬਾਰੇ ਬਾਦਸ਼ਾਹ ਪਾਸ ਵੀ ਖੱਤਰੀਆਂ ਅਤੇ ਬ੍ਰਾਹਮਣਾਂ ਨੇ ਸ਼ਿਕਾਇਤਾਂ ਕੀਤੀਆਂ ਸਨ ਕਿ ਗੁਰੂ ਜੀ ਲੌਕਿਕ ਵੇਦਿਕ ਰੀਤਾਂ ਨਹੀਂ ਮੰਨਦੇ ਹਨ। ਇਸ ਤੱਥ ਤੋਂ ਹੀ ਇਹ ਸਾਬਤ ਹੋ ਜਾਂਦਾ ਹੈ ਕਿ ਗੁਰੂ ਹਰਿਗੋਬਿੰਦ ਜੀ ਨੇ ਕਦੇ ਲੌਕਿਕ ਵੇਦਿਕ ਰੀਤੀਆਂ ਕੀਤੀਆਂ ਹੋਣ। ਗੁਰੂ ਅਰਜਨ ਦੇਵ ਜੀ ਨੇ ਆਪ ਬਾਣੀ ਵਿਚ ਲਿਖਿਆ ਹੈ, "ਏਕੋ ਜਪਿ ਏਕੋ ਸਾਲਾਹਿ" ਅਤੇ "ਨਾਨਕ ਪੂਜੈ ਹਰਿ ਹਰਿ ਦੇਵਾ॥"*

**ਦੁਰਗ ਤੁਰਕ ਕੋ ਹੁਤੋ ਸੁ ਨੇਰੇ। ਬਡੀ ਨਿਸਾ ਬੀਤੀ ਜਿਸ ਬੇਰੇ।**
**ਚਢਜੋ ਪਾਹਰੂ ਊਚ ਅਟਾਰੀ। ਦੇਖਜੋ ਬਡੋ ਪ੍ਰਕਾਸ਼ ਅਗਾਰੀ॥ ੫॥**

ਤੁਰਕਾਂ ਦਾ ਕਿਲ੍ਹਾ ਓਥੋਂ ਨੇੜੇ ਹੀ ਸੀ, ਜਿਸ ਸਮੇਂ ਵੱਡੀ ਰਾਤ ਬੀਤ ਗਈ ਤਾਂ ਇਕ ਪਹਿਰੇਦਾਰ ਉੱਚੀ ਅਟਾਰੀ ਉਤੇ ਚੜ੍ਹਿਆ ਤਾਂ ਉਸ ਨੇ ਸਾਹਮਣੇ ਬੜਾ ਪ੍ਰਕਾਸ਼ ਵੇਖਿਆ॥ ੫॥

**ਝਾਰ ਮਤਾਬੀ ਜਲਤੀ ਹੇਰੇ। ਸੋਚਨਿ ਲਾਗਜੋ ਤੁਰਕ ਬਡੇਰੇ।**
**ਇਹ ਠਾਂ ਕੌਨ ਕੁਲਾਹਲ ਕਰੈ?। ਬਡੋ ਪ੍ਰਕਾਸ਼, ਮਸਾਲੈਂ ਜਰੈਂ॥ ੬॥**

ਝਾਰ ਅਤੇ ਮਤਾਬੀਆਂ ਜਗਦੀਆਂ ਵੇਖੀਆਂ, ਉਹ ਤੁਰਕ ਬਹੁਤ ਸੋਚਣ ਲੱਗਾ। ਇਸ ਥਾਂ ਕੌਣ ਅਜਿਹੀ ਕੁਲਾਹਲ ਕਰ ਰਿਹਾ ਹੈ? ਵੱਡਾ ਪ੍ਰਕਾਸ਼ ਹੋ ਰਿਹਾ ਹੈ ਤੇ ਮਿਸ਼ਾਲਾਂ ਜੱਗ ਰਹੀਆਂ ਹਨ॥ ੬॥

**ਹਿੰਦੂਨਿ ਕੋ ਗੁਰ ਉਤਰਜੋ ਆਇ। ਸੁਨੀ ਸ਼ਾਹੁ ਕੀ ਸੈਨ ਭਜਾਇ।**
**ਲਸ਼ਕਰ ਬਡੋ ਜੰਗ ਕਰਿ ਮਾਰਾ। ਡੇਰਾ ਇਹਾਂ ਆਨਿ ਅਬਿ ਡਾਰਾ॥ ੭॥**

ਏਥੇ ਹਿੰਦੂਆਂ ਦਾ ਗੁਰੂ ਉਤਰਿਆ ਹੈ, ਸੁਣਿਆਂ ਹੈ ਉਸ ਬਾਦਸ਼ਾਹੀ ਫੌਜਾਂ ਨੂੰ ਭਜਾ ਦਿੱਤਾ ਹੈ, ਵੱਡਾ ਲਸ਼ਕਰ ਜੰਗ ਕਰਕੇ ਮਾਰ ਦਿੱਤਾ ਹੈ, ਏਥੇ ਆ ਕੇ ਹੁਣ ਡੇਰਾ ਕਰ ਲਿਆ ਹੈ॥ ੭॥

**ਕਸਿ ਤੁਫੰਗ ਇਨਿ ਕੋ ਅਬਿ ਮਾਰੋਂ। ਬਿਨ ਜਾਨੇ, ਮੁਖ ਤੇ ਨ ਪੁਕਾਰੋਂ।**
**ਧਰਹਿਂ ਤ੍ਰਾਸ ਤਬਿ ਆਨ ਪਲਾਵੈਂ। ਹਮਰੋ ਭੇਵ ਤਬਹਿ ਇਹ ਪਾਵੈਂ॥ ੮॥**

ਇਨ੍ਹਾਂ ਨੂੰ ਹੁਣ ਕੱਸ ਕੇ ਗੋਲੀ ਮਾਰਦਾ ਹਾਂ, ਬਿਨਾਂ ਜਾਣੇ, ਮੂੰਹ ਤੋਂ ਨਹੀਂ ਬੋਲਾਂਗਾ। ਫਿਰ ਡਰ ਜਾਣਗੇ ਤੇ ਕਿਸੇ ਹੋਰ ਥਾਂ ਭੱਜ ਜਾਣਗੇ, ਸਾਡਾ ਭੇਤ ਤਦ ਹੀ ਇਹ ਪਾਉਣਗੇ॥ ੮॥

ਪ੍ਰੇਰਜੋ ਕਾਲ ਤੁਫੰਗ ਸੰਭਾਰੀ। ਸ਼ਿਸਤਿ ਬਾਂਧ ਕਰਿ ਜਬਿ ਕਰ ਧਾਰੀ।
ਜਹਾਂ ਗੁਰੂ ਅਰ ਨਰੁ ਸਮੁਦਾਇ। ਮਹਾਂ ਪ੍ਰਕਾਸ਼ ਹੋਤਿ ਲਖਿ ਪਾਇ॥ ੯॥

ਮੌਤ ਦੇ ਪ੍ਰੇਰੇ ਹੋਏ ਨੇ ਆਪਣੀ ਬੰਦੂਕ ਸੰਭਾਲੀ, ਨਿਸ਼ਾਨਾ ਬੰਨ੍ਹ ਕੇ ਜਦ ਹੱਥ ਵਿਚ ਧਾਰਨ ਕੀਤੀ, ਜਿਥੇ ਗੁਰੂ ਜੀ ਅਤੇ ਮਨੁੱਖਾਂ ਦਾ ਸਮੂਹ ਖੜਾ ਸੀ, ਉਥੇ ਮਹਾਨ ਪ੍ਰਕਾਸ਼ ਹੋਣ ਕਰਕੇ ਸਭ ਦਿਖਾਈ ਦੇ ਰਹੇ ਸਨ॥ ੯॥

ਤਹਿਂ ਕੋ ਤਾਕ ਧੁਖਾਯਹੁ ਤੋਰਾ। ਕਰਿਕੈ ਮੁਖ ਸਤਿਗੁਰੁ ਕੀ ਓਰਾ।
ਫਟੀ ਤੁਪਕ, ਬਡ ਸ਼ਬਦ ਉਠਾਯੋ। ਫੂਟਜੋ ਬਦਨ ਤੁਰਕ ਤਬਿ ਘਾਯੋ॥ ੧੦॥

ਸਤਿਗੁਰੂ ਜੀ ਵੱਲ ਮੁਖ ਕਰਕੇ ਤੇ ਉਸ ਪਾਸੇ ਵੱਲ ਤੱਕ ਕੇ ਬੰਦੂਕ ਦੇ ਤੋੜੇ ਨੂੰ ਧੁਖਾਇਆ। ਉਸੇ ਵੇਲੇ ਬੰਦੂਕ ਫੱਟ ਗਈ ਤੇ ਬੜੀ ਉੱਚੀ ਆਵਾਜ਼ ਉੱਠੀ। ਤੁਰਕ ਦਾ ਸਰੀਰ ਵੀ ਫਟ ਗਿਆ ਤੇ ਉਹ ਜ਼ਖ਼ਮੀ ਹੋ ਗਿਆ॥ ੧੦॥

ਤਤਛਿਨਿ ਮਰਜੋ, ਨ ਹਾਇ ਉਚਾਰੀ। ਅਪਰ ਨ ਕਿਨਹੂੰ ਕੀਨਿ ਸੰਭਾਰੀ।
ਪਰਿਯੋ ਰਹਜੋ ਪ੍ਰਭਾਤਿ ਸੁ ਜਾਨਜੋ। ਪਾਯੋ ਫਲ ਕੁਕਰਮ ਜਸ ਠਾਨਜੋ॥ ੧੧॥

ਤੁਰਤ ਮਰ ਗਿਆ, ਉਸ ਦੇ ਮੂੰਹ ਵ੍ਹਿਚੋਂ ਹਾਇ ਵੀ ਨਾ ਨਿਕਲੀ, ਹੋਰ ਕਿਸੇ ਨੇ ਉਸ ਨੂੰ ਨਾ ਸੰਭਾਲਿਆ, ਓਥੇ ਹੀ ਪਿਆ ਰਿਹਾ, ਸਵੇਰ ਵੇਲੇ ਜਾ ਕੇ ਉਸ ਦਾ ਪਤਾ ਲੱਗਾ, ਜਿਵੇਂ ਕੁਕਰਮ ਧਾਰਨ ਕੀਤਾ ਸੀ, ਉਸੇ ਤਰ੍ਹਾਂ ਦਾ ਫਲ ਪਾਇਆ॥ ੧੧॥

ਸੁਨਜੋ ਸ਼ਬਦ ਗੁਰੁ ਦਲ ਨੇ ਜਬਿ ਹੂੰ। ਸ਼ਸਤ੍ਰ ਸੰਭਾਰ ਲੀਨਿ ਭਟ ਸਭਿਹੂੰ।
ਹਯਨਿ ਤਯਾਰ ਕਰਨਿ ਅਭਿਲਾਖੇ। ਗੁਰੁ ਢਿਗ ਸਿੱਖ ਤਿਨਹੁਂ ਬਚ ਭਾਖੇ॥੧੨॥

ਜਦ ਗੁਰੂ ਜੀ ਦੀਆਂ ਫੌਜਾਂ ਨੇ ਉਹ ਉਚੀ ਆਵਾਜ਼ ਸੁਣੀ ਤਾਂ ਸਾਰੇ ਸੂਰਬੀਰਾਂ ਨੇ ਆਪਣੇ ਹਥਿਆਰ ਸੰਭਾਲ ਲਏ, ਘੋੜੇ ਤਿਆਰ ਕਰਨ ਦੀ ਅਭਿਲਾਸ਼ਾ ਕੀਤੀ। ਗੁਰੂ ਜੀ ਪਾਸ ਜਿਹੜੇ ਸਿੱਖ ਸਨ, ਉਨ੍ਹਾਂ ਨੇ ਕਿਹਾ॥ ੧੨॥

'ਬੈਠੇ ਕਹਾਂ? ਬਨਹੁ ਸਵਧਾਨ। ਲਖੀਅਤਿ ਆਈ ਸੈਨ ਮਹਾਨ'।
ਸੁਨਿ ਸ੍ਰੀ ਹਰਿ ਗੋਵਿੰਦ ਬਤਾਯੋ। 'ਥਿਰੇ ਰਹਹੁ ਨਹਿਂ ਕੋ ਰਿਪੁ ਆਯੋ॥ ੧੩॥

"ਕਿਥੇ ਬੈਠੇ ਹੋ? ਸਾਵਧਾਨ ਹੋ ਜਾਵੋ, ਜਾਪਦਾ ਹੈ ਮਹਾਨ ਸੈਨਾ ਚੜ੍ਹ ਕੇ ਆ ਗਈ ਹੈ।" ਇਹ ਸੁਣ ਕੇ ਗੁਰੂ ਜੀ ਨੇ ਦੱਸਿਆ, "ਆਰਾਮ ਨਾਲ ਬੈਠੇ ਰਹੋ, ਕੋਈ ਵੀ ਦੁਸ਼ਮਣ ਚੜ੍ਹ ਕੇ ਨਹੀਂ ਆਇਆਂ ਹੈ॥ ੧੩॥

ਅੰਤਰ ਦੁਰਗ ਤੁਰਕ ਮਰਿ ਰਹਜੋ। ਫਟੀ ਤੁਫੰਗ ਨ ਕਿਨਹੂੰ ਲਹਜੋ।
ਗੀਦੀ ਛਪਿ ਔਚਕਿ ਲਗਿ ਮਾਰਨਿ। ਭਯੋ ਤਿਸੀ ਸਿਰ ਗ਼ਜ਼ਬ ਗੁਜਾਰਨਿ॥੧੪॥

ਕਿਲ੍ਹੇ ਦੇ ਅੰਦਰ ਇਕ ਤੁਰਕ ਮਰ ਗਿਆ ਹੈ, ਉਸ ਦੀ ਬੰਦੂਕ ਫੱਟ ਗਈ ਹੈ, ਕਿਸੇ ਨੂੰ ਵੀ ਪਤਾ ਨਹੀਂ ਲੱਗਾ ਹੈ। ਕਾਇਰ ਲੁਕ ਕੇ ਅਚਾਨਕ ਗੋਲੀ ਮਾਰਨ ਲੱਗਾ ਸੀ, ਓਸੇ ਦੇ ਸਿਰ ਤੇ ਹੀ ਗ਼ਜ਼ਬ ਹੋ ਗਿਆ ਤੇ ਮਾਰਿਆ ਗਿਆ ਹੈ॥ ੧੪॥

ਐਸੋ ਸਮੋਂ ਆਇ ਤੁਮ ਜਾਨਹੁ। ਦੁਰਗ ਢਹੈ ਹਤਿ ਤੁਰਕ ਮਹਾਨਹੁ'।
ਇਮ ਕਹਿ ਲਗੇ ਕਰਨਿ ਸੋ ਕਾਜ। ਫੇਰੇ ਫੇਰਨਿ ਕੇਰਿ ਸਮਾਜ॥ ੧੫॥

ਐਸਾ ਸਮਾਂ ਹੁਣ ਤੁਸੀਂ ਆਇਆ ਜਾਣੋ, ਮਹਾਨ ਤੁਰਕ ਨੂੰ ਮਾਰ ਕੇ ਇਹ ਕਿਲ੍ਹਾ ਢਹਿ ਜਾਵੇਗਾ।" ਇਸ ਤਰ੍ਹਾਂ ਕਹਿ ਕੇ ਗੁਰੂ ਜੀ ਆਪਣਾ ਕਾਰ-ਵਿਹਾਰ ਕਰਨ ਲੱਗ ਗਏ। ਫੇਰਿਆਂ ਦਾ ਸਾਰਾ ਸਾਮਾਨ ਇਕੱਠਾ ਕੀਤਾ॥ ੧੫॥

ਦਿਜ ਆਗਜਾ ਤੇ ਕੰਨਜਾਂ ਆਨੀ। ਬੇਦੀ ਬਿਖੈ ਬਿਠਾਵਨਿ ਠਾਨੀ।
ਬੈਦਿਕ ਲੌਕਿਕ ਕੀਨਸਿ ਰੀਤਿ। ਲਾਵਾਂ ਦਈ ਮੁਦਤਿ ਸਭਿ ਚੀਤਿ॥ ੧੬॥

ਬ੍ਰਾਹਮਣ ਦੀ ਆਗਿਆ ਅਨੁਸਾਰ ਕੰਨਿਆਂ ਨੂੰ ਲਿਆਏ ਤੇ ਵੇਦੀ ਦੇ ਸਾਹਮਣੇ ਬਿਠਾ ਦਿੱਤੀ, ਵੇਦਿਕ ਲੌਕਿਕ ਰੀਤ ਕੀਤੀ। ਬੜੇ ਪ੍ਰਸੰਨ ਹੋ ਕੇ ਲਾਵਾਂ ਦੇ ਦਿੱਤੀਆਂ॥ ੧੬॥

*ਨੋਟ:- ਗੁਰੂ ਅਰਜਨ ਦੇਵ ਜੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਲਿਖਦੇ ਹਨ, "ਦੁਤੀਆ ਤਿਆਗੀ ਲੋਗਾ ਰੀਤਿ॥" ਜਦ ਗੁਰੂ ਅਰਜਨ ਦੇਵ ਨੇ ਲੋਕਾ ਰੀਤੀ ਛੱਡ ਦਿੱਤੀ ਸੀ ਤਾਂ ਸ੍ਰੀ ਗੁਰੂ ਹਰਿਗੋਬਿੰਦ ਜੀ ਇਸ ਨੂੰ ਦੁਬਾਰਾ ਕਿਵੇਂ ਅਪਣਾ ਸਕਦੇ ਸਨ ?*

**ਸਗਰੋ ਕਾਜ ਸਪੂਰਨਿ ਭਯੋ। ਉਠਿ ਦੂਲਹੁ ਨਿਜ ਡੇਰੇ ਗਯੋ।**
**ਖਾਨ ਪਾਨ ਆਦਿਕ ਸੁਧਿ ਸਾਰੀ। ਗੁਰ ਦਾਸਨਿ ਸਭਿ ਰੀਤਿ ਸੁਧਾਰੀ॥੧੭॥**

ਸਾਰਾ ਕਾਰਜ ਸੰਪੂਰਨ ਹੋਇਆ। ਦੂਲਹਾ ਉਠ ਕੇ ਆਪਣੇ ਡੇਰੇ ਚਲੇ ਗਿਆ। ਖਾਣ ਪੀਣ ਦਾ ਹਰ ਪ੍ਰਕਾਰ ਦਾ ਖਿਆਲ ਰੱਖਿਆ ਗਿਆ। ਗੁਰੂ ਜੀ ਦੇ ਸੇਵਕਾਂ ਸਾਰੀ ਰੀਤ ਸੁਧਾਰ ਕੇ ਕੀਤੀ॥ ੧੭॥

**ਗੁਰ ਪ੍ਰਤਾਪ ਤੇ ਤ੍ਰਾਸ ਬਿਹੀਨੇ। ਸਕਲ ਜਥਾ ਸੁਖ ਸੁਪਤਨਿ ਕੀਨੇ।**
**ਭਈ ਪ੍ਰਭਾਤਿ ਦਾਜ ਕੀ ਤਜਾਰੀ। ਕਹਿ ਸਤਿਗੁਰੁ ਕਰਵਾਇਸਿ ਸਾਰੀ॥੧੮॥**

ਗੁਰੂ ਜੀ ਦੇ ਪ੍ਰਤਾਪ ਕਰਕੇ ਕਿਸੇ ਪ੍ਰਕਾਰ ਦੇ ਡਰ ਆਦਿ ਤੋਂ ਰਹਿਤ ਹੋ ਕੇ ਸਾਰੇ ਸੁਖੀ ਸੁਖੀ ਸੁੱਤੇ। ਸਵੇਰ ਹੋਈ ਤਾਂ ਦਾਜ ਦੀ ਤਿਆਰੀ ਕੀਤੀ। ਸਤਿਗੁਰੂ ਜੀ ਨੇ ਕਹਿ ਕੇ ਸਭ ਕੁਝ ਕਰਵਾਇਆ॥ ੧੮॥

**ਹੇਮ ਬਿਭੂਖਨ ਮੁਕਤਾ ਹਾਰਿ। ਜੇ ਦਮੋਦਰੀ ਰਖੇ ਸੁਧਾਰਿ।**
**ਦਿਏ ਪਟੰਬਰ ਅਰੁ ਪਸ਼ਮੰਬਰ। ਸੁੰਦਰ ਅਧਿਕ ਜ਼ਰੀ ਕੇ ਅੰਬਰ॥ ੧੯॥**

ਸੋਨੇ ਦੇ ਗਹਿਣੇ ਤੇ ਮੋਤੀਆਂ ਦੇ ਹਾਰ, ਜਿਹੜੇ ਮਾਤਾ ਦਮੋਦਰੀ ਜੀ ਨੇ ਸੰਭਾਲ ਕੇ ਰੱਖੇ ਸਨ, ਦਾਜ ਵਿਚ ਦਿੱਤੇ ਗਏ। ਪੱਟ ਅਤੇ ਪਸ਼ਮੀਨੇ ਦੇ ਵਸਤਰ ਤੇ ਸੁੰਦਰ ਜ਼ਰੀ ਦੇ ਕਪੜੇ ਦਿੱਤੇ ਗਏ॥ ੧੯॥

**ਬਲੀ ਤੁਰੰਗ ਦਾਜ ਮਹਿਂ ਦੀਨੇ। ਨੀਕੀ ਰੀਤਿ ਬਿਸਰਜਨਿ ਕੀਨੇ।**
**ਧਰਮਾ, ਸੁਤ, ਜੁਗ, ਜੋਰੇ ਹਾਥ। ਨਮੋ ਕਰੀ ਪਗ ਪੰਕਜ ਨਾਥ॥ ੨੦॥**

ਬਹੁਤ ਸ਼ਕਤੀਸ਼ਾਲੀ ਘੋੜੇ ਦਾਜ ਵਿਚ ਦਿੱਤੇ ਗਏ ਤੇ ਚੰਗੀ ਰੀਤੀ ਅਨੁਸਾਰ ਵਿਦਾ ਕੀਤੇ। ਭਾਈ ਧਰਮੇ ਤੇ ਉਸ ਦੇ ਪੁੱਤਰ ਨੇ ਹੱਥ ਜੋੜ ਕੇ ਗੁਰੂ ਜੀ ਦੇ ਚਰਨ ਕੰਵਲਾਂ ਤੇ ਨਮਸਕਾਰ ਕੀਤੀ॥ ੨੦॥

**ਦੂਲਹੁ ਕੇ ਸਿਰ ਪਰ ਕਰ ਫੇਰਾ। ਸ਼ਕਤਿਵਾਨਿ ਗੁਰ ਕੀਨਿ ਬਡੇਰਾ।**
**ਪੁਨ ਦਮੋਦਰੀ ਪਾਇਨ ਪਰਜੋ। ਆਸ਼ਿਖ ਬਾਕ ਬਿਲੋਕਿ ਉਚਰਜੋ॥ ੨੧॥**

ਗੁਰੂ ਜੀ ਨੇ ਦੂਲਹੇ ਦੇ ਸਿਰ ਤੇ ਹੱਥ ਫੇਰਿਆ ਤੇ ਦੂਲਹੇ ਨੂੰ ਬਹੁਤ ਸ਼ਕਤੀਸ਼ਾਲੀ ਬਣਾ ਦਿੱਤਾ। ਫਿਰ ਦੂਲਹਾ ਮਾਤਾ ਦਮੋਦਰੀ ਜੀ ਦੇ ਪੈਰੀਂ ਪਿਆ। ਮਾਤਾ ਜੀ ਨੇ ਅਸੀਸ ਦੇ ਕੇ ਬਚਨ ਕਹੇ॥ ੨੧॥

**ਮਰਵਾਹੀ ਸੁ ਨਾਨਕੀ ਸਾਥ। ਮਿਲਿ ਕਰਿ ਪਗ ਪਰ ਟੇਕਜੋ ਮਾਥ।**
**ਸਭਿਨਿ ਦਈ ਆਸ਼ਿਖ ਮਨ ਭਾਈ। ਅਪਰ ਪ੍ਰਵਾਰ ਮਿਲਜੋ ਸੁਖ ਪਾਈ॥੨੨॥**

ਮਾਤਾ ਮਰਵਾਹੀ ਅਤੇ ਮਾਤਾ ਨਾਨਕੀ ਨੂੰ ਮਿਲ ਕੇ ਵੀ ਉਨ੍ਹਾਂ ਦੇ ਚਰਨਾਂ ਤੇ ਮੱਥਾ ਟੇਕਿਆ। ਸਾਰਿਆਂ ਨੇ ਮਨ-ਭਾਉਂਦੀ ਅਸੀਸ ਦਿੱਤੀ ਤੇ ਹੋਰ ਪ੍ਰਵਾਰ ਵੀ ਸੁਖ ਪਾ ਕੇ ਮਿਲਿਆ॥ ੨੨॥

**ਸ਼੍ਰੀ ਗੁਰ ਕਹਿ ਅਨਵਾਯਹੁ ਡੋਰਾ। ਮੁਕਤਾ ਕੀ ਝਾਲਰ ਚਹੁੰ ਓਰਾ।**
**ਚਾਮੀਕਰ ਕੇ ਨਗ ਬਹੁ ਜਰੇ। ਆਨਿ ਗੁਰੁ ਕੇ ਹਾਜ਼ਰ ਕਰੇ॥ ੨੩॥**

ਗੁਰੂ ਜੀ ਨੇ ਕਹਿ ਕੇ ਡੋਲਾ ਮੰਗਵਾਇਆ, ਜਿਸ ਦੇ ਚਾਰੇ ਪਾਸੇ ਮੋਤੀਆਂ ਦੀ ਝਾਲਰ ਲੱਗੀ ਹੋਈ ਸੀ। ਸੋਨੇ ਦੇ ਬੜੇ ਨਗ ਜੜੇ ਹੋਏ ਸਨ। ਉਹ ਡੋਲਾ ਲਿਆ ਕੇ ਗੁਰੂ ਜੀ ਪਾਸ ਹਾਜ਼ਰ ਕਰ ਦਿੱਤਾ॥ ੨੩॥

ਮਿਲਿ ਦਮੋਦਰੀ ਤਨੁਜਾ ਸੰਗ। ਬਹਜੋ ਬਿਲੋਚਨ ਨੀਰ ਉਮੰਗ।
ਸਭਿ ਪਰਵਾਰ ਮਿਲਜੋ ਕਰਿ ਪਜਾਰਿ। ਆਸ੍ਵਾਸਨਿ ਜੁਤਿ ਸੀਖ ਉਚਾਰਿ॥੨੪॥

ਮਾਤਾ ਦਮੋਦਰੀ ਜੀ ਆਪਣੀ ਪੁੱਤਰੀ ਨੂੰ ਮਿਲੀ, ਬੜਾ ਉਤਸ਼ਾਹ ਭਰ ਜਾਣ ਨਾਲ ਨੈਣਾਂ ਵਿਚ ਨੀਰ ਵਹਿ ਤੁਰਿਆ। ਫਿਰ ਸਾਰਾ ਪਰਿਵਾਰ ਬੜੇ ਪਿਆਰ ਨਾਲ ਮਿਲਿਆ। ਸਾਰਿਆਂ ਨੇ ਦਿਲਾਸੇ ਸਹਿਤ ਅਸੀਸ ਦਿੱਤੀ॥ ੨੪॥

ਬਹੁਰ ਪਿਤਾ ਢਿਗ ਬੀਰੋ ਗਈ। ਮਿਲੀ ਰੁਦਨ ਠਾਨਤਿ ਬਹੁ ਭਈ।
ਨਰ ਅਨੁਹਾਰ ਸੁਤਾ ਕੋ ਹੇਰਾ। ਗੁਰੂ ਬਿਲੋਚਨ ਤੇ ਜਲ ਗੇਰਾ॥ ੨੫॥

ਫਿਰ ਬੀਬੀ ਵੀਰੋ ਆਪਣੇ ਪਿਤਾ ਜੀ ਪਾਸ ਗਈ, ਮਿਲ ਕੇ ਬਹੁਤ ਰੋ ਰਹੀ ਸੀ, ਗੁਰੂ ਜੀ ਨੇ ਜਦ ਇਕ ਪਿਤਾ ਵਾਂਗ ਆਪਣੀ ਪੁੱਤਰੀ ਨੂੰ ਵੇਖਿਆ ਤਾਂ ਉਨ੍ਹਾਂ ਦੇ ਨੈਣਾਂ ਵਿਚੋਂ ਵੀ ਜਲ ਡਿੱਗ ਪਿਆ॥ ੨੫॥

ਕਰਤਿ ਪਜਾਰ ਡੋਰੇ ਬੈਠਾਈ। ਲਿਯੋ ਕਹਾਰਨਿ ਕੰਧ ਉਠਾਈ।
ਸਭਿ ਬਰਾਤ ਕੇ ਨਰ ਤਬਿ ਆਏ। ਸ਼੍ਰੀ ਗੁਰ ਪਾਇਨ ਸੀਸ ਝੁਕਾਏ॥ ੨੬॥

ਬਹੁਤ ਪਿਆਰ ਦੇ ਕੇ ਡੋਲੇ ਵਿਚ ਬਿਠਾ ਦਿੱਤੀ। ਕਹਾਰਾਂ ਨੇ ਡੋਲੇ ਨੂੰ ਮੋਢਿਆਂ ਤੇ ਚੁੱਕ ਲਿਆ। ਸਾਰੀ ਬਰਾਤ ਦੇ ਮਨੁੱਖ ਫਿਰ ਆਏ, ਸਾਰਿਆਂ ਨੇ ਗੁਰੂ ਜੀ ਦੇ ਚਰਨਾਂ ਤੇ ਸੀਸ ਝੁਕਾਏ॥ ੨੬॥

ਸਾਦਰ ਸਰਬ ਬਿਸਰਜਨਿ ਕਰੇ। ਗਮਨੇ ਤਬਹਿ ਮੋਦ ਉਰ ਭਰੇ।
ਡੋਰੇ ਪਰ ਬਹੁ ਧਨ ਬਰਖਾਯਹੁ। ਧਰਮੇ ਮਹਾਂ ਅਨੰਦ ਉਰ ਪਾਯਹੁ॥ ੨੭॥

ਗੁਰੂ ਜੀ ਨੇ ਬੜੇ ਆਦਰ ਨਾਲ ਸਾਰਿਆਂ ਨੂੰ ਵਿਦਾ ਕੀਤਾ, ਸਾਰੇ ਪ੍ਰਸੰਨ ਹੋ ਕੇ ਹਿਰਦੇ ਵਿਚ ਅਨੰਦ ਨਾਲ ਭਰਕੇ ਚਲੇ ਗਏ। ਡੋਲੇ ਉਤੋਂ ਦੀ ਬਹੁਤ ਧਨ ਦੀ ਵਰਖਾ ਕੀਤੀ। ਭਾਈ ਧਰਮੇ ਨੇ ਹਿਰਦੇ ਵਿਚ ਮਹਾਂ ਆਨੰਦ ਪਾਇਆ॥ ੨੭॥

ਇਮ ਕਰਿ ਬਜਾਹੁ ਸੁਤਾ ਕੋ ਤਬੈ। ਥਿਰੇ ਗੁਰੂ ਬੈਠੇ ਸਿਖ ਸਬੈ।
ਬਿਧੀਚੰਦ ਇਮ ਬਾਕ ਬਖਾਨਾ। 'ਭਯੋ ਪੁਨੀਤ ਮਹਾਂ ਇਹ ਥਾਨਾ॥ ੨੮॥

ਇਸ ਤਰ੍ਹਾਂ ਪੁੱਤਰੀ ਦਾ ਵਿਆਹ ਕਰਕੇ, ਸਾਰੇ ਸਿੱਖ ਅਤੇ ਗੁਰੂ ਜੀ ਇਕ ਥਾਂ ਬਿਰਾਜ ਗਏ। ਬਿਧੀ ਚੰਦ ਨੇ ਇੰਝ ਕਿਹਾ, "ਇਹ ਸਥਾਨ ਬਹੁਤ ਪੁਨੀਤ ਪਵਿੱਤਰ ਹੋ ਗਿਆ ਹੈ॥ ੨੮॥

ਰਚਜੋ ਬਜਾਹ ਕਿਤ, ਭਯੋ ਸੁ ਇਹਾਂ। ਕੌਨ ਲਖਹਿ ਤੁਮਰੀ ਗਤਿ ਮਹਾਂ'।
ਸੁਨਿ ਗੁਰ ਕਹਜੋ 'ਸਮਾਂ ਜਬਿ ਆਇ। ਇਹਾਂ ਥਾਨ ਹਮਰੋ ਬਨਿ ਜਾਇ॥੨੯॥

ਵਿਆਹ ਕਿਤੇ ਹੋਰ ਰਚਿਆ ਸੀ ਤੇ ਹੋਇਆ ਏਥੇ ਹੈ, ਤੁਹਾਡੀ ਮਹਾਨ ਰੀਤੀ ਨੂੰ ਕੌਣ ਸਮਝ ਸਕਦਾ ਹੈ।" ਇਹ ਸੁਣ ਕੇ ਗੁਰੂ ਜੀ ਨੇ ਕਿਹਾ, "ਜਦ ਸਮਾਂ ਆਵੇਗਾ ਤਾਂ ਇਹ ਥਾਂ ਸਾਡਾ ਬਣ ਜਾਵੇਗਾ॥ ੨੯॥

ਪੂਜਹਿਂ ਸਿੱਖ ਸੰਤ ਸਿਰ ਨਜਾਵੈਂ। ਮਨ ਬਾਂਛਤਿ ਫਲ ਗ੍ਰਿਹਸਤੀ ਪਾਵੈਂ।
ਜੇਸ਼ਠ ਕੀ ਛਬੀਸਵੀਂ ਮਾਂਹਿ। ਦਰਸਹਿਂ ਆਇ, ਅਧਿਕ ਫਲ ਪਾਂਹਿ' ॥ ੩੦॥

ਸਿੱਖ ਇਸ ਸਥਾਨ ਦੀ ਪੂਜਾ ਕਰਨਗੇ ਤੇ ਸੰਤ ਸਿਰ ਨਿਵਾਉਣਗੇ ਤੇ ਗ੍ਰਿਹਸਤੀ ਏਥੋਂ ਮੂੰਹ ਮੰਗੀਆਂ ਮੁਰਾਦਾਂ ਪਾਉਣਗੇ। ਛੱਬੀ ਜੇਠ ਨੂੰ ਏਥੇ ਆ ਕੇ ਦਰਸ਼ਨ ਕਰਨਗੇ ਤਾਂ ਬਹੁਤ ਫਲ ਪ੍ਰਾਪਤ ਕਰਨਗੇ" ॥ ੩੦॥

ਸੰਮਤ ਸੋਰਹ ਸਹਿਸ ਉਨਾਸੀ। ਸੁਤਾ ਬਜਾਹ ਕਿਯ ਗੁਰ ਅਬਿਨਾਸੀ।
ਸਭਿ ਕਾਰਜ ਕਰਿ ਇਸੀ ਪ੍ਰਕਾਰ। ਥਿਰੇ ਕੁਛਕ ਜੁਤਿ ਨਿਜ ਪਰਿਵਾਰ॥ ੩੧॥

ਸੰਮਤ ਸੋਲਾਂ ਸੌ ਉਨਾਸੀ ਨੂੰ ਗੁਰੂ ਜੀ ਨੇ ਆਪਣੀ ਪੁੱਤਰੀ ਦਾ ਵਿਆਹ ਕੀਤਾ। ਸਾਰੇ ਕਾਰਜ ਇਸ ਪ੍ਰਕਾਰ ਕਰਕੇ ਗੁਰੂ ਜੀ ਕੁਝ ਦਿਨ ਪਰਿਵਾਰ ਸਹਿਤ ਉਥੇ ਠਹਿਰੇ॥ ੩੧॥

**ਵਸਤੁ ਸੰਭਾਰਿ ਸਰਬ ਤਿਸ ਥਾਨ। ਨਿਜ ਨਿਜ ਕਾਰ ਭਏ ਸਵਧਾਨ।**
**ਸੁਭਟ ਸਨੱਧ ਬੱਧ ਥਿਰ ਰਹੇ। ਪੁਨਹ ਅਰੂਢਨਿ ਕੋ ਚਿਤ ਚਹੇ॥ ੩੨॥**

ਫਿਰ ਉਸ ਸਥਾਨ ਵਿਖੇ ਸਭ ਵਸਤਾਂ ਸੰਭਾਲ ਕੇ, ਸਾਰੇ ਆਪਣੇ ਆਪਣੇ ਕੰਮਾਂ ਵਿਚ ਲੱਗ ਗਏ। ਯੋਧੇ ਉਥੇ ਸ਼ਸਤਰਾਂ ਨਾਲ ਸੱਜੇ ਹੋਏ ਤਿਆਰ-ਬਰ-ਤਿਆਰ ਰਹੇ, ਫਿਰ ਘੋੜਿਆਂ ਤੇ ਸਵਾਰੀ ਕਰਨ ਲਈ ਚਿੱਤ ਕੀਤਾ॥ ੩੨॥

**ਸਜੰਦਨ ਡੋਰੇ ਸਭਿ ਕਰਿ ਤਜਾਰ। ਸਭਿ ਪਰਿਵਾਰ ਭਏ ਅਸੁਵਾਰ।**
**ਅਪਨੇ ਤੇ ਆਗੇ ਕਰਿ ਤੋਰੇ। ਤਾਰਨਤਰਨ ਸੁ ਤੀਰਥ ਓਰੇ॥ ੩੩॥**

ਰੱਥ ਅਤੇ ਡੋਲੇ ਸਭ ਤਿਆਰ ਕਰਵਾਏ, ਸਾਰਾ ਪਰਿਵਾਰ ਅਸਵਾਰ ਹੋ ਗਿਆ। ਆਪਣੇ ਤੋਂ ਅੱਗੇ ਕਰ ਕੇ ਤੋਰੇ ਤੇ ਸਾਰੇ ਤਰਨਤਾਰਨ ਤੀਰਥ ਵਲ ਚੱਲ ਪਏ॥ ੩੩॥

**ਪੰਚਹੁੰ ਸਾਹਿਬਜ਼ਾਦੇ ਸੰਗਿ। ਤੀਨਹੁੰ ਗੁਰ ਮਹਿਲਾ ਮਨ ਭੰਗ।**
**ਸੁਖ ਸੌਂ ਬਸਤਿ ਆਪਨੇ ਧਾਮ। ਆਏ ਤਜਾਗ ਸਮਾਜ ਤਮਾਮ॥ ੩੪॥**

ਪੰਜੇ ਸਾਹਿਬਜ਼ਾਦੇ ਨਾਲ ਸਨ, ਅਤੇ ਗੁਰੂ ਸਾਹਿਬ ਦੀਆਂ ਤਿੰਨੇ ਮਹਿਲਾਵਾਂ ਵੀ ਨਾਲ ਸਨ। ਜਿਨ੍ਹਾਂ ਦੇ ਮਨ ਉਦਾਸ ਸਨ, ਸੋਚਦੀਆਂ ਸਨ, "ਸੁਖੀ ਸੁਖੀ ਆਪਣੇ ਘਰ ਵਿਚ ਵੱਸਦੇ ਸੀ, ਹੁਣ ਸਾਰਾ ਸਾਮਾਨ ਛੱਡ ਕੇ ਆ ਗਏ ਹਾਂ॥ ੩੪॥

**ਥੋਰੀ ਬਾਤਿ ਬਾਜ਼ ਕੀ ਕਹਾਂ। ਕੀਨਿ ਬਿਗਾਰਨਿ ਕਾਰਜ ਮਹਾਂ।**
**ਕੋ ਕਹਿ ਸਾਕਹਿ ਤਿਨਹੁੰ ਅਗਾਰੀ। ਤੂਰਨਿ ਸਫਲਹਿ ਗਿਰਾ ਉਚਾਰੀ॥ ੩੫॥**

ਇਕ ਥੋੜੀ ਜਿਹੀ ਬਾਜ਼ ਦੀ ਗੱਲ ਸੀ, ਜਿਸ ਨੇ ਬਹੁਤ ਵੱਡਾ ਕਾਰਜ ਵਿਗਾੜ ਦਿੱਤਾ ਹੈ। ਗੁਰੂ ਜੀ ਦੇ ਅੱਗੇ ਕੌਣ ਕਹਿ ਸਕਦਾ ਹੈ, ਕਿਉਂਕਿ ਉਨ੍ਹਾਂ ਦੀ ਕਹੀ ਹੋਈ ਗੱਲ ਤੁਰਤ ਪੂਰੀ ਹੋ ਜਾਂਦੀ ਹੈ॥ ੩੫॥

**ਮੋਰਨਿ ਕਰੇ ਹੇਤੁ ਪਕਵਾਨਾਂ। 'ਤੁਰਕ ਖਾਹਿੰਗੇ' ਸ੍ਰਾਪ ਬਖਾਨਾ।**
**ਨਿਜ ਨੁਕਸਾਨ ਨ ਜਾਨਾ ਨੈਕ। ਸੁਤਾ ਬਜਾਹ ਮਹਿੰ ਬਿਘਨ ਅਨੇਕ॥ ੩੬॥**

ਸਿੱਖਾਂ ਨੂੰ ਪਕਵਾਨ ਦੇਣ ਤੋਂ ਮੋੜ ਦਿੱਤਾ ਸੀ, ਗੁਰੂ ਜੀ ਨੇ ਝੱਟ ਕਹਿ ਦਿੱਤਾ, "ਤੁਰਕ ਖਾਣਗੇ, ਜੇ ਮੇਰੇ ਸਿੱਖਾਂ ਨੂੰ ਖਾਣ ਨੂੰ ਨਹੀਂ ਦਿੱਤਾ ਹੈ।" ਆਪਣਾ ਨੁਕਸਾਨ ਰਤੀ ਭਰ ਵੀ ਨਹੀਂ ਜਾਣਿਆ ਹੈ ਕਿ ਪੁੱਤਰੀ ਦੇ ਵਿਆਹ ਵਿਚ ਅਨੇਕਾਂ ਵਿਘਨ ਪੈਣਗੇ॥ ੩੬॥

**ਸਜਾਨੀ ਸਾਸ ਹੁਤੀ ਇਸ ਕਾਲ। ਇਨ ਬਾਤਨਿ ਕੋ ਲੇਤਿ ਸੰਭਾਲਿ।**
**ਤਊ ਭਈ ਸੁਖ, ਜੰਗ ਮਝਾਰੇ। ਜਿਯਤਿ ਬਚੇ ਸਨਬੰਧੀ ਸਾਰੇ॥ ੩੭॥**

ਜੇ ਇਸ ਸਮੇਂ ਸਿਆਣੀ ਸੱਸ ਹੁੰਦੀ ਤਾਂ ਇਨ੍ਹਾਂ ਗੱਲਾਂ ਨੂੰ ਸੰਭਾਲ ਲੈਂਦੀ। ਫਿਰ ਵੀ ਜੰਗ ਦੇ ਵਿਚ ਸੁਖ-ਸਾਂਦ ਰਹੀ, ਸਾਰੇ ਸੰਬੰਧੀ ਜੀਉਂਦੇ ਬਚ ਗਏ ਹਨ"॥ ੩੭॥

**ਇੱਤਜਾਦਿਕ ਬਹੁ ਰਿਦੇ ਬਿਚਾਰਤਿ। ਮਿਲਤਿ ਆਪੁ ਮਹਿੰ ਬੈਠਿ ਉਚਾਰਤਿ।**
**ਚਿੰਤ ਪਰਾਇਨ ਸਭਿ ਪਰਵਾਰੂ। ਸਿਮਰਤਿ ਸਦਨ ਅਨੰਦ ਉਦਾਰੂ॥ ੩੮॥**

ਇਤਿਆਦਿਕ ਬਹੁਤ ਹਿਰਦੇ ਵਿਚ ਵਿਚਾਰ ਕਰ ਰਹੀਆਂ ਸਨ। ਆਪਸ ਵਿਚ ਮਿਲ ਕੇ ਗੱਲਾਂ ਕਰਦੀਆਂ ਸਨ, "ਸਾਰੇ ਪਰਿਵਾਰ ਨੂੰ ਚਿੰਤਾ ਵਿਚ ਪਾ ਦਿੱਤਾ ਹੈ।" ਘਰ ਦੇ ਆਨੰਦ-ਮਈ ਜੀਵਨ ਨੂੰ ਯਾਦ ਕਰਦੀਆਂ ਹਨ॥੩੮॥

ਬਿਘਨ ਅਚਾਨਕ ਆਪ ਉਠਾਯਹੁ। 'ਬਿਗਰਹਿ ਕਾਰਜ' ਨਹਿਂ ਮਨ ਆਯਹੁ।
ਸਤਿਗੁਰੁ ਬਹੁਰ ਭਏ ਅਸੁਵਾਰਾ। ਬਜਯੋ ਜੀਤ ਕੋ ਮਹਿਦ ਨਗਾਰਾ॥ ੩੯॥

"ਆਪ ਹੀ ਅਚਾਨਕ ਵਿਘਨ ਖੜਾ ਕੀਤਾ ਹੈ, ਕਾਰਜ ਵਿਗੜੇਗਾ ਇਹ ਮਨ ਵਿਚ ਨਹੀਂ ਸੋਚਿਆ।" ਸਤਿਗੁਰੂ ਜੀ ਫਿਰ ਘੋੜੇ ਤੇ ਅਸਵਾਰ ਹੋ ਗਏ, ਜਿੱਤ ਦਾ ਬਹੁਤ ਵੱਡਾ ਨਗਾਰਾ ਵੱਜਿਆ॥ ੩੯॥

ਸਭਟ ਸਨੱਧ ਬੱਧ ਹੁਇ ਚਰੇ। ਸਨੈ ਸਨੈ ਕਰਿ ਮਾਰਗ ਪਰੇ।
ਹੁਤੋ ਨਿਕਟਿ ਹੀ ਤਾਰਨ ਤਰਨ। ਪਹੁੰਚੇ ਗੁਰੂ ਸੁ ਕਾਰਨ ਕਰਨ॥ ੪੦॥

ਸਾਰੇ ਯੋਧੇ ਹਥਿਆਰਾਂ ਨਾਲ ਲੈਸ ਹੋ ਕੇ ਘੋੜਿਆਂ ਤੇ ਚੜ੍ਹ ਪਏ, ਹੌਲੀ-ਹੌਲੀ ਮਾਰਗ ਵਿਚ ਚਲਦੇ ਗਏ। ਉਥੋਂ ਸ਼ਹਿਰ ਤਰਨਤਾਰਨ ਨੇੜੇ ਹੀ ਸੀ, ਕਰਨ ਕਾਰਨ ਸਮਰੱਥ ਗੁਰੂ ਜੀ ਓਥੇ ਪਹੁੰਚ ਗਏ॥ ੪੦॥

ਤੀਰਥ ਕੀ ਪੂਰਬ ਦਿਸ਼ਿ ਮਾਂਹਿ। ਕਰਯੋ ਸਿਵਰ ਪਿਖਿ ਸ਼ੁਭ ਥਲ ਜਾਂਹਿ।
ਸਭਿ ਸੂਰਨਿ ਕੀਨਿਸਿ ਬਿਸਰਾਮੂ। ਮੱਜਨ ਕਰਯੋ ਤਾਲ ਅਭਿਰਾਮੂ॥ ੪੧॥

ਤੀਰਥ ਦੇ ਪੂਰਬ ਵਾਲੇ ਪਾਸੇ, ਸ਼ੁਭ ਸਥਾਨ ਵੇਖੇ, ਤੰਬੂ ਕਨਾਤਾਂ ਲਾ ਲਏ। ਸਭ ਸੂਰਮਿਆਂ ਨੇ ਵਿਸ਼ਰਾਮ ਕੀਤਾ। ਸੁੰਦਰ ਸਰੋਵਰ ਵਿਚ ਸਭ ਨੇ ਇਸ਼ਨਾਨ ਕੀਤਾ॥ ੪੧॥

ਬਹੁ ਗ੍ਰੀਖਮ ਕੀ ਤਪਤ ਮਿਟਾਈ। ਤਟ ਪਰ ਬੈਠਿ ਸੁ ਗਏ ਗੁਸਾਈਂ।
ਸ਼੍ਰੀ ਅਰਜਨ ਕੋ ਤੀਰਥ ਮਹਾਂ। ਮਹਿਮਾਂ ਸਹਤ ਬਿਲੋਕਯੋ ਤਹਾਂ॥ ੪੨॥

ਬਹੁਤ ਗਰਮੀ ਦੀ ਤੱਪਸ਼ ਨੂੰ ਮਿਟਾਇਆ, ਗੁਰੂ ਜੀ ਸਰੋਵਰ ਦੇ ਕਿਨਾਰੇ ਬੈਠ ਗਏ। ਇਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਮਹਾਨ ਤੀਰਥ ਹੈ, ਸਾਰੀ ਮਹਿਮਾਂ ਸਹਿਤ ਵੇਖਿਆ ਅਤੇ ਫੁਰਮਾਇਆ॥ ੪੨॥

ਕਹਯੋ ਮਹਾਤਮ ਸਿੱਖਜਨ ਸਾਥ। 'ਸੁਨਹੁਂ, ਜੁ ਮੱਜਹਿ, ਫਲ ਕੀ ਗਾਥ।
ਰੋਗ ਬਡੇ ਆਦਿਕ ਕੋ ਖੋਵੈ। ਪਾਪਨਿ ਮਲ ਬਹੁ ਜਨਮਨਿ ਧੋਵੈ॥ ੪੩॥

ਗੁਰੂ ਜੀ ਨੇ ਆਪਣੇ ਸਿੱਖਾਂ ਨੂੰ ਤਰਨ ਤਾਰਨ ਦੇ ਤੀਰਥ ਦੇ ਮਹਾਤਮ ਬਾਰੇ ਦੱਸਿਆ। ਬਚਨ ਕੀਤੇ, "ਸੁਣੋ, ਜਿਹੜਾ ਇਸ ਸਰੋਵਰ ਵਿਚ ਇਸ਼ਨਾਨ ਕਰੇਗਾ, ਉਸ ਨੂੰ ਕੀ ਫਲ ਪ੍ਰਾਪਤ ਹੋਵੇਗਾ। ਉਸਦੇ ਵੱਡੇ-ਵੱਡੇ ਰੋਗ ਆਦਿ ਦੂਰ ਹੋਣਗੇ, ਬਹੁਤ ਜਨਮਾਂ ਦੀ ਪਾਪਾਂ ਦੀ ਮੈਲ ਧੋਤੀ ਜਾਵੇਗੀ॥ ੪੩॥

ਤ੍ਰਿਯਾ ਅਪੁੱਤ੍ਰਾ ਮੱਜਹਿ ਦਰਸ। ਪਾਇ ਪੁੱਤ੍ਰ ਕੋ ਧਾਰਹਿ ਹਰਸ਼।
ਅਪਰ ਕਾਮਨਾ ਧਾਰਿ ਨਹਾਵੈ। ਸ਼ਰਧਾ ਧਰੈ ਸੁ ਫਲ ਹੀ ਪਾਵੈ॥ ੪੪॥

ਜੇ ਮੱਸਿਆ ਵਾਲੇ ਦਿਨ ਪੁੱਤਰ-ਰਹਿਤ ਇਸਤਰੀ ਇਸ਼ਨਾਨ ਕਰੇ ਤਾਂ ਉਹ ਪੁੱਤਰ ਪਾ ਕੇ ਬਹੁਤ ਪ੍ਰਸੰਨ ਹੋਵੇਗੀ। ਜੇ ਕੋਈ ਹੋਰ ਕਾਮਨਾ ਧਾਰ ਕੇ ਨਹਾਵੇ ਤਾਂ ਸ਼ਰਧਾ ਧਾਰਨ ਕਰਨ ਨਾਲ ਸ੍ਰੇਸ਼ਟ ਫਲ ਪ੍ਰਾਪਤ ਹੋਵੇਗਾ॥ ੪੪॥

ਹੁਇ ਇਸ ਕੋ ਪਰਤਾਪ ਬਡੇਰਾ। ਲਾਗਹਿ ਮੇਲਾ ਦਰਸ ਘਨੇਰਾ'।
ਬੈਠੇ ਤਹਿਂ ਭਾ ਕੇਤਿਕ ਕਾਲ। ਭੋਜਨ ਤਯਾਰ ਸ਼ੀਘ੍ਰ ਕੇ ਨਾਲਿ॥ ੪੫॥

ਇਸ ਤੀਰਥ ਦਾ ਪਰਤਾਪ ਬਹੁਤ ਵੱਡਾ ਹੋਵੇਗਾ, ਮੱਸਿਆ ਵਾਲੇ ਦਿਨ ਬਹੁਤ ਵੱਡਾ ਮੇਲਾ ਲਗਿਆ ਕਰੇਗਾ।" ਓਥੇ ਕਾਫੀ ਸਮਾਂ ਬੈਠੇ ਰਹੇ, ਫਿਰ ਛੇਤੀ ਹੀ ਭੋਜਨ ਤਿਆਰ ਹੋ ਗਿਆ॥ ੪੫॥

ਆਪਿ ਅਚਯੋ ਅਰੁ ਸਭਿ ਕੋ ਦਯੋ। ਬਿਸਰਾਮੇ ਸ਼੍ਰਮ ਤਨ ਤੇ ਗਯੋ।
ਢਰੇ ਦੁਪਹਿਰੇ ਸਮਾਂ ਲਖਾਈ। ਕਹਿ ਸਤਿਗੁਰੁ ਤਯਾਰੀ ਕਰਿਵਾਈ॥ ੪੬॥

ਆਪ ਖਾਧਾ ਤੇ ਸਭ ਨੂੰ ਦਿੱਤਾ। ਵਿਸ਼ਰਾਮ ਕਰਨ ਨਾਲ ਸਰੀਰ ਦਾ ਥਕੇਵਾਂ ਲੱਥ ਗਿਆ। ਜਦ ਢਲਦੀ ਦੁਪਹਿਰ ਦਾ ਸਮਾਂ ਵੇਖਿਆ ਤਾਂ ਸਤਿਗੁਰੂ ਜੀ ਨੇ ਕਹਿ ਕੇ ਤਿਆਰੀ ਕਰਵਾ ਦਿੱਤੀ॥ ੪੬॥

**'ਅਬਿ ਨਹਿਂ ਘਾਮ ਹੋਇ ਹੈ ਘਨੋ। ਮਗ ਮਹਿਂ ਚਲਹੁ ਅਨੰਦ ਕੇ ਸਨੋ'।**
**ਬਜਵਾਇਸਿ ਤਬਿ ਕੂਚ ਨਗਾਰਾ। ਗੋਇੰਦਵਾਲ ਚਲਨਿ ਨਿਰਧਾਰਾ॥ ੪੭॥**

"ਇਸ ਸਮੇਂ ਬਹੁਤੀ ਧੁੱਪ ਨਹੀਂ ਹੈ, ਇਸ ਕਰਕੇ ਅਨੰਦ ਨਾਲ ਰਾਹੇ-ਰਾਹ ਚਲੋ।" ਉਸ ਸਮੇਂ ਕੂਚ ਦਾ ਨਗਾਰਾ ਵਜਵਾਇਆ ਅਤੇ ਗੋਇੰਦਵਾਲ ਵਲ ਚੱਲਣ ਦਾ ਨਿਸ਼ਚਾ ਕੀਤਾ॥ ੪੭॥

**ਗੁਰ ਅਰਜਨ ਕੇ ਥਲ ਕਰਿ ਨਮੋ। ਚਢੇ ਤੁਰੰਗ ਗੁਰੂ ਤਿਹ ਸਮੋ।**
**ਆਗੇ ਕਰਿ ਡੋਰੇ ਅਰੁ ਸਜੰਦਨ। ਗਮਨੇ ਮਾਰਗ ਸ਼ੱਤ੍ਰੂ ਨਿਕੰਦਨ॥ ੪੮॥**

ਗੁਰੂ ਅਰਜਨ ਦੇਵ ਜੀ ਦੇ ਸਥਾਨ ਨੂੰ ਨਮਸਕਾਰ ਕਰਕੇ, ਗੁਰੂ ਜੀ ਉਸ ਸਮੇਂ ਘੋੜੇ ਤੇ ਚੜ੍ਹ ਗਏ। ਡੋਲਿਆਂ ਅਤੇ ਰੱਥਾਂ ਨੂੰ ਅੱਗੇ ਕਰਕੇ, ਵੈਰੀਆਂ ਦਾ ਨਾਸ਼ ਕਰਨ ਵਾਲੇ ਗੁਰੂ ਜੀ ਚੱਲ ਪਏ॥ ੪੮॥

*ਛੇਵੀਂ ਰਾਸ ਦਾ ਅਠਾਰ੍ਹਵਾਂ ਅਧਿਆਇ ਸਮਾਪਤ ਹੋਇਆ॥ ੧੮॥*

## ਅਧਿਆਇ ਉੱਨੀਵਾਂ

*ਸ਼ਾਹ ਜਹਾਨ ਨੂੰ ਮੁਖ਼ਲਸ ਖਾਂ ਦੇ ਜੰਗ ਦੀ ਹਾਰ ਦੀ ਖ਼ਬਰ*

*ਦੋਹਰਾ-* **ਇਤਿ ਸ੍ਰੀ ਹਰਿ ਗੋਵਿੰਦ ਜੀ ਗਮਨੇ ਗੋਇੰਦਵਾਲ।**
**ਉਤ ਲਵਪੁਰਿ ਕੀ ਕਛ ਕਥਾ ਸਨੀਯਹਿ ਜਸ ਭਾ ਹਾਲ॥੧॥**

ਏਧਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਗੋਇੰਦਵਾਲ ਚਲੇ ਗਏ। ਓਧਰ ਲਾਹੌਰ ਦੀ ਕੁਝ ਕਥਾ ਸੁਣੋ, ਜਿਸ ਹਾਲ ਹੋਈ॥ ੧॥

*ਚੌਪਈ-* **ਜੇਤਿਕ ਬਚੇ ਭਗੈਲ ਪਲਾਏ। ਕਿਸੂ ਗ੍ਰਾਮ ਬਸਿ ਭੋਰ ਸਿਧਾਏ।**
**ਸ਼ਾਹਜਹਾਂ ਕੇ ਪਹੁਚੇ ਪਾਸਿ। ਪਿਖਯੋ ਜੁੱਧ ਜਿਨ ਕੇ ਬਡਿ ਤ੍ਰਾਸ॥੨॥**

ਜਿੰਨੇ ਕਾਇਰ ਤੁਰਕ ਬਚ ਗਏ ਉਹ ਲਾਹੌਰ ਵਲ ਚਲੇ ਗਏ, ਇਕ ਰਾਤ ਰਾਹ ਵਿਚ ਕਿਸੇ ਪਿੰਡ ਠਹਿਰ ਕੇ ਲਾਹੌਰ ਪਹੁੰਚ ਗਏ। ਸ਼ਾਹਜਹਾਨ ਦੇ ਪਾਸ ਪਹੁੰਚ ਗਏ, ਜਿਨ੍ਹਾਂ ਨੇ ਯੁੱਧ ਵੇਖਿਆ ਸੀ, ਉਹ ਬਹੁਤ ਡਰੇ ਹੋਏ ਸਨ॥ ੨॥

**ਰਣ ਕੀ ਸਗਰੀ ਸੁਧਿ ਪਹੁਚਾਈ। 'ਜੇ ਸਰਦਾਰ ਪਠੇ ਸਮੁਦਾਈ।**
**ਮੁਗ਼ਲਸਖਾਂ ਸਮੇਤ ਸਭਿ ਮਾਰੇ। ਨਹੀਂ ਬਚੇ ਗੁਰੁ ਤੇ ਸਭਿ ਹਾਰੇ'॥੩॥**

ਉਨ੍ਹਾਂ ਯੁੱਧ ਦੀ ਸਾਰੀ ਖ਼ਬਰ ਦਿੱਤੀ, "ਜਿਹੜੇ ਸਾਰੇ ਸਰਦਾਰ ਨਾਲ ਭੇਜੇ ਸਨ, ਮੁਖ਼ਗਲਸ ਖਾਨ ਸਮੇਤ ਸਾਰੇ ਮਾਰੇ ਗਏ ਹਨ, ਕੋਈ ਨਹੀਂ ਬਚਿਆ, ਗੁਰੂ ਪਾਸੋਂ ਸਾਰੇ ਹਾਰ ਗਏ ਹਨ"॥ ੩॥

**ਸ਼ਾਹਜਹਾਂ ਸੁਨਿ ਕੈ ਬਿਸਮਾਨਯੋ। 'ਏਤੋ ਲਸ਼ਕਰ ਕਿਸ ਬਿਧਿ ਹਾਨਯੋ ?'।**
**ਰਣ ਕੋ ਹੇਰਤਿ ਜੇ ਭਜਿ ਆਏ। ਸੁਨਿਬੇ ਹਿਤ ਸੇ ਨਿਕਟਿ ਬੁਲਾਏ॥੪॥**

ਇਹ ਸੁਣ ਕੇ ਸ਼ਾਹਜਹਾਂ ਬਹੁਤ ਹੈਰਾਨ ਹੋਇਆ, "ਏਡੇ ਵੱਡੇ ਲਸ਼ਕਰ ਨੂੰ ਕਿਸ ਤਰ੍ਹਾਂ ਮਾਰ ਦਿੱਤਾ ?" ਯੁੱਧ ਨੂੰ ਵੇਖ ਕੇ ਜਿਹੜੇ ਭੱਜ ਆਏ ਸਨ, ਉਨ੍ਹਾਂ ਪਾਸੋਂ ਸਾਰਾ ਹਾਲ ਸੁਣਨ ਵਾਸਤੇ ਬਾਦਸ਼ਾਹ ਨੇ ਆਪਣੇ ਪਾਸ ਬੁਲਾਏ॥ ੪॥

ਜਾਇ ਸਲਾਮ ਸ਼ਾਹੁ ਸੋਂ ਕੀਨਿ। ਬੂਝਨਿ ਹਿਤ ਬੋਲਜੋ ਲਖਿ ਦੀਨਿ।
'ਭਯੋ ਜੰਗ ਕਿਮ ਸਭਿ ਹੀ ਮਾਰੇ ?। ਕਰਜੋ ਕਪਟ ਕੁਛ ਨਹਿਂ ਸੰਭਾਰੇ ?॥੫॥

ਉਨ੍ਹਾਂ ਜਾ ਕੇ ਬਾਦਸ਼ਾਹ ਨੂੰ ਸਲਾਮ ਕੀਤਾ, ਦੀਨ ਵੇਖ ਕੇ ਪੁੱਛਣ ਵਾਸਤੇ ਬੋਲਿਆ, "ਕਿਸ ਤਰ੍ਹਾਂ ਦਾ ਜੰਗ ਹੋਇਆ ਕਿ ਸਾਰੇ ਮਾਰੇ ਗਏ ? ਕੀ ਕੋਈ ਕਪਟ ਕੀਤਾ ਹੈ, ਜਿਹੜੇ ਆਪਣੇ ਆਪ ਨੂੰ ਸੰਭਾਲ ਨਹੀਂ ਸਕੇ ?॥ ੫॥

ਕੈ ਗੁਰ ਢਿਗ ਲਸ਼ਕਰ ਭਟ ਭਾਰੇ ?। ਹਤੇ ਅਲਪ ਜਿਸਤੇ ਤੁਮਹਾਰੇ ?'।
ਸੁਨਿ ਭਗੈਲ ਗਨ ਕਹਜੋ ਬਨਾਇ। 'ਕਛੁ ਖੁਦਾਇ ਗਤਿ ਲਖੀ ਨ ਜਾਇ॥੬॥

ਜਾਂ ਗੁਰੂ ਜੀ ਪਾਸ ਬਹੁਤ ਲਸ਼ਕਰ ਅਤੇ ਵੱਡੇ-ਵੱਡੇ ਸੂਰਬੀਰ ਹਨ ? ਜਿਹੜੇ ਤੁਸੀਂ ਥੋੜ੍ਹੇ ਹੋਣ ਕਰਕੇ ਉਨ੍ਹਾਂ ਪਾਸੋਂ ਹਾਰ ਗਏ ਹੋ ?" ਇਹ ਸੁਣ ਭਗੌੜਿਆਂ ਨੇ ਬਣਾ ਕੇ ਕਿਹਾ, "ਕੁਝ ਖ਼ੁਦਾ ਦੀ ਗਤ ਸਮਝੀ ਨਹੀਂ ਜਾ ਸਕਦੀ॥ ੬॥

ਹਮ ਤੇ ਦਸ ਗੁਨ ਤਿਹ ਦਲ ਥੋਰਾ। ਛਲ ਭੀ ਨਹੀਂ ਭਯੋ ਤਿਸ ਠੌਰਾ।
ਹਮ ਛਲ ਸੋਂ ਨਿਸ ਮਹਿਂ ਚਲਿ ਗਏ। ਪੁਰਿ ਤੇ ਉਰੇ ਊਚਿ ਥਲ ਅਏ॥ ੭॥

ਉਨ੍ਹਾਂ ਦਾ ਲਸ਼ਕਰ ਸਾਡੇ ਨਾਲੋਂ ਦਸ ਗੁਣਾਂ ਛੋਟਾ ਸੀ, ਉਸ ਸਮੇਂ ਕੋਈ ਛਲ ਵੀ ਨਹੀਂ ਹੋਇਆ ਹੈ। ਅਸੀਂ ਛਲ ਕਰਕੇ ਰਾਤ ਸਮੇਂ ਚਲੇ ਗਏ ਸੀ। ਨਗਰ ਪੁੱਜਣ ਤੋਂ ਪਹਿਲਾਂ ਹੀ ਜਦ ਉਚੇ ਥਾਂ ਆਏ॥ ੭॥

ਤਹਾਂ ਪਰੀ ਇਕ ਤੋਪ ਨਿਹਾਰੀ। ਲਕਰਾ ਖੁਦਜੋ ਤਾਂਹਿ ਭਰਿ ਮਾਰੀ।
ਬੀਸਿਕ ਭਟ ਤਹਿਂ ਲਰੇ ਬਡੇਰੇ। ਲਸ਼ਕਰ ਕੇ ਨਰ ਹਤੇ ਘਨੇਰੇ॥ ੮॥

ਤਾਂ ਓਥੇ ਪਈ ਇਕ ਤੋਪ ਵੇਖੀ, ਜਿਹੜੀ ਲੱਕੜੀ ਵਿਚ ਪੋਲ ਬਣਾ ਕੇ ਬਣਾਈ ਹੋਈ ਸੀ, ਉਸ ਤੋਪ ਨੂੰ ਭਰ ਭਰ ਮਾਰਦੇ ਸਨ। ਓਥੇ ਵੀਹ ਦੇ ਕਰੀਬ ਸੂਰਮਿਆਂ ਨੇ ਵੱਡੀ ਲੜਾਈ ਕੀਤੀ। ਸਾਡੇ ਲਸ਼ਕਰ ਦੇ ਮਨੁੱਖ ਬਹੁਤ ਵੱਡੀ ਗਿਣਤੀ ਵਿਚ ਸਨ॥ ੮॥

ਲੇਨਿ ਤੋਪ ਹਿਤ ਮੁਗ਼ਲਸਖਾਨ। ਕਰਿ ਹੇਲਾ ਪਾਯੋ ਘਮਸਾਨ।
ਘੇਰਿ ਸਬੈ ਕ੍ਰਿਪਾਨ ਸੋਂ ਮਾਰੇ। ਦੇਖਿ ਤੋਪ ਸਭਿ ਅਚਰਜ ਧਾਰੇ॥ ੯॥

ਤੋਪ ਨੂੰ ਲੈਣ ਵਾਸਤੇ ਮੁਖਲਸਖਾਨ ਨੇ ਹੱਲਾ ਕਰਕੇ ਬਹੁਤ ਵੱਡਾ ਘਮਸਾਣ ਛੇੜ ਦਿੱਤਾ। ਸਾਰੇ ਯੋਧੇ ਘੇਰ ਕੇ ਕਿਰਪਾਨਾਂ ਨਾਲ ਮਾਰ ਦਿੱਤੇ। ਲੱਕੜ ਦੀ ਤੋਪ ਵੇਖ ਕੇ ਸਾਰੇ ਹੈਰਾਨ ਰਹਿ ਗਏ॥ ੯॥

ਗੁਰੁ ਮੰਦਿਰ ਮਹਿਂ ਜਾਇ ਪ੍ਰਵੇਸ਼ੇ। ਧਨ ਭੂਖਨ ਲੇ ਗਏ ਅਸ਼ੇਸ਼ੇ।
ਜਾਮ ਨਿਸਾ ਜਬਿ ਚੰਦ ਚਰ੍ਹਜੋ ਹੈ। ਗੁਰ ਲੈ ਕਰਿ ਦਲ ਆਨਿ ਲਰਜੋ ਹੈ॥੧੦॥

ਗੁਰੂ ਜੀ ਦੇ ਘਰ ਵਿਚ ਜਾ ਕੇ ਦਾਖਲ ਹੋ ਗਏ, ਧਨ ਗਹਿਣੇ ਆਦਿ ਸਾਰੇ ਲੈ ਗਏ ਸਨ। ਪਹਿਰ ਰਾਤ ਰਹਿੰਦਿਆਂ ਜਦ ਚੰਦ ਚੜ੍ਹਿਆ, ਗੁਰੂ ਜੀ ਆਪਣੀ ਫੌਜ ਲੈ ਕੇ ਲੜਨ ਵਾਸਤੇ ਆ ਗਏ॥ ੧੦॥

ਭਈ ਤੁਫੰਗਨਿ ਕੀ ਬਹੁ ਮਾਰ। ਗੁਰ ਕੇ ਤੀਰ ਚਲੇ ਤਿਸ ਬਾਰਿ।
ਚਤੁਰੰਗਲਿ ਚੌਰੇ ਬਡਿ ਤੀਖਨ। ਖਪਰੇਖਰੇ ਪੁਲਾਦੀ ਭੀਖਨ॥ ੧੧॥

ਬੰਦੂਕਾਂ ਦੀ ਬਹੁਤ ਮਾਰ ਪਈ, ਫਿਰ ਗੁਰੂ ਜੀ ਦੇ ਤੀਰ ਚਲੇ। ਤੀਰ ਚਾਰ ਉਂਗਲਾਂ ਚੌੜੇ ਅਤੇ ਬੜੇ ਤੇਜ਼ ਸਨ, ਤੇਜ਼ ਤੀਰ ਫੌਲਾਦੀ ਅਤੇ ਬੜੇ ਭਿਆਨਕ ਸਨ॥ ੧੧॥

ਤੀਨਿ ਕਿ ਚਾਰ ਪਾਂਚ ਕੇ ਪਾਰ। ਪਰੈਂ, ਇਤਨ ਕੇ ਪ੍ਰਾਨ ਬਿਦਾਰਿ।
ਅਰੁ ਗੁਲਕਨਿ ਕੋ ਗਿਰਨੋ ਜੋਈ। ਦਲ ਥੋਰੋ ਬਰਖਾ ਬਡਿ ਹੋਈ॥ ੧੨॥

ਤਿੰਨਾਂ ਚੌਹਾਂ ਨੂੰ ਚੀਰ ਕੇ ਪੰਜਵੇਂ ਨੂੰ ਪਾਰ ਕਰ ਜਾਂਦੇ ਸਨ, ਇਸ ਤਰ੍ਹਾਂ ਪੈਂਦੇ ਸਨ ਕਿ ਪ੍ਰਾਣ ਨਿਕਲ ਜਾਂਦੇ ਸਨ ਅਤੇ ਗੋਲੀਆਂ ਦਾ ਜਿਹੜਾ ਵੱਜਣਾ ਸੀ, ਦਲ ਥੋੜ੍ਹਾ ਸੀ ਪਰ ਵਰਖਾ ਬਹੁਤ ਵੱਡੀ ਕਰਦੇ ਸਨ॥ ੧੨॥

ਨਭ ਤੇ ਓਰਨਿ ਕੀ ਸਮ ਪਰੈਂ। ਲਸ਼ਕਰ ਸੁਭਟ ਹਜ਼ਾਰੋਂ ਮਰੈਂ।
ਇਤਿ ਕੀ ਚਲਹਿਂ ਲਗਹਿਂ ਤਿਨ ਥੋਰੀ। ਕੋ ਜਾਨੈ ਜਾਤੀ ਕਿਸ ਓਰੀ॥੧੩॥

ਅਸਮਾਨ ਤੋਂ ਗੜਿਆਂ ਵਾਂਗ ਡਿਗਦੇ ਸਨ, ਲਸ਼ਕਰ ਤੇ ਸੂਰਬੀਰ ਹਜ਼ਾਰਾਂ ਦੀ ਗਿਣਤੀ ਵਿਚ ਮਰੇ। ਸਾਡੇ ਵਲੋਂ ਵੀ ਗੋਲੀਆਂ ਚਲਦੀਆਂ ਸਨ, ਪਰ ਬਹੁਤ ਥੋੜ੍ਹੀਆਂ ਲਗਦੀਆਂ ਸਨ, ਪਤਾ ਨਹੀਂ ਸੀ ਲੱਗਦਾ ਕਿਸ ਪਾਸੇ ਜਾਂਦੀਆਂ ਸਨ॥ ੧੩॥

ਆਧਿਕ ਲਸ਼ਕਰ ਤੁਪਕਨਿ ਮਾਰਾ। ਬਹੁਰ ਮਿਲੇ ਨਿਕਸੀ ਕਰਵਾਰਾ।
ਮੁਗ਼ਲ ਖਾਨ ਕੀ ਗਨ ਸ਼ਮਸ਼ੇਰ। ਟੂਟਿ ਪਰੀ ਕਿਤਨੀ ਤਿਸ ਬੇਰਿ॥ ੧੪॥

ਅੱਧਾ ਕੁ ਲਸ਼ਕਰ ਤਾਂ ਬੰਦੂਕਾਂ ਨਾਲ ਹੀ ਮਾਰ ਦਿੱਤਾ, ਬਾਅਦ ਵਿਚ ਮਿਲਕੇ ਤਲਵਾਰਾਂ ਕੱਢ ਲਈਆਂ। ਮੁਗ਼ਲਾਂ ਅਤੇ ਪਠਾਣਾਂ ਦੇ ਸੂਰਮੇ ਉਸ ਸਮੇਂ ਟੁੱਟ ਕੇ ਪੈ ਗਏ॥ ੧੪॥

ਗੁਰ ਕੇ ਭਟ ਕਜਾ ਲੋਕ ਗਵਾਰ। ਨਹਿਂ ਜਾਨਹਿਂ ਬਿੱਦਜਾ ਹਥਿਆਰ।
ਅਨਿਕ ਜਾਤਿ ਕੇ ਕਰਿ ਇਕ ਠਾਇ। ਦਲ ਕੋ ਕਰਿ ਲੀਨੋ ਸਮੁਦਾਇ॥੧੫॥

ਗੁਰੂ ਜੀ ਦੇ ਸੂਰਮੇ ਜਿਹੜੇ ਗਵਾਰ ਲੋਕ ਸਨ, ਉਹ ਹਥਿਆਰ ਵਿਦਿਆ ਬਿਲਕੁਲ ਨਹੀਂ ਸੀ ਜਾਣਦੇ। ਅਨੇਕਾਂ ਜਾਤੀਆਂ ਦੇ ਲੋਕ ਇਕ ਥਾਂ ਇਕੱਠੇ ਕਰਕੇ ਦਲ ਬਣਾ ਲਿਆ ਸੀ॥ ੧੫॥

ਤਬਿ ਖੜਗਨਿ ਕੀ ਮਾਰ ਮਚਾਈ। ਸੈਨਾਂ ਕਤਲ ਕਰੀ ਜਿਮ ਭਾਈ।
ਪਰਜੋ ਅਪੂਠੋ ਲੋਹ ਹਮਾਰੋ। ਕਰੇ ਪ੍ਰਹਾਰਨ ਰਿਪੁ ਕੋ ਮਾਰੋ॥ ੧੬॥

ਤਦ ਤਲਵਾਰ ਦੀ ਮਾਰੋ-ਮਾਰ ਮੱਚ ਗਈ, ਜਿਵੇਂ ਮਨ ਨੂੰ ਭਾਇਆ ਸੈਨਾ ਨੂੰ ਕਤਲ ਕੀਤਾ। ਸਾਨੂੰ ਲੋਹਾ ਪੁੱਠਾ ਪੈ ਗਿਆ। ਵੈਰੀ ਨੂੰ ਮਾਰਨ ਵਾਸਤੇ ਬਹੁਤ ਵਾਰ ਕੀਤੇ॥ ੧੬॥

ਗਜ਼ਬ ਤਮਾਚਾ ਅਜਬ ਗੁਜ਼ਾਰਾ। ਇਸ ਬਿਧਿ ਰਾਵਰਿ ਲਸ਼ਕਰ ਮਾਰਾ।
ਮੁਗਲਸਖਾਨ ਆਨਿ ਗੁਰੁ ਹਨਜੋ। ਭਯੋ ਕੋਪ ਹਜ਼ਰਤ ਜਬਿ ਸੁਨਜੋ॥੧੭॥

ਅਸਚਰਜ ਫੁਰਤੀ ਦੇ ਹਮਲੇ ਨੇ ਕਹਿਰ ਕਰ ਦਿੱਤਾ, ਇਸ ਵਿਧੀ ਨਾਲ ਆਪ ਜੀ ਦੇ ਲਸ਼ਕਰ ਨੂੰ ਮਾਰਿਆ। ਮੁਖਲਸ ਖਾਨ ਨੂੰ ਗੁਰੂ ਜੀ ਨੇ ਆ ਕੇ ਮਾਰ ਦਿੱਤਾ।" ਜਦ ਬਾਦਸ਼ਾਹ ਨੇ ਇਹ ਸੁਣਿਆ ਤਾਂ ਬੜੇ ਗੁੱਸੇ ਵਿਚ ਭਰ ਗਿਆ॥ ੧੭॥

ਇਸ ਬਿਧਿ ਜੇ ਗੁਰੁ ਕਰਹਿ ਢਿਠਾਈ। ਸਗਰੇ ਦੇਭ ਫਤੂਰ ਉਠਾਈ।
ਬੰਧਹਿਂ ਕੈ ਮਾਰਹਿਂ ਨਹਿਂ ਜਾਵਦ। ਦੇਸ਼ ਰੁ ਹਮ ਕੋ ਸ਼ਾਂਤਿ ਨ ਤਾਵਦ॥੧੮॥

ਇਸ ਵਿਧੀ ਅਨੁਸਾਰ ਜੇ ਗੁਰੂ ਹੱਠ ਕਰੇਗਾ ਤਾਂ ਫਤੂਰ ਹੀ ਮਚਾ ਦੇਵੇਗਾ। ਜਦ ਤਕ ਮਾਰਦੇ ਨਹੀਂ ਜਾਂ ਕੈਦ ਨਹੀਂ ਕਰਦੇ ਤਦ ਤਕ ਦੇਸ਼ ਅਤੇ ਸਾਨੂੰ ਸ਼ਾਂਤੀ ਨਸੀਬ ਨਹੀਂ ਹੋਣੀ॥ ੧੮॥

ਗਨ ਉਮਰਾਵ ਸਮੀਪ ਬੁਲਾਏ। ਜਿਨ ਮਹਿਂ ਮੁਖਿ ਵਜ਼ੀਰ ਖਾਂ, ਆਏ।
ਜਹਾਂਗੀਰ ਕੇ ਨਿਕਟਿ ਰਹੰਤਾ। ਮਾਨਹਿਂ ਹਜ਼ਰਤ, ਜਥਾ ਕਹੰਤਾ॥ ੧੯॥

ਬਾਦਸ਼ਾਹ ਨੇ ਵੱਡੀ ਗਿਣਤੀ ਵਿਚ ਉਮਰਾਵ ਨੂੰ ਆਪਣੇ ਪਾਸ ਬੁਲਾਇਆ, ਜਿਨ੍ਹਾਂ ਵਿਚ ਮੁਖੀ ਵਜ਼ੀਰ ਖਾਂ ਵੀ ਆਇਆ, ਜਿਹੜਾ ਜਹਾਂਗੀਰ ਪਾਸ ਰਹਿੰਦਾ ਸੀ। ਬਾਦਸ਼ਾਹ ਉਸ ਦੀ ਹਰ ਗੱਲ ਮੰਨਦਾ ਸੀ ਜਿਵੇਂ ਵੀ ਉਹ ਸਲਾਹ ਦਿੰਦਾ ਸੀ॥ ੧੯॥

**ਬੋਲਜੋ ਸ਼ਾਹੁ ਸਭਿਨਿ ਕੇ ਸੰਗ। 'ਸੁਨਜੋ ਹੋਇ ਤੁਮ ਗੁਰੂ ਪ੍ਰਸੰਗ।**
**ਮਹਾਂ ਸ਼ੱਤ੍ਰ ਸਮ ਕੀਨੀ ਬਾਤ। ਸੈਨਾ ਪਠੀ ਭਈ ਸਭਿ ਘਾਤ॥ ੨੦॥**

ਬਾਦਸ਼ਾਹ ਸਾਰਿਆਂ ਨੂੰ ਕਹਿਣ ਲੱਗਾ, "ਤੁਸੀਂ ਗੁਰੂ ਦਾ ਪ੍ਰਸੰਗ ਸੁਣਿਆ ਹੈ, ਵੱਡੇ ਵੈਰੀ ਵਾਲੀ ਗੱਲ ਕੀਤੀ ਹੈ, ਜਿਹੜੀ ਫੌਜ ਭੇਜੀ ਸੀ, ਸਾਰੀ ਮਾਰ ਦਿੱਤੀ ਹੈ॥ ੨੦॥

**ਅਬਿ ਗਮਨਹੁ ਉਮਰਾਵ ਘਨੇਰੇ। ਤੋਪ ਜਮੂਰੇ ਲੇਹੁ ਬਡੇਰੇ।**
**ਗਹਿ ਆਨਹੁ ਕੈ ਕਰਹੁਂ ਸੰਘਾਰ। ਹੋਹਿ ਤਿਦਾਰਕ ਕਰਿਬੇ ਰਾਰ॥ ੨੧॥**

ਹੁਣ ਵੱਡੇ-ਵੱਡੇ ਉਮਰਾਵ ਜਾਵੋ, ਵੱਡੀਆਂ-ਵੱਡੀਆਂ ਤੋਪਾਂ ਅਤੇ ਜਮੂਰੇ ਲੈ ਕੇ ਜਾਵੋ। ਉਸ ਨੂੰ ਫੜ ਕੇ ਲਿਆਵੋ ਜਾਂ ਮਾਰ ਦੇਵੋ, ਤਾਂਕਿ ਉਸ ਨੂੰ ਲੜਾਈ ਕਰਨ ਦੀ ਸਜ਼ਾ ਮਿਲੇ॥ ੨੧॥

**ਲਿਯੋ ਬਾਜ਼ ਸੋ ਦਿਯੋ ਨ ਕੋਈ। ਅਰਜੋ ਲਰਜੋ ਲਸ਼ਕਰ ਸੰਗ ਸੋਈ'।**
**ਸਭਿ ਉਮਰਾਵਨਿ ਕਹਜੋ ਸੁਨਾਇ। 'ਜਜੋਂ ਰਾਵਰ ਕੀ ਹੋਇ ਰਜ਼ਾਇ'॥ ੨੨॥**

ਜਿਹੜਾ ਬਾਜ਼ ਲਿਆ ਸੀ, ਉਹ ਵਾਪਸ ਨਹੀ ਦਿੱਤਾ, ਅੜਿਆ ਤੇ ਲਸ਼ਕਰ ਨਾਲ ਲੜਾਈ ਕੀਤੀ ਹੈ।" ਸਭ ਉਮਰਾਵਾਂ ਨੇ ਸੁਣਾ ਕੇ ਕਿਹਾ, "ਜਿਵੇਂ ਆਪ ਜੀ ਦੀ ਮਰਜ਼ੀ ਹੋਵੇ"॥ ੨੨॥

**ਸੁਨਤਿ ਵਜ਼ੀਰ ਖਾਨ ਕਰ ਜੋਰੇ। 'ਤੁਮਰੇ ਬਾਜ਼ ਨਹੀਂ ਕਿਤ ਥੋਰੇ।**
**ਅਨਿਕ ਵਲਾਇਤ ਤੇ ਚਲਿ ਆਵੈਂ। ਲਿਹੁ ਮੰਗਾਇ ਜੇਤਿਕ ਮਨ ਭਾਵੈਂ॥੨੩॥**

ਇਹ ਸੁਣ ਕੇ ਵਜ਼ੀਰ ਖਾਨ ਨੇ ਹੱਥ ਜੋੜ ਕੇ ਕਿਹਾ, "ਤੁਹਾਡੇ ਪਾਸ ਕੋਈ ਬਾਜ਼ਾਂ ਦਾ ਘਾਟਾ ਹੈ, ਅਨੇਕਾਂ ਵਲਾਇਤ ਤੋਂ ਹੋਰ ਆ ਜਾਣਗੇ, ਜਿੰਨੇ ਮਰਜ਼ੀ ਹੈ ਮੰਗਵਾ ਲਵੋ॥ ੨੩॥

**ਪਿਤਾ ਆਪ ਕੇ ਢਿਗ ਗੁਰ ਗਏ। ਕਿੰਚੁ ਬੇਗ, ਮੈਂ ਲਜਾਵਤਿ ਭਏ।**
**ਚੰਦੂ ਦਿਵਾਨ ਉਪਾਇ ਬਨਾਇ। ਦੁਰਗ ਗ੍ਵਾਲਿਯਰ ਦਿਏ ਪੁਚਾਇ॥ ੨੪॥**

ਗੁਰੂ ਜੀ ਆਪ ਜੀ ਦੇ ਪਿਤਾ ਜੀ ਪਾਸ ਗਏ ਸਨ, ਕਿੰਚ ਬੇਗ ਤੇ ਮੈਂ ਲੈ ਕੇ ਗਏ ਸੀ। ਚੰਦੂ ਦੀਵਾਨ ਨੇ ਉਪਾਅ ਬਣਾਇਆ, ਗਵਾਲੀਅਰ ਕਿਲ੍ਹੇ ਵਿਚ ਭੇਜ ਦਿੱਤੇ॥ ੨੪॥

**ਚਾਲੀ ਦਿਵਸ ਬੀਤਿ ਗੇ ਜਬਿਹੂੰ। ਨਿਸ ਮਹਿਂ ਸ਼ੇਰ ਆਇ ਦ੍ਵੈ ਤਬਿਹੂੰ।**
**ਹਜ਼ਰਤ ਕੀ ਛਾਤੀ ਧਰਿ ਪਾਂਇ। ਡਰ ਕਰਿ ਸਤਿਗੁਰੁ ਕੋ ਚਿਤ ਲਜਾਇ॥੨੫॥**

ਜਦ ਚਾਲੀ ਦਿਨ ਬੀਤ ਗਏ, ਰਾਤ ਨੂੰ ਤਦ ਦੋ ਸ਼ੇਰ ਆਏ, ਉਨ੍ਹਾਂ ਬਾਦਸ਼ਾਹ ਦੀ ਛਾਤੀ ਉਤੇ ਪੈਰ ਧਰੇ, ਬਾਦਸ਼ਾਹ ਡਰ ਕੇ ਸਤਿਗੁਰੂ ਜੀ ਨੂੰ ਧਿਆਨ ਵਿਚ ਲਿਆਏ॥ ੨੫॥

**ਦੋਨਹੁਂ ਹਾਥਨਿ ਗਹੇ ਰੁਮਾਲ। ਗੁਰੂ ਹਟਾਵੈਂ ਬਲ ਕੇ ਨਾਲ।**
**ਪੁਨ ਅਵਾਜ਼ ਕੋ ਸੁਨਿ ਹੈ ਐਸੇ। ਗੁਰੂ ਹਕਾਰਹੁ ਜੈਸੇ ਕੈਸੇ॥ ੨੬॥**

ਦੋਵਾਂ ਹੱਥਾਂ ਵਿਚ ਰੁਮਾਲ ਫੜ ਲਏ ਤੇ ਗੁਰੂ ਜੀ ਨੇ ਤਾਕਤ ਨਾਲ ਦੋਵੇਂ ਸ਼ੇਰ ਹਟਾ ਦਿੱਤੇ। ਫਿਰ ਇਸ ਤਰ੍ਹਾਂ ਆਵਾਜ਼ ਨੂੰ ਸੁਣਿਆ 'ਗੁਰੂ ਜੀ ਨੂੰ ਜਿਵੇਂ ਕਿਵੇਂ ਬੁਲਾਵੋ'॥ ੨੬॥

ਹੋਤਿ ਪ੍ਰਾਤ ਕੇ ਮੋਹਿ ਬੁਲਾਯੋ। ਨਿਸ ਪ੍ਰਸੰਗ ਕੋ ਸਰਬ ਸੁਨਾਯੋ।
ਲੇਨਿ ਹੇਤਿ ਜਬਿ ਮੋਹਿ ਪਠਾਵਾ। ਦਾਰੁਨ ਸ਼ੇਰ ਨ ਫੇਰ ਦਿਖਾਵਾ॥ ੨੭॥

ਸਵੇਰ ਹੋਣ ਤੇ ਮੈਨੂੰ ਬੁਲਾਇਆ ਤੇ ਆਪਣਾ ਸਾਰਾ ਪ੍ਰਸੰਗ ਮੈਨੂੰ ਸੁਣਾਇਆ। ਜਦ ਗੁਰੂ ਜੀ ਨੂੰ ਲੈਣ ਹਿਤ ਮੈਨੂੰ ਭੇਜਿਆ, ਭਿਆਨਕ ਸ਼ੇਰ ਫਿਰ ਨਾ ਦਿਖਾਈ ਦਿੱਤੇ॥੨੭॥

ਤਿਨਿ ਕੇ ਕਹੇ ਬਵੰਜਾ ਰਾਜੇ। ਛੋਰਿ ਦਿਏ ਅਪਨੇ ਸੁਖ ਕਾਜੇ।
ਨਿਕਟਿ ਬੁਲਾਇ ਅਧਿਕ ਸਨਮਾਨੇ। ਜਬਰ ਜਵਾਹਰ ਅਰਪਨਿ ਠਾਨੇ॥ ੨੮॥

ਉਨ੍ਹਾਂ ਦੇ ਕਹਿਣ ਤੇ ਬਵੰਜਾ ਰਾਜੇ ਆਪਣੇ ਸੁਖ ਵਾਸਤੇ ਛੱਡ ਦਿੱਤੇ। ਫਿਰ ਪਾਸ ਬੁਲਾ ਕੇ ਗੁਰੂ ਜੀ ਦਾ ਬਹੁਤ ਸਨਮਾਨ ਕੀਤਾ। ਬਹੁਤ ਹੀਰੇ ਜਵਾਹਰਾਤ ਅਰਪਣ ਕੀਤੇ॥ ੨੮॥

ਤਿਨ ਕੇ ਕਹੇ ਚੰਦੂ ਗਹਿਵਾਯੋ। ਪਿਤਾ ਬੈਰ ਤੇ ਗੁਰ ਮਰਿਵਾਯੋ।
ਕਰਾਮਾਤ ਕੇ ਧਨੀ ਬਡੇਰੇ। ਕਰੈਂ ਬਾਕ, ਤੇ ਹਤਹਿੰ ਘਨੇਰੇ॥ ੨੯॥

ਉਨ੍ਹਾਂ ਦੇ ਕਹਿਣ ਉਤੇ ਚੰਦੂ ਨੂੰ ਫੜਾਇਆ, ਪਿਤਾ ਜੀ ਦਾ ਵੈਰ ਕਰਕੇ ਗੁਰੂ ਜੀ ਨੇ ਮਰਵਾ ਦਿੱਤਾ। ਕਰਾਮਾਤ ਦੇ ਵੱਡੇ ਧਨੀ ਹਨ, ਜੇ ਬਚਨ ਕਰਨ, ਤਾਂ ਬਹੁਤ ਮਾਰ ਦਿੰਦੇ ਹਨ॥ ੨੯॥

ਸੰਗ ਰਖੇ ਅਪਨੇ ਚਿਰਕਾਲ। ਨਿਜ ਸੈਨਾਂ ਦੇ ਕਰਿ ਸੰਗਿ ਨਾਲ।
ਕਰਤਿ ਰਹਯੋ ਸਭਿ ਰੀਤਿ ਅਦਾਇਬ। ਪਿਖਿ ਕਰਿ ਪ੍ਰੇਮ, ਰਹੇ ਸੰਗ ਸਾਹਿਬ॥੩੦॥

ਬਾਦਸ਼ਾਹ ਜਹਾਂਗੀਰ ਨੇ ਬਹੁਤ ਦੇਰ ਆਪਣੇ ਪਾਸ ਰੱਖੇ ਤੇ ਆਪਣੀ ਨਿੱਜੀ ਸੈਨਾ ਉਨ੍ਹਾਂ ਨੂੰ ਦਿੱਤੀ। ਹਰ ਰੀਤੀ ਅਨੁਸਾਰ ਆਦਰ ਕਰਦੇ ਰਹੇ, ਪ੍ਰੇਮ ਵੇਖ ਕੇ ਗੁਰੂ ਜੀ ਨਾਲ ਰਹੇ॥ ੩੦॥

ਸੋ ਤੁਮ ਜਾਨਤਿ ਹੋ ਸਭਿ ਭਾਂਤਿ। ਕਹਾਂ ਸੁਨਾਵੌਂ ਮੈਂ ਕਰਿ ਬਾਤਿ।
ਰਾਵਰ ਕੇ ਸਰੀਰ ਕੀ ਖ਼ੈਰ। ਚਹੈਂ ਸਦਾ, ਨ ਕਰਹੁ ਗੁਰ ਬੈਰ॥ ੩੧॥

ਇਹ ਤੁਸੀਂ ਸਭ ਤਰ੍ਹਾਂ ਨਾਲ ਜਾਣਦੇ ਹੋ, ਮੈਂ ਗੱਲ ਕਰ ਕੇ ਕੀ ਸੁਣਾਵਾਂ, ਆਪ ਜੀ ਦੇ ਸਰੀਰ ਦੀ ਖੈਰ ਚਾਹੀਦੀ ਹੈ, ਅਸੀਂ ਸਦਾ ਹੀ ਚਾਹੁੰਦੇ ਹਾਂ, ਇਸ ਲਈ ਗੁਰੂ ਜੀ ਨਾਲ ਵੈਰ ਨਾ ਪਾਵੋ॥ ੩੧॥

ਅਜ਼ਮਤਿ ਜੁਤਿ ਸ੍ਰੀ ਨਾਨਕ ਗਾਦੀ। ਕਰੇ ਸੇਵ ਬਨੀਯਤਿ ਅਹਿਲਾਦੀ।
ਬਿਗਰਨਿ ਤੇ ਪਾਇ ਨ ਕੱਲਜਾਨ। ਇਹ ਤੋ ਸਾਰੇ ਬਿਦਤਿ ਜਹਾਨ॥ ੩੨॥

ਵੱਡੀ ਅਜ਼ਮਤ ਸਹਿਤ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਹੈ, ਸੇਵਾ ਕਰਨ ਵਾਲੇ ਮਹਾਨ ਬਣ ਜਾਂਦੇ ਹਨ, ਪਰ ਇਸ ਗੱਦੀ ਨਾਲ ਵਿਗਾੜ ਪਾਉਣ ਨਾਲ ਕਲਿਆਣ ਨਹੀਂ ਪ੍ਰਾਪਤ ਹੁੰਦਾ, ਇਹ ਤਾਂ ਸਾਰੇ ਜਹਾਨ ਵਿਚ ਪ੍ਰਗਟ ਹੈ॥ ੩੨॥

ਮੀਆਂ ਮੀਰ ਪੀਰ ਗੰਭੀਰ। ਮਾਨਹਿ ਤੁਰਕਾਨੋ ਲਖਿ ਧੀਰ।
ਤਿਨਹੁਂ ਅਦਾਇਬ ਕੇਤਿਕ ਰਾਖਾ। ਤੁਮ ਪੂਛਾਂ, ਗੁਰੁ ਜਸ ਅਤਿ ਭਾਖਾ॥ ੩੩॥

ਸਾਈਂ ਮੀਆਂ ਮੀਰ ਵੱਡਾ ਪੀਰ ਹੈ, ਜਿਸ ਨੂੰ ਲੱਖਾਂ ਮੁਸਲਮਾਨ ਮੰਨਦੇ ਹਨ। ਉਹ ਗੁਰੂ ਜੀ ਦਾ ਬਹੁਤ ਆਦਰ ਕਰਦੇ ਹਨ, ਤੁਸੀਂ ਉਨ੍ਹਾਂ ਪਾਸੋਂ ਆਪ ਗੁਰੂ ਜੀ ਦੇ ਜੱਸ ਬਾਰੇ ਪੁਛਿਆ ਸੀ॥ ੩੩॥

ਗੁਰ ਖ਼ੁਦਾਇ ਕੇ ਰੂਪ ਬਤਾਏ। ਸਕਲ ਪੀਰ ਜਿਹ ਨਿਸ ਦਿਨ ਧਜਾਏ।
ਜੇ ਰਿਸ ਕਰਿ ਸ੍ਰੀ ਹਰਿਗੋਵਿੰਦ। ਕਹਿਂ ਕੁਵਾਕ, ਬਨਿ ਸ਼ੱਤ੍ਰ ਮਨਿੰਦ॥ ੩੪॥

ਉਨ੍ਹਾਂ ਨੇ ਗੁਰੂ ਜੀ ਨੂੰ ਖ਼ੁਦਾ ਦਾ ਰੂਪ ਦੱਸਿਆ ਸੀ, ਸਾਰੇ ਪੀਰ ਜਿਸ ਨੂੰ ਦਿਨ ਰਾਤ ਧਿਆਉਂਦੇ ਹਨ। ਜੇ ਗੁਰੂ ਹਰਿਗੋਬਿੰਦ ਜੀ ਗੁੱਸੇ ਵਿਚ ਆ ਕੇ ਸ਼ਤਰੂ ਵਾਂਗ ਬਣ ਕੇ ਕੋਈ ਭੈੜਾ ਬਚਨ ਕਹਿ ਗਏ॥ ੩੪॥

**ਪੁਨ ਉਪਾਇ ਨਹਿਂ ਬਨਿ ਹੈ ਕੋਈ। ਮਿਟ ਹੈ ਨਹੀਂ, ਸਫਲ ਸੋ ਹੋਈ।**
**ਕੁਸ਼ਲ ਸਰੀਰ ਆਪ ਕੀ ਚਹੀ। ਯਾਂਤੇ ਮੈਂ ਤੁਮ ਸੋਂ ਇਮ ਕਹੀ॥ ੩੫॥**

ਫਿਰ ਉਸ ਦਾ ਕੋਈ ਵੀ ਉਪਾਅ ਨਹੀਂ ਹੋ ਸਕੇਗਾ, ਉਨ੍ਹਾਂ ਦਾ ਬਚਨ ਮਿਟੇਗਾ ਨਹੀਂ, ਪੂਰਾ ਹੋਵੇਗਾ। ਸਾਨੂੰ ਆਪ ਜੀ ਦੀ ਕੁਸ਼ਲਤਾ ਚਾਹੀਦੀ ਹੈ, ਇਸ ਕਰਕੇ ਮੈਂ ਤੁਹਾਨੂੰ ਇਸ ਤਰ੍ਹਾਂ ਕਿਹਾ ਹੈ॥ ੩੫॥

**ਆਗੈ ਮਾਲਿਕ ਆਪ ਬਿਚਾਰੋ। ਅਪਨੀ ਭਲੀ ਬੁਰੀ ਨਿਰਧਾਰੋ।**
**ਅਰੁ ਮੈਂ ਸੁਨਜੋ ਸੁ ਕਿਨਹੁਂ ਉਚਾਰੇ। ਸ੍ਰੀ ਅੰਮ੍ਰਿਤਸਰ ਛੋਰਿ ਸਿਧਾਰੇ॥ ੩੬॥**

ਅੱਗੇ ਆਪ ਜੀ ਮਾਲਕ ਹੋ, ਵਿਚਾਰ ਕੇ ਵੇਖ ਲਵੋ ਅਤੇ ਆਪਣਾ ਭਲਾ ਬੁਰਾ ਨਿਰਧਾਰਿਤ ਕਰੋ, ਹੁਣ ਮੈਂ ਸੁਣਿਆ ਹੈ, ਜੋ ਕਿਸੇ ਨੇ ਕਿਹਾ ਹੈ ਕਿ ਉਹ ਹੁਣ ਅੰਮ੍ਰਿਤਸਰ ਛੱਡ ਕੇ ਚਲੇ ਗਏ ਹਨ॥ ੩੬॥

**ਚਢਿ ਲਸ਼ਕਰ ਕਿਤ ਜਾਇ ਪਿਛਾਰੀ। ਰੌਰਾ ਪਰਹਿ ਮੁਲਖ ਮਹਿਂ ਭਾਰੀ।**
**ਲਰਨਿ ਬਿਖੈ ਅਨਗਨ ਹੈਂ ਦੋਸ਼। ਮਮ ਮਤਿ ਸੁਨਹੁ ਤਜਾਗ ਦਿਹੁ ਰੋਸ' ॥੩੭॥**

ਲਸ਼ਕਰ ਚੜ੍ਹ ਕੇ ਹੁਣ ਉਨ੍ਹਾਂ ਦੇ ਪਿਛੇ ਕਿੱਥੇ ਜਾਵੇਗਾ, ਸਾਰੇ ਮੁਲਕ ਵਿਚ ਬਹੁਤ ਰੌਲਾ ਪੈ ਜਾਵੇਗਾ। ਲੜਾਈ ਵਿਚ ਬਹੁਤ ਦੋਸ਼ ਹਨ, ਮੇਰੀ ਗੱਲ ਮੰਨੋ, ਇਹ ਰੋਸ ਹੁਣ ਛੱਡ ਦੇਵੋ''॥ ੩੭॥

**ਸ਼ਾਹਜਹਾਂ ਸੁਨਿ ਰਿਦੇ ਬਿਚਾਰੀ। ਉਚਰਹਿ ਸਾਚ ਭਲੇ ਨਿਰਧਾਰੀ।**
**ਤਨ ਕੀ ਕੁਸ਼ਲ ਸਰਬ ਤੇ ਨੀਕੇ। ਦੁਖ ਬਿਹੀਨ ਹੁਇ ਚਹਿਵਤਿ ਜੀ ਕੇ॥੩੮॥**

ਸ਼ਾਹਜਹਾਂ ਨੇ ਸੁਣ ਕੇ ਹਿਰਦੇ ਵਿਚ ਵਿਚਾਰ ਕੀਤੀ ਕਿ ਵਜ਼ੀਰ ਖਾਂ ਨੇ ਸੱਚ ਕਿਹਾ ਹੈ, ਤੇ ਉਸ ਦੀ ਗੱਲ ਨੂੰ ਠੀਕ ਸਮਝਿਆ। ਤਨ ਦੀ ਤੰਦਰੁਸਤੀ ਸਭ ਤੋਂ ਚੰਗੀ ਹੈ, ਹਰ ਕੋਈ ਸੁਖੀ ਜੀਉਣਾ ਚਾਹੁੰਦਾ ਹੈ॥ ੩੮॥

**ਤਜਜੋ ਕ੍ਰੋਧ, ਕਹਿ 'ਪਰਹਿ ਨ ਦੁੰਦ। ਸੁਖ ਸੋਂ ਬਾਸਹਿ ਮੁਲਖ ਬਿਲੰਦ।**
**ਕਹਾਂ ਬਾਜ਼ ਕੀ ਬਾਤ ਸੁ ਥੋਰੀ। ਜੇ ਗੁਰ ਲਰਹਿਂ ਨ, ਤੌ ਹਮ ਛੋਰੀ' ॥ ੩੯॥**

ਕ੍ਰੋਧ ਛੱਡ ਕੇ ਕਿਹਾ, ''ਫਸਾਦ ਨਾ ਪਵੇ, ਸੁਖ ਨਾਲ ਇਸ ਵੱਡੇ ਮੁਲਕ ਵਿਚ ਰਹੀਏ। ਬਾਜ਼ ਕੀ ਹੈ, ਇਹ ਤਾਂ ਗੱਲ ਹੀ ਬਹੁਤ ਛੋਟੀ ਹੈ। ਜੇ ਗੁਰੂ ਜੀ ਨਾ ਲੜਨ ਤਾਂ ਅਸੀਂ ਵੀ ਇਹ ਗੱਲ ਛੱਡ ਦਿੱਤੀ ਹੈ''॥ ੩੯॥

**ਸੁਨਿ ਕੈ ਕਿੰਚਬੇਗ ਤਬਿ ਕਹਜੋ। 'ਗੁਰ ਸੁਭਾਵ ਮੈਂ ਨੀਕੇ ਲਹਜੋ।**
**ਦੇਸ਼ ਨਗਰ ਕੋ ਕੁਛ ਨਹਿਂ ਕਹੈਂ। ਅਰਹਿ ਸੈਨ ਤੌ ਰਣ ਹਠਿ ਗਹੈਂ॥ ੪੦॥**

ਇਹ ਸੁਣ ਕੇ ਕਿੰਚ ਬੇਗ ਨੇ ਕਿਹਾ, ''ਗੁਰੂ ਜੀ ਦੇ ਸੁਭਾਵ ਨੂੰ ਮੈਂ ਚੰਗੀ ਤਰ੍ਹਾਂ ਜਾਣਦਾ ਹਾਂ, ਦੇਸ਼ ਨਗਰ ਨੂੰ ਉਹ ਕੁਝ ਨਹੀਂ ਕਹਿੰਦੇ, ਜੇ ਸੈਨਾ ਅੜੇ ਤਾਂ ਯੁੱਧ ਵਾਸਤੇ ਹੱਠ ਕਰਦੇ ਹਨ॥ ੪੦॥

**ਨਹੀਂ ਫਤੂਰ ਮੁਲਖ ਮੈਂ ਕਰੈਂ। ਸਭਿ ਕੀ ਰੱਛਜਾ ਪਰ ਹਿਤ ਧਰੈਂ'।**
**ਕਹੈ ਸ਼ਾਹੁ 'ਇਹੁ ਆਛੀ ਬਾਤਿ। ਨਹਿਂ ਦਲ ਪਠਹਿਂ, ਹੋਹਿਂ ਨਰ ਘਾਤਿ॥੪੧॥**

ਉਹ ਮੁਲਕ ਵਿਚ ਕਦੀ ਵੀ ਫਤੂਰ ਨਹੀਂ ਕਰਦੇ ਹਨ, ਸਾਰਿਆਂ ਦੀ ਰਖਵਾਲੀ ਵਾਸਤੇ ਹਿਤ ਧਾਰਨ ਕਰਦੇ ਹਨ।'' ਇਹ ਸੁਣ ਕੇ ਬਾਦਸ਼ਾਹ ਨੇ ਕਿਹਾ, ''ਇਹ ਚੰਗੀ ਗੱਲ ਹੈ, ਫੌਜ ਨੂੰ ਨਹੀਂ ਭੇਜਾਂਗੇ, ਮਨੁੱਖਾਂ ਦਾ ਘਾਤ ਹੋਵੇਗਾ॥ ੪੧॥

ਸ਼੍ਰੀ ਅੰਮ੍ਰਿਤਸਰ ਬਸੇ ਨ ਸੋਈ। ਗਮਨੇ ਦੂਰ, ਬਿਗਾਰ ਨ ਕੋਈ'।
ਇਮ ਕਹਿ ਉਰ ਤੇ ਬਾਤਿ ਬਿਸਾਰੀ। ਕਰੀ ਮਕੂਫ ਚਢਨਿ ਕੀ ਤਜਾਰੀ॥ ੪੨ ॥

ਉਹ ਅੰਮ੍ਰਿਤਸਰ ਵਿਚ ਨਾ ਰਹਿਣ, ਦੂਰ ਚਲੇ ਜਾਣ, ਫਿਰ ਕੋਈ ਵਿਗਾੜ ਨਹੀਂ ਹੋਵੇਗਾ।" ਇਹ ਕਹਿ ਕੇ ਦਿਲ ਤੋਂ ਗੱਲ ਵਿਸਾਰ ਦਿੱਤੀ, ਤੇ ਗੁਰੂ ਜੀ ਉਤੇ ਚੜ੍ਹਾਈ ਕਰਨ ਦੀ ਤਿਆਰੀ ਹਟਾ ਦਿੱਤੀ॥ ੪੨ ॥

ਇਸ ਪ੍ਰਕਾਰ ਲਵਪੁਰਿ ਮਹਿਂ ਸ਼ਾਂਤੀ। ਹੋਤਿ ਭਈ ਸੁਨਿ ਕੈ ਸਭਿ ਭਾਂਤੀ।
ਅਬਿ ਸਤਿਗੁਰ ਕੀ ਕਥਾ ਸੁਨੀਜੈ। ਜਨਮ ਸਫਲ ਸ਼੍ਰੋਤਾ ਕਰਿ ਲੀਜੈ॥ ੪੩ ॥

ਇਸ ਪ੍ਰਕਾਰ ਸਭ ਭਾਂਤ ਸੁਣ ਕੇ ਲਾਹੌਰ ਵਿਚ ਸ਼ਾਂਤੀ ਹੋ ਗਈ। ਹੁਣ ਸਤਿਗੁਰੂ ਜੀ ਦੀ ਕਥਾ ਸੁਣੋ। ਹੇ ਸ੍ਰੋਤਾ ਗਨ, "ਆਪਣਾ ਜਨਮ ਸਫਲ ਕਰ ਲਵੋ" ॥ ੪੩ ॥

*ਛੇਵੀਂ ਰਾਸ ਦਾ ਉੱਨੀਵਾਂ ਅਧਿਆਇ ਸਮਾਪਤ ਹੋਇਆ॥ ੧੯॥*

## ਅਧਿਆਇ ਵੀਹਵਾਂ

### ਗੁਰੂ ਜੀ ਗੋਇੰਦਵਾਲ ਪਹੁੰਚੇ

ਦੋਹਰਾ- ਸ਼੍ਰੀ ਗੁਰ ਹਰਿਗੋਵਿੰਦ ਜੀ ਉਲੰਘੇ ਪੰਥ ਅਸ਼ੇਖ।
ਪਹੁਚੇ ਗੋਇੰਦ ਵਾਲ ਤਬਿ ਚਤੁਰ ਘਟੀ ਦਿਨ ਸ਼ੇਖ॥ ੧ ॥

ਸ੍ਰੀ ਗੁਰੂ ਹਰਿਗੋਬਿੰਦ ਜੀ ਕਾਫੀ ਪੈਂਡਾ ਲੰਘ ਕੇ ਸ੍ਰੀ ਗੋਇੰਦਵਾਲ ਪਹੁੰਚ ਗਏ, ਤਦ ਚਾਰ ਘੜੀਆਂ ਦਿਨ ਬਾਕੀ ਰਹਿੰਦਾ ਸੀ॥ ੧॥

ਚੌਪਈ- ਪੁਰਿ ਮਹਿਂ ਸੁਧਿ ਹੋਈ ਤਤਕਾਲਾ। 'ਮੁਗ਼ਲ ਮਾਰਿ ਗੁਰ ਸੁਭਟ ਬਿਸਾਲਾ।
ਰਣ ਕਰਿ ਤੁਰਕ ਸੰਬੂਹ ਸੰਘਾਰੇ। ਜਿਯਤਿ ਬਚੇ ਜੇ ਭਾਜਿ ਸਿਧਾਰੇ॥ ੨ ॥

ਨਗਰ ਵਿਚ ਤੁਰਤ ਖ਼ਬਰ ਪਹੁੰਚ ਗਈ, "ਗੁਰੂ ਜੀ ਨੇ ਮੁਗ਼ਲਾਂ ਦੇ ਬਹੁਤ ਸੂਰਬੀਰ ਮਾਰੇ ਹਨ, ਲੜਾਈ ਵਿਚ ਲੜ ਕੇ ਸਭ ਤੁਰਕ ਮਾਰ ਦਿੱਤੇ ਹਨ, ਜਿਹੜੇ ਜੀਉਂਦੇ ਬਚੇ ਹਨ, ਉਹ ਭੱਜ ਗਏ ਹਨ॥ ੨ ॥

ਇਸ ਥਲ, ਜੁਤਿ ਕੁਟੰਬ ਗੁਰੁ ਆਏ। ਜਿਨ ਕੇ ਸੰਗ ਸੁਭਟ ਸਮੁਦਾਏ'।
ਤਜਿ ਤਜਿ ਨਿਜਿ ਨਿਜਿ ਕਾਜ ਸਿਧਾਏ। ਕਹਿ 'ਗੁਰ ਦਰਸਹਿਂ' ਦੌਰਤਿ ਆਏ॥੩॥

ਇਸ ਸਥਾਨ ਵਿਖੇ ਗੁਰੂ ਜੀ ਸਾਰੇ ਪਰਿਵਾਰ ਸਹਿਤ ਆਏ ਹਨ, ਜਿਨ੍ਹਾਂ ਦੇ ਨਾਲ ਬੜੇ ਸੂਰਬੀਰਾਂ ਦਾ ਸਮੂਹ ਹੈ।" ਆਪਣਾ ਆਪਣਾ ਕੰਮ ਛੱਡ ਛੱਡ ਕੇ ਸਭ ਗਏ, ਕਹਿੰਦੇ ਸਨ, "ਗੁਰੂ ਜੀ ਦੇ ਦਰਸ਼ਨ ਕਰੀਏ" ਦੌੜਦੇ ਆਉਂਦੇ ਸਨ॥ ੩ ॥

ਲੇ ਕਰਿ ਮੇਵਾ ਗਨ ਪਕਵਾਨ। ਆਇ ਮਿਲੇ ਸਤਿਗੁਰੁ ਭਗਵਾਨ।
ਧਰਿ ਪ੍ਰਸਾਦਿ ਕੋ ਬੰਦਨ ਕੀਨਿ। ਹਾਥ ਜੋਰਿ ਸਿਖ ਭਏ ਅਧੀਨ॥ ੪ ॥

ਮੇਵੇ ਅਤੇ ਪਕਵਾਨ ਲੈ ਕੇ ਸਤਿਗੁਰੂ ਭਗਵਾਨ ਨੂੰ ਆ ਮਿਲੇ। ਪ੍ਰਸਾਦਿ ਧਰ ਕੇ ਬੰਦਨਾ ਕੀਤੀ ਤੇ ਹੱਥ ਜੋੜ ਕੇ ਸਿੱਖ ਅਧੀਨ ਹੋ ਗਏ॥ ੪ ॥

ਕ੍ਰਿਪਾ ਦ੍ਰਿਸ਼ਟਿ ਤੇ ਸਰਬ ਨਿਹਾਰੇ। ਕੁਸ਼ਲ ਪ੍ਰਸ਼ਨ ਸਭਿ ਸੰਗ ਉਚਾਰੇ।
ਆਸ੍ਵਾਸਨਿ ਕਰਿ ਸਾਥ ਲਏ ਹੈਂ। ਪ੍ਰਿਥਮ ਬਾਵਲੀ ਨਿਕਟਿ ਗਏ ਹੈਂ॥ ੫॥

ਗੁਰੂ ਜੀ ਨੇ ਸਭ ਨੂੰ ਕਿਰਪਾ-ਦ੍ਰਿਸ਼ਟੀ ਨਾਲ ਵੇਖਿਆ, "ਕੁਸ਼ਲ ਮੰਗਲ ਹੋ?" ਸਭ ਨੂੰ ਪ੍ਰਸ਼ਨ ਕਰਕੇ ਪੁਛਿਆ। ਦਿਲਾਸਾ ਦੇ ਕੇ ਸਭ ਨੂੰ ਨਾਲ ਲੈ ਲਿਆ, ਪਹਿਲਾਂ ਬਾਉਲੀ ਦੇ ਪਾਸ ਗਏ ਹਨ॥ ੫॥

ਬੰਦਨ ਕੀਨਿ ਅਗਾਰੀ ਥਿਰੇ। ਡੇਰਾ ਸਕਲ ਵਹਿਰ ਹੀ ਕਰੇ।
ਬੈਠਿ ਤਹਾਂ ਗੁਰੁ ਸਿੱਖਜ ਪਠਾਯੋ। ਸਭਿ ਕੁਟੰਬ ਕੋ ਨਿਕਟਿ ਬੁਲਾਯੋ॥ ੬॥

ਬੰਦਨਾਂ ਕਰਕੇ ਅੱਗੇ ਖਲੋ ਗਏ, ਸਾਰਾ ਡੇਰਾ ਬਾਹਰ ਹੀ ਕੀਤਾ। ਓਥੇ ਬੈਠ ਕੇ ਗੁਰਸਿੱਖਾਂ ਨੂੰ ਭੇਜਿਆ ਕਿ ਸਾਰੇ ਪਰਿਵਾਰ ਨੂੰ ਮੇਰੇ ਪਾਸ ਬੁਲਾਵੋ॥ ੬॥

'ਪੰਚਹੁਂ ਸਾਹਿਬਜ਼ਾਦੇ ਆਨੋ। ਕਹਹੁ ਜਾਇ ਬਾਪੀ ਇਸ਼ਨਾਨੋ'।
ਧਾਇ ਸਿੱਖ ਡੇਰੇ ਮਹਿਂ ਆਯਹੁ। ਸਭਿ ਸੋਂ ਸਤਿਗੁਰੁ ਹੁਕਮ ਸੁਨਾਯਹੁ॥ ੭॥

ਪੰਜੇ ਸਾਹਿਬਜ਼ਾਦੇ ਲਿਆਵੋ ਤੇ ਉਨ੍ਹਾਂ ਨੂੰ ਕਹੋ ਕਿ ਬਾਉਲੀ ਵਿਚ ਜਾ ਕੇ ਇਸ਼ਨਾਨ ਕਰਨ।" ਸਿੱਖ ਭੱਜੇ ਭੱਜੇ ਡੇਰੇ ਵਿਚ ਆਏ, ਤੇ ਸਾਰਿਆਂ ਨੂੰ ਸਤਿਗੁਰੂ ਜੀ ਦਾ ਹੁਕਮ ਸੁਣਾਇਆ॥ ੭॥

ਸੁਨਿ ਸਭਿ ਗਏ ਕਰਨਿ ਇਸ਼ਨਾਨ। ਮਰਵਾਹੀ ਦਮੋਦਰੀ ਜਾਨਿ।
ਅਪਰ ਨਾਨਕੀ ਤੀਨਹੁਂ ਆਈ। ਸ਼ਰਧਾ ਧਰਿ, ਕਰਿ ਨਮੋ, ਨਹਾਈ॥ ੮॥

ਸਾਰੇ ਸੁਣ ਕੇ ਬਾਉਲੀ ਵਿਚ ਇਸ਼ਨਾਨ ਕਰਨ ਗਏ। ਮਾਤਾ ਮਰਵਾਹੀ ਜੀ, ਦਮੋਦਰੀ ਅਤੇ ਮਾਤਾ ਨਾਨਕੀ ਜੀ ਤਿੰਨੇ ਆਈਆਂ। ਸ਼ਰਧਾ ਧਾਰ ਕੇ ਨਮਸਕਾਰ ਕਰਕੇ, ਉਨ੍ਹਾਂ ਇਸ਼ਨਾਨ ਕੀਤਾ॥ ੮॥

ਸ੍ਰੀ ਗੁਰਦਿੱਤਾ ਆਦਿਕ ਨੰਦ। ਕਰੇ ਸ਼ਨਾਨ ਬਿਲੋਕਿ ਅਨੰਦ।
ਸ੍ਰੀ ਹਰਿਗੋਵਿੰਦ ਮੱਜਨ ਕੀਨਾ। ਬੈਠੇ ਸੰਗਤਿ ਸਹਤ ਪ੍ਰਬੀਨਾ॥ ੯॥

ਸ੍ਰੀ ਗੁਰਦਿੱਤਾ ਆਦਿ ਪੁੱਤਰਾਂ ਨੇ ਬੜੇ ਅਨੰਦ ਨਾਲ ਇਸ਼ਨਾਨ ਕੀਤਾ। ਸ੍ਰੀ ਹਰਿਗੋਬਿੰਦ ਜੀ ਨੇ ਇਸ਼ਨਾਨ ਕੀਤਾ ਤੇ ਫਿਰ ਸੰਗਤ ਸਹਿਤ ਬੈਠ ਗਏ॥ ੯॥

ਸ੍ਰੀ ਗੁਰੁ ਅਮਰ ਅੰਸ ਮਿਲਿ ਆਏ। ਭਾਂਤਿ ਭਾਂਤਿ ਪਕਵਾਨ ਸੁ ਲਜਾਏ।
ਜਥਾ ਜੋਗ ਮਿਲਿ ਸਭਿ ਕੇ ਸਾਥ। ਕੁਸ਼ਲ ਪ੍ਰਸ਼ਨ ਸੁਨਿ ਕਰਿ ਕਹਿ ਨਾਥ॥੧੦॥

ਫਿਰ ਸ੍ਰੀ ਗੁਰੂ ਅਮਰਦਾਸ ਜੀ ਦੀ ਸੰਤਾਨ ਮਿਲ ਕੇ ਆਈ, ਉਹ ਭਾਂਤ-ਭਾਂਤ ਦੇ ਪਕਵਾਨ ਲਿਆਏ, ਯਥਾ-ਯੋਗ ਸਾਰਿਆਂ ਦੇ ਨਾਲ ਮਿਲ ਕੇ ਗੁਰੂ ਜੀ ਨੇ ਕੁਸ਼ਲ ਮੰਗਲ ਪੁਛਿਆ ਤੇ ਸੁਣਿਆ॥ ੧੦॥

ਪੁਨ ਤਤਛਿਨ ਉਠਿ ਗੁਰੂ ਸਿਧਾਰੇ। ਜਹਿਂ ਰਹਿਂ ਸ੍ਰੀ ਗੁਰੁ ਅਮਰ ਚੁਬਾਰੇ।
ਸਨੈ ਸਨੈ ਪੁਰਿ ਅੰਤਰ ਗਏ। ਦਰਸ਼ਨ ਜਾਇ ਕਰਤਿ ਤਬਿ ਭਏ॥ ੧੧॥

ਫਿਰ ਗੁਰੂ ਜੀ ਤੁਰਤ ਉਠ ਕੇ ਚਲੇ ਗਏ, ਜਿਥੇ ਗੁਰੂ ਅਮਰਦਾਸ ਜੀ ਚੁਬਾਰੇ ਵਿਚ ਰਹਿੰਦੇ ਸਨ, ਹੌਲੀ-ਹੌਲੀ ਨਗਰ ਦੇ ਅੰਦਰ ਗਏ। ਫਿਰ ਚੁਬਾਰੇ ਦੇ ਜਾ ਕੇ ਦਰਸ਼ਨ ਕੀਤੇ॥ ੧੧॥

ਕਰਿ ਬੰਦਨ ਰਜ ਮਸਤਕ ਲਾਈ। ਧਰਜੋ ਧਜਾਨ ਗੁਰ ਬਿਨੈ ਅਲਾਈ।
ਹਟੇ ਗੁਰੂ ਨਿਵੇਸ ਕੋ ਆਏ। ਬੈਠੇ ਬਡੋ ਦਿਵਾਨ ਲਗਾਏ॥ ੧੨॥

ਮੱਥਾ ਟੇਕ ਕੇ ਧੂੜ ਮੱਥੇ ਨੂੰ ਲਾਈ, ਧਿਆਨ ਧਾਰ ਕੇ ਗੁਰੂ ਜੀ ਨੇ ਬਿਨੈ ਕੀਤੀ। ਫਿਰ ਗੁਰੂ ਜੀ ਵਾਪਸ ਆਪਣੇ ਸਥਾਨ ਤੇ ਆ ਗਏ ਤੇ ਬੈਠ ਕੇ ਵੱਡਾ ਦੀਵਾਨ ਲਾਇਆ॥ ੧੨॥

ਸਿਖ ਸੰਗਤਿ ਸਗਰੇ ਚਲਿ ਆਇ। ਦਰਸ਼ਨ ਕਰਿ ਬੈਠੇ ਸਮੁਦਾਇ।
ਨੰਦ ਮੋਹਰੀ ਨਾਮ 'ਅਨੰਦ'। ਤਿਹ ਨੰਦਨ 'ਸੁੰਦਰ' ਮਤਿਵੰਦ॥ ੧੩॥

ਸਿੱਖ ਸੰਗਤ ਸਾਰੀ ਚਲ ਕੇ ਆਈ, ਦਰਸ਼ਨ ਕਰਕੇ ਸਾਰੇ ਬੈਠ ਗਏ। ਮੋਹਰੀ ਦਾ ਪੁੱਤਰ ਜਿਸ ਦਾ ਨਾਮ ਅਨੰਦ ਹੈ, ਉਸ ਦਾ ਪੁੱਤਰ ਸੁੰਦਰ ਬੜਾ ਬੁਧੀਵਾਨ ਹੈ॥ ੧੩॥

ਜਿਸ ਨੇ ਸੱਦ ਬਨਾਇ ਬਖਾਨਾ। ਗੁਰੂ ਗ੍ਰੰਥ ਮਹਿਂ ਲਿਖਿਬੋ ਠਾਨਾ।
ਆਗੇ ਧਰਿ ਪ੍ਰਸਾਦਿ ਤਿਹ ਸਮੇਂ। ਹਰਖਤਿ ਮਿਲਯੋ ਕਰਤਿ ਭਾ ਨਮੋਂ॥ ੧੪॥

ਜਿਸ ਨੇ 'ਸਦ' ਬਣਾ ਕੇ ਲਿਖੀ ਹੈ ਤੇ ਉਸ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਕੀਤਾ ਹੈ। ਉਸ ਸਮੇਂ ਗੁਰੂ ਜੀ ਅੱਗੇ ਪ੍ਰਸ਼ਾਦਿ ਧਰ ਕੇ, ਬਹੁਤ ਪ੍ਰਸੰਨ ਹੋ ਕੇ ਮਿਲਿਆ ਤੇ ਨਮਸਕਾਰ ਕੀਤੀ॥ ੧੪॥

ਆਦਰ ਅਧਿਕ ਕਰਯੋ ਤਿਸ ਕੇਰਾ। ਕਰਿ ਉਰ ਪ੍ਰੇਮ ਦਰਸ ਗੁਰ ਹੇਰਾ।
ਬੈਠਿ ਨਿਕਟਿ ਕੇਤਿਕ ਚਿਰ ਪਾਛੇ। ਹਾਥ ਜੋਰਿ ਬੋਲਯੋ ਬਚ ਆਛੇ॥ ੧੫॥

ਗੁਰੂ ਜੀ ਨੇ ਵੀ ਉਸਦਾ ਬਹੁਤ ਆਦਰ ਕੀਤਾ। ਬਾਬਾ ਸੁੰਦਰ ਜੀ ਨੇ ਹਿਰਦੇ ਵਿਚ ਪ੍ਰੇਮ ਧਾਰ ਕੇ ਗੁਰੂ ਜੀ ਦੇ ਦਰਸ਼ਨ ਕੀਤੇ। ਗੁਰੂ ਜੀ ਦੇ ਪਾਸ ਬੈਠ ਕੇ ਕੁਝ ਸਮੇਂ ਪਿਛੋਂ ਹੱਥ ਜੋੜ ਕੇ ਬੋਲਿਆ॥ ੧੫॥

'ਪੰਚਹੁਂ ਪਾਤਿਸ਼ਾਹੁ ਗੁਰ ਪੂਰੇ। ਸ਼ਾਂਤਿ ਬ੍ਰਿਤੀ ਜਿਨ ਕੀ ਨਿਤ ਰੂਰੇ।
ਤੈਸੋ ਸਿੱਖਨ ਕੋ ਉਪਦੇਸ਼। ਦੇਤਿ ਸਦਾ ਅਰੁ ਕਟਤਿ ਕਲੇਸ਼॥ ੧੬॥

"ਪੰਜੇ ਪਾਤਸ਼ਾਹ ਗੁਰੂ ਸਾਹਿਬਾਨ ਦੀ ਜਿਵੇਂ ਸਦਾ ਸੁੰਦਰ ਸ਼ਾਂਤੀ ਬ੍ਰਿਤੀ ਰਹਿੰਦੀ ਸੀ, ਉਸ ਤਰ੍ਹਾਂ ਹੀ ਉਹ ਸਿੱਖਾਂ ਨੂੰ ਉਪਦੇਸ਼ ਦਿੰਦੇ ਸਨ ਤੇ ਉਨ੍ਹਾਂ ਦੇ ਕਲੇਸ਼ਾਂ ਨੂੰ ਕੱਟ ਦਿੰਦੇ ਸਨ॥ ੧੬॥

ਰੀਤਿ ਆਪ ਨੇ ਅਪਰ ਚਲਾਈ। ਧਾਰੇ ਸ਼ਸਤ੍ਰ ਅੰਗ ਸਮੁਦਾਈ।
ਕਾਰਜ ਕਰੇ ਕਲੇਸ਼ਨਿ ਕੇਰੇ। ਤੁਰਕਨਿ ਸੋਂ ਸੰਗ੍ਰਾਮ ਘਨੇਰੇ॥ ੧੭॥

ਤੁਸੀਂ ਉਨ੍ਹਾਂ ਤੋਂ ਵੱਖਰੀ ਰੀਤ ਚਲਾ ਦਿੱਤੀ ਹੈ, ਕਈ ਪ੍ਰਕਾਰ ਦੇ ਸ਼ਸਤਰ ਸਰੀਰ ਤੇ ਧਾਰਨ ਕਰ ਲਏ ਹਨ। ਕਲੇਸ਼ਾਂ ਵਾਲਾ ਕਾਰਜ ਕੀਤਾ ਹੈ, ਤੁਰਕਾਂ ਨਾਲ ਵੱਡਾ ਸੰਗਰਾਮ ਛੇੜਿਆ ਹੈ॥ ੧੭॥

ਹਮ ਨੇ ਸੁਨਯੋ ਸ਼ਾਹ ਦਲ ਭਾਰੋ। ਕਰਿ ਸੰਘਰ ਕੋ ਸਭਿਹੂੰ ਮਾਰੋ।
ਬਜਾਹੁ ਸੌਜ ਆਦਿਕ ਘਰ ਸਾਰਾ। ਲੁਟਯੋ ਤੁਰਕ ਗਨ ਕੀਨਿ ਉਜਾਰਾ॥੧੮॥

ਅਸੀਂ ਸੁਣਿਆ ਹੈ ਕਿ ਤੁਸੀਂ ਬਾਦਸ਼ਾਹ ਦਾ ਭਾਰੀ ਦਲ ਜੰਗ ਕਰਕੇ ਸਾਰਾ ਮਾਰ ਦਿੱਤਾ ਹੈ। ਵਿਆਹ ਆਦਿ ਦੀ ਸਾਰੀ ਸਮੱਗਰੀ ਤੁਰਕਾਂ ਨੇ ਲੁੱਟ ਲਈ ਸੀ ਤੇ ਸਾਰੇ ਉਜਾੜਾ ਪਾ ਦਿੱਤਾ ਸੀ॥ ੧੮॥

ਰੀਤਿ ਪਾਛਲੀ ਰਾਵਰ ਤਜਾਗੀ। ਸ਼ਸਤ੍ਰ ਹਯਨਿ ਕੇ ਭੇ ਅਨੁਰਾਗੀ'।
ਸੁਨਿ ਸੁੰਦਰ ਤੇ ਹਰਿਗੋਵਿੰਦ। ਬੋਲੇ ਕਰੁਨਾ ਕਰਤਿ ਬਿਲੰਦ॥ ੧੯॥

ਆਪ ਜੀ ਨੇ ਪਿਛਲੀ ਰੀਤੀ ਛੱਡ ਦਿੱਤੀ ਹੈ, ਸ਼ਸਤਰਾਂ ਅਤੇ ਘੋੜਿਆਂ ਨਾਲ ਆਪ ਜੀ ਦਾ ਪਿਆਰ ਹੈ।" ਬਾਬਾ ਸੁੰਦਰ ਪਾਸੋਂ ਇਹ ਸੁਣ ਕੇ ਸ੍ਰੀ ਹਰਿਗੋਬਿੰਦ ਜੀ ਵੱਡੀ ਕਿਰਪਾ ਕਰਕੇ ਬੋਲੇ॥ ੧੯॥

'ਕਰਤਾ ਪੁਰਖ ਅਕਾਲ ਕ੍ਰਿਪਾਲ। ਕਰਹਿਂ ਸੁ ਹਮ ਤਿਨ ਆਗਜਾ ਨਾਲਿ।
ਜਿਮ ਰਜਾਇ ਤਿਮ ਹੀ ਬਨਿ ਆਵੈ। ਤੁਰਕਨਿ ਬ੍ਰਿੰਦ ਬਿਨਾਸ਼ਨਿ ਭਾਵੈ ॥੨੦॥

''ਅਸੀਂ ਕਰਤਾ ਪੁਰਖ ਅਕਾਲ ਕ੍ਰਿਪਾਲੂ ਦੀ ਆਗਿਆ ਨਾਲ ਹੀ ਸਭ ਕੁਝ ਕਰਦੇ ਹਾਂ, ਜਿਵੇਂ ਉਸਦੀ ਰਜ਼ਾ ਹੁੰਦੀ ਹੈ ਉਸ ਤਰ੍ਹਾਂ ਹੀ ਹੁੰਦਾ ਹੈ। ਤੁਰਕਾਂ ਦਾ ਵੱਡੀ ਪੱਧਰ ਤੇ ਵਿਨਾਸ਼ ਕਰਤਾ-ਪੁਰਖ ਨੂੰ ਭਾਉਂਦਾ ਹੈ॥ ੨੦॥

ਭਏ ਨਿਚਿੰਤ ਪਾਪ ਕੋ ਲਾਗੇ। ਛਿਤਿ ਪਰ ਭਾਰ, ਗਈ ਪ੍ਰਭੁ ਆਗੇ।
ਅਬਿ ਹਮ ਸਨੈ ਸਨੈ ਸਭਿ ਰਾਜ। ਕਰਹਿਂ ਬਿਨਾਸ਼ਨ ਸਕਲ ਸਮਾਜ॥ ੨੧॥

ਇਹ ਤੁਰਕ ਨਿਸ਼ਚਿੰਤ ਹੋ ਕੇ ਪਾਪ ਕਰਨ ਲੱਗੇ ਹੋਏ ਹਨ, ਜਦ ਧਰਤੀ ਤੇ ਪਾਪਾਂ ਦਾ ਭਾਰ ਪੈ ਗਿਆ ਤਾਂ ਉਹ ਪ੍ਰਭੂ ਦੇ ਪਾਸ ਗਈ। ਹੁਣ ਅਸੀਂ ਹੌਲੀ-ਹੌਲੀ ਇਨ੍ਹਾਂ ਦਾ ਸਾਰਾ ਰਾਜ ਤੇ ਸਮਾਜ ਨਸ਼ਟ ਕਰ ਦਿਆਂਗੇ॥ ੨੧॥

ਨਿਜ ਸ਼ਿਖਜਨ ਕੋ ਸਗਰੋ ਦੈਹੈਂ। ਚਲਹਿਂ ਕੁਚਾਲ ਤੁਰਕ ਸਭਿ ਛੈਹੈਂ।
ਇਸ ਹਿਤ ਹਮ ਨੇ ਆਯੁਧ ਧਾਰੇ। ਪ੍ਰਥਮ ਭਯੋ ਰਣ ਰਿਪੁ ਗਨ ਮਾਰੇ' ॥੨੨॥

ਆਪਣੇ ਸਿੱਖਾਂ ਨੂੰ ਰਾਜ ਦੇਵਾਂਗਾ, ਉਲਟੀ ਚਾਲ ਚਲੇਗੀ ਤੇ ਤੁਰਕਾਂ ਦਾ ਖਾਤਮਾ ਹੋ ਜਾਵੇਗਾ। ਇਸ ਕਰਕੇ ਅਸੀਂ ਸ਼ਸਤਰ ਧਾਰਨ ਕੀਤੇ ਹਨ, ਪਹਿਲੀ ਹੀ ਜੰਗ ਹੋਈ ਹੈ ਜਿਸ ਵਿਚ ਅਸੀਂ ਬਹੁਤ ਦੁਸ਼ਮਣ ਮਾਰੇ ਹਨ'' ॥ ੨੨॥

ਸੁਨਿ ਸੁੰਦਰ ਪੁਨ ਬੰਦਨ ਕੀਨਿ। ਧਰਜੋ ਹਾਥ ਸਿਰ ਗੁਰੂ ਪ੍ਰਬੀਨ।
ਸਤਿਗੁਰ ਬਡੇ ਅਮਰ ਜੀ ਹੋਏ। ਬਹੁ ਸਿੱਖਨਿ ਮਨ ਮੋਹ ਬਿਗੋਏ॥ ੨੩॥

ਇਹ ਸੁਣ ਕੇ ਬਾਬਾ ਸੁੰਦਰ ਨੇ ਫਿਰ ਬੰਦਨਾ ਕੀਤੀ। ਪ੍ਰਬੀਨ ਗੁਰੂ ਜੀ ਨੇ ਉਸ ਦੇ ਸਿਰ ਤੇ ਹੱਥ ਧਰਿਆ। ਸ੍ਰੀ ਗੁਰੂ ਅਮਰਦਾਸ ਜੀ ਵੱਡੇ ਸਤਿਗੁਰੂ ਹੋਏ ਹਨ, ਬਹੁਤ ਸਿੱਖਾਂ ਦੇ ਮਨਾਂ ਦੇ ਮੋਹ ਨੂੰ ਉਨ੍ਹਾਂ ਨਾਸ਼ ਕੀਤਾ॥ ੨੩॥

ਤਿਨ ਸੁਤ ਕੇ ਪੋਤੇ ਤੁਮ ਅਹੋ। ਬਡੇ ਥਾਨ ਮਹਿਂ ਸ਼ੋਭਾ ਲਹੋ'।
ਇਤਨੈ ਮਹਿਂ ਸੁੰਦਰ ਕੀ ਮਾਤਾ। ਆਈ ਪ੍ਰੇਮ ਧਰੇ ਮਨ ਰਾਤਾ॥ ੨੪॥

ਉਨ੍ਹਾਂ ਦੇ ਪੁੱਤਰ ਦੇ ਤੁਸੀਂ ਪੋਤੇ ਹੋ, ਵੱਡੇ ਸਥਾਨ ਤੇ ਸ਼ੋਭਾ ਪਾਉਂਦੇ ਹੋ।'' ਇਸ ਸਮੇਂ ਦੌਰਾਨ ਬਾਬਾ ਸੁੰਦਰ ਜੀ ਦੀ ਮਾਤਾ ਬੜਾ ਪ੍ਰੇਮ ਧਾਰ ਕੇ ਆਈ, ਜਿਸ ਦਾ ਮਨ ਪ੍ਰੇਮ ਵਿਚ ਰੰਗਿਆ ਹੋਇਆ ਸੀ॥ ੨੪॥

ਸੰਗ ਅਹੈ ਸੁੰਦਰ ਕੀ ਦਾਰਾ। ਤ੍ਰਿਯ ਗਨ ਅਪਰ ਦਰਸ ਹਿਤ ਧਾਰਾ।
ਆਇ ਵਾਰਨੋ ਗੁਰ ਪਰ ਕੀਨਾ। ਬੈਠਿ ਬੰਦਿ ਕਰ ਕਹਜੋ ਪ੍ਰਬੀਨਾ॥ ੨੫॥

ਉਸ ਦੇ ਨਾਲ ਬਾਬਾ ਸੁੰਦਰ ਦੀ ਪਤਨੀ ਵੀ ਸੀ, ਹੋਰ ਬਹੁਤ ਇਸਤਰੀਆਂ ਵੀ ਦਰਸ਼ਨ ਕਰਨ ਵਾਸਤੇ ਆਈਆਂ ਸਨ। ਉਸ ਨੇ ਆ ਕੇ ਗੁਰੂ ਜੀ ਤੋਂ ਵਾਰਨਾ ਕੀਤਾ, ਫਿਰ ਬੈਠ ਕੇ ਹੱਥ ਜੋੜ ਕੇ ਕਿਹਾ॥ ੨੫॥

'ਅੰਤਰ ਚਲਹੁ ਨਿਕੇਤ ਹਮਾਰੇ। ਸੁਖ ਸੋਂ ਨਿਸਾ ਬਸਹੁ ਹਿਤ ਧਾਰੇ।
ਹਮਰੇ ਸਦਨ ਆਪਨੇ ਜਾਨਹੁ। ਬਿਨ ਸੰਸੈ ਬਸਿਬੋ ਤੁਮ ਠਾਨਹੁ' ॥ ੨੬॥

''ਸਾਡੇ ਘਰ ਦੇ ਅੰਦਰ ਚਲੋ, ਸੁਖ ਨਾਲ ਓਥੇ ਜਾ ਕੇ ਰਾਤ ਗੁਜ਼ਾਰੋ। ਸਾਡਾ ਘਰ ਆਪਣਾ ਹੀ ਜਾਣੋ, ਕਿਸੇ ਸ਼ੰਕਾ ਬਗੈਰ ਓਥੇ ਵਾਸਾ ਕਰੋ'' ॥ ੨੬॥

ਗੁਰੂ ਕਹਜੋ 'ਐਸੋ ਹੀ ਅਹੈ। ਤਊ ਸੈਨ ਮੇਰੇ ਸੰਗ ਅਹੈ।
ਸਭਿ ਕੋ ਤਜਿ ਕਿਮ ਜਾਵਨਿ ਬਨੈ। ਕ੍ਰਿਪਾ ਤੁਮਾਰੀ ਨਿਤ ਸੁਖ ਸਨੈ' ॥੨੭॥

ਗੁਰੂ ਜੀ ਨੇ ਕਿਹਾ, "ਐਸਾ ਹੀ ਠੀਕ ਹੈ, ਕਿਉਂਕਿ ਮੇਰੇ ਨਾਲ ਮੇਰੀ ਸੈਨਾ ਹੈ, ਸਾਰਿਆਂ ਨੂੰ ਛੱਡ ਕੇ ਮੇਰਾ ਜਾਣਾ ਕਿਵੇਂ ਬਣਦਾ ਹੈ, ਤੁਹਾਡੀ ਕਿਰਪਾ ਨਾਲ ਸਦਾ ਸੁਖ ਸਹਿਤ ਰਹਿੰਦੇ ਹਾਂ"॥ ੨੭॥

ਸੁਨਿ ਬੋਲੀ 'ਜੇ ਤੁਮ ਥਿਰ ਥੀਜੈ। ਸਭਿ ਕੁਟੰਬ ਕੋ ਆਇਸੁ ਦੀਜੈ।
ਸਾਹਿਬਜ਼ਾਦੇ ਪੰਚਹੁਂ ਚਲੈਂ। ਤੀਨਿ ਮਾਤ ਤਿਨ ਕੀ ਸਭਿ ਮਿਲੈਂ॥ ੨੮॥

ਉਹ ਸੁਣ ਕੇ ਬੋਲੀ, "ਜੇ ਤੁਸੀਂ ਏਥੇ ਹੀ ਰਹਿਣਾ ਹੈ ਤਾਂ ਸਾਰੇ ਆਪਣੇ ਪਰਿਵਾਰ ਨੂੰ ਆਗਿਆ ਦੇਵੋ। ਪੰਜੇ ਸਾਹਿਬਜ਼ਾਦੇ ਚਲਣ, ਤਿੰਨੇ ਮਾਤਾਵਾਂ ਵੀ ਉਨ੍ਹਾਂ ਦੇ ਨਾਲ ਮਿਲਣ॥ ੨੮॥

ਸੁਖ ਸੋਂ ਬਸਹਿਂ ਨਿਸਾ ਘਰ ਮਾਂਹੀ। ਬਾਲਿਕ ਅਹੈਂ ਵਹਿਰ ਰਹਿਂ ਨਾਂਹੀ'।
ਹੇਰਿ ਪ੍ਰੇਮ ਕੋ ਸਤਿਗੁਰ ਭਾਖਾ। 'ਲੇ ਕਰਿ ਜਾਹੁ ਜਿ ਅਸ ਅਭਿਲਾਖਾ'॥੨੯॥

ਰਾਤ ਨੂੰ ਸੁਖ ਨਾਲ ਘਰ ਵਿਚ ਵੱਸਣ, ਬਾਲਕ ਹਨ, ਬਾਹਰ ਨਹੀਂ ਰਹਿਣੇ ਚਾਹੀਦੇ"। ਉਸਦਾ ਪ੍ਰੇਮ ਵੇਖ ਕੇ ਗੁਰੂ ਜੀ ਨੇ ਕਿਹਾ, "ਜੇ ਤੁਹਾਡੀ ਐਸੀ ਅਭਿਲਾਸ਼ਾ ਹੈ ਤਾਂ ਉਨ੍ਹਾਂ ਨੂੰ ਲੈ ਜਾਵੋ"॥ ੨੯॥

ਸੁਨਿ ਆਇਸੁ ਕੋ ਤਤਛਿਨ ਗਈ। ਗੁਰ ਕੁਟੰਬ ਕੋ ਦੇਖਤਿ ਭਈ।
ਜਥਾ ਜੋਗ ਮਿਲਿ ਕੈ ਸਭਿ ਸਾਥਿ। ਪੁਨ ਭਾਖੀ ਆਇਸੁ ਗੁਰ ਨਾਥ॥ ੩੦॥

ਆਗਿਆ ਸੁਣ ਕੇ ਤੁਰੰਤ ਗਈ, ਗੁਰੂ ਜੀ ਦੇ ਪਰਿਵਾਰ ਨੂੰ ਵੇਖਣ ਲੱਗੀ। ਯਥਾ-ਯੋਗ ਸਾਰਿਆਂ ਨੂੰ ਮਿਲ ਕੇ ਫਿਰ ਉਸ ਗੁਰੂ ਜੀ ਦੀ ਆਗਿਆ ਬਾਰੇ ਦੱਸਿਆ॥ ੩੦॥

ਲ ਸਭਿ ਕੋ ਨਿਜ ਸੰਗ ਸਿਧਾਰੀ। ਇਕ ਦਮੋਦਰੀ ਗੁਰੁ ਕੀ ਨਾਰੀ।
ਮਰਵਾਹੀ ਸੁ ਨਾਨਕੀ ਤੀਨਿ। ਪੁੱਤ੍ਰਨਿ ਜੁਤਿ ਅਪਨੇ ਸੰਗ ਲੀਨਿ॥ ੩੧॥

ਉਨ੍ਹਾਂ ਸਭ ਨੂੰ ਆਪਣੇ ਨਾਲ ਲੈ ਕੇ ਚੱਲ ਪਈ। ਗੁਰੂ ਜੀ ਦੀਆਂ ਪਤਨੀਆਂ ਵਿੱਚ ਇਕ ਦਮੋਦਰੀ, ਦੂਸਰੀ ਮਰਵਾਹੀ ਅਤੇ ਤੀਸਰੀ ਮਾਤਾ ਨਾਨਕੀ ਸੀ। ਪੁੱਤਰਾਂ ਸਹਿਤ ਉਨ੍ਹਾਂ ਨੂੰ ਆਪਣੇ ਨਾਲ ਲੈ ਲਿਆ॥ ੩੧॥

ਸੁੰਦਰ ਮੰਦਿਰ ਬਿਖੈ ਉਤਾਰੇ। ਆਸਤਰਨ ਪਰਯੰਕ ਸੁਧਾਰੇ।
ਸਾਦਰ ਸਰਬ ਬਿਠਾਵਨਿ ਕੀਨਿ। ਦਾਸੀ ਸੰਗ ਮੰਚ ਤਿਨ ਦੀਨਿ॥ ੩੨॥

ਸੁੰਦਰ ਘਰ ਦੇ ਵਿਚ ਉਨ੍ਹਾਂ ਦਾ ਉਤਾਰਾ ਕਰਵਾਇਆ। ਪਲੰਘਾਂ ਉਤੇ ਸੁੰਦਰ ਬਿਸਤਰੇ ਵਿਛਾ ਦਿੱਤੇ। ਸਾਰਿਆਂ ਨੂੰ ਬਹੁਤ ਆਦਰ ਨਾਲ ਬਿਠਾਇਆ। ਦਾਸੀਆਂ ਸਹਿਤ ਉਨ੍ਹਾਂ ਨੂੰ ਮੰਜੇ ਦਿੱਤੇ ਗਏ॥ ੩੨॥

ਭੋਜਨ ਮਧੁਰ ਸਹਿਤ ਕਰਿਵਾਏ। ਕਰਿ ਸਨਮਾਨ ਸਭਿਨਿ ਅਚਵਾਏ।
ਤ੍ਰਿਪਤਿ ਹੋਇ ਕੀਨਿਸਿ ਬਿਸਰਾਮੂ। ਥਿਰੇ ਪ੍ਰਯੰਕਨਿ ਪਰ ਸ਼ੁਭ ਧਾਮੂ॥ ੩੩॥

ਮਿੱਠੇ ਖਾਣਿਆਂ ਸਹਿਤ ਬੜੇ ਸਵਾਦੀ ਭੋਜਨ ਤਿਆਰ ਕਰਵਾਏ ਅਤੇ ਬੜੇ ਆਦਰ ਸਨਮਾਨ ਨਾਲ ਸਾਰਿਆਂ ਨੂੰ ਛਕਾਏ। ਤ੍ਰਿਪਤ ਹੋ ਕੇ ਸਾਰਿਆਂ ਨੇ ਵਿਸ਼ਰਾਮ ਕੀਤਾ, ਸ਼ੁਭ ਘਰ ਵਿਚ ਸਾਰੇ ਪਲੰਘਾਂ ਤੇ ਲੇਟ ਗਏ॥ ੩੩॥

ਬਾਤਿ ਸੁਧਾਸਰ ਬੂਝਨਿ ਲਾਗੀ। ਅਪਰ ਬਜਾਹ ਹਿਤ ਮਨ ਅਨੁਰਾਗੀ।
'ਕਹਾਂ ਭਯੋ ਜਬਿ ਕਾਜ ਰਚਾਯੋ?। ਹਮ ਕੋ ਪੂਰਬ ਨਹੀਂ ਬੁਲਾਯੋ॥ ੩੪॥

ਅੰਮ੍ਰਿਤਸਰ ਦੀ ਗੱਲ ਪੁਛਣ ਲੱਗੀ, ਫਿਰ ਵਿਆਹ ਦੀਆਂ ਗੱਲਾਂ ਬੜੇ ਪ੍ਰੇਮ ਨਾਲ ਪੁਛੀਆਂ। ਜਦ ਵਿਆਹ ਦਾ ਕਾਜ ਰਚਾਇਆ ਸੀ? ਸਾਨੂੰ ਵੀ ਪਹਿਲਾਂ ਨਹੀਂ ਬੁਲਾਇਆ ਹੈ॥ ੩੪॥

ਅਪਰ ਮੇਲ ਭੀ ਕੋਇ ਨ ਭਯੋ। ਬਹੁਰੋ ਬਿਘਨ ਜੁੱਧ ਕੋ ਭਯੋ।
ਦਿਯੇ ਅਪਰ ਥਲ ਆਨਿ ਸੁ ਫੇਰੇ। ਸੁਨਿ ਹਮ ਸਭਿ ਕੋ ਚਿੰਤ ਘਨੇਰੇ॥ ੩੫॥

ਹੋਰ ਵੀ ਕੋਈ ਮੇਲ ਇਕੱਠਾ ਨਹੀਂ ਹੋਇਆ ਹੈ, ਬਾਅਦ ਵਿਚ ਯੁੱਧ ਦਾ ਵਿਘਨ ਪੈ ਗਿਆ। ਹੋਰ ਸਥਾਨ ਤੇ ਆ ਕੇ ਫੇਰੇ ਕੀਤੇ। ਇਹ ਸੁਣ ਕੇ ਸਾਨੂੰ ਸਾਰਿਆਂ ਨੂੰ ਬਹੁਤ ਚਿੰਤਾ ਹੋਈ॥ ੩੫॥

**ਆਗੇ ਸਦਾ ਹਕਾਰਤਿ ਰਹੇ। ਅਬਿ ਕੇ ਬਜਾਹ ਕਜੋਂ ਨ ਹਮ ਚਹੇ ?'।**
**ਸੁਨਿ ਦਮੋਦਰੀ ਦੀਰਘ ਸ੍ਵਾਸ। ਕਹਨਿ ਲਗੀ ਬਿਰਥਾ ਤਿਨ ਪਾਸ॥ ੩੬॥**

ਪਹਿਲਾਂ ਸਦਾ ਹੀ ਵਿਆਹ ਸ਼ਾਦੀਆਂ ਵਿਚ ਬੁਲਾਉਂਦੇ ਰਹੇ ਹੋ, ਇਸ ਵਿਆਹ ਵਿਚ ਸਾਨੂੰ ਬੁਲਾਉਣਾ ਕਿਉਂ ਨਹੀਂ ਚਾਹਿਆ ਹੈ ?" ਇਹ ਸੁਣ ਕੇ ਮਾਤਾ ਦਮੋਦਰੀ ਨੇ ਲੰਮਾ ਸਾਹ ਲਿਆ ਤੇ ਉਨ੍ਹਾਂ ਪਾਸ ਆਪਣੀ ਸਾਰੀ ਵਿਥਿਆ ਕਹਿਣ ਲੱਗੀ॥ ੩੬॥

**'ਬਡੇ ਪੁਰਖ ਕਿਸ ਕੇ ਕੁਛ ਨਾਂਹੀ। ਬਰਤਹਿਂ ਜਿਮ ਭਾਵਤਿ ਮਨ ਮਾਂਹੀ।**
**ਲਾਭੁ ਰੁ ਤੋਟਾ ਸਮ ਹੀ ਜਾਨੈਂ। ਨਹਿਂ ਪਰਵਾਰ ਮੋਹ ਕੋ ਠਾਨੈਂ॥ ੩੭॥**

ਵੱਡੇ ਪੁਰਖ ਕਿਸੇ ਦੇ ਕੁਝ ਨਹੀਂ ਲੱਗਦੇ, ਉਸ ਤਰ੍ਹਾਂ ਹੀ ਵਰਤਦੇ ਹਨ ਜਿਵੇਂ ਮਨ ਨੂੰ ਭਾਉਂਦਾ ਹੈ। ਉਹ ਲਾਭ ਹਾਣ ਬਰਾਬਰ ਹੀ ਜਾਣਦੇ ਹਨ, ਪਰਿਵਾਰ ਦੇ ਮੋਹ ਨੂੰ ਨਹੀਂ ਪਹਿਚਾਣਦੇ॥ ੩੭॥

**ਪੂਰਬ ਸਤਿਗੁਰ ਜੇਤਿਕ ਭਏ। ਐਸੀ ਰੀਤਿ ਬਰਤਿ ਸਭਿ ਗਏ।**
**ਸਨਬੰਧਨਿ ਕੋ ਕਹਜੋ ਨ ਮਾਨੇ। ਨਿਜ ਸਥਾਨ ਸੇਵਕ ਹੀ ਠਾਨੇ॥ ੩੮॥**

ਪਹਿਲੇ ਜਿੰਨੇ ਵੀ ਸਤਿਗੁਰ ਹੋਏ ਹਨ, ਸਾਰੇ ਐਸੀ ਰੀਤੀ ਦਾ ਵਰਤਾਰਾ ਕਰ ਕੇ ਗਏ ਹਨ। ਸੰਬੰਧੀਆਂ ਦਾ ਕਿਹਾ ਨਹੀਂ ਸੀ ਮੰਨਦੇ ਅਤੇ ਆਪਣੇ ਸਥਾਨ ਤੇ ਸੇਵਕ ਨੂੰ ਬਿਠਾ ਦਿੰਦੇ ਸਨ॥ ੩੮॥

**ਸਿੱਖਜਨਿ ਹਿਤ ਪਕਵਾਨ ਮੰਗਾਵਾ। ਨਹਿਂ ਮੈਂ ਦੀਨੋ ਸ੍ਰਾਪ ਅਲਾਵਾ।**
**ਖਾਹਿ ਮਲੇਛਨਿ ਸੈਨ ਅਹਾਰਾ। ਘਰ ਉਜਰਹਿ ਕੁਛ ਨਹੀਂ ਬਿਚਾਰਾ॥ ੩੯॥**

ਗੁਰੂ ਜੀ ਨੇ ਸਿੱਖਾਂ ਵਾਸਤੇ ਪਕਵਾਨ ਮੰਗਵਾਇਆ ਸੀ, ਜਦ ਮੈਂ ਨਾ ਦਿੱਤਾ ਤਾਂ ਸ੍ਰਾਪ ਦੇ ਦਿੱਤਾ। "ਇਸ ਪਕਵਾਨ ਨੂੰ ਮਲੇਛਾਂ ਦੀ ਸੈਨਾ ਖਾਵੇਗੀ।" ਘਰ ਉਜੜੇਗਾ ਇਸ ਬਾਰੇ ਰਤਾ ਵੀ ਨਾ ਸੋਚਿਆ॥ ੩੯॥

**ਭੂਤ ਭਵਿੱਖਜ ਗਤੀ ਸਭਿ ਜਾਨੇ। ਜਾਂਤੇ ਨਹੀ ਹਕਾਰਨਿ ਠਾਨੇ।**
**ਪਰਹਿਂ ਬਜਾਹ ਮੈਂ ਬਿਘਨ ਬਿਸਾਲਹਿਂ। ਹੁਇ ਹੈ ਇਮ ਕੁਟੰਬ ਕੋ ਹਾਲਹਿ॥੪੦॥**

ਗੁਰੂ ਜੀ ਭੂਤ ਭਵਿੱਖ ਦੀ ਸਾਰੀ ਗਤੀ ਜਾਣਦੇ ਹਨ, ਇਸ ਕਰਕੇ ਮੇਲ ਨੂੰ ਨਹੀਂ ਬੁਲਾਇਆ ਹੈ। ਉਹ ਜਾਣਦੇ ਸਨ ਕਿ ਵਿਆਹ ਵਿਚ ਵੱਡਾ ਵਿਘਨ ਪਵੇਗਾ ਤੇ ਪਰਿਵਾਰ ਦਾ ਇਹ ਹਾਲ ਹੋਵੇਗਾ॥ ੪੦॥

**ਸ੍ਰੀ ਨਾਨਕ ਦੇ ਹਾਥ ਬਚਾਏ। ਕੁਸ਼ਲ ਸਹਤ ਇਕ ਤਨ ਨਿਕਸਾਏ।**
**ਮੈਂ ਜਬਿ ਕਹਜੋ ਬੁਲਾਵਨਿ ਤੁਮੈ। ਤੂਸ਼ਨਿ ਹੋਇ ਰਹੇ ਤਿਹ ਸਮੈ॥ ੪੧॥**

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹੱਥ ਦੇ ਕੇ ਬਚਾਇਆ, ਸੁਖ ਨਾਲ ਇਕ ਸਰੀਰ ਹੀ ਬਚ ਕੇ ਨਿਕਲੇ ਸਨ। ਮੈਂ ਜਦ ਤੁਹਾਨੂੰ ਬੁਲਾਉਣ ਵਾਸਤੇ ਕਿਹਾ, ਤਾਂ ਉਹ ਉਸ ਸਮੇਂ ਬਿਲਕੁਲ ਖਾਮੋਸ਼ ਰਹੇ॥ ੪੧॥

**ਤੁਰਕਨਿ ਚਮੂੰ ਅਰਧਿ ਨਿਸ ਆਈ। ਸਿੱਖਜ ਬਿਚਾਰਨਿ ਕੀਨਿ ਲਰਾਈ।**
**ਤ੍ਰਾਸ ਬਿਸਾਲ ਭਯੋ ਤਿਸ ਰਾਤਿ। ਹੇ ਅਲਿ ! ਕਹਾਂ ਕਹੌਂ ਸੋ ਬਾਤਿ॥ ੪੨॥**

ਤੁਰਕਾਂ ਦੀ ਫੌਜ ਅੱਧੀ ਰਾਤ ਨੂੰ ਆ ਗਈ, ਸਿੱਖਾਂ ਨੇ ਵਿਚਾਰ ਕੇ ਲੜਾਈ ਕੀਤੀ। ਉਸ ਰਾਤ ਬਹੁਤ ਵੱਡਾ ਭੈਅ ਛਾ ਗਿਆ। ਹੇ ਸਖੀ ! ਉਹ ਸਾਰੀ ਕਹਾਣੀ ਕਿਵੇਂ ਬਿਆਨ ਕਰਾਂ॥ ੪੨॥

ਹਮਹਿ ਨਿਕਾਸਿ ਝਬਾਲ ਪੁਚਾਏ। ਆਪ ਲਰੇ ਹਤਿ ਰਿਪੁ ਸਮੁਦਾਏ।
ਤੀਨੋ ਪਹਿਰ ਤੁਪਕ ਤਰਵਾਰਿ। ਦੁਹਿ ਦਿਸ਼ਿ ਤੇ ਭਟ ਮਰੇ ਸੁ ਮਾਰਿ॥ ੪੩॥

ਸਾਨੂੰ ਕੱਢ ਕੇ ਝਬਾਲ ਪਹੁੰਚਾ ਦਿੱਤਾ ਤੇ ਆਪ ਵੈਰੀਆਂ ਨਾਲ ਲੜੇ। ਤਿੰਨ ਪਹਿਰ ਤਕ ਬੰਦੂਕਾਂ ਅਤੇ ਤਲਵਾਰਾਂ ਚਲਦੀਆਂ ਰਹੀਆਂ। ਦੋਵਾਂ ਪਾਸਿਆਂ ਦੇ ਸੂਰਮੇ ਮਰੇ ਅਤੇ ਮਾਰੇ॥ ੪੩॥

ਕਈ ਹਜ਼ਾਰ ਤੁਰਕ ਕੀ ਸੈਨਾ। ਸੰਘਾਰੀ ਸਭਿ ਸੰਘਰ ਐਨਾ।
ਢਰੇ ਦੁਪਹਿਰੇ ਕੇਤਿਕ ਪਾਛੇ। ਹਮ ਸੋਂ ਆਨਿ ਮਿਲੇ ਜਬ ਬਾਂਛੇ॥ ੪੪॥

ਕਈ ਹਜ਼ਾਰ ਤੁਰਕਾਂ ਦੀ ਸੈਨਾ ਸੀ, ਸਾਰੀ ਮਾਰ ਕੇ ਮਾਰ ਦਿੱਤੀ। ਦੁਪਹਿਰਾਂ ਢਲਣ ਤੋਂ ਪਿਛੋਂ ਫਿਰ ਸਾਨੂੰ ਝਬਾਲ ਵਿਖੇ ਆ ਮਿਲੇ॥ ੪੪॥

ਤਹਾਂ ਬਰਾਤ ਮੋਰਿ ਕਰਿ ਆਨਿ। ਫੇਰੇ ਫੇਰਿ ਸੁਤਾ ਤਿਸ ਥਾਨਿ।
ਚਢੇ ਆਜ ਤਹਿਂ ਤੇ ਚਲਿ ਆਏ'। ਸੁਨਿ ਸਭਿ ਕੇ ਮਨ ਤਬਿ ਬਿਸਮਾਏ॥੪੫॥

ਬਰਾਤ ਓਥੇ ਮੋੜ ਕੇ ਲਿਆਂਦੀ, ਉਸ ਸਥਾਨ ਵਿਖੇ ਲੜਕੀ ਦੇ ਫੇਰੇ ਦਿੱਤੇ। ਓਥੋਂ ਚੜ੍ਹ ਕੇ ਅੱਜ ਏਥੇ ਆ ਗਏ ਹਾਂ।" ਇਹ ਸੁਣ ਕੇ ਸਾਰਿਆਂ ਦੇ ਮਨ ਹੈਰਾਨ ਰਹਿ ਗਏ॥ ੪੫॥

ਪੁਨ ਅਨੰਦ ਕੀ ਤਰੁਨੀ ਕਹਜੋ। 'ਭਲੀ ਭਈ ਤਨ ਸਭਿ ਸੁਖ ਰਹਜੋ।
ਧਨ ਤੌ ਆਵਨਿ ਜਾਨੋ ਜਾਨਿ। ਹੁਇ ਹੈ ਫੇਰ ਸਮਾਜ ਮਹਾਨ'॥ ੪੬॥

ਫਿਰ ਆਨੰਦ ਦੀ ਪਤਨੀ ਨੇ ਕਿਹਾ, "ਭਲਾ ਹੋਇਆ ਹੈ, ਸਾਰਿਆਂ ਦੇ ਸਰੀਰ ਬਚ ਗਏ ਹਨ। ਧਨ ਨੂੰ ਤਾਂ ਆਉਂਦਾ ਜਾਂਦਾ ਜਾਣੋ, ਫਿਰ ਬਹੁਤ ਸਾਜ਼ੋ-ਸਾਮਾਨ ਇਕੱਠਾ ਹੋ ਜਾਵੇਗਾ"॥ ੪੬॥

ਕਰਤਿ ਬਾਤ ਨਿਸ ਜਾਮ ਬਿਤਾਈ। ਸੁਪਤਿ ਜਥਾ ਸੁਖ ਤਬਿ ਸਮੁਦਾਈ।
ਵਹਿਰ ਗੁਰੂ ਜਿਮ ਖਾਨ ਰੁ ਪਾਨ। ਸੋ ਭੀ ਸੁਨਹੁ ਕਥਾ ਸੁਖ ਮਾਨਿ॥ ੪੭॥

ਇਸ ਤਰ੍ਹਾਂ ਗੱਲਾਂ ਕਰਦਿਆਂ ਸਾਰੀ ਰਾਤ ਬਤੀਤ ਕੀਤੀ, ਫਿਰ ਸਾਰੇ ਸੁੱਖ ਦੇ ਨਾਲ ਸੌਂ ਗਏ। ਬਾਹਰ ਗੁਰੂ ਜੀ ਨੇ ਜਿਵੇਂ ਖਾਣ ਪੀਣ ਕੀਤਾ, ਉਹ ਕਥਾ ਵੀ ਸੁਖ ਮਾਨ ਕੇ ਸੁਣੋ॥ ੪੭॥

ਦੋਹਰਾ- ਇਕ ਰਣ ਕਰਤੇ, ਬਜਾਹ ਪੁਨ, ਦ੍ਵੈ ਨਿਸ ਨੀਂਦ ਨ ਪਾਇ।
ਬਿਨ ਸੰਸੈ ਬਿਸਰਾਮ ਕਰਿ ਸੁਪਤਿ ਭਏ ਸਮੁਦਾਇ॥ ੪੮॥

ਇਕ ਰਾਤ ਤਾਂ ਜੰਗ ਕਰਦਿਆਂ ਬਿਤਾ ਦਿੱਤੀ, ਦੂਸਰੀ ਰਾਤ ਵਿਆਹ ਕੀਤਾ, ਇਸ ਤਰ੍ਹਾਂ ਦੋ ਦਿਨ ਨੀਂਦ ਨਾ ਪਾਈ। ਬਿਨਾਂ ਸ਼ੰਕੇ ਦੇ ਵਿਸ਼ਰਾਮ ਕਰਕੇ ਸਾਰੇ ਸੌਂ ਗਏ॥ ੪੮॥

*ਛੇਵੀਂ ਰਾਸ ਦਾ ਵੀਹਵਾਂ ਅਧਿਆਇ ਸਮਾਪਤ ਹੋਇਆ॥ ੨੦॥*



# ਅਧਿਆਇ ਇੱਕੀਵਾਂ

## ਗੋਇੰਦਵਾਲ ਗੁਰਦੁਆਰੇ ਦਰਸ਼ਨ

ਦੋਹਰਾ- **ਸ੍ਰੀ ਗੁਰ ਅਮਰ ਭਤੀਜ ਕੋ 'ਸਾਵਣ ਮਲ' ਜਿਸ ਨਾਮ।**
**ਨੰਦ 'ਚੰਦ ਮਲ' ਤਾਂਹਿ ਕੋ ਸੁਨਿ ਕੈ ਗੁਰੁ ਸੁਧਿ ਧਾਮ॥੧॥**

ਸ੍ਰੀ ਗੁਰੂ ਅਮਰਦਾਸ ਜੀ ਦੇ ਭਤੀਜੇ ਜਿਨ੍ਹਾਂ ਦਾ ਨਾਂ 'ਸਾਵਣ ਮੱਲ' ਸੀ, ਉਨ੍ਹਾਂ ਦੇ ਇਕ ਪੁੱਤਰ ਦਾ ਨਾਂ 'ਚੰਦ ਮੱਲ' ਸੀ, ਉਸ ਨੂੰ ਆਪਣੇ ਘਰ ਵਿਖੇ ਗੁਰੂ ਜੀ ਦੇ ਆਉਣ ਦੀ ਖ਼ਬਰ ਮਿਲੀ॥ ੧॥

ਚੌਪਈ- **ਤਤਛਿਨ ਸਤਿਗੁਰ ਕੇ ਢਿਗ ਆਯੋ। ਧਰਿ ਪ੍ਰਸਾਦਿ ਕੋ ਸੀਸ ਨਿਵਾਯੋ।**
**ਸਾਦਰ ਨਿਕਟਿ ਬਿਠਾਵਨਿ ਕੀਨਿ। ਕੁਸ਼ਲ ਪ੍ਰਸ਼ਨ ਕਹਿ ਸੁਨਿ ਸੁਖ ਲੀਨਿ॥੨॥**

ਉਹ ਤੁਰਤ ਸਤਿਗੁਰੂ ਜੀ ਦੇ ਪਾਸ ਆਇਆ ਤੇ ਪ੍ਰਸ਼ਾਦਿ ਧਰ ਕੇ ਸਿਰ ਨਿਵਾਇਆ। ਗੁਰੂ ਜੀ ਨੇ ਬੜੇ ਆਦਰ ਨਾਲ ਪਾਸ ਬਿਠਾਇਆ। ਦੋਹਾਂ ਨੇ ਇਕ ਦੂਸਰੇ ਨੂੰ ਸੁਖ-ਸਾਂਦ ਪੁੱਛ ਕੇ ਸੁਖ ਪ੍ਰਾਪਤ ਕੀਤਾ॥ ੨॥

**ਸੂਪਕਾਰ ਤਿਸ ਛਿਨ ਮਹਿਂ ਆਵਾ। 'ਅਸਨ ਤਯਾਰ' ਸਭਿ ਬਾਕ ਸੁਨਾਵਾ।**
**'ਲੇ ਆਵਹੁ' ਤਬਿ ਗੁਰੂ ਬਖਾਨਾ। ਗਏ ਦਾਸ, ਲੈ ਥਾਰ ਮਹਾਨਾ॥ ੩॥**

ਉਸ ਵੇਲੇ ਰਸੋਈਆ ਆ ਗਿਆ ਤੇ ਕਹਿਣ ਲੱਗਾ, "ਭੋਜਨ ਤਿਆਰ ਹੈ।" ਫਿਰ ਗੁਰੂ ਜੀ ਨੇ ਕਿਹਾ, "ਲੈ ਆਵੋ।" ਸੇਵਕ ਬਹੁਤ ਥਾਲ ਲੈ ਕੇ ਗਏ॥ ੩॥

**ਸ੍ਵਾਦਤਿ ਅਸਨ ਪਰੋਸਨਿ ਕਰਜੋ। ਚੌਂਕੀ ਊਪਰ ਲਜਾਇ ਸੁ ਧਰਜੋ।**
**ਦੋਇ ਥਾਰ ਕਹਿ ਔਰ ਅਨਾਏ। 'ਸੁੰਦਰ' 'ਸਸਿ ਮਲ' ਅੱਗ੍ਰ ਧਰਾਏ॥ ੪॥**

ਸਵਾਦੀ ਭੋਜਨ ਪਰੋਸਿਆ ਗਿਆ ਤੇ ਚੌਂਕੀ ਉਤੇ ਲਿਆ ਕੇ ਧਰ ਦਿੱਤਾ। ਦੋ ਥਾਲ ਕਹਿ ਕੇ ਹੋਰ ਮੰਗਵਾਏ ਤੇ ਸੁੰਦਰ ਅਤੇ ਚੰਦ ਮੱਲ ਦੇ ਅੱਗੇ ਰੱਖੇ॥ ੪॥

**ਅਪਰ ਸਭਿਨਿ ਕੋ ਤਬਿ ਬਰਤਾਯੋ। ਲੀਨਿ ਜਥਾ ਰੁਚਿ ਤ੍ਰਿਪਤੇ ਖਾਯੋ।**
**ਲੇ ਜਲ ਹਾਥ ਪਖਾਰਨਿ ਕਰੇ। ਅਨਿਕ ਬਚਨਿ ਕਰਿ ਉਰ ਮੁਦ ਭਰੇ॥ ੫॥**

ਹੋਰ ਸਭ ਨੂੰ ਤਦ ਭੋਜਨ ਵਰਤਾ ਦਿੱਤਾ, ਸਾਰਿਆਂ ਨੇ ਆਪਣੀ ਮਰਜ਼ੀ ਅਨੁਸਾਰ ਲੈ ਕੇ ਤ੍ਰਿਪਤ ਹੋ ਕੇ ਛੱਕਿਆ। ਜਲ ਲੈ ਕੇ ਫਿਰ ਹੱਥ ਧੋਤੇ ਤੇ ਅਨੇਕਾਂ ਪ੍ਰਕਾਰ ਦੇ ਬਚਨ ਕਰਕੇ ਹਿਰਦੇ ਵਿਚ ਬਹੁਤ ਪ੍ਰਸੰਨ ਹੋਏ॥ ੫॥

**ਚੰਦ ਮੱਲ ਕੋ ਗੁਰੂ ਸਰਾਹਜੋ। ਸੁੰਦਰ ਸਹਤ ਦਰਸ ਬਹੁ ਚਾਹਜੋ।**
**'ਬਡੀ ਨਿਸਾ ਬੀਤੀ, ਘਰ ਜਾਵਹੁ। ਕਰਿ ਬਿਸਰਾਮ ਨੀਂਦ ਸੁਖ ਪਾਵਹੁ' ॥੬॥**

ਚੰਦ ਮੱਲ ਦੀ ਗੁਰੂ ਜੀ ਨੇ ਬਹੁਤ ਸ਼ਲਾਘਾ ਕੀਤੀ, ਸੁੰਦਰ ਸਹਿਤ ਦੋਵੇਂ ਗੁਰੂ ਜੀ ਦੇ ਦਰਸ਼ਨ ਕਰਨਾ ਚਾਹੁੰਦੇ ਸਨ। ਜਦ ਵੱਡੀ ਰਾਤ ਬੀਤ ਗਈ ਤਾਂ ਗੁਰੂ ਜੀ ਨੇ ਕਿਹਾ, "ਘਰ ਜਾਵੋ ਤੇ ਵਿਸ਼ਰਾਮ ਕਰਕੇ ਸੌਂ ਕੇ ਸੁਖ ਪਾਵੋ" ॥ ੬॥

**ਹਾਥ ਜੋਰਿ ਤਬਿ ਦੋਨਹੁ ਕਹੈਂ। 'ਸਕਲ ਜਾਮਨੀ ਤੁਮ ਢਿਗ ਰਹੈਂ।**
**ਚਿਰੰਕਾਲਿ ਤੇ ਮੇਲ ਹਮਾਰਾ। ਰਹਿ ਸਮੀਪ ਸੁਖ ਲਹੈਂ ਉਦਾਰਾ॥ ੭॥**

ਹੱਥ ਜੋੜ ਕੇ ਫਿਰ ਦੋਵੇਂ ਕਹਿਣ ਲੱਗੇ, "ਸਾਰੀ ਰਾਤ ਤੁਹਾਡੇ ਪਾਸ ਰਹਿਣ ਨੂੰ ਚਿਤ ਕਰਦਾ ਹੈ, ਬੜੇ ਚਿਰਾਂ ਪਿਛੋਂ ਸਾਡਾ ਮੇਲ ਹੋਇਆ ਹੈ, ਪਾਸ ਰਹਿ ਕੇ ਬੜਾ ਸੁਖ ਪ੍ਰਾਪਤ ਕਰਾਂਗੇ॥ ੭॥

ਦੁਰਲਭ ਸੇਵ ਆਪ ਕੀ ਪਾਵਨਿ। ਨਿਸਿ ਮਹਿਂ ਕਰਤਿ ਰਹਹਿਂ ਹੁਇਂ ਪਾਵਨ'।
ਤਬਿ ਸਨਮਾਨ ਦੁਹਨਿ ਕੋ ਦੀਨਿ। ਜੁਗ ਪ੍ਰਯੰਕ ਮੰਗਵਾਵਨਿ ਕੀਨਿ॥ ੮॥

ਆਪ ਜੀ ਦੀ ਸੇਵਾ ਪਾਉਣੀ ਬੜੀ ਦੁਰਲੱਭ ਹੈ, ਸਾਰੀ ਰਾਤ ਸੇਵਾ ਕਰਨ ਨਾਲ ਪਵਿੱਤਰ ਹੋ ਜਾਵਾਂਗੇ।" ਤਦ ਗੁਰੂ ਜੀ ਨੇ ਦੋਹਾਂ ਨੂੰ ਸਨਮਾਨ ਦਿੱਤਾ ਤੇ ਦੋ ਪਲੰਘ ਮੰਗਵਾਏ॥ ੮॥

ਚੰਦ ਮੱਲ, ਸੁੰਦਰ ਪੌਢਾਏ। ਸਭਿ ਸੰਗਤਿ ਸੋਂ ਗੁਰ ਫੁਰਮਾਏ।
'ਨਿਜ ਨਿਜ ਸਦਨ ਜਾਇ ਸੁਖ ਪਾਵਹੁ। ਭਏ ਪ੍ਰਭਾਤਿ ਬਹੁਰ ਸਭਿ ਆਵਹੁ' ॥੯॥

ਚੰਦ ਮੱਲ ਅਤੇ ਸੁੰਦਰ ਲੰਮੇ ਪੈ ਗਏ, ਫਿਰ ਗੁਰੂ ਜੀ ਨੇ ਸਾਰੀ ਸੰਗਤ ਨੂੰ ਕਿਹਾ, "ਆਪਣੇ ਆਪਣੇ ਘਰ ਜਾ ਕੇ ਸੁਖ ਪਾਵੋ, ਜਦ ਸਵੇਰ ਹੋ ਜਾਵੇ ਤਾਂ ਫਿਰ ਆ ਜਾਵੋ"॥ ੯॥

ਮਾਨਿ ਹੁਕਮ ਸਭਿ ਗਮਨੇ ਧਾਮੂ। ਗੁਰ ਜਸ ਉਚਰਤਿ ਕਿਯ ਬਿਸਰਾਮੂ।
ਬਡੇ ਪ੍ਰਯੰਕ ਪੌਢਿ ਗੁਰੁ ਗਏ। ਦ੍ਵੈ ਸਿਖ ਸੇਵਾ ਹਿਤ ਥਿਤ ਭਏ॥ ੧੦॥

ਗੁਰੂ ਜੀ ਦਾ ਹੁਕਮ ਮੰਨ ਕੇ ਸਭ ਆਪਣੇ-ਆਪਣੇ ਘਰਾਂ ਨੂੰ ਚਲੇ ਗਏ, ਗੁਰੂ ਜੀ ਦਾ ਜੱਸ ਉਚਾਰਣ ਕਰਦਿਆਂ ਹੋਇਆਂ ਵਿਸ਼ਰਾਮ ਕੀਤਾ। ਵੱਡੇ ਪਲੰਘ ਤੇ ਗੁਰੂ ਜੀ ਲੇਟ ਗਏ। ਦੋ ਸਿੱਖ ਸੇਵਾ ਵਾਸਤੇ ਸਥਿਤ ਰਹੇ॥੧੦॥

ਪੌਨ ਕਰਤਿ ਇਕ ਬੀਜਨ ਸਾਥ। ਦਤੀਓ ਚਰਨ ਪਲੋਟਤਿ ਹਾਥ।
ਚਾਂਪੀ ਕਰਤਿ ਪ੍ਰੇਮ ਤੇ ਸੋਈ। ਸ੍ਰੀ ਗੁਰ ਨਿੰਦ੍ਰਾ ਕੇ ਬਸਿ ਹੋਈ॥ ੧੧॥

ਇਕ ਸਿੱਖ ਪੱਖਾ ਝੱਲ ਰਿਹਾ ਸੀ ਤੇ ਦੂਸਰਾ ਹੱਥਾਂ ਨਾਲ ਚਰਨ ਘੁੱਟ ਰਿਹਾ ਸੀ। ਦੋਵੇਂ ਬੜੇ ਪ੍ਰੇਮ ਨਾਲ ਸੇਵਾ ਕਰ ਰਹੇ ਸਨ, ਫਿਰ ਗੁਰੂ ਜੀ ਨੀਂਦ ਦੇ ਵੱਸ ਹੋ ਗਏ॥ ੧੧॥

ਹੁਤੇ ਉਨੀਂਦੇ ਦ੍ਵੈ ਨਿਸਿ ਕੇਰੇ। ਸੁੰਦਰ ਚੰਦ ਮੱਲ ਤਬਿ ਹੇਰੇ।
ਕਰੈਂ ਪਰਸਪਰ ਜੰਗ ਪ੍ਰਸੰਗ। 'ਸ਼੍ਰਮਤ ਅਹੈਂ ਤੁਰਕਨਿ ਗਨ ਭੰਗ॥ ੧੨॥

ਦੋ ਰਾਤਾਂ ਦਾ ਉਨੀਂਦਰਾ ਸੀ। ਸੁੰਦਰ ਅਤੇ ਚੰਦ ਮੱਲ ਨੇ ਫਿਰ ਵੇਖਿਆ। ਆਪਸ ਵਿਚ ਜੰਗ ਦੇ ਪ੍ਰਸੰਗ ਬਾਰੇ ਗੱਲ-ਬਾਤ ਕਰ ਰਹੇ ਸਨ। ਬਹੁਤ ਤੁਰਕਾਂ ਨੂੰ ਮਾਰ ਕੇ ਥੱਕ ਗਏ ਹਨ॥ ੧੨॥

ਕਰਜੋ ਮਹਾਂਬਲ ਕਈ ਹਜ਼ਾਰ। ਤੀਨਿ ਜਾਮ ਮਹਿਂ ਕੀਨਿ ਸੰਘਾਰ।
ਕੈ ਤੌ ਗੁਰ ਥੇ ਸ਼ਾਂਤਿ ਸਰੂਪ। ਸ਼ਸਤ੍ਰ ਧਰੇ ਕਿਯ ਰੀਤਿ ਅਨੂਪ॥ ੧੩॥

ਬਹੁਤ ਵੱਡਾ ਮਹਾਨ ਬਲ ਧਾਰਨ ਕੀਤਾ ਤੇ ਕਈ ਹਜ਼ਾਰ ਤੁਰਕਾਂ ਨੂੰ ਤਿੰਨਾਂ ਪਹਿਰਾਂ ਵਿਚ ਮਾਰ ਦਿੱਤਾ ਹੈ। ਪਹਿਲਾਂ ਸਾਰੇ ਗੁਰੂ ਸਾਹਿਬਾਨ ਤਾਂ ਸ਼ਾਂਤੀ ਦਾ ਸਰੂਪ ਸਨ, ਇਨ੍ਹਾਂ ਸ਼ਸਤਰ ਧਾਰਨ ਕਰਕੇ ਅਨੂਪਮ ਰੀਤੀ ਧਾਰਨ ਕੀਤੀ ਹੈ॥ ੧੩॥

ਜਿਸ ਪ੍ਰਕਾਰ ਧਾਰੇ ਹਥਿਆਰ। ਤੈਸੇ ਕਰੇ ਤੁਰਕ ਸੰਘਾਰ।
ਜਥਾ ਡੀਲ਼ ਬਡ ਬਲ ਕੇ ਸਾਥਿ। ਤਥਾ ਰਿਪੁਨਿ ਦਿਖਰਾਏ ਹਾਥਿ॥ ੧੪॥

ਜਿਸ ਪ੍ਰਕਾਰ ਹਥਿਆਰ ਧਾਰਨ ਕੀਤੇ ਹਨ, ਉਸ ਤਰ੍ਹਾਂ ਹੀ ਤੁਰਕਾਂ ਦਾ ਨਾਸ਼ ਕੀਤਾ ਹੈ। ਵੱਡਾ ਡੀਲ-ਡੌਲ ਵੱਡੇ ਬਲ ਸਹਿਤ ਹੈ, ਉਸ ਤਰ੍ਹਾਂ ਹੀ ਵੈਰੀਆਂ ਨੂੰ ਹੱਥ ਵਿਖਾਏ ਹਨ॥ ੧੪॥

ਸਫਲ ਕਰਜੋ ਬਲ ਸ਼ਸਤ੍ਰ ਧਰਨਿ ਕੋ। ਸਭਿ ਤੇ ਅਧਿਕ ਕਰਜੋ ਰਣ ਗਨ ਕੋ।
ਸੰਗ ਸੁਭਟ ਸਿਖ ਸੇ ਬਡਭਾਗੇ। ਜੇ ਇਨ ਕੀ ਸੇਵਾ ਮਹੁਂ ਲਾਗੇ॥ ੧੫॥

ਬਲ ਅਤੇ ਸ਼ਸਤਰ ਧਾਰਨ ਨੂੰ ਸਫਲ ਕੀਤਾ ਹੈ, ਸਭ ਤੋਂ ਵੱਧ ਯੁੱਧ ਕੀਤਾ ਹੈ। ਨਾਲ ਵੱਡੇ ਭਾਗਾਂ ਵਾਲੇ ਸਿੱਖ ਸੂਰਬੀਰ ਹਨ, ਜਿਹੜੇ ਇਨ੍ਹਾਂ ਦੀ ਸੇਵਾ ਵਿਚ ਲੱਗੇ ਹਨ॥ ੧੫॥

**ਮਰੇ ਜੰਗ ਸੇ ਸੁਰਗ ਸਿਧਾਏ। ਜਿਯਤਿ ਸਾਥ ਹੈਂ ਸੇਵ ਕਮਾਏਂ।**
**ਇਨ ਦੋਨਹੁ ਸਿੱਖਨਿ ਦਿਸ਼ਿ ਦੇਖੋ। ਕਰਤਿ ਸੇਵ ਕੋ ਪ੍ਰੇਮ ਵਿਸ਼ੇਖੋ॥ ੧੬॥**

ਜਿਹੜੇ ਜੰਗ ਵਿਚ ਮਰੇ ਹਨ, ਉਹ ਸਵਰਗਾਂ ਵਿਚ ਚਲੇ ਗਏ, ਜਿਹੜੇ ਜੀਉਂਦੇ ਹਨ, ਉਹ ਨਾਲ ਹਨ ਤੇ ਸੇਵਾ ਦੀ ਕਮਾਈ ਕਰ ਰਹੇ ਹਨ। ਇਨ੍ਹਾਂ ਦੋਵਾਂ ਸਿੱਖਾਂ ਵਲ ਵੇਖੋ, ਬੜੇ ਪ੍ਰੇਮ ਨਾਲ ਸੇਵਾ ਕਰ ਰਹੇ ਹਨ॥ ੧੬॥

**ਚੰਦ ਮੱਲ ਸੁਨੀਯਹਿ ਹਿਤ ਠਾਨਿ। ਸੇਵ ਸਮਾਨ ਨਹੀਂ ਕੁਛ ਆਨ।**
**ਪਰਮ ਪਦਾਰਥ ਸੇਵਾ ਅਹੈ। ਸੇਵਾ ਕਰੇ ਸਕਲ ਫਲ ਲਹੈ॥ ੧੭॥**

ਬਾਬਾ ਸੁੰਦਰ ਨੇ ਕਿਹਾ, "ਹੇ ਚੰਦ ਮੱਲ! ਇਹ ਗੱਲ ਹਿਤ ਧਾਰ ਕੇ ਸੁਣੋ, ਸੇਵਾ ਦੇ ਬਰਾਬਰ ਹੋਰ ਕੁਝ ਨਹੀਂ ਹੈ। ਸੇਵਾ ਪਰਮ ਪਦਾਰਥ ਹੈ, ਸੇਵਾ ਕਰਨ ਨਾਲ ਸਾਰੇ ਫਲ ਮਿਲ ਜਾਂਦੇ ਹਨ॥ ੧੭॥

**ਸਰਬ ਗੁਰਨਿ ਸੇਵਾ ਕੋ ਚੀਨ। ਨਿਜ ਪਦ ਊਚੋ ਸੇਵਕ ਦੀਨਿ।**
**ਹਮ ਤੇ ਨਹਿਂ ਅਬਿ ਸੇਵ ਕਰਾਵੈਂ। ਜਿਸ ਸੇਵਾ ਤੇ ਸਭਿ ਕੁਛ ਪਾਵੈਂ॥੧੮॥**

ਸਾਰੇ ਗੁਰੂ ਸਾਹਿਬਾਨ ਨੇ ਸੇਵਾ ਨੂੰ ਪਹਿਚਾਣਿਆ ਹੈ ਅਤੇ ਉੱਚੀ ਪਦਵੀ ਆਪਣੇ ਸੇਵਕਾਂ ਨੂੰ ਬਖਸ਼ੀ ਹੈ। ਸਾਡੇ ਪਾਸੋਂ ਹੁਣ ਸੇਵਾ ਨਹੀਂ ਕਰਵਾਉਣਗੇ, ਜਿਸ ਸੇਵਾ ਨਾਲ ਸਭ ਕੁਝ ਪ੍ਰਾਪਤ ਹੋ ਜਾਂਦਾ ਹੈ"॥ ੧੮॥

**ਇਮ ਚਰਚਾ ਆਪਸ ਮਹਿਂ ਕਹੇ। ਗੁਰੂ ਸਰੂਪ ਬਿਲੋਕਤਿ ਰਹੇ।**
**ਰਹੀ ਜਾਮਨੀ ਜਾਮ ਸਵਾ ਜਬਿ। ਸ੍ਰੀ ਹਰਿਗੋਵਿੰਦ ਨੀਂਦ ਤਜੀ ਤਬਿ॥੧੯॥**

ਇਸ ਤਰ੍ਹਾਂ ਆਪਸ ਵਿਚ ਚਰਚਾ ਕਰ ਰਹੇ ਸਨ ਤੇ ਗੁਰੂ ਜੀ ਦੇ ਸਰੂਪ ਨੂੰ ਵੇਖਦੇ ਰਹੇ। ਜਦ ਸਵਾ ਪਹਿਰ ਰਾਤ ਰਹਿ ਗਈ, ਤਦ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਨੀਂਦ ਛੱਡ ਦਿੱਤੀ॥ ੧੯॥

**ਪ੍ਰਥਮ ਸੌਚ ਕਰਿ ਮੱਜਨ ਭਏ। ਬਾਨੀ ਕੰਠ ਪਾਠ ਕੋ ਕਏ।**
**ਇਤਨੇ ਬਿਖੈ ਰਬਾਬੀ ਆਏ। ਆਸਾਵਾਰ ਰਾਗ ਜੁਤਿ ਗਾਏ॥ ੨੦॥**

ਪਹਿਲਾਂ ਸੁਚਮ ਕਰਕੇ ਇਸ਼ਨਾਨ ਕੀਤਾ, ਤੇ ਕੰਠ ਬਾਣੀ ਦਾ ਪਾਠ ਕੀਤਾ। ਏਨੀਂ ਦੇਰ ਵਿਚ ਰਬਾਬੀ ਆ ਗਏ ਤੇ ਉਨ੍ਹਾਂ ਨੇ ਮਿਲ ਕੇ ਆਸਾ ਦੀ ਵਾਰ ਦਾ ਕੀਰਤਨ ਆਰੰਭ ਕੀਤਾ॥ ੨੦॥

**ਫਰਸ਼ ਬਿਸਾਲ ਦਿਵਾਨ ਲਗਾਯੋ। ਸ਼ਬਦ ਰਾਗ ਜਨੁ ਅਮੀ ਬ੍ਰਖਾਯੋ।**
**ਜਬਹਿ ਅਕਾਸ਼ ਪ੍ਰਕਾਸ਼ਹਿ ਧਰਜੋ। ਆਸਾਵਾਰ ਭੋਗ ਤਬਿ ਪਰਜੋ॥ ੨੧॥**

ਦਰੀਆਂ ਗਲੀਚੇ ਵਿਛਾ ਕੇ ਵਿਸ਼ਾਲ ਦੀਵਾਨ ਲਾਇਆ, ਰਾਗਾਂ ਵਿਚ ਸ਼ਬਦ ਗਾਇਣ ਹੋ ਰਿਹਾ ਸੀ, ਮਾਨੋਂ ਅੰਮ੍ਰਿਤ ਦੀ ਵਰਸ਼ਾ ਹੋ ਰਹੀ ਸੀ। ਜਦ ਆਕਾਸ਼ ਵਿਚ ਪ੍ਰਕਾਸ਼ ਹੋ ਗਿਆ ਤਦ ਆਸਾ ਦੀ ਵਾਰ ਦਾ ਭੋਗ ਪੈ ਗਿਆ॥ ੨੧॥

**ਗੁਰ ਜੁਤਿ ਸਭਿਹੂੰ ਸੀਸ ਨਿਵਾਯੋ। ਉਦਜੋ ਤਰਨਿ ਤਬਿ ਤਿਮਰ ਨਸਾਯੋ।**
**ਸ੍ਰੀ ਹਰਿ ਗੋਵਿੰਦ ਹੁਕਮ ਉਚਾਰਾ। 'ਕਰਹੁ ਕੂਚ ਕੋ ਅਬਹਿ ਨਗਾਰਾ'॥੨੨॥**

ਗੁਰੂ ਜੀ ਸਮੇਤ ਸਾਰਿਆਂ ਨੇ ਸੀਸ ਨਿਵਾਇਆ, ਫਿਰ ਸੂਰਜ ਚੜ੍ਹਿਆ ਤਾਂ ਸਾਰਾ ਹਨੇਰਾ ਦੂਰ ਹੋ ਗਿਆ। ਫਿਰ ਸ੍ਰੀ ਹਰਿਗੋਬਿੰਦ ਜੀ ਨੇ ਹੁਕਮ ਉਚਾਰਣ ਕੀਤਾ, "ਹੁਣ ਕੂਚ ਦਾ ਨਗਾਰਾ ਵਜਾ ਦੇਵੋ"॥ ੨੨॥

**ਸੁਨਿ ਤਤਛਿਨ ਹੀ ਬੰਬ ਬਜਾਈ। ਭਏ ਸਨੱਧ ਸੂਰ ਸਮੁਦਾਈ।**
**ਆਪ ਬਾਪਿਕਾ ਦਿਸ਼ਿ ਕੋ ਚਲੇ। ਸੇਵਕ ਲੇ ਤੁਰੰਗ ਕੋ ਮਿਲੇ॥ ੨੩॥**

ਇਹ ਸੁਣ ਕੇ ਤੁਰਤ ਧੌਂਸੇ ਤੇ ਡੱਗਾ ਲਾ ਦਿੱਤਾ। ਸਾਰੇ ਯੋਧੇ ਹਥਿਆਰ ਅਤੇ ਵਸਤਰ ਪਹਿਣ ਕੇ ਸਨੱਧਬੱਧ ਹੋ ਗਏ। ਆਪ ਬਾਉਲੀ ਵਾਲੇ ਪਾਸੇ ਚਲੇ ਗਏ ਤੇ ਸੇਵਕ ਘੋੜਾ ਲੈ ਕੇ ਮਿਲੇ॥ ੨੩॥

**ਨਹੀਂ ਅਰੂਢੇ ਦੀਨਾ ਨਾਥ। ਗਏ ਚਰਨ ਸੋਂ ਦੋਨਹੁੰ ਸਾਥਿ।**
**ਇਕ ਕਰ ਸੋਂ ਸੁੰਦਰ ਕਰ ਗਹਜੋ। ਚੰਦ ਮੱਲ ਸੰਗ ਬ੍ਾਕਨਿ ਕਹਜੋ॥ ੨੪॥**

ਪਰ ਗੁਰੂ ਜੀ ਘੋੜੇ ਤੇ ਅਸਵਾਰ ਨਾ ਹੋਏ, ਪੈਦਲ ਚੱਲ ਕੇ ਦੋਹਾਂ ਦੇ ਨਾਲ ਗਏ। ਇਕ ਹੱਥ ਨਾਲ ਸੁੰਦਰ ਦਾ ਹੱਥ ਫੜਿਆ ਤੇ ਚੰਦ ਮੱਲ ਨੂੰ ਬਚਨ ਕਹੇ॥ ੨੪॥

**ਸਾਹਿਬਜ਼ਾਦੇ ਪੰਚਹੁੰ ਆਏ। ਸੰਗ ਪਿਤਾ ਕੇ ਚਲਤਿ ਸੁਹਾਏ।**
**ਸੰਗਤਿ ਜੁਤਿ ਤਹਿੰ ਕਰਜੋ ਸ਼ਨਾਨ। ਦੀਨ ਦਿਜਨਿ ਕੋ ਦੀਨਸਿ ਦਾਨ॥੨੫॥**

ਪੰਜੇ ਸਾਹਿਬਜ਼ਾਦੇ ਆ ਗਏ, ਆਪਣੇ ਪਿਤਾ ਨਾਲ ਚਲਦੇ ਬੜੇ ਸ਼ੋਭਦੇ ਸਨ। ਸੰਗਤ ਨਾਲ ਮਿਲ ਕੇ ਉਥੇ ਇਸ਼ਨਾਨ ਕੀਤਾ ਤੇ ਗ਼ਰੀਬ ਬ੍ਰਾਹਮਣਾਂ ਨੂੰ ਦਾਨ ਦਿੱਤਾ॥ ੨੫॥

**ਸ੍ਰੀ ਗੁਰਦਿੱਤੇ ਪਿਤ ਸੋਂ ਕਹਜੋ। 'ਬਾਪੀ ਮਹਿਮਾ ਮੋ ਚਿਤ ਚਹਜੋ।**
**ਕਰਹੁ ਸੁਨਾਵਨਿ ਜੈਸੀ ਅਹੈ'। ਸੁਤ ਸੋਂ ਸ੍ਰੀ ਹਰਿਗੋਵਿੰਦ ਕਹੈਂ॥ ੨੬॥**

ਸ੍ਰੀ ਗੁਰਦਿੱਤਾ ਜੀ ਨੇ ਆਪਣੇ ਪਿਤਾ ਜੀ ਨੂੰ ਕਿਹਾ, "ਮੈਂ ਬਾਉਲੀ ਦੀ ਮਹਿਮਾ ਸੁਣਨੀ ਚਾਹੁੰਦਾ ਹਾਂ, ਉਸ ਤਰ੍ਹਾਂ ਸੁਣਾਵੋ, ਜਿਵੇਂ ਇਸ ਦੀ ਮਹਿਮਾ ਹੈ।" ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਆਪਣੇ ਪੁੱਤਰ ਨੂੰ ਕਿਹਾ॥ ੨੬॥

**'ਤ੍ਰਿਤਿਯ ਗੁਰੂ ਇਹ ਸਿਰਜਨ ਕਰੀ। ਹਮਰੇ ਬਡੇ ਸੇਵ ਬਹੁ ਧਰੀ।**
**ਜੋ ਪੂਰਨਮਾਸ਼ੀ ਇਹ ਮੱਜੈ। ਜਨਮ ਜਨਮ ਕੇ ਕਲਮਲ ਭੱਜੈਂ॥ ੨੭॥**

"ਇਸ ਨੂੰ ਤੀਸਰੇ ਗੁਰੂ ਅਮਰਦਾਸ ਜੀ ਨੇ ਬਣਾਇਆ ਹੈ, ਸਾਡੇ ਵੱਡਿਆਂ ਭਾਵ ਗੁਰੂ ਰਾਮਦਾਸ ਜੀ ਨੇ ਬਹੁਤ ਸੇਵਾ ਕੀਤੀ ਸੀ। ਜਿਹੜਾ ਮਨੁੱਖ ਪੂਰਨਮਾਸ਼ੀ ਵਾਲੇ ਦਿਨ ਏਥੇ ਇਸ਼ਨਾਨ ਕਰਦਾ ਹੈ, ਉਸ ਦੇ ਜਨਮਾਂ-ਜਨਮਾਂ ਦੇ ਪਾਪ ਦੂਰ ਹੋ ਜਾਂਦੇ ਹਨ॥ ੨੭॥

**ਮਨਬਾਂਛਤ ਫਲ ਪ੍ਰਾਪਤਿ ਹੋਇ। ਸ੍ਰੀ ਗੁਰੁ ਅਮਰ ਸਿਮਰਿ ਉਰ ਸੋਇ।**
**ਚੌਰਾਸੀ ਕੀਨੀ ਸੌਪਾਨ। ਪਠਹਿ ਚੁਰਾਸੀ ਜਪੁ ਕਰਿ ਨ੍ਹਾਨਿ॥ ੨੮॥**

ਮਨ-ਇੱਛਤ ਫਲ ਪ੍ਰਾਪਤ ਹੁੰਦਾ ਹੈ ਤੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਹਿਰਦੇ ਵਿਚ ਸਿਮਰਨਾ ਚਾਹੀਦਾ ਹੈ। ਇਸ ਦੀਆਂ ਚੁਰਾਸੀ ਪੌੜੀਆਂ ਬਣਾਈਆਂ ਹਨ, ਜੇ ਇਸ਼ਨਾਨ ਕਰਕੇ ਹਰ ਪੌੜੀ ਤੇ ਬੈਠ ਕੇ ਜਪੁਜੀ ਸਾਹਿਬ ਦਾ ਪਾਠ ਕਰੇ॥ ੨੮॥

**ਨਹੀਂ ਚੁਰਾਸੀ ਪਾਵਹਿ ਜੀਵ। ਪ੍ਰਾਪਤਿ ਗੁਰੁ ਕੀ ਪੁਰੀ ਸਦੀਵ'।**
**ਇਮ ਕਹਿ ਪੁਨ ਦੋਨਹੁ ਸੰਗ ਕਹਜੋ। 'ਗੁਰੁ ਸਥਾਨ ਜਹਿੰ ਜਹਿੰ ਤੁਮ ਲਹਜੋ॥੨੯॥**

ਫਿਰ ਜੀਵ ਚੁਰਾਸੀ ਲੱਖ ਜੂਨ ਵਿਚ ਨਹੀਂ ਭਟਕਦਾ ਹੈ, ਸਦਾ ਲਈ ਗੁਰੂ ਜੀ ਦੀ ਪੁਰੀ ਪ੍ਰਾਪਤ ਹੋ ਜਾਂਦੀ ਹੈ।" ਇਸ ਤਰ੍ਹਾਂ ਕਹਿ ਕੇ ਦੋਵਾਂ (ਬਾਬਾ ਸੁੰਦਰ ਅਤੇ ਚੰਦ ਮੱਲ) ਨੂੰ ਕਿਹਾ, "ਜਿਥੇ-ਜਿਥੇ ਤੁਸੀਂ ਗੁਰੂ ਜੀ ਦਾ ਸਥਾਨ ਵੇਖਿਆ ਹੈ॥ ੨੯॥

**ਤਹਿੰ ਤਹਿੰ ਚਲਿ ਕਰਿ ਦਰਸ ਕਰਾਵਹੁ। ਜਿਮ ਜਿਮ ਭਏ ਪ੍ਰਸੰਗ ਸੁਨਾਵਹੁ'।**
**ਬਡ ਜਾਮਾ ਗੁਰੁ ਕੇ ਗਰ ਪਰਜੋ। ਖੜਗ ਬਿਸਾਲ ਗਾਤਰੇ ਧਰਜੋ॥ ੩੦॥**

ਉਥੇ-ਉਥੇ ਚਲ ਕੇ ਦਰਸ਼ਨ ਕਰਾਵੋ ਤੇ ਜਿਵੇਂ-ਜਿਵੇਂ ਪ੍ਰਸੰਗ ਹੋਏ ਹਨ ਉਹ ਵੀ ਸੁਣਾਵੋ।" ਗੁਰੂ ਜੀ ਨੇ ਆਪਣੇ ਗਲ ਵਿਚ ਵੱਡਾ ਜਾਮਾ ਪਹਿਨਿਆ ਹੋਇਆ ਸੀ, ਵੱਡੀ ਕਿਰਪਾਨ ਗਾਤਰੇ ਸਹਿਤ ਪਹਿਨੀ ਹੋਈ ਸੀ॥ ੩੦॥

ਕੰਚਨ ਜਬਰ ਜਵਾਹਰ ਜਰੇ। ਧਰਿ ਨਿਖੰਗ ਕਟਿ ਕਸਿਬੋ ਕਰੇ।
ਭੀਖਨ ਤੀਖਨ ਤੀਰਨਿ ਭਰੇ। ਧਨੁਖ ਕਠੋਰ ਬਡੇ ਕਰ ਧਰੇ॥ ੩੧॥

ਜਿਹੜਾ ਸੋਨੇ ਅਤੇ ਹੀਰੇ ਜਵਾਹਰਾਤ ਨਾਲ ਜੜਿਆ ਸੀ। ਤੀਰਾਂ ਦੇ ਭੱਥੇ ਧਾਰਨ ਕੀਤੇ ਹੋਏ ਸਨ। ਜਿਨ੍ਹਾਂ ਵਿਚ ਬੜੇ ਭਿਆਨਕ ਤੇ ਤਿੱਖੇ ਤੀਰ ਭਰੇ ਹੋਏ ਸਨ। ਵੱਡਾ ਸਖ਼ਤ ਧਨੁੱਖ ਹੱਥ ਵਿਚ ਧਾਰਨ ਕੀਤਾ ਹੋਇਆ ਸੀ॥ ੩੧॥

ਚਲੇ ਤਹਾਂ ਤੇ ਬੰਦਨ ਕੀਨਿ। ਗਰੀ ਤੰਗ ਪੁਰਿ ਕੀ ਜਹਿਂ ਚੀਨਿ।
ਗੁਰੂ ਬਾਤ ਕਰਤੇ ਤਹਿਂ ਚਾਲੇ। ਸੁਨਿ ਆਵਤਿ ਧਰਿ ਹਰਖ ਬਿਸਾਲੇ॥ ੩੨॥

ਓਥੇ ਚਲ ਕੇ ਬੰਦਨਾ ਕੀਤੀ, ਜਿਥੇ ਨਗਰ ਦੀ ਤੰਗ ਗਲੀ ਵੇਖੀ, ਉਥੋਂ ਦੀ ਗੁਰੂ ਜੀ ਗੱਲਾਂ ਕਰਦੇ ਜਾ ਰਹੇ ਸਨ। ਜਦ ਨਗਰ ਵਾਸੀਆਂ ਨੂੰ ਪਤਾ ਲੱਗਾ ਤਾਂ ਉਹ ਵਿਸ਼ਾਲ ਪ੍ਰਸੰਨ ਹੋ ਕੇ ਗੁਰੂ ਜੀ ਦੇ ਦਰਸ਼ਨਾਂ ਵਾਸਤੇ ਆਏ॥ ੩੨॥

ਨਰ ਨਾਰੀ ਨਿਜ ਕਾਜ ਬਿਸਾਰੇ। ਘਰਿ ਤਜਿ ਤਜਿ ਠਾਂਢੇ ਸਭਿ ਦ੍ਵਾਰੇ।
ਕਰਹਿਂ ਬਿਲੋਕਨਿ ਹੁਇ ਕਰਿ ਨੇਰੇ। ਸੁੰਦਰ ਡੀਲ ਬਲੀ ਜੁ ਬਡੇਰੇ॥ ੩੩॥

ਇਸਤਰੀ ਪੁਰਸ਼ਾਂ ਨੇ ਆਪਣਾ-ਆਪਣਾ ਕੰਮ ਵਿਸਾਰ ਦਿੱਤਾ, ਘਰ ਛੱਡ-ਛੱਡ ਕੇ ਸਾਰੇ ਦਵਾਰੇ ਆ ਖੜੇ ਹੋਏ। ਨੇੜੇ ਹੋ ਕੇ ਗੁਰੂ ਜੀ ਨੂੰ ਵੇਖਦੇ ਸਨ, ਸੁੰਦਰ ਡੀਲ-ਡੌਲ ਤੇ ਵੱਡੇ ਬਲਵਾਨ ਸਨ॥ ੩੩॥

ਸੁੰਦਰ ਚੰਦ ਮੱਲ ਰਸ ਰਾਤੇ। ਜਿਤ ਚਲਿਬੋ ਤਿਤ ਪ੍ਰੇਰਤਿ ਜਾਤੇ।
ਬੀਥਨਿ ਮਹਿਂ ਘਰ ਘਰ ਦਿਸ਼ਿ ਦੋਊ। ਦਰਸਤਿ ਨਮੋ ਕਰਤਿ ਸਭਿ ਕੋਊ॥ ੩੪॥

ਬਾਬਾ ਸੁੰਦਰ ਅਤੇ ਚੰਦ ਮੱਲ ਰਸ ਵਿਚ ਰੰਗੇ ਹੋਏ ਸਨ, ਜਿਧਰ ਚਲਦੇ ਸਨ, ਓਧਰ ਹੀ ਪ੍ਰੇਰੇ ਤੁਰੇ ਜਾਂਦੇ ਸਨ। ਗਲੀ ਵਿਚ ਦੋਵਾਂ ਪਾਸਿਆਂ ਦੇ ਘਰਾਂ ਦੇ ਲੋਕ ਨਮਸਕਾਰ ਕਰਕੇ ਦਰਸ਼ਨ ਕਰਦੇ ਸਨ॥ ੩੪॥

ਭੀਰੀ ਗਲੀ ਕਿਤਿਕ ਤਹਿਂ ਆਈ। ਗੁਰੁ ਜਾਮੋ ਦੁਹੁਦਿਸ਼ਿ ਲਗਿ ਜਾਈ।
ਜਿਨਿ ਕੋ ਡੀਲ ਸਰੀਰ ਬਡੇਰਾ। ਪੁਨ ਜਾਮਾ ਬਹੁ ਪਾਲਨਿ ਕੇਰਾ॥ ੩੫॥

ਕਾਫੀ ਦੂਰ ਤਕ ਭੀੜੀ ਗਲੀ ਆਈ, ਗੁਰੂ ਜੀ ਦੇ ਜਾਮੇਂ ਨੂੰ ਦੋਵੀਂ ਪਾਸੀਂ ਲੱਗ ਜਾਂਦੀ ਸੀ। ਜਿਨ੍ਹਾਂ ਦੇ ਸਰੀਰ ਦਾ ਡੀਲ-ਡੌਲ ਬਹੁਤ ਲੰਮਾ ਚੌੜਾ ਸੀ, ਫਿਰ ਜਾਮੇ ਨੂੰ ਬਹੁਤ ਪੱਲੇ ਲੱਗੇ ਹੋਏ ਸਨ॥ ੩੫॥

ਭੀਰੀ ਬਹੁਤ ਬੀਥਿਕਾ ਸੋਈ। ਯਾਂਤੇ ਦੁਹੁ ਦਿਸ਼ਿ ਲਾਗਤਿ ਜੋਈ।
ਤਬਿ ਸੁੰਦਰ ਨੇ ਬਾਕ ਬਖਾਨਾ। 'ਇਹ ਗੁਰੁ ਰਾਮ ਦਾਸ ਉਦਪਾਨਾ'॥ ੩੬॥

ਗਲੀ ਬਹੁਤ ਭੀੜੀ ਸੀ, ਇਸ ਕਰਕੇ ਗੁਰੂ ਜੀ ਦੇ ਦੋਵੀਂ ਪਾਸੀਂ ਲੱਗਦੀ ਸੀ। ਤਦ ਬਾਬਾ ਸੁੰਦਰ ਨੇ ਬਚਨ ਕੀਤਾ, "ਇਹ ਗੁਰੂ ਰਾਮਦਾਸ ਜੀ ਦੀ ਖੂਹੀ ਹੈ"॥ ੩੬॥

ਤਹਿਂ ਚਰਨਾਂਮ੍ਰਿਤ ਲੇ ਕਰਿ ਚਾਲੇ। ਦੇਖਿ ਚੁਬਾਰੇ ਪੁੰਨ ਬਿਸਾਲੇ।
ਏਕ ਕਿਲਕ ਤਹਿਂ ਕੰਧ ਮਝਾਰਾ। ਗਡਵਾਯਹੁ ਸ੍ਰੀ ਅਮਰ ਉਦਾਰਾ॥ ੩੭॥

ਉਸ ਖੂਹੀ ਦਾ ਚੁਲੀ ਭਰ ਜਲ ਪੀਤਾ ਤੇ ਅੱਗੇ ਚਲ ਪਏ, ਫਿਰ ਵਿਸ਼ਾਲ ਚੁਬਾਰੇ ਨੂੰ ਵੇਖਿਆ। ਓਥੇ ਕੰਧ ਵਿਚ ਇਕ ਕਿੱਲੀ ਠੁਕੀ ਸੀ, ਜਿਸ ਨੂੰ ਗੁਰੂ ਅਮਰਦਾਸ ਜੀ ਨੇ ਗਡਵਾਇਆ ਸੀ॥ ੩੭॥

ਨਿਸ ਦਿਨ ਖਰੇ ਰਹਤਿ ਤਪ ਕਰਤੇ। ਥਕਤਿ ਹੋਤਿ ਤਬਿ ਤਾਂਹਿ ਪਕਰਿਤੇ।
ਸੌ ਤੇ ਅਧਿਕ ਬਰਖ ਬਯ ਤਨ ਕੀ। ਦੇਹਿ ਜਰਜਰੀ ਭੂਤ ਸੁ ਜਿਨਿ ਕੀ॥ ੩੮॥

ਦਿਨ ਰਾਤ ਖੜੇ ਹੋ ਕੇ ਤੱਪ ਕਰਦੇ ਸਨ, ਜਦ ਥੱਕ ਜਾਂਦੇ ਸਨ ਤਾਂ ਇਸ ਕਿੱਲੀ ਨੂੰ ਫੜਦੇ ਸਨ। ਗੁਰੂ ਜੀ ਦੀ ਸੌ ਤੋਂ ਵੀ ਵੱਧ ਉਮਰ ਸੀ। ਉਨ੍ਹਾਂ ਦੀ ਦੇਹੀ ਬੁਢਾਪੇ ਵਾਲੀ ਸੀ॥ ੩੮॥

**ਤਊ ਪ੍ਰੀਤਿ ਜਿਨ ਕੀ ਤਪ ਮਾਂਹੀ। ਰਿਸ ਪ੍ਰਸੰਨਤਾ ਨਿਸ਼ਫਲ ਨਾਂਹੀ।**
**ਨਮੋ ਕਰੀ ਦਰਸ਼ਨ ਕੋ ਹੇਰਤਿ। ਪੁਨ ਸੁੰਦਰ ਸਸਿ ਮੱਲ ਕਹਿ ਪ੍ਰੇਰਤਿ॥ ੩੯॥**

ਉਨ੍ਹਾਂ ਦੀ ਉਸ ਉਮਰ ਵਿਚ ਤਪ ਨਾਲ ਪ੍ਰੀਤ ਸੀ, ਕ੍ਰੋਧ ਅਤੇ ਪ੍ਰਸੰਨਤਾ ਫਲ-ਰਹਿਤ ਨਹੀਂ ਸੀ। ਉਸ ਕਿੱਲੀ ਨੂੰ ਵੇਖ ਕੇ ਗੁਰੂ ਜੀ ਨੇ ਨਮਸਕਾਰ ਕੀਤੀ। ਫਿਰ ਬਾਬਾ ਸੁੰਦਰ ਅਤੇ ਚੰਦ ਮੱਲ ਨੇ ਕਿਹਾ॥ ੩੯॥

**'ਸ੍ਰੀ ਗੁਰੁ ਰਾਮਦਾਸ ਗੁਰਿਆਈ। ਇਸ ਥਲ ਬੈਠਿ ਦਈ ਸੁਖਦਾਈ'।**
**ਤਹਿਂ ਦਰਸ਼ਨ ਕਰਿ ਅਧਿਕ ਅਨੰਦੇ। ਸੋ ਥਲ ਜੋਰਿ ਹਾਥ ਬਹੁ ਬੰਦੇ॥ ੪੦॥**

ਸ੍ਰੀ ਗੁਰੂ ਰਾਮਦਾਸ ਜੀ ਨੂੰ ਗੁਰਿਆਈ, ਇਸ ਸਥਾਨ ਤੇ ਬੈਠ ਕੇ ਹੀ ਦਿੱਤੀ ਸੀ। ਉਸ ਸਥਾਨ ਦੇ ਦਰਸ਼ਨ ਕਰਕੇ ਬਹੁਤ ਪ੍ਰਸੰਨ ਹੋਏ, ਉਸ ਸਥਾਨ ਨੂੰ ਹੱਥ ਜੋੜ ਕੇ ਬਹੁਤ ਬੰਦਨਾ ਕੀਤੀ॥ ੪੦॥

**ਪੁਨ ਸੁੰਦਰ ਨੇ ਭਨਜੋ ਸੁਨਾਯੋ। 'ਜਹਾਂ ਜਨਮ ਤੁਮਰੇ ਪਿਤ ਪਾਯੋ।**
**ਤਿਸ ਥਲ ਕੋ ਅਬਿ ਦਰਸ਼ਨ ਕਰੀਅਹਿ। ਇਹ ਪੁਰਿ ਅਪਨੋ ਪ੍ਰਥਮ ਬਿਚਰੀਯਹਿ' ॥੪੧॥**

ਫਿਰ ਬਾਬਾ ਸੁੰਦਰ ਨੇ ਕਹਿ ਕੇ ਸੁਣਾਇਆ, "ਜਿਥੇ ਤੁਹਾਡੇ ਪਿਤਾ ਜੀ ਦਾ ਜਨਮ ਹੋਇਆ ਸੀ, ਉਸ ਸਥਾਨ ਦੇ ਜਾ ਕੇ ਹੁਣ ਦਰਸ਼ਨ ਕਰੀਏ, ਇਸ ਨਗਰ ਨੂੰ ਆਪਣਾ ਪਹਿਲਾ ਨਗਰ ਸਮਝੋ"॥ ੪੧॥

**ਰਾਇਬੇਲ ਚੰਬੇਲੀ ਕੇਰਿ। ਲਜਾਯੋ ਮਾਲੀ ਫੂਲ ਘਨੇਰ।**
**ਹੁਇ ਪ੍ਰਸੰਨ ਬਖਸ਼ਜੋ ਬਹੁ ਦਰਬਾ। ਲੇ ਸਭਿ ਥਲਿ ਪਰ ਅਰਪੇ ਸਰਬਾ॥ ੪੨॥**

ਫਿਰ ਗੁਰੂ ਜੀ ਨੇ ਮਾਲੀ ਨੂੰ ਕਿਹਾ ਕਿ ਰਵੇਲ, ਚੰਬੇਲੀ ਦੇ ਬਹੁਤ ਫੁਲ ਲਿਆਵੇ, ਪ੍ਰਸੰਨ ਹੋ ਕੇ ਮਾਲੀ ਨੂੰ ਬਹੁਤ ਧਨ ਦਿੱਤਾ, ਉਹ ਸਾਰੇ ਫੁੱਲ ਲੈ ਕੇ ਆਪਣੇ ਪਿਤਾ ਜੀ ਦੇ ਜਨਮ ਸਥਾਨ ਵਾਲੇ ਥਾਂ ਜਾ ਕੇ ਅਰਪਣ ਕੀਤੇ॥ ੪੨॥

**ਪਿਤਾ ਜਨਮ ਕੋ ਸੁਥਲ ਨਿਹਾਰਾ। ਬੰਦਨ ਕੀਨਿ ਪ੍ਰੇਮ ਕੋ ਧਾਰਾ।**
**ਗਨ ਫੂਲਨਿ ਕੇ ਭਰ ਕਰਿ ਅੰਜੁਲ। ਅਰਪਨਿ ਕਰੇ ਬਿਸਦ ਬਰ ਮੰਜੁਲ॥ ੪੩॥**

ਆਪਣੇਂ ਪਿਤਾ ਜੀ ਦੇ ਜਨਮ ਸਥਾਨ ਨੂੰ ਵੇਖਿਆ, ਬੜਾ ਪ੍ਰੇਮ ਧਾਰ ਕੇ ਬੰਦਨਾ ਕੀਤੀ, ਫੁਲਾਂ ਦੇ ਬੁਕ ਭਰ ਭਰ ਕੇ ਜਿਹੜੇ ਬੜੇ ਚਿੱਟੇ ਅਤੇ ਲਾਲ ਸਨ, ਅਰਪਣ ਕੀਤੇ॥ ੪੩॥

**ਫੂਲਨਿ ਮਾਲ ਲਈ ਜੁ ਚਢਾਈ। ਚੰਦ ਮੱਲ ਗੁਰੁ ਗਰ ਪਹਿਰਾਈ।**
**ਤਿਸ ਤੇ ਬਧੀ ਅਧਿਕ ਹੀ ਸ਼ੋਭਾ। ਪਿਖਿ ਕਰਿ ਕਿਸਿ ਕੋ ਨਹਿਂ ਮਨ ਲੋਭਾ॥ ੪੪॥**

ਇਕ ਫੁੱਲਾਂ ਦੀ ਮਾਲਾ ਬਣਾ ਕੇ ਚੰਦ ਮੱਲ ਨੇ ਗੁਰੂ ਜੀ ਦੇ ਗਲ ਵਿਚ ਪਾ ਦਿੱਤੀ, ਜਿਸ ਨਾਲ ਗੁਰੂ ਜੀ ਦੀ ਹੋਰ ਸ਼ੋਭਾ ਵੱਧ ਗਈ, ਵੇਖ ਕੇ ਕਿਸੇ ਦਾ ਮਨ ਵੀ ਲੋਭਾਇਮਾਨ ਨਾ ਹੋਇਆ॥ ੪੪॥

**ਪੁਨ ਮੋਹਨ ਕੋ ਗਏ ਚੁਬਾਰੇ। ਸੁੰਦਰ ਬੰਦਨ ਕਰਤਿ ਉਚਾਰੇ।**
**'ਸ੍ਰੀ ਅਰਜਨ ਜੀ ਇਸ ਥਲ ਆਏ। ਲੈਬੇ ਗੁਰੁਬਾਨੀ ਸਮੁਦਾਏ॥ ੪੫॥**

ਫਿਰ ਬਾਬਾ ਮੋਹਨ ਜੀ ਦੇ ਚੁਬਾਰੇ ਵਿਚ ਗਏ, ਬਾਬਾ ਸੁੰਦਰ ਨੇ ਬੰਦਨਾ ਕਰਕੇ ਕਿਹਾ, "ਸ੍ਰੀ ਗੁਰੂ ਅਰਜਨ ਦੇਵ ਜੀ ਇਸ ਸਥਾਨ ਤੇ ਆਏ ਸਨ ਤੇ ਏਥੋਂ ਗੁਰਬਾਣੀ ਦੀਆਂ ਪੋਥੀਆਂ ਲੈ ਕੇ ਗਏ ਸਨ॥ ੪੫॥

**ਮੋਹਨ ਤੇਰੇ ਉਚੇ ਮੰਦਰ। ਗੌਰੀ ਛੰਤ ਉਚਾਰਜੋ ਸੁੰਦਰ'।**
**ਸ੍ਰੀ ਹਰਿਗੋਵਿੰਦ ਤਬਿ ਮੁਸਕਾਏ। ਕਥਾ ਬਡਨਿ ਕੀ ਸੁਨਿ ਹਰਖਾਏ॥ ੪੬॥**

ਉਨ੍ਹਾਂ ਨੇ ਸ਼ਬਦ ਉਚਾਰਣ ਕੀਤਾ ਸੀ ਕਿ ਮੋਹਨ ਤੇਰੇ ਉਚੇ ਮੰਦਰ। ਗਉੜੀ ਰਾਗੁ ਵਿਚ ਸੁੰਦਰ ਛੰਤ ਦਾ ਉਚਾਰਣ ਕੀਤਾ ਸੀ। ਸ੍ਰੀ ਹਰਿਗੋਬਿੰਦ ਜੀ ਫਿਰ ਮੁਸਕਰਾਏ, ਆਪਣੇ ਵੱਡਿਆਂ ਦੀ ਕਥਾ ਸੁਣ ਕੇ ਪ੍ਰਸੰਨ ਹੋਏ॥ ੪੬॥

**'ਸੁੰਦਰ, ਧੰਨ ਸਦਾ ਤੁਮ ਅਹੋ! ਕਥਾ ਗੁਰਨਿ ਕੀ ਸਗਰੀ ਲਹੋ।**
**ਅਪਰ ਸਥਾਨ ਮਾਨਨਿਯ ਜੋਇ। ਕਰਿਵਾਵਹੁ ਦਰਸ਼ਨ ਅਬਿ ਸੋਇ' ॥ ੪੭ ॥**

ਫਿਰ ਗੁਰੂ ਜੀ ਨੇ ਕਿਹਾ, "ਹੇ ਸੁੰਦਰ ! ਤੁਸੀਂ ਸਦਾ ਹੀ ਧੰਨ ਹੋ, ਤੁਸੀ ਗੁਰੂ ਸਾਹਿਬਾਨ ਦੀ ਸਾਰੀ ਕਥਾ ਜਾਣਦੇ ਹੋ। ਹੁਣ ਹੋਰ ਜਿਹੜੇ ਪੂਜਨੀਕ ਸਥਾਨ ਹਨ, ਉਨ੍ਹਾਂ ਦੇ ਵੀ ਹੁਣ ਦਰਸ਼ਨ ਕਰਵਾਵੋ" ॥ ੪੭ ॥

**ਸੁੰਦਰ ਬੰਦਤਿ ਹਾਥ ਬਖਾਨਾ। 'ਤੀਨ ਦੇਹੁਰੇ ਵਹਿਰ ਸਥਾਨਾ।**
**ਤਿਨ ਕੋ ਭੀ ਦਰਸ਼ਨ ਕਰਿ ਲੀਜੈ। ਜਾਤ੍ਰਾ ਸਫਲ ਬਡਿਨਿ ਕੀ ਕੀਜੈ' ॥ ੪੮ ॥**

ਬਾਬਾ ਸੁੰਦਰ ਜੀ ਨੇ ਹੱਥ ਜੋੜ ਕੇ ਕਿਹਾ, "ਤਿੰਨ ਦੇਹੁਰੇ ਬਾਹਰਲੇ ਸਥਾਨ ਵਿਖੇ ਹਨ, ਉਨ੍ਹਾਂ ਦੇ ਵੀ ਦਰਸ਼ਨ ਕਰ ਲਵੋ, ਵੱਡਿਆਂ ਦੀ ਯਾਤਰਾ ਨੂੰ ਸਫਲ ਕਰੋ" ॥ ੪੮ ॥

**ਸੁਨਿ ਸਤਿਗੁਰੁ ਬੈਠੇ ਇਕ ਥਾਇਂ। ਤਜਾਰੀ ਹਿਤ ਕੁਟੰਬ ਸਮੁਦਾਇ।**
**ਥਿਰੇ ਸਰਬ ਹੀ ਬਹੁ ਨਰ ਸਾਥਿ। ਤ੍ਰਿਪਤਹਿਂ ਨਹਿਂ, ਦਰਸਹਿਂ ਗੁਰੁ ਨਾਥ ॥੪੯ ॥**

ਇਹ ਸੁਣ ਕੇ ਸਤਿਗੁਰੂ ਜੀ ਸਾਰੇ ਪਰਿਵਾਰ ਦੀ ਤਿਆਰੀ ਵਾਸਤੇ ਇਕ ਥਾਂ ਬੈਠ ਗਏ। ਸਾਰੇ ਮਨੁੱਖ ਜਿਹੜੇ ਉਨ੍ਹਾਂ ਦੇ ਨਾਲ ਫਿਰ ਰਹੇ ਸਨ, ਉਹ ਵੀ ਬੈਠ ਗਏ। ਉਹ ਗੁਰੂ ਜੀ ਦੇ ਦਰਸ਼ਨ ਕਰ ਕਰ ਤ੍ਰਿਪਤ ਨਹੀਂ ਸੀ ਹੋ ਰਹੇ॥ ੪੯ ॥

*ਛੇਵੀਂ ਰਾਸ ਦਾ ਇੱਕੀਵਾਂ ਅਧਿਆਇ ਸਮਾਪਤ ਹੋਇਆ॥ ੨੧॥*

# ਅਧਿਆਇ ਬਾਈਵਾਂ

### ਗੋਇੰਦਵਾਲੋਂ ਕਰਤਾਰ ਪੁਰ

*ਦੋਹਰਾ-* **ਸੁੰਦਰ ਕੀ ਮਾਤਾ ਤਬੈ ਭੱਲਜਨਿ ਬੰਸ ਬਧੂਨਿ।**
**ਗਈ ਸਭਿਨਿ ਕੋ ਸੰਗ ਲੇ ਬੈਠਿ ਬੰਦਿ ਕਰ ਦੂਨਿ॥ ੧॥**

ਫਿਰ ਬਾਬਾ ਸੁੰਦਰ ਦੇ ਮਾਤਾ ਜੀ ਭੱਲੇ ਵੰਸ਼ ਦੀਆਂ ਸਾਰੀਆਂ ਇਸਤਰੀਆਂ ਨੂੰ ਆਪਣੇ ਨਾਲ ਲੈ ਕੇ ਗੁਰੂ ਜੀ ਪਾਸ ਗਏ ਤੇ ਦੋਵੇਂ ਹੱਥ ਜੋੜ ਕੇ ਬੰਦਨਾ ਕਰਕੇ ਸਾਰੀਆਂ ਬੈਠ ਗਈਆਂ॥ ੧॥

*ਚੌਪਈ-* **ਸੁੰਦਰ ਚੰਦ ਮੱਲ ਕੇ ਸੰਮਤਿ। ਕਹਜੋ ਸਭਿਨਿ ਹੀ ਸਿਰ ਕਰਿ ਨੰਮ੍ਰਿਤਿ।**
**'ਕ੍ਰਿਪਾ ਕਰਹੁ ਰਾਖਹੁ ਨਿਜ ਡੇਰਾ। ਕੀਜਹਿ ਗੋਇੰਦਵਾਲ ਬਸੇਰਾ॥ ੨ ॥**

ਬਾਬਾ ਸੁੰਦਰ ਤੇ ਚੰਦ ਮੱਲ ਦੀ ਸਹਿਮਤੀ ਅਨੁਸਾਰ ਸਾਰਿਆਂ ਹੀ ਸਿਰ ਨਿਵਾ ਕੇ ਕਿਹਾ, "ਕਿਰਪਾ ਕਰਕੇ ਏਥੇ ਡੇਰਾ ਰਖੋ ਅਤੇ ਗੋਇੰਦਵਾਲ ਵਿਚ ਵਾਸਾ ਕਰੋ॥ ੨॥

**ਇਸ ਥਲ ਤੁਮਰੇ ਰਹੇ ਪਿਤਾਮਾ। ਬਹੁਤ ਬਰਖ ਲਗਿ ਕੀਨੇ ਧਾਮਾ।**
**ਬਹੁਰ ਆਪ ਕੇ ਪਿਤ ਜਬਿ ਆਵੈਂ। ਮਾਸ ਦੁ ਮਾਸ ਸੁ ਬਾਸ ਬਿਤਾਵੈਂ ॥੩ ॥**

ਇਸ ਥਾਂ ਤੁਹਾਡੇ ਪਿਤਾਮਾ ਰਹੇ ਹਨ, ਬਹੁਤ ਸਾਲਾਂ ਤਕ ਉਨ੍ਹਾਂ ਏਥੇ ਵਾਸਾ ਕੀਤਾ। ਬਾਅਦ ਵਿਚ ਵੀ ਜਦ ਆਪ ਜੀ ਦੇ ਪਿਤਾ ਜੀ ਆਉਂਦੇ ਸਨ ਤਾਂ ਮਹੀਨਾ ਦੋ ਮਹੀਨੇ ਇਥੇ ਵਾਸਾ ਕਰਦੇ ਸਨ॥ ੩॥

ਤਿਮ ਹੀ ਤੁਮ ਭੀ ਮੇਲਿ ਰਖੀਜੈ। ਸੁਖ ਸੌਂ ਬਾਸ ਆਪਨੋ ਕੀਜੈ'।
ਸੁਨਿ ਸਭਿਹਿਨਿ ਤੇ ਗੁਰੂ ਕ੍ਰਿਪਾਲ। ਬੋਲੇ ਦੇਤਿ ਅਨੰਦ ਬਿਸਾਲ॥ ੪॥

ਉਸ ਤਰ੍ਹਾਂ ਤੁਸੀਂ ਵੀ ਮੇਲ ਰਖੋ, ਸੁਖ ਦੇ ਨਾਲ ਏਥੇ ਆਪਣਾ ਵਾਸਾ ਕਰੋ।'' ਕਿਰਪਾਲੂ ਗੁਰੂ ਜੀ ਸਾਰਿਆਂ ਪਾਸੋਂ ਸੁਣ ਕੇ ਬੋਲੇ ਤੇ ਸਾਰਿਆਂ ਨੂੰ ਵਿਸ਼ਾਲ ਅਨੰਦ ਬਖਸ਼ਿਆ॥ ੪॥

'ਹਮਰੀ ਤੌ ਇਸ ਥਲ ਬੁਨਿਯਾਦਿ। ਬਡੇ ਭਏ ਗੁਰੁ ਅਮਰ ਪ੍ਰਸਾਦਿ।
ਕ੍ਰਿਪਾ ਕਟਾਖ ਇਹਾਂ ਤੇ ਪਾਇ। ਕੀਟੀ ਤੇ ਗਜਰਾਜ ਬਨਾਇ॥ ੫॥

''ਸਾਡੀ ਤਾਂ ਇਸ ਥਾਂ ਬੁਨਿਆਦ ਹੈ, ਗੁਰੂ ਅਮਰਦਾਸ ਸਾਡੇ ਸਭ ਤੋਂ ਵੱਡੇ ਹੋਏ ਹਨ, ਉਨ੍ਹਾਂ ਦੀ ਕਿਰਪਾ ਨਾਲ, ਮਿਹਰ ਅਤੇ ਤਨਜ਼ ਏਥੋਂ ਹੀ ਪਾਏ ਹਨ, ਜਿਨ੍ਹਾਂ ਨੇ ਕੀੜੀ ਤੋਂ ਹਾਥੀ ਬਣਾ ਦਿੱਤਾ ਹੈ॥ ੫॥

ਜਿਸ ਕੇ ਬਡੇ ਭਾਗ ਜਗ ਹੋਇਂ। ਬਸਿ ਪੁਰਿ ਤੁਮ ਕੋ ਸੇਵਹਿ ਸੋਇ।
ਸ਼੍ਰੀ ਗੁਰ ਅਮਰ ਬੰਸ ਕੀ ਸੇਵਾ। ਕਰਨਿ ਚਹੌਂ ਚਿਤ ਮੈਂ ਨਿਤ ਏਵਾ॥ ੬॥

ਜਗਤ ਵਿਚ ਜਿਸ ਦੇ ਵੱਡੇ ਭਾਗ ਹੁੰਦੇ ਹਨ, ਉਹ ਹੀ ਤੁਹਾਡੇ ਨਗਰ ਵਿਚ ਵਸ ਕੇ ਸੇਵਾ ਕਰਦਾ ਹੈ। ਮੈਂ ਸਦਾ ਸ੍ਰੀ ਗੁਰੂ ਅਮਰਦਾਸ ਦੇ ਵੰਸ਼ ਦੀ ਸੇਵਾ ਕਰਨੀ ਚਾਹੁੰਦਾ ਹਾਂ, ਸਦਾ ਹੀ ਮੇਰੇ ਚਿੱਤ ਦੀ ਇਹ ਖਾਹਿਸ਼ ਹੈ॥ ੬॥

ਗੁਰੂ ਹੁਤੇ ਸਭਿ ਸ਼ਾਂਤਿ ਸਰੂਪ। ਜਿਨ ਕੇ ਅਚਰਜ ਚਲਿਤ ਅਨੂਪ।
ਮੋਹਿ ਸੰਗਿ ਭਾ ਤੁਰਕਨਿ ਦ੍ਵੈਖ। ਯਾਂਤੇ ਸੈਨਾਂ ਸੰਗ ਵਿਸ਼ੇਖ॥ ੭॥

ਸਾਰੇ ਗੁਰੂ ਜੀ ਸ਼ਾਂਤ ਸਰੂਪ ਸਨ, ਜਿਨ੍ਹਾਂ ਦਾ ਅਨੂਪਮ ਅਤੇ ਅਸਚਰਜ ਆਚਰਣ ਸੀ। ਮੇਰੇ ਨਾਲ ਤੁਰਕਾਂ ਦਾ ਵੈਰ ਹੈ, ਇਸ ਕਰਕੇ ਮੇਰੇ ਨਾਲ ਬਹੁਤ ਸੈਨਾ ਹੈ॥ ੭॥

ਰਹਨਿ ਬਨੈਂ ਨਹਿਂ, ਰਹਜੋ ਬਿਚਾਰੋ। ਸੁਭਟ ਰੁ ਸੰਗਤਿ ਸੰਗ ਹਜ਼ਾਰੋਂ'।
ਸੁਨਿ ਗੁਰੁ ਤੇ ਪੁਨ ਇਨਹੁਂ ਉਚਾਰਾ। 'ਜਥਾ ਜੋਗ ਹੈ ਬਾਕ ਤੁਮਾਰਾ॥ ੮॥

ਮੇਰਾ ਏਥੇ ਰਹਿਣਾ ਨਹੀਂ ਬਣਦਾ ਹੈ, ਮੈਂ ਇਹ ਵਿਚਾਰ ਕਰ ਚੁੱਕਾ ਹਾਂ, ਹਜ਼ਾਰਾਂ ਯੋਧੇ ਮੇਰੇ ਨਾਲ ਰਹਿੰਦੇ ਹਨ।'' ਗੁਰੂ ਜੀ ਤੋਂ ਸੁਣ ਕੇ ਫਿਰ ਉਨ੍ਹਾਂ ਨੇ ਕਿਹਾ, ''ਤੁਹਾਡੇ ਬਚਨ ਯੋਗ ਹਨ॥ ੮॥

ਤਊ ਆਪਿ ਕੋ ਜੋ ਪਰਿਵਾਰਾ। ਤਿਨਿ ਕੋ ਰਹਨਿ ਉਚਿਤ ਨਿਰਧਾਰਾ।
ਕ੍ਰਿਪਾ ਧਾਰਿ ਇਸ ਥਾਨ ਰਖੀਜੈ। ਜਹਿਂ ਬਹੁ ਬਸਹੁ ਬੁਲਾਵਨਿ ਕੀਜੈ'॥ ੯॥

ਫਿਰ ਆਪ ਜੀ ਦਾ ਜੋ ਪਰਿਵਾਰ ਹੈ, ਤਿਨ੍ਹਾਂ ਦਾ ਏਥੇ ਰਹਿਣਾ ਉਚਿਤ ਸਮਝਦੇ ਹਾਂ। ਕਿਰਪਾ ਧਾਰ ਕੇ ਇਨ੍ਹਾਂ ਨੂੰ ਇਸ ਥਾਂ ਰਖੋ, ਜਿਥੇ ਬਾਅਦ ਵਿਚ ਵੱਸੋ, ਓਥੇ ਫਿਰ ਬੁਲਾ ਲਵੋ''॥ ੯॥

ਦੇਖਿ ਪ੍ਰੇਮ ਸਭਿ ਕੋ ਤਿਸ ਕਾਲਾ।ਰਖਨਿ ਕੁਟੰਬ ਸੁ ਮਾਨਿ ਕ੍ਰਿਪਾਲਾ।
ਕੇਤਿਕ ਦਾਸੀ ਦਾਸ ਸਮੇਤ। ਕਹਜੋ 'ਸਭਿਹਿ ਰਹਿਂ ਤੁਮਹਿਂ ਨਿਕੇਤ'॥੧੦॥

ਉਸ ਸਮੇਂ ਸਾਰਿਆਂ ਦਾ ਪ੍ਰੇਮ ਵੇਖ ਕੇ, ਕਿਰਪਾਲੂ ਗੁਰੂ ਜੀ ਆਪਣੇ ਪਰਿਵਾਰ ਨੂੰ ਗੋਇੰਦਵਾਲ ਵਿਚ ਰੱਖਣਾ ਮੰਨ ਗਏ। ਉਨ੍ਹਾਂ ਕਿਹਾ, ''ਕਈ ਦਾਸ ਦਾਸੀਆਂ ਸਮੇਤ ਸਾਰਾ ਪਰਿਵਾਰ ਤੁਹਾਡੇ ਘਰ ਰਹਿਣਗੇ''॥ ੧੦॥

ਇਹ ਮਸਲਤਿ ਕਹਿ ਸਭਿਹਿਨਿ ਸਾਥਿ। ਚਲੇ ਵਹਿਰ ਪੁਰਿ ਤੇ ਗੁਰੁ ਨਾਥ।
ਸੁੰਦਰ ਚੰਦਮੱਲ ਹਰਖਾਏ। ਕਹਤਿ ਸੁਨਤਿ ਬਚ ਸੰਗਿ ਸਿਧਾਏ॥ ੧੧॥

ਸਾਰਿਆਂ ਨਾਲ ਇਹ ਸਲਾਹ ਕਰਕੇ ਗੁਰੂ ਜੀ ਨਗਰ ਤੋਂ ਬਾਹਰ ਨੂੰ ਚਲ ਪਏ। ਬਾਬਾ ਸੁੰਦਰ ਤੇ ਚੰਦ ਮੱਲ ਬਹੁਤ ਪ੍ਰਸੰਨ ਹੋਏ। ਉਹ ਵੀ ਕਹਿੰਦੇ ਸੁਣਦੇ ਗੁਰੂ ਜੀ ਦੇ ਨਾਲ ਹੀ ਚਲੇ ਗਏ॥ ੧੧॥

**ਤੀਨ ਦੇਹੁਰੇ ਤੀਰ ਬਿਪਾਸਾ। ਪਗ ਸੋਂ ਗਏ ਗੁਰੂ ਤਿਨ ਪਾਸਾ।**
**ਪਿਤਾ ਮਾਤ ਭਾਨੀ ਅਸਥਾਨ। ਕੀਨਿ ਬੰਦਨਾ ਧਰਿ ਮਨ ਧ੍ਯਾਨ॥ ੧੨॥**

ਤਿੰਨ ਦੇਹੁਰੇ ਬਿਆਸ ਦਰਿਆ ਦੇ ਕਿਨਾਰੇ ਸਥਿਤ ਸਨ, ਗੁਰੂ ਜੀ ਪੈਦਲ ਚਲ ਕੇ ਉਥੇ ਗਏ। ਪਹਿਲਾਂ ਪਿਤਾ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਮਾਤਾ ਜੀ ਬੀਬੀ ਭਾਨੀ ਦੇ ਅਸਥਾਨ ਤੇ ਗਏ ਤੇ ਮਨ ਵਿਚ ਉਨ੍ਹਾਂ ਦਾ ਧਿਆਨ ਧਾਰ ਕੇ ਬੰਦਨਾ ਕੀਤੀ॥ ੧੨॥

**ਪੁਨ ਗੁਰੁ ਅਮਰ ਥਾਨ ਕਰਿ ਨਮੋ। ਲੇ ਕਰਿ ਨਾਮ ਸਿਮਰਿ ਤਿਹ ਸਮੋਂ।**
**ਸ੍ਰੀ ਗੁਰੁ ਰਾਮਦਾਸ ਥਲ ਬੰਦੇ। ਖਰੇ ਹੋਇ ਪੁਨ ਪਿਖਤਿ ਮੁਕੰਦੇ॥ ੧੩॥**

ਫਿਰ ਗੁਰੂ ਅਮਰਦਾਸ ਜੀ ਦੇ ਸਥਾਨ ਤੇ ਜਾ ਕੇ ਨਮਸਕਾਰ ਕੀਤੀ, ਉਨ੍ਹਾਂ ਦਾ ਨਾਮ ਲੈ ਕੇ ਉਸ ਸਮੇਂ ਯਾਦ ਕੀਤਾ। ਫਿਰ ਪਿਤਾ ਗੁਰੂ ਰਾਮਦਾਸ ਜੀ ਦੇ ਸਥਾਨ ਤੇ ਗਏ ਤੇ ਬੰਦਨਾ ਕੀਤੀ। ਖੜੇ ਹੋ ਕੇ ਫਿਰ ਮੁਕਤੀਦਾਤੇ ਵੇਖਦੇ ਸਨ॥ ੧੩॥

**ਪੱਤ੍ਰ ਪਰੇ ਤਰੁ ਖਗ ਬਿਠ ਕੇਰੇ। ਬਢਨੀ ਭੀ ਨਹਿਂ ਕਿਨਹੂੰ ਫੇਰੇ।**
**ਕਹ੍ਯੋ ਕਿ 'ਸਿੱਖ ਸਾਧ ਇਹ ਥਾਨ। ਕ੍ਯੋਂ ਨਹਿਂ ਕਰ੍ਯੋ ਬਿਠਾਵਨਿ ਆਨਿ ? ॥੧੪॥**

ਉਥੇ ਬ੍ਰਿਛਾਂ ਦੇ ਪੱਤੇ ਤੇ ਪੰਛੀਆਂ ਦੀਆਂ ਵਿੱਠਾਂ ਪਈਆਂ ਵੇਖੀਆਂ ਤਾਂ ਕਿਹਾ, "ਕਿਸੇ ਸਿੱਖ ਸਾਧ ਨੂੰ ਇਸ ਥਾਂ ਲਿਆ ਕੇ ਕਿਉਂ ਨਹੀਂ ਬਿਠਾਇਆ ਹੈ ?॥ ੧੪॥

**ਯਾਂਤੇ ਸਮੈਂ ਪਾਇ ਕਰਿ ਏਹਿ। ਨਦੀ ਬਿਪਾਸਾ ਨਿਜ ਬਿਚ ਲੇਹਿ'।**
**ਅਸ ਕਹਿ ਲਿਯੋ ਮੰਗਾਇ ਤੁਰੰਗਾ। ਭਏ ਅਰੂਢਨਿ ਸ਼ੋਭਤਿ ਅੰਗਾ॥ ੧੫॥**

ਨਹੀਂ ਤਾਂ ਕੁਝ ਸਮਾਂ ਪਾ ਕੇ, ਬਿਆਸਾ ਨਦੀ ਇਸ ਨੂੰ ਆਪਣੇ ਵਿਚ ਲੈ ਲਵੇਗੀ"। ਇਸ ਤਰ੍ਹਾਂ ਕਹਿ ਕੇ ਘੋੜਾ ਮੰਗਵਾ ਲਿਆ ਤੇ ਘੋੜੇ ਉਤੇ ਸਵਾਰ ਹੋ ਗਏ। ਸਾਰੇ ਅੰਗ ਬੜੇ ਸ਼ੋਭ ਰਹੇ ਸਨ॥ ੧੫॥

**ਪਿਖਿ ਸੁੰਦਰ ਸੁੰਦਰ ਸੁਖਕੰਦ। ਚੰਦ ਮੱਲ ਮੁਖ ਚੰਦ ਅਨੰਦ।**
**ਦੁੰਦ ਬੰਦਿ ਕਰ ਪਦ ਅਰਬਿੰਦ। ਬੰਦਤਿ ਭੇ ਸ੍ਰੀ ਹਰਿ ਗੋਬਿੰਦ॥ ੧੬॥**

ਬਾਬਾ ਸੁੰਦਰ ਜੀ ਅਤੇ ਬਾਬਾ ਚੰਦ ਮੱਲ ਜੀ ਸੁੱਖਾਂ ਦੇ ਦਾਤੇ ਦੇ ਸੁੰਦਰ ਅੰਗ ਵੇਖ ਕੇ ਬਹੁਤ ਅਨੰਦਿਤ ਹੋਏ। ਦੋਵਾਂ ਨੇ ਹੱਥ ਜੋੜ ਕੇ ਗੁਰੂ ਹਰਿਗੋਬਿੰਦ ਜੀ ਦੇ ਚਰਨਕੰਵਲਾਂ ਤੇ ਬੰਦਨਾਂ ਕੀਤੀ॥ ੧੬॥

**ਬਿਛੁਰ ਨ ਸਕਹਿਂ ਪ੍ਰੇਮ ਚਿਤ ਗਾਢੇ। ਭਨੇ ਗੁਰੂ, ਨਹਿਂ ਹੋਵਤਿ ਠਾਂਢੇ।**
**ਕਹਿ ਕਰ ਤਰਨੀ ਨਿਕਟਿ ਹਕਾਰੀ। ਚਢੇ ਤੁਰਤ ਹੋਵਨਿ ਹਿਤ ਪਾਰੀ॥੧੭॥**

ਵਿਛੜ ਨਾ ਸਕੀਏ, ਇਸ ਤਰ੍ਹਾਂ ਚਿੱਤ ਵਿਚ ਪ੍ਰੇਮ ਗੱਡਿਆ ਹੋਇਆ ਸੀ, ਗੁਰੂ ਜੀ ਨੇ ਉਨ੍ਹਾਂ ਨੂੰ ਪਿਛੇ ਮੁੜ ਜਾਣ ਵਾਸਤੇ ਕਿਹਾ, ਪਰ ਉਹ ਖੜੇ ਨਹੀਂ ਸੀ ਹੁੰਦੇ, ਨਾਲ ਹੀ ਤੁਰੇ ਜਾਂਦੇ ਸਨ। ਗੁਰੂ ਜੀ ਨੇ ਕਹਿ ਕੇ ਬੇੜੀ ਪਾਸ ਮੰਗਵਾਈ ਤੇ ਦਰਿਆ ਪਾਰ ਕਰਨ ਵਾਸਤੇ ਤੁਰੰਤ ਬੇੜੀ ਵਿਚ ਚੜ੍ਹ ਗਏ॥ ੧੭॥

**ਦੋਨਹੁ ਸੰਗ ਸੁ ਨੌਕਾ ਚਢੇ। ਹਟਹਿਂ ਪਾਰ ਤੇ ਆਨੰਦ ਬਢੇ।**
**ਸ੍ਰੀ ਗੁਰਦਿੱਤਾ ਸੰਗ ਸੁਹਾਇ। ਤਰੀ ਅਪਰ ਪਰ ਭਟ ਸਮੁਦਾਇ॥ ੧੮॥**

ਦੋਵੇਂ ਨਾਲ ਹੀ ਬੇੜੀ ਵਿਚ ਚੜ੍ਹ ਗਏ, ਕਹਿਣ ਲੱਗੇ, "ਦਰਿਆ ਪਾਰ ਕਰਕੇ ਫਿਰ ਪਿੱਛੇ ਹਟਾਂਗੇ।" ਅਨੰਦ ਬਹੁਤ ਵਧਿਆ ਹੈ। ਸ੍ਰੀ ਗੁਰਦਿੱਤਾ ਵੀ ਸਾਥ ਸ਼ੋਭ ਰਹੇ ਸਨ, ਦੂਸਰੀ ਬੇੜੀ ਵਿਚ ਸਭ ਯੋਧੇ ਸਵਾਰ ਹੋ ਗਏ॥ ੧੮॥

ਪ੍ਰੇਰੀ ਸਰਿਤਾ ਮਹਿਂ ਬਰ ਤਰਨੀ। ਪਿਖਿ ਨਿਰਮਲ ਜਲ ਮਹਿਮਾ ਬਰਨੀ।
ਮੱਛ ਕੱਛ ਜਲ ਜੰਤੁ ਬਿਸਾਲਾ। ਤੀਰ ਅਲੰਕ੍ਰਿਤ ਸਾਰਸ ਜਾਲਾ॥ ੧੯॥

ਬੇੜੀ ਨੂੰ ਨਦੀ ਵਿਚ ਠੇਲ੍ਹ ਦਿੱਤਾ, ਨਿਰਮਲ ਜਲ ਵੇਖ ਕੇ, ਗੁਰੂ ਜੀ ਨੇ ਨਦੀ ਦੀ ਮਹਿਮਾ ਵਰਣਨ ਕੀਤੀ। ਮੱਛੀਆਂ, ਕੱਛੂਕੁੰਮੇ ਜਲ ਵਿਚ ਬਹੁਤ ਜੀਵ ਜੰਤੂ ਰਹਿੰਦੇ ਹਨ। ਕਿਨਾਰਾ ਸਾਰਸ ਪੰਛੀਆਂ ਦੇ ਝੁੰਡ ਨਾਲ ਸ਼ੋਭ ਰਿਹਾ ਹੈ॥ ੧੯॥

ਤਰੇ ਤੁਰਤ ਤਰਨੀ ਪਰ ਤੀਰ। ਉਤਰੇ ਸ੍ਰੀ ਹਰਿਗੋਵਿੰਦ ਧੀਰ।
ਸੁੰਦਰ ਚੰਦ ਮੱਲਜ ਕੇ ਸਾਥ। ਬਹੁ ਬਿਧਿ ਭਾਉ ਧਾਰਿ ਕਰਿ ਨਾਥ॥ ੨੦॥

ਬੇੜੀ ਵਿਚ ਚੜ੍ਹ ਕੇ ਤੁਰਤ ਪਾਰ ਹੋ ਗਏ, ਫਿਰ ਧੀਰਜਵਾਨ ਸ੍ਰੀ ਗੁਰੂ ਹਰਿਗੋਬਿੰਦ ਜੀ ਬੇੜੀ ਵਿਚੋਂ ਉਤਰੇ। ਬਾਬਾ ਸੁੰਦਰ ਤੇ ਚੰਦ ਮੱਲ ਦੇ ਨਾਲ, ਗੁਰੂ ਜੀ ਨੇ ਬਹੁਤ ਵਿਧੀਆਂ ਅਨੁਸਾਰ ਪ੍ਰੇਮ ਭਾਵ ਧਾਰਨ ਕੀਤਾ॥ ੨੦॥

ਕਰੇ ਹਟਾਵਨਿ ਨਮੋ ਕਰੰਤੇ। ਪੁਰਿ ਕੋ ਆਏ ਗੁਨ ਬਰਨੰਤੇ।
ਉਤ ਸਤਿਗੁਰੁ ਦੇ ਦਰਬ ਮਲਾਹੂ। ਪ੍ਰਸਥਾਨੇ ਮਾਰਗ ਕੇ ਮਾਂਹੂ॥ ੨੧॥

ਗੁਰੂ ਜੀ ਨੂੰ ਨਮਸਕਾਰ ਕਰਕੇ ਵਾਪਿਸ ਚਲੇ ਗਏ ਤੇ ਨਗਰ ਵਿਚ ਜਾ ਕੇ ਗੁਰੂ ਜੀ ਦੇ ਗੁਣ ਵਰਣਨ ਕਰਨ ਲੱਗੇ। ਓਧਰ ਗੁਰੂ ਜੀ ਨੇ ਮਲਾਹਾਂ ਨੂੰ ਧਨ ਦਿੱਤਾ ਤੇ ਫਿਰ ਆਪਣੇ ਰਾਹੇ ਪੈ ਕੇ ਚਲੇ ਗਏ॥ ੨੧॥

ਉਤ ਕੌਲਾਂ ਜਬਿ ਗੁਰੂ ਪਠਾਈ। ਤਬਿ ਤੇ ਬਜਾਧਿ ਦੇਹਿ ਉਪਜਾਈ।
ਦਿਨ ਪ੍ਰਤਿ ਬਾਧੇ ਭਈ ਬਿਮਾਰੀ। ਗੁਰ ਕੋ ਪ੍ਰੇਮ ਰਿਦੇ ਨਿਤ ਭਾਰੀ॥ ੨੨॥

ਓਧਰ ਬੀਬੀ ਕੌਲਾਂ ਜਦ ਤੋਂ ਕਰਤਾਰਪੁਰ ਭੇਜੀ ਸੀ ਤਦ ਤੋਂ ਉਹ ਬਹੁਤ ਬੀਮਾਰ ਸੀ। ਪ੍ਰਤੀ ਦਿਨ ਬੀਮਾਰੀ ਵਧਦੀ ਹੀ ਜਾਂਦੀ ਸੀ, ਹਿਰਦੇ ਵਿਚ ਹਰ ਵੇਲੇ ਗੁਰੂ ਜੀ ਦਾ ਪ੍ਰੇਮ ਵਸਦਾ ਸੀ॥ ੨੨॥

ਸਿਮਰਤਿ ਦਿਨ ਮਹਿਂ ਭੋਜਨ ਤਜਾਗਾ। ਨਿਸਾ ਨੀਂਦ ਨਹਿਂ ਮਨ ਅਨੁਰਾਗਾ।
ਪਰੀ ਰਹੈ ਛਾਦਨ ਮੁਖ ਕਰੈ। ਦੀਰਘ ਸ੍ਵਾਸ ਬ੍ਰਿਹਾ ਤੇ ਭਰੈ॥ ੨੩॥

ਸਾਰਾ ਦਿਨ ਯਾਦ ਵਿਚ ਬਤੀਤ ਕਰਦੀ ਸੀ ਤੇ ਭੋਜਨ ਖਾਣਾ ਛੱਡਿਆ ਹੋਇਆ ਸੀ, ਰਾਤ ਸਮੇਂ ਨੀਂਦ ਨਹੀਂ ਸੀ ਆਉਂਦੀ, ਮਨ ਪ੍ਰੇਮ ਵਿਚ ਰੰਗਿਆ ਹੋਇਆ ਸੀ। ਮੂੰਹ ਢੱਕ ਕੇ ਪਈ ਰਹਿੰਦੀ ਸੀ ਤੇ ਵੈਰਾਗ ਮਈ ਲੰਮੇ ਲੰਮੇ ਸਾਹ ਲੈਂਦੀ ਸੀ॥ ੨੩॥

ਗੁਰ ਮੂਰਤਿ ਮਹਿਂ ਮਨ ਲਯ ਲੀਨ। ਰਿਦੇ ਬਿਸੂਰਤਿ ਬਹੁ ਦੁਖ ਭੀਨ।
ਪਰਜੋ ਜੰਗ ਭਾ ਬਿਘਨ ਬਿਸਾਲਾ। ਦਰਸ਼ਨ ਕੋ ਤਰਫੰਤਿ ਬਿਹਾਲਾ॥ ੨੪॥

ਗੁਰੂ ਜੀ ਦੀ ਮੂਰਤੀ ਮਨ ਵਿਚ ਰੱਖ ਕੇ ਉਸ਼ ਵਿਚ ਲੀਨ ਰਹਿੰਦੀ ਸੀ, ਮੁਰਝਾਇਆ ਹੋਇਆ ਹਿਰਦਾ ਅਤਿ ਦੁਖ ਵਿਚ ਭਿੱਜਾ ਹੋਇਆ ਸੀ। ਜੰਗ ਹੋਣ ਕਰਕੇ ਵੱਡਾ ਵਿਘਨ ਪਿਆ ਸੀ, ਦਰਸ਼ਨਾਂ ਲਈ ਤੜਫਦੀ ਬਿਹਾਲ ਹੋ ਗਈ ਸੀ॥ ੨੪॥

ਕ੍ਰਿਪਾ ਧਾਰਿ ਕਬਿ ਦੇਹਿਂ ਦਿਖਾਈ। ਬਿਛੁਰਨ ਤੇ ਪ੍ਰਾਨ ਨ ਛੁਟਿ ਜਾਈਂ।
ਭਯੋ ਰੋਗ ਤਨ ਵਧਤਿ ਬਿਲੰਦਾ। ਬਹੁਰ ਬ੍ਰਿਹਾ ਸ੍ਰੀ ਹਰਿ ਗੋਵਿੰਦਾ॥ ੨੫॥

ਕਿਰਪਾ ਧਾਰ ਕੇ ਕਦੋਂ ਦਰਸ਼ਨ ਦੇਣਗੇ, ਕਿਤੇ ਵਿਛੋੜੇ ਵਿਚ ਹੀ ਪ੍ਰਾਣ ਨਾ ਨਿਕਲ ਜਾਣ। ਬੀਮਾਰ ਹੋਣ ਕਰਕੇ ਸਰੀਰ ਬਹੁਤ ਦੁਖੀ ਸੀ, ਦੂਸਰਾ ਗੁਰੂ ਹਰਿਗੋਬਿੰਦ ਜੀ ਦਾ ਵਿਛੋੜਾ ਕਰਕੇ ਬ੍ਰਿਹਾ ਅਧੀਨ ਸੀ॥ ੨੫॥

ਸੂਖਮ ਅੰਗੀ ਭਈ ਲਚਾਰੀ। 'ਦੇਹੁ ਦਰਸ ਪ੍ਰਭੁ ਮਰਿਬੇ ਵਾਰੀ।
ਘਟ ਘਟ ਕੇ ਤੁਮ ਅੰਤਰਜਾਮੀ। ਜਾਨਹੁ ਮੋਹਿ ਰਿਦੇ ਕੀ ਸ੍ਵਾਮੀ॥ ੨੬॥

ਕੋਮਲ ਅੰਗਾਂ ਵਾਲੀ ਬਹੁਤ ਲਾਚਾਰ ਹੋ ਗਈ ਕਹਿੰਦੀ ਸੀ, "ਹੇ ਪ੍ਰਭੂ ਜੀ ਦਰਸ਼ਨ ਦੇਵੋ ਮੈਂ ਮਰਨ ਵਾਲੀ ਹਾਂ। ਤੁਸੀਂ ਘੱਟ ਘੱਟ ਦੇ ਅੰਤਰਜਾਮੀ ਹੋ, ਹੇ ਸਵਾਮੀ ਜੀ! ਮੇਰੇ ਹਿਰਦੇ ਦੀ ਵੀ ਗੱਲ ਜਾਣੋ॥ ੨੬॥

**ਕਜੋਂ ਨ ਦੇਤਿ ਦਰਸ਼ਨ ਪ੍ਰਭੁ ਆਇ?। ਅੰਤ ਸਮਾਂ ਮਮ ਜਾਨਜੋ ਜਾਇ।**
**ਲਾਖਹੁਂ ਦਾਸ ਕਾਮਨਾ ਪਾਵੈਂ। ਸ਼ਰਧਾ ਧਰਹਿਂ ਗੁਰੂ ਗੁਨ ਗਾਵੈਂ॥ ੨੭॥**

ਹੇ ਪ੍ਰਭੂ ਜੀ ! ਕਿਉਂ ਆ ਕੇ ਦਰਸ਼ਨ ਨਹੀਂ ਦਿੰਦੇ ਹੋ, ਜਾਪਦਾ ਹੈ ਮੇਰਾ ਅੰਤ ਸਮਾਂ ਆ ਗਿਆ ਹੈ। ਲੱਖਾਂ ਸੇਵਕ ਮੂੰਹ ਮੰਗੀਆਂ ਮੁਰਾਦਾਂ ਪਾਉਂਦੇ ਹਨ ਤੇ ਸ਼ਰਧਾ ਧਾਰ ਕੇ ਗੁਰੂ ਜੀ ਦੇ ਗੁਣ ਗਾਉਂਦੇ ਹਨ॥ ੨੭॥

**ਮੋਹਿ ਭਰੋਸਾ ਰਾਵਰ ਕੇਰਾ। ਬਨਹੁ ਸਹਾਇ ਅੰਤ ਕੀ ਬੇਰਾ।**
**ਮੁਝ ਜੀਵਤਿ ਕੋ ਦਰਸ ਦਿਖਾਵਹੁ। ਅਧਿਕ ਤ੍ਰਿਖਤਿ ਕੋ ਸੁਧਾ ਪਿਆਵਹੁ॥੨੮॥**

ਮੇਰਾ ਕੇਵਲ ਆਪ ਜੀ ਉਤੇ ਭਰੋਸਾ ਹੈ, ਅੰਤ ਵੇਲੇ ਮੇਰੇ ਆ ਕੇ ਸਹਾਇਕ ਬਣੋ। ਮੈਨੂੰ ਜੀਊਂਦੀ ਨੂੰ ਦਰਸ਼ਨ ਦੇਵੋ, ਬਹੁਤ ਪਿਆਸੀ ਨੂੰ ਅੰਮ੍ਰਿਤ ਪਿਆਵੋ॥ ੨੮॥

**ਗਨ ਤੁਰਕਨਿ ਰਣ ਦੀਰਘ ਹੋਈ। ਲਖਿ ਨ ਜਾਇ, ਸੁਧਿ ਪਠੀ ਨ ਕੋਈ।**
**ਪ੍ਰਿਯ ਦਾਸਨ ਕੇ ਪ੍ਰੇਮੀ ਪਜਾਰੇ! ਆਵਹੁ ਦਿਹੁ ਦਰਸ਼ਨ ਇਸ ਬਾਰੇ' ॥੨੯॥**

ਤੁਰਕਾਂ ਨਾਲ ਵੱਡਾ ਜੰਗ ਹੋਇਆ ਹੈ, ਜਾਣਿਆ ਨਹੀਂ ਜਾਂਦਾ ਕੀ ਹੋਇਆ ਹੈ, ਮੈਨੂੰ ਕੋਈ ਖਬਰ ਵੀ ਨਹੀਂ ਭੇਜੀ ਹੈ। ਪਿਆਰੇ ਸੇਵਕਾਂ ਦੇ ਤੁਸੀਂ ਪ੍ਰੇਮੀ ਪਿਆਰੇ ਹੋ, ਆਉ, ਇਸ ਵਾਰ ਜ਼ਰੂਰ ਦਰਸ਼ਨ ਦੇਵੋ" ॥ ੨੯॥

**ਇੱਤਜਾਦਿਕ ਸਿਮਰਤਿ ਦਿਨ ਰੈਨ। ਨਿਸ ਦਿਨ ਚਲਜੋ ਜਾਤਿ ਜਲ ਨੈਨ।**
**ਇਮ ਕੌਲਾਂ ਕੀ ਗਤਿ ਗੁਰੁ ਜਾਨਿ। ਸਮਾਂ ਸਮੀਪ ਤਜਨਿ ਕੋ ਪ੍ਰਾਨ॥ ੩੦॥**

ਇੱਤਿਆਦਿ ਦਿਨ ਰਾਤ ਯਾਦ ਕਰਦੀ ਰਹਿੰਦੀ ਸੀ, ਦਿਨ ਰਾਤ ਨੈਣਾਂ ਵਿਚੋਂ ਜਲ ਵਗਦਾ ਰਹਿੰਦਾ ਸੀ। ਜਦ ਗੁਰੂ ਜੀ ਨੇ ਬੀਬੀ ਕੌਲਾਂ ਦੀ ਅਜਿਹੀ ਹਾਲਤ ਜਾਣੀ ਕਿ ਉਹ ਪ੍ਰਾਣ ਛੱਡਣ ਦੇ ਬਹੁਤ ਨੇੜੇ ਹੈ॥ ੩੦॥

**ਦਰਸ਼ਨ ਦੇਉਂ ਜੀਵਤੀ ਜਾਇ। ਮੋਹਿ ਪ੍ਰੇਮ ਤੇ ਅਤਿ ਅਕੁਲਾਇ।**
**ਹਯ ਕੋ ਪ੍ਰੇਰਤਿ ਤੂਰਨ ਚਾਲੇ। ਪੈਂਦੇ ਖਾਨ ਆਦਿ ਭਟ ਨਾਲੇ॥ ੩੧॥**

ਮੈਂ ਉਸ ਨੂੰ ਜੀਊਂਦੀ ਨੂੰ ਜਾ ਕੇ ਦਰਸ਼ਨ ਦਿੰਦਾ ਹਾਂ, ਮੇਰੇ ਪ੍ਰੇਮ ਕਰਕੇ ਉਹ ਅਤਿ ਵਿਆਕੁਲ ਹੋਈ ਹੈ। ਇਸ ਕਰਕੇ ਘੋੜੇ ਨੂੰ ਛੇੜ ਕੇ ਬੜੀ ਤੇਜ਼ ਰਫਤਾਰ ਚਲ ਪਏ। ਪੈਂਦੇ ਖ਼ਾਂ ਆਦਿ ਸੂਰਮੇ ਗੁਰੂ ਜੀ ਦੇ ਨਾਲ ਸਨ॥ ੩੧॥

**ਬਿਧੀਆ ਜਾਤੀ ਮਲਕ ਸੁ ਬੀਰ। ਰਣਿ ਬਾਤਨਿ ਕਰਤੇ ਚਲਿ ਧੀਰ।**
**ਜਿਮ ਜਿਮ ਹਤੇ ਮੁਗ਼ਲ ਅਰੁ ਖਾਨ। ਜਿਤਿਕ ਸੁਭਟ ਅਪਨੇ ਤਜਿ ਪ੍ਰਾਨ॥੩੨॥**

ਸ੍ਰੀ ਬਿਧੀ ਚੰਦ ਅਤੇ ਜਾਤੀ ਮਲਕ ਵਰਗੇ ਸੂਰਮੇ ਵੀ ਨਾਲ ਸਨ। ਉਹ ਲੜਾਈਆਂ ਦੀਆਂ ਗੱਲਾਂ ਕਰਦੇ ਹੀ ਬੜੇ ਧੀਰਜ ਨਾਲ ਆ ਰਹੇ ਸਨ। ਜਿਵੇਂ-ਜਿਵੇਂ ਮੁਗ਼ਲ ਅਤੇ ਖਾਨ ਮਾਰੇ ਸੀ, ਜਿੰਨਿਆਂ ਸੂਰਮਿਆਂ ਨੇ ਆਪਣੇ ਪ੍ਰਾਣ ਤਿਆਗੇ ਸਨ॥ ੩੨॥

**ਚਾਰ ਘਟੀ ਦਿਨ ਜਬਿ ਰਹਿ ਗਇਊ। ਪੁਰਿ ਕਰਤਾਰ ਦ੍ਰਿਸ਼ਟਿ ਤਬਿ ਅਇਊ।**
**ਅੰਤਰ ਭਏ ਪ੍ਰਵੇਸ਼ ਗੁਸਾਈਂ। ਬੰਦਤਿ ਦੇਖਿ ਦੇਖਿ ਸਮੁਦਾਈ॥ ੩੩॥**

ਜਦ ਚਾਰ ਘੜੀ ਦਿਨ ਰਹਿ ਗਿਆ, ਤਾਂ ਕਰਤਾਰਪੁਰ ਨਗਰ ਵਿਖਾਈ ਦਿੱਤਾ। ਗੁਰੂ ਜੀ ਨਗਰ ਦੇ ਅੰਦਰ ਦਾਖਲ ਹੋ ਗਏ। ਸਾਰੇ ਲੋਕ ਵੇਖ ਵੇਖ ਕੇ ਹੱਥ ਜੋੜ ਕੇ ਨਮਸਕਾਰ ਕਰਦੇ ਸਨ॥ ੩੩॥

ਪਹੁੰਚੇ ਪ੍ਰਥਮੇ ਥੰਮ ਅਸਥਾਨ। ਉਤਰੇ ਹਯ ਤੇ ਗੁਰ ਭਗਵਾਨ।
ਬੰਦਨ ਕਰਿ ਬੈਠੇ ਹਰਖਾਏ। ਸੁਨਿ ਸੋਢੀ ਨਰ ਗਨ ਜੁਤਿ ਆਏ॥ ੩੪॥

ਪਹਿਲਾਂ ਥੰਮ੍ਹ ਅਸਥਾਨ ਵਾਲੀ ਜਗ੍ਹਾ ਤੇ ਪਹੁੰਚੇ ਤੇ ਗੁਰੂ ਭਗਵਾਨ ਜੀ ਘੋੜੇ ਤੋਂ ਉਤਰੇ। ਗੁਰੂ ਜੀ ਦੇ ਆਉਣ ਬਾਰੇ ਸੁਣ ਕੇ ਸੋਢੀ ਬਹੁਤ ਆਦਮੀਆਂ ਸਮੇਤ ਆਏ ਤੇ ਬੰਦਨਾ ਕਰਕੇ ਬੈਠ ਕੇ ਬਹੁਤ ਪ੍ਰਸੰਨ ਹੋਏ॥ ੩੪॥

ਧਰਿ ਧਰਿ ਕਰਿ ਪਰਸਾਦਿ ਅਗਾਰੀ। ਆਇ ਸਭਿਨਿ ਪਦ ਬੰਦਨ ਧਾਰੀ।
ਕੁਸ਼ਲ ਪ੍ਰਸ਼ਨ ਅਖਿਲਨਿ ਸੋਂ ਕੀਨਿ। ਜਥਾ ਜੋਗ ਆਦਰ ਕੋ ਦੀਨਿ॥ ੩੫॥

ਗੁਰੂ ਜੀ ਦੇ ਅੱਗੇ ਪ੍ਰਸ਼ਾਦ ਧਰ ਧਰ ਕੇ ਸਾਰਿਆਂ ਨੇ ਆ ਕੇ ਚਰਨ ਕੰਵਲਾਂ ਤੇ ਬੰਦਨਾ ਕੀਤੀ। ਗੁਰੂ ਜੀ ਨੇ ਸਾਰਿਆਂ ਨੂੰ ਸੁਖ-ਸਾਂਦ ਪੁੱਛੀ ਅਤੇ ਯਥਾ-ਯੋਗ ਉਨ੍ਹਾਂ ਦਾ ਆਦਰ ਕੀਤਾ॥ ੩੫॥

ਇਕ ਘਟਿਕਾ ਲਗ ਆਵਤਿ ਰਹੇ। ਸਾਦਰ ਮਾਧੁਰ ਬਾਕਨਿ ਕਹੇ।
ਜਹਿਂ ਕੌਲਾਂ ਉਰ ਦੁਖੀ ਬਿਚਾਰੀ। ਸਿਮਰਤਿ ਨਿਸ ਦਿਨ ਪ੍ਰੀਤੀ ਧਾਰੀ॥ ੩੬॥

ਇਕ ਘੜੀ ਤਕ ਆਉਂਦੇ ਰਹੇ, ਗੁਰੂ ਜੀ ਨੇ ਆਦਰ ਨਾਲ ਬੜੇ ਮਿੱਠੇ ਬਚਨ ਕਹੇ। ਜਿਥੇ ਕੌਲਾਂ ਵਿਚਾਰੀ ਦੁਖੀ ਲੇਟੀ ਹੋਈ ਸੀ ਅਤੇ ਪ੍ਰਤਿ ਦਿਨ ਪ੍ਰੀਤ ਧਾਰ ਕੇ ਗੁਰੂ ਜੀ ਨੂੰ ਯਾਦ ਕਰਦੀ ਰਹਿੰਦੀ ਸੀ॥ ੩੬॥

ਤਹਾਂ ਪ੍ਰਵੇਸ਼ ਤੁਰਤ ਹੀ ਹੋਏ। ਕੌਲਾਂ ਕੌਲ ਨੇਤ੍ਰ ਕਰਿ ਜੋਏ।
ਉਦਤਿ ਉਠਨਿ ਕੋ, ਉਠਜੋ ਨ ਜਾਈ। ਬੋਲਜੋ ਚਹਿ, ਨ ਬੋਲ ਮੁਖ ਆਈ॥ ੩੭॥

ਗੁਰੂ ਜੀ ਤੁਰਤ ਉਸ ਦੇ ਪਾਸ ਚਲੇ ਗਏ, ਬੀਬੀ ਕੌਲਾਂ ਨੇ ਜਦ ਕੰਵਲ ਨੈਣਾਂ ਨਾਲ ਵੇਖਿਆ ਤਾਂ ਉਠਣਾ ਚਾਹੁੰਦੀ ਸੀ, ਪਰ ਉਠਿਆ ਨਹੀਂ ਸੀ ਜਾਂਦਾ। ਬੋਲਣਾ ਚਾਹੁੰਦੀ ਸੀ, ਪਰ ਮੁਖ ਤੇ ਕੋਈ ਬੋਲ ਨਹੀਂ ਸੀ ਆਉਂਦਾ॥ ੩੭॥

ਦੁਰਬਲ ਤਨ ਝੁਰ ਝੰਝਰ ਹੋਵਾ। ਪੀਰੋ ਰੰਗ ਬਦਨ ਕੋ ਜੋਵਾ।
ਤਤਛਿਨ ਢਿਗ ਹ੍ਵੈ ਗੁਰੂ ਹਟਾਈ। ਬੈਠੇ ਤਿਸ ਢਿਗ ਧੀਰ ਬੰਧਾਈ॥ ੩੮॥

ਦੁਰਬਲ ਸਰੀਰ ਲਿੱਸਾ ਹੋ ਕੇ ਝੰਝਰ ਵਾਂਗੂੰ ਪਤਲਾ ਪੈ ਗਿਆ ਸੀ। ਸਰੀਰ ਦਾ ਰੰਗ ਪੀਲਾ ਪੈ ਗਿਆ ਸੀ, ਤੁਰਤ ਗੁਰੂ ਜੀ ਨੇ ਪਾਸ ਜਾ ਕੇ ਉੱਠਣ ਤੋਂ ਹਟਾਈ ਤੇ ਉਸ ਦੇ ਪਾਸ ਬੈਠ ਕੇ ਧੀਰਜ ਦਿੱਤਾ॥ ੩੮॥

ਕਿਤਿਕ ਦੇਰਿ ਮਹਿਂ ਹਾਥ ਨਿਕਾਰੇ। ਚਰਨ ਕਮਲ ਪਰਸਤਿ ਹਿਤ ਧਾਰੇ।
ਬਹੀ ਬਿਲੋਚਨ ਤੇ ਜਲ ਧਾਰਾ। ਧਾਰਾ ਧੀਰਜ ਬਾਕ ਉਚਾਰਾ॥ ੩੯॥

ਕੁਝ ਸਮੇਂ ਬਾਅਦ ਹੱਥ ਬਾਹਰ ਕੱਢੇ ਤੇ ਬੜਾ ਪ੍ਰੇਮ ਧਾਰ ਕੇ ਗੁਰੂ ਜੀ ਦੇ ਚਰਨ ਕੰਵਲਾਂ ਨੂੰ ਪਰਸਿਆ। ਨੈਣਾਂ ਵਿਚ ਜਲ ਦੀ ਧਾਰਾ ਬਹਿ ਉੱਠੀ ਤੇ ਫਿਰ ਧੀਰਜ ਧਾਰ ਕੇ ਬਚਨ ਕੀਤਾ॥ ੩੯॥

'ਸਭਿ ਜਾਨਤਿ ਮਮ ਚਿਤ ਕੀ ਜੇਤੀ। ਕਹਾਂ ਕਹੌਂ ਮੈਂ ਤੁਮਰੇ ਸੇਤੀ।
ਜਾਨਿ ਦੀਨ ਕੀ ਦਸ਼ਾ ਕ੍ਰਿਪਾਲਾ। ਆਇ ਦਰਸ ਦੀਨਸਿ ਇਸ ਕਾਲਾ॥੪੦॥

"ਮੇਰੇ ਚਿੱਤ ਦੀ ਸਾਰੀ ਗੱਲ ਜਾਣਦੇ ਹੋ, ਫਿਰ ਮੈਂ ਤੁਹਾਨੂੰ ਆਪਣੀ ਕਿਹੜੀ ਗੱਲ ਕਹਾਂ। ਹੇ ਕਿਰਪਾਲੂ ਪ੍ਰਭੂ ਜੀ ! ਮੇਰੀ ਗਰੀਬਣੀ ਦੀ ਹਾਲਤ ਜਾਣ ਕੇ ਇਸ ਵੇਲੇ ਦਰਸ਼ਨ ਦੇਣ ਵਾਸਤੇ ਆਏ ਹੋ॥ ੪੦॥

ਕੌਨ ਪ੍ਰਭੂ ਤੁਮ ਬਿਨ ਹੈ ਮੇਰਾ?। ਸੁਖ ਦੁਖ ਬਿਖੈ ਅਲੰਬ ਬਡੇਰਾ।
ਸਿਮਰਤਿ ਨਿਸ ਦਿਨ ਨਾਮ ਤੁਮਾਰਾ। ਬਜਾਕੁਲ ਬ੍ਰਿਹ ਨੇ ਕੀਨਿ ਉਦਾਰਾ॥੪੧॥

ਹੇ ਪ੍ਰਭੂ ਜੀ ! ਤੁਹਾਡੇ ਬਗ਼ੈਰ ਮੇਰਾ ਹੋਰ ਕੌਣ ਹੈ ? ਦੁਖ ਸੁਖ ਵਿਚ ਤੁਸੀਂ ਮੇਰਾ ਵੱਡਾ ਆਸਰਾ ਹੋ। ਦਿਨ ਰਾਤ ਤੁਹਾਡੇ ਨਾਂ ਦਾ ਸਿਮਰਨ ਕਰਦੀ ਹਾਂ, ਬ੍ਰਿਹਾ ਨੇ ਮੈਨੂੰ ਬਹੁਤ ਵਿਆਕੁਲ ਕੀਤਾ ਹੈ॥ ੪੧॥

**ਅਬਿ ਮੈਂ ਨਿਕਟਿ ਨਿਹਾਰੋਂ ਮਰਨਾ। ਦੀਨਿ ਦਰਸ, ਕੀਨਸਿ ਬ੍ਰਿਹੁ ਹਰਨਾ।**
**ਅਬਿ ਨਹਿਂ ਚਿੰਤ, ਮਰੋਂ ਇਸ ਕਾਲਾ। ਪੂਰੀ ਕਾਮਨਾ ਆਨਿ ਕ੍ਰਿਪਾਲਾ" ॥੪੨॥**

ਹੁਣ ਮੈਂ ਤੁਹਾਡੇ ਪਾਸ ਮਰਨਾ ਚਾਹੁੰਦੀ ਹਾਂ, ਦਰਸ਼ਨ ਦੇ ਕੇ ਤੁਸੀਂ ਮੇਰੀ ਬ੍ਰਿਹਾ ਨੂੰ ਦੂਰ ਕਰ ਦਿੱਤਾ ਹੈ, ਹੁਣ ਮੈਂ ਇਸ ਸਮੇਂ ਚਿੰਤਾ ਵਿਚ ਨਹੀਂ ਮਰਾਂਗੀ, ਹੇ ਕਿਰਪਾਲੂ ਜੀ ! ਤੁਸੀਂ ਆ ਕੇ ਮੇਰੀ ਕਾਮਨਾ ਪੂਰੀ ਕੀਤੀ ਹੈ"॥ ੪੨॥

**ਸੁਨਿ ਸ੍ਰੀ ਹਰਿਗੋਵਿੰਦ ਬਖਾਨਾ। 'ਸਮਾਂ ਮਰਨ ਕੋ ਤੁਵ ਨਿਯਰਾਨਾ।**
**ਸਿਮਰਨ ਕਰਜੋ ਬਹੁਤ ਹੀ ਮੇਰਾ। ਆਨਿ ਮਿਲਜੋ ਤੋ ਕੋ ਬਿਨ ਦੇਰਾ॥੪੩॥**

ਇਹ ਸੁਣ ਕੇ ਸ੍ਰੀ ਹਰਿਗੋਬਿੰਦ ਜੀ ਨੇ ਕਿਹਾ, "ਤੇਰੇ ਮਰਨ ਦਾ ਸਮਾਂ ਨੇੜੇ ਆਇਆ ਜਾਣਿਆ ਹੈ, ਤੂੰ ਮੈਨੂੰ ਬਹੁਤ ਯਾਦ ਕੀਤਾ ਹੈ, ਇਸ ਕਰਕੇ ਤੈਨੂੰ ਕਿਸੇ ਦੇਰ ਬਗੈਰ ਆ ਮਿਲਿਆ ਹਾਂ॥ ੪੩॥

**ਤੋਹਿ ਪ੍ਰੇਮ ਨੇ ਟਿਕਨਿ ਨ ਦਏ। ਯਾਂਤੇ ਸਕਲ ਕਾਜ ਤਜਿ ਅਏ।**
**ਚਾਰ ਘਟੀ ਜਬਿ ਦਿਨ ਰਹਿ ਕਾਲੀ। ਤਬਿ ਤਨ ਤੁਵ ਪ੍ਰਾਨਨਿ ਤੇ ਖਾਲੀ॥੪੪॥**

ਤੇਰੇ ਪ੍ਰੇਮ ਨੇ ਮੈਨੂੰ ਟਿਕਣ ਨਹੀਂ ਦਿੱਤਾ ਹੈ, ਇਸ ਕਰਕੇ ਮੈਂ ਸਾਰੇ ਕਾਰਜ ਛੱਡ ਕੇ ਆਇਆ ਹਾਂ। ਕੱਲ ਜਦ ਚਾਰ ਘੜੀਆਂ ਦਿਨ ਰਹਿ ਜਾਵੇਗਾ ਤਦ ਤੇਰਾ ਸਰੀਰ ਪ੍ਰਾਣਾਂ ਤੋਂ ਖਾਲੀ ਹੋ ਜਾਵੇਗਾ॥ ੪੪॥

**ਤਬਿ ਲਗਿ ਸਿਮਰਹੁ ਸ੍ਰੀ ਕਰਤਾਰਾ। ਭਵ ਸਾਗਰ ਤੇ ਭਯੋ ਉਧਾਰਾ।**
**ਪ੍ਰਥਮ ਜਨਮ ਕੀ ਤੂੰ ਬਡਿਭਾਗਨਿ। ਹਮਰੇ ਬਿਖੈ ਭਈ ਅਨੁਰਾਗਨਿ॥ ੪੫॥**

ਉਸ ਸਮੇਂ ਤਕ ਕਰਤਾਰ ਦਾ ਸਿਮਰਨ ਕਰੋ, ਭਵਸਾਗਰ ਤੋਂ ਤੁਹਾਡਾ ਉਧਾਰ ਹੋ ਜਾਵੇਗਾ। ਪਿਛਲੇ ਜਨਮ ਦੀ ਤੂੰ ਵੱਡੇ ਭਾਗਾਂ ਵਾਲੀ ਹੈਂ, ਇਸ ਕਰਕੇ ਤੇਰਾ ਸਾਡੇ ਨਾਲ ਪ੍ਰੇਮ ਹੋਇਆ ਹੈ॥ ੪੫॥

**ਬਹੁਰ ਨ ਹੋਇ ਜਗਤ ਮਹਿਂ ਫੇਰਾ। ਭਯੋ ਉਧਾਰ ਦੁਖਨ ਤੇ ਤੇਰਾ।**
**ਕਛੁ ਨਹਿਂ ਚਿੰਤ ਧਰਹੁ ਉਰ ਮਹੀਆ। ਧੰਨ ਜਨਮ ਉੱਤਮ ਪਦ ਲਹੀਆ" ॥੪੬॥**

ਹੁਣ ਦੁਬਾਰਾ ਇਸ ਜਗਤ ਵਿਚ ਤੇਰਾ ਫੇਰਾ ਨਹੀਂ ਪਵੇਗਾ, ਤੇਰਾ ਦੁੱਖਾਂ ਤੋਂ ਛੁਟਕਾਰਾ ਹੋ ਗਿਆ ਹੈ, ਹੁਣ ਹਿਰਦੇ ਵਿਚ ਕੋਈ ਵੀ ਚਿੰਤਾ ਨਾ ਧਾਰਨ ਕਰੋ, ਧੰਨ ਤੇਰਾ ਜਨਮ ਹੈ ਜਿਸ ਉੱਤਮ ਪਦਵੀ ਪ੍ਰਾਪਤ ਕੀਤੀ ਹੈ"॥ ੪੬॥

**ਦੋਇ ਘਟੀ ਲਗਿ ਬੈਠੇ ਰਹੇ। ਇੱਤਜਾਦਿਕ ਸੁਨਿ ਅਰੁ ਬਹੁ ਕਹੇ।**
**ਧੀਰਜ ਦੀਨਿ ਚਰਨ ਛੁਟਕਾਵਤਿ। ਨਹਿਂ ਛੋਰਤਿ ਪੁਨ ਪੁਨ ਉਰ ਲਾਵਤਿ ॥੪੭॥**

ਦੋ ਘੜੀਆਂ ਤਕ ਕੋਲ ਬੈਠੇ ਰਹੇ, ਇਤਿਆਦਿ ਬਹੁਤ ਸੁਣਿਆ ਅਤੇ ਕਿਹਾ। ਧੀਰਜ ਦਿੰਦੇ ਹੋਏ ਚਰਨ ਛੁਡਵਾਉਂਦੇ ਸਨ, ਪਰ ਬੀਬੀ ਕੌਲਾਂ ਚਰਨਾਂ ਨੂੰ ਛੱਡਦੀ ਹੀ ਨਹੀਂ ਸੀ ਤੇ ਬਾਰ-ਬਾਰ ਆਪਣੇ ਦਿਲ ਨੂੰ ਲਾਉਂਦੀ ਸੀ॥ ੪੭॥

**'ਹੇ ਸਤਿਗੁਰ ਤੁਮਰੇ ਪਗ ਪਜਾਰੇ। ਨਹਿਂ ਤਜਾਗਨਿ ਚਿਤ ਚਹਿਤਿ ਹਮਾਰੇ'।**
**ਬਾਰਿ ਬਾਰਿ ਮੁਖ ਪਰ ਕੋ ਫੇਰਤਿ। ਤ੍ਰਿਪਤ ਨ ਹੋਤਿ ਰੂਪ ਗੁਰੁ ਹੇਰਤਿ॥੪੮॥**

ਉਹ ਕਹਿੰਦੀ ਸੀ, "ਹੇ ਸਤਿਗੁਰੂ ਜੀ, ਤੁਹਾਡੇ ਚਰਨ ਬਹੁਤ ਪਿਆਰੇ ਹਨ, ਮੇਰਾ ਇਨ੍ਹਾਂ ਨੂੰ ਛੱਡਣ ਨੂੰ ਜੀਅ ਨਹੀਂ ਕਰਦਾ ਹੈ, ਬਾਰ-ਬਾਰ ਮੁਖ ਪਰੇ ਨੂੰ ਫੇਰਦੀ ਸੀ, ਗੁਰੂ ਜੀ ਦਾ ਰੂਪ ਵੇਖ-ਵੇਖ ਕੇ ਤ੍ਰਿਪਤ ਨਹੀਂ ਸੀ ਹੁੰਦੀ॥ ੪੮॥

ਆਸ੍ਵਾਸਨਿ ਦੀਰਘ ਤਬਿ ਕੀਨੋ। 'ਅੰਤ ਸਮਾਂ ਜਬਿ ਮੇਰੋ ਚੀਨੋ।
ਸਨਮੁਖ ਮਮ ਬੈਠਹੁ ਤਬਿ ਆਇ। ਤੁਮ ਦੇਖਤਿ ਹੀ ਪ੍ਰਾਨ ਸਿਧਾਇਂ॥ ੪੯॥

ਜਦ ਗੁਰੂ ਜੀ ਨੇ ਬਹੁਤ ਦਿਲਾਸਾ ਦਿੱਤਾ ਤਾਂ ਫਿਰ ਉਹ ਬੋਲੀ, "ਜਦ ਮੇਰਾ ਅੰਤ ਸਮਾਂ ਆ ਜਾਵੇ ਤਾਂ ਮੇਰੇ ਸਾਹਮਣੇ ਆ ਕੇ ਬੈਠ ਜਾਵੋਂ, ਤੁਹਾਨੂੰ ਵੇਖਦਿਆਂ ਹੀ ਮੇਰੇ ਪ੍ਰਾਣ ਨਿਕਲ ਜਾਣ॥ ੪੯॥

ਇਹ ਬਿਨਤੀ ਮੇਰੀ ਸੁਨਿ ਲੀਜੈ। ਤੁਮ ਕ੍ਰਿਪਾਲ ਬਡ ਕਰੁਨਾ ਕੀਜੈ'।
ਸੁਨਿ ਗੁਰ ਕਹ੍ਯੋ 'ਆਇਂ ਤੁਵ ਪਾਸ। ਰਹੁ ਅਨੰਦ ਮਹਿਂ, ਚਿੰਤ ਬਿਨਾਸਿ' ॥੫੦॥

ਮੇਰੀ ਇਹ ਬੇਨਤੀ ਸੁਣ ਲਵੋ, ਤੁਸੀਂ ਵੱਡੇ ਕ੍ਰਿਪਾਲੂ ਹੋ, ਇਸ ਕਰਕੇ ਇਹ ਵੱਡੀ ਕਿਰਪਾ ਕਰੋ।" ਇਹ ਸੁਣ ਕੇ ਗੁਰੂ ਜੀ ਨੇ ਕਿਹਾ, "ਮੈਂ ਤੇਰੇ ਪਾਸ ਆਵਾਂਗਾ, ਸਾਰੀਆਂ ਚਿੰਤਾਵਾਂ ਛੱਡ ਕੇ ਅਨੰਦ ਵਿਚ ਰਹੋ"॥ ੫੦॥

ਕਹਿ ਕਰਿ ਇਮ ਸ਼੍ਰੀ ਹਰਿਗੋਵਿੰਦ। ਨਿਕਸੇ ਵਹਿਰ ਜਹਾਂ ਨਰ ਬ੍ਰਿੰਦ।
ਬੈਠਿ ਸਭਿਨਿ ਮਹਿਂ ਦਰਸ਼ਨ ਦੀਨਿ। ਪਰਉਪਕਾਰੀ ਬੀਰ ਪ੍ਰਬੀਨ॥ ੫੧॥

ਇਸ ਤਰ੍ਹਾਂ ਕਹਿ ਕੇ ਸ੍ਰੀ ਹਰਿਗੋਬਿੰਦ ਜੀ, ਬਾਹਰ ਨਿਕਲ ਕੇ ਓਥੇ ਪਹੁੰਚ ਗਏ ਜਿਥੇ ਬਹੁਤ ਮਨੁੱਖ ਬੈਠੇ ਸਨ। ਸਾਰਿਆਂ ਵਿਚ ਬੈਠ ਕੇ ਦਰਸ਼ਨ ਦਿੱਤੇ, ਗੁਰੂ ਜੀ ਵੱਡੇ ਪਰਉਪਕਾਰੀ, ਸੂਰਮੇਂ ਅਤੇ ਸਰਬ ਸਮਰੱਥ ਹਨ॥ ੫੧॥

*ਛੇਵੀਂ ਰਾਸ ਦਾ ਬਾਈਵਾਂ ਅਧਿਆਇ ਸਮਾਪਤ ਹੋਇਆ॥ ੨੨॥*

## *ਅਧਿਆਇ ਤੇਈਵਾਂ*

*ਸ਼ੇਰ ਸ਼ਿਕਾਰ, ਕਉਲਾਂ ਪ੍ਰਤਿ ਉਪਦੇਸ਼*

*ਦੋਹਰਾ*- ਥੰਮ ਅਗਾਰੀ ਬੈਠਿ ਕਰਿ ਸਤਿਗੁਰ ਲਾਇ ਦਿਵਾਨ।
ਆਇ ਰਬਾਬੀ ਢਿਗ ਥਿਰੇ ਕਰ੍ਯੋ ਸ਼ਬਦ ਕੋ ਗਾਨ॥ ੧॥

ਥੰਮ੍ਹ ਦੇ ਅੱਗੇ ਬੈਠ ਕੇ ਗੁਰੂ ਜੀ ਨੇ ਦੀਵਾਨ ਲਾਇਆ, ਰਬਾਬੀ ਆ ਕੇ ਪਾਸ ਬੈਠ ਗਏ ਤੇ ਸ਼ਬਦਾਂ ਦਾ ਗਾਇਣ ਕਰਨ ਲੱਗੇ॥ ੧॥

*ਚੌਪਈ*- ਜ੍ਯੋਂ ਜ੍ਯੋਂ ਪੁਰਿ ਮਹਿਂ ਗੁਰ ਸੁਧਿ ਹੋਈ। ਤ੍ਯੋਂ ਤ੍ਯੋਂ ਚਲ੍ਯੋ ਆਇ ਸਭਿ ਕੋਈ।
ਅਰਪਿ ਅਕੋਰਨਿ ਸੀਸ ਨਿਵਾਵੈਂ। ਦਰਸ਼ਨ ਕਰਹਿਂ ਮੋਦ ਉਪਜਾਵੈਂ॥੨॥

ਜਿਵੇਂ-ਜਿਵੇਂ ਨਗਰ ਵਿਚ ਗੁਰੂ ਜੀ ਬਾਰੇ ਪਤਾ ਲੱਗਾ, "ਤਿਵੇਂ-ਤਿਵੇਂ ਸਾਰੇ ਚਲ ਕੇ ਆ ਗਏ। ਭੇਟਾਵਾਂ ਰੱਖ ਕੇ ਸਿਰ ਨਿਵਾਉਂਦੇ ਸਨ ਤੇ ਦਰਸ਼ਨ ਕਰਕੇ ਪ੍ਰਸੰਨ ਹੁੰਦੇ ਸਨ॥ ੨॥

ਕ੍ਰਿਪਾ ਦ੍ਰਿਸ਼ਟਿ ਤੇ ਦੇਖਨ ਕਰੈਂ। ਸਭਿ ਕੀ ਮਨੋ ਕਾਮਨਾ ਪੂਰੈਂ।
ਸੰਧ੍ਯਾ ਸੋਦਰ ਲਗਿ ਤਹਿਂ ਥਿਰੇ। ਭੋਗ ਪਾਇ ਬੰਦਨ ਕੋ ਕਰੇ॥ ੩॥

ਗੁਰੂ ਜੀ ਉਨ੍ਹਾਂ ਨੂੰ ਕ੍ਰਿਪਾ-ਦ੍ਰਿਸ਼ਟੀ ਨਾਲ ਵੇਖਦੇ ਸਨ ਅਤੇ ਸਾਰਿਆਂ ਦੀਆਂ ਮਨੋਕਾਮਨਾਵਾਂ ਪੂਰੀਆਂ ਕਰਦੇ ਸਨ, ਸ਼ਾਮ ਨੂੰ ਸੋਦਰ ਦੇ ਪਾਠ ਤਕ ਓਥੇ ਠਹਿਰੇ ਤੇ ਭੋਗ ਪਾ ਕੇ ਬੰਦਨਾ ਕੀਤੀ॥ ੩॥

ਉਠਿ ਸਤਿਗੁਰੁ ਡੇਰੇ ਮਹਿਂ ਆਏ। ਰੁਚਿ ਅਨੁਸਾਰ ਅਸਨ ਕਉ ਖਾਏ।
ਮ੍ਰਿਦੁਲ ਸੇਜ ਪਰ ਥਿਰੇ ਗੁਸਾਈਂ। ਸੁਪਤਿ ਜਥਾ ਸੁਖ ਰਾਤਿ ਬਿਤਾਈ॥ ੪॥

ਉਸ ਸਥਾਨ ਤੋਂ ਉਠ ਕੇ ਸਤਿਗੁਰੂ ਜੀ ਡੇਰੇ ਵਿਖੇ ਆ ਗਏ ਤੇ ਰੁਚੀ ਅਨੁਸਾਰ ਭੋਜਨ ਛਕਿਆ। ਫਿਰ ਗੁਰੂ ਜੀ ਕੋਮਲ ਬਸਤਰਾਂ ਉਤੇ ਲੇਟ ਗਏ ਤੇ ਸੌਂ ਕੇ ਸੁਖ ਨਾਲ ਰਾਤ ਬਿਤੀਤ ਕੀਤੀ॥ ੪॥

ਰਹੀ ਜਾਮ ਜਾਮਨਿ ਦੁਇ ਘਰੀ। ਉਠਿ ਕਰਿ ਸੌਚ ਸਰਬ ਹੀ ਕਰੀ।
ਸ੍ਰੀ ਅਰਜਨ ਇਕ ਕੂਪ ਬਨਾਯੋ। ਸ਼ਕਰਗੰਗ ਤਿਹ ਨਾਮ ਬਤਾਯੋ॥ ੫॥

ਜਦ ਰਾਤ ਦੋ ਘੜੀਆਂ ਰਹਿ ਗਈ ਤੇ ਉਠ ਕੇ ਸੌਚ ਆਦਿ ਕੀਤਾ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜਿੱਥੇ ਖੂਹ ਲਵਾਇਆ ਸੀ ਤੇ ਸ਼ਕਰ ਗੰਗ ਉਸ ਦਾ ਨਾਮ ਰੱਖਿਆ ਸੀ॥ ੫॥

ਹਿਤ ਇਸ਼ਨਾਨ ਗਏ ਤਿਸ ਥਾਨ। ਲੇਕਰਿ ਸੰਗ ਦਾਸ ਬੁਧਿਵਾਨ।
ਬੰਦਨ ਕਰਿ ਮੱਜਨ ਤਹਿਂ ਕੀਨਿ। ਬੈਠੇ ਧਰਿ ਕੈ ਧਯਾਨ ਪ੍ਰਬੀਨ॥ ੬॥

ਇਸ਼ਨਾਨ ਵਾਸਤੇ ਉਸ ਅਸਥਾਨ ਤੇ ਗਏ, ਆਪਣੇ ਨਾਲ ਕੁਝ ਬੁਧੀਵਾਨ ਸੇਵਕਾਂ ਨੂੰ ਵੀ ਲੈ ਕੇ ਗਏ। ਉਸ ਅਸਥਾਨ ਨੂੰ ਬੰਦਨਾ ਕਰਕੇ ਇਸ਼ਨਾਨ ਕੀਤਾ ਤੇ ਫਿਰ ਪ੍ਰਬੀਨ ਧਿਆਨ ਧਾਰ ਕੇ ਬੈਠ ਗਏ॥ ੬॥

ਨਿਜ ਸਰੂਪ ਕੋ ਚਿਤਵਨ ਕਰਿਤੇ। ਬਹੁਰ ਗੁਰੂ ਬਾਨੀ ਕੋ ਰਰਤੇ।
ਆਦਿ ਸੁਖਮਨੀ ਊਚੇ ਸੁਰ ਤੇ। ਕਰਤਿ ਪਾਠ ਕੋ ਪ੍ਰੀਤੀ ਉਰ ਤੇ॥ ੭॥

ਆਪਣੇ ਨਿੱਜੀ ਸਰੂਪ ਦਾ ਚਿਤਵਨ ਕਰਦੇ ਸਨ, ਫਿਰ ਗੁਰਬਾਣੀ ਪੜ੍ਹਦੇ ਸਨ। ਸੁਖਮਨੀ ਸਾਹਿਬ ਆਦਿ ਉੱਚੀ ਸੁਰ ਵਿਚ ਪੜ੍ਹਦੇ ਸਨ। ਹਿਰਦੇ ਵਿਚ ਬੜਾ ਪ੍ਰੇਮ ਧਾਰ ਕੇ ਪਾਠ ਕਰਦੇ ਸਨ॥ ੭॥

'ਸਿੱਖਜਨਿ ਕੇਰਿ ਉਧਾਰਨ ਕਾਰਨ। ਪਰਹਿ ਰੀਤ' ਇਮ ਕਰਹਿਂ ਉਚਾਰਨ।
ਤਹਿਂ ਬੈਠੇ ਪ੍ਰਾਤੀ ਹੁਇ ਗਈ। ਦਸਹੂੰ ਦਿਸ਼ਿ ਪ੍ਰਕਾਸ਼ ਜੁਤਿ ਭਈ॥ ੮॥

"ਸਿੱਖਾਂ ਦਾ ਉਧਾਰ ਕਰਨ ਵਾਸਤੇ, ਇਹ ਰੀਤ ਪਵੇ" ਇਸ ਕਰਕੇ ਉੱਚੀ-ਉੱਚੀ ਪਾਠ ਕਰਦੇ ਸਨ। ਓਥੇ ਬੈਠਿਆਂ ਹੀ ਸਵੇਰ ਹੋ ਗਈ, ਚਾਰੇ ਪਾਸੇ ਚਾਨਣ ਹੋ ਗਿਆ॥ ੮॥

ਆਇ ਰਬਾਬੀ ਚੌਂਕੀ ਕੀਨਿ। ਗਾਇ ਬਿਲਾਵਲ ਰਾਗ ਪ੍ਰਬੀਨ।
ਕਿਤਿਕ ਦੇਰ ਲੌ ਲਗਯੋ ਦਿਵਾਨ। ਪਰਯੋ ਸ਼ਬਦ ਕੋ ਭੋਗ ਸੁ ਜਾਨ॥ ੯॥

ਰਬਾਬੀਆਂ ਨੇ ਆ ਕੇ ਚੌਂਕੀ ਕੀਤੀ ਤੇ ਉਨ੍ਹਾਂ ਬਿਲਾਵਲ ਰਾਗ ਦਾ ਗਾਇਣ ਕੀਤਾ। ਕਾਫੀ ਦੇਰ ਤਕ ਦੀਵਾਨ ਲਗਿਆ, ਜਦ ਲਾਂਗਰੀਆਂ ਵੇਖਿਆ ਕਿ ਭੋਗ ਪੈ ਗਿਆ ਹੈ॥ ੯॥

ਆਇ ਲਾਂਗਰੀ ਥਿਰਯੋ ਅਗਾਰੇ। 'ਮਹਾਂਰਾਜ! ਹੈ ਤਯਾਰ ਅਹਾਰੇ'।
ਕਹਯੋ 'ਆਨ', ਸੋ ਤਤਛਿਨ ਖਾਯੋ। ਇਤਨੇ ਮਹਿਂ ਇਕ ਸਿਖ ਚਲਿ ਆਯੋ॥੧੦॥

ਉਹ ਆ ਕੇ ਗੁਰੂ ਜੀ ਅੱਗੇ ਖੜੇ ਹੋ ਗਏ ਤੇ ਬੋਲੇ, "ਮਹਾਰਾਜ! ਭੋਜਨ ਤਿਆਰ ਹੈ।" ਗੁਰੂ ਜੀ ਨੇ ਫੁਰਮਾਇਆ ਕਿ ਭੋਜਨ ਲੈ ਆਵੋ ਤੇ ਤੁਰਤ ਭੋਜਨ ਛੱਕ ਲਿਆ। ਏਨੇ ਵਿਚ ਇਕ ਸਿੱਖ ਚਲ ਕੇ ਆਇਆ॥ ੧੦॥

'ਸੁਨੀਅਹਿ ਗੁਰੂ ਗਰੀਬ ਨਿਵਾਜ!। ਸੰਤ ਧੇਨੁ ਰੱਛਯਾ ਤੁਮ ਕਾਜ।
ਇਸ ਥਲ ਤੇ ਕੇਹਰਿ ਇਕ ਨੇਰੇ। ਮਾਰਤਿ ਹੈ ਨਿਤ ਜੀਵ ਘਨੇਰੇ॥ ੧੧॥

ਕਹਿਣ ਲੱਗਾ, "ਹੇ ਗੁਰੂ ਗਰੀਬ ਨਿਵਾਜ਼ ਜੀ! ਸੁਣੋ, ਸੰਤਾਂ ਅਤੇ ਗਊਆਂ ਦੀ ਰਖਿਆ ਕਰਨਾ ਤੁਹਾਡਾ ਕਾਰਜ ਹੈ। ਇਸ ਸਥਾਨ ਤੋਂ ਨੇੜੇ ਹੀ ਇਕ ਸ਼ੇਰ ਆਇਆ ਹੈ, ਉਹ ਸਦਾ ਬਹੁਤ ਜੀਵਾਂ ਨੂੰ ਮਾਰਦਾ ਹੈ॥ ੧੧॥

**ਮਹਿਖੀ ਗਊ ਸਮੂਹ ਨਿਕੇਤ। ਗਯੋ ਪ੍ਰਾਤ ਮੈਂ ਚਾਰਨ ਹੇਤ।**
**ਗੋ ਧਨ ਬਿਖੈ ਆਨਿ ਸੋ ਪਰਜੋ। ਮਾਰ ਕਿਤਿਕ ਕੋ ਘਾਇਲ ਕਰਜੋ॥ ੧੨॥**

ਮੱਝਾਂ ਗਾਈਆਂ ਜਿੰਨੀਆਂ ਵੀ ਘਰਾਂ ਵਿਚ ਹਨ, ਉਨ੍ਹਾਂ ਨੂੰ ਸਵੇਰੇ ਖੇਤਾਂ ਵਿਚ ਚਾਰਨ ਵਾਸਤੇ ਲੈ ਕੇ ਗਏ ਤਾਂ ਉਹ ਗਊਆਂ ਦੇ ਵੱਗ ਨੂੰ ਆ ਪਿਆ, ਕਈਆਂ ਨੂੰ ਮਾਰਿਆ ਅਤੇ ਕਈਆਂ ਨੂੰ ਘਾਇਲ ਕੀਤਾ॥ ੧੨॥

**ਮੈਂ ਤਕ ਸ਼ਰਨ ਆਪ ਕੀ ਆਯੋ। ਨ੍ਰਿਭੈ ਕਰਹੁ ਦਿਹੁ ਤ੍ਰਾਸ ਮਿਟਾਯੋ।**
**ਨਾਂਹਿ ਤ ਬਨ ਮਹਿਂ ਘਾਸ ਘਨੇਰੇ। ਅਬਿ ਡਰਿ ਜਾਇ ਨਹੀਂ ਕੋ ਨੇਰੇ॥ ੧੩॥**

ਮੈਂ ਆਪ ਜੀ ਦੀ ਸ਼ਰਨ ਤਕ ਕੇ ਆਪ ਪਾਸ ਆਇਆ ਹਾਂ, ਸਾਨੂੰ ਨਿਰਭੈ ਕਰੋ ਤੇ ਸਾਡਾ ਡਰ ਮਿਟਾਓ। ਜੰਗਲ ਵਿਚ ਘਾਹ ਵੀ ਬਹੁਤਾ ਨਹੀਂ ਹੈ ਤੇ ਹੁਣ ਡਰਦਾ ਕੋਈ ਨੇੜੇ ਵੀ ਨਹੀਂ ਜਾਂਦਾ"॥ ੧੩॥

**ਸੁਨਿ ਸਤਿਗੁਰ ਤਿਹ ਧੀਰਜ ਦੀਨੋ। ਦਾਸ ਸੰਗ ਐਸੇ ਬਚ ਕੀਨੋ।**
**'ਤੂਰਨ ਆਨਿ ਤੁਰੰਗ ਹਮਾਰਾ'। ਸੁਨਤਿ ਹੁਕਮ ਕੋ ਜ਼ੀਨ ਸੁਧਾਰਾ॥ ੧੪॥**

ਇਹ ਸੁਣ ਕੇ ਸਤਿਗੁਰੂ ਜੀ ਨੇ ਧੀਰਜ ਦਿੱਤਾ ਤੇ ਆਪਣੇ ਸੇਵਕਾਂ ਨਾਲ ਇਸ ਤਰ੍ਹਾਂ ਬਚਨ ਕੀਤੇ, "ਫੌਰਨ ਮੇਰਾ ਘੋੜਾ ਲੈ ਕੇ ਆਓ।" ਸੇਵਕ ਨੇ ਹੁਕਮ ਸੁਣ ਕੇ ਘੋੜੇ ਤੇ ਕਾਠੀ ਕੱਸ ਲਈ॥ ੧੪॥

**ਪੈਂਦਾ ਬਿਧੀਆ ਆਦਿ ਜਿ ਸੂਰ। ਤਜਾਰਿ ਤੁਰਤ ਲਖਿ ਚਢੇ ਹਜ਼ੂਰ।**
**ਹਯ ਕੋ ਹੇਰਿ ਜੁ ਹੋਯਹੁ ਤਜਾਰ। ਸਤਿਗੁਰ ਭਏ ਤੁਰਤ ਅਸਵਾਰ॥ ੧੫॥**

ਪੈਂਦੇ ਖਾਂ, ਬਿਧੀ ਚੰਦ ਤੇ ਹੋਰ ਸੂਰਮੇ ਵੀ ਤਿਆਰ ਹੋ ਗਏ ਤੇ ਗੁਰੂ ਜੀ ਦੀ ਤਿਆਰੀ ਵੇਖ ਕੇ ਉਹ ਵੀ ਤੁਰਤ ਘੋੜਿਆਂ ਤੇ ਚੜ੍ਹ ਪਏ। ਸਤਿਗੁਰੂ ਜੀ ਨੇ ਜਦ ਵੇਖਿਆ ਘੋੜਾ ਤਿਆਰ ਹੋ ਗਿਆ ਹੈ ਤਾਂ ਉਹ ਵੀ ਤੁਰਤ ਘੋੜੇ ਤੇ ਚੜ੍ਹ ਗਏ॥ ੧੫॥

**ਸੰਗ ਸੁਭਟ ਇਕ ਸੌ ਚਢਿ ਚਾਲੇ। ਆਗੇ ਕਰਿ ਸਿਖ ਗਮਨੇ ਨਾਲੇ।**
**ਜਹਿਂ ਦੇਖਜੋ ਸੋ ਥਾਨ ਦਿਖਾਵਾ। ਜਾਇ ਪ੍ਰਵੇਸ਼ੇ ਬਨ ਕੇ ਥਾਵਾ॥ ੧੬॥**

ਇਕ ਸੌ ਸੂਰਬੀਰ ਘੋੜਿਆਂ ਤੇ ਚੜ੍ਹ ਕੇ ਚਲ ਪਏ, ਬੇਨਤੀ ਕਰਨ ਵਾਲੇ ਸਿੱਖ ਨੂੰ ਅੱਗੇ ਕਰਕੇ ਨਾਲ ਚਲ ਪਏ। ਜਿਹੜਾ ਸਥਾਨ ਉਨ੍ਹਾਂ ਨੂੰ ਦੱਸਿਆ ਗਿਆ, ਜਦ ਉਹ ਵੇਖਿਆ ਤਾਂ ਗੁਰੂ ਜੀ ਵਣ ਦੇ ਅੰਦਰ ਦਾਖਲ ਹੋ ਗਏ॥ ੧੬॥

**ਕਾਨਨ ਗਾਢੋ ਬਹੁਤ ਬਿਲੋਕਾ। ਜਹਾਂ ਗਮਨ ਹਯ ਕੋ ਮਗ ਰੋਕਾ।**
**ਤਿਹ ਸਿਖ ਨੇ ਸੋ ਥਾਨ ਬਤਾਯੋ। ਕੇਹਰਿ ਤਹਾਂ ਨਦਰ ਨਹਿਂ ਆਯੋ॥ ੧੭॥**

ਸੰਘਣੇ ਜੰਗਲ ਨੂੰ ਵਿਚ ਬਹੁਤ ਵੇਖਿਆ, ਜਿਥੇ ਘੋੜੇ ਦਾ ਲੰਘਣਾ ਵੀ ਮੁਸ਼ਕਲ ਹੋ ਗਿਆ, ਉਥੇ ਘੋੜੇ ਨੂੰ ਜਾ ਕੇ ਰੋਕਿਆ। ਸਿੱਖ ਨੇ ਉਹ ਥਾਂ ਸ਼ੇਰ ਦਾ ਨਿਵਾਸ ਦੱਸਿਆ, ਪਰ ਸ਼ੇਰ ਉਸ ਥਾਂ ਵਿਖਾਈ ਨਾ ਦਿੱਤਾ॥ ੧੭॥

**ਗੁਰੁ ਲਾਗੇ ਤਹਿਂ ਕਰਨਿ ਅਖੇਰੇ। ਸੂਕਰ ਸਸੇ ਮ੍ਰਿਗਾਨਿ ਘਨੇਰੇ।**
**ਸਭਿ ਸੋਂ ਕਹਜੋ 'ਖੋਜੀਯਹਿ ਸ਼ੇਰ। ਇਤਿ ਉਤਿ ਫਿਰਿ ਕਰਿ ਲੀਜਹਿ ਹੇਰਿ॥ ੧੮॥**

ਗੁਰੂ ਜੀ ਫਿਰ ਸ਼ਿਕਾਰ ਖੇਡਣ ਲੱਗ ਗਏ; ਸੂਰ, ਸਹੇ ਅਤੇ ਬਹੁਤ ਹਿਰਨਾਂ ਨੂੰ ਮਾਰਿਆ ਅਤੇ ਸਾਰਿਆਂ ਨੂੰ ਕਹਿਣ ਲੱਗੇ 'ਸ਼ੇਰ ਦੀ ਭਾਲ ਕਰੋ, ਏਧਰ ਓਧਰ ਫਿਰ ਕੇ ਵੇਖ ਲਵੋ॥ ੧੮॥

ਆਮਿਖ ਖਾਇ ਤ੍ਰਿਪਤਿ ਹੁਇ ਪਰਯੋ। ਨਹਿਂ ਗਮਨਯੋ ਕਿਤ ਉਦਰ ਜਿ ਭਰਯੋ।
ਸੁਪਤਿ ਹੋਹਿ ਕਿਸ ਝਾਰਿ ਮਝਾਰ। ਕਰਹੁ ਤੁਫੰਗਨਿ ਕੋ ਕੜਕਾਰ' ॥ ੧੯ ॥

ਸ਼ੇਰ ਮਾਸ ਖਾ ਕੇ ਰੱਜ ਕੇ ਇਕ ਥਾਂ ਪਿਆ ਹੋਵੇਗਾ ਹੋਰ ਕਿਤੇ ਨਹੀਂ ਗਿਆ ਹੈ, ਕਿਉਂਕਿ ਪੇਟ ਭਰਿਆ ਹੈ ਕਿਸੇ ਝਾੜੀ ਵਿਚ ਲੁਕ ਕੇ ਸੁੱਤਾ ਹੋਵੇਗਾ, ਬੰਦੂਕਾਂ ਦਾ ਖੜਾਕ ਕਰੋ'' ॥ ੧੯ ॥

ਇਤਿ ਉਤਿ ਤੇ ਗਨ ਤੁਪਕ ਚਲਾਈ। ਜਾਗਯੋ ਸ਼ੇਰ ਲੀਨਿ ਅੰਗੁਰਾਈ।
ਮਹਾਂ ਕੇਹਰੀ ਭੀਖਨ ਭਾਰਾ। ਬਡੀ ਬੇਲ ਲਾਂਗੁਲ ਬਡ ਧਾਰਾ॥ ੨੦॥

ਏਧਰ ਓਧਰ ਬਹੁਤ ਬੰਦੂਕਾਂ ਚਲਾਈਆਂ, ਸ਼ੇਰ ਨੇ ਜਾਗ ਕੇ ਅੰਗੜਾਈ ਲਈ। ਸ਼ੇਰ ਬਹੁਤ ਵੱਡਾ ਤੇ ਭਾਰੀ ਡਰਾਉਣਾ ਸੀ। ਉਹਦੇ ਸਰੀਰ ਦੀ ਬੇਲ ਬੜੀ ਲੰਮੀ ਸੀ, ਤੇ ਵੱਡੀ ਪੂਛ ਧਾਰਨ ਕੀਤੀ ਹੋਈ ਸੀ॥ ੨੦॥

ਮੁਖ ਪਸਾਰ ਕਰਿ ਤਬਿ ਜੰਭਾਯੋ। ਗਰਜਯੋ ਭੂਰ ਸਭਿਨਿ ਸੁਨਿ ਪਾਯੋ।
ਬਿਖਮ ਸਥਾਨ ਝਾਰ ਕੇ ਤਰੇ। ਤਹਾਂ ਬਿਲੋਕਯੋ ਭਟ ਸੁਧਿ ਕਰੇ॥ ੨੧॥

ਮੂੰਹ ਅੱਡ ਕੇ ਉਸ ਉਬਾਸੀ ਲਈ, ਫਿਰ ਬਹੁਤ ਉੱਚੀ ਗੱਜਿਆ, ਜਿਸ ਨੂੰ ਸਾਰਿਆਂ ਸੁਣ ਲਿਆ। ਝਾੜੀ ਦੇ ਥੱਲੇ ਬੜਾ ਔਖਾ ਥਾਂ ਸੀ, ਉਥੇ ਵੇਖ ਕੇ ਇਕ ਸੂਰਮੇ ਨੇ ਖਬਰ ਦਿੱਤੀ॥ ੨੧॥

ਸੁਨਿ ਗੁਰੁ ਬਲੀ ਤਹਾਂ ਚਲਿ ਗਏ। ਕੇਹਰਿ ਭੀਖਨ ਦੇਖਤਿ ਭਏ।
ਬਿਖਮ ਥਾਨ ਸੋ ਖਰਯੋ ਨਿਹਾਰਯੋ। ਹਯ ਤੇ ਉਤਰਨਿ ਰਿਦੈ ਬਿਚਾਰਯੋ॥੨੨॥

ਇਹ ਵੇਖ ਕੇ ਬਲਵਾਨ ਗੁਰੂ ਜੀ ਵੀ ਓਥੇ ਚਲੇ ਗਏ ਤੇ ਵੱਡੇ ਭਿਆਨਕ ਸ਼ੇਰ ਨੂੰ ਉਨ੍ਹਾਂ ਵੇਖਿਆ। ਬੜੇ ਔਖੇ ਥਾਂ ਤੇ ਖੜਾ ਉਸ ਨੂੰ ਵੇਖਿਆ, ਗੁਰੂ ਜੀ ਨੇ ਘੋੜੇ ਤੋਂ ਉਤਰਨ ਦਾ ਵਿਚਾਰ ਬਣਾਇਆ॥ ੨੨॥

ਨਹੀਂ ਤੁਫੰਗ ਸੰਗ ਇਸ ਮਾਰੈਂ। ਖੜਗ ਸਿਪਰ ਗਹਿ ਸਮੁਖ ਸੰਘਾਰੈਂ।
ਨਹੀਂ ਤੁਰੰਗ ਚਲਾਵਨਿ ਥਾਨ। ਕੰਟਕ ਜੁਤਿ ਤਰੁ ਖਰੇ ਮਹਾਨ॥ ੨੩॥

ਗੁਰੂ ਜੀ ਪਾਸ ਬੰਦੂਕ ਨਹੀਂ ਸੀ ਜਿਹੜੀ ਉਸ ਨੂੰ ਮਾਰਦੇ, ਉਨ੍ਹਾਂ ਸੋਚਿਆ ਕਿ ਢਾਲ ਤੇ ਤਲਵਾਰ ਲੈ ਕੇ ਸਾਹਮਣੇ ਹੋ ਕੇ ਮਾਰਾਂਗੇ। ਘੋੜੇ ਨੂੰ ਤੋਰਨ ਵਾਸਤੇ ਓਥੇ ਥਾਂ ਨਹੀਂ ਸੀ, ਕੰਡਿਆਂ ਵਾਲੀਆਂ ਸੰਘਣੀਆਂ ਝਾੜੀਆਂ ਖੜੀਆਂ ਸਨ॥ ੨੩॥

ਦੀਰਘ ਦਾੜ੍ਹੈਂ ਦਾਰੁਨ ਤੁੰਡ। ਪਗ ਕੇ ਨਖ ਤੀਖੇ ਸੁ ਪ੍ਰਚੰਡ।
ਭੀਖਨ ਸਟਾ ਉਠਾਏ ਟੌਰ। ਦੇਤਿ ਤ੍ਰਾਸ ਜਨੁ ਭੱਖਜਤਿ ਦੌਰਿ॥ ੨੪॥

ਵੱਡੇ-ਵੱਡੇ ਦੰਦਾਂ ਵਾਲਾ ਸ਼ੇਰ ਦਾ ਮੂੰਹ ਬਹੁਤ ਡਰਾਉਣਾ ਸੀ, ਪੈਰਾਂ ਦੇ ਨੌਂਹ ਬੜੇ ਤਿੱਖੇ ਅਤੇ ਪ੍ਰਚੰਡ ਸਨ। ਸ਼ੇਰ ਦੀ ਗਰਦਨ ਦੇ ਵਾਲ ਤੇ ਪੂਛ ਦੇ ਵਾਲਾਂ ਦੇ ਗੁੱਛੇ ਬੜੇ ਡਰਾਉਣੇ ਲੱਗ ਰਹੇ ਸਨ, ਮਾਨੋਂ ਹੁਣੇ ਦੌੜ ਕੇ ਖਾ ਜਾਵੇਗਾ॥ ੨੪॥

ਬਡੇ ਪਖਾਰਿ ਗਾਤ ਪਰ ਪਰੇ। ਮਾਨਹੁਂ ਗਿਰ ਪਰ ਅਹਿ ਸਮਸਰੇ।
ਸ਼੍ਰੋਣਿਤ ਰੰਗੀ ਆਂਖ ਮਨੋ ਹੈਂ। ਉਦਰ ਬਿਸਦ ਜਿਹ ਮ੍ਰਿਦੁਲ ਘਨੋ ਹੈ॥੨੫॥

ਸ਼ੇਰ ਦੇ ਸਰੀਰ ਤੇ ਵੱਡੀਆਂ ਵੱਡੀਆਂ ਧਾਰੀਆਂ ਇੰਝ ਪਈਆਂ ਸਨ, ਮਾਨੋਂ ਪਹਾੜਾਂ ਤੇ ਸੱਪ ਪਏ ਹਨ। ਲਹੂ ਵਰਗੀਆਂ ਲਾਲ ਅੱਖਾਂ ਹਨ। ਪੇਟ ਬਹੁਤ ਵੱਡਾ ਪਰ ਕੋਮਲ ਸੀ॥ ੨੫॥

ਗੁਰੂ ਉਤਰਿ ਆਗੈ ਹੁਇ ਖਰੇ। ਸਿਪਰ ਬਾਮ ਕਰ ਦ੍ਰਿੜ੍ਹ ਤਬਿ ਧਰੇ।
ਲਲਕਾਰਯੋ 'ਗੀਦੀ ਕਯੋਂ ਖਰਯੋ ?'। ਕਹਿ ਇਮ ਪਾਇ ਰੋਪਿਬੋ ਕਰਯੋ॥੨੬॥

ਗੁਰੂ ਜੀ ਘੋੜੇ ਤੋਂ ਉਤਰ ਕੇ ਸ਼ੇਰ ਦੇ ਅੱਗੇ ਖੜੇ ਹੋ ਗਏ। ਗੁਰੂ ਜੀ ਨੇ ਫਿਰ ਢਾਲ ਅਤੇ ਤਲਵਾਰ ਨੂੰ ਬੜੀ ਦ੍ਰਿੜ੍ਹਤਾ ਨਾਲ ਆਪਣੇ ਹੱਥਾਂ ਵਿਚ ਫੜ ਲਿਆ। ਉਨ੍ਹਾਂ ਨੇ ਫ਼ਿਰ ਲਲਕਾਰਾ ਮਾਰਿਆ, "ਕਾਇਰਾ ਖੜਾ ਕਿਉਂ ਹੈਂ"? ਇਸ ਤਰ੍ਹਾਂ ਕਹਿ ਕੇ ਪੈਰ ਅੱਗੇ ਵਧਾਇਆ॥ ੨੬॥

ਸੁਨਤਿ ਨਿਕਟਿ ਪਿਖਿ ਬਡਿ ਭਭਕਾਰਜੋ। ਖਰੇ ਜੁ ਭਟ ਹਯ ਗਨ ਡਰ ਧਾਰਜੋ।
ਭਾਜੇ ਆਪਿ ਆਪਿ ਕੋ ਗਏ। ਮੂਤ੍ਰ, ਪੁਰੀਖਿ ਤਜਤਿ ਕੋ ਭਏ॥ ੨੭॥

ਗੁਰੂ ਜੀ ਦੀ ਆਵਾਜ਼ ਸੁਣ ਕੇ ਅਤੇ ਨੇੜੇ ਖੜੇ ਵੇਖ ਕੇ ਬੜੀ ਉੱਚੀ ਆਵਾਜ਼ ਵਿਚ ਗਰਜਿਆ, ਜਿਹੜੇ ਸੂਰਮਿਆਂ ਦੇ ਘੋੜੇ ਨੇੜੇ ਖੜੇ ਸਨ, ਉਹ ਸਾਰੇ ਬਹੁਤ ਡਰ ਗਏ ਕਈ ਭੱਜ ਉਠੇ ਤੇ ਸਵਾਰਾਂ ਨੂੰ ਵੀ ਨਾਲ ਲੈ ਗਏ, ਕਈਆਂ ਘੋੜਿਆਂ ਦੀ ਲਿੱਦ ਅਤੇ ਮੂਤ ਨਿਕਲ ਗਿਆ॥ ੨੭॥

ਏਕਹਿ ਬਾਰਿ ਫਾਂਧਿ ਕਰਿ ਆਯੋ। ਤੁੰਡ ਪ੍ਰਚੰਡ ਪਸਾਰਤਿ ਧਾਯੋ।
ਦੂਰਿ ਦੂਰ ਥਿਰ ਪਿਖਹਿਂ ਤਮਾਸ਼ਾ। ਕੇਚਿਤ ਬਾਜਿ ਹੋਤਿ ਹੈਂ ਪਾਸਾ॥ ੨੮॥

ਇਕੋ ਵਾਰ ਛਾਲ ਮਾਰ ਕੇ ਆ ਗਿਆ। ਪੇਟ ਪ੍ਰਚੰਡ ਰੂਪ ਨਾਲ ਪਸਾਰ ਕੇ ਅੱਗੇ ਵਧਿਆ। ਕਈ ਦੂਰ-ਦੂਰ ਲੁਕ ਕੇ ਖਲੋ ਕੇ ਤਮਾਸ਼ਾ ਵੇਖ ਰਹੇ ਸਨ, ਕਈ ਘੋੜਿਆਂ ਤੇ ਸਵਾਰ ਹੋਏ ਨੇੜੇ ਖੜੇ ਸਨ॥੨੮॥

ਨਿਜ ਬਲ ਅਖਿਲ ਕਰੇ, ਮੁਖ ਬਾਏ। ਚਰਨ ਸਨਖ ਜੁਗ ਉਰਧ ਉਠਾਏ।
ਊਪਰਿ ਪਰਜੋ ਆਨਿ ਕਰਿ ਐਸੇ। ਤਰੈ ਦਬਾਇ ਉਠਹਿਂ ਨਹਿਂ ਜੈਸੇ॥ ੨੯॥

ਸ਼ੇਰ ਆਪਣਾ ਸਾਰਾ ਬਲ ਲਾ ਕੇ ਅਤੇ ਮੂੰਹ ਅੱਡ ਕੇ ਅਤੇ ਤਿੱਖੇ ਨਹੁੰਆਂ ਵਾਲੇ ਦੋਵੇਂ ਪੈਰ ਉੱਚੇ ਚੁਕ ਕੇ, ਇਸ ਤਰ੍ਹਾਂ ਉਪਰ ਆ ਕੇ ਪਿਆ, ਜਿਵੇਂ ਥੱਲੇ ਦਬਾ ਕੇ ਕੋਈ ਉੱਠ ਨਾ ਸਕੇ॥ ੨੯॥

ਸਿਰ ਉਪਰਿ ਜਬਿ ਆਵਨਿ ਲਾਗਾ। ਆਡ ਸਿਪਰ ਕੋ, ਰੋਕਸਿ ਆਗਾ।
ਰਹਜੋ ਓਜ ਕਰਿ, ਅੱਗ੍ਰ ਨ ਆਵਾ। ਢਾਲ ਝੰਝੋਰਨਿ ਬਦਨ ਚਲਾਵਾ॥ ੩੦॥

ਜਦ ਸਿਰ ਉਪਰ ਆਉਣ ਲੱਗਾ ਤਾਂ ਢਾਲ ਦਾ ਆਸਰਾ ਕਰਕੇ ਉਸ ਦਾ ਅੱਗਾ ਰੋਕਿਆ, ਬਹੁਤ ਸ਼ਕਤੀ ਲਾਈ ਪਰ ਅੱਗੇ ਨਾ ਵੱਧ ਸਕਿਆ, ਢਾਲ ਦਾ ਆਸਰਾ ਕਰਕੇ ਅੱਗੇ ਵਧਣ ਤੋਂ ਰੋਕ ਲਿਆ, ਸ਼ੇਰ ਨੇ ਫਿਰ ਢਾਲ ਨੂੰ ਝੰਜੋੜਨ ਵਾਸਤੇ ਮੂੰਹ ਚਲਾਇਆ॥ ੩੦॥

ਤਿਹ ਛਿਨ ਗੁਰੁ ਸ਼ਮਸ਼ੇਰ ਨਿਕਾਸੀ। ਤੀਖਨ ਭੀਖਨ ਚਲਿ ਚਪਲਾਸੀ।
ਰੁਪਜੋ ਪਾਇ ਦਿਢ ਥੰਭ ਸਮਾਨਾ। ਨਹੀਂ ਥਾਨ ਤੇ ਚਲੇ ਸੁਜਾਨਾ॥ ੩੧॥

ਓਸੇ ਵੇਲੇ ਗੁਰੂ ਜੀ ਨੇ ਤਲਵਾਰ ਕੱਢੀ, ਤਿੱਖੀ ਭਿਆਨਕ ਤਲਵਾਰ ਬਿਜਲੀ ਵਾਂਗ ਚਮਕੀ। ਖੰਭੇ ਵਾਂਗ ਪੈਰ ਦ੍ਰਿੜ੍ਹਤਾ ਨਾਲ ਸਥਿਰ ਕਰ ਲਏ ਤੇ ਆਪਣੇ ਸਥਾਨ ਤੋਂ ਬਿਲਕੁਲ ਨਾ ਹਿੱਲੇ॥ ੩੧॥

ਕੋਪ ਗੁਰੂ ਕੇ ਮੁਖ ਪਰ ਛਾਯੋ। ਭ੍ਰਿਕੁਟੀ ਨਚਤਿ ਲਾਲ ਹੁਇ ਆਯੋ।
ਫਰਕਤਿ ਅਧਰ ਅਰੁਨ ਦ੍ਰਿਗ ਭਏ। ਸਿਪਰ ਧਕੇਲਾ ਪੂਰਬ ਦਏ॥ ੩੨॥

ਗੁਰੂ ਜੀ ਦੇ ਮੁਖ ਤੇ ਕ੍ਰੋਧ ਛਾ ਗਿਆ, ਭੌਂਹਾਂ ਨੱਚਦੀਆਂ ਹੋਈਆਂ ਲਾਲ ਹੋ ਗਈਆਂ, ਬੁਲ੍ਹ ਫਰਕਦੇ ਸਨ ਤੇ ਲਾਲ ਸੁਰਖ ਹੋ ਗਏ ਸਨ, ਢਾਲ ਨੂੰ ਫਿਰ ਧੱਕਿਆ॥ ੩੨॥

ਜੁਗ ਪਗ ਮੁਖ ਢਾਲੇ ਪਰ ਤੀਨਿ। ਹਟਿ ਪੀਛੇ ਤਨ ਊਚੋ ਕੀਨਿ।
ਦਾਹਨ ਕਰ ਕੋ ਬਲ ਕਰਿ ਸਾਰਾ। ਖੜਗ ਪੁਲਾਦੀ ਗੁਰੂ ਪ੍ਰਹਾਰਾ॥ ੩੩॥

ਸ਼ੇਰ ਦੇ ਦੋਵੇਂ ਪੈਰ ਅਤੇ ਮੂੰਹ ਢਾਲ ਉਤੇ ਟਿਕੇ ਸਨ, ਜਦ ਗੁਰੂ ਜੀ ਨੇ ਧੱਕਾ ਦਿੱਤਾ ਤਾਂ ਸ਼ੇਰ ਨੇ ਪਿੱਛੇ ਹੱਟ ਕੇ ਸਰੀਰ ਨੂੰ ਉੱਚਾ ਕੀਤਾ। ਫਿਰ ਗੁਰੂ ਜੀ ਨੇ ਸੱਜੇ ਹੱਥ ਨਾਲ ਸਾਰਾ ਜ਼ੋਰ ਲਾ ਕੇ ਤਲਵਾਰ ਦਾ ਵਾਰ ਕੀਤਾ॥ ੩੩॥

**ਕਟ ਤੇ ਕਟਿ ਕਰਿ ਦੋਧਰ ਪਰਜੋ। ਕਰਾਚੋਲ ਧਰਨੀ ਮਹਿਂ ਬਰਜੋ।**
**ਗੇਰਿ ਸ਼ੇਰ ਸ਼ਮਸ਼ੇਰ ਨਿਕਾਰੀ। ਰਿਸ ਤੇ ਬਹੁ ਬਲ ਸੰਗ ਪ੍ਰਹਾਰੀ॥ ੩੪॥**

ਸ਼ੇਰ ਲੱਕ ਤੋਂ ਕੱਟ ਦਿੱਤਾ ਤੇ ਉਹ ਦੋ ਟੋਟੇ ਹੋ ਕੇ ਡਿੱਗ ਪਿਆ ਤੇ ਤਲਵਾਰ ਧਰਤੀ ਵਿਚ ਧੱਸ ਗਈ, ਸ਼ੇਰ ਨੂੰ ਡੇਗ ਕੇ ਗੁਰੂ ਜੀ ਨੇ ਤਲਵਾਰ ਧਰਤੀ ਵਿਚੋਂ ਕੱਢੀ। ਉਨ੍ਹਾਂ ਗੁੱਸੇ ਵਿਚ ਆ ਕੇ ਬੜੇ ਜ਼ੋਰ ਨਾਲ ਵਾਰ ਕੀਤਾ ਸੀ॥ ੩੪॥

**ਪਿਖਿ ਸਿੱਖਨਿ ਮਨ ਮਾਨਿ ਅਚੰਭਾ। ਕਟਜੋ, ਬਿਟਪ ਜਿਮ ਕਾਟਿਯ ਰੰਭਾ।**
**ਗੁਰ ਕਰ ਤੇ ਮਰਿ ਸੁਰਗ ਪਧਾਰਾ। ਹਯ ਪਰ ਆਪ ਭਏ ਅਸੁਵਾਰਾ॥ ੩੫॥**

ਸਿੱਖ ਇਹ ਵੇਖ ਕੇ ਮਨ ਵਿਚ ਬਹੁਤ ਹੈਰਾਨ ਹੋਏ, ਇਸ ਤਰ੍ਹਾਂ ਕਟਿਆ ਗਿਆ ਜਿਵੇਂ ਕੇਲੇ ਦਾ ਬੂਟਾ ਕੱਟ ਦੇਈਦਾ ਹੈ। ਗੁਰੂ ਜੀ ਦੇ ਹੱਥਾਂ ਨਾਲ ਮਰ ਕੇ ਸਵਰਗ ਵਿਚ ਚਲਾ ਗਿਆ ਗੁਰੂ ਜੀ ਆਪ ਘੋੜੇ ਤੇ ਸਵਾਰ ਹੋ ਗਏ॥ ੩੫॥

**ਅਪਰ ਅਖੇਰ ਹੇਰਿ ਬਨ ਕਰੇ। ਸਿਮਰਤਿ ਕੌਲਾਂ ਲਖਿ ਕਰਿ ਮੁਰੇ।**
**ਮਨ ਮਹਿਂ ਜਿਸ ਕੇ ਇਕ ਲਿਵਲਾਗੀ। ਬਡਭਾਗਨ ਅਤਿਸ਼ੈ ਅਨੁਰਾਗੀ॥ ੩੬॥**

ਜੰਗਲ ਵਿਚ ਹੋਰ ਸ਼ਿਕਾਰ ਵੇਖਣਾ ਚਾਹੁੰਦੇ ਸਨ, ਪਰ ਜਦ ਬੀਬੀ ਕੌਲਾਂ ਯਾਦ ਕਰਦੀ ਜਾਣਿਆ ਤਾਂ ਵਾਪਸ ਮੁੜ ਪਏ। ਜਿਸ ਦੇ ਮਨ ਵਿਚ ਇਕੋ ਹੀ ਲਿਵ ਲੱਗੀ ਸੀ, ਉਹ ਵੱਡੇ ਭਾਗਾਂ ਵਾਲੀ ਬੜੇ ਪ੍ਰੇਮ ਵਿਚ ਭਿੱਜੀ ਹੋਈ ਸੀ॥ ੩੬॥

**ਪ੍ਰੇਰਤਿ ਹਯ ਹੇਰਤਿ ਬਨ ਆਏ। ਪੁਰਿ ਮਝਾਰ ਪ੍ਰਵਿਸ਼ੇ ਸਹਿਸਾਏ।**
**ਕੌਲਾਂ ਕੇ ਮੰਦਰ ਕੋ ਗਏ। ਉਤਰਤਿ ਅੰਤਰ ਕੋ ਗਮਨਏ॥ ੩੭॥**

ਘੋੜੇ ਨੂੰ ਤੇਜ ਚਲਾ ਕੇ ਜੰਗਲ ਵੇਖਦੇ ਆਏ ਤੇ ਨਗਰ ਵਿਚ ਦਾਖਲ ਹੋ ਗਏ। ਫਿਰ ਬੀਬੀ ਕੌਲਾਂ ਦੇ ਘਰ ਨੂੰ ਗਏ ਤੇ ਘੋੜੇ ਤੋਂ ਉਤਰ ਕੇ ਉਸ ਦੇ ਕਮਰੇ ਵਿਚ ਚਲੇ ਗਏ॥ ੩੭॥

**ਦਿਵਸ ਜਾਮ ਬਾਕੀ ਜਬਿ ਰਹਜੋ। ਤਬਿ ਕੌਲਾ ਗੁਰ ਦਰਸ਼ਨ ਲਹਜੋ।**
**ਬਦਨ ਪੀਤ ਜੁਗ ਪਲਕ ਮਿਲਾਏ। ਗੁਰ ਮੂਰਤ ਉਰ ਧਜਾਨ ਬਸਾਏ॥ ੩੮॥**

ਜਦ ਇਕ ਪਹਿਰ ਦਿਨ ਬਾਕੀ ਰਹਿ ਗਿਆ ਤਦ ਬੀਬੀ ਕੌਲਾਂ ਨੇ ਗੁਰੂ ਜੀ ਦੇ ਦਰਸ਼ਨ ਕੀਤੇ। ਚਿਹਰਾ ਪੀਲਾ ਹੋਇਆ ਸੀ ਤੇ ਦੋਵੇਂ ਪੱਲਕਾਂ ਮਿਲੀਆਂ ਹੋਈਆਂ ਸਨ, ਤੇ ਗੁਰੂ ਜੀ ਦੀ ਮੂਰਤੀ ਨੂੰ ਆਪਣੇ ਧਿਆਨ ਵਿਚ ਵਸਾਇਆ ਹੋਇਆ ਸੀ॥ ੩੮॥

**ਮਨ ਲਯ ਲੀਨ ਗੁਰੁ ਮਹਿਂ ਹੋਵਾ। ਨਿਕਟਿ ਖਰੇ ਕਹੁ ਨਾਂਹਿ ਨ ਜੋਵਾ।**
**ਦਾਸੀ ਮ੍ਰਿਦੁਲ ਉਚਾਰਤਿ ਬੋਲੀ। ਪਕਰਿ ਹਲਾਇ ਸਮਾਧੀ ਡੋਲੀ॥ ੩੯॥**

ਮਨ ਗੁਰੂ ਜੀ ਵਿਚ ਲਿਵਲੀਣ ਹੋਇਆ ਸੀ, ਕੋਲ ਖਲੋਤਾ ਹੋਇਆ ਵੀ ਕੋਈ ਦਿਖਾਈ ਨਹੀਂ ਸੀ ਦਿੰਦਾ। ਦਾਸੀ ਕੋਮਲ ਆਵਾਜ਼ ਵਿਚ ਉਚਾਰਣ ਕਰਕੇ ਬੁਲਾਇਆ ਤੇ ਜਦ ਬਾਂਹ ਨਾਲ ਫੜ ਕੇ ਹਿਲਾਇਆ ਤਾਂ ਉਸਦੀ ਸਮਾਧੀ ਖੁਲ੍ਹੀ॥ ੩੯॥

**ਖੁਲੇ ਬਿਲੋਚਨ ਦੋਨਹੁਂ ਐਸੇ। ਕਮਲ ਪਾਂਖਰੀ ਬਿਕਸਤਿ ਜੈਸੇ।**
**ਪ੍ਰੀਤਮ ਖਰੇ ਸਮੀਪ ਨਿਹਾਰੇ। ਬਾਰ ਬਾਰ ਹੋਵਤਿ ਬਲਿਹਾਰੇ॥ ੪੦॥**

ਦੋਵੇਂ ਨੈਣ ਇਸ ਤਰ੍ਹਾਂ ਖੋਲ੍ਹੇ, ਜਿਵੇਂ ਕੰਵਲ ਦੀਆਂ ਪੰਖੜੀਆਂ ਖਿੜ ਗਈਆਂ ਹੋਣ। ਆਪਣੇ ਪ੍ਰੀਤਮ ਨੂੰ ਜਦ ਕੋਲ ਖੜੇ ਵੇਖਿਆ ਤਾਂ ਬਾਰ-ਬਾਰ ਬਲਿਹਾਰ ਜਾਂਦੀ ਸੀ॥ ੪੦॥

ਨੀਠ ਨੀਠ ਉਠਿ ਕਰਿ ਤਦ ਗਹੇ। ਹਟੀ ਨ ਕਿਮ ਹਟਾਇ ਗੁਰ ਰਹੇ।
ਨਿਕਟਿ ਬੈਠਿ ਕਰਿ ਧੀਰਜ ਦੀਨਿ। ਆਤੁਰ ਹੇਰੀ ਪ੍ਰਿਯਾ ਪ੍ਰਬੀਨ॥ ੪੧॥

ਹੌਲੀ-ਹੌਲੀ ਉੱਠ ਕੇ ਫੜਿਆ, ਗੁਰੂ ਜੀ ਬਹੁਤ ਹਟਾ ਰਹੇ, ਪਰ ਉਹ ਹਟੀ ਨਹੀਂ। ਗੁਰੂ ਜੀ ਨੇ ਪਾਸ ਬੈਠ ਕੇ ਧੀਰਜ ਦਿੱਤਾ ਤੇ ਆਪਣੇ ਪਿਆਰੇ ਨੂੰ ਬਹੁਤ ਆਤਰ ਅਤੇ ਦੁਖੀ ਵੇਖਿਆ॥ ੪੧॥

'ਤੋਹਿ ਅਨੰਦ ਦੇਨਿ ਕੇ ਹੇਤੁ। ਚਲਿ ਆਏ ਹਮ, ਹੋਹੁ ਸੁਚੇਤ।
ਚਤੁਰ ਘਟੀ ਜੀਵਨ ਤੁਵ ਰਹਜੋ। ਪ੍ਰਾਨ ਨਿਦਾਨ ਸਮੋ ਅਬਿ ਲਹਜੋ॥ ੪੨॥

ਗੁਰੂ ਜੀ ਨੇ ਕਿਹਾ, "ਤੈਨੂੰ ਅਨੰਦ ਦੇਣ ਵਾਸਤੇ, ਅਸੀਂ ਸੁਚੇਤ ਹੋ ਕੇ ਚੱਲ ਕੇ ਆਏ ਹਾਂ। ਚਾਰ ਘੜੀਆਂ ਤੇਰਾ ਜੀਵਨ ਰਹਿ ਗਿਆ ਹੈ, ਪ੍ਰਾਣਾਂ ਦਾ ਅੰਤ ਸਮਾਂ ਹੁਣ ਆ ਗਿਆ ਹੈ॥ ੪੨॥

ਦੇਹਿ ਅੰਤ ਲੌ ਬੈਠਹਿਂ ਤੀਰ। ਨਹਿਂ ਉਠ ਜਾਂਹਿ ਕਿਤੇ ਧਰਿ ਧੀਰ।
ਦੇਹਨਿ ਕੋ ਸਨੇਹ ਬਿਧਿ ਰਾਚਾ। ਨਹਿਂ ਇਹ ਥਿਰਹਿ, ਜਾਨਿ ਕਚ ਪਾਚਾ॥੪੩॥

ਸਰੀਰ ਦਾ ਅੰਤ ਹੋਣ ਤਕ ਅਸੀਂ ਤੇਰੇ ਪਾਸ ਬੈਠਾਂਗੇ ਤੇ ਕਿਸੇ ਹੋਰ ਥਾਂ ਉੱਠ ਕੇ ਨਹੀਂ ਜਾਵਾਂਗੇ। ਵਿਧਾਤਾ ਨੇ ਦੇਹਾਂ ਦੀ ਪਿਆਰ ਵਾਸਤੇ ਰਚਨਾ ਕੀਤੀ ਹੈ, ਇਹ ਸਦਾ ਨਹੀਂ ਰਹਿੰਦੀਆਂ ਹਨ, ਇਸ ਨੂੰ ਕੱਚੀ-ਪੱਕੀ ਜਾਣੋ॥ ੪੩॥

ਦ੍ਰਿਸ਼ਟਮਾਨ ਇਹ ਸਕਲ ਬਿਨਾਸ਼ੀ। ਲਖਹੁ ਰੂਪ ਆਪਨਿ ਅਬਿਨਾਸ਼ੀ।
ਜਨਮਹਿ ਮਰਹਿ ਨ, ਜੋ ਨਿਤ ਨਯੋ। ਜਿਹ ਸੱਤਾ ਕਰਿ ਜਗ ਦ੍ਰਿਸ਼ਟਯੋ॥੪੪॥

ਇਹ ਜੋ ਕੁਝ ਵੀ ਦਿਖਾਈ ਦਿੰਦਾ ਹੈ, ਸਭ ਨੇ ਖਤਮ ਹੋ ਜਾਣਾ ਹੈ, ਆਪਣੀ ਆਤਮਾ ਨੂੰ ਨਾਸ਼ ਰਹਿਤ ਜਾਣੋ। ਜਿਹੜੀ ਜੰਮਦੀ ਮਰਦੀ ਨਹੀਂ ਹੈ ਤੇ ਸਦਾ ਨਵੀਂ ਰਹਿੰਦੀ ਹੈ, ਜਿਸ ਕਰਕੇ ਇਹ ਸਾਰਾ ਜਗਤ ਦਿਖਾਈ ਦਿੰਦਾ ਹੈ॥ ੪੪॥

ਜੋ ਮਿੱਥਜਾ ਕੋ ਦੇਖਿ ਲੁਭਾਵੈ। ਅੰਤਕਾਲ ਬਿਛੁਰੇ ਦੁਖ ਪਾਵੈ।
ਸਚ ਕੋ ਲਗੈ ਸੁ ਬਿਛੁਰੇ ਨਾਂਹੀ। ਜਿਸ ਕੋ ਆਵਨ ਜਾਨਿ ਨ ਕਾਹੀ॥ ੪੫॥

ਜਿਹੜਾ ਇਸ ਝੂਠੇ ਜੱਗ ਨੂੰ ਵੇਖ ਕੇ ਲੁਭਾਇਮਾਨ ਹੋ ਜਾਂਦਾ ਹੈ ਉਹ ਅੰਤ ਸਮੇਂ ਵਿਛੜ ਕੇ ਦੁਖ ਪਾਉਂਦਾ ਹੈ। ਜਿਹੜਾ ਸੱਚ ਨਾਲ ਜੁੜ ਜਾਂਦਾ ਹੈ, ਉਹ ਵਿਛੜਦਾ ਨਹੀਂ ਹੈ, ਉਸ ਦਾ ਫਿਰ ਦੁਬਾਰਾ ਆਉਣਾ ਜਾਣਾ ਨਹੀਂ ਹੁੰਦਾ ਹੈ॥ ੪੫॥

ਇਸਤ੍ਰੀ ਪੁਰਖ ਕਲੀਵ ਨ ਹੋਈ। ਸਤਿ ਚੇਤਨ ਅਨੰਦ ਮਯ ਜੋਈ।
ਨਿਜ ਸਰੂਪ ਜਿਨ ਦੀਨਿ ਬਿਸਾਰੀ। ਦੁਖਦ ਸਦਾ ਤਨ ਹੰਤਾ ਧਾਰੀ॥ ੪੬॥

ਇਸਤਰੀ, ਪੁਰਖ, ਖੁਸਰਾ ਕੁਝ ਵੀ ਨਹੀਂ ਹੁੰਦਾ, ਸਤ ਚੇਤਨ ਤੇ ਅਨੰਦ ਵਿਚ ਜੁੜ ਜਾਂਦਾ ਹੈ। ਆਪਣੇ ਸਰੂਪ ਨੂੰ ਜਿਸ ਵਿਸਾਰ ਦਿੱਤਾ ਹੈ, ਉਹ ਸਦਾ ਹੀ ਤਨ ਦਾ ਹੰਕਾਰ ਧਾਰ ਕੇ ਦੁਖੀ ਰਹਿੰਦਾ ਹੈ॥ ੪੬॥

ਸੇ ਨਰ ਜਨਮ ਮਰਨ ਕੋ ਧਾਰੈਂ। ਸਹਹਿਂ ਸੀਸ ਯਮ ਦੰਡ ਕਰਾਰੈ।
ਯਾਂਤੇ ਨਿਜ ਸਰੂਪ ਬ੍ਰਿਤਿ ਜੋਰਿ। ਮਿੱਥਜਾ ਤਨ ਹੰਤਾ ਅਬਿ ਛੋਰਿ॥ ੪੭॥

ਅਜਿਹਾ ਮਨੁੱਖ ਜਨਮ ਮਰਨ ਨੂੰ ਧਾਰਦਾ ਰਹਿੰਦਾ ਹੈ, ਅਤੇ ਸਿਰ ਉਤੇ ਯਮਾਂ ਦੀ ਕਰਾਰੀ ਸਜ਼ਾ ਸਹਾਰਦਾ ਰਹਿੰਦਾ ਹੈ। ਇਸ ਕਰਕੇ ਆਪਣੀ ਬ੍ਰਿਤੀ ਨੂੰ ਨਿੱਜੀ ਸਰੂਪ ਵਿਚ ਜੋੜੋ, ਤਨ ਦੇ ਝੂਠੇ ਹੰਕਾਰ ਨੂੰ ਛੱਡ ਦੇਵੋ॥ ੪੭॥

ਤਨ ਹੰਤਾ ਕੇ ਕਾਰਜ ਸਾਰੇ। ਰਾਗ ਦ੍ਵੈਖ ਆਦਿਕ ਜੇ ਧਾਰੇ।
ਜਬਿ ਤਨ ਹੰਤਾ ਬਿਨਸਹਿ ਨੀਕੇ। ਰਹੈ ਨ ਕੋ, ਹੁਇ ਸ਼੍ਰੇਯ ਸੁ ਜੀ ਕੇ॥ ੪੮॥

ਇਹ ਸਾਰੇ ਸਰੀਰ ਦੇ ਹੰਕਾਰ ਦੇ ਕੰਮ ਹਨ, ਜਿਹੜਾ ਮਨੁੱਖ, ਪ੍ਰੇਮ, ਦ੍ਵੈਖ ਆਦਿ ਧਾਰਨ ਕਰਦਾ ਹੈ। ਜਦ ਤਨ ਦਾ ਹੰਕਾਰ ਚੰਗੀ ਤਰ੍ਹਾਂ ਖਤਮ ਹੋ ਜਾਂਦਾ ਹੈ, ਤਾਂ ਰਾਗ ਦ੍ਵੈਖ ਆਦਿ ਕੁਝ ਨਹੀਂ ਰਹਿੰਦਾ ਹੈ ਤੇ ਜੀਵ ਨੂੰ ਸ੍ਰੇਸ਼ਟ ਮੁਕਤੀ ਪ੍ਰਾਪਤ ਹੁੰਦੀ ਹੈ॥ ੪੮॥

**ਜਥਾ ਮੂਲ ਕੋ ਦੇਹਿ ਉਖਾਰੇ। ਸੂਕਹਿ ਤਰੁ ਦਲ ਫੂਲ ਸ ਡਾਰੇ।**
**ਤਿਮ ਤਨ ਹੰਤਾ ਸੰਗ ਬਿਕਾਰਾ। ਬਿਨਸਤਿ ਬਿਨਸਹਿਂ ਏਕੋ ਬਾਰਾ'॥ ੪੯॥**

ਜਿਵੇਂ ਮੁੱਢ ਹੀ ਪੁਟ ਦੇਈਏ ਤਾਂ ਰੁੱਖ ਸੁੱਕ ਜਾਂਦਾ ਹੈ ਤੇ ਉਸ ਨੂੰ ਫਿਰ ਪੱਤੇ, ਫੁੱਲ ਅਤੇ ਡਾਹਣੀਆਂ ਨਹੀਂ ਲੱਗਦੀਆਂ ਹਨ। ਉਸ ਤਰ੍ਹਾਂ ਹੀ ਸਰੀਰ ਦੇ ਹੰਕਾਰ ਕਾਰਨ ਵਿਕਾਰ ਪੈਦਾ ਹੁੰਦੇ ਹਨ ਜਿਹੜੇ ਹੰਕਾਰ ਦੇ ਨਾਸ਼ ਹੋਣ ਤੇ ਇਕੋ ਵਾਰੀ ਖਤਮ ਹੋ ਜਾਂਦੇ ਹਨ"॥ ੪੯॥

**ਇਮ ਕਹਿ ਕ੍ਰਿਪਾ ਦ੍ਰਿਸ਼ਟਿ ਗੁਰ ਹੇਰੀ। ਦੂਰ ਕਰੀ ਤਨ ਹੰਤਾ ਬੇਰੀ।**
**ਉਰ ਮਹਿਂ ਬ੍ਰਿੱਤਿ ਟਿਕੀ ਸੁਖ ਪਾਵਾ। ਤਤਛਿਨ ਨਿਜ ਸਰੂਪ ਦਰਸਾਵਾ॥੫੦॥**

ਇਸ ਤਰ੍ਹਾਂ ਕਹਿ ਕੇ ਗੁਰੂ ਜੀ ਨੇ ਕ੍ਰਿਪਾ-ਦ੍ਰਿਸ਼ਟੀ ਕਰਕੇ ਵੇਖਿਆ, ਤੇ ਉਸੇ ਵੇਲੇ ਬੀਬੀ ਕੌਲਾਂ ਦੀ ਤਨ ਹੰਤਾ ਦੂਰ ਕਰ ਦਿੱਤੀ, ਹਿਰਦੇ ਵਿਚ ਬਿਰਤੀ ਟਿਕਣ ਕਰਕੇ ਸੁਖ ਪਾਇਆ ਤੇ ਤੁਰਤ ਆਪਣਾ ਨਿੱਜੀ ਸਰੂਪ ਵੇਖਿਆ॥ ੫੦॥

**ਗੁਰੂ ਕ੍ਰਿਪਾ ਤੇ ਭਾ ਬ੍ਰਹਮ ਗਜਾਨ। ਲੇਸ਼ ਨ ਰਾਗ ਦ੍ਵੈਸ਼ ਮਦ ਮਾਨ।**
**ਲਗੀ ਬਿਚਾਰਨਿ ਜਗ ਕਜਾ ਭਯੋ। ਮਨ ਨੇ ਕਲਪ ਬ੍ਰਹਮ ਮਹਿਂ ਲਯੋ॥੫੧॥**

ਗੁਰੂ ਜੀ ਦੀ ਕ੍ਰਿਪਾ ਨਾਲ ਬ੍ਰਹਮ ਗਿਆਨ ਪ੍ਰਾਪਤ ਹੋ ਗਿਆ ਅਤੇ ਰਾਗ, ਦ੍ਵੈਸ਼, ਹੰਕਾਰ ਲੇਸ ਮਾਤਰ ਵੀ ਨਾ ਰਹੇ। ਬੀਬੀ ਕੌਲਾਂ ਵਿਚਾਰਣ ਲੱਗੀ, "ਇਹ ਜਗਤ ਕੀ ਹੈ, ਮਨ ਨੇ ਕਲਪ ਬ੍ਰਹਮ ਵਿਚ ਪ੍ਰਵੇਸ਼ ਕਰ ਲਿਆ ਹੈ॥ ੫੧॥

**ਜਥਾ ਰਜੂ ਮਹਿਂ ਅਹਿ ਕੋ ਜਾਨਿ। ਡਰਪਤਿ ਭਾਜਤਿ ਕੰਪਾ ਠਾਨਿ।**
**ਤਥਾ ਭ੍ਰਾਂਤਿ ਨੇ ਲੋਕ ਭ੍ਰਮਾਏ। ਅਨਹੋਵਤਿ ਕਲਪਜੋ ਦੁਖ ਪਾਏ॥ ੫੨॥**

ਜਿਵੇਂ ਰਜੂ ਵਿਚ ਹੰਕਾਰ ਨੂੰ ਜਾਣਿਆ ਜਾਂਦਾ ਹੈ, ਮਨੁੱਖ ਡਰਦਾ, ਭੱਜਦਾ ਅਤੇ ਕੰਬਦਾ ਹੈ, ਇਸ ਤਰ੍ਹਾਂ ਹੀ ਭਰਮ ਨੇ ਲੋਕਾਂ ਨੂੰ ਭਰਮਾਇਆ ਹੈ, ਨਾ ਹੋਣ ਵਾਲੇ ਨੂੰ ਹੋਣ ਵਾਲਾ ਕਲਪਿਤ ਕਰਕੇ ਦੁਖ ਪਾਇਆ ਹੈ"॥ ੫੨॥

**ਇੱਤਜ਼ਾਦਿਕ ਉਰ ਭਯੋ ਬਿਚਾਰ। ਠਹਿਰ ਗਈ ਬ੍ਰਿਤਿ ਬ੍ਰਹਮ ਮਝਾਰ।**
**ਲਗੀ ਸਮਾਧਿ ਗਜਾਨਿਯਨਿਵਾਰੀ। ਸਕਲ ਅਵਿੱਦਜਾ ਦੂਰ ਬਿਦਾਰੀ॥੫੩॥**

ਇਤਿਆਦਿ ਦਿਲ ਵਿਚ ਵਿਚਾਰ ਆਏ ਅਤੇ ਬ੍ਰਿਤੀ ਬ੍ਰਹਮ ਵਿਚ ਠਹਿਰ ਗਈ। ਗਿਆਨੀਆਂ ਵਾਲੀ ਸਮਾਧੀ ਲੱਗ ਗਈ ਅਤੇ ਸਾਰੀ ਅਵਿਦਿਆ ਦੂਰ ਹੋ ਗਈ॥ ੫੩॥

*ਛੇਵੀਂ ਰਾਸ ਦਾ ਤੇਈਵਾਂ ਅਧਿਆਇ ਸਮਾਪਤ ਹੋਇਆ॥ ੨੩॥*



# ਅਧਿਆਇ ਚੌਵੀਵਾਂ

## ਕਉਲਾਂ ਪ੍ਰਲੋਕ ਗਮਨ

*ਦੋਹਰਾ-* ਜਿਮ ਮਦ ਉਤਰੇ ਹੋਤਿ ਸੁਧਿ ਤਿਮ ਅੱਗਜਾਨ ਨਿਵਾਰਿ।
ਜਾਨਜੋ ਅਪਨਿ ਸਰੂਪ ਕੋ ਅਦਭੁਤ ਰਿਦੈ ਨਿਹਾਰਿ॥ ੧॥

ਜਿਵੇਂ ਨਸ਼ਾ ਉਤਰਨ ਨਾਲ ਹੋਸ਼ ਆ ਜਾਂਦੀ ਹੈ, ਇੰਝ ਹੀ ਬੀਬੀ ਕੌਲਾਂ ਦਾ ਅਗਿਆਨ ਦੂਰ ਹੋ ਗਿਆ ਤੇ ਉਸ ਨੇ ਆਪਣੇ ਹਿਰਦੇ ਵਿਚ ਆਪਣੇ ਸਰੂਪ ਨੂੰ ਵੇਖ ਕੇ ਬੜਾ ਅਦਭੁਤ ਜਾਣਿਆ॥ ੧॥

*ਚੌਪਈ-* ਇਕ ਘਟਿਕਾ ਲਗਿ ਬਾਕ ਸੁਨਾਏ। ਸਤਿਗੁਰ ਗਜਾਨ ਦਿਯੋ ਭ੍ਰਮ ਜਾਏ।
ਮੁੱਦ੍ਰਿਤ ਨੈਨ ਸਰੂਪ ਬਿਚਾਰਜੋ। ਦ੍ਵੈ ਘਟਿਕਾ ਲਗਿ ਆਨੰਦ ਧਾਰਜੋ॥੨॥

ਇਕ ਘੜੀ ਤਕ ਗੁਰੂ ਜੀ ਨੇ ਬਚਨ ਸੁਣਾਏ, ਸਤਿਗੁਰੂ ਜੀ ਨੇ ਗਿਆਨ ਦੇ ਕੇ ਭਰਮ ਦੂਰ ਕਰ ਦਿੱਤਾ। ਨੈਣ ਬੰਦ ਕਰਕੇ ਆਪਣੇ ਸਰੂਪ ਨੂੰ ਵੇਖਿਆ, ਤੇ ਦੋ ਘੜੀਆਂ ਤਕ ਆਨੰਦ ਧਾਰਨ ਕੀਤਾ॥ ੨॥

ਪੁਨ ਪ੍ਰੀਤਮ ਕੋ ਹੇਰਨਿ ਲਾਗੀ। 'ਧੰਨ ਧੰਨ ਗੁਰੁ! ਮੈਂ ਬਡਿਭਾਗੀ।
ਜਿਸ ਪਦ ਹੇਤ ਜਤੀ ਬ੍ਰਹਮਚਾਰੀ। ਜੋਗੀ ਆਦਿ ਕਸ਼ਟ ਬਹੁ ਧਾਰੀ॥ ੩॥

ਫਿਰ ਪ੍ਰੀਤਮ ਨੂੰ ਵੇਖਣ ਲੱਗੀ, "ਹੇ ਸਤਿਗੁਰੂ ਜੀ! ਤੁਸੀਂ ਧੰਨ ਹੋ! ਮੈਂ ਵੱਡੇ ਭਾਗਾਂ ਵਾਲੀ ਹਾਂ, ਜਿਸ ਪਦਵੀ ਨੂੰ ਪਾਉਣ ਵਾਸਤੇ, ਜਤੀ, ਬ੍ਰਹਮਚਾਰੀ ਅਤੇ ਜੋਗੀ ਬਹੁਤ ਕਸ਼ਟ ਧਾਰਨ ਕਰਦੇ ਹਨ॥ ੩॥

ਸੋ ਮੋਕਹੁ ਛਿਨ ਮਹਿਂ ਦਰਸਾਯਹੁ। ਹੌਮੈਂ ਦੀਰਘ ਰੋਗ ਮਿਟਾਯਹੁ।
ਧੰਨ ਧੰਨ ਸਤਿਗੁਰ ਗਤਿ ਨਜਾਰੀ। ਨਮੋ ਨਮੋ ਭਵ ਭੰਜਨਹਾਰੀ!॥ ੪॥

ਉਹ ਪਦਵੀ ਮੈਨੂੰ ਇਕ ਖਿਨ ਵਿਚ ਦਿਖਾ ਦਿੱਤੀ ਹੈ ਤੇ ਹਉਮੈਂ ਦਾ ਵੱਡਾ ਰੋਗ ਖਤਮ ਕਰ ਦਿੱਤਾ ਹੈ। ਹੇ ਸਤਿਗੁਰੂ ਜੀ ਤੁਸੀਂ ਧੰਨ ਹੋ, ਤੁਹਾਡੀ ਗਤੀ ਨਿਆਰੀ ਹੈ। ਹੇ ਦੁਨੀਆਂ ਦੇ ਦੁੱਖ ਦੂਰ ਕਰਨ ਵਾਲੇ, ਤੁਹਾਨੂੰ ਨਮਸਕਾਰ ਹੈ॥ ੪॥

ਗੂੜ ਗੁਪਤ ਤਤਕਾਲ ਜਨਾਯਹੁ। ਕੋਟ ਜਨਮ ਕੋ ਕਸ਼ਟ ਮਿਟਾਯਹੁ।
ਹੇ ਸਤਿਗੁਰ ਮੈਂ ਭਈ ਸਨਾਥਾ। ਇਮ ਕਹਿ ਧਰਜੋ ਚਰਨ ਪਰ ਮਾਥਾ॥ ੫॥

ਗੁੱਝਾ ਅਤੇ ਗੁਪਤ ਤੁਰਤ ਦੱਸ ਦਿੱਤਾ ਹੈ ਤੇ ਕੋਟਾਂ ਜਨਮਾਂ ਦੇ ਕਸ਼ਟ ਨੂੰ ਮੁਕਾ ਦਿੱਤਾ ਹੈ। ਹੇ ਸਤਿਗੁਰੂ ਜੀ ਮੈਂ ਨਿਹਾਲ ਹੋ ਗਈ ਹਾਂ।" ਇਸ ਤਰ੍ਹਾਂ ਕਹਿ ਕੇ ਗੁਰੂ ਜੀ ਦੇ ਚਰਨਾਂ ਤੇ ਮੱਥਾ ਟੇਕਿਆ॥ ੫॥

ਸ਼੍ਰੀ ਹਰਿ ਗੋਬਿੰਦ ਪੁਨਹੁ ਬਖਾਨਾ। 'ਤਵ ਤਨ ਅੰਤ ਸਮਾਂ ਨਿਯਰਾਨਾ।
ਹੋਹੁ ਕੁਸ਼ਾਸਨ ਪਰ ਥਿਰ ਅਬੈ। ਮਨਹਿ ਟਿਕਾਉ ਛੋਰ ਦਿਸ਼ਿ ਸਬੈ'॥ ੬॥

ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਫਿਰ ਕਿਹਾ, "ਤੇਰੇ ਸਰੀਰ ਦਾ ਅੰਤ ਸਮਾਂ ਹੁਣ ਨੇੜੇ ਹੈ, ਹੁਣ ਕੁਸ਼ਾ ਆਸਣ ਤੇ ਬੈਠ ਜਾਵੇ, ਸਾਰਿਆਂ ਪਾਸਿਆਂ ਤੋਂ ਮਨ ਨੂੰ ਹਟਾ ਕੇ ਸਥਿਰ ਹੋ ਜਾਵੋ"॥ ੬॥

*ਨੋਟ:- ਜਿਹੜੀ ਬੀਬੀ ਕੌਲਾਂ ਨੂੰ ਬ੍ਰਹਮ ਗਿਆਨ ਪ੍ਰਾਪਤ ਹੋ ਗਿਆ ਹੈ, ਉਸ ਨੂੰ ਮੰਜੇ ਤੋਂ ਉਤਾਰ ਕੇ ਕੁਸ਼ਾ ਤੇ ਲਿਟਾਉਣ ਦੀ ਕੀ ਲੋੜ ਹੈ, ਇਸ ਬ੍ਰਾਹਮਣੀ ਕਰਮ ਕਰਨ ਦੀ ਕੀ ਜ਼ਰੂਰਤ ਸੀ? ਕਵੀ ਉਤੇ ਬ੍ਰਾਹਮਣੀ ਰਸਮੋ-ਰਿਵਾਜ਼ ਦਾ ਏਨਾ ਪ੍ਰਭਾਵ ਹੈ ਕਿ ਉਨ੍ਹਾਂ ਨੇ ਇਹ ਕੁਝ ਗੁਰੂ ਨਾਨਕ ਦੇਵ ਜੀ ਪਾਸੋਂ ਵੀ ਕਰਵਾ ਦਿੱਤਾ।*

ਤਤਛਿਨ ਦਾਸੀ ਕੁਸ਼ਾ ਡਸਾਈ। ਬਿਕੁਲਾਵਤਿ ਉਠਾਇ ਕਰਿ ਪਾਈ।
ਆਂਖ ਉਘਾਰਤਿ ਹੇਰਤਿ ਗੁਰੂ ਕੋ। ਬਸਨਹਾਰਿ ਜੋ ਨਿਸ ਦਿਨ ਉਰ ਕੋ॥ ੭॥

ਤੁਰਤ ਦਾਸੀ ਨੇ ਕੁਸ਼ਾ ਵਿਛਾ ਦਿੱਤੀ ਤੇ ਉਸ ਉਤੇ ਬੀਬੀ ਕੌਲਾਂ ਨੂੰ ਲਿਟਾ ਦਿੱਤਾ। ਅੱਖਾਂ ਖੋਲ੍ਹ ਕੇ ਗੁਰੂ ਜੀ ਨੂੰ ਵੇਖ ਰਹੀ ਸੀ, ਜਿਹੜੇ ਰਾਤ ਦਿਨ ਉਸ ਦੇ ਹਿਰਦੇ ਵਿਚ ਵਸਦੇ ਸਨ॥ ੭॥

ਬੋਲਨਿ ਸ਼ਕਤਿ ਰਹੀ ਪੁਨ ਨਾਂਹੀ। ਚਖਨ ਪਲਕ ਗੁਰਦਰਸ਼ਨਿ ਮਾਂਹੀ।
ਹੇਰਤਿ ਹੇਰਤਿ ਨਿਕਸੇ ਪ੍ਰਾਨਾ। ਭਈ ਧੰਨ ਪਦ ਪਾਇ ਮਹਾਨਾ॥ ੮॥

ਫਿਰ ਬੋਲਣ ਦੀ ਸ਼ਕਤੀ ਨਾ ਰਹੀ, ਬਿਨਾਂ ਝਮਕੇ ਅੱਖਾਂ ਗੁਰੂ ਜੀ ਦੇ ਦਰਸ਼ਨਾਂ ਤੇ ਟਿਕ ਗਈਆਂ। ਵੇਖਦਿਆਂ ਵੇਖਦਿਆਂ ਹੀ ਪ੍ਰਾਣ ਨਿਕਲ ਗਏ, ਧੰਨ ਹੋ ਗਈ ਤੇ ਮਹਾਨ ਪਦਵੀ ਪ੍ਰਾਪਤ ਕੀਤੀ॥ ੮॥

ਮ੍ਰਿਤਕ ਭਈ ਗੁਰ ਦਾਸ ਹਕਾਰੇ। ਤਿਸ ਕੀ ਦਾਸੀ ਸਾਥ ਉਚਾਰੇ।
'ਮ੍ਰਿਤਕ ਕ੍ਰਿਆ ਕੀਜਹਿ ਅਬਿ ਸਾਰੀ। ਲੇ ਗਮਨਹੁ ਸ਼ੁਭ ਬਾਗ ਮਝਾਰੀ' ॥ ੯॥

ਜਦ ਪਰਲੋਕ ਚਲੇ ਗਈ ਤਾਂ ਗੁਰੂ ਜੀ ਨੇ ਨੌਕਰਾਂ ਨੂੰ ਬੁਲਾਇਆ ਤੇ ਬੀਬੀ ਕੌਲਾਂ ਦੀ ਦਾਸੀ ਨੂੰ ਕਿਹਾ, "ਹੁਣ ਸਾਰੀਆਂ ਮ੍ਰਿਤਕ ਵਾਲੀਆਂ ਕ੍ਰਿਆਵਾਂ ਕਰੋ। ਇਸ ਨੂੰ ਸ਼ੁਭ ਬਾਗ਼ ਵਿਚ ਲੈ ਜਾਵੋ" ॥ ੯॥

ਕਹੇ ਗੁਰੂ ਕੇ ਮਿਲਿ ਨਰ ਨਾਰਿ। ਕਰੀ ਨੁਹਾਵਨਿ ਨਿਰਮਲ ਬਾਰ।
ਬਹੁਤ ਮੋਲ ਕੋ ਪਾਇ ਦੁਸ਼ਾਲਾ। ਗਾਇ ਰਬਾਬੀ ਸਬਦ ਬਿਸ਼ਾਲਾ॥ ੧੦॥

ਗੁਰੂ ਜੀ ਦੇ ਕਹਿਣ ਤੇ ਸਾਰੇ ਇਸਤਰੀ ਪੁਰਸ਼ਾਂ ਮਿਲ ਕੇ ਬੀਬੀ ਕੌਲਾਂ ਦੇ ਸਰੀਰ ਨੂੰ ਨਿਰਮਲ ਜਲ ਨਾਲ ਇਸ਼ਨਾਨ ਕਰਵਾਇਆ। ਬੜੇ ਕੀਮਤੀ ਉਸ ਉਤੇ ਦੁਸ਼ਾਲੇ ਪਾਏ ਗਏ ਤੇ ਰਬਾਬੀਆਂ ਨੇ ਸ਼ਬਦਾਂ ਦਾ ਗਾਇਣ ਕੀਤਾ॥ ੧੦॥

ਲੇ ਕਰਿ ਗਮਨੇ ਉਪਬਨ ਮਾਂਹੀ। ਇਮ ਕੌਲਾਂ ਗਥ ਸਗਰੀ ਪ੍ਰਾਹੀ।
ਸਤਿਗੁਰ ਬੈਠੇ ਲਾਇ ਦਿਵਾਨ। ਆਵਤਿ ਭਏ ਲੋਕ ਸਭਿ ਜਾਨਿ॥ ੧੧॥

ਉਨ੍ਹਾਂ ਦੇ ਸਰੀਰ ਨੂੰ ਚੁੱਕ ਕੇ ਬਾਗ਼ ਵਿਚ ਲੈ ਗਏ, ਇਸ ਤਰ੍ਹਾਂ ਬੀਬੀ ਕੌਲਾਂ ਨੇ ਸਾਰੀ ਸ਼ੁਭ-ਗਤੀ ਪਾ ਲਈ। ਸਤਿਗੁਰੂ ਜੀ ਦੀਵਾਨ ਲਾ ਕੇ ਬੈਠ ਗਏ, ਸਾਰੇ ਲੋਕ ਮਾਤਾ ਕੌਲਾਂ ਦੇ ਅੰਤ ਬਾਰੇ ਜਾਣ ਕੇ ਆ ਰਹੇ ਸਨ॥ ੧੧॥

ਸ਼ੋਕ ਠਾਨਿ ਬੈਠਹਿਂ ਗੁਰ ਤੀਰ। ਆਯੋ ਪੈਂਦਖਾਨ ਬਰ ਬੀਰ।
'ਹਾਇ ! ਮਾਤ' ਕਹਿ ਊਚ ਪੁਕਾਰਾ। ਦੇ ਧੀਰਜ ਸਤਿਗੁਰ ਨਿਰਵਾਰਾ॥ ੧੨॥

ਬੜਾ ਸ਼ੋਕ ਧਾਰ ਕੇ ਗੁਰੂ ਜੀ ਪਾਸ ਬੈਠ ਗਏ, ਸ੍ਰੇਸ਼ਟ ਸੂਰਮਾ ਪੈਂਦੇ ਖਾਨ ਵੀ ਆਇਆ। 'ਹਾਇ ਮਾਤਾ ਜੀ !' ਕਹਿ ਕੇ ਉੱਚੀ ਦਿੱਤੀ ਬੋਲਿਆ। ਸਤਿਗੁਰੂ ਜੀ ਨੇ ਉਸ ਨੂੰ ਧੀਰਜ ਦਿੱਤਾ॥ ੧੨॥

ਸਭਿ ਹੀ ਸੁਭਟ, ਸਿੱਖ ਨਰ ਪੁਰਿ ਕੇ। ਗਮਨੇ ਬੈਠਿ ਬੈਠਿ ਢਿਗ ਗੁਰ ਕੇ।
ਸੰਧਜਾ ਭਈ ਗਏ ਗੁਰੁ ਡੇਰੇ। ਨਿਜ ਨਿਜ ਥਾਨ ਸਕਲ ਚਲਿ ਹੇਰੇ॥ ੧੩॥

ਨਗਰ ਦੇ ਸਾਰੇ ਸੂਰਬੀਰ ਅਤੇ ਸਿੱਖ, ਗੁਰੂ ਜੀ ਪਾਸ ਬੈਠ-ਬੈਠ ਕੇ ਚਲੇ ਗਏ। ਜਦ ਸ਼ਾਮ ਹੋਈ ਤਾਂ ਗੁਰੂ ਜੀ ਆਪਣੇ ਡੇਰੇ ਚਲੇ ਗਏ। ਆਪਣੇ-ਆਪਣੇ ਸਥਾਨਾਂ ਤੇ ਚਲ ਕੇ ਸਭ ਨੂੰ ਵੇਖਿਆ॥ ੧੩॥

ਸੁਪਤਿ ਜਥਾ ਸੁਖ ਰਾਤਿ ਬਿਤਾਈ। ਜਾਗੇ ਪ੍ਰਭੂ ਭੋਰ ਹੁਇ ਆਈ।
ਇਸ ਬਿਧਿ ਕੇਤਿਕ ਦਿਵਸ ਬਿਤਾਏ। ਗੁਰੁ ਸੁਧਿ ਸੁਨਿ ਕਰਿ ਇਤ ਕੋ ਆਏ॥੧੪॥

ਪਹਿਲਾਂ ਵਾਂਗ ਹੀ ਸੌਂ ਕੇ ਸ਼ੁਭ ਰਾਤ ਬਤੀਤ ਕੀਤੀ, ਜਦ ਸਵੇਰ ਹੋ ਗਈ ਤਾਂ ਗੁਰੂ ਜੀ ਜਾਗ ਪਏ। ਇਸ ਵਿਧੀ ਅਨੁਸਾਰ ਕਈ ਦਿਨ ਬਤੀਤ ਕੀਤੇ, ਗੁਰੂ ਜੀ ਦੇ ਆਉਣ ਦੀ ਖਬਰ ਸੁਣ ਕੇ ਲੋਕ ਏਧਰ ਆਉਂਦੇ ਸਨ॥ ੧੪॥

**ਚਾਕਰ ਰਹਨਿ ਸੁਭਟ ਚਲਿ ਆਵੈਂ। ਦੇਖਿ ਉਚਿਤ ਰਣ ਗੁਰੂ ਟਿਕਾਵੈਂ।**
**ਭਯੋ ਸ਼ਾਹੁ ਕੇ ਸੰਗ ਬਖੇਰਾ। ਲਰ ਕਰਿ ਲਸ਼ਕਰ ਹਤਜੋ ਘਨੇਰਾ॥ ੧੫॥**

ਕਈ ਸੂਰਮੇ ਨੌਕਰੀ ਲੈਣ ਵਾਸਤੇ ਆਉਂਦੇ ਸਨ, ਯੋਗ ਵੇਖ ਕੇ ਗੁਰੂ ਜੀ ਰੱਖ ਲੈਂਦੇ ਸਨ। ਬਾਦਸ਼ਾਹ ਦੇ ਨਾਲ ਵੱਡਾ ਬਖੇੜਾ ਪਿਆ ਹੈ, ਲੜ ਕੇ ਬਹੁਤ ਲਸ਼ਕਰ ਮਾਰਿਆ ਹੈ॥ ੧੫॥

**ਭਯੋ ਬਿਦਤ ਜਸੁ ਜਹਿਂ ਕਹਿਂ ਸਾਰੇ। 'ਅਰਹਿ ਆਜ ਕੋ ਸ਼ਾਹੁ ਅਗਾਰੇ।**
**ਬਿਨਾ ਮਵਾਸ ਗਿਰਨ ਕੇ ਥਾਨ। ਅਟਕਹਿ ਕੌਨ, ਪ੍ਰਾਨ ਦੇ ਹਾਨ॥ ੧੬॥**

ਸਾਰੇ ਹੀ ਜਿਥੇ-ਕਿਥੇ ਗੁਰੂ ਜੀ ਦਾ ਜੱਸ ਪ੍ਰਗਟ ਹੋਇਆ ਹੈ, ਕਹਿੰਦੇ ਸਨ, "ਅੱਜ ਕਿਹੜਾ ਬਾਦਸ਼ਾਹ ਦੇ ਅੱਗੇ ਅੜ ਸਕਦਾ ਹੈ। ਪਹਾੜਾਂ ਦੇ ਆਕੀ ਟਿਕਾਣਿਆਂ ਤੋਂ ਬਿਨਾਂ ਕੌਣ ਅਟਕ ਸਕਦਾ ਹੈ, ਪ੍ਰਾਣਾਂ ਦਾ ਨਾਸ਼ ਹੋ ਜਾਵੇਗਾ॥ ੧੬॥

**ਲਵਪੁਰਿ ਸੁਧਾਸਰੋਵਰ ਨੇਰੇ। ਤਹਿਂ ਰਹਿ ਕਿਯੋ ਮਹਿਦ ਭਟ ਭੇਰੇ।**
**ਰਣ ਮਹਿਂ ਹੇਰਿ ਹੇਰਿ ਉਮਰਾਵਨਿ। ਜੇ ਸਰਦਾਰ ਕਰੇ ਸਭਿ ਘਾਵਨਿ॥੧੭॥**

ਲਾਹੌਰ ਅੰਮ੍ਰਿਤਸਰ ਦੇ ਨੇੜੇ ਹੈ, ਓਥੇ ਰਹਿ ਕੇ ਵੱਡੇ-ਵੱਡੇ ਸੂਰਮਿਆਂ ਨਾਲ ਜੰਗ ਕੀਤਾ ਹੈ। ਰਣਭੂਮੀ ਵਿਚ ਮੁਗ਼ਲ ਅਤੇ ਪਠਾਨੀ ਸਰਦਾਰਾਂ ਅਤੇ ਹਾਕਮਾਂ ਨੂੰ ਵੇਖ-ਵੇਖ ਲੱਭ-ਲੱਭ ਕੇ ਮਾਰਿਆ ਹੈ॥ ੧੭॥

**ਜਿਨ ਕੋ ਬਲ ਪਿਖਿ ਠਟਕਜੋ ਸ਼ਾਹੂ। ਬਹੁਰ ਨ ਕੀਨਿ ਲਰਨਿ ਉਤਸਾਹੂ।**
**ਇਸ ਬਿਧਿ ਕੋ ਜੋਧਾ ਇਸ ਕਾਲਾ। ਨਹਿਂ ਮਹਿ ਮੰਡਲ ਮਹਿਂ ਬਲ ਵਾਲਾ॥੧੮॥**

ਜਿਨ੍ਹਾਂ ਦਾ ਬਲ ਵੇਖ ਕੇ ਬਾਦਸ਼ਾਹ ਵੀ ਠਠੰਬਰ ਗਿਆ ਹੈ, ਫਿਰ ਉਸ ਨੇ ਲੜਨ ਦਾ ਕੋਈ ਉਤਸ਼ਾਹ ਨਹੀਂ ਵਿਖਾਇਆ ਹੈ। ਇਸ ਵਿਧੀ ਅਨੁਸਾਰ ਇਸ ਸਮੇਂ ਇਨ੍ਹਾਂ ਵਰਗਾ ਸ਼ਕਤੀਸ਼ਾਲੀ ਯੋਧਾ ਸਾਰੇ ਮੰਡਲ ਵਿਚ ਨਹੀਂ ਹੈ॥ ੧੮॥

**ਸਕਲ ਦੇਸ਼ ਪਤਿਸ਼ਾਹੁ ਮਹਾਨਾ। ਤਿਸ ਕੋ ਤ੍ਰਾਸ ਨੈਕ ਨਹਿਂ ਮਾਨਾ।**
**ਹਤਿ ਲਸ਼ਕਰ ਕੋ ਧੂਰ ਮਿਲਾਯੋ। ਨ੍ਰਿਭੈ ਬਾਸ ਦ੍ਵਾਬੇ ਅਬਿ ਆਯੋ॥ ੧੯॥**

ਸਾਰੇ ਦੇਸ਼ ਦਾ ਜੋ ਵੱਡਾ ਬਾਦਸ਼ਾਹ ਹੈ, ਉਸ ਦਾ ਰਤਾ ਭਰ ਵੀ ਡਰ ਨਹੀਂ ਮੰਨਿਆ ਹੈ। ਉਸ ਦੇ ਸਾਰੇ ਲਸ਼ਕਰ ਨੂੰ ਮਾਰ ਕੇ ਮਿੱਟੀ ਵਿਚ ਮਿਲਾ ਦਿੱਤਾ, ਇਹ ਨਿਰਭੈ ਯੋਧਾ ਹੁਣ ਦੁਆਬੇ ਵਿਚ ਰਹਿਣ ਵਾਸਤੇ ਆਇਆ ਹੈ"॥ ੧੯॥

**ਇਮ ਜਹਿਂ ਕਹਿਂ ਪ੍ਰਗਟਾਇ ਪ੍ਰਸੰਗ। ਸੁਜਸੁ ਕਰਹਿਂ ਜੋਧਾ ਬਲ ਅੰਗ।**
**ਆਇਂ ਸੁਭਟ ਰਣ ਕੇ ਉਤਸਾਹੀ। ਚਾਕਰ ਹੋਇ ਰਹਤਿ ਗੁਰ ਪਾਹੀ॥ ੨੦॥**

ਇਸ ਤਰ੍ਹਾਂ ਜਿਥੇ-ਕਿਥੇ ਪ੍ਰਸੰਗ ਪ੍ਰਗਟ ਹੋਇਆ ਸੀ, ਸ੍ਰੇਸ਼ਟ ਜੱਸ ਕਰਦੇ ਸਨ ਕਿ ਵੱਡਾ ਬਲਵਾਨ ਯੋਧਾ ਹੈ। ਯੁੱਧ ਨਾਲ ਪ੍ਰੇਮ ਕਰਨ ਵਾਲੇ ਸੂਰਮੇ ਗੁਰੂ ਜੀ ਪਾਸ ਨੌਕਰੀ ਲੈਣ ਵਾਸਤੇ ਆਉਂਦੇ ਸਨ॥ ੨੦॥

**ਸ਼ਸਤ੍ਰਨਿ ਕੀ ਬਿੱਦਜਾ ਨਿਤ ਹੋਵੈ। ਕਰਹਿਂ ਪਰਸਪਰ ਵਧਿ ਘਟਿ ਜੋਵੈਂ।**
**ਚਲਹਿ ਤੁਫੰਗ, ਕਿ ਤੋਮਰ ਗਹੈਂ। ਤੁਰੰਗ ਧਵਾਹਿ ਦਿਖਾਵਤਿ ਅਹੈਂ॥ ੨੧॥**

ਸ਼ਸਤਰਾਂ ਦੀ ਸਿਖਲਾਈ ਸਦਾ ਦਿੱਤੀ ਜਾਂਦੀ ਸੀ, ਆਪਸ ਵਿਚ ਮਿਲ ਕੇ ਮਸ਼ਕ ਕਰਦੇ ਸਨ। ਕਦੀ ਬੰਦੂਕ ਚਲਾਉਂਦੇ ਸਨ ਤੇ ਕਦੀ ਨੇਜੇ ਫੜਦੇ ਸਨ ਅਤੇ ਘੋੜਿਆਂ ਨੂੰ ਨਚਾ ਟਪਾ ਕੇ ਵਿਖਾਉਂਦੇ ਸਨ॥ ੨੧॥

ਬਸਹਿਂ ਪਠਾਨ ਗ੍ਰਾਮ ਜੇ ਨੇਰੇ। ਹੱਥਜਾਰਨਿ ਕੋ ਗਹਤਿ ਘਨੇਰੇ।
ਸੋ ਸਭਿ ਸੁਨਹਿਂ 'ਗੁਰੂ ਕੇ ਪਾਸਿ। ਪੈਂਦੇ ਖਾਨ ਬੀਰ ਬਲਰਾਸਿ'॥ ੨੨॥

ਜਿਹੜੇ ਪਠਾਣ ਨੇੜੇ ਪਿੰਡਾਂ ਵਿਚ ਵਸਦੇ ਸਨ, ਉਹ ਬਹੁਤ ਹਥਿਆਰ ਪਹਿਣ ਕੇ ਰੱਖਦੇ ਸਨ, ਉਹ ਸਾਰੇ ਸੁਣਦੇ ਸਨ, "ਗੁਰੂ ਜੀ ਦੇ ਪਾਸ ਪੈਂਦੇ ਖਾਂ ਨਾਮੀਂ ਇਕ ਵੱਡਾ ਬਲਵਾਨ ਸੂਰਮਾ ਹੈ"॥ ੨੨॥

ਮਿਲਨਿ ਹੇਤ ਬਹੁਤੇ ਚਲਿ ਆਵੈਂ। ਬੈਠਹਿਂ ਰਣ ਕੀ ਬਾਤ ਚਲਾਵੈਂ।
'ਕੌਨ ਕੌਨ ਗੁਰ ਕੋ ਭਟ ਅਰਜੋ। ਮਾਰ ਗਜ਼ਬ ਕੀ ਲਸ਼ਕਰ ਮਰਜੋ'॥ ੨੩॥

ਮਿਲਣ ਵਾਸਤੇ ਬਹੁਤ ਚਲ ਕੇ ਆਉਂਦੇ ਸਨ ਅਤੇ ਗੁਰੂ ਜੀ ਪਾਸ ਬੈਠ ਕੇ ਯੁੱਧ ਦੀਆਂ ਗੱਲਾਂ ਚਲਾਉਂਦੇ ਸਨ। ਕਹਿੰਦੇ ਸਨ, "ਗੁਰੂ ਜੀ ਦਾ ਕਿਹੜਾ-ਕਿਹੜਾ ਸੂਰਮਾ ਅੜਿਆ, ਜਿਨ੍ਹਾਂ ਨੇ ਗ਼ਜ਼ਬ ਦੀ ਮਾਰ ਨਾਲ ਸਾਰੀ ਦੀ ਸਾਰੀ ਫੌਜ ਮਾਰ ਦਿੱਤੀ"॥ ੨੩॥

ਤਿਨ ਮੈਂ ਪੈਦੇ ਖਾਨ ਬਖਾਨੈ। 'ਇਕ ਤੌ ਗੁਰੂ ਮਹਾਂਬਲ ਠਾਨੈਂ।
ਮੈਂ ਤਬਿ ਕੀਨਿਸਿ ਨਿਮਕ ਹਲਾਲ। ਕਰਜੋ ਜੰਗ ਕੋ ਤਬਹਿ ਕਰਾਲ॥ ੨੪॥

ਉਨ੍ਹਾਂ ਨੂੰ ਪੈਂਦੇ ਖਾਂ ਨੇ ਦੱਸਿਆ, "ਇਕ ਤਾਂ ਗੁਰੂ ਜੀ ਆਪ ਬਹੁਤ ਵੱਡੇ ਮਹਾਂਬਲੀ ਹਨ, ਮੈਂ ਫਿਰ ਨਿਮਕ ਹਲਾਲ ਕੀਤਾ ਤੇ ਬਹੁਤ ਭਿਆਨਕ ਤੇ ਵਿਕਰਾਲ ਜੰਗ ਲੜੀ॥ ੨੪॥

ਕਿਨਹੁਂ ਨ ਲੀਨਿਸਿ ਆਗਾ ਮੋਹਿ। ਮਾਰੇ ਬ੍ਰਿੰਦ ਸ਼ੱਤ੍ਰੂ ਕਰਿ ਕ੍ਰੋਹ।
ਮੋ ਬਿਨ ਫਤੇ ਨ ਹੋਤਿ ਲਰਾਈ। ਗਨ ਜੋਧਾਨਿ ਕੌਨ ਇਮ ਘਾਈ?॥ ੨੫॥

ਕੋਈ ਵੀ ਮੇਰੇ ਅੱਗੇ ਨਾ ਠਹਿਰਿਆ, ਮੈਂ ਕ੍ਰੋਧ ਵਿਚ ਆ ਕੇ ਬਹੁਤ ਵੈਰੀਆਂ ਨੂੰ ਮਾਰਿਆ, ਮੇਰੇ ਬਗੈਰ ਲੜਾਈ ਫਤਹਿ ਨਾ ਹੁੰਦੀ, ਏਡੀ ਵੱਡੀ ਗਿਣਤੀ ਵਿਚ ਯੋਧਿਆਂ ਨੂੰ ਕੌਣ ਮਾਰ ਸਕਦਾ ਹੈ?॥ ੨੫॥

ਜਿਸਕੇ ਇਕ ਇਕ ਖੜਗ ਪ੍ਰਹਾਰਾ। ਸਹਤ ਤੁਰੰਗ ਜੁਦਾ ਕਰਿ ਡਾਰਾ।
ਕਿਸ ਕੋ ਦੀਨਿ ਧਕੇਲਾ ਮਾਰਜੋ। ਕੋ ਹਯ ਪਗ ਗਹਿ ਉਲਟਾ ਡਾਰਜੋ॥ ੨੬॥

ਜਿਸਦੇ ਇਕ-ਇਕ ਤਲਵਾਰ ਦੇ ਵਾਰ ਨੇ ਵੈਰੀ ਨੂੰ ਘੋੜੇ ਸਮੇਤ ਕੱਟ ਕੇ ਵੱਖ ਕਰ ਦਿੱਤਾ। ਜਿਸ ਕਿਸੇ ਨੂੰ ਧੱਕਾ ਵੀ ਮਾਰ ਦਿੱਤਾ, ਉਹ ਵੀ ਥਾਂ ਹੀ ਮਰ ਜਾਂਦਾ ਸੀ। ਕਈ ਘੋੜਿਆਂ ਨੂੰ ਪੈਰਾਂ ਤੋਂ ਫੜ ਕੇ ਉਲਟਾ ਕਰ ਦਿੱਤਾ॥ ੨੬॥

ਕੋ ਤੀਰਨਿ ਕੇ ਸਾਥ ਪਰੋਏ। ਭਾਗੇ ਰਿਪੁ, ਨਹਿਂ ਸਨਮੁਖ ਜੋਏ।
ਜੋ ਮੈਂ ਗੁਰ ਕੇ ਨਿਕਟ ਨ ਹੋਤਿ। ਕਿਮ ਸੰਘਰ ਕੀ ਬਿਜੈ ਉਦੋਤਿ?॥ ੨੭॥

ਕਈ ਵੈਰੀ ਤੀਰਾਂ ਨਾਲ ਪਰੋ ਲਏ, ਦੁਸ਼ਮਣ ਵੇਖ ਕੇ ਭੱਜ ਜਾਂਦੇ ਸਨ, ਸਾਹਮਣੇ ਨਹੀਂ ਹੁੰਦੇ ਸਨ। ਜੇ ਮੈਂ ਗੁਰੂ ਜੀ ਦੇ ਪਾਸ ਨਾ ਹੁੰਦਾ ਤਾਂ ਕਿਵੇਂ ਇਹ ਜੰਗ ਫਤਹਿ ਹੁੰਦੀ?॥ ੨੭॥

ਮੁਝ ਕੋ ਜਾਨਿ ਬਡੋ ਬਲਵਾਨ। ਰਾਖਹਿਂ ਨਿਕਟ ਅਧਿਕ ਸਨਮਾਨ।
ਫਤੇ ਮੋਹਿ ਭੁਜਦੰਡਨਿ ਬਸੈ। ਕੌਨ ਸਕਹਿ ਸਹਿ, ਦੇਖਤਿ ਨਸੈਂ'॥ ੨੮॥

ਮੈਨੂੰ ਵੱਡਾ ਬਲਵਾਨ ਜਾਣ ਕੇ, ਗੁਰੂ ਜੀ ਬਹੁਤ ਸਨਮਾਨ ਦੇ ਕੇ ਆਪਣੇ ਪਾਸ ਰੱਖਦੇ ਸਨ। ਫਤਹਿ ਮੇਰੀਆਂ ਬਾਹਾਂ ਵਿਚ ਵੱਸਦੀ ਹੈ, ਕੌਣ ਸਹਿ ਸਕਦਾ ਹੈ, ਵੇਖਦਿਆਂ ਹੀ ਨੱਸ ਜਾਂਦੇ ਸਨ"॥ ੨੮॥

ਇੱਤਜਾਦਿਕ ਬੋਲਤਿ ਜਹਿਂ ਕਹਾਂ। ਵਧਜੋ ਗਰਬ ਪੈਂਦੇ ਉਰ ਮਹਾਂ।
ਸਤਿਗੁਰ ਜਾਨਜੋ ਭਾ ਮਤਿ ਹੀਨਾ। ਜਰਹਿ ਬਡਾਈ ਨਹਿਂ, ਮਨ ਪੀਨਾ॥ ੨੯॥

ਪੈਂਦੇ ਖਾਂ ਜਿਥੇ-ਕਿਥੇ ਇਸ ਤਰ੍ਹਾਂ ਬੋਲਦਾ ਸੀ, ਉਸ ਦੇ ਦਿਲ ਵਿਚ ਬਹੁਤ ਹੰਕਾਰ ਵੱਧ ਗਿਆ। ਸਤਿਗੁਰੂ ਜੀ ਨੇ ਜਾਣਿਆ ਮੂਰਖ ਮੱਤਹੀਣ ਹੈ, ਵਡਿਆਈ ਨਹੀਂ ਜਰਦਾ ਹੈ, ਮਨ ਦਾ ਮੋਟਾ ਹੈ॥ ੨੯॥

**ਨਹਿਂ ਗੰਭੀਰ ਧੀਰ, ਮਨ ਮਾਨੀ। ਹੁਇ ਫਲ ਬੁਰੋ, ਪਰਹਿ ਅਸ ਜਾਨੀ।**
**ਨਾਮ ਮੀਰ ਛੋਟਾ ਇਕ ਗ੍ਰਾਮ। ਜਹਾਂ ਪਠਾਨਨਿ ਕੇ ਗਨ ਧਾਮ॥ ੩੦॥**

ਗੰਭੀਰ ਧੀਰਜਵਾਨ ਨਹੀਂ ਹੈ ਤੇ ਮਨ ਦਾ ਹੰਕਾਰੀ ਹੋ ਗਿਆ ਹੈ। ਇਸ ਤਰ੍ਹਾਂ ਪਤਾ ਲੱਗਦਾ ਹੈ, ਕਿ ਇਸ ਦਾ ਮਾੜਾ ਫਲ ਹੀ ਨਿਕਲੇਗਾ। ਮੀਰ ਨਾਮੀਂ ਇਕ ਛੋਟਾ ਜੇਹਾ ਪਿੰਡ ਹੈ, ਜਿਥੇ ਪਠਾਣਾਂ ਦੇ ਬਹੁਤ ਘਰ ਹਨ॥ ੩੦॥

**ਤਹਿਂ ਤੇ ਆਈ ਤਬਹਿ ਸਗਾਈ। ਕਰਿਵਾਈ ਗੁਰ ਆਇਸੁ ਪਾਈ।**
**ਸਤਿਗੁਰ ਦਰਬ ਦੀਨਿ ਬਹੁਤੇਰਾ। ਕਰਜੋ ਨਿਕਾਹ ਤਬਹਿ ਬਿਨੁ ਦੇਰਾ॥ ੩੧॥**

ਉਸ ਪਿੰਡ ਤੋਂ ਪੈਂਦੇ ਖਾਂ ਵਾਸਤੇ ਸਾਕ ਆਇਆ, ਗੁਰੂ ਜੀ ਦੀ ਆਗਿਆ ਪਾ ਕੇ ਉਥੇ ਸਗਾਈ ਕਰਵਾ ਲਈ। ਸਤਿਗੁਰੂ ਜੀ ਨੇ ਬਹੁਤ ਧਨ ਦਿੱਤਾ, ਫਿਰ ਕਿਸੇ ਦੇਰ ਤੋਂ ਬਗੈਰ ਨਿਕਾਹ ਕਰ ਲਿਆ॥ ੩੧॥

**ਦਾਰਾ ਸੰਗ ਮਿਲਜੋ ਸੁਖ ਪਾਏ। ਬਸਹਿ ਨਿਸਾ ਤਿਸ ਗ੍ਰਾਮਹਿਂ ਜਾਏ।**
**ਇਕ ਦਿਨ ਗੁਰ ਸੌਂ ਕਹਿ ਕਰ ਜੋਰਿ। 'ਘਰ ਨ ਬਨਜੋ ਮੇਰੋ ਕਿਸ ਠੌਰ॥ ੩੨॥**

ਆਪਣੀ ਪਤਨੀ ਨੂੰ ਸੁਖ ਪਾ ਕੇ ਮਿਲਿਆ ਤੇ ਰਾਤ ਸਮੇਂ ਪਿੰਡ ਵਿਚ ਆਪਣੀ ਪਤਨੀ ਪਾਸ ਹੀ ਰਹਿੰਦਾ ਸੀ। ਇਕ ਦਿਨ ਗੁਰੂ ਜੀ ਨੂੰ ਹੱਥ ਜੋੜ ਕੇ ਕਹਿਣ ਲੱਗਾ, "ਮੇਰਾ ਕਿਸੇ ਥਾਂ ਵੀ ਘਰ ਨਹੀਂ ਬਣਿਆ ਹੈ॥ ੩੨॥

**ਭਯੋ ਬਜਾਹ ਅਰ ਚਹਿਯਤਿ ਸੋਇ। ਬਿਨਾ ਨਿਕੇਤ ਨਹੀਂ ਸੁਖ ਹੋਇ'।**
**ਸ਼੍ਰੀ ਹਰਿ ਗੋਵਿੰਦ ਸਾਚ ਪਛਾਨਾ।ਸੁਨਿ ਪੁਨ ਦੀਨਸਿ ਦਰਬ ਮਹਾਨਾ॥ ੩੩॥**

ਹੁਣ ਵਿਆਹ ਹੋ ਗਿਆ ਹੈ, ਇਸ ਲਈ ਘਰ ਚਾਹੀਦਾ ਹੈ, ਘਰ ਤੋਂ ਬਗ਼ੈਰ ਸੁੱਖ ਨਹੀਂ ਪ੍ਰਾਪਤ ਹੋ ਸਕਦਾ।" ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਇਸ ਗੱਲ ਨੂੰ ਯੋਗ ਜਾਣਿਆ, ਇਹ ਸੁਣ ਕੇ ਫਿਰ ਹੋਰ ਬਹੁਤ ਧਨ ਦਿੱਤਾ॥ ੩੩॥

**ਸਦਨ ਮੀਰ ਛੋਟੇ ਬਨਿਵਾਏ। ਸੁੰਦਰ ਮੰਦਰ ਕਹਿ ਚਿਨਵਾਏ।**
**ਪੁਨ ਬੀਵੀ ਕੇ ਹੇਤ ਬਿਭੂਖਨ। ਕਰਿਵਾਏ ਗਨ ਦੀਨਿ ਅਦੂਖਨ॥ ੩੪॥**

ਮੀਰ ਪਿੰਡ ਵਿਚ ਕਹਿ ਕੇ ਗੁਰੂ ਜੀ ਨੇ ਸੁੰਦਰ ਘਰ ਬਣਵਾ ਦਿੱਤਾ। ਫਿਰ ਉਸ ਦੀ ਪਤਨੀ ਵਾਸਤੇ ਗਹਿਣੇ ਘੜਵਾਏ ਅਤੇ ਗੁਰੂ ਜੀ ਨੇ ਸਾਰੇ ਉਸ ਨੂੰ ਦੇ ਦਿੱਤੇ॥ ੩੪॥

**ਗ੍ਰੇਹਿ ਸਮਿੱਗ੍ਰੀ ਦਈ ਬਨਾਇ। ਪੈਂਦੇਖਾਨ ਪਾਇ ਹਰਖਾਇ।**
**ਰਹਨਿ ਲਗਜੋ ਬੀਵੀ ਕੇ ਸਾਥ। ਬਹੁ ਸੁਖ ਲਹੈ ਕ੍ਰਿਪਾ ਗੁਰੁ ਨਾਥ॥ ੩੫॥**

ਘਰ ਵਾਸਤੇ ਸਾਰਾ ਸਾਜ਼ੋ-ਸਾਮਾਨ ਵੀ ਬਣਵਾ ਦਿੱਤਾ, ਪੈਂਦੇ ਖਾਂ ਨੇ ਸਭ ਵਸਤਾਂ ਬਹੁਤ ਪ੍ਰਸੰਨ ਹੋ ਕੇ ਪ੍ਰਾਪਤ ਕਰ ਲਈਆਂ। ਫਿਰ ਪੈਂਦੇ ਖਾਂ ਆਪਣੀ ਪਤਨੀ ਦੇ ਨਾਲ ਰਹਿਣ ਲੱਗਾ, ਗੁਰੂ ਜੀ ਦੀ ਕਿਰਪਾ ਨਾਲ ਬੜਾ ਸੁਖ ਪ੍ਰਾਪਤ ਕੀਤਾ॥ ੩੫॥

**ਕਹਜੋ ਪ੍ਰਭੁ 'ਅਬਿ ਸਦਨ ਬਸੀਜੈ। ਕਬਿ ਕਬਿ ਇਤਿ ਦਿਸ਼ ਆਵਨ ਕੀਜੈ।**
**ਜਬਿ ਹਮ ਚਾਹੈਂ ਲੇਹਿਂ ਬੁਲਾਇ। ਨਾਂਹਿ ਤ ਰਹੁ ਗ੍ਰਿਹ ਅਨੰਦ ਉਪਾਇ' ॥੩੬॥**

ਗੁਰੂ ਜੀ ਨੇ ਫਿਰ ਕਿਹਾ, "ਹੁਣ ਘਰ ਵਿਚ ਹੀ ਰਹੋ, ਕਦੀ-ਕਦੀ ਇਸ ਪਾਸੇ ਆ ਜਾਇਆ ਕਰੋ। ਜਦ ਅਸੀਂ ਚਾਹਾਂਗੇ ਤਾਂ ਬੁਲਾ ਲਵਾਂਗੇ, ਨਹੀਂ ਤਾਂ ਆਪਣੇ ਘਰ ਵਿਚ ਹੀ ਅਨੰਦ ਨਾਲ ਰਹੋ"॥ ੩੬॥

ਮਾਨਿ ਬਾਕ ਤੈਸੇ ਤਬਿ ਕਰੈ। ਬਹੁ ਦਿਨ ਰਹੈ ਆਪਨੇ ਘਰੈ।
ਇਮ ਪੈਂਦਾ ਹੋਯਹੁ ਹੰਕਾਰੀ। ਸਤਿਗੁਰ ਤਿਸ ਕੀ ਲੇਂ ਸੁਧਿ ਸਾਰੀ॥ ੩੭॥

ਗੁਰੂ ਜੀ ਦੇ ਬਚਨ ਮੰਨ ਕੇ ਫਿਰ ਉਸ ਤਰ੍ਹਾਂ ਹੀ ਕੀਤਾ, ਬਹੁਤ ਦਿਨ ਆਪਣੇ ਘਰ ਹੀ ਰਿਹਾ। ਇਸ ਤਰ੍ਹਾਂ ਪੈਂਦੇ ਖਾਂ ਹੰਕਾਰੀ ਹੋ ਗਿਆ, ਸਤਿਗੁਰੂ ਜੀ ਉਸ ਦੀ ਹਰ ਪ੍ਰਕਾਰ ਦੀ ਖਬਰ ਸਾਰ ਲੈਂਦੇ ਸਨ॥ ੩੭॥

ਕਿਸੂ ਵਸਤੁ ਕੀ ਕਮੀ ਨ ਕੋਈ। ਵਸਤੁ ਅਮੋਲਕ ਦੇਂ ਗੁਰੁ ਸੋਈ।
ਨਿਕਟਿ ਗ੍ਰਾਮ ਪੁਰਿ ਜੇਤਿਕ ਅਹੈਂ। ਗੁਰੁ ਆਵਨਿ ਕੀ ਸੁਧਿ ਕੋ ਲਹੈਂ॥ ੩੮॥

ਕਿਸੇ ਵਸਤੂ ਦੀ ਵੀ ਘਾਟ ਨਹੀਂ ਸੀ ਰਹਿਣ ਦਿੰਦੇ। ਜਿਹੜੀ ਵਸਤੂ ਵੀ ਬਹੁਤ ਕੀਮਤੀ ਹੁੰਦੀ ਸੀ, ਗੁਰੂ ਜੀ ਉਸ ਨੂੰ ਦੇ ਦਿੰਦੇ ਸਨ। ਨੇੜੇ ਜਿੰਨੇ ਵੀ ਪਿੰਡ ਅਤੇ ਨਗਰ ਸਨ, ਉਨ੍ਹਾਂ ਨੂੰ ਗੁਰੂ ਜੀ ਦੇ ਆਉਣ ਬਾਰੇ ਪਤਾ ਲੱਗਾ ਸੀ॥ ੩੮॥

ਲੇ ਲੇ ਬਹੁ ਵਸਤੁਨਿ ਉਪਹਾਰੇ। ਆਵਹਿਂ ਜਿਤਿ ਕਿਤ ਤੇ ਦਿਨ ਸਾਰੇ।
ਅਰਪਨਿ ਕਰਿ ਕਰਿ ਵਸਤੁਨਿ ਬ੍ਰਿੰਦ। ਬੰਦਤਿ ਸੁੰਦਰ ਪਦ ਅਰੁਬਿੰਦ॥ ੩੯॥

ਉਹ ਬਹੁਤ ਵਸਤਾਂ ਤੇ ਉਪਹਾਰ ਲੈ ਲੈ ਕੇ ਆਉਂਦੇ ਸਨ। ਜਿਥੋਂ-ਕਿਥੋਂ ਸਾਰਾ ਦਿਨ ਹੀ ਆਉਂਦੇ ਰਹਿੰਦੇ ਸਨ। ਬਹੁਤ ਵਸਤਾਂ ਅਰਪਣ ਕਰ ਕਰ ਕੇ ਗੁਰੂ ਜੀ ਦੇ ਸੁੰਦਰ ਚਰਨ ਕੰਵਲਾਂ ਤੇ ਬੰਦਨਾ ਕਰਦੇ ਸਨ॥ ੩੯॥

ਕਰਹਿ ਮੇਵਰੋ ਢਿਗ ਅਰਦਾਸ। ਪੂਰਹਿਂ ਸਿੱਖਨ ਕੀ ਸਭਿ ਆਸ।
ਦਰਸ਼ਨ ਕਰੈਂ ਨਿਸਾ ਢਿਗ ਰਹੈਂ। ਗਮਨਹਿਂ ਘਰ ਗਨ ਖੁਸ਼ੀਯਨਿ ਲਹੈਂ॥ ੪੦॥

ਅਰਦਾਸੀਆ ਗੁਰੂ ਜੀ ਪਾਸ ਅਰਦਾਸ ਕਰਦਾ ਸੀ ਤੇ ਗੁਰੂ ਜੀ ਸਿੱਖਾਂ ਦੇ ਸਾਰੇ ਮਨੋਰਥ ਪੂਰੇ ਕਰਦੇ ਸਨ। ਦਰਸ਼ਨ ਕਰਕੇ ਰਾਤ ਨੂੰ ਗੁਰੂ ਜੀ ਦੇ ਪਾਸ ਰਹਿੰਦੇ ਸਨ, ਕਈ ਆਪਣੇ ਘਰ ਚਲੇ ਜਾਂਦੇ ਸੀ ਤੇ ਖੁਸ਼ੀਆਂ ਪ੍ਰਾਪਤ ਕਰਦੇ ਸਨ॥ ੪੦॥

ਸਗਰੇ ਦਿਨ ਸਤਿਗੁਰੁ ਕੇ ਤੀਰ। ਆਇਂ ਜਾਇਂ ਸਿਖ ਹੋਵਤਿ ਭੀਰ।
ਕੇਤਿਕ ਜੋਧਾ ਚਾਕਰ ਰਹੈਂ। ਜੇ ਹੱਥਜਾਰਨਿ ਬਿੱਦਜਾ ਲਹੈਂ॥ ੪੧॥

ਸਾਰਾ ਦਿਨ ਸਤਿਗੁਰੂ ਜੀ ਪਾਸ ਸਿੱਖ ਆਉਂਦੇ ਜਾਂਦੇ ਸਨ ਤੇ ਵੱਡੀ ਭੀੜ ਲੱਗੀ ਰਹਿੰਦੀ ਸੀ। ਕਈ ਯੋਧੇ ਆ ਕੇ ਨੌਕਰ ਹੁੰਦੇ ਸਨ, ਜਿਹੜੇ ਆ ਕੇ ਸ਼ਸਤਰ-ਵਿਦਿਆ ਪ੍ਰਾਪਤ ਕਰਦੇ ਸਨ॥ ੪੧॥

ਕਿਤਿਕ ਤੁਰੰਗ ਸਿੱਖਜ ਅਰਪੰਤੇ। ਕੇਤਿਕ ਲੇਤਿ ਮੋਲ ਖਰਚੰਤੇ।
ਕਿਤਿਕ ਧਨੁਖ ਲੇ ਦਰਬ ਦਿਵਾਵੈਂ। ਕੇਤਿਕ ਤਰਕਸ਼ ਢਿਗ ਬਨਿਵਾਵੈਂ॥ ੪੨॥

ਕਈ ਸਿੱਖ ਘੋੜੇ ਲਿਆ ਕੇ ਅਰਪਣ ਕਰਦੇ ਸਨ, ਕਈ ਘੋੜੇ ਆਪ ਮੁੱਲ ਖਰਚ ਕੇ ਲੈਂਦੇ ਸਨ। ਕਈਆਂ ਪਾਸੋਂ ਤੀਰ ਕਮਾਨ ਲੈ ਕੇ ਧਨ ਦਿਵਾਉਂਦੇ ਸਨ, ਕਈ ਪਾਸ ਰਹਿ ਕੇ ਤੀਰ ਬਣਾਉਂਦੇ ਸਨ॥ ੪੨॥

ਖਰ ਤਤਾਰਚੇ ਲੋਹਾ ਖਰੇ। ਪੁਰਿ ਕਰਤਾਰ ਘਰਾਵਨਿ ਕਰੇ।
ਖਪਰੋ ਸੇਲੇ ਆਦਿ ਬਨਾਵੈਂ। ਭਾਂਤਿ ਅਨੇਕਨਿ ਕੌਨ ਗਿਨਾਵੈਂ॥ ੪੩॥

ਉਹ ਚੰਗੇ ਲੋਹੇ ਦੇ ਤਿੱਖੇ ਬਾਣ ਬਣਾਉਂਦੇ ਸਨ ਅਤੇ ਕਰਤਾਰਪੁਰ ਨਗਰ ਵਿਚ ਹੀ ਘੜਦੇ ਸਨ। ਚੌੜੇ ਫਲਾਂ ਵਾਲੇ ਤੀਰ, ਨੇਜ਼ੇ ਭਾਲੇ ਆਦਿ ਬਣਾਉਂਦੇ ਸਨ। ਇਹ ਸਾਰੇ ਅਨੇਕ ਪ੍ਰਕਾਰ ਦੇ ਤਿਆਰ ਕਰਦੇ ਸਨ, ਇਨ੍ਹਾਂ ਦੀ ਕੌਣ ਗਿਣਤੀ ਕਰੇ॥ ੪੩॥

ਗੁਲਕਾਂ ਗਾਲਬ ਮਹਿਂ ਢਲਵਾਇ। ਕਰਿ ਕਰਿ ਤਜਾਰ ਰਖਹਿਂ ਸਮੁਦਾਇ।
ਬਹੁਤ ਬਰੂਦ ਅਨਾਵਨਿ ਕਰੈਂ। ਆਛੀ ਰੀਤਿ ਸੰਭਾਰਤਿ ਧਰੈਂ॥ ੪੪॥

ਗੋਲੀਆਂ ਸੱਚੇ ਵਿਚ ਢਲਵਾਉਂਦੇ ਸਨ ਤੇ ਤਿਆਰ ਕਰਵਾ ਕੇ ਰਖਾਈ ਜਾਂਦੇ ਸਨ। ਬਹੁਤ ਬਰੂਦ ਮੰਗਵਾਇਆ ਗਿਆ, ਚੰਗੀ ਵਿਧੀ ਅਨੁਸਾਰ ਸੰਭਾਲ ਕੇ ਰੱਖ ਲਿਆ॥ ੪੪॥

**ਨਮਸਕਾਰਨੀ ਬਿਕਬੇ ਆਵੈਂ। ਲੇਤਿ ਮੋਲ ਕੋ ਦਰਬ ਦਿਵਾਵੈਂ।**
**ਬੀਰਨਿ ਕੋ ਬਖਸ਼ਤਿ ਪਰਖੰਤੇ। ਹਤਹਿਂ ਨਿਸ਼ਾਨੋ ਨਹੀਂ ਚੁਕੰਤੇ॥ ੪੫॥**

ਬੰਦੂਕਾਂ ਵੇਚਣ ਵਾਲੇ ਆਉਂਦੇ ਸਨ, ਗੁਰੂ ਜੀ ਧਨ ਦਿਵਾ ਕੇ ਮੁੱਲ ਲੈ ਲੈਂਦੇ ਸਨ। ਸੂਰਮਿਆਂ ਨੂੰ ਬਖਸ਼ ਕੇ ਪਰਖਦੇ ਸਨ, ਉਹ ਨਿਸ਼ਾਨੇ ਤੇ ਲਾਉਂਦੇ ਸਨ ਤੇ ਨਿਸ਼ਾਨਾ ਖਾਲੀ ਨਹੀਂ ਸੀ ਜਾਂਦਾ॥ ੪੫॥

**ਦਿਨ ਪ੍ਰਤਿ ਸ਼ਸਤ੍ਰਨਿ ਕੋ ਅਭਿਆਸ। ਹੋਤਿ ਅਧਿਕ ਸਤਿਗੁਰੂ ਬਿਲਾਸ।**
**ਮਾਰਿ ਬਕਾਰਾ ਸਿਖ ਕਰੇ ਹੈਂ। 'ਹਤਹੁ ਤੁਰਕ ਲਵਪੁਰੀ ਲੂਟੈਂ ਹੈਂ॥ ੪੬॥**

ਪ੍ਰਤੀ ਦਿਨ ਸ਼ਸਤਰਾਂ ਦਾ ਅਭਿਆਸ ਹੁੰਦਾ ਸੀ, ਸਤਿਗੁਰੂ ਜੀ ਵੇਖ ਕੇ ਬਹੁਤ ਪ੍ਰਸੰਨ ਹੁੰਦੇ ਸਨ। ਵਿਕਾਰਾਂ ਨੂੰ ਮਾਰ ਕੇ ਸਿੱਖ ਬਣਾਉਂਦੇ ਸਨ। ਕਹਿੰਦੇ ਸਨ, "ਤੁਰਕਾਂ ਨੂੰ ਮਾਰ ਕੇ ਲਾਹੌਰ ਨੂੰ ਲੁੱਟ ਲਵਾਂਗੇ॥ ੪੬॥

**ਲੇਹੁ ਮਲੇਛਨਿ ਤੇ ਅਬਿ ਰਾਜ। ਮਹਾਂ ਦੁਸ਼ਟ ਇਨ ਵਧਯੋ ਸਮਾਜ।**
**ਕਰਹੁ ਗੁਰੂ ! ਆਇਸੁ ਅਇ ਐਸੇ। ਪਰਹਿ ਜੰਗ, ਹਤਿ ਸ਼ੱਤ੍ਰੂ ਜੈਸੇ' ॥ ੪੭॥**

ਹੁਣ ਮਲੇਛਾਂ ਤੋਂ ਰਾਜ ਖੋਹ ਲਵਾਂਗੇ, ਮਹਾਨ ਦੁਸ਼ਟਾਂ ਦਾ ਬਹੁਤ ਪ੍ਰਤਾਪ ਵਧਿਆ ਹੈ। ਹੇ ਗੁਰੂ ਜੀ! ਕੋਈ ਐਸੀ ਆਗਿਆ ਕਰੋ, ਜਿਸ ਨਾਲ ਲੜਾਈ ਲੱਗ ਜਾਵੇ ਤੇ ਵੈਰੀਆਂ ਨੂੰ ਮਾਰੀਏ"॥ ੪੭॥

*ਛੇਵੀਂ ਰਾਸ ਦਾ ਚੌਵੀਵਾਂ ਅਧਿਆਇ ਸਮਾਪਤ ਹੋਇਆ॥ ੨੪॥*

## ਅਧਿਆਇ ਪੰਝੀਵਾਂ

### ਪਠਾਣ ਹਾਕਮ ਸਿੱਖ ਹੋਇਆ

ਦੋਹਰਾ- **ਸਤਿਗੁਰ ਕਰਹਿਂ ਅਖੇਰ ਨਿਤ ਚਢਹਿਂ ਸੁਭਟ ਸਮੁਦਾਇ।**
**ਹੱਥਜਾਰਨਿ ਵਿੱਦਜਾ ਕਰਹਿਂ ਜੀਵ ਅਨਿਕ ਬਨ ਘਾਇ॥੧॥**

ਸਤਿਗੁਰੂ ਜੀ ਰੋਜ਼ ਸ਼ਿਕਾਰ ਖੇਡਣ ਜਾਂਦੇ ਸਨ ਤੇ ਨਿਤ ਆਪਣੇ ਸੂਰਮਿਆਂ ਨੂੰ ਲੈ ਕੇ ਚੜ੍ਹਾਈ ਕਰਦੇ ਸਨ। ਸ਼ਸਤਰ ਵਿਦਿਆ ਦੀ ਮੁਹਾਰਤ ਕਰਦੇ ਸਨ, ਜੰਗਲ ਦੇ ਅਨੇਕਾਂ ਜੀਵਾਂ ਨੂੰ ਮਾਰਦੇ ਸਨ॥ ੧॥

ਚੌਪਈ- **ਦੁਸ਼ਟ ਜੀਵ ਬਨ ਕੇ ਬਹੁ ਮਾਰੇ। ਗੋ ਮਹਿਖਨਿ ਕੋ ਤ੍ਰਾਸ ਨਿਵਾਰੇ।**
**ਨ੍ਰਿਭੈ ਹੋਇ ਨਰ ਤ੍ਰਿਣਨ ਚੁਗਾਵੈਂ। ਜਾਹਿਂ ਪ੍ਰਾਤਿ ਬਨ,ਸੰਧਜਾ ਲਜਾਵੈਂ॥੨॥**

ਜੰਗਲ ਦੇ ਬਹੁਤ ਦੁਸ਼ਟ ਜੀਵਾਂ ਨੂੰ ਮਾਰਿਆ ਅਤੇ ਗਾਈਆਂ ਮੱਝਾਂ ਦੇ ਡਰ ਨੂੰ ਖਤਮ ਕੀਤਾ, ਤਾਂਕਿ ਮਨੁੱਖ ਨਿਰਭੈ ਹੋ ਕੇ ਮੱਝਾਂ ਗਾਈਆਂ ਨੂੰ ਘਾਹ ਚਰਵਾਉਣ, ਸਵੇਰੇ ਜਾਂ ਸ਼ਾਮ ਨੂੰ ਜਦ ਵੀ ਮਰਜ਼ੀ ਹੋਵੇ ਜੰਗਲ ਵਿਚੋਂ ਘਾਹ ਵੱਢ ਕੇ ਲਿਆਉਣ॥ ੨॥

**ਚੋਰ ਜਾਰ ਕੋ ਤ੍ਰਾਸ ਉਪੰਨਾ। ਪੁਰਿ ਨਰ ਉਚਰਹਿਂ 'ਗੁਰ ਧੰਨ ਧੰਨਾ'।**
**ਸਤਿਜੁਗ ਭਾ ਗੁਰ ਰਾਜ ਮਝਾਰਾ। ਤਜੀ ਖੁਟਾਈ ਨਰ ਡਰ ਧਾਰਾ॥੩॥**

ਚੋਰ ਯਾਰਾਂ ਨੂੰ ਵਾਹਿਗੁਰੂ ਜੀ ਦਾ ਡਰ ਪੈਦਾ ਹੋਇਆ, ਨਗਰ ਦੇ ਲੋਕ ਕਹਿੰਦੇ ਸਨ, "ਗੁਰੂ ਜੀ ਧੰਨ ਹਨ।" ਗੁਰੂ ਜੀ ਦਾ ਰਾਜ ਸਤਿਜੁਗ ਵਾਂਗ ਹੈ, ਮਨੁੱਖਾਂ ਨੇ ਖੋਟ ਛੱਡ ਦਿੱਤਾ ਹੈ ਤੇ ਡਰ ਧਾਰਨ ਕੀਤਾ ਹੈ॥ ੩॥

**ਸਕਲ ਦੇਸ਼ ਦ੍ਵਾਬੇ ਮਹਿਂ ਕੀਰਤਿ। ਪੁਰਿ ਗ੍ਰਾਮਨਿ ਮਹਿਂ ਭੀ ਬਿਸਤੀਰਤਿ।**
**ਸੁਭਟ ਬ੍ਰਿੰਦ ਸਤਿਗੁਰ ਢਿਗ ਗਏ। ਸ਼ਸਤ੍ਰਨਿ ਬਿੱਦਜਾ ਮਹਿਂ ਨਿਪੁਨਏ॥ ੪॥**

ਦੁਆਬੇ ਦੇ ਸਾਰੇ ਦੇਸ਼ ਵਿਚ ਤੇ ਨਗਰਾਂ ਪਿੰਡਾਂ ਵਿਚ ਵੀ ਕੀਰਤੀ ਫੈਲੀ। ਬਹੁਤ ਯੋਧੇ ਸਤਿਗੁਰੂ ਪਾਸ ਆਏ ਤੇ ਸ਼ਸਤਰ ਵਿਦਿਆ ਵਿਚ ਨਿਪੁੰਨ ਹੋਏ॥ ੪॥

**ਇਕ ਦਿਨ ਸ੍ਰੀ ਸਤਿਗੁਰ ਭਗਵਾਨ। ਲੇ ਨਿਜ ਸੰਗ ਸੁ ਪੈਂਦੇ ਖਾਨ।**
**ਉਪਬਨ ਮਹਿਂ ਗਮਨੇ ਗੁਨ ਖਾਨੀ। ਦੇਖਤਿ ਸ਼ੋਭਾ ਬ੍ਰਿਛਨਿ ਮਹਾਨੀ॥ ੫॥**

ਇਕ ਦਿਨ ਸ੍ਰੀ ਸਤਿਗੁਰੂ ਭਗਵਾਨ, ਆਪਣੇ ਨਾਲ ਪੈਂਦੇ ਖਾਂ ਨੂੰ ਲੈ ਕੇ, ਬਾਗ਼ ਵਿਚ ਚਲੇ ਗਏ ਤੇ ਉਥੇ ਜਾ ਕੇ ਬ੍ਰਿੱਛਾਂ ਦੀ ਮਹਾਨ ਸ਼ੋਭਾ ਵੇਖੀ॥ ੫॥

**ਮਨਹੁਂ ਨੀਲ ਘਟਿ ਇਹ ਉਮਡਾਈ। ਕੈ ਨੀਲੀ ਮਣਿ ਗਿਰ ਸਮਦਾਈ।**
**ਅਰਣ ਬਰਣ ਕੇ ਫਲ ਬਿਸਾਲਾ। ਕਤਹੂੰ ਪੀਤਿ ਬਿਸਦ ਕੀ ਮਾਲਾ॥ ੬॥**

ਮਾਨੋਂ ਨੀਲੀ ਘਟਾ ਚੜ੍ਹ ਕੇ ਆ ਗਈ ਹੋਵੇ, ਜਾਂ ਇਹ ਸਾਰੇ ਨੀਲੀ ਮਣਿਆਂ ਦੇ ਪਹਾੜ ਹੋਣ। ਲਾਲ ਰੰਗ ਦੇ ਬਹੁਤ ਫਲ ਲੱਗੇ ਹੋਏ ਸਨ, ਮਾਨੋਂ ਪੀਲੇ ਚਿੱਟੇ ਫੁੱਲਾਂ ਦੀ ਮਾਲਾ ਹੈ॥ ੬॥

**ਅਨਿਕ ਰੰਗ ਕੀ ਧਾਤ ਮਨੋ ਹੈ। ਨੀਲੋ ਪਰਬਤ ਇਨਹਿ ਸਨੋ ਹੈ।**
**ਸ਼ੇਰ ਸਮਾਨ ਧਸੇ ਗੁਰੁ ਜਾਈ। ਪਰੀ ਰੈਨ ਜਨੁ ਨੈਨ ਦਿਸਾਈ॥ ੭॥**

ਮਾਨੋਂ ਨੀਲਾ ਪਹਾੜ ਅਨੇਕ ਰੰਗ ਦੀਆਂ ਧਾਤੂਆਂ ਸਹਿਤ ਹੈ। ਸ਼ੇਰ ਵਾਂਗ ਗੁਰੂ ਜੀ ਬਾਗ਼ ਅੰਦਰ ਦਾਖਲ ਹੋ ਗਏ, ਨੇਤਰਾਂ ਨੂੰ ਮਾਨੋਂ ਰਾਤ ਪਈ ਦਿੱਸੀ॥ ੭॥

**ਉਡਗਨਿ ਪੁਸ਼ਪ ਪ੍ਰਕਾਸ਼ਤਿ ਜਹਾਂ। ਸਤਿਗੁਰੁ ਚੰਦ ਪ੍ਰਕਾਸ਼ੇ ਤਹਾਂ।**
**ਮੰਦ ਮੰਦ ਬਿਚਰਤਿ ਹਿਤ ਸੈਲ। ਦੱਖਣ ਦਿਸ਼ ਆਏ ਜਿਤ ਸੈਲ॥ ੮॥**

ਜਿਥੇ ਫੁੱਲ ਰੂਪ ਤਾਰੇ ਪ੍ਰਕਾਸ਼ਮਾਨ ਸਨ, ਉਥੇ ਸਤਿਗੁਰੂ ਜੀ ਨੇ ਚੰਦਰਮਾਂ ਵਾਂਗ ਪ੍ਰਕਾਸ਼ ਕੀਤਾ। ਉਹ ਸੈਰ ਵਾਸਤੇ ਹੌਲੀ-ਹੌਲੀ ਵਿਚਰ ਰਹੇ ਸਨ। ਜਦ ਦੱਖਣ ਵਾਲੇ ਪਾਸੇ ਆਏ ਜਿਧਰ ਪਹਾੜ ਸਨ॥ ੮॥

**ਗਨ ਮੋਰਨਿ ਕੋ ਸ਼ੋਰ ਸੁਨੀਜੈ। ਪੁਸ਼ਪਨਿ ਸੋਭਾ ਅਧਿਕ ਜਨੀਜੈ।**
**ਨਿੰਬੂ, ਨਾਰੰਗੀ ਰਸ ਭਰੇ। ਜਾਮਨੁ, ਗਨ ਰਸਾਲ ਤਰੁ ਖਰੇ॥ ੯॥**

ਬਹੁਤ ਮੋਰਾਂ ਦਾ ਸ਼ੋਰ ਸੁਣਾਈ ਦੇ ਰਿਹਾ ਸੀ, ਫੁੱਲਾਂ ਦੀ ਸ਼ੋਭਾ ਬਹੁਤ ਦਿਖਾਈ ਦੇ ਰਹੀ ਸੀ। ਨਿੰਬੂ ਅਤੇ ਨਾਰੰਗੀਆਂ ਰਸ ਨਾਲ ਭਰੀਆਂ ਸਨ। ਜਾਮਨੂੰ ਅਤੇ ਅੰਬਾਂ ਦੇ ਵਿਸ਼ਾਲ ਬ੍ਰਿੱਛ ਖੜੇ ਸਨ॥ ੯॥

**ਆਰੂ, ਆਮਰੂਦ, ਕਨਿ ਲੀਨਿ। ਲਾਗੇ ਦਲ ਫਲ ਝੁਕਿਬੋ ਕੀਨਿ।**
**ਦਾਰਮ ਰਾਇਬੇਲ, ਚੰਬੇਲੀ। ਖਿਲੀ ਸੇਵਤੀ ਸ਼ੌਰਭ ਝੇਲੀ॥ ੧੦॥**

ਆੜੂ, ਅਮਰੂਦਾਂ ਅਤੇ ਪੀਲੀ ਚੰਬੇਲੀ ਨੂੰ ਬਹੁਤ ਪੱਤੇ, ਫੁੱਲ ਅਤੇ ਫਲ ਲੱਗੇ ਸਨ, ਜਿਸ ਕਾਰਨ ਟਹਿਣੀਆਂ ਥੱਲੇ ਝੁਕ ਗਈਆਂ ਸਨ। ਅਨਾਰ, ਰਾਇਬੇਲ, ਚੰਬੇਲੀ ਸਫੇਦ ਰੰਗ ਦੇ ਫੁੱਲਾਂ ਨਾਲ ਖਿੜੀ ਬਹੁਤ ਸੁਗੰਧੀ ਦੇ ਰਹੀ ਸੀ॥ ੧੦॥

**ਸੁੰਦਰ ਸਥਲ ਫਰਸ਼ ਕਰਿਵਾਇਸ। ਬੈਠੇ ਸਤਿਗੁਰੁ ਅਨੰਦ ਉਪਾਇਸਿ।**
**ਗਨ ਸੁਭਟਨਿ ਕੋ ਲਗਜੋ ਦਿਵਾਨ। ਬੈਠਜੋ ਨਿਕਟਿ ਸੁ ਪੈਂਦੇ ਖਾਨ॥ ੧੧॥**

ਗੁਰੂ ਜੀ ਨੇ ਸੁੰਦਰ ਥਾਂ ਵੇਖ ਕੇ ਓਥੇ ਕਪੜੇ ਵਿਛਵਾਏ ਤੇ ਸਤਿਗੁਰੂ ਜੀ ਅਨੰਦ ਸਹਿਤ ਬੈਠ ਗਏ, ਬਹੁਤ ਯੋਧਿਆਂ ਦਾ ਦੀਵਾਨ ਲਗਿਆ ਤੇ ਪੈਂਦੇ ਖਾਨ ਨੇੜੇ ਬੈਠ ਗਿਆ॥ ੧੧॥

ਚੌਪਰ ਹਿਤ ਖੇਲਨਿ ਮੰਗਵਾਯੋ। ਸਨਮੁਖ ਅਪਨੇ ਖਾਨ ਬਿਠਾਯੋ।
ਧਰਿ ਧਰਿ ਦਾਵ ਪਰਚਬੋ ਕਰੈਂ। ਡਲ ਡਾਲਹਿਂ ਨਰਦਨਿ ਕੋ ਚਰੈਂ॥ ੧੨॥

ਖੇਡਣ ਵਾਸਤੇ ਚੌਪੜ ਮੰਗਵਾਇਆ ਤੇ ਆਪਣੇ ਸਾਹਮਣੇ ਪੈਂਦੇ ਖਾਂ ਨੂੰ ਬਿਠਾ ਲਿਆ। ਦਾਵ ਧਰ-ਧਰ ਕੇ ਦਿਲ-ਪਰਚਾਵਾ ਕਰਦੇ ਸਨ। ਡਲਾਂ ਨੂੰ ਸੁੱਟ ਕੇ ਨਰਦਾਂ ਨੂੰ ਚਲਾਉਂਦੇ ਸਨ॥ ੧੨॥

ਕਿਤਿਕ ਕਾਲ ਅਸ਼ਟਾਪਦ ਖੇਲਾ। ਜੀਤਹਿਂ ਗੁਰੁ ਡਾਲਨਿ ਕੋ ਮੇਲਾ।
ਇਕ ਉਮਰਾਵ ਤਬਹਿ ਚਲਿ ਆਯੋ। ਮਿਲਨਿ ਹੇਤੁ ਕੋ ਮਨ ਲਲਚਾਯੋ॥੧੩॥

ਕਾਫੀ ਦੇਰ ਤਕ ਚੌਪੜ ਖੇਡਦੇ ਰਹੇ, ਡਾਲਾਂ ਨੂੰ ਮੇਲ ਕੇ ਗੁਰੂ ਜੀ ਜਿੱਤ ਜਾਂਦੇ ਸਨ। ਉਸ ਸਮੇਂ ਇਕ ਮੁਸਲਿਮ ਹਾਕਮ ਚਲ ਕੇ ਆਇਆ। ਗੁਰੂ ਜੀ ਨੂੰ ਮਿਲਣ ਵਾਸਤੇ ਉਸਦਾ ਮਨ ਲਲਚਾਇਆ॥ ੧੩॥

ਹਿਤ ਮੁਹਿੰਮ ਕਿਤ ਸ਼ਾਹੁ ਪਠਾਵਾ। ਬਹੁ ਲਸ਼ਕਰ ਤਿਹ ਸਾਥ ਪਠਾਵਾ।
ਕਿਸੀ ਗਿਰੇਸ਼ੁਰ ਪਰ ਚਢਿ ਗਯੋ। ਤਹਾਂ ਜਾਇ ਰਣ ਠਾਨਤਿ ਭਯੋ॥ ੧੪॥

ਕਿਸੇ ਮੁਹਿੰਮ ਵਾਸਤੇ ਉਸ ਨੂੰ ਬਾਦਸ਼ਾਹ ਨੇ ਭੇਜਿਆ ਸੀ ਅਤੇ ਬਹੁਤ ਲਸ਼ਕਰ ਉਸ ਨੂੰ ਨਾਲ ਲੈ ਜਾਣ ਵਾਸਤੇ ਦਿੱਤਾ ਸੀ। ਉਸ ਨੇ ਜਾ ਕੇ ਕਿਸੇ ਪਹਾੜੀ ਰਾਜੇ ਉਤੇ ਚੜ੍ਹਾਈ ਕਰ ਦਿੱਤੀ, ਓਥੇ ਜਾ ਕੇ ਉਸ ਲੜਾਈ ਸਹੇੜ ਲਈ॥ ੧੪॥

ਪਰਬਤੇਸ਼ ਤਬਿ ਕੀਨਿ ਲਰਾਈ। ਖੜਗ ਤੁਫੰਗਨਿ ਮਾਰ ਮਚਾਈ।
ਬ੍ਰਿੰਦ ਤੁਰਕ ਸੰਘਾਰ ਭਗਾਏ। ਠਹਿਰਜੋ ਗਯੋ ਨ ਤ੍ਰਾਸ ਉਪਾਏ॥ ੧੫॥

ਪਹਾੜੀ ਰਾਜੇ ਨੇ ਫਿਰ ਲੜਾਈ ਕੀਤੀ, ਤਲਵਾਰਾਂ ਤੇ ਬੰਦੂਕਾਂ ਦੀ ਮਾਰੋ-ਮਾਰ ਮਚਾ ਦਿੱਤੀ। ਬਹੁਤ ਮੁਗ਼ਲਾਂ ਨੂੰ ਮਾਰ ਕੇ ਭਜਾ ਦਿੱਤਾ, ਡਰਦਿਆਂ ਮਾਰਿਆਂ ਕਿਸੇ ਪਾਸੋਂ ਵੀ ਠਹਿਰਿਆ ਨਾ ਗਿਆ॥ ੧੫॥

ਭਾਗੇ ਮਾਰਿ ਖਾਇ ਚਲਿ ਆਏ। ਸ਼ਾਹਜਹਾਂ ਢਿਗ ਰੋਇ ਸੁਨਾਏ।
ਕੋਪਜੋ ਸ਼ਾਹੁ ਸੁਨਤਿ ਰਣ ਹਾਰਾ। ਬਾਰਿ ਬਾਰਿ ਉਮਰਾਵ ਧਿਕਾਰਾ॥ ੧੬॥

ਮਾਰ ਖਾ ਕੇ ਭੱਜ ਕੇ ਚਲੇ ਆਏ ਤੇ ਸ਼ਾਹਜਹਾਂ ਪਾਸ ਪਹੁੰਚ ਕੇ ਉਸ ਨੂੰ ਰੋ ਕੇ ਸੁਣਾਇਆ। ਯੁੱਧ ਦੀ ਹਾਰ ਬਾਰੇ ਸੁਣ ਕੇ ਬਾਦਸ਼ਾਹ ਬਹੁਤ ਗੁੱਸੇ ਵਿਚ ਆਇਆ ਅਤੇ ਬਾਰ-ਬਾਰ ਉਸ ਹਾਕਮ ਨੂੰ ਧਿਰਕਾਰਿਆ॥ ੧੬॥

'ਬਡੋ ਨਿਲਾਜ ਲਾਜ ਨਹਿਂ ਆਵੈ। ਅਬਿ ਮਮ ਸਨਮੁਖ ਖਰੋ ਦਿਸਾਵੈ।
ਦੂਰਿ ਹੋਹੁ ਗੀਦੀ ਰੁ ਗਵਾਰੇ। ਥਿਰਹੁ ਨ ਮੇਰੇ ਨੇਤ੍ਰ ਅਗਾਰੇ'॥ ੧੭॥

ਬਾਦਸ਼ਾਹ ਨੇ ਕਿਹਾ, "ਤੂੰ ਵੱਡਾ ਬੇਸ਼ਰਮ ਹੈਂ, ਤੈਨੂੰ ਸ਼ਰਮ ਨਹੀਂ ਆਉਂਦੀ। ਹੁਣ ਮੇਰੇ ਸਾਹਮਣੇ ਖੜਾ ਦਿਖਾਈ ਦੇ ਰਿਹਾ ਹੈਂ। ਹੇ ਮੂਰਖ ਕਾਇਰ ! ਮੇਰੇ ਸਾਹਮਣੇ ਤੋਂ ਦੂਰ ਹੋ ਜਾ, ਮੇਰੇ ਅੱਗੇ ਖੜੇ ਨਾ ਹੋਵੇਂ"॥ ੧੭॥

ਲਖਿ ਕਾਇਰ ਕੋ ਦਿਯੋ ਨਿਕਾਸਿ। ਰਹਨਿ ਨ ਦਿਯੋ ਆਪਨੇ ਪਾਸ।
ਸੋ ਦੁਖ ਪਾਇ ਨਿਕਸਿ ਇਤਿ ਆਯੋ। ਗੁਰੁ ਕੋ ਦੇਖੋਂ ਜਿਯ ਲਲਚਾਯੋ॥੧੮॥

ਉਸ ਨੂੰ ਕਾਇਰ ਸਮਝ ਕੇ ਨੌਕਰੀ ਵਿਚੋਂ ਕੱਢ ਦਿੱਤਾ ਤੇ ਆਪਣੇ ਪਾਸ ਨਾ ਰਹਿਣ ਦਿੱਤਾ। ਜਿਹੜਾ ਦੁੱਖ ਪਾ ਕੇ ਨਿਕਲ ਆਇਆ ਤੇ ਗੁਰੂ ਜੀ ਨੂੰ ਵੇਖਣ ਵਾਸਤੇ ਉਸਦਾ ਜੀਅ ਲਲਚਾਇਆ॥ ੧੮॥

ਗਰ ਸ਼ਮਸ਼ੇਰ ਸਿਪਰ ਕੋ ਧਰੇ। ਆਯੋ ਨਿਕਟਿ ਗਰਬ ਉਰ ਭਰੇ।
ਗਰਬ ਪ੍ਰਹਾਰੀ ਗੁਰੁ ਨੇ ਜਾਨਾ। ਇਹ ਕਾਇਰ ਅਰੁ ਮਨ ਗਰਬਾਨਾ॥ ੧੯॥

ਗਲ ਵਿਚ ਤਲਵਾਰ ਅਤੇ ਢਾਲ ਧਾਰਨ ਕੀਤੀ ਹੋਈ ਸੀ ਅਤੇ ਹਿਰਦੇ ਵਿਚ ਬੜਾ ਹੰਕਾਰ ਧਾਰਨ ਕਰਕੇ ਗੁਰੂ ਜੀ ਦੇ ਪਾਸ ਆਇਆ। ਉਸ ਦੇ ਹੰਕਾਰ ਨੂੰ ਗੁਰੂ ਜੀ ਨੇ ਜਾਣ ਲਿਆ ਕਿ ਏਡਾ ਕਾਇਰ ਹੈ ਪਰ ਮਨ ਵਿਚ ਹੰਕਾਰ ਧਾਰਨ ਕੀਤਾ ਹੈ॥ ੧੯॥

**ਜਾਇ ਨਿਕਟਿ ਗੁਰ ਕੇਰਿ ਖਰੋਵਾ। ਨਹਿਂ ਪ੍ਰਭੁ ਨੇ ਤਿਸ ਕੀ ਦਿਸ਼ਿ ਜੋਵਾ।**
**ਅਸ਼ਟਾਪਦ ਖੇਲਨਿ ਮਹਿਂ ਧਯਾਨੇ। ਡਲ ਡਾਲਤਿ ਅਰੁ ਨਰਦ ਪਯਾਨੇ॥੨੦॥**

ਜਾ ਕੇ ਗੁਰੂ ਜੀ ਦੇ ਪਾਸ ਖੜਾ ਹੋ ਗਿਆ, ਪਰ ਗੁਰੂ ਜੀ ਨੇ ਉਸ ਵਲ ਨਾ ਵੇਖਿਆ। ਉਨ੍ਹਾਂ ਦਾ ਚੌਪੜ ਖੇਡਣ ਵਲ ਹੀ ਧਿਆਨ ਸੀ, ਡਲਾਂ ਡਾਲਦੇ ਸਨ ਤੇ ਨਰਦਾਂ ਨੂੰ ਚਲਾਉਂਦੇ ਸਨ॥ ੨੦॥

**ਖਰਜੋ ਰਹਜੋ ਚਿਤ ਚਹਤਿ ਵਿਸ਼ੇਖੇ। ਜਬਿ ਸਤਿਗੁਰੁ ਮੇਰੀ ਦਿਸ਼ਿ ਦੇਖੇਂ।**
**ਕਰੌਂ ਸਲਾਮ ਬੈਠਿ ਹੌਂ ਫੇਰੇ। ਇਮ ਚਿਤਵਤਿ ਚਿਤ ਬਿਤਿ ਬਹੁ ਬੇਰੇ॥੨੧॥**

ਚਿੱਤ ਵਿਚ ਬਹੁਤ ਚਾਹੁੰਦਾ ਹੋਇਆ ਉਥੇ ਖੜਾ ਰਿਹਾ ਕਿ ਜਦ ਸਤਿਗੁਰੂ ਜੀ ਮੇਰੀ ਵਲ ਵੇਖਣਗੇ ਤਾਂ ਮੈਂ ਸਲਾਮ ਕਰਕੇ ਫਿਰ ਬੈਠ ਜਾਵਾਂਗਾ, ਇਸ ਤਰ੍ਹਾਂ ਵਿਚਾਰਦਿਆਂ ਅਤੇ ਖੜੇ ਰਹਿਣ ਤੇ ਕਾਫੀ ਸਮਾਂ ਬੀਤ ਗਿਆ॥ ੨੧॥

**ਖਰੇ ਪਠਾਨ ਕ੍ਰੋਧ ਬਡ ਜਾਗਾ। ਚਿਤ ਮਹਿਂ ਪੁਨ ਚਿਤਵਨਿ ਇਮ ਲਾਗਾ।**
**ਇਕ ਸ਼ਮਸ਼ੇਰ ਪ੍ਰਹਾਰੌਂ ਐਸੇ। ਧਰ ਤੇ ਸਿਰ ਉਤਰਹਿ ਇਸ ਜੈਸੇ॥ ੨੨॥**

ਫਿਰ ਖੜੇ ਪਠਾਣ ਵਿਚ ਬਹੁਤ ਕ੍ਰੋਧ ਜਾਗਿਆ, ਫਿਰ ਚਿੱਤ ਵਿਚ ਇਸ ਤਰ੍ਹਾਂ ਸੋਚਣ ਲੱਗਾ, ਇਕ ਤਲਵਾਰ ਐਸੀ ਮਾਰਾਂਗਾ ਕਿ ਇਸ ਦਾ ਸਿਰ ਧੜ ਨਾਲੋਂ ਲੱਥ ਕੇ ਵੱਖ ਹੋ ਜਾਵੇਗਾ॥ ੨੨॥

**ਆਦਰ ਅਪਰ ਕਰਨਿ ਤੌ ਰਹਜੋ। ਨੇਤ੍ਰ ਉਠਾਇ ਨ ਮਮ ਦਿਸ਼ਿ ਲਹਜੋ।**
**ਚਿਤਵਜੋ ਜਬਿ ਸ਼ਮਸ਼ੇਰ ਪ੍ਰਹਾਰਨਿ। ਕਰਜੋ ਖਾਨ ਦਿਸ਼ਿ ਗੁਰੂ ਨਿਹਾਰਨਿ॥੨੩॥**

ਹੋਰ ਆਦਰ ਕਰਨਾ ਤਾਂ ਕਿਤੇ ਰਿਹਾ, ਅੱਖਾਂ ਚੁੱਕ ਕੇ ਵੀ ਮੇਰੇ ਵਲ ਨਹੀਂ ਵੇਖਿਆ ਹੈ। ਜਦ ਤਲਵਾਰ ਦਾ ਵਾਰ ਕਰਨ ਬਾਰੇ ਸੋਚਿਆ ਤਾਂ ਗੁਰੂ ਜੀ ਨੇ ਖਾਨ ਵੱਲ ਵੇਖਿਆ॥ ੨੩॥

**ਕਹਜੋ ਤਾਹਿਂ 'ਨਿਜ ਸੁਭਟ ਕਹਾਵਹੁ!। ਜਹਾਂ ਪਰਹਿ ਰਣ ਤਹਾਂ ਪਲਾਵਹੁ!।**
**ਜਹਾਂ ਖੜਗ ਕੋ ਜੰਗ ਮਚਾਵਨਿ। ਤਹਾਂ ਕਰਹੁ ਨਿਜ ਪੀਠ ਦਿਖਾਵਨਿ!॥੨੪॥**

ਗੁਰੂ ਜੀ ਨੇ ਉਸ ਨੂੰ ਕਿਹਾ, "ਆਪਣੇ ਆਪ ਨੂੰ ਸੂਰਮਾ ਕਹਾਉਂਦੇ ਹੋ, ਪਰ ਜਿਥੇ ਲੜਾਈ ਜਾਂ ਜੰਗ ਹੁੰਦੀ ਹੈ ਉਥੋਂ ਤਾਂ ਭੱਜ ਆਉਂਦੇ ਹੋ। ਜਿਥੇ ਤਲਵਾਰ ਦਾ ਜੰਗ ਮਚਾਉਣ ਦੀ ਲੋੜ ਹੈ, ਉਥੇ ਆਪਣੀ ਪਿੱਠ ਵਿਖਾਉਂਦੇ ਹੋ॥ ੨੪॥

**ਜਹਾਂ ਸ਼ੱਤ੍ਰ ਕੇ ਮਾਰਨਿ ਬਨੈ। ਤਿਸ ਥਲ ਹੋਤਿ ਤ੍ਰਾਸ ਕੇ ਸਨੈ!।**
**ਉਚਿਤ ਨਿਵਨਿ ਜੋਹਿਂ ਫਕਰ ਅਗਾਰੀ। ਤਹਿਂ ਚਾਹਤਿ ਸ਼ਮਸ਼ੇਰ ਪ੍ਰਹਾਰੀ!॥੨੫॥**

ਜਿਥੇ ਦੁਸ਼ਮਣ ਨੂੰ ਮਾਰਨਾ ਬਣਦਾ ਹੈ, ਉਸ ਥਾਂ ਤਾਂ ਡਰ ਜਾਂਦੇ ਹੋ। ਜਿਸ ਫਕੀਰ ਦੇ ਅੱਗੇ ਝੁਕਣਾ ਬਣਦਾ ਹੈ, ਉਸ ਫਕੀਰ ਉਤੇ ਤਲਵਾਰ ਦਾ ਵਾਰ ਕਰਨਾ ਚਾਹੁੰਦੇ ਹੋ॥ ੨੫॥

**ਸ਼ੱਤ੍ਰ ਸੰਘਾਰਤਿ ਰਿਸਿ ਕਰਿ ਤੋਹੀ। ਫਕਰ ਬਿਨਾਸ਼ਹਿ ਕੁਟੰਬ ਜੁ ਹੋਹੀ।**
**ਰਿਪੁ ਇਸ ਲੋਕਹਿ ਸੁਖਨਿ ਬਿਨਾਸੈ। ਫਕਰ ਦੁਹੂੰ ਲੋਕਨਿ ਸੁਖ ਗ੍ਰਾਸੈ॥੨੬॥**

ਤੈਨੂੰ ਕ੍ਰੋਧ ਧਾਰਨ ਕਰਕੇ ਵੈਰੀ ਨੂੰ ਮਾਰਨਾ ਬਣਦਾ ਸੀ, ਫ਼ਕੀਰ ਨੂੰ ਮਾਰਦਾ ਹੈਂ ਜਿਹੜਾ ਤੇਰਾ ਆਪਣਾ ਪਰਿਵਾਰ ਹੈ। ਦੁਸ਼ਮਣ ਇਸ ਦੁਨੀਆਂ ਦੇ ਸੁਖ ਦਾ ਨਾਸ਼ ਕਰਦਾ ਹੈ। ਫਕੀਰ ਦੋਹਾਂ ਲੋਕਾਂ ਦੇ ਸੁੱਖ ਨੂੰ ਨਾਸ਼ ਕਰ ਦਿੰਦੇ ਹਨ॥ ੨੬॥

ਜਹਾਂ ਥਾਨ ਹੰਕਾਰ ਕਰਨਿ ਕੋ। ਤਹਿੰ ਤੇ ਕੀਨਿਸਿ ਰਿਦਾ ਡਰਨਿ ਕੋ।
ਨਿਰਹੰਕਾਰ ਹੋਨਿ ਥੋ ਜਹਾਂ। ਫਕਰਨਿ ਆਗੈ ਗਰਬਤਿ ਮਹਾਂ॥ ੨੭॥

ਜਿਥੇ ਹੰਕਾਰ ਕਰਨ ਦੀ ਥਾਂ ਸੀ, ਉਥੇ ਤਾਂ ਤੂੰ ਹਿਰਦਾ ਡਰਾਕਲ ਬਣਾ ਲਿਆ ਸੀ। ਜਿਥੇ ਨਿਰਹੰਕਾਰ ਹੋਣ ਦਾ ਥਾਂ ਸੀ, ਉਥੇ ਫੱਕਰਾਂ ਦੇ ਅੱਗੇ ਮਹਾਨ ਹੰਕਾਰ ਧਾਰਨ ਕੀਤਾ ਹੈ॥ ੨੭॥

ਗਹੀ ਹਾਥ ਮਹਿਂ ਰਹਿ ਤਰਵਾਰ। ਫਕਰ ਪ੍ਰਾਨ ਕੋ ਦੇਹਿਂ ਨਿਕਾਰ।
ਗੁਰ ਘਰ ਮਹਿਂ ਮਾਨੀ ਕੋ ਥਾਂਵ ਨ। ਨਿਰਮਾਨੀ ਨਿਤ ਗੁਰੁ ਮਨ ਭਾਵਨਿ' ॥੨੮॥

ਆਪਣੇ ਹੱਥ ਵਿਚ ਤਲਵਾਰ ਫੜੀ ਹੈ ਕਿ ਫੱਕਰ ਦੇ ਪ੍ਰਾਣ ਕੱਢ ਦਿੰਦਾ ਹਾਂ। ਗੁਰੂ ਘਰ ਵਿਚ ਹੰਕਾਰ ਲਈ ਕੋਈ ਥਾਂ ਨਹੀਂ ਹੈ, ਨਿਰਮਾਣ ਹੋਣਾ ਸਦਾ ਹੀ ਗੁਰੂ ਜੀ ਦੇ ਮਨ ਨੂੰ ਭਾਉਂਦਾ ਹੈ"॥ ੨੮॥

ਸੁਨਤਿ ਖਾਨ ਮਨ ਮਹਿਂ ਬਿਸਮਾਯੋ। ਚਿਤ ਮਹਿਂ ਚਿਤਵਤਿ ਗੁਰੁ ਲਖਿ ਪਾਯੋ।
ਭਯੋ ਦੀਨ ਉਰ, ਜੋਰੇ ਹਾਥ। ਪਰਜੋ ਅਗਾਰੀ ਟੇਕਜੋ ਮਾਥ॥ ੨੯॥

ਇਹ ਸੁਣ ਕੇ ਖਾਨ ਮਨ ਵਿਚ ਬਹੁਤ ਹੈਰਾਨ ਹੋਇਆ, ਜੋ ਮੈਂ ਚਿੱਤ ਵਿਚ ਸੋਚ ਰਿਹਾ ਸੀ, ਗੁਰੂ ਜੀ ਨੇ ਸਮਝ ਲਿਆ ਹੈ। ਹਿਰਦਾ ਓਸੇ ਵੇਲੇ ਦੀਨ ਹੋ ਗਿਆ ਤੇ ਹੱਥ ਜੋੜ ਕੇ ਗੁਰੂ ਜੀ ਅੱਗੇ ਲੰਮਾ ਪੈ ਕੇ ਮੱਥਾ ਟੇਕਿਆ॥ ੨੯॥

'ਕਰਾਮਾਤ ਸਾਹਿਬ ਤੁਮ ਭਾਰੇ। ਸਕਜੋ ਨ ਜਾਨਿ ਰਿਦੇ ਰਿਸ ਧਾਰੇ।
ਛਿਮਹੁ ਪ੍ਰਭੂ ! ਤੁਮ ਹੋ ਬਲਦਾਯਕ। ਮੀਰੀ ਅਰੁ ਪੀਰੀ ਕੇ ਲਾਯਕ॥ ੩੦॥

ਕਹਿਣ ਲੱਗਾ, "ਹੇ ਸਾਹਿਬ ਤੁਹਾਡੇ ਵਿਚ ਭਾਰੀ ਕਰਾਮਾਤ ਹੈ, ਮੈਂ ਇਹ ਜਾਣ ਨਹੀਂ ਸਕਿਆ ਤੇ ਹਿਰਦੇ ਵਿਚ ਕਰੋਧ ਧਾਰਨ ਕੀਤਾ। ਹੇ ਪ੍ਰਭੂ ਜੀ ! ਮੁਆਫ ਕਰੋ, ਤੁਸੀਂ ਵੱਡੇ ਬਲਵਾਨ ਹੋ, ਤੁਸੀਂ ਮੀਰੀ ਪੀਰੀ ਦੇ ਲਾਇਕ ਹੋ॥ ੩੦॥

ਮਮ ਅਪਰਾਧ ਛਿਮਾ ਕੋ ਧਰੀਅਹਿ। ਸੇਵਕ ਨਿਜ ਪਗ ਪੰਕਜ ਕਰੀਅਹਿ।
ਤਜਹੁ ਅਪਰ ਸਤਿਗੁਰੁ ! ਸਭਿ ਗਿਨਤੀ। ਕਰਹੁ ਨਿਹਾਰਨਿ, ਜੋ ਮਮ ਬਿਨਤੀ॥੩੧॥

ਮੇਰਾ ਅਪਰਾਧ ਮੁਆਫ ਕਰ ਦੇਵੋ, ਆਪਣੇ ਚਰਨ ਕੰਵਲਾਂ ਦਾ ਮੈਨੂੰ ਸੇਵਕ ਬਣਾਓ। ਹੇ ਸਤਿਗੁਰੂ ਜੀ ! ਹੋਰ ਸਾਰੀਆਂ ਗਿਣਤੀਆਂ ਛੱਡੋ, ਤੇ ਮੇਰੀ ਬੇਨਤੀ ਨੂੰ ਵੇਖੋ॥ ੩੧॥

ਭੂਲਤਿ ਸਦਾ ਦਾਸ ਗਨ ਆਏ। ਪੀਰ ਛਿਮਾਂ ਹੀ ਕਰਤਿ ਰਹਾਏ'।
ਦੇਖਿ ਦੀਨ ਗੁਰੂ ਭਏ ਕ੍ਰਿਪਾਲਾ। ਬੈਠਾਰਜੋ ਸਮੀਪ ਤਿਸ ਕਾਲਾ॥ ੩੨॥

ਸੇਵਕਾਂ ਪਾਸੋਂ ਸਦਾ ਭੁੱਲਾਂ ਹੁੰਦੀਆਂ ਰਹਿੰਦੀਆਂ ਹਨ, ਪੀਰ ਸਦਾ ਹੀ ਮੁਆਫ ਕਰਦੇ ਰਹੇ ਹਨ।" ਉਸ ਨੂੰ ਦੀਨ ਵੇਖ ਕੇ ਗੁਰੂ ਜੀ ਕ੍ਰਿਪਾਲੂ ਹੋ ਗਏ ਤੇ ਓਸੇ ਸਮੇਂ ਆਪਣੇ ਪਾਸ ਬਿਠਾਇਆ॥ ੩੨॥

ਨਿਜ ਸਿਖ ਕਰਿਕੈ ਸਿੱਖਜਾ ਦਈ। 'ਫਕਰਨਿ ਆਗੈ ਨਮਤਾ ਲਈ।
ਸੰਤਨਿ ਢਿਗ ਗਮਨਹੁ ਤਜਿ ਮਾਨ। ਸੇਵਾ ਕਰਹੁ ਹੋਹਿਂ ਸੁਖਵਾਨ॥ ੩੩॥

ਆਪਣਾ ਸਿੱਖ ਬਣਾ ਕੇ ਉਸ ਨੂੰ ਸਿੱਖਿਆ ਦਿੱਤੀ, "ਫੱਕਰਾਂ ਅੱਗੇ ਸਦਾ ਨਿੰਮ੍ਰਤਾ ਧਾਰੀ ਰਖੋ ਤੇ ਸੰਤਾਂ ਪਾਸ ਹੰਕਾਰ ਨੂੰ ਛੱਡ ਕੇ ਜਾਵੋ ਅਤੇ ਸੇਵਾ ਕਰਕੇ ਸੁਖ ਪ੍ਰਾਪਤ ਕਰੋ॥ ੩੩॥

ਨਿਤ ਸਤਿਗੁਰੁ ਕੋ ਸਿਮਰਨਿ ਕਰੋ। ਗਰਭ ਜੋਨਿ ਮਹਿਂ ਬਹੁਰਿ ਨ ਪਰੋ'।
ਭਯੋ ਸਿੱਖ ਗੁਰੁ ਕੋ ਤਬਿ ਖਾਨ। ਬਾਜ਼ੀ ਜੀਤਿ ਉਠੇ ਭਗਵਾਨ॥ ੩੪॥

ਸਦਾ ਸਤਿਗੁਰੂ ਜੀ ਨੂੰ ਯਾਦ ਰਖੋ, ਫਿਰ ਗਰਭ ਜੂਨ ਵਿਚ ਨਹੀਂ ਪਵੋਗੇ।" ਖਾਨ ਫਿਰ ਗੁਰੂ ਜੀ ਦਾ ਸਿੱਖ ਹੋ ਗਿਆ ਤੇ ਸਤਿਗੁਰੂ ਜੀ ਬਾਜ਼ੀ ਜਿੱਤ ਕੇ ਉਠ ਪਏ॥ ੩੪॥

ਚਲਿ ਕਰਿ ਨਿਜ ਡੇਰੇ ਕਹੁ ਆਏ। ਖਾਨ ਪਾਨ ਤਿਸ ਖਾਨ ਦਿਵਾਏ।
ਦਿਨ ਦੋਇਕ ਗੁਰੁ ਕੇ ਢਿਗ ਰਹਜੋ। ਭਾਉ ਬਿਸਾਲ ਰਿਦੇ ਮਹਿਂ ਲਹਜੋ॥੩੫॥

ਚਲ ਕੇ ਆਪਣੇ ਡੇਰੇ ਵਲ ਆਏ, ਓਥੇ ਜਾ ਕੇ ਖਾਨ ਨੂੰ ਅੰਨ ਪਾਣੀ ਖੁਵਾਇਆ। ਦੋ ਇਕ ਦਿਨ ਉਹ ਗੁਰੂ ਜੀ ਦੇ ਪਾਸ ਰਿਹਾ, ਵਿਸ਼ਾਲ ਪ੍ਰੇਮ ਹਿਰਦੇ ਵਿਚ ਪ੍ਰਾਪਤ ਕੀਤਾ॥ ੩੫॥

ਉਸਤਤਿ ਕਰਤਿ ਰਹਤਿ ਨਿਸ ਦਿਨ ਮੈਂ। ਗੁਰੁ ਕੇ ਗੁਨ ਗਨ ਚਿਤਵਹਿ ਮਨ ਮੈਂ।
ਬੈਠਜੋ ਨਿਕਟਿ ਬਿਲੋਕਿ ਕ੍ਰਿਪਾਲਾ। ਬਿਰਦ ਸੰਭਾਰਿ ਕਹਜੋ ਤਿਸ ਕਾਲਾ॥੩੬॥

ਸਾਰਾ ਦਿਨ ਉਸਤਤਿ ਕਰਦਾ ਰਹਿੰਦਾ ਸੀ ਅਤੇ ਆਪਣੇ ਮਨ ਵਿਚ ਗੁਰੂ ਜੀ ਦੇ ਗੁਣਾਂ ਬਾਰੇ ਵਿਚਾਰ ਕਰਦਾ ਰਹਿੰਦਾ ਸੀ। ਕ੍ਰਿਪਾਲੂ ਗੁਰੂ ਜੀ ਨੂੰ ਵੇਖ ਕੇ ਪਾਸ ਬੈਠ ਗਿਆ। ਗੁਰੂ ਜੀ ਨੇ ਉਸ ਸਮੇਂ ਆਪਣੇ ਬਿਰਧ ਨੂੰ ਸੰਭਾਲਿਆ॥ ੩੬॥

'ਜਾਹੁ ਖਾਨ! ਅਬਿ ਸਦਨ ਮਝਾਰੀ। ਬਨਹਿਂ ਪ੍ਰਥਮ ਸਮ ਮਨਸਬ ਭਾਰੀ।
ਸ੍ਰੀ ਗੁਰ ਨਾਨਕ ਬਖਸ਼ਜੋ ਤੋਹਿ। ਸਕਲ ਸਮਾਜ ਤਥਾ ਪੁਨ ਹੋਹਿ' ॥ ੩੭॥

ਗੁਰੂ ਜੀ ਨੇ ਫਿਰ ਖਾਨ ਨੂੰ ਕਿਹਾ, "ਹੇ ਖਾਨ! ਤੁਸੀਂ ਹੁਣ ਆਪਣੇ ਘਰ ਨੂੰ ਜਾਵੋ। ਪਹਿਲਾਂ ਵਾਂਗ ਬਾਦਸ਼ਾਹ ਦੇ ਦਰਬਾਰ ਵਿਚ ਤੁਹਾਡੀ ਪਦਵੀ ਬਹਾਲ ਹੋ ਜਾਵੇਗੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤੁਹਾਨੂੰ ਬਖਸ਼ ਦਿੱਤਾ ਹੈ, ਸਾਰੇ ਸਾਜ਼ੋ ਸਾਮਾਨ ਪਹਿਲਾਂ ਵਾਂਗ ਹੋ ਜਾਣਗੇ" ॥ ੩੭॥

ਸੁਨਿ ਬਰ ਗੁਰੁ ਕੋ ਹਰਖਜੋ ਖਾਨ। ਬਾਰਿ ਬਾਰਿ ਪਦ ਬੰਦਨ ਠਾਨਿ।
ਮਾਨਜੋ ਬਚਨ ਭਾਉ ਕੋ ਧਾਰਾ। ਲੇ ਆਇਸੁ ਕੋ ਸਦਨ ਸਿਧਾਰਾ॥ ੩੮॥

ਗੁਰੂ ਜੀ ਦਾ ਵਰ ਸੁਣ ਕੇ ਖਾਨ ਬਹੁਤ ਪ੍ਰਸੰਨ ਹੋਇਆ ਅਤੇ ਬਾਰ-ਬਾਰ ਚਰਨ-ਕੰਵਲਾਂ ਤੇ ਬੰਦਨਾ ਕੀਤੀ। ਗੁਰੂ ਜੀ ਦਾ ਬਚਨ ਮੰਨ ਕੇ ਪ੍ਰੇਮ ਧਾਰਨ ਕੀਤਾ ਅਤੇ ਆਗਿਆ ਲੈ ਕੇ ਆਪਣੇ ਘਰ ਨੂੰ ਚਲਾ ਗਿਆ॥ ੩੮॥

ਚਾਰਿਕ ਦਿਨ ਘਰ ਬੈਠਜੋ ਰਹਜੋ। ਸ਼ਾਹੁ ਸਭਾ ਮਹਿਂ ਐਸੇ ਕਹਜੋ।
'ਸੋ ਉਮਰਾਵ ਹੁਤੋ ਬਹੁ ਦਿਨ ਕੋ। ਕਹਾਂ ਭਯੋ ਜੇ ਤਜਾਗਜੋ ਰਨ ਕੋ॥ ੩੯॥

ਲੱਗਪਗ ਚਾਰ ਦਿਨ ਘਰ ਬੈਠਿਆ ਰਿਹਾ, ਫਿਰ ਬਾਦਸ਼ਾਹ ਨੇ ਸਭਾ ਵਿਚ ਇਸ ਤਰ੍ਹਾਂ ਕਿਹਾ, "ਜੋ ਹਾਕਮ ਮੇਰੇ ਪਾਸ ਬਹੁਤ ਦੇਰ ਤਕ ਨੌਕਰੀ ਕਰਦਾ ਰਿਹਾ ਹੈ, ਫਿਰ ਕੀ ਹੋਇਆ ਜੇ ਉਸ ਨੇ ਮੈਦਾਨੇ-ਜੰਗ ਨੂੰ ਛੱਡ ਦਿੱਤਾ ਸੀ॥ ੩੯॥

ਕਈ ਬਾਰਿ ਆਗੈ ਇਹ ਲਰਜੋ। ਕਾਰਜ ਸ਼ਾਹੁ ਸਦਨ ਕੋ ਕਰਜੋ'।
ਪਠਜੋ ਦੂਤ ਤਿਹ ਨਿਕਟਿ ਹਕਾਰਾ। ਪੂਰਬ ਤੇ ਬਿਸਾਲ ਸਤਿਕਾਰਾ॥ ੪੦॥

ਕਈ ਵਾਰ ਪਹਿਲਾਂ ਵੀ ਜੰਗਾਂ ਯੁੱਧਾਂ ਵਿਚ ਲੜਿਆ ਹੈ, ਬਾਦਸ਼ਾਹ ਦੇ ਘਰ ਲਈ ਹੀ ਕੰਮ ਕਰਦਾ ਸੀ।" ਇਕ ਨੌਕਰ ਨੂੰ ਭੇਜ ਕੇ ਖਾਨ ਨੂੰ ਆਪਣੇ ਪਾਸ ਬੁਲਾਇਆ, ਪਹਿਲਾਂ ਵਾਂਗ ਬਹੁਤ ਸਤਿਕਾਰ ਕੀਤਾ॥ ੪੦॥

ਭਯੋ ਅਨਾਦਰ ਇਸ ਕੋ ਜਾਨਾ। ਮਨਸਬ ਬਖਸ਼ਜੋ ਤਬਹਿ ਮਹਾਨਾ।
ਗੁਰ ਕਰੁਨਾ ਤੇ ਮ੍ਰਿਗ ਭਾ ਸ਼ੇਰ। ਸਿਮਰਨਿ ਕਰਤਾ ਸੰਝ ਸੁਬੇਰ॥ ੪੧॥

ਬਾਦਸ਼ਾਹ ਨੇ ਇਹ ਜਾਣਿਆ ਕਿ ਪਹਿਲਾਂ ਇਸ ਦਾ ਬੜਾ ਅਨਾਦਰ ਹੋਇਆ ਹੈ, ਤਦ ਉਸ ਨੂੰ ਮਹਾਨ ਪਦਵੀ ਬਖਸ਼ ਦਿੱਤੀ। ਗੁਰੂ ਜੀ ਦੀ ਕਿਰਪਾ ਨਾਲ ਹਿਰਨ ਤੋਂ ਸ਼ੇਰ ਬਣ ਗਿਆ, ਸ਼ਾਮ ਸਵੇਰੇ ਗੁਰੂ ਜੀ ਦਾ ਸਿਮਰਨ ਕਰਦਾ ਸੀ॥ ੪੧॥

ਇਮ ਸ੍ਰੀ ਹਰਿਗੋਵਿੰਦ ਪੁਰਿ ਬਾਸੇ। ਮਨ ਭਾਵਤਿ ਬਹੁ ਕਰੇ ਬਿਲਾਸੇ।
ਕਬਿ ਉਪਬਨ ਮਹਿਂ ਦਿਵਸ ਗੁਜ਼ਾਰੈਂ। ਕਬਿ ਬਨ ਬ੍ਰਿੱਤਿ ਅਖੇਰ ਸਿਧਾਰੈਂ॥੪੨॥

ਇਸ ਤਰ੍ਹਾਂ ਸ੍ਰੀ ਹਰਿਗੋਬਿੰਦ ਜੀ ਨਗਰ ਵਿਚ ਰਹਿੰਦੇ ਰਹੇ, ਮਨ-ਭਾਉਂਦੇ ਕਈ ਪ੍ਰਕਾਰ ਦੇ ਅਨੰਦ ਵਿਲਾਸ ਕੀਤੇ। ਕਦੀ ਬਾਗ਼ ਵਿਚ ਦਿਨ ਗੁਜ਼ਾਰਦੇ ਸਨ ਤੇ ਕਦੀ ਜੰਗਲ ਵਿਚ ਸ਼ਿਕਾਰ ਖੇਡਣ ਚਲੇ ਜਾਂਦੇ ਸਨ॥ ੪੨॥

ਦਿਨ ਸਾਵਣ ਕੇ ਬਰਖਾ ਹੋਤਿ। ਬਰਣ ਬਰਣ ਕੇ ਜਲਦ ਉਦੋਤਿ।
ਘੋਖਤਿ ਘਨ ਗਨ ਇਤ ਉਤ ਧਾਵੈਂ। ਧਰਾ ਸਜਲ ਕਰਿ ਅਨੰਦ ਉਪਾਵੈਂ॥੪੩॥

ਸਾਵਣ ਦੇ ਦਿਨਾਂ ਵਿਚ ਵਰਖਾ ਹੋ ਰਹੀ ਸੀ, ਰੰਗ-ਬਰੰਗੇ ਬੱਦਲ ਪ੍ਰਗਟ ਹੋ ਰਹੇ ਸਨ, ਗੱਜਦੇ ਹੋਏ ਬੱਦਲ ਏਧਰ ਓਧਰ ਭੱਜੇ ਫਿਰਦੇ ਸਨ, ਧਰਤੀ ਉਤੇ ਵਰਖਾ ਕਰਕੇ ਅਨੰਦ ਪੈਦਾ ਕਰ ਰਹੇ ਸਨ॥ ੪੩॥

ਹਰਿਆਵਲ ਅਵਿਨੀ ਪਰ ਹੋਈ। ਇੰਦ੍ਰਬਧੂ ਬਿਚਰਤਿ ਬਿਚ ਜੋਈ।
ਮਨਹੁ ਸਬਿੰਦੂ ਨੀਲ ਉਢੋਨੀ। ਊਪਰ ਪਹਿਰੀ ਸੁੰਦਰ ਛੋਨੀ॥ ੪੪॥

ਧਰਤੀ ਤੇ ਸਾਰੇ ਹਰਿਆਵਲ ਹੋ ਗਈ, ਜਿਸ ਵਿਚ ਚੀਚ ਵਹੁਟੀਆਂ ਵਿਚਰ ਰਹੀਆਂ ਸਨ, ਮਾਨੋਂ ਲਾਲ ਬਿੰਦੀਆਂ ਵਾਲੀ ਨੀਲੀ ਚਾਦਰ ਸੁੰਦਰ ਪ੍ਰਿਥਵੀ ਨੇ ਆਪਣੇ ਉਪਰ ਪਹਿਣੀ ਸੀ॥ ੪੪॥

ਬਹਜੋ ਪ੍ਰਵਾਹ ਨਦੀ ਬਹੁ ਨਾਰੇ। ਜਿਤ ਕਿਤ ਬਰਖਹਿਂ ਜਲਧਰ ਧਾਰੇ।
ਸਤਿਗੁਰੁ ਪੁਰਿ ਕਰਤਾਰ ਬਿਰਾਜੇ। ਜਿਨ ਕੇ ਨਾਮ ਜਪੇ ਅਘ ਭਾਜੇ॥ ੪੫॥

ਜਲ ਦਾ ਪ੍ਰਵਾਹ ਬਹੁਤ ਨਦੀਆਂ ਅਤੇ ਨਾਲਿਆਂ ਵਿਚ ਵਹਿ ਉਠਿਆ, ਜਿਥੇ-ਕਿਥੇ ਬੱਦਲ ਦੀਆਂ ਧਾਰਾਂ ਵਰਸ਼ ਰਹੀਆਂ ਸਨ, ਸਤਿਗੁਰੂ ਜੀ ਕਰਤਾਰਪੁਰ ਦੀ ਨਗਰੀ ਵਿਚ ਬਿਰਾਜੇ ਸਨ, ਜਿਨ੍ਹਾਂ ਦਾ ਨਾਮ ਜਪਣ ਨਾਲ ਸਾਰੇ ਪਾਪ ਦੂਰ ਹੋ ਜਾਂਦੇ ਹਨ॥ ੪੫॥

*ਛੇਵੀਂ ਰਾਸ ਦਾ ਪੰਝੀਵਾਂ ਅਧਿਆਇ ਸਮਾਪਤ ਹੋਇਆ॥ ੨੫॥*



# ਅਧਿਆਇ ਛੱਬੀਵਾਂ

### ਕਰਤਾਰ ਪੁਰੋਂ ਕੂਚ

*ਦੋਹਰਾ-* ਬਾਰ ਬਾਰ ਬਰ ਬਾਰ ਕੋ ਬਾਰਦ ਬਰਸਤਿ ਬ੍ਰਿੰਦ।
ਪਿਖਤਿ ਬਹਾਰ ਉਦਾਰ ਕੋ ਨਿਤ ਸ੍ਰੀ ਹਰਿਗੋਬਿੰਦ॥ ੧॥

ਬਾਰ-ਬਾਰ ਬਹੁਤ ਬੱਦਲ ਸ੍ਰੇਸ਼ਟ ਜਲ ਵਰਸਾਉਂਦੇ ਸਨ, ਗੁਰੂ ਹਰਿਗੋਬਿੰਦ ਜੀ ਉੱਤਮ ਬਹਾਰ ਨੂੰ ਸਦਾ ਹੀ ਵੇਖਦੇ ਸਨ॥ ੧॥

*ਚੌਪਈ-* ਬਰ ਤਰੁਵਰੁ ਸਰੁਵਰੁ ਪਰ ਖਰੇ। ਨਿਰਮਲ ਜਲ ਨਵੀਨ ਸੋਂ ਭਰੇ।
ਧਰਾ ਤਰਾਵਤਿ ਜਹਿਂ ਕਹਿਂ ਪਿਖਿਯਤਿ। ਹਰਿਆਵਲ ਮੁਦ ਦਾਯਕ ਦਿਖਿਯਤਿ॥੨॥

ਸੋਹਣੇ ਬ੍ਰਿੱਛ ਸਰੋਵਰ ਦੇ ਕੰਢੇ ਖੜੇ ਹਨ ਜੋ ਨਵੀਨ ਨਿਰਮਲ ਜਲ ਨਾਲ ਭਰਿਆ ਹੋਇਆ ਹੈ। ਜਿਥੇ-ਕਿਥੇ ਧਰਤੀ ਤਰ ਨਜ਼ਰ ਆਉਂਦੀ ਹੈ, ਹਰਿਆਵਲ ਬੜੀ ਸੁਹਾਵਣੀ ਅਤੇ ਪ੍ਰਸੰਨਤਾ ਵਧਾਉਣ ਵਾਲੀ ਦਿਖਾਈ ਦਿੰਦੀ ਹੈ॥ ੨॥

ਕੁਹਕਤਿ ਕੋਕਿਲਕਾ ਉਪਬਨ ਮੈਂ। ਤੜਿਤਾ ਦਮਕਤਿ ਬਹੁ ਬਿਧਿ ਘਨ ਮੈਂ।
ਮਧੁਰ ਮਧੁਰ ਉਪਜਤਿ ਘਨਘੋਰ। ਠੌਰ ਠੌਰ ਮੋਰਨਿ ਕੇ ਸ਼ੋਰ॥ ੩॥

ਕੋਇਲਾਂ ਬਾਗਾਂ ਵਿਚ ਕੂਕਦੀਆਂ ਹਨ, ਬਿਜਲੀ ਬਹੁਤ ਪ੍ਰਕਾਰ ਬੱਦਲਾਂ ਵਿਚ ਚਮਕਦੀ ਹੈ। ਮਿੱਠੀ-ਮਿੱਠੀ ਬੱਦਲਾਂ ਦੀ ਗਰਜ ਹੋ ਰਹੀ ਸੀ, ਥਾਂ-ਥਾਂ ਮੋਰਾਂ ਦਾ ਸ਼ੋਰ ਮੱਚਿਆ ਹੋਇਆ ਸੀ॥ ੩॥

ਇਕ ਦਿਨ ਸਤਿਗੁਰ ਸਭਾ ਸੁਹਾਏ। ਸਿੱਖ ਮਸੰਦ ਸੁਭਟ ਸਮੁਦਾਏ।
ਜਥਾ ਸੁਰਨਿ ਮਹਿਂ ਇੰਦ੍ਰ ਬਿਰਾਜੈ। ਦੁਤਿ ਕੋ ਦੇਖਿ ਸੁਧਰਮਾ ਲਾਜੈ॥੪॥

ਇਕ ਦਿਨ ਸਤਿਗੁਰੂ ਜੀ ਸਭਾ ਵਿਚ ਸ਼ੋਭ ਰਹੇ ਸਨ, ਸਿੱਖ, ਮਸੰਦ ਅਤੇ ਸੂਰਮੇ ਓਥੇ ਇਕੱਠੇ ਹੋਏ ਸਨ। ਜਿਵੇਂ ਦੇਵਤਿਆਂ ਵਿਚ ਇੰਦਰ ਬਿਰਾਜਦਾ ਹੈ, ਇਸ ਤਰ੍ਹਾਂ ਗੁਰੂ ਜੀ ਦੀ ਸਭਾ ਨੂੰ ਵੇਖ ਕੇ ਦੇਵ ਸਭਾ ਵੀ ਲੱਜਿਤ ਹੋ ਰਹੀ ਸੀ॥ ੪॥

ਗੁਰੂ ਬਦਨ ਕੋ ਸਕਲ ਬਿਲੋਕੈਂ। ਚਲਨਿ ਅਪਰ ਦਿਸ਼ਿ ਤੇ ਦ੍ਰਿਗ ਰੋਕੈਂ।
ਮੁਸਕਾਵਤਿ ਸਭਿ ਕੀ ਦਿਸ਼ਿ ਹੇਰੈਂ। ਕ੍ਰਿਪਾ ਕਟਾਖਨਿ ਤੇ ਨਿਤ ਪ੍ਰੇਰੈਂ॥੫॥

ਗੁਰੂ ਜੀ ਦੇ ਮੁੱਖ ਵੱਲ ਸਾਰੇ ਵੇਖ ਰਹੇ ਸਨ, ਹੋਰ ਪਾਸੇ ਵੇਖਣ ਤੋਂ ਅੱਖਾਂ ਨੂੰ ਰੋਕਦੇ ਸਨ। ਗੁਰੂ ਜੀ ਮੁਸਕਰਾ ਕੇ ਸਭ ਵੱਲ ਵੇਖ ਰਹੇ ਸਨ, ਕਿਰਪਾ-ਦ੍ਰਿਸ਼ਟੀ ਨਾਲ ਸਭ ਨੂੰ ਪਿਆਰ ਕਰਦੇ ਹਨ॥ ੫॥

ਚੰਦ ਬਦਨ ਤੇ ਸੁਧਾ ਸਮਾਨੀ। ਕਬਿ ਕਬਿ ਕਰਤਿ ਉਚਾਰਨਿ ਬਾਨੀ।
ਕਹਤਿ ਭਏ 'ਪਾਵਸ ਰੁਤਿ ਨੀਕੀ। ਅਬਿ ਸਰਿਤਾ ਤਟ ਹੁਇ ਰਮਨੀਕੀ॥੬॥

ਚੰਦ ਵਰਗਾ ਮੁਖੜਾ ਹੈ ਤੇ ਕਦੀ-ਕਦੀ ਅੰਮ੍ਰਿਤ ਵਰਗੀ ਬਾਣੀ ਉਚਾਰਣ ਕਰਦੇ ਹਨ। ਕਹਿ ਰਹੇ ਸਨ, "ਬਰਸਾਤ ਦੀ ਰੁੱਤ ਬਹੁਤ ਸੁੰਦਰ ਹੈ। ਹੁਣ ਨਦੀ ਦਾ ਕਿਨਾਰਾ ਬੜਾ ਰਮਣੀਕ ਹੋਵੇਗਾ॥ ੬॥

ਬਹੈ ਪ੍ਰਵਾਹ ਬੇਗ ਕੇ ਸੰਗ। ਬ੍ਰਿੰਦ ਉਠੰਤਿ ਉਤੰਗ ਤਰੰਗ।
ਤਟ ਊਚੇ ਕਰਦਮ ਨਹਿਂ ਜੋਇ। ਤਹਾਂ ਅਖੇਰਬ੍ਰਿਤੀ ਭੀ ਹੋਇ॥ ੭॥

ਨਦੀ ਦਾ ਪ੍ਰਵਾਹ ਬੜੀ ਤੇਜ਼ੀ ਨਾਲ ਵਹਿ ਰਿਹਾ ਹੋਵੇਗਾ, ਬਹੁਤ ਉੱਚੀਆਂ ਛੱਲਾਂ ਉੱਠਦੀਆਂ ਹੋਣਗੀਆਂ। ਉੱਚੇ ਸਥਾਨਾਂ ਤੇ ਜਿਥੇ ਚਿੱਕੜ ਨਹੀਂ ਹੈ, ਉਥੇ ਸ਼ਿਕਾਰ ਵੀ ਖੇਡਿਆ ਜਾ ਸਕਦਾ ਹੈ॥ ੭॥

**ਪਰਖਹੁ ਥਾਨ ਪ੍ਰਥਮ ਜਿਨਿ ਪਿਖੈ। ਚਢਹਿਂ ਅਖੇਰ ਬ੍ਰਿਤੀ ਜਿਸ ਬਿਖੈ।**
**ਨਦੀ ਬਿਪਾਸਾ ਕੋ ਅਸ ਤੀਰ। ਬਸਹਿਂ ਕਿਤਿਕ ਦਿਨ ਲੇ ਭਟ ਭੀਰ' ॥ ੮॥**

ਐਸਾ ਥਾਂ ਜੇ ਪਹਿਲਾਂ ਕਿਸੇ ਨੇ ਵੇਖਿਆ ਹੋਵੇ ਤਾਂ ਉਸ ਥਾਂ ਨੂੰ ਪਰਖ ਲਵੋ, ਜਿਥੇ ਰਹਿ ਕੇ ਸ਼ਿਕਾਰ ਖੇਡਣ ਵੀ ਜਾਇਆ ਜਾ ਸਕੇ। ਬਿਆਸਾ ਨਦੀ ਦਾ ਅਜਿਹਾ ਕਿਨਾਰਾ ਹੋਵੇ, ਜਿਥੇ ਸਾਰੇ ਸੂਰਮਿਆਂ ਨੂੰ ਲੈ ਕੇ ਜਾ ਕੇ ਰਹੀਏ'' ॥ ੮॥

**ਤਬਿ ਇਕ ਸਿਖ ਬੋਲਜੋ ਕਰ ਬੰਦਿ। 'ਮਹਾਰਾਜ! ਜਿਮ ਚਹਹੁ ਅਨੰਦ।**
**ਤੀਰ ਬਿਪਾਸਾ ਕੇ ਸਭਿ ਗ੍ਰਾਮੂ। ਤਹਾਂ ਦਾਸ ਰਾਵਰਿ ਕੇ ਧਾਮੂ॥ ੯॥**

ਤਦ ਇਕ ਸਿੱਖ ਹੱਥ ਜੋੜ ਕੇ ਬੋਲਿਆ, ''ਮਹਾਰਾਜ ਜਿਵੇਂ ਚਾਹੋ ਅਨੰਦ ਕਰੋ, ਬਿਆਸ ਦਰਿਆ ਦੇ ਕੰਢੇ ਜਿਹੜੇ ਪਿੰਡ ਹਨ, ਓਥੇ ਹੀ ਆਪ ਜੀ ਦੇ ਦਾਸ ਦਾ ਘਰ ਹੈ॥ ੯॥

**ਬਾਘੇ ਨਾਮ ਕਹੈਂ ਤਿਸ ਥਾਨਾ। ਉਚਿਤ ਆਪ ਕੇ ਜਥਾ ਬਖਾਨਾ।**
**ਕਰਦਮ ਅਲਪ ਹੋਤਿ ਥਲ ਊਚਾ। ਕਰੋ ਅਖੇਰ ਬ੍ਰਿੱਤ, ਹੈ ਮੂਚਾ ॥ ੧੦॥**

ਜਿਸ ਸਥਾਨ ਨੂੰ ਬਾਘੇ ਨਾਂ ਨਾਲ ਪੁਕਾਰਦੇ ਹਨ, ਉਹ ਥਾਂ ਆਪ ਜੀ ਦੇ ਸ਼ਿਕਾਰ ਵਾਸਤੇ ਬਿਲਕੁਲ ਉਚਿਤ ਹੈ ਜਿਵੇਂ ਆਪ ਜੀ ਨੇ ਫੁਰਮਾਇਆ ਹੈ। ਉਹ ਥਾਂ ਬਹੁਤ ਉੱਚਾ ਹੈ, ਓਥੇ ਚਿੱਕੜ ਨਹੀਂ ਹੁੰਦਾ, ਓਥੇ ਜਾ ਕੇ ਸ਼ਿਕਾਰ ਖੇਡੋ॥ ੧੦॥

**ਬਹੈ ਸਮੀਪ ਪ੍ਰਵਾਹ ਬਿਪਾਸਾ। ਕਰਹੁ ਬਿਲੋਕਨਿ ਬੈਸਿ ਤਮਾਸ਼ਾ।**
**ਬਿਬਿਧਿ ਬਿਧਿਨ ਕੇ ਬਹੁਤ ਬਿਨੋਦ। ਬਿਲਸਹੁ ਰਾਵਰ, ਪਿਖਹੁ ਪਯੋਦ॥੧੧॥**

ਉਸ ਦੇ ਨਜ਼ਦੀਕ ਹੀ ਬਿਆਸ ਦਰਿਆ ਦਾ ਪ੍ਰਵਾਹ ਚਲਦਾ ਹੈ, ਓਥੇ ਬੈਠ ਕੇ ਲਹਿਰਾਂ ਦਾ ਤਮਾਸ਼ਾ ਵੇਖੋ। ਬਹੁਤ ਵਿਧੀਆਂ ਅਨੁਸਾਰ ਉਹ ਬੜਾ ਅਨੰਦਦਾਇਕ ਸਥਾਨ ਹੈ, ਆਪ ਜੀ ਓਥੇ ਬੱਦਲ ਵੇਖ ਕੇ ਪ੍ਰਸੰਨਤਾ ਧਾਰਨ ਕਰੋ॥ ੧੧॥

**ਕ੍ਰਿਪਾ ਕਰਹੁ ਸੋ ਥਾਨ ਤੁਮਾਰਾ। ਦਾਸਨਿ ਦਿਹੁ ਦਰਸ਼ਨ ਨਿਸਤਾਰਾ'।**
**ਸਿਖ ਕੋ ਬਾਕ ਸਕਲ ਸੁਨਿ ਲਯੋ। ਮੋਨ ਰਹੇ, ਨਹਿਂ ਉੱਤਰ ਦਯੋ॥ ੧੨॥**

ਕਿਰਪਾ ਕਰਕੇ ਉਸ ਥਾਂ ਜਾ ਕੇ ਆਪਣੇ ਸੇਵਕਾਂ ਨੂੰ ਆਪਣੇ ਦਰਸ਼ਨ ਦੇ ਕੇ ਉਨ੍ਹਾਂ ਦਾ ਕਲਿਆਣ ਕਰੋ।'' ਗੁਰੂ ਜੀ ਨੇ ਆਪਣੇ ਸੇਵਕ ਦੀ ਸਾਰੀ ਗੱਲ ਸੁਣ ਲਈ, ਪਰ ਚੁੱਪ ਰਹੇ, ਕੋਈ ਉੱਤਰ ਨਾ ਦਿੱਤਾ॥ ੧੨॥

**ਅਪਰ ਸਿੱਖ ਨੇ ਬਹੁਰ ਬਖਾਨਾ। 'ਏਕ ਸਥਾਨ ਭਲੋ ਮੈਂ ਜਾਨਾ।**
**ਮਹਾਂਰਾਜ ਚਾਹਤਿ ਚਿਤ ਜੈਸੇ। ਸਕਲ ਰੀਤਿ ਕਹਿ ਸੁੰਦਰ ਤੈਸੇ॥ ੧੩॥**

ਫਿਰ ਇਕ ਹੋਰ ਸਿੱਖ ਨੇ ਕਿਹਾ, ''ਇਕ ਸਥਾਨ ਮੈਂ ਬਹੁਤ ਭਲਾ ਜਾਣਿਆ ਹੈ, ਹੇ ਸਤਿਗੁਰੂ ਜੀ! ਜਿਵੇਂ ਆਪ ਚਿੱਤ ਵਿੱਚ ਚਾਹੁੰਦੇ ਹੋ, ਉਹ ਸਾਰੀਆਂ ਰੀਤੀਆਂ ਅਨੁਸਾਰ ਵੈਸਾ ਹੀ ਸੁੰਦਰ ਸਥਾਨ ਹੈ॥ ੧੩॥

**ਊਚੋ ਬਹੁ ਨਿਤ ਪੰਕ ਬਿਹੀਨਾ। ਤਰੈ ਬਿਪਾਸਾ ਨੀਰ ਨਵੀਨਾ।**
**ਬਸਹਿਂ ਲੋਕ ਥੋਰੇ ਕਰਿ ਮੇਲਾ। ਗ੍ਰਾਮ ਨਾਮ ਤਿਸ ਕਹਤਿ ਰੁਹੇਲਾ॥ ੧੪॥**

ਉਹ ਬੜਾ ਉੱਚਾ ਸਥਾਨ ਹੈ ਤੇ ਸਦਾ ਹੀ ਚਿੱਕੜ-ਰਹਿਤ ਰਹਿੰਦਾ ਹੈ, ਉਸ ਦੇ ਥੱਲੇ ਬਿਆਸ ਦਰਿਆ ਦਾ ਨਿਰਮਲ ਜਲ ਵੱਗਦਾ ਹੈ ਬੜੇ ਥੋੜ੍ਹੇ ਲੋਕ ਓਥੇ ਮਿਲ ਕੇ ਰਹਿੰਦੇ ਹਨ, ਉਸ ਪਿੰਡ ਦਾ ਨਾਮ 'ਰੁਹੇਲਾ' ਹੈ॥ ੧੪॥

ਕਰਹੁ ਅਖੇਰ ਬ੍ਰਿਤ ਮਨ ਭਾਈ। ਬੈਠੇ ਪਿਖਹੁ ਨਦੀ ਜਲ ਜਾਈ।
ਤਿਹ ਸਮ ਕਰਦਮ ਹੀਨ ਸਥਾਨ। ਤੀਰ ਬਿਪਾਸਾ ਰੁਚਿਰ ਨ ਆਨ॥ ੧੫॥

ਮਨ-ਭਾਉਂਦਾ ਓਥੇ ਸ਼ਿਕਾਰ ਖੇਡੋ ਅਤੇ ਬੈਠ ਕੇ ਨਦੀ ਦੇ ਚਲਦੇ ਵਹਿਣ ਨੂੰ ਵੇਖੋ। ਉਸ ਵਰਗਾ ਚਿੱਕੜ-ਰਹਿਤ ਸਥਾਨ ਬਿਆਸਾ ਦੇ ਕਿਨਾਰੇ ਵਿਖੇ ਕੋਈ ਹੋਰ ਓਨਾ ਸੁੰਦਰ ਨਹੀਂ ਹੈ॥ ੧੫॥

ਉਚਿਤ ਆਪ ਕੇ ਕਰਹੁ ਬਿਨੋਦ। ਅਵਿਲੋਕਹੁ ਬਰਖੰਤਿ ਪਯੋਦ'।
ਅਪਰ ਸਿੱਖ ਸੁਨਿ ਕਰਿ ਤਬਿ ਕਹਜੋ। 'ਨਿਸ਼ਚੈ ਸੁਭ ਸਥਾਨ ਸੋ ਲਹਜੋ' ॥੧੬॥

ਆਪ ਵਾਸਤੇ ਉਚਿਤ ਹੈ ਕਿ ਓਥੇ ਜਾ ਕੇ ਅਨੰਦ ਬਿਨੋਦ ਕਰੋ ਅਤੇ ਵਰਸਦੇ ਬੱਦਲਾਂ ਨੂੰ ਵੇਖੋ।'' ਹੋਰ ਸਿੱਖ ਨੇ ਫਿਰ ਸੁਣ ਕੇ ਕਿਹਾ, ''ਨਿਸ਼ਚਿਤ ਰੂਪ ਉਹ ਸਥਾਨ ਬੜਾ ਸ਼ੁਭ ਹੈ''॥ ੧੬॥

ਸ਼੍ਰੀ ਹਰਿਗੋਵਿੰਦ ਸੁਨਿ ਸਭਿ ਜਾਨਾ। ਗਮਨ ਤਹਾਂ ਕੋ ਮਨ ਮਹਿਂ ਭਾਨਾ।
ਸ਼੍ਰੀ ਗੁਰਦਿੱਤਾ ਨਿਕਟਿ ਨਿਹਾਰਾ। ਪਰਮ ਪ੍ਰੇਮ ਤੇ ਬਾਕ ਉਚਾਰਾ॥ ੧੭॥

ਸ੍ਰੀ ਹਰਿਗੋਬਿੰਦ ਜੀ ਨੇ ਸੁਣ ਕੇ ਸਭ ਕੁਝ ਜਾਣਿਆ, ਓਥੇ ਜਾਣਾ ਉਨ੍ਹਾਂ ਦੇ ਮਨ ਨੂੰ ਭਾ ਗਿਆ। ਜਦ ਉਨ੍ਹਾਂ ਸ੍ਰੀ ਗੁਰਦਿੱਤਾ ਜੀ ਨੂੰ ਪਾਸ ਵੇਖਿਆ ਤੇ ਪਰਮ ਪ੍ਰੇਮ ਨਾਲ ਬਚਨ ਕੀਤਾ॥ ੧੭॥

'ਗੋਇੰਦਵਾਲ ਆਪ ਚਲਿ ਜਾਵਹੁ। ਮਿਲਹੁ ਕੁਟੰਬ ਮੋਦ ਮਨ ਪਾਵਹੁ।
ਨਿਜ ਮਾਤਾ ਅਰੁ ਭ੍ਰਾਤਨਿ ਸੰਗ। ਸੋ ਤੁਵ ਹੇਰਨਿ ਚਾਹਤਿ ਅੰਗ॥ ੧੮॥

''ਤੁਸੀਂ ਗੋਇੰਦਵਾਲ ਚਲੇ ਜਾਵੋ, ਮਨ ਵਿਚ ਪ੍ਰਸੰਨਤਾ ਵਧਾ ਕੇ ਆਪਣੇ ਪਰਿਵਾਰ ਨੂੰ ਮਿਲੋ। ਆਪਣੀ ਮਾਤਾ ਅਤੇ ਭਰਾਵਾਂ ਦਾ ਸਾਥ ਮਾਣੋ, ਉਹ ਤੁਹਾਨੂੰ ਵੇਖਣਾ ਚਾਹੁੰਦੇ ਹਨ॥ ੧੮॥

ਫਿਰਨਿ ਵਹਿਰ ਬਰਖਾ ਰੁਤਿ ਮਾਂਹੀ। ਬਿਖਮ ਅਹੈ ਸਭਿ ਬਿਧਿ, ਸੁਖ ਨਾਂਹੀ।
ਅਰੁ ਤੁਰਕਨਿ ਸੋਂ ਵਧਜੋ ਬਿਖੇਰਾ। ਆਇ ਪਰਹਿ ਕਿਤ ਜੰਗ ਘਨੇਰਾ॥ ੧੯॥

ਇਸ ਵਰਖਾ ਰੁਤ ਵਿਚ ਬਾਹਰ ਫਿਰਨਾ ਬਹੁਤ ਮੁਸ਼ਕਲ ਹੈ, ਸਭ ਵਿਧੀਆਂ ਅਨੁਸਾਰ ਸੁਖ ਪ੍ਰਾਪਤ ਨਹੀਂ ਹੁੰਦਾ ਹੈ, ਦੂਸਰਾ ਤੁਰਕਾਂ ਨਾਲ ਝਗੜਾ ਵੱਧ ਗਿਆ ਹੈ, ਕਿਸੇ ਸਮੇਂ ਵੀ ਵੱਡੇ ਜੰਗ ਦਾ ਸਾਹਮਣਾ ਕਰਨਾ ਪੈ ਸਕਦਾ ਹੈ॥ ੧੯॥

ਅਲਪ ਬੈਸ ਯਾਂਤੇ ਸੁਖ ਲੀਜੈ। ਗੋਇੰਦਵਾਲ ਬਾਸ ਕੌ ਕੀਜੈ'।
ਪਿਤ ਆਇਸੁ ਕੋ ਸਿਰ ਪਰ ਧਰਿ ਕੈ।ਹਾਥ ਬੰਦਿ ਬੰਦਨ ਪਦ ਕਰਿ ਕੈ॥੨੦॥

ਤੇਰੀ ਛੋਟੀ ਉਮਰ ਹੈ, ਇਸ ਲਈ ਸੁਖ ਪ੍ਰਾਪਤ ਕਰੋ, ਗੋਇੰਦਵਾਲ ਜਾ ਕੇ ਆਪਣਾ ਵਾਸਾ ਕਰੋ।'' ਸ੍ਰੀ ਗੁਰਦਿੱਤਾ ਨੇ ਪਿਤਾ ਜੀ ਦੀ ਆਗਿਆ ਨੂੰ ਸਿਰ ਮੱਥੇ ਮੰਨਿਆ ਤੇ ਹੱਥ ਜੋੜ ਕੇ ਬੰਦਨਾ ਕੀਤੀ॥ ੨੦॥

ਹਯ ਤਯਾਰ ਪਰ ਭਯੋ ਅਰੂਢ। ਸਮੁਝਿ ਗੁਰੂ ਕੋ ਆਸ਼ੈ ਗੂਢ।
ਸੰਗਿ ਸਊਰ ਇਕਾਦਸ਼ ਕਰੇ। ਪਹੁੰਚਨਿ ਹਿਤ ਤੂਰਨ ਮਗ ਪਰੇ॥ ੨੧॥

ਤਿਆਰ ਖੜੇ ਘੋੜੇ ਤੇ ਸਵਾਰ ਹੋ ਗਿਆ ਤੇ ਗੁਰੂ ਜੀ ਦੇ ਗੂੜ੍ਹ ਆਸ਼ੇ ਨੂੰ ਸਮਝ ਗਿਆ, ਨਾਲ ਗਿਆਰਾਂ ਸੂਰਮੇਂ ਸਵਾਰ ਲੈ ਲਏ ਤੇ ਟਿਕਾਣੇ ਪਹੁੰਚਣ ਵਾਸਤੇ ਤੁਰਤ ਚਲ ਪਏ॥ ੨੧॥

ਗੋਇੰਦਵਾਲ ਪ੍ਰਵੇਸ਼ੇ ਜਾਈ। ਗੁਰ ਦਿਸ਼ਿ ਕੀ ਸੁਧਿ ਸਕਲ ਸੁਨਾਈ।
ਭ੍ਰਾਤਨਿ ਸਾਥ ਖੇਲਿਬੋ ਕਰੇ। ਮਨ ਭਾਵਤਿ ਸੁਖ ਕੋ ਨਿਤ ਧਰੇ॥ ੨੨॥

ਗੋਇੰਦਵਾਲ ਨਗਰੀ ਵਿਚ ਪ੍ਰਵੇਸ਼ ਕਰ ਗਿਆ ਤੇ ਘਰ ਜਾ ਕੇ ਗੁਰੂ ਜੀ ਬਾਰੇ ਸਾਰੀ ਖਬਰ-ਸਾਰ ਸੁਣਾਈ। ਆਪਣੇ ਭਰਾਵਾਂ ਨਾਲ ਖੇਡਦਾ ਸੀ ਤੇ ਸਦਾ ਮਨ-ਭਾਉਂਦੇ ਸੁਖ ਨੂੰ ਧਾਰਨ ਕਰਦਾ ਸੀ॥ ੨੨॥

**ਸ੍ਰੀ ਹਰਿਗੋਬਿੰਦ ਭੇ ਤਬਿ ਤਜਾਰ। ਹੇਰਨਿ ਤੀਰ ਬਿਪਾਸਾ ਬਾਰਿ।**
**ਬਜਵਾਇਸਿ ਤਬਿ ਕੂਚ ਨਗਾਰਾ। ਭਯੋ ਸਨੱਧਬੱਧ ਦਲ ਸਾਰਾ॥ ੨੩॥**

ਸ੍ਰੀ ਹਰਿਗੋਬਿੰਦ ਜੀ ਵੀ ਤਿਆਰ ਹੋ ਗਏ, ਬਿਆਸਾ ਨਦੀ ਦੇ ਕਿਨਾਰੇ ਜਲ ਨੂੰ ਵੇਖਣ ਵਾਸਤੇ ਚੱਲਣ ਲੱਗੇ। ਉਸੇ ਵੇਲੇ ਕੂਚ ਦਾ ਨਗਾਰਾ ਵਜਾਇਆ ਤੇ ਸਾਰਾ ਦਲ ਵਸਤਰ ਸ਼ਸਤਰ ਪਹਿਣ ਕੇ ਤਿਆਰ ਹੋ ਗਿਆ॥ ੨੩॥

**ਕਿਤਿਕਨਿ ਛੋਰੇ ਤੁਪਕ ਤੜਾਕੇ। ਸੁਨੇ ਦੂਰ ਲਗਿ ਸ਼ਬਦ ਸੁ ਜਾਂਕੇ।**
**ਤਿਸ ਛਿਨ ਗੁਰੁ ਢਿਗ ਪੈਂਦੇ ਖਾਨ। ਆਯੋ ਨਿਜ ਘਰ ਤੇ ਸੁਧਿ ਜਾਨ॥ ੨੪॥**

ਕਈ ਬੰਦੂਕਾਂ ਦੀਆਂ ਇਕੱਠੀਆਂ ਗੋਲੀਆਂ ਛੱਡੀਆਂ ਗਈਆਂ ਤੇ ਉਨ੍ਹਾਂ ਦੀ ਉੱਚੀ ਆਵਾਜ਼ ਬੜੀ ਦੂਰ ਤਕ ਸੁਣਾਈ ਦਿੱਤੀ। ਉਸ ਸਮੇਂ ਗੁਰੂ ਜੀ ਦੇ ਪਾਸ ਪੈਂਦੇ ਖਾਂ ਆਇਆ, ਉਹ ਆਪਣੇ ਘਰ ਜਾ ਕੇ ਮਿਲ ਕੇ ਉਨ੍ਹਾਂ ਦੀ ਸੁਖ-ਸਾਂਦ ਦੀ ਖਬਰ ਲਿਆਇਆ ਸੀ॥ ੨੪॥

**ਤਿਸ ਕੋ ਦੇਖਤਿ ਪ੍ਰਭੁ ਬਿਚਾਰਾ। ਇਸ ਮੂਰਖ ਕੇ ਉਰ ਹੰਕਾਰਾ।**
**'ਮਮ ਭੁਜ ਅਲੰਬ ਬਿਜੈ ਗੁਰ ਲੇਤਿ। ਸ਼ੱਤ੍ਰੁਨਿ ਬ੍ਰਿੰਦ ਹਤੌਂ ਰਣ ਖੇਤ'॥ ੨੫॥**

ਉਸ ਨੂੰ ਵੇਖ ਕੇ ਗੁਰੂ ਜੀ ਨੇ ਵਿਚਾਰ ਕੀਤੀ, "ਇਸ ਮੂਰਖ ਦੇ ਹਿਰਦੇ ਵਿਚ ਹੰਕਾਰ ਹੈ ਕਿ ਮੇਰੀਆਂ ਬਾਹਾਂ ਦੇ ਆਸਰੇ ਗੁਰੂ ਜੀ ਵਿਜੇ ਪ੍ਰਾਪਤ ਕਰਦੇ ਹਨ, ਮੈਂ ਬਹੁਤ ਵੈਰੀਆਂ ਨੂੰ ਰਣਖੇਤਰ ਵਿਚ ਮਾਰਦਾ ਹਾਂ"॥ ੨੫॥

**ਅਬਿ ਤਹਿਂ ਜੰਗ ਪਰਹਿਗੋ ਭਾਰੀ। ਜੇ ਕਰਿ ਹੁਇ ਹੈ ਸੰਗ ਹਮਾਰੀ।**
**ਬਹੁਤ ਗਰਬ ਕੋ ਧਰਿ ਹੈ ਫੇਰੇ। 'ਗੁਰੁ ਕੀ ਜੀਤਿ ਭਈ ਬਲ ਮੇਰੇ'॥ ੨੬॥**

ਹੁਣ ਜਦ ਭਾਰੀ ਜੰਗ ਲੜਨੇ ਪੈਣਗੇ, ਜੇ ਇਹ ਫਿਰ ਸਾਡੇ ਨਾਲ ਹੋਵੇਗਾ ਤਾਂ ਇਹ ਫਿਰ ਅਹੰਕਾਰ ਧਾਰਨ ਕਰਕੇ ਕਹੇਗਾ, "ਗੁਰੂ ਜੀ ਦੀ ਜਿੱਤ ਮੇਰੀ ਤਾਕਤ ਕਾਰਨ ਹੋਈ ਹੈ"॥ ੨੬॥

**ਯਾਂਤੇ ਇਸ ਬਿਨ ਅਬਿ ਕੇ ਲਰੀਯਹਿ। ਬਿਜੈ ਲੇਹਿਂ ਗਨ ਤੁਰਕਨਿ ਹਰੀਯਹਿ।**
**ਇਮ ਬਿਚਾਰਿ ਗੁਰ ਬਾਕ ਬਖਾਨਾ। 'ਪੈਂਦੇ ਖਾਨ! ਰਹਹੁ ਘਰ ਥਾਨਾ॥ ੨੭॥**

ਇਸ ਕਰਕੇ ਹੁਣ ਸਾਨੂੰ ਜੰਗਾਂ ਇਸ ਤੋਂ ਬਗੈਰ ਹੀ ਲੜਨੀਆਂ ਚਾਹੀਦੀਆਂ ਹਨ, ਵੱਡੀ ਗਿਣਤੀ ਵਿਚ ਤੁਰਕਾਂ ਨੂੰ ਮਾਰ ਕੇ ਜਿੱਤਾਂ ਪ੍ਰਾਪਤ ਕਰੀਏ। ਇਸ ਤਰ੍ਹਾਂ ਵਿਚਾਰ ਕੇ ਗੁਰੂ ਜੀ ਨੇ ਬਚਨ ਕੀਤਾ, "ਪੈਂਦੇ ਖਾਂ! ਤੂੰ ਆਪਣੇ ਘਰ ਵਿਚ ਹੀ ਰਹੋ॥ ੨੭॥

**ਅਬਿ ਹੂੰ ਤੇਰੋ ਭਯੋ ਨਿਕਾਹ। ਬਸਹੁ ਆਪ ਬੀਵੀ ਕੇ ਪਾਹ।**
**ਹਮ ਹੇਰਹਿਂ ਹਰਿ ਤੀਰ ਬਿਪਾਸਾ। ਬਰਖਤਿ ਬਦਰਾ ਅਧਿਕ ਚੁਮਾਸਾ॥ ੨੮॥**

ਤੇਰਾ ਹੁਣੇ ਜੇਹੇ ਨਿਕਾਹ ਹੋਇਆ ਹੈ, ਤੂੰ ਹੁਣ ਬੀਵੀ ਦੇ ਪਾਸ ਜਾ ਕੇ ਰਹੋ। ਅਸੀਂ ਬਿਆਸਾ ਨਦੀ ਦੇ ਕੰਢੇ ਜਲ ਵੇਖਾਂਗੇ, ਬਰਸਾਤ ਕਾਰਨ ਬਹੁਤ ਚੁਮਾਸਾ ਹੋ ਗਿਆ ਹੈ॥ ੨੮॥

**ਕੇਤਿਕ ਦਿਨ ਹਮ ਤਹਾਂ ਬਿਤਾਵੈਂ। ਬਿਨ ਕਰਦਮ ਸੋਂ ਥਾਨ ਬਤਾਵੈਂ।**
**ਪਰੇ ਕਾਰ ਤੌ ਲੇਹਿਂ ਬੁਲਾਈ। ਤਬਿ ਲੌ ਸਦਨ ਬਸਹੁ ਸੁਖ ਪਾਈ'॥ ੨੯॥**

ਕਈ ਦਿਨ ਅਸੀਂ ਓਥੇ ਬਤੀਤ ਕਰਾਂਗੇ, ਉਸ ਥਾਂ ਨੂੰ ਚਿੱਕੜ-ਰਹਿਤ ਦੱਸਦੇ ਹਨ। ਜੇ ਕੋਈ ਕੰਮ ਪਵੇਗਾ ਤਾਂ ਬੁਲਾ ਲਵਾਂਗੇ, ਤਦ ਤਕ ਆਪਣੇ ਘਰ ਵਿਚ ਸੁਖ ਪਾ ਕੇ ਵੱਸੋ"॥ ੨੯॥

ਹਾਥ ਜੋਰਿ ਕਹਿ ਪੈਂਦੇ ਖਾਨ। 'ਮੈਂ ਕਿਮ ਬਸਹੁਂ ਅਪਨ ਘਰ ਥਾਨ।
ਸ਼ਾਹੁਜਹਾਂ ਕੇ ਸੰਗ ਬਿਗਾਰ। ਭਯੋ ਅਧਿਕ ਲਸ਼ਕਰ ਕੋ ਮਾਰਿ॥ ੩੦॥

ਹੱਥ ਜੋੜ ਕੇ ਪੈਂਦੇ ਖਾਨ ਨੇ ਕਿਹਾ, "ਮੈਂ ਕਿਵੇਂ ਆਪਣੇ ਘਰ ਜਾ ਕੇ ਰਹਾਂ, ਸ਼ਾਹਜਹਾਨ ਨਾਲ ਝਗੜਾ ਛਿੜਿਆ ਹੈ, ਉਸਦੇ ਲਸ਼ਕਰ ਨੂੰ ਬਹੁਤ ਮਾਰ ਪਈ ਹੈ॥ ੩੦॥

ਔਚਕ ਪਰਹਿ ਜਿ ਆਨਿ ਲਰਾਈ। ਪਠਹਿ ਸ਼ਾਹੁ ਸੈਨਾਂ ਸਮੁਦਾਈ।
ਪਹੁੰਚਯੋ ਜਾਇ ਨ ਮੋ ਤੇ ਤਬੈ। ਕਿਮ ਸਤਿਗੁਰ ਤਜਿ ਗਮਨਹੁਂ ਅਬੈ ?॥੩੧॥

ਅਚਾਨਕ ਜੇ ਲੜਾਈ ਆ ਪਈ, ਜਦ ਬਾਦਸ਼ਾਹ ਨੇ ਵੱਡੀ ਫੌਜ ਭੇਜ ਦਿੱਤੀ, ਤਦ ਮੈਥੋਂ ਪਹੁੰਚਿਆ ਨਹੀਂ ਜਾਵੇਗਾ। ਇਸ ਕਰਕੇ ਸਤਿਗੁਰੂ ਜੀ ਹੁਣ ਕਿਵੇਂ ਛੱਡ ਕੇ ਚਲੇ ਜਾਵਾਂ ?॥ ੩੧॥

ਜੇ ਮੈਂ ਕਾਜ ਨ ਆਇ ਤੁਮਾਰੇ। ਸਕਲ ਜਗਤ ਹੀ ਦੇਖਿ ਧਿਕਾਰੇ।
ਦੀਰਘ ਮੁਰਸ਼ਿਦ, ਪਿਤਾ, ਖੁਦਾਇ। ਤੁਮ ਹੀ ਹੋ ਮੇਰੇ ਸੁਖਦਾਇ॥ ੩੨॥

ਜੇ ਮੈਂ ਤੁਹਾਡੇ ਕਿਸੇ ਕੰਮ ਨਾ ਆਇਆ ਤਾਂ ਸਾਰਾ ਜਗਤ ਹੀ ਮੈਨੂੰ ਵੇਖ ਕੇ ਲਾਹਨਤਾਂ ਪਾਵੇਗਾ। ਤੁਸੀਂ ਮੇਰੇ ਵੱਡੇ ਮੁਰਸ਼ਦ, ਪਿਤਾ ਅਤੇ ਖੁਦਾਵੰਦ ਕਰੀਮ ਹੋ, ਤੁਸੀਂ ਹੀ ਮੇਰੇ ਸੁਖਾਂ ਦੇ ਦਾਤੇ ਹੋ॥ ੩੨॥

ਮੋਕਹੁ ਉਚਿਤ ਨ ਛੋਰੋਂ ਸਾਥ। ਰਣ ਕੋ ਸਮਾਂ ਲਖਹੁ ਗੁਰਨਾਥ!'।
ਪੁਨ ਸੁਨਿ ਕਰਿ ਤਿਹ ਕਹਯੋ ਕ੍ਰਿਪਾਲ। 'ਜਯੋਂ ਤੂੰ ਕਹੈਂ ਅਹੈ ਸੋ ਢਾਲਿ॥੩੩॥

ਮੇਰੇ ਵਾਸਤੇ ਉਚਿਤ ਨਹੀਂ ਹੈ ਕਿ ਮੈਂ ਤੁਹਾਡਾ ਸਾਥ ਛੱਡ ਜਾਵਾਂ। ਹੇ ਗੁਰੂ ਨਾਥ ਜੀ! ਇਹ ਯੁੱਧ ਦਾ ਸਮਾਂ ਸਮਝੋ।" ਇਹ ਸੁਣ ਕੇ ਕ੍ਰਿਪਾਲੂ ਗੁਰੂ ਜੀ ਨੇ ਫਿਰ ਉਸ ਨੂੰ ਕਿਹਾ, "ਜਿਵੇਂ ਤੂੰ ਫਿਰ ਕਹੇਂਗਾ ਓਸੇ ਰੀਤੀ ਅਨੁਸਾਰ ਕਰ ਲਵਾਂਗੇ॥ ੩੩॥

ਤਊ ਪ੍ਰਸੰਨ ਹੋਇ ਹਮ ਕਹਯੋ। ਬਸਨ ਸਮਾਂ ਤੁਵ ਘਰ ਕੋ ਲਹਯੋ।
ਰਹੋ ਚੁਮਾਸਾ ਬਨਿਤਾ ਤੀਰ। ਪੁਨ ਹਮ ਸੋਂ ਮਿਲਿਅਹਿ ਬਡਿ ਬੀਰ॥ ੩੪॥

ਫਿਰ ਵੀ ਅਸੀਂ ਤੈਨੂੰ ਪ੍ਰਸੰਨ ਹੋ ਕੇ ਕਿਹਾ ਹੈ, ਇਹ ਹੁਣ ਤੇਰਾ ਘਰ ਵਿਚ ਰਹਿਣ ਦਾ ਸਮਾਂ ਹੈ। ਚਮਾਸਿਆਂ ਕਰਕੇ ਨਦੀ ਦੇ ਕੰਢੇ ਰਹਾਂਗੇ। ਹੇ ਵੱਡੇ ਯੋਧੇ! ਫਿਰ ਸਾਨੂੰ ਆ ਕੇ ਮਿਲ ਪੈਣਾ॥ ੩੪॥

ਕਯੋਂ ਸੰਕਤਿ ਚਿਤ, ਬਸਹੁ ਅਵਾਸ। ਅਹੈਂ ਸਦਾ ਤੂ ਹਮਰੇ ਪਾਸ।
ਮਾਨਿ ਬਾਕ ਨਹਿਂ ਫੇਰ ਕਰੀਜੈ। ਕਰਹਿਂ ਹਕਾਰਨਿ ਆਨਿ ਮਿਲੀਜੈ'॥ ੩੫॥

ਚਿੱਤ ਵਿਚ ਕਿਉਂ ਸੰਕੋਚ ਕਰਦਾ ਹੈਂ, ਆਪਣੇ ਘਰ ਵਿਚ ਜਾ ਕੇ ਰਹੋ, ਤੂੰ ਸਦਾ ਸਾਡੇ ਪਾਸ ਹੀ ਰਹਿੰਦਾ ਹੈਂ। ਸਾਡੇ ਬਚਨਾਂ ਨੂੰ ਮੰਨੋ ਤੇ ਟਾਲਣਾ ਨਾ ਕਰ, ਜਦ ਅਸੀਂ ਬੁਲਾਵਾਂਗੇ ਤਾਂ ਆ ਕੇ ਮਿਲ ਪੈਣਾ" ॥ ੩੫॥

ਹਾਥ ਜੋਰਿ, ਪੁਨ ਬੋਲਯੋ ਨਾਹਨ। ਤਊ ਸੁ ਬਿਛੁਰਨਿ ਕੀ ਚਿਤ ਚਾਹ ਨ।
ਸਿਰ ਪਰ ਆਇਸੁ ਗੁਰ ਕੀ ਧਾਰੀ। ਰਹਯੋ ਜਬਹਿ, ਪ੍ਰਭੁ ਸੀਖ ਉਚਾਰੀ॥ ੩੬॥

ਹੱਥ ਜੋੜੇ, ਪਰ ਫਿਰ ਬੋਲਿਆ ਨਹੀਂ, ਫਿਰ ਵੀ ਚਿੱਤ ਵਿਚ ਵਿਛੜਣ ਦੀ ਚਾਹਤ ਨਹੀਂ ਸੀ। ਆਪਣੇ ਸਿਰ ਉਤੇ ਗੁਰੂ ਜੀ ਦੀ ਆਗਿਆ ਧਾਰਨ ਕੀਤੀ। ਜਦ ਰਹਿਣਾ ਮੰਨ ਗਿਆ ਤਾਂ ਗੁਰੂ ਜੀ ਨੇ ਸਿਖਿਆ ਉਚਾਰਣ ਕੀਤੀ॥ ੩੬॥

'ਹੋਹੁ ਨ ਪਰ ਤ੍ਰਿਯ ਸੋਂ ਬਿਭਚਾਰੀ। ਰਿਦੇ ਪ੍ਰੀਤ ਧਾਰਹੁ ਨਿਜ ਨਾਰੀ।
ਦਯਾ ਧਰਹੁ ਦਿਹੁ ਦੀਨਨਿ ਦਾਨ। ਕਿਹ ਕੋ ਦੁਖ ਨਹਿਂ ਦੇਹੁ ਸੁਜਾਨ!॥੩੭॥

ਪਰਾਈ ਇਸਤਰੀ ਦੇ ਵਿਭਚਾਰੀ ਨਾ ਬਣੋ, ਆਪਣੀ ਇਸਤਰੀ ਨਾਲ ਹੀ ਹਿਰਦੇ ਵਿਚ ਪ੍ਰੇਮ ਧਾਰਨ ਕਰੋ, ਦਇਆ ਧਾਰਨ ਕਰੋ ਤੇ ਗਰੀਬਾਂ ਨੂੰ ਦਾਨ ਦੇਵੋ ਤੇ ਹੇ ਚਤੁਰ ! ਕਿਸੇ ਨੂੰ ਦੁਖ ਨਾ ਦੇਵੋ॥ ੩੭॥

ਪਰ ਤ੍ਰਿਯ ਕੋ ਸਨਮੁਖ ਨ ਲਿਆਵਹੁ। ਸ਼ੱਤ੍ਰੁਨ ਸੋਂ ਨਹਿਂ ਪੀਠ ਦਿਖਾਵਹੁ।
ਨਿਤ ਖ਼ੁਦਾਇ ਸਿਮਰਹੁ ਸੁਖ ਪਾਵਹੁ। ਪ੍ਰਭੁ ਭਾਣਾ ਪਿਖਿ ਅਨੰਦ ਉਪਾਵਹੁ ॥੩੮॥

ਪਰਾਈ ਇਸਤਰੀ ਨੂੰ ਆਪਣੇ ਸਾਹਮਣੇ ਨਾ ਲਿਆਵੋ ਤੇ ਵੈਰੀਆਂ ਨੂੰ ਕਦੀ ਪਿੱਠ ਨਾ ਦਿਖਾਵੋ। ਸਦਾ ਸੁਖ ਪਾ ਕੇ ਖ਼ੁਦਾ ਦਾ ਸਿਮਰਨ ਕਰੋ, ਪ੍ਰਭੂ ਦਾ ਭਾਣਾ ਜਾਣ ਕੇ ਅਨੰਦ ਉਪਜਾਵੋ''॥ ੩੮॥

ਕਰਿ ਪਦ ਬੰਦਨ ਬੋਲਜੋ ਪੈਂਦਾ। 'ਨਹਿਂ ਮੈ ਤ੍ਰਾਸ ਧਰਹੁਂ ਰਿਪੁ ਕੈਂਦਾ।
ਰਾਵਰਿ ਕੇ ਪ੍ਰਤਾਪ ਕਰਿ ਮੋਹੀ। ਸਰਬ ਭਾਂਤਿ ਕੋ ਆਨੰਦ ਹੋਹੀ' ॥ ੩੯॥

ਚਰਨ ਕੰਵਲਾਂ ਤੇ ਬੰਦਨਾ ਕਰਕੇ ਪੈਂਦੇ ਖਾਂ ਬੋਲਿਆ, ''ਮੈਂ ਕਿਸੇ ਵੀ ਵੈਰੀ ਤੋਂ ਡਰਦਾ ਨਹੀਂ ਹਾਂ। ਆਪ ਜੀ ਦੇ ਪ੍ਰਤਾਪ ਕਰਕੇ ਮੈਨੂੰ ਸਰਬ ਪ੍ਰਕਾਰ ਦੇ ਅਨੰਦ ਪ੍ਰਾਪਤ ਹਨ''॥ ੩੯॥

ਗਯੋ ਆਪਨੇ ਸਦਨ ਮਝਾਰਾ। ਬਿਬਿਧਿ ਬਿਲਾਸ ਕਰੇ ਮਿਲਿ ਦਾਰਾ।
ਸ੍ਰੀ ਹਰਿਗੋਵਿੰਦ ਚਢੇ ਤੁਰੰਗ। ਦੁੰਦਭਿ ਬਜਜੋ ਅਧਿਕ ਧੁਨਿ ਸੰਗ॥ ੪੦॥

ਆਪਣੇ ਘਰ ਨੂੰ ਚਲੇ ਗਿਆ ਤੇ ਆਪਣੀ ਪਤਨੀ ਨੂੰ ਮਿਲ ਕੇ ਕਈ ਪ੍ਰਕਾਰ ਦੇ ਅਨੰਦ ਬਿਲਾਸ ਕੀਤੇ। ਸ੍ਰੀ ਹਰਿਗੋਬਿੰਦ ਜੀ ਘੋੜੇ ਤੇ ਚੜ੍ਹ ਗਏ ਤੇ ਵੱਡੀ ਧੁਨੀ ਨਾਲ ਨਗਾਰੇ ਵੱਜ ਉੱਠੇ॥ ੪੦॥

ਮਨਹੁਂ ਬਿਦਤਿ ਹੀ ਬਿਜੈ ਬਤਾਵੈ। ਹਨੇ ਚੋਬ ਇਮ ਸ਼ਬਦ ਉਠਾਵੈ।
ਸੁਭਟ ਅਰੂਢ ਹਯਨਿ ਪਰ ਭਏ। ਕਸੀ ਤੁਫੰਗ ਤਜਾਰ ਕਰਿ ਲਏ॥ ੪੧॥

ਮਾਨੋਂ ਪ੍ਰਗਟ ਰੂਪ ਵਿਚ ਜਿੱਤ ਦਾ ਇਸ਼ਾਰਾ ਕਰ ਰਹੇ ਸਨ, ਨਗਾਰੇ ਤੇ ਡੱਗਾ ਲੱਗਣ ਨਾਲ ਅਜਿਹੀ ਆਵਾਜ਼ ਉੱਠ ਰਹੀ ਸੀ। ਸਾਰੇ ਸੂਰਮੇ ਘੋੜਿਆਂ ਤੇ ਚੜ੍ਹ ਗਏ,, ਬੰਦੂਕਾਂ ਕੱਸ ਕੇ ਤਿਆਰ ਕਰ ਲਈਆਂ॥ ੪੧॥

ਸਤਿਗੁਰੁ ਪ੍ਰੇਰਿਤ ਚਲਜੋ ਤੁਰੰਗ। ਜਨੁ ਗਮਨਤਿ ਉਠਿ ਗੰਗ ਤਰੰਗ।
ਸਾਵਣ ਦੁਤੀ ਦਿਵਸ ਸੁਰ ਗੁਰੂ। ਏਕ ਮਾਸ ਬਸਿ ਗਮਨੇ ਗੁਰੂ॥ ੪੨॥

ਸਤਿਗੁਰੂ ਜੀ ਨੇ ਜਦ ਘੋੜੇ ਨੂੰ ਇਸ਼ਾਰਾ ਕੀਤਾ ਤਾਂ ਉਹ ਅੱਗੇ ਇਸ ਤਰ੍ਹਾਂ ਚਲ ਪਿਆ ਜਿਵੇਂ ਗੰਗਾ ਦੀਆਂ ਲਹਿਰਾਂ ਉਠ ਉਠ ਅੱਗੇ ਵਧ ਰਹੀਆਂ ਹੋਣ। ਦੋ ਸਾਵਣ, ਵੀਰਵਾਰ ਵਾਲੇ ਦਿਨ, ਤੇ ਇਕ ਮਹੀਨਾ ਵੀਹ ਦਿਨ ਕਰਤਾਰਪੁਰ ਵਿਚ ਠਹਿਰ ਕੇ ਗੁਰੂ ਜੀ ਚਲ ਪਏ॥ ੪੨॥

ਸ੍ਰੀ ਕਰਤਾਰ ਪੁਰਾ ਤਜਿ ਚਾਲੇ। ਤੁਰਕ ਬਿਨਾਸਨ ਚਹਿਤਿ ਬਿਸਾਲੇ।
ਆਗੇ ਮਿਲੇ ਸ਼ਗੁਨ ਸ਼ੁਭ ਹੋਤਿ। ਰਿਪੁ ਨਾਸ਼ਨਿ ਗੁਰ ਬਿਜੈ ਉਦੋਤਿ॥ ੪੩॥

ਸ੍ਰੀ ਕਰਤਾਰਪੁਰ ਨੂੰ ਛੱਡ ਕੇ ਚਲ ਪਏ, ਤੁਰਕਾਂ ਨੂੰ ਵੱਡੀ ਪੱਧਰ ਤੇ ਖਤਮ ਕਰਨਾ ਚਾਹੁੰਦੇ ਸਨ। ਅੱਗੇ ਜਾ ਕੇ ਸਾਰੇ ਸ਼ੁਭ ਸ਼ਗੁਨ ਹੋਏ ਜਿਹੜੇ ਵੈਰੀਆਂ ਨੂੰ ਨਾਸ਼ ਕਰਨ ਵਾਲੇ ਗੁਰੂ ਜੀ ਦੀ ਵਿਜੇ ਦੇ ਸੂਚਕ ਸਨ॥ ੪੩॥

ਮਿਲੀ ਜੋਖਤਾ ਬਾਲਕ ਗੋਦ। ਹੁਤੀ ਸੁਹਾਗਨ ਸਹਤ ਪ੍ਰਮੋਦ।
ਸੁਰਭੀ ਬਤਸ ਚੁੰਘਾਵਤਿ ਠਾਂਢੀ। ਚਾਟਤਿ ਰਿਦੇ ਪ੍ਰੀਤਿ ਬਹੁ ਬਾਢੀ॥ ੪੪॥

ਇਕ ਇਸਤਰੀ ਬਾਲਕ ਨੂੰ ਗੋਦ ਵਿਚ ਚੁਕੀ ਮਿਲੀ, ਉਹ ਅਨੰਦ ਸਹਿਤ ਸੁਹਾਗਣ ਸੀ। ਇਕ ਗਾਂ ਆਪਣੇ ਬੱਚੇ ਨੂੰ ਦੁੱਧ ਚੁੰਘਾਉਂਦੀ ਮਿਲੀ, ਉਹ ਬੜੀ ਪ੍ਰੀਤ ਨਾਲ ਆਪਣੇ ਬੱਚੇ ਵੱਛੇ ਨੂੰ ਚੱਟ ਰਹੀ ਸੀ॥ ੪੪॥

ਸੁੰਦਰ ਗੌਨ ਪੌਨ ਤਬਿ ਕੀਨਿ। ਮ੍ਰਿਗਨ ਸੁ ਮਾਲ ਦਾਹਿਨੇ ਲੀਨਿ।
ਮ੍ਰਿਦੁਲ ਸ਼ਬਦ ਕੋ ਕਰਹਿਂ ਬਿਹੰਗ। ਜੇ ਸ਼ੁਭਿ ਹੋਤਿ ਭਏ ਸੁਖ ਅੰਗ॥ ੪੫॥

ਫਿਰ ਸੁੰਦਰ ਠੰਡੀ ਹਵਾ ਚਲ ਪਈ, ਤੇ ਹਿਰਨਾਂ ਦੀ ਕਤਾਰ ਨੇ ਸੱਜਾ ਪਾਸਾ ਲਿਆ। ਪੰਛੀ ਮਿੱਠੀ ਆਵਾਜ਼ ਵਿਚ ਚਹਿਚਹਾ ਰਹੇ ਸਨ, ਸਭ ਸ਼ਗੁਨ ਹਰ ਤਰ੍ਹਾਂ ਨਾਲ ਸੁਖ ਵਾਲੇ ਅਤੇ ਸ਼ੁਭ ਹੋਏ॥ ੪੫॥

ਦੁੰਦਭਿ ਬਾਜਤਿ ਮਾਰਗ ਚਾਲੇ। ਮਿਲਹਿਂ ਗ੍ਰਾਮ ਕੇ ਮਾਨਵ ਜਾਲੇ।
ਅਰਪਹਿਂ ਭੇਟ ਧਾਇ ਕਰਿ ਆਗੇ। ਪਦ ਅਰਬਿੰਦ ਛੁਵੈਂ ਬਡਭਾਗੇ॥ ੪੬॥

ਨਗਾਰੇ ਵੱਜਦਿਆਂ ਰਾਹੇ-ਰਾਹ ਚਲ ਪਏ, ਪਿੰਡਾਂ ਦੇ ਬਹੁਤ ਮਨੁੱਖ ਇਕੱਠੇ ਹੋ ਕੇ ਆ ਕੇ ਮਿਲਦੇ ਸਨ। ਉਹ ਭੱਜ ਕੇ ਅੱਗੇ ਆ ਕੇ ਭੇਟਾਵਾਂ ਅਰਪਣ ਕਰਦੇ ਸਨ, ਵੱਡੇ ਭਾਗਾਂ ਵਾਲੇ ਚਰਨ ਕੰਵਲਾਂ ਨੂੰ ਛੂੰਹਦੇ ਸਨ॥ ੪੬॥

ਹੇਰਿ ਹੇਰਿ ਸੁਧਿ ਸਭਿਨਿ ਸੁਨਾਵੈਂ। ਬਡੋ ਲਾਭ ਲਖਿ ਦੌਰਤਿ ਆਵੈਂ।
ਖੁਸ਼ੀ ਕਰਤਿ ਗਮਨੰਤਿ ਕ੍ਰਿਪਾਲਾ। ਉਲੰਘੇ ਇਸ ਬਿਧਿ ਪੰਥ ਬਿਸਾਲਾ॥੪੭॥

ਵੇਖ ਵੇਖ ਕੇ ਸਾਰਿਆਂ ਨੂੰ ਖਬਰ ਕਰਦੇ ਸਨ, ਵੱਡਾ ਲਾਭ ਸਮਝ ਕੇ ਭੱਜੇ ਆਉਂਦੇ ਸਨ। ਖੁਸ਼ੀ ਕਰਦੇ ਕਿਰਪਾਲੂ ਗੁਰੂ ਜੀ ਜਾ ਰਹੇ ਸਨ, ਇਸ ਤਰ੍ਹਾਂ ਲੰਮਾ ਪੈਂਡਾ ਲੰਘ ਗਏ॥ ੪੭॥

*ਛੇਵੀਂ ਰਾਸ ਦਾ ਛੱਬੀਵਾਂ ਅਧਿਆਇ ਸਮਾਪਤ ਹੋਇਆ॥ ੨੬॥*

## *ਅਧਿਆਇ ਸਤਾਈਵਾਂ*

### *ਭਗਵਾਨ ਦਾਸ ਘੇਰੜ*

*ਦੋਹਰਾ-* ਨਦੀ ਬਿਪਾਸਾ ਤੀਰ ਪਰ ਥਿਰੈਂ ਗ਼ਰੀਬ ਨਿਵਾਜ।
ਚਲਤਿ ਪ੍ਰਵਾਹ ਸਬੇਗ ਜਲ ਖਰੇ ਦੇਖਿਬੇ ਕਾਜ॥ ੧॥

ਬਿਆਸਾ ਨਦੀ ਦੇ ਕਿਨਾਰੇ ਗੁਰੂ ਗਰੀਬ ਨਿਵਾਜ਼ ਜੀ ਟਿਕ ਗਏ। ਤੇਜ਼ ਚਲਦੇ ਜਲ ਦੇ ਪ੍ਰਵਾਹ ਨੂੰ ਵੇਖਣ ਵਾਸਤੇ ਖੜੇ ਹੋ ਗਏ॥ ੧॥

*ਚੌਪਈ-* ਦੇਸ਼ ਜੁ ਦ੍ਵਾਬੇ ਕੋ ਤਟ ਨੀਵਾ। ਮੱਦ੍ਰ ਦੇਸ ਤਟ ਊਚੋ ਥੀਵਾ।
ਕਰਤਿ ਬਿਭਾਗ ਪ੍ਰਵਾਹ ਚਲੰਤਾ। ਦੁਹਿ ਦਿਸ਼ਿ ਤਟ ਦ੍ਵੈ ਦੇਸ਼ ਕਰੰਤਾ॥੨॥

ਦੁਆਬੇ ਦੇਸ਼ ਵਾਲੇ ਪਾਸੇ ਨਦੀ ਦਾ ਕਿਨਾਰਾ ਨੀਵਾਂ ਸੀ, ਪਰ ਮਾਝੇ ਵਾਲੇ ਪਾਸੇ ਨਦੀ ਦਾ ਕਿਨਾਰਾ ਬੜਾ ਉੱਚਾ ਸੀ। ਦੋ ਭਾਗ ਕਰਦਾ ਪ੍ਰਵਾਹ ਚਲ ਰਿਹਾ ਸੀ, ਦੋਵਾਂ ਪਾਸਿਆਂ ਦੇ ਦੋ ਕੰਢਿਆਂ ਨੂੰ ਦੋ ਦੇਸ਼ ਕਰੀ ਜਾ ਰਿਹਾ ਸੀ॥ ੨॥

ਤੀਰ ਪਾਰ ਕੋ ਊਚੇ ਹੇਰੇ। ਕੇਵਟ ਆਵਾ ਤਰ ਤਿਸ ਬੇਰੇ।
ਨੌਕਾ ਗਨ ਕੋ ਤੂਰਨ ਲਜਾਏ। ਹਾਥ ਬੰਦਿ ਬਹੁ ਬਿਨੈ ਅਲਾਏ॥ ੩॥

ਪਰਲੇ ਪਾਸੇ ਦਾ ਕੰਢਾ ਉੱਚਾ ਵੇਖ ਕੇ, ਮਲਾਹਾਂ ਨੂੰ ਉਸੇ ਵੇਲੇ ਮੰਗਵਾਇਆ। ਉਹ ਤੁਰਤ ਬਹੁਤ ਬੇੜੀਆਂ ਲੈ ਕੇ ਆ ਗਏ ਤੇ ਉਨ੍ਹਾਂ ਹੱਥ ਜੋੜ ਕੇ ਬਹੁਤ ਬੇਨਤੀ ਕੀਤੀ॥ ੩॥

ਚਢਿ ਤਰਨੀ ਪਰ ਪਾਰਿ ਪਰੇ ਹੈਂ। ਤਟ ਊਚੇ ਪਰ ਜਾਇ ਖਰੇ ਹੈਂ।
ਅਪਰ ਸੁਭਟ ਜੇ ਹੈਂ ਸਮੁਦਾਇ। ਕਰੇ ਪਾਰ ਸਭਿ ਤਰੀ ਚਢਾਇ॥ ੪॥

ਬੇੜੀਆਂ ਵਿਚ ਚੜ੍ਹ ਕੇ ਪਾਰ ਹੋ ਗਏ ਤੇ ਉੱਚੇ ਸਥਾਨ ਤੇ ਜਾ ਕੇ ਖੜੇ ਹੋ ਗਏ। ਜਿਹੜਾ ਹੋਰ ਸੂਰਮਿਆਂ ਦਾ ਸਮੂਹ ਸੀ, ਉਹ ਵੀ ਬੇੜੀਆਂ ਤੇ ਚੜ੍ਹਾ ਕੇ ਪਾਰ ਕਰਵਾ ਲਿਆ॥ ੪॥

ਹਯ ਆਰੋਹ ਗੁਰੂ ਤਹਿਂ ਫਿਰੇ। ਚਹੁਂ ਦਿਸ਼ਿ ਤੇ ਥਲ ਦੇਖਨਿ ਕਰੇ।
ਸਲਿਤਾ ਤਟ ਪਰ ਊਚੋ ਥੇਹ। ਬੈਠੇ ਬਹੁ ਬਹਾਰ ਕੋ ਦੇਹਿ॥ ੫॥

ਘੋੜਿਆਂ ਤੇ ਚੜ੍ਹੇ ਹੋਏ ਹੀ ਗੁਰੂ ਜੀ ਓਥੇ ਫਿਰੇ ਤੇ ਚਾਰੇ ਪਾਸਿਆਂ ਦੇ ਥਲ ਨੂੰ ਵੇਖਿਆ। ਨਦੀ ਦੇ ਕਿਨਾਰੇ ਜਿਹੜਾ ਸਭ ਤੋਂ ਉੱਚਾ ਥੇਹ ਸੀ, ਉਹ ਸਥਾਨ ਵਿਖੇ ਬੈਠਣ ਨਾਲ ਬੜਾ ਅਨੰਦ ਮਿਲਦਾ ਹੈ॥ ੫॥

ਇਕ ਦਿਸ਼ਿ ਬਸਹਿਂ ਲੋਕ ਕੁਛ ਥੋਰੇ। ਅਪਰ ਥੇਹ ਸੂੰਨੋ ਤ੍ਰੈ ਓਰੇ।
ਪੁਰਿ ਕੇ ਬਸਨਿ ਉਚਿਤ ਲਖਿ ਥਾਨਾ। ਰਿਦੇ ਮਨੋਰਥ ਏਵ ਉਠਾਨਾ॥ ੬॥

ਇਕ ਪਾਸੇ ਕੁਝ ਥੋੜ੍ਹੇ ਜੇਹੇ ਲੋਕ ਵੱਸਦੇ ਸਨ ਤੇ ਹੋਰ ਸਾਰਾ ਥੇਹ ਤਿੰਨ ਪਾਸੇ ਸੁੰਞਾ ਪਿਆ ਸੀ। ਨਗਰ ਵਸਾਉਣ ਲਈ ਉਚਿਤ ਥਾਂ ਵੇਖਕੇ, ਹਿਰਦੇ ਵਿਚ ਇਸ ਤਰ੍ਹਾਂ ਮਨੋਰਥ ਧਾਰਨ ਕੀਤਾ॥ ੬॥

ਡੇਰਾ ਤਿਸੀ ਥੇਹ ਪਰ ਕੀਨੋ। ਪਿਖਤਿ ਬਿਪਾਸਾ ਜਲ ਸ਼ੁਭ ਚੀਨੋ।
ਉਤਰਜੋ ਦਲ ਸਭਿ ਗੁਰ ਕੋ ਆਇ। ਜਹਿਂ ਕਹਿਂ ਤੰਬੂ ਦਿਏ ਲਗਾਇ॥ ੭॥

ਓਸੇ ਥੇਹ ਉਤੇ ਡੇਰਾ ਕੀਤਾ, ਵੇਖਣ ਨਾਲ ਬਿਆਸਾ ਦਾ ਸੁੰਦਰ ਜਲ ਦਿਖਾਈ ਦਿੰਦਾ ਸੀ। ਗੁਰੂ ਜੀ ਦਾ ਸਾਰਾ ਦਲ ਓਥੇ ਆ ਕੇ ਉਤਰ ਗਿਆ, ਅਤੇ ਜਿੱਥੇ-ਕਿੱਥੇ ਤੰਬੂ ਲਾ ਦਿੱਤੇ॥ ੭॥

ਸੁਧਿ ਪਾਈ ਨਰ ਜੇ ਸਭਿ ਗ੍ਰਾਮੂ। ਆਇ ਦਰਸ ਕੀਨਸਿ ਅਭਿਰਾਮੂ।
ਦੇਖਿ ਦੇਖਿ ਗਮਨੇ ਨਿਜ ਧਾਮੂ। ਤਹਾਂ ਬਸਤਿ ਇਕ ਘੇਰੜ ਨਾਮੂ॥ ੮॥

ਜਦ ਪਿੰਡ ਦੇ ਲੋਕਾਂ ਨੂੰ ਸਾਰੀਂ ਖਬਰ ਮਿਲੀ ਤੇ ਸਾਰੇ ਸ੍ਰੇਸ਼ਟ ਗੁਰੂ ਜੀ ਦੇ ਦਰਸ਼ਨ ਕਰਨ ਆਏ। ਦਰਸ਼ਨ ਕਰ-ਕਰ ਆਪਣੇ ਘਰਾਂ ਨੂੰ ਚਲੇ ਗਏ, ਉਸ ਪਿੰਡ ਵਿਚ ਇਕ ਘੇਰੜ ਨਾਮੀਂ ਵਿਅਕਤੀ ਰਹਿੰਦਾ ਸੀ॥ ੮॥

ਥੇਹੁ ਮਾਲਕੀ ਧਾਰਤਿ ਸੋਊ। ਤਿਸੀ ਕੀ ਆਗਜਾ ਮਹਿਂ ਸਭਿ ਕੋਊ।
ਸੁਨੀ ਕਾਨ ਮਹਿਂ ਸੁਧਿ ਗੁਰ ਆਏ। ਊਚੇ ਥਲ ਡੇਰੇ ਸਭਿ ਪਾਏ॥ ੯॥

ਥੇਹ ਦੀ ਮਾਲਕੀ ਉਸ ਧਾਰਨ ਕੀਤੀ ਹੋਈ ਸੀ ਤੇ ਸਾਰੇ ਪਿੰਡ ਵਾਸੀ ਉਸ ਦੀ ਆਗਿਆ ਵਿਚ ਹੀ ਸਨ। ਉਸ ਨੇ ਜਦ ਆਪਣੇ ਕੰਨਾਂ ਨਾਲ ਸੁਣਿਆ ਕਿ ਗੁਰੂ ਜੀ ਆਏ ਹਨ ਤੇ ਉਨ੍ਹਾਂ ਆ ਕੇ ਉੱਚੇ ਥਾਂ ਤੇ ਡੇਰੇ ਲਾ ਲਏ ਹਨ॥ ੯॥

ਸੰਸੈ ਭਯੋ ਬਿਸਾਲ ਰਿਦੇ ਤਿਹ। ਬਲਿ ਕੀ ਬਾਤ ਕਰਤਿ ਅਤਿਸ਼ੈ ਇਹ।
ਸ਼ਾਹ ਜਹਾਂ ਤੇ ਤ੍ਰਾਸ ਨ ਧਾਰਾ। ਲਰ ਕਰਿ ਲਸ਼ਕਰ ਰਣ ਮਹਿਂ ਮਾਰਾ॥੧੦॥

ਤਾਂ ਉਸ ਦੇ ਹਿਰਦੇ ਵਿਚ ਬੜਾ ਸ਼ੰਕਾ ਉਪਜਿਆ, ਇਹ ਗੁਰੂ ਜੀ ਸਦਾ ਸ਼ਕਤੀ ਦੀ ਗੱਲ ਕਰਦੇ ਹਨ। ਬਾਦਸ਼ਾਹ ਸ਼ਾਹ ਜਹਾਨ ਪਾਸੋਂ ਡਰਿਆ ਨਹੀਂ ਸੀ ਤੇ ਲੜ ਕੇ ਉਸਦਾ ਸਾਰਾ ਲਸ਼ਕਰ ਯੁੱਧ ਵਿਚ ਮਾਰ ਦਿੱਤਾ ਸੀ॥ ੧੦॥

ਇਹਾਂ ਨ ਕਰੈ ਕਛੁਕ ਉਤਪਾਤਾ। ਆਯੋ ਕੌਨ ਕਾਜ ਕਜਾ ਜਾਤਾ।
ਏਵ ਬਿਚਾਰਤਿ ਮੂਰਖ ਆਵਾ। ਜਿਸ ਕੋ ਕਾਲ ਹੋਨਿ ਨਿਯਰਾਵਾ॥ ੧੧॥

ਏਥੇ ਆ ਕੇ ਵੀ ਕੋਈ ਝਗੜਾ ਨਾ ਖੜਾ ਕਰੇ, ਇਹ ਕਿਸ ਕਾਰਨ ਏਥੇ ਆਇਆ ਹੈ, ਕੋਈ ਜਾਣਿਆਂ ਨਹੀਂ ਜਾ ਸਕਦਾ। ਇਸ ਤਰ੍ਹਾਂ ਵਿਚਾਰਦਾ ਮੂਰਖ ਓਥੇ ਆਇਆ, ਜਿਸ ਦਾ ਕਾਲ ਹੁਣ ਨੇੜੇ ਹੀ ਆਇਆ ਸੀ॥ ੧੧॥

**ਆਗੈ ਗੁਰ ਢਿਗ ਲਗਯੋ ਦਿਵਾਨ। ਬੈਠੇ ਸੁਭਟ ਥਿਰੇ ਸਵਧਾਨ।**
**ਘੇਰੜ ਉਰ ਗਰਬਤਿ ਚਲਿ ਆਯੋ। ਜਰਯੋ ਹੇਰਿ ਮੂਰਖ ਦੁਖ ਪਾਯੋ॥ ੧੨॥**

ਉਸ ਆ ਕੇ ਵੇਖਿਆ ਕਿ ਗੁਰੂ ਜੀ ਅੱਗੇ ਦੀਵਾਨ ਲੱਗਾ ਸੀ, ਤੇ ਸੂਰਮੇ ਬੜੀ ਸਾਵਧਾਨੀ ਨਾਲ ਸਥਿਰ ਹੋ ਕੇ ਬੈਠੇ ਸਨ। ਘੇਰੜ ਬੜਾ ਹੰਕਾਰ ਧਾਰ ਕੇ ਚਲ ਕੇ ਆਇਆ, ਮੂਰਖ ਵੇਖ ਕੇ ਸੜ ਗਿਆ ਤੇ ਬੜਾ ਦੁਖ ਪਾਇਆ॥ ੧੨॥

**ਆਛੀ ਰੀਤਿ ਨ ਬੰਦਨ ਕੀਨੀ। ਨਹੀਂ ਉਪਾਇਨ ਆਗੇ ਦੀਨੀ।**
**ਬੂਝਨ ਲਗਯੋ ਸੁ 'ਕਾਰਜ ਕੌਨ ?। ਨਿਕਸੇ ਬਰਖਾ ਮਹਿਂ ਤਜਿ ਭੌਨ'॥ ੧੩॥**

ਚੰਗੀ ਰੀਤੀ ਅਨੁਸਾਰ ਬੰਦਨਾ ਨਾ ਕੀਤੀ ਅਤੇ ਨਾ ਹੀ ਕੋਈ ਭੇਟ ਗੁਰੂ ਜੀ ਅੱਗੇ ਰੱਖੀ। ਪੁੱਛਣ ਲੱਗਾ, "ਕਿਸ ਕਾਰਜ ਏਥੇ ਆਏ ਹੋ ? ਅਜਿਹੀ ਬਰਸਾਤ ਵਿਚ ਘਰ ਛੱਡ ਕੇ ਨਿਕਲ ਆਏ ਹੋ"॥ ੧੩॥

**ਗੁਰੂ ਕਹਯੋ 'ਥਲ ਊਚ ਨਿਹਾਰਾ। ਤਰੇ ਪ੍ਰਵਾਹ ਨਦੀ ਜਲ ਭਾਰਾ।**
**ਕੇਤਿਕ ਦਿਨ ਠਹਿਰਹਿਂ ਇਸ ਥਾਨ। ਖੇਲਹਿਂ ਬ੍ਰਿਤੀ ਅਖੇਰ ਮਹਾਨ॥ ੧੪॥**

ਗੁਰੂ ਜੀ ਨੇ ਕਿਹਾ, "ਇਹ ਉੱਚਾ ਥਾਂ ਵੇਖਿਆ ਹੈ ਤੇ ਹੇਠਾਂ ਨਦੀ ਦੇ ਜਲ ਦਾ ਭਾਰੀ ਪ੍ਰਵਾਹ ਹੈ। ਕੁਝ ਦਿਨ ਏਥੇ ਠਹਿਰਾਂਗੇ ਤੇ ਸ਼ਿਕਾਰ ਖੇਡਾਂਗੇ॥ ੧੪॥

**ਬਿਨ ਕਰਦਮ ਅਵਿਨੀ ਤਲ ਜਾਨਾ। ਇਸ ਕਾਰਨ ਹਮ ਆਵਨ ਠਾਨਾ'।**
**ਸੁਨਿ ਖੁਨਸਯੋ ਮਨ ਬੱਕ੍ਰ ਬਖਾਨੇ। 'ਭਲੇ ਅਖੇਰ ਬ੍ਰਿਤਿ ਕੋ ਠਾਨੇ॥ ੧੫॥**

ਚਿੱਕੜ-ਰਹਿਤ ਧਰਤੀ ਵਾਲਾ ਤਲ ਜਾਣਿਆ ਹੈ, ਇਸ ਕਰਕੇ ਅਸੀਂ ਏਥੇ ਆਏ ਹਾਂ।" ਇਹ ਸੁਣ ਕੇ ਮਨ ਵਿਚ ਗੁੱਸਾ ਕੀਤਾ ਤੇ ਵਿੰਗਾ ਬੋਲਿਆ, "ਚੰਗੀ ਸ਼ਿਕਾਰ ਬ੍ਰਿਤੀ ਧਾਰਨ ਕੀਤੀ ਹੈ॥ ੧੫॥

**ਹਿਤ ਸ਼ਿਕਾਰ ਕੇ ਲੀਨਸਿ ਬਾਜ। ਕਿਤਿਕ ਬਿਗਾਰੇ ਅਪਨੇ ਕਾਜ।**
**ਸ਼ਾਹੁ ਸੰਗ ਬਾਂਧਯੋ ਬਡ ਬੈਰ। ਬਹੁਰਿ ਕਹਾਂ ਬਾਂਛਤਿ ਹੈ ਖੈਰ॥ ੧੬॥**

ਸ਼ਿਕਾਰ ਖੇਡਣ ਵਾਸਤੇ ਬਾਦਸ਼ਾਹ ਦਾ ਬਾਜ਼ ਲੈ ਲਿਆ ਸੀ ਤੇ ਇਸ ਤਰ੍ਹਾਂ ਆਪਣੇ ਕਿੰਨੇ ਕਾਰਜ ਵਿਗਾੜੇ ਹਨ। ਬਾਦਸ਼ਾਹ ਨਾਲ ਵੱਡਾ ਵੈਰ ਬੰਨ੍ਹਿਆ ਹੈ, ਫਿਰ ਆਪਣੀ ਖੈਰ ਕਿਵੇਂ ਚਾਹੁੰਦੇ ਹੋ॥ ੧੬॥

**ਸਦਨ ਉਜਾਰ ਸੁਧਾਸਰ ਆਏ। ਅਜਹੁ ਨ ਤਜਾਗੇ ਸਹਜਿ ਸੁਭਾਏ।**
**ਠੋਕਰ ਲਾਗਹਿ ਸਮੁਝਹਿਂ ਸਜਾਨੇਂ। ਹਾਨ ਲਾਭ ਕੋ ਸਕਲ ਪਛਾਨੇਂ॥ ੧੭॥**

ਅੰਮ੍ਰਿਤਸਰ ਵਿਚ ਆਪਣੇ ਘਰ ਉਜਾੜ ਆਏ ਹੋ, ਹਾਲੇ ਤਕ ਵੀ ਆਪਣਾ ਮੁੱਢਲਾ ਸੁਭਾਅ ਨਹੀਂ ਛੱਡਿਆ ਹੈ। ਠੋਕਰ ਲੱਗਣ ਨਾਲ ਸਿਆਣੇ ਸਮਝ ਜਾਂਦੇ ਹਨ, ਆਪਣੇ ਹਾਣ-ਲਾਭ ਨੂੰ ਚੰਗੀ ਤਰ੍ਹਾਂ ਪਛਾਣਦੇ ਹਨ॥ ੧੭॥

**ਬਡੇ ਗੁਰੂ ਜਬਿ ਭਏ ਅਗਾਰੀ। ਸੰਤ ਸਰੂਪ ਪਰਮ ਉਪਕਾਰੀ।**
**ਸ਼ਾਹੁ ਆਦਿ ਖਿਲਕਤ ਸਭਿ ਆਵੈਂ। ਨਿਤਪ੍ਰਤਿ ਜਿਨ ਕੋ ਸੀਸ ਝੁਕਾਵੈਂ॥ ੧੮॥**

ਜਿਹੜੇ ਗੁਰੂ ਸਾਹਿਬਾਨ ਪਹਿਲਾਂ ਹੋਏ ਹਨ, ਉਹ ਸੰਤ ਸਰੂਪ ਤੇ ਪਰਮ ਉਪਕਾਰੀ ਸਨ। ਬਾਦਸ਼ਾਹ ਆਦਿ ਸਾਰੀ ਦੁਨੀਆਂ ਆਉਂਦੀ ਸੀ ਤੇ ਸਦਾ ਉਨ੍ਹਾਂ ਅੱਗੇ ਆ ਕੇ ਆਪਣਾ ਸਿਰ ਨਿਵਾਉਂਦੀ ਸੀ॥ ੧੮॥

ਤੁਮ ਨੇ ਰੀਤਿ ਨਵੀਨ ਚਲਾਈ। ਸ਼ਸਤ੍ਰ ਬੰਧਿ ਕਰਿ ਧੂਮ ਉਠਾਈ।
ਨੀਕੀ ਬਾਤ ਨਹੀਂ ਉਤਪਾਤਿ। ਕਰਤਿ ਫਿਰਤਿ ਲੋਕਨਿ ਕੋ ਘਾਤ' ॥ ੧੯ ॥

ਤੁਸੀਂ ਇਹ ਨਵੀਂ ਰੀਤ ਚਲਾਈ ਹੈ, ਸ਼ਸਤਰ ਪਹਿਨ ਕੇ ਰੌਲਾ ਮਚਾ ਦਿੱਤਾ ਹੈ। ਉਪੱਦਰ ਉਠਾਉਣਾ ਚੰਗੀ ਗੱਲ ਨਹੀਂ ਹੈ, ਲੋਕਾਂ ਦਾ ਘਾਤ ਕਰਦੇ ਫਿਰਦੇ ਹੋ" ॥ ੧੯ ॥

ਗੁਰੂ ਕਹਯੋ 'ਹਮ ਅਪਨਿ ਬਿਗਾਰਾ। ਤੈਂ ਕਯੋਂ ਉਰ ਮਹਿਂ ਸੰਕਟ ਧਾਰਾ।
ਬਿਗਰੇ ਕਾਰਜ ਹਮ ਦੁਖ ਹੋਇ। ਪਰਯੋ ਤੋਹਿ ਸਮ ਕੇ ਸਿਰ ਸੋਇ ? ॥ ੨੦ ॥

ਗੁਰੂ ਜੀ ਨੇ ਕਿਹਾ, "ਅਸੀਂ ਆਪਣਾ ਵਿਗਾੜਿਆ ਹੈ, ਤੂੰ ਕਿਉਂ ਦਿਲ ਵਿਚ ਸੰਕਟ ਧਾਰਨ ਕੀਤਾ ਹੈ, ਵਿਗੜੇ ਕਾਰਜਾਂ ਦਾ ਸਾਨੂੰ ਦੁਖ ਹੋਣਾ ਚਾਹੀਦਾ ਹੈ। ਤੇਰੇ ਵਰਗੇ ਦੇ ਸਿਰ ਉਸ ਦਾ ਕੀ ਕਸ਼ਟ ਪੈ ਗਿਆ ਹੈ ? ॥ ੨੦ ॥

ਜੇ ਜੇ ਨਿੰਦਕ ਅਹੈਂ ਹਮਾਰੇ। ਦਿਨਪ੍ਰਤਿ ਦੁਖ ਬਿਸਾਲ ਤਨ ਧਾਰੇ।
ਗੁਰੁ ਘਰ ਕੋ ਨਿਤ ਸੁਧਰਹਿ ਕਾਜ। ਤੁਰਕਨਿ ਛੀਨ ਲੇਹਿੰਗੇ ਰਾਜ' ॥ ੨੧ ॥

ਜਿਹੜੇ-ਜਿਹੜੇ ਸਾਡੇ ਨਿੰਦਕ ਹਨ, ਦਿਨ ਪ੍ਰਤੀ ਉਨ੍ਹਾਂ ਵਿਸ਼ਾਲ ਦੁਖ ਧਾਰਨ ਕੀਤਾ ਹੈ। ਗੁਰੂ ਘਰ ਦੇ ਸਦਾ ਹੀ ਕਾਰਜ ਸੁਧਰਦੇ ਹਨ, ਅਸੀਂ ਤੁਰਕਾਂ ਪਾਸੋਂ ਰਾਜ ਖੋਹ ਲਵਾਂਗੇ" ॥ ੨੧ ॥

ਗੁਰ ਕੋ ਤੌਰ ਹੇਰਿ ਬਿਧਿ ਔਰਿ। ਉਠਿ ਗਮਨਯੋ ਪਹੁੰਚਯੋ ਨਿਜ ਠੌਰਿ।
ਖਾਨ ਪਾਨ ਸਤਿਗੁਰ ਕਰਿਵਾਏ। ਸੁਭਟਨਿ ਸਹਤ ਅਚੇ ਮਨ ਭਾਏ ॥ ੨੨ ॥

ਗੁਰੂ ਜੀ ਦੇ ਹੋਰ ਤਰ੍ਹਾਂ ਦੇ ਤੀਵਰ ਵੇਖ ਕੇ, ਉੱਠ ਕੇ ਚਲੇ ਗਿਆ ਤੇ ਆਪਣੇ ਘਰ ਪਹੁੰਚ ਗਿਆ। ਫਿਰ ਗੁਰੂ ਜੀ ਨੇ ਸਭ ਨੂੰ ਖਾਣ ਪਾਣ ਕਰਵਾਇਆ ਅਤੇ ਸੂਰਮਿਆਂ ਸਹਿਤ ਮਨਭਾਉਂਦੇ ਭੋਜਨ ਛਕੇ ॥ ੨੨ ॥

ਬਿਧੀਚੰਦ ਸੋਂ ਬੂਝਨਿ ਕਰਯੋ। 'ਹਮ ਨੀਕੋ ਇਹ ਥਾਨ ਨਿਹਰਯੋ।
ਤੀਰ ਬਿਪਾਸਾ ਨਗਰ ਬਸਾਵੈਂ। ਸਦਾ ਚੁਮਾਸਾ ਇਹਾਂ ਬਿਤਾਵੈਂ' ॥ ੨੩ ॥

ਫਿਰ ਬਿਧੀ ਚੰਦ ਨੂੰ ਪੁਛਿਆ, "ਅਸੀਂ ਇਹ ਚੰਗਾ ਸਥਾਨ ਵੇਖਿਆ ਹੈ। ਬਿਆਸਾ ਨਦੀ ਦੇ ਕੰਢੇ ਇਕ ਨਗਰ ਵਸਾਈਏ ਤੇਂ ਸਦਾ ਚੁਮਾਸੇ ਵਾਲਾ ਸਮਾਂ ਏਥੇ ਆ ਕੇ ਬਤੀਤ ਕਰਿਆ ਕਰੀਏ" ॥ ੨੩ ॥

ਹਾਥ ਜੋਰਿ ਤਿਹ ਸੁਨਤਿ ਬਖਾਨਾ। 'ਸ਼੍ਰੀ ਜਗ ਗੁਰ ਤੁਮਰੇ ਸਭਿ ਥਾਨਾ।
ਹੁਇ ਪ੍ਰਸੰਨਤਾ ਰਾਵਰ ਕੇਰੀ। ਪਰਾਲਬਧ ਤਹਿਂ ਨਰਨ ਘਨੇਰੀ' ॥ ੨੪ ॥

ਇਹ ਸੁਣ ਕੇ ਬਿਧੀ ਚੰਦ ਨੇ ਹੱਥ ਜੋੜ ਕੇ ਕਿਹਾ, "ਹੇ ਜਗਤ ਗੁਰੂ ਜੀ ! ਸਭ ਸਥਾਨ ਤੁਹਾਡੇ ਹਨ। ਜਿਵੇਂ ਆਪ ਜੀ ਦੀ ਪ੍ਰਸੰਨਤਾ ਹੋਵੇ, ਮਨੁੱਖਾਂ ਦੀ ਉਸ ਤਰ੍ਹਾਂ ਹੀ ਚੰਗੀ ਪਰਾਲਬਧ ਹੋ ਜਾਂਦੀ ਹੈ" ॥ ੨੪ ॥

ਸ਼੍ਰੀ ਮੁਖ ਕਹਯੋ 'ਦੇਰ ਨਹਿਂ ਕਾਈ। ਹੋਤਿ ਪ੍ਰਾਤਿ ਦਿਹੁ ਟੱਕ ਲਗਾਈ।
ਬਹੁ ਨਰ ਕਰਹਿਂ ਸ਼ੀਘ੍ਰ ਹੁਇ ਜਾਇ। ਪ੍ਰਿਥਮ ਕੋਟ ਕੋ ਦਿਹ ਚਿਨਵਾਇ' ॥ ੨੫ ॥

ਗੁਰੂ ਜੀ ਨੇ ਕਿਹਾ, "ਇਸ ਵਿਚ ਕੋਈ ਦੇਰ ਨਹੀਂ ਹੈ, ਸਵੇਰ ਹੁੰਦਿਆਂ ਹੀ ਟੱਕ ਲਾ ਦੇਵਾਂਗੇ। ਬਹੁਤ ਮਨੁੱਖ ਇਕੱਠੇ ਕਰਾਂਗੇ ਤੇ ਸ਼ੀਘਰ ਹੀ ਇਹ ਕਾਰਜ ਹੋ ਜਾਵੇਗਾ, ਪਹਿਲਾਂ ਕਿਲ੍ਹੇ ਦੀ ਉਸਾਰੀ ਕਰਵਾਉਂਦੇ ਹਾਂ" ॥ ੨੫ ॥

ਇਮ ਮਸਲਤ ਕਰਿ ਨਿਸ ਮਹਿਂ ਸੋਏ। ਜਾਗਤਿ ਭਏ ਸਮੋ ਨਿਜ ਜੋਏ।
ਸੌਚ ਸ਼ਨਾਨ ਧਯਾਨ ਪਠਿ ਬਾਨੀ। ਦਿਨਕਰ ਉਦਯੋ ਤਿਮਰ ਗਨ ਹਾਨੀ ॥ ੨੬ ॥

ਇਸ ਤਰ੍ਹਾਂ ਸਲਾਹ ਕਰਕੇ ਰਾਤ ਨੂੰ ਸੌਂ ਗਏ ਤੇ ਆਪਣੇ ਨਿੱਜੀ ਸਮੇਂ ਜਾਗ ਪਏ। ਸੌਚ ਇਸ਼ਨਾਨ ਕਰਕੇ ਧਿਆਨ ਲਾ ਕੇ ਬਾਣੀ ਪੜ੍ਹੀ। ਸੂਰਜ ਚੜ੍ਹਿਆ ਤੇ ਹਨੇਰਾ ਦੂਰ ਹੋਇਆ॥ ੨੬॥

**ਕਿਤਕਿ ਪ੍ਰਸਾਦਿ ਮੰਗਾਯਹੁ ਪਾਸ। ਖਰੇ ਹੋਇ ਠਾਨੀ ਅਰਦਾਸਿ।**
**'ਸ਼੍ਰੀ ਨਾਨਕ, ਸ਼੍ਰੀ ਅੰਗਦ ਗੁਰੂ। ਸ਼੍ਰੀ ਗੁਰ ਅਮਰ ਕਾਮਨਾ ਪੁਰੂ॥ ੨੭॥**

ਕਾਫੀ ਪ੍ਰਸ਼ਾਦਿ ਆਪਣੇ ਪਾਸ ਮੰਗਵਾਇਆ ਤੇ ਖੜੇ ਹੋ ਕੇ ਅਰਦਾਸ ਕੀਤੀ। ਸ੍ਰੀ ਨਾਨਕ, ਸ੍ਰੀ ਅੰਗਦ ਦੇਵ, ਸ੍ਰੀ ਗੁਰੂ ਅਮਰਦਾਸ ਜੀ ਕਾਮਨਾ ਪੂਰੀ ਕਰਨ॥ ੨੭॥

**ਸ਼੍ਰੀ ਗੁਰ ਰਾਮਦਾਸ ਸੁਖਰਾਸ। ਸ਼੍ਰੀ ਅਰਜਨ ਸਿਖ ਪੁਰਵਤਿ ਆਸ।**
**ਸ਼੍ਰੀ ਹਰਿ ਗੋਵਿੰਦ ਜੀ ਇਸ ਥਾਂਨਾ। ਚਹਤਿ ਬਸਾਯਹੁ ਨਗਰ ਮਹਾਨਾ॥੨੮॥**

ਸ੍ਰੀ ਗੁਰੂ ਰਾਮਦਾਸ ਸੁਖਦਾਤੇ ਹਨ। ਸ੍ਰੀ ਗੁਰੂ ਅਰਜਨ ਜੀ ਸਿੱਖਾਂ ਦੀ ਆਸ ਪੂਰੀ ਕਰਦੇ ਹਨ। ਸ੍ਰੀ ਗੁਰੂ ਹਰਿਗੋਬਿੰਦ ਜੀ ਇਸ ਥਾਂ ਇਕ ਨਗਰ ਵਸਾਉਣਾ ਚਾਹੁੰਦੇ ਹਨ॥ ੨੮॥

**ਅੰਗ ਸੰਗਿ ਨਿਤ ਬਨਹੁ ਸਹਾਇਕ। ਸਰਬ ਕਲਾ ਸਮਰਥ ਸੁਖਦਾਇਕ।**
**ਕ੍ਰਿਪਾ ਆਪ ਕੀ ਕਾਰਜ ਸਾਰੇ। ਦਾਸਨ ਪਾਸ ਸਦਾ ਰਖਵਾਰੇ'॥ ੨੯॥**

ਹੇ ਗੁਰੂ ਸਾਹਿਬਾਨ ਜੀ ! ਅੰਗ-ਸੰਗ ਹੋ ਕੇ ਸਹਾਇਕ ਬਣੋ, ਤੁਸੀਂ ਸਰਬ ਕਲਾ ਸਮਰੱਥ ਅਤੇ ਸੁਖਦਾਇਕ ਹੋ। ਆਪ ਜੀ ਦੀ ਕਿਰਪਾ ਨਾਲ ਸਾਰੇ ਕਾਰਜ ਰਾਸ ਆਉਂਦੇ ਹਨ, ਤੁਸੀਂ ਆਪਣੇ ਦਾਸਾਂ ਦੀ ਸਦਾ ਰਖਵਾਲੀ ਕਰਦੇ ਹੋ"॥ ੨੯॥

**ਇਮ ਕਹਿ ਸਭਿਹਿਨਿ ਸੀਸ ਨਿਵਾਯੋ। ਫੇਰ ਪ੍ਰਸਾਦਿ ਤਹਾਂ ਬਰਤਾਯੋ।**
**ਦੁੰਦਭਿ ਚੋਬ ਓਜ ਤੇ ਹਨੀ। ਬਿਜੈ ਸਨੀ ਉਪਜੀ ਧੁਨਿ ਘਨੀ॥ ੩੦॥**

ਇਸ ਤਰ੍ਹਾਂ ਕਹਿ ਕੇ ਸਾਰਿਆਂ ਨੇ ਸੀਸ ਨਿਵਾਇਆ, ਉਸ ਤੋਂ ਬਾਅਦ ਸਾਰਿਆਂ ਨੂੰ ਕੜਾਹ ਪ੍ਰਸ਼ਾਦਿ ਵਰਤਾਇਆ। ਨਗਾਰੇ ਤੇ ਬੜਾ ਸ਼ਕਤੀਸ਼ਾਲੀ ਡੱਗਾ ਲਾਇਆ ਜਿਸ ਨਾਲ ਫਤਹਿ ਵਾਲੀ ਉੱਚੀ ਧੁਨੀ ਪ੍ਰਗਟ ਹੋਈ॥ ੩੦॥

**ਟੱਕ ਆਪ ਸ਼੍ਰੀ ਗੁਰੂ ਲਗਾਯੋ। 'ਨਗਰ ਕੋਟ ਕੀਜਹਿ' ਫੁਰਮਾਯੋ।**
**ਬ੍ਰਿੰਦ ਮਿਹਨਤੀ ਦਏ ਲਗਾਈ। ਅਧਿਕ ਸ਼ੀਘ੍ਰ ਕਰਿ ਗੁਰਨਿ ਦਿਖਾਈ॥੩੧॥**

ਨਵੇਂ ਨਗਰ ਦਾ ਗੁਰੂ ਜੀ ਨੇ ਆਪ ਟੱਕ ਲਾਇਆ ਤੇ ਫੁਰਮਾਇਆ, "ਪਹਿਲਾਂ ਨਗਰ ਦਾ ਕਿਲ੍ਹਾ ਬਣਾਓ।" ਬਹੁਤ ਮਜ਼ਦੂਰ ਲਾ ਦਿੱਤੇ। ਬੜੀ ਸ਼ੀਘਰਤਾ ਕਰਕੇ ਗੁਰੂ ਜੀ ਨੇ ਵਿਖਾਈ॥ ੩੧॥

**ਭਏ ਪ੍ਰਸੰਨ ਹੇਰਿ ਕਰਿ ਸਰਬ। ਬਖਸ਼ਜੋ ਤਾਤਕਾਲ ਗਨ ਦਰਬ।**
**ਬਹੁ ਗ੍ਰਾਮਨ ਕੇ ਨਰ ਬੁਲਵਾਏ। ਦਈ ਦਿਹਾਰੀ ਕਾਰ ਲਗਾਏ॥ ੩੨॥**

ਸਾਰੇ ਵੇਖ ਕੇ ਬਹੁਤ ਪ੍ਰਸੰਨ ਹੋਏ, ਤੁਰਤ ਬਹੁਤ ਧਨ ਦੀ ਬਖਸ਼ਿਸ਼ ਕੀਤੀ। ਬਹੁਤ ਨਗਰਾਂ ਦੇ ਮਨੁੱਖਾਂ ਨੂੰ ਬੁਲਾਇਆ, ਦਿਹਾੜੀ ਦੇ ਕੇ ਕੰਮ ਤੇ ਲਾਏ॥ ੩੨॥

**ਸੁਧਿ ਸੁਨਿ ਘੇਰੜ ਖੱਤ੍ਰੀ ਮੰਦ। ਚਿਤ ਮਹਿਂ ਚਿੰਤਾ ਵਧੀ ਬਿਲੰਦ।**
**ਭੂਮ ਦਬਾਇ ਲੀਨ ਸਭਿ ਮੇਰੀ। ਸੀਨੇ ਜ਼ੋਰੀ ਕਰਤਿ ਘਨੇਰੀ॥ ੩੩॥**

ਜਦ ਮਾੜੀ ਮੱਤ ਵਾਲੇ ਖੱਤਰੀ ਘੇਰੜ ਨੇ ਇਸ ਬਾਰੇ ਸੁਣਿਆ ਤਾਂ ਉਸ ਦੇ ਮਨ ਵਿਚ ਬਹੁਤ ਚਿੰਤਾ ਵਧੀ। ਸੋਚਣ ਲੱਗਾ ਕਿ ਮੇਰੀ ਸਾਰੀ ਭੂਮੀ ਦੱਬ ਲਈ ਹੈ, ਉਨ੍ਹਾਂ ਵੱਡੀ ਸੀਨਾਜ਼ੋਰੀ ਕੀਤੀ ਹੈ॥ ੩੩॥

ਕਜਾ ਇਸ ਨੇ ਮਨ ਮਹਿਂ ਅਬਿ ਠਾਨੀ। ਕਿਸ ਕੀ ਸ਼ੰਕਾ ਤਨਕ ਨ ਮਾਨੀ।
ਨਰ ਇਕਠੇ ਕਰਿ ਬੂਝਨਿ ਲਾਗਾ। 'ਇਹ ਕਿਸ ਰਾਹ ਸੁ ਰੋਕਹਿ ਜਾਗਾ ? ॥੩੪॥

ਇਨ੍ਹਾਂ ਨੇ ਮਨ ਵਿਚ ਹੁਣ ਕੀ ਧਾਰਿਆ ਹੈ, ਕਿਸੇ ਦੀ ਰਤਾ ਭਰ ਵੀ ਸ਼ੰਕਾ ਨਹੀਂ ਮੰਨੀ ਹੈ। ਮਨੁੱਖਾਂ ਨੂੰ ਇਕੱਠਿਆਂ ਕਰਕੇ ਪੁੱਛਣ ਲੱਗਾ, "ਇਹ ਕਿਸ ਤਰ੍ਹਾਂ ਜਗ੍ਹਾ ਰੋਕਦੇ ਹਨ ?॥ ੩੪॥

ਹਮਹਿਂ ਕਿ ਤੁਮਹਿਂ ਬੂਝਿ ਨਹਿਂ ਲੀਨਿ। ਕਿਸ ਕੋ ਕਿਸ ਬਿਧਿ ਕੁਛ ਨਹਿਂ ਦੀਨ'।
ਸੁਨਿ ਕੈ ਲੋਕਨਿ ਬਾਕ ਬਖਾਨੋ। 'ਇਹ ਗੁਰੁ ਜਾਨੈ, ਕੈ ਤੁਮ ਜਾਨੋ॥ ੩੫॥

ਸਾਨੂੰ ਤੁਹਾਨੂੰ ਇਨ੍ਹਾਂ ਪੁਛਿਆ ਨਹੀਂ, ਕਿਸੇ ਨੂੰ ਕਿਸੇ ਵਿਧੀ ਨਾਲ ਕੁਝ ਵੀ ਨਹੀਂ ਦਿੱਤਾ ਹੈ।" ਇਹ ਸੁਣ ਕੇ ਲੋਕਾਂ ਨੇ ਕਿਹਾ, "ਇਹ ਗੁਰੂ ਜੀ ਜਾਣਨ ਜਾਂ ਤੁਸੀਂ ਜਾਣੋ॥ ੩੫॥

ਕੋਟ ਹੋਇ ਅੰਤਰ ਘਰ ਬਾਸਹਿਂ। ਨਹਿਂ ਹੋਵਹਿ ਤੌ ਕਰਹਿਂ ਨ ਆਸਹਿ।
ਗੁਰ ਬਲਵਾਨ ਨ ਮਾਨਹਿ ਕਾਨ। ਅਰਹਿ ਕੌਨ, ਦੇਂ ਪ੍ਰਾਨਨ ਹਾਨਿ॥ ੩੬॥

ਕਿਲ੍ਹਾ ਬਣੇਗਾ ਅੰਦਰ ਘਰ ਵੱਸਣਗੇ, ਜੇ ਨਾ ਬਣੇ ਤਾਂ ਅਸੀਂ ਆਸ ਨਹੀ ਕਰਦੇ ਕਿ ਬਾਹਰਲੀ ਦੀਵਾਰ ਬਣੇ ਭਾਵ ਸਾਡਾ ਇਸ ਵਿਚ ਕੋਈ ਹਾਣ ਲਾਭ ਨਹੀਂ ਹੈ। ਗੁਰੂ ਜੀ ਬਲਵਾਨ ਹਨ, ਕਿਸੇ ਦੀ ਈਨ ਨਹੀਂ ਮੰਨਦੇ, ਉਨ੍ਹਾਂ ਦੇ ਅੱਗੇ ਕੌਣ ਅੜ ਸਕਦਾ ਹੈ, ਅੜ ਕੇ ਕਿਸੇ ਜਾਨ ਗਵਾਉਣੀ ਹੈ॥ ੩੬॥

ਸਪਤ ਹਜ਼ਾਰ ਮਾਰਿ ਅਬਿ ਆਵਾ। ਫਿਰਹਿ ਸ਼ੇਰ ਸਮ ਤ੍ਰਾਸ ਨ ਪਾਵਾ'।
ਸਭਿਹਿਨਿ ਕਰਤਿ ਅਨਾਦਰ ਬੋਲਾ। 'ਮੈਂ ਕਰਿ ਹੌਂ ਆਛੇ ਇਸ ਹੌਲਾ॥ ੩੭॥

ਸੱਤ ਹਜ਼ਾਰ ਨੂੰ ਹੁਣ ਮਾਰ ਕੇ ਆਏ ਹਨ, ਸ਼ੇਰ ਵਾਂਗ ਫਿਰਦੇ ਹਨ ਕਿਸੇ ਪਾਸੋਂ ਨਹੀਂ ਡਰਦੇ ਹਨ।" ਘੇਰੜ ਸਾਰਿਆਂ ਦਾ ਅਨਾਦਰ ਕਰਦਾ ਹੋਇਆ ਬੋਲਿਆ, "ਮੈਂ ਇਸ ਨੂੰ ਚੰਗੀ ਤਰ੍ਹਾਂ ਹੌਲਾ ਕਰਾਂਗਾ॥ ੩੭॥

ਕਿਮ ਪਰਿ ਪਾਇ ਸਕਹਿ ਇਸ ਥਾਨ। ਚਾਹਤਿ ਹੈ ਕਿ ਨਹੀਂ ਨਿਜ ਪ੍ਰਾਨ।
ਅਬਿ ਦੇਖਹੁ ਮੈਂ ਡਰ ਉਪਜਾਵੌਂ। ਨਾਂਹਿ ਤ ਸੈਨ ਸ਼ਾਹ ਤੇ ਲ੍ਯਾਵੌਂ'॥ ੩੮॥

ਇਸ ਥਾਂ ਨੂੰ ਇਹ ਕਿਵੇਂ ਪ੍ਰਾਪਤ ਕਰ ਸਕਦਾ ਹੈ, ਇਹ ਆਪਣੇ ਪ੍ਰਾਣ ਚਾਹੁੰਦਾ ਹੈ ਕਿ ਨਹੀਂ। ਹੁਣੇ ਵੇਖੋ ਮੈਂ ਇਸ ਨੂੰ ਡਰਾਉਂਦਾ ਹਾਂ, ਨਹੀਂ ਤਾਂ ਬਾਦਸ਼ਾਹ ਪਾਸੋਂ ਫੌਜ ਲਿਆਵਾਂਗਾ"॥ ੩੮॥

ਉਰ ਹੰਕਾਰੀ ਬਕਹਿ ਕੁਬੈਨਾ। ਸਤਿਗੁਰ ਦਿਸ਼ਿ ਤੇ ਡਰ ਉਰ ਹੈਨਾ।
ਸੇਤ ਬਾਰ ਸਿਰ ਮੁਖ ਪਰ ਤਾਂਹੀ। ਤਊ ਓਜ ਬਹੁ ਤਨ ਕੇ ਮਾਂਹੀ॥ ੩੯॥

ਦਿਲ ਦਾ ਹੰਕਾਰੀ ਭੈੜੇ ਲਫਜ਼ ਬੋਲ ਕੇ ਬਕਵਾਸ ਕਰਦਾ ਸੀ, ਉਸ ਦੇ ਦਿਲ ਵਿਚ ਸਤਿਗੁਰੂ ਜੀ ਦਾ ਡਰ ਨਹੀਂ ਸੀ। ਸਿਰ ਦੇ ਵਾਲ ਤੇ ਦਾੜ੍ਹੀ ਚਿੱਟੀ ਹੋਈ ਸੀ, ਫਿਰ ਵੀ ਸਰੀਰ ਵਿਚ ਹਾਲੇ ਬੜੀ ਸ਼ਕਤੀ ਸੀ॥ ੩੯॥

ਮੋਟਾ ਪੇਟ ਓਠ ਭੀ ਮੋਟੇ। ਤੁੰਡ ਬਡੋ ਕੁਛ ਲੋਚਨ ਛੋਟੇ।
ਧੋਤੀ ਕਰਤਿ ਰਹਤਿ ਜੋ ਢੀਲੀ। ਗ੍ਰੀਵਾ ਛੋਟੀ ਜਨੁ ਧਰ ਲੀਲੀ॥ ੪੦॥

ਢਿੱਡ ਮੋਟਾ ਸੀ ਤੇ ਬੁਲ੍ਹ ਵੀ ਮੋਟੇ ਸਨ, ਮੂੰਹ ਵੱਡਾ ਸੀ, ਪਰ ਅੱਖਾਂ ਛੋਟੀਆਂ-ਛੋਟੀਆਂ ਸਨ, ਹਰ ਵੇਲੇ ਧੋਤੀ ਨੂੰ ਢਿੱਲੀ ਕਰਦਾ ਰਹਿੰਦਾ ਸੀ, ਧੌਣ ਬੜੀ ਛੋਟੀ ਸੀ, ਮਾਨੋਂ ਧੜ ਦੇ ਅੰਦਰ ਧਸ ਗਈ ਹੋਵੇ॥ ੪੦॥

ਢੀਲੀ ਜਾਮੇ ਕੀ ਬਹੁ ਤਨੀਯਾਂ। ਝਗਰਨਿ ਕੋ ਪ੍ਰਬੀਨ ਜਨੁ ਬਨੀਆਂ।
ਪੋਲੀ ਬਡੀ ਪਾਗ ਸਿਰ ਧਾਰੈ। ਕਰ ਸੋਟੀ ਧਰਿ ਧਰਿ ਪਗ ਡਾਰੈ॥ ੪੧॥

ਢਿੱਲੜ ਜਿਹੇ ਜਾਮੇ ਨੂੰ ਬਹੁਤ ਤਨੀਆਂ ਲੱਗੀਆਂ ਹੋਈਆਂ ਸਨ, ਮਾਨੋਂ ਉਹ ਸਾਰੀਆਂ ਝਗੜਣ ਵਾਸਤੇ ਪ੍ਰਬੀਨ ਬਣੀਆਂ ਹੋਣ। ਢਿੱਲਾ ਜਿਹਾ ਵੱਡਾ ਪੱਗੜ ਸਿਰ ਤੇ ਬੰਨ੍ਹਿਆ ਹੋਇਆ ਸੀ। ਹੱਥ ਵਿੱਚ ਸੋਟੀ ਫੜ ਕੇ ਹੌਲੀ-ਹੌਲੀ ਪੈਰ ਧਰਦਾ ਸੀ॥ ੪੧॥

**ਉਰ ਹੰਕਾਰੀ ਘਰ ਕੀ ਠੌਰ। ਅਪਨੇ ਸਮ ਨਹਿਂ ਜਾਨਹਿਂ ਔਰ।**
**ਅਪਨੀ ਜਾਤਿ ਗੁਰੂ ਕੀ ਜਾਨੈ। ਕਰੈ ਸ਼ਰੀਕਪਨੋ, ਹਿਤ ਹਾਨੈ॥ ੪੨॥**

ਦਿਲ ਦਾ ਹੰਕਾਰੀ ਆਪਣੇ ਘਰ ਵਿਚ ਆਪਣੇ ਬਰਾਬਰ ਕਿਸੇ ਨੂੰ ਨਹੀਂ ਜਾਣਦਾ ਸੀ। ਆਪਣੀ ਅਤੇ ਗੁਰੂ ਜੀ ਦੀ ਇਕ ਜਾਤ ਹੋਣ ਕਰਕੇ ਬੜਾ ਸ਼ਰੀਕਾ ਕਰਦਾ ਸੀ, ਇਸ ਤਰ੍ਹਾਂ ਕਰਕੇ ਆਪਣਾ ਹਿਤ ਤਬਾਹ ਕਰ ਰਿਹਾ ਸੀ॥ ੪੨॥

**ਜਰੀ ਨ ਜਾਇ ਕ੍ਰਿੱਤ ਇਹ ਗੁਰ ਕੀ। ਬਿਸਰਤਿ ਨਾਂਹਿਨ ਚਿੰਤਾ ਉਰ ਕੀ।**
**ਕਹੌਂ ਜਾਇ ਮੈਂ ਜੇ ਹਟਿ ਰਹੈ। ਨਾਂਹਿ ਤ ਬਹੁ ਸੰਕਟ ਕੋ ਸਹੈ॥ ੪੩॥**

ਗੁਰੂ ਜੀ ਦੀ ਇਹ ਕਿਰਤ ਉਸ ਪਾਸੋਂ ਜਰੀ ਨਹੀਂ ਸੀ ਜਾਂਦੀ ਤੇ ਚਿੱਤ ਦੀ ਚਿੰਤਾ ਵਿਸਰਦੀ ਨਹੀਂ ਸੀ। ਮੈਂ ਜਾ ਕੇ ਕਹਾਂਗਾ ਜੇ ਵਾਪਸ ਹੋ ਗਏ ਨਹੀਂ ਤਾਂ ਬਹੁਤ ਦੁਖ ਪਾਉਣਗੇ॥ ੪੩॥

**ਇਮ ਚਿਤ ਠਾਨਿ ਗੁਰੂ ਢਿਗ ਚਲਜੋ। ਅਗਨਿ ਈਰਖਾ ਤੇ ਮਨ ਜਲਜੋ।**
**ਕ੍ਰੋਧ ਅਹੂਤੀ ਪਰਤਿ ਪ੍ਰਚੰਡ। ਗੁਰਯਸ਼ ਸੁਨਤਿ ਹਤਿਯ ਜਨੁ ਦੰਡ॥ ੪੪॥**

ਚਿੱਤ ਵਿਚ ਇਸ ਤਰ੍ਹਾਂ ਧਾਰ ਕੇ ਗੁਰੂ ਜੀ ਪਾਸ ਚਲਿਆ। ਅਗਨੀ ਰੂਪੀ ਈਰਖਾ ਨਾਲ ਮਨ ਸੜ ਗਿਆ ਸੀ, ਜਿਸ ਵਿਚ ਕ੍ਰੋਧ ਦਾ ਪ੍ਰਚੰਡ ਬਾਲਣ ਪੈ ਰਿਹਾ ਸੀ, ਗੁਰੂ ਜੱਸ ਸੁਣ ਕੇ ਮਾਨੋਂ ਅੱਗ ਵਿਚ ਡੰਡਾ ਵੱਜਦਾ ਹੈ॥ ੪੪॥

*ਛੇਵੀਂ ਰਾਸ ਦਾ ਸਤਾਈਵਾਂ ਅਧਿਆਇ ਸਮਾਪਤ ਹੋਇਆ॥ ੨੭॥*

## ਅਧਿਆਇ ਅਠਾਈਵਾਂ

### ਘੇਰੜ ਵਲੋਂ ਝਗੜਾ

*ਦੋਹਰਾ*- **ਮਤਿ ਮੋਟੀ ਬਡ ਦੁਸ਼ਟ ਕੀ ਚਲਿ ਆਯਹੁ ਗੁਰ ਪਾਸ।**
**ਰਿਦੇ ਰੋਸ ਖੱਦਜੋਤ ਜਿਮ ਸਮਤਾ ਚਹਿ ਸਪਤਾਸ॥ ੧॥**

ਮੋਟੀ ਮੱਤ ਵਾਲਾ ਵੱਡਾ ਦੁਸ਼ਟ ਗੁਰੂ ਜੀ ਪਾਸ ਚੱਲ ਕੇ ਆ ਗਿਆ। ਹਿਰਦੇ ਵਿਚ ਜੁਗਨੂੰ ਵਾਂਗ ਕ੍ਰੋਧ ਭਰਿਆ ਸੀ ਜਿਵੇਂ ਸੂਰਜ ਦੀ ਬਰਾਬਰੀ ਕਰਨਾ ਚਾਹੁੰਦਾ ਹੋਵੇ॥ ੧॥

*ਚੌਪਈ*- **ਬੈਠਜੋ ਨਿਕਟਿ, ਨ ਬੰਦਨ ਠਾਨੀ। ਸਮ ਗਵਾਰ ਬੋਲਜੋ ਮੁਖ ਬਾਨੀ।**
**'ਕਹੁ ਭਾਈ ਅਰਜਨ ਕੇ ਨੰਦ!। ਕਜਾ ਕੀਨਸਿ ਉਤਪਾਤ ਬਿਲੰਦ? ॥੨॥**

ਪਾਸ ਆ ਬੈਠਾ ਤੇ ਗੁਰੂ ਜੀ ਨੂੰ ਬੰਦਨਾ ਵੀ ਨਾ ਕੀਤੀ ਤੇ ਮੂਰਖਾਂ ਵਾਂਗ ਬੋਲਿਆ, "ਹੇ ਭਾਈ ਅਰਜਨ ਦੇ ਪੁੱਤਰ! ਦੱਸੋ, ਇਹ ਤੁਸੀਂ ਐਡਾ ਵੱਡਾ ਉਪੱਦਰ ਕਿਉਂ ਕੀਤਾ ਹੈ?॥ ੨॥

ਇਸ ਭੂਮੀ ਕੋ ਮਾਲਿਕ ਕੋਈ। ਹੈ ਕਿ ਨਹੀ? ਜਾਨਹਿ ਕਹੁ ਸੋਈ।
ਕਿਸ ਕੋ ਤੈਂ ਬੂਝਨਿ ਕਰ ਲੀਨਿ। ਖਰਚਜੋ ਕਹਾਂ? ਮੋਲ ਕਿਸ ਦੀਨਿ?' ॥ ੩ ॥

ਇਸ ਧਰਤੀ ਦਾ ਕੋਈ ਮਾਲਕ ਹੈ ਕਿ ਨਹੀਂ? ਜੇ ਜਾਣਦੇ ਹੋ ਤਾਂ ਉਸ ਬਾਰੇ ਕਹੋ। ਕਿਸ ਨੂੰ ਤੁਸੀਂ ਪੁਛਿਆ ਹੈ, ਕਿੱਥੇ ਧਨ ਖਰਚਿਆ ਹੈ, ਤੁਹਾਨੂੰ ਕਿਸ ਨੇ ਮੁੱਲ ਦਿੱਤਾ ਹੈ?" ॥ ੩ ॥

ਸ੍ਰੀ ਮੁਖ ਤੇ ਹਸਿ ਕਰਿ ਫੁਰਮਾਯੋ। 'ਦੁਸ਼ਟਨਿ ਸਿਰ ਉਤਪਾਤ ਉਠਾਯੋ।
ਕਰਤਾ ਪੁਰਖ ਭੂਮਿ ਕੋ ਮਾਲਿਕ। ਅਪਰ ਕਿਸੂ ਕੇ ਕਜਾ ਹੈ ਤਾਲਿਕ? ॥ ੪ ॥

ਗੁਰੂ ਜੀ ਨੇ ਮੁਖ ਤੋਂ ਹੱਸ ਕੇ ਫੁਰਮਾਇਆ, "ਦੁਸ਼ਟਾਂ ਦੇ ਸਿਰ ਤੇ ਇਹ ਝਗੜਾ ਉਠਾਇਆ ਹੈ। ਕਰਤਾ ਪੁਰਖ ਪ੍ਰਭੂ ਇਸ ਧਰਤੀ ਦਾ ਮਾਲਕ ਹੈ, ਹੋਰ ਕਿਸੇ ਦਾ ਇਸ ਨਾਲ ਕੀ ਸਬੰਧ ਹੈ? ॥ ੪ ॥

ਸੋ ਪਰਮੇਸ਼ੁਰ ਬੂਝਨਿ ਕਰਜੋ। ਪੁਰਿ ਕੋ ਰਚਨਿ ਮਨੋਰਥ ਧਰਜੋ।
ਹਰਿ ਚਰਨਨਿ ਰੁਚਿ ਮਹਿਂ ਚਿਤ ਪਰਚਜੋ। ਸਭਿ ਹਿਤ ਇਹੀ ਮੋਲ ਹਮ ਖਰਚਜੋ ॥ ੫ ॥

ਇਸ ਕਰਕੇ ਅਸੀਂ ਪਰਮੇਸ਼ਰ ਪਾਸੋਂ ਪੁੱਛ ਲਿਆ ਹੈ, ਏਥੇ ਨਗਰ ਦੀ ਰਚਨਾ ਕਰਨ ਦਾ ਮਨੋਰਥ ਧਾਰਨ ਕੀਤਾ ਹੈ। ਹਰੀ ਦੇ ਚਰਨਾਂ ਦੀ ਰੁਚੀ ਵਿਚ ਸਾਡਾ ਚਿੱਤ ਪਰਚਿਆ ਹੋਇਆ ਹੈ, ਸਾਰਿਆਂ ਦੇ ਹਿੱਤ ਵਾਸਤੇ ਅਸੀਂ ਇਹੀ ਮੁੱਲ ਖਰਚਿਆ ਹੈ ॥ ੫ ॥

ਅਪਰ ਬੂਝਨੋ ਹਮ ਨਹਿਂ ਕੀਨੋ। ਮਹਾਰਾਜ ਰਾਜਾ ਪ੍ਰਭੁ ਚੀਨੋ'।
ਸੁਨਿ ਘੇਰੜ ਬੋਲਜੋ ਮਤਿ ਕਾਚਾ। 'ਨਿਸ਼ਚੈ ਬਨਜੋ ਭਗਤਿ ਤੂੰ ਸਾਚਾ ॥ ੬ ॥

ਅਸੀਂ ਕਿਸੇ ਹੋਰ ਨੂੰ ਨਹੀਂ ਪੁਛਿਆ ਹੈ, ਪ੍ਰਭੂ ਨੂੰ ਹੀ ਅਸੀਂ ਮਹਾਰਾਜ ਰਾਜਾ ਜਾਣਿਆ ਹੈ।" ਇਹ ਸੁਣ ਕੇ ਮੂਰਖ ਮੱਤ ਵਾਲਾ ਘੇਰੜ ਬੋਲਿਆ, "ਬਿਨਾਂ ਸ਼ੱਕ ਤੁਸੀਂ ਪ੍ਰਭੂ ਦੇ ਵੱਡੇ ਭਗਤ ਬਣੇ ਹੋ ॥ ੬ ॥

ਖੜਗ ਕਮਾਨ ਸ਼ਸਤ੍ਰ ਸਭਿ ਧਾਰੈਂ। ਨਿਤ ਉਠਿ ਗਨ ਜੀਵਨਿ ਕੋ ਮਾਰੈਂ।
ਕਈ ਹਜ਼ਾਰ ਸੈਨ ਜੋ ਆਈ। ਤੀਨ ਪਹਿਰ ਮਹਿਂ ਧੂੜਿ ਮਿਲਾਈ ॥ ੭ ॥

ਤਲਵਾਰ, ਕਮਾਨ ਅਤੇ ਸਾਰੇ ਸ਼ਸਤਰ ਧਾਰਨ ਕੀਤੇ ਹਨ, ਨਿਤ ਉਠ ਕੇ ਬੇਅੰਤ ਜੀਵਾਂ ਨੂੰ ਮਾਰਦੇ ਹੋ। ਕਈ ਹਜ਼ਾਰ ਜਿਹੜੀ ਸ਼ਾਹੀ ਸੈਨਾ ਆਈ ਸੀ, ਤਿੰਨਾਂ ਪਹਿਰਾਂ ਵਿਚ ਉਸਨੂੰ ਧੂੜ ਵਿਚ ਮਿਲਾ ਦਿੱਤਾ ਸੀ ॥ ੭ ॥

ਦਯਾ ਹੀਨ ਹੁਇ ਲਸ਼ਕਰ ਮਾਰਾ। ਅਸ ਤੂੰ ਭਗਤ ਜਗਤਿ ਨਿਰਧਾਰਾ।
ਸ਼ਾਹਜਹਾਂ ਕੋ ਜਾਨਤਿ ਨਾਹੀ। ਲਿਯੋ ਘੇਰ ਅੰਮ੍ਰਿਤਸਰ ਮਾਂਹੀ ॥ ੮ ॥

ਦਇਆ ਰਹਿਤ ਹੋ ਕੇ ਸਾਰਾ ਲਸ਼ਕਰ ਮਾਰ ਦਿੱਤਾ, ਇਸ ਤਰ੍ਹਾਂ ਤੁਸੀਂ ਜਗਤ ਵਿਚ ਆਪਣੇ ਆਪ ਨੂੰ ਭਗਤ ਨਿਰਧਾਰਿਤ ਕੀਤਾ ਹੈ। ਸ਼ਾਹਜਹਾਨ ਨੂੰ ਤੁਸੀਂ ਜਾਣਦੇ ਨਹੀਂ, ਉਸ ਨੇ ਤੁਹਾਨੂੰ ਅੰਮ੍ਰਿਤਸਰ ਵਿਚ ਘੇਰ ਲਿਆ ਸੀ ॥ ੮ ॥

ਨੀਠਿ ਨੀਠ ਬਚਿ ਕੈ ਚਲਿ ਆਯੋ। ਇਤਿ ਆਵਤਿ ਉਤਪਾਤ ਉਠਾਯੋ'।
ਇਮ ਕਹਿ ਉਠਤਿ ਭਯੋ ਘਰ ਚਾਲਾ। ਬੋਲਤਿ ਬਚਨ ਅਨੁਚਿਤ ਬਿਸਾਲਾ ॥ ੯ ॥

ਹੌਲੀ-ਹੌਲੀ ਬਚ ਕੇ ਆ ਗਏ ਹੋ, ਇਥੇ ਆ ਕੇ ਵੀ ਇਹ ਉਪੱਦਰ ਖੜਾ ਕਰ ਦਿੱਤਾ ਹੈ।" ਇਸ ਤਰ੍ਹਾਂ ਕਹਿ ਕੇ ਉੱਠ ਕੇ ਘਰ ਨੂੰ ਚਲਿਆ, ਬੜੇ ਗ਼ੈਰ ਵਾਜਿਬ ਸ਼ਬਦ ਬੋਲ ਰਿਹਾ ਸੀ ॥ ੯ ॥

'ਭਲਾ ਭਯੋ ਗੁਰ ਹਿੰਦੁਨਿ ਕੇਰਾ। ਕਰਹਿ ਕੁਕਰਮਨਿ ਮਹਿਂ ਮਨ ਪ੍ਰੇਰਾ।
ਪ੍ਰਾਨੀ ਘਾਤ ਚਹਤਿ ਦਿਨ ਰਾਤਿ। ਲਰਿਬੇ ਹੇਤੁ ਕਰਹਿ ਉਤਪਾਤ ॥ ੧੦ ॥

ਇਹ ਚੰਗਾ ਹਿੰਦੂਆਂ ਦੇ ਗੁਰੂ ਹੋਏ ਹਨ, ਜਿਨ੍ਹਾਂ ਕੁਕਰਮ ਕਰਨ ਵਿਚ ਆਪਣੇ ਮਨ ਨੂੰ ਲਾਇਆ ਹੈ। ਦਿਨ ਰਾਤ ਪ੍ਰਾਣੀਆਂ ਨੂੰ ਮਾਰਨਾ ਚਾਹੁੰਦੇ ਹਨ, ਲੜਨ ਵਾਸਤੇ ਝਗੜਾ ਪੈਦਾ ਕਰਦੇ ਹਨ॥ ੧੦॥

**ਲੇਨਿ ਦੇਨਿ ਇਤ ਨਾਹਨਿ ਤੇਰੋ। ਪਿਤਾ ਪਿਤਾਮਾ ਕੋ ਨਹਿਂ ਝੇਰੋ।**
**ਔਚਕ ਆਨਿ ਪਰਯੋ ਕਰਿ ਡੇਰਾ। ਲਗਯੋ ਬਨਾਵਨਿ ਕੋਟ ਚੁਫੇਰਾ॥ ੧੧॥**

ਤੁਹਾਡਾ ਏਥੇ ਕੋਈ ਲੈਣ ਦੇਣ ਨਹੀਂ ਹੈ, ਕੋਈ ਪਿਤਾ ਪਿਤਾਮਾਂ ਦਾ ਵੀ ਝਗੜਾ ਨਹੀਂ ਹੈ, ਅਚਾਨਕ ਡੇਰਾ ਲਾ ਕੇ ਏਥੇ ਆ ਪਏ ਹੋ ਅਤੇ ਏਥੇ ਚਾਰ-ਚੁਫੇਰੇ ਕਿਲ੍ਹਾ ਬਣਾਉਣ ਲੱਗੇ ਹੋ॥ ੧੧॥

**ਨਾਂਹਿ ਤ ਜੇ ਚਾਹਤਿ ਨਿਜ ਭਲਾ। ਹੋਤਿ ਪ੍ਰਭਾਤਿ ਜਾਹੁ ਤੂੰ ਚਲਾ।**
**ਕੋ ਜਾਨਹਿ ਕੋ ਨਾਂਹਨਿ ਜਾਨਹਿ। ਉਦੈ ਭਾਨੁ ਤੇ ਪ੍ਰਥਮ ਪਯਾਨਹਿ॥ ੧੨॥**

ਨਹੀਂ ਤਾਂ ਜੇ ਆਪਣਾ ਭਲਾ ਚਾਹੁੰਦੇ ਹੋ, ਸਵੇਰ ਹੁੰਦਿਆਂ ਹੀ ਏਥੋਂ ਚਲੇ ਜਾਵੋ, ਕੋਈ ਜਾਣੇ, ਕੋਈ ਨਾ ਜਾਣੇ, ਸੂਰਜ ਚੜ੍ਹਨ ਤੋਂ ਪਹਿਲਾਂ ਹੀ ਏਥੋਂ ਚਲੇ ਜਾਵੋ॥ ੧੨॥

**ਇਹਾਂ ਨ ਬਸਨੋ ਪਾਵਹਿ ਕੋਈ। ਸਰਬ ਢਹਾਵੋਂ ਚਿਨਤੇ ਜੋਈ'।**
**ਇਮ ਬੋਲਤਿ ਕਰਤੋ ਬਕਬਾਦ। ਧਾਮ ਗਯੋ ਗੁਰ ਕਹਿ ਅਪਵਾਦ॥ ੧੩॥**

ਏਥੇ ਕੋਈ ਵੱਸ ਨਹੀਂ ਸਕੇਗਾ, ਸਾਰੇ ਮਕਾਨ ਢੁਹਾ ਦੇਵਾਂਗਾ, ਜਿਨ੍ਹਾਂ ਦੀ ਵੀ ਉਸਾਰੀ ਕਰਵਾਉਗੇ।" ਇਸ ਤਰ੍ਹਾਂ ਬੋਲ ਕੇ ਬਕਵਾਸ ਕਰਦਾ ਸੀ, ਗੁਰੂ ਜੀ ਨੂੰ ਝਗੜੇ ਬਾਰੇ ਕਹਿ ਕੇ ਘਰ ਨੂੰ ਚਲਾ ਗਿਆ॥ ੧੩॥

**ਕਹੀ ਕਠੋਰ ਅਨੁਚਿਤੀ ਬਾਨੀ। ਛਿਮਾ ਨਿਧਾਨ ਛਿਮਾ ਮਨ ਠਾਨੀ।**
**ਬਿਧੀ ਚੰਦ ਰਿਸ ਬਚਨ ਉਚਾਰਾ। 'ਇਹ ਗੁਰੁ ਦ੍ਰੋਹੀ ਚਹਿਯਤਿ ਮਾਰਾ॥ ੧੪॥**

ਉਸ ਨੇ ਬੜੀ ਕਠੋਰ ਅਤੇ ਅਯੋਗ ਭਾਸ਼ਾ ਬੋਲੀ ਸੀ, ਖਿਮਾ ਨਿਧਾਨ ਭਾਵ ਗੁਰੂ ਜੀ ਨੇ ਮਨ ਵਿਚ ਖਿਮਾ ਧਾਰ ਛੱਡੀ। ਬਿਧੀ ਚੰਦ ਨੇ ਗੁੱਸੇ ਵਿਚ ਆ ਕੇ ਬਚਨ ਕੀਤਾ, "ਇਸ ਗੁਰ-ਧ੍ਰੋਹੀ ਨੂੰ ਮਾਰ ਦੇਣਾ ਚਾਹੀਦਾ ਹੈ॥ ੧੪॥

**ਨਹੀਂ ਅਦਾਇਬ ਸਾਹਿਬ ਕੇਰਾ। ਬੋਲਤਿ ਗਮਨਯੋ ਨਿਠੁਰ ਬਡੇਰਾ'।**
**ਸੁਨਿ ਸ੍ਰੀ ਗੁਰ ਮੁਸਕਾਇ ਬਖਾਨਾ। 'ਦੇਹੁ ਬਲੀ ਪੁਰਿ ਮਹਿਖ ਸਮਾਨਾ॥ ੧੫॥**

ਇਸ ਦੇ ਮਨ ਵਿਚ ਗੁਰੂ ਸਾਹਿਬ ਬਾਰੇ ਕੋਈ ਅਦਬ ਨਹੀਂ ਹੈ, ਵੱਡਾ ਦੁਸ਼ਟ ਬੋਲਦਾ ਚਲਾ ਗਿਆ ਹੈ।" ਇਹ ਸੁਣ ਕੇ ਗੁਰੂ ਜੀ ਮੁਸਕਰਾ ਕੇ ਬੋਲੇ, "ਇਹ ਨਵੇਂ ਨਗਰ ਵਾਸਤੇ ਮਹਿਖਾਸਰ ਦੈਂਤ ਵਾਂਗ ਬਲੀ ਦੇਵੇਗਾ॥ ੧੫॥

**ਇਸ ਕੇ ਹਤੇ ਨੀਵ ਥਿਰ ਹੋਇ। ਸਗਰੇ ਸ਼ਗੁਨ ਜਨਾਵਤਿ ਜੋਇ'।**
**'ਮਹਾਂਰਾਜ ! ਆਇਸੁ ਅਬਿ ਦੀਜੈ। ਜਾਇ ਸਦਨ ਹਮ ਤਾਂਹਿ ਗਹੀਜੈਂ॥ ੧੬॥**

ਇਸ ਨੂੰ ਮਾਰਨ ਨਾਲ ਨਵੇਂ ਨਗਰ ਦੀ ਨੀਂਹ ਪੱਕੀ ਹੋਵੇਗੀ, ਜਿਹੜੇ ਸਾਰੇ ਸ਼ੁਭ ਸ਼ਗੁਨ ਪ੍ਰਗਟ ਕਰ ਰਹੇ ਹਨ।" ਸਿੱਖਾਂ ਨੇ ਫਿਰ ਕਿਹਾ, "ਮਹਾਰਾਜ ! ਸਾਨੂੰ ਹੁਣ ਆਗਿਆ ਦੇਵੋ, ਘਰ ਵਿਚ ਜਾ ਕੇ ਇਸ ਨੂੰ ਫੜ ਲਈਏ॥ ੧੬॥

**ਆਨਹਿਂ ਰਾਵਰਿ ਕੇ ਅਬਿ ਪਾਸ। ਚੰਦੂ ਕੇ ਸਮ ਕਰਹਿਂ ਬਿਨਾਸ਼।**
**ਪਨਹੀ ਕੇ ਮਾਰੇ ਮਰਿ ਜਾਇ। ਗੁਰੁ ਨਿੰਦਕ ਤਬਿ ਹੀ ਫਲ ਪਾਇ'॥ ੧੭॥**

ਇਸ ਨੂੰ ਹੁਣ ਆਪ ਜੀ ਦੇ ਪਾਸ ਲਿਆਉਂਦੇ ਹਾਂ ਤੇ ਚੰਦੂ ਵਾਂਗ ਇਸ ਦਾ ਵਿਨਾਸ਼ ਕਰ ਦੇਵਾਂਗੇ। ਜੁੱਤੀਆਂ ਮਾਰਨ ਨਾਲ ਹੀ ਇਹ ਮਰ ਜਾਵੇਗਾ, ਗੁਰੂ ਨਿੰਦਕ ਤਦ ਹੀ ਫਲ ਪ੍ਰਾਪਤ ਕਰੇਗਾ"॥ ੧੭॥

ਸ੍ਰੀ ਹਰਿਗੋਵਿੰਦ ਬਾਕ ਬਖਾਨੇ। 'ਗੁਰ ਦ੍ਰੋਹੀ ਜੇਤਿਕ ਜਗ ਜਾਨੇ।
ਭੂਤ ਭਵਿੱਖਤ ਜੇ ਅਬਿ ਅਹੈਂ। ਕਜੋਂ ਨ ਕਹੋ ਅਘ ਕੋ ਫਲ ਲਹੈਂ॥ ੧੮॥

ਸ੍ਰੀ ਹਰਿਗੋਬਿੰਦ ਸਾਹਿਬ ਨੇ ਫਿਰ ਬਚਨ ਕੀਤੇ, "ਜਗਤ ਵਿਚ ਜਿੰਨੇ ਵੀ ਗੁਰੂ-ਧ੍ਰੋਹੀ ਜਾਣੇ ਜਾਂਦੇ ਹਨ, ਜਿਹੜੇ ਪਹਿਲਾਂ ਹੋਏ ਹਨ ਅਤੇ ਜਿਹੜੇ ਭਵਿੱਖ ਵਿਚ ਤੇ ਹੁਣ ਅੱਗੇ ਹੋਣਗੇ, ਕੁਝ ਨਾ ਕਹੋ ਆਪੇ ਪਾਪਾਂ ਦਾ ਫਲ ਲੈਣਗੇ॥ ੧੮॥

ਲੋਕ ਬਿਖੈ ਜਰ ਉਖਰਹਿ ਸਾਰੀ। ਮਰਹਿ ਪਾਇ ਦੁਖ ਨਰਕ ਮਝਾਰੀ।
ਕੋਇ ਨ ਵਾਲੀ ਬਨਹਿ ਸਹਾਇ। ਭੋਗਹਿਂ ਸੰਕਟ ਬਹੁ ਬਿਲਲਾਇ॥ ੧੯॥

ਇਸ ਦੁਨੀਆਂ ਵਿਚ ਇਨ੍ਹਾਂ ਦੀ ਜੜ੍ਹ ਪੁੱਟੀ ਜਾਵੇਗੀ ਤੇ ਮਰਨ ਤੋਂ ਬਾਅਦ ਨਰਕਾਂ ਵਿੱਚ ਜਾ ਕੇ ਦੁਖ ਪਾਉਣਗੇ। ਕੋਈ ਵੀ ਵਾਲੀ ਇਨ੍ਹਾਂ ਦਾ ਸਹਾਇਕ ਨਹੀਂ ਬਣੇਗਾ, ਸੰਕਟ ਭੋਗ ਕੇ ਬਹੁਤ ਕੁਰਲਾਉਣਗੇ॥ ੧੯॥

ਇਹ ਘੇਰੜ ਅਬਿ ਅਬਿਗਤਿ ਪਾਵੈ। ਸਮ ਚੰਦੂ ਕੇ ਨਰਕ ਸਿਧਾਵੈ।
ਬਚਤਿ ਨਹੀਂ ਦੀਖਤਿ ਮਰਿ ਰਹੈ। ਆਜ ਕਾਲ ਮਹਿਂ ਮ੍ਰਿਤੁ ਕੋ ਲਹੈ' ॥੨੦॥

ਇਹ ਘੇਰੜ ਹੁਣ ਬੁਰੀ ਮੌਤ ਪਾਵੇਗਾ ਤੇ ਚੰਦੂ ਵਾਂਗ ਨਰਕਾਂ ਵਿਚ ਜਾਵੇਗਾ, ਬਚਦਾ ਨਹੀਂ, ਦਿੱਸਦਾ ਹੈ ਮਰ ਕੇ ਰਹੇਗਾ। ਅੱਜ ਕਲ੍ਹ ਵਿਚ ਇਹ ਮ੍ਰਿਤੂ ਪ੍ਰਾਪਤ ਕਰੇਗਾ"॥ ੨੦॥

ਇਮ ਕਹਿ ਮੌਨ ਕਰੀ ਜਗਨਾਥ। ਬਨਹਿ ਕੋਟ ਬਡ ਤੂਰਨ ਸਾਥ।
ਮਾਨਵ ਲਗੇ ਕਾਰ ਸਮੁਦਾਇ। ਖਰੇ ਸਿੱਖ ਕਹਿ ਕਹਿ ਬਨਵਾਇਂ॥ ੨੧॥

ਇਹ ਕਹਿ ਕੇ ਗੁਰੂ ਜੀ ਚੁਪ ਹੋ ਗਏ, ਬੜੀ ਤੇਜ਼ੀ ਨਾਲ ਕਿਲ੍ਹੇ ਦੀ ਉਸਾਰੀ ਹੋ ਰਹੀ ਸੀ, ਬਹੁਤ ਮਨੁੱਖ ਕਾਰ ਸੇਵਾ ਤੇ ਲੱਗੇ ਸਨ, ਸਿੱਖ ਖੜੇ ਹੋ ਕੇ ਕਹਿ-ਕਹਿ ਕੇ ਬਣਵਾਉਂਦੇ ਸਨ॥ ੨੧॥

ਸੁਨਿ ਮਿਹਨਤਿ ਨਰ ਆਵਤਿ ਧਾਈ। ਬਿਧੀਚੰਦ ਕਹਿ ਸਭਿਨਿ ਲਗਾਈ।
ਤਿਸ ਦਿਨ ਕੇਤਿਕ ਹੋਯਸਿ ਤਜਾਰ। ਸੰਧਜਾ ਲਗਿ ਭਈ ਸ਼ੀਘ੍ਰ ਸੁ ਕਾਰਿ॥੨੨॥

ਮਜ਼ਦੂਰੀ ਸੁਣ ਕੇ ਮਨੁੱਖ ਭੱਜੇ ਆਉਂਦੇ ਸਨ, ਬਿਧੀ ਚੰਦ ਨੂੰ ਕਹਿ ਸਾਰਿਆਂ ਨੂੰ ਮਜ਼ਦੂਰੀ ਤੇ ਲਾ ਲਿਆ। ਉਸ ਦਿਨ ਕਾਫੀ ਕਿਲ੍ਹਾ ਤਿਆਰ ਹੋ ਗਿਆ, ਸ਼ਾਮ ਤਕ ਚਿਣਾਈ ਹੁੰਦੀ ਰਹੀ॥ ੨੨॥

ਪਰੀ ਨਿਸਾ ਤੇ ਸਭਿ ਪਰਿ ਸੋਏ। ਜਾਗੇ ਬਹੁਰ ਪ੍ਰਾਤਿ ਕੋ ਜੋਏ।
ਹੋਨਿ ਲਗਜੋ ਤੈਸੇ ਤਬਿ ਕਾਜ। ਹੇਰਜੋ ਫਿਰ ਕਰਿ ਗੁਰ ਮਹਾਰਾਜ॥ ੨੩॥

ਰਾਤ ਪਈ ਤਾਂ ਸਾਰੇ ਲੰਮੇ ਪੈ ਕੇ ਸੌਂ ਗਏ, ਜਿਹੜੇ ਸਵੇਰੇ ਸਵੱਖਤੇ ਹੀ ਜਾਗ ਪਏ। ਫਿਰ ਪਹਿਲਾਂ ਵਾਂਗ ਹੀ ਕੰਮ ਕਾਜ ਹੋਣ ਲੱਗਾ, ਗੁਰੂ ਮਹਾਰਾਜ ਨੇ ਫਿਰ ਕੇ ਸਾਰੀ ਉਸਾਰੀ ਨੂੰ ਵੇਖਿਆ॥ ੨੩॥

ਸ੍ਰੀ ਮੁਖ ਤੇ ਸਭਿ ਕੋ ਫੁਰਮਾਯੋ। 'ਕਰਜੋ ਤਜਾਰ ਜਨੁ ਬਨਜੋ ਬਨਾਯੋ।
ਦਿਯੋਂ ਦਰਬ ਦੁਗਨੀ ਸੁ ਮਜੂਰੀ'। ਲੇ ਸਭਿ ਕਰਤਿ ਪ੍ਰੇਮ ਤੇ ਰੂਰੀ॥ ੨੪॥

ਗੁਰੂ ਜੀ ਨੇ ਫਿਰ ਆਪਣੇ ਮੁਖ ਤੋਂ ਸਾਰਿਆਂ ਨੂੰ ਫੁਰਮਾਇਆ, "ਜਿਸ ਤਰ੍ਹਾਂ ਬਣਾਉਣਾ ਸੀ, ਉਸ ਤਰ੍ਹਾਂ ਤੁਸੀਂ ਤਿਆਰ ਕਰ ਦਿੱਤਾ ਹੈ, ਤੁਹਾਨੂੰ ਮਜ਼ਦੂਰੀ ਨਾਲੋਂ ਦੁਗਣਾ ਧਨ ਦੇਵਾਂਗਾ।" ਧਨ ਲੈ ਕੇ ਸਾਰੇ ਬੜਾ ਪ੍ਰੇਮ ਕਰਦੇ ਸਨ॥ ੨੪॥

ਸਤਿਗੁਰ ਬੈਠੇ ਲਾਇ ਦਿਵਾਨ। ਨਿਕਟਿ ਸੁਭਟ ਗਨ ਜੇ ਸਵਧਾਨ।
ਜਾਮ ਦਿਵਸ ਜਬਿ ਚਢਿ ਕਰਿ ਆਯੋ। ਘੇਰੜ ਦੇਖਜੋ ਲੀਨਿ ਬਨਾਯੋ॥੨੫॥

ਫਿਰ ਸਤਿਗੁਰੂ ਜੀ ਦੀਵਾਨ ਲਾ ਕੇ ਬੈਠ ਗਏ, ਨੇੜੇ ਸਮੂਹ ਸੂਰਮੇ ਸਾਵਧਾਨ ਬੈਠੇ ਸਨ। ਜਦ ਪਹਿਰ ਦਿਨ ਚੜ੍ਹ ਆਇਆ, ਘੇਰੜ ਨੇ ਵੀ ਵੇਖਿਆ ਕਿ ਕਿਲ੍ਹੇ ਨੂੰ ਬਣਾ ਲਿਆ ਹੈ॥ ੨੫॥

**ਅਧਿਕ ਕ੍ਰੋਧ ਤੇ ਪੂਰਨ ਹੋਯੋ। ਗੁਰ ਇਰਖਾ ਦੁਖ ਰਿਦਾ ਪਰੋਯੋ।**
**ਮਹਾਂ ਪ੍ਰਤਾਪ ਦੀਪ ਸਮ ਜਾਨਾਂ। ਪਰਿਬੇ ਚਹੈ ਪਤੰਗ ਸਮਾਨਾ॥ ੨੬॥**

ਤਾਂ ਉਹ ਬਹੁਤ ਕ੍ਰੋਧ ਨਾਲ ਭਰ ਗਿਆ, ਗੁਰੂ ਈਰਖਾ ਅਤੇ ਦੁਖ ਨਾਲ ਉਸਦਾ ਹਿਰਦਾ ਪਰੋਇਆ ਗਿਆ। ਗੁਰੂ ਜੀ ਦੇ ਮਹਾਂਪ੍ਰਤਾਪ ਨੂੰ ਉਸ ਦੀਪਕ ਵਾਂਗ ਜਾਣਿਆ, ਜਿਸ ਉਤੇ ਉਹ ਪਤੰਗੇ ਵਾਂਗ ਸੜਨਾ ਚਾਹੁੰਦਾ ਸੀ॥ ੨੬॥

**ਸ਼ਾਹੁ ਜਹਾਂ ਬਲ ਤੇ ਗਰਬੰਤਾ। ਕਾਲ ਨਿਕਟਿ ਭਾ ਨਹੀਂ ਲਖੰਤਾ।**
**ਆਯਹੁ ਚਲਿ ਕਰਿ ਸ੍ਰੀ ਗੁਰ ਓਰੀ। ਝੂਲ ਪਾਗ ਸਿਰ, ਹਾਥ ਸਟੌਰੀ॥ ੨੭॥**

ਸ਼ਾਹਜਹਾਨ ਦੇ ਬਲ ਕਰਕੇ ਘੁਮੰਡ ਕਰਦਾ ਸੀ, ਮੌਤ ਨੇੜੇ ਹੀ ਹੈ ਇਹ ਨਹੀਂ ਸੀ ਸਮਝਦਾ। ਉਹ ਗੁਰੂ ਜੀ ਵਾਲੇ ਪਾਸੇ ਚਲ ਕੇ ਆਇਆ। ਸਿਰ ਤੇ ਢਿੱਲੀ ਜੇਹੀ ਵੱਡੀ ਪੱਗ ਸੀ ਤੇ ਹੱਥ ਵਿਚ ਸੋਟੀ ਫੜੀ ਸੀ॥ ੨੭॥

**ਮਹਾਂ ਮੂਢ ਕੁੜਿਯਾਰ ਕੁਪੱਤਾ। ਚਹਤਿ ਨਿਕਟ ਜੈਬੇ ਚਵਗੱਤਾ।**
**ਇਸ ਕੋ ਆਜਿ ਡਰਾਉਂ ਬਿਸਾਲਾ। ਜੇ ਸੁਨਿ ਕਰਿ ਜਾਵਹਿ ਕਰਿ ਟਾਲਾ॥੨੮॥**

ਮਹਾਂ ਮੂਰਖ, ਝੂਠਾ, ਕੁਪੱਤਾ ਅਤੇ ਦੁਸ਼ਟ ਗੁਰੂ ਜੀ ਦੇ ਨੇੜੇ ਜਾਣਾ ਚਾਹੁੰਦਾ ਸੀ। ਸੋਚਦਾ ਸੀ ਗੁਰੂ ਜੀ ਨੂੰ ਅੱਜ ਬਹੁਤ ਡਰਾਵਾਂਗਾ ਜੇ ਸੁਣ ਕੇ ਛੱਡ ਕੇ ਚਲੇ ਜਾਣ॥ ੨੮॥

**ਨ਼ਾਹਿ ਤ ਲਸ਼ਕਰ ਕੋ ਲੇ ਆਊਂ। ਪਰ ਧਰ ਰੋਕਨਿ ਫਲ ਦਿਖਰਾਊਂ।**
**ਗਹਜੋ ਜਾਇ ਕ ਮਾਰਜੋ ਜਾਈ। ਆਗੈ ਰਹਜੋ ਸ਼ਾਹੁ ਰਿਸ ਪਾਈ॥ ੨੯॥**

ਨਹੀਂ ਤਾਂ ਮੈਂ ਫੌਜ ਲੈ ਆਵਾਂਗਾ, ਪਰਾਈ ਧਰਤੀ ਰੋਕਣ ਦਾ ਫਲ ਵਿਖਾਵਾਂਗਾ, ਫੜੇ ਜਾਣਗੇ ਜਾਂ ਮਾਰੇ ਜਾਣਗੇ। ਬਾਦਸ਼ਾਹ ਇਸ ਨਾਲ ਪਹਿਲਾਂ ਹੀ ਗੁੱਸੇ ਹੈ॥ ੨੯॥

**ਇਮ ਚਿਤ ਮਹਿਂ ਚਿਤਵਤਿ ਚਲਿ ਆਯੋ। ਜਹਾਂ ਬੈਠਿ ਗੁਰਦੇਵ ਸੁਹਾਯੋ।**
**ਬੋਲਜੋ ਮੂਰਖ ਨਮੋ ਨ ਕੀਨੀ। ਜਾਤਿ ਮਾਨ ਰਿਸ ਮਹਿਂ ਮਤਿ ਭੀਨੀ॥ ੩੦॥**

ਇਸ ਤਰ੍ਹਾਂ ਚਿੱਤ ਵਿੱਚ ਸੋਚਦਾ ਹੋਇਆ ਚਲ ਕੇ ਆ ਗਿਆ, ਜਿਥੇ ਗੁਰੂ ਜੀ ਬੈਠੇ ਸ਼ੋਭ ਰਹੇ ਸਨ। ਮੂਰਖ ਨਮਸਕਾਰ ਕਰਨ ਤੋਂ ਬਗੈਰ ਬੋਲਿਆ, ਜਿਵੇਂ ਮੱਤ ਗੁੱਸੇ ਅਤੇ ਹੰਕਾਰ ਨਾਲ ਭਿੱਜੀ ਹੋਈ ਸੀ॥ ੩੦॥

**'ਨਹੀਂ ਟਰਜੋ ਕਰਿਬੇ ਉਤਪਾਤਿ?। ਸਮੁਝਜੋ ਭਲੀ ਨ ਅਪਨੀ ਬਾਤਿ।**
**ਕਰਨਿ ਬੁਰਾ ਨਿਜ ਕੋ ਕਿਮ ਚਾਹਤਿ?। ਸਰਪ ਸ਼ੇਰ ਕੋ ਗਹਨਿ ਉਮਾਹਤਿ॥੩੧॥**

"ਫਿਰ ਝਗੜਾ ਕਰਨੋਂ ਨਹੀਂ ਟਲਿਆ ਹੈਂ? ਆਪਣੀ ਗੱਲ ਭਲੀ ਨਹੀਂ ਸਮਝੀ ਹੈ, ਆਪਣਾ ਬੁਰਾ ਕਰਨਾ ਕਿਉਂ ਚਾਹੁੰਦਾ ਹੈਂ? ਸੱਪ ਸ਼ੇਰ ਨੂੰ ਫੜਨ ਵਾਸਤੇ ਬੜਾ ਉਤਸ਼ਾਹ ਧਾਰਨ ਕੀਤਾ ਹੈ॥ ੩੧॥

**ਕਜੋਂ ਚਾਹਤਿ ਨਿਜ ਪ੍ਰਾਨਨਿ ਹਾਨਾ?। ਮਮ ਜੀਵਤਿ ਕਿਮ ਬਸਹਿ ਸਥਾਨਾ।**
**ਸ਼ਾਹ ਜਹਾਂ ਕੋ ਸਮੁਝਤਿ ਨਾਂਹੀ?। ਨਾਹਕ ਮਰਹਿ ਕੈਦ ਕੇ ਮਾਂਹੀ' ॥ ੩੨॥**

ਆਪਣੇ ਪ੍ਰਾਣਾਂ ਦਾ ਨਾਸ਼ ਕਰਵਾਉਣਾ ਕਿਉਂ ਚਾਹੁੰਦਾ ਹੈਂ, ਮੇਰੇ ਜੀਉਂਦਿਆਂ ਇਸ ਸਥਾਨ ਤੇ ਕਿਵੇਂ ਰਿਹਾਇਸ਼ ਕਰ ਲਵੇਂਗਾ? ਤੂੰ ਸ਼ਾਹਜਹਾਨ ਨੂੰ ਸਮਝਦਾ ਨਹੀਂ? ਫਜ਼ੂਲ ਕੈਦ ਵਿਚ ਪੈ ਕੇ ਮਰ ਜਾਵੇਂਗਾ" ॥ ੩੨॥

ਸ੍ਰੀ ਹਰਿਗੋਵਿੰਦ ਸੁਨਤਿ ਬਖਾਨਾ। 'ਮਰਜੋ ਚਹਿਤਿ ਕਜੋਂ ? ਮੂਢ ਮਹਾਨਾ !।
ਸ਼ਾਹ ਜਹਾਂ ਰਹਿ ਹੈ ਕਿਸ ਥਾਈਂ। ਮਾਰਜੋ ਮਰਹਿਂ, ਕੂਰ ! ਬਿਨੁ ਆਈ॥ ੩੩॥

ਸ੍ਰੀ ਹਰਿਗੋਬਿੰਦ ਜੀ ਸੁਣ ਕੇ ਬੋਲੇ, "ਹੇ ਮਹਾਂ ਮੂਰਖ ! ਕਿਉਂ ਮਰਨਾ ਚਾਹੁੰਦਾ ਹੈਂ ? ਸ਼ਾਹਜਹਾਨ ਕਿਥੇ ਰਹਿੰਦਾ ਹੈ। ਹੇ ਕੂੜੇ ! ਮਾਰਨ ਨਾਲ ਬਿਨ ਆਈ ਮਰ ਜਾਵੇਂਗਾ॥ ੩੩॥

ਪ੍ਰਾਨ ਉਬਾਰ, ਦ੍ਰਿਸ਼ਟਿ ਤੇ ਟਰੋ। ਨਹਿਂ ਆਵਨਿ ਇਤਿ ਕੋ ਕਬਿ ਕਰੋ।
ਸ਼ਾਹੁ ਭਰੋਸੇ ਮਹਿਂ ਮਰਿ ਜੈ ਹੈਂ। ਹਮ ਨਹਿਂ ਡਰਹਿਂ ਤੁਰਕ ਬਧ ਕੈ ਹੈਂ' ॥ ੩੪॥

ਆਪਣੇ ਪ੍ਰਾਣਾਂ ਨੂੰ ਬਚਾ ਤੇ ਮੇਰੀਆਂ ਅੱਖਾਂ ਤੋਂ ਦੂਰ ਹੋ ਜਾ, ਇਸ ਪਾਸੇ ਫਿਰ ਕਦੀ ਨਾ ਆਵੀਂ। ਤੂੰ ਬਾਦਸ਼ਾਹ ਦੇ ਭਰੋਸੇ ਤੇ ਮਰ ਜਾਣਾ ਹੈ, ਅਸੀਂ ਬਾਦਸ਼ਾਹ ਤੋਂ ਨਹੀਂ ਡਰਦੇ, ਤੁਰਕਾਂ ਦਾ ਨਾਸ਼ ਕਰਾਂਗੇ" ॥ ੩੪॥

ਸੁਨਿ ਘੇਰੜ ਕਰਿ ਕ੍ਰੋਧ ਬਖਾਨਤਿ। 'ਅਜਹੁਂ ਨ ਸ਼ਾਹੁ ਜਹਾਂ ਕੋ ਜਾਨਤਿ।
ਜਿਸ ਤੇ ਆਧੀ ਰਾਤਿ ਪਲਾਯੋ। ਸਗਰੋ ਬਜਾਹ ਸਮਾਜ ਲੁਟਾਯੋ॥ ੩੫॥

ਇਹ ਸੁਣ ਕੇ ਘੇਰੜ ਬੜੇ ਗੁੱਸੇ ਵਿਚ ਬੋਲਿਆ, "ਹਾਲੇ ਵੀ ਸ਼ਾਹਜਹਾਨ ਨੂੰ ਨਹੀਂ ਜਾਣਦਾ, ਜਿਸ ਪਾਸੋਂ ਅੱਧੀ ਰਾਤ ਭੱਜ ਗਿਆ ਸੀ, ਵਿਆਹ ਦਾ ਸਾਰਾ ਸਾਮਾਨ ਲੁਟਾ ਦਿੱਤਾ ਸੀ॥ ੩੫॥

ਨੀਠਿ ਨੀਠਿ ਕਜੋਂ ਹੂੰ ਬਚਿ ਰਹਜੋ। ਅੰਧਕਾਰੀ ਮਹਿਂ ਕਿਨਹੁਂ ਨ ਲਹਜੋ।
ਸੁਧਾਸਰੋਵਰ ਸਦਨ ਛਿਨਾਏ। ਕੇਤਿਕ ਸਿਖ ਬਪੁਰੇ ਮਰਿਵਾਏ॥ ੩੬॥

ਲੁਕ ਲੁਕ ਕੇ ਕਿਉਂ ਬਚਦਾ ਰਿਹਾ, ਹਨੇਰੇ ਵਿਚ ਕਿਸੇ ਨਾ ਵੇਖਿਆ। ਅੰਮ੍ਰਿਤ ਸਰੋਵਰ ਤੇ ਘਰ ਖੁਹਾਏ ਤੇ ਕਿੰਨੇ ਵਿਚਾਰੇ ਸਿੱਖ ਮਰਵਾਏ॥ ੩੬॥

ਅਜਹੁਂ ਨ ਸਮੁਝਤਿ ਭਾ ਅਸ ਹਾਲ। ਕਰਤਿ ਫਿਰਤਿ ਉਤਪਾਤਿ ਬਿਸਾਲ।
ਅਬਿ ਕੈ ਸ਼ਾਹੁ ਨ ਛੋਰੈ ਤੋਹੀ। ਪਹੁੰਚਨਿ ਦੇਹੁ ਨਿਕਟਿ ਅਬਿ ਮੋਹੀ' ॥ ੩੭॥

ਹਾਲੇ ਵੀ ਨਹੀਂ ਸਮਝਿਆ, ਐਸਾ ਹਾਲ ਹੋਇਆ ਹੈਂ, ਵਿਸ਼ਾਲ ਉਪੱਦਰ ਕਰਦਾ ਫਿਰਦਾ ਹੈਂ। ਹੁਣ ਬਾਦਸ਼ਾਹ ਤੈਨੂੰ ਨਹੀਂ ਛੱਡੇਗਾ, ਮੈਨੂੰ ਇਕ ਵਾਰ ਉਸ ਦੇ ਪਾਸ ਪਹੁੰਚਣ ਦੇਵੋ" ॥ ੩੭॥

ਸੁਨਿ ਸਤਿਗੁਰ ਬਹੁਰੋ ਸਮੁਝਾਵੈਂ। 'ਹਮ ਤੋ ਸਮੁਝ ਰਹੇ ਜਿਮ ਭਾਵੈ।
ਸ਼ਾਹਜਹਾਂ ਸੰਗ ਮੇਰੋ ਝਗਰਾ। ਸ਼ਾਹੁ ਲਖਹਿ ਕੈ ਸੋ ਹਮ ਸਗਰਾ॥ ੩੮॥

ਇਹ ਸੁਣ ਕੇ ਸਤਿਗੁਰੂ ਜੀ ਨੇ ਫਿਰ ਸਮਝਾਇਆ, "ਅਸੀਂ ਤਾਂ ਜਿਵੇਂ ਭਾਉਂਦਾ ਸਮਝ ਰਹੇ ਹਾਂ। ਮੇਰਾ ਝਗੜਾ ਤਾਂ ਬਾਦਸ਼ਾਹ ਨਾਲ ਹੈ, ਬਾਦਸ਼ਾਹ ਸਮਝਦਾ ਹੈ ਜਾਂ ਮੈਂ ਸਾਰਾ ਝਗੜਾ ਸਮਝਦਾ ਹਾਂ॥ ੩੮॥

ਤੂੰ ਕਿਮ ਕਲਪਤਿ ? ਮੂਢ ਗਵਾਰ !। ਇਨ ਬਾਤਿਨਿ ਕੀ ਕਜਾ ਤੁਝ ਸਾਰ ?।
ਛਿਮਾ ਧਰੀ ਅਬਿ ਲੌ ਤੁਵ ਊਪਰ। ਨਾਂਹਿ ਤ ਮਰਹਿਂ, ਪਰਹਿਂ ਖਲ ! ਭੂ ਪਰ॥ ੩੯॥

ਹੇ ਗਵਾਰ ! ਤੂੰ ਕਿਉਂ ਦੁਖੀ ਹੁੰਦਾ ਹੈਂ, ਇਨ੍ਹਾਂ ਗੱਲਾਂ ਦੀ ਤੈਨੂੰ ਕੀ ਸਾਰ ਹੈ ? ਹੁਣ ਤਕ ਅਸੀਂ ਤੇਰੇ 'ਤੇ ਤਰਸ ਕੀਤਾ ਹੈ, ਨਹੀਂ ਤਾਂ ਹੇ ਮੂਰਖ ! ਮਰ ਕੇ ਧਰਤੀ ਤੇ ਪਿਆ ਹੁੰਦਾ॥ ੩੯॥

ਮੁਖ ਕੋ ਰੋਕ, ਨ ਬੋਲ ਕਠੋਰਾ। ਨਤੁ ਆਈ ਅਪਦਾ ਅਬਿ ਘੋਰਾ।
ਕੋਇ ਨ ਹੋਇ ਹਿਮਾਇਤ ਤੇਰੀ। ਮਰ ਜੈ ਹੈਂ ਮੂਰਖ ਬਿਨ ਡੇਰੀ॥ ੪੦॥

ਆਪਣੇ ਮੂੰਹ ਨੂੰ ਬੰਦ ਰੱਖ ਤੇ ਕਠੋਰ ਸ਼ਬਦ ਨਾ ਬੋਲ, ਨਹੀਂ ਤਾਂ ਤੇਰੇ ਉੱਤੇ ਹੁਣ ਘੋਰ ਬਿਪਤਾ ਆਈ ਹੈ। ਕੋਈ ਵੀ ਤੇਰੀ ਹਮਾਇਤ ਨਹੀਂ ਕਰੇਗਾ, ਹੇ ਮੂਰਖ ਕਿਸੇ ਦੇਰ ਤੋਂ ਬਗ਼ੈਰ ਮਰ ਜਾਵੇਂਗਾ॥ ੪੦॥

**ਜੇ ਪੀਛੇ ਬਡ ਹੋਇ ਲਰਾਈ। ਤੋਹਿ ਕਹਾਂ, ਨਹਿਂ ਪ੍ਰਾਨਨਿ ਪਾਈ।**
**ਪਰੀ ਰਹਹਿ ਭੂਮੀ ਸਭਿ ਇਹਾਂ। ਗਏ ਤਜਾਗ ਸੇ ਗਿਨੀਅਹਿ ਕਹਾਂ॥ ੪੧॥**

ਜੇ ਪਿਛੋਂ ਵੱਡੀ ਲੜਾਈ ਹੋਵੇਗੀ, ਤੈਨੂੰ ਫਿਰ ਕੀ, ਤੂੰ ਤੇ ਫਿਰ ਜੀਅ ਨਹੀਂ ਸਕਣਾ ਹੈ। ਸਾਰੀ ਧਰਤੀ ਏਥੇ ਪਈ ਰਹੇਗੀ, ਕਿੰਨੇ ਲੋਕ ਇਸ ਧਰਤੀ ਨੂੰ ਛੱਡ ਗਏ ਹਨ, ਉਨ੍ਹਾਂ ਨੂੰ ਕਿਥੇ ਗਿਣੀਏ॥ ੪੧॥

**ਤੁਵ ਛਿਤਿ ਤੁਵ ਢਿਗ ਰਹੈ ਸਦਾਮੂ। ਕਰਹਿਂ ਕਿਤਿਕ ਦਿਨ ਹਮ ਬਿਸਰਾਮੂ।**
**ਰਾਖਿ ਮਾਲਕੀ ਆਪਨਿ ਸਦਾ। ਹੁਇ ਆਗਵਨ ਹਮਾਰੋ ਕਦਾ॥ ੪੨॥**

ਤੇਰੀ ਧਰਤੀ ਸਦਾ ਤੇਰੇ ਪਾਸ ਰਹੇਗੀ, ਅਸੀਂ ਕਿੰਨੇ ਦਿਨ ਏਥੇ ਵਿਸ਼ਰਾਮ ਕਰਾਂਗੇ। ਸਦਾ ਆਪਣੀ ਮਾਲਕੀ ਰੱਖੋ, ਸਾਡਾ ਤਾਂ ਕਦੀ-ਕਦੀ ਆਉਣਾ ਹੋਵੇਗਾ॥ ੪੨॥

**ਜੌ ਨਿਜ ਭਲਾ ਚਹੈਂ, ਕਰਿ ਟਾਰਾ। ਬੈਠਿ ਜਾਹ ਨਿਜ ਸਦਨ ਮਝਾਰਾ।**
**ਕਬਿ ਲੌ ਛਿਮਾ ਧਰਹਿਂ ਹਮ ਐਸੇ। ਚੰਦਨ ਸੀਤਲ ਹੋਵਤਿ ਜੈਸੇ॥ ੪੩॥**

ਜੇ ਆਪਣਾ ਭਲਾ ਚਾਹੁੰਦਾ ਹੈਂ ਤਾਂ ਚਲੇ ਜਾ, ਆਪਣੇ ਘਰ ਵਿਚ ਜਾ ਕੇ ਬੈਠ, ਅਸੀਂ ਇਸ ਤਰ੍ਹਾਂ ਕਦ ਤਕ ਤੈਨੂੰ ਮੁਆਫ ਕਰਦੇ ਰਹਾਂਗੇ, ਜਿਵੇਂ ਚੰਦਨ ਠੰਡਾ ਹੁੰਦਾ ਹੈ॥ ੪੩॥

**ਜੇ ਕਰਿ ਤਿਸਹਿ ਘਸਾਇਂ ਘਨੇਰੇ। ਉਪਜਹਿ ਅਗਨੀ ਵਧਹਿ ਬਧੇਰੇ।**
**ਦਾਰੁਨ ਕੇਹਰਿ ਕੋ ਕਿਮ ਛੇਰੈ। ਹਤਨਿ ਹਾਰ ਗਜਰਾਜ ਬਡੇਰੈ॥ ੪੪॥**

ਪਰ ਜੇ ਉਸ ਚੰਦਨ ਨੂੰ ਬਹੁਤ ਘਸਾਈਏ ਤਾਂ ਅੱਗ ਨਿਕਲ ਕੇ ਬਹੁਤ ਵੱਧ ਜਾਂਦੀ ਹੈ। ਭਿਆਨਕ ਸ਼ੇਰ ਨੂੰ ਕਿਉਂ ਛੇੜਦਾ ਹੈਂ ਜਿਹੜਾ ਵੱਡੇ ਤੋਂ ਵੱਡੇ ਹਾਥੀਆਂ ਦੇ ਰਾਜੇ ਨੂੰ ਵੀ ਮਾਰ ਸਕਦਾ ਹੈ॥ ੪੪॥

**ਕਜਾ ਤੂੰ ਅਹੈਂ ਕੁਰੰਗ ਮਨਿੰਦ। ਗਰਜਨਿ ਸੁਨਤਿ ਪਲਾਵਹਿਂ ਬ੍ਰਿੰਦ।**
**ਗਿਰਹਿਂ ਗਰਤ ਕਜੋਂ ਜਾਨਿ ਅਗਾਰੀ ?। ਜਹਿਂ ਤੇ ਕੋਇ ਨ ਸਕੈ ਉਬਾਰੀ॥੪੫॥**

ਤੂੰ ਇਕ ਹਿਰਨ ਵਰਗਾ ਕੀ ਹੈਂ, ਸ਼ੇਰ ਦੀ ਇਕ ਗਰਜ ਸੁਣ ਕੇ ਹਿਰਨਾਂ ਦੇ ਝੁੰਡਾਂ ਦੇ ਝੁੰਡ ਭੱਜ ਜਾਂਦੇ ਹਨ। ਅੱਖਾਂ ਨਾਲ ਅੱਗੇ ਟੋਆ ਵੇਖ ਕੇ ਵੀ ਉਸ ਵਿਚ ਕਿਉਂ ਡਿੱਗਦਾ ਹੈਂ ? ਜਿਸ ਵਿਚੋਂ ਤੈਨੂੰ ਕੋਈ ਵੀ ਨਹੀਂ ਬਚਾ ਸਕੇਗਾ॥ ੪੫

**ਅਵਿਨੀ ਪਰੀ ਰਹੈ ਸਭਿ ਇਹਾਂ। ਤੂੰ ਖੋਜਜੋ ਭੀ ਪਾਇਂ ਨ ਕਹਾਂ।**
**ਜਿਸ ਕੋ ਬਲ ਰਾਖਹਿਂ ਮਤਿ ਮੰਦੇ !। ਸੋ ਇਸ ਥਲ ਤੇ ਦੂਰ ਬਿਲੰਦੇ॥ ੪੬॥**

ਸਾਰੀ ਧਰਤੀ ਏਥੇ ਪਈ ਰਹੇਗੀ। ਤੂੰ ਲੱਭਣ ਨਾਲ ਵੀ ਕਿਤੇ ਨਹੀਂ ਲੱਭੇਂਗਾ। ਹੇ ਮੂਰਖ ! ਜਿਸ ਦੀ ਸ਼ਕਤੀ ਤੇ ਤੂੰ ਆਕੜਦਾ ਹੈਂ ਉਹ ਇਸ ਧਰਤੀ ਤੋਂ ਬਹੁਤ ਦੂਰ ਰਹਿੰਦਾ ਹੈ॥ ੪੬॥

**ਜੇਕਰਿ ਸੋ ਭੀ ਆਨਿ ਬਚਾਵੈ। ਤੋਹਿ ਸੰਗ ਹਮ ਤਿਸ ਕੋ ਘਾਵੈਂ।**
**ਕਿਤ ਭੂਲਜੋ ਬੋਲਤਿ ਕੂੜਜਾਰੇ ! । ਗਮਨਹੁ ਘਰ ਲਿਹੁ ਪ੍ਰਾਨ ਉਬਾਰੇ' ॥੪੭॥**

ਜੇ ਉਹ ਵੀ ਏਥੇ ਆ ਕੇ ਤੈਨੂੰ ਬਚਾਵੇ ਤਾਂ ਤੇਰੇ ਨਾਲ ਅਸੀਂ ਉਸ ਨੂੰ ਵੀ ਮਾਰ ਦੇਵਾਂਗੇ। ਹੇ ਕੂੜੇ ! ਕਿਉਂ ਭੁਲਿਆ ਹੋਇਆ ਬੋਲਦਾ ਹੈਂ, ਆਪਣੇ ਘਰ ਚਲੇ ਜਾ ਤੇ ਆਪਣੇ ਪ੍ਰਾਣ ਬਚਾ ਲੈ'' ॥ ੪੭॥

ਇਮ ਸਤਿਗੁਰ ਸਮੁਝਾਵਤਿ ਸਜਾਨੇ। ਛਿਮਾ ਧਰੀ ਹੋਇ ਨ ਕਿਮ ਹਾਨੇ।
ਤਊ ਮੂਢ ਕੀ ਮ੍ਰਿਤੁ ਨਿਯਰਾਈ। ਨਹਿਂ ਸਮੁਝਯੋ ਮਤਿ ਦੈਵ ਭੁਲਾਈ॥ ੪੮॥

ਇਸ ਤਰ੍ਹਾਂ ਚਤੁਰ ਸਤਿਗੁਰੂ ਜੀ ਨੇ ਉਸ ਨੂੰ ਸਮਝਾਇਆ, ਖਿਮਾ ਧਾਰਨ ਕੀਤੀ ਕਿ ਇਸ ਦੀ ਕੋਈ ਹਾਨੀ ਨਾ ਹੋ ਜਾਵੇ। ਫਿਰ ਵੀ ਮੂਰਖ ਦੀ ਮੌਤ ਨੇੜੇ ਆਈ ਸੀ, ਨਾ ਸਮਝਿਆ ਤੇ ਚੰਗੀ ਦਿੱਤੀ ਸਲਾਹ ਨੂੰ ਭੁੱਲ ਗਿਆ॥ ੪੮॥

*ਛੇਵੀਂ ਰਾਸ ਦਾ ਅਠਾਈਵਾਂ ਅਧਿਆਇ ਸਮਾਪਤ ਹੋਇਆ॥ ੨੮॥*

# ਅਧਿਆਇ ਉਣੱਤੀਵਾਂ

## ਘੇਰੜ ਦੀ ਮੌਤ

*ਦੋਹਰਾ*-ਸੁਨਿ ਗੁਰ ਕੇ ਬਚ ਰਿਸ ਭਰੇ ਓਜ ਪ੍ਰਤਾਪ ਸਮੇਤ।
ਨਹਿਂ ਸਮੁਝਯੋ ਨਿੰਦਕ ਮਹਾਂ ਪ੍ਰਭੁ ਕੋ ਲਖਯੋ ਨ ਭੇਤਿ॥ ੧॥

ਗੁਰੂ ਜੀ ਦੇ ਸ਼ਕਤੀ ਅਤੇ ਪ੍ਰਤਾਪ ਸਹਿਤ ਕ੍ਰੋਧ ਭਰੇ ਬਚਨ ਸੁਣ ਕੇ ਵੀ ਨਾ ਸਮਝਿਆ, ਮਹਾਨ ਨਿੰਦਕ ਸਤਿਗੁਰੂ ਜੀ ਦੇ ਭੇਤ ਨੂੰ ਨਾ ਜਾਣ ਸਕਿਆ॥ ੧॥

*ਚੌਪਈ*- ਬੋਲਯੋ ਬਹੁ ਕਠੋਰ ਅਭਿਮਾਨੀ। 'ਮੈਂ ਨ ਡਰੋਂ ਸੁਨਿ ਕੈ ਤੁਵ ਬਾਨੀ।
ਕਰੌਂ ਤਿਦਾਰਕ ਤੋ ਸੰਗ ਐਸੇ। ਸਿਮਰਹਿਂ ਸਕਲ ਆਰਬਲ ਜੈਸੇ॥੨॥

ਅਭਿਮਾਨੀ ਫਿਰ ਬਹੁਤ ਕਠੋਰ ਬਚਨ ਬੋਲਿਆ, "ਮੈਂ ਤੇਰੇ ਬਚਨ ਸੁਣ ਕੇ ਡਰਾਂਗਾ ਨਹੀਂ। ਮੈਂ ਤੇਰਾ ਐਸਾ ਮੱਕੂ ਬੰਨ੍ਹਾਂਗਾ ਕਿ ਸਾਰੀ ਉਮਰ ਯਾਦ ਕਰਦਾ ਰਹੇਂਗਾ॥ ੨॥

ਪਿਤ ਅਰਜਨ ਕੋ ਜਸ ਭਾ ਹਾਲ। ਕਯੋਂ ਨਹਿਂ ਸਿਮਰਤਿ ਮਹਾਂ ਕਰਾਲ।
ਮਰਯੋ ਕੈਦ ਮਹਿਂ ਹਠਿ ਨਹਿਂ ਹਾਰਯੋ। ਤਿਸੀ ਰੀਤਿ ਅਬਿ ਪੁੱਤ੍ਰ ਬਿਚਾਰਯੋ॥੩॥

ਤੇਰੇ ਪਿਤਾ ਜੀ ਅਰਜਨ ਦੇਵ ਦਾ ਜੋ ਹਾਲ ਹੋਇਆ ਸੀ, ਉਸ ਮਹਾਂ ਵਿਕਰਾਲ ਸਮੇਂ ਨੂੰ ਕਿਉਂ ਯਾਦ ਨਹੀਂ ਕਰਦਾ ਹੈਂ, ਕੈਦ ਵਿਚ ਮਰ ਗਿਆ ਸੀ ਪਰ ਹੱਠ ਨਹੀਂ ਸੀ ਛੱਡਿਆ, ਓਸੇ ਰੀਤ ਅਨੁਸਾਰ ਹੁਣ ਪੁੱਤਰ ਨੇ ਵਿਚਾਰ ਬਣਾਈ ਹੈ॥ ੩॥

ਗੁਰੂ ਗੁਰੂ ਜਗ ਕਰਤੇ ਫਿਰੈਂ। ਨਰ ਬ੍ਰਿੰਦਨਿ ਕੋ ਬੰਚਨ ਕਰੈਂ।
ਧਨ ਬਹੁ ਆਇ ਜਰਯੋ ਨਹਿਂ ਜਾਈ। ਜਹਿਂ ਕਹਿਂ ਚਲਿ ਉਤਪਾਤ ਉਠਾਈ॥੪॥

'ਗੁਰੂ ਗੁਰੂ' ਜੱਗ ਵਿਚ ਕਹਿੰਦੇ ਫਿਰਦੇ ਹੋ, ਬਹੁਤ ਮਨੁੱਖਾਂ ਨੂੰ ਠੱਗਦੇ ਹੋ, ਬਹੁਤ ਧਨ ਆਉਂਦਾ ਹੈ, ਜਿਹੜਾ ਜਰਿਆ ਨਹੀਂ ਜਾਂਦਾ, ਜਿਥੇ-ਕਿਥੇ ਜਾ ਕੇ ਉਪੱਦਰ ਕਰਦੇ ਹੋ॥ ੪॥

ਦਿਯੋ ਦੇਸ਼ ਤੇ ਵਹਿਰ ਨਿਕਾਰੇ। ਅਜਹੁੰ ਨ ਸਮੁਝਿ ਤ੍ਰਾਸ ਨਹਿਂ ਧਾਰੇ।
ਕਹਾਂ ਭਯੋ ਸ਼੍ਰੀ ਨਾਨਕ ਜੋਈ। ਸ਼੍ਰੀ ਅੰਗਦ ਸ਼੍ਰੀ ਅਮਰ ਜਿ ਹੋਈ॥ ੫॥

ਤੁਹਾਨੂੰ ਤੁਹਾਡੇ ਇਲਾਕੇ ਵਿਚੋਂ ਬਾਹਰ ਕੱਢ ਦਿੱਤਾ ਹੈ, ਹਾਲੇ ਵੀ ਸਮਝੇ ਨਹੀਂ, ਨਾ ਹੀ ਡਰ ਧਾਰਨ ਕਰਦੇ ਹੋ। ਕਿਥੇ ਗਏ ਹਨ ਜਿਹੜੇ ਸ੍ਰੀ ਨਾਨਕ ਦੇਵ ਸਨ, ਜਿਹੜੇ ਸ੍ਰੀ ਅੰਗਦ ਦੇਵ ਤੇ ਸ੍ਰੀ ਅਮਰਦਾਸ ਹੋਏ ਹਨ॥ ੫॥

ਰਾਮਦਾਸ ਅਰਜਨ ਕਜਾ ਭਯੋ। ਜਗ ਤੇ ਬੰਚਨ ਕਰਿ ਧਨ ਲਯੋ।
ਅਜ਼ਮਤਿਵੰਤਿ ਕਹਾਵਤਿ ਕੂਰੇ। ਕਹਿ ਕਹਿ ਬਨਿ ਬੈਠੇ ਗੁਰ ਪੂਰੇ॥ ੬॥

ਸ੍ਰੀ ਰਾਮਦਾਸ ਤੇ ਸ੍ਰੀ ਅਰਜਨ ਨੂੰ ਕੀ ਹੋਇਆ, ਉਨ੍ਹਾਂ ਜੱਗ ਨੂੰ ਠੱਗ ਕੇ ਧਨ ਲਿਆ। ਝੂਠੇ ਕਰਾਮਾਤ ਵਾਲੇ ਕਹਾਉਂਦੇ ਸਨ, ਆਪੇ ਕਹਿ-ਕਹਿ ਕੇ ਪੂਰਨ ਗੁਰੂ ਬਣ ਬੈਠੇ॥ ੬॥

ਚਲਜੋ ਜਾਹੁ ਜੇ ਭਲੋ ਚਹੰਤਾ। ਕਜੋਂ ਹੁਇ ਹੋਰੋ ਬਨਜੋ ਮਹੰਤਾ'।
ਇਮ ਕਹਿ ਗਾਰਿ ਨਿਕਾਰਨਿ ਲਾਗਾ। ਸੁਨਤਿ ਕੋਪ ਗੁਰ ਕੋ ਉਰ ਜਾਗਾ॥ ੭॥

ਜੇ ਆਪਣਾ ਭਲਾ ਚਾਹੁੰਦਾ ਹੈਂ, ਤਾਂ ਚਲੇ ਜਾ, ਪੂਜਣ ਯੋਗ ਬਣਿਆ ਕਿਉਂ ਹੌਲਾ ਹੋਣਾ ਚਾਹੁੰਦਾ ਹੈਂ।" ਇਸ ਤਰ੍ਹਾਂ ਕਹਿ ਕੇ ਗਾਲ੍ਹੀ ਕੱਢਣ ਲੱਗਾ, ਜਿਸ ਨੂੰ ਸੁਣ ਕੇ ਗੁਰੂ ਜੀ ਦੇ ਹਿਰਦੇ ਵਿਚ ਗੁੱਸਾ ਜਾਗਿਆ॥ ੭॥

ਇਕ ਤੌ ਸ੍ਰੀ ਨਾਨਕ ਤੇ ਆਦਿ। ਬੇਮਿਰਜਾਦਾ ਕਹਜੋ ਅਪਵਾਦਿ।
ਦੁਤੀਏ ਸਨਮੁਖ ਗਾਰਿ ਨਿਕਾਰੀ। ਯਾਂਤੇ ਗੁਰੁ ਉਰ ਮਹਿਂ ਰਿਸ ਭਾਰੀ॥ ੮॥

ਇਕ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਆਦਿ ਤੋਂ ਲੈ ਕੇ ਸਭ ਗੁਰੂ ਸਾਹਿਬਾਨ ਬਾਰੇ ਅਯੋਗ ਅਪਮਾਨ-ਜਨਕ ਸ਼ਬਦ ਕਹੇ, ਦੂਸਰੀ ਸਾਹਮਣੇ ਹੋ ਕੇ ਗਾਲ੍ਹ ਕੱਢੀ, ਇਸ ਕਰਕੇ ਗੁਰੂ ਜੀ ਦੇ ਹਿਰਦੇ ਵਿਚ ਭਾਰੀ ਰੋਸ ਭਰ ਗਿਆ॥ ੮॥

ਕਹਜੋ ਹੁਕਮ ਸਿੱਖਨਿ ਕੋ: 'ਧਰੋ। ਅਧਿਕ ਮਾਰਿ ਜੂਤਨ ਕੀ ਕਰੋ।
ਦੇਖਹੁ ਇਸ ਕੀ ਸ਼ਾਹੁ ਸਹਾਇ। ਮਾਰਿ ਮਾਰਿ ਦਿਹੁ ਅਕਲ ਗਵਾਇ॥ ੯॥

ਗੁਰੂ ਜੀ ਨੇ ਸਿੱਖਾਂ ਨੂੰ ਹੁਕਮ ਕੀਤਾ, "ਇਸ ਨੂੰ ਫੜ ਲਵੋ ਤੇ ਬਹੁਤ ਜੁੱਤੀਆਂ ਮਾਰੋ। ਵੇਖੋ, ਇਸ ਦੀ ਬਾਦਸ਼ਾਹ ਕੀ ਸਹਾਇਤਾ ਕਰਦਾ ਹੈ, ਮਾਰ ਮਾਰ ਕੇ ਇਸ ਦੀ ਅਕਲ ਭੁਲਾ ਦੇਵੋ॥ ੯॥

ਜਿਸ ਮੁਖ ਤੇ ਗੁਰੁ ਨਿੰਦਾ ਕਹੈ। ਤਿਸ ਪਰ ਹਤਹੁ ਤੁਰਤ ਫਲ ਲਹੈ'।
ਸੁਨਤਿ ਹੁਕਮ ਕੋ ਕੋਪ ਬਿਸਾਲੇ। ਊਠਿ ਪਕਰਜੋ ਸਿੱਖਨਿ ਬਲ ਵਾਲੇ॥ ੧੦॥

ਜਿਹੜੇ ਮੂੰਹ ਨਾਲ ਇਹ ਗੁਰੂ ਘਰ ਦੀ ਨਿੰਦਿਆ ਕਰਦਾ ਹੈ, ਉਸ ਮੂੰਹ ਤੇ ਜੁੱਤੀਆਂ ਮਾਰੋ ਤਾਂਕਿ ਇਹ ਤੁਰਤ ਉਸਦਾ ਫਲ ਪ੍ਰਾਪਤ ਕਰੇ।" ਗੁਰੂ ਜੀ ਦਾ ਹੁਕਮ ਸੁਣ ਕੇ ਸਿੱਖ ਬਹੁਤ ਗੁੱਸੇ ਵਿਚ ਆ ਗਏ। ਬਲਵਾਨ ਸਿੱਖਾਂ ਨੇ ਉੱਠ ਕੇ ਉਸ ਨੂੰ ਫੜ ਲਿਆ॥ ੧੦॥

ਤਊ ਗਵਾਰ ਗਾਰਿ ਕੋ ਦੇਤਿ। ਅਪਨੇ ਪਰ ਅਪਦਾ ਕੋ ਲੇਤਿ।
ਲਾਗੇ ਜੂਤ ਬਜਨਿ ਸਿਰ ਭਾਰੇ। ਕਿਨਹੂੰ ਡਾਰੀ ਪਾਗ ਉਤਾਰੇ॥ ੧੧॥

ਫਿਰ ਵੀ ਮੂਰਖ ਗਾਲ੍ਹਾਂ ਦੇ ਰਿਹਾ ਸੀ, ਆਪਣੇ ਉਪਰ ਬਿਪਤਾ ਲੈ ਰਿਹਾ ਸੀ। ਭਾਰੀ ਸਿਰ ਉਤੇ ਜੁੱਤੀਆਂ ਵੱਜਣ ਲੱਗੀਆਂ, ਕਿਸੇ ਨੇ ਉਸ ਦੀ ਪੱਗ ਲਾਹ ਦਿੱਤੀ॥ ੧੧॥

ਪਨਹੀ ਹਤਹਿਂ ਵਾਰ ਨਹਿਂ ਪਾਵੈਂ। ਰੋਡੇ ਸਿਰ ਪਰ ਸ਼ਬਦ ਉਠਾਵੈਂ।
'ਹਾਇ ਹਾਇ' ਬਹੁ ਮੂਢ ਉਚਾਰਤਿ। ਤਊ ਗੁਰੂ ਕੋ ਗਾਰਿ ਨਿਕਾਰਤਿ॥ ੧੨॥

ਜੁੱਤੀਆਂ ਮਾਰਦਿਆਂ ਦੀ ਵਾਰੀ ਨਹੀਂ ਸੀ ਆਉਂਦੀ, ਰੋਡੇ ਸਿਰ ਤੇ ਜੁੱਤੀਆਂ ਵੱਜਣ ਨਾਲ ਬੜੀ ਉੱਚੀ ਆਵਾਜ਼ ਪੈਦਾ ਹੁੰਦੀ ਸੀ। ਮੂਰਖ ਫਿਰ 'ਹਾਇ ਹਾਇ' ਉਚਾਰਨ ਕਰਦਾ ਸੀ, ਫਿਰ ਵੀ ਗੁਰੂ ਜੀ ਨੂੰ ਗਾਲ੍ਹਾਂ ਕੱਢਦਾ ਸੀ॥ ੧੨॥

ਤਜੋਂ ਤਜੋਂ ਮੁਖ ਪਰ ਪਨਹੀ ਮਾਰੈਂ। ਭਯੋ ਮਹਾਂ ਦੁਖ ਊਚ ਪੁਕਾਰੈ।
ਸੁਨਿ ਸੁਨਿ ਨਰ ਆਏ ਸਮੁਦਾਇ। ਰਾਖੇ ਦੂਰ ਭਟਨਿ ਅਟਕਾਇ॥ ੧੩॥

ਤਿਵੇਂ-ਤਿਵੇਂ ਮੁਖ ਤੇ ਜੁੱਤੀਆਂ ਮਾਰਦੇ ਸਨ, ਜਦ ਮਹਾਨ ਦੁਖੀ ਹੋ ਗਿਆ ਤਾਂ ਬਹੁਤ ਉੱਚੀ-ਉੱਚੀ ਪੁਕਾਰ ਕਰਦਾ ਸੀ, ਸੁਣ ਸੁਣ ਕੇ ਲੋਕ ਇਕੱਠੇ ਹੋ ਕੇ ਆ ਰਹੇ ਸਨ, ਸੂਰਮਿਆਂ ਨੇ ਉਨ੍ਹਾਂ ਨੂੰ ਦੂਰ ਹੀ ਅਟਕਾਈ ਰਖਿਆ॥ ੧੩॥

ਗ੍ਰਾਮਨਿ ਕੇ ਨਰ ਬ੍ਰਿੰਦ ਬਿਲੋਕੈਂ। ਨਿਕਟਿ ਨ ਹੋਨਿ ਦੇਤਿ ਭਟ ਰੋਕੈਂ।
ਐਸੀ ਪਰੀ ਮਾਰ ਇਕ ਬਾਰਾ। ਕਰਿ ਮੂਰਛ ਧਰਨੀ ਪਰ ਡਾਰਾ॥ ੧੪॥

ਪਿੰਡਾਂ ਦੇ ਮਨੁੱਖਾਂ ਦੇ ਸਮੂਹ ਵੇਖ ਰਹੇ ਸਨ, ਸੂਰਮੇ ਉਨ੍ਹਾਂ ਨੂੰ ਨੇੜੇ ਨਹੀਂ ਸੀ ਆਉਣ ਦਿੰਦੇ, ਰੋਕ ਲੈਂਦੇ ਸਨ। ਇਕ ਵਾਰ ਐਸੀ ਮਾਰ ਮਾਰਿਆ ਕਿ ਬੇਹੋਸ਼ ਕਰਕੇ ਧਰਤੀ ਤੇ ਸੁੱਟ ਦਿੱਤਾ॥ ੧੪॥

ਬਹੁਰ ਉਠਜੋ ਨਹਿਂ ਸਮੁਝਜੋ ਮੰਦ। ਸਿਰ ਨਾਂਗੋ ਦੇ ਗਾਰਿ ਬਿਲੰਦ।
'ਰਹੁ ਬੈਠਾ ਪਲਟਾ ਅਬਿ ਲੇਵੇਂ। ਜਿਮ ਮਾਰਜੋ ਤੈਸੇ ਫਲ ਦੇਵੇਂ'॥ ੧੫॥

ਫਿਰ ਉਠਿਆ ਤੇ ਮੂਰਖ ਸਮਝਿਆ ਨਹੀਂ, ਨੰਗੇ ਸਿਰ ਬਹੁਤ ਗਾਲ੍ਹਾਂ ਕੱਢਦਾ ਸੀ, "ਏਥੇ ਬੈਠਾ ਰਹੋ, ਅਸੀਂ ਬਦਲਾ ਲਵਾਂਗੇ, ਜਿਵੇਂ ਮੈਨੂੰ ਮਾਰਿਆ ਹੈ, ਐਸਾ ਹੀ ਫਲ ਦੇਵਾਂਗੇ"॥ ੧੫॥

ਸੁਨਤਿ ਗਾਰ ਅਰੁ ਗੁਰ ਕੀ ਨਿੰਦਾ। ਜਾਨਿ ਪੁਕਾਰੂ ਕਰਿ ਚਿਤ ਚਿੰਦਾ।
ਤਬਿ ਸਤਿਗੁਰ ਨੇ ਹੁਕਮ ਬਖਾਨਾ। 'ਇਹ ਮਹਿਖਾਸੁਰ ਹਮ ਨੇ ਜਾਨਾ॥ ੧੬॥

ਗਾਲ੍ਹਾਂ ਅਤੇ ਗੁਰੂ ਜੀ ਦੀ ਨਿੰਦਿਆ ਸੁਣ ਕੇ ਗੁਰੂ ਜੀ ਨੇ ਚਿੱਤ ਵਿੱਚ ਜਾਣਿਆ ਜੋ ਇਹ ਪੁਕਾਰੂ ਹੋਵੇਗਾ। ਤਦ ਸਤਿਗੁਰੂ ਜੀ ਨੇ ਹੁਕਮ ਫੁਰਮਾਇਆ, "ਇਸ ਨੂੰ ਅਸੀਂ ਮਹਿਖਾਸੁਰ ਦੈਂਤ ਜਾਣਿਆ ਹੈ॥ ੧੬॥

ਮਾਰਹੁ ਪੁਰਿ ਕੀ ਭੇਟ ਚਢਾਵਹੁ। ਦੇਵੀ ਰੂਪ ਬਿਪਾਸਾ ਪਾਵਹੁ।
ਸਗਰੇ ਸਿਖ ਸੁਰ ਬ੍ਰਿੰਦ ਸਮਾਨਾ। ਇਸ ਮਾਰੇ ਹੋਵੈਂ ਸੁਖ ਨਾਨਾ॥ ੧੭॥

ਇਸ ਨੂੰ ਮਾਰ ਕੇ ਨਵੇਂ ਨਗਰ ਦੀ ਭੇਟ ਚੜ੍ਹਾ ਦੇਵੋ ਤੇ ਫਿਰ ਦੇਵੀ ਰੂਪ ਬਿਆਸਾ ਨਦੀ ਵਿਚ ਰੋੜ੍ਹ ਦੇਵੋ। ਸਾਰੇ ਸਿੱਖ ਦੇਵਤਿਆਂ ਦੇ ਸਮੂਹ ਸਮਾਨ ਹਨ, ਇਸ ਦੇ ਮਾਰਨ ਨਾਲ ਬਹੁਤ ਪ੍ਰਕਾਰ ਦੇ ਸੁਖ ਪ੍ਰਾਪਤ ਹੋਣਗੇ॥ ੧੭॥

ਨਹੀਂ ਪੁਕਾਰੂ ਇਸੇ ਪਠਾਵਹੁ। ਜਮ ਕੇ ਸਦਨ ਤੁਰਤ ਪਹੁੰਚਾਵਹੁ'।
ਸੁਨਿ ਰਜਾਇ ਗੁਰ ਕੀ ਸਿਖ ਧਾਏ। ਲਾਤ ਮੁਸ਼ਟ ਕੇ ਘਾਵ ਲਗਾਏ॥ ੧੮॥

ਇਸ ਨੂੰ ਪੁਕਾਰ ਕਰਨ ਨਾ ਭੇਜੋ, ਤੁਰਤ ਜਮ ਦੇ ਘਰ ਭੇਜ ਦੇਵੋ।" ਗੁਰੂ ਜੀ ਦਾ ਇਹ ਹੁਕਮ ਸੁਣ ਕੇ ਸਿੱਖ ਉਸ ਵੱਲ ਵਧੇ, ਲੱਤਾਂ ਮੁੱਕੀਆਂ ਮਾਰ-ਮਾਰ ਘਾਇਲ ਕਰ ਦਿੱਤਾ॥ ੧੮॥

ਐਸੀ ਪਰੀ ਮਾਰ ਤਿਸ ਬਾਰਾ। ਤਤਛਿਨ ਹਾਨਜੋ ਪ੍ਰਾਨ ਬਿਦਾਰਾ।
ਲਗੇ ਮੁਸ਼ਟ ਸਿਰ ਮਹਿਂ ਬਲਵੰਤੇ। ਪਰਤਿ ਜੂਤ ਭਾ ਤਨ ਕੋ ਅੰਤੇ॥ ੧੯॥

ਤਿਸ ਸਮੇਂ ਐਸੀ ਮਾਰ ਪਈ ਕਿ ਤੁਰਤ ਪ੍ਰਾਣਾਂ ਦਾ ਨਾਸ਼ ਹੋ ਗਿਆ। ਵੱਡੀਆਂ ਬਲਵਾਨ ਮੁੱਕੀਆਂ ਸਿਰ ਵਿੱਚ ਵੱਜੀਆਂ ਸਨ, ਜੁੱਤੀਆਂ ਪੈਣ ਨਾਲ ਤਨ ਦਾ ਅੰਤ ਹੋ ਗਿਆ॥ ੧੯॥

ਪਕਰੀ ਟਾਂਗ ਘਸੀਟਜੋ ਫੇਰ। ਦੀਨਿ ਬਿਪਾਸਾ ਕੇ ਬਿਚ ਗੇਰਿ।
ਬਹਜੋ ਗਯੋ ਕਿਤ ਨਦਰ ਨ ਆਯੋ। ਨਾਹਕ ਮੂਰਖ ਪ੍ਰਾਨ ਗਵਾਯੋ॥ ੨੦॥

ਫਿਰ ਲੱਤਾਂ ਤੋਂ ਫੜ ਕੇ ਘਸੀਟਿਆ ਤੇ ਬਿਆਸਾ ਨਦੀ ਦੇ ਵਿੱਚ ਸੁੱਟ ਦਿੱਤਾ। ਦਰਿਆ ਵਿਚ ਵਹਿ ਗਿਆ ਤੇ ਫਿਰ ਨਜ਼ਰ ਨਾ ਆਇਆ, ਮੂਰਖ ਨੇ ਫਜ਼ੂਲ ਵਿਚ ਆਪਣੇ ਪ੍ਰਾਣ ਗਵਾ ਲਏ॥ ੨੦॥

ਨੋਟ:- ਸ੍ਰੀ ਹਰਿਗੋਬਿੰਦਪੁਰ ਦਾ ਇਲਾਕਾ ਚੰਦੂ ਦੀਵਾਨ ਦਾ ਸੀ, ਜਦ ਬਾਦਸ਼ਾਹ ਜਹਾਂਗੀਰ ਨੇ ਉਸ ਨੂੰ ਗੁਰੂ ਸਾਹਿਬ ਦੇ ਹਵਾਲੇ ਕੀਤਾ ਤਾਂ ਉਸ ਦੀ ਸਾਰੀ ਜਾਇਦਾਦ ਜ਼ਬਤ ਕਰਕੇ ਗੁਰੂ ਜੀ ਨੂੰ ਦੇ ਦਿੱਤੀ। ਜਦ ਗੁਰੂ ਜੀ ਕਾਫੀ ਸਮੇਂ ਤਕ ਉਸ ਜਾਇਦਾਦ 'ਤੇ ਕਬਜ਼ਾ ਕਰਨ ਨਾ ਗਏ ਤਾਂ ਭਗਵਾਨ ਦਾਸ ਘੇਰੜ ਨੇ ਉਸ ਤੇ ਕਬਜ਼ਾ ਕਰ ਲਿਆ। ਗੁਰੂ ਜੀ ਕਰਤਾਰਪੁਰ ਤੋਂ ਉਸ ਸਥਾਨ ਦੀ ਦੇਖ-ਭਾਲ ਵਾਸਤੇ ਪਹੁੰਚੇ ਤਾਂ ਘੇਰੜ ਨੇ ਉਨ੍ਹਾਂ ਦਾ ਵਿਰੋਧ ਕੀਤਾ। ਘੇਰੜ ਆਪਣੇ ਆਦਮੀਆਂ ਨੂੰ ਲੈ ਕੇ ਗੁਰੂ ਜੀ ਨਾਲ ਲੜਿਆ, ਜਿਸ ਵਿਚ ਘੇਰੜ ਆਪਣੇ ਸਾਥੀਆਂ ਸਮੇਤ ਮਾਰਿਆ ਗਿਆ।

**ਰਤਨ ਚੰਦ ਘੇਰੜ ਕੋ ਨੰਦਨ। ਜਬਿ ਦੇਖਯੋ ਨਿਜ ਪਿਤਾ ਨਿਕੰਦਨ।**
**ਧਰਯੋ ਤ੍ਰਾਸ ਬੜਵਾ ਚਢਿ ਚਾਲਾ। ਦੂਰਿ ਜਾਇ ਰੁਦਨੰਤਿ ਬਿਸਾਲਾ॥੨੧॥**

ਰਤਨ ਚੰਦ ਉਸ ਦਾ ਪੁੱਤਰ ਸੀ, ਜਦ ਉਸ ਆਪਣੇ ਪਿਤਾ ਦਾ ਨਾਸ਼ ਵੇਖਿਆ ਤਾਂ ਬਹੁਤ ਡਰ ਗਿਆ ਤੇ ਘੋੜੇ ਤੇ ਚੜ੍ਹ ਕੇ ਚਲਾ ਗਿਆ, ਦੂਰ ਜਾ ਕੇ ਬਹੁਤ ਰੋਣ ਲੱਗਾ॥ ੨੧॥

**'ਹਾਇ ਪਿਤਾ! ਤੂੰ ਕਯੋਂ ਨ ਪਲਾਵਾ। ਨਾਹਕ ਅਰਯੋ, ਪ੍ਰਾਨ ਬਿਨਸਾਵਾ'।**
**ਅਪਰ ਗ੍ਰਾਮ ਮਹਿਂ ਬੈਠਿ ਬਿਚਾਰੇ। ਨਿਜ ਨਰ ਸਗਰੇ ਨਿਕਟਿ ਹਕਾਰੇ॥੨੨॥**

"ਹਾਇ ਪਿਤਾ ਜੀ! ਤੁਸੀਂ ਕਿਉਂ ਨਾ ਭੱਜ ਗਏ, ਫਜ਼ੂਲ ਵਿਚ ਅੜ ਕੇ ਆਪਣੇ ਪ੍ਰਾਣ ਗਵਾਏ ਹਨ।" ਰਤਨ ਚੰਦ ਨੇ ਕਿਸੇ ਹੋਰ ਪਿੰਡ ਵਿਚ ਬੈਠ ਕੇ ਵਿਚਾਰਿਆ ਤੇ ਆਪਣੇ ਸਾਰੇ ਮਨੁੱਖ ਪਾਸ ਬੁਲਾਏ॥ ੨੨॥

**ਇਤਿ ਘੇਰੜ ਜਬਿ ਸਰਿਤਾ ਡਾਰਯੋ। ਸਭਿਨਿ ਅਨੰਦ ਬਿਲੰਦੈ ਧਾਰਯੋ।**
**'ਬਿਜੈ ਸਦਾ ਗੁਰ ਕੀ ਅਰਿ ਮਰੈਂ'। ਊਚਿ ਧੁਨੀ ਇਮ ਉਚਰਨਿ ਕਰੈਂ॥੨੩॥**

ਏਧਰ ਜਦ ਘੇਰੜ ਨੂੰ ਦਰਿਆ ਦੇ ਵਿਚ ਸੁੱਟਿਆ ਤਾਂ ਸਾਰਿਆਂ ਸਿੱਖਾਂ ਨੇ ਬੜਾ ਅਨੰਦ ਧਾਰਨ ਕੀਤਾ। ਕਹਿਣ ਲੱਗੇ, "ਸਦਾ ਗੁਰੂ ਜੀ ਦੀ ਵਿਜੇ ਹੁੰਦੀ ਹੈ, ਜਿਹੜੇ ਵੈਰੀ ਹਨ ਉਹ ਮਰਦੇ ਹਨ" ਉੱਚੀ ਆਵਾਜ਼ ਵਿਚ ਇਸ ਤਰ੍ਹਾਂ ਉਨ੍ਹਾਂ ਉਚਾਰਣ ਕੀਤਾ॥ ੨੩॥

**ਗੁਰ ਕੇ ਸਭਟ ਸਦਾ ਸਵਧਾਨੇ। ਗੁਰ ਜੈਕਾਰਾ ਸ਼ਬਦ ਬਖਾਨੇ।**
**ਕੋਟ ਚੁਗਿਰਦੇ ਕੋ ਬਡ ਹੋਤਿ। ਗਨ ਮਾਨਵ ਲਗਿ ਕੀਨਿ ਉਦੋਤਿ॥੨੪॥**

ਗੁਰੂ ਜੀ ਦੇ ਸੂਰਬੀਰ ਸਦਾ ਚੌਕਸ ਰਹਿੰਦੇ ਸਨ, ਸਦਾ ਗੁਰੂ ਜੀ ਦਾ ਜੈਕਾਰਾ ਬੁਲਾਉਂਦੇ ਸਨ। ਕਿਲ੍ਹੇ ਦਾ ਚੌਗਿਰਦਾ ਬਹੁਤ ਵੱਡਾ ਤਿਆਰ ਹੋ ਗਿਆ, ਬਹੁਤ ਮਨੁੱਖਾਂ ਨੇ ਲੱਗ ਕੇ ਮੁਕੰਮਲ ਕੀਤਾ॥ ੨੪॥

**ਘੇਰੜ ਮਰਯੋ ਸਕਲ ਤਬਿ ਜਾਨਾ। ਭਯੋ ਤ੍ਰਾਸ ਗੁਰੁ ਤੇ ਸਭਿ ਥਾਨਾ।**
**ਨਿੰਦਾ ਕੋ ਨਹਿਂ ਕਰਤਿ ਉਚਾਰਨ। ਡਰਹਿਂ ਗ੍ਰਾਮ ਗਨ ਕਰਹਿਂ ਨ ਮਾਰਨਿ॥੨੫॥**

ਘੇਰੜ ਦੇ ਮਰਨ ਬਾਰੇ ਸਭ ਨੂੰ ਪਤਾ ਲੱਗ ਗਿਆ, ਸਭ ਥਾਈਂ ਗੁਰੂ ਜੀ ਦਾ ਭੈਅ ਪਸਰ ਗਿਆ। ਕੋਈ ਵੀ ਨਿੰਦਿਆ ਉਚਾਰਣ ਨਹੀਂ ਸੀ ਕਰਦਾ। ਪਿੰਡਾਂ ਦੇ ਸਮੂਹ ਲੋਕ ਡਰਦੇ ਸਨ ਕਿ ਸਾਨੂੰ ਨਾ ਮਾਰਨ॥ ੨੫॥

**ਜ਼ਿਮੀਦਾਰ ਜਹਿਂ ਕਹਿਂ ਕੇ ਆਇ। ਆਨਿ ਅਕੋਰਨਿ ਕੋ ਅਰਿਪਾਇਂ।**
**ਦਧਿ ਅਰੁ ਦੁਗਧ ਕਿਤਿਕ ਕੇ ਆਵੈਂ। ਧਰ ਆਗੈ ਸਭਿ ਸੀਸ ਨਿਵਾਵੈਂ॥੨੬॥**

ਜਿਥੋਂ-ਕਿਥੋਂ ਦੇ ਜ਼ਿਮੀਂਦਾਰ ਆ ਕੇ ਭੇਟਾਵਾਂ ਅਰਪਣ ਕਰਦੇ ਸਨ। ਦੁੱਧ ਅਤੇ ਦਹੀਂ ਬਹੁਤ ਆਉਂਦਾ ਸੀ, ਗੁਰੂ ਜੀ ਦੇ ਅੱਗੇ ਧਰ ਕੇ ਸਿਰ ਨਿਵਾਉਂਦੇ ਸਨ॥ ੨੬॥

**ਪੀਰੀ ਮੀਰੀ ਤੇਗ ਸੁ ਧਾਰੀ। ਬਿਦਤਿ ਭਈ ਅਬਿ ਜਗਤਿ ਮਝਾਰੀ।**
**ਜੋ ਜੋ ਦੁਸ਼ਟ ਬਿਅਦਬੀ ਕਰੈ। ਸੋ ਸੋ ਤਤਛਿਨ ਫਲ ਦੁਖ ਭਰੈ॥੨੭॥**

ਪੀਰੀ ਮੀਰੀ ਦੀਆਂ ਤਲਵਾਰਾਂ ਧਾਰਨ ਕੀਤੀਆਂ ਸਨ, ਉਹ ਹੁਣ ਸਾਰੇ ਜੱਗ ਵਿਚ ਪ੍ਰਗਟ ਹੋ ਗਈਆਂ ਸਨ। ਜਿਹੜਾ ਜਿਹੜਾ ਵੀ ਦੁਸ਼ਟ ਬੇਅਦਬੀ ਕਰਦਾ ਸੀ, ਉਹ ਤੁਰਤ ਦੁਖ ਭਰਿਆ ਫਲ ਪ੍ਰਾਪਤ ਕਰਦਾ ਸੀ॥ ੨੭॥

**ਵਧਜੋ ਤੇਜ ਸਭਿ ਬਿਖੈ ਬਿਸਾਲਾ। ਬਸਹਿ ਨੰਮ੍ਰਤਾ ਦੰਡ ਕਰਾਲਾ॥**
**ਜਿਮਿ ਦਧਿ ਮਥਿਯਤਿ ਇਤਉਤ ਬਲ ਤੇ। ਤਬਿ ਸੁੰਦਰ ਨਵਨੀਤ ਨਿਕਲਤੇ॥੨੮॥**

ਸਭ ਥਾਂ ਵਿਸ਼ਾਲ ਤੇਜ ਵਧਿਆ ਹੈ, ਕਰੜੇ ਦੰਡ ਵਿਚ ਨਿੰਮਰਤਾ ਵੱਧਦੀ ਹੈ ਭਾਵ ਕਰਾਰੇ ਹੱਥਾਂ ਅੱਗੇ ਲੋਕ ਝੁਕਦੇ ਹਨ। ਜਿਵੇਂ ਦਹੀਂ ਨੂੰ ਜ਼ੋਰ ਨਾਲ ਰਿੜਕਣ ਨਾਲ ਸੁੰਦਰ ਮੱਖਣ ਨਿਕਲਦਾ ਹੈ॥ ੨੮॥

**ਜਿਮ ਬਲ ਤੇ ਤਰ ਲਾਠ ਦਬਾਵਹਿ। ਕੋਲੂ ਊਖ ਸੁਰਸ਼ ਨਿਕਸਾਵਹਿ।**
**ਤਥਾ ਜਗਤ ਕੀ ਰੀਤਿ ਸੁ ਲਾਗੇ। ਪਿਖਿਹਿਂ ਦੰਡ ਕਰ ਨੰਮ੍ਰਹਿਂ ਆਗੇ॥੨੯॥**

ਜਿਵੇਂ ਲਾਠੀ ਦੇ ਜ਼ੋਰ ਨਾਲ ਹੇਠਾਂ ਦਬਾ ਲੈਂਦਾ ਹੈ, ਜਿਵੇਂ ਤਾਕਤ ਨਾਲ ਵੇਲਣਾ ਗੰਨੇ ਵਿਚੋਂ ਰਸ ਕੱਢ ਲੈਂਦਾ ਹੈ। ਉਸ ਤਰ੍ਹਾਂ ਜਗਤ ਦੀ ਰੀਤੀ ਲੱਗਦੀ ਹੈ, ਹੱਥ ਵਿਚ ਡੰਡਾ ਵੇਖ ਕੇ ਅੱਗੇ ਝੁਕ ਜਾਂਦੇ ਹਨ॥ ੨੯॥

**ਰਹੈ ਭੀਰ ਸਤਿਗੁਰ ਕੇ ਤੀਰ। ਪ੍ਰਜਾ ਲੋਕ ਗਨ ਬੰਕੇ ਬੀਰ।**
**ਬ੍ਰਿੰਦ ਮਜੂਰ ਲਗੇ ਹਿਤ ਕਾਰ। ਕਰਤਿ ਕਰਾਵਤਿ ਬਿਬਿਧਿ ਪ੍ਰਕਾਰ॥੩੦॥**

ਸਤਿਗੁਰੂ ਜੀ ਦੇ ਪਾਸ ਵੱਡੀ ਭੀੜ ਲੱਗੀ ਰਹਿੰਦੀ ਸੀ। ਪਰਜਾ ਦੇ ਲੋਕ ਅਤੇ ਬਹੁਤ ਬਾਂਕੇ ਸੂਰਬੀਰ ਆਉਂਦੇ ਸਨ। ਬਹੁਤ ਮਜ਼ਦੂਰ ਕੰਮ ਕਰਦੇ ਸਨ, ਕਈ ਪ੍ਰਕਾਰ ਕੰਮ ਕਰਦੇ ਅਤੇ ਕਰਵਾਉਂਦੇ ਸਨ॥ ੩੦॥

**ਬਨਤਿ ਕੋਟ ਚੌਗਿਰਦਾ ਪੁਰਿ ਕੋ। ਨਰ ਗਨ ਕਹੈਂ 'ਨਾਮ ਹੁਇ ਗੁਰ ਕੋ'।**
**ਕਰਤਿ ਸ਼ੀਘ੍ਰਤਾ ਕਿਤਿਕ ਉਸਾਰਾ। ਪਹੁੰਚਤਿ ਬ੍ਰਿੰਦ ਈਂਟ ਅਰੁ ਗਾਰਾ॥੩੧॥**

ਨਗਰ ਦੇ ਚਾਰ-ਚੁਫੇਰੇ ਚੌਗਿਰਦਾ ਬਣ ਰਿਹਾ ਸੀ। ਸਮੂਹ ਮਨੁੱਖ ਕਹਿੰਦੇ ਸਨ, "ਗੁਰੂ ਜੀ ਦਾ ਨਾਮ ਹੋਵੇ।" ਸ਼ੀਘਰਤਾ ਕਰਨ ਨਾਲ ਕਾਫੀ ਉਸਾਰੀ ਹੋ ਗਈ, ਬਹੁਤ ਲੋਕ ਇੱਟਾਂ ਤੇ ਗਾਰਾ ਪਹੁੰਚਾ ਰਹੇ ਸਨ॥ ੩੧॥

**ਦੋਇ ਸਮੈਂ ਫਿਰਿ ਕਰਿ ਗੁਰੁ ਹੇਰਤਿ। 'ਕੀਜਹਿ ਤਯਾਰ ਸ਼ੀਘ੍ਰ' ਕਹਿ ਪ੍ਰੇਰਤਿ।**
**ਉਤ ਘੇਰੜ ਕੀ ਸੁਨਹੁ ਕਹਾਨੀ। ਰਤਨ ਚੰਦ ਤਿਹ ਸੁਤ ਜਿਮ ਠਾਨੀ॥੩੨॥**

ਦੋਵੇਂ ਸਮੇਂ ਗੁਰੂ ਜੀ ਫਿਰ ਕੇ ਵੇਖਦੇ ਸਨ, ਉਹ ਕਹਿ ਕੇ ਪ੍ਰੇਰ ਰਹੇ ਸਨ, "ਛੇਤੀ ਤਿਆਰ ਕਰੋ।" ਓਧਰ ਘੇਰੜ ਦੀ ਵੀ ਕਹਾਣੀ ਸੁਣੋ, ਜਿਵੇਂ ਉਸ ਦੇ ਪੁੱਤਰ ਰਤਨ ਚੰਦ ਨੇ ਕੀਤਾ॥੩੨॥

**ਸਭਿ ਕੁਟੰਬ ਮਿਲਿ ਬਹੁ ਰੁਦਨਾਏ। ਦੇ ਧੀਰਜ ਤਿਹ ਬਾਕ ਅਲਾਏ।**
**'ਮੈਂ ਪਿਤ ਕੋ ਪਲਟਾ ਅਬਿ ਲੈ ਹੋਂ। ਨਾਂਹਿ ਤ ਨੀਰ ਡੂਬਿ ਮਰਿ ਜੈਹੋਂ॥੩੩॥**

ਸਾਰਾ ਪਰਿਵਾਰ ਮਿਲ ਕੇ ਬਹੁਤ ਰੋਇਆ, ਉਨ੍ਹਾਂ ਨੂੰ ਧੀਰਜ ਦੇ ਕੇ ਰਤਨ ਚੰਦ ਨੇ ਕਿਹਾ, "ਮੈਂ ਆਪਣੇ ਪਿਤਾ ਦਾ ਹੁਣ ਬਦਲਾ ਲਵਾਂਗਾ, ਨਹੀਂ ਤਾਂ ਪਾਣੀ ਵਿਚ ਡੁੱਬ ਕੇ ਮਰ ਜਾਵਾਂਗਾ॥ ੩੩॥

**ਕੈ ਗੁਰ ਕੀ ਇਮ ਲੋਥ ਰੁਲੈ ਹੋਂ। ਕੈ ਜ਼ੰਜੀਰ ਪਾਇ ਗਿਰਵੈਹੋਂ।**
**ਜਿਮ ਮਮ ਪਿਤਾ ਨਦੀ ਮਹਿਂ ਡਾਰਾ। ਤਿਮ ਗੁਰੁ ਕੀ ਗਤਿ ਹੁਇ ਇਸ ਬਾਰਾ॥੩੪॥**

ਜਾਂ ਏਥੇ ਗੁਰੂ ਦੀ ਲੋਥ ਰੁਲੇਗੀ, ਜਾਂ ਜ਼ੰਜੀਰ ਨਾਲ ਜਕੜ ਕੇ ਦਰਿਆ ਵਿਚ ਸੁਟਾਵਾਂਗਾ। ਜਿਵੇਂ ਮੇਰੇ ਪਿਤਾ ਨੂੰ ਨਦੀ ਵਿਚ ਸੁਟਿਆ ਹੈ, ਉਸ ਤਰ੍ਹਾਂ ਹੀ ਗੁਰੂ ਦੀ ਵੀ ਇਸ ਸਮੇ ਹਾਲਤ ਹੋਵੇਗੀ॥ ੩੪॥

ਨਗਰ ਜਲੰਧਰ ਸੂਬਾ ਭਾਰਾ। ਤਿਹ ਸੰਗ ਮੇਰੋ ਹੈ ਬਹੁ ਪਜਾਰਾ।
ਅਪਰ ਬਾਤ ਆਛੀ ਇਕ ਅਹੈ। ਚੰਦੂ ਕੋ ਨੰਦਨ ਤਹਿਂ ਰਹੈ॥ ੩੫॥

ਜਲੰਧਰ ਸ਼ਹਿਰ ਵਿਚ ਵੱਡਾ ਸੂਬੇਦਾਰ ਰਹਿੰਦਾ ਹੈ, ਉਸ ਨਾਲ ਮੇਰਾ ਬਹੁਤ ਪਿਆਰ ਹੈ, ਇਕ ਹੋਰ ਚੰਗੀ ਗੱਲ ਇਹ ਹੈ ਕਿ ਚੰਦੂ ਦਾ ਪੁੱਤਰ ਵੀ ਓਥੇ ਹੀ ਰਹਿੰਦਾ ਹੈ॥ ੩੫॥

ਤਿਸ ਕੋ ਭੀ ਪਿਤ ਗੁਰੁ ਨੇ ਮਾਰਾ। ਗਹਿ ਰਾਖਜੋ ਚਿਰਕਾਲ ਚੰਡਾਰਾ।
ਦੋਨਹੁਂ ਮਿਲਿ ਹਮ ਮਸਲਤ ਕਰੈਂ। ਜਯੋਂ ਕਯੋਂ ਕਰਿ ਗੁਰੁ ਗਹਿ ਕਰਿ ਧਰੈਂ॥੩੬॥

ਉਸ ਦੇ ਪਿਤਾ ਨੂੰ ਵੀ ਗੁਰੂ ਨੇ ਮਾਰਿਆ ਹੈ, ਬਹੁਤ ਸਮੇਂ ਤਕ ਚੰਡਾਲਾਂ ਨੇ ਫੜ ਕੇ ਰਖਿਆ ਸੀ। ਅਸੀਂ ਦੋਵੇਂ ਮਿਲ ਕੇ ਸਲਾਹ ਕਰਾਂਗੇ, ਜਿਵੇਂ-ਕਿਵੇਂ ਗੁਰੂ ਨੂੰ ਫੜ ਲਵਾਂਗਾ॥ ੩੬॥

ਰਹਹੁ ਦੂਰਿ ਸਭਿ ਨਿਕਟਿ ਨ ਜਾਵਹੁ। ਕਹੇ ਸੁਨੇ ਨਹਿਂ ਕਿਸ ਪਤਿਆਵਹੁ'।
ਇਮ ਕਹਿ ਨਰ ਗਨ ਸੰਗੀ ਕੀਨੇ। ਚਲਜੋ ਪੰਥ ਮਹਿਂ ਬਿਲਮ ਬਿਹੀਨੇ॥੩੭॥

ਸਾਰੇ ਦੂਰ ਰਹੋ, ਪਾਸ ਨਾ ਜਾਵੋ, ਕਿਸੇ ਦੇ ਕਹੇ ਸੁਣੇ 'ਤੇ ਭਰੋਸਾ ਨਾ ਕਰੋ।'' ਇਸ ਤਰ੍ਹਾਂ ਕਹਿ ਕੇ ਕੁਝ ਮਨੁੱਖ ਨਾਲ ਲੈ ਲਏ ਅਤੇ ਕਿਸੇ ਦੇਰ ਤੋਂ ਬਗੈਰ ਜਲੰਧਰ ਦੇ ਰਸਤੇ ਪੈ ਗਿਆ॥ ੩੭॥

ਮਹਾਂ ਦੁਖਿਤਿ ਪਿਤ ਸਿਮਰਤਿ ਗਯੋ। ਜਾਇ ਪ੍ਰਵੇਸ਼ ਜਲੰਧਰ ਭਯੋ।
ਕਰਮਚੰਦ ਚੰਦੂ ਕੋ ਨੰਦਨ। ਤਿਸ ਕੋ ਮਿਲਜੋ ਪ੍ਰਥਮ ਕਰਿ ਬੰਦਨ॥ ੩੮॥

ਬਹੁਤ ਦੁਖੀ ਹੋ ਕੇ ਆਪਣੇ ਪਿਤਾ ਨੂੰ ਯਾਦ ਕਰਦਾ ਗਿਆ ਤੇ ਜਲੰਧਰ ਸ਼ਹਿਰ ਵਿਚ ਜਾ ਦਾਖਲ ਹੋਇਆ। ਕਰਮ ਚੰਦ ਚੰਦੂ ਦਾ ਪੁੱਤਰ ਸੀ, ਸਭ ਤੋਂ ਪਹਿਲਾਂ ਉਸ ਨੂੰ ਬੰਦਨਾ ਕਰਕੇ ਮਿਲਿਆ॥ ੩੮॥

ਬੈਠਿ ਸਮੀਪ ਰੁਦਨ ਕੋ ਠਾਨਾ। ਬੂਝਜੋ ਤਿਨਹੁਂ ਪ੍ਰਸੰਗ ਬਖਾਨਾ।
'ਸੁਨਹੁ ਭ੍ਰਾਤ ! ਜਿਮ ਤੁਝ ਸੰਗ ਕੀਨਿ। ਤਿਮ ਗੁਰ ਨੇ ਮੁਝ ਕੋ ਦੁਖ ਦੀਨਿ॥੩੯॥

ਉਸ ਦੇ ਪਾਸ ਬੈਠ ਕੇ ਰੋਣ ਲੱਗ ਗਿਆ, ਜਦ ਕਰਮ ਚੰਦ ਨੇ ਪੁਛਿਆ ਤਾਂ ਉਸ ਨੂੰ ਸਾਰਾ ਪ੍ਰਸੰਗ ਸੁਣਾਇਆ। ''ਹੇ ਭਰਾ ਜੀ ! ਸੁਣੋ, ਜਿਵੇਂ ਤੁਹਾਡੇ ਨਾਲ ਕੀਤਾ ਹੈ, ਉਸ ਤਰ੍ਹਾਂ ਹੀ ਗੁਰੂ ਨੇ ਮੈਨੂੰ ਦੁਖ ਦਿੱਤਾ ਹੈ॥ ੩੯॥

ਪਿਤਾ ਮੋਹਿ ਸੂਧਾ ਚਿਤ ਸਾਧੂ। ਨਹੀਂ ਕਰਜੋ ਤਿਸ ਕੋ ਅਪਰਾਧੂ।
ਗਹਿ ਲੀਨਿਸਿ ਅਬਿਗਤਿ ਕਰਿ ਮਾਰਾ। ਖੈਂਚਿ ਬਿਪਾਸਾ ਸਰਿਤਾ ਡਾਰਾ॥੪੦॥

ਮੇਰੇ ਪਿਤਾ ਜੀ ਸਿੱਧੇ ਸਾਧੇ ਸਾਧੂ ਸੁਭਾਅ ਵਾਲੇ ਸਨ, ਉਨ੍ਹਾਂ ਨੇ ਵੀ ਕੋਈ ਅਪਰਾਧ ਨਹੀਂ ਸੀ ਕੀਤਾ। ਉਨ੍ਹਾਂ ਨੂੰ ਫੜ ਲਿਆ ਤੇ ਬੁਰੀ ਮੌਤੇ ਮਾਰਿਆ ਤੇ ਘਸੀਟ ਕੇ ਦਰਿਆ ਬਿਆਸ ਵਿਚ ਸੁੱਟ ਦਿੱਤਾ ਹੈ॥ ੪੦॥

ਕਰਿ ਮੈਂ ਤ੍ਰਾਸ ਬਿਸਾਲ ਪਲਾਯੋ। ਤਕਜੋ ਤਹਾਂ ਤੇ ਤੁਵ ਢਿਗ ਆਯੋ।
ਹਮ ਦੋਨਹੁਂ ਕੇ ਪਿਤ ਕੋ ਮਾਰਾ। ਨਹਿਂ ਪਲਟਾ ਹਮ ਲੀਨਿ ਸੰਭਾਰਾ॥ ੪੧॥

ਮੈਂ ਬਹੁਤ ਡਰ ਗਿਆ ਤੇ ਆਪਣਾ ਘਰ ਛੱਡ ਕੇ ਭੱਜ ਗਿਆ। ਹੁਣ ਆਪ ਦਾ ਆਸਰਾ ਤੱਕ ਕੇ ਤੁਹਾਡੇ ਪਾਸ ਆਇਆ ਹਾਂ। ਸਾਡੇ ਦੋਹਾਂ ਦੇ ਪਿਤਾਵਾਂ ਨੂੰ ਮਾਰਿਆ ਹੈ, ਅਸੀਂ ਬਦਲਾ ਲੈਣ ਦੇ ਕਾਰਜ ਨੂੰ ਨਹੀਂ ਸੰਭਾਲਿਆ ਹੈ॥ ੪੧॥

ਧਿਕ ਧਿਕ ਜਗਤ ਕਹੈ ਹਮ ਹੀ ਕੋ। ਖਾਨ ਪਾਨ ਹਮਰੋ ਨਹਿਂ ਨੀਕੋ।
ਪਿਤ ਕੋ ਮਾਰਨਿਹਾਰ ਉਦਾਰਾ। ਜਬਿ ਲੌਂ ਛਲਬਲ ਕਰ ਨਹਿਂ ਮਾਰਾ॥ ੪੨॥

ਸਾਰਾ ਜਗਤ ਸਾਨੂੰ ਧਿਰਕਾਰਦਾ ਹੈ, ਸਾਡੇ ਵਾਸਤੇ ਖਾਣਾ ਪੀਣਾ ਵੀ ਚੰਗਾ ਨਹੀਂ ਹੈ। ਉਹ ਸਾਡੇ ਪਿਤਾਵਾਂ ਨੂੰ ਵੱਡਾ ਮਾਰਨ ਵਾਲਾ ਹੈ, ਜਦ ਤਕ ਛਲ ਵਲ ਕਰਕੇ ਨਹੀਂ ਮਾਰਦੇ ਹਾਂ॥ ੪੨॥

ਜਹਾਂਗੀਰ ਤੌ ਰਖਹਿ ਅਦਾਇਬ। ਹਾਥ ਜੋਰਿ ਭਾਖਤਿ ਗੁਰੂ ਸਾਹਿਬ।
ਸੋ ਤੌ ਮਰਜੋ ਰਹਜੋ ਨਹਿਂ ਅਬੈ। ਸ਼ਾਹਜਹਾਂ ਸੋਂ ਮਿਲਤਿ ਨ ਕਬੈ॥ ੪੩॥

ਬਾਦਸ਼ਾਹ ਜਹਾਂਗੀਰ ਤਾਂ ਉਨ੍ਹਾਂ ਦਾ ਅਦਬ ਕਰਦਾ ਸੀ, ਉਹ ਹੱਥ ਜੋੜ ਕੇ "ਗੁਰੂ ਸਾਹਿਬ" ਕਹਿੰਦਾ ਸੀ, ਉਹ ਤਾਂ ਹੁਣ ਮਰ ਗਿਆ ਹੈ, ਰਿਹਾ ਨਹੀਂ ਹੈ। ਸ਼ਾਹਜਹਾਨ ਨਾਲ ਕਦੀ ਮਿਲਦਾ ਨਹੀਂ ਹੈ॥ ੪੩॥

ਜੁਤਿ ਉਮਰਾਵ ਸੁ ਲਸ਼ਕਰ ਮਾਰਾ। ਛੀਨਿ ਬਾਜ ਇਤਿ ਭਾਜਿ ਸੰਭਾਰਾ।
ਸੋ ਸ਼ੱਤ੍ਰੂ ਇਹ ਮਹਿਦ ਮਹਾਨਾ। ਉੱਦਮ ਧਰਹੁ ਕਰਹਿਂ ·ਗੁਰੁ ਹਾਨਾ" ॥ ੪੪॥

ਵੱਡੇ-ਵੱਡੇ ਉਮਰਾਵ ਸਹਿਤ ਉਸ ਦਾ ਲਸ਼ਕਰ ਮਾਰ ਦਿੱਤਾ ਹੈ, ਇਸ ਤਰ੍ਹਾਂ ਬਾਦਸ਼ਾਹ ਦਾ ਬਾਜ਼ ਖੋਹ ਕੇ ਆਪ ਸੰਭਾਲ ਲਿਆ ਹੈ। ਇਸ ਕਰਕੇ ਉਸਦਾ ਇਹ ਵੱਡਾ ਵੈਰੀ ਹੈ, ਉੱਦਮ ਧਾਰਨ ਕਰੋ ਤੇ ਗੁਰੂ ਨੂੰ ਨਾਸ਼ ਕਰੋ" ॥ ੪੪॥

ਕਰਮ ਚੰਦ ਬੋਲਜੋ 'ਕਿਸ ਰੀਤਿ ?। ਗਹਹਿਂ ਕਿ ਮਾਰਹਿਂ ਗੁਰ ਕੋ ਜੀਤ।
ਦਲ ਜਿਹ ਸੰਗ, ਆਪ ਬਡ ਜੋਧਾ। ਜਾਨਜੋ ਸ਼ਾਹੁ ਜਹਾਂ ਤਜਿ ਕ੍ਰੋਧਾ॥ ੪੫॥

ਕਰਮ ਚੰਦ ਬੋਲਿਆ, "ਕਿਹੜੀ ਰੀਤੀ ਵਰਤੀਏ ! ਜਿਸ ਢੰਗ ਨਾਲ ਗੁਰੂ ਜੀ ਨੂੰ ਜਿੱਤ ਕੇ ਫੜੀਏ ਅਤੇ ਮਾਰੀਏ। ਜਿਸ ਦੇ ਨਾਲ ਫੌਜ ਹੈ ਅਤੇ ਆਪ ਵੀ ਵੱਡਾ ਯੋਧਾ ਹੈ, ਬਾਦਸ਼ਾਹ ਸ਼ਾਹਜਹਾਨ ਨੇ ਵੀ ਇਹ ਸਮਝ ਕੇ ਕ੍ਰੋਧ ਛੱਡ ਦਿੱਤਾ ਹੈ॥ ੪੫॥

ਕਿਸ ਮਸਲਤ ਕਰਿ ਬਲ ਤੇ ਘਾਲਹਿਂ । ਕੈ ਕਰਿਬੋ ਕੁਛ ਕਪਟ ਕਰਾਲਹਿ।
ਸੋ ਬਤਾਉ ਜਿਮ ਬਸਿ ਮਹਿਂ ਆਵਹਿ। ਨਾਂਹਿ ਤ ਸ਼ਸਤ੍ਰ ਸਾਥ ਬਿਨਸਾਵਹਿਂ ॥੪੬॥

ਕਿਹੜੀ ਸਲਾਹ ਕਰਕੇ ਤਾਕਤ ਨਾਲ ਮਾਰੀਏ ਜਾਂ ਕੋਈ ਵਿਕਰਾਲ ਕਪਟ ਕਰੀਏ। ਉਹ ਦੱਸੋ ਜਿਵੇਂ ਵੱਸ ਵਿਚ ਆਵੇ, ਨਹੀਂ ਤਾਂ ਸ਼ਸਤਰਾਂ ਨਾਲ ਨਾਸ਼ ਕਰੀਏ॥ ੪੬॥

ਸਭਿ ਪੀਰਨਿ ਕੋ ਤਬਹਿ ਮਨਾਵੌਂ। ਬਹੁਤ ਸ਼ੀਰਨੀ ਤਬਿ ਬਰਤਾਵੌਂ।
ਸਿਰ ਪਰ ਪਾਗ ਬਾਂਧਿ ਹੌਂ ਤਬੈ। ਹਤਹਿਂ ਕਿ ਪਕਰਹਿਂ ਗੁਰੁ ਕੋ ਜਬੈ॥ ੪੭॥

ਸਭ ਪੀਰਾਂ ਨੂੰ ਤਦ ਹੀ ਮਨਾਵਾਂਗਾ, ਬਹੁਤ ਸ਼ੀਰਨੀ ਤਦ ਹੀ ਵਰਤਾਵਾਂਗਾ, ਤਦ ਹੀ ਸਿਰ ਤੇ ਪੱਗ ਬੰਨ੍ਹਾਂਗਾ, ਜਦ ਗੁਰੂ ਨੂੰ ਮਾਰਾਂਗਾ ਜਾਂ ਫੜ ਲਵਾਂਗਾ॥ ੪੭॥

ਤਬਿ ਹੀ ਜੀਵਨ ਹੁਇ ਸੁਖ ਭਰਜੋ। ਨਾਂਹਿ ਤ ਸਮੈਂ ਬਿਤਾਵੌਂ ਮਰਜੋ।
ਇਸ ਤੇ ਅਪਰ ਨ ਮੋਕਹੁ ਆਛੇ। ਪੂਰੀ ਕਰਹਿਂ ਪੀਰ ਮਨ ਬਾਂਛੇ॥ ੪੮॥

ਤਦ ਹੀ ਜੀਵਨ ਸੁਖ ਭਰਿਆ ਹੋਵੇਗਾ, ਨਹੀਂ ਤਾਂ ਮਰਿਆਂ ਵਾਂਗ ਸਮਾਂ ਬਤੀਤ ਕਰਾਂਗਾ। ਮੇਰੇ ਵਾਸਤੇ ਇਸ ਤੋਂ ਚੰਗੀ ਹੋਰ ਕੋਈ ਗੱਲ ਨਹੀਂ ਹੈ, ਪੀਰ ਮੇਰੇ ਮਨ ਦੀ ਇਹ ਇੱਛਾ ਪੂਰੀ ਕਰਨ॥ ੪੮॥

ਧਨ ਖਰਚਨਿ ਮੈਂ ਸ਼ਾਮਲ ਤੇਰੇ। ਕਰਿ ਹੌਂ ਜਿਤਿਕ ਸ਼ਕਤਿ ਹੈ ਮੇਰੇ।
ਜੇ ਕਾਰਜ ਹੁਇ ਸ਼ਾਹੁ ਨਜੀਕਾ। ਸੋ ਮੈਂ ਕਰੌਂ ਲਾਇ ਬਲ ਨੀਕਾ॥ ੪੯॥

ਧਨ ਖਰਚਣ ਵਾਸਤੇ ਮੈਂ ਤੁਹਾਡੇ ਨਾਲ ਹਾਂ, ਓਨਾ ਧਨ ਹੀ ਖਰਚ ਕਰ ਦੇਵਾਂਗਾ ਜਿੰਨੀ ਮੇਰੀ ਸ਼ਕਤੀ ਹੈ। ਜਿਸ ਕਾਰਜ ਕਰਨ ਨਾਲ ਬਾਦਸ਼ਾਹ ਸਾਡੇ ਨਜ਼ਦੀਕ ਹੋ ਜਾਵੇ, ਉਹ ਮੈਂ ਪੂਰੀ ਸ਼ਕਤੀ ਲਾ ਕੇ ਕਰਾਂਗਾ॥ ੪੯॥

ਮੁਝ ਤੁਝ ਕੋ ਸਮ ਕਾਰਜ ਅਹੈ। ਪਿਤ ਕੋ ਪਲਟਾ ਦੋਨਹੁ ਲਹੈਂ।
ਹੁਤੋ ਅਗਨਿ ਕੇ ਸਮ ਤਿਹ ਜਾਰਨਿ। ਨਹਿਂ ਏਕਲ ਤੇ ਹੋਯ ਉਜਾਰਨਿ॥੫੦॥

ਮੇਰੇ ਅਤੇ ਤੇਰੇ ਵਾਸਤੇ ਇਹ ਬਰਾਬਰ ਦਾ ਕਾਰਜ ਹੈ, ਅਸੀਂ ਦੋਵੇਂ ਹੀ ਆਪਣੇ ਪਿਤਾਵਾਂ ਦਾ ਬਦਲਾ ਲਵਾਂਗੇ। ਤਿਸ ਦਾ ਸਾੜਨਾ ਅੱਗ ਦੇ ਬਰਾਬਰ ਹੈ, ਮੈਥੋਂ ਇਕੱਲੇ ਤੋਂ ਉਸ ਦਾ ਬਾਲਣਾ ਨਹੀਂ ਹੋ ਸਕਿਆ ਹੈ॥ ੫੦॥

ਮਿਲਜੋ ਪੌਨ ਸਮ ਤੂੰ ਅਬਿ ਆਇ। ਜਜੋਂ ਕਜੋਂ ਕਰਿ ਲੇਂ ਬਾਤ ਬਨਾਇ।
ਮਨਹੁਂ ਉਡੀਕਤਿ ਕੋ ਚਲਿ ਆਯੋ। ਕਰਿ ਉੱਦਜੋਗ ਹੋਹਿ ਮਨ ਭਾਯੋ' ॥੫੧॥

ਤੂੰ ਹੁਣ ਹਵਾ ਵਾਂਗ ਆ ਕੇ ਮਿਲਿਆ ਹੈਂ, ਜਿਵੇਂ-ਕਿਵੇਂ ਕਰ ਕੇ ਗੱਲ ਬਣਾ ਲਵੋ। ਮਾਨੋਂ ਉਡੀਕਦੇ ਨੂੰ ਚਲ ਕੇ ਆ ਕੇ ਮਿਲਿਆ ਹੈਂ, ਉੱਦਮ ਕਰਨ ਨਾਲ ਮਨ-ਭਾਉਂਦੀ ਗੱਲ ਹੋਵੇਗੀ'' ॥ ੫੧॥

ਕਰਮ ਚੰਦ ਇਮ ਧੀਰਜ ਦੀਨਿ। ਅਪਨੇ ਘਰ ਮਹਿਂ ਆਦਰ ਕੀਨਿ।
ਖਾਨ ਪਾਨ ਕੀ ਲੇ ਸਭਿ ਸਾਰ। ਮਿਲੇ ਦੁਖੀ ਦੋਨਹੁਂ ਕੁਰਿਆਰ॥ ੫੨॥

ਕਰਮ ਚੰਦ ਨੇ ਇਸ ਤਰ੍ਹਾਂ ਧੀਰਜ ਦਿੱਤਾ, ਆਪਣੇ ਘਰ ਵਿਚ ਬੜਾ ਅਦਬ ਕੀਤਾ। ਖਾਣ ਪੀਣ ਦੀ ਹਰ ਪ੍ਰਕਾਰ ਪੁੱਛ-ਗਿੱਛ ਕੀਤੀ, ਦੋਵੇਂ ਦੁਖੀ ਕੂੜਿਆਰ ਆਪਸ ਵਿਚ ਮਿਲ ਪਏ॥ ੫੨॥

*ਛੇਵੀਂ ਰਾਸ ਦਾ ਉਣੱਤੀਵਾਂ ਅਧਿਆਇ ਸਮਾਪਤ ਹੋਇਆ॥ ੨੯॥*

# *ਅਧਿਆਇ ਤੀਹਵਾਂ*

### *ਰਤਨ ਚੰਦ ਤੇ ਕਰਮ ਚੰਦ ਨੇ ਸੂਬਾ ਚੜ੍ਹਾ ਲਿਆਂਦਾ*

*ਦੋਹਰਾ-* ਰਹਜੋ ਨਿਸਾ ਮਹਿਂ ਮਿਲਿ ਦੁਖੀ ਗੁਰ ਨਿੰਦਕ ਕੁੜਿਆਰ।
ਕਰਮ ਚੰਦ ਸੋਂ ਤਬਿ ਕਹਜੋਂ ਰਤਨ ਚੰਦ ਦੁਖਧਾਰਿ॥ ੧॥

ਗੁਰੂ ਨਿੰਦਕ ਅਤੇ ਕੂੜਿਆਰ ਦੋਵੇਂ ਦੁਖਿਆਰੇ ਦੁਸ਼ਟ ਰਾਤ ਨੂੰ ਮਿਲ ਕੇ ਇਕੱਠੇ ਰਹੇ, ਫਿਰ ਬੜੇ ਦੁੱਖੀ ਹੋ ਕੇ ਰਤਨ ਚੰਦ ਨੇ ਕਰਮ ਚੰਦ ਨੂੰ ਕਿਹਾ॥੧॥

*ਚੌਪਈ-* 'ਸੁਨਹੁ ਪ੍ਰਸੰਗ ਪਿਤਾ ਜਿਮ ਮਾਰਾ। ਹਮ ਬੈਠੇ ਸਭਿ ਸਦਨ ਮਝਾਰਾ।
ਆਇ ਅਚਾਨਕ ਗੁਰੁ ਤਿਸ ਗ੍ਰਾਮੂ। ਉਤਰਜੋ ਠਾਨਿ ਜਾਨਿ ਅਭਿਰਾਮੂ ॥੨॥

"ਉਹ ਪ੍ਰਸੰਗ ਸੁਣੋ ਜਿਵੇਂ ਮੇਰੇ ਪਿਤਾ ਜੀ ਨੂੰ ਮਾਰਿਆ ਹੈ। ਅਸੀਂ ਸਾਰੇ ਆਪਣੇ ਘਰ ਵਿਚ ਬੈਠੇ ਸੀ। ਅਚਾਨਕ ਗੁਰੂ ਜੀ ਉਸ ਪਿੰਡ ਵਿਚ ਆਏ, ਸੁੰਦਰ ਸਥਾਨ ਵੇਖ ਕੇ ਉਥੇ ਉਤਾਰਾ ਕਰ ਲਿਆ॥ ੨॥

ਦਿਵਸ ਆਗਲੇ ਕੋਟ ਉਸਾਰਾ। ਨਗਰ ਬਸਾਵੌਂ ਮੈਂ ਨਿਰਧਾਰਾ।
ਸੁਨਿ ਮਮ ਪਿਤਾ ਗਯੋ ਤਿਹ ਕਹਜੋ। ਮਾਲਿਕ ਭੂਮਿ ਕੌਨ ਤੈਂ ਲਹਜੋ? ॥੩॥

ਅਗਲੇ ਦਿਨ ਉਥੇ ਕਿਲ੍ਹਾ ਖੜਾ ਕਰ ਦਿੱਤਾ, ਕਹਿਣ ਲੱਗੇ, ਮੈਂ ਏਥੇ ਪਿੰਡ ਵਸਾਉਣ ਦਾ ਨਿਰਣਾ ਕੀਤਾ ਹੈ, ਮੇਰੇ ਪਿਤਾ ਜੀ ਨੇ ਫਿਰ ਜਾ ਕੇ ਕਿਹਾ, "ਇਸ ਜ਼ਮੀਨ ਦੀ ਮਾਲਕੀ ਕਿਸ ਪਾਸੋਂ ਪ੍ਰਾਪਤ ਕੀਤੀ ਹੈ? ॥੩॥

ਬੂਝਜੋ ਹੈ ਕਿ ਨਹੀਂ ਕਿਤ ਕੋਊ? ਹਾਕਮ ਪ੍ਰਜਾ ਨ ਰਾਜੀ ਦੋਊ।
ਸ਼ਾਹ ਜਹਾਂ ਸਭਿ ਮੁਲਖਨਿ ਮਾਲਿਕ। ਲੇਨਿ ਦੇਨਿ ਸਭਿ ਤਿਸ ਕੇ ਤਾਲਿਕ ॥੪॥

ਤੁਸੀਂ ਕਿਸੇ ਪਾਸੋਂ ਪੁਛਿਆ ਹੈ ਕਿ ਨਹੀਂ? ਹਾਕਮ ਪ੍ਰਜਾ ਦੋਵੇਂ ਰਾਜ਼ੀ ਨਹੀਂ ਹਨ। ਸ਼ਾਹ ਜਹਾਨ ਬਾਦਸ਼ਾਹ ਸਭ ਮੁਲਕਾਂ ਦਾ ਮਾਲਕ ਹੈ, ਲੈਣਾ ਦੇਣਾ ਸਭ ਉਸ ਨਾਲ ਸੰਬੰਧਿਤ ਹੈ॥ ੪॥

ਏਕ ਨਹੀਂ ਮਮ ਪਿਤ ਕੀ ਮਾਨੀ। ਸ਼ਾਹੁ ਨਾਮ ਤੇ ਗਾਰਿ ਬਖਾਨੀ।
ਪਕਰਿ ਮਾਰਿ ਸਰਿਤਾ ਮੈਂ ਗੇਰਾ। ਤ੍ਰਾਸ ਨਹੀਂ ਮਾਨਤਿ ਕਿਸ ਕੇਰਾ॥੫॥

ਪਰ ਮੇਰੇ ਪਿਤਾ ਜੀ ਦੀ ਇਕ ਗੱਲ ਨਹੀਂ ਮੰਨੀ, ਬਾਦਸ਼ਾਹ ਦਾ ਨਾਂ ਸੁਣ ਕੇ ਅੱਗੋਂ ਗਾਲ੍ਹ ਕੱਢੀ ਤੇ ਮੇਰੇ ਪਿਤਾ ਨੂੰ ਫੜ ਕੇ ਮਾਰ ਕੇ ਦਰਿਆ ਵਿਚ ਸੁੱਟ ਦਿੱਤਾ, ਉਹ ਕਿਸੇ ਦਾ ਵੀ ਡਰ ਨਹੀਂ ਮੰਨਦੇ ਹਨ॥ ੫॥

ਅਬਿ ਤਹਿਂ ਪਰਜੋ ਕੋਟ ਚਿਨਵਾਵੈ। ਅਪਨਿ ਨਾਮ ਪਰ ਨਗਰ ਬਸਾਵੈ।
ਅਬਿ ਸੁਨਿ ਮਾਰਨਿ ਕੇਰ ਉਪਾਊ। ਜੈਸੇ ਮੈਂ ਆਯੋ ਤਕ ਦਾਊ॥ ੬॥

ਹੁਣ ਉਥੇ ਕਿਲ੍ਹੇ ਦੀ ਚਿਣਵਾਈ ਕਰਵਾਉਣਗੇ ਤੇ ਆਪਣੇ ਨਾਂ ਤੇ ਨਗਰ ਵਸਾਉਣਗੇ, ਹੁਣ ਕੋਈ ਮਾਰਨ ਦਾ ਉਪਾਅ ਕਰੋ, ਜਿਵੇਂ ਮੈਂ ਦਾਵ ਤਕ ਕੇ ਆਇਆ ਹਾਂ॥ ੬॥

ਇਕ ਤੌਂ ਤੇਰੋ ਹੋਹਿ ਸਹਾਰਾ। ਇਹਾਂ ਜੁ ਸੂਬਾ ਸੈਨ ਉਦਾਰਾ।
ਇਸ ਕੇ ਸਾਥ ਮੋਹਿ ਮਿੱਤ੍ਰਾਈ। ਅਬਿ ਲੌ ਕਾਜ ਨ ਕੁਛ ਬਨਿ ਆਈ॥ ੭॥

ਇਕ ਤਾਂ ਤੇਰਾ ਸਹਾਰਾ ਮਿਲ ਜਾਵੇਗਾ, ਇਥੇ ਜਿਹੜਾ ਸੂਬਾ ਹੈ, ਉਸ ਪਾਸ ਬਹੁਤ ਫੌਜ ਹੈ, ਉਸ ਦੇ ਨਾਲ ਮੇਰੀ ਮਿਤਰਤਾਈ ਹੈ, ਹੁਣ ਤਕ ਉਸ ਪਾਸੋਂ ਮੈਂ ਕੋਈ ਕੰਮ ਨਹੀਂ ਲਿਆ ਹੈ॥ ੭॥

ਚਲਹਿਂ ਪ੍ਰਾਤਿ ਕੋ ਇਸ ਕੇ ਪਾਸ। ਸਗਰੀ ਬਾਤ ਸੁਨਾਵਹਿਂ ਤਾਸਿ।
ਸੈਨਾਂ ਸਹਤ ਚਲਹਿ ਜੇ ਆਪ। ਤੇ ਗਹਿ ਲੇਹਿਂ ਹਰਹਿਂ ਗੁਰੁ ਦਾਪ॥ ੮॥

ਸਵੇਰੇ ਉਸ ਦੇ ਪਾਸ ਜਾਵਾਂਗੇ ਤੇ ਉਸ ਨੂੰ ਸਾਰੀ ਗੱਲ ਸੁਣਾਵਾਂਗੇ। ਸੈਨਾ ਸਨੇ ਜੇ ਆਪ ਚੜ੍ਹ ਕੇ ਜਾਵੇ ਤਾਂ ਗੁਰੂ ਨੂੰ ਫੜ ਕੇ ਉਸ ਦਾ ਹੰਕਾਰ ਦੂਰ ਕਰਾਂਗੇ॥ ੮॥

ਹਮ ਤੁਮ ਦੋਨਹੁ ਕਰਹਿਂ ਪੁਕਾਰੂ। ਗੁਰ ਅਪਰਾਧ ਹੋਹਿ ਨਿਰਧਾਰੂ।
ਕਰਮ ਚੰਦ ਸੁਨਿ ਅਨੰਦ ਵਧਾਯੋ। 'ਹਮ ਤੁਮ ਦੋਨਹੁਂ ਜਬਹਿ ਸੁਨਾਯੋ॥ ੯॥

ਅਸੀਂ ਦੋਵੇਂ ਰਲਕੇ ਉਸ ਪਾਸ ਜਾ ਕੇ ਫਰਿਆਦ ਕਰਦੇ ਹਾਂ ਤੇ ਗੁਰੂ ਜੀ ਦਾ ਅਪਰਾਧ ਨਿਰਧਾਰਤ ਕਰਾਂਗੇ।'' ਇਹ ਸੁਣ ਕਰਮ ਚੰਦ ਬਹੁਤ ਪ੍ਰਸੰਨ ਹੋਇਆ, ਤੇ ਕਹਿਣ ਲੱਗਾ, ''ਅਸੀਂ ਜਦ ਦੋਹਾਂ ਨੇ ਆਪਣਾ ਹਾਲ ਸੁਣਾਇਆ॥ ੯॥

ਚਢਹਿ ਤੁਰਤ ਕੁਛ ਲਗਹਿ ਨ ਦੇਰਿ। ਲਸ਼ਕਰ ਜਿਸ ਕੇ ਨਿਕਟਿ ਬਡੇਰਿ।
ਸਕਲ ਦੇਸ਼ ਇਸ ਨਜਾਉਂ ਚੁਕਾਵੈ। ਜਬਰੀ ਕਰਹਿ ਸੁ ਬਰਜਿ ਹਟਾਵੈ॥੧੦॥

ਤਾਂ ਸੂਬਾ ਤੁਰਤ ਚੜ੍ਹਾਈ ਕਰ ਦੇਵੇਗਾ, ਦੇਰ ਨਹੀਂ ਲਾਵੇਗਾ, ਜਿਸ ਦੇ ਪਾਸ ਬਹੁਤ ਵੱਡਾ ਲਸ਼ਕਰ ਹੈ। ਸਾਰੇ ਦੇਸ਼ ਦਾ ਉਹ ਨਿਆਂ ਕਰਦੇ ਹਨ, ਜਿਹੜਾ ਵੀ ਜ਼ਬਰਦਸਤੀ ਕਰਦਾ ਹੈ, ਉਸ ਨੂੰ ਵਰਜ ਕੇ ਹਟਾ ਦਿੰਦੇ ਹਨ॥ ੧੦॥

ਇਸ ਤੇ ਪਰੈ ਅਪਰ ਕਜਾ ਹੋਇ। ਇਮ ਸੁਨਿ ਕੈ ਕੋਪਹਿ ਸਭਿ ਕੋਇ।
ਭੂਮਿ ਪਰਾਈ ਛੀਨਿ ਸੁ ਮਾਰਾ। ਨਾਂਹਿ ਚਢਹੁ ਹੁਇ ਦੇਸ਼ ਉਜਾਰਾ॥ ੧੧॥

ਇਸ ਤੋਂ ਪਰੇ ਹੋਰ ਕੀ ਹੋ ਹੋਣਾ ਹੈ, ਇਸ ਤਰ੍ਹਾਂ ਸੁਣ ਕੇ ਸਾਰੇ ਕ੍ਰੋਧ ਵਿਚ ਆ ਜਾਣਗੇ। ਪਰਾਈ ਜ਼ਮੀਨ ਖੋਹ ਕੇ ਮਾਲਕ ਨੂੰ ਮਾਰ ਦਿੱਤਾ ਹੈ। ਜੇ ਨਹੀਂ ਚੜ੍ਹਾਈ ਕਰੇਗਾ ਤਾਂ ਸਾਰਾ ਦੇਸ਼ ਉਜੜ ਜਾਵੇਗਾ॥੧੧॥

ਗਢ ਪਾਵਹਿ ਗੁਰ ਆਕੀ ਹੋਇ। ਗ੍ਰਾਮ ਨਿਕਟਿ ਕੋ ਰੋਕਹਿ ਸੋਇ'।
ਇਮ ਕਹਿ ਸੁਨਿ ਆਪਸ ਮਹਿਂ ਸੋਏ। ਜਾਗੇ ਬਹੁਰ ਪ੍ਰਾਤਿ ਜੋ ਜੋਏ॥ ੧੨॥

ਗੁਰੂ ਜੀ ਆਕੀ ਹੋ ਕੇ ਕਿਲ੍ਹੇ ਦੀ ਉਸਾਰੀ ਕਰਨਗੇ ਤੇ ਸਾਰੇ ਨੇੜੇ ਦੇ ਪਿੰਡਾਂ ਨੂੰ ਰੋਕ ਲੈਣਗੇ।'' ਆਪਸ ਵਿਚ ਇਸ ਤਰ੍ਹਾਂ ਕਹਿ ਸੁਣ ਕੇ ਸੌਂ ਗਏ, ਤੇ ਫਿਰ ਸਵੇਰ ਹੋਣ ਤੇ ਜਾਗ ਪਏ॥੧੨॥

ਬੈਠਜੋ ਸੂਬਾ ਅਬਦੁਲਖਾਨ। ਲਗੀ ਕਚਹਿਰੀ ਨਿਕਟਿ ਮਹਾਨ।
ਸਰਨਾਂਗੋ ਕਰਿ ਜਾਇ ਪੁਕਾਰਾ। 'ਕਰਜੋ ਕਹਿਰ, ਮੇਰੋ ਪਿਤ ਮਾਰਾ॥ ੧੩॥

ਸੂਬਾ ਅਬਦੁਲ ਖਾਨ ਬੈਠਾ ਹੋਇਆ ਸੀ ਤੇ ਉਸ ਪਾਸ ਵੱਡੀ ਕਚਹਿਰੀ ਲੱਗੀ ਹੋਈ ਸੀ। ਸਲਾਮ ਕਰਕੇ ਜਾ ਕੇ ਪੁਕਾਰ ਕੀਤੀ, ਕਹਿਣ ਲੱਗੇ, "ਸਾਡੇ ਤੇ ਕਹਿਰ ਕੀਤਾ ਹੈ, ਮੇਰੇ ਪਿਤਾ ਜੀ ਨੂੰ ਮਾਰ ਦਿੱਤਾ ਹੈ॥੧੩॥

**ਗੁਰ ਨੇ ਛੀਨਿ ਲੀਨਿ ਸਭਿ ਧਰਨੀ। ਬਿਨਾਂ ਤ੍ਰਾਸ ਕੀਨਿਸ ਅਸ ਕਰਨੀ।**
**ਕੋਟ ਉਸਾਰਤਿ ਤਹਿਂ ਬਡ ਗਾਢੋ। ਹੋਹਿ ਮਵਾਸਿ ਗਰਬ ਉਰ ਬਾਢੋ' ॥੧੪॥**

ਗੁਰੂ ਜੀ ਨੇ ਸਾਰੀ ਧਰਤੀ ਖੋਹ ਲਈ ਹੈ, ਕਿਸੇ ਡਰ ਤੋਂ ਰਹਿਤ ਹੋ ਕੇ ਇਸ ਤਰ੍ਹਾਂ ਕੀਤਾ ਹੈ, ਉਥੇ ਵੱਡੇ ਕਿਲ੍ਹੇ ਦੀ ਉਸਾਰੀ ਕਰਨ ਲੱਗੇ ਹਨ, ਆਕੀ ਹੋ ਕੇ ਹਿਰਦੇ ਵਿਚ ਵੱਡਾ ਘੁਮੰਡ ਵਧਾਇਆ ਹੈ॥੧੪॥

**ਅਬਦੁਲ ਖਾਂ ਸੁਨਿ ਪਾਸ ਹਕਾਰਾ। 'ਕਹੁ ਨਿਰਨੈ ਕਰਿ ਕਜੌਂ ਕਰਿ ਮਾਰਾ?।**
**ਲੇਨਿ ਦੇਨਿ ਕਜਾ ਪਿਖਿ ਅਪਰਾਧਾ। ਕਜੌਂ ਗਹਿ ਮਾਰਜੋ ਦੇ ਕਰਿ ਬਾਧਾ?' ॥੧੫॥**

ਇਹ ਸੁਣ ਕੇ ਅਬਦੁਲ ਖਾਂ ਨੇ ਪਾਸ ਬੁਲਾਇਆ ਤੇ ਕਿਹਾ, "ਨਿਰਣਾ ਕਰਕੇ ਦੱਸੋ ਕਿ ਕਿਉਂ ਮਾਰਿਆ ਹੈ ? ਲੈਣ ਦੇਣ ਬਾਰੇ ਆਦਿ ਕੀ ਅਪਰਾਧ ਵੇਖਿਆ ਹੈ, ਫੜ ਕੇ ਦੁੱਖ ਦੇ ਕੇ ਕਿਉਂ ਮਾਰਿਆ ਹੈ ?" ॥੧੫॥

**ਕਰਮ ਚੰਦ ਪੁਨ ਸਕਲ ਸੁਨਾਈ। 'ਸੋ ਨਹਿਂ ਡਰਤਿ ਕਰਹਿ ਮਨ ਭਾਈ।**
**ਜੇਠ ਬਿਖੈ ਏਤੋ ਉਤਪਾਤ। ਜਿਸ ਤੇ ਭਯੋ ਨਰਨਿ ਗਨ ਘਾਤ॥ ੧੬॥**

ਕਰਮ ਚੰਦ ਨੇ ਫਿਰ ਸਾਰੀ ਗੱਲ ਸੁਣਾਈ, "ਉਹ ਕਿਸੇ ਪਾਸੋਂ ਨਹੀਂ ਡਰਦੇ ਆਪਣੇ ਮਨ ਭਾਉਂਦੀ ਕਰਦੇ ਹਨ। ਜੇਠ ਦੇ ਮਹੀਨੇ ਵਿਚ ਇਨ੍ਹਾਂ ਵੱਡਾ ਉਪੱਦਰ ਕੀਤਾ ਸੀ, ਜਿਸ ਨਾਲ ਬਾਦਸ਼ਾਹ ਦੇ ਹਜ਼ਾਰਾਂ ਮਨੁੱਖ ਮਾਰੇ ਗਏ ਸਨ।

**ਲੇ ਕਰਿ ਬਾਜ਼ ਸ਼ਾਹੁ ਕੋ ਆਵਾ। ਸਦਨ ਸੁਧਾਸਰ ਤੇ ਨਿਕਸਾਵਾ।**
**ਗ੍ਰਾਮ ਰੁਹੇਲਾ ਤਹਿਂ ਸਭਿ ਧਰਨੀ। ਹੁਤੀ ਇਨਹੁਂ ਕੀ ਦੇਸ਼ਨਿ ਬਰਨੀ॥ ੧੭॥**

ਬਾਦਸ਼ਾਹ ਦਾ ਬਾਜ਼ ਨਾਲ ਲੈ ਕੇ ਆਏ ਹਨ, ਅੰਮ੍ਰਿਤਸਰ ਵਾਲੇ ਘਰ ਤੋਂ ਨਿਕਲ ਆਏ ਹਨ। ਇਥੇ ਸਾਰੀ ਧਰਤੀ ਤੇ ਰੁਹੇਲਿਆਂ ਰਾਜਪੂਤਾਂ ਦੇ ਪਿੰਡ ਹਨ, ਜਿਨ੍ਹਾਂ ਦਾ ਸਾਰੇ ਦੇਸ਼ ਦੇ ਲੋਕਾਂ ਵਿਚ ਜ਼ਿਕਰ ਹੁੰਦਾ ਹੈ॥ ੧੭॥

**ਛੀਨਿ ਲੀਨਿ, ਗੜ੍ਹ ਕਰਹਿਂ ਉਸਾਰਨ। ਘੇਰੜ ਗਯੋ ਬਰਜਿਬੇ ਕਾਰਨ।**
**ਪਕਰਿ ਮਾਰ ਸਰਿਤਾ ਮਹਿਂ ਡਾਰਾ। ਸ਼ਾਹ ਜਹਾਂ ਕੋ ਤ੍ਰਾਸ ਨ ਧਾਰਾ॥ ੧੮॥**

ਉਹ ਸਾਰੀ ਧਰਤੀ ਖੋਹ ਲਈ ਹੈ ਤੇ ਉਥੇ ਹੁਣ ਕਿਲ੍ਹੇ ਦੀ ਉਸਾਰੀ ਕਰ ਰਹੇ ਹਨ। ਜਦ ਭਗਵਾਨ ਦਾਸ ਘੇਰੜ ਰੋਕਣ ਵਾਸਤੇ ਗਿਆ ਤੇ ਫੜ ਕੇ ਮਾਰ ਕੇ ਦਰਿਆ ਵਿਚ ਸੁੱਟ ਦਿੱਤਾ। ਬਾਦਸ਼ਾਹ ਸ਼ਾਹ ਜਹਾਨ ਦਾ ਡਰ ਨਹੀਂ ਮੰਨਿਆ ਹੈ॥੧੮॥

**ਅਬਿ ਤੁਮਰੋ ਕੁਛ ਡਰ ਨਹਿਂ ਧਰਜੋ। ਮਾਰ ਦੀਨਿ ਮਨ ਭਾਵਤਿ ਕਰਜੋ।**
**ਤੁਮ ਸੋਂ ਬਿਗਰਹਿਗੋ ਇਕ ਦਜੋਸ। ਤਬਿ ਤੁਮਰੋ ਬਸ ਚਲੈ ਨ ਰੋਸ॥ ੧੯॥**

ਹੁਣ ਤੁਹਾਡਾ ਵੀ ਕੋਈ ਡਰ ਨਹੀਂ ਮੰਨਿਆ ਹੈ, ਘੇਰੜ ਨੂੰ ਮਾਰ ਕੇ ਆਪਣੇ ਮਨ ਭਾਉਂਦੀ ਗੱਲ ਕੀਤੀ ਹੈ। ਤੁਹਾਡੇ ਨਾਲ ਵੀ ਇਕ ਦਿਨ ਝਗੜਾ ਹੋਵੇਗਾ, ਫਿਰ ਤੁਹਾਡਾ ਕੋਈ ਵੱਸ ਨਹੀਂ ਚਲੇਗਾ॥੧੯॥

**ਅਬਿ ਪਕਰਹੁ ਕੈ ਕਰਹੁ ਸੰਘਾਰਨਿ। ਅਹੈ ਸੁਖੈਨ, ਨ ਲਰਿਬੇ ਕਾਰਨਿ।**
**ਬਹੁਰ ਜਮਾਂ ਕਰਿ ਲੇਹਿ ਲਰਾਈ। ਗਢ ਪਾਏ ਕਰਿ ਹੈ ਤਕਰਾਈ॥ ੨੦॥**

ਹੁਣ ਉਨ੍ਹਾਂ ਨੂੰ ਫੜ ਕੇ ਮਾਰ ਦੇਵੋ, ਹੁਣ ਆਸਾਨ ਹੈ, ਕਿਉਂਕਿ ਪਿਛਲੀ ਲੜਾਈ ਲੜਨ ਦੇ ਕਾਰਨ ਉਨ੍ਹਾਂ ਪਾਸ ਬਹੁਤਾ ਸਾਜ਼ੋ ਸਾਮਾਨ ਨਹੀਂ ਹੈ। ਬਾਅਦ ਵਿਚ ਉਹ ਲੜਾਈ ਦਾ ਸਾਮਾਨ ਜਮ੍ਹਾਂ ਕਰ ਲੈਣਗੇ। ਕਿਲ੍ਹੇ ਦੀ ਉਸਾਰੀ ਕਰਕੇ ਬੜੀ ਤਕੜਾਈ ਧਾਰਨ ਕਰ ਲੈਣਗੇ॥੨੦॥

**ਜੇ ਨਹਿਂ ਚਢਹੁ, ਬਾਤਿ ਦਿਹੁ ਟਾਰਿ। ਇਸ ਮਹਿਂ ਔਗਨਿ ਅਧਿਕ ਪ੍ਰਕਾਰ।**
**ਅਲਪ ਸੰਗ ਦਲ, ਪੁਨ ਹੁਇ ਭਾਰੋ। ਅਪਰ ਸਮਾਜ ਸੰਚਿ ਲੇ ਸਾਰੋ॥ ੨੧॥**

ਜੇ ਚੜ੍ਹਾਈ ਨਹੀਂ ਕਰੋਗੇ ਤੇ ਗੱਲ ਨੂੰ ਟਾਲ ਦੇਵੋਗੇ ਤਾਂ ਇਸ ਵਿਚ ਕਈ ਪ੍ਰਕਾਰ ਦੇ ਔਗੁਣ ਹਨ। ਹੁਣ ਉਨ੍ਹਾਂ ਪਾਸ ਸੈਨਾ ਥੋੜ੍ਹੀ ਹੈ, ਫਿਰ ਬਹੁਤ ਭਾਰੀ ਹੋ ਜਾਵੇਗੀ, ਹੋਰ ਸਾਰਾ ਸਾਜ਼ੋ-ਸਾਮਾਨ ਵੀ ਇਕੱਠਾ ਕਰ ਲੈਣਗੇ॥੨੧॥

**ਆਗੈ ਮਾਰਜੋ ਮੁਗ਼ਲਸਖਾਨ। ਔਚਕ ਚਲਹੁ ਗਹਹੁ ਜੁਤਿ ਪ੍ਰਾਨ।**
**ਲਰਹਿ ਅਗਾਰੀ ਤੌ ਦਿਹੁ ਮਾਰ। ਹਜ਼ਰਤਿ ਹੋਇ ਪ੍ਰਸੰਨ ਉਦਾਰ॥ ੨੨ ॥**

ਪਹਿਲਾਂ ਉਨ੍ਹਾਂ ਨੇ ਮੁਖ਼ਲਸ ਖਾਨ ਨੂੰ ਮਾਰਿਆ ਹੈ ਅਚਾਨਕ ਚੜ੍ਹਾਈ ਕਰੋ ਤੇ ਜੀਊਂਦੇ ਨੂੰ ਫੜ ਲਵੋ। ਜੇ ਅੱਗੋਂ ਲੜਾਈ ਕਰੇ ਤਾਂ ਮਾਰ ਦੇਵੋ, ਇਹ ਸੁਣ ਕੇ ਬਾਦਸ਼ਾਹ ਬਹੁਤ ਪ੍ਰਸੰਨ ਹੋਵੇਗਾ॥੨੨॥

**ਛੀਨਹੁ ਬਾਜ਼ ਆਪ ਲੇ ਚਲੋ। ਪਾਤਸ਼ਾਹੁ ਸੌਂ ਹਰਖਤਿ ਮਿਲੇ।**
**ਬਖਸ਼ੈ ਮਨਸਬ ਬਹੁਰ ਸਵਾਇ। ਬਾਜ਼ ਅਮੋਲਕ ਜਬਿ ਲਿਹੁ ਪਾਇ॥ ੨੩ ॥**

ਉਨ੍ਹਾਂ ਪਾਸੋਂ ਬਾਜ਼ ਖੋਹ ਕੇ, ਆਪ ਲੈ ਕੇ ਪ੍ਰਸੰਨ ਹੋ ਕੇ ਬਾਦਸ਼ਾਹ ਨੂੰ ਮਿਲੋ, ਬਾਦਸ਼ਾਹ ਪ੍ਰਸੰਨ ਹੋ ਕੇ ਆਪ ਜੀ ਨੂੰ ਬਹੁਤ ਉੱਚੇ ਮਰਾਤਬੇ ਬਖ਼ਸ਼ਣਗੇ, ਜਦ ਅਮੋਲਕ ਬਾਜ਼ ਨੂੰ ਪ੍ਰਾਪਤ ਕਰ ਲੈਣਗੇ॥੨੩॥

**ਤੋ ਢਿਗ ਲਸ਼ਕਰ ਹੈ ਅਬਿ ਭਾਰਾ। ਲੇਹੁ ਫਤੇ ਮੈਦਾਨ ਮਝਾਰਾ।**
**ਹਰਿਗੋਵਿੰਦ ਕੋ ਜੇ ਗਹਿ ਲੈ ਹੈਂ। ਬਡੋ ਮਰਾਤਬ ਹਜ਼ਰਤ ਦੈ ਹੈ॥ ੨੪ ॥**

ਤੁਹਾਡੇ ਪਾਸ ਹੁਣ ਭਾਰੀ ਲਸ਼ਕਰ ਹੈ, ਮੈਦਾਨ ਵਿਚ ਜਾ ਕੇ ਫ਼ਤਹਿ ਪ੍ਰਾਪਤ ਕਰੋ। ਜੇ ਸ੍ਰੀ ਹਰਿਗੋਬਿੰਦ ਨੂੰ ਫੜ ਲਵੋਗੇ ਤਾਂ ਬਾਦਸ਼ਾਹ ਤੁਹਾਨੂੰ ਬਹੁਤ ਉੱਚੇ ਰੁਤਬੇ ਦੇਵੇਗਾ॥੨੪॥

**ਦੁਸ਼ਮਨ ਸ਼ਾਹ ਜਹਾਂ ਕੋ ਭਾਰੋ। ਸੁਧਰਹਿਂ ਸਭਿ ਕਾਰਜ, ਜਬਿ ਮਾਰੋ'।**
**ਅਬਿਦੁਲ ਖਾਨ ਕਾਨਿ ਸਭਿ ਸੁਨਿ ਕੈ। ਹਾਨ ਲਾਭ ਨੀਕੇ ਮਨ ਗੁਨਿਕੈ॥੨੫॥**

ਉਹ ਸ਼ਾਹ ਜਹਾਨ ਦੇ ਵੱਡੇ ਦੁਸ਼ਮਣ ਹਨ, ਜੇ ਮਾਰ ਦੇਵੋਗੇ ਤਾਂ ਸਾਰੇ ਕਾਰਜ ਸੁਧਰ ਜਾਣਗੇ।" ਅਬਦੁਲ ਖਾਨ ਨੇ ਜਦ ਸਾਰੀ ਗੱਲ ਨੂੰ ਕੰਨਾਂ ਨਾਲ ਸੁਣਿਆ ਤਾਂ ਉਸ ਹਾਣ ਲਾਭ ਨੂੰ ਮਨ ਵਿਚ ਚੰਗੀ ਤਰ੍ਹਾਂ ਵਿਚਾਰਿਆ॥੨੫॥

**ਨਿਸ਼ਚੈ ਕੀਨਿ ਗੁਰੂ ਕੋ ਗਹੌਂ। ਹਜ਼ਰਤ ਕੀ ਪ੍ਰਸੰਨਤਾ ਲਹੌਂ।**
**ਅਰ ਮਮ ਸਖਾ ਕਾਜ ਇਹ ਆਯੋ। ਕਰੌਂ ਭਲੇ ਚਲਿ ਕੈ ਮਨ ਭਾਯੋ॥ ੨੬ ॥**

ਇਹ ਨਿਸ਼ਚਾ ਕਰ ਲਿਆ ਕਿ ਮੈਂ ਗੁਰੂ ਜੀ ਨੂੰ ਫੜਾਂਗਾ ਅਤੇ ਬਾਦਸ਼ਾਹ ਦੀ ਪ੍ਰਸੰਨਤਾ ਹਾਸਿਲ ਕਰਾਂਗਾ। ਮੇਰਾ ਦੋਸਤ ਆਪਣਾ ਕੰਮ ਕਰਵਾਉਣ ਵਾਸਤੇ ਆਇਆ ਹੈ, ਜਾ ਕੇ ਮਨ ਭਾਉਂਦਾ ਚੰਗਾ ਕੰਮ ਕਰਾਂਗਾ॥੨੬॥

**ਲੇ ਕਰਿ ਬਾਜ਼ ਮਿਲੋਂ ਅਬਿ ਸ਼ਾਹੂ। ਪਾਵੋਂ ਬਡ ਮਨਸਬ ਤਿਸ ਪਾਹੂ।**
**ਔਚਕ ਫਤੇ ਮੋਹਿ ਕਹੁ ਪਾਈ। ਕਜੋਂ ਨ ਲੇਉਂ ਮੈਂ ਅਲਪ ਲਰਾਈ॥ ੨੭ ॥**

ਹੁਣ ਬਾਜ਼ ਲੈ ਕੇ ਸ਼ਾਹ ਜਹਾਨ ਨੂੰ ਮਿਲਾਂਗਾ ਤੇ ਉਸ ਪਾਸੋਂ ਵੱਡੇ ਅਹੁਦੇ ਪਾਵਾਂਗਾ। ਅਚਾਨਕ ਫਤਹਿ ਮੇਰੇ ਪਾਸ ਆਈ ਹੈ, ਕਿਉਂ ਨਾ ਮੈਂ ਇਹ ਛੋਟੀ ਜਿਹੀ ਲੜਾਈ ਲੜਾਂਗਾ॥੨੭॥

**ਨਿਜ ਸਮੀਪ ਕੇ ਬੂਝਨ ਕਰੇ। ਸਭਿਨਿ ਕਹਜੋ 'ਅਬਿ ਕਜਾ ਗੁਰੁ ਲਰੇ ?।**
**ਹੁਤੇ ਸਿੱਖ ਬਪੁਰੇ ਕੁਝ ਸੰਗਿ। ਹਤੇ ਗਏ ਸੋ ਕੀਨਿਸ ਜੰਗ॥ ੨੮ ॥**

ਆਪਣੇ ਨੇੜੇ ਦੇ ਸਾਥੀਆਂ ਪਾਸੋਂ ਪੁਛਿਆ। ਸਭ ਨੇ ਕਿਹਾ ਹੁਣ ਗੁਰੂ ਜੀ ਕੀ ਲੜਨਗੇ। ਥੋੜ੍ਹੇ ਜਿਹੇ ਵਿਚਾਰੇ ਸਿੱਖ ਨਾਲ ਹਨ, ਲੜਾਈ ਸਮੇਂ ਬਹੁਤੇ ਮਾਰੇ ਗਏ ਹਨ॥੨੮॥

**ਦਈ ਖੁਦਾਇ ਤੋਹਿ ਬਡਿਆਈ। ਅਬਿ ਔਚਕ ਬਿਧਿ ਆਨਿ ਬਨਾਈ।**
**ਦੁਸ਼ਮਨ ਹਜ਼ਰਤਿ ਕੋ ਅਤਿ ਅਹੈ। ਕਰਹਿਂ ਸੰਘਾਰਨਿ ਕੈ ਤਿਸ ਗਹੈਂ॥ ੨੯ ॥**

ਖ਼ੁਦਾ ਨੇ ਤੁਹਾਨੂੰ ਵਡਿਆਈ ਬਖ਼ਸ਼ੀ ਹੈ, ਅਚਾਨਕ ਹੀ ਇਹ ਵਿਧੀ ਬਣਾ ਦਿੱਤੀ ਹੈ। ਇਹ ਬਾਦਸ਼ਾਹ ਦੇ ਵੱਡੇ ਦੁਸ਼ਮਣ ਹਨ। ਇਨ੍ਹਾਂ ਨੂੰ ਮਾਰ ਦੇਣਗੇ ਜਾਂ ਫੜ ਲੈਣਗੇ॥੨੯॥

ਕਯੋਂ ਨ ਪ੍ਰਸੰਨ ਸ਼ਾਹੁ ਤਬਿ ਹੋਇ। ਤੁਝ ਕੋ ਹੈ ਸੁਖੇਨ ਅਬਿ ਸੋਇ।
ਕਯਾ ਬੂਝਹੁ, ਚਢੀਅਹਿ ਅਬਿ ਤੂਰਨ। ਲੇਹੁ ਬਿਜੈ ਹੁਇ ਕਾਜ ਸੰਪੂਰਨ' ॥੩੦॥

ਫਿਰ ਬਾਦਸ਼ਾਹ ਕਿਉਂ ਪ੍ਰਸੰਨ ਨਹੀਂ ਹੋਵੇਗਾ, ਤੁਹਾਡੇ ਵਾਸਤੇ ਹੁਣ ਇਹ ਆਸਾਨ ਹੈ। ਹੁਣ ਕੀ ਪੁੱਛਣਾ ਹੈ, ਤੁਰਤ ਚੜ੍ਹਾਈ ਕਰ ਦੇਵੋ। ਜਿੱਤ ਪ੍ਰਾਪਤ ਕਰੋ ਤਾਂਕਿ ਕਾਰਜ ਸੰਪੂਰਣ ਹੋਵੇ॥੩੦॥

ਸੁਨਿ ਮਸਲਤਿ ਕੋ ਨਿਜ ਸਾਥੀਨਿ। ਹਰਖਯੋ ਗਰਬਤਿ ਆਗਯਾ ਦੀਨਿ।
'ਚਢਨਿ ਹੇਤੁ ਦੁੰਦਭਿ ਬਜਵਾਯੋ। ਗੁਲਕਾਂ ਬਹੁ ਬਰੂਦ ਬਰਤਾਯੋ॥ ੩੧॥

ਆਪਣੇ ਸਾਥੀਆਂ ਦੀ ਨਿਜੀ ਰਾਏ ਸੁਣ ਕੇ ਬੜਾ ਪ੍ਰਸੰਨ ਹੋਇਆ ਤੇ ਬੜੇ ਹੰਕਾਰ ਨਾਲ ਹੁਕਮ ਕੀਤਾ, ਚੜ੍ਹਾਈ ਕਰਨ ਵਾਸਤੇ ਨਗਾਰਾ ਵਜਾਓ, ਗੋਲੀਆਂ ਅਤੇ ਬਹੁਤ ਬਾਰੂਦ ਵਰਤਾਓ॥੩੧॥

ਜੋ ਜਿਸ ਚਹੀਅਹਿ ਸੋ ਸਭਿ ਦੀਜਹਿ। ਸੈਨਾ ਸਰਬ ਤਯਾਰ ਕਰ ਲੀਜਹਿ'।
ਇਤ ਉਤ ਮਾਨਵ ਸ਼ੀਘ੍ਰ ਪਲਾਏ। ਹਿਤ ਤਯਾਰੀ ਦੁੰਦਭਿ ਬਜਵਾਏ॥ ੩੨॥

ਜੋ ਵੀ ਕਿਸੇ ਨੂੰ ਚਾਹੀਦਾ ਹੋਵੇ ਸਭ ਦੇਵੋ, ਸਾਰੀ ਸੈਨਾ ਨੂੰ ਤਿਆਰ ਕਰ ਲਵੋ,'' ਬੜੀ ਛੇਤੀ ਮਨੁੱਖਾਂ ਨੂੰ ਏਧਰ ਓਧਰ ਭੇਜਿਆ ਤੇ ਤਿਆਰੀ ਵਾਸਤੇ ਨਗਾਰੇ ਵਜਾਏ॥੩੨॥

ਸੈਨਾਪਤਿ ਸਭਿ ਨਿਕਟਿ ਹਕਾਰੇ। ਸਨਮਾਨਤਿ ਮ੍ਰਿਦੁ ਬਾਕ ਉਚਾਰੇ।
ਸ਼ਸਤ੍ਰ ਬਸਤ੍ਰ ਬਖਸ਼ੇ ਸਮੁਦਾਇ। 'ਚਢਹੁ ਸਕਲ ਹੀ ਬਿਲਮ ਭੁਲਾਇ' ॥੩੩॥

ਸਾਰੇ ਸੈਨਾਪਤੀਆਂ ਨੂੰ ਪਾਸ ਬੁਲਾਇਆ ਤੇ ਸਨਮਾਨ ਭਰੇ ਬੜੇ ਮਿੱਠੇ ਬਚਨ ਕਹੇ। ਸਾਰਿਆਂ ਨੂੰ ਸ਼ਸਤਰ ਤੇ ਕੱਪੜੇ ਬਖਸ਼ ਕੇ ਕਿਹਾ, ''ਸਾਰੇ ਤੁਰਤ ਕਿਸੇ ਦੇਰੀ ਤੋਂ ਬਗੈਰ ਘੋੜਿਆਂ ਤੇ ਸਵਾਰ ਹੋ ਜਾਵੋ''॥੩੩॥

ਤਰਕਸ਼, ਤੋਮਰ, ਧਨੁਖ ਸੰਭਾਰੇ। ਤੁਪਕ, ਤਮਾਂਚੇ ਗਜ਼ਬ ਗੁਜਾਰੇ।
ਗੁਲਕਾਂ ਗਨ, ਬਰੂਦ ਮਨ ਭਾਈ। ਲੇ ਲੇ ਸੁਭਟ ਤਯਾਰ ਸਮੁਦਾਈ॥ ੩੪॥

ਤੀਰਾਂ ਦੇ ਭੱਥੇ, ਨੇਜ਼ੇ ਅਤੇ ਧਨੁੱਖ ਸੰਭਾਲ ਲਏ ਤੇ ਗਜ਼ਬ ਕਰਨ ਵਾਲੀਆਂ ਬੰਦੂਕਾਂ ਅਤੇ ਤਮਾਚੇ ਫੜ ਲਏ। ਬਹੁਤ ਗੋਲੀਆਂ ਅਤੇ ਮਨ ਭਾਉਂਦਾ ਬਾਰੂਦ ਲੈ ਲਿਆ। ਇਹ ਸਾਮਾਨ ਪ੍ਰਾਪਤ ਕਰਕੇ ਸਾਰੇ ਸੂਰਮੇ ਤਿਆਰ ਹੋ ਗਏ॥੩੪॥

ਭਾਂਤਿ ਭਾਂਤਿ ਕੇ ਖੜਗ ਬਿਲੰਦੇ। ਮੁਸ਼ਟਨਿ ਲਿਪ ਚਾਮੀਕਰ ਬ੍ਰਿੰਦੇ।
ਬਹੁਤ ਮੋਲ ਕੀ ਸਿਪਰ ਸੰਭਾਰੀ। ਭਯੋ ਸਨੱਧਬੱਧ ਦਲ ਭਾਰੀ॥ ੩੫॥

ਭਾਂਤ ਭਾਂਤ ਦੀਆਂ ਭਾਰੀਆਂ ਤਲਵਾਰਾਂ ਲੈ ਲਈਆਂ ਜਿਨ੍ਹਾਂ ਦੀਆਂ ਮੁੱਠਾਂ ਨੂੰ ਸੋਨਾ ਲੱਗਾ ਹੋਇਆ ਸੀ। ਬੜੀਆਂ ਕੀਮਤੀ ਢਾਲਾਂ ਸੰਭਾਲ ਲਈਆਂ ਤੇ ਭਾਰੀ ਫੌਜ ਸ਼ਸਤਰ-ਬੱਧ ਹੋ ਗਈ॥੩੫॥

ਅਬਦੁਲਖਾਨ ਅਧਿਕ ਉਤਸਾਹੂ। ਪਿਖਿ ਸੈਨਾ ਉਰ ਜੰਗ ਉਮਾਹੂ।
ਦਲ ਜੁਤਿ ਕਯਾ ਗੁਰ ਹਮਰੇ ਆਗੇ। ਗਹੈਂ ਕਿ ਮਾਰਹਿਂ ਜੇ ਨਹਿਂ ਭਾਗੇ॥੩੬॥

ਅਬਦੁਲ ਖਾਂ ਬੜੇ ਉਤਸ਼ਾਹ ਨਾਲ ਭਰਿਆ ਸੀ, ਸੈਨਾ ਨੂੰ ਵੇਖ ਕੇ ਦਿਲ ਵਿਚ ਜੰਗ ਲੜਨ ਦੀ ਵੱਡੀ ਉਮੰਗ ਪੈਦਾ ਹੋਈ। ਸੋਚਦਾ ਸੀ ਕਿ ਸਾਡੇ ਦਲ ਸਮੇਤ ਗੁਰੂ ਜੀ ਸਾਡੇ ਅੱਗੇ ਕੀ ਹਨ, ਜੇ ਭੱਜੇਗਾ ਨਹੀਂ ਤਾਂ ਜਾਂ ਫੜ ਲਵਾਂਗੇ ਜਾਂ ਮਾਰ ਦੇਵਾਂਗੇ॥੩੬॥

ਨਿਕਸਯੋ ਵਹਿਰ ਬੰਬ ਬਜਵਾਈ। ਚਢੀ ਬਾਹਿਨੀ ਹੁਇ ਸਮੁਦਾਈ।
ਜਥਾ ਘਟਾ ਪ੍ਰੇਰੀ ਬਡ ਪੌਨ। ਬਾਦਿਤ ਬਜਤਿ ਗਰਜਨਾ ਤੌਨ॥ ੩੭॥

ਬੜੀ ਉੱਚੀ ਨਗਾਰਾ ਵਜਾ ਕੇ ਬਾਹਰ ਨਿਕਲਿਆ, ਸਾਰੀ ਫੌਜ ਨੇ ਇਕੱਠਿਆਂ ਹੋ ਕੇ ਚੜ੍ਹਾਈ ਕਰ ਦਿੱਤੀ। ਜਿਵੇਂ ਹਵਾ ਦੀ ਧੱਕੀ ਘਟਾ ਵੱਧਦੀ ਹੋਈ ਗਰਜਦੀ ਹੈ, ਉਸ ਤਰ੍ਹਾਂ ਉਨ੍ਹਾਂ ਵਾਜਿਆਂ ਦੇ ਵੱਜਣ ਦੀ ਗਰਜ ਸੀ।

ਚਮਕਹਿਂ ਸ਼ੱਸਤ੍ਰ ਚੰਚਲਾ ਮਾਨੋ। ਗੁਲਕਾਂ ਓਰੇ ਭਰੇ ਮਹਾਨੋ।
ਸਿੱਖਨਿ ਕੋ ਦਲ ਪਾਕਜੋ ਖੇਤ। ਚਲੈ ਤਹਾਂ ਬਰਸਨ ਕੇ ਹੇਤੁ॥ ੩੮॥

ਸ਼ਸਤਰ ਇਸ ਤਰ੍ਹਾਂ ਚਮਕਦੇ ਸਨ ਜਿਵੇਂ ਘਟਾ ਵਿਚ ਬਿਜਲੀ ਚਮਕਦੀ ਹੋਵੇ। ਉਸ ਘਟਾ ਵਿਚ ਗੋਲੀਆਂ ਰੂਪੀ ਗੜ੍ਹੇ ਭਰੇ ਹੋਏ ਸਨ। ਸਿੱਖਾਂ ਦੇ ਪੱਕੇ ਹੋਏ ਖੇਤ ਉਤੇ ਇਹ ਘਟਾ ਮਾਨੋਂ ਗੜ੍ਹੇ-ਮਾਰ ਕਰਨ ਜਾ ਰਹੀ ਸੀ॥੩੮॥

ਗੁਰ ਕੇ ਬਾਨ ਬਿਪਰਜੈ ਵਾਯੂ। ਜੋ ਸਨਮੁਖ ਚਲਿ, ਦੇਹਿ ਉਡਾਯੂ।
ਚਲਜੋ ਬੇਗ ਕਰਿ ਲਸ਼ਕਰ ਭਾਰੋ। ਉਤਸਾਹਤਿ ਬੋਲਤਿ 'ਗੁਰ ਮਾਰੋ'॥ ੩੯॥

ਗੁਰੂ ਜੀ ਦੇ ਤੀਰ ਮਾਨੋਂ ਉਲਟੀ ਹਵਾ ਸਨ, ਜਿਹੜੇ ਸਾਹਮਣੇ ਚਲ ਕੇ ਹਵਾ ਨੂੰ ਉਡਾ ਦੇਣਗੇ। ਭਾਰੀ ਲਸ਼ਕਰ ਬਹੁਤ ਤੇਜ ਚਲਿਆ। ਬੜੇ ਉਤਸ਼ਾਹ ਨਾਲ ਬੋਲ ਰਹੇ ਸਨ, "ਗੁਰੂ ਨੂੰ ਮਾਰੋ"॥੩੯॥

ਭਏ ਸਗੁਨ ਮੰਦੇ ਅਵਿਲੋਕ। ਸਜਾਨੇ ਦਿਲ ਮਹਿਂ ਧਾਰਤਿ ਸ਼ੋਕ।
ਸਮੁਖ ਬਾਯੁ, ਮ੍ਰਿਗ ਮਾਲ ਕੁਫੇਰੀ। ਹਯ ਰੋਦਤਿ ਦ੍ਰਿਗ ਅੱਸ੍ਰ ਗੇਰੀ॥ ੪੦॥

ਪਰ ਮਾੜੇ ਸ਼ਗੁਨ ਵੇਖ ਕੇ ਜਿਹੜੇ ਸਿਆਣੇ ਮਨੁੱਖ ਸਨ ਉਨ੍ਹਾਂ ਦਿਲ ਵਿਚ ਦੁੱਖ ਅਨੁਭਵ ਕੀਤਾ। ਸਾਹਮਣੀ ਹਵਾ ਸੀ, ਹਿਰਨਾਂ ਦੀ ਡਾਰ ਉਲਟੇ ਪਾਸਿਓਂ ਲੰਘੀ, ਘੋੜੇ ਹਿਣਕ ਕੇ ਅੱਖਾਂ ਵਿਚ ਅਥਰੂ ਵਹਾ ਰਹੇ ਸਨ॥੪੦॥

ਸਿਰ ਪਰ ਬਾਯਸ, ਗੀਧ ਭ੍ਰਮਾਵੈ। ਸ਼ਿਵਾ ਅਸ਼ਿਵਾ ਪੁਕਾਰਤਿ ਆਵੈਂ।
ਗਿਰਹਿਂ ਅਚਾਨਕ ਚਾਲਤਿ ਘੋਰੇ। ਮਨ ਸੂਰਨਿ ਕੇ ਮਲਿਨ ਅਥੋਰੇ॥ ੪੧॥

ਸਿਰ ਉਤੇ ਕਾਂ ਤੇ ਇੱਲਾਂ ਘੁੰਮ ਰਹੇ ਸਨ, ਗਿੱਦੜ ਗਿਦੜੀਆਂ ਹਵਾਂਕਦੀਆਂ ਆ ਰਹੀਆਂ ਸਨ, ਚਲਦੇ ਘੋੜੇ ਅਚਾਨਕ ਡਿੱਗ ਪਏ, ਗੰਦਗੀ ਨਾਲ ਭਰੇ ਹੋਏ ਸੂਰ ਮਿਲੇ॥੪੧॥

ਮਿਲਜੋ ਕਾਠ ਕੋ ਭਾਰ ਅਗਾਰੀ। ਖਰ ਬੋਲਜੋ, ਮ੍ਰਿਤੁ ਸੂਚਤਿ ਭਾਰੀ।
ਦੁੰਦਭਿ ਨਾਦਤਿ ਅਲਪ ਮਲੀਨਾ। ਜਾਤਿ ਲਿਯੇ ਮਿਰਤਕ ਸਭਿ ਚੀਨਾ॥੪੨॥

ਕੋਈ ਲਕੜਾਂ ਦੀ ਪੰਡ ਚੁੱਕੀ ਜਾਂਦਾ ਅਗੋਂ ਮਿਲਿਆ, ਖੋਤਾ ਹਿਣਕਿਆ ਜਿਹੜਾ ਭਾਰੀ ਮੌਤ ਦਾ ਸੂਚਕ ਹੈ। ਨਗਾਰੇ ਦੀ ਗੂੰਜ ਬਹੁਤ ਹੌਲੀ ਅਤੇ ਉਦਾਸ ਸੀ। ਇਹ ਭੈੜੇ ਸ਼ਗੁਨ ਵੇਖ ਕੇ ਸਾਰਿਆਂ ਨੇ ਆਪਣੀ ਮੌਤ ਜਾਣ ਲਈ॥੪੨॥

ਰਤਨ ਚੰਦ ਢਿਗ ਅਬਦੁਲ ਖਾਨ। ਕਰਮ ਚੰਦ ਚੰਦੂ ਸੁਤ ਜਾਨ।
ਬੂਝਤਿ 'ਕਿਤਿਕ ਕੋਟ ਕਰਿ ਲੀਨਿ ?। ਸੰਗ ਕਿਤਿਕ ਦਲ ਦੇਖਨਿ ਕੀਨਿ ?'॥੪੩॥

ਰਤਨ ਚੰਦ ਤੇ ਦੁਸ਼ਟ ਚੰਦੂ ਦਾ ਪੁੱਤਰ ਕਰਮ ਚੰਦ ਅਬਦੁਲ ਖਾਨ ਦੇ ਨਾਲ ਜਾ ਰਹੇ ਸਨ, ਅਬਦੁਲ ਖਾਨ ਨੇ ਰਤਨ ਚੰਦ ਨੂੰ ਪੁਛਿਆ, "ਕਿਲ੍ਹੇ ਦੀ ਕਿੰਨੀ ਉਸਾਰੀ ਹੋ ਗਈ ਹੈ? ਕਿੰਨੀ ਕੁ ਫੌਜ ਉਨ੍ਹਾਂ ਦੇ ਨਾਲ ਵੇਖੀ ਹੈ ?"॥੪੩॥

ਕਹਿਨਿ ਲਗਜੋ 'ਕਜਾ ਤੁਮਰੇ ਆਗੇ ?। ਮੈਂ ਜਾਨੀ ਮਨ, ਪਿਖਿ ਗੁਰੁ ਭਾਗੇ।
ਆਟੇ ਬਿਖੈ ਲੋਨ ਅਨੁਮਾਨਾ। ਮਿਹਰ ਖੁਦਾਇ ਆਪ ਪਰ ਜਾਨਾ'॥ ੪੪॥

ਰਤਨ ਚੰਦ ਕਹਿਣ ਲੱਗਾ, "ਉਹ ਤੁਹਾਡੇ ਅੱਗੇ ਕੀ ਹਨ, ਮੈਂ ਆਪਣੇ ਮਨ ਵਿਚ ਜਾਣਿਆ ਕਿ ਉਹ ਤੁਹਾਨੂੰ ਵੇਖ ਕੇ ਭੱਜ ਜਾਣਗੇ। ਤੁਹਾਡੀ ਫੌਜ ਸਾਹਮਣੇ ਆਟੇ ਵਿਚ ਲੂਣ ਦੇ ਬਰਾਬਰ ਹਨ। ਤੁਹਾਡੇ ਉਤੇ ਮੈਂ ਖੁਦਾ ਦੀ ਮਿਹਰ ਜਾਣੀ ਹੈ"॥੪੪॥

ਚਲਜੋ ਬੇਗ ਤੇ ਲਸ਼ਕਰ ਭਾਰਾ। ਜਜੋਂ ਸਲਿਤਾਪਤਿ ਤਜਜੋ ਕਿਨਾਰਾ।
ਉਛਰਜੋ ਬਡ ਤਰੰਗ ਜੁਤਿ ਜਾਵੈ। ਇਸ ਪ੍ਰਕਾਰ ਸੋ ਨਦਰੀ ਆਵੈ॥ ੪੫॥

ਭਾਰੀ ਲਸ਼ਕਰ ਇਸ ਤਰ੍ਹਾਂ ਤੇਜ ਚਲਿਆ ਜਿਵੇਂ ਸਮੁੰਦਰ ਕਿਨਾਰਾ ਛੱਡ ਕੇ ਉਛਾਲੇ ਮਾਰਦੀਆਂ ਵੱਡੀਆਂ ਲਹਿਰਾਂ ਸਹਿਤ ਵਹਿ ਰਿਹਾ ਹੋਵੇ। ਇਸ ਪ੍ਰਕਾਰ ਚਲਦੀ ਮੁਗਲ ਸੈਨਾ ਨਜ਼ਰੀਂ ਆ ਰਹੀ ਸੀ॥੪੫॥

**ਜਰਾਸਿੰਧੁ ਜਨੁ ਮੀਤ ਬੁਲਾਯੋ। ਕਾਲ ਜਮਨ ਦਲ ਬਡ ਜੁਤਿ ਧਾਯੋ।**
**ਹਰਿਗੁਵਿੰਦ ਪਰ ਲਰਨਿ ਸਿਧਾਵਾ। ਹਰਿ ਗੁਵਿੰਦ ਪਰ ਤਿਮ ਇਹ ਆਵਾ॥੪੬॥**

ਜਰਾਸਿੰਧੁ ਨੇ ਮਾਨੋਂ ਆਪਣੇ ਮਿੱਤਰ ਕਾਲਯਮਨ ਨੂੰ ਬੁਲਾਇਆ ਹੋਵੇ, ਵੱਡੀ ਫੌਜ ਲੈ ਕੇ ਇਸ ਤਰ੍ਹਾਂ ਧਾਵਾ ਕੀਤਾ। ਮਾਨੋਂ ਸ੍ਰੀ ਕ੍ਰਿਸ਼ਨ ਜੀ ਨਾਲ ਲੜਨ ਆਇਆ ਹੋਵੇ। ਅਬਦੁਲ ਖਾਂ ਸ੍ਰੀ ਹਰਿਗੋਬਿੰਦ ਉਤੇ ਇਸ ਤਰ੍ਹਾਂ ਚੜ੍ਹਾਈ ਕਰਕੇ ਆਇਆ॥੪੬॥

*ਨੋਟ : ਜਰਾਸਿੰਧ ਮਗਧ ਦਾ ਰਾਜਾ ਸੀ ਜੋ ਕੰਸ ਦਾ ਸਹੁਰਾ ਤੇ ਸ੍ਰੀ ਕ੍ਰਿਸ਼ਨ ਦਾ ਵੈਰੀ ਸੀ, ਜਦ ਸ੍ਰੀ ਕ੍ਰਿਸ਼ਨ ਨੇ ਕੰਸ ਨੂੰ ਮਾਰ ਕੇ ਉਗਰਸੈਨ ਰਾਜਾ ਬਣਾਇਆ ਤਾਂ ਜਰਾਸਿੰਧ ਨੇ ਕਾਲਯਮਨ ਨੂੰ ਨਾਲ ਲੈ ਕੇ ਕ੍ਰਿਸ਼ਨ ਤੇ ਹਮਲਾ ਕੀਤਾ। ਭੀਮ ਨੇ ਉਸ ਨਾਲ ਯੁੱਧ ਕੀਤਾ ਤੇ ਉਸਦੀਆਂ ਦੋਵੇਂ ਲੱਤਾਂ ਚੀਰ ਕੇ ਮਾਰ ਦਿੱਤਾ।*

**ਚਲੇ ਬੀਰ ਦਸ ਪੰਚ ਹਜ਼ਾਰ। ਪ੍ਰਿਸ਼ਟ ਤੁਰੰਗਨਿ ਪਰ ਅਸੁਵਾਰ।**
**ਲਿਏ ਸਹੰਸ੍ਰ ਚਤੁਰ ਦਸ਼ ਜੋਧਾ। ਖਰ ਜਨੁ ਚਢਜੋ ਰਾਮ ਪਰਿ ਕ੍ਰੋਧਾ॥ ੪੭॥**

ਪੰਦਰਾਂ ਹਜ਼ਾਰ ਸੂਰਮੇ ਚਲੇ ਜਾ ਰਹੇ ਸਨ, ਉਹ ਬੜੇ ਸ਼ਕਤੀਸ਼ਾਲੀ ਘੋੜਿਆਂ ਤੇ ਸਵਾਰ ਸਨ। ਜਿਵੇਂ ਰਾਵਨ ਦੇ ਭਰਾ ਖਰ ਨਾਮੀ ਰਾਕਸ਼ ਨੇ ਚੌਦ੍ਹਾਂ ਹਜ਼ਾਰ ਸੈਨਾ ਲੈ ਕੇ ਬੜੇ ਕ੍ਰੋਧ ਵਿਚ ਆ ਕੇ ਰਾਮ ਚੰਦਰ ਜੀ ਤੇ ਚੜ੍ਹਾਈ ਕੀਤੀ ਹੋਵੇ।

*ਨੋਟ : ਖਰ ਨਾਮੀਂ ਰਾਕਸ਼ ਰਾਵਨ ਦਾ ਭਰਾ ਸੀ ਤੇ ਇਸ ਨੇ ਪੰਚ ਬਟੀ ਦੇ ਸਥਾਨ 'ਤੇ ਸ੍ਰੀ ਰਾਮਚੰਦਰ ਨਾਲ ਲੜਾਈ ਕੀਤੀ ਸੀ ਤੇ ਸ੍ਰੀ ਰਾਮਚੰਦਰ ਦੇ ਹਥੋਂ ਮਾਰਿਆ ਗਿਆ ਸੀ।*

**ਮਦਰਾ ਪਾਨ ਮਲੇਛ ਕਰੰਤੇ। ਕਹਿ ਕਹਿ ਅਬਦੁਲ ਖਾਨ ਸੁਨੰਤੇ।**
**'ਕਹਾਂ ਗੁਰੂ ਅਬਿ ਦੇਹੁ ਬਤਾਇ। ਗਹੈਂ ਤੁਰਤ ਕਜਾ ਜੰਗ ਮਚਾਇ॥ ੪੮॥**

ਮਲੇਛਾਂ ਨੇ ਸ਼ਰਾਬ ਪੀਤੀ ਹੋਈ ਸੀ, ਅਬਦੁਲ ਖਾਂ ਬਾਰ-ਬਾਰ ਕਹਿ ਕੇ ਸੁਣਾਉਂਦਾ ਸੀ, "ਗੁਰੂ ਕਿਥੇ ਹੈ ਮੈਨੂੰ ਹੁਣ ਦੱਸ ਦੇਵੋ, ਮੈਂ ਲੜਾਈ ਲੜ ਕੇ ਉਸ ਨੂੰ ਤੁਰਤ ਫੜ ਲਵਾਂਗਾ ਉਸ ਨੇ ਕੀ ਜੰਗ ਲੜਨੀ ਹੈ॥੪੮॥

**ਕੋ ਅਬਿ ਅਟਕਹਿ ਲਰਹਿ ਅਗਾਰੀ। ਛਿਨ ਮਹਿਂ ਸ਼ੱਤ੍ਰਨਿ ਦੇਹਿਂ ਸੰਘਾਰੀ।**
**ਹਮਰੀ ਸੈਨਾ ਬਡ ਸਵਧਾਨ। ਕੌਨ ਅਰਹਿ ਆਗੇ ਇਨ ਆਨਿ' ॥ ੪੯॥**

ਕਿਹੜਾ ਹੈ ਹੁਣ ਜਿਹੜਾ ਸਾਡੇ ਅੱਗੇ ਅੜੇ ਤੇ ਅੱਗੇ ਹੋ ਕੇ ਲੜਾਈ ਕਰੇ। ਇਕ ਛਿਨ ਵਿਚ ਵੈਰੀ ਨੂੰ ਮਾਰ ਦੇਵਾਂਗੇ। ਸਾਡੀ ਫੌਜ ਬਹੁਤ ਸੁਚੇਤ ਹੈ, ਕਿਹੜਾ ਇਨ੍ਹਾਂ ਦੇ ਅੱਗੇ ਆ ਕੇ ਅੜ ਸਕਦਾ ਹੈ" ॥੪੯॥

**ਜਥਾ ਸਗਰ ਕੇ ਸੁਤ ਹੰਕਾਰੇ। ਗਿਨਹਿਂ ਨ ਕਾਹੂੰ ਅਵਨਿ ਮਝਾਰੇ।**
**ਪਲਕ ਉਘਾਰਨਿ ਤੇ ਜਬਿ ਗਏ। ਤਥਾ ਮੂਢ ਚਾਹਤਿ ਰਿਸਿ ਭਏ॥ ੫੦॥**

ਜਿਵੇਂ ਸਗਰ ਰਾਜੇ ਦੇ ਸੱਠ ਹਜ਼ਾਰ ਪੁੱਤਰ ਸਨ ਤੇ ਉਨ੍ਹਾਂ ਹੰਕਾਰ ਵਿਚ ਆ ਕੇ ਕਪਲ ਮੁਨੀ ਰਿਸ਼ੀ ਦਾ ਅਪਮਾਨ ਕੀਤਾ ਸੀ ਤੇ ਉਹ ਧਰਤੀ ਤੇ ਕਿਸੇ ਨੂੰ ਵੀ ਆਪਣੇ ਬਰਾਬਰ ਨਹੀਂ ਸਮਝਦੇ ਸਨ, ਪਰ ਕਪਲ ਮੁਨੀ ਦੀ ਦ੍ਰਿਸ਼ਟੀ ਨਾਲ ਭਾਵ ਸਰਾਪ ਨਾਲ ਸਾਰੇ ਮਾਰੇ ਗਏ ਸਨ। ਮਾਨੋਂ ਇਹ ਮੂਰਖ ਵੀ ਹੰਕਾਰ ਵਿਚ ਆ ਕੇ ਉਸ ਤਰ੍ਹਾਂ ਆਪਣੀ ਮੌਤ ਨੂੰ ਚਾਹ ਰਹੇ ਹਨ॥੫੦॥

**ਕਰਤੇ ਮਾਰ ਬਕਾਰਾ ਚਾਲੇ। ਪੀ ਸ਼ਰਾਬ ਕੇਤਿਕ ਮਤਵਾਲੇ।**
**ਹਯਨਿ ਬਾਗ ਕਰ ਗਹੈਂ ਕੁਦਾਵੈਂ। ਤੁਪਕ ਸੰਭਾਰਤਿ ਕਿਤਿਕ ਧਵਾਵੈਂ॥੫੧॥**

ਮਾਰੋ ਮਾਰ ਕਰਦੇ ਚਲੇ ਜਾ ਰਹੇ ਸਨ, ਕਈ ਸ਼ਰਾਬ ਪੀ ਕੇ ਮਤਵਾਲੇ ਹੋਏ ਸਨ। ਘੋੜਿਆਂ ਦੀਆਂ ਵਾਗਾਂ ਖਿੱਚ ਕੇ ਉਨ੍ਹਾਂ ਨੂੰ ਨਚਾਉਂਦੇ ਸਨ ਕਈ ਬੰਦੂਕਾਂ ਸੰਭਾਲ ਕੇ ਘੋੜਿਆਂ ਨੂੰ ਭਜਾਉਂਦੇ ਸਨ॥੫੧॥

**ਪਟਹਿ ਭੇਰਿ ਰਣਸਿੰਙੇ ਬਜੇ। ਬਸਤ੍ਰ ਸ਼ਸਤ੍ਰ ਜੁਤਿ ਜੋਧਾ ਸਜੇ।**
**ਧੁਨਿ ਉਚੀ ਤੇ ਬਾਜਤਿ ਢੋਲ। ਭਟ ਮੂਢ ਧਰਤਿ ਪੁਕਾਰਤਿ ਬੋਲ॥ ੫੨॥**

ਵੱਡੇ ਨਗਾਰੇ ਭੇਰੀਆਂ ਅਤੇ ਰਣਸਿੰਗੇ ਵੱਜ ਰਹੇ ਸਨ, ਬਸਤਰਾਂ ਸ਼ਸਤਰਾਂ ਸਹਿਤ ਯੋਧੇ ਸੱਜ ਰਹੇ ਸਨ। ਢੋਲ ਬੜੀ ਉੱਚੀ ਸੁਰ ਵਿਚ ਵੱਜ ਰਹੇ ਸਨ। ਸੂਰਮੇ ਮਿੱਠੀ ਸੁਰ ਵਿਚ ਬੋਲੀਆਂ ਪਾਉਂਦੇ ਸਨ॥੫੨॥

**ਚਲਜੋ ਪੰਥ ਲਸ਼ਕਰ ਤਬਿ ਐਸੇ। ਗਿਰ ਪਰ ਬਰਖੇ ਤੇ ਹੜ੍ਹ ਜੈਸੇ।**
**ਦੁਹਰੀ ਚੋਬ ਦੁੰਦਭਿਨਿ ਪਰੀ। ਦੂਰਿ ਦੂਰਿ ਲਗਿ ਧੁਨਿ ਸੁਨਿ ਪਰੀ॥ ੫੩॥**

ਫਿਰ ਲਸ਼ਕਰ ਇਸ ਤਰ੍ਹਾਂ ਰਾਹੇ ਰਾਹ ਚਲਿਆ ਜਿਵੇਂ ਪਹਾੜਾਂ ਤੇ ਮੀਂਹ ਪੈਣ ਨਾਲ ਹੜ੍ਹ ਆਉਂਦਾ ਹੈ। ਨਗਾਰਿਆਂ ਤੇ ਦੂਹਰਾ ਡੱਗਾ ਲੱਗਾ ਅਤੇ ਦੂਰ-ਦੂਰ ਤਕ ਧੁਨੀ ਸੁਣਾਈ ਦਿੱਤੀ॥੫੩॥

**ਪਹੁੰਚੇ ਆਨਿ ਰੁਹੇਲੇ ਤੀਰ। ਕਲਮਲਾਤਿ ਇਕਠੀ ਭਟ ਭੀਰ।**
**ਸਭਿ ਮਹਿਂ ਸੂਬਾ ਅਬਦੁਲ ਖਾਨ। ਪਿਖਿ ਲਸ਼ਕਰ ਉਰ ਧਰਿ ਕਰਿ ਮਾਨ॥੫੪॥**

ਫਿਰ ਰੁਹੇਲੇ ਪਿੰਡ ਦੇ ਨੇੜੇ ਆ ਗਏ, ਕੁਰਬਲ ਕੁਰਬਲ ਕਰਦੀ ਸੂਰਮਿਆਂ ਦੀ ਭੀੜ ਜੁੜੀ ਸੀ। ਸਾਰਿਆਂ ਵਿਚ ਅਬਦੁਲ ਖਾਂ ਸੂਬੇਦਾਰ ਆਪਣੇ ਲਸ਼ਕਰ ਨੂੰ ਵੇਖ ਕੇ ਦਿਲ ਵਿਚ ਬਹੁਤ ਹੰਕਾਰ ਕਰ ਰਿਹਾ ਸੀ॥੫੪॥

**ਦਯੋ ਹੁਕਮ ਮੰਗਵਾਇਸਿ ਤਰਨੀ। ਪਾਰ ਸੈਨ ਸਭਿ ਤੂਰਨ ਕਰਨੀ।**
**ਤਤਛਿਨ ਕੇਵਟ ਹੁਇ ਸਮੁਦਾਯਾ। ਲਸ਼ਕਰ ਕਰਜੋ ਪਾਰ, ਧਨ ਪਾਯਾ॥੫੫॥**

ਉਸ ਨੇ ਹੁਕਮ ਦੇ ਕੇ ਬੇੜੀਆਂ ਮੰਗਵਾਈਆਂ ਤੇ ਕਿਹਾ ਕਿ ਤੁਰਤ ਸੈਨਾ ਨੂੰ ਪਾਰ ਕਰਵਾਉਣਾ ਹੈ। ਤੁਰਤ ਸਾਰੇ ਮੱਲਾਹ ਇਕੱਠੇ ਹੋ ਗਏ। ਲਸ਼ਕਰ ਪਾਰ ਕਰਵਾ ਕੇ ਉਨ੍ਹਾਂ ਧਨ ਪਾਇਆ॥੫੫॥

*ਛੇਵੀਂ ਰਾਸ ਦਾ ਤੀਹਵਾਂ ਅਧਿਆਇ ਸਮਾਪਤ ਹੋਇਆ॥੩੦॥*

## ਅਧਿਆਇ ਇਕੱਤੀਵਾਂ

### ਜੰਗ ਦੀ ਤਿਆਰੀ

*ਦੋਹਰਾ*-**ਕੋਸ ਰੁਹੇਲਾ ਜਬਿ ਰਹਜੋ ਠਾਂਢੋ ਅਬਦੁਲਖਾਨ।**
**ਕਰੀ ਸੰਭਾਰਨਿ ਸੈਨ ਕੀ ਸੈਨਾਪਤਿ ਬਲਵਾਨ॥ ੧॥**

ਜਦ ਰੁਹੇਲਾ ਪਿੰਡ ਇਕ ਕੋਹ ਰਹਿ ਗਿਆ ਤਾਂ ਅਬਦੁਲ ਖਾਨ ਖੜਾ ਹੋ ਗਿਆ ਤੇ ਉਸ ਫੌਜ ਨੂੰ ਬਲਵਾਨ ਸੈਨਾਪਤੀਆਂ ਦੇ ਹਵਾਲੇ ਕਰ ਦਿੱਤਾ॥੧॥

*ਚੌਪਈ*- **ਲਰਨਿ ਜੰਗ ਕੋ ਬਜੋਂਤ ਬਿਚਾਰਾ। ਪ੍ਰਿਥਕ ਪ੍ਰਿਥਕ ਦਲ ਭਾਗ ਸੁਧਾਰਾ।**
**ਜਥੇਦਾਰ ਇਕ ਬੈਰਮ ਖਾਨ। ਸ਼ਸਤ੍ਰ ਧਰਨਿ ਮਹਿਂ ਸੁਭਟ ਮਹਾਨ॥੨॥**

ਜੰਗ ਲੜਨ ਦੀ ਵਿਉਂਤ ਬਾਰੇ ਵਿਚਾਰ ਕੀਤੀ, ਫੌਜ ਨੂੰ ਸਵਾਰ ਕੇ ਵੱਖ-ਵੱਖ ਦਲਾਂ ਵਿਚ ਵੰਡ ਦਿੱਤਾ। ਇਕ ਦਲ ਦਾ ਜਥੇਦਾਰ ਬੈਰਮ ਖਾਨ ਨੂੰ ਬਣਾਇਆ ਜਿਹੜਾ ਸ਼ਸਤਰ ਚਲਾਉਣ ਵਿਚ ਮਹਾਨ ਯੋਧਾ ਸੀ॥੨॥

**ਬਿੱਦਜਾ ਖੜਗ ਪ੍ਰਹਾਰਨਿ ਕੇਰੀ। ਪਟੇ ਬਾਜ਼ਕੀ ਰੀਤਿ ਬਡੇਰੀ।**
**ਏਕ ਹਜ਼ਾਰ ਸੰਗ ਦਲ ਕੀਨਾ। ਹੱਥਿਯਾਰਨਿ ਮਹਿਂ ਜੋ ਬਲ ਪੀਨਾ॥੩॥**

ਤਲਵਾਰ ਚਲਾਉਣ ਦੀ ਵਿਦਿਆ ਵਿਚ ਉਹ ਬੜਾ ਮਾਹਰ ਸੀ ਤੇ ਗਤਕੇਬਾਜ਼ੀ ਦੀ ਵੱਡੀ ਰੀਤ ਜਾਣਦਾ ਸੀ। ਉਸ ਨੂੰ ਇਕ ਹਜ਼ਾਰ ਫੌਜੀ ਦਲ ਦਿੱਤਾ ਗਿਆ, ਜਿਹੜਾ ਹਥਿਆਰ ਚਲਾਉਣ ਵਿਚ ਵੱਡਾ ਬਲਵਾਨ ਸੀ॥੩॥

ਦੁਤਿਯ ਮੁਹੰਮਦ ਖਾਨ ਸੁਜਾਨਾ। ਬਿੱਦਜਾ ਬਾਨਨਿ ਬਿਖੈ ਮਹਾਨਾ।
ਚਾਂਪ ਕਠੋਰ ਐਂਚਿ ਜੋ ਮਾਰਤਿ। ਬਹੁ ਸ਼ੱਤ੍ਰੂ ਆਗੇ ਜਿਸ ਹਾਰਤਿ॥ ੪॥

ਦੂਸਰਾ ਦਲ ਮੁਹੰਮਦ ਖਾਨ ਨੂੰ ਦਿੱਤਾ ਗਿਆ, ਜਿਹੜਾ ਤੀਰ-ਅੰਦਾਜ਼ੀ ਦੀ ਵਿਦਿਆ ਵਿਚ ਮਹਾਨ ਚਤੁਰ ਸੀ। ਵੱਡੇ ਭਾਰੀ ਅਤੇ ਸਖਤ ਬਾਣ ਨੂੰ ਖਿੱਚ ਕੇ ਮਾਰਦਾ ਸੀ, ਜਿਸ ਦੇ ਅੱਗੇ ਵੱਡੇ-ਵੱਡੇ ਬਲ਼ਵਾਨ ਵੈਰੀ ਹਾਰ ਜਾਂਦੇ ਸਨ॥੪॥

ਜੀਤੇ ਆਗੈ ਜੰਗ ਬਿਸਾਲਾ। ਬਲੀ ਅਧਿਕ ਅਰੁ ਪਿਖਹਿ ਕਰਾਲਾ।
ਏਕ ਹਜ਼ਾਰ ਸੁਭਟ ਦਲ ਦੈ ਕੈ। ਸਾਵਧਾਨ ਹਿਤ ਲਰਿਬੇ ਕੈ ਕੈ॥ ੫॥

ਉਸ ਨੇ ਪਹਿਲਾਂ ਬਹੁਤ ਜੰਗਾਂ ਜਿੱਤੀਆਂ ਸਨ, ਬਹੁਤ ਬਲਵਾਨ ਸੀ ਤੇ ਬੜਾ ਵਿਕਰਾਲ ਦਿਖਾਈ ਦਿੰਦਾ ਸੀ। ਇਕ ਹਜ਼ਾਰ ਸੂਰਮਿਆਂ ਦਾ ਦਲ ਦੇ ਕੇ ਉਸ ਨੂੰ ਲੜਾਈ ਵਾਸਤੇ ਸਾਵਧਾਨ ਕਰ ਦਿੱਤਾ॥੫॥

ਤ੍ਰਿਤਿਯ ਖਾਨ ਬਲਵੰਡ ਪ੍ਰਚੰਡ। ਪਰਹਿ ਜੁਧ ਤਬਿ ਕਰਹਿ ਘਮੰਡ।
ਕਰਿ ਮਹਿਂ ਤੋਮਰ ਬੰਬਲਿਆਲੇ। ਏਕ ਹਜ਼ਾਰ ਕਰਜੋ ਜਿਸ ਨਾਲੇ॥ ੬॥

ਤੀਸਰਾ ਬਲਵੰਡ ਖਾਂ ਬੜਾ ਪ੍ਰਚੰਡ ਬਲਵਾਨ ਯੋਧਾ ਸੀ ਯੁੱਧ ਪੈਣ ਤੇ ਘਮਸਾਣ ਦੀ ਜੰਗ ਕਰਦਾ ਸੀ। ਉਸ ਨੂੰ ਹੱਥ ਵਿਚ ਨੇਜ਼ੇ ਫੜੀ ਇਕ ਹਜ਼ਾਰ ਫੌਜ ਦਿੱਤੀ॥੬॥

ਚੌਥੋ ਅਲੀਬਖਸ਼ ਬਡਿ ਬੀਰ। ਤੁਪਕ ਚਲਾਵਹਿ ਜੋ ਧਰਿ ਧੀਰ।
ਨਫਰ ਤਜਾਰਿ ਕਰਿ ਕਰਿ ਜਿਸ ਦੇਤਿ। ਛੋਰਤਿ ਜਿਤਿਕ ਸ਼ੱਤ੍ਰੂ ਹਤਿ ਲੇਤਿ॥੭॥

ਚੌਥਾ ਅਲੀ ਬਖਸ਼ ਵੱਡਾ ਸੂਰਮਾ ਸੀ, ਜਿਹੜਾ ਧੀਰਜ ਧਾਰ ਕੇ ਬੰਦੂਕ ਚਲਾਉਂਦਾ ਸੀ, ਜਿਸ ਨੂੰ ਨੌਕਰ ਤਿਆਰ ਕਰ ਕਰ ਦਿੰਦਾ ਸੀ ਤਾਂ ਉਹ ਜਿੰਨੀਆਂ ਵੀ ਗੋਲੀਆਂ ਚਲਾਉਂਦਾ ਸੀ, ਦੁਸ਼ਮਣ ਨੂੰ ਮਾਰ ਲੈਂਦਾ ਸੀ॥ ੭॥

ਚਲੀ ਤੁਪਕ ਜਿਸ ਛੂਛ ਨ ਜਾਇ। ਬਿਦਤਿ ਲਖਹਿਂ ਜੋਧਾ ਸਮੁਦਾਇ।
ਸੁਭਟ ਇਮਾਮ ਬਖਸ਼ ਗਿਨਿ ਪੰਚ। ਆਯੁਧ ਬਿੱਦਜਾ ਜਿਨ ਬਹੁ ਸੰਚਿ॥ ੮॥

ਉਸ ਦੀ ਚਲਾਈ ਹੋਈ ਗੋਲੀ ਕਦੀ ਖਾਲੀ ਨਹੀਂ ਸੀ ਜਾਂਦੀ, ਉਹ ਸਾਰੇ ਸੂਰਮਿਆਂ ਵਿਚ ਇਸ ਕੰਮ ਵਾਸਤੇ ਮਸ਼ਹੂਰ ਸੀ। ਇਮਾਮ ਬਖਸ਼ ਨੂੰ ਪੰਜਵਾਂ ਯੋਧਾ ਗਿਣੋ ਜਿਹੜਾ ਸ਼ਸਤਰ ਵਿਦਿਆ ਦਾ ਬਹੁਤ ਮਾਹਰ ਸੀ॥੮॥

ਹਯ ਅਰੂਢਿਬੇ ਵਿੱਦਜਾ ਮਹਾਂ। ਰਣ ਮਹਿਂ ਫੇਰਤਿ ਇਤਿ ਉਤਿ ਚਹਾ।
ਪੰਚ ਹਜ਼ਾਰ ਪੰਚਿ ਕੇ ਸੰਗ। ਕਰਿ ਸੁਚੇਤ ਦੀਨੇ ਹਿਤ ਜੰਗ॥ ੯॥

ਘੋੜੇ ਤੇ ਚੜ੍ਹਨ ਦੀ ਵਿਦਿਆ ਵਿਚ ਵੀ ਮਾਹਰ ਸੀ, ਯੁਧ ਖੇਤਰ ਵਿਚ ਘੋੜੇ ਨੂੰ ਏਧਰ ਓਧਰ ਫੇਰਦਾ ਸੀ। ਪੰਜ ਹਜ਼ਾਰ ਫੌਜ ਪੰਜਵੇਂ ਨੂੰ ਦਿੱਤੀ, ਸੁਚੇਤ ਕਰ ਜੰਗ ਲੜਨ ਵਾਸਤੇ ਦੇ ਦਿੱਤੇ॥੯॥

ਅਬਿਦੁਲ ਖਾਂ ਕੇ ਨੰਦਨ ਦੋਇ। ਆਯੁਧ ਬਿੱਦਜਾ ਜਾਨਹਿਂ ਜੋਇ।
ਨਬੀਬਖਸ਼ ਜੇਠਾ ਸੁਤ ਅਹੈ। ਦੁਤਿਯ ਕਰੀਮ ਬਖਸ਼ ਲਘੁ ਕਹੈਂ॥ ੧੦॥

ਅਬਦੁਲ ਖਾਨ ਦੇ ਦੋਵੇਂ ਪੁੱਤਰ, ਜਿਹੜੇ ਸ਼ਸਤਰ ਵਿਦਿਆ ਜਾਣਦੇ ਸਨ। ਉਨ੍ਹਾਂ ਵਿਚ ਨਬੀ ਬਖਸ਼ ਵੱਡਾ ਪੁੱਤਰ ਸੀ ਤੇ ਕਰੀਮ ਬਖਸ਼ ਨੂੰ ਛੋਟਾ ਪੁੱਤਰ ਕਹਿੰਦੇ ਸਨ॥੧੦॥

ਅਲੰਕਾਰ ਜਿਨ ਚਾਮੀਕਰ ਕੇ। ਜਬਰ ਜਵਾਹਰ ਜ਼ੇਵਰ ਜ਼ਰ ਕੇ।
ਜਿਨ ਕੇ ਤਰੈ ਤੁਰੰਗ ਬਹੁ ਮੋਲੇ। ਨਟ ਜਿਮ ਫਾਂਦਤਿ ਇਤ ਉਤਿ ਡੋਲੇ॥੧੧॥

ਸੋਨੇ ਦੇ ਜਿਨ੍ਹਾਂ ਜ਼ੇਵਰ ਪਾਏ ਸਨ, ਜਿਨ੍ਹਾਂ ਨੂੰ ਬਹੁਤ ਹੀਰੇ ਜਵਾਹਰਾਤ ਜੜੇ ਹੋਏ ਸਨ। ਉਨ੍ਹਾਂ ਦੇ ਥੱਲੇ ਬਹੁਤ ਕੀਮਤੀ ਘੋੜੇ ਸਨ, ਜਿਹੜੇ ਨਟ ਵਾਂਗ ਏਧਰ ਓਧਰ ਨੱਚਦੇ ਸਨ॥੧੧॥

ਦੋਇ ਸਹੰਸ੍ਰ ਏਕ ਸੰਗ ਕਰਿਕੈ। 'ਹਤਹੁ ਰਿਪੁਨਿ ਕੋ ਓਜ ਸੰਭਰਿਕੈ'।
ਜੁਗਮ ਹਜ਼ਾਰ ਦੁਤਿਯ ਸੰਗਿ ਦੀਨੇ। ਸਾਵਧਾਨ ਹ੍ਵੈ ਕੈ ਰਿਸ ਭੀਨੇ॥ ੧੨॥

ਦੋ ਹਜ਼ਾਰ ਫੌਜ ਇਕ ਪੁੱਤਰ ਨੂੰ ਦੇ ਕੇ ਕਿਹਾ, "ਆਪਣੀ ਸ਼ਕਤੀ ਸੰਭਾਲ ਕੇ ਵੈਰੀ ਨੂੰ ਮਾਰੋ। ਦੋ ਹਜ਼ਾਰ ਫੌਜ ਦੂਸਰੇ ਨੂੰ ਦੇ ਕੇ ਸਾਵਧਾਨ ਹੋ ਕੇ ਜੰਗ ਕਰਨ ਵਾਸਤੇ ਤਿਆਰ ਕਰ ਦਿੱਤਾ" ॥੧੨॥

ਖਸ਼ਟ ਸਹੰਸ੍ਰ ਆਪਨੇ ਸੰਗ। ਅਬਦੁਲ ਖਾਨ ਰਖੇ ਹਿਤ ਜੰਗ।
ਇਮ ਸੁਭਟਨਿ ਕੋ ਕਰਜੋ ਬਿਭਾਗ। ਹਿਤ ਸੰਗ੍ਰਾਮ ਧਾਰਿ ਅਨੁਰਾਗ॥ ੧੩॥

ਅਬਦੁਲ ਖਾਂ ਨੇ ਜੰਗ ਲੜਨ ਵਾਸਤੇ ਛੇ ਹਜ਼ਾਰ ਫੌਜ ਆਪਣੇ ਪਾਸ ਰੱਖੀ, ਇਸ ਤਰ੍ਹਾਂ ਯੋਧਿਆਂ ਦੀ ਵੰਡ ਕਰ ਦਿੱਤੀ ਅਤੇ ਜੰਗ ਕਰਨ ਵਾਸਤੇ ਬੜਾ ਪ੍ਰੇਮ ਧਾਰਨ ਕੀਤਾ॥੧੩॥

ਇਤ ਸਤਿਗੁਰੁ ਕੇ ਢਿਗ ਸੁਧਿ ਆਈ। 'ਕਜਾ ਬੈਠੇ ਸੋਝੀ ਨਹਿਂ ਕਾਈ।
ਦਸ ਅਰੁ ਪੰਚ ਸਹੰਸ੍ਰ ਜੋਧਾ। ਚਢਿ ਆਯੋ ਤੁਮ ਪਰ ਕਰਿ ਕ੍ਰੋਧਾ॥ ੧੪॥

ਏਧਰ ਸਤਿਗੁਰੂ ਦੇ ਪਾਸ ਇਹ ਖਬਰ ਆਈ, "ਕਿਵੇਂ ਬੈਠੇ ਹੋ ਕੋਈ ਖਬਰ ਨਹੀਂ ਹੈ ? ਪੰਦਰ੍ਹਾਂ ਹਜ਼ਾਰ ਯੋਧੇ ਕ੍ਰੋਧ ਧਾਰ ਕੇ ਤੁਹਾਡੇ ਉਪਰ ਚੜ੍ਹ ਕੇ ਆ ਗਏ ਹਨ" ॥੧੪॥

ਟੋਲ ਅਸ਼ਟ ਬਾਂਧੇ ਸਮੁਦਾਈ। ਚਢਿ ਆਏ, ਅਬਿ ਪਰਹਿ ਲਰਾਈ।
ਹੂਜਹੁ ਤਜਾਰਿ ਸ਼ਸਤ੍ਰ ਸੰਭਾਰੋ। ਜ਼ੀਨ ਤੁਰੰਗਨਿ ਤੂਰਨ ਡਾਰੋ'॥ ੧੫॥

ਸਾਰੀ ਫੌਜ ਨੂੰ ਅੱਠ ਟੁਕੜੀਆਂ ਵਿਚ ਵੰਡਿਆ ਗਿਆ ਹੈ, ਇਹ ਸਾਰੇ ਚੜ੍ਹ ਕੇ ਆ ਗਏ ਹਨ ਤੇ ਹੁਣ ਲੜਾਈ ਪਵੇਗੀ। ਹੁਣ ਤਿਆਰ ਹੋ ਜਾਵੋ ਤੇ ਸ਼ਸਤਰ ਸੰਭਾਲੋ, ਘੋੜਿਆਂ ਉਤੇ ਤੁਰਤ ਕਾਠੀਆਂ ਪਾਓ" ॥੧੫॥

ਸੁਨਿ ਸਤਿਗੁਰੁ ਤਬਿ ਬਾਕ ਉਚਾਰੇ। 'ਹਨਹੁ ਸ਼ੀਘ੍ਰ ਹੀ ਚੋਬ ਨਗਾਰੇ।
ਸੱਜੀ ਸੁਭਟ ਸਕਲ ਹੁਇ ਜਾਓ। ਗਹਿ ਗਹਿ ਸ਼ਸਤ੍ਰ ਮੋਹਿ ਢਿਗ ਆਓ' ॥੧੬॥

ਇਹ ਸੁਣ ਕੇ ਸਤਿਗੁਰੂ ਜੀ ਨੇ ਬਚਨ ਕੀਤਾ, "ਛੇਤੀ ਨਗਾਰੇ ਤੇ ਡੱਗਾ ਲਾਵੋ। ਸਾਰੇ ਸੂਰਮੇ ਸੱਜ ਕੇ ਤਿਆਰ ਹੋ ਜਾਵੋ। ਸ਼ਸਤਰ ਫੜ ਫੜ ਮੇਰੇ ਪਾਸ ਆਓ" ॥੧੬॥

ਸੁਨਿ ਗੁਰੁ ਹੁਕਮ ਜੰਗ ਕੋ ਜਾਨਾ। ਸੁਭਟ ਸ਼ਸਤ੍ਰ ਗਹਿ ਭੇ ਸਵਧਾਨਾ।
ਜੱਟੂ ਗਹਿ ਤੁਫੰਗ ਤਬਿ ਆਯੋ। ਪਿਖਿ ਸ੍ਰੀ ਹਰਿਗੋਵਿੰਦ ਅਲਾਯੋ॥ ੧੭॥

ਗੁਰੂ ਜੀ ਦਾ ਹੁਕਮ ਸੁਣ ਕੇ ਜੰਗ ਬਾਰੇ ਜਾਣ ਗਏ ਤੇ ਸੂਰਮੇ ਸ਼ਸਤਰ ਫੜ ਕੇ ਸਾਵਧਾਨ ਹੋ ਗਏ। ਫਿਰ ਜੱਟੂ ਨਾਂ ਦਾ ਸੂਰਮਾਂ ਬੰਦੂਕ ਫੜ ਕੇ ਆਇਆ, ਉਸ ਨੂੰ ਵੇਖ ਕੇ ਸ੍ਰੀ ਹਰਿਗੋਬਿੰਦ ਜੀ ਨੇ ਕਿਹਾ॥੧੭॥

'ਲੇਹੁ ਸੰਗਿ ਜੁਗ ਸ਼ਤ ਅਸੁਵਾਰ। ਖਰੇ ਅਗਾਰੀ ਹੋਹੁ ਸੰਭਾਰੁ।
ਰਾਖਹੁ ਤੁਪਕ ਤਜਾਰਿ ਕਰਿ ਸਾਰੀ। ਪਰੈ ਨੇਰ ਦਿਹੁ ਇਕਿ ਵਿਰਿ ਮਾਰੀ' ॥੧੮॥

"ਆਪਣੇ ਨਾਲ ਦੋ ਸੌ ਅਸਵਾਰ ਲਵੋ ਤੇ ਸੰਭਾਲ ਕੇ ਅੱਗੇ ਖੜੇ ਹੋ ਜਾਵੋ। ਸਾਰੀਆਂ ਬੰਦੂਕਾਂ ਤਿਆਰ ਕਰ ਕੇ ਰੱਖੋ, ਜਦ ਦੁਸ਼ਮਣ ਨੂੰ ਨੇੜੇ ਆਏ ਵੇਖੋ ਤਾਂ ਇਕੋ ਵਾਰ ਚਲਾ ਦੇਵੋ" ॥੧੮॥

ਪੁਨ ਕੱਲਜਾਨੇ ਕੀ ਦਿਸ਼ਿ ਹੇਰਾ। ਸੌ ਅਸੁਵਾਰ ਦੀਨਿ ਤਿਸ ਬੇਰਾ।
'ਤਾਤਕਾਲ ਤੋਰੇ ਸੁ ਲਗਾਵਹੁ। ਹਤਹੁ ਤੁਫੰਗੈਂ ਆਪ ਬਚਾਵਹੁ'॥ ੧੯॥

ਫਿਰ ਕਲਿਆਣੇ ਵਾਲੇ ਪਾਸੇ ਵੇਖਿਆ, ਸੌ ਅਸਵਾਰ ਉਸ ਨੂੰ ਦਿੱਤਾ ਤੇ ਕਿਹਾ, "ਤੁਰਤ ਤੋੜੇ ਭਰ ਲਵੋ ਤੇ ਆਪਣੇ ਆਪ ਨੂੰ ਬਚਾ ਕੇ ਬੰਦੂਕਾਂ ਚਲਾਵੋ" ॥੧੯॥

ਪੁਨ ਨਾਨੋ ਇਕ ਆਯੁਧ ਧਾਰੀ। ਸ਼ੱਤ੍ਰ ਪ੍ਰਹਾਰਨਿ ਮਹਿਂ ਬਲਿ ਭਾਰੀ।
ਤਿਸ ਕੇ ਸੰਗ ਤੀਨ ਸੈ ਕੀਨੇ। 'ਹਤਹੁ ਮਲੇਛਨਿ ਕੋ ਬਲ ਪੀਨੇ' ॥ ੨੦ ॥

ਫਿਰ ਨਾਨੋ ਇਕ ਸ਼ਸਤਰਧਾਰੀ ਸਿੱਖ ਸੀ, ਜਿਹੜਾ ਵੈਰੀਆਂ ਨੂੰ ਮਾਰਨ ਵਿਚ ਵੱਡਾ ਬਲਵਾਨ ਸੀ। ਉਸ ਨੂੰ ਤਿੰਨ ਸੌ ਸਿੱਖ ਦਿੱਤੇ ਤੇ ਕਿਹਾ, "ਬਲ ਧਾਰ ਕੇ ਮਲੇਛਾ ਨੂੰ ਮਾਰੋ" ॥੨੦॥

ਬਹੁਰ ਪਿਰਾਗਾ ਚਲਿ ਕਰਿ ਆਯੋ। ਕ੍ਰਿਪਾ ਦ੍ਰਿਸ਼ਟਿ ਤੇ ਗੁਰੂ ਦਰਸਾਯੋ।
ਕਰੇ ਪੰਚ ਸੈ ਸੂਰਾ ਸੰਗ। ਕਹਜੋ ਕਿ 'ਰੋਕਹੁ ਆਗਾ ਜੰਗ' ॥ ੨੧ ॥

ਫਿਰ ਪਿਰਾਗਾ ਚਲ ਕੇ ਆਇਆ, ਗੁਰੂ ਜੀ ਨੇ ਉਸ ਨੂੰ ਕ੍ਰਿਪਾ-ਦ੍ਰਿਸ਼ਟੀ ਨਾਲ ਵੇਖਿਆ, "ਪੰਜ ਸੌ ਸੂਰਮਾ ਉਸ ਨੂੰ ਦਿੱਤਾ ਤੇ ਕਿਹਾ, ਅੱਗੇ ਜਾ ਕੇ ਜੰਗ ਨੂੰ ਰੋਕੋ" ॥੨੧॥

ਸਨਮੁਖ ਮਥਰਾ ਦੇਖਨਿ ਕਰਜੋ। ਮਹਾਂ ਬੀਰ ਬਡਿ ਆਯੁਧ, ਧਰਜੋ।
ਤਾਂਕੇ ਸੰਗ ਚਾਰ ਸੈ ਘੋੜਾ। ਕਹਜੋ 'ਹਤਹੁ ਤੁਰਕਨਿ, ਦਿਹੁ ਮੋਰਾ' ॥ ੨੨ ॥

ਫਿਰ ਸਾਹਮਣੇ ਮਥਰੇ ਨੂੰ ਵੇਖਿਆ, ਜਿਹੜਾ ਵੱਡਾ ਸੂਰਮਾ ਸੀ ਤੇ ਜਿਸ ਬੜੇ ਵੱਡੇ-ਵੱਡੇ ਸ਼ਸਤਰ ਧਾਰਨ ਕੀਤੇ ਸਨ। ਉਸ ਨੂੰ ਚਾਰ ਸੌ ਘੋੜ-ਸਵਾਰ ਦਿੱਤੇ ਤੇ ਕਿਹਾ, "ਤੁਰਕਾਂ ਨੂੰ ਮਾਰ ਕੇ ਮੋੜ ਦੇਵੋ" ॥੨੨॥

ਗੁਰੂ ਨਿਕਟ ਪੁਨ ਜਗਨਾ ਖਰਜੋ। ਕ੍ਰਿਪਾ ਧਾਰਿ ਤਿਸ ਓਰ ਨਿਹਰਜੋ।
ਤਿਸ ਕੇ ਸੰਗ ਸੁਭਟ ਸੌ ਕਰੇ। 'ਹਤਹੁ ਤੁਫੰਗ ਸ਼ੱਤ੍ਰ ਅਰਿ ਪਰੇ' ॥ ੨੩ ॥

ਫਿਰ ਗੁਰੂ ਜੀ ਦੇ ਪਾਸ 'ਜਗਨਾ' ਖੜਾ ਸੀ, ਕਿਰਪਾ ਧਾਰ ਕੇ ਉਸ ਵੱਲ ਵੇਖਿਆ, ਉਸ ਨੂੰ ਸੌ ਸੂਰਮੇ ਦਿੰਤੇ ਤੇ ਕਿਹਾ, "ਜਿਹੜਾ ਵੈਰੀ ਅੜੇ ਉਸ ਨੂੰ ਬੰਦੂਕਾਂ ਚਲਾ ਕੇ ਮਾਰ ਦੇਵੋ" ॥੨੩॥

ਪਰਸਰਾਮ ਸ਼ਕਤੂ ਦੁਇ ਆਏ। ਤਰਕਸ਼ ਧਨੁਖ ਸਰੀਰ ਸਜਾਏ।
ਜਿਨ ਕੇ ਬਾਨ ਗਿਨੇ ਭਟ ਮਾਂਹੀ। 'ਹਤਹਿਂ ਸ਼ੱਤ੍ਰ ਸੋ ਬਾਚਤਿ ਨਾਂਹੀ' ॥ ੨੪ ॥

ਫਿਰ ਪਰਸਰਾਮ ਤੇ ਸ਼ਕਤੂ ਦੋਵੇਂ ਆਏ, ਤੀਰਾਂ ਦੇ ਭੱਥੇ ਤੇ ਧਨੁਖ ਬਾਣ ਉਨ੍ਹਾਂ ਸਰੀਰਾਂ ਨਾਲ ਸਜਾਏ ਹੋਏ ਸਨ, ਜਿਨ੍ਹਾਂ ਦੇ ਬਾਣ ਸੂਰਮਿਆਂ ਵਿਚ ਬਹੁਤ ਸਲਾਹੇ ਜਾਂਦੇ ਸਨ, "ਜਿਸ ਨੂੰ ਵੀ ਸ਼ਸਤਰ ਮਾਰਦੇ ਸਨ ਉਹ ਬਚਦਾ ਨਹੀਂ ਸੀ" ॥੨੪॥

ਪਰਸਰਾਮ ਸੰਗ ਦੋ ਸੈ ਦੀਨੋ। ਸ਼ਕਤੂ ਕੋ ਗੁਰੁ ਨਿਜ ਸੰਗ ਲੀਨੋ।
ਮੋਲਕ, ਜਾਤੀ ਮਲਕ, ਅਨੰਦਾ। ਬਿਧੀਆ ਆਦਿਕ ਬੀਰ ਬਿਲੰਦਾ ॥ ੨੫ ॥

ਪਰਸ ਰਾਮ ਨੂੰ ਦੋ ਸੌ ਸੂਰਮੇ ਦਿੱਤੇ, ਸ਼ਕਤੂ ਨੂੰ ਗੁਰੂ ਜੀ ਨੇ ਆਪਣੇ ਨਾਲ ਲੈ ਲਿਆ। ਮੋਲਕ, ਜਾਤੀ ਮਲਕ, ਅਨੰਦਾ, ਬਿਧੀ ਚੰਦ ਜਿਹੜੇ ਵੱਡੇ-ਵੱਡੇ ਸੂਰਮੇ ਸਨ॥ ੨੫॥

ਇਹ ਸਭਿ ਰਾਖੇ ਅਪਨੇ ਸੰਗ। ਕਰਿਬੇ ਹੇਤੁ ਰਿਪੁਨਿ ਸੌਂ ਜੰਗ।
ਟੋਲ ਅਸ਼ਟ ਜਿਮ ਤੁਰਕ ਬਨਾਏ। ਸੁਨਿ ਕਰਿ ਅਪਨੇ ਤਥਾ ਚਢਾਏ ॥ ੨੬ ॥

ਇਹ ਸਾਰੇ ਸੂਰਮੇ ਦੁਸ਼ਮਣ ਨਾਲ ਜੰਗ ਲੜਨ ਵਾਸਤੇ ਆਪਣੇ ਨਾਲ ਰੱਖ ਲਏ। ਜਿਵੇਂ ਤੁਰਕਾਂ ਨੇ ਅੱਠ ਟੋਲੇ ਬਣਾਏ, ਗੁਰੂ ਜੀ ਨੇ ਵੀ ਸੁਣ ਕੇ ਆਪਣੀ ਫੌਜ ਦੇ ਓਨੇ ਹੀ ਟੋਲੇ ਬਣਾ ਲਏ॥੨੬॥

ਇਤਿ ਸਤਿਗੁਰੁ ਨਿਜ ਕੀਨਿਸ ਤਜਾਰੀ। ਜ਼ਾਫਤ ਤੁਰਕਨਿ ਦੇਨਿ ਅਗਾਰੀ।
ਸਿਪਰਨਿ ਕੇ ਬਡ ਹੋਹਿਂ ਰਕੇਬ। ਤੀਰਨਿ ਖਪਰੇ ਮਨਹੁਂ ਜਲੇਬ॥ ੨੭ ॥

ਇਸ ਤਰ੍ਹਾਂ ਸਤਿਗੁਰੂ ਜੀ ਨੇ ਤੁਰਕਾਂ ਨੂੰ ਅੱਗੇ ਹੋ ਕੇ ਮਹਿਮਾਣੀ ਖਾਣਾ (ਜ਼ਿਆਫਤ) ਦੇਣ ਵਾਸਤੇ ਤਿਆਰੀ ਕੀਤੀ। ਢਾਲਾਂ ਦੇ ਵੱਡੇ ਥਾਲ ਸਨ ਤੇ ਤੀਰਾਂ ਤੇ ਖਪਰਿਆਂ ਦੇ ਮਾਨੋ ਜਲੇਬ ਸਨ॥੨੭॥

ਤਰਵਾਰਨ ਘੇਵਰ ਸਮ ਜਾਨਿ। ਤੋਮਰ ਕੇ ਫੂਲ ਬਰਫੀ ਮਾਨਿ।
ਅਨਗਨ ਗੁਲਕਾਂ ਸ਼ੱਕਰਪਾਰੇ। ਜੋਧਾ ਬ੍ਰਿੰਦ ਪਰੋਸਨ ਹਾਰੇ॥ ੨੮॥

ਤਲਵਾਰਾਂ ਘਿਉ ਦੇ ਬਰਾਬਰ ਜਾਣੋ ਤੇ ਨੇਜ਼ਿਆਂ ਦੇ ਫੁਲਾਂ ਨੂੰ ਬਰਫੀ ਮੰਨੋ। ਅਨੇਕਾਂ ਗੋਲੀਆਂ ਸ਼ਕਰਪਾਰੇ ਹਨ ਤੇ ਯੋਧਿਆਂ ਦੇ ਸਮੂਹ ਇਸ ਜ਼ਿਆਫਤ ਨੂੰ ਪਰੋਸਣ ਵਾਲੇ ਹਨ॥੨੮॥

ਤਬਿ ਭੇਜਯੋ ਨਰ ਅਬਦੁਲਖਾਨ। 'ਗੁਰੂ ! ਪਲਾਵਹੁ ਤਜਿ ਕਰਿ ਥਾਨ।
ਸਭਿ ਅਪਰਾਧ ਮਿਟਹਿ, ਚਲਿ ਜਾਓ। ਭਲੋ ਨ ਨਿਤ ਉਤਪਾਤ ਉਠਾਓ'॥੨੯॥

ਤਦ ਅਬਦੁਲ ਖਾਨ ਨੇ ਇਕ ਆਦਮੀ ਨੂੰ ਭੇਜਿਆ ਤੇ ਉਸ ਨੇ ਗੁਰੂ ਜੀ ਨੂੰ ਕਿਹਾ, "ਹੇ ਗੁਰੂ ਜੀ ! ਇਹ ਥਾਂ ਛੱਡ ਕੇ ਚਲੇ ਜਾਵੋ। ਜੇ ਚਲੇ ਜਾਵੋਗੇ ਤਾਂ ਸਾਰੇ ਅਪਰਾਧ ਮਿੱਟ ਜਾਣਗੇ, ਨਿਤ ਉਪੱਦਰ ਚੁਕਣਾ ਚੰਗਾ ਕੰਮ ਨਹੀਂ ਹੈ"॥੨੯॥

ਆਯਹੁ ਦੂਤ ਗੁਰੂ ਕੇ ਤੀਰ। ਦੇਖਤਿ ਭਯੋ ਤਯਾਰ ਭਟ ਭੀਰ।
ਖਰੇ ਹੋਇ ਕਰਿ ਬੰਦਨ ਕੀਨਿ। 'ਅਬਦੁਲਖਾਨ ਸੰਦੇਸਾ ਦੀਨਿ॥ ੩੦॥

ਦੂਤ ਗੁਰੂ ਜੀ ਦੇ ਪਾਸ ਆਇਆ ਤੇ ਸਾਰੇ ਤਿਆਰ-ਬਰ-ਤਿਆਰ ਯੋਧਿਆਂ ਨੂੰ ਉਸ ਵੇਖਿਆ। ਖੜੇ ਹੋ ਕੇ ਉਸ ਬੰਦਨਾ ਕੀਤੀ ਤੇ ਕਿਹਾ ਅਬਦੁਲ ਖਾਂ ਨੇ ਸੁਨੇਹਾ ਭੇਜਿਆ ਹੈ॥੩੦॥

ਨਾਹਕ ਤੁਮ ਘੇਰੜ ਕੋ ਮਾਰਾ। ਭੂਮਿ ਛੀਨਿ ਕਰਿ ਕੋਟ ਉਸਾਰਾ।
ਕਿਹ ਸੋਂ ਬੂਝਿ ਕੀਨਿ ਇਹ ਕਾਜ ?। ਲੀਨਸਿ ਪ੍ਰਥਮ ਸ਼ਾਹੁ ਕੋ ਬਾਜ॥ ੩੧॥

"ਤੁਸੀਂ ਬੇਕਸੂਰ ਘੇਰੜ ਨੂੰ ਮਾਰਿਆ ਹੈ, ਉਸ ਦੀ ਜ਼ਮੀਨ ਖੋਹ ਕੇ ਕਿਲ੍ਹਾ ਉਸਾਰਿਆ ਹੈ, ਕਿਸ ਨੂੰ ਪੁੱਛ ਕੇ ਕਾਰਜ ਕੀਤਾ ਹੈ ? ਇਸ ਤੋਂ ਪਹਿਲਾਂ ਤੁਸੀਂ ਬਾਦਸ਼ਾਹ ਦਾ ਬਾਜ਼ ਖੋਹਿਆ ਹੈ"॥੩੧॥

ਗਾਦੀ ਫਕਰਨਿ ਕੇਰ ਤੁਹਾਰੀ। ਕਯੋਂ ਰਾਜਨਿ ਸਮ ਰੀਤੀ ਧਾਰੀ ?।
ਤ੍ਰਾਸ ਨ ਧਰੋ ਕਿਸੀ ਕੋ ਮਨ ਮੈਂ। ਸਨਮੁਖ ਹੋਤਿ ਸ਼ਾਹੁ ਸੋਂ ਰਨ ਮੈਂ॥ ੩੨॥

ਤੁਹਾਡੀ ਗੱਦੀ ਫਕੀਰਾਂ ਦੀ ਹੈ, ਫਿਰ ਰਾਜਿਆਂ ਵਾਲੀ ਰੀਤੀ ਕਿਉਂ ਧਾਰਨ ਕੀਤੀ ਹੈ ? ਕਿਸੇ ਦਾ ਵੀ ਮਨ ਵਿਚ ਡਰ ਨਹੀਂ ਸਮਝਦੇ ਹੋ, ਮੈਦਾਨਿ ਜੰਗ ਵਿਚ ਬਾਦਸ਼ਾਹ ਦੇ ਸਾਹਮਣੇ ਹੋ ਕੇ ਲੜਦੇ ਹੋ॥੩੨॥

ਛਿਮੈ ਸਕਲ ਅਪਰਾਧ ਤੁਮਾਰੇ। ਤਜਹੁ ਗ੍ਰਾਮ ਕੋ ਜਾਹੁ ਪਧਾਰੇ।
ਨਾਂਹਿ ਤ ਮੈਂ ਆਯਹੁ ਦਲ ਜੋਰਿ। ਸੁਨਿ ਅਪਰਾਧ ਆਪ ਕੀ ਓਰ॥ ੩੩॥

ਤੁਹਾਡੇ ਸਾਰੇ ਗੁਨਾਹ ਮੁਆਫ ਕਰਦੇ ਹਾਂ, ਇਸ ਪਿੰਡ ਨੂੰ ਛੱਡ ਕੇ ਚਲੇ ਜਾਵੋ, ਨਹੀਂ ਤਾਂ ਮੈਂ ਤੁਹਾਡੇ ਅਪਰਾਧ ਬਾਰੇ ਸੁਣ ਕੇ ਫੌਜ ਇਕੱਠੀ ਕਰਕੇ ਤੁਹਾਡੇ ਵੱਲ ਆਇਆ ਹਾਂ॥੩੩॥

ਪਲਟਾ ਪੂਰਬ ਕੋ ਸਭਿ ਲੈ ਹੋਂ। ਛੀਨ ਬਾਜ ਹਜ਼ਰਤ ਕੋ ਦੈ ਹੋਂ।
ਤੁਮ ਕੋ ਗਹਿ ਲੈ ਚਲਿ ਹੋਂ ਜੀਵਤਿ। ਕੌਨ ਬਡਾਈ ਮੈਂ ਥਿਰ ਥੀਵਤਿ॥ ੩੪॥

ਪਹਿਲਾਂ ਵਾਲਾ ਸਾਰਾ ਬਦਲਾ ਲਵਾਂਗਾ ਤੇ ਬਾਜ਼ ਨੂੰ ਖੋਹ ਕੇ ਬਾਦਸ਼ਾਹ ਨੂੰ ਦੇਵਾਂਗਾ, ਤੁਹਾਨੂੰ ਜੀਊਂਦਿਆਂ ਨੂੰ ਫੜ ਕੇ ਲੈ ਜਾਵਾਂਗਾ, ਕਿਸ ਵਡਿਆਈ ਵਿਚ ਟਿਕੇ ਬੈਠੇ ਹੋ, ਭਾਵ ਮਾਣ ਨਾ ਕਰੋ ਵਡਿਆਈ ਨਹੀਂ ਰਹਿਣੀ ਹੈ॥੩੪॥

ਦਸ ਅਰ ਪੰਚ ਹਜ਼ਾਰ ਸੁ ਜੋਧਾ। ਆਵਤਿ ਉਮਡਯੋ ਦਲ ਕਰਿ ਕ੍ਰੋਧਾ।
ਮਾਰੇ ਜਾਹੁ ਕਿਧੋਂ ਗਹਿ ਲੈ ਹੈਂ। ਪੁਨ ਉਪਾਉ ਛੂਟਨਿ ਨਹਿਂ ਪੈਹੈਂ'॥ ੩੫॥

ਪੰਦਰਾਂ ਹਜ਼ਾਰ ਯੋਧੇ, ਬੜਾ ਕ੍ਰੋਧ ਧਾਰ ਕੇ ਉਮਡਦੇ ਹੋਏ ਆ ਰਹੇ ਹਨ। ਮਾਰੇ ਜਾਵੋਗੇ ਜਾਂ ਫੜ ਲਵਾਂਗਾ, ਫਿਰ ਛੁਟਕਾਰੇ ਦਾ ਕੋਈ ਵੀ ਉਪਾਅ ਨਹੀਂ ਰਹਿ ਜਾਵੇਗਾ"॥੩੫॥

ਸੁਨਿ ਸ੍ਰੀ ਹਰਿਗੋਵਿੰਦ ਰਿਸਾਏ। ਸੰਗ ਦੂਤ ਕੇ ਬਾਕ ਅਲਾਏ।
'ਭਾਜਹਿੰ ਗੀਦੀ ਹੋਹਿੰ ਗਵਾਰ। ਹਮ ਜੀਤਹਿੰਗੇ ਜੰਗ ਜੁਝਾਰ॥ ੩੬॥

ਇਹ ਸੁਣ ਕੇ ਸ੍ਰੀ ਹਰਿਗੋਬਿੰਦ ਜੀ ਗੁੱਸੇ ਵਿਚ ਆ ਗਏ ਤੇ ਦੂਤ ਨਾਲ ਉਨ੍ਹਾਂ ਇਹ ਬਚਨ ਕੀਤੇ, "ਕਾਇਰ ਭੱਜ ਕੇ ਗਵਾਰ ਹੁੰਦੇ ਹਨ, ਅਸੀਂ ਇਸ ਜੰਗ ਨੂੰ ਜਿੱਤਾਂਗੇ॥੩੬॥

ਸ਼ਾਹੁ ਜਹਾਂ ਤੁਮਰੋ ਹੈ ਸ਼ਾਹੂ। ਹਮਰੋ ਕਰਤਾ ਪੁਰਖ ਅਲਾਹੂ।
ਗਹਜੋ ਜਾਇ ਕੋ ਮਾਰਜੋ ਜਾਇ। ਜਾਨਜੋ ਜਾਇ ਬਿਲਮ ਨਹਿੰ ਕਾਇ॥ ੩੭॥

ਸ਼ਾਹਜਹਾਂ ਤੁਹਾਡਾ ਬਾਦਸ਼ਾਹ ਹੈ, ਸਾਡਾ ਬਾਦਸ਼ਾਹ ਕਰਤਾ-ਪੁਰਖ ਅਲਾਹ ਆਪ ਹੈ। ਕੌਣ ਫੜਿਆ ਜਾਂਦਾ ਤੇ ਕੌਣ ਮਾਰਿਆ ਜਾਂਦਾ, ਇਹ ਛੇਤੀ ਹੀ ਜਾਣਿਆ ਜਾਵੇਗਾ, ਇਸ ਵਿਚ ਹੁਣ ਕੋਈ ਦੇਰ ਨਹੀਂ ਹੈ॥੩੭॥

ਮੀਰੀ ਅਰੁ ਪੀਰੀ ਜਗ ਦੋਇ। ਗਾਦੀ ਤਖਤ ਲਿਏ ਹਮ ਸੋਇ।
ਜੰਗ ਸੰਗ ਸਦ ਕਾਮ ਹਮਾਰਾ। ਮਾਰਹਿੰ ਸ਼ੱਤ੍ਰਨਿ ਬਧਜੋ ਅਖਾਰਾ॥ ੩੮॥

ਜਗਤ ਵਿਚ ਮੀਰੀ ਅਤੇ ਪੀਰੀ ਦੋਵੇਂ ਹਨ, ਅਸੀਂ ਗੁਰਗੱਦੀ ਅਤੇ ਸ਼ਾਹੀ ਤਖ਼ਤ ਦੋਵੇਂ ਲਏ ਹਨ। ਜੰਗ ਲੜਨਾ ਸਦਾ ਸਾਡਾ ਕੰਮ ਹੈ, ਅਖਾੜਾ ਬੰਨ੍ਹ ਕੇ ਵੈਰੀਆਂ ਨੂੰ ਮਾਰਾਂਗੇ॥੩੮॥

ਜਿਸ ਮਗ ਭੇਜਜੋ ਮੁਗਲਸਖਾਨ। ਤਹਿੰ ਕੋ ਤੁਮ ਅਬਿ ਚਹਿਸਿ ਪਯਾਨ।
ਸ਼ੱਤ੍ਰ ਬਧਨ ਕੋ ਨਹਿੰ ਅਪਰਾਧੂ। ਹੋਤਿ ਦੋਸ਼ ਜਹਿੰ ਦੁਖ ਲਹਿ ਸਾਧੂ॥ ੩੯॥

ਜਿਸ ਰਾਹ ਅਸੀਂ ਮੁਖ਼ਲਸ ਖਾਨ ਨੂੰ ਭੇਜਿਆ ਸੀ, ਉਸੇ ਰਾਹ ਹੁਣ ਤੈਨੂੰ ਭੇਜਣਾ ਚਾਹੁੰਦੇ ਹਾਂ। ਵੈਰੀ ਨੂੰ ਮਾਰਨ ਵਿਚ ਕੋਈ ਅਪਰਾਧ ਨਹੀਂ ਹੈ, ਉਥੇ ਦੋਸ਼ ਲੱਗਦਾ ਹੈ ਜੇ ਸਾਧੂ ਨੂੰ ਦੁਖ ਦੇਵੇ॥੩੯॥

ਤੁਮਰੇ ਹਤਨਿ ਹੇਤੁ ਉਤਪਾਤ। ਹੋਤਿ ਆਪ ਹੀ ਨਹਿੰ ਮਿਟ ਜਾਤਿ।
ਬਹੁ ਘੇਰੜ ਕੋ ਹਮ ਸਮੁਝਾਵਾ। ਪ੍ਰੇਰਜੋ ਕਾਲ ਨਹੀਂ ਮਨ ਲਜਾਵਾ॥ ੪੦॥

ਤੁਹਾਨੂੰ ਮਾਰਨ ਵਾਸਤੇ ਅਸੀਂ ਇਹ ਝਗੜਾ ਖੜਾ ਕੀਤਾ ਹੈ, ਇਹ ਆਪਣੇ ਆਪ ਹੀ ਹੋ ਰਹੇ ਹਨ, ਮਿਟਦੇ ਨਹੀਂ ਹਨ। ਅਸੀਂ ਘੇਰੜ ਨੂੰ ਬਹੁਤ ਸਮਝਾਇਆ ਸੀ, ਪਰ ਉਹ ਕਾਲ ਦਾ ਪ੍ਰੇਰਿਆ ਸਮਝਿਆ ਨਹੀਂ ਹੈ॥੪੦॥

ਹਮ ਨੇ ਕੌਨ ਦੁਰਗ ਅਬਿ ਪਾਯੋ। ਚਾਰਿ ਦਿਵਸ ਬਿਸਰਾਮ ਬਨਾਯੋ।
ਚਢਿ ਕਰਿ ਆਏ ਸਜਾਨ ਨ ਕਰੀ। ਤਊ ਛਿਮਾ ਹਮ ਤੁਮ ਪਰ ਧਰੀ॥ ੪੧॥

ਅਸੀਂ ਹੁਣ ਕਿਹੜਾ ਕਿਲ੍ਹਾ ਬਣਾਇਆ ਹੈ, ਚਾਰ ਦਿਨਾਂ ਲਈ ਵਿਸ਼ਰਾਮ ਅਸਥਾਨ ਬਣਾਇਆ ਹੈ। ਤੁਸੀਂ ਚੜ੍ਹ ਕੇ ਆ ਗਏ ਹੋ, ਅਸਲੀਅਤ ਬਾਰੇ ਕੋਈ ਤਹਿਕੀਕਾਤ ਨਹੀਂ ਕੀਤੀ, ਫਿਰ ਵੀ ਅਸੀਂ ਤੁਹਾਨੂੰ ਮੁਆਫ ਕਰਦੇ ਹਾਂ॥੪੧॥

ਚਲੇ ਜਾਹੁ ਜੇ ਚਹਹੁ ਜਿਠਾਈ। ਨਾਹਿ ਤ ਲਖਹੁ ਮ੍ਰਿਤੂ ਨਿਯਰਾਈ।
ਕਹਹੁ ਦੂਤਿ! ਇਮ ਅਬਦੁਲਖਾਨ।'ਜੇ ਮਿਲਬੋ ਚਹਿ ਮੁਗਲਸਖਾਨ॥ ੪੨॥

ਜੇ ਵਡਿਆਈ ਚਾਹੁੰਦੇ ਹੋ ਤਾਂ ਚਲੇ ਜਾਵੋ, ਨਹੀਂ ਤਾਂ ਆਪਣੀ ਮੌਤ ਨੂੰ ਨੇੜੇ ਆਈ ਸਮਝੋ। ਹੇ ਦੂਤ! ਅਬਦੁਲ ਖਾਨ ਨੂੰ ਇਸ ਤਰ੍ਹਾਂ ਜਾ ਕੇ ਕਹੋ, "ਜੇ ਉਹ ਮੁਖਲਸ ਖਾਨ ਨੂੰ ਮਿਲਣਾ ਚਾਹੁੰਦਾ ਹੈ"॥੪੨॥

ਤੌ ਚਲਿ ਆਉ ਨ ਰੋਕਹਿ ਕੋਈ। ਜੇ ਹਟਿ ਜਾਹੁ ਤ ਜੀਵਨ ਹੋਈ।
ਦੋ ਮਹਿੰ ਇਕ ਨਿਰਨੈ ਕਰਿ ਲੀਜੈ। ਲਰਹਿ ਮ੍ਰਿਤਕ ਹੁਇ,ਹਟਿਬੇ ਜੀਜੈ' ॥੪੩॥

ਤੁਸੀਂ ਚਲ ਕੇ ਆਏ ਹੋ ਕਿਸੇ ਰੋਕਿਆ ਨਹੀਂ ਜੇ ਵਾਪਸ ਚਲੇ ਜਾਵੋਗੇ ਤਾਂ ਤੁਹਾਨੂੰ ਜੀਵਨ ਮਿਲੇਗਾ। ਦੋਹਾਂ ਵਿਚੋਂ ਇਕ ਨਿਰਣਾ ਕਰ ਲਵੋ, ਲੜਨ ਨਾਲ ਮੌਤ ਹੋਵੇਗੀ ਤੇ ਵਾਪਸ ਜਾਣ ਨਾਲ ਜੀਉਂਦੇ ਰਹੋਗੇ" ॥੪੩॥

**ਸੁਨਿ ਸਿਰ ਧੁਨ ਗਮਨਜੋ ਤਬਿ ਦੂਤਿ। ਦੇਖਜੋ ਗੁਰ ਢਿਗ ਜਥਾ ਕਸੂਤ।**
**ਅਬਦੁਲਖਾਨ ਜਾਇ ਸਮੁਝਾਯੋ। ਕਹਜੋ ਨ੍ਰਿਭੈ ਜਿਮ, ਤਥਾ ਅਲਾਯੋ॥ ੪੪॥**

ਇਹ ਸੁਣ ਸਿਰ ਮਾਰ ਕੇ ਦੂਤ ਚਲਾ ਗਿਆ। ਗੁਰੂ ਜੀ ਪਾਸ ਜਿਸ ਤਰ੍ਹਾਂ ਦੀ ਕਸੂਤੀ ਦਸ਼ਾ ਵੇਖੀ ਸੀ, ਉਸ ਤਰ੍ਹਾਂ ਅਦਬੁਲ ਖਾਨ ਨੂੰ ਜਾ ਕੇ ਸਮਝਾਇਆ, ਜਿਵੇਂ ਨਿਰਭੈਅ ਹੋ ਕੇ ਗੁਰੂ ਜੀ ਨੇ ਕਿਹਾ ਸੀ, ਉਸ ਤਰ੍ਹਾਂ ਹੀ ਉਸ ਜਾ ਕੇ ਬਿਆਨ ਕਰ ਦਿੱਤਾ॥੪੪॥

**'ਸੁਪਨੇ ਭੀ ਜਿਮ ਡਰਤਿ ਨ ਸ਼ੇਰ। ਤਿਮ ਹੇਰਜੋ ਗੁਰ ਬਡੋ ਦਲੇਰ।**
**ਸ਼ਾਹੁ ਆਦਿ ਸੂਬੇ ਉਮਰਾਏ। ਤਨਕ ਤ੍ਰਾਸ ਕਿਸ ਤੇ ਨਹਿਂ ਪਾਏ॥ ੪੫॥**

ਜਿਵੇਂ ਸ਼ੇਰ ਸੁਪਨੇ ਵਿਚ ਨਹੀਂ ਡਰਦਾ ਹੈ, ਉਸ ਤਰ੍ਹਾਂ ਅਸੀਂ ਗੁਰੂ ਜੀ ਨੂੰ ਵੱਡਾ ਦਲੇਰ ਵੇਖਿਆ ਹੈ, ਬਾਦਸ਼ਾਹ ਆਦਿ ਸੂਬੇ ਤੇ ਜਿਹੜੇ ਹੋਰ ਉਮਰਾਵ ਹਨ, ਕਿਸੇ ਪਾਸੋਂ ਜ਼ਰਾ ਵੀ ਡਰਦੇ ਨਹੀਂ ਹਨ॥੪੫॥

**ਤਜਾਰ ਲਰਨ ਰਨ ਕੋ ਬਨਿ ਰਹਜੋ। ਡਰਤਿ ਨ, ਟਰਤਿ ਨ, ਸਭਿ ਬਿਧਿ ਕਹਜੋ'।**
**ਸੁਨਿ ਕਰਿ ਕੋਪਜੋ ਅਬਦੁਲਖਾਨ। ਜੰਗ ਕਰਨਿ ਕੋ ਭਾ ਸਵਧਾਨ॥ ੪੬॥**

ਮੈਦਾਨਿ ਜੰਗ ਵਿਚ ਲੜਨ ਵਾਸਤੇ ਸਦਾ ਤਿਆਰ ਹੈ, ਡਰਦਾ ਨਹੀਂ, ਟਲਦਾ ਨਹੀਂ, ਸਭ ਬਿਧ ਕਿਹਾ ਹੈ।'' ਇਹ ਸੁਣ ਕੇ ਅਬਦੁਲ ਖਾਨ ਬਹੁਤ ਗੁੱਸੇ ਵਿਚ ਆਇਆ ਤੇ ਜੰਗ ਲੜਨ ਵਾਸਤੇ ਸਾਵਧਾਨ ਹੋ ਗਿਆ॥੪੬॥

**ਚਲਜੋ ਸਮੁਖ ਧੌਂਸੇ ਧੁੰਕਾਰੇ। ਬਾਦਤਿ ਅਪਰ ਬਜੇ ਧੁਨਿ ਭਾਰੇ।**
**ਸ਼ਲਖ ਤੁਫੰਗਨਿ ਸਮੁਖ ਚਲਾਈ। ਉਠਜੋ ਧੂਮ ਰਜ ਜੁਤਿ ਸਮੁਦਾਈ॥ ੪੭॥**

ਨਗਾਰੇ ਵਜਾਉਂਦਾ ਗੁਰੂ ਜੀ ਦੇ ਸਾਹਮਣੇ ਹੋਣ ਲਈ ਚਲ ਪਿਆ। ਓਧਰ ਵੀ ਭਾਰੀ ਧੁੰਨ ਵਿਚ ਨਗਾਰੇ ਵੱਜ ਉਠੇ। ਬੰਦੂਕਾਂ ਦੀ ਵਾਛੜ ਇਕੋ ਵਾਰ ਚਲਾਈ ਤੇ ਧੂੰਆਂ ਤੇ ਘੱਟਾ ਬਹੁਤ ਉਠਿਆ॥੪੭॥

**ਸੈਨਾ ਕਿਧੌਂ ਘਟਾ ਚਢਿ ਆਈ। ਧੁਖਹਿਂ ਪਲੀਤੇ ਛਟਾ ਸੁਹਾਈ।**
**ਕਰਕਤਿ ਗਾਜ ਗਿਰਤਿ ਬਹੁ ਬਾਰੀ। ਕਾਤੁਰ ਸਰਪ ਸੁਕਚਿ ਡਰ ਭਾਰੀ॥ ੪੮॥**

ਸੈਨਾ ਹੈ ਜਾਂ ਕਿਤੇ ਬੱਦਲਾਂ ਦੀ ਘਟਾ ਚੜ੍ਹ ਕੇ ਆ ਗਈ ਹੈ। ਧੁਖਦੇ ਪਲੀਤਿਆਂ ਦੀ ਛਟਾ ਬੜੀ ਸ਼ੋਭਦੀ ਹੈ। ਬੰਦੂਕਾਂ ਦੀ ਕੜਕੜ ਦੀ ਅਵਾਜ਼ ਇੰਝ ਉਠਦੀ ਹੈ ਜਿਵੇਂ ਬਿਜਲੀ ਕੜਕਦੀ ਹੈ। ਬਹੁਤ ਗੋਲੀਆਂ ਡਿਗਦੀਆਂ ਸਨ ਜਿਵੇਂ ਮੀਂਹ ਪੈਂਦਾ ਹੈ। ਸੱਪ ਰੂਪ ਕਾਇਰ ਭਾਰੀ ਡਰ ਮੰਨ ਕੇ ਸੁੰਗੜ ਜਾਂਦੇ ਸਨ॥੪੮॥

**ਮੋਰ ਸੂਰਮਾ ਸੁਨਿ ਹਰਿਖਾਏ। ਗੁਲਕਾਂ ਜਨੁ ਕਰਕਾ ਬਰਖਾਏ।**
**ਸ਼੍ਰੀ ਗੁਰੁ ਤੀਰ ਸਮੀਰ ਬਹੇ ਬਿਨੁ। ਤਿਸੀ ਰੀਤਿ ਦੀਖਤਿ ਹੈ ਬਨਿ ਠਨਿ॥ ੪੯॥**

ਤੇ ਮੋਰ ਰੂਪੀ ਸੂਰਮੇ ਸੁਣ ਕੇ ਪ੍ਰਸੰਨ ਹੁੰਦੇ ਹਨ, ਗੋਲੀਆਂ ਇੰਝ ਚਲਦੀਆਂ ਸਨ ਮਾਨੋਂ ਗੜ੍ਹਿਆਂ ਦੀ ਵਰਸ਼ਾ ਹੁੰਦੀ ਹੈ। ਸ੍ਰੀ ਗੁਰੂ ਜੀ ਦੇ ਬਾਣ ਪੌਣ ਚਲੇ ਬਿਨਾਂ, ਸਰ ਸਰ ਦੀ ਆਵਾਜ਼ ਕਰਦੇ ਹਨ। ਤਿਸ ਰੀਤੀ ਨਾਲ ਉਨ੍ਹਾਂ ਦਾ ਬਣਾਉ ਤਣਾਉ ਦਿਖਾਈ ਦਿੰਦਾ ਹੈ॥੪੯॥

*ਛੇਵੀਂ ਰਾਸ ਦਾ ਇਕੱਤੀਵਾਂ ਅਧਿਆਇ ਸਮਾਪਤ ਹੋਇਆ॥੩੧॥*

*ਸ੍ਰੀ ਗੁਰ-ਇਤਿਹਾਸ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ (ਭਾਗ ਪਹਿਲਾ) ਸਮਾਪਤ ਹੋਇਆ॥*

*ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਦੀ ਜਿਲਦ ਪੰਜਵੀਂ ਸਮਾਪਤ ਹੋਈ॥*

